ੴ ਸਤਿਗੁਰ ਪ੍ਰਸਾਦਿ ॥

ਸ੍ਰੀ ਵਾਹਿਗੁਰੂ ਜੀ ਕੀ ਫਤਹਿ ॥

ਕਲਗੀਧਰ ਪਾਤਿਸ਼ਾਹ

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਮੁਖਾਰਬਿੰਦ ਰਚਨਾ

# ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

## ਸ਼੍ਰੋਮਣੀ ਸਟੀਕ




ਭਾਗ ਛੇਵਾਂ - ਅੰਗ ੧੨੧੮ ਤੋਂ ੧੪੨੮ ਤੱਕ

ਟੀਕਾਕਾਰ :-

ਗਿ: ਈਸ਼ਰ ਸਿੰਘ ਜੀ ਰਾਮਗੜ੍ਹੀਆ ਰੋਪੜ

ਪ੍ਰਕਾਸ਼ਕ ਅਤੇ ਛਾਪਕ :-

ਬਾਬਾ ਤੇਜਾ ਸਿੰਘ ਜੀ ਨਿਹੰਗ ਸਿੰਘ ਮਹਿਰੋਂ ਵਾਲੇ

ਗੁਰਦੁਆਰਾ ਰਾਜਧਾਨੀ ਬੁੰਗਾ ਨਿਹੰਗ ਸਿੰਘਾਂ

ਪਿੰਡ ਮਹਿਰੋਂ - ਜ਼ਿਲ੍ਹਾ ਮੋਗਾ (ਪੰਜਾਬ)

ਪ੍ਰਕਾਸ਼ਕ :-
ਬਾਬਾ ਤੇਜਾ ਸਿੰਘ ਜੀ ਨਿਹੰਗ ਸਿੰਘ ਮਹਿਰੋਂ ਵਾਲੇ
ਗੁਰਦੁਆਰਾ ਰਾਜਧਾਨੀ ਬੁੰਗਾ ਨਿਹੰਗ ਸਿੰਘਾਂ
ਪਿੰਡ ਮਹਿਰੋਂ (ਜਿਲ੍ਹਾ ਮੋਗਾ) ਪੰਜਾਬ।





ਪਹਿਲੀ ਵਾਰ ੧੧੦੦ - ਵਿਸਾਖੀ ੧੯੯੯ ਈ: ਖਾਲਸਾ ਜੀ ਦੇ
੩੦੦ ਸਾਲਾ ਸਾਜਨਾ ਦਿਵਸ ਨੂੰ ਸਮਰਪਿਤ

ਭੇਟਾ - ੫੦੦ ਰੁ:

ਪ੍ਰਿੰਟਿਰਜ਼ :-
ਬੰਦੀ ਛੋੜ ਕਲਗੀਧਰ ਪ੍ਰਿੰਟਿੰਗ ਪੈੱਸ
ਪਿੰਡ ਮਹਿਰੋਂ
ਜਿਲ੍ਹਾ ਮੋਗਾ (ਪੰਜਾਬ)

# ਹੁਕਮਨਾਮਾ

ਅੱਜ ਮਿਤੀ 10 ਅਪ੍ਰੈਲ, 2008 ਦਿਨ ਵੀਰਵਾਰ ਸਿੱਖ ਕੌਮ, ਖਾਲਸਾ ਪੰਥ ਦੇ ਪੰਥਕ ਮਰਿਯਾਦਾ ਦੇ ਸਰਵਉੱਚ ਤਖ਼ਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ ਜੀ ਦੇ ਪੰਜ ਪਿਆਰੇ ਸਿੰਘ ਸਾਹਿਬਾਨ ਵਲੋਂ ਪ੍ਰੋਫੈਸਰ ਦਰਸ਼ਨ ਸਿੰਘ ਰਾਗੀ ਸਾਬਕਾ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਅੰਮ੍ਰਿਤਸਰ ਵੱਲੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਦੀ ਆਪਣੀ ਰਚਨਾ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਵਿਰੁੱਧ ਬਹੁਤ ਹੀ ਅਪਮਾਨ ਜਨਕ ਸ਼ਬਦਾਵਲੀ ਦੀ ਵਰਤੋਂ ਕਰਨ ਬਾਰੇ ਬੜੀ ਗੰਭੀਰਤਾ ਦੇ ਨਾਲ ਪੰਜ ਪਿਆਰੇ ਸਿੰਘ ਸਾਹਿਬਾਨਾ ਵੱਲੋਂ ਵਿਚਾਰ ਕਰਕੇ ਗੁਰਮਤਾ ਪਾਸ ਕਰਕੇ ਹੁਕਮਨਾਮਾ ਜਾਰੀ ਕੀਤਾ ਜਾਂਦਾ ਹੈ । ਪਹਿਲਾਂ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਬਾਰੇ ਸੰਖੇਪ ਜਾਣਕਾਰੀ ਇਸ ਪ੍ਰਕਾਰ ਹੈ:—

ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੀ ਸੰ: ਬਿ: 1755 ਵਿਚ ਜਿਲਦ ਬੰਨੀ ਗਈ ਜਿਸ ਤੇ ਦਸਮ ਪਿਤਾ ਜੀ ਦੇ ਦਸਤਖ਼ਤ ਹਨ ਇਥੇ ਸਾਡੇ ਪਾਸ ਬਿਰਾਜਮਾਨ ਹਨ । ਭਾਈ ਦੇਸਾ ਸਿੰਘ ਜੀ ਨੇ ਰਹਿਤਨਾਮੇ ਵਿਚ ਲਿਖਿਆ ਹੈ, ਦੁਹੂੰ ਗ੍ਰੰਥ ਮਹਿ ਬਾਨੀ ਜੋਈ ॥ ਦੁਨ ਚੁਨ ਕੰਠ ਕਰੇ ਨਿਤ ਸੋਈ ॥ ਮਾਤਾ ਸੁੰਦਰ ਕੌਰ ਜੀ ਦੀ ਪ੍ਰਵਾਨਗੀ ਅਨੁਸਾਰ ਸ਼ਹੀਦ ਭਾਈ ਮਨੀ ਸਿੰਘ ਜੀ ਨੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੇ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਬਾਣੀ ਇਕੱਠੀ ਲਿਖੀ ਉਹ ਬੀੜ ਦਿੱਲੀ ਵਿਖੇ ਹੈ ਪੰਥ ਨੇ, ਮਾਤਾ ਜੀ ਅਤੇ ਭਾਈ ਮਨੀ ਸਿਮਘ ਜੀ ਨਾਲ ਵੀਚਾਰ ਕਰਕੇ ਫੈਸਲਾ ਕੀਤਾ ਕਿ ਗੁਰਤਾ ਗੱਦੀ ਤੇ ਬਿਰਾਜਮਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਵੱਖਰੀ ਰਹੇ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੀ ਬੀੜ ਵੱਖਰੀ ਕਰਕੇ ਨਾਲ ਪ੍ਰਕਾਸ਼ ਕੀਤਾ ਜਾਵੇ, ਇਸੇ ਤਰ੍ਹਾਂ ਹੀ ਹੋਇਆ, ਭਾਈ ਮਨੀ ਸਿੰਘ ਜੀ ਜਦੋਂ ਮਾਤਾ ਸੁੰਦਰ ਕੌਰ ਜੀ ਵਲੋਂ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਮੁੱਖ ਗ੍ਰੰਥੀ ਅਤੇ ਅਕਾਲ ਤਖ਼ਤ ਸਾਹਿਬ ਜੀ ਦੇ ਜਥੇਦਾਰ ਥਾਪੇ ਗਏ ਤਾਂ ਸ੍ਰੀ ਅਕਾਲ ਬੁੰਗਾ ਤਖ਼ਤ ਵਿਖੇ ਨਾਲ ਸ੍ਰੀ ਦਸਮ ਗ੍ਰੰਥ ਦਾ ਪ੍ਰਕਾਸ਼ ਕੀਤਾ ਸੀ । ਦੂਜਾ ਪੰਥਕ ਫੈਸਲਾ ਨਾਲ ਸ੍ਰੀ ਦਸਮ ਗ੍ਰੰਥ ਸਾਹਿਬ ਪ੍ਰਕਾਸ਼ ਕਰਨ ਦਾ ਸਾਬੋ ਕੀ ਤਲਵੰਡੀ ਵਿਖੇ ਹੋਇਆ ਜਦੋਂ ਭਾਈ ਸੁੱਖਾ ਸਿੰਘ, ਮਹਿਤਾਬ ਸਿੰਘ ਜੀ ਮੱਸੇ ਰੰਘੜ ਦਾ ਸਿਰ ਵੱਢ ਕੇ ਵਾਪਸ ਆਏ । ਤਖ਼ਤ ਸ੍ਰੀ ਦਮਦਮਾ ਸਾਹਿਬ ਵਿਖੇ ਕਰੀਬ 1930 ਈ: ਤੱਕ ਨਾਲ ਪ੍ਰਕਾਸ਼ ਹੁੰਦਾ ਰਿਹਾ ਇਸੇ ਤਰ੍ਹਾਂ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਜੀ ਵਿਖੇ ਵੀ ਕਾਫੀ ਸਮਾਂ ਪਹਿਲਾਂ ਨਾਲ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਰਿਹਾ ਹੈ । ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੀ ਸਾਰੀ ਰਚਨਾ ਇੱਕ ਹੀ ਕਲਮ ਦੀ ਲਿਖਤ ਹੈ ਉਹ ਕਲਮ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਦੀ ਹੈ ।

ਇਸ ਲਈ ਤਖ਼ਤ ਸ੍ਰੀ ਅਕਾਲ ਤਖ਼ਤ ਸਾਹਿਬ ਜੀ, ਤਖ਼ਤ ਸ੍ਰੀ ਕੇਸਗੜ੍ਹ ਆਨੰਦਪੁਰ ਸਾਹਿਬ, ਤਖ਼ਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਵਿਖੇ ਮੁੜ ਪਹਿਲਾਂ ਵਾਂਗ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਕੇ ਸ਼ਹੀਦ ਭਾਈ ਮਨੀ ਸਿੰਘ ਜੀ ਵੱਲੋਂ ਚਲਾਈ ਖਾਲਸਾ ਪੰਥ ਦੀ ਪੁਰਾਤਨ ਮਰਿਆਦਾ ਬਹਾਲ ਕੀਤੀ ਜਾਵੇ ।

ਸ਼ਹੀਦ ਭਾਈ ਮਨੀ ਸਿੰਘ ਜੀ ਜਿਨ੍ਹਾਂ 91 ਸਾਲ ਦੀ ਉਮਰ ਵਿਚ ਆਪਣਾ ਬੰਦ-ਬੰਦ ਕਟਵਾ ਕੇ ਜਾਮੇ ਸ਼ਹਾਦਤ ਪੀਤਾ, ਆਪਣੇ ਜੀਵਨ ਦੇ 78 ਸਾਲ ਚਾਰ ਗੁਰੂ ਸਾਹਿਬਾਨ ਦੀ ਸੇਵਾ ਵਿਚ ਬਿਤਾਏ, 13 ਸਾਲ ਦੀ ਉਮਰ ਵਿਚ ਸਗੀ ਗੁਰੂ ਹਰਿ ਰਾਇ ਸਾਹਿਬ ਜੀ ਦੀ ਸੇਵਾ ਵਿਚ ਇਨ੍ਹਾ ਦੇ ਪਿਤਾ ਜੀ ਕੀਰਤ ਪੁਰ ਸਾਹਿਬ ਜੀ ਵਿਖੇ ਛੱਡ ਗਏ ਸਨ, ਦਸਮ ਪਿਤਾ ਦੀ ਸੇਵਾ ਵਿਚ-ਜਿੱਥੇ ਗੁਰੂ ਜੀ ਇਨ੍ਹਾਂ ਪਾਸੋਂ ਆਪਣੀ ਬਾਣੀ ਲਿਖਵਾਉਂਦੇ ਸਨ, ਦਸਮ ਪਾਤਸ਼ਾਹ ਦੀ ਬਾਣੀ ਦੇ ਲਿਖਤੀ ਰਿਕਾਰਡ ਨੂੰ ਸੰਭਾਲਦੇ ਵੀ ਇਹੀ ਸਨ । ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਬਾਰੇ ਜਿਤਨਾ ਗਿਆਨ ਸ਼ਹੀਦ ਭਾਈ ਮਨੀ ਸਿੰਘ ਜੀ ਨੂੰ ਸੀ ਹੋਰ ਕਿਸੇ ਨੂੰ ਨਹੀਂ ਹੋ ਸਕਦਾ ਹੈ ।

ਆਦਿ ਗੁਰੂ ਗ੍ਰੰਥ ਸਾਹਿਬ ਭਗਤੀ ਦਾ ਸੋਮਾ ਹੈ, ਸ੍ਰੀ ਦਸਮ ਗ੍ਰੰਥ ਸਾਹਿਬ ਸ਼ਕਤੀ ਦਾ ਸੋਮਾ ਹੈ। ਆਦਿ ਗੁਰੂ ਗ੍ਰੰਥ ਸਾਹਿਬ ਜਗਿਆਸੂ ਲਈ ਇਕ ਅਧਿਆਤਮਕ ਸਫ਼ਰ ਹੈ । ਜਦ ਕਿ ਸ੍ਰੀ ਦਸਮ ਗ੍ਰੰਥ ਸਾਹਿਬ ਜਗਿਆਸੂ ਲਈ ਸੰਤ ਤੋਂ ਸਿਪਾਹੀ ਬਣਨ ਦਾ ਸਫ਼ਰ ਹੈ । ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਜੋ ਮੀਰੀ ਤੇ ਪੀਰੀ ਦਾ ਸਿਧਾਂਤ 1606 ਈ: ਵਿਚ ਉਜਾਗਰ ਕੀਤਾ ਉਸ ਦੀ ਤਰਜ਼ਮਾਨੀ ਸ੍ਰੀ ਦਸਮ ਗ੍ਰੰਥ ਹੀ ਕਰਦਾ ਹੈ । ਸ੍ਰੀ ਦਸਮ ਗ੍ਰੰਥ ਹੀ ਸਿੱਖਾਂ ਕੋਲ ਇਕ ਪ੍ਰਮਾਣਿਕ ਸੋਮਾ ਹੈ ਜੋ ਕਿ ਖ਼ਾਲਸਾਈ ਵਚਿੱਤ੍ਰਤਾ ਦਾ ਪ੍ਰਗਟਾਵਾ ਕਰਦਾ ਹੈ । ਇਸ ਵਿਚੋਂ ਤੇ ਸਿਰਫ ਇਸ ਵਿਚੋਂ ਹੀ ਖ਼ਾਲਸੇ ਦਾ ਉਦੇਸ਼, ਖ਼ਾਲਸੇ ਦੇ ਕਕਾਰ, ਖ਼ਾਲਸੇ ਦੇ ਖੰਡੇ, ਖ਼ਾਲਸੇ ਦੀਆਂ ਨਿਤਨੇਮ ਤਿੰਨ ਬਾਣੀਆਂ, ਖ਼ਾਲਸੇ ਦੀ ਅਰਦਾਸ, ਖ਼ਾਲਸਾ ਮਹਿਮਾ, ਖ਼ਾਲਸੇ ਦੇ ਧਰਮਯੁੱਧ ਦੇ ਫ਼ਲਸਫ਼ੇ, ਖ਼ਾਲਸੇ ਦੇ ਜੈਕਾਰੇ- "ਦੇਗ ਤੇਗ ਫ਼ਤਹਿ", "ਵਾਹਿਗੁਰੂ ਜੀ

ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ" । ਖ਼ਾਲਸੇ ਦੇ ਚੜਦੀ ਕਾਲ ਦੇ ਸਿਧਾਂਤਾਂ ਦੇ ਦਰਸ਼ਨ ਹੁੰਦੇ ਹਨ । ਅਸਲ ਵਿਚ ਸ੍ਰੀ ਦਸਮ ਗ੍ਰੰਥ ਸਾਹਿਬ ਖਾਲਸੇ ਦਾ ਗ੍ਰੰਥ ਹੈ, ਅਤੇ ਜਿਸ ਦਾ ਵਿਸ਼ਵਾਸ਼ ਸ੍ਰੀ ਗੁਰੂ ਗੁਬਿੰਦ ਸਿੰਘ ਸਾਹਿਬ ਜੀ ਦੇ ਸਿਧਾਂਤਾਂ ਵਿੱਚ ਹੋਵੇਗਾ, ਉਹ ਇਸ ਦੀ ਵਿਆਖਿਆ ਕਰਨ ਵਿਚ ਸਮਰੱਥ ਹੋਵੇਗਾ ।

ਪੰਜ ਸਿੰਘ ਸਾਹਿਬਾਨ ਵਲੋਂ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਤੋਂ 14 ਮਈ 2000 ਵਿਚ ਹੁਕਮਨਾਮਾ ਜਾਰੀ ਹੋਇਆ । ਦੂਜੀ ਵਾਰ 24-11-2006 ਨੂੰ ਪੰਜਾਂ ਤਖ਼ਤਾਂ ਦੇ ਜਥੇਦਰ ਸਿੰਘ ਸਾਹਿਬਾਨਾ ਵੱਲੋਂ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਬਾਰੇ ਸ਼ਰਾਰਤੀ ਅਨਸਰਾਂ ਵਲੋਂ ਗੁਮਰਾਹ ਕੁਨ ਕੂੜ ਪ੍ਰਚਾਰ ਨੂੰ ਰੋਕਣ ਬਾਰੇ ਹੁਕਮਨਾਮਾ ਜਾਰੀ ਹੋਇਆ ।

ਸਾਡੇ ਦੁਸ਼ਮਣਾਂ ਨੇ ਜੋ ਸਾਨੂੰ ਸਿਖਾਉਣਾ ਹੁੰਦਾ ਹੈ ਉਸਦੀ ਗਾਈਡ ਲਾਈਨ ਸਾਡੇ ਵਿਚੋਂ ਸਾਡੇ ਚੰਗੇ ਵਿਦਵਾਨ ਪ੍ਰਚਾਰਕਾਂ ਗ੍ਰੰਥੀਆਂ ਰਾਗੀਆਂ ਢਾਡੀਆਂ ਤੇ ਕਥਾ ਵਾਚਕਾਂ ਨੂੰ ਖਰੀਦ ਕੇ ਜਾਂ ਪ੍ਰਭਾਵ ਪਾ ਕੇ ਦਿੱਤੀ ਜਾਂਦੀ, ਸਾਡੀ ਸਿੱਖੀ ਦੇ ਵੈਰੀ ਸਾਡੇ ਨਾਲ ਰਲ ਕੇ ਤੇ ਸਾਡਾ ਆਪਣਾ ਰੂਪ ਧਾਰਨ ਕਰਕੇ ਗੁਰਬਾਣੀ ਦਾ ਨਾਮ ਵਰਤ ਕੇ ਸਿੱਖੀ ਦੀਆਂ ਜੜ੍ਹਾਂ ਵਿਚੋਂ ਸਾਥੋਂ ਆਪ ਹੀ ਤੇਲ ਪਵਾਈ ਜਾਂਦੇ ਹਨ, ਰਹਿਤ ਨਾਮੇ, ਸਰਬ ਲੋਹ, ਸ੍ਰੀ ਦਸਮ ਗ੍ਰੰਥ ਸਾਹਿਬ ਬਾਰੇ ਭੁਲੇਖੇ ਪੈਦਾ ਕਰਨ ਦੇ ਯਤਨ ਕੀਤੇ ਗਏ ਤੇ ਕੀਤੇ ਜਾ ਰਹੇ ਹਨ, 1932 ਤੋਂ ਪਹਿਲਾਂ ਪੰਜਾਂ ਤਖਤਾਂ ਅਤੇ ਗੁਰਦੁਆਰਿਆਂ ਵਿਚ ਸ੍ਰੀ ਦਸਮ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਜਾਂਦਾ ਸੀ, ਸ੍ਰੀ ਅਕਾਲ ਤਖ਼ਤ ਸਾਹਿਬ ਤੇ 32 ਬੀੜਾਂ ਸ੍ਰੀ ਦਸਮ ਗ੍ਰੰਥ ਦੀਆਂ ਇਕੱਤਰ ਕਰਕੇ ਪੰਥ ਦੇ ਵਿਦਵਾਨਾਂ ਨੇ ਇਕ ਰੀਪੋਰਟ 1897 ਈ: ਨੂੰ ਪੰਥ ਨੂੰ ਪੇਸ਼ ਕੀਤੀ ਜਿਸ ਵਿਚ ਗਿਆਨੀ ਸਰਦੂਲ ਸਿੰਘ ਜੀ ਨੇ ਸਾਰੇ ਸ਼ੰਕਿਆਂ ਨੂੰ ਦੂਰ ਕਰਕੇ ਸਾਰੀ ਸ੍ਰੀ ਦਸਮ ਗ੍ਰੰਥ ਸਾਹਿਬ ਦੀ ਬੀੜ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਹੀ ਰਚਨਾ ਹੈ ਮੰਨਿਆ ਹੈ, ਭਾਈ ਕੇਸਰ ਸਿੰਘ ਜੀ ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਦਾ ਵਿਚ ਲਿਖਿਆ ਹੈ । ਛੋਟਾ ਗ੍ਰੰਥ ਜੀ ਜਨਮੇ ਸਾਹਿਬ ਦਸਵੇਂ ਪਾਤਸ਼ਾਹ ਕੇ ਧਾਮ ॥ ਸੰਮਤ ਸਤਾਰਾਂ ਸੇ ਪਜਵੰਜਾ ਬਹੁਤ ਖਿਡਾਵੇ ਲਿਖਾਰੀ ਨਾਮ ॥ ਸਾਹਿਬ ਜੀ ਨੂੰ ਪਿਆਰਾ ਸੀ, ਆਪਣੇ ਹੱਥੀਂ ਲਿਖਿਆ ਤੇ ਖਿਡਾਇਆ ॥

ਇਹ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੀ ਬੀੜ 1755 ਬਿਕ੍ਰਮੀ ਨੂੰ ਲਿਖੀ ਜਿਸ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਦੇ ਦਸਤਖਤ ਹਨ ਜੋ ਤਖ਼ਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ ਜੀ ਵਿਖੇ ਬਿਰਾਜਮਾਨ ਹੈ ।

ਇਕ ਸਾਧਾਰਨ ਆਦਮੀ ਨੇ ਵੀ ਜੇ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਨੂੰ ਭਾਵਨਾ ਨਾਲ ਪੜ੍ਹਿਆ ਤਾਂ ਉਸ ਦੀ ਬੁੱਧੀ ਵਿਚ ਕ੍ਰਾਂਤੀਕਾਰੀ ਤਬਦੀਲੀ ਆਈ ਹੈ । ਉਸਦੇ ਗਿਆਨ ਵਿਸ਼ਵਾਸ਼ ਵਿਚ ਭਾਰੀ ਮੋੜ ਆਏ ਹਨ । ਭਾਰਤੀ ਜੀਵਨ ਦੇ ਬੌਧਿਕ ਧਾਰਮਿਕ, ਨੈਤਿਕ ਤਿੰਨੇ ਪੱਖਾਂ ਵਿਚ ਇਹ ਪ੍ਰਭਾਵ ਪਛਾਣੇ ਜਾ ਸਕਦੇ ਹਨ । ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੀਆਂ ਰਚਨਾਵਾਂ ਧਰਮ, ਅਰਥ, ਕਾਮ ਤੇ ਮੋਖ ਬਾਰੇ ਭਾਰਤੀ ਚਿੰਤਨ ਨੂੰ ਯੁਗ ਅਨੁਕੂਲ ਨਵੇਂ ਅਰਥ ਬਖਸਦੀਆਂ ਹਨ । ਧਰਨ ਨੂੰ ਸਚਾਈ, ਕਰਤੱਬ ਪਾਲਣ ਤੇ ਜਨ ਸਾਧਾਰਣ ਦੇ ਕਲਿਆਣ ਨਾਲ ਜੋੜਿਆ ਗਿਆ ਹੈ । ਅਰਥ ਨੂੰ ਸਰਬੱਤ ਦੇ ਭਲੇ ਦੀ ਵਰਤੋਂ ਦੇ ਸਾਧਨ ਵਜੋਂ ਪ੍ਰਵਾਨ ਕੀਤਾ ਗਿਆ ਹੈ । ਕਾਮ ਨੂੰ ਗ੍ਰਹਿਸਤੀ ਜੀਵਨ ਵਜੋਂ ਸਵੀਕਾਰਨ ਤੇ ਬਲ ਦਿੱਤਾ ਗਿਆ ਹੈ । ਮੁਖ ਵੀ ਅਕਾਲ ਪੁਰਖ ਦੇ ਨਿਰਮਲ ਭੈ ਵਿਚ ਕਰਮਸ਼ੀਲ ਸਮਾਜਕ ਜੀਵਨ ਜਿਊਂਦੇ ਹੋਏ ਉਸ ਨਾਲ ਇਕ ਸੁਰ ਅਭੇਦ ਹੋਣਾ ਹੈ ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਨੁਸਾਰ ਹੀ-

*ਉਨਮਤ ਮਾਨ ਹਿਰਿਓ ਮਨ ਮਾਹੀ ਗੁਰੂ ਸਬਦ ਨ ਧਾਰਿਓ ਰੇ ॥*
*ਸੁਆਦ ਲੁਭਤ ਇੰਦ੍ਰੀ ਰਸ ਪ੍ਰੇਰਿਓ ਮਦ ਰਸ ਲੈਤ ਬਿਕਾਇਓ ਰੇ ॥*

(ਅੰਗ 335)

ਸ੍ਰੀ ਦਸਮ ਗ੍ਰੰਥ ਸਾਹਿਬ ਅੰਦਰ, ਇੰਦ੍ਰੀ ਰਸ ਤੇ ਮਦ ਰਸ (ਸ਼ਰਾਬ ਤੇ ਦੂਜੇ ਨਸ਼ਿਆਂ) ਦੀ ਜਿਸ ਰੂਪ ਵਿਚ ਨੰਗੀ ਤਸਵੀਰ ਦਰਸਾਈ ਗਈ ਹੈ ਉਹ ਸੰਸਾਰ ਦੇ ਕਿਸੇ ਵੀ ਧਰਮ ਗ੍ਰੰਥ ਵਿਚੋਂ ਲੱਭਣੀ ਅਸੰਭਵ ਹੈ ।

ਕਾਮ ਅਤੇ ਵਿਹਾਰ ਵਿਚ ਸੰਜਮ ਲਿਆਉਣ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਚਰਿਤ੍ਰੋ ਪਖਿਆਨ ਦੀ ਰਚਨਾ ਕੀਤੀ ਅਤੇ ਇਨ੍ਹਾਂ ਦੁਆਰਾ ਕਾਮ ਵਾਸ਼ਨਾ ਦੀ ਤੀਬਰਤਾ, ਵਿਕਾਰ ਦ੍ਰਿਸਤੀ, ਕਾਮੁਕ ਗੱਲਾਂ ਅਤੇ ਨੀਚਤਾਈ ਨੂੰ ਦਿਖਾਉਂਦੇ ਹੋਏ ਆਪਣੇ ਪੈਰੋਕਾਰਾਂ ਨੂੰ ਚੇਤਾਵਨੀਆਂ ਦਿਤੀਆਂ ਹਨ ਕਿ -

ਨਿਜ ਨਾਰੀ ਕੇ ਸੰਗ ਨੇਹੁ ਤੁਮ ਨਿਤ ਬਢੀਅਹੁ ॥ ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨਾ

ਜਈਅਹੁ ॥ ਪਰ ਨਾਰੀ ਕੀ ਸੇਜ ਛੁਰੀ ਪੈਨੀ ਕਰ ਜਾਨਹੁ ॥ ਪਰ ਨਾਰੀ ਕੇ ਭਹੇ ਕਾਲ ਬਿਯਾਪਯੋ ਤਨ ਜਾਨਹੁ ॥ ਰੀਤਿ ਨ ਜਾਨਤ ਪ੍ਰੀਤ ਕੀ ਪੈਸਨ ਕੀ ਪ੍ਰਤੀਤਿ ॥ ਬਿਛੁ ਬਿਸੀਅਰ ਬੇਸਯਾ ਕਹਹੁ ਕਵਣ ਕੇ ਮੀਤ ॥
ਚੰਚਾਲਾਨ ਕੇ ਚਰਿਤਰ ਕੋ ਚੀਨ ਸਕਤ ਨਹਿ ਕੋਇ ॥ ਬ੍ਰਹਮਾ ਬਿਸਨੁ ਰੁਦ੍ਰਾਦਿ ਸਭ ਸੁਰਪਤਿ ਕੋਊ ਹੋਇ॥

ਚਰਿਤ੍ਰ 16॥215॥

ਤ੍ਰਿਯਾ ਚਰਿਤ੍ਰਾਂ ਵਿੱਚ ਮਨੁੱਖੀ ਗਿਰਾਵਟ ਦਾ ਕਾਰਨ ਆਮ ਤੌਰ ਤੇ ਅੰਨ੍ਹੀ ਕਾਮੁਕਤਾ, ਅਜੋੜ ਵਿਆਹ, ਵਿਭਚਾਰ, ਝੂਠੀ ਸ਼ਾਨੋ-ਸ਼ੌਕਤ ਤੇ ਵੱਖ ਵੱਖ ਨਸ਼ਿਆਂ ਅਧੀਨ ਐਯਾਸ਼ੀ ਰੁਚੀਆਂ ਨੂੰ ਦਰਸਾਇਆ ਗਿਆ ਹੈ, ਤਾਂ ਕਿ ਮਨੁੱਖ ਇਨ੍ਹਾਂ ਦੀਆਂ ਮਾਰੂ ਤੇ ਵਿਨਾਸਕਾਰੀ ਕੁਰੀਤੀਆਂ ਤੋਂ ਆਪਣੇ ਆਪ ਨੂੰ ਬਚਾ ਸਕੇ।

ਜਿਸ ਤਰ੍ਹਾਂ ਬਿੱਛੂ, ਸੱਪ ਤੇ ਵੇਸਵਾ ਤੇ ਕੋਈ ਭਰੋਸਾ ਨਹੀਂ ਕਰਦਾ ਉਸੇ ਤਰ੍ਹਾਂ ਹੀ ਪੈਸੇ ਨਾਲ ਪ੍ਰੀਤ ਰੱਖਣ ਵਾਲੇ ਵਿਅਕਤੀ ਜੋ ਕਿ ਪਿਆਰ ਦੀ ਰੀਤ ਨਹੀਂ ਜਾਣਦੇ, ਅੰਦਰੋਂ ਲੋਭੀ ਹੋਣ ਕਰਕੇ ਕੁੱਤੇ ਵਾਂਗੂੰ ਭੌਂਕਦੇ ਹਨ । ਉਨ੍ਹਾਂ ਤੇ ਭਰੋਸਾ ਨਹੀਂ ਕੀਤਾ ਜਾ ਸਕਦਾ ।

ਇਸਦੇ ਬਾਵਜੂਦ ਕਈ ਕਹਾਣੀਆਂ ਵਿਚ ਇਸਤ੍ਰੀ ਦੀ ਪਤੀ ਭਗਤੀ, ਪ੍ਰੇਮ ਪਿਆਰ, ਕੁਰਬਾਨੀ, ਸੂਰਵੀਰਤਾ, ਬਹਾਦੁਰੀ ਤੇ ਯੁੱਧ ਕਲਾ ਵਿਚ ਨਿਪੁੰਨਤਾ ਨੂੰ ਵੀ ਦਰਸਾਇਆ ਗਿਆ ਹੈ । ਇਨ੍ਹਾਂ ਘਟਨਾਵਾਂ ਨੂੰ ਅਲਿਫ - ਲੈਲਾ ਕਿੱਸਿਆਂ ਵਿਚੋਂ, ਮਹਾਂ ਭਾਰਤ ਵਿਚੋਂ ਇਸਤ੍ਰੀ ਪੁਰਸ਼ਾਂ ਨਾਲ ਸਬੰਧਿਤ ਕਹਾਣੀਆਂ ਨੂੰ ਦਰਸਾਇਆ ਗਿਆ ਹੈ । ਇਸੇ ਤਰ੍ਹਾਂ ਪੰਜਾਬੀ ਦੀਆਂ ਇਸ਼ਕੀ ਕਹਾਣੀਆਂ ਵਿਚੋਂ ਹੀਰ ਰਾਂਝਾ, ਸੋਹਣੀ ਮਹੀਂਵਾਲ, ਮਿਰਜ਼ਾ ਸਾਹਿਬਾਂ, ਸੱਸੀ ਪੁੰਨੂ ਦੀਆਂ ਕਹਾਣੀਆਂ ਵੀ ਸ਼ਾਮਿਲ ਹਨ ।

ਇਸੇ ਤਰ੍ਹਾਂ ਸ਼ਰਾਬ ਆਦਿ ਨਸ਼ਿਆਂ ਤੋਂ ਦੂਰ ਰੱਖਣ ਲਈ (ਚਰਿਤ੍ਰ-105) ਵਿਚ ਸਿੱਖਿਆ ਦਿੰਦੇ ਹਨ । ਲੋਗ ਉਠਾਇ ਪਾਨ ਮਦ ਕਰਿਯੋ ॥ ਮਾਨੁਖ ਹੁਤੋ ਜੋਨਿ ਪਸੁ ਪਰਿਯੋ ॥ ਉੱਚੇ ਆਚਰਨ ਅਤੇ ਸਦਾਚਾਰ ਦੀ ਸਿੱਖਿਆ ਦੇਣ ਲਈ ਗੁਰੂ ਜੀ ਨੇ ਵਿਭਚਾਰੀ ਦੀਆਂ ਕਰਤੂਤਾਂ ਦਾ ਪਰਦਾ ਫਾਸ ਕੀਤਾ, ਤਾਂ ਕਿ ਕਹਾਣੀਆਂ ਰਾਹੀਂ ਸਮਾਜਿਕ ਕੁਰੀਤੀਆਂ ਨੂੰ ਨੰਗਿਆਂ ਕਰਕੇ ਵਿਭਚਾਰ ਰੂਪੀ ਕੈਂਸਰ ਦਾ ਉਸੇ ਤਰ੍ਹਾਂ ਅਪਰੇਸ਼ਨ ਕੀਤਾ ਹੈ ਜਿਸ ਤਰ੍ਹਾਂ ਇਕ ਯੋਗ ਡਾਕਟਰ ਕਿਸੇ ਆਪਣੇ ਇਸਤ੍ਰੀ ਮਰੀਜ਼ ਦਾ ਅਪਰੇਸ਼ਨ ਕਰਨ ਸਮੇਂ ਉਸ ਨੂੰ ਨਗਨ ਕਰ ਦਿੰਦਾ ਹੈ । ਜੇਕਰ ਕੋਈ ਉਸ ਬਿਮਾਰ ਇਸਤ੍ਰੀ ਦਾ ਰਿਸ਼ਤੇਦਾਰ ਡਾਕਟਰ ਤੇ ਬਦਚਲਣੀ ਦਾ ਦੋਸ਼ ਲਾਏ ਤਾਂ ਕਸੂਰ ਡਾਕਟਰ ਦਾ ਨਹੀਂ, ਸਗੋਂ ਦੋਸ਼ ਲਾਉਣ ਵਾਲੇ ਬੰਦੇ ਦੀ ਸਮਝ ਦਾ ਹੈ । ਇਸੇ ਤਰ੍ਹਾਂ ਗੁਰੂ ਜੀ ਦੀ ਰਚਨਾ ਤੇ ਕਿੰਤੂ ਪ੍ਰੰਤੂ ਕਰਨ ਵਾਲੇ ਲੋਕਾਂ ਦੀ ਅਗਿਆਨਤਾ - ਮੂਰਖਤਾ ਦਾ ਦੋਸ਼ ਹੈ ਐਸੇ ਲੋਕ ਆਪਣੇ ਮਨ-ਬੁਧੀ ਦੀ ਗੰਦੀ ਸੋਚ ਅਤੇ ਆਪਣੀਆਂ ਕਾਮੁਕ ਰੁਚੀਆਂ ਨੂੰ ਸੰਤੁਸ਼ਟ ਕਰਨ ਲਈ ਬੇਲੋੜਾ ਵਿਵਾਦ ਰਚ ਰਹੇ ਹਨ ।

ਕੁਝ ਪੰਥ ਦੋਖੀ - ਸਿੱਖ ਕੌਮ ਦੀਆਂ ਦੁਸ਼ਮਣ ਤਾਕਤਾਂ ਨੇ ਇਹ ਯੋਜਨਾ ਬਣਾਈ ਹੈ ਕਿ ਖ਼ਾਲਸਾ ਪੰਥ ਵਿਚੋਂ ਅੰਮ੍ਰਿਤ ਦੀ ਦਾਤ, ਆਚਰਨਕ ਉੱਚਤਾ ਨੂੰ ਕਿਵੇਂ ਖ਼ਤਮ ਕਰਨਾ ਹੈ ਇਸ ਸਾਜਸ-ਅਧੀਨ ਕੁਝ ਆਪਣੇ ਖਾਸ ਬੰਦੇ, ਇੰਗਲੈਂਡ, ਅਮਰੀਕਾ, ਕਨੇਡਾ ਤੇ ਜ਼ੋਰ ਦੇਸਾਂ ਵਿਚ ਭੇਜੇ ਹਨ ਅਤੇ ਉਨ੍ਹਾਂ ਰਾਹੀ ਹੋਰ ਬੰਦੇ ਖਰੀਦ ਕੇ ਇਹ ਸਾਰੇ ਜਣੇ ਆਪਣੇ ਆਪ ਨੂੰ ਪੰਥ ਦੇ ਵਿਦਵਾਨ ਦੱਸ ਕੇ ਮੀਡੀਏ ਰਾਹੀਂ ਰੌਲਾ ਪਾ ਰਹੇ ਹਨ ਕਿ ਸ੍ਰੀ ਦਸਮ ਗ੍ਰੰਥ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਨਹੀਂ ਹੈ ।

ਖ਼ਾਲਸਾ ਜੀਵਨ ਦੀਆਂ ਸੱਚਾਈਆਂ ਨਾਲ ਜੂਝਣ ਲਈ ਤਿਆਰ ਕੀਤੀ ਗਈ ਕੌਮ ਹੈ । ਚਰਿਤ੍ਰੋਪਾਖਿਆਨ ਵਿੱਚ ਇਨ੍ਹਾਂ ਪ੍ਰੇਮ ਕਹਾਣੀਆਂ ਰਾਹੀਂ ਸਮਾਜ ਨੂੰ ਦੁਸ਼ਕਰਮਾ ਤੋਂ ਦੂਰ ਰਹਿਣ ਦੀ ਸਿੱਖਿਆ ਦਿਤੀ ਹੈ । ਵਿਸ਼ਵ ਸਾਹਿਤ ਵਿੱਚ ਵੀ ਸ੍ਰੀ ਦਸਮ ਗ੍ਰੰਥ ਸਾਹਿਬ ਦਾ ਅਸਥਾਨ ਸਭ ਤੋਂ ਉਚਾ ਹੈ । ਅਜਿਹਾ ਸਾਹਿਤ ਜੋ ਇਕੋ ਸਮੇਂ ਕਾਵਿ ਹੈ, ਦਰਸ਼ਨ ਹੈ, ਇਤਿਹਾਸਕ ਚੇਤਨਾ ਹੈ, ਅਲੌਕਿਕ ਹੈ ਤੇ ਯਥਾਰਥ-ਚੇਤਨਾ ਦਾ ਸੰਚਾਰ ਕਰਦਿਆਂ ਇਕ ਨਵੇਂ ਸਭਿਆਚਾਰ ਨੂੰ ਵੀ ਸਿਰਜਦਾ ਹੈ । ਜੇਕਰ ਅਸੀਂ ਭਾਰਤੀ-ਸਾਹਿਤ, ਕਾਵਿ ਸ਼ਾਸਤਰ, ਆਧੁਨਿਕ ਸਮੇਂ ਦੀ ਪੱਛਮੀ ਦ੍ਰਿਸਟੀ ਨੂੰ ਧਿਆਨ ਵਿਚ ਰੱਖ ਕੇ ਵਿਚਾਰ ਕਰੀਏ ਤਾਂ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੀ ਵਿਲੱਖਣਤਾ ਨੂੰ ਪਹਿਚਾਣਿਆ ਜਾ ਸਕਦਾ ਹੈ। ਇਸ ਦਾ ਕਾਵਿ ਜੋ ਅਕਾਲ ਪੁਰਖ ਦਾ ਰੂਪ ਧਾਰਦਾ ਹੈ ਇਹ ਵੀ ਵਿਸ਼ਵ ਸਾਹਿਤ ਦੇ ਪ੍ਰਸੰਗ ਵਿਚ ਵਿਲੱਖਣ ਹੈ । ਅਕਾਲ ਪੁਰਖ ਦੀ ਰਛਾ ਹਮਨੈ ॥ ਸਰਬ ਲੋਹ ਕੀ ਰਛਾ ਹਮਨੈ ॥ ਸਰਬ ਕਾਲ ਜੀ ਦੀ ਰਛਿਆ ਹਮਨੈ ॥ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦਾ ਇਹ ਕਾਵਿ ਸਾਡੀ ਚੇਤਨਾ ਨੂੰ ਕਾਲ ਤੋਂ ਮੁਕਤ ਕਰ ਕੇ ਅਕਾਲ ਨਾਲ ਜੋੜਦਾ ਹੈ, ਅਸੀਂ ਇਕ ਅਜਿਹੀ ਸੁਤੰਤਰ ਅਵਸਥਾ ਵਿਚ ਪ੍ਰਵੇਸ਼ ਕਰਦੇ ਹਾਂ ਜਿਸ ਨੂੰ ਦੁਨਿਆਵੀ ਰੂਪ ਵਿੱਚ ਗੁਲਾਮ ਨਹੀਂ ਬਣਾਇਆ ਜਾ ਸਕਦਾ, ਅਜ਼ਾਦੀ ਦੀ ਅਜਿਹੀ ਅਵਸਥਾ ਜਿਸ ਵਿਚ ਜਾਤ ਪਾਤ, ਸੱਤ੍ਰ ਮਿੱਤ੍ਰਤਾ ਦੀ ਮੁਥਾਜੀ ਵੀ ਨਹੀਂ ਰਹਿ ਜਾਂਦੀ, ਸੰਸਾਰ ਦੇ ਹੋਰ ਕਿਸੇ ਸਾਹਿਤ ਵਿਚ ਨਹੀਂ ਮਿਲਦੀ।

ਇਸ ਵਿਚ ਮਨੁੱਖ ਦੀ ਇਕ ਐਸੀ ਵੱਖਰੀ ਚੇਤਨਾ ਜਾਗ੍ਰਤ ਹੁੰਦੀ ਹੈ ਜੋ ਮਨੁੱਖ ਨੂੰ ਨੈਤਿਕ ਅਤੇ ਚਰਿਤ੍ਰ ਦੀ ਦ੍ਰਿਸ਼ਟੀ ਤੋਂ ਵੀ ਸ਼ਕਤੀਸ਼ਾਲੀ ਬਣਾਉਂਦੀ ਹੈ ।

ਚਰਿਤ੍ਰ ਦੋ ਰੂਪਾ ਵਿਚ ਦਿਖਾਈ ਦਿੰਦੇ ਹਨ । ਚਰਿਤ੍ਰ ਕਾਵਿ ਅਤੇ ਲੀਲਾ ਕਾਵਿ, ਰਾਮ ਚਰਿਤ ਮਾਨਸ ਆਦਿ ਚਰਿਤ੍ਰ ਕਾਵਿ ਹਨ ਜਿਸ ਵਿੱਚ ਚੰਗੀ ਸਿੱਖਿਆ ਤਾਂ ਹੁੰਦੀ ਹੈ ਪਰ ਸਿਰਜਣਾਤਮਕ ਤੱਤਾਂ ਦਾ ਹੋਣਾ ਜਰੂਰੀ ਨਹੀਂ । ਲੀਲ੍ਹਾ ਕਾਵਿ, ਜਿਸ ਵਿਚ ਸਿਰਜਣਾ ਦੀ ਵੀਚਾਰ ਹੋਵੇ ਸਿਰਜਣਾ ਇਕ ਲੀਲ੍ਹਾ ਹੈ ਖੇਡ ਹੈ, ਪ੍ਰਭੂ ਨੂੰ ਇਸੇ ਲਈ ਸਿਰਜਣਹਾਰ ਕਿਹਾ ਹੈ । ਅਸੀਂ ਰਾਮ ਚੰਦਰ ਜੀ ਦੇ ਜੀਵਨ ਨੂੰ ਚਰਿਤ੍ਰ ਕਹਿੰਦੇ ਹਾਂ ।

ਸ੍ਰੀ ਦਸਮ ਗ੍ਰੰਥ ਸਾਹਿਬ ਵਿਚ ਅਧਿਆਤਕ-ਗਿਆਨ ਸ਼ਾਸਤਰ, ਜ਼ਫਰਨਾਮਾ ਵਿਚ ਔਰੰਗਜ਼ੇਬ ਜਾਂ ਅਜਿਹੇ ਕਿਸੇ ਰਾਜ ਕਰਨ ਵਾਲੇ ਨੂੰ ਰਾਜਨੀਤਕ ਸੋਝੀ ਦਿੱਤੀ ਗਈ ਹੈ ਜੋ ਹੋਰ ਕਿਸੇ ਵੀ ਸਾਹਿਤ ਵਿਚ ਪ੍ਰਾਪਤ ਨਹੀਂ ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਕਾਲ ਪੁਰਖ ਨੂੰ ਹਰ ਥਾਂ ਹਰੇਕ ਅੰਦਰ ਵੇਖਣਹਾਰ ਹਨ ਤੇ ਸਮਸਤੁਲ ਨਿਵਾਸੀ ਮੰਨਦੇ ਹਨ, ਉਸ ਨੂੰ ਅੰਧਕਾਰ ਵੀ ਕਹਿੰਦੇ ਹਨ, ਤੇਜ ਤੇਜੇ ਵੀ, ਕਲਹ ਕਰਤਾ ਵੀ ਤੇ ਸ਼ਾਂਤ ਰੂਪੇ ਵੀ, ਉਨ੍ਹਾਂ ਦੀ ਨਜ਼ਰ ਵਿਚ ਰੱਬ ਕੋਈ ਇਕ ਵਾਸਾ ਸੰਕਲਪ ਨਹੀਂ ਇਕ ਪਾਸੇ ਵੇਦ ਬਾਣੀ ਹੈ ਤੇ ਦੂਜੇ ਪਾਸੇ ਕੋਕ ਦੀ ਕਹਾਣੀ ਵੀ ਉਹੋ ਹੈ, ਜਤੀ ਵੀ ਉਹੋ ਹੈ ਤੇ ਕਾਮੀ ਵੀ ਉਹੋ । ਇਕ ਮਹੱਤਵ ਪੂਰਨ ਵਿਰੋਧਾਭਾਸ ਦਸਮ ਪਾਤਸ਼ਾਹ ਜੀ ਨੇ ਵਰਤਿਆ ਹੈ ਜੋ ਉਹ ਰੱਬ ਨੂੰ ਨਰ ਵੀ ਮੰਨਦੇ ਹਨ ਤੇ ਨਾਰ ਵੀ, ਉਹ ਅਕਾਲ ਪੁਰਖ ਵੀ ਤੇ ਸ੍ਰੀ ਭਗਉਤੀ ਵੀ ਹੈ ।

ਖਾਲਸਾ ਜੀ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਵਿਰੁੱਧ ਕੂੜ ਪ੍ਰਚਾਰ ਕਰਨ ਵਾਲੇ ਦੁਸ਼ਟ ਲੋਕ-ਪੰਥ ਦੋਖੀ, ਕੌਮ ਦੇ ਗੱਦਾਰ ਹਨ, ਇਨ੍ਹਾਂ ਨੂੰ ਮੂੰਹ ਨਾ ਲਾਵੋ ਇਨ੍ਹਾਂ ਤੋਂ ਹਰ ਸਮੇਂ ਸੁਚੇਤ ਰਹਿਣ ਦੀ ਲੋੜ ਹੈ ।

ਪ੍ਰੋ. ਦਰਸ਼ਨ ਸਿੰਘ ਜੀ ਰਾਗੀ ਤੁਸੀਂ ਭਲੀ ਪ੍ਰਕਾਰ ਸਾਰੀ ਜਾਣਕਾਰੀ ਹੁੰਦਿਆਂ ਹੋਇਆਂ ਲੋਭ ਵਸ ਅਤੇ ਪੰਥ ਦੋਖੀ ਤਾਕਤਾਂ ਅਧੀਨ ਜਾਣ ਬੁੱਝ ਕੇ ਲਗਾਤਾਰ ਇਕ ਸਾਲ ਤੋਂ ਦਸਮੇਸ਼ ਪਿਤਾ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਦੀ ਆਪਣੀ ਰਚਨਾ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਵਿਰੁੱਧ ਬਹੁਤ ਹੀ ਗਲਤ ਸ਼ਬਦਾਂ ਦੀ ਵਰਤੋਂ ਕਰਦੇ ਹੋਏ ਕਿਸੇ ਸਾਜਿਸ਼ ਅਧੀਨ ਕੂੜ ਪ੍ਰਚਾਰ ਕਰ ਰਹੇ ਹੋ, ਇਸ ਲਈ ਤੁਹਾਨੂੰ ਆਪਣੇ ਸੁਧਾਰ ਲਈ ਸਮਾਂ ਦੇਣ ਦੀ ਲੋੜ ਤਾਂ ਨਹੀਂ ਸੀ ਪਰ ਪਰ ਫਿਰ ਵੀ ਕੇਵਲ ਇਕ ਵਾਰ ਸਮਾਂ ਦਿੱਤਾ ਜਾਂਦਾ ਹੈ ਕਿ ਤੁਸੀਂ 10 ਮਈ 2008 ਨੂੰ ਸਵੇਰੇ 10 ਵਜੇ ਤਖ਼ਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ ਜੀ ਦੇ ਪੰਜ ਪਿਆਰੇ ਸਿੰਘ ਸਾਹਿਬਾਨ ਦੇ ਸਨਮੁਖ ਹਾਜ਼ਰ ਹੋ ਕੇ ਆਪਣਾ ਸਪਸ਼ਟੀਕਰਣ ਦਿਉ ਕਿ ਤੁਸੀਂ ਜਾਣ ਬੁੱਝ ਕੇ ਸਿੱਖ ਕੌਮ ਨਾ ਗੱਦਾਰੀ ਅਤੇ ਪੰਥ ਦੋਖੀ ਕਾਰਵਾਈਆਂ ਕਿਉਂ ਕਰ ਰਹੇ ਹੋ। ਹਾਜ਼ਰ ਨਾ ਹੋਣ ਤੇ ਗੁਰੂ ਪੰਥ ਦੀ ਪੰਥਕ ਗੁਰ ਮਰਿਯਾਦਾ ਅਨੁਸਾਰ ਤੁਹਾਨੂੰ ਪੱਕਾ ਤਨਖਾਹੀਆਂ ਘੋਸ਼ਿਤ ਕਰ ਦਿੱਤਾ ਜਾਵੇਗਾ ।

ਸਾਰੇ ਸੰਸਾਰ ਦੀਆਂ ਗੁਰਸਿੱਖ ਸੰਗਤਾਂ ਨੂੰ ਖ਼ਾਲਸਾ ਪੰਥ ਦੇ ਪੰਥਕ ਮਰਿਯਾਦਾ ਦੇ ਸਰਵਉੱਚ ਤਖ਼ਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ ਜੀ ਦੇ ਪੰਜ ਪਿਆਰੇ ਸਿੰਘ ਸਾਹਿਬਾਨ ਵੱਲੋਂ ਆਦੇਸ਼ ਦਿੱਤਾ ਜਾਂਦਾ ਹੈ ਕਿ ਦਰਸ਼ਨ ਸਿੰਘ ਰਾਗੀ ਨੂੰ ਮੂੰਹ ਨਾ ਲਾਉਣ ਇਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਵੱਲੋਂ ਫਿਟਕਾਰਿਆ ਗਿਆ ਹੈ, ਜੋ ਗੁਰਦੁਆਰਾ ਪ੍ਰਬੰਧਕ ਕਮੇਟੀਆਂ ਜਾਂ ਸੰਸਥਾਵਾਂ ਇਸ ਨੂੰ ਬੋਲਣ ਦਾ ਸਮਾਂ ਦੇਣਗੇ ਉਹ ਵੀ ਪੰਥ ਦੋਖੀ ਤੇ ਸਿੱਖ ਕੌਮ ਦੇ ਗੱਦਾਰ ਹੀ ਹੋਣਗੇ, ਗੁਰਸਿੱਖ ਸੰਗਤਾਂ ਇਸ ਤਰ੍ਹਾਂ ਦੇ ਪ੍ਰਬੰਧਕਾਂ ਤੋਂ ਵੀ ਸੁਚੇਤ ਰਹਿਣ ।

13 ਅਪ੍ਰੈਲ, 2008 ਦਿਨ ਐਤਵਾਰ ਖ਼ਾਲਸਾ ਜੀ ਦੇ ਪਾਵਨ ਜਨਮ ਦਿਹਾੜੇ ਵੈਸਾਖੀ ਪੁਰਬ ਤੇ ਕੁਝ ਖਾਸ ਪੰਥਕ ਵਿਚਾਰਾਂ ਕਰਨ ਲਈ ਪੰਜ ਪਿਆਰੇ ਸਿੰਘ ਸਾਹਿਬਾਨ ਦੀ ਵਿਸ਼ੇਸ਼ ਇਕੱਤਰਤਾ ਦੁਪਹਿਰ 2.00 ਵਜੇ ਹੋਵੇਗੀ ।

ਪੰਜ ਪਿਆਰੇ ਸਿੰਘ ਸਾਹਿਬਾਨ ਤਖ਼ਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ

## ੧ੴ ਸਤਿਗੁਰੂ ਪ੍ਰਸਾਦਿ ॥

## ਸ੍ਰੀ ਦਸਮ ਗ੍ਰੰਥ ਸਾਹਿਬ ਦੇ ਮਹੱਤਵ ਨੂੰ ਪਛਾਨਣ ਦੀ ਲੋੜ ॥

ਸ੍ਰੀ ਦਸਮ ਗ੍ਰੰਥ ਸਾਹਿਬ ਦੇ ਮਹੱਤਵ ਨੂੰ ਪਛਾਨਣ ਦੀ ਲੋੜ ॥ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਹਿਲਾ ਭਾਗ ਤੇ ਬਾਅਦ ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ
ਸਿੱਖ ਧਰਮ ਅਤੇ ਸਮਾਜ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨਿਰਗੁਣ ਨਿਰਾਕਾਰ "ਬ੍ਰਹਮ" ਦੇ ਸੰਕਲਪ
ਦੂਸਰਾ ਭਾਗ ਤੇ ਸਥਾਨ ਹੈ । ਮੂਲ ਰੂਪ ਵਿਚ ਆਦਿ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨਿਰਗੁਣ ਉਪਾਸ਼ਨਾਂ ਵਿਧੀਆਂ ਮੂਲ ਵਾਦੀ ਜਾਤੀ
ਨੂੰ ਸਨਮੁੱਖ ਰਖਦੀ ਹੈ ਅਤੇ ਇਸਦੇ ਵਿਚਾਰ ਧਾਰਮਿਕ ਪਰਿਪੇਖ ਬ੍ਰਹਮਣਵਾਦੀ ਕਰਮ-ਕਾਂਡ ਉਪਾਸ਼ਨਾਂ ਵਿਧੀਆਂ ਮੂਲ ਵਾਦੀ ਜਾਤੀ
ਪਰਥਾ ਨੂੰ ਵਿਸਥਾਪਤ ਕਰਕੇ ਸਰਬਤ ਦੀ ਸਾਂਝ ਦੀ ਬਰਾਬਰੀ ਮਾਨਵ-ਮੁਕਤੀ ਅਤੇ ਮਨੁਖੀ ਕੀਮਤਾਂ ਦਾ ਸੰਦੇਸ਼ ਸੰਚਾਰਿਤ ਕਰਦੀ
ਹੈ । ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਸਾਰੇ ਵਿਸ਼ੇ ਨੂੰ ਕਾਇਮ ਰਖਦੇ ਹੋਇ-ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸ਼ਬਦ ਗੁਰੂ ਥਾਪਕੇ
ਇਸ ਨੂੰ ਸਿੱਖੀ ਤੇ ਖਾਲਸੇ ਦਾ ਸਦੀਵੀ ਪ੍ਰੇਰਨਾ ਸਰੋਤ ਥਾਪ ਦਿੱਤਾ। ਪਰ ਇਸ ਦੇ ਨਾਲ ਹੀ ਉਨ੍ਹਾਂ ਗੁਰੂ ਗ੍ਰੰਥ ਸਾਹਿਬ ਦੀ ਰੁਹਾਨੀ
ਵਿਸ਼ਵ ਦ੍ਰਿਸਟੀ ਤੇ ਪ੍ਰਮਾਰਥਕ ਜੀਵਨ-ਵਿਧੀ ਨੂੰ ਇਤਿਹਾਸ ਵਿਚ ਪ੍ਰਵਾਹਿਤ ਕਰਨ ਦੀ ਚੇਸ਼ਟਾ ਕਰਦਿਆਂ ਪ੍ਰਮਾਰਥ ਨੂੰ ਯਥਾਰਤ
ਦੇ ਪੱਧਰ ਉੱਤੋਂ ਪ੍ਰਕਾਸ਼ਮਾਨ ਕਰਨ ਦਾ ਉਪਰਾਲਾ ਕੀਤਾ ਹੈ । ਭਾਰਤ ਦੇ ਧਾਰਮਿਕ ਤੇ ਸਭਿਆਚਾਰਕ ਇਤਿਹਾਸ ਵਿਚ ਇਹ
ਗੱਲ ਸ਼ਾਇਦ ਪਹਿਲੀ ਵਾਰ ਵਾਪਰੀ ਹੈ ਜਦੋਂ ਵਿਰਸੇ ਨੂੰ ਵਰਤਮਾਨ ਵਿਚ ਪ੍ਰਸੰਗਤ ਬਣਾਕੇ ਗ੍ਰਹਿਣ ਕਰਨ ਦੀ ਤੀਬਰ ਅਕਾਖਿਆ
ਉਭਰ ਕੇ ਸਾਹਮਣੇ ਆਈ ਹੈ ।

ਸ੍ਰੀ ਗੁਰ ਗੋਬਿੰਦ ਸਿੰਘ ਜੀ ਮਹਾਰਾਜ ਨੇ ਮੁਗਲ ਸਮੰਤ ਬਾਦ ਦੀ ਕਟੜ ਮਜ਼ਹਬੀ ਅਤੇ ਹਕੂਮਤੀ ਤਸੱਦਦ ਦੇ ਅੰਤਕ
ਨਾਲ ਗੈਰ-ਮੁਸਲਿਮ ਲੋਕਾਂ ਨੂੰ ਆਪਣੇ ਧਰਮ-ਸਭਿਆਚਾਰ ਅਤੇ ਬੋਲੀ ਤੋਂ ਬੇਮੁਖ ਕਰਨ ਦੀ ਭਾਵਨਾਂ ਨੂੰ ਸਮਝਦਿਆਂ ਜੋ ਇਸ ਦੇ
ਉਤਰ ਲਈ ਇਕ ਸਿਰਾ ਹਥਿਆਰਬੰਦ ਸੰਘਰਸ਼ ਵਾਲਾ ਅਪਣਾਇਆ । ਦੂਜਾ ਵਿਚਾਰ ਧਾਰਾਈ ਸੰਘਰਸ਼ ਵਾਲਾ-ਹਕੂਮਤੀ ਤਸ਼ੱਦਦ
ਦੇ ਖਿਲਾਫ ਯੁੱਧ ਲਈ ਉਨ੍ਹਾਂ ਖਾਲਸੇ ਨੂੰ ਅਕਾਲ ਪੁਰਖ ਦੀ ਫੌਜ ਆਖਿਆ, ਜਿਸਦਾ ਮੰਤਵ ਜਬਰ-ਜ਼ੁਲਮ ਅਤੇ ਪਾਪ ਕਰਨ ਵਾਲੇ
ਦੁਸ਼ਟਾਂ ਦਾ ਨਾਸ ਕਰਨਾ ਸੀ ।

ਥੋੜਾ ਅੱਗੇ ਚਲਕੇ-ਇਥੇ ਇਹ ਸਮਝਣ ਦੀ ਲੋੜ ਹੈ ਕਿ ਸਿੱਖ ਵਿਰਸੇ ਦੇ ਇਨ੍ਹਾਂ ਦੋਹਾਂ ਗ੍ਰੰਥਾਂ ਦੇ ਸਰੋਕਾਰ ਇਕ ਦੂਜੇ ਨਾਲ
ਵਖਰੇ ਹੁੰਦਿਆ ਵੀ ਅੰਤਰੂ-ਸਬੰਧਤ ਹਨ । ਜੇ ਗੁਰੂ ਗ੍ਰੰਥ ਸਾਹਿਬ ਜ਼ਾਹਰ-ਜਹੂਰ ਰੁਹਾਨੀਅਤ ਦੇ ਹਵਾਲੇ ਨਾਲ ਮਨੁੱਖੀ ਜੀਵਨ
ਦੇ ਸਰਬ ਕਲੀਨ ਸੱਚ ਨੂੰ ਪਰਿਭਾਸਤ ਕਰਨ ਅਤੇ ਜੀਵਨ ਨੂੰ ਹਰੇਕ ਪ੍ਰਕਾਰ ਦੀ ਸੇਧ ਦੇਣ ਵਲ ਰੁਚਿਤ ਹੈ ਤਾਂ ਦਸਮ ਗ੍ਰੰਥ
ਦੇ ਪ੍ਰਵਚਨ ਸਮਕਾਲੀਨ ਇਤਿਹਾਸਕ ਵੰਗਾਰਾਂ ਨਾਲ ਸਬੰਧਤ ਹਨ । ਗੁਰੂ ਗ੍ਰੰਥ ਸਾਹਿਬ ਵਿਚ ਪੇਸ਼ ਹੋਇ ਦੈਵੀ-ਸੱਤਾ ਦੇ ਸੰਕਲਪ
ਅਤੇ ਦਸਮ ਗ੍ਰੰਥ ਵਿਚ ਪੇਸ਼ ਹੋਏ ਦੈਵੀ-ਸੱਤਾ ਦੇ ਸੰਕਲਪ ਵਿਚ ਬੁਨਿਆਦੀ ਸਾਂਝ ਇਹੀ ਹੈ ਕਿ ਇਨ੍ਹਾਂ ਵਿੱਚ ਮੱਨੁਖੀ ਜੀਵਨ
ਦੇ ਯਥਾਰਤਕ ਸਰੋਕਾਰ ਨੂੰ ਪ੍ਰਮਾਰਥ ਦੇ ਮੁਹਾਵਰੇ ਰਾਹੀਂ ਪੇਸ਼ ਕਰਨ ਦਾ ਉਪਾਰਾਲਾ ਕੀਤਾ ਗਿਆ ਹੈ।

ਇਹ ਦੈਵੀ ਸੱਤਾ ਦਾ ਸੰਕਲਪ ਮੱਨੁਖ ਨੂੰ ਆਪਣੀ ਹੋਂਦ ਦੀਆਂ ਧਰਮਾਰਥੀ ਸੰਭਾਵਨਾਵਾਂ ਦੇ ਰੂ-ਬ-ਰੂ ਖੜਾ ਕਰਕੇ ਧਾਰਮਿਕ
ਅਤੇ ਨੈਤਕ ਅਗਵਾਈ ਪ੍ਰਦਾਨ ਕਰਦਾ ਹੈ । ਦੋਹਾਂ ਗ੍ਰੰਥਾਂ ਵਿਚ ਮਾਨਵੀ ਬਰਾਬਰੀ ਤੇ ਮਾਨਵ ਦੀ ਬੁਨਿਆਦੀ ਏਕਤਾ ਉਤੇ ਬਲ
ਹੈ, ਅਤੇ ਦੋਵੇਂ ਅਨੇਕਤਾ ਵਿੱਚ ਏਕਤਾ ਦੇ ਸੂਤਰ ਤਲਾਸ਼ ਕਰਦੇ ਹਨ । ਏਹ ਯਾਦ ਰਖੀਏ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਸਿੱਖ
ਧਰਮ ਦੇ ਅਕੀਦੇ ਦਾ ਬੁਨਿਆਦੀ ਗ੍ਰੰਥ ਹੈ-ਜੇ ਸਿੱਖ ਪੰਥ ਦਾ ਸ਼ਬਦ ਗੁਰੂ ਹੈ ਪਰ ਦਸਮ ਗ੍ਰੰਥ ਦੀ ਬਾਣੀ ਕਾਰਜ ਦੇ ਸੰਗਠਨ
ਅਤੇ ਮਿਥਕ ਰੂਪਾਤਰਣ ਰਾਹੀ ਵਿਰਸੇ ਨਾਲ ਜੋੜ ਕੇ ਧਾਰਮਿਕ ਸਭਿਆਚਾਰਕ ਤੇ ਰਾਜਨੀਤਕ ਇਨਕਲਾਬ ਲਈ ਰਾਹ ਤਿਆਰ
ਕਰਦੀ ਹੈ ।

ਸ੍ਰੀ ਦਸਮ ਗ੍ਰੰਥ ਸਾਹਿਬ ਵਿਚ ਬਾਣੀਆਂ ਦਾ ਸੰਕਲਣ ਵਿਸ਼ੇਵਾਰ ਹੈ । ਮੋਟੇ ਤੌਰ ਤੇ ਇਨ੍ਹਾਂ ਨੂੰ ਅਕਾਲ ਪੁਰਖ ਦਾ ਸਰੂਪ
ਤੇ ਮਹਿਮਾਂ ਪ੍ਰਭੂ ਅਰਾਧਨਾ ਜੀਵਨ ਗਾਥਾ, ਗਿਆਨ ਉਦੈ ਅਵਤਾਰ ਗਾਥਾ ਚਰਿਤ੍ਰੋਪਖਿਆਨ ਧਰਮ-ਯੁੱਧ ਦਾ ਚਾਉ ਆਦਿ ਸਤ
ਪ੍ਰਮੁੱਖ ਵਿਸ਼ਿਆਂ ਅਧੀਨ ਵੰਡਿਆ ਜਾ ਸਕਦਾ ਹੈ । ਇਸ ਗ੍ਰੰਥ ਦੀ ਯੋਜਨਾ ਇਹ ਰੱਖੀ ਗਈ ਹੈ-ਕਿ ਆਦਿ ਕਾਲ ਤੋਂ ਮਿਤੀ
ਤਕ ਸੰਸਾਰ ਜਾਂ ਘੱਟੋ-ਘੱਟ ਭਾਰਤਵਰਸ਼ ਦਾ ਹਰ ਪ੍ਰਕਾਰ ਦੇ ਇਤਿਹਾਸ ਸਮੇਤ ਅਕਾਲ ਜੀ ਦੀ ਉਸਤਤੀ ਦੇ ਰਚਿਆ ਜਾਇ।
ਮੰਗਲ ਦੇ ਰੂਪ ਵਿੱਚ ਅਕਾਲ ਦੀ ਉਸਤਤਿ ਦਸ਼ਮੇਸ਼ ਗੁਰੂ ਨੇ ਹਰ ਰਚਨਾ ਵਿਚ ਕੀਤੀ ਹੈ । ਅਵਤਾਰਾਂ ਦੇ ਨਾਲ ਸੂਰਜ ਵੰਸੀ-
ਚੰਦ੍ਰਵੰਸੀ ਰਾਜਿਆਂ ਦੇ ਚਰਿੱਤ੍ਰ ਦਿੱਤੇ ਹਨ, ਜਿਨ੍ਹਾਂ ਵਿਚੋਂ ਸੋਢੀ ਬੰਸ ਦੀ ਸਾਖ਼-ਨਿਕਲਦੀ ਹੈ । ਚੰਡੀ ਚਰਿੱਤ੍ਰ ਵਿੱਚ ਵੀ ਦੇਵੀ
ਤੇ ਦੈਂਤ ਸ਼ਕਤੀਆਂ ਦੇ ਘੋਲ ਹਨ ਜਿਨ੍ਹਾਂ ਦਾ ਮਨੋਰਥ ਸੰਤਾਂ ਦਾ ਉਬਾਰ ਤੇ ਦੁਸ਼ਟਾਂ ਦਾ ਨਾਸ ਕਰਨਾ ਹੈ । ਇਸ ਦੇ ਨਾਲ
ਹੀ ਕਾਲ ਜੀ ਦੇ ਜਗਤ ਤਮਾਸ਼ੇ ਦੇ ਇਤਿਹਾਸ ਦਾ ਬਿਆਨ ਹੈ ਤੇ ਇਸ ਦੁਆਰਾ ਵੇਦਾਂ ਸ਼ਾਸਤਰਾਂ ਸਿਮ੍ਰਤੀਆਂ ਤੇ ਪੁਰਾਣਾ ਦੇ
ਨਾਲ ਪੰਜ ਤੰਤਰਾਂ ਲੋਕ ਸ਼ਾਸਤਰਾਂ ਅਤੇ ਕੂਟਲੀਆਂ ਦੇ ਅਰਥ-ਸ਼ਾਸਤ੍ਰ ਆਦਿ ਭਾਰਤੀ ਵਿਰਸੇ ਦੇ ਗ੍ਰੰਥਾਂ ਦਾ ਸਾਹਿਤ ਸਾਧਨਾ ਦੁਆਰਾ-
ਸਾਰੰਸ ਪੇਸ਼ ਕੀਤਾ ਹੈ, ਜੋ ਸਾਹਿਤਿਕ ਤੌਰ ਤੇ ਵੀ ਇਕ ਮਹਾਨ ਯੋਜਨਾ ਹੈ । ਇਸ ਵਿਸ਼ਾਲ ਗ੍ਰੰਥ ਦੇ ੧੪੨੮ ਪੰਨਿਆਂ ਵਿਚ
ਸਾਰੇ ਪ੍ਰਕ੍ਰਣਾਂ ਦਾ ਵੇਰਵਾ ਦਿਤਾ ਹੈ-ਜਫਰ ਨਾਮਾ ਤੇ ਹਕਾਇਤਾਂ ਸੰਚਿਤ ਹੋਕੇ ਲਿਖੀਆਂ ਮਿਲਦੀਆਂ ਹਨ । ਇਸ ਵਿਚ ਬਹੁਤੀਆਂ
ਰਚਨਾਵਾਂ ਬ੍ਰਿਜੀ ਵਿਚ ਹਨ-ਇਸ ਤਰ੍ਹਾਂ ਦਸਮ ਗ੍ਰੰਥ ਕੋਈ ਇਕ ਗ੍ਰੰਥ ਨਹੀ-ਬਲਕਿ ਕਈ ਗ੍ਰੰਥਾਂ ਦਾ ਸੰਗ੍ਰਹਿ ਹੈ ।

ਦਸਮ ਗ੍ਰੰਥ ਰਚਨਾ ਭਾਵੇਂ ਗੁਰਮੁਖੀ ਵਿਚ ਲਿਖੀ ਮਿਲਦੀ ਹੈ ਪਰ ਇਸ ਦੀ ਭਾਸ਼ਾ ਜ਼ਿਆਦਾ ਬ੍ਰਿਜੀ ਹੈ ਤੇ ਕੁਝ ਥਾਂ ਹੀ-
ਪੰਜਾਬੀ ਤੇ ਫਾਰਸੀ ਹੈ । ਫਿਰ ਜਦੋਂ ਸਿੰਘ ਸਭਾ ਦੇ ਪ੍ਰਭਾਵ ਹੇਠ ਸਿੱਖ ਪੁੰਨਰ-ਜਾਗ੍ਰਤਿ ਦੀ ਲਹਿਰ ਦਾ ਬ੍ਰਿਜੀ ਦੀ-ਸਾਹਿਤਿਕ
ਤੇ ਬੌਧਿਕ ਪ੍ਰੰਪਰਾ ਨਾਲੋਂ ਤੋੜ ਵਿਛੋੜਾ ਹੋਇਆ ਤਾਂ ਦਸਮ ਗ੍ਰੰਥ ਦੀ ਬਹੁਤੀ ਬਾਣੀ ਸਿੱਖ ਵਿਦਿਅਕ ਜਗਤ ਤੋਂ ਕਾਫੀ ਦੁਰੇਡੇ
ਹੋ ਗਈ । ਨਿਰੋਲ ਪੰਜਾਬੀ ਸਾਹਿਤ ਦਾ ਇਤਿਹਾਸ ਪ੍ਰਸੰਗ ਇਤਨਾਂ ਸੰਕੀਰਣ ਹੈ ਕਿ ਬਾਣੀ ਦਾ ਉਸਦੇ ਅੰਤ੍ਰਗਤ ਡੂੰਘਾ ਅਧਿਐਨ
ਕਰਨਾ ਹਾਲੀ ਸੰਭਵ ਨਹੀਂ ਹੋ ਸਕਿਆ-ਹਿੰਦੀ ਸਾਹਿਤ ਦੇ ਇਤਿਹਾਸ ਵਿਚ ਦਸਮ ਗ੍ਰੰਥ ਦਾ ਅਧਿਐਨ ਕੁਝ ਖੋਜ-ਗ੍ਰੰਥਾਂ ਤੇ ਹੋਰ
ਲਿਖਤਾਂ ਨਾਲ ਹੋਇਆ ਮਿਲਦਾ ਹੈ ਪਰ ਕੁਝ ਨੂੰ ਛੱਡ ਕੇ ਹਿੰਦੀ ਵਿਦਵਾਨ ਦਸਮ ਪਿਤਾ ਦੀ ਵਿਚਾਰ-ਪ੍ਰਣਾਲੀ ਦੇ ਡੂੰਘੇ ਰਹਿਸਾਂ
ਨੂੰ ਪਛਾਣਨ ਤੋਂ ਅਸਮੱਰਥ ਰਹੇ ਹਨ । ਉਹ ਬਹੁਤਾ ਇਸ ਲਈ ਕਿ ਹਿੰਦੀ ਕਾਵਿ ਦੀ ਪ੍ਰੰਪਰਾ ਵਿਚ ਸਰਗੁਣ ਧਾਰਾ ਪ੍ਰਮੁੱਖ ਹੈ
ਤੇ ਨਿਰਗੁਣ ਧਾਰਾ ਗੌਣ, ਪਰ ਦਸਮ ਗ੍ਰੰਥ ਨਿਰਗੁਣ ਧਾਰਾ ਦੀ ਪ੍ਰੋੜਤਾ ਤੱਕ ਪੁੱਜਦਾ ਹੈ ਤੇ ਸਰਗੁਣ ਉਪਾਸਨਾ ਦੇ ਮੂਲ ਅਧਾਰ
ਅਵਤਾਰ ਵਾਦ ਦੇ ਸਿਧਾਂਤ ਦਾ ਹੀ ਨਿਕਾਰਣ ਕਰ ਦਿੰਦਾ ਹੈ । ਇਸ ਬੁਨਿਆਦੀ ਸਿਧਾਂਤਕ ਵਿਰੋਧ ਕਾਰਣ ਸਰਗੁਣ ਉਪਾਸ਼ਨਾ
ਵਿਚ ਰਮੇ ਹਿੰਦੀ ਕਾਵ ਲਈ ਦਸਮ ਗ੍ਰੰਥ ਕਾਵਿ ਨੂੰ ਸਹਾਨ ਭੂਤੀ ਨਾਲ ਸਵਿਕਾਰ ਨਾ ਕਰਨਾ ਸੁਭਾਵਿਕ ਸੀ ।....ਭਾਈ ਰਣਧੀਰ
ਸਿੰਘ ਦਾ ਕਥਨ ਮਹੱਤਵ ਵਾਲਾ ਹੈ....ਦਸਮ ਗ੍ਰੰਥ ਦੀ ਬਾਣੀ ਧਰਮ ਪ੍ਰਾਚੀਨ ਇਤਿਹਾਸ ਦਾ ਭੰਡਾਰ ਹੈ । ਇਸ ਦੇ ਪੜ੍ਹਨ ਨਾਲ
ਆਦਿ ਗੁਰੂ ਗ੍ਰੰਥ ਸਾਹਿਬ ਵਿਚ ਆਏ ਅਨੇਕ ਇਤਿਹਾਸਕ ਸੰਕੇਤਾਂ ਦੀ ਪੂਰੀ ਸੋਝੀ ਪੈਂਦੀ ਹੈ । ਲੰਮੀ ਗੁਲਾਮੀ ਦੇ ਕਾਰਨ ਸੱਚ
ਮਰੀਆਂ ਕੌਮਾਂ ਵਿਚ ਨਵੇਂ ਸਿਰੇ ਅਣਖ ਜਗਾਉਣ ਦਾ ਅਦੁੱਤੀ ਵਸੀਲਾ ਖਿਆਲ ਕਰਕੇ ਹੀ ਦਸਮ ਪਿਤਾ ਨੇ ਇਸ ਗ੍ਰੰਥ ਵਿਚ
ਬਾਬਾਣੀਆਂ-ਕਹਾਣੀਆਂ ਲਿਖੀਆਂ ਹਨ ਜੋ ਪੁੱਤ ਨੂੰ ਸਪੁੱਤਰ ਬਨਾਉਣ ਲਈ ਸਮਰੱਥ ਹਨ, ਜਿੱਥੇ ਤੱਕ ਦਸਮ ਗ੍ਰੰਥ ਦੀ ਮਾਨਤਾ
ਦਾ ਸਬੰਧ ਹੈ, ਪੁਰਾਣੇ ਸਿੱਖਾਂ ਵਿਚ ਇਸਦੇ ਰਚਨਹਾਰ ਬਾਰੇ ਕਦੇ ਕੋਈ ਦਵੰਦ ਨਹੀਂ ਹੋਇਆ, ਇਸ ਗ੍ਰੰਥ ਦੇ ਰਚਨਹਾਰ ਸਬੰਧੀ
ਜਿਆਦਾ ਵਿਵਾਦ ਸਿੰਘ ਸਭਾ ਲਹਿਰ ਨਾਲ ਸ਼ੁਰੂ ਹੋਏ ਹਨ । ਅਸਲ ਵਿਚ ਜਦ ਪੰਜਾਬ ਵਿਚ ਆਰੀਆ ਸਮਾਜ ਸਥਾਪਤ ਹੋਇਆ
ਤਾਂ ਸ਼ੁਰੂ ਵਿਚ ਇਸ ਦਾ ਕੰਮ ਕਰਨ ਵਾਲੇ ਆਰੀਆ ਆਗੂਆਂ ਵਿਚ ਭਾਈ ਦਿਤ ਸਿੰਘ ਤੇ ਭਾਈ ਜਵਾਹਰ ਸਿੰਘ ਵੀ ਸਨ
ਇਹ ਦੋਵੇਂ ਆਗੂ ਪਿਛੋਂ ਸਿੰਘ ਸਭਾ ਵਿਚ ਸ਼ਾਮਲ ਹੋ ਗਏ ਸਨ । ਆਰੀਆ ਸਮਾਜ ਦਾ ਨੁਕਤਾ ਨਿਗਾਹ ਕੇਵਲ ਰਹੁ ਰੀਤਾਂ
ਦਾ ਸੁਧਾਰ ਹੀ ਨਹੀਂ। ਪ੍ਰੰਤੂ ਉਸ ਸਾਰੇ ਸਾਹਿਤ ਤੇ ਗ੍ਰੰਥਾਂ ਨੂੰ ਤਲਾਂਜਲੀ ਦੇਣ ਦਾ ਸੀ ਜਿਸ ਵਿਚ ਪੁਰਾਣ ਰਮਾਇਣ ਅਤੇ ਮਹਾਂਭਾਰਤ
ਦੇ ਨਾਲ ਹੋਰ ਬ੍ਰਾਹਮਣ ਗ੍ਰੰਥ ਲਾਗਵੀਆਂ ਰਚਨਾਵਾਂ ਸ਼ਾਮਲ ਹੋ ਜਾਂਦੀਆਂ ਹਨ ।

ਪ੍ਰਸਿੱਧ ਸਿੱਖ ਵਿਦਵਾਨ ਤੇ ਖੋਜੀ ਡਾਕਟਰ ਬਲਬੀਰ ਸਿੰਘ ਤੇ ਭਾਈ ਕਾਹਨ ਸਿੰਘ ਨਾਭਾ ਦੇ ਸਪੁੱਤਰ - ਭਾਈ ਭਗਵੰਤ
ਸਿੰਘ ਹਰੀ ਜੀ ਵਲੋਂ ਤਿਆਰ ਕੀਤੇ ਪੁਸਤਕ ਦਸਮ ਗ੍ਰੰਥ ਤੁਕ-ਤਤਕਰਾ ਜਿਸ ਨੂੰ ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਪ੍ਰਕਾਸ਼ਤ
ਕੀਤਾ ਹੈ ਕੀ ਭੂਮਿਕਾ ਵਿਚ ਲਿਖਿਆ ਹੈ ਹੁਣ ਵਕਤ ਆ ਰਿਹਾ ਹੈ ਕਿ ਦਸਮ ਗ੍ਰੰਥ ਦੇ ਸਾਹਿਤ ਦੇ ਪ੍ਰਭਾਵ ਨੂੰ ਫਿਰ ਮਹਿਸੂਸ
ਕੀਤਾ ਜਾਏ, ਜਿਸ ਉਦੇਸ ਨੂੰ ਲੈ ਕੇ ਗੁਰੂ ਜੀ ਨੇ ਸਾਹਿਤ ਰਚਨਾ ਕੀਤੀ ਸੀ ਉਸ ਨੂੰ ਮੁੜ ਸੁਰਜੀਤ ਕੀਤਾ ਜਾਵੇ । ਉਨ੍ਹਾਂ
ਦੀ ਇੱਛਾ ਸੀ ਕਿ ਗਿਰੀ ਹੋਈ ਮਨੁੱਖੀ ਸ਼੍ਰੇਣੀ ਨੂੰ ਉੱਚਾ ਕਰਨ ਲਈ ਬਲਵਾਨ ਸਾਹਿਤ ਦੀ ਲੋੜ ਹੈ । ਉਨ੍ਹਾਂ ਸਾਹਿਤ ਵੀ

ਰਚਿਆ ਤੇ ਉਸ ਦਾ ਅਸਰ ਪ੍ਰਤੱਖ ਕਰ ਕੇ ਦਿਖਾ ਦਿੱਤਾ । ਸੈਕਸਪੀਅਰ ਦੀ ਹਸਤੀ ਬਾਰੇ ਸ਼ੰਕੇ ਹਨ ਪਰ ਉਸਦੀ ਰਚਨਾ ਦਾ ਪਰਭਾਵ ਵੈਸੇ ਦਾ ਵੈਸਾ ਹੈ, ਅਸੀਂ ਜਦ ਧਰਮ ਸਬੰਧੀ ਨਿਜੀਸੰਕੇਤ ਪ੍ਰਗਟ ਕਰਦੇ ਹਾਂ ਤਾਂ ਸਤਕਾਰ ਦਾ ਸਾਰਾ ਵਾਯੂ ਮੰਡਲ ਵਿਗਾੜ ਲੈਂਦੇ ਹਾਂ ਜਰੂਰਤ ਹੈ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਉਦੇਸ਼ ਨੂੰ ਸਮਝਣ ਦੀ ਅਤੇ ਉਸ ਮੰਤਵ ਨੂੰ ਪ੍ਰਾਪਤ ਕਰਨ ਲਈ ਹੰਭਲਾ ਮਾਰਨ ਦੀ ਜਿਸ ਦਾ ਇਖਲਾਕੀ ਟੀਕਾ ਇਸ ਸਾਹਿਤ ਨੇ ਸਾਡੇ ਸਾਹਮਣੇ ਰਖਿਆ ਸੀ ।

ਦਰਅਸਲ ਸ੍ਰੀ ਦਸਮ ਗ੍ਰੰਥ ਬਾਣੀ ਦੇ ਸਾਹਿਤ ਦਾ ਇਕ ਹੋਰ ਲੱਛਣ ਹੈ ਕਿ ਇਹ ਇਕ ਜਾਦੂਗਰੀ ਸ਼ੀਸ਼ੇ ਸਮਾਨ ਹੈ, ਜੋ ਆਪਣੀ ਕੋਮਲ ਨਿਰਮਲਤਾ ਵਿਚ । "ਨਿਰਾਕਾਰ" ਦਾ ਅਭਾਸ ਲੈਂਦਾ ਹੈ, ਅਕਸ ਛਾਇਆ ਰੂਪ ਪ੍ਰਤਿਬਿੰਬ ਹੈ ਜਿਸਦੀ ਸਿਆਹੀ ਨਿਰਾਕਾਰ ਦਾ ਅਕਸ ਦਿੰਦੀ ਹੈ । ਗੁਰੂ ਗੋਬਿੰਦ ਸਿੰਘ ਜੀ ਅਨੁਭਵ ਸਿਧ ਗੁਰੂ ਸਨ, ਉਨ੍ਹਾਂ ਦੇ ਆਤਮ ਬੋਧ ਵਿਚ ਸ਼ਕਤੀ ਦਾ ਕੀ ਸਰੂਪ ਸੀ ? ਕੀ ਉਹ ਇਸ ਛਾਇਆ-ਚਿਤ੍ਰ ਤੋਂ ਨਿਆਰੀ ਚੀਜ਼ ਸੀ ਜੋ ਚੰਡੀ ਦੇ ਸਾਕਾਰ ਰੂਪ ਵਿਚ ਸਾਹਿਤ ਵਿਚ ਪ੍ਰਤਿਬਿੰਬ ਹੋਈ ਹੈ । ਕੀ ਉਨ੍ਹਾਂ ਦਾ ਕਾਵਿ ਸਾਕਤ ਹੋਣ ਦੀ ਗੁੰਜਾਇਸ ਰਖਦਾ ਹੈ ? ਸਾਹਿਤ ਇਕ ਕਲਾ ਦੀ ਚੀਜ਼ ਹੈ ਇਸਦਾ ਤਾਅੱਲਕ ਸਾਕਾਰ ਨਾਲ ਹੈ-ਗੁਰੂ ਸਾਹਿਬ ਦਾ ਸਾਹਿਤ ਕੋਈ ਨਿਰਾ ਸਿਧਾਤਾਂ ਦਾ ਗ੍ਰੰਥ ਨਹੀਂ, ਇਸ ਵਿਚ ਜਿਉਂਦੀਆਂ-ਜਾਗਦੀਆਂ ਕਰਨੀ-ਕੀਰਤ ਤੇ ਕਰਤੱਵ ਵਾਲੀਆਂ ਮੂਰਤਾਂ ਹਨ । ਇਹ ਕੇਵਲ ਨਿਰਾ ਕਾਰਤਾ ਦੀ ਮੀਮਾਸਾ ਨਹੀਂ ।

ਅਸਲ ਵਿਚ ਦਸਮ ਗ੍ਰੰਥ ਦੇ ਮੁਖ ਸੰਕਲਪ ਦੇ ਡੂੰਘੇ ਰਹਿਸਾਂ ਦੀਆਂ ਘੁੰਡੀਆਂ ਸਪੱਸ਼ਟ ਕਰ ਲੈਣ ਨਾਲ ਸਭ-ਵਿਰੋਧਾਭਾਸ਼ ਦੇ ਸ਼ੰਕੇ ਸੁਲਝ ਜਾਂਦੇ ਹਨ । ਇਸ ਵਿਚ ਅਕਾਲ ਪੁਰਖ ਦਾ ਵਿਰੋਧਾਭਾਸੀ ਸੰਕਲਪ ਹੀ ਸਾਹਮਣੇ ਆਉਂਦਾ ਹੈ । ਇਥੇ ਪ੍ਰਮਾਤਮਾ ਜੀਵਨਦਾਤਾ ਵੀ ਹੈ ਤੇ ਕਾਲ ਰੂਪ ਵੀ ਸਾਂਤ ਰੂਪ ਵੀ ਤੇ ਕਲਹ ਕਰਤਾ ਵੀ, ਅੰਧਕਾਰ ਵੀ ਤੇ ਤੇਜ ਵੀ ਦੇਵਾਂ ਨੂੰ ਪੈਦਾ ਕਰਨ ਵਾਲਾ ਵੀ ਤੇ ਦੈਂਤਾਂ ਨੂੰ ਉਪਜਾਉਣ ਵਾਲਾ ਵੀ, ਦਸਮ ਪਿਤਾ ਦਾ ਰੱਬ ਇਕਵਾਰਾ ਸੰਕਲਪ ਨਹੀਂ, ਉਹ ਰੱਬ ਨੂੰ ਜਾਗਤ ਜੋਤਿ ਸਮਝਦਿਆਂ ਰੱਬ ਨੂੰ ਵਿਰੋਧਾਭਾਸ਼ੀ ਸੱਚ ਦੇ ਨੇੜੇ ਸੰਕਲਪਦੇ ਹਨ । ਸਹੀ ਅਰਥਾਂ ਵਿਚ ਜੇ ਕੋਈ ਵਿਰੋਧਾਭਾਸ਼ ਨਾਲ ਆਸ਼ਨਾ ਨਹੀ ਹੁੰਦਾ, ਉਹ ਹਕੀਕਤ ਨਾਲ ਕਿਵੇਂ ਆਸ਼ਨਾ ਹੋ ਸਕਦਾ ਹੈ ? ਗੁਰੂ ਗ੍ਰੰਥ ਸਾਹਿਬ ਦੇ ਰੱਬੀ ਅਕੀਦੇ-ਦੇ ਅਟੁੱਟ ਵਿਸ਼ਵਾਸ ਵਿਚ ਮੈਂ ਪਨ ਦੀ ਥਾਂ ਕੇਵਲ ਤੂੰ-ਪਨ ਹੀ ਰਹਿ ਜਾਂਦਾ ਹੈ, ਇਨ੍ਹਾਂ ਵਾਸਤੇ ਪ੍ਰਮਾਤਮਾ ਨਰ ਵੀ ਹੈ-ਤੇ ਨਾਰ ਵੀ, ਅਲੇਖ ਵੀ ਹੈ ਤੇ ਅਭੇਖ ਵੀ, ਮਾਤਾ ਵੀ ਹੈ ਤੇ ਪਿਤਾ ਵੀ ਇਸੇ ਕਰਕੇ ਉਨ੍ਹਾਂ ਉਸ ਨੂੰ ਅਕਾਲ ਪੁਰਖ ਹੀ ਨਹੀ-ਭਗਉਤੀ ਵੀ ਕਿਹਾ ਹੈ ।

ਦਸਮ ਗ੍ਰੰਥ ਵਿਚ ਗੁਰੂ ਸਾਹਿਬ ਨੇ ਜਿੱਥੇ ਧਰਮ ਦੀ ਵਿਆਖਿਆ ਕੀਤੀ ਹੈ-ਉਥੇ ਅਧਰਮ ਦਾ ਵੀ ਘੁੰਡ ਚੁੱਕਿਆ ਹੈ ਇਤਿਹਾਸਕ ਤੇ ਮਿਥਿਹਾਸਕ ਤਥ ਸਾਹਮਣੇ ਲਿਆਂਦੇ ਹਨ ਨਾਲ ਹੀ ਆਪਣੇ ਪੂਰਵਜ ਗੁਰੂ ਸਾਹਿਬਾਨ ਵਾਂਗ ਲੋਕਾਂ ਨੂੰ ਭਾਰਤ ਦੇ ਸਬਕ ਲੈਣ ਲਈ ਪ੍ਰੇਰਿਆ ਅਤੇ ਪਿਛਲੇ ਭੈੜਾਂ ਉਤਪਨ ਕੀਤੇ ਗਏ ਨੇਮਾਂ ਬੰਧਨਾਂ ਨੂੰ ਤੋੜਨ ਦਾ ਸਾਹਸ ਲੋਕਾਂ ਦੇ ਵਿਚ ਭਰਿਆ । ਜੇ ਇਕ ਗੁਣਵਾਨ ਪਵਿਤ੍ਰ ਇਸਤ੍ਰੀ ਦੀ ਉਧਾਰਨ ਦਿਤੀ ਹੈ ਤਾਂ ਕੁਕਰਮਣ-ਕੁਇਸਤ੍ਰੀ ਦਾ ਵੀ ਪੋਲ ਖੋਲਿਆ ਹੈ ਜਿਵੇ ਆਦਿ ਸ੍ਰੀ ਗੁਰੂ ਗ੍ਰੰਥ ਵਿਚ ਲਛਣੀ ਤੇ ਕੁਲਛਣੀ ਦਾ ਜ਼ਿਕਰ ਆਉਂਦਾ ਹੈ । ਗੁਰੂ ਸਾਹਿਬ ਨੇ ਅਵਤਾਰ ਕਥਾਵਾਂ ਵਿਚ ਗੰਭੀਰ ਚਿੰਤਨ ਦੁਆਰਾ ਹਜਾਰਾਂ ਸਾਲਾਂ ਤੋਂ ਚਲੇ ਆ ਰਹੇ ਆਪਸੀ ਕਲੇਸ਼, ਈਰਖਾ ਅਤੇ ਵਿਵਾਦਾਂ ਦੇ ਕਾਰਨਾਂ ਨੂੰ ਘੋਖਿਆ ਤੇ ਪੜਚੋਲਿਆ ਹੈ ਅਤੇ ਉਨ੍ਹਾਂ ਦ੍ਰਿੜ ਕਰਵਾਇਆ ਹੈ ਕਿ ਸ੍ਰਿਸ਼ਟੀ ਦੀ ਉਤਪਤੀ ਤੋਂ ਲੈ ਕੇ ਲਵ-ਕੁਛ ਵਰਗੇ ਚੱਕ੍ਰਵਰਤੀ ਰਾਜਿਆਂ ਦੀ ਰੰਜਸ਼ ਵਿਚ ਪੰਦਰਵੀਂ ਸਦੀ ਤਕ ਆਉਂਦੇ ਆਉਂਦੇ ਇਹ ਹਸ਼ਰ ਹੋਇਆ (ਬੀਸ ਗਾਵ ਤਿਨ ਕੇ ਰਹਿ ਗਏ । ਜਿਸ ਮੈਂ ਕਰਤ ਕਿਸਾਨੀ ਭਏ॥ ਪੰ: ੫੫ ॥) ਭਾਵ ਉਹ ਚਕ੍ਰ ਵਰਤੀ ਰਾਜੇ ਰਘੂ ਕੁਲ ਦੇ ਰਾਮ ਤੇ ਭਰਤ ਜਿਹਾਂ ਦੀ ਅਉਲਾਦ ਬਾਬਾ ਕਾਲੂ ਪਟਵਾਰੀ ਕਰ ਰਿਹਾ ਹੈ । ਲਵ-ਕੁਸ਼ ਦੀ ਕੁਲ ਵਿਚ ਗੁਰੂ ਨਾਨਕ ਜੀ ਪ੍ਰਗਟ ਹੋਇ ਸੀ ਅਤੇ ਆਪਸੀ ਕਲ੍ਹਾ ਤੇ ਕਲੇਸ਼ ਸਭ ਪ੍ਰਤਾਪ ਨਸ਼ਟ ਕਰ ਦਿੰਦੇ ਹਨ।

ਜਿੱਥੇ ਧਿਆਨ ਵਿਚ ਰੱਖਣਾ ਜਰੂਰੀ ਹੈ ਕਿ ਗੁਰੂ ਸਾਹਿਬ ਦੁਆਰਾ ਰਚਿਆ ਗਿਆ ਖਾਲਸਾ ਸਮਾਜ ਨਿਰਸੰਦੇਹ ਇੱਕ ਵਿਲੱਖਣ ਹਸਤੀ ਹੈ ਜੋ ਆਪਣੀਆਂ ਕਦਰਾਂ ਤੇ ਕੀਮਤਾਂ ਕਾਰਨ ਇਕ ਭਿੰਨ ਪਛਾਣ ਰੱਖਦਾ ਹੈ ਜੋ ਆਪ ਨੂੰ ਗੁਰੂ ਦਸਮੇਸ਼ ਦਾ ਸ਼ਾਹਜਾਦਾ ਹੋਣ ਦਾ ਪ੍ਰਤੀਕ ਹੈ । ਪਰ ਇਹ ਭਿੰਨ ਹੁੰਦਿਆਂ ਵੀ ਭਾਰਤੀ-ਸੰਸਕ੍ਰਿਤੀ ਤੇ ਪਰੰਪਰਾਵਾਂ ਨਾਲ ਇਕ ਦਮ ਟੁਟਿਆ ਹੋਇਆ ਭਾਈਚਾਰਾ ਨਹੀ । ਗੁਰੂ ਸਾਹਿਬ ਦਾ ਉਦੇਸ਼ 'ਸਾਂਸ ਕ੍ਰਿਤਕ ਅਤੇ ਧਾਰਮਿਕ ਕਰਮ ਕਾਂਡਾ ਦੀ ਗੁਲਾਮੀ ਦੇ ਨਾਲ ਵਿਦੇਸੀ ਹਕੂਮਤ ਦੀ ਗੁਲਾਮੀ ਤੇ ਧਾਰਮਿਕ ਸ਼ੋਸ਼ਣਾ ਵਿਰੁੱਧ ਖੜੇ ਹੋਣ ਲਈ ਤਿਆਰ ਕਰਨਾ ਸੀ' ਅਤੇ ਦੱਸਿਆ ਭਰਾਤਰੀ ਵੈਰ ਨਾਲ ਕੈਰੋਂ ਤੇ ਪਾਡੋਵਾਂ ਵਾਲਾ ਅਤੇ ਮਾਤਾ ਪਿਤਾ ਨੂੰ ਦੁਖੀ ਕਰਨ ਨਾਲ ਕੰਸ ਜਿਹਾ ਅਥਵਾਵਟੇ ਦੀ ਭਾਵਨਾ ਨਾਲ ਖੜਕ ਸਿੰਘ ਜਿਹਾ ਅਤੇ ਹੰਕਾਰ ਕਰਨ ਨਾਲ ਸਸ਼ਪਾਲ ਜਿਹਾ ਹਸ਼ਰ ਹੋਇਆ ਕਰਦਾ ਹੈ ਅਤੇ ਪ੍ਰਭੂ ਨੂੰ ਮਿਲਣ ਲਈ ਰਾਧਕਾ ਤੇ ਰੁਕਮਣੀ ਅਤੇ ਗੋਪੀਆਂ ਤੇ ਮਾਲਣ ਵਾਂਗ ਸ਼ਰਧਾ ਭਾਵਨੀ ਅਤੇ ਤਿਆਗ ਤੇ ਹੁਕਮ ਰਜਾਈ ਚਲਣਾ ਪਏਗਾ । ਆਪਣੇ ਭੌਤਕ ਦੇਹ ਦਾ ਵਿਸਰਨ ਅਤੇ ਆਤਮਾ ਪ੍ਰਮਾਤਮਾ ਦੀ ਏਕਤਾ ਹੀ ਆਪੇ ਦੀ ਪਛਾਣ ਹੈ । ਇਸ ਦੇਹ ਅਧਿਆਸ ਤੋਂ ਉਤੇ ਉਠਕੇ ।

ਵੱਲੋਂ ਡਾਕਟਰ ਗੁਰਚਰਨ ਸਿੰਘ ਮਹਿਤਾ ।

ਪੰਜਾਬੀ ਟ੍ਰਿਬਿਊਨ 24 ਜਨਵਰੀ 2000 ।

ਸਿੱਖ ਫਲਸਫੇ ਬਾਰੇ ਖੋਜ ਕਰਕੇ ਲਿਖਣ ਵਾਲਾ ਵਿਦਵਾਨ : ਡਾਕਟਰ ਤ੍ਰਿਲੋਚਨ ਸਿੰਘ : ਜੀ ਦੇ ਜੀਵਨ ਕਾਲ ਦੀ ਲੰਬੀ ਜਾਣਕਾਰੀ ਦਿੰਦੇ ਹੋਏ ਪੰ: ਟ੍ਰਿਬਿਊਨ 25 ਅਪਰੈਲ 2000 ਦੇ ਲੇਖ ਵਿਚ ਬੀਬੀ ਪਰਮਜੀਤ ਕੌਰ ਅੌਜਲਾ ਲਿਖਦੀ ਹੈ ਕਿ ਡਾਕਟਰ ਤ੍ਰਿਲੋਚਨ ਸਿੰਘ ਦੇ ਪੁੱਤਰ ਅਨੁਰਾਗ ਸਿੰਘ ਨੇ ਉਪਰੋਕਤ ਗੱਲ੍ਹ ਦਸਦਿਆਂ ਕਿਹਾ ਕਿ ਹੁਣ ਮੈਂ ਖੁਦ ਸਿੱਖਾਂ ਵਿਚ ਚੱਲ ਰਹੇ ਵਿਵਾਦ ਭੰਬਲ ਭੂਸਿਆਂ ਨੂੰ ਲੈ ਕੇ ਅਤੇ ਸਿੱਖ ਸਿਧਾਂਤਾਂ ਤੇ ਅੰਦਰੋਂ-ਬਾਹਰੋਂ ਹੋ ਰਹੇ ਮਾਰੂ ਹਮਲਿਆਂ ਦੇ ਜਵਾਬ ਚ ਡਾਕਟਰ ਸਾਹਿਬ ਦੇ ਅਣਛਪੇ ਕੰਮ ਨੂੰ ਛੇਤੀ ਹੀ ਪਾਠਕਾਂ ਸਾਹਮਣੇ ਲੈ ਕੇ ਆਵਾਂਗਾ । ਸ੍ਰ. ਅਨੁਰਾਗ ਸਿੰਘ ਨੇ ਦੱਸਿਆ ਕਿ ਸ੍ਰੀ ਦਸਮ ਗ੍ਰੰਥ ਸਾਹਿਬ ਬਾਰੇ ਡਾ. ਤ੍ਰਿਲੋਚਨ ਸਿੰਘ ਜੀ ਦੇ ਬਹੁਤ ਸਪੱਸ਼ਟ ਵਿਚਾਰ ਸਨ ਕਿ ਇਹ ਗ੍ਰੰਥ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਹੀ ਲਿਖਿਆ ਗਿਆ ਹੈ । ਤਰਕ ਦੇ ਅਧਾਰਤ ਇਹ ਲੇਖ ੧੯੫੭ ਚ ਸਿੱਖ ਰੀਵੀਓ ਚ ਛਪਿਆ । ਇਸ ਤੋਂ ਬਿਨਾਂ ਗੁਰੂ ਸਾਹਿਬ ਵੱਲੋਂ ਸਥਾਪਤ ਕੀਤੇ ਚਾਰ ਤਖਤਾਂ ਦੀ ਪ੍ਰਮਾਣਕਤਾ ਨੂੰ ਦਲੀਲ ਦੇ ਕੇ ਮੰਨਿਆ । ਕੁਝ ਵਿਦਵਾਨਾਂ ਵਲੋਂ ਗੁਰੂ ਨਾਨਕ ਸਾਹਿਬ ਦਾ ਜਨਮ ਦਿਨ ਹਾੜ ਚ ਹੋਇਆ ਦੱਸਣ ਦੀ ਕੋਸ਼ਿਸ਼ ਕੀਤੀ ਜਿਸ ਨੂੰ ਸਪੱਸ਼ਟ ਕਰਦਿਆਂ ਉਨ੍ਹਾਂ ਕੱਤਕ ਦੀ ਪੂਰਨਮਾਸੀ ਨੂੰ ਹੀ ਗੁਰੂ ਨਾਨਕ ਦਾ ਜਨਮ ਹੋਇਆ ਸਵਿਕਾਰਿਆ । ਇਸੇ ਤਰ੍ਹਾਂ ਭਰਮ ਵਹਿਮ ਪ੍ਰਮਾਦ ਦੇ ਨਾਲ ਇੱਕੋਂ ਸ਼ਬਦ ਦੇ ਦੋ ਪਹਿਲੂ ਇਕ ਮਾਰੂ ਤੇ ਇਕ ਉਸਾਰੂ ਪ੍ਰਗਟ ਹੋ ਜਾਇਆ ਕਰਦੇ ਨੇ । ਇਕ ਇਸਤਰੀ ਕਿਸੇ ਦੁਖ ਦੀ ਦਵਾਈ ਲੈਣ ਲਈ ਡਾਕਟਰ ਪਾਸ ਗਈ ਅਜੇ ਉਸ ਨੂੰ ਵੇਖਣ ਲਈ ਡਾਕਟਰ ਦੀ ਵਾਰੀ ਨਹੀਂ ਆਈ ਕਿ ਉਸਦਾ ਸੌਹਰਾ ਵੀ ਉਥੇ ਪਹੁੰਚ ਗਿਆ । ਤਾਂ ਉਸ ਇਸਤਰੀ ਕਿਹਾ ਡਾਕਟਰ ਸਾਹਿਬ ਮੈਨੂੰ ਤਾਂ ਭਾਵੇਂ ਦੁਆਈ ਅਟਕ ਕੇ ਦੇਣਾ ਪਰ ਐ ਮੇਰਾ ਸੌਹਰਾ ਸਾਹਿਬ ਮੇਰੇ ਪਿਤਾ ਜੀ ਆਏ ਹਨ ਇਹ ਬਹੁਤ ਕਮਜੋਰ ਹੋ ਗਏ ਹਨ ਚੱਲ ਫਿਰ ਵੀ ਨਹੀਂ ਸਕਦੇ ਬਿਮਾਰੀ ਨਾਲ ਬਹੁਤ ਦੁਖੀ ਹਨ ਕੋਈ ਟੀਕਾ ਲਾ ਕੇ ਇਹਨਾਂ ਨੂੰ ਚਲਦੇ ਕਰ ਦਿਉ। ਜਿਸਦਾ ਭਾਵ ਸੀ ਕਿ ਇਹ ਬਹੁਤ ਕਮਜ਼ੋਰ ਹਨ ਬਹੁਤਾ ਚਿਰ ਖੜ ਬੈਠ ਨਹੀਂ ਸਕਦੇ ਅਤੇ ਕਮਜ਼ੋਰੀ ਕਰਕੇ ਤੁਰ ਫਿਰ ਨਹੀਂ ਸਕਦੇ ਇਹਨਾਂ ਦੇ ਕੋਈ ਕੁਵੱਤ ਦਾ ਟੀਕਾ ਲਾ ਕੇ ਛੇਤੀ ਚਲਦਾ ਕਰ ਦਿਓ । ਪਰ ਡਾਕਟਰ ਨੇ ਸਮਝਿਆ ਕਿ ਇਹ ਬਹੁਤ ਬਿਰਧ ਤੇ ਕਮਜੋਰ ਹੋ ਗਏ ਹਨ ਇਹਨਾਂ ਨੇ ਹੁਣ ਐਥੇ ਕੀ ਕਰਨਾ ਹੈ ਇਸ ਲਈ ਇਹਨਾਂ ਦੇ ਜ਼ਹਿਰ ਦਾ ਟੀਕਾ ਲਾ ਕੇ ਛੇਤੀ ਚਲਦਾ ਕਰ ਦਿਉ ਡਾਕਟਰ ਨੇ ਹੋਰ ਮਰੀਜ ਪਿਛੇ ਕਰ ਪਹਿਲਾਂ ਛੇਤੀ ਨਾਲ ਜ਼ਹਿਰ ਦਾ ਟੀਕਾ ਲਾ ਕੇ ਉਸ ਬਜ਼ੁਰਗ ਨੂੰ ਇਸ ਜਹਾਨ ਵਿਚੋਂ ਅਗਲੇ ਜਹਾਨ ਨੂੰ ਚਲਦਾ ਕਰ ਦਿੱਤਾ । ਸੋ ਇਸੇ ਤਰ੍ਹਾਂ ਜੇ ਅਸੀਂ ਦਸ਼ਮੇਸ਼ ਜੀ ਦੀ ਇਹ ਬ੍ਰਹਮ ਬਾਣੀ ਸਮਝ ਲਈਏ ਤਾਂ ਸਾਡਾ ਜੀਵਨ ਸੁਧਰ ਗਿਆ ਅਸੀਂ ਸਤਿਗੁਰੂ ਦੇ ਸਨਮੁਖ ਹੋ ਕੇ ਗੁਰਪੁਰੀ ਵਾਸੀ ਹੋ ਜਾਵਾਂਗੇ। ਜੇ ਇਸਨੂੰ ਨਾ ਸਮਝਕੇ ਡਾਕਟਰ ਵਾਂਗੂੰ ਜਲਦ ਬਾਜੀ ਕਰਾਂਗੇ ਤਾਂ ਸਤਿਗੁਰੂ ਤੋਂ ਮੂੰਹ ਫੇਰਕੇ ਬੇਮੁਖ ਹੋ ਕੇ ਆਪਣਾ ਜਨਮ ਗਵਾ ਕੇ ਨਰਕਾਂ ਦੇ ਵਿਚ ਚਲਦੇ ਹੋ ਜਾਵਾਂਗੇ ਫੇਰ ਸਾਡਾ ਕੋਈ ਵੀ ਬੇਲੀ ਨਹੀਂ ਬਣੇਗਾ ਕਿਉਂਕਿ :-*ਸਬਦ ਸੁਰਤਿ ਬਿਨੁ ਆਵੈ ਜਾਵੈ ਪਤਿ ਖੋਈ ਆਵਤ ਜਾਤਾ ਹੇ ॥੯॥ ਅੰਗ ੧੦੩੧ ॥ਮ:੧॥ ਜਮ ਦਰਿ ਬਾਧੇ ਮਿਲਹਿ ਸਜਾਈ ॥ ਤਿਸੁ ਅਪਰਾਧੀ ਗਤਿ ਨਹੀ ਕਾਈ ॥ ਕਰਣ ਪਲਾਵ ਕਰੇ ਬਿਲਲਾਵੈ ਜਿਉ ਕੁੰਡੀ ਮੀਨੁ ਪਰਾਤਾ ਹੇ ॥੧੦॥ ਉਹੀ ॥ (ਉਥੇ) ਸਤਿਗੁਰ ਬਾਝੁ ਨ ਬੇਲੀ ਕੋਈ ॥ ਐਥੈ ਓਥੈ ਰਾਖਾ ਪ੍ਰਭੁ ਸੋਈ ॥ ਰਾਮ ਨਾਮੁ ਦੇਵੈ ਕਰਿ ਕਿਰਪਾ ਇਉ ਸਲਲੈ ਸਲਲ ਮਿਲਾਤਾ ਹੇ ॥੧੨॥ ਭੂਲੇ ਸਿਖ ਗੁਰੂ ਸਮਝਾਏ ॥ ਉਝੜਿ ਜਾਂਦੇ ਮਾਰਗਿ ਪਾਏ ॥ ਤਿਸੁ ਗੁਰ ਸੇਵਿ ਸਦਾ ਦਿਨੁ ਰਾਤੀ ਦੁਖ ਭੰਜਨ ਸੰਗਿ ਸਖਾਤਾ ਹੇ ॥੧੩॥ ਭੋਜਨ ਗਿਆਨੁ ਮਹਾ ਰਸੁ ਮੀਠਾ॥ ਜਿਨਿ ਚਾਖਿਆ ਤਿਨਿ ਦਰਸਨੁ ਡੀਠਾ ॥ ਦਰਸਨੁ ਦੇਖਿ ਮਿਲੇ ਬੈਰਾਗੀ ਮਨੁ ਮਨਸਾ ਮਾਰਿ ਸਮਾਤਾ ਹੇ ॥੧੬॥ਅੰਗ੧੦੩੨॥*

ਜਿਨ ਸਮਝਿਆ ਨਹੀਂ ਗੱਲਾਂ ਹੀ ਕਰੀ ਜਾਂਦਾ ਹੈ ਉਸਨੇ ਤਾਂ ਗੱਲਾਂ ਹੀ ਕਰ ਛੱਡੀਆਂ ਹਨ ਉਸਦੇ ਪੱਲੇ ਕੁਝ ਨਹੀਂ ਪੈਣਾ, ਜਿਸਨੇ ਸਮਝ ਬੁਝ ਕੇ ਵਿਚਾਰ ਕੀਤੀ ਹੈ ਉਹਨੇ ਸੁਭਾਵਕ ਹੀ ਪਹਿਚਾਣ ਲਿਆ ਹੈ :- *ਜਿਨਿ ਕਹਿਆ ਤਿਨਿ ਕਹਨੁ ਵਖਾਨਿਆ॥ ਜਿਨਿ ਬੂਝਿਆ ਤਿਨ ਸਹਜਿ ਪਛਾਨਿਆ ॥ ਦੇਖਿ ਬੀਚਾਰਿ ਮੇਰਾ ਮਨੁ ਮਾਨਿਆ ॥੬॥ਅੰਗ ੨੨੧॥ਮ:੧॥*

## ਦਸਮ ਗ੍ਰੰਥ ਬਾਰੇ ਸੰ: ੧੯੪੨ ਦਾ ਇਕ ਅਹਿਮ ਪੰਥਕ ਫੈਸਲਾ

ਪੰ: ਟ੍ਰਿਬਿਊਨ ੪ ਜੁਲਾਈ ੨੦੦੦ । ਲੇਖਕ ਗਿ. ਗੁਰਦਿਤ ਸਿੰਘ ਸੰ: ੧੯੪੨ ਗੁਰੂ ਨਾਨਕ ਪ੍ਰਕਾਸ਼ ਉਤਸਵ ਸਮੇਂ "ਗੁਰੂ ਗ੍ਰੰਥ ਸਾਹਿਬ ਦੇ ਅਖੰਡ ਪਾਠ ਦੇ ਨਾਲ ਦਸਮ ਗ੍ਰੰਥ ਦਾ ਅਖੰਡ ਪਾਠ ਉਨ੍ਹਾਂ ਹੀ ਵਿਧੀਆਂ ਤੇ ਸਨਮਾਨਾਂ ਨਾਲ ਸ੍ਰੀ (ਸ੍ਰੀ ਅਕਾਲ ਤਖਤ ਸਾਹਿਬ) ਹੋਇਆ ਦਸਮ ਗ੍ਰੰਥ ਦੇ ਪਾਠ ਲਈ ਸਨਮਾਨ ਅਤੇ ਤਰੀਕੇ ਉਹੋ ਵਰਤੇ ਗਏ ਜਿਸ ਤਰ੍ਹਾਂ "ਗੁਰੂ ਗ੍ਰੰਥ ਸਾਹਿਬ ਦਾ ਅਖੰਡ ਪਾਠ ਕਰਨ ਸਮੇਂ ਵਰਤੇ ਜਾਂਦੇ ਹਨ। ਖਾਲਸਾ ਸਮਾਚਾਰ ਦੇ ਸਫਾ ੩ ਕਾਲਮ ੨ ਜਨਵਰੀ ੧ ਸੰਨ ੧੯੪੨ ਦੇ ਪਰਚੇ ਵਿਚ ਅਕਾਲ ਤਖਤ ਸਾਹਿਬ ਦੇ ਜਥੇਦਾਰ ਸਾਹਿਬ ਦਸਮ ਗ੍ਰੰਥ ਦੇ ਇਸ ਤਰ੍ਹਾਂ ਦੇ ਰਖੇ ਜਾਣ ਦੀ ਪੁਰਾਤਨ ਮਰਿਆਦਾ ਹੋਣ ਬਾਬਤ ਕੋਈ ਪਤਾ ਦੇਣ ਦੀ ਪੁਛ ਕੀਤੀ ਗਈ - ਉਹ ਕੋਈ ਉਤਰ ਨਾ ਦੇ ਸਕੇ।

ਇਸ ਦੇ ਜੁਆਬ ਵਿਚ ਇਸੇ ਟੀਕੇ ਵਿਚ ਸਿੰਘਾਂ ਨੂੰ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਂਗ ਹੀ ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਕਰਦੇ ਦਰਸਾਇਆ ਗਿਆ ਹੈ - ਅੱਜ ਵੀ ਹਜ਼ੂਰ ਸਾਹਿਬ ਅਖੰਡ ਪਾਠ ਕੀਤੇ ਕਰਾਏ ਜਾਂਦੇ ਹਨ ਜਿਸਦੀ ਭੇਟਾ ੨੧੦੦ ਇਕੀ ਸੌ ਰੁਪਿਆ ਹੈ ਦੇਖੋ ਸੱਚਖੰਡ ਪੱਤਰ ਫਰਵਰੀ ੧੯੯੯ । ਇਹ ਦੂਜੀ ਗੱਲ ਹੈ ਕਿ ਸਿੱਖ ਸਮਾਜ ਵਿਚ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਬਾਰੇ ਆਮ ਜਾਣਕਾਰੀ ਨਹੀਂ ।

ਖਾਲਸਾ ਸਮਾਚਾਰ ੧ ਫਰਵਰੀ ਅਗੇ ਚਲਕੇ ਇਸੇ ਲੇਖ ਵਿਚ ਸਪੱਸ਼ਟ ਕੀਤਾ ਹੈ - ਦਸਮ ਗ੍ਰੰਥ ਵਿਚ ਸਪਸ਼ਟ ਕੀਤਾ ਹੈ - ਦਸਮ ਗ੍ਰੰਥ ਵਿਚ ਜੋ ਕੁਝ ਹੈ ਕੀ ਉਹ ਸਾਰੀ ਦੀ ਸਾਰੀ ਗੁਰਬਾਣੀ ਹੈ ਜਾਂ ਉਸਦੇ ਵਿਚ ਕੁਝ ਦਸਮੇਸ਼ ਜੀ ਦੀ ਸ੍ਰੀ ਮੁਖਵਾਕ ਬਾਣੀ ਹੈ ਤੇ ਕੁਝ ਇਤਿਹਾਸ ਦੇ ਉਲੱਥੇ ਆਦਿਕ ਹਨ । ਇਹ ਉਲੱਥੇ ਸ੍ਰੀ ਦਸਮੇਸ਼ ਜੀ ਦੇ ਨਿਜ ਕੀਤੇ ਹੋਏ ਹਨ ਜਾਂ ਸ੍ਰੀ ਹਜ਼ੂਰ ਦੇ ਹਜ਼ੂਰੀ ਕਵੀਆਂ ਦੇ ਕੀਤੇ ਉਲੱਥੇ ਹਨ ?

ਜਿਸ ਵਸਤੂ ਨੂੰ ਅਸੀਂ ਨੇਤਰ ਹੁੰਦੇ ਹੋਇਆਂ ਜਾਣ ਨਾ ਸਕੀਏ ਇਹ ਵਸਤੂ ਦਾ ਦੋਸ਼ ਨਹੀਂ, ਸਾਡਾ ਆਪਣਾ ਹੈ ਕਿਉਂ ਕਿ ਅਸੀਂ ਨੇਤਰਾਂ ਦੇ ਹੁੰਦਿਆਂ ਉਸ ਦੀ ਪਰਖ ਤੋਂ ਅੰਧੇ ਹਾਂ - ਪੁੱਛਰੇਤਾ ਵੀ ਤੇ ਦਸਰੇਤਾ ਵੀ (ਅੰਨੈ ਅੰਨਾ ਖੂਹੀ ਠੇਲੇ) ॥੫॥ ਵਾਰ ੧੫ ॥ ਭਾਈ ਗੁਰਦਾਸ ਜੀ ਅਨੁਸਾਰ ਇਹ ਗੱਲ ਹੋ ਜਾਂਦੀ ਹੈ । ਇਸ ਟੀਕੇ ਦੇ ਵਿਚ ਇਕ ਇਕ ਪ੍ਰਕਰਣ ਨੂੰ ਨਤਾਰ ਕੇ ਸ੍ਰੀ ਦਸਮੇਸ਼ ਬਾਣੀ ਸਿੱਧ ਕੀਤਾ ਗਿਆ ਹੈ ਇਸਨੂੰ ਪੜ੍ਹਕੇ ਜੇ ਕਿਸੇ ਪਾਸ ਦਲੀਲ ਹੈ ਤਾਂ ਨਾ ਸਿੱਧ ਕਰਕੇ ਦੱਸੇ ਜੇ ਇਹ ਦਸਮੇਸ਼ ਬਾਣੀ ਹੈ ਤਾਂ ਫੇਰ ਸਾਡੇ ਲਈ ਜੈਸੀ ਸ੍ਰੀ ਗੁਰੂ ਨਾਨਕ ਬਾਣੀ ਤੈਸੀ ਸ੍ਰੀ ਗੁਰੂ ਦਸਮੇਸ਼ ਬਾਣੀ - ਜੇ ਕਹੋ ਇਸਨੂੰ ਗੁਰ ਗੱਦੀ ਹਾਸਲ ਨਹੀਂ ਤਾਂ ਫੇਰ ਅਰਦਾਸ ਵਿਚ ਸ੍ਰੀ ਦਸਮੇਸ਼ ਜੀ ਨੇ ਨੌ ਗੁਰੂਆਂ ਤੱਕ ਅਰਦਾਸ ਲਿਖੀ ਫੇਰ ਕੀ ਅਸੀਂ ਗੁਰੂ ਗੋਬਿੰਦ ਸਿੰਘ ਦਾ ਨਾਮ ਛੱਡ ਦਿਆਂਗੇ ? ਜਿਸ ਵੇਲੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸੱਚਖੰਡ ਅੰਮ੍ਰਿਤਸਰ (ਦੇ ਸਰੋਵਰ ਵਿਚ) ਪ੍ਰਕਾਸ਼ ਕੀਤਾ ਗਿਆ ਸੀ । ਉਸ ਵੇਲੇ -ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਤੇ ਭੱਟਾਂ ਦੀ ਬਾਣੀ ਇਸ ਵਿਚ ਸ਼ਾਮਲ ਨਹੀਂ ਸੌਂ ਹੋਈ ਜੋ ਸ੍ਰੀ ਦਸਮੇਸ਼ ਜੀ ਨੇ ਬਾਅਦ ਵਿਚ ਚੜ੍ਹਾਈ ਸੀ ਕੀ ਅਸੀਂ ਉਸਨੂੰ ਗੁਰਬਾਣੀ ਕਰਕੇ ਨਹੀਂ ਮੰਨਦੇ ? ਜੇ ਮੰਨਦੇ ਹਾਂ ਤਾਂ ਨਾਨਕ ਬਾਣੀ ਤੇ ਦਸਮੇਸ਼ ਬਾਣੀ ਵਿਚ ਵਿਤਕਰਾ ਕਿਉਂ ਪ੍ਰਧਾਨ ਦੇ ਨਾਲ ਮੀਤ ਪ੍ਰਧਾਨ ਨੂੰ ਸੁਸ਼ੋਭਿਤ ਕੀਤਾ ਜਾਂਦਾ ਹੈ ਤਾਂ ਫੇਰ ਸ੍ਰੀ ਦਸਮੇਸ਼ ਬਾਣੀ ਨੂੰ ਆਦਿ ਬਾਣੀ ਦੇ ਬਰਾਬਰ ਸਤਿਕਾਰ ਕਿਉਂ ਨਾ ਦਿੱਤਾ ਜਾਵੇ । ਜਿਹੜੇ ਆਪ ਨਹੀਂ ਸਮਝੇ ਉਹਨਾਂ ਦਾ ਅੰਤਮ ਫੈਸਲੇ ਦਾ ਕੀ ਅਰਥ ? *ਸਤਿਗੁਰੂ ਦਇਆ ਕਰੇ ਸੁਖਦਾਤਾ ਹਮ ਲਾਵੈ ਆਪਨ ਪਾਲੀ ॥ਅੰਗ੬੬੭॥*

ਸ੍ਰੀ ਦਸਮ ਗ੍ਰੰਥ ਸਾਹਿਬ ਪਾਠ-ਸੰਪਾਦਨ ਅਤੇ ਵਿਆਖਿਆ ਦੇ ਰੂ-ਬ-ਰੂ ।

ਪੰਜਾਬੀ ਟ੍ਰਿਬਿਊਨ 11 ਜੁਲਾਈ 2000 ਲੇਖਕ ਡਾਕਟਰ ਗੁਰਚਰਨ ਸਿੰਘ ਮਹਿਤਾ ਜੀ - ਵਿਸ਼ਥਾਰ ਪੂਰਵਕ ਵੱਡਾ ਲੇਖ ਪੁਰ ਦਲੀਲ ਅਨੇਕਾਂ ਗ੍ਰੰਥਾਂ ਦੇ ਹਵਾਲੇ ਭਰਪੂਰ ਖੋਜ ਦੀ ਅੰਤ ਕਰਦੇ ਹੋਏ ਲੇਖ ਲਿਖਦੇ ਹਨ ਜਿਸ ਵਿਚੋਂ ਕੁਝ ਅੰਸ਼ ਪਾਠਕਾਂ ਦੀ ਭੇਟ ਹਨ :—

ਗੋਬਿੰਦ ਸਦਮ ਇੰਸਟੀਚਿਊਟ ਐਡਵਾਸਡ ਸਟਡੀਜ਼ ਇਨ ਕੰਪੈਰੇਟਿਵ ਰਿਲੀਜ਼ਨ (ਗਦਾਈ ਪੁਰ, ਮਹਿਰੌਲੀ) ਨਵੀਂ ਦਿੱਲੀ ਨੇ ਖਾਲਸੇ ਦੀ ਤੀਜੀ ਜਨਮ ਸ਼ਤਾਬਦੀ ਦੇ ਅਵਸਰ ਉਤੇ ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ ਪਾਠ ਸੰਪਾਦਨ ਅਤੇ ਵਿਆਖਿਆ ਨੂੰ ਪੰਜ ਪੋਥੀਆਂ ਵਿਚ ਡਾ; ਰਤਨ ਸਿੰਘ ਜੱਗੀ ਅਤੇ ਡਾ. ਗੁਰਸ਼ਰਨ ਕੌਰ ਜੱਗੀ ਪਾਸੋਂ ਤਿਆਰ ਕਰਵਾਕੇ ਪ੍ਰਕਾਸ਼ਤ ਕੀਤਾ ਹੈ । ਦੋਵੇਂ ਵਿਦਵਾਨਾਂ ਨੇ ਵਿਦਵਤਾ ਪੂਰਨ ਢੰਗ ਨਾਲ ਕਰੜੀ ਮਿਹਨਤ ਕਰਕੇ ਇਸ ਸ਼ਲਾਘਾ ਯੋਗ ਕਾਰਜ ਨੂੰ ਸਿਰੇ ਚਾੜ੍ਹਿਆ ਹੈ* । ਸ੍ਰੀ ਦਸਮ ਗ੍ਰੰਥ ਦੇ ਪੰਜਾਬੀ ਵਿਚ ਪੰਡਤ ਨਰੈਣ ਸਿੰਘ ਅਤੇ ਗਿਆਨੀ ਬਿਸ਼ਨ ਸਿੰਘ ਦੇ ਟੀਕੇ ਵੀ ਪਰਾਪਤ ਹਨ । ਪੰਜਾਬੀ ਯੂਨੀਵਰਸਿਟੀ ਨੇ ਸ਼ਬਦਾਰਥ ਦਸਮ ਗ੍ਰੰਥ ਭਾਈ ਰਣਧੀਰ ਸਿੰਘ ਸਕਾਲਰ ਦੀ ਖੋਜ ਨਾਲ ਭਾਗ ੧-੨-੩ ਪ੍ਰਕਾਸ਼ਤ ਕੀਤੇ ਹਨ ਅਤੇ (ਦਸਮ ਗ੍ਰੰਥ ਬਾਣੀ ਬਿਉਰਾ ਅਤੇ ਦਸਮ ਗ੍ਰੰਥ ਤੁਕ ਤਤਕਰਾ ਪੁਸਤਕਾਂ ਵੀ ਪ੍ਰਕਾਸ਼ਤ ਕਰਾ ਕੇ ਦਸਮ ਗ੍ਰੰਥ ਦੇ ਅਧਿਐਨ ਵੱਲ ਕੁਝ ਕਦਮ ਚੁਕੇ ਹਨ ।- ਹਿੰਦੀ ਵਿਚ ਭੁਵਨ ਬਾਣੀ ਟ੍ਰਸਟ ਲਖਨਊ ਨੇ ਡਾ. ਜੋਧ ਸਿੰਘ ਪਾਸੋਂ ਦਸਮ ਗ੍ਰੰਥ ਦਾ ਟੀਕਾ ਤਿਆਰ ਕਰਵਾਕੇ ਵੀ ਪ੍ਰਕਾਸ਼ਤ ਕੀਤਾ ਹੈ । ਪਰ ਇਸ ਵਿਚ ਦਸਮ ਗ੍ਰੰਥ ਦੀ ਬਾਣੀ ਦੀ ਭਾਵਨਾ ਸਹੀ ਰੂਪ ਵਿਚ ਜਿਵੇਂ ਉਭਰਨੀ ਚਾਹੀਦੀ ਸੀ ਕੁਝ ਥਾਈਂ ਅਰਥਾਂ ਪ੍ਰਸੰਗਾਂ ਅਤੇ ਅਲੰਕਾਰਾਂ ਦੇ ਸਹੀ ਤਾਲਮੇਲ ਨੂੰ ਗ੍ਰਹਿਣ ਨਾ ਕਰ ਸਕਣ ਕਰਕੇ ਪੂਰੀ ਤਰ੍ਹਾਂ ਪ੍ਰਗਟ ਨਹੀਂ ਹੋ ਸਕੀ । ਹੋਰ ਬਹੁਤ ਸਾਰੀ ਜਾਣਕਾਰੀ ਦਿੰਦੇ ਹੋਏ ਮਹਿਤਾ ਜੀ ਲਿਖਦੇ ਹਨ ਕਿ ੩੨ ਬੀੜਾਂ ਇਕੱਤ੍ਰ ਕਰਵਾਕੇ ਅਕਾਲ ਤਖਤ ਸਾਹਿਬ ਵਿਖੇ ਬੈਠਕੇ ਲੰਮਾ ਸਮਾਂ ਲਾ ਕੇ ਦਸਮ ਗ੍ਰੰਥ ਦੇ ਪਾਠਾਂਤਰ ਨੂੰ ਸਪੱਸ਼ਟ ਕੀਤਾ ਅਤੇ ਆਪਣੀ ਵਿਸਤ੍ਰਿਤ ਰਿਪੋਰਟ ਸੰਨ ੧੮੯੭ ਵਿਚ ਸ੍ਰੀ ਦਰਬਾਰ ਸਾਹਿਬ ਕਮੇਟੀ ਨੂੰ ਸੌਂਪ ਕੇ ਪ੍ਰਕਾਸ਼ਤ ਕੀਤੀ, ਜੋ ਸਿੱਖ ਰੈਫਰੈਂਸ ਲਾਇਬਰੇਰੀ ਸ੍ਰੀ ਅੰਮ੍ਰਿਤਸਰ ਵਿਚ ਸੁਰੱਖਿਅਤ ਦੱਸੀ ਜਾਂਦੀ ਹੈ ਇਸੇ ਰਿਪੋਰਟ ਦੀ ਲੋਅ ਵਿਚ ਹੁਣ ਦਸਮ ਗ੍ਰੰਥ ਦੇ ੧੪੨੮ ਪੰਨਿਆਂ ਵਾਲੇ ਛਪੇ ਹੋਇ ਸਰੂਪ ਮਿਲਦੇ ਹਨ ।

ਹੁਣ ਤਕ ਲਗ ਪਗ ਦੋ ਦਰਜਨ ਵਿਦਵਾਨਾਂ ਖੋਜੀਆਂ ਨੇ ਦਸਮ ਗ੍ਰੰਥ ਬਾਰੇ ਆਪਣੇ ਪੀ ਐਚ ਡੀ ਅਥਵਾ ਡੀ ਲਿਟ ਦੀ ਡਿਗਰੀ ਇਸਤਰੀ ਪੁਰਸ਼ਾਂ ਨੇ ਲਈ, ਖੋਜ ਪ੍ਰਬੰਧ ਲਿਖਕੇ ਵੱਖ-ਵੱਖ ਯੂਨੀਵਰਸਿਟੀਆਂ ਤੋਂ ਡਿਗਰੀਆਂ ਪ੍ਰਾਪਤ ਕੀਤੀਆਂ ਹਨ ਅਤੇ ਇਤਨੇ ਕੁ ਹੀ ਹੋਰ ਵਿਦਵਾਨ ਇਸ ਗ੍ਰੰਥ ਨਾਲ ਸਬੰਧਤ ਖੋਜ ਕਾਰਜ ਵਿਚ ਰੁਝੇ ਹੋਏ ਹਨ ।

ਇਨ੍ਹਾਂ ਵਿਚੋਂ ਇਕ ਦੋ ਵਿਦਵਾਨਾਂ ਨੂੰ ਛੱਡਕੇ ਬਾਕੀ ਸਭ ਨੇ ਸ੍ਰੀ ਦਸਮ ਗ੍ਰੰਥ ਸਾਹਿਬ ਨੂੰ ਗੁਰੂ ਗੋਬਿੰਦ ਸਿੰਘ ਦੀ ਰਚਨਾ ਮੰਨਿਆ ਹੈ । ਇਨ੍ਹਾਂ ਤੋਂ ਇਲਾਵਾ ਭਾਈ ਬਿਸ਼ਨ ਸਿੰਘ ਕਰਤਾ ਦਸਮ ਗ੍ਰੰਥ ਕਿਸਨੇ ਬਣਾਇਆ (੧੯੦੨) ਭਾਈ ਸ਼ੇਰ ਸਿੰਘ ਕਸ਼ਮੀਰ ਵਾਲਾ ਕਰਤਾ ਦਸਮੇਸ਼ ਦਰਪਣ (੧੯੩੫) ਡਾਕਟਰ ਜਸਵੰਤ ਸਿੰਘ ਲਖਨਊ ਨੇ ਅੰਮ੍ਰਿਤ (੧੯੩੭) ਦੇ ਅੰਤ ਵਿਚ ਲੇਖ ਲੜੀ ਡਾ. ਤ੍ਰਿਲੋਚਨ ਸਿੰਘ ਦੀ ਸਿੱਖ ਰਿਵੀਊ (੧੯੫੫) ਆਦਿ ਵਿਚ ਇਨ੍ਹਾਂ ਸਾਰੇ ਵਿਦਵਾਨਾਂ ਨੇ ਦਸਮ ਗ੍ਰੰਥ ਵਿਚੋਂ ਅੰਦਰਲੇ ਪ੍ਰਮਾਣ ਸ਼ੈਲੀ ਦੇ ਤੁਲਨਾਤਮਕ ਅਧਿਐਨ ਅਤੇ ਹੋਰ ਨਿਗਰ ਸਬੂਤਾਂ ਦੇ ਆਧਾਰ ਤੇ ਸਾਰੇ ਦਸਮ ਗ੍ਰੰਥ ਨੂੰ ਗੁਰੂ ਗੋਬਿੰਦ ਸਿੰਘ" ਦੀ ਕ੍ਰਿਤ ਸਵੀਕਾਰਿਆ ਹੈ ।

ਸੋਧਕ ਕਮੇਟੀ ਨੇ ਵੀ ਆਪਣੀ ਰਿਪੋਰਟ ਵਿਚ ਸਪਸ਼ਟ ਕੀਤਾ ਹੈ ਕਿ ਦਸਮ ਗ੍ਰੰਥ ਦੀਆਂ ਰਚਨਾਵਾਂ ਦਾ ਮਨਸਾ ਗੁਰੂ ਗ੍ਰੰਥ ਸਾਹਿਬ ਵਿਚ ਸੰਕੇਤਕ ਦੇਵੀ-ਦੇਵਤਿਆਂ ਦੇ ਕਿਰਦਾਰ ਦੀ ਵਿਆਖਿਆ ਕਰਨਾ ਹੀ ਹੈ । ਇਸ ਦੇ ਬਾਵਜੂਦ ਕਈ ਤਰ੍ਹਾਂ ਦੇ ਕਿੰਤੂ ਪ੍ਰੰਤੂ ਉਠਦੇ ਰਹੇ ਹਨ ਜਿਵੇ ਬਚਿਤ੍ਰ ਨਾਟਕ ਤੇ ਲਵ-ਕੁਸ਼ ਦੀ ਕਥਾ ਦੇ ਉਲੇਖ ਰਾਹੀ ਗੁਰੂ ਸਾਹਿਬਾਂ ਦੀ ਬੰਸਾਵਲੀ ਨੂੰ ਰਾਮ ਨਾਲ ਜੋੜਕੇ ਹਿੰਦੂ ਕਲਚਰ ਨਾਲ ਜੋੜਨਾ । ਜੋ ਅਤ ਹੀ ਘਟੀਆ ਸੋਚ ਦਾ ਪ੍ਰਛਾਵਾਂ ਹੈ-ਸਿਖ ਇਜਮ ਜਾ ਖਾਲਸਾ ਪੰਥ ਆਇਆ ਕਿਥੋਂ ਕੀ ਪੰਜ ਪਿਆਰੇ-ਹਿੰਦੂ ਕਲਚਰ ਦੀ ਦੇਣ ਨਹੀ ? ਕਿਆ ਗੁਰੂ ਨਾਨਕ ਦੇਵ ਦੇ ਵਡਾਰੂ ਜਾ ਹੋਰ ਸਨ ? ਹਿੰਦੂਆਂ ਨੂੰ

---

*. ਇਥੇ ਇਹ ਸ਼ੰਕਾ ਵੀ ਖਤਮ ਹੋ ਜਾਂਦੀ ਹੈ ਕਿ ਇਹ ਮਹਾਨ ਸ਼ਾਹ ਗ੍ਰੰਥ ਇਸਤ੍ਰੀਆਂ ਦੀ ਮੌਜੂਦਗੀ ਵਿਚ ਨਹੀਂ ਪੜ੍ਹਿਆ ਜਾਣਾ ਚਾਹੀਦਾ, ਜਦ ਕਿ ਵਿਦਵਾਨ ਇਸਤ੍ਰੀਆਂ ਇਸ ਨੂੰ ਪੜ੍ਹਕੇ ਇਸਦੀ ਖੋਜ ਵਿਚ ਪੂਰਾ ਹਿੱਸਾ ਪਾ ਰਹੀਆ ਹਨ । ਪ੍ਰਾਉਣ ਵੀ ਕਿਉਂ ਨਾ ਜਦ ਅਸੀਂ ਅਸੀਂ ਆਦਿ ਗ੍ਰੰਥ ਵਿਚ ਆਏ ਹਰ ਸ਼ਬਦ ਨੂੰ ਨਿਰ ਸੰਕੋਚ ਪੜ੍ਹਦੇ ਤੇ ਵੀਚਾਰਦੇ ਹਾਂ ਤਾਂ ਉਸੇ ਗੁਰਬਾਣੀ ਦੇ ਦੂਸਰੇ ਭਾਗ ਤੇ ਸੰਕੋਚ ਕਿਉਂ ਕੀਤਾ ਜੋ ਵਿਦਿਆ ਤੇ ਗਿਆਨ ਵਗਿਆਨ ਦਾ ਮਾਰਤੰਡ੍ਰ ਹੈ, ਇਸਤ੍ਰੀ ਪੁਰਸ਼ਾਂ ਦੋਹਾਂ ਲਈ ਗਿਆਨ ਨੂੰ ਸਮੇਰੂ ਤੇ ਆਤਮਾ ਲਈ ਸੂਰਜ ਦਾ ਪ੍ਰਕਾਸ਼ ਹੈ ।

ਹੀ ਗੁਰੂ ਸਹਿਬਾਂ ਨੇ ਨਈ ਬੁਧੀ ਤੇ ਨਵਾਂ ਬਾਣਾ ਦੇ ਕੇ ਗਿੱਦੜਾਂ ਨੂੰ ਸ਼ੇਰ ਬਣਾਇਆ ਸੀ ਇਥੇ ਇਸ ਕਿੰਤੂ-ਪ੍ਰੰਤੂ ਲਈ ਕੇਹੜੀ ਥਾਂ ਹੈ । ਚੰਡੀ ਚਰਿਤ੍ਰ ਰਾਹੀ ਗੁਰੂ ਗੋਬਿੰਦ ਸਿੰਘ ਜੀ ਤੇ ਚੰਡੀ ਦਾ ਪੁਜਾਰੀ ਦੱਸਣ ਦਾ ਭਰਮ ਵੀ ਪਾਇਆ ਜਾਂਦਾ ਹੈ, ਇਹੀ ਹਾਲ ਚਉਬੀਸ ਅਵਤਾਰਾਂ ਦਾ ਹੈ ਜਿਸ ਵਿਚ ਕਰਤਾ ਨੇ ਥਾਂ ਪਰ ਥਾਂ ਟਿੱਪਣੀਆਂ ਦੇ ਕੇ ਅਕਾਲ ਪੁਰਖ ਬਾਰੇ ਆਪਣੇ ਸੰਕਲਪ ਨੂੰ ਸਪਸ਼ਟ ਕਰਕੇ ਪ੍ਰਗਟ ਕੀਤਾ ਹੈ । ਚਰਿਤ੍ਰੋ ਪਾਖਯਾਨ ਵਿਚ ਜੀਵਨ ਦੀ ਨਾਮ ਪ੍ਰਵਿਰਤੀ: ਭੇਖ, ਨਗਨਤਾ ਤੇ ਪਖੰਡ ਦੀ ਅਸਲੀਅਤ ਨੂੰ ਪ੍ਰਗਟਾਉਂਦੇ ਚਰਿਤਰਾਂ ਦੇ ਕਰਤਵ ਬਾਰੇ ਵੀ ਸੰਦੇਹ ਕੀਤੇ ਜਾਂਦੇ ਹਨ।.....ਹਕੀਕਤ ਤਾਂ ਇਹ ਹੈ ਕਿ ਇਹ ਬਹੁਤੇ ਸ਼ੰਕੇ ਦਸਮ ਗ੍ਰੰਥ ਦੀ ਸਹੀ ਵਿਆਖਿਆ ਦੀ ਅਣਹੋਂਦ ਕਾਰਨ ਹੀ ਪੈਦਾ ਹੋਇ ਹਨ-ਅਤੇ ਹੋਰ ਮੁਖ ਕਾਰਨ ਸਿੱਖ ਫਲਸਫੇ ਦੀ ਵਿਲੱਖਣਤਾ ਨੂੰ ਸਮਝਣ ਦੀ ਆਸਮਰੱਥਾ ਹੈ । ਅਸਲ ਵਿਚ ਸ੍ਰੀ ਦਸਮ ਗ੍ਰੰਥ ਵਿਚ ਗੁਰੂ ਗ੍ਰੰਥ ਸਾਹਿਬ ਦੀ ਰੂਹਾਨੀ ਵਿਸ਼ਵ ਦ੍ਰਿਸ਼ਟੀ ਤੇ ਜੀਵਨ-ਵਿਧੀ ਇਤਿਹਾਸ ਵਿਚ ਪ੍ਰਵਾਹਿਤ ਹੋਈ ਹੈ । ਇਸ ਦਾ ਮਨੋਰਥ ਵਿਰਸੇ ਨੂੰ ਵਰਤਮਾਨ ਨਾਲ ਪ੍ਰਸੰਗਿਕ ਬਣਾਕੇ ਗ੍ਰਹਿਣ ਕਰਾਉਣਾ ਹੈ । ਦਸਮ ਗ੍ਰੰਥ ਦੀਆਂ ਰਚਨਾਵਾਂ ਦਾ ਉਦੇਸ਼ ਖਾਲਸਾਈ ਸੰਤ ਸਿਪਾਹੀ ਦੇ ਸੰਕਲਪ ਨੂੰ ਮੂਰਤੀਮਾਨ ਕਰਨਾ ਹੈ । ਇਸ ਰਾਹੀਂ ਗੁਰਮੁਖਿ ਰੂਪੀ ਵਿਕਸੇ ਸੰਤ ਸਿਪਾਹੀ ਦੇ ਕ੍ਰਾਂਤੀ ਵਾਲੇ ਕਾਰਜ ਦੀ ਭੂਮਿਕਾ ਵਿਗਸ਼ਾਈ ਹੈ । ਇਸ ਕਰਕੇ ਦਸਮ ਗ੍ਰੰਥ ਵਿਚ ਪ੍ਰਗਟ ਹੋਈ ਚੇਤਨਾ ਨੂੰ ਇਕ ਵੱਡੇ-ਪਰਿਪੇਖ ਵਿਚ ਸਮਝਣ ਦੀ ਲੋੜ ਹੈ । ਇਸ ਨੂੰ ਸਮਝੇ ਬਿਨਾਂ ਸਿੱਖ-ਸਿਧਾਂਤਾ ਅਤੇ ਸਿੱਖ ਇਤਿਹਾਸਕ ਚੇਤਨਾ ਨੂੰ ਵੀ ਨਹੀਂ ਸਮਝਿਆ ਜਾ ਸਕਦਾ ।

ਹਥਲਾ ਕੰਮ ਦਸਮ ਗ੍ਰੰਥ ਨੂੰ ਸਹੀ ਪਰਿਪੇਖ ਵਿਚ ਸਮਝਣ ਅਤੇ ਪਠਨ-ਪਾਠਨ ਲਈ ਬਹੁਤ ਲਾਹੇਵੰਦਾ ਹੋਣਾ ਚਾਹੀਦਾ ਹੈ। ਇਹ ਆਸ ਕੀਤੀ ਜਾ ਸਕਦੀ ਹੈ ਕਿ ਇਹ ਵਿਆਖਿਆ ਦਸਮ ਗ੍ਰੰਥ ਪ੍ਰਤੀ ਵਿਵਾਦਾਂ ਦੀ ਧੁੰਦ ਨੂੰ ਵੀ ਕਾਫੀ ਸਾਫ ਕਰੇਗੀ। *ਆਪੇ ਰਸੀਆ ਆਪਿ ਰਸੁ ਆਪੇ ਰਾਵਣਹਾਰੁ॥ ਆਪੇ ਹੋਵੈ ਚੋਲੜਾ ਆਪੇ ਸੇਜ ਭਤਾਰੁ ॥੧॥* ਰੰਗਿ ਰਤਾ ਮੇਰਾ ਸਾਹਿਬੁ ਰਵਿ ਰਹਿਆ ਭਰਪੂਰਿ ॥੧॥ ਰਹਾਉ ॥ ਆਪੇ ਮਾਛੀ ਮਛੁਲੀ ਆਪੇ ਪਾਣੀ ਜਾਲੁ ॥ ਆਪੇ ਜਾਲ ਮਣਕੜਾ ਆਪੇ ਅੰਦਰਿ ਲਾਲੁ ॥੨॥ ਆਪੇ ਬਹੁ ਬਿਧੁ ਰੰਗੁਲਾ ਸਖੀਏ ਮੇਰਾ ਲਾਲੁ ॥ ਨਿਤ ਰਵੈ ਸੋਹਾਗਣੀ ਦੇਖੁ ਹਮਾਰਾ ਹਾਲੁ ॥੩॥ ਪੰ:੨੩ ॥ ਮ: ੧ ॥

ਜਿਸ ਨੇ ਇਹਨਾਂ ਪੰਗਤੀਆਂ ਨੂੰ ਅਰਥਾ ਲਿਆ ਉਸ ਨੇ ਦਸਮ ਬਾਣੀ ਦੇ ਭੇਦ ਨੂੰ ਪਾ ਲਿਆ ਜਿਹੜੇ ਇਸ ਨੂੰ ਨਹੀਂ ਸਮਝ ਸਕੇ ਉਹ ਹੁੰਦੇ ਰਹਿਣਗੇ ਹੱਕੇ-ਬੱਕੇ । ਜਿਸ ਨੇ ਇਸ ਮਹੱਤਵ ਪੂਰਨ ਮਹਾਨ ਗੁਰਮੂਰਤ ਪੜ ਸਮਝਕੇ ਇਸ ਤੇ ਅਮਲ ਕਰ ਲਿਆ ਉਹ ਖਾਲਸਾ ਬਣ ਗਿਆ ਦੇਹੁਰੇ ਅਤੇ ਮਸੀਤ ਦਾ ਝਗੜਾ ਮਿਟ ਗਿਆ, ਜਾਤ ਪਾਤ ਉਡ ਗਈ ਉਸਨੇ ਸਭ ਸ਼ੰਕੇ ਮਿਟਾਕੇ ਅੰਮ੍ਰਿਤ ਦੇ ਬਾਟੇ ਨੂੰ ਮੂੰਹ ਲਾ ਕੇ ਪੰਜ ਘੁੱਟ ਭਰ ਲਏ ਜਾਤ ਪਾਤ ਦੇ ਪੂਰਨ ਭੇਦ ਮਿਟ ਗਏ । ਤੂੰ ਮੇਰਾ ਭਾਈ ਮੈ ਤੇਰਾ, ਭਾਈ ਕਿਸੇ ਜਾਇਦਾਦ ਦੇ ਬਟਵਾਰੇ ਦਾ ਝਗੜਾ ਨਹੀਂ ਇਕ ਜਿਉਂਦੀ ਜਾਗਦੀ ਭਾਵਨਾ ਪ੍ਰਗਟ ਹੋ ਗਈ, ਸਮੁੱਚੀ ਮਨੁੱਖਤਾ ਪ੍ਰੇਮ ਬੰਧਨ ਵਿਚ ਪਿਆਰ ਦੇ ਹਾਰ ਵਿਚ ਪ੍ਰੋਤੀ ਗਈ ਸਭਦੇ ਦੁੱਖ-ਸੁੱਖ ਸਾਂਝੇ ਹੋ ਕੇ ਸੁਤੰਤ੍ਰਤਾ ਨਾਲ ਜਿਉਣ ਦੀ ਜਾਚ ਆ ਗਈ । ਇਸ ਜਾਗਰਤਾ ਦੀ ਪੁਲਾਂਗ ਪੁਟਣ ਸਾਰ ਬਲੀਦਾਨ ਦੇਣ ਦੀ ਭਾਵਨਾ ਜਾਗੀ ਕੱਟੜਤਾ ਅਤੇ ਗੁਲਾਮੀ ਦੇ ਸੰਗਲ ਟੁੱਟ ਗਏ, ਕਦੋਂ ਦੀ ਗੁਆਚੀ ਭਾਰਤ ਦੀ ਸੱਭਿਅਤਾ ਸੁਰਜੀਤ ਹੋ ਗਈ, ਸੂਦਰ ਤੇ ਬ੍ਰਾਹਮਣ ਦੇ ਹੋਇ ਟੁਕੜੇ ਜੁੜ ਗਏ ਇਕ ਪੂਰਨ ਮਨੁਖ ਵਜੂਦ ਵਿਚ ਆ ਗਿਆ। ਇਕ ਸੂਦਰ ਨੇ ਸ਼ਸਤ੍ਰਧਾਰੀ ਖਤ੍ਰੀ ਤੇ ਰੂਹਾਨੀ ਵਿਦਿਆ ਦਾ ਪ੍ਰਚਾਰਕ ਹੋ ਕੇ ਪੰਡਿਤ ਦਾ ਸਰੂਪ ਧਾਰ ਕੇ ਨਾਮ ਦੀ ਸੋਝੀ ਪਾ ਕੇ ਜੋਗੀਸਰ ਤੇ ਮੁਨੀਸਰ ਦੇ ਰੁਤਬੇ ਨੂੰ ਛੂਹ ਲਿਆ ਜਿਸ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਸਤਿਕਾਰਦੇ ਹੋਇ ਕਿਹਾ ਸੀ ਇਹ ਉਹ ਖਾਲਸਾ ਬਣ ਗਿਆ ਹੈ ਜੋ ਮੇਰੀ ਜਾਨ ਦੀ ਵੀ ਜਾਨ ਹੈ:—

*ਖਾਲਸਾ ਮੇਰੋ ਰੂਪ ਹੈ ਖਾਸ ॥ ਖਾਲਸੇ ਮਹਿ ਹੌਂ ਕਰੋ ਨਿਵਾਸ ॥ ਖਾਲਸਾ ਮੇਰੋ ਇਸ਼ਟ ਸ਼ਹਿਰਦ ॥ ਖਾਲਸਾ ਮੇਰੋ ਕਹੀਅਤ ਬਿਰਦ ॥ ਖਾਲਸਾ ਮੇਰੋ ਪਛ ਅਰ ਪਾਤਾ ॥ ਖਾਲਸਾ ਮੇਰੋ ਸੁਖ ਅਹਿਲਾਦਾ ॥ ਖਾਲਸਾ ਮੇਰੋ ਮਿੱਤਰ ਸਖਾਈ॥ ਖਾਲਸਾ ਮਾਤ ਪਿਤਾ ਸੁਖਦਾਈ ॥ ਖਾਲਾਸ ਮੇਰੀ ਸੋਭਾ ਸੀਲਾ ॥ ਖਾਲਸਾ ਬੰਧ ਸਖਾ ਸਦ ਡੀਲਾ ਖਾਲਸਾ ਮੇਰੀ ਜਾਨ ਕੀ ਜਾਨ॥ ਖਾਲਸਾ ਮੇਰੇ ਪਿੰਡ ਪ੍ਰਾਨ ॥ (ਗ੍ਰੰਥ-ਸਰਬ ਲੋਹ)*

ਐ ਪ੍ਰੇਮੀ ਪਾਠਕੋ ਅਸੀਂ ਕਿਉਂ ਖਾਲਸਾ ਸਜਣ ਤੋਂ ਝਿਜਕਦੇ ਹਾਂ ਕੀ ਸਾਨੂੰ ਪੂਰੇ ਸਤਿਗੁਰੂ ਦਾ ਮਿਲਾਪ ਤੇ ਪਿਆਰ ਸੁਖਾਂਦਾ ਨਹੀ ਜਾਂ ਭਾਗਾਂ ਵਿਚ ਹੀ ਨਹੀਂ । ਸਾਨੂੰ ਮਾਣ ਕਰਨਾ ਚਾਹੀਦਾ ਕਿ ਸ੍ਰੀ ਗੁਰੂ ਦਸਮੇਸ਼ ਪਿਤਾ ਜੀ ਨੇ ਮਨੁੱਖਤਾ ਨੂੰ ਉਸ ਦੇ ਹੱਕ ਦਵਾਏ ਅਤੇ ਆਤਮਕ ਤੌਰ ਉਪਰ ਐਨਾਂ ਉੱਚਾ ਕਰ ਦਿੱਤਾ ਜਿਸ ਦੀ ਮਹਿਮਾਂ ਨੂੰ ਕੋਈ ਜਾਣ ਨਹੀਂ ਸਕਦਾ। ਗੁਰੂ ਮਹਾਰਾਜ ਜੀ ਦਾ ਫੁਰਮਾਨ ਹੈ ਕਿ ਉਹੀ ਰਾਜਾ ਹੈ ਜਿਸਦੇ ਹਿਰਦੇ ਵਿਚ ਵਾਹਿਗੁਰੂ ਦੀ ਸਿਫਤ ਸਲਾਹ ਦੇ ਫੁਹਾਰੇ ਚਲ ਰਹੇ ਹਨ, ਜਿਸ ਦੇ ਅੰਦਰ ਅਨਹਦ ਨਾਦ ਗੂੰਜ ਰਿਹਾ ਹੈ, ਜਿਸਨੇ ਸਾਰੀ ਸ੍ਰਿਸ਼ਟੀ ਨੂੰ ਇਕਾਈ ਵਿਚ ਵੇਖ ਲਿਆ ਅਤੇ ਪਛਾਣ ਲਿਆ ਕਿ ਇਹ ਤਾਂ ਜਗਤ ਸਾਰਾ ਵਾਹਿਗੁਰੂ ਜੀ ਦਾ ਦੰਗਲ ਖੇਲ, ਅਖਾੜਾ ਹੀ ਹੈ । ਮੈਂ ਉਸਦਾ ਸਾਂ ਸਾਰੀ ਸ੍ਰਿਸ਼ਟੀ ਮੇਰੀ ਹੈ, ਗੁਰੂ ਜੀ ਦੇ ਸਿਧਾਂਤ ਵਗਿਆਨਕ ਹਨ ਜਿਨ੍ਹਾਂ ਨੂੰ ਅਪਣਾ ਕੇ ਪ੍ਰਮ ਸਾਂਤੀ ਹਾਸਲ ਕੀਤੀ ਜਾ ਸਕਦੀ ਹੈ ਅਤੇ ਬੇਗਮ ਪੁਰਾ ਸਾਕਾਰ ਹੋ ਸਕਦਾ ਹੈ-ਕਿਸੇ ਦਾ ਵੀ ਵੈਰ ਵਿਰੋਧ ਮਿਟਾਕੇ ਕੋਈ ਕਿਸੇ ਨੂੰ ਦੁਖੀ ਨਹੀ ਕਰੇਗਾ ਤਾਂ ਉਹ ਆਪ ਭੀ ਦੁੱਖ ਤੋ ਨਜਾਤ ਹਾਸਲ ਕਰ ਸਕੇਗਾ-ਸਤਿਗੁਰੂ ਦਾ ਫੁਰਮਾਨ ਹੈ:—*ਸਤਿਗੁਰ ਕਾ ਸਚ ਸਬਦੁ ਕਮਾਵਹੁ ॥ ਥਿਰੁ ਘਰਿ ਬੈਠੇ ਪ੍ਰਭੁ ਅਪਨਾ ਪਾਵਹੁ ॥੨॥ ਪਰ ਕਾ ਬੁਰਾ ਨ ਰਾਖਹੁ ਚੀਤ ॥ ਤੁਮ ਕਉ ਦੁਖੁ ਨਹੀ ਭਾਈ ਮੀਤ ॥੩॥ ਅੰਗ: ੩੮੬ ॥* ਸਭੇ ਸਾਝੀਵਾਲ ਸਦਾਇਨਿ ਤੂੰ ਕਿਸੇ ਨ ਦੀਸਹਿ ਬਾਹਰਾ ਜੀਉ ॥ ਅੰਗ: ੯੭ ॥

ਇਹ ਖਾਲਸਾ ਆਦਰਸ਼ ਹੈ ਖਾਲਸਾ ਆਦਰਸ਼ ਵਾਹਿਗੁਰੂ ਜੀ ਦੀ ਮੌਜ ਵਿਚ ਪ੍ਰਗਟ ਹੋਇਆ ਹੈ । ਅਕਾਲ ਪੁਰਖ ਦੀ ਫੌਜ ਹੈ ਜਿਸਨੇ ਅਨਿਆ ਧੱਕੇਸ਼ਾਹੀ ਮਿਲਾਵਟਾਂ ਸਰਮਾਇਦਾਰੀ ਲਈ ਲੁੱਟ ਖਸੁੱਟ ਕਰਨੀ ਨਹੀਂ; ਰੋਕਣੀ ਹੈ । ਜਿਹੜਾ ਕਰਦਾ ਹੈ ਉਹ ਖਾਲਸਾ ਨਹੀ ਧੋਖਾ ਹੈ-ਅੰਦਰੋਂ ਹੋਰ ਤੇ ਬਾਹਰੋਂ ਹੋਰ ਲਈ ਗੁਰੂ ਜੀ ਦਾ ਫੁਰਮਾਨ ਹੈ:—*ਜੀਅਹੁ ਮੈਲੇ ਬਾਹਰਹੁ ਨਿਰਮਲ ਤਿਨੀ ਜਨਮੁ ਜੂਐ ਹਾਰਿਆ ।* ਇਹ ਕੰਮ ਉਹੀ ਕਰਦੇ ਹਨ ਜਿਹੜੇ ਤ੍ਰਿਸ਼ਨਾ ਦੇ ਵੱਸ ਹੋ ਮੌਤ ਨੂੰ ਭੁੱਲ ਗਏ ਹਨ :—*ਇਹ ਤਿਸਨਾ ਵਡਾ ਰੋਗੁ ਲਗਾ ਮਰਣ ਮਨਹੁ ਵਿਸਾਰਿਆ ॥੧੯ ॥ ਅਨੰਦ ਸਾ: ॥* ਗੁਰੂ ਜੀ ਦਾ ਸਖ਼ਤ ਆਦੇਸ਼ ਹੈ *: ਐਸਾ ਕੰਮੁ ਮੂਲ ਨ ਕੀਚੈ ਜਿਤੁ ਅੰਤਿ ਪਛੋਤਾਈਐ ॥ ਕਹੈ ਨਾਨਕੁ ਮਨ ਪਿਆਰੇ ਤੂ ਸਦਾ ਸਚੁ ਸਮਾਲੇ ॥੧੧॥ ਆਨੰਦ ਸਾ: ॥*

ਜਦੋਂ ਸੰਸਾਰ ਇਹ ਖਾਲਸਾ ਜੀਵਨ ਆਪਨਾ ਲਵੇਗਾ ਤਾ ਇਥੇ ਹੀ ਸਵਰਗ ਬਣ ਜਾਏਗਾ ਸਵਰਗ ਵਿਚ ਜਾਣ ਲਈ ਤਾਂਗ ਹੀ ਨਹੀ ਰਹੇਗੀ। ਬੱਸ ਫੇਰ ਤਾਂ ਹਰ ਪਾਸੇ ਸਾਨੂੰ :—*ਬ੍ਰਹਮ ਦੀਸੈ ਬ੍ਰਹਮ ਸੁਣੀਐ ਏਕੁ ਏਕੁ ਵਖਾਣੀਐ ॥ ਆਤਮ ਪਸਾਰਾ ਕਰਣ ਹਾਰਾ ਪ੍ਰਭ ਬਿਨਾ ਨਹੀ ਜਾਣੀਐ ॥ ਅੰਗ ੮੪੬॥*

ਕਿਸੇ ਸੰਪ੍ਰਦਾ ਨੂੰ ਨਿੰਦੇ ਬਿਨਾ ਸਤ ਦੀ ਪਹਿਚਾਣ ਕਰਨੀ ਹੈ :—*ਹਿੰਦੂ ਤੁਰਕ ਕੋਊ ਰਾਫਜੀ ਇਮਾਮਸਾਫੀ ਮਾਨਸ ਕੀ ਜਾਤ ਸਬੈ ਏਕੋ ਪਹਿਚਾਨਬੋ ॥ ਕਰਤਾ ਕਰੀਮ ਸੋਈ ਰਾਜਕ ਰਹੀਮ ਓਈ ਦੂਸਰੋ ਨ ਭੇਦ ਕੋਈ ਭੂਲ ਭ੍ਰਮ ਮਾਨਬੋ ॥ ਏਕ ਹੀ ਸੇਵ ਸਭ ਹੀ ਕੋ ਗੁਰਦੇਵ ਏਕ ਏਕ ਹੀ ਸਰੂਪ ਸਬੈ ਏਕੋ ਜੋਤ ਜਾਨਬੋ ॥ ਅਕਾਲ ਉਸਤਤਿ ਪਾਤਸ਼ਾਹੀ ॥੧੦॥* ਲੋੜ ਹੈ:- *ਮਨਿ ਸਾਚਾ ਮੁਖਿ ਸਾਚਾ ਹੋਇ ॥ ਅਵਰ ਨ ਪੇਖੈ ਏਕਸੁ ਬਿਨ ਕੋਇ ॥ ਨਾਨਕੁ ਇਹ ਲਛਣ ਬ੍ਰਹਮ ਗਿਆਨੀ ਹੋਇ ॥ ਅੰਗ: ੨੭੨ ॥* ਖਾਲਸਾ ਇਕ ਆਦਰਸ਼ਕ ਜੀਵਨ ਹੈ ਇਸ ਨੂੰ ਭੇਖਾਂ ਦੀ ਭਰਮਾਰ ਦੱਬ ਨਹੀ ਸਕਦੀ । ਇਹ ਸਾਰੀ ਸ੍ਰਿਸ਼ਟੀ ਦੇ ਸਾਂਝੇ ਜੀਵਨ ਦੀ ਧੜਕਣ ਹੈ ਇਸ ਖਾਲਸਾ ਆਦਰਸ਼ ਦੀ ਉਪਮਾ ਕੀਤੀ ਨਹੀ ਜਾ ਸਕਦੀ ਜੈਸਾ ਕਿ ਫਰਮਾਨ ਹੈ :—*ਸ਼ੇਸ਼ ਰਸਨ ਸਾਰਦ ਸੀ ਬੁੱਧ ॥ ਤਦਪ ਨ ਉਪਮਾ ਬਰਨਤ ਸ਼ੁਧ ॥ ਯਾ ਮੈ ਰੰਚ ਨ ਮਿਥਿਆ ਭਾਖੀ ॥ ਪਾਰਬ੍ਰਹਮ ਗੁਰ ਨਾਨਕ ਸਾਖੀ ॥ ਰੋਮ ਰੋਮ ਜੇ ਰਸਨਾ ਪਾਊ ॥ ਤਦਪ ਖਾਲਸਾ ਜਸ ਤਹਿ ਗਾਉਂ ॥ ਹੌਂ ਖਾਲਸੇ ਕੋ ਖਾਲਸਾ ਮੇਰੋ ॥ ਓਤ ਪੋਤਿ ਸਾਗਰ ਬੂੰਦੇਰੋ ॥ ਪਾ: ੧੦ ॥*

ਦੇਖੋ ਖਾਲਸੇ ਦਾ ਸਾਰੇ ਸੰਸਾਰ ਵਿਚੋਂ ਉੱਚਾ ਨਿਸ਼ਾਨ ਸਾਹਿਬ ਕਾਇਮ ਹੋ ਕੇ ਆਪਣੀ ਹੋਂਦ ਦਾ ਸਬੂਤ ਦੇ ਰਿਹਾ ਹੈ- ਤੁਹਾਡੇ ਨਿਸ਼ਾਨ ਦਾ ਹਿਲਦਾ ਤੇ ਝੁਲਦਾ ਫਰਰਾ ਵੇਖਣ ਵਾਲੇ ਨੂੰ ਕੱਹ ਰਿਹਾ ਹੈ ਕਿ ਜੇ ਤੈਨੂੰ ਆਰਾਮ ਕਰਨ ਲਈ ਥਾਂ ਦੀ ਲੋੜ ਹੈ ਤਾਂ ਐਥੇ ਆ ਕੇ ਰੈਣ ਬਸੇਰਾ ਕਰ ਲੈ। ਜੇ ਤੈਨੂੰ ਕਿਤੇ ਖਾਣਾ ਨਹੀ ਮਿਲਿਆ ਬੇ ਝਿਜਕ ਹੋ ਕੇ ਆ ਜਾਹ ਲੰਗਰ ਵਿਚ ਬੈਹਕੇ ਭੁਖ ਮਿਟਾ ਲੈ ਜੇ ਲਾਚਾਰ ਬੀਮਾਰ ਤੇ ਲਾਵਾਰਸ ਹੈਂ ਤਾਂ ਤੇਰੀ ਸਹਾਇਤਾ ਹੋ ਜਾਵੇਗੀ ਜੋ ਕੋਈ ਬੇ ਇਲਾਜ ਦੁਖ ਹੈ ਤਾਂ ਤੇਰੇ ਲਈ ਅਰਦਾਸ ਕੀਤੀ ਜਾਵੇਗੀ ਜੋ (ਸਰਬ ਰੋਗ ਦਾ ਦਾਰੂ ਨਾਮ ਹੈ) ਅਤੇ ਅਸਾਧ ਰੋਗਾਂ ਨੂੰ ਵੀ ਦੂਰ ਕਰਨ ਦੀ ਸਮਰੱਥਾ ਰਖਦਾ ਹੈ । ਖਾਲਸੇ ਦਾ ਨਿਸ਼ਾਨ ਸਾਹਿਬ ਸੰਦੇਸ਼ ਦੇ ਰਿਹਾ ਹੈ ਕਿ ਐਥੇ ਕੋਈ ਦੂਜਾ ਨਹੀਂ ਦਵੈਤ ਨਹੀ ਇਥੇ ਸਰਬ ਜੀਵਨ ਦੀ ਸਾਂਝ ਹੈ, ਇਸ ਥਾਂ ਉਤੇ ਕੋਈ ਜੀਵ ਹਤਿਆ ਨਹੀ ਕਰ ਸਕਦਾ, ਕੋਈ ਕਿਸੇ ਨੂੰ ਮਾਰ ਨਹੀ ਸਕਦਾ, ਇਥੇ ਜੀਵਨ ਦਿੱਤਾ ਜਾਂਦਾ ਹੈ,

ਜੀਵਨ ਲਿਆ ਨਹੀਂ ਜਾਂਦਾ। ਇਥੇ ਸਰਬ ਸਾਂਝ ਦਾ ਸੰਦੇਸਾ ਦਿਤਾ ਜਾਂਦਾ ਹੈ, ਇਸ ਥਾਂ ਤੇ ਨੂਰ ਦੀ ਫੁਹਾਰ ਉਠਦੀ ਹੈ ਜੋ ਸਾਰੀਆਂ ਹਨੇਰੀਆਂ ਨੁਕਰਾਂ ਨੂੰ ਰੋਸਨੀ ਦਿੰਦੀ ਭਰਮ ਭੁਲੇਖੇ ਦੂਰ ਅਉਗੁਣਾ ਨੂੰ ਮਿਟਾਂਦੀ ਜਾ ਰਹੀ ਹੈ । ਇਥੇ ਇਕ ਮਧੁਰ ਸੰਗੀਤ ਉਠਦਾ ਹੈ ਜੋ ਅੰਦਰਲੇ ਮਧੁਰ ਸੰਗੀਤ ਨਾਲ ਮਿਲਕੇ ਖੇੜਾ ਹੀ ਖੇੜਾ ਦਿੰਦਾ ਹੈ । ਮੁਰਝਾਇਆ ਕਮਲ ਫੁਲ ਵਿਗਸ ਜਾਂਦਾ ਹੈ ਅਤੇ ਦੁਨੀਆਂ ਨੂੰ ਖੇੜਾ ਦਿੰਦਾ ਹੈ । ਇਸ ਨੂੰ ਅਪਣਾਉ, ਇਸ ਵਿਚ ਸਾਰੇ ਦੁਖਾਂ ਨੂੰ ਖਤਮ ਕਰਨ ਦੀ ਸਮਰੱਥਾ ਹੈ । ਇਥੇ ਨਾਮ ਦੀ ਸੋਝੀ ਕਰਾਈ ਜਾਂਦੀ ਹੈ, ਹਉਮੈ ਦੇ ਕਰੜੇ ਕਵਾੜ ਤੋੜੇ ਜਾਂਦੇ ਹਨ, ਇਥੇ ਇਹ ਦੱਸਿਆ ਜਾਂਦਾ ਹੈ ਕਿ ਪਰਮ ਪਵਿਤ੍ਰ-ਪਰਮ ਚੇਤਨਾ ਨੇ ਆਪੇ ਸਾਕਾਰ ਹੋ ਕੇ ਅਨੇਕਾਂ ਰੂਪ ਧਾਰੇ ਹੋਇ ਹਨ, ਅੱਖਾਂ ਤੇ ਅਗਿਆਨ ਦਾ ਪਿਆ ਮੋਤੀਆਬਿੰਦ ਕੱਟਿਆ ਜਾਂਦਾ ਹੈ । ਗਿਆਨ ਦਾ ਅੰਜਨ ਅੰਦਰਲੇ ਸਜਾਖੇ ਨੈਣ ਖੋਲ ਦਿੰਦਾ ਹੈ-ਫਿਰ ਅਨਭਵ ਹੁੰਦਾ ਹੈ...ਸਤਿ...ਇਕੋ ਪ੍ਰਭੂ ਇਕੋ ਅੱਲਾਹ, ਇਕੋ ਪ੍ਰਮਾਤਮਾ ਸਾਰੇ ਰੰਗਾਂ ਰੂਪਾ ਵਿਚ ਪਿਆਰ ਦੇ ਪੂਰਨ ਭਾਵਾਂ ਨਾਲ ਰਵਿਆ ਹੋਇਆ ਹੈ । ਇਹ ਸੋਝੀ ਦੇਣ ਵਾਲਾ ਨੂਰ ਦਾ ਨੂਰ ਬਖਸ਼ਣ ਵਾਲਾ ਕੌਣ ਸੀ ?

*ਪ੍ਰਾਨ ਮੀਤ ਪ੍ਰਮਾਤਮਾ ਪੁਰਖੋਤਮ ਪੂਰਾ ॥*
*ਪੋਖਨਹਾਰਾ ਪਾਤਸਾਹ ਪ੍ਰਤਿਪਾਲਨ ਊਰਾ ॥*
*ਪਤਿਤ ਉਧਾਰਨ ਪ੍ਰਾਨ ਪਤਿ ਸਦ ਸਦਾ ਹਜੂਰਾ ॥*
*ਵਹ ਪ੍ਰਗਟਿਓ ਪੁਰਖ ਭਗਵੰਤ ਰੂਪ ਗੁਰ ਗੋਬਿੰਦ ਸੂਰਾ ॥*
*ਅਨਦ ਬਿਨੋਦੀ ਜੀਅ ਜਪਿ ਸਚੁ ਸਚੀ ਵੇਲਾ ॥*
*ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ ॥ ਭਾਈ ਗੁਰਦਾਸ ਜੀ ਦੂਜੇ ॥*

*ਨਾਸਰੋ ਮਨਸੂਰ ਗੁਰੁ ਗੋਬਿੰਦ ਸਿੰਘ ॥*
*ਏਜ਼ਦੀ ਮਨਜ਼ੂਰ ਗੁਰੁ ਗੋਬਿੰਦ ਸਿੰਘ ॥੧੦੫॥*
*ਹੱਕ ਰਾ ਗੰਜ਼ੂਰ ਗੁਰ ਗੋਬਿੰਦ ਸਿੰਘ ॥*
*ਜੁਮਲਾ ਫੇਜਿਨੂਰ ਗੁਰੁ ਗੋਬਿੰਦ ਸਿੰਘ ॥੧੦੬॥*
*ਹੱਕ ਹੱਕ ਆਗਾਹ ਗੁਰੁ ਗੋਬਿੰਦ ਸਿੰਘ ॥*
*ਸ਼ਾਹਿ ਸ਼ਹਿਨਸ਼ਾਹ ਗੁਰੁ ਗੋਬਿੰਦ ਸਿੰਘ ॥੧੦੭॥*
*ਬਰ ਦੋ ਆਲਮ ਸ਼ਾਹ ਗੁਰੁ ਗੋਬਿੰਦ ਸਿੰਘ ॥*
*ਖ਼ਸਮ ਰਾ ਜਾਂ ਕਾਹ ਗੁਰੂ ਗੋਬਿੰਦ ਸਿੰਘ ॥੧੦੮॥*
*ਫਾਇਜ਼ਲ ਅਨਵਾਰ ਗੁਰੁ ਗੋਬਿੰਦ ਸਿੰਘ ॥*
*ਕਾਸ਼ਫੁਲ ਅਸਰਾਰ ਗੁਰੁ ਗੋਬਿੰਦ ਸਿੰਘ ॥੧੦੯॥ (ਤੋਸੀਫੇ ਸਨਾ ਭਾਈ ਨੰਦ ਲਾਲ ॥)*

ਭਾਵ
੧੦੫ - ਮਦਦ ਕਰਨ ਵਾਲਾ ਅਤੇ (ਜਿਸਦੀ ਅਕਾਲ ਪੁਰਖ ਵਲੋਂ) ਮਦਦ ਹੋਈ - ਉਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਹਨ । ਅਕਾਲ ਪੁਰਖ ਨੂੰ ਭਾਏ ਹੋਏ ।
੧੦੬ - ਅਕਾਲ ਪੁਰਖ ਦੇ ਖ਼ਜ਼ਾਨਚੀ, ਸਾਰੀਆਂ ਬਖਸ਼ਿਸ਼ਾਂ ਅਤੇ ਰੋਸ਼ਨੀਆਂ (ਦੇ ਮਾਲਕ ਹਨ)
੧੦੭ - ਚੰਗੀ ਤਰ੍ਹਾਂ ਕਰਤਾਰ ਦੇ ਜਾਣੂ, ਮਹਾਰਾਜਿਆਂ ਦੇ ਮਹਾਰਾਜ ॥
੧੦੮ - ਦੋਹਾਂ ਲੋਕਾਂ ਦੇ ਰਾਜੇ ਵੈਰੀਆਂ ਨੂੰ ਜੀਉਣ ਦਾ ਸੰਸਾ ਪਾ ਦੇਣ ਵਾਲੇ (ਯੋਧੇ)
੧੦੯ - ਬਖਸ਼ਿਸ਼ਾਂ ਦਾ ਨੂਰ ਦੇਣ ਵਾਲੇ (ਅਕਾਲ ਪੁਰਖ ਦੇ ਭੇਤ ਦੱਸਣ ਵਾਲੇ)

*ਤਬ ਸਹਜੇ ਧਰਮ ਪ੍ਰਗਾਸਿਆ ਹਰਿ ਹਰਿ ਜਸ ਗਾਏ ॥*
*ਵਹ ਪ੍ਰਗਟਿਓ ਮਰਦ ਅਗੰਮੜਾ ਵਰੀਆਮ ਇਕੇਲਾ ॥*
*ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ ॥*

ਗੁਰਦੁਆਰਿਆਂ ਦੀਆਂ ਕਮੇਟੀਆਂ ਅਹੁਦਿਆਂ ਦੀ ਪ੍ਰਾਪਤੀ ਲਈ ਲੜਾਈ, ਲਾਲਸਾਵਾਂ ਛੱਡੇ । ਗੁਰੂ ਦੇ ਘਰ ਦਾ ਪ੍ਰਬੰਧ - ਗੁਰੂ ਦਾ ਪਿਆਰਾ ਅਤੇ ਬੁਧੀਜੀਵੀ ਵਿਦਵਾਨ ਹੀ ਕਰ ਸਕਦਾ ਹੈ । ਅਗਿਆਨੀ ਮਾਇਆ ਦੇ ਪਿਆਰੇ ਗੁਰਮਤਿ ਦੀਆਂ ਸੂਖਮਤਾਈਆਂ ਨੂੰ ਨਹੀਂ ਸਮਝ ਸਕਦੇ । ਵਲੋਂ ਮਹਾਨ ਸੰਤ ਤੇ ਖੋਜੀ ਵਿਦਵਾਨ ਸੰਤ ਵਰਿਆਮ ਸਿੰਘ ਜੀ ਬਾਨੀ ਤੇ ਮੁਖੀ -
ਵਿਸ਼ਵ ਗੁਰਮਤਿ ਰੁਹਾਨੀ
ਮਿਸ਼ਨ ਚੈਰੀਟੇਬਲ ਟਰੱਸਟ ਚੰਡੀਗੜ੍ਹ ਮੋਹਾਲੀ ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਨਾਮ ਜਪਣ ਲਈ ਇਹ ਫੈਸਲਾ ਦਿੱਤਾ ਹੈ । ਭਾਵੇਂ ਸਾਰੇ ਨਾਮ ਵਾਹਿਗੁਰੂ ਜੀ ਦੇ ਹਨ, ਸਾਰੇ ਨਾਮ ਇਕੋ ਜਿਹੀ ਮਹਾਨਤਾ ਰਖਦੇ ਹਨ ਹੁਣ ਵਾਹਿਗੁਰੂ ਗੁਰੂ ਮੰਤਰ ਹੈ - ਇਹ ਗੁਰੂ ਨਾਨਕ ਪਾਤਸ਼ਾਹ ਦਾ ਮੰਤਰ ਹੈ । ਇਸਨੂੰ ਕਲਗੀਧਰ ਪਾਤਸ਼ਾਹ ਜੀ ਨੇ ਜ਼ਿਆਦਾ ਪ੍ਰਗਟ ਕੀਤਾ ਹੈ ਤੇ ਪ੍ਰਵਾਨ ਕੀਤਾ ਹੈ ਭੱਟਾਂ ਨੇ ਖੋਲ ਕੇ ਸਵੈਯਾਂ ਵਿੱਚ ਪ੍ਰਗਟ ਕੀਤਾ ਹੈ । ਸ੍ਰੀ ਦਸਮੇਸ਼ ਜੀ ਨੇ ਅੰਮ੍ਰਿਤ ਛਕਾਣ ਵੇਲੇ ਤੇ ਰਹਿਤਨਾਮੇ ਵਿਚ ਪਾਤਸ਼ਾਹੀ ੧੦
ਦੋਹਰਾ - *ਵਾਹਿਗੁਰੂ ਕੇ ਮੰਤਰ ਬਿਨ ਜਪੈ ਅਉਰ ਕੋਈ ਜਾਪ ॥ ਸੋ ਸਾਕਤ ਸਿਖ ਮੂਲ ਨਹਿ ॥*
*ਬਾਚਤ ਸ੍ਰੀ ਮੁਖ ਆਪ ਸਤ ਅਕਾਲ ਸ੍ਰੀ ਵਾਹਿਗੁਰੂ ਪ੍ਰਮ ਬੀਜ ਇਹ ਮੰਤ੍ਰ ॥*

* * * * *

# ਸਹਾਇਕ ਪ੍ਰਕਰਣ ਸੂਚੀ


ਸੋਚੋ ਇਹੋ ਜਿਹੇ ਪ੍ਰਕਰਣ ਗੁਰਦੇਵ ਨੇ ਕਿਉਂ ਲਿਖੇ ੪
ਕਿਤਨਾ ਊਤ ਰਾਜਾ ਸੀ ੬
ਨਕਲੀਆਂ ਮਰਾਸੀਆਂ ਵਾਲੀ ਗੱਲ ੮
ਚਾਲਾਕ ਇਸਤ੍ਰੀਆਂ ਦੀ ਕਹਾਣੀ ਜੋ ਅੱਜ ਵੀ ੧੦
ਅਸੀਂ ਅੱਖਾਂ ਪਰ ਪੱਟੀ ਬੰਨ੍ਹ ਕੇ ਦੇਖੀ ਜਾ ਰਹੇ ਹਾਂ ੧੧
ਭਲੇ ਦੀ ਭਲਿਆਈ ਦੱਸਣੀ ਹੈ ਤਾਂ ੧੨
ਗਲੀਂ ਅਸੀ ਚੰਗੀਆ ਆਚਾਰੀ ਬੁਰੀਆਹ ੧੩
ਕਿਸੇ ਆਮ ਜੋਗੀ ਜਾਂ ਸਾਧੂ ਤੇ ਭਰੋਸਾ ਨਹੀਂ ਕਰਨਾ ਚਾਹੀਦਾ ੧੪
ਵੱਡੇ ਵੱਡੇ ਰਾਜ ਤੇ ਰਾਜਿਆਂ ਨੂੰ ਮਾਰਨ ਦਾ ਬਹੁ ਇਸਤਰੀ ਬਾਦ ੧੬
ਸੱਪ ਤੋਂ ਜ਼ਹਿਰ ਪ੍ਰਾਪਤ ਕਰਨ ਦੀ ਵਿਧੀ ੧੭
ਇਸਤਰੀ ਜਾਤੀ ਨੂੰ ਕੁਦਰਤ ਦਾ ਵਰ ਹੈ ੧੮
ਇਸਤਰੀ ਪੁਰਖ ਕਾਮਿ ਵਿਆਪੇ ਜੀਉ ਰਾਮ ਨਾਮ ਕੀ ਬਿਧਿ ਨਹੀ ਜਾਣੀ ੨੦
ਕਾਦਰ ਦੀ ਕੁਦਰਤ ਦੇ ਰੰਗ ੨੨
ਸ੍ਰੀ ਦਸਮੇਸ ਜੀ ਪਾਠਕਾਂ ਨੂੰ ੨੬
ਪਰ ਧਨ ਨਾਰੀ ਰੁਤ ਨਿੰਦਾ ਬਿਖੁ ਖਾਦੀ ਦੁਖੁ ਪਾਇਆ ੩੩
ਕਿਤਨੀ ਅਚਰਜ ਕਹਾਣੀ ਹੈ ੩੪
ਸੁਬੁਧਿ ਵਜੀਰ ਰਾਜੇ ਚਿਤ੍ਰ ਸੈਨ ਨੂੰ ੩੮
ਐਮਨਾਬਾਦ ਦਾ ਕਸਬਾ (ਭਾਈ ਲਾਲੋ ਜੀ ਦਾ) ੪੦
ਮੂਰਖ ਰਾਜਿਆਂ ਦੀ ਵਾਰਤਾਵਾਂ ੫੦
ਕਾਮ ਕ੍ਰੋਧ ਦੀ ਅਗਨ ੫੪
ਕਿਤਨਾ ਚੰਗਾ ਹੋਵੇ ਜੇ ਵਿਰੋਧੀ ਸੱਜਣ ੫੬
ਪ੍ਰਿੰਸੀਪਲ ਸਤਿਬੀਰ ਸਿੰਘ ੫੮
ਇਸਤਰੀ ਸ਼ੁਭ ੩੨ ਸੁਲਖਣਾਂ ਦੀ ਨਿਸ਼ਾਨੀ ੬੦
ਸਵਾ ਲਖ ਸੇ ਏਕ ਲੜਾਊਂ ੬੧
ਸ੍ਰੀ ਦਸਮੇਸ਼ ਜੀ ਦੀ ਸਪ੍ਰਿਟ ੬੮
ਅਬ ਮੈ ਅਪਨੀ ਕਥਾ ਬਖਾਨੋ ੭੦
ਇਹ ਇਕ ਕੁਦਰਤੀ ਇਨਸਾਨੀ ਫਿਤਰਤ ਹੈ ੭੪
ਸ੍ਰੀ ਗੁਰੂ ਅਰਜਨ ਦੇਵ ਜੀ ਦਾ ਪਵਿਤ੍ਰ ਬਚਨ ੭੬
ਨਿਤ ਨਿਹਫਲ ਕਰਮ ਕਮਾਇ ਬਫਾਵੈ ਦੁਰ ਮਤੀਆ ॥ਮ:੩॥ ੮੦
ਚੋਰਾਂ ਦੀਆਂ ਕਿਸਮਾਂ ੮੨
ਘਰ ਦਾ ਭੇਤੀ ਲੰਕਾ ਢਾਹੇ ੯੨
ਸ੍ਰੀ ਮਾਨ ਗਿ: ਮਾਨ ਸਿੰਘ ਜੀ-ਤਖਤ ਸ੍ਰੀ ਪਟਨਾ ਸਾਹਿਬ ਦੇ ਵਿਚਾਰ ੯੩
ਕਬੀਰ ਜੇਤੇ ਪਾਪ ਕੀਏ ਰਾਖੇ ਤਲੇ ਦੁਰਾਇ ੯੬
ਬੀਬੀ ਨਵਤੇਜ ਕੌਰ ਪੂਹਲੀ ੯੯
ਬਚੋ ਨਵੀਆਂ ਲੀਹਾਂ ਤੋਂ ੧੦੧
ਕਿਆ ਮਜਾਕ ਹੈ ੧੦੩
ਇਕ ਪਤੀ ਹਰੇਕ ਇਸਤ੍ਰੀ ਤੇ ਪੁੱਤ੍ਰੀ ਦਾ ਮੁੱਢਲਾ ਹੱਕ ਹੈ ੧੦੮
ਬਵੰਜਾ ਬੀਰਾਂ ਦੇ ਨਾਮ ੧੧੯
ਜਿਨ੍ਹਾਂ ਨੂੰ ਗੁਰੂ ਪ੍ਰਮੇਸ਼ਰ ਦੋਹਾਂ ਤੇ ਪ੍ਰਤੀਤ ਨਹੀਂ ੧੨੮
ਸਮਝਦਾਰ ਤੇ ਸਿਆਣੀ ਇਸਤਰੀ ਦੀ ਮਿਸਾਲ ੧੩੮
ਇਤਿਹਾਸ ਗਵਾਹ ਹੈ- (ਲੰਬਾ ਲੇਖ) ੧੪੦
ਗੁਰਦੇਵ ਸਾਨੂੰ ਮੱਤ ਦੇ ਰਹੇ ਸਨ ੧੬੨
ਸ੍ਰੀ ਗੁਰੂ ਦਸਮ ਗ੍ਰੰਥ ਜੀ....ਰਾਸਟਰੀ ਮਹਾਨਤਾ ੧੬੪
ਜਦੋਂ ਕਿ ਸਾਡੀ ਸੱਭਿਅਤਾ ਕਹਿੰਦੀ ਹੈ ਕਿ ੧੭੯
ਗੁਣਵੰਤੀ ਪਤੀਵਰਤਾ ਜਾਂ ਧਰਮ ਦੀ ਮੂਰਤਿ ੧੮੬
ਵਿਰੋਧੀ ਸੱਜਣ ਇਸ ਤੇ ਕਿੰਤੂ ਕਰਦੇ ਹਨ ੧੯੨
...ਅਵਤਾਰਵਾਦ ਦੀ ਸਮੀਖਿਆ ੧੯੯
.....ਕਲਗੀਆਂ ਵਾਲੇ ਦਾ ਕਮਾਲ ੨੦੫
ਹੁਕਮਨਾਮਾ ਸ੍ਰੀ ਅਕਾਲ ਤਖਤ ਸਾਹਿਬ ੨੧੧
ਬਿਨਾ ਵਜਾ ਇਸਤਰੀ ਦੀ ਨਿਰਾਦਰੀ ੨੨੭
ਇਹ ਹੈ ਇਹਨਾਂ ਕੁਕਰਮਾਂ ਦੇ ਸਿੱਟੇ ੨੩੬
ਦਸਮ ਗ੍ਰੰਥ ਇਕ ਸਰਵੇਖਣ ਡਾ ਰਤਨ ਸਿੰਘ ਜੱਗੀ ਦਾ ਲੇਖ ੨੪੯
ਇਸ ਨੂੰ ਬਿਵਚਾਰ ਨਹੀ ਕਿਹਾ ਜਾ ਸਕਦਾ ੨੬੪
ਸ੍ਰੀ ਬਾਬਾ ਨਾਨਕ ਜੀ ਏਕ ਦਿਨ ੨੬੭
ਕਾਰੂੰ ਬਾਦਸ਼ਾਹ ਦੀ ਪ੍ਰਸਿੱਧ ਵਾਰਤਾ ੨੭੬
ਤੱਕੋ ਨਸੀਹਤ ਨਾਮਾ ੨੭੬
ਮਹਾਨ ਸ਼ਕਤੀ ਦਾ ਮਹਾਨ ਪ੍ਰਮਾਰਥ ੨੭੯
ਤ੍ਰਿਯਾ ਚਰਿੱਤ੍ਰਾਂ ਦੀ ਉਸਾਰੀ ਦਾ ਨਿਚੋੜ ੨੮੪
ਪਖਿਯਾਨ ਚਰਿੱਤਰ 291
ਸਤਿਗੁਰਾਂ ਦੀ ਤੱਕਣੀ ਵਿਚ ਇਸਤਰੀ ਦਾ ਰੋਲ 295
ਸੁਲੱਖਣੀ ਦੇ ਰੂਪ ਵਿਚ ਪਤਨੀ ਦਾ ਕਰਤੱਵ 301
ਅਣਖੀਲਾ ਯੋਧਾ ਹਰੀ ਸਿੰਘ 309
ਸ੍ਰੀ ਗੁਰੂ ਦਸਮ ਗ੍ਰੰਥ ਦਾ ਮੁੱਦਾ 316
90 ਸਾਲ ਦੀ ਉਮਰ ਵਿਚ ਪਿਉ ਬਣਨ ਦਾ ਸ਼ੌਂਕ 317
ਅੰਬਰ ਕਾਲਾ ਕਿਤ ਬਿਧ ਹੋਇਆ 321
ਦਸਮ ਗ੍ਰੰਥ ਪਰਿਚਯ 329
ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਵਿਚ ਮੰਗਲਾ ਚਰਨ 339
ਜਫਰ ਨਾਮਹ ॥ ਜੀ ਦੀ ਆਦਿ ਵਿਚਾਰ 344
ਹਿਕਾਯਤਾਂ ਦਾ ਅਰਥ 346
ਆਓ ਸੰਤਾਂ ਦੇ ਅੰਬ ਹਲੂਣੀਏ 359
ਸਾਹਿਬ ਏ ਕਮਾਲ - (ਜ਼ਫਰਨਾਮਾ ਸਾਹਿਬ ਦਾ ਮਹਾਤਮ) 426

# ਤਤਕਰਾ


| ਚਲਿੱਤਰ | ਪ੍ਰਥਮ ਪੰਗਤੀ | ਪੰਨਾ |
|---|---|---|
| ਦੋ ਸੌ ਚੌਹੱਤਰਵਾਂ | ਇਕ ਅੰਬਸਟ ਕੇ ਦੇਸ ਨ੍ਰਿਪਾਲਾ | 1218 |
| ਦੋ ਸੌ ਪੰਝੱਤਰਵਾਂ | ਬੰਦਰ ਬਸ ਤਹਿ ਬਾਸੀ ਜਹਾਂ | 1218 |
| ਦੋ ਸੌ ਛਿਹੱਤਰਵਾਂ | ਸੰਕ੍ਰਾਵਤੀ ਨਗਰ ਇਕ ਰਾਜਤ | 1220 |
| ਦੋ ਸੌ ਸਤੱਤਰਵਾਂ | ਮਹਰ ਮੁਰਾਦਾ ਬਾਦ | 1221 |
| ਦੋ ਸੌ ਅਠੱਤਰਵਾਂ | ਸਹਰ ਜਹਾਨਾ ਬਾਦ | 1222 |
| ਦੋ ਸੌ ਉਣਾਸੀਵਾਂ | ਪ੍ਰੇਮਾਵਤੀ ਨਗਰ | 1222 |
| ਦੋ ਸੌ ਅੱਸੀਵਾਂ | ਬਿਸਨ ਚੰਦ ਇਕ | 1223 |
| ਦੋ ਸੌ ਇਕਾਸੀਵਾਂ | ਬਿਜੈ ਨਗਰ ਇਕ ਰਾਇ | 1224 |
| ਦੋ ਸੌ ਬਿਆਸੀਵਾਂ | ਅਮਰੀਕਨ ਇੱਕ | 1225 |
| ਦੋ ਸੌ ਤਰਿਆਸੀਵਾਂ | ਸਹਰ ਪਲਾਊ | 1226 |
| ਦੋ ਸੌ ਚੁਰਾਸੀਵਾਂ | ਦੱਛਨਿ ਸੈਨ ਦੱਛਨੀ | 1226 |
| ਦੋ ਸੌ ਪਚਾਸੀਵਾਂ | ਹੁਤੋ ਏਕ ਰਾਜਾ | 1227 |
| ਦੋ ਸੌ ਛਿਆਸੀਵਾਂ | ਦਿਸਾ ਬਾਰੁਣੀ ਮੈ ਰਹੈ | 1228 |
| ਦੋ ਸੌ ਸਤਾਸੀਵਾਂ | ਘਾਟਮ ਪੁਰ | 1229 |
| ਦੋ ਸੌ ਅਠਾਸੀਵਾਂ | ਯੂਨਾ ਸਹਰ ਰੂਮ | 1230 |
| ਦੋ ਸੌ ਉਣਾਨੇਵਾਂ | ਸੁਨਾ ਸਹਰ | 1232 |
| ਦੋ ਸੌ ਨੱਬੇ | ਪੂਰਬ ਦੇਸ ਇਕ | 1234 |
| ਦੋ ਸੌ ਇਕਾਨੇਵਾਂ | ਪਛਿਮਾਵਤੀ ਨਗਰ | 1236 |
| ਦੋ ਸੌ ਬਾਨੇਵਾਂ | ਉੱਤਰ ਸਿੰਘ | 1237 |
| ਦੋ ਸੌ ਤਿਰਾਨੇਵਾਂ | ਰਾਜਪੁਰੀ ਨਗਰੀ | 1239 |
| ਦੋ ਸੌ ਚੁਰਾਨੇਵਾਂ | ਅਨਦਾਵਤੀ ਨਗਰ | 1240 |
| ਦੋ ਸੌ ਪਚਾਨੇਵਾਂ | ਚੰਚਲ ਸੈਨ ਨ੍ਰਿਪਤਿ | 1243 |
| ਦੋ ਸੌ ਛਿਆਨੇਵਾਂ | ਬੰਗਸਸੈਨ ਸੰਗਸੀ ਰਾਜਾ | 1244 |
| ਦੋ ਸੌ ਸਤਾਨੇਵਾਂ | ਬਿਜੈਸੂਰ ਖੱਤਰੀ | 1245 |
| ਦੋ ਸੌ ਅਠਾਨੇਵਾਂ | ਸੁਨਿਯਤ ਏਕ | 1252 |
| ਦੋ ਸੌ ਨੜਿਨੇਵਾਂ | ਚੰਦ੍ਰ ਚੂੜ ਇਕ | 1253 |
| ਤਿੰਨ ਸੌ ਵਾਂ | ਸੀਸ ਸਾਰਕੇਤ ਇਕ ਰਾਜਾ | 1255 |
| ਤਿੰਨ ਸੌ ਇੱਕਵਾਂ | ਇੱਛਾਵਤੀ ਨਗਰ ਇਕ ਸੁਨਾ | 1256 |
| ਤਿੰਨ ਸੌ ਦੂਸਰਾ | ਸੋਰਠ ਸੈਨ ਏਕ | 1257 |
| ਤਿੰਨ ਸੌ ਤੀਸਰਾ | ਅਭਰਨ ਸਿੰਘ ਸੁਨਾ | 1257 |
| ਤਿੰਨ ਸੌ ਚੌਥਾ | ਬਿਧੀ ਸੈਨ ਰਾਜਾ | 1259 |
| ਤਿੰਨ ਸੌ ਪੰਜਵਾਂ | ਤ੍ਰਿਪੁਰਾ ਸਹਰ ਬਸਤ ਹੈ ਜਹਾਂ | 1260 |
| ਤਿੰਨ ਸੌ ਛੇਵਾਂ | ਬਹੜਾਇਚਿ ਕੋ | 1261 |
| ਤਿੰਨ ਸੌ ਸੱਤਵਾਂ | ਭੈਰੋਪਾਲ ਸੁਨਾ ਇਕ ਰਾਜਾ | 1261 |
| ਤਿੰਨ ਸੌ ਅੱਠਵਾਂ | ਕੋਚ ਬਿਹਾਰ ਸਹਰ | 1262 |
| ਤਿੰਨ ਸੌ ਨੌਵਾਂ | ਕਰਨਾਟਕ ਕੋ ਦੇਸ | 1264 |
| ਤਿੰਨ ਸੌ ਦਸਵਾਂ | ਪੁਨਿ ਮੰਤਰੀ ਇਹ ਭਾਂਤ ਉਚਾਰਾ | 1264 |
| ਤਿੰਨ ਸੌ ਗਿਆਰਵਾਂ | ਬਿਰਹਸੈਨ ਇੱਕ | 1265 |
| ਤਿੰਨ ਸੌ ਬਾਰਵਾਂ | ਜੋਗਸੈਨ ਰਾਜਾ | 1266 |
| ਤਿੰਨ ਸੌ ਤੇਰਵਾਂ | ਸੂਰਨ ਸੈਨ ਇਕ ਸੁਨਾ | 1267 |
| ਤਿੰਨ ਸੌ ਚੌਦਵਾਂ | ਦੱਛਿਨ ਸੈਨ ਸੁ | 1268 |
| ਤਿੰਨ ਸੌ ਪੰਦਰਵਾਂ | ਸਹਰ ਇਟਾਵਾ ਗੰਗ | 1269 |
| ਤਿੰਨ ਸੌ ਸੋਲਵਾਂ | ਸਹਰ ਸੁਨਾਰ ਗਾਂਵ | 1270 |
| ਤਿੰਨ ਸੌ ਸਤਾਰਵਾਂ | ਮੰਤ੍ਰੀ ਕਥਾ ਉਚਾਰੀ | 1271 |
| ਤਿੰਨ ਸੌ ਅਠਾਰਵਾਂ | ਮਰਗਜ਼ ਸੈਨ | 1271 |
| ਤਿੰਨ ਸੌ ਉੱਨੀਵਾਂ | ਉਨੋ ਨ੍ਰਿਪਤਿ | 1272 |
| ਤਿੰਨ ਸੌ ਵੀਹਵਾਂ | ਭੂਮਿ ਭਾਰ ਤੇ | 1272 |
| ਤਿੰਨ ਸੌ ਇੱਕੀਵਾਂ | ਸੁਕ੍ਰਾਚਾਰਜ ਦਾਨਵਨ ਕੋ | 1275 |
| ਤਿੰਨ ਸੌ ਬਾਈਵਾਂ | ਸੁਨਿ ਪ੍ਰਭੁ ਔਰ | 1276 |
| ਤਿੰਨ ਸੌ ਤੇਈਵਾਂ | ਭੂੱਦਸੈਨ ਰਾਜਾ | 1278 |
| ਤਿੰਨ ਸੌ ਚੌਵੀਵਾਂ | ਮੰਤ੍ਰੀ ਕਥਾ ਉਚਾਰਨ ਲਾਗਾ | 1279 |
| ਤਿੰਨ ਸੌ ਛੱਬੀਵਾਂ | ਸ੍ਰੀ ਮੁਲਤਾਨ ਸੈਨ | 1280 |
| ਤਿੰਨ ਸੌ ਸਤਾਈਵਾਂ | ਗਹਰਵਾਰ ਰਾਜਾ | 1282 |
| ਤਿੰਨ ਸੌ ਅਠਾਈਵਾਂ | ਅਚਲਵਤੀ ਨਗਰ | 1283 |
| ਤਿੰਨ ਸੌ ਉਨੱਤੀਵਾਂ | ਬੰਭਕਰਨ ਇਕ | 1284 |
| ਤਿੰਨ ਸੌ ਤੀਹਵਾਂ | ਬਿਜਿਯਾਵਤੀ ਨਗਰ | 1285 |
| ਤਿੰਨ ਸੌ ਇਕੱਤੀਵਾਂ | ਬਿਰਹਾਵਤੀ ਨਗਰ | 1285 |
| ਤਿੰਨ ਸੌ ਬੱਤੀਵਾਂ | ਵਲੰਦੇਸ ਕੋ ਏਕ | 1286 |
| ਤਿੰਨ ਸੌ ਤੇਤੀਵਾਂ | ਸਹਰ ਭੇਹਰੇ ਏਕ | 1287 |
| ਤਿੰਨ ਸੌ ਚੌਂਤੀਵਾਂ | ਸੁਨੁ ਹੇ ਰਾਹ ਕੁਅਰ ਇਕ ਬਾਤਾ | 1289 |
| ਤਿੰਨ ਸੌ ਪੈਂਤੀਵਾਂ | ਰਾਜ ਸੈਨ ਇਕ ਰਾਜ | 1290 |
| ਤਿੰਨ ਸੌ ਛੱਤੀਵਾਂ | ਸਹਰ ਸਰੋਹੀ ਕੇ ਬਿਖੈ | 1291 |
| ਤਿੰਨ ਸੌ ਸੈਂਤੀਵਾਂ | ਰਾਜ ਸੈਨ ਇਕ ਸੁਨਾ | 1294 |
| ਤਿੰਨ ਸੌ ਅਠੱਤੀਵਾਂ | ਜਮਲ ਸੈਨ ਰਾਜਾ | 1295 |
| ਤਿੰਨ ਸੌ ਉਣਤਾਲੀਵਾਂ | ਨਗਰ ਬਿਭਾਸਾਵਤੀ | 1296 |
| ਤਿੰਨ ਸੌ ਚਾਲੀਵਾਂ | ਸੁਨੀਅਤ ਇਕ ਨਗਰੀ | 1297 |
| ਤਿੰਨ ਸੌ ਇਕਤਾਲੀਵਾਂ | ਮਥੁਰਾ ਨਾਮ ਹਮਾਰੇ ਰਹੈ | 1298 |
| ਤਿੰਨ ਸੌ ਬਤਾਲੀਵਾਂ | ਸੁਕ੍ਰਿਤਾਵਤੀ ਨਗਰ | 1298 |
| ਤਿੰਨ ਸੌ ਤਿਰਤਾਲੀਵਾਂ | ਉਤਰਾਦਿਸਾ | 1299 |
| ਤਿੰਨ ਸੌ ਚੁਤਾਲੀਵਾਂ | ਸੋਰਠਿ ਦੇਸ ਬਸਤ | 1300 |
| ਤਿੰਨ ਸੌ ਪੰਤਾਲੀਵਾਂ | ਹਰਿਦ੍ਵਾਰ ਇਕ ਸੁਨਾ | 1301 |
| ਤਿੰਨ ਸੌ ਛਿਆਲੀਵਾਂ | ਦੌਲਾ ਕੀ ਗੁਜਰਾਤਿ | 1302 |
| ਤਿੰਨ ਸੌ ਸੰਤਾਲੀਵਾਂ | ਸੁਨ ਰਾਜਾ ਇਕ | 1303 |
| ਤਿੰਨ ਸੌ ਅਠਤਾਲੀਵਾਂ | ਜਹੱ ਹਮ ਦਿਸਾ ਉਤਰਾ | 1304 |
| ਤਿੰਨ ਸੌ ਉਣੰਜਵਾਂ | ਗੌਰਪਾਲ ਇਕ | 1305 |
| ਤਿੰਨ ਸੌ ਪੰਜਾਹਵਾਂ | ਸੁਨ ਰਾਜਾ ਇਕ ਕਥਾ | 1306 |
| ਤਿੰਨ ਸੌ ਇਕਵੰਜਵਾਂ | ਸੁਜਨਾਵਤੀ ਨਗਰ | 1306 |
| ਤਿੰਨ ਸੌ ਬਵੰਜਵਾਂ | ਸੁਨੋ ਭੂਪ ਇਕ | 1307 |
| ਤਿੰਨ ਸੌ ਤਰਵੰਜਵਾਂ | ਇਸਕ ਤੰਬੋਲ ਸਹਰ | 1308 |
| ਤਿੰਨ ਸੌ ਚੁਰਵੰਜਵਾਂ | ਸੁਨਹੋ ਰਾਜ ਇਕ | 1309 |
| ਤਿੰਨ ਸੌ ਪਚਵੰਜਵਾਂ | ਸੁਨਹੁ ਭੂਪ ਇਕ | 1310 |
| ਤਿੰਨ ਸੌ ਛਪੰਜਵਾਂ | ਸੁਨੁ ਰਾਜਾ ਇਕ ਕਥਾ | 1311 |
| ਤਿੰਨ ਸੌ ਸਤਵੰਜਵਾਂ | ਸੁਨੁ ਨ੍ਰਿਪ ਕਥਾ | 1312 |
| ਤਿੰਨ ਸੌ ਅਠਵੰਜਵਾਂ | ਸੁਨ ਰਾਜਾ ਇਕ ਔਰ | 1313 |
| ਤਿੰਨ ਸੌ ਉਣਾਨਵਾਂ | ਸੁਨ ਭੂਪਤਿ ਇਕ | 1314 |
| ਤਿੰਨ ਸੌ ਸੱਠਵਾਂ | ਸੁਨੁ ਰਾਜਾ ਇਕ ਔਰ ਚਰਿਤ੍ਰ | 1315 |
| ਤਿੰਨ ਸੌ ਇਕਾਠਵਾਂ | ਸੁਨੁ ਰਾਜਾ ਇਕ ਔਰ | 1315 |
| ਤਿੰਨ ਸੌ ਬਾਠਵਾਂ | ਸੁਨੁ ਰਾਜਾ ਇਕ ਕਥਾ | 1316 |
| ਤਿੰਨ ਸੌ ਤਰੇਠਵਾਂ | ਸੁਨੁ ਭੂਪਤਿ ਇਕ | 1317 |
| ਤਿੰਨ ਸੌ ਛੌਂਹਠਵਾਂ | ਸੁਨ ਰਾਜਾ ਇਕ | 1317 |
| ਤਿੰਨ ਸੌ ਪੈਂਹਠਵਾਂ | ਗਨਪਤਿ ਸਿੰਘ | 1318 |
| ਤਿੰਨ ਸੌ ਛਿਆਹਠਵਾਂ | ਨ੍ਰਿਪਬਰ ਸਿੰਘ | 1319 |
| ਤਿੰਨ ਸੌ ਸਤਾਹਠਵਾਂ | ਸੁਨੁ ਰਾਜਾ ਇਕ ਔਰ | 1320 |
| ਤਿੰਨ ਸੌ ਅਠਾਹਠਵਾਂ | ਅੰਧਾਵਤੀ ਨਗਰ | 1322 |
| ਤਿੰਨ ਸੌ ਉਨੱਤਰਵਾਂ | ਗੜ੍ਹ ਕਨੌਜ | 1323 |
| ਤਿੰਨ ਸੌ ਸੱਤਰਵਾਂ | ਸੁਨੁ ਰਾਜਾ ਇਕ | 1324 |
| ਤਿੰਨ ਸੌ ਇਕੱਤਰਵਾਂ | ਬਯਾਘ੍ਰਕੇਤ ਸੁਨਿਯਤ | 1325 |
| ਤਿੰਨ ਸੌ ਬਹੱਤਰਵਾਂ | ਅਛਲ ਸੈਨ ਇਕ ਭੂਪ | 1326 |
| ਤਿੰਨ ਸੌ ਤਿਰਹੱਤਰਵਾਂ | ਸੁਨੁ ਰਾਜਾ | 1327 |
| ਤਿੰਨ ਸੌ ਚੁਰਹੱਤਵਾਂ | ਸਹਰ ਦੌਲਤਾਬਾਦ | 1328 |
| ਤਿੰਨ ਸੌ ਪੰਝਤਰਵਾਂ | ਬੀਜਾਪੁਰ | 1330 |
| ਤਿੰਨ ਸੌ ਛਿਹੱਤਰਵਾਂ | ਇਸਕਤੰਬੋਲ ਸਹਰ | 1331 |
| ਤਿੰਨ ਸੌ ਸਤੱਤਰਵਾਂ | ਸੁਨੁ ਰਾਜਾ ਇਕ | 1332 |
| ਤਿੰਨ ਸੌ ਅਠੱਤਰਵਾਂ | ਨਵਤਨ ਸੁਨਹੁ ਨਰਿਧਪ ਕਥਾ | 1333 |
| ਤਿੰਨ ਸੌ ਉਣਾਸੀਵਾਂ | ਭੂਪ ਤ੍ਰਿਹਾਟਕ ਸੈਨ | 1333 |
| ਤਿੰਨ ਸੌ ਅੱਸੀਵਾਂ | ਸੁਨੁ ਰਾਜਾ ਇਕ | 1334 |
| ਤਿੰਨ ਸੌ ਇਕਾਸੀਵਾਂ | ਏਕ ਚਰਿਤ੍ਰ ਸੈਨ | 1335 |
| ਤਿੰਨ ਸੌ ਬਿਆਸੀਵਾਂ | ਸੁਨਹੁ ਰਾਵ ਇਕ | 1336 |
| ਤਿੰਨ ਸੌ ਤਿਰਾਸੀਵਾਂ | ਬਿਸਨ ਧੁਜਾ ਇਕ | 1337 |
| ਤਿੰਨ ਸੌ ਚੁਰਾਸੀਵਾਂ | ਸੁਨਹੁ ਚਰਿਤ ਇਕ | 1338 |
| ਤਿੰਨ ਸੌ ਪਚਾਸੀਵਾਂ | ਸੱਦਾ ਸਿੰਘ ਇਕ | 1338 |
| ਤਿੰਨ ਸੌ ਛਿਆਸੀਵਾਂ | ਚਿੱਤ੍ਰਕੇਤ ਰਾਜਾ | 1340 |
| ਤਿੰਨ ਸੌ ਸਤਾਸੀਵਾਂ | ਬੀਰਕੇਤੁ ਇਕ | 1341 |
| ਤਿੰਨ ਸੌ ਅਠਾਸੀਵਾਂ | ਮਾਰਵਾਰ ਇਕ | 1341 |
| ਤਿੰਨ ਸੌ ਉਣਾਨੇਵਾਂ | ਸਿੰਘ ਨਰਿੰਦ੍ਰ | 1342 |
| ਤਿੰਨ ਸੌ ਨੱਬੇਵਾਂ | ਭੂਪ ਸੁਬਾਹੁ ਸੈਨ | 1352 |
| ਤਿੰਨ ਸੌ ਇਕਾਨੇਵਾਂ | ਬਾਹੁਲੀਕ ਸੁਨਿਯਤ ਰਾਜਾ | 1344 |
| ਤਿੰਨ ਸੌ ਬਾਨੇਵਾਂ | ਬਰਬਰੀਨ ਕੋ ਦੇਸ | 1345 |
| ਤਿੰਨ ਸੌ ਤਿਰਾਨੇਵਾਂ | ਭੂਪ ਸੁ ਧਰਮਸੈਨ ਇਕ | 1346 |
| ਤਿੰਨ ਸੌ ਚੌਰਾਨੇਵਾਂ | ਅਛਲਾ ਪੁਰ | 1346 |
| ਤਿੰਨ ਸੌ ਪਚਾਨੇਵਾਂ | ਦੇਵ ਛਤ੍ਰ ਇਕ | 1348 |
| ਤਿੰਨ ਸੌ ਛਿਆਨੇਵਾਂ | ਸਰਬ ਸਿੰਘ ਰਾਜਾ | 1349 |
| ਤਿੰਨ ਸੌ ਸਤਾਨੇਵਾਂ | ਪ੍ਰਿਥੀ ਸਿੰਘ ਇਕ | 1351 |
| ਤਿੰਨ ਸੌ ਅਠਾਨੇਵਾਂ | ਸਗਰ ਦੇਸ | 1352 |
| ਤਿੰਨ ਸੌ ਨੜਿਨੇਵਾਂ | ਪਲਵਲ ਦੇਸ | 1352 |
| ਚਾਰ ਸੌ ਵਾਂ | ਘਾਟਮ ਪੁਰ ਇਕ | 1353 |
| ਚਾਰ ਸੌ ਇੱਕਵਾਂ | ਸੂਰਜ ਕਿਰਨ ਇਕ | 1354 |
| ਚਾਰ ਸੌ ਦੂਸਰਾ | ਪਾਤਸਾਹਿ ਕਾਰੂੰ ਇਕ | 1355 |
| ਚਾਰ ਸੌ ਤੀਸਰਾ | ਚਿੰਜੀ ਸਾਹਿਬ | 1356 |
| ਚਾਰ ਸੌ ਚੌਥਾ | ਸੁਨ ਨ੍ਰਿਪ ਔਰ | 1358 |
| ਚਾਰ ਸੌ ਪੰਜਵਾਂ | ਸੱਤਿ ਸੰਧਿ ਇਕ | 1359 |
| | ਜ਼ਫਰਨਾਮਾ | |
| ਹਕਾਇਯਤ ਪਹਿਲੀ | | 1389 |
| ਹਕਾਇਯਤ ਦੂਸਰੀ | | 1394 |
| ਹਕਾਇਯਤ ਤੀਸਰੀ | | 1397 |
| ਹਕਾਇਯਤ ਚੌਥੀ | | 1399 |
| ਹਕਾਇਯਤ ਪੰਜਵੀਂ | | 1406 |
| ਹਕਾਇਯਤ ਛੇਵੀਂ | | 1408 |
| ਹਕਾਇਯਤ ਸੱਤਵੀਂ | | 1410 |
| ਹਕਾਇਯਤ ਅੱਠਵੀਂ | | 1412 |
| ਹਕਾਇਯਤ ਨੌਵੀਂ | | 1414 |
| ਹਕਾਇਯਤ ਦਸਵੀਂ | | 1416 |
| ਹਕਾਇਯਤ ਗਿਆਰਵੀਂ | | 1425 |
| ਹਕਾਇਯਤ ਬਾਹਰਵੀਂ | | 1427 |

ਚੌਪਈ ॥ [੧]ਇਕ ਅੰਬਸਟ[i] ਕੇ ਦੇਸ ਨ੍ਰਿਪਾਲਾ ॥ [੨]ਪਦੁਮਿਨਿ ਦੇ ਜਾ ਕੇ ਗ੍ਰਿਹ ਬਾਲਾ ॥ [੩]ਅੱਪ੍ਰਮਾਨ ਤਿਹੱ ਪ੍ਰਭਾ ਭਨਿੱਜੈ ॥ [੪]ਜਿਹਕੋ ਕੋ ਪਟਤਰ ਤ੍ਰਿਯ ਦਿੱਜੈ ॥੧॥ [੫]ਤਾ ਕੇ ਏਕ ਦਾਸ ਘਰ ਮਾਹੀ ॥ [੬]ਜਿਹ ਸਮ ਸ੍ਯਾਮ ਬਰਨ ਕਹੂੰ ਨਾਹੀ ॥ [੭]ਨਾਮਾਫਿਕ[ii] ਸੰਖ੍ਯਾ ਤਿਹ ਰਹੈ ॥ [੮]ਮਾਨੁਖ ਜੋਨਿ ਕਵਨ ਤਿਹੱ ਕਹੈ ॥੨॥ [੯]ਚੇਰੀ ਏਕ ਹੁਤੀ ਤਾ ਸੌ ਰਤਿ ॥ [੧੦]ਜਾ ਕੇ ਹੁਤੀ ਨ ਕਛੁ ਘਟ ਮਹਿ ਮਤਿ ॥ [੧੧]ਨਾਮਾਫਿਕ ਤਿਨ ਨਾਰਿ ਬੁਲਾਯੋ ॥ [੧੨]ਕਾਮ ਭੋਗ ਮਨ ਖੋਲਿ ਮਚਾਯੋ ॥੩॥ [੧੩]ਤਬ ਲਗਿ ਆਇ ਨ੍ਰਿਪਤਿ ਗਯੋ ਤਹਾਂ ॥ [੧੪]ਚੇਰੀ ਰਮਤ ਦਾਸਿ ਸੰਗ ਜਹਾਂ ॥ [੧੫]ਲਟਪਟਾਇ ਦਾਸੀ ਤਬ ਗਈ ॥ [੧੬]ਚਟਪਟ ਜਾਤ ਸਕਲ ਸੁਧਿ ਭਈ ॥੪॥ [੧੭]ਜਤਨ ਅਵਰ ਕਛੁ ਹਾਥ ਨ ਆਯੋ ॥ [੧੮]ਮਾਰਿ ਦਾਸ ਉਲਟੋ ਲਟਕਾਯੋ ॥ [੧੯]ਹਰੇ ਹਰੇ ਤਰ ਆਗਿ ਜਰਾਈ ॥ [੨੦]ਕਾਢਤ ਹੈ ਜਨ ਕਰਿ ਮਿਮਿਯਾਈ ॥੫॥ [੨੧]ਨ੍ਰਿਪਤਿ ਮ੍ਰਿਤਕ ਜਬ ਦਾਸ ਨਿਹਾਰਾ ॥ [੨੨]ਅਦਭੁਤ ਹ੍ਵੈ ਇਹ ਭਾਂਤਿ ਉਚਾਰਾ ॥ [੨੩]ਕਿਯੋਂ ਇਹ ਹਨਿ ਤੈਂ ਦਿਯ ਲਟਕਾਈ ॥ [੨੪]ਕਿਹ ਕਾਰਨ ਤਰ ਆਗਿ ਜਰਾਈ ॥੬॥ ਚੇਰੀ ਬਾਚ ॥ [੨੫]ਮਿਲਯੋ ਬੈਦ ਮੁਹਿ ਏਕ ਨ੍ਰਿਪਾਰਾ ॥ [੨੬]ਕ੍ਰਿਯਾ ਦਈ ਤਿਨ ਮੋਹਿ ਸੁਧਾਰਾ ॥ [੨੭]ਮੈਂ ਇਹ ਕਰੀ ਚਿਕਤਸਾ ਤਾ ਤੇ ॥ [੨੮]ਲੀਜੈ ਸਕਲ ਬ੍ਰਿਥਾ ਸੁਨਿ ਯਾ ਤੇ ॥੭॥ [੨੯]ਖਈ ਰੋਗ ਇਹੱ ਕਹਯੋ ਰਾਜ ਮਹਿ ॥ [੩੦]ਤਾ ਤੇ ਮਾਰਿ ਦਾਸ ਤੂੰ ਇਹ ਕਹਿੱ ॥ [੩੧]ਕਰਿ ਮਿਮ੍ਯਾਈ ਨ੍ਰਿਪਹਿ ਖਵਾਵੈ ॥ [੩੨]ਤਬ ਤਿਹੱ ਦੋਖ ਦੂਰਿ ਹ੍ਵੈ ਜਾਵੈ ॥੮॥ [੩੩]ਤਿਹੱ ਨਿਮਿਤਿ ਯਾ ਕੌ ਮੈ ਘਾਯੋ ॥ [੩੪]ਮਿਮ੍ਯਾਈ ਕੋ ਬਿਵਤ ਬਨਾਯੋ ॥ [੩੫]ਜੌ ਤੁਮ ਭੱਛਨ ਕਰਹੁ ਤ ਕੀਜੈ ॥ [੩੬]ਨਾ ਤਰ ਛਾਡਿ ਆਜੁ ਹੀ ਦੀਜੈ[0] ॥੯॥ [੩੭]ਜਬ ਇਹ ਭਾਂਤਿ ਨ੍ਰਿਪਤਿ ਸੁਨਿ ਪਾਯੋ ॥ [੩੮]ਤਾਂਹਿ ਬੈਦਨੀ ਕਰਿ ਠਹਰਾਯੋ ॥ [੩੯]ਮਨ ਮਹਿ ਕਹਯੋ ਭਲੀ ਬਿਧਿ ਕੀਨੀ ॥ [੪੦]ਘਰ ਮਹਿ ਨਾਰਿ ਰੋਗਹਾ ਦੀਨੀ ॥੧੦॥ [੪੧]ਧੰਨਿ ਧੰਨਿ ਕਹਿ ਤਾਹਿ ਬਖਾਨਾ ॥ [੪੨]ਤੇਰੋ ਗੁਨ ਹਮ ਆਜੁ ਪਛਾਨਾ ॥ [੪੩]ਪੱਛਿਮਿ ਦਿਸਿ ਹਮ ਸੁਨੀ ਬਨੈਯਤ ॥ [੪੪]ਹਮਰੇ ਦੇਸ ਨ ਢੂੰਢੀ ਪੈਯਤ ॥੧੧॥ [੪੫]ਤੁਹਿ ਜਾਨਤ ਮੁਹਿ ਕਹਤ ਬਤਾਈ ॥ [੪੬]ਮਿਮੱਯਾਈ ਇਹ ਦੇਸ ਬਨਾਈ ॥ [੪੭]ਕਹਾ ਭਯੋ ਇਕ ਦਾਸ ਸੰਘਾਰਾ ॥ [੪੮]ਹਮਰੋ ਰੋਗ ਬਡੋ ਤੈਂ ਟਾਰਾ ॥੧੨॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ, ਤ੍ਰਿਯਾ ਚਰਿਤ੍ਰੇ, ਮੰਤ੍ਰੀ ਭੂਪ ਸੰਬਾਦੇ, ਦੋਇ ਸੌ ਚੌਹਤਰ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੭੪॥੫੩੦੦॥ ਅਫਜੂੰ ॥

ਚੌਪਈ ॥ [੪੯]ਬੰਦਰ ਬਸਤਹ ਬਾਸੀ ਜਹਾਂ[iii] ॥ [੫੦]ਹਬਸੀ ਰਾਇ ਨਰਾਧਿਪ ਤਹਾਂ ॥ [੫੧]ਹਬਸ ਮਤੀ ਤਾ ਕੇ ਘਰ ਰਾਨੀ ॥ [੫੨]ਜਨੁ ਪੁਰ ਖੋਜਿ ਚੌਦਹੂੰ ਆਨੀ ॥੧॥

---

i. ਅਬੰਸਟ ਦੇਸ (ਮਾਝੇ ਦਾ ਪੁਰਾਣਾ ਨਾਮ ਹੈ)

ii. ਨੌਕਰ

iii. ਹਬਸੀ (ਹਵਸ਼) ਅਬੈਸੀਨੀਆ: ਅਫਰੀਕਾ ਦੇ ਅੰਤਰਗਤ ਦਾ ਇਲਾਕਾ ॥ ਹਬਸੀ (ਹਬਸ ਵਾਸੀ) ਅਰਥਾਤ-ਹਬਸ ਦੇ ਵਿਚ ਵਸਣ ਵਾਲੇ: ਹਬਸੀ ਬੰਦਰ ਸਹਿਰ ਨਾ ਨਾਉਂ ਹੈ

[0]ਇਹੋ ਜਿਹੀਆਂ ਇਸਤ੍ਰੀਆਂ ਆਪਣੀ ਜਾਨ ਨੂੰ ਖਤ੍ਰਾ ਵੇਖ ਕੇ ਝੱਟ ਬਦਲ ਜਾਂਦੀਆਂ ਨੇ ਉਹਨਾਂ ਨੂੰ ਕਿਸੇ ਦੀ ਜਾਨ ਨਾਲ ਕੀ ਮਤਲਬ ਦੀ ਹੀ ਗੱਲ ਹੁੰਦੀ ਹੈ ਸਾਹਿਬਾਂ ਨੇ ਆਪਣੇ ਭਾਈਆਂ ਨੂੰ ਖਤ੍ਰੇ ਵਿਚ ਵੇਖਕੇ ਆਪਣੇ ਮਿੱਤਰ ਦਾ ਧਨਖ ਹੀ ਲੁਕਾ ਦਿਤਾ ਸੀ ਤੇ ਮਿਰਜੇ ਨੂੰ ਮਰਵਾ ਦਿੱਤਾ ਸੀ।

੧. ਚੌਪਈ ॥ ਇਕ (ਅੰਬਸਟ) ਮਾਝੇ ਦੇਸ ਦੇ ਵਿਚ ਰਾਜਾ ਸੀ।
੨. ਪਦਮਿਨਿ ਦੇ ਉਸ ਦੇ ਘਰ ਰਾਣੀ ਸੀ ।
੩. ਬੇਅੰਤ ਉਸ ਤੇ ਜੋਬਨ ਬਿਰਾਜ ਰਿਹਾ ਸੀ ।
੪. ਉਹਨਾਂ ਦੇ ਬਰਾਬਦ ਕੇਹੜੀ ਉਧਾਰਨ ਦਿੱਤੀ ਜਾਵੇ ਭਾਵ ਕੋਈ ਹੋਰ ਹੈ ਨਹੀਂ ॥੧॥
੫. ਉਸਦੇ ਘਰ ਵਿਚ ਇਕ ਸੇਵਕ ਸੀ ।
੬. ਜਿਸ ਜਿਹਾ ਕਾਲਾ ਰੰਗ ਕਿਤੇ ਨਹੀਂ ਹੈ ।
੭. ਨੌਕਰਾਂ ਦੀ ਗਿਣਤੀ ਵਿਚ ਹੀ ਰਹਿੰਦਾ ਸੀ ।
੮. ਉਸ ਨੂੰ ਕੌਣ ਮਾਨੁਖ ਜੂਨ ਵਿਚ ਕਹ ਸਕਦਾ ਸੀ ॥੨॥
੯. ਇਕ ਦਾਸੀ ਉਸਦੇ ਨਾਲ ਮਿਲੀ ਹੋਈ ਸੀ ।
੧੦. ਜਿਸ ਦੇ ਹਿਰਦੇ ਵਿਚ ਅਕਲ ਨਹੀ ਸੀ । (ਮਸਤਾਨੀ ਜਿਹੀ ਸੀ)
੧੧. ਇਕ ਦਿਨ ਉਸ ਨੌਕਰ ਨੂੰ ਉਸ ਦਾਸੀ ਨੇ ਬੁਲਾ ਲਿਆ।
੧੨. ਉਸਦੇ ਨਾਲ ਕਾਮ ਕ੍ਰੀੜਾ ਦਿਲ ਖੋਲ ਕੇ ਕੀਤਾ ॥੩॥
੧੩. ਇਨੇ ਨੂੰ ਉਧਰ ਰਾਜਾ ਆ ਨਿਕਲਿਆ ।
੧੪. ਜਿਥੇ ਉਹ ਗੋਲੀ ਦਾਸ ਨਾਲ ਮਿਲ ਰਹੀ ਸੀ ।
੧੫. ਰਾਜੇ ਦੀ ਸ਼ੋ ਸੁਣਕੇ ਉਹ ਦਾਸੀ ਇਕ ਦਮ ਭੜ ਭੜਾ ਕੇ ਉੱਠੀ ।
੧੬. ਇਕ ਦਮ ਉਸਦੀ ਸਾਰੀ ਬੁਧੀ ਖਾਨਮੋ ਗਈ ॥੪॥
੧੭. ਉਸਨੂੰ ਹੋਰ ਗੱਲ ਤਾਂ ਕੋਈ ਸੁਝੀ ਨਹੀਂ ਨਾਂ ਕੋਈ ਬਹਾਨਾ ਹੱਥ ਆਇਆ ।
੧੮. ਉਸ ਦਾਸ ਨੂੰ ਹੀ ਮਾਰ ਕੇ ਪੁੱਠਾ ਕਰਕੇ ਲਟਕਾ ਦਿੱਤਾ।
੧੯. ਮੱਠੀ-ਮੱਠੀ ਹੇਠਾਂ ਅੱਗ ਬਾਲ ਦਿੱਤੀ ।
੨੦. ਜਾਣੋਂ ਮਮਿਆਈ ਕੱਢ ਰਹੀ ਹੈ ॥੫॥
੨੧. ਜਦੋਂ ਰਾਜੇ ਨੇ ਆ ਕੇ ਦਾਸ ਨੂੰ ਮਰਿਆ ਦੇਖਿਆ ।
੨੨. ਤਾਂ ਉਸ ਨੇ ਬੜੀ ਅਜੀਬ ਗਲ ਦੇਖ ਕੇ ਹੈਰਾਨ ਹੋ ਕੇ ਕਿਹਾ ਤੇ ਆ ਕੇ ਪੁਛਿਆ ।
੨੩. ਕਿ ਇਹ ਤੈਂ ਮਾਰਕੇ ਕਿਉਂ ਲਟਕਾਯਾ ਹੈ ?
੨੪. ਇਸ ਦੇ ਹੇਠਾਂ ਅੱਗ ਕਿਉਂ ਮਚਾਈ ਹੈ ? ॥੬॥
੨੫. ਚੇਰੀ ਕਹਿੰਦੀ ਹੈ ਕਿ ਐ ਰਾਜਨ ਮੈਨੂੰ ਇਕ ਵੈਦ ਮਿਲਿਆ ਸੀ।
੨੬. ਮੈਨੂੰ ਇਹ ਕ੍ਰਿਯਾ ਕਰਨੀ ਉਸ ਨੇ ਦੱਸੀ ਹੈ ।
੨੭. ਇਸ ਲਈ ਮੈ ਇਹ ਦਵਾਈ ਬਣਾ ਰਹੀ ਹਾਂ ।
੨੮. ਇਸ ਕਰਕੇ ਸਾਰੀ ਗੱਲ ਸੁਣ ਲਵੋ ॥੭॥
੨੯. ਖਈ ਰੋਗ ਰਾਜ ਦੇ ਮੈ ਸੁਣਿਆ ਹੈ ।
੩੦. ਇਸ ਕਰਕੇ ਮੈਂ ਇਸ ਦਾਸ ਨੂੰ ਮਾਰਿਆ ਹੈ ਕਿ ਇਸ ਚੋਂ
੩੧. ਮਮਿਆਈ ਕੱਢ ਕੇ ਰਾਜੇ ਨੂੰ ਖੁਆਵਾਂਗੀ ਜਿਸ ਤੋਂ
੩੨. ਆਪ ਦਾ ਇਹ ਦੁਖ ਦੂਰ ਹੋ ਜਾਇਗਾ ॥੮॥
੩੩. ਆਪ ਦੇ ਵਾਸਤੇ ਮੈਂ ਇਸ ਨੂੰ ਮਾਰਿਆ ਹੈ ।
੩੪. ਮਿਮਿਆਈ ਬਨਾਉਣ ਦੀ ਵਿਉਂਤ ਬਣਾਈ ਹੈ ।
੩੫. ਜੇ ਤੁਸੀਂ ਖਾਣਾ ਚਾਹੋ ਤਾਂ ਖਾ ਲਵੋ ।
੩੬. ਨਹੀ ਤਾਂ ਮੈ ਅੱਜ ਹੀ ਇਹ ਕੰਮ ਛੱਡ ਦਿੰਦੀ ਹਾਂ ॥੯॥
੩੭. ਜਦੋਂ ਇਸ ਤਰ੍ਹਾਂ ਰਾਜੇ ਨੇ ਸੁਣ ਲਿਆ ।
੩੮. ਤਾਂ ਉਸ ਨੂੰ ਵੈਦਨੀ ਸਮਝ ਲਿਆ ।
੩੯. ਅਤੇ ਆਪਣੇ ਮਨ ਵਿਚ ਕਿਹਾ ਕਿ ਚੰਗਾ ਢੰਗ ਬਣਾਇਆ ਹੈ ਇਹ ਤਾਂ ।
੪੦. ਪ੍ਰਮੇਸਰ ਨੇ ਘਰ ਵਿਚ ਰੋਗਾਂ ਦੇ ਦੂਰ ਕਰਨ ਵਾਲੀ ਬੈਦਨੀ ਦੇ ਦਿੱਤੀ ਹੈ ॥੧੦॥
੪੧. ਤੇ ਦਾਸੀ ਨੂੰ ਧੰਨ-ਧੰਨ ਕਹਿਕੇ ਵਡਿਆਇਆ
੪੨. ਅਤੇ ਕਿਹਾ ਕਿ ਤੂੰ ਤਾਂ ਲੁਕੀ ਹੀ ਰਹੀ ਤੇਰੇ ਗੁਣਾਂ ਦਾ ਤਾਂ ਸਾਨੂੰ ਅੱਜ ਪਤਾ ਲੱਗਾ ਹੈ ।
੪੩. ਪੱਛਮ ਦੇਸ ਵਿਚ ਤਾਂ ਅਸੀਂ ਸੁਣਿਆਂ ਹੈ ਦੁਆਈਆਂ ਬਨਾਉਣ ਵਾਲੀਆਂ ਇਸਤ੍ਰੀਆਂ ਹਨ ।
੪੪. ਪਰ ਸਾਡੇ ਦੇਸ ਵਿਚ ਤਾਂ ਟੋਲੀ ਨਹੀਂ ਕੋਈ ਲਭਦੀ ॥੧੧॥
੪੫. ਤੂੰ ਜਾਣਦੀ ਹੈ ਇਹ ਤਾਂ ਤੈਂ ਮੈਨੂੰ ਹੁਣ ਦੱਸਿਆ ਹੈ।
੪੬. ਜਿਸਨੇ ਇਸ ਦੇਸ ਵਿਚ ਮਿਮਿਆਈ ਬਣਾਈ ਹੈ ।
੪੭. ਕਿਆ ਹੋਇਆ ਜੇ ਇਕ ਦਾਸ ਮਾਰ ਦਿੱਤਾ ।
੪੮. ਮੇਰਾ ਤਾਂ ਤੈ ਬਹੁਤ ਵੱਡਾ ਰੋਗ ਦੂਰ ਕਰ ਦਿੱਤਾ ਹੈ ॥੧੨॥੧॥

ਇਥੇ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਦਾ ਵਾਰਤਾਲਾਪ ਦੋ ਸੌ ਚੁਹੱਤਰਵੀਂ ਕਥਾ ਸਮਾਪਤ ॥੨੭੪॥੪੩੦੧॥ਅਫਜੂੰ॥

---

੪੯. ਚੌਪਈ ॥ ਹਵਸੀ ਬੰਦਰ ਵਾਸੀ ਜਿਥੇ ਰਹਿੰਦੇ ਹਨ ।
੫੦. ਹਵਸੀ ਰਾਇ ਰਾਜਾ ਸੀ ਉਥੇ ।
੫੧. ਹਵਸ ਮਤੀ ਉਸਦੇ ਘਰ ਰਾਣੀ ਸੀ ।
੫੨. ਜਾਣੋਂ ਉਹ ਚੰਦਾ ਲੋਕਾਂ ਵਿਚੋਂ ਟੋਲ ਕੇ ਆਂਦੀ ਹੈ ॥੧॥

☛ (ਪੰਨਾ ੨੭੩ ਦੀ ਬਾਕੀ)ਇਸ ਦੇ ਹੁੰਦੇ ਹੋਇਆਂ ਵੀ ਹਮੇਸ਼ਾਂ ਕਾਇਮ-ਦਾਇਮ ਰਹਿਣ ਵਾਲਾ ਉਸ ਦਾ ਇਕੋ ਸਰੂਪ ਹੈ । ਪਰ ਉਸ ਦੀ ਵਿਸ਼ੇਸ਼ਤਾਈ ਇਸ ਅਨੇਕਾਂ ਸਰੂਪਾਂ ਦੇ ਨਾਲ ਹੈ ਨਹੀਂ ਤਾਂ ਉਸਦੇ ਛੋਟੇ-ਵੱਡੇ ਹੋਣ ਦਾ ਅਭਾਵ ਹੀ ਹੋ ਜਾਂਦਾ ਹੈ । ਜਿਵੇਂ *ਸੁਖੀਏ ਕਉ ਪੇਖੈ ਸਭ ਸੁਖੀਆ ਰੋਗੀ ਕੈ ਭਾਣੈ ਸਭ ਰੋਗੀ ॥ ਕਰਣ ਕਰਾਵਨਹਾਰ ਸੁਆਮੀ ਆਪਨ ਹਾਥਿ ਸੰਜੋਗੀ ॥੧॥ ਮਨ ਮੇਰੇ ਜਿਨਿ ਅਪੁਨਾ ਭਰਮੁ ਗਵਾਤਾ ॥ ਤਿਸ ਕੈ ਭਾਣੈ ਕੋਇ ਨ ਭੂਲਾ ਜਿਨਿ ਸਗਲੋ ਬ੍ਰਹਮੁ ਪਛਾਤਾ ॥ ਰਹਾਉ ॥ਅੰਗ੬੧੦॥*ਅਗਿਆਨ ਦੇ ਹਨੇਰੇ ਵਿਚ ਬ੍ਰਹਮ ਇਕ ਦਿਸਦਾ ਹੈ ਪਰ ਬ੍ਰਹਮ ਗਿਆਨ ਦੇ ਪ੍ਰਕਾਸ਼ ਵਿਚ ਉਹ ਬੇਅੰਤ ਹੀ ਦਿਸਦਾ ਹੈ ਜੇ ਉਹ ਇਕ ਦਾ ਇਕ ਹੀ ਹੈ ਤਾਂ ਅਸੀਂ ਉਸ ਦੀ ਦੀ ਸਿਫਤ ਤੇ ਸਲਾਹੁਣ ਅਤੇ ਵਡਿਆਈ ਜਾਂ ਸਤੋਤਰ ਕਿਸ ਦੀ ਤਸਵੀਰ ਨਾਲ ਕਰ ਸਕਦੇ ਹਾਂ ? ਜੇ ਉਹ ਨਿਰਗੁਣ ਹੀ ਹੈ ਤਾਂ ਅਸੀਂ ਉਸ ਦੇ ਗੁਣ ਕਿਵੇਂ ਪ੍ਰਗਟ ਕਰ ਸਕਦੇ ਹਾਂ ? ਸ੍ਰੀ ਦਸਮੇਸ਼ ਜੀ ਕਹਿੰਦੇ ਹਨ (ਜ਼ਾਹਰ ਜ਼ਹੂਰ ਹੈ ॥ ਹਾਜਰ ਹਜੂਰ ਹੈ) ਜੇ ਕੋਈ ਹੋਰ ਹੈ ਹੀ ਨਹੀਂ ਤਾਂ ਉਸ ਦੀ ਹਾਜਰਾ ਹਜੂਰ ਦੀ ਕੀ ਵੁਕਤ ਹੋਈ - *ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ ॥ਅੰਗ ੧੪੨੬॥ਮ:੯॥* ਦੇਖੋ ਸੰਤ ਰਸਾਲਾ, ਮਹਾਵਾਰੀ ਗੁਰ ਸਿੱਖ ਦਰਸਨ ਅੰਗ ੧੮ ਤੇ - ਜੇ ਆਤਮ ਗਿਆਨ ਜਾਂ ਬ੍ਰਹਮ ਖੰਡ ਦੀ ਇਕੱਲੀ ਇਹੋ ਰਮਜ਼ ਸਾਡੇ ਹਿਰਦੇ ਵਿਚ ਵੱਸ ਜਾਵੇ ਤਾਂ ਬੇੜਾਂ ਪਾਰ ਹੈ । ਕਿਉਂਕਿ (ਹਰਿ ਜੀ ਸੂਖਮ ਅਗਮ ਹੈ) ਅਤੇ ਖੂਬ ਸੂਰਤੀ ਸੁੰਦਰਤਾ ਦਾ ਮਬਾ ਹੈ, ਮਨਾਂ ਨੂੰ ਮੋਹਣ ਵਾਲਾ ਹੈ -ਘਟਿ ਘਟਿ ਦੇ ਵਿਚ ਸੋਭਦਾ ਹੈ - ਹਰ ਪ੍ਰਾਣਧਾਰੀ ਦੇ ਪਰਾਣਾਂ ਦਾ ਆਸਰਾ ਹੈ ਤੇ ਜਿਸਦੀ ਸੋਭਾ ਅਪਰ ਅਪਾਰ ਹੈ - ਗੁਰਬਾਣੀ ਦੇ ਮੁਤਾਬਕ :ਅਤਿ ਸੁੰਦਰ ਮੋਹਣਾ ਘਟ ਸੋਹਣਾ ਪ੍ਰਾਣ ਅਧਾਰਾ ਰਾਮ ॥ ਸੁੰਦਰ ਸੋਭਾ ਲਾਲ ਗੁਲਾਲਾ ਦਇਆਲ ਕੀ ਅਪਰ ਅਪਾਰਾ ਰਾਮ ॥ ਅਰਥਾਤ ਇਹ ਰੰਗਲਾ ਪ੍ਰਭੂ ਇਤਨਾ ਸੁੰਦਰ ਇਤਨਾਂ ਮਨਾਂ ਨੂੰ ਮੋਹਣ ਤੇ ਧੂਹਣ ਵਾਲਾ ਹੈ ਜੋ ਚੁੱਪ ਹੀ ਭਲੀ ਹੈ । ਦਿਦਾਰ ਦੀ ਇਕੋ ਝਲਕ ਨਾਲ ਕੋਹ ਸੁੱਟਦਾ ਹੈ । ਫਿਰ ਹੋਰ ਵੱਲ ਤੱਕਣ ਲਈ ਜੀਅ ਕਰਦਾ ਹੀ ਨਹੀਂ । ਜਾਂ ਇਉਂ ਕਹਿ ਲਉ ਕਿ ਸ੍ਰਿਸਟੀ ਦੀਆਂ ਸਾਰੀਆਂ ਅਪੱਛਰਾਂ ਤੇ ਸੋਹਣੀਆਂ ਪਰੀਆਂ ਦੀ ਸੁੰਦਰਤਾ ਇਮਕ ਥਾਂ ਇਕੱਠੀ ਕਰ ਲਓ, ਕੁਦਰਤ ਰਚਨਾਂ ਪ੍ਰਕਾਰ ਦੀ ਖੂਬਸੂਰਤੀ ਖਰਚ-ਖਰਚ ਕੇ ਇਕ ਦੇਗਚੇ ਵਿਚ ਭਰ ਲਉ ਫਿਰ ਇਸਨੂੰ ਕਿਸੇ ਜੌਹਰੀ ਦੇ ਕੰਡੇ ਵਿਚ ਪਾਕੇ ਤੋਲੇ ਤਾਂ ਮਿਠੇ ਸ੍ਰੀ ਵਾਹਿਗੁਰੂ ਦੀ ਸੁੰਦਰਤਾ ਦੀ ਇਕ ਝਲਕ ਮਾਤਰ ਦਾ ਇਹ ਪਾਸਕੂ ਵੀ ਨਹੀਂ ਬਣਦੀ । ਐਡਾ ਸੋਹਣਾ ਤੇ ਸੁੰਦਰਤਾ ਦਾ ਅਗਾਧ ਸੋਮਾ ਹੋਣ ਕਰਕੇ ਹੀ ਸਤਿਗੁਰਾਂ ਨੇ ਗੁਰਬਾਣੀ ਵਿਚ ਉਸਨੂੰ ਅਤਿ ਸੁੰਦਰ ਮਨਮੋਹਣਾ ਕਿਹਾ ਹੈ - ਜੋ ਸਿਧ ਕਰਦੀ ਹੈ ਕਿ ਇਹ ਦ੍ਰਿਸ਼ਟਮਾਨ ਸੁੰਦਰਤਾ ਮਿਥਿਆ ਹੈ, ਨਕਲੀ ਹੈ, ਫੋਕੀ ਤੇ ਕੇਵਲ ਅਗਿਆਨੀ ਰੂਹਾਂ ਨੂੰ ਭਰਮਾਣ ਵਾਲਾ ਚਕਮਾ ਭਰਮ ਭੁਲੇਖਾ ਹੀ ਹੈ । ਆਉ ਹੁਣ ਸੋਚੀਏ ਕਿ ਇਹ ਨਕਲੀ ਮਿੱਥ ਸੁੰਦਰਤਾ ਦਾ ਪਿਛੋਕੜ ਕਿਥੇ ਹੈ ? ਜਦਕਿ ਪਿਛੇ ਜਲ ਦਾ ਭਰਿਆਂ ਵੱਡਾ ਡੈਮ ਜਾਂ ਸਰੋਵਰ ਅਥਵਾ ਟੈਂਕੀ ਨਾ ਹੋਵੇ ਫੁਹਾਰਾ ਚੱਲ ਨਹੀਂ ਸਕਦਾ, ਇਹ ਐਨ ਠੀਕ ਹੈ । ਇਕ ਹੋਰ ਅਚੰਭੇ ਵਾਲੀ ਗੱਲ ਹੈ, ਕਿ ਕੰਧ ਵਿਚ ਲੱਗਟੇ ਜਾਂ ਡਰੈਸੰ ਮੇਜ ਵਿਚ ਫਿੱਟ ਕੀਤੇ ਸ਼ੀਸ਼ੇ ਵਿਚ ਤੁਹਾਡੇ ਚਿਹਰੇ ਦਾ ਅ਼ਕਸ ਖਿੜਿਆ ਅੱਖਾਂ ਤੇ ਗੁਲਾਬੀ ਬੁੱਲਾਂ ਦੀ ਮੁਸ਼ਕਰਾਹਟ ਕਿਵੇ ਆ ਧੱਸੀ । ਪਾਣੀ ਵਿਚ ਚੰਨ ਕਿਧਰੋਂ ਆ ਚੜ੍ਹਿਆ ? ਜੋ ਸਿੱਧ ਕਰਦਾ ਹੈ ਕਿ (ਇਹੁ ਵਿਸੁ ਸੰਸਾਰ ਤੁਮ ਦੇਖਦੇ ਏਹੁ ਹਰਿ ਕਾ ਰੂਪ ਹੈ ਹਰਿ ਰੂਪੁ ਨਦਰੀ ਆਇਆ) ਇਸ ਤਰ੍ਹਾਂ ਇਸ ਸ੍ਰਿਸ਼ਟੀ ਤੇ ਇਹ ਸੰਸਾਰ ਜੋ ਵੀ ਜੀਵਨ ਹੈ - ਪ੍ਰੇਮ ਪਿਆਰ ਦੀ ਕਣੀ, ਸੁਹੱਪਣ ਦੀ ਝਲਕ ਸੁੰਦਰ ਮਨ ਮੋਹਣੇ ਤੇ ਛੈਲ ਛਬੀਲੇ (੧ਓ) ਪਾਤਸ਼ਾਹਾਂ ਦੇ ਪਾਤਸ਼ਾਹ ਦੀ ਇਕ ਨਿੱਕੀ ਜਿਹੀ 'ਕਿਰਨ' ਜਾਂ ਕਣੀ ਅਥਵਾ ਅਕਸ ਹੈ । ਜਿਸਨੂੰ ਤੱਕ-ਤੱਕ ਕੇ ਇਆਣੇ ਲੱਟੂ ਹੋ ਹੋ ਪੈਂਦੇ ਨੇ । ਮੁਸਕ੍ਰਾਹਟ ਭਰੇ ਖੁਮਾਰੀ ਤੇ ਨਖਰਿਆਂ ਨਾਲ ਝੂਮਦੇ ਝਾਮਦੇ ਜਿਨ੍ਹਾਂ ਮਸਤਾਨੇ ਨੈਣਾਂ ਨੂੰ ਤੱਕ ਆਪ ਲੋਟ-ਪੋਟ ਹੋ ਜਾਂਦੇ ਨੇ, ਆਪਣਾ ਤੁਆਜਨ ਗੁਆ ਬਹਿੰਦੇ ਨੇ, ਰਾਂਝੇ ਤੇ ਸੋਹਣੀ ਵਾਂਗ ਨਦੀਆਂ ਉਲੰਘਦੇ ਤੇ ਜੰਗਲਾਂ ਦੀ ਖਾਕ ਛਾਣਦੇ ਨੇ, ਗੁਰਦੇਵ ਦੇ ਦੱਸਣ ਦਾ ਮਨੋਰਥ ਇਹ ਦੱਸਣਾ ਹੈ ਕਿ ਉਹ ਮੂਰਖਤਾ ਦੇ ਵੱਸ ਹੋ ਕੇ ਕਿਵੇਂ ਮਿਥਿਆਂ ਤੇ ਪ੍ਰਤਿਬਿੰਬ (ਅਕਸ) ਮਾਤ੍ਰ ਤਟ ਭੁਲਕੇ (ਸੁੰਦਰਤਾ ਦੇ ਮੂਲ ਸੋਮੇ ਤੋਂ ਭੋਕੇ ਕਿਵੇਂ ਆਪਣੇ ਅਸਲ ਮਨੋਰਥ ਤੋਂ ਖੁੰਝਕੇ ਰੇਤਾ ਛਾਣ ਰਹੇ ਨੇ ।

**ਸ੍ਰੀ ਦਸਮੇਸ਼ ਪਾਤਸ਼ਾਹ** ਪਾਠਕਾਂ ਨੂੰ ਇਹ ਫੋਕੀਆਂ ਕਰਤੂਤਾਂ ਨੂੰ ਦੱਸਕੇ ਇਹਨਾਂ ਦੇ ਨਤੀਜਿਆਂ ਤੋਂ ਖਬਰਦਾਰ ਕਰਕੇ ਭੁੱਲੇ ਮੁਸਾਫਰਾਂ ਨੂੰ ਸਿੱਧੀ ਡੰਡੀ ਪੈ ਕੇ ਆਪਣੀ ਮਿਥੀ ਮੰਜਲ ਵੱਲ ਤੁਰਨ ਦਾ ਰਾਹ ਵਿਖਾ ਰਹੇ ਨੇ ਤੇ ਕਹਿੰਦੇ ਨੇ ਛੱਡੋ ਇਸ ਮਿਥਿਆ ਝਲਕ ਦਾ ਲੜ ਫੜੋ ਅਤਿ ਸੁੰਦਰ ਤੇ ਮਨ ਮੋਹਣੇ ਦੇ ਲੜ ਲੱਗੋ ਆਪਣੇ ਅਸਲ ਛੈਲ ਛਬੀਲੇ ਸਾਈਂ ਦੀ ਕੰਨੀ ਜਿਵੇਂ ਫੜੀ ਸੀ ੫੨ ਪਹਾੜੀ ਰਾਜੇ ਰਾਣੀਆਂ ਨੇ ਸੱਚੇ ☛

[੧]ਹਾਸਿਮ ਖਾਨ ਪਠਾਨ ਇਕ ਤਹਾਂ ॥ [੨]ਜਾ ਸਮ ਸੁੰਦਰ ਕੋਊ ਨ ਕਹਾਂ ॥ [੩]ਰਾਨੀ ਤਾਹਿ ਨਿਰਖਿ ਉਰਝਾਨੀ ॥ [੪]ਬਿਰਹ ਬਿਕਲ ਹ੍ਵੈ ਗਈ ਦਿਵਾਨੀ ॥੨॥ [੫]ਰਾਨੀ ਜਤਨ ਅਨੇਕ ਬਨਾਏ ॥ [੬]ਛਲਬਲ ਸੌ ਗ੍ਰਿਹ ਮਿੱਤ੍ਰ ਬੁਲਾਏ ॥ [੭]ਕਾਮ ਭੋਗ ਤਿਹ ਸੰਗ ਕਮਾਨਾ ॥ [੮]ਆਸਨ ਚੁੰਬਨ ਕੀਏ ਪ੍ਰਮਾਨਾ ॥੩॥ ਦੋਹਰਾ ॥ [੯]ਅਨਿਕ ਭਾਂਤਿ ਭਜਿ ਮਿੱਤ੍ਰ ਕਹੱ; ਗਰੇ ਰਹੀ ਲਪਟਾਇ ॥ [੧੦]ਜਾਨੁ ਨਿਰਧਨੀ ਪਾਇ ਧਨ; ਰਹਯੋ ਹੀਯ ਸੌ ਲਾਇ ॥੪॥ ਚੌਪਈ ॥ [੧੧]ਤਬ ਰਾਜਾ ਤਾਕੇ ਗ੍ਰਿਹ ਆਯੋ ॥ [੧੨]ਨਿਰਖਿ ਸੇਜ ਪਰ ਤਾਹਿ ਰਿਸਾਯੋ ॥ [੧੩]ਅਸਿ ਗਹਿ ਧਯੋ ਹਾਥ ਗਹਿ ਨਾਰੀ ॥ [੧੪]ਇਹ ਬਿਧਿ ਸੌ ਹਸਿ ਬਾਤ ਉਚਾਰੀ ॥੫॥ [੧੫]ਤੈਂ ਰਾਜਾ ਇਹ ਭੇਦ ਨ ਜਾਨਾ ॥ [੧੬]ਬਿਨੁ ਬੂਝੇ ਅਸਿ ਕੋਪ ਪ੍ਰਮਾਨਾ ॥ [੧੭]ਪ੍ਰਥਮਹਿ, ਬਾਤ ਜਾਨਿਯੈ ਯਾ ਕੀ ॥ [੧੮]ਬਹੁਰੌ ਸੁਧਿ ਲੀਜੈ ਕਛੁ ਤਾ ਕੀ ॥੬॥ [੧੯]ਇਹ ਹੈ ਮਿੱਤ੍ਰ ਮੱਛਿੰਦਰ ਰਾਜਾ ॥ [੨੦]ਆਯੋ, ਨਯਾਇ ਲਹਨ ਤਵ ਕਾਜਾ ॥ [੨੧]ਤੱਪਸਯਾ ਬਲ ਆਯੋ ਇਹ ਠੌਰਾ ॥ [੨੨]ਹੈ ਸਭ ਤਪਸਿਨ ਕਾ ਸਿਰਮੌਰਾ ॥੭॥ [੨੩]ਯਾ ਸੰਗ, ਮਿੱਤ੍ਰਾਚਾਰ ਕਰੀਜੈ ॥ [੨੪]ਭੁਗਤਿ ਜੁਗਤਿ ਬਹੁ ਬਿਧਿ ਤਿਹੱ ਦੀਜੈ ॥ [੨੫]ਭਲੀ ਭਲੀ ਤੁਹਿ ਕ੍ਰਿਯਾ ਸਿਖਧੈਹੈ ॥ [੨੬]ਰਾਜ ਜੋਗ, ਬੈਠੋ ਗ੍ਰਿਹ ਪੈਹੈ ॥੮॥ [੨੭]ਨ੍ਰਿਪ ਏ ਬਚਨ ਸੁਨਤ ਪਗ ਪਰਾ ॥ [੨੮]ਮਿੱਤ੍ਰਾਚਾਰ ਤਵਨ ਸੰਗ ਕਰਾ ॥ [੨੯]ਤਾਹਿ ਮਛਿੰਦ੍ਰਾ ਨਾਥ, ਪਛਾਨਯੋ ॥ [੩੦]ਮੂਰਖ ਭੇਵ ਅਭੇਵ ਨ ਜਾਨਯੋ ॥੯॥ [੩੧]ਬਹੁ ਬਿਧਿ ਤਨ ਪੂਜਾ ਤਿਹੱ ਕਰੈ ॥ [੩੨]ਬਾਰੰਬਾਰ ਪਾਇ ਪਸੁ ਪਰੈ ॥ [੩੩]ਤਾਹਿ ਸਹੀ ਰਿਖਿਰਾਜ ਪਛਾਨਾ ॥ [੩੪]ਸੱਤਿ ਬਚਨ ਤ੍ਰਿਯ ਕੋ ਕਰਿ ਜਾਨਾ ॥੧੦॥ [੩੫]ਤਾਹਿ ਮਛਿੰਦਰ ਕਰ ਠਹਰਾਯੋ ॥ [੩੬]ਤ੍ਰਿਯ ਕਹ ਸੌਪਿ ਤਾਹਿ ਉਠਿ ਆਯੋ ॥ [੩੭]ਵਹ ਤਾਸੌ ਨਿਤਿ ਭੋਗ ਕਮਾਵੈ ॥ [੩੮]ਮੂਰਖ ਬਾਤ ਨ ਰਾਜਾ ਪਾਵੈ ॥੧੧॥ [੩੯]ਇਹ ਛਲ ਸਾਥ ਜਾਰ ਭਜਿ ਗਯੋ ॥ [੪੦]ਅਤਿ ਬਿਸਮੈ ਰਾਜਾ ਕੋ ਭਯੋ ॥ [੪੧]ਤਬ ਰਾਨੀ ਰਾਜਾ ਢਿਗ ਆਈ ॥ [੪੨]ਜੋਰਿ ਹਾਥ ਅਸ ਬਿਨੈ ਸੁਨਾਈ ॥੧੨॥ [੪੩]ਜਿਨ ਨ੍ਰਿਪ ਰਾਜ ਆਪਨਾ ਤਯਾਗਾ ॥ [੪੪]ਜੋਗ ਕਰਨ ਕੇ ਰਸ, ਅਨੁਰਾਗਾ ॥ [੪੫]ਸੋ ਤੇਰੀ ਪਰਵਾਹਿ ਨ ਰਾਖੈ ॥ [੪੬]ਇਮਿ ਰਾਨੀ ਰਾਜਾ ਤਨ ਭਾਖੈ ॥੧੩॥ [੪੭]ਸੱਤਿ ਸੱਤਿ, ਤਬ ਰਾਜ ਬਖਾਨਾ ॥ [੪੮]ਤਾਕੋ ਦਰਸ ਸਫਲ ਕਰਿ ਮਾਨਾ ॥* [੪੯]ਭੇਦ ਅਭੇਦ ਜੜ੍ਹ ਕਛੂ ਨ ਪਾਯੋ ॥ [੫੦]ਤ੍ਰਿਯ ਸੰਗ ਚੌਗੁਨ ਨੇਹ ਬਢਾਯੋ ॥੧੪॥੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ, ਤ੍ਰਿਯਾ ਚਰਿਤ੍ਰੇ, ਮੰਤ੍ਰੀ ਭੂਪ ਸੰਬਾਦੇ, ਦੋਇ ਸੌ ਪਚਹੱਤਰਿ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੭੫॥੫੩੧੫॥ ਅਫਜੂੰ ॥

* ਸੋਚੋ ਇਹੋ ਜਿਹੇ ਪ੍ਰਕਰਣ ਗੁਰਦੇਵ ਨੇ ਕਿਉਂ ਲਿਖੇ ਹਨ ਪਹਿਲਾਂ ਤਾਂ ਹਨਵੰਤ ਸਿੰਘ ਵਜੀਰ ਵੱਲੋ ਰਾਜੇ ਚਤ੍ਰ ਸਿੰਘ ਨੂੰ ਦੱਸਣਾ ਹੈ ਕਿ ਇਹ ਚੰਚਲ ਇਸਤ੍ਰੀਆਂ ਕਿਵੇਂ ਰਾਜਿਆਂ ਨੂੰ ਭੌਂਦੂ ਤੇ ਮੂਰਖ ਬਣਾ ਦਿੰਦੀਆਂ ਹਨ। ਜਿਸ ਦੀ ਉਦਾਹਰਣ ਦੇ ਕੇ ਸ੍ਰੀ ਦਸਮੇਸ਼ ਜੀ ਪਾਠਕਾਂ ਨੂੰ ਦੱਸ ਰਹੇ ਹਨ ਕਿ ਇਹੋ ਜਿਹੇ ਵੀ ਰਾਜੇ ਹੋ ਗੁਜਰੇ ਤੇ ਰਾਜ ਵੀ ਕਰਦੇ ਰਹੇ ਜੋ ਇਕ ਇਸਤ੍ਰੀ ਦੇ ਫਰੇਬ ਵਿਚ ਆ ਕੇ ਉਸ ਦੇ ਯਾਰ ਨੂੰ ਸ੍ਰੀ ਗੋਰਖ ਨਾਥ ਜਿਹੇ ਸਿਧ ਜੋਗੀ ਦਾ ਗੁਰੂ ਮਛੰਦ੍ਰ ਨਾਥ ਨੂੰ ਵੀ ਨਾਂ ਪਹਿਚਾਣ ਸਕਿਆ ਕੀ ਉਹ ਰਾਜਾ ਇਨਸਾਨ ਸੀ ਜਾਂ ਹੈਵਾਨ ਕੀ ਇਹ ਵੀ ਕੋਈ ਮਰਦਊ ਜੀਵਨ ਹੈ ਜਿਸਦੇ ਸਾਹਮਣੇ ਉਸਦੀ ਇਸਤ੍ਰੀ ਸੇਜ ਤੇ ਸੱਜੀ ਵੇਖ ਕੇ ਵੀ ਉਸ ਦੀਆਂ ਗੱਲਾਂ ਤੇ ਬਿਸਵਾਸ ਕਰਦਾ ਹੈ। ਮੈਂ ਜਿਸ ਵੇਲੇ ਰੋਪੜ ਸ੍ਰੀ ਕਲਗੀਧਰ ਕੰਨਿਆ ਪਾਠਸਾਲਾ ਦਾ ਅਰੰਭ ਕੀਤਾ ਸੀ ਤਾਂ ਬਜੁਰਗ ਸੋਢੀ ਖੈੜਦੇ ਪਾਸ ਜਾ ਕੇ ਮਿਲਕੇ ਉਸ ਤੋਂ ਪੁੱਛਿਆ ਸੀ; ਕਿ ਮੈਨੂੰ ਆਪਣੇ ਤਜਰਬੇ ਦੀ ਗੱਲ ਦਸੋ, ਤਾਂ ਉਸਨੇ ਉੱਤਰ ਵਿਚ ਕਿਹਾ ਸੀ ਕਿ ਲੜਕੀਆਂ ਦੇ ਸਕੂਲ ਵਿਚ ਕੋਈ ਪੁਰਸ਼ ਅਧਿਆਪਕ ਨਹੀ ਰੱਖਣਾ ਭਾਵੇਂ ਉਮਰ ਦਾ ਬਿਰਧ ਵੀ ਕਿਉਂ ਨਾਂ ਹੋਵੇ।

☚ ਪਾਤਸ਼ਾਹ ਮੀਰੀ-ਪੀਰੀ ਦੇ ਮਾਲਿਕ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੀ ਕੰਨੀ ਫੜੀ ਨਾਲ ਜੇਲ ਦੀ ਕੈਦ ਵਿਚੋਂ ਨਿਕਲ ਆਪਣੇ ਟਿਕਾਣੇ ਲੱਗਣ ਲਈ ਜਾ ਪੁੱਜੇ ਸੀ ਆਪੋ ਆਪਣੇ ਟਿਕਾਣੇ ਲੈ ਗਿਆ ਸੀ ਘੋੜੇ ਦੇ ਪਿੱਛੇ ਲਾ ਕੇ। ਫੇਰ ਹੁਣ ਸਾਨੂੰ ਕਿਉਂ ਨਹੀਂ ਲੈ ਜਾਏਗਾ ਵਿਸਮਾਦਿ ਪੁਰੀ ਦੇ ਵਿਚ ਜਿਥੇ ਆਨੰਦ ਤੇ ਸੱਚ ਖੰਡ ਭਵਨ ਵਿਚ ਸੁੰਦਰਤਾ, ਸੁਹੱਪਣ ਦੀਆਂ ਹਰ ਵੇਲੇ ਫੁਹਾਰਾਂ ਵਹਿ ਰਹੀਆਂ ਹਨ। ਜਿਥੇ ਦੈਵੀ ਅਨੰਦ ਦੇ ਚਸ਼ਮੇ ਫੁਹਾਰਾਂ ਅਤੇ ਅਨਹਦ ਧੁਨਾ ਦਾ ਇਲਾਹੀ ਕੀਰਤਨ, ਗੈਬੀ ਸੰਗੀਤ ਵਿਸਮਾਦ ਦੀ ਧੁੰਨ ਵੱਜ ਰਹੀ ਹੈ। ਇਸੇ ਰਮਜ ਨੂੰ ਗੂਝ ਸਮਝ ਦਾ ਨਾਮ (ਬ੍ਰਹਮ ਗਿਆਨ) ਕਿਹਾ ਹੈ, ਇਸੇ ਨੂੰ ਵਿਸਮਾਦ ਨਾਦ ਕਹੀਦਾ ਹੈ ਜਿਸ ਨੂੰ ਵੇਖ-ਵੇਖ ਕੇ ਆਪ ਮੁਹਾਰੇ ਕਹਿ ਉਠਦੇ ਨੇ - ਧੰਨ ਵਾਹਿਗੁਰੂ ਤੂਹੀ ਹੈਂ, ਧੰਨ ਗੁਰੂ ਨਾਨਕ ਤੂੰ ਹੀ ਹੈਂ, ਧੰਨ ਸੋਢੀਆਂ ਦੇ ਸਿਰਤਾਜ ਚੰਦ੍ਰਮਾ ਸ੍ਰੀ ਦਸਮੇਸ਼ ਤੂੰ ਹੀ ਹੈਂ ਅਤੇ ਉਹੀ ਸੁੰਦ੍ਰਤਾ ਜਦੋਂ ਰੂਪ ਧਾਰਕੇ, ਤੇਗਾਂ, ਤਲਵਾਰਾਂ, ਕਟਾਰਾਂ, ਸੰਗੀਨਾਂ ਕੜ-ਕੜ ਕਰਦੀਆਂ ਤੋਪਾਂ ਗੜ-ਗੜ ਕਰਦੇ ਬੰਬਾਂ ਦੀ ਜਵਾਲਾ ਮੁਖੀ ਬਣਕੇ ਲਾਟਾਂ ਵਾਲੀ ਮਾਤਾ ਦਾ ਰੂਪ ਧਾਰਕੇ ਠਾਹ-ਠਾਹ, ਠੂਹ-ਠੂਹ ਹੋ ਜਾਂਦੀ ਹੈ ਉਸ ਵੇਲੇ ਉਹੀ (੧੯) ਅਨੋਖੇ ਰੂਪ ਵਿਚ ਧਨ ਤੇ ਰੂਪ ਤੇ ਮਸਤੇ ਪੁਤਲਿਆਂ ਨੂੰ ਦੁਸ਼ਟ ਬੁਧੀ ਛੋਕਰੇ ਤੇ ☛

੧. ਇਕ ਉਥੇ ਹਾਸਮ ਖਾਂ ਪਠਾਣ ਰਹਿੰਦਾ ਸੀ ।
੨. ਜਿਸ ਜਿਹਾ ਸੁੰਦਰ ਕਿਤੇ ਕੋਈ ਨਹੀਂ ਸੀ ।
੩. ਰਾਣੀ ਉਸ ਨੂੰ ਦੇਖਕੇ ਉਲਝ ਗਈ ।
੪. ਉਸਦੇ ਬਿਰਹਾ ਦੇ ਦੁਖ ਨਾਲ ਪਾਗਲ ਹੋ ਗਈ ॥੨॥
੫. ਰਾਣੀ ਨੇ ਬੜੇ ਯਤਨ ਕੀਤੇ ਜਿਉ ਤਿਉਂ ਕਰਕੇ
੬. ਉਸ ਮਿਤ੍ਰ ਨੂੰ ਘਰ ਬੁਲਾ ਲਿਆ ਅਤੇ
੭. ਉਸ ਨਾਲ ਕਾਮ ਭੋਗ ਕੀਤਾ ।
੮. ਆਸਨ ਚੁੰਮਨ ਆਦ ਸਭੋ ਕੁਝ ਕੀਤਾ ॥੩॥
੯. ਅਨੇਕ ਤਰਾਂ ਮਿਤ੍ਰ ਨਾਲ ਮਿਲਕੇ ਗਲੇ ਨਾਲ ਲਾਉਂਦੀ ਸੀ ।
੧੦. ਜਿਵੇਂ ਕਿਸੇ ਕੋਈ ਨਿਰਧਨ ਧਨ ਪਾ ਕੇ ਉਸ ਨੂੰ ਗਲ ਨਾਲ ਲਾ ਕੇ ਬੜਾ ਪ੍ਰਸੰਨ ਹੁੰਦਾ ਹੈ ॥੪॥
੧੧. ਇਤਨੇ ਨੂੰ ਰਾਜਾ ਉਸਦੇ ਘਰ ਵੱਲ ਆ ਗਿਆ ।
੧੨. ਉਸ ਨੂੰ ਸੇਜ ਪਰ ਦੇਖ ਕੇ ਕ੍ਰੋਧ ਵਿਚ ਆ ਗਿਆ ।
੧੩. ਤਲਵਾਰ ਫੜਕੇ ਜਦ ਰਾਜੇ ਨੇ ਧਾਵਾ ਕੀਤਾ ਤਾਂ ਰਾਣੀ ਨੇ ਹੱਥ ਫੜ ਲਿਆ ।
੧੪. ਅਤੇ ਹੱਸ ਕੇ ਇਸ ਤਰਾਂ ਗੱਲ ਕਹੀ ॥੫॥
੧੫. ਐ ਰਾਜਾ! ਤੈਂ ਇਸ ਨੂੰ ਨਹੀਂ ਜਾਣਿਆ ।
੧੬. ਬਿਨਾਂ ਹੀ ਸਮਝੇ ਕ੍ਰੋਧ ਵਿਚ ਆ ਗਿਆ ਹੈਂ ।
੧੭. ਪਹਿਲਾਂ ਇਸ ਦੀ ਗੱਲ ਜਾਣ ਲਵੋ ।
੧੮. ਫੇਰ ਇਸ ਦੀ ਕੁਝ ਸੋਝੀ ਕਰੋ ॥੬॥
੧੯. ਐ ਰਾਜਾ ਇਹ ਤਾਂ ਮਛੰਦਰ ਨਾਥ ਹੈ ।
੨੦. ਤੇਰੇ ਕੰਮ ਸਵਾਰਨ ਲਈ ਆਇਆ ਹੈ ।
੨੧. ਤਪੋ ਬਲ ਕਰਕੇ ਐਸ ਥਾਂ ਆਇਆ ਹੈ ।
੨੨. ਜੋ ਸਾਰੇ ਤਪੱਸੀਆਂ ਦਾ ਸ਼੍ਰੋਮਣੀ ਹੈ ॥੭॥
੨੩. ਇਸ ਦੇ ਨਾਲ ਮਿਤ੍ਰ ਚਾਰਾ ਕਰ ਲੈ ।
੨੪. ਮੁਕਤਿ ਤੇ ਭੁਗਤ ਤੈਨੂੰ ਬਹੁ ਤਰਾਂ ਦੀ ਇਹ ਬਖਸ਼ਿਸ਼ ਕਰੇਗਾ ।
੨੫. ਤੈਨੂੰ ਜੋਗ ਦੀ ਠੀਕ-ਠੀਕ ਸਿਖਯਾ ਦੇਵੇਗਾ ।
੨੬. ਰਾਜ ਜੋਗ ਤੈਨੂੰ ਘਰ ਬੈਠਿਆਂ ਹੀ ਪ੍ਰਾਪਤ ਹੋ ਜਾਇਗਾ ॥੮॥
੨੭. ਰਾਜਾ ਇਹ ਗੱਲਾਂ ਸੁਣਕੇ ਪੈਰਾਂ ਤੇ ਪੈ ਗਿਆ ।
੨੮. ਉਸਦੇ ਨਾਲ ਮਿੱਤ੍ਰ ਚਾਰਾ ਬਣਾ ਲਿਆ ।
੨੯. ਉਸ ਨੂੰ ਮਛੰਦ੍ਰ ਨਾਥ ਕਰ ਕੇ ਜਾਣ ਲਿਆ ।
੩੦. ਮੂਰਖ ਨੇ ਅਸਲੀਯਤ ਨੂੰ ਨਾਂ ਸਮਝਿਆ ॥੯॥
੩੧. ਕਈ ਤਰ੍ਹਾਂ ਉਸ ਦੇ ਸਰੀਰ ਦੀ ਪੂਜਾ ਕੀਤੀ ।
੩੨. ਉਹ ਪਸੂ (ਹਸਨ ਖਾਂ) ਬਾਰ-ਬਾਰ ਉਸਦੇ ਪੈਰੀਂ ਪਵੇ ।
੩੩. ਉਸਨੂੰ ਠੀਕ ਰਿਖੀ ਰਾਜ ਸਮਝ ਲਿਆ ।
੩੪. ਇਸਤ੍ਰੀ ਦੇ ਕਹੇ ਨੂੰ ਸੱਚ ਕਰਕੇ ਜਾਣ ਲਿਆ ॥੧੦॥
੩੫. ਉਸਨੂੰ ਮਛੰਦ੍ਰ ਨਾਥ ਕਰਕੇ ਮੰਨ ਲਿਆ ।
੩੬. ਇਸਤ੍ਰੀ ਕੋਲ ਛੱਡਕੇ ਆਪ ਉਠਕੇ ਚਲਾ ਗਿਆ ।
੩੭. ਉਹ ਉਸ ਨਾਲ ਰੋਜ ਸੁਖ ਭੋਗੇ ।
੩੮. ਰਾਜਾ ਮੂਰਖ ਗੱਲ ਹੀ ਨਾਂ ਸਮਝੇ ॥੧੧॥
੩੯. ਇਸ ਧੋਖੇ ਨਾਲ ਯਾਰ ਉਸ ਰਾਣੀ ਨੂੰ ਭੋਗ ਗਿਆ ।
੪੦. ਰਾਜਾ ਬਹੁਤ ਮਤਾਸਰ ਤੇ ਹੈਰਾਨ ਸੀ ਕੁਝ ਸੋਚ ਰਿਹਾ ਸੀ ।
੪੧. ਇਤਨੇ ਨੂੰ ਉਹ ਰਾਣੀ ਰਾਜੇ ਕੋਲ ਆ ਗਈ ।
੪੨. ਤੇ ਦੋਵੇਂ ਹੱਥ ਜੋੜ ਕੇ ਬੇਨਤੀ ਕੀਤੀ ॥੧੨॥
੪੩. ਐ ਰਾਜਾ ਜਿਸ ਮਛੰਦ੍ਰ ਨਾਥ ਜੋਗੀ ਨੇ ਆਪਣਾ ਸੰਗਲਾ ਦੀਪ ਦਾ ਰਾਜ ਤਯਾਗ ਦਿੱਤਾ ।
੪੪. ਜੋਗ ਕਮਾਉਣ ਦੇ ਰਸ ਵਿਚ ਪੈ ਗਿਆ ।
੪੫. ਉਹ ਤੇਰੀ ਕੀ ਪ੍ਰਵਾਹ ਕਰਦਾ ਹੈ ?
੪੬. ਇਸ ਤਰ੍ਹਾਂ ਰਾਣੀ ਨੇ ਰਾਜੇ ਨੂੰ ਆ ਕੇ ਕਿਹਾ ॥੧੩॥
੪੭. ਰਾਜੇ ਨੇ ਇਸ ਗਲ ਨੂੰ ਠੀਕ-ਠੀਕ ਕਰਕੇ ਮੰਨ ਲਿਆ ।
੪੮. ਉਸਦੇ ਦਰਸ਼ਨ ਕਰਨੇ ਸਫਲ ਕਰਕੇ ਮੰਨ ਲਏ ।
੪੯. ਮੂਰਖ ਨੇ ਠੀਕ ਅਠੀਕ ਦੇ ਭੇਤ ਦੀ ਗਲ ਨੂੰ ਨਾਂ ਜਾਣਿਆਂ ।
੫੦. ਉਸ ਇਸਤ੍ਰੀ ਨਾਲ ਅੱਗੇ ਨਾਲੋਂ ਵੀ ਚਾਰ ਗੁਣਾਂ ਵੱਧ ਨੇੜੇ ਹੋ ਗਿਆ ॥੧੪॥੧॥

ਇਥੇ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਦੋ ਸੌ ਪਜੰਤਰਵੀਂ ਕਥਾ ਸਮਾਪਤ ॥੨੭੫॥੫੩੧੫॥ਚਲਦਾ॥

---

☚ ਛੋਕਰੀਆਂ ਨੂੰ ਅਤੇ ਰਾਖਸ਼ਿਸ਼ ਬੁੱਧੀ ਜਰਵਾਣਿਆਂ ਨੂੰ ਸੋਧਕੇ ਕਰਦਾ ਹੈ ਅਤੇ ਕੌਡੇ ਰਾਖਸ਼ਾਂ ਨੂੰ ਬੁੱਧੀ ਬਖਸ਼ਕੇ ਅੜਿਆਂ ਨੂੰ ਕਾਲ ਨਾਚ ਕਰਕੇ ਝਾੜਨ ਦਾ ਕੰਮ ਕਰਦਾ ਹੈ ਜੋ ਸ੍ਰੀ ਦਸਮੇਸ਼ ਗੁਰੂ ਗ੍ਰੰਥ ਸਾਹਿਬ ਜਿਥੇ ਗਿਆਨ ਦਾ ਭੰਡਾਰ ਹੈ ਉਥੇ ਗਿਆਨਵਾਨ ਤੇ ਗਿਆਨ ਹੀਣ ਪੁਰਸ਼ਾਂ ਦੀ ਦਾਸਤਾਂ ਦਾ ਸਫਰ ਲਈ ਹਾਵੜਾ ਮੇਲ ਸਪੈਸ਼ਲ ਰੇਲ ਗੱਡੀ ਭਾਵ ਕੁਲ ਆਲਮ ਤਿੰਨੇ ਲੋਕਾਂ ਦੀ ਕੁਲ ਆਲਮ ਭਾਵ ਤਿੰਨੇ ਲੋਕਾਂ ਦੀ ਖੁਲੀ ਦਾਸਤਾਂਨ ਹੈ ।

**ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ ਦੀ ਨਿਯਮਾਵਲੀ**

1.-*ਪਹਿਲਾ ਪਹਿਰਾ ਭਾ: ਨੀਯਮ ਕਾਂਖੀ ਏਕੋ ਦਰਸ ਤਿਹਾਰੋ ॥ ਏਕ ਚਿਤ ਜਿਹ ਇਕ ਚਿਤ ਧਿਆਯੋ ॥* ਜਿਸਦਾ ਅਥ ਹੈ - ਚਿਤ ਦੇ ਵਿਚ ਪ੍ਰਭੂ ਦਰਸ਼ਨਾਂ ਦੀ ਸਿਕ ਪ੍ਰਜਵਲਤ ਕਰਨਾ ।

2. ਬ੍ਰਹਮ ਗਿਆਨ ਦੀ ਜਵਾਲਾ ਮੁਖੀ ਪ੍ਰਗਟ ਕਰਨਾ ਜਿਸ ਦੇ ਪ੍ਰਕਾਸ਼ ਲਈ ਨਿਰੰਕਾਰੀ ਦਰਬਾਰ ਦੀਆਂ ਰਮਜਾਂ ਤੇ ਝਲਕਾਰੇ ਤੇ ਕੋਹਨੂਰੀ ਬਰਕਤਾਂ ਦਾ ਅਚੰਭਾ ਪ੍ਰਗਟਾਉਣਾ ।

3. ਤੀਜੇ ਸਤਿਗੁਰੂ ਦੀ ਪ੍ਰਾਪਤੀ ਦਾ ਰਾਹ ਉਸਦੀ ਰਜਾ ਵਿਚ ਵਿਚਰਨਾ ਤੇ ਪ੍ਰਾਪਤੀ ਦੇ ਢੰਗਾਂ ਦੇ ਨੁਸਖੇ ਤੇ ਹੁਕਮੀ ਜੀਵਨ ਗੁਰਮੁਖਤਾ ਦੀ ਪਾਵਨ ਛਬਿ ।

4. *ਗਿਆਨ ਕਾ ਬਧਾ ਮਨ ਰਹੈ ਗੁਰ ਬਿਨ ਗਿਆਨ ਨ ਹੋਇ ॥ਅੰਗ੪੬੯॥ਮ:੧॥* ਅੜਬੰਗ ਹੋ ਕੇ ਨੱਚਦਾ ਹੈ, ਕੁਕਰਮਾ ਦੇ ਵਸਿ ਹੋ ਕੇ ਕੁਬੈੜੇ ਗੀਤ ਗਾਉਂਦਾ ਹੈ ਅੰਤ ਜਿਵੇਂ ਕੋਈ ਮਸ਼ੀਨਰੀ ਜਦੋਂ ਤੱਕ ਕੰਟਰੋਲ ਵਿਚ ਹੈ - ਸਕੂਟਰ, ਮੋਟਰ ਸਾਈਕਲ, ਕਾਰ ਜਾਂ ਟਰੱਕ ਜਦੋਂ ਤੱਕ ਕੰਟਰੋਲ ਵਿਚ ਹੈ ਸਫਰ ਵਿਚ ਸਹਾਇਕ ਹੁੰਦੇ ਹਨ । ਪਰ ਜੇ ਕੰਟਰੋਲ ਤੋਂ ਬਾਹਰ ਹੋ ਜਾਣ ਤਾਂ ਜਾਨ ਨੂੰ ਖਤਰਾ ਹੀ ਖਤਰਾ ਹੈ । ਇਸੇ ਤਰ੍ਹਾਂ ਮਨ ਗੁਰੂ ਦੇ ਗਿਆਨ ਤੋਂ ਬਿਨਾਂ ਕੰਟਰੋਲ ਤੋਂ ਬਾਹਰ ਹੋ ਕੇ ਅੱਜ ਵੀ ਮੌਤ ਤੇ ਕਲ ਵੀ ਮੌਤ ਕਿਸੇ ਵੇਲੇ ਵੀ ਖਤਰੇ ਦਾ ਸ਼ਿਕਾਰ ਹੋਇਆ ਕਿ ਹੋਇਆ ।

5. *ਫਲ ਕਾਰਨ ਫੂਲੀ ਬਨਰਾਇ ॥ ਫਲੁ ਪਾਕੇ ਤਉ ਫੂਲੁ ਬਿਲਾਇ ॥ ਗਿਆਨਹਿ ਕਾਰਨ ਕਰਮ ਅਭਿਆਸੁ ॥ ਗਿਆਨੁ ਭਇਆ ਤਹ ਕਰਮਹਿ ਨਾਸੁ ॥੩॥ਅੰਗ੧੧੬੭॥ ਅੰਧਿਆਰੈ ਦੀਪਕ ਆਨਿ ਜਲਾਏ ਗੁਰ ਗਿਆਨਿ ਗੁਰੂ ਲਿਵ ਲਾਗੇ ॥ ਅਗਿਆਨੁ ਅੰਧੇਰਾ ਬਿਨਸਿ ਬਿਨਾਸਿਓ ਘਰਿ ਵਸਤੁ ਲਹੀ ਮਨ ਜਾਗੇ ॥੩॥ਅੰਗ੧੭੨॥* ਜਦਕਿ ਪ੍ਰੇਮੀ ਪਿਆਰੇ ਪ੍ਰੀਤਮ ਯਾਰ ਲਾਲ ਆਦਿ ਸ਼ਬਦ ਇਸਤਰੀ ਤੋਂ ਉਪਜਦੇ ਹਨ ਅਤੇ ਪਤੀ ਪਤਨੀ ਪ੍ਰੇਮੀ ਦੀ ਸਫਲ ਉਦਾਹਰਨ ਕਰ ਬ੍ਰਹਮ ਗਿਆਨ ਦੇ ਸਬੰਧ ਵਿਚ ਪ੍ਰਯੋਗਰ ਹੈ ਇਹ ਸਬਦ ਆਦਿ ਸ੍ਰੀ ਗੁਰੂ ਗ੍ਰੰਥ ਵਿਚ ਪੂਰਨ ਤੌਰ ਪਰ ਬੇਰੋਕ ਵਰਤੇ ਜਾਂਦੇ ਨੇ ਕਦੇ ਕਿਸੇ ਇਸਤਰੀ ਨੇ ਇਹਨਾਂ ਤੇ ਗਿਲਾ ਨਹੀਂ ਕੀਤਾ ਸਗੋਂ ਬੜੇ ਜਜਬਾਤ ਨਾਲ ਪੜਦੀਆਂ ਤੇ ਗਾਉਂਦੀਆਂ ਹਨ । ਕਿਉਂਕਿ ਇਹਨਾਂ ਨਾਲ ਉਹਨਾਂ ਨੂੰ ਪੂਰਨ ਵਾਸਤਾ ਰਹਿੰਦਾ ਹੈ ।

ੳ- *ਧਨੁ ਸੋਹਾਗਨਿ ਜੋ ਪ੍ਰਭੂ ਪਛਾਨੈ ॥ ਮਾਨੈ ਹੁਕਮੁ ਤਜੈ ਅਭਿਮਾਨੈ ॥ ਪ੍ਰਿਅ ਸਿਉ ਰਾਤੀ ਰਲੀਆ ਮਾਨੈ ॥੧॥ ਸੁਨਿ ਸਖੀਏ ਪ੍ਰਭ ਮਿਲਣ ਨੀਸਾਨੀ ॥ ਮਨੁ ਤਨੁ ਅਰਪਿ ਤਜਿ ਲਾਜ ਲੋਕਾਨੀ ॥੧॥ ਰਹਾਉ ॥ ਸਖੀ ਸਹੇਲੀ ਕਉ ਸਮਝਾਵੈ ॥ ਸੋਈ ਕਮਾਵੈ ਜੋ ਪ੍ਰਭ ਭਾਵੈ ॥ ਸਾ ਸੋਹਾਗਣਿ ਅੰਕਿ ਸਮਾਵੈ ॥॥ ਗਰਬਿ ਗਹੇਲੀ ਮਹਲੁ ਨ ਪਾਵੈ ॥ ਫਿਰਿ ਪਛੁਤਾਵੈ ਜਬ ਰੈਣਿ ਬਿਹਾਵੈ ॥ ਕਰਮਹੀਣਿ ਮਨਮੁਖਿ ਦੁਖੁ ਪਾਵੈ ॥੩॥*

ਅ- *ਗ੍ਰਿਹੁ ਵਸਿ ਗੁਰਿ ਕੀਨਾ ਹਉ ਘਰ ਕੀ ਨਾਰਿ ॥ ਦਸ ਦਾਸੀ ਕਰਿ ਦੀਨੀ ਭਤਾਰਿ ॥ ਸਗਲ ਸਮਗ੍ਰੀ ਮੈ ਘਰ ਕੀ ਜੋੜੀ ॥ ਆਸ ਪਿਆਸੀ ਪਿਰ ਕਉ ਲੋੜੀ ॥੧॥ ਕਵਨ ਕਹਾ ਗੁਨ ਕੰਤ ਪਿਆਰੇ ॥ ਸੁਘੜ ਸਰੂਪ ਦਇਆਲ ਮੁਰਾਰੇ ॥੧॥ ਰਹਾਉ ॥ ਸਤੁ ਸੀਗਾਰੁ ਭਉ ਅੰਜਨੁ ਪਾਇਆ ॥ ਅੰਮ੍ਰਿਤ ਨਾਮੁ ਤੰਬੋਲੁ ਮੁਖਿ ਖਾਇਆ ॥ ਕੰਗਨ ਬਸਤ੍ਰ ਗਹਨੇ ਬਨੇ ਸੁਹਾਵੇ ॥ ਧਨ ਸਭ ਸੁਖ ਪਾਵੈ ਜਾਂ ਪਿਰੁ ਘਰਿ ਆਵੈ ॥੨॥ ਗੁਣ ਕਾਮਣ ਕਰਿ ਕੰਤੁ ਰੀਝਾਇਆ ॥ ਵਸਿ ਕਰਿ ਲੀਨਾ ਗੁਰਿ ਭਰਮੁ ਚੁਕਾਇਆ ॥ ਸਭ ਤੇ ਊਚਾ ਮੰਦਰੁ ਮੇਰਾ ॥ ਸਭ ਕਾਮਣਿ ਤਿਆਗੀ ਪ੍ਰਿਉ ਪ੍ਰੀਤਮੁ ਮੇਰਾ ॥੩॥ ਪ੍ਰਗਟਿਆ ਸੂਰੁ ਜੋਤਿ ਉਜੀਆਰਾ ॥ ਸੇਜ ਵਿਛਾਈ ਸਰਧ ਅਪਾਰਾ ॥ ਨਵ ਰੰਗ ਲਾਲੁ ਸੇਜ ਰਾਵਣ ਆਇਆ ॥ ਜਨ ਨਾਨਕ ਪਿਰ ਧਨ ਮਿਲਿ ਸੁਖੁ ਪਾਇਆ ॥੪॥੪॥ ਸੂਹੀ ਮਹਲਾ ੫ ॥ ਉਮਕਿਓ ਹੀਉ ਮਿਲਨ ਪ੍ਰਭ ਤਾਈ ॥ ਖੋਜਤ ਚਰਿਓ ਦੇਖਉ ਪ੍ਰਿਅ ਜਾਈ ॥ ਸੁਨਤ ਸਦੇਸਰੋ ਪ੍ਰਿਅ ਗ੍ਰਿਹਿ ਸੇਜ ਵਿਛਾਈ ॥ ਭ੍ਰਮਿ ਭ੍ਰਮਿ ਆਇਓ ਤਉ ਨਦਰਿ ਨ ਪਾਈ ॥੧॥ ਕਿਨ ਬਿਧਿ ਹੀਅਰੋ ਧੀਰੈ ਨਿਮਾਨੋ ॥ ਮਿਲੁ ਸਾਜਨ ਹਉ ਤੁਝੁ ਕੁਰਬਾਨੋ ॥੧॥ ਰਹਾਉ ॥ ਏਕਾ ਸੇਜ ਵਿਛੀ ਧਨ ਕੰਤਾ ॥ ਧਨ ਸੂਤੀ ਪਿਰੁ ਸਦ ਜਾਗੰਤਾ ॥ ਪੀਓ ਮਦਰੋ ਧਨ ਮਤਵੰਤਾ ॥ ਧਨ ਜਾਗੈ ਜੇ ਪਿਰੁ ਬੋਲੰਤਾ ॥੨॥ ਅੰਗ ੭੩੭॥ਮ:੫॥* ਆਖਰੀ ਬੰਦ ਵਿਚ ਕਹਿੰਦੇ ਹਨ ਕਿ ਇਸਤਰੀ ਲਈ ਪਤੀ ਤੇ ਭਗਤ ਲਈ ਪ੍ਰਭੂ ਦਾ ਮੇਲ ਦੂਰ ਨਹੀਂ ਇਕ ਇਸਤਰੀ ਭਰਤੇ ਦੇ ਮੇਲ ਲਈ ਤਰਸਦੀ ਹੈ ਹਿਰਦਾ ਪਤੀ ਮਿਲਾਪ ਲਈ ਉਛਲਦਾ ਹੈ । ਖੋਜ ਵਿਚ ਤੁਰ ਪੈਂਦੀ ਹੈ । ਪਰ ਪਤੀ ਦਾ ਪੱਤਰ ਜਾਂ ਸੁਨੇਹਾ ਮਿਲ ਜਾਂਦਾ ਹੈ ਜਿਸ ਨੂੰ ਪੜ੍ਹਕੇ ਸੁਣਕੇ ਦੇਸ ਅਨੁਸਾਰ ਇਸਤਰੀ ਨੇ ਪਤੀ ਲਈ ਸੇਜ ਵਿਛਾਈ ਕਸ ਲਈ ਤੇ ਭ੍ਰਮ-ਭ੍ਰਮ ਕੇ ਮੁੜ-ਮੁੜ ਕੇ ਵੇਖਦੀ ਹੈ ਪਤੀ ਦਿਖਾਈ ਨਹੀਂ ਦਿੰਦਾ ਤੇ ਕਹਿੰਦੀ ਹੈ ਕਿ ਮੈਂ ਇਸ ਨਿਮਾਣੇ ਮਨ ਨੂੰ ਧੀਰਜ ਦੇਵਾਂ ਐ ਸਾਜਨ ਤੂੰ ਮੈਨੂੰ ਮਿਲ ਪੈ ਮੈ ਤੇਰੇ ਤੋਂ ਕੁਰਬਾਨ ਜਾਂਦਾ ਹਾਂ । ਪਤੀ ਘਰ ਆ ਜਾਂਦਾ ਹੈ ਸੇਜ ਵਿਛੀ ਹੋਈ ਹੈ ਪਤੀ ਪਤਨੀ ਇਕੋ ਸੇਜ ਤੇ ਪਏ ਹਨ ਪਰ ਇਸਤਰੀ ਸੁੱਤੀ ਪਈ ਹੈ । ਪਤੀ ਜਾਗ ਰਿਹਾ ਹੈ - ਇਸਤਰੀ ਐਉਂ ਬੇਸੁਰਤ ਹੋ ਕੇ ਸੁੱਤੀ ਹੋਈ ਹੈ ਜਿਵੇਂ ਸ਼ਰਾਬ ਪੀ ਕੇ ਇਸਤਰੀ ਬੇ ਸੁਰਤ ਹੋਈ ਹੋਈ ਹੈ । ਪਰ ਹੁਣ ਇਸਤਰੀ ਇਸ ਗੂੜੀ ਨੀਂਦ ਤੋਂ ਤਾਂ ਹੀ ਜਾਗੇ ਜੇ ਪਤੀ ਬੁਲਾਵੇ । ਇਹੋ ਦਿਸਾ ਭਗਤ ਦੀ ਹੈ - ☛

ਚੌਪਈ ॥ [੧]ਸੰਕ੍ਰਾਵਤੀ ਨਗਰ ਇਕ ਰਾਜਤ ॥ [੨]ਜਨੁ ਸੰਕਰ ਕੋ ਲੋਕ ਬਿਰਾਜਤ ॥ [੩]ਸੰਕਰ ਸੈਨ ਤਹਾ ਕੋ ਰਾਜਾ ॥ [੪]ਜਾ ਸਮ ਦੁਤਿਯ ਨ ਬਿਧਨਾ ਸਾਜਾ ॥੧॥ [੫]ਸੰਕਰ ਦੇ ਤਾ ਕੀ ਬਰ ਨਾਰੀ ॥ [੬]ਜਨੁਕ ਆਪੁ ਜਗਦੀਸ ਸਵਾਰੀ ॥ [੭]ਰੁਦ੍ਰਮਤੀ ਦੁਹਿਤਾ ਤਿਹੰ ਸੋਹੈ ॥ [੮]ਸੁਰ ਨਰ ਨਾਗ[i] ਅਸੁਰ ਮਨ ਮੋਹੈ ॥੨॥ [੯]ਤਹਾਂ ਛਬੀਲ ਦਾਸ ਥੋ ਛੱਤ੍ਰੀ ॥ [੧੦]ਰੂਪਮਾਨ ਛਬਿ ਮਾਨ ਅਤਿ ਅੱਤ੍ਰੀ ॥ [੧੧]ਤਾਂ ਪਰ ਅਟਕ ਕੁਅਰਿ ਕੀ ਭਈ ॥ [੧੨]ਆਠ ਟੂਕ ਵਾ ਪਰ ਹ੍ਵੈ ਗਈ ॥੩॥ ਦੋਹਰਾ ॥ [੧੩]ਲਗਨ ਨਿਗੋਡੀ ਲਗਿ ਗਈ; ਛੂਟਤ ਛੁਟਾਈ ਨਾਹਿ ॥ [੧੪]ਮਤ ਭਈ, ਜਨੁ ਮਦ ਪੀਆ; ਮੋਹਿ ਰਹੀ ਮਨ ਮਾਹਿ ॥੪॥ ਚੌਪਈ ॥ [੧੫]ਏਕ ਸਹਚਰੀ ਤਹਾਂ ਪਠਾਈ ॥ [੧੬]ਚਿਤ ਜੁ ਹੁਤੀ ਕਹਿ ਤਾਹਿ ਸੁਨਾਈ ॥ [੧੭]ਸੋ ਚਲਿ ਸਖੀ ਸਜਨ ਪਹਿ ਗਈ ॥ [੧੮]ਬਹੁ ਬਿਧਿ ਤਾਹਿ ਪ੍ਰਬੋਧਤ ਭਈ ॥੫॥ ਅੜਿਲ ॥ [੧੯]ਤਬੈ ਛਬੀਲੋ ਛੈਲ ਤਹਾਂ ਚਲਿ ਆਇਯੋ ॥ [੨੦]ਰਮਯੋ ਤਰੁਨ ਬਹੁ ਭਾਂਤਿ ਕੁਅਰਿ ਸੁਖ ਪਾਇਯੋ ॥ [੨੧]ਲਪਟਿ ਲਪਟਿ ਤਰ ਜਾਇ ਪਿਯਰਵਹਿ ਭੁਜਨ ਭਰਿ ॥ [੨੨]ਹੋ ਦ੍ਰਿੜ੍ਹ ਆਸਨ ਦੈ ਰਹਯੋ; ਨ ਇਤ ਉਤ ਜਾਤਿ ਟਰਿ ॥੬॥ ਦੋਹਰਾ ॥ [੨੩]ਏਕ ਸੁਘਰ, ਦੂਜੇ ਤਰੁਨਿ; ਤ੍ਰਿਤੀਏ ਸੁੰਦਰ ਮੀਤ ॥ [੨੪]ਬਸਯੋ ਰਹਤ ਨਿਸਦਿਨ ਸਦਾ; ਪਲ ਪਲ ਚਿਤ ਜਿਮਿ ਚੀਤ ॥੭॥ ਚੌਪਈ ॥ [੨੫]ਇਕ ਦਿਨ ਮਿਤਿ ਇਮਿ ਬਚਨ ਬਖਾਨਾ ॥ [੨੬]ਤਵ ਪਿਤ ਕੈ ਹੌ ਤ੍ਰਾਸ ਤ੍ਰਸਾਨਾ ॥ [੨੭]ਜੌ ਤੁਹਿ ਭਜਤ, ਨ੍ਰਿਪਤਿ ਮੁਹਿ ਪਾਵੈ ॥ [੨੮]ਪਕਰਿ ਕਾਲ ਕੇ ਧਾਮ ਪਠਾਵੈ ॥੮॥ [੨੯]ਬਿਹਸਿ ਕੁਅਰਿ ਅਸ ਤਾਹਿ ਬਖਾਨਾ ॥ [੩੦]ਤੈ ਇਸਤ੍ਰਿਨ ਕੋ ਚਰਿਤ ਨ ਜਾਨਾ ॥ [੩੧]ਪੁਰਖ ਭੇਖ ਤੁਹਿ ਸਜੇ ਬੁਲਾਊਂ ॥ [੩੨]ਤੌ ਮੈਂ ਤੁਮਰੀ ਯਾਰ ਕਹਾਊਂ ॥੯॥ [੩੩]ਰੋਮਨਾਸਨੀ ਤਾਹਿ ਲਗਾਈ ॥ [੩੪]ਸਕਲ ਸਮਸ ਤਿਹ ਦੂਰਿ ਕਰਾਈ ॥ [੩੫]ਕਰ ਮਹਿ ਤਾਂਹਿ ਤੰਬੂਰਾ ਦਿਯਾ ॥ [੩੬]ਗਾਇਨ ਭੇਸ ਸਜਨ ਕੋ ਕਿਯਾ ॥੧੦॥ [੩੭]ਪਿਤਿ ਬੈਠੇ ਤਿਹ ਬੋਲਿ ਪਠਾਯੋ ॥ [੩੮]ਭਲੇ ਭਲੇ ਗੀਤਾਨ ਗਵਾਯੋ ॥ [੩੯]ਸੁਨਿ ਧੁਨਿ ਨਾਦ ਰੀਝਿ ਨ੍ਰਿਪ ਰਹਯੋ ॥ [੪੦]ਭਲੀ ਭਲੀ ਗਾਇਨ ਇਹ ਕਹਯੋ ॥੧੧॥ [੪੧]ਸੰਕਰ ਦੇ ਇਹ ਭਾਂਤਿ ਉਚਾਰੀ ॥ [੪੨]ਸੁਨ ਗਾਇਨ ਤੈਂ ਬਾਤ ਹਮਾਰੀ ॥ [੪੩]ਪੁਰਖ ਭੇਸ ਧਰਿ ਤੁਮ ਨਿਤਿ ਐਯਹੁ ॥ [੪੪]ਇਹ ਠਾਂ ਗੀਤਿ ਮਧੁਰ ਧੁਨਿ ਗੈਯਹੁ ॥੧੨॥ [੪੫]ਯੌ ਸੁਨਿ ਪੁਰਖ ਭੇਸ ਤਿਨ ਧਰਾ ॥ [੪੬]ਪ੍ਰਾਚੀ ਦਿਸਾ ਚਾਂਦ ਜਨ ਚਰਾ ॥ [੪੭]ਸਕਲ ਲੋਗ ਇਸਤ੍ਰੀ ਤਿਹ ਜਾਨੈ ॥ [੪੮]ਤ੍ਰਿਯਾ ਚਰਿਤ੍ਰ ਨ ਮੂੜ੍ਹ ਪਛਾਨੈ* ॥੧੩॥ ਅੜਿਲ ॥ [੪੯]ਮਿੱਤ੍ਰ ਪੁਰਖ ਕੌ ਭੇਸ ਧਰੇ ਨਿਤਿ ਆਵਈ ॥ [੫੦]ਆਨਿ ਕੁਅਰਿ ਸੌ ਕਾਮ

i ਨਾਗ ਨੂੰ ਸਰਪ ਨਹੀਂ ਸਮਝ ਲੈਣਾ - ਪਤਾਲ ਲੋਕ ਦੀ ਇਸਤਰੀ ਨੂੰ ਨਾਗ ਇਸਤ੍ਰੀ ਕਿਹਾ ਜਾਂਦਾ ਹੈ ।

* ਕਿਤਨਾ ਊਤ ਰਾਜਾ ਸੀ ਇਹ ਜੁਆਨ ਪੁਰਸ਼ ਲਖ ਇਸਤ੍ਰੀ ਦੇ ਬਸਤ੍ਰ ਪੈਹਨ ਲਵੇ ਕੁਝ ਥੋੜੀ ਗੀਝ ਨਾਲ ਵੇਖਿਆਂ ਪਹਿਚਾਣਿਆਂ ਜਾਂਦਾ ਹੈ । ਇਸਤ੍ਰੀ ਪੁਰਸ਼ ਦਾ ਜਿਸਮ ਹੀ ਆਪਸ ਵਿਚ ਮੇਲ ਨਹੀਂ ਖਾਂਦਾ ਮੁਹਾਂਦਰਾ ਨਹੀ ਮਿਲਦਾ । ਥੋੜ੍ਹੇ ਚਿਰ ਲਈ ਧੋਖਾ ਲਗ ਸਕਦਾ ਹੈ ਮਹੀਨਿਆਂ ਬੱਧੀ ਘਰ ਵਿਚ ਰਵੇ ਤੇ ਪਹਿਚਾਣ ਨਾਂ ਸਕੇ, ਅਰ ਫੇਰ ਹਰ ਰੋਜ ਆਉਂਦਾ ਹੈ ਇਹਨਾਂ ਛਲਾਂ ਤੋਂ ਖਬਰਦਾਰ ਕਰਨ ਲਈ ਹੀ ਸ੍ਰੀ ਦਸਮੇਸ ਜੀ ਵੱਲੋਂ ਇਹ ਪ੍ਰਕਰਣ ਲਿਖੇ ਗਏ ਹਨ । ਗਾਉਣ ਵਾਲੀ ਜਾਣਕੇ ਉਸ ਨੂੰ ਕੋਈ ਵੀ ਰੋਕ ਟੋਕ ਨਹੀਂ ਕਰਦਾ । ਐਸੇ ਧੋਖੇ ਦੇ ਨਾਲ ਰੁਦ੍ਰਮਤੀ ਹਰ ਰੋਜ ਹੀ ਵਿਹਾਰ ਕਰ ਰਹੀ ਹੈ-ਇਸ ਇਸਤ੍ਰੀ ਦੇ ਚਿਤ੍ਰ ਨੂੰ ਕੋਈ ਨਹੀਂ ਪਛਾਣਦਾ ਦਿਨ ਦਿਹਾੜੇ ਸਭ ਦੇ ਸਾਹਮਣੇ ਹਰ ਰੋਜ ਉਹ ਪੁਰਸ਼ ਆਉਂਦਾ ਹੈ-ਪਰ ਰਾਜਾ ਸ਼ੰਕਰ ਦੇ ਆਪਣੀ ਪੁਤ੍ਰੀ ਦੀ ਗਾਉਣ ਵਾਲੀ ਹੀ ਸਮਝੀ ਜਾਂਦਾ ਹੈ । ਐਥੇ ਗੁਰਦੇਵ ਉਸ ਰਾਜੇ ਤੇ ਵਿਅੰਗ ਕੱਸਦੇ ਕਹਿੰਦੇ ਹਨ ਕਿ ਉਹ ਸੰਕ੍ਰ ਦੇ ਰਾਜਾ ਮਹਾਂ ਮੂਰਖ ਆਪਨੂੰ ਚਤ੍ਰ ਸਮਝਦਾ ਹੈ ਤਾਂ ਕੀ ਹੋਇਆ ਜੇ ਉਹ ਭੌਂਦੂ ਭੁਲਕੇ ਵੀ ਭੰਗ ਨਹੀਂ ਪੀਂਦਾ ਇਹੋ ਜਿਹੇ ਸੋਫੀ ਪੁਰਸ਼ ਨਾਲੋਂ ਉਹ ਅਮਲੀ ਚੰਗਾ ਹੈ ਜਿਹੜਾ ਕਿਸੇ ਦੇ ਧੋਖੇ ਵਿਚ ਨਾਂ ਆਵੇ ਸਗੋਂ ਸੋਫੀਆਂ ਦਾ ਸਿਰ ਮੁੰਨ ਜਾਵੇ-ਉਸ ਸੋਫੀ ਨੂੰ ਕੀ ਕਰਨਾ ਹੈ ਜੋ ਆਪਣਾ ਹੀ ਸਿਰ ਮੁਨਾਂਈ ਜਾਵੇ ? ਇਹ ਅਗਲੇ ਕਈ ਪ੍ਰਕਰਣ ਇਸੇ ਵਿਸੇ ਦੀਆਂ ਕਈ ਸ਼ਾਖਾਂ ਹਨ ।

☚ ਜਿਵੇਂ ਇਕ ਇਸਤਰੀ ਆਪਣੇ ਗੁਣਾਂ ਕਰਕੇ ਪਤੀ ਨੂੰ ਵੱਸ ਕਰ ਲੈਂਦੀ ਹੈ ਤਿਵੇਂ ਹੀ ਉਸ ਤੋਂ ਗੁਣ ਲੈ ਕੇ ਪਤੀ ਜਾਂ ਗੁਰਦੇਵ ਨੂੰ ਵੱਸ ਕਰ ਸਕੀਦਾ ਹੈ । ਪ੍ਰੇਮੀ ਭਗਤ ਪਰ ਅਵਗੁਣਆਰੀ ਨੂੰ ਪਤੀ ਦਾ ਮੇਲ ਨਹੀਂ ਹੁੰਦਾ ਉਹ ਸੋਚਦੀ ਹੈ ਕਿ ਕੀ ਢੰਗ ਕੀਤਾ ਜਾਵੇ ਜੋ ਪਤੀ ਨਾਲ ਮਿਲਾਪ ਹੋ ਸਕੇ ।

ੳ- ਸਭਿ ਅਵਗਣ ਮੈ ਗੁਣੁ ਨਹੀ ਕੋਈ ॥ ਕਿਉ ਕਰਿ ਕੰਤ ਮਿਲਾਵਾ ਹੋਈ ॥੧॥ ਨਾ ਮੈ ਰੂਪੁ ਨ ਬੰਕੇ ਨੈਣਾ ॥ ਨਾ ਕੁਲ ਢੰਗੁ ਨ ਮੀਠੇ ਬੈਣਾ ॥੧॥ ਰਹਾਉ ॥ ਸਹਜਿ ਸੀਗਾਰ ਕਾਮਣਿ ਕਰਿ ਆਵੈ ॥ ਤਾ ਸੋਹਾਗਣਿ ਜਾ ਕੰਤੈ ਭਾਵੈ ॥੨॥ ਆਖਰ ਇਸਤਰੀ ਰੂਪ ਆਤਮਾ ਪਤੀ ਰੂਪ ਪ੍ਰਮਾਤਮਾ ਅੱਗੇ ਨਿਮਰਤਾ ਪੂਰਵਕ ਬੇਨਤੀ ਕਰਦੀ ਹੈ ।

ਅ. - ਸੁਰਤਿ ਮਤਿ ਨਾਹੀ ਚਤੁਰਾਈ ॥ ਕਰਿ ਕਿਰਪਾ ਪ੍ਰਭ ਲਾਵਹੁ ਪਾਈ ॥੪॥ ਖਰੀ ਸਿਆਣੀ ਕੰਤ ਨ ਭਾਣੀ ॥ ਮਾਇਆ ਲਾਗੀ ਭਰਮਿ ਭੁਲਾਣੀ ॥੫॥ ☛

੧. ਚੌਪਈ ॥ ਸੰਕ੍ਰਾਵਤੀ ਇਕ ਨਗਰ ਸੀ ਜੋ ਐਓ ਜਾਪਦਾ ਸੀ ।
੨. ਜਿਵੇਂ ਸ਼ਿਵ ਲੋਕ ਹੀ ਹੁੰਦਾ ਹੈ ।
੩. ਸੰਕਰ ਸੈਨ ਉਥੇ ਰਾਜਾ ਰਾਜ ਕਰਦਾ ਸੀ ।
੪. ਜਿਸ ਜਿਹਾ ਵਿਧਾਤਾ ਨੇ ਹੋਰ ਕੋਈ ਨਹੀ ਬਣਾਇਆ ॥੧॥
੫. ਸੰਕ੍ਰ ਦੇ ਉਸ ਦੀ ਇਸਤ੍ਰੀ ਸੀ ਜੋ ਐਉਂ ਸੀ ।
੬. ਜਿਵੇਂ ਜਗਤ ਦੇ ਪਤੀ ਨੇ ਆਪ ਬਣਾਈ ਹੁੰਦੀ ਹੈ ।
੭. ਰੁਦ੍ਰ ਮਤੀ ਉਹਨਾਂ ਦੇ ਘਰ ਵਿਚ ਪੁੱਤ੍ਰੀ ਸੋਭਦੀ ਸੀ ।
੮. ਜਿਸ ਦੀ ਸੁੰਦ੍ਰਤਾ ਸੁਰ ਤੇ ਨਰ ਨਾਗ ਤੇ ਅਸਰ ਸਭ ਦਾ ਮਨ ਮੋਹਿੰਦੀ ਸੀ ॥੨॥
੯. ਉਥੇ ਇਕ ਛਬੀਲ ਦਾਸ ਛੱਤ੍ਰੀ ਸੀ ।
੧੦. ਜੋ ਬੜਾ ਰੂਪ ਵਾਲਾ ਤੇ ਛਬਿ ਵਾਲਾ ਅਤਿ ਹੀ ਸੁੰਦ੍ਰ ਸੀ ।
੧੧. ਉਸ ਦੇ ਉਤੇ ਕੁਮਾਰੀ ਦੀ ਨਿਗਾਹ ਪੈ ਗਈ ।
੧੨. ਜੋ ਉਸ ਦੇ ਉਤੇ ਅੱਠ ਟੋਟੇ ਹੋ ਗਈ ॥੩॥
੧੩. ਦੋਹਰਾ ॥ ਨਾਂ ਟੁੱਟਣ ਵਾਲੀ ਲਗਨ ਲੱਗ ਗਈ ਤਾਂ ਹੁਣ ਛੁੜਾਈ ਨਹੀਂ ਛੁੱਟਦੀ ।
੧੪. ਉਸ ਤੇ ਐਉਂ ਮਸਤ ਹੋ ਗਈ ਜਿਵੇਂ ਸ਼ਰਾਬ ਪੀਤੀ ਹੁੰਦੀ ਹੈ ਮਨ ਵਿਚ ਉਸਤੇ ਮੋਹਿਤ ਹੋ ਗਈ ॥੪॥
੧੫. ਚੌਪਈ ॥ ਇਕ ਗੋਲੀ ਉਥੇ ਭੇਜ ਦਿੱਤੀ ।
੧੬. ਜਿਹੜੀ ਗਲ ਉਸਦੇ ਚਿੱਤ ਵਿਚ ਸੀ ਉਹ ਕਹਿ ਕੇ ਦੱਸ ਦਿੱਤੀ ।
੧੭. ਉਹ ਗੋਲੀ ਚੱਲ ਕੇ ਸੱਜਨ ਪਾਸ ਪਹੁੰਚ ਗਈ ।
੧੮. ਬਹੁਤ ਤਰ੍ਹਾਂ ਉਸ ਨੂੰ ਸਮਝਾਇਆ ॥੫॥
੧੯. ਅੜਿੱਲ ॥ ਤਾਂ ਉਹ ਛੈਲ ਛਬੀਲ ਦਾਸ ਚੱਲ ਕੇ ਉਥੇ ਆ ਗਿਆ ॥
੨੦. ਉਸ ਇਸਤ੍ਰੀ ਨਾਲ ਮਿਲਕੇ ਦੋਏ ਬੜੇ ਸੁਖੀ ਹੋਇ ।
੨੧. ਲਪਟ ਲਪਟ ਕੇ ਹੇਠਾਂ ਨੂੰ ਜਾਵੇ ਮਿਤ੍ਰ ਬਾਹਾਂ ਉਪਰ ਲੈ ਕੇ ਮਿਲਾਪ ਕਰ ਰਿਹਾ ਹੈ ।
੨੨. ਬੜੇ ਸਖਤ ਆਸਣ ਦਿੱਤੇ ਇਧਰ-ਉਧਰ ਕੋਈ ਪਿਛਾਂਹਾ ਨਹੀ ਹਟਿਆ ॥੬॥
੨੩. ਦੋਹਰਾ ॥ ਇਕ ਤਾਂ ਸਿਆਣੇ ਚਤਰ ਹਨ ਦੂਜੇ ਦੋਵੇਂ ਜਵਾਨ ਹਨ ਤੀਜੇ ਸੁੰਦਰ ਹਨ ।
੨੪. ਰਾਤ-ਦਿਨ ਇੱਕ ਚਿੱਤ ਦੂਜੇ ਵਿਚ ਵੱਸਦਾ ਰਹੇ ਹਰ ਵੇਲੇ ਪਲ-ਪਲ ॥੭॥
੨੫. ਚੌਪਈ ॥ ਇਕ ਦਿਨ ਮਿਤ੍ਰ ਨੇ ਐਉਂ ਗੱਲ ਕਹੀ ।
੨੬. ਤੇਰੇ ਪਿਤਾ ਦਾ ਮੇਰੇ ਦਿਲ ਡਰ ਬਣਿਆ ਰਹਿੰਦਾ ਹੈ ।
੨੭. ਜੇ ਤੇਰੇ ਨਾਲ ਬੈਠਿਆਂ ਰਾਜਾ ਮੈਨੂੰ ਵੇਖ ਲਵੇ ।
੨੮. ਫੜ ਕੇ ਜਮ ਰਾਜੇ ਦੇ ਘਰ ਭੇਜ ਦੇਵੇ ॥੮॥
੨੯. ਮੁੜਕੇ ਕਮਾਰੀ ਨੇ ਐਉਂ ਉੱਤ੍ਰ ਦਿੱਤਾ ।
੩੦. ਤੈਂ ਕਦੇ ਇਸਤ੍ਰੀਆਂ ਦੇ ਚਰਿੱਤ੍ਰ ਨਹੀ ਵੇਖੇ ।
੩੧. ਤੈਨੂੰ ਮੈ ਪੁਰਖ ਦੇ ਭੇਸ ਵਿਚ ਸੱਜੇ ਹੋਇ ਨੂੰ ਬੁਲਾਉਂਗੀ।
੩੨. ਤਾਂ ਮੈਂ ਤੇਰੀ ਮਿਤ੍ਰ (ਸਹੇਲੀ) ਕਹਾਂਵਾਂਗੀ ॥੯॥
੩੩. ਵਾਲ ਸਫਾ ਉਸਦੇ ਮੂੰਹ ਤੇ ਲਾ ਦਿੱਤਾ ।
੩੪. ਸਾਰੇ ਵਾਲ ਦੂਰ ਕਰ ਦਿੱਤੇ ।
੩੫. ਹੱਥ ਵਿਚ ਵਜਾਉਣ ਵਾਲਾ ਤੰਬੂਰਾ ਦੇ ਦਿੱਤਾ ।
੩੬. ਗਾਉਣ ਵਾਲੀ ਇਸਤ੍ਰੀ ਦਾ ਭੇਸ ਉਸ ਸੱਜਣ ਦਾ ਕਰ ਦਿੱਤਾ ॥੧੦॥
੩੭. ਪਿਤਾ ਦੇ ਬੈਠੇ ਉਸ ਨੂੰ ਆਵਾਜ ਮਾਰ ਕੇ ਬੁਲਾ ਲਿਆ ।
੩੮. ਉਸ ਤੋਂ ਚੰਗੇ ਚੰਗੇ ਗੀਤ ਗੁਆਏ ।
੩੯. ਉਸਦੀ ਅਵਾਜ ਨੂੰ ਸੁਣਕੇ ਰਾਜਾ ਮਤਾਸਰ ਹੋ ਗਿਆ
੪੦. ਬੜੀ ਚੰਗੀ ਗਇਕਾ ਹੈ ਇਹ ਰਾਜੇ ਨੇ ਕਿਹਾ ॥੧੧॥
੪੧. ਸੰਕਰ ਦੇ ਨੇ ਇਸ ਤਰ੍ਹਾਂ ਕਿਹਾ -
੪੨. ਐ ਗਾਇਕਾ ਮੇਰੀ ਗਲ ਸੁਣ
੪੩. ਤੂੰ ਪੁਰਸ਼ ਦੇ ਭੇਸ ਵਿਚ ਰੋਜ਼ ਆਇਆ ਕਰ ।
੪੪. ਇਥੇ ਆ ਕੇ ਮਿੱਠੀ ਸੁਰ ਦੇ ਵਿਚ ਗੀਤ ਗਇਆ ਕਰ ॥੧੨॥
੪੫. ਇਹ ਸੁਣਕੇ ਇਸਤ੍ਰੀ ਵਾਲੇ ਬਸਤ੍ਰ ਲਾਹ ਕੇ ਪੁਰਸ਼ ਵਾਲੇ ਪਹਿਨ ਕੇ ਪੁਰਸ਼ ਭੇਸ ਬਣਾ ਲਿਆ ।
੪੬. ਜਿਸ ਵੇਲੇ ਪੂਰਬ ਦਿਸਾ ਤੋਂ ਚੰਦ੍ਰਮਾਂ ਚੜ੍ਹਿਆ ।
੪੭. ਹੁਣ ਉਸ ਮਹਲ ਦੇ ਸਾਰੇ ਲੋਕ ਜਿਨ੍ਹਾਂ ਨੇ ਉਹ ਪਹਿਲਾਂ ਇਸਤ੍ਰੀ ਰੂਪ ਵਿਚ ਗਾਉਂਦੀ ਵੇਖਿਆ ਸੀ ਉਹ ਸਾਰੇ ਪੁਰਖ ਭੇਸ ਵਿਚ ਉਸਨੂੰ ਇਸਤ੍ਰੀ ਜਾਣਦੇ ਹਨ ।
੪੮. ਇਸਤ੍ਰੀ ਦਾ ਚਰਿਤ੍ਰ ਕੋਈ ਵੀ ਮੂਰਖ ਨ ਪਛਾਣੇ ॥੧੩॥
੪੯. ਉਹ ਰਾਣੀ ਦਾ ਮਿਤ੍ਰ ਐਨ ਪੁਰਸ਼ ਭੇਸ ਵਿਚ ਰੋਜ ਆਵੇ।
੫੦. ਆ ਕੇ ਉਸ ਇਸਤ੍ਰੀ ਦੇ ਨਾਲ ਕਾਮ ਭੋਗ ਕਮਾਵੇ ।

---

☞ ੲ - ਭਣਤਿ ਨਾਨਕੁ ਸਹੁ ਹੈ ਭੀ ਹੋਸੀ ॥ ਜੈ ਭਾਵੈ ਪਿਆਰਾ ਤੈ ਰਾਵੇਸੀ ॥ਅੰਗ ੭੫੦॥ਮ:੧॥ ਭਾਵ ਜਿਸ ਨੂੰ ਪਿਆਰਾ ਚਾਹੁੰਦਾ ਹੈ ਉਸ ਨੂੰ ਭੋਗਦਾ ਹੈ - ਮਾਣਦਾ ਹੈ ਚਾਹੁੰਦਾ ਹੈ, ਪ੍ਰੇਮ ਕਰਦਾ ਹੈ । ਪਰ ਇਸ ਵਿਚ ਇਸਤਰੀ ਤੇ ਪੁਰਸ਼ ਦੋਹਾਂ ਦੀ ਕਮਜੋਰੀ ਹੈ ਜਿਸ ਕਰਕੇ ਪ੍ਰਭੂ ਪਤੀ ਸੱਚ ਨੂੰ ਵਿਸਾਰ ਕੇ ਝੂਠੇ ਜਗਤ ਦੇ ਸੁਖ ਵਿਚ ਲੱਗ ਗਿਆ ਹੈ ਜੋ ਇਹ ਦੋਇ ਰਸ ਪ੍ਰਬਲ ਹਨ ਮਾਲ - ਧੰਨ ਤੇ ਜੋਬਨ ਕਹਉ ਕਹਾ ਅਪਨੀ ਅਧਮਾਈ ॥ ਉਰਝਿਓ ਕਨਕ ਕਾਮਨੀ ਕੇ ਰਸ ਨਹ ਕੀਰਤਿ ਪ੍ਰਭ ਗਾਈ ॥੧॥ ਰਹਾਉ ॥ ਜਗ ਝੂਠੇ ਕਉ ਸਾਚੁ ਜਾਨਿ ਕੈ ਤਾ ਸਿਉ ਰੁਚ ਉਪਜਾਈ ॥ ਦੀਨ ਬੰਧ ਸਿਮਰਿਓ ਨਹੀ ਕਬਹੂ ਹੋਤ ਜੁ ਸੰਗਿ ਸਹਾਈ ॥੧॥ ਅੰਗ ੭੧੮॥ ਮ: ੯॥ ਕੀ ਇਹ ਉਪ੍ਰੋਕਤ ਲੇਖ ਸਮੂਹਕ - ਆਦਿ ਬਾਣੀ ਵਿਚੋਂ ਨਹੀਂ ? ਕੀ ਸ੍ਰੀ ਦਸਮੇਸ਼ ਬਾਣੀ ਇਸੇ ਦਾ ਉਨੇਰੀ ਸਰੂਪ ਨਹੀਂ ? ਫੇਰ ਅਸੀਂ ਸਮੁੱਚੀ ਗੁਰਬਾਣੀ ਤੇ ਕਟ ਕਰਨ ਦੇ ਦੋਸ਼ੀ ਨਹੀਂ ? ਹੋਰ ਦੇਖੋ - ਸ੍ਰੀ ਗੁਰੂ ਪੰਚਮ ਪਾਤਸ਼ਾਹ ਆਪਣਾ ਮਨੋਰਥ ਪ੍ਰਗਟਰ ਕਰਕੇ ਪ੍ਰਭੂ ਦੇ ਸੇਵਕਾਂ ਦੀ ਚਰਨ ਧੂੜੀ ਮੰਗਦੇ ਕਹਿੰਦੇ ਹਨ :—

ੳ - ਪ੍ਰਭ ਇਹੈ ਮਨੋਰਥੁ ਮੇਰਾ ॥ ਕ੍ਰਿਪਾ ਨਿਧਾਨ ਦਇਆਲ ਮੋਹਿ ਦੀਜੈ ਕਰਿ ਸੰਤਨ ਕਾ ਚੇਰਾ ॥ ਰਹਾਉ ॥ ਪ੍ਰਾਤਹਕਾਲ ਲਾਗਉ ਜਨ ਚਰਨੀ ਨਿਸ ਬਾਸੁਰ ਦਰਸੁ ਪਾਵਉ ॥ ਤਨੁ ਮਨੁ ਅਰਪਿ ਕਰਉ ਜਨ ਸੇਵਾ ਰਸਨਾ ਹਰਿ ਗੁਨ ਗਾਵਉ ॥ਅੰਗ ੫੩੩॥ਮ:੫॥

ਅ - ਦਾਸ ਤੁਮਾਰੇ ਕੀ ਪਾਵਉ ਧੂਰਾ ਮਸਤਕਿ ਲੇ ਲੇ ਲਾਵਉ ॥ ਮਹਾ ਪਤਿਤ ਤੇ ਹੋਤ ਪੁਨੀਤਾ ਹਰਿ ਕੀਰਤਨ ਗੁਨ ਗਾਵਉ ॥ ਅੰਗ ੭੧੨-੧੩॥ਮ:੫॥ ਸੋਚੋ ਕੀ ਅਵਤਾਰ ਅਤੇ ਦੇਵੀ ਦੇਵਤੇ ਪ੍ਰਮ ਪੁਰਖ ਦੇ ਸੇਵਕ ਦਾਸ ਜਨ ਨਹੀਂ ਕੀ ਉਹ ਪ੍ਰਮ ਪਿਤਾ ਦੇ ਉਪਾਸ਼ਕ ਨਹੀਂ ? ਕੀ ਉਹਨਾਂ ਦੇ ਅੰਦਰ ਵੱਸ ਕੇ ਪ੍ਰਭੂ ਲੁਕ ਮਚਾਈਆਂ ਤੇ ਖੇਡਾਂ ਨਹੀਂ ਖੇਡ ਰਿਹਾ ? - ਫਿਰ ਅਸੀਂ ਅਪਮਾਨ ਜਨਕ ਤੇ ਇਤਰਾਜ ਯੋਗ ਉਟੰਕਣ ਕਿਸ ਦੇ ਖਿਲਾਫ ਵਰਤ ਰਹੇ ਹਾਂ, ਕੀ ਸ੍ਰੀ ਦਸਮੇਸ਼ ਪਿਤਾ ਵੀ ਸਾਡੇ ਜਿਹਾ ਮੂਰਖ ਸੀ ਜੋ ਇਹਨਾਂ ਦੀ ਤ੍ਰਿਸਕਾਰਤ ਬੋਲੀ ਵਿਚ ਹੀ ਬਾਣੀ ਲਿਖਦਾ । ਕਿਹੜਾ ਉਚ ਅਧਿਕਾਰੀ ਹੈ ਜੋ ਆਪਣੇ ਸੇਵਕ ਦਾ ਕਰਮਚਾਰੀ ਦੀ ਕਿਸੇ ਕੋਲੋਂ ਬੇ ਹੁਕਮਤੀ ਹੁੰਦੀ ਵੇਖ ਕੇ ਪ੍ਰਸੰਨ ਹੋਵੇ । ਬਾਣੀ ਤਾਂ ਸਪੱਸ਼ਟ ਕਰਦੀ ਹੈ :—
ਆਪੇ ਸੇਵਾ ਲਾਇਦਾ ਪਿਆਰਾ ਆਪੇ ਭਗਤਿ ਉਮਾਹਾ ॥ ਆਪੇ ਗੁਣ ਗਾਵਾਇਦਾ ਪਿਆਰਾ ਆਪੇ ਸਬਦਿ ਸਮਾਹਾ ॥ ਆਪੇ ਲੇਖਣਿ ਆਪਿ ਲਿਖਾਰੀ ਆਪੇ ਲੇਖੁ ਲਿਖਾਹਾ ॥੧॥ ਮੇਰੇ ਮਨ ਜਪਿ ਰਾਮ ਨਾਮੁ ਓਮਾਹਾ ॥ ਅਨਦਿਨੁ ਅਨਦੁ ਹੋਵੈ ਵਡਭਾਗੀ ਲੈ ਗੁਰਿ ਪੂਰੈ ਹਰਿ ਲਾਹਾ ॥ ਰਹਾਉ ॥ ਆਪੇ ਗੋਪੀ ਕਾਨੁ ਹੈ ਪਿਆਰਾ ਬਨਿ ਆਪੇ ਗਊ ਚਰਾਹਾ ॥ ਆਪੇ ਸਾਵਲ ਸੁੰਦਰਾ ਪਿਆਰਾ ਆਪੇ ਵੰਸੁ ਵਜਾਹਾ ॥ ਕੁਵਲੀਆ ਪੀੜੁ ਆਪਿ ਮਰਾਇਦਾ ਪਿਆਰਾ ਕਰਿ ਬਾਲਕ ਰੂਪਿ ਪਚਾਹਾ ॥੨॥ ਆਪਿ ਅਖਾੜਾ ਪਾਇਦਾ ਪਿਆਰਾ ਕਰਿ ਵੇਖੈ ਆਪਿ ਚੋਜਾਹਾ ॥ ਕਰਿ ਬਾਲਕ ਰੂਪ ਉਪਾਇਦਾ ਪਿਆਰਾ ਚੰਡੂਰੁ ਕੰਸੁ ਕੇਸੁ ਮਾਰਾਹਾ ॥ ਆਪੇ ਹੀ ਬਲੁ ਆਪਿ ਹੈ ਪਿਆਰਾ ਬਲੁ ਭੰਨੈ ਮੂਰਖ ਮੁਗਧਾਹਾ ॥੩॥ ਸਭੁ ਆਪੇ ਜਗਤੁ ਉਪਾਇਦਾ ਪਿਆਰਾ ਵਸਿ ਆਪੇ ਜੁਗਤਿ ਹਥਾਹਾ ॥ ਗਲਿ ਜੇਵੜੀ ਆਪੇ ਪਾਇਦਾ ਪਿਆਰਾ ਜਿਉ ਪ੍ਰਭੁ ਖਿੰਚੈ ਤਿਉ ਜਾਹਾ॥ ਜੋ ਗਰਬੈ ਸੋ ਪਚਸੀ ਪਿਆਰੇ ਜਪਿ ਨਾਨਕ ਭਗਤਿ ਸਮਾਹਾ ॥੪॥
ਸੋਚੋ - ਅੰਦ੍ਰਗਤਿ ਹੋ ਕੇ ਕਿਥੇ ਹੈ ਇਥੇ ਸ੍ਰੀ ਕ੍ਰਿਸ਼ਨ ਦਾ ਵਜੂਦ, ਕਿਥੇ ਹੈ ? ਇਥੇ ਅਵਤਾਰ ਵਾਦ ਦੀ ਝਲਕ ਕਿਥੇ ਹੈ, ਇਥੇ ਦੇਵੀ ਦੇਵਤਿਆਂ ਦਾ ਅਕਸ ? ਕੌਣ ਹੈ ਸਾਰੇ ਕਰਮਾ ਦਾ ਕਰਤਾ । ਕਿਸਦੀ ਕਰਦੇ ਹਾਂ ਅਸੀਂ ਅਲੋਚਨਾ ? ਜੇ ਉਹ ਚੁਪ ਕਰਕੇ ਬੈਠ ਜਾਇ ਕੌਣ ਭੰਨੇ ਇਹਨਾਂ ਮੂਰਖ ਅਭਾਨੀਆਂ ਦੀ ਬੂਥੀਆਂ ਕੌਣ ਕਰੇ ਇਹ ਹੈਰਾਨ ਕੁਨ ਅਸਚਰਜ ਚਰਿਤ੍ਰ ਤੇ ਬਚਿਤ੍ਰ ਕੌਤਕ ਕੌਣ ਦੱਸੇ ਇਹਨਾਂ ਕੁਰਾਹੇ ਪਏ ਬਿਭਚਾਰੀਆਂ ਨੂੰ ਸਿੱਧਾ ਰਾਹ । ਕੀ ਇਹਨਾਂ ਲੀਕਾਂ ਨੂੰ ਪੜ੍ਹਕੇ ਤੁਸੀਂ ਇਹ ਨਹੀਂ ਕਹੋਗੇ ਕਿ ਇਹ ਈਸਰ ਸਿੰਘ ਨੇ ਵਾਹੀਆਂ ਨੇ, ਪਰ ਜਦੋਂ ਤੁਸੀਂ ਇਸ ਭਰਮ ਦੇ ਹਨੇਰੇ ਤੋਂ ਬਾਹਰ ਨੂੰ ਹੋ ਕੇ ਵੇਖੋਗੇ ਕਿ ਈਸਰ ਸਿੰਘ ਕਿਸ ਜਾਨਵਰ ਦਾ ਨਾਮ ਹੈ - ਉਸ ਦੀ ਕੀ ਸਮਰੱਥਾ ਹੈ ਇਸ ਗੂੜ ਗੁਝੂਲੀ ਦੇ ਸੁਲਝਾਉਣ ਦੀ। ਇਹ ਤਾਂ ਆਪਣੇ ਮਨਾਂ ਦੇ ਸੰਕਲਪ ਹਨ ਜਿਵੇਂ ਦੁਖੀਏ ਨੂੰ ਕੋਈ ਸੁਖੀ ਨਹੀਂ ਦਿਸਦਾ ਸੁਖੀਏ ਨੂੰ ਕਿਸੇ ਦੇ ਰੋਗ ਦਾ ਦਰਦ ਨਹੀਂ ਹੁੰਦਾ ਇਹ ਤਾਂ ਕਰਣ - ਕਾਰਣ ਤੇ ਸਾਰੇ ਦੁਖਾਂ ਸੁਖਾਂ ਤੇ ਕਰਤਵਾਂ ਦੇ ਕਾਰਣ ਦਾ ਕਰਤਾ ਆਪ ਹੀ ਹੈ ।
ਸੁਖੀਏ ਕਉ ਪੇਖੈ ਸਭ ਸੁਖੀਆ ਰੋਗੀ ਕੈ ਭਾਣੈ ਸਭ ਰੋਗੀ ॥ ਕਰਣ ਕਰਾਵਨਹਾਰ ਸੁਆਮੀ ਆਪਨ ਹਾਥਿ ਸੰਜੋਗੀ ॥੧॥ ਮਨ ਮੇਰੇ ਜਿਨਿ ਅਪੁਨਾ ਭਰਮੁ ਗਵਾਤਾ ॥ ਤਿਸ ਕੈ ਭਾਣੈ ਕੋਇ ਨ ਭੂਲਾ ਜਿਨਿ ਸਗਲੋ ਬ੍ਰਹਮੁ ਪਛਾਤਾ ॥ ਰਹਾਉ ॥ ਸੰਤ ਸੰਗਿ ਜਾ ਕਾ ਮਨੁ ਸੀਤਲੁ ਓਹੁ ਜਾਣੈ ਸਗਲੀ ਠਾਂਢੀ ॥ ਹਉਮੈ ਰੋਗਿ ਜਾ ਕਾ ਮਨੁ ਬਿਆਪਿਤ ਓਹੁ ਜਨਮਿ ਮਰੈ ਬਿਲਲਾਤੀ ॥੨॥ ਗਿਆਨ ਅੰਜਨੁ ਜਾ ਕੀ ਨੇਤ੍ਰੀ ਪੜਿਆ ਤਾ ਕਉ ਸਰਬ ਪ੍ਰਗਾਸਾ ॥ ਅਗਿਆਨਿ ਅੰਧੇਰੈ ਸੂਝਸਿ ਨਾਹੀ ਬਹੁੜਿ ਬਹੁੜਿ ਭਰਮਾਤਾ ॥੩॥ਅੰਗ੬੧੦॥ਮ:੫॥

* * * * *

ਕਲੋਲ ਕਮਾਵਈ ॥ [੧]ਕੋਊ ਨ ਤਾਕਹ ਰੋਕਤ ਗਾਇਨ ਜਾਨਿਕੈ ॥ [੨]ਹੋ
ਤ੍ਰਿਯ ਚਰਿੱਤ੍ਰ ਕਹ ਮੂੜ੍ਹ ਨ ਸਕਹਿ ਪਛਾਨਿਕੈ ॥੧੪॥ ਦੋਹਰਾ ॥ [੩]ਇਹ
ਛਲ ਸੌ ਤਾ ਸੌ ਸਦਾ ਨਿਸੁ ਦਿਨ ਕਰਤ ਬਿਹਾਰ ॥ [੪]ਦਿਨ ਦੇਖਤ ਸਭ
ਕੋ ਛਲੈ ਕੋਊ ਨ ਸਕੈ ਬਿਚਾਰ ॥ਚੌਪਈ॥ [੫]ਸੰਕਰ ਦੇਵ ਨ ਤਾਂਹਿ ਪਛਾਨੈ ॥
[੬]ਦੁਹਿਤਾ ਕੀ ਗਾਇਨ ਤਿਹ ਮਾਨੈ ॥ [੭]ਅਤਿ ਸਆਨਪ ਤੇ ਕੈਫ ਨ ਖਾਵੈ ॥
[੮]ਮਹਾਂ ਮੂੜ ਨਿਤਿ ਮੂੰਡ ਮੁਡਾਵੈ ॥੧੬॥ [੯]ਕਹਾ ਭਯੋ ਜੋ ਚਤੁਰ ਕਹਾਇਸਿ ॥
[੧੦]ਭੂਲਿ ਭਾਂਗ ਭੌਦੂ ਨ ਚੜ੍ਹਾਇਸਿ ॥ [੧੧]ਅਮਲੀ ਭਲੋ ਖਤਾ ਜੁ ਨ ਖਾਵੈ ॥
[੧੨]ਮੂੰਡ ਮੂੰਡ ਸੋਫਿਨ ਕੋ ਜਾਵੈ ॥੧੭॥ [੧੩]ਸੰਕਰ ਸੈਨ ਨ੍ਰਿਪਹਿ ਅਸ ਛਲਾ ॥
[੧੪]ਕਹ ਕਿਯ ਚਰਿਤ ਸੰਕਰਾ ਕਲਾ ॥ [੧੫]ਤਿਹ ਗਾਇਨ ਦੁਹਿਤਾ ਕੀ
ਗਨਿਯੋ ॥ [੧੬]ਮੂਰਖ ਭੇਦ ਅਭੇਦ ਨ ਜਨਿਯੋ ॥੧੮॥੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਛਿਹਤਰਿ ਚਰਿਤ੍ਰ
ਸਮਾਪਤ ਮਸਤੁ ਸੁਭ ਮਸਤੁ ॥੨੭੬॥੫੩੩੩॥ ਅਫਜੂੰ ॥

ਅੜਿੱਲ ॥ [੧੭]ਸਹਰ ਮੁਰਾਦਾ ਬਾਦ[i]; ਮੁਗਲ ਕੀ ਚੰਦਲਾ ॥ [੧੮]ਹੀਨ ਕਰੀ
ਜਿਹ ਰੂਪ; ਚੰਦ੍ਰਮਾ ਕੀ ਕਲਾ ॥ [੧੯]ਰੂਪਮਤੀ ਤਾ ਕੀ ਸਮ ਸੋਈ ਜਾਨਿਯੈ ॥
[੨੦]ਹੋ ਤਿਹੱ ਸਮਾਨ ਤਿਹੁ ਲੋਕ ਨ ਔਰ ਪ੍ਰਮਾਨਿਯੈ ॥੧॥ ਚੌਪਈ ॥ [੨੧]ਦੂਸਰਿ
ਏਕ ਤਿਸੀ ਕੀ ਨਾਰੀ ॥ [੨੨]ਤਿਹੱ ਸਮ ਹੋਤ ਨ ਤਾਹਿ ਪਯਾਰੀ ॥ [੨੩]ਤਿਨ
ਇਹੱ ਜਾਨਿ ਰੋਸ ਜਿਯ ਠਾਨੋ ॥ [੨੪]ਔਰ ਪੁਰਖ ਸੰਗ ਕਿਯਾ ਯਰਾਨੋ ॥੨॥
ਦੋਹਰਾ ॥ [੨੫]ਜੈਸੇ ਵਾ ਤ੍ਰਿਯ ਕੀ ਹੁਤੀ; ਸਵਤਿਨ ਕੀ ਅਨੁਹਾਰਿ ॥ [੨੬]ਤੈਸੋ
ਈ ਤਿਨ ਖੋਜਿ ਨਰ; ਤਿਹੱ ਸੰਗ ਕਿਯਾ ਪਯਾਰ ॥੩॥ ਚੌਪਈ ॥ [੨੭]ਤ੍ਰਿਯ
ਇਕ ਦਿਨ; ਤਿਹੱ ਧਾਮ ਬੁਲਾਇਸਿ ॥ [੨੮]ਕਾਮਕੇਲ ਤਿਹੱ ਸੰਗ ਕਮਾਇਸਿ ॥
[੨੯]ਸਵਤਿਹੱ ਫਾਸਿ ਡਾਰਿ ਗਰ ਮਾਰਯੋ ॥ [੩੦]ਜਾਇ ਮੁਗਲ ਤਨ ਐਸ
ਉਚਾਰਯੋ ॥੪॥ [੩੧]ਅਤਭੁਤ ਬਾਤ ਨਾਥ ਇਕ ਭਈ ॥ [੩੨]ਤੁਮਰੀ ਨਾਰ
ਪੁਰਖੁ ਹ੍ਵੈ ਗਈ ॥ [੩੩]ਐਸੀ ਬਾਤ ਸੁਨੀ ਨਹਿ ਹੇਰੀ ॥ [੩੪]ਜੋ ਗਤਿ ਭਈ
ਨਾਰਿ ਕੀ ਤੇਰੀ ॥੫॥ [੩੫]ਸੁਨਿ ਏ ਬਚਨ ਚਕ੍ਰਿਤ ਜੜ੍ਹ ਭਯੋ ॥ [੩੬]ਉਠਿ
ਤਿਹੱ ਆਪੁ ਬਿਲੋਕਨ ਗਯੋ ॥ [੩੭]ਤਾ ਕੋ ਲਿੰਗ ਛੋਰਿ ਜੌ ਲਹਾ ॥ [੩੮]ਕਹਯੋ
ਭਯੋ ਸੋਈ; ਮੁਹਿ ਤ੍ਰਿਯ ਕਹਾ ॥੬॥ [੩੯]ਅਤਿ ਚਿੰਤਾਤੁਰ ਚਿਤ ਮਹਿ ਭਯੋ ॥
[੪੦]ਬੂਡਿ ਸੋਕ ਸਾਗਰ ਮਹਿ ਗਯੋ ॥ [੪੧]ਏ ਇਲਾਹ; ਤੈਂ ਇਹੱ ਕਸ ਕੀਨਾ ॥
[੪੨]ਇਸਤ੍ਰੀ ਕੌ ਮਾਨਸ ਕਰ ਦੀਨਾ ॥੭॥ [੪੩]ਯਹ ਮੋ ਕੋ ਥੀ ਅਧਿਕ
ਪਯਾਰੀ ॥ [੪੪]ਅਬ ਇਹ ਦੈਵ ਪੁਰਖ ਕਰਿ ਡਾਰੀ ॥ [੪੫]ਦੂਸਰਿ* ਨਾਰਿ ਇਸੈ

i. ਮੁਰਾਦਾ ਬਾਦ (ਯੂ-ਪੀ. ਦਾ ਇਕ ਪ੍ਰਸਿੱਧ ਸ਼ਹਿਰ ਹੈ)

* ਜਿਸਦਾ ਨਤੀਜਾ ਇਹ ਹੋਇਆ ਕਿ-ਜਿਸ ਇਸਤ੍ਰੀ ਨਾਲ ਮੁਗਲ ਦਾ ਪ੍ਰੇਮ ਸੀ ਉਹ ਤਾਂ ਗਲ ਘੁੱਟ ਕੇ ਮਾਰ ਕੇ ਮੁਕਾ ਦਿੱਤੀ ਉਸਦਾ ਕੋਈ ਭੇਤ ਹੀ ਨਿਕਲ ਨਾ ਦਿੱਤਾ । ਉਸੇ ਰੂਪ ਦਾ ਆਪਣਾ ਯਾਰ ਪੁਰਸ਼ ਬਣਾ ਕੇ ਦਿਖਾ ਦਿੱਤਾ ਮੁਗਲ ਨੇ ਸਮਝਿਆ ਕਿ ਮੇਰੀ ਮਾਸ਼ੂਕਾ ਪੁਰਸ਼ ਬਣ ਗਈ ਉਸ ਨਾਲ ਵਫਾਦਾਰੀ ਪੇਸ਼ ਕਰਨ ਲਈ ਉਸ ਨੂੰ ਆਪਣੀ ਇਸਤ੍ਰੀ ਸੌਂਪ ਦਿੱਤੀ । ਤੇ ਉਸ ਇਸਤ੍ਰੀ ਨੇ ਆਪਣੇ ਯਾਰ ਦੇ ਘਰ ਜਾਣ ਦਾ ਅਵਸਰ ਪ੍ਰਾਪਤ ਕਰ ਲਿਆ ਪਰ ਮੁਗਲ ਦੋਹਾਂ ਇਸਤ੍ਰੀਆਂ ਵਲੋਂ ਰੰਡਾ ਹੋ ਗਿਆ । ਇਕ ਮਾਰ ਦਿੱਤੀ ਗਈ ਦੂਜੀ ਆਪਣੇ ਯਾਰ ਨਾਲ ਤੁਰ ਗਈ ਮੁਗਲ ਜੀ ਦਵੱਲਿਓਂ ਗਏ । ਉਹ ਨਕਲੀਆਂ ਮਰਾਸੀਆਂ ਵਾਲੀ ਗੱਲ ਵਾਪਰ ਗਈ ਉਹ ਕਹਿੰਦਾ ਹੈ-ਕਿ ਮੈਨੂੰ ਆਇਆ ਸੁਪਨਾ ਮੇਰੇ ਵਿਆਹ ਹੋ ਗਏ ਅੱਠ । ਮੈਨੂੰ ਉਥੇ ਕੋਈ ਨਾ ਦਿਸੀ ਜਦੋਂ ਖੁੱਲੀ ਮੇਰੀ ਅੱਖ, ਘਰ ਤੇ ਇਕ ਸੁਨੇਹਾ ਆਇਆ ਬਾਪੁ ਵਾਲੀ ਵੀ ਗਈ ਨੱਠ ।

(ਪੰਨਾ ੨੦੭ ਦੀ ਬਾਕੀ)ਜਦੋਂ ਗਧਾ ਬਣਾਇਆ ਤਾਂ ਅਲੋਚਕ ਨੇ ਕਿਹਾ ਕਿ ਇਹ ਵੀ ਗਲਤ ਹੈ ਕਿਉਂਕਿ ਇਹ ਅਕਲ ਦਾ ਕੋਤਾ ਹੈ-ਜਿਸ ਲਈ ਇਸ ਦਾ ਨਾਮ ਹੀ ਖੋਤਾ ਹੈ । ਜਦੋਂ ਬਾਂਦਰ ਬਣਿਆ ਤਾਂ ਅਲੋਚਕ ਨੇ ਕਿਹਾ ਕਿ ਇਹ ਵੀ ਗਲਤ ਹੈ ਕਿਉਂਕਿ ਫੁਰਤੀਲਾ ਤੇ ਚਾਲਾਕ ਹੋਣ ਦੇ ਨਾਤੇ ਇਹ ਲੋਕਾਂ ਦਾ ਨੁਸਕਾਨ ਕਰਿਆ ਕਰੇਗਾ । ਜਦੋਂ ਬ੍ਰਹਮਾ ਜੀ ਉਸ ਦੀ ਅਲੋਚਨਾਂ ਨਾਲ ਬੌਂਦਲ ਹੀ ਗਿਆ ਤਾਂ ਫੇਰ ਉਸ ਨੇ ਮਨੁੱਖ ਬਣਾ ਦਿੱਤਾ, ਜਿਸ ਤੇ ਆਪਣੇ ਵਲੋਂ ਬ੍ਰਹਮਾ ਜੀ ਨੇ ਆਪਣੀ ਸਾਰੀ ਬੁਧੀ ਤੇ ਕਾਰੀਗਰੀ ਦਾ ਤੋਲਾ ਮਾਸਾ ਸਾਰਾ ਹੀ ਲਾ ਦਿਤਾ ਤੇ ਅਲੋਚਕ ਨੇ ਉਸਨੂੰ ਬੜੀ ਬਰੀਕੀ ਨਾਲ ਵੇਖ ਕੇ ਕਹਿਣ ਲੱਗਾ ਕਿ ਇਹ ਵੀ ਗਲਤ ਹੈ ਕਿਉਂਕਿ ਇਸ ਦੀ ਛਾਤੀ ਵਿਚ ਇਕ ਖਿੜਕੀ ਚਾਹੀਦੀ ਹੈ

ਰੋਜ ਕਲੋਲਾਂ ਕਰਨ ।
੧. ਪਰ ਉਸ ਨੂੰ ਕੋਈ ਵੀ ਨਹੀ ਰੋਕਦਾ ਕਿਉਂਕਿ ਗਾਉਣ ਵਾਲੀ ਇਸਤ੍ਰੀ (ਗਾਇਕਾ) ਸਮਝਦੇ ਹਨ ।
੨. ਪਰ ਉਸ ਇਸਤ੍ਰੀ ਦੇ ਚਰਿਤ੍ਰ ਨੂੰ ਕੋਈ ਨਾਂ ਪਛਾਣ ਸਕਿਆ ॥੧੪॥
੩. ਦੋਹਰਾ ॥ ਏਸ ਧੋਖੇ ਦੇ ਨਾਲ ਹਮੇਸ਼ਾਂ ਉਹ ਵਿਹਾਰ ਕਰਦੇ ਰਹੇ ।
੪. ਦਿਨ ਦਿਹਾੜੇ ਸਭ ਦੇ ਸਾਹਮਣੇ ਸਭ ਨੂੰ ਧੋਖਾ ਦਿੱਤਾ ਕੋਈ ਵਿਚਾਰ ਨਹੀ ਕਰਦਾ ਕਿ ਇਹ ਗੱਲ ਕੀ ਹੈ ? ॥੧੫॥
੫. ਚੌਪਈ ॥ ਨਾਂ ਰਾਜਾ ਸੰਕਰ ਦੇਵ ਉਸ ਨੂੰ ਪਹਿਚਾਣਦਾ ਹੈ ।
੬. ਉਸ ਨੂੰ ਪੁਤ੍ਰੀ ਦੀ ਗਾਇਕਾ ਹੀ ਸਮਝਦੇ ਹਨ ।
੭. ਜੇ ਕੋਈ ਬਹੁਤ ਸਿਆਣਾ ਪੁਰਸ਼ ਸ਼ਰਾਬ ਨਾਂ ਪੀਂਦਾ ਹੋਵੇ
੮. ਪਰ ਇਥੇ ਉਸ ਦੀ ਸਿਆਣਪ ਕਿਆ ਹੋਈ ਉਹ ਤਾਂ ਮਹਾਂ ਮੂਰਖ ਹੈ ਜੋ ਇਸ ਤਰਾਂ ਸਿਰ ਮੁਨਾਉਂਦਾ ਹੈ ॥੧੬॥
੯. ਕਿਆ ਹੋਇਆ ਜੇ ਸ਼ਰਾਬ ਨਾਂ ਪੀ ਕੇ ਆਪ ਨੂੰ ਅਕਲਮੰਦ ਕਹਾਉਂਦਾ ਹੈ ।
੧੦. ਜੇ ਉਹ ਭੌਂਦੂ ਭੁੱਲ ਕੇ ਵੀ ਭੰਗ ਨਹੀਂ ਪੀਂਦਾ ।
੧੧. ਉਸ ਨਾਲੋਂ ਤਾਂ ਉਹ ਅਮਲੀ ਚੰਗਾ ਹੈ ਜਿਹੜਾ ਕਿਸੇ ਦੇ ਧੋਖੇ ਵਿਚ ਨਾ ਆਵੇ ।
੧੨. ਸਗੋਂ ਸੋਫੀਆਂ ਦਾ ਸਿਰ ਮੁੰਨ ਜਾਂਦਾ ਹੈ ॥੧੭॥
੧੩. ਸ਼ੰਕਰ ਸੈਨ ਰਾਜੇ ਨੂੰ ਇਸ ਤਰ੍ਹਾਂ ਧੋਖਾ ਦੇ ਕੇ ਠੱਗਿਆ।
੧੪. ਕੋਈ ਕੀ ਕਹਿ ਸਕਦਾ ਹੈ ਜੋ ਸੰਕਰ ਕਲਾ ਨੇ ਕੀਤਾ।
੧੫. ਪੁੱਤ੍ਰੀ ਦੀ ਗਾਇਕਾ ਉਸਨੂੰ ਗੀਤ ਸਖੌਣ ਵਾਲੀ ਜਾਣਦੇ ਰਹੇ ।
੧੬. ਉਹਨਾਂ ਮੂਰਖਾਂ ਨੇ ਇਸ ਪਾਖੰਡ ਨੂੰ ਨਾ ਸਮਝਿਆ॥੧੮॥੧॥
ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਦੋ ਸੌ ਛਿਹੱਤਰਵੀਂ ਕਥਾ ਸਮਾਪਤ ॥੨੭੬॥੫੩੩੩॥ਚਲਦਾ॥

---

੧੭. ਅੜਿੱਲ ॥ ਸ਼ਹਿਰ ਮੁਰਾਦਾ ਬਾਦ ਇਕ ਮੁਗਲ ਦੀ ਇਸਤ੍ਰੀ ਸੀ ।
੧੮. ਜਿਸਨੇ ਚੰਦ ਨੂੰ ਵੀ ਮਾਤ ਪਾਇਆ ਹੋਇਆ ਸੀ ।
੧੯. ਜਿਹੋ ਜਿਹਾ ਉਸਦਾ ਰੂਪ ਸੀ ਉਹ ਤਾਂ ਉਸੇ ਦਾ ਹੀ ਸੀ।
੨੦. ਉਸ ਜੇਹੀ ਹੋਰ ਤਿੰਨਾਂ ਲੋਕਾਂ ਵਿਚ ਕੋਈ ਵੀ ਨਹੀ ਦੱਸੀ ਜਾ ਸਕਦੀ । ਭਾਵ ਜੇ ਕਿਸੇ ਪੁਰਸ਼ ਨੂੰ ਕਿਸੇ ਦੀ ਹੋਰ ਇਸਤ੍ਰੀ ਨਾਲ ॥੧॥
੨੧. ਚੌਪਈ ॥ ਨੇਹ ਲਗ ਜਾਵੇ ਉਸ ਦੇ ਸਮਾਨ ਉਸ ਨੂੰ ਆਪਣੇ ਘਰ ਦੀ
੨੨. ਇਸਤ੍ਰੀ ਨਾਲ ਪਿਆਰ ਨਹੀ ਰਹਿੰਦਾ ।
੨੩. ਮੁਗਲ ਦਾ ਪਿਆਰ ਦੂਸਰੀ ਇਸਤ੍ਰੀ ਨਾਲ ਤੱਕ ਕੇ ਮੁਗਲ ਦੀ ਇਸਤ੍ਰੀ ਨੇ ਆਪਣੇ ਮਨ ਵਿਚ ਰੋਸ ਧਾਰਨ ਕਰ ਲਿਆ ਅਤੇ
੨੪. ਰੋਸ ਵਜੋਂ ਆਪ ਵੀ ਕਿਸੇ ਹੋਰ ਪੁਰਸ਼ ਨਾਲ ਨੇਹੁ ਲਾ ਲਿਆ ॥੨॥
੨੫. ਦੋਹਰਾ ॥ ਜਿਹੋ ਜਿਹੀ ਉਸ ਦੀ ਸੌਂਕਣ ਦੀ ਸਕਲ ਸੀ ਉਹੋ ਜਿਹਾ ਹੀ
੨੬. ਉਸਨੇ ਪੁਰਸ਼ ਦੇਖ ਕੇ ਉਸ ਨੂੰ ਅਪਨਾ ਲਿਆ ॥੩॥
੨੭. ਚੌਪਈ ॥ ਉਸਨੇ ਇਕ ਦਿਨ ਆਪਣੇ ਯਾਰ ਨੂੰ ਘਰ ਬੁਲਾ ਲਿਆ
੨੮. ਉਸਦੇ ਨਾਲ ਕਾਮ ਕਲੋਲ ਕੀਤੇ ਉਸ ਦੀ ਮਦਦ
੨੯. ਦੇ ਨਾਲ ਸੌਂਕਣ ਦੇ ਗਲ ਵਿਚ ਫਾਹੀ ਪਾ ਕੇ ਮਾਰ ਦਿੱਤਾ
੩੦. ਤੇ ਜਾ ਕੇ ਮੁਗਲ ਨੂੰ ਕਹਿ ਦਿੱਤਾ ਕਿ ਇਸ ਤਰ੍ਹਾਂ ਕਿ ॥੪॥
੩੧. ਐ ਪਤੀ ਇਕ ਬੜੀ ਅਸਚਰਜ ਗਲ ਹੋ ਗਈ ਹੈ
੩੨. ਤੇਰੀ ਇਸਤ੍ਰੀ ਤਾਂ ਪੁਰਸ਼ ਬਣ ਗਈ ਹੈ ।
੩੩. ਇਹੋ ਜਿਹੀ ਗੱਲ ਨਾਂ ਕਦੇ ਸੁਣੀ ਹੈ ਨਾਂ ਵੇਖੀ ਸੀ ।
੩੪. ਜਿਹੜੀ ਗੱਲ ਤੇਰੀ ਇਸਤ੍ਰੀ ਨਾਲ ਹੋਈ ਹੈ ॥੫॥
੩੫. ਇਹ ਗੱਲ ਸੁਣਕੇ ਉਹ ਮੂਰਖ ਮੁਗਲ ਹੈਰਾਨ ਹੋ ਗਿਆ
੩੬. ਉਠਕੇ ਆਪ ਉਸਨੂੰ ਦੇਖਣ ਲਈ ਗਿਆ
੩੭. ਜਦੋਂ ਆ ਕੇ ਮੁਗਲ ਨੇ ਵੇਖਿਆ ਤਾਂ ਉਸ ਦੇ ਸਾਰੇ ਗੁਪਤ ਅੰਗ ਤੇ ਚਿੰਨ ਪੁਰਸ਼ਾਂ ਵਾਲੇ ਦੇਖੇ ।
੩੮. ਦੇਖ ਕੇ ਕਿਹਾ ਕਿ ਜੋ ਤੂੰ ਮੈਨੂੰ ਕਿਹਾ ਉਹ ਠੀਕ ਹੀ ਹੈ ॥੬॥
੩੯. ਦਿਲ ਵਿਚ ਬੜਾ ਦੁਖ ਮੰਨਿਆ
੪੦. ਸ਼ੋਕ ਦੇ ਸਮੁੰਦ੍ਰ ਵਿਚ ਹੀ ਡੁੱਬ ਗਿਆ
੪੧. ਤੇ ਕਿਹਾ ਕਿ ਹੇ ਅੱਲਾ ਤੈ ਇਹ ਕੀ ਕਰ ਦਿੱਤਾ
੪੨. ਇਕ ਇਸਤ੍ਰੀ ਨੂੰ ਪੁਰਸ਼ ਬਣਾ ਦਿੱਤਾ ਹੈ ॥੭॥
੪੩. ਮੈਨੂੰ ਤਾਂ ਇਹ ਬਹੁਤ ਪਿਆਰੀ ਸੀ ।
੪੪. ਹੇ ਮਾਲਿਕ ਹੁਣ ਤੈਂ ਇਹ ਪੁਰਸ਼ ਬਣਾ ਦਿੱਤੀ ।
੪੫. ਹੁਣ ਪਹਿਲੀ ਨਾਰ ਇਸਨੂੰ ਦੇ ਦਿੰਦਾ ਹਾਂ......

---

☚ ਦੂਜੇ ਲੋਕ ਇਸ ਦੇ ਦਿਲ ਦੀ ਗੱਲ ਵੇਖ ਕੇ ਜਾਣ ਸਕਦੇ ਕਿ ਇਸ ਦੇ ਦਿਲ ਵਿਚ ਕੀ ਹੈ ਅਤੇ ਇਸਦੇ ਵਿਚਾਰ ਕੀ ਹਨ ? ਆਖਰ ਤੰਗ ਆ ਕੇ ਬ੍ਰਹਮਾ ਜੀ ਨੇ ਕਿਹਾ ਕਿ ਤੈਨੂੰ ਮੈਂ ਸ੍ਰਿਜ ਬੈਠਾ ਇਹੋ ਮੇਰੀ ਭੁੱਲ ਹੈ - ਹੁਣ ਮੈਂ ਤੈਨੂੰ ਸ਼ੰਕਰ ਜੀ ਦੇ ਹਵਾਲੇ ਕਰਦਾ ਹਾਂ । ਇਹ ਮਿਥਕ ਕਹਾਣੀ ਕਿੱਥੇ ਰਚੀ ਗਈ ਸੀ, ਇਸ ਸਬੰਧੀ ਸਿਰਫ ਇਕ ਹੀ ਸ਼ੱਕ ਹੈ ਕਿ ਕਹਾਣੀ ਅਨੁਸਾਰ, ਉਹ ਪਾਰਖੂ (ਅਲੋਚਕ) ਸ਼ੰਕਰ ਜੀ ਦੇ ਹਵਾਲੇ ਹੋਇਆ ਨਹੀਂ । ਜੇ ਹੋ ਜਾਂਦਾ ਤਾਂ ਇਹੋ ਜਿਹੇ ਅਲੋਚਕ ਮੁੱਕ ਹੀ ਜਾਂਦੇ । ਸ਼ਾਇਦ ਸ਼ੰਕਰ ਜੀ ਦੇ ਮਨ ਵਿਚ ਮਿਹਰ ਪੈ ਗਈ ਹੋਵੇ ਜਾਂ ਸ਼ੰਕਰ ਜੀ ਨੇ ਆਪਣੀ ਸ਼ਕਤੀ ਉਹਦੇ ਉਤੇ ਅਜਮਾਈ ਹੀ ਨਾ ਹੋਵੇ, ਜਾਂ ਸ਼ੰਕਰ ਜੀ ਆਪ ਹੀ ਉਸ ਤੋਂ ਡਰ ਗਏ ਹੋਵਣ । ਕੁਝ ਵੀ ਹੋਵੇ ਇਹ ਸੱਚ ਹੈ ਕਿ ਅੱਜ ਉਸ ਪਾਰਖੂ ਦੀ ਨਸਲ ਚਾਰੇ ਪਾਸੇ ਫੈਲ ਗਈ ਹੈ । ਬ੍ਰਹਮਾ ਜੀ ਨੇ ਤਾਂ ਉਸ ਪਾਰਖੂ ਨੂੰ ਠੀਕ ਗਲਤ ਵੇਖਣ ਲਈ ਸਿਰਜਿਆ ਸੀ, ਉਹਨੂੰ ਆਪਣਾ ਆਪਾ ਹੀ ਚੰਗਾ ਲਗਿਆ, ਬ੍ਰਹਮਾ ਦਾ ਸਭ ਕੁਝ ਬੁਰਾ । ਮਨੁੱਖੀ ਮਨ ਦੀ ਰਚਨਾ ਹੀ ਕੁਝ ਇਜੇਹੀ ਹੀ ਹੈ ਕਿ ਜਿਵੇਂ ਉਸਨੂੰ ਚੰਗਿਆਂ ਵਿਚ ਵੀ ਦੋਸ਼ ਉਭਰੇ ਹੋਏ ਦਿਸਦੇ ਹਨ, ਉਵੇਂ ਹੀ ਉਸਦੇ ਗੁਣ ਨਹੀਂ ਦਿਸਦੇ । ਕਿੰਨਾ ਚੰਗਾ ਹੁੰਦਾ ਜੇ ਹਰ ਵਿਅਕਤੀ ਦੂਜਿਆਂ ਦੇ ਔਗੁਣ ਪ੍ਰਖਣ ਦੀ ਥਾਂ ਚੰਗਿਆਈ ਵੇਖਣ ਦਾ ਆਦੀ ਹੁੰਦਾ ਅਤੇ ਆਪਣੀਆਂ ਬੁਰਿਆਈਆਂ ਫੇਰ ਸਾਰੀ ਦੁਨੀਆਂ ਦਾ ਨਕਸ਼ਾ ਬਦਲਕੇ ਹੋਰ ਹੋ ਜਾਂਦਾ । ਜਿਨ੍ਹਾਂ ਨੇ ਅਲੋਚਨਾ ਦਾ ਸਬਕ ਨਹੀਂ ਪੜ੍ਹਿਆ ਸੱਚ ਨੂੰ ਸਮਝ ਗਏ ਉਹ ਸਿਦਕ ਦੀ ਪਉੜੀ ਤੇ ਬੈਠਕੇ ਲਿਖਦੇ ਹਨ, ਦੇਖੋ - ਗੁਰਮਤਿ ਪਰਚਾ ਜਨਵਰੀ ੧੯੭੧ ਲੇ: ਸ੍ਰੀ ਮਾਨ ਗਿਆਨੀ ਲਾਲ ਸਿੰਘ ਸੰਗਰੂਰ ।

ਸ੍ਰੀ ਗੁਰੂ ਦਸਮੇਸ਼ ਜੀ ਦੇ ਦਰਸ਼ਨ ਦੇ ਸਿਰਲੇਖ ਹੇਠ.....ਜੋ ਸਿੱਖ ਗੁਰੂ ਜੀ ਦੇ ਨਿਤਾਪ੍ਰਤੀ ਦਰਸ਼ਨ ਨਹੀਂ ਕਰਦੇ - ਓਹ ਸਿੱਖ ਕਿਵੇਂ ਹੋ ਸਕਦੇ ਹਨ ? ਗੁਰੂ ਸਾਹਿਬਾਨ ਦੇ ਨਿਤਾ ਪ੍ਰਤੀ ਦਰਸਨ ਕਰਨੇ ਸਿੱਖ ਦਾ ਪਰਮ-ਧਰਮ ਹੈ । ਜਿਨ੍ਹਾਂ ਨੂੰ ਗੁਰੂ ਦੇ ਦਰਸ਼ਨ ਨਹੀਂ ਹੁੰਦੇ - ਉਹ ਸਦਾ ਗੁਰੂ ਤੋਂ ਦੂਰ ਵੱਸਦੇ ਹਨ । ਗੁਰੂ ਜੀ ਦੇ ਅਸਲੀ ਦਰਸ਼ਨ ਗੁਰਬਾਣੀ ਦਰਸ਼ਨ ਤੇ ਪਾਠ ਪੜ੍ਹਨਾ ਸੁਣਨਾ ਹੈ ਅਤੇ ਗੁਰਬਾਣੀ 'ਚ ਹਮੇਸ਼ਾਂ ਦਰਸ਼ਨ ਹੁੰਦੇ ਹਨ। ਇਹ ਭਾਰੀ ਗਲਤੀ ਅਤੇ ਭਰਮ-ਭੁਲਾਵਾ ਹੈ ਕਿ ਗੁਰੂ ਜੀ ਪ੍ਰਤੱਖ ਨਹੀਂ ਦਿਸਦੇ ਦਰਸ਼ਨ ਕਿਵੇਂ ਕਰੀਏ ? ਇਸ ਸੰਸੇ ਦੀ ਨਵਿਰਤੀ ਹਿਤ ਹੇਠਾਂ ਲਿਖਿਆ ਵਾਕ ਪੜ੍ਹੋ । *ਬਾਣੀ ਗੁਰੂ ਗੁਰੂ ਹੈ ਬਾਣੀ ਵਿਚ ਬਾਣੀ ਅੰਮ੍ਰਿਤ ਸਾਰੇ ॥ ਗੁਰਬਾਣੀ ਕਹੈ ਸੇਵਕ ਜਨ ਮਾਨੈ ਪ੍ਰਤੱਖ ਗੁਰੂ ਨਿਸਤਾਰੇ ॥* - ਪ੍ਰਤੱਖ ਗੁਰੂ ਦੇ ਅਰਥ ਹਨ (ਸਾਖੀਸ਼ਾਤ) ਸਨਮੁਖ ਗੁਰੂ ਜੀ ਹਾਜਰ ਨਾਜਰ ਹੁੰਦਾ ਹੈ । ਡਿੰਮੀ ਗੁਰੂਆਂ ਨੇ ਭੁਲੇਖਾ ਪਾ ਰਖਿਆ ਹੈ ਕਿ ਇਸ ਵੇਲੇ ਸਾਥੋਂ ਬਿਨਾਂ ਪ੍ਰਤੱਖ ਗੁਰੂ ਹੋਰ ਕੋਈ ਨਹੀਂ ਹੈ । ਸ੍ਰੀ ਦਸਮ ਗੁਰੂ ਜੀ ਨੇ ਖਾਲਸਾ ਰਹਿਤਨਾਮੇ ਦੁਆਰਾ ਸੂਚਿਤ ਕੀਤਾ ਹੈ ।

*ਜੋ ਮੁਝ ਸਾਥ ਚਹੇ ਕਰ ਬਾਤ । ਪੜ੍ਹੇ ਗ੍ਰੰਥ ਬਿਚਾਰਹਿ ਸਾਥ ॥ ਸਬਦ ਸੁਨੈ ਗੁਰ ਹਿਤ ਚਿਤ ਲਾਇ ॥ ਗਿਆਨ ਸਬਦ ਗੁਰੂ ਸੁਨੈ ਸੁਨਾਇ ॥* ਪ੍ਰਮ ਸ਼ੋਕ ਕਿ ਅਸੀਂ ਇਸ ਤਰਾਂ ਗੁਰੂ ਦਰਸ਼ਨ ਕਰਨ ਦੀ ਬਜਾਏ ਗੁਰੂ ਸਾਹਿਬਾਨ ਦੇ ਸਰੀਰਾਂ ਦੀਆ ਸ਼ਕਲਾਂ ਕਲਪ ਕੇ ਅਥਵਾ ਮੂਰਤੀਆਂ ਬਣਾ ਕੇ ਵੇਖਣ ਦਾ ਨਾਮ ਦਰਸ਼ਨ ਸਾਧਨ ਬਣਾਈ ਜਾ ਰਹੇ ਹਾਂ । ਰੰਗ ਬਰੰਗੀਆਂ ਮੂਰਤਾਂ ਵਿਚ ਗੁਰੂ ਦਰਸ਼ਨ ਭਾਲਣੇ ਅਗਿਆਨਤਾ ਅਤੇ ਬੁਤਪ੍ਰਸਤੀ ਦੇ ਸਾਧਨ ਹਨ । ਪੰਜ ਭੂਤਕ ਦੇਹੀ ਨਾਸਵੰਦ ਹੁੰਦੀ ਹੈ । ਇਸ ਦੀ ਪੂਜਾ ਕਰਨ ਦੇ ਅਰਥ ਗੁਰੂ ਦਰਸ਼ਨ ਨਹੀਂ ਹੁੰਦੇ । ਦਸਮ ਗੁਰੂ ਜੀ ਦੇ ਦਰਸ਼ਨ ਉਹਨਾ ਦੀ ਸਰੀ ਮੁਖਵਾਕ ਅਕਾਲੀ ਬਾਣੀ ਹੈ, ਜਿਸ ਵਿਚੋਂ ਪ੍ਰਤੱਖ ਦਸਮੇਸ਼ ਜੀ ਦੇ ਦਰਸ਼ਨ ਹੁੰਦੇ ਹਨ । ਪਰ ਸ਼ੋਕ ਅਸੀਂ ਇਸ ਵੱਲ ਧਿਆਨ ਕਰਨ ਦੀ ਥਾਂ ਬਾਹਰ ਮੁਖੀ ਪਏ ਗੁਰੂ ਜੀ ਨੂੰ ਹਾਕਾਂ ਮਾਰਦੇ ਹਾਂ ਕਿ ਦਸਮੇਸ਼ ਗੁਰੂ ਜੀ ਸਾਨੂੰ ਆ ਮਿਲੋ ਜਾਂ ਫੇਰ ਫੇਰਾ ਪਾਉ ਆਦਿ। ਪਰ ਇਹ ਨਹੀਂ ਜਾਣਿਆਂ ਜਾਂਦਾ ਕਿ ਗੁਰੂ ਜੀ ਕਿਧਰੇ ਗਏ ਹੋਏ ਨਹੀਂ ਹਨ, ਉਹ ਹਾਜ਼ਰ ਨਾਜ਼ਰ ਹਨ, (ਬਾਕੀ ਪੰਨਾ ੧੧ ਤੇ) ☛

ਦੈ ਡਾਰੂੰ ॥ [੧]ਭੇਦ ਨ ਦੂਸਰ ਪਾਸ ਉਚਾਰੂੰ ॥੮॥ [੨]ਨਿਸਚੈ ਬਾਤ ਇਹੈ ਠਹਰਈ ॥ [੩]ਪਹਿਲੀ ਨਾਰਿ ਤਿਸੈ ਲੈ ਦਈ ॥ [੪]ਭੇਦ ਅਭੇਦ ਜੜ ਕਛੂ ਨ ਪਾਯੋ ॥ [੫]ਇਹ ਛਲ ਅਪਨੋ ਮੂੰਡ ਮੁੰਡਾਯੋ ॥੯॥ ਦੋਹਰਾ ॥ [੬]ਪੁਰਖ ਭਈ ਨਿਜੁ ਨਾਰਿ ਲਹਿ; ਤਾਂਹਿ ਦਈ ਨਿਜੁ ਨਾਰਿ ॥ [੭]ਭੇਦ ਅਭੇਦ ਕੀ ਬਾਤ ਕੌਂ; ਸਕਾ ਨ ਮੂੜ੍ਹ ਬਿਚਾਰਿ ॥੧੦॥ ਚੌਪਈ ॥ [੮]ਇਸਤ੍ਰੀ ਪੁਰਖੁ ਭਈ ਠਹਿਰਾਈ ॥ [੯]ਇਸਤ੍ਰੀ ਤਾਂਕਹੱ ਦਈ ਬਨਾਈ ॥ [੧੦]ਦੁਤਿਯ ਨ ਪੁਰਖਹਿ ਭੇਦ ਜਤਾਯੋ ॥ [੧੧]ਇਹ ਛਲ ਅਪਨੋ ਮੂੰਡ ਮੁੰਡਾਯੋ* ॥੧੧॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਸਤਹਤਰਿ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੭੭॥੫੩੪੪॥ ਅਫਜੂੰ ॥

ਚੌਪਈ ॥ [੧੨]ਸਹਰ ਜਹਾਨਾ ਬਾਦ[i] ਬਸਤ ਜਹੱ ॥ [੧੩]ਸਾਹਿਜਹਾਂ ਜੂ ਰਾਜ ਕਰਤ ਤਹੱ ॥ [੧੪]ਦੁਹਿਤਾ ਰਾਇ ਰੋਸਨਾ ਤਾ ਕੇ ॥ [੧੫]ਔਰ ਨਾਰਿ ਸਮ ਰੂਪ ਨ ਵਾ ਕੇ ॥੧॥ [੧੬]ਸਾਹਿਜਹਾਂ ਜਬ ਹੀ ਮਰਿ ਗਏ ॥ [੧੭]ਔਰੰਗਸਾਹ ਪਾਤਿਸਾਹ ਭਏ ॥ [੧੮]ਸੈਫਦੀਨ ਸੰਗ ਯਾ ਕੋ ਪ੍ਯਾਰਾ ॥ [੧੯]ਪੀਰ ਅਪਨ ਕਰਿ ਤਾਂਹਿ ਬਿਚਾਰਾ ॥੨॥ [੨੦]ਤਾ ਕੇ ਸੰਗ ਰੋਸਨਾ ਰਾਈ ॥ [੨੧]ਬਿਬਿਧ ਬਿਧਨ ਤਨ ਪ੍ਰੀਤਿ ਉਪਜਾਈ ॥ [੨੨]ਕਾਮ ਭੋਗ ਤਿਹੱ ਸੰਗ ਕਮਾਯੋ ॥ [੨੩]ਤਾਹਿ ਪੀਰ ਅਪਨੋ ਠਹਿਰਾਯੋ ॥੩॥ [੨੪]ਔਰੰਗਸਾਹ ਭੇਦ ਨਹਿ ਜਾਨੈ ॥ [੨੫]ਵਹੈ ਮੁਰੀਦ ਭਈ ਤਿਹੱ ਮਾਨੈ ॥ [੨੬]ਪੀਯ ਸਮੁਝਿ ਤਿਹੱ ਭੋਗ ਕਮਾਵੈ ॥ [੨੭]ਪੀਰ ਭਾਖਿ ਸਭਹੂੰਨ ਸੁਨਾਵੈ ॥੪॥ [੨੮]ਇਕ ਦਿਨ ਪੀਰ ਗਯੋ ਅਪਨੇ ਘਰ ॥ [੨੯]ਤਾਹਿ ਬਿਨਾ ਤਿਹੱ ਪਰਤ ਨ ਛਿਨਕਰ ॥ [੩੦]ਰੋਗਨਿ ਤਨ ਅਪਨੇ ਠਹਰਾਈ ॥ [੩੧]ਵਾ ਪਹਿ ਬੈਠਿ ਸਾਂਢਨੀ ਆਈ ॥੫॥ [੩੨]ਤਾ ਕੇ ਰਹਤ ਬਹੁਤ ਦਿਨ ਭਈ ॥ [੩੩]ਬਹੁਰੌਂ ਸਹਰ ਦਿਲੀ ਮਹਿ ਗਈ ॥ [੩੪]ਭਈ ਅਰੋਗਨਿ ਭਾਖਿ ਅਨਾਈ ॥ [੩੫]ਬਾਤ ਭੇਦ ਕੀ ਕਿਨੂੰ ਨ ਪਾਈ ॥੬॥ [੩੬]ਭ੍ਰਾਤ ਭਏ ਇਹ ਭਾਂਤਿ ਉਚਾਰੀ ॥ [੩੭]ਰੋਗ ਬਡਾ ਪ੍ਰਭੁ ਹਰੀ ਹਮਾਰੀ ॥ [੩੮]ਬੈਦਨ ਅਧਿਕ ਇਨਾਮ ਦਿਲਾਯੋ ॥ [੩੯]ਭੇਦ ਅਭੇਦ ਨ ਔਰੰਗ ਪਾਯੋ[0] ॥੭॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਅਠਹਤਰਿ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੭੮॥੫੩੫੭॥ ਅਫਜੂੰ ॥

ਚੌਪਈ ॥ [੪੦]ਪ੍ਰੇਮਾਵਤੀ ਨਗਰ ਇਕ ਰਾਜਤ ॥ [੪੧]ਪ੍ਰੇਮਸੈਨ ਜਹੱ ਨ੍ਰਿਪਤਿ ਬਿਰਾਜਤ ॥ [੪੨]ਪ੍ਰੇਮ ਮੰਜਰੀ ਤਿਹੱ ਗ੍ਰਿਹ ਦਾਰਾ ॥ [੪੩]ਜਾ ਸਮ ਦਿਤਿ ਨ ਅਦਿੱਤਿ ਕੁਮਾਰਾ ॥੧॥ [੪੪]ਤਹਾ ਸਾਹੁ ਕੋ ਪੂਤ ਸੁਘਰ ਅਤਿ ॥ [੪੫]ਜਾ ਸਮ ਰਾਜ ਕੁਅਰਿ ਨ

i. ਜਹਾਨਾ ਬਾਦ (ਪੀਲੀ ਭੀਤ ਦੇ ਜਿਲੇ ਵਿਚ ਇਕ ਕਸਬਾ ਹੈ)

* ਇਹ ਐਓਂ ਨਾਲਾਇਕ ਪੁਰਸ਼ਾਂ ਦੇ ਮੂਰਖ ਪੁਣੇ ਦੇ ਪਾਜ ਉਧੇੜ ਕੇ ਗੁਰਦੇਵ ਨੇ ਪਾਠਕਾਂ ਨੂੰ ਚੈਤੰਨ ਕੀਤਾ ਹੈ-ਕਿ ਕੁਝ ਆਪਣੇ ਦਿਮਾਗ ਤੋਂ ਕੰਮ ਲੈਣਾ ਚਾਹੀਦਾ ਹੈ ।
ਗੱਲ ਨੂੰ ਸੁਣੋਂ ਫੇਰ ਸੋਚੋ ਤੇ ਫੇਰ ਸਮਝੋ ਜੇ ਆਪਣੀ ਸਮਝ ਵਿਚ ਨਹੀਂ ਆਈ ਤਾ ਕਿਸੇ ਜਾਣਕਾਰ ਤੋਂ ਪੁੱਛੋ ਜੇ ਕੋਈ ਵੀ ਕੋਲ ਨਹੀਂ ਤਾਂ ਕਿਸੇ ਕੰਧ ਤੋਂ ਪੁੱਛ ਲਵੋ, ਭਾਵ ਕੰਧ ਤੇ ਨੀਝ ਲਾ ਕੇ ੨ ਘੜੀ ਸੋਚੋ ਹੋ ਸਕਦਾ ਹੈ ਕਿ ਉਹ ਗੱਲ ਸਾਹਮਣੇ ਆ ਜਾਵੇ ਜਾਂ ਤੁਹਾਡੇ ਦਿਲ ਤੇ ਫੁਰ ਪਵੇ।

0. ਇਹ ਹੈ ਇਹਨਾਂ ਚਾਲਾਕ ਇਸਤ੍ਰੀਆਂ ਦੀ ਕਹਾਣੀ ਜੋ ਅੱਜ ਵੀ ਕਈ ਥਾਂਈ ਦੇਖਣ ਵਿਚ ਆਉਂਦਾ ਹੈ ਉਪਰੋ ਵੀਰ ਜੀ ਕਰਕੇ ਫੂਨ ਕੀਤੇ ਜਾਂਦੇ ਨੇ ਤੇ ਵਿਚੋਂ ਮੇਲ ਦੇ ਸਮੇਂ ਫਿਟ ਕੀਤੇ ਜਾਂਦੇ ਨੇ । ਸਿਆਣਾ ਵਜ਼ੀਰ-ਚਿਤ੍ਰ ਸਿੰਘ ਰਾਜੇ ਨੂੰ ਕਹਿੰਦਾ ਹੈ ਕਿ ਔਰੰਗ ਜਿਹੇ ਖੁਰਾਟ ਨੂੰ ਵੀ ਉਸ ਦੀ ਭੈਣ ਨੇ ਕਿਵੇਂ ਬਰਫ ਵਿਚ ਲਾ ਕੇ ਠੰਡਾ ਕਰਕੇ ਰੱਖਿਆ ਸੀ ।
*ਰਾਜੁ ਮਾਲੁ ਰੂਪੁ ਜਾਤਿ ਜੋਬਨੁ ਪੰਜੇ ਠਗ ॥ ਏਨੀ ਠਗੀ ਜਗੁ ਠਗਿਆ ਕਿਨੈ ਨ ਰਖੀ ਲਜ ॥*
ਇਹਨਾਂ ਠੱਗਾਂ ਦੇ ਬਚਾਉ ਲਈ ਇਕੋ ਇਕ ਉਪਾਇ ਹੈ ਗੁਰੂ ਦਾ ਪਾਵਨ ਗਿਆਨ ਜਿਸ ਬਾਰੇ ਪਵਿਤ੍ਰ ਬਚਨ ਹੈ
*ਏਨਾ ਠਗਨਿ ਠਗ ਸੇ ਜਿ ਗੁਰ ਕੀ ਪੈਰੀ ਪਾਹਿ ॥ ਨਾਨਕ ਕਰਮਾ ਬਾਹਰੇ ਹੋਰਿ ਕੇਤੇ ਮੁਠੇ ਜਾਹਿ ॥ਪੰ:੧੨੮੮॥ਮ:੧॥*
ਇਸ ਲਈ ਅਸੀਂ ਆਪ ਨਿਰ ਕ੍ਰਮਣ ਹਾਂ ਜੋ ਇਸ ਗੁਰੂ ਦੇ ਗਿਆਨ ਤੋਂ ਵਾਂਝੇ ਰਹਿਕੇ ਲੁੱਟੇ ਜਾ ਰਹੇ ਹਾਂ । ਧਰਮ ਦੇ ਨਾਮ ਤੇ ਕੁਕਰਮ ਕਮਾ ਰਹੇ ਹਾਂ, ਅਸੀਂ ਅੱਖਾਂ ਪਰ ਪੱਟੀ ਬੰਨ੍ਹਕੇ ਦੇਖੀ ਜਾ ਰਹੇ ਹਾਂ । ਕੀ ਇਹਨਾਂ ਕੁਕਰਮਾਂ ਤੋਂ ਬਚਣ ਲਈ ਸਾਨੂੰ ਕੋਈ ਜਾਣਕਾਰੀ ਦੀ ਲੋੜ ਨਹੀਂ ? ਟ੍ਰਿਬਿਉਨ ਇਕ ਜੁਲਾਈ ੧੯੯੪ ਦਸਦਾ ਹੈ ਕਿ ਸ੍ਵਾਮੀ ਕੇਸਵਾ ਨੰਦ ਜੋ ਧਰਮ ਦੀ ਪੁਰੀ-ਦੁਆਰਕਾ ਪੁਰੀ ਵਿਚ ਰਹਿੰਦਾ ਹੈ-ਉਸ ਦੇ ਕਈ ਲੱਖਾਂ ਰੂਪ ਦੇ ਬੈਂਕ ਖਾਤੇ ਸੀਲ ਕੀਤੇ ਜਾ ਚੁਕੇ ਹਨ ੩੦ ਜੂਨ ਉਸ ਦੇ ਕਾਰਿਆਂ ਦੀ ਖਬਰ ਆਈ ਸੀ ॥ ਸਵਾਮੀ ਕੇਸਵ ਨੰਦ ਦੇ ਕਾਰਿਆਂ ਦੀ ਨਿੰਦਾ ਹੇਠ ਖਬਰ ਛਪੀ ਹੈ ਕਿ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ) ਦੇ ਸੂਬਾ ਪ੍ਰਧਾਨ ਰਾਜਿੰਦਰ ਸਿੰਘ, ਭਦੌੜ ਇਕਾਈ ਬਾਘਾ ਪੁਰਾਣਾ ਦੇ ਪ੍ਰਧਾਨ ਭਿੰਦਰ ਪਾਲ ਝੰਡੀ ਵਾਲੀਆਂ ਅਤੇ ਜਰਨਲ ਸਕੱਤਰ ਪਸ਼ਪਾਲ ਨੇ ਇਕ ਬਿਆਨ ਰਾਹੀਂ, ਦਵਾਰਕਾ ਦੇ ਇਕ ਸਵਾਮੀ ਕੇਸਵ ਨੰਦ ਵਲੋਂ ☛

੧. ਪਰ ਇਸ ਦਾ ਭੇਤ ਕਿਸੇ ਨੂੰ ਨਹੀ ਦੱਸਣਾ ॥੮॥
੨. ਇਸ ਗਲ ਤੇ ਪੂਰਨ ਨਿਸਚਾ ਕਰ ਲਿਆ
੩. ਅਤੇ ਪਹਿਲੀ ਇਸਤ੍ਰੀ ਉਸ ਨੂੰ ਦੇ ਦਿੱਤੀ
੪. ਠੀਕ ਅਠੀਕ ਦੀ ਕੋਈ ਗੱਲ ਨਾ ਜਾਣੀ
੫. ਇਸ ਧੋਖੇ ਦੇ ਵਿਚ ਉਸ ਮੂਰਖ ਨੇ ਆਪਣਾ ਸਿਰ ਮੁੰਨਾ ਲਿਆ ਜੋ ਦੋਵੇਂ ਇਸਤ੍ਰੀਆਂ ਗੁਆ ਬੈਠਾ ॥੯॥
੬. ਜਿਹੜੀ ਪੁਰਖ ਬਣੀ ਆਪਣੀ ਇਸਤ੍ਰੀ ਵੇਖੀ ਉਸ ਨੂੰ ਆਪਣੀ ਇਸਤ੍ਰੀ ਦੇ ਦਿੱਤੀ
੭. ਸਚ-ਝੂਠ ਦੀ ਗਲ ਨੂੰ ਉਹ ਮੂਰਖ ਨਾਂ ਜਾਣ ਸਕਿਆ ॥੧੦॥
੮. ਮੇਰੀ ਇਸਤ੍ਰੀ ਪੁਰਸ਼ ਹੋ ਗਈ ਇਹ ਗੱਲ ਮੰਨ ਲਈ
੯. ਉਸ ਨੂੰ ਆਪਣੀ ਪਹਿਲੀ ਇਸਤ੍ਰੀ ਸੌਂਪ ਦਿੱਤੀ
੧੦. ਕਿਸੇ ਦੂਸਰੇ ਪੁਰਸ਼ ਦੇ ਕੰਨ ਤਕ ਇਹ ਗੱਲ ਨਾਂ ਦੱਸੀ
੧੧. ਇਸ ਧੋਖੇ ਵਿਚ ਆਪਣਾ ਸਿਰ ਮੁੰਨਾ ਲਿਆ

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਦੋ ਸੌ ਸਤੱਤਰਵੀਂ ਕਥਾ ਸਮਾਪਤ ॥੨੭੭॥ ੫੩੪੪ ॥ਚਲਦਾ॥

---

੧੨. ਦੋਹਰਾ ॥ ਜਿਥੇ ਸਹਿਰ ਜਹਾਨਾਂ ਬਾਅਦ ਵੱਸਦਾ ਹੈ ।
੧੩. ਉਸ ਵੇਲੇ ਉਥੇ ਸ਼ਾਹ ਜਹਾਨ ਰਾਜਾ ਰਾਜ ਕਰਦਾ ਸੀ।
੧੪. ਰੋਸ਼ਨ ਰਾਇ ਉਸ ਦੀ ਪੁੱਤ੍ਰੀ ਸੀ
੧੫. ਹੋਰ ਕਿਸੇ ਇਸਤ੍ਰੀ ਦਾ ਰੂਪ ਉਸ ਦੇ ਤੁਲ ਨਹੀਂ ਸੀ ॥੧॥
੧੬. ਜਿਸ ਵੇਲੇ ਸ਼ਾਹ ਜਹਾਨ ਮਰ ਗਿਆ । ਉਸਦੇ
੧੭. ਪਿਛੋਂ ਔਰੰਗਜ਼ੇਬ ਗੱਦੀ ਤੇ ਬੈਠ ਗਿਆ ।
੧੮. ਉਸ ਰੋਸ਼ਨਰਾਇ ਔਰੰਗਜੇਬ ਦੀ ਭੈਣ ਦਾ ਸੋਫਦੀਨ ਨਾਲ ਪਿਆਰ ਸੀ ।
੧੯. ਤੇ ਲੋਕਾਂ ਦੇ ਸਾਹਮਣੇ ਉਸ ਨੂੰ ਆਪਣਾ ਪੀਰ ਕਰਕੇ ਮੰਨਦੀ ਸੀ ਤੇ ਕਿਹਾ ਜਾਂਦਾ ਸੀ ॥੨॥
੨੦. ਉਸ ਦੇ ਨਾਲ ਰੋਸ਼ਨਾ ਰਾਇ ਨੇ ।
੨੧. ਪੂਰੀ ਬਿਧੀ ਦੇ ਨਾਲ ਸਰੀਰਕ ਪ੍ਰੀਤ ਬਣਾਈ ਹੋਈ ਸੀ।
੨੨. ਅਤੇ ਉਸੇ ਨਾਲ ਕਾਮ ਭੋਗ ਕਮਾਉਂਦੀ ।
੨੩. ਲੋਕਾਂ ਦੇ ਸਾਹਮਣੇ ਉਸ ਨੂੰ ਪੀਰ ਕਰਕੇ ਪੂਜਦੀ ॥੩॥
੨੪. ਔਰੰਗ ਸ਼ਾਹ ਨੂੰ ਕੋਈ ਭੇਤ ਨਾਂ ਲੱਗਿਆ ।
੨੫. ਉਹ ਇਹੀ ਮੰਨਦਾ ਕਿ ਰੋਸ਼ਨਾਂ ਬਾਈ ਉਸਦੀ ਚੇਲੀ ਬਣ ਗਈ ਹੈ ।
੨੬. ਉਹ ਪਤੀ ਸਮਝਕੇ ਉਸ ਨਾਲ ਵਿਹਾਰ ਕਰਦੀ ਹੈ ।
੨੭. ਲੋਕਾਂ ਨੂੰ ਸਭ ਆਪਣਾ ਪੀਰ ਕਹਿਕੇ ਦੱਸਦੀ ਹੈ ॥੪॥
੨੮. ਇਕ ਦਿਨ ਉਹ ਪੀਰ ਆਪਣੇ ਘਰ ਚਲਾ ਗਿਆ ।
੨੯. ਉਸ ਤੋਂ ਬਿਨਾਂ ਤਾਂ ਰੋਸ਼ਨਾ ਨੂੰ ਇਕ ਛਿਨ ਵੀ ਨਹੀ ਸੀ ਲੰਘਦਾ ।
੩੦. ਤੇ ਆਪ ਨੂੰ ਬੀਮਾਰ ਜਾਹਰ ਕਰ ਦਿੱਤਾ ਕਿ ਮੇਰੀ ਸੇਹਤ ਠੀਕ ਨਹੀਂ ਹੈ
੩੧. ਝੋਤੀ ਤੇ ਬੈਠਕੇ ਉਸਦੇ ਕੋਲ ਪੁੱਜ ਗਈ ॥੫॥
੩੨. ਉਸ ਦੇ ਪਾਸ ਬਹੁਤ ਦਿਨ ਟਿਕੀ ਰਹੀ ।
੩੩. ਕਈ ਦਿਨ ਬਾਅਦ ਮੁੜ ਕੇ ਦਿੱਲੀ ਵਿਚ ਗਈ ।
੩੪. ਤੇ ਜਾਕੇ ਕਹਿ ਦਿੱਤਾ ਕਿ ਹੁਣ ਮੈ ਰਾਜੀ ਹੋ ਗਈ ਹਾਂ
੩੫. ਅੰਦਰ ਦੀ ਗੱਲ ਕਿਸ ਨੇ ਵੀ ਨਾਂ ਜਾਣੀ ॥੬॥
੩੬. ਆਪਣੇ ਭਾਈ ਔਰੰਗਜੇਬ ਨੂੰ ਇਹ ਗੱਲ ਕਹੀ
੩੭. ਕਿ ਖੁਦਾ ਨੇ ਮੇਰੀ ਬਿਮਾਰੀ ਦੂਰ ਕਰ ਦਿੱਤੀ ਹੈ ।
੩੮. ਅਤੇ ਬੈਦ ਨੂੰ ਬਹੁਤ ਧਨ ਦੁਆ ਦਿੱਤਾ ਕਿ ਇਸ ਵੈਦ ਨੇ ਮੇਰਾ ਇਲਾਜ ਕਰਕੇ ਮੈਨੂੰ ਰਾਜੀ ਕੀਤਾ ਹੈ ।
੩੯. ਸੱਚ ਝੂਠ ਔਰੰਗਜੇਬ ਕੁਝ ਵੀ ਨਾ ਸਮਝਿਆ ॥੭॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਦੋ ਸੌ ਅਠੱਤਰਵੀਂ ਕਥਾ ਸਮਾਪਤ ॥੨੭੧॥ ੫੩੫੭ ॥ਚਲਦਾ॥

---

੪੦. ਚੌਪਈ ॥ ਇਕ ਪ੍ਰੇਮਾ ਵਤੀ ਨਗਰ ਸੋਭਦਾ ਸੀ ।
੪੧. ਜਿਥੇ ਪ੍ਰੇਮ ਸੈਨ ਰਾਜਾ ਬਿਰਾਜਦਾ ਸੀ ।
੪੨. ਪ੍ਰੇਮ ਮੰਜਰੀ ਉਸ ਦੇ ਘਰ ਇਸਤ੍ਰੀ ਸੀ ।
੪੩. ਜਿਸ ਦੇ ਬਰਾਬਰ ਨਾ ਦਿੱਤੀ ਦੇਵਤਿਆਂ ਦੀ ਮਾਂ ਨਾਂ ਅਦਿਤੀ ਦੈਂਤਾਂ ਦੀ ਮਾਂ ਦਾ ਵੀ ਕੋਈ ਪੁੱਤ੍ਰ ਧੀ ਨਹੀ ਸੀ ॥੧॥
੪੪. ਉਥੇ ਇੱਕ ਸ਼ਾਹੂਕਾਰ ਦਾ ਪੁੱਤ੍ਰ ਸੀ ਜੋ ਬਹੁਤ ਸਾਰੇ ਗੁਣ ਸਪੰਨ ਸੀ ।
੪੫. ਜਿਸ ਦੇ ਸਮੇਂ ਕੋਈ ਰਾਜਕੁਮਾਰ ਜਾਂ ਕੁਮਾਰੀ ਨਹੀ ਸੀ ਕਿਸੇ ਥਾਂ.......

---

ਰੂਹਾਨੀਅਤ ਦੇ ਚੋਲੇ ਹੇਠ ਮਾਸੂਮ ਬਾਲੜੀਆਂ ਨਾਲ ਸੈਕਸ ਖਿਲਵਾੜ ਕਰਨ ਦੀ ਸਖਤ ਸਬਦਾਂ ਵਿਚ ਨਿੰਦਾ ਕੀਤੀ ਹੈ ॥ ਉਨ੍ਹਾਂ ਕਿਹਾ ਕਿ ਭਾਰਤ ਅੰਦਰ ਅਜੇਹੇ ਸੈਕੜੇ ਭੇਖੀ ਅਤੇ ਪਸੂ ਬਿਰਤੀ ਦੇ ਅਖੌਤੀ ਸਵਾਮੀ ਅਤੇ ਪਖੰਡੀ ਸਾਧੂ ਹਨ ਜੋ ਸਰਕਾਰੀ ਸਰਪਰਸਤੀ ਹੇਠ ਭੋਲੇ ਭਾਲੇ ਲੋਕਾਂ ਦੀ ਖੂਨ ਪਸੀਨੇ ਦੀ ਕੀਤੀ ਕਮਾਈ ਦੇ ਕ੍ਰੋੜਾਂ ਰੁਪਏ ਇਕੱਠੇ ਕਰਕੇ ਯੋਗ ਅਤੇ ਮੁਕਤੀ ਦੇ ਨਾਂ ਵਿਭਚਾਰ ਅਤੇ ਅਯਾਸ਼ੀ ਦੇ ਅੱਡੇ ਬਣੇ ਹੋਇ ਹਨ ॥ ਇਹਨਾਂ ਤੋਂ ਹਰੇਕ ਬਸ਼ਰ ਨੂੰ ਖਬਰਦਾਰ ਹੋਣਾ ਚਾਹੀਦਾ ਹੈ

*ਪਾਪੀ ਹੀਐ ਕਾਮੁ ਬਸਾਇ ॥ ਮਨੁ ਚੰਚਲੁ ਯਾਤੇ ਗਹਿਓ ਨ ਜਾਇ ॥੧॥ ਰਹਾਉ ॥*
*ਜੋਗੀ ਜੰਗਮ ਅਰੁ ਸੰਨਿਆਸ ॥ ਸਭ ਹੀ ਪਰਿ ਡਾਰੀ ਇਹ ਫਾਸ ॥੧॥ਪੰ:੧੧੮੬॥ਮ:੯॥*

---

(ਪੰਨਾ ੯ ਦੀ ਬਾਕੀ) ਪਰ ਮਿਲਦੇ ਗੁਰਬਾਣੀ ਦੁਆਰਾ ਪ੍ਰੇਮ ਕਰਨ ਦੇ ਨਾਲ ਹਨ । ਸੋ ਉਹ ਅਸੀਂ ਕਰਦੇ ਨਹੀਂ ਹਾਂ । ਸਤਿਗੁਰੂ ਜੀ ਦੇ ਪ੍ਰਗਟ ਹੋਣ ਦਾ ਮਨੋਰਥ ਇਹ ਹੈ ਕਿ ਉਹ ਗੁਰਬਾਣੀ ਦੁਆਰਾ ਸਰਬੱਤ ਦਾ ਪਰ ਨਿਸਤਾਰਾ ਕਰਨ ਆਏ ਸਨ, ਜਿਹਾ ਕਿ ਉਹਨਾਂ ਦਾ ਵਾਕ ਹੈ :-

*ਹਮ ਇਹ ਕਾਜ ਜਗਤ ਮੋ ਆਏ ॥ ਧਰਮ ਹੇਤ ਗੁਰਦੇਵ ਪਠਾਏ ॥*

ਉਹ ਧਰਮ ਕਿਹੜਾ ਹੈ ? ਉਸਦਾ ਨਿਰਣਾ ਆਪ ਦੀ ਬਾਣੀ ਤੋਂ ਮਿਲਦਾ ਹੈ । ਪਰ ਸ਼ੋਕ ਅਸੀਂ ਦਸਮ ਗੁਰੂ ਜੀ ਦੀ ਬਾਣੀ ਤਾਂ ਪੜ੍ਹਦੇ ਸੁਣਦੇ ਨਹੀਂ ਹਾਂ ਜਿਸ ਕਰਕੇ ਸਾਡੇ ਭਾਣੇ ਆਏ ਜਾਂ ਨਾਂ ਆਏ ਬਰਾਬਰ ਹੀ ਹੋ ਜਾਂਦੇ ਹਨ । ਸਾਨੂੰ ਇਤਨਾ ਵੀ ਘੱਟ ਹੀ ਪਤਾ ਹੈ ਕਿ ਦਸਮ ਗੁਰੂ ਜੀ ਦੀ ਬਾਣੀ ਕਿਤਨੀ ਤੇ ਕਿਥੇ ਹੈ ? ਬਹੁਤ ਘੱਟ ਸਿੱਖ ਮਿਲਣਗੇ ਜੋ ਦਸਮ ਗੁਰੂ ਜੀ ਦੀ (ਗੁਰਬਾਣੀ) ਤੋਂ ਚੰਗੀ ਤਰ੍ਹਾਂ ਵਾਕਫ ਹੋਣਗੇ । ਵਿਚਾਰੋ ਜਿਨ੍ਹਾਂ ਨੂੰ ਦਸਮ ਗੁਰਬਾਣੀ ਦਾ ਪਤਾ ਤਕ ਨਹੀਂ ਹੈ - ਉਹ ਗੁਰੂ ਦੇ ਦਰਸ਼ਨ ਕਿਥੋਂ ਭਾਲਦੇ ਹਨ ? ਐਸੇ ਸੱਜਣਾ ਦੀ ਵਾਕਫੀ ਵਾਸਤੇ ਪੋਹ ਸੁਦੀ ਸਤਮੀ ਦੀ ਯਾਦ ਵਿਚ ਇਸ ਲੇਖ ਵਿਚ ਸੰਖੇਪ ਰੂਪ ਵਿਚ ਦਸਮ ਗੁਰੂ ਜੀ ਦੀ ਬਾਣੀ ਬਾਰੇ ਲਿਖਿਆ ਜਾਂਦਾ ਹੈ । ਅਸੀਂ ਛਪ ਰਹੀ ਆਦਿ ਬੀੜ ਦੇ ਦਰਸ਼ਨ ਕਰਦੇ ਹਾਂ ਜਿਸ ਵਿਚ ਨੌਵੇਂ ਗੁਰੂ ਜੀ ਤਕ ਦੀ ਬਾਣੀ ਹੈ, ਭਾਵ ਇਸ ਵਿਚ ਦਸਵੇਂਗੁਰੂ ਜੀ ਦੀ ਬਾਣੀ ਨਹੀਂ ਹੈ - ਦਸਮ ਗੁਰੂ ਜੀ ਦੀ ਬਾਣੀ ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ ਵਿਚ ਅੱਡਰੀ ਵੇਖੀਦੀ ਹੈ। ਇਸ ਗ੍ਰੰਥ ਸਾਹਿਬ ਨੂੰ ਗੁਰਗੱਦੀ ਪ੍ਰਾਪਤ ਨਹੀਂ ਹੈ, ਵੈਸੇ ਭੀ ਗੁਰੂ ਗ੍ਰੰਥ ਸਾਹਿਬ ਜੀ ਇਕੋ ਹਨ, ਜਿਸ ਨੂੰ ਆਦਿ ਬੀੜ ਵੀ ਆਖੀਦਾ ਹੈ । ਸ੍ਰੀ ਗੁਰੂ ਦਸਮੇਸ਼ ਜੀ ਨੇ ਆਪਣੀ ਬਾਣੀ "ਆਪ ਉਚਾਰੀ ਹੈ" ਜੋ ਨੇਮ ਅਨੁਸਾਰ (ਅਕਾਲੀ ਬਾਣੀ ਹੈ) ਅਤੇ ਪਹਿਲੀ ਗੁਰਬਾਣੀ ਦੀ ਭਾਂਤ-ਗੁਰ ਗੱਦੀ ਦੀ ਮਾਲਕ ਹੈ । ਜੇ ਸ੍ਰੀ ਦਸਮੇਸ਼ ਜੀ ਨੇ ਪਹਿਲੇ ਗੁਰੂਆਂ ਦਾ ਸਤਿਕਾਰ ਕਾਇਮ ਰੱਖਣ ਲਈ ਗੱਦੀ ਨਹੀਂ ਦਿੱਤੀ ਤਾਂ ਸਾਡੇ ਲਈ ਤਾਂ, ਸਾਡੇ ਪੂਜਯ ਤੇ ਇਸਟ ਦੇਵ ਦੀ ਬਾਣੀ ਉਤਨਾ ਹੀ ਸਨਮਾਨ ਯੋਗ ਹੈ ਜਿਤਨੀ ਪਹਿਲੇ ਗੁਰੂਆਂ ਦੀ ਬਾਣੀ ਹੈ । ਜਿਵੇਂ ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ ਜੀ ਦੀ ਬਾਣੀ ਤੋਂ ਬਿਨਾਂ ਕਥਤ ਤੌਰ ਪਰ ਹੋਰ ਰਚਨਾਵਾਂ ਅਥਵਾ ਅਨਮਤੀ ਰਚਨਾਵਾਂ ਉਲੱਥੇ ਕਹੇ ਜਾਂਦੇ ਹਨ ਕਈਆਂ ਦਾ ਖਿਆਲ ਹੈ ਕਿ ਇਹ ਦਸਮ ਗੁਰੂ ਜੀ ਦੀ ਰਚਨਾ ਹੈ ਪਰ ਅਕਾਸ਼ ਬਾਣੀ ਨਹੀਂ ਹੈ ਕੁਝ ਵੀ ਹੋਵੇ ਸ੍ਰੀ ਮੁਖਵਾਕ ਜਿਸ ਨੂੰ ਕਿ ਅਸੀਂ ਗੁਰੂ ਮੰਨਦੇ ਹਾਂ ਜਾਂ ਅਕਾਸ਼ ਬਾਣੀ ਹੋਣ ਦਾ ਮਾਣ ਹੈ ਜੇ ਇਹ ਉਸ ਤੋਂ ਵੱਖਰੀ ਜਰੂਰ ਹੈ ਪਰ ਪਹਿਲੇ ਗੁਰੂ ਸਾਹਿਬ ਦੀ ਭਾਂਤ, ਗੁਰਬਾਣੀ ਦਾ ਹਿੱਸਾ ਹੈ - ਜੋ ਕਿ ਦਸਮ ਗੁਰੂ ਗ੍ਰੰਥ ਸਾਹਿਬ ਵਿਚ ਵੇਖੀ ਜਾਂਦੀ ਹੈ । ਇਥੇ ਉਸਦਾ ਜ਼ਿਕਰ ਕਰਦੇ ਹਾਂ ਇਸਦੇ ਪੜ੍ਹਨ ਸੁਣਨ ਨਾਲ ਦਸਮ ਗੁਰੂ ਜੀ ਦੇ ਪ੍ਰਤੱਖ ਦਰਸ਼ਨ ਹੁੰਦੇ ਹਨ। ਸ਼ੁਰੂ ਵਿਚ ਪਹਿਲੀ ਬਾਣੀ (ਜਾਪੁ ਸਾਹਿਬ) ਜਿਸ ਦੇ ੧੯੯ ਛੰਤ ਹਨ, ਇਹ ਜਪੁ, ਅਰਥਾਤ ਜਪੁਜੀ ਸਾਹਿਬ ਦੀ ਭਾਂਤ ਹੀ ਹੈ ਅਤੇ ਇਕੋ ਰੂਪ ਵਿਚ ਹੈ ਭਾਵ ਜਪੁ ਅਤੇ ਜਾਪੁ ਖਾਲਸਾ ਰਹਿਤ ਨਾਮੇ ਵਿਚ ਲਿਖਿਆ ਹੈ -

*ਬਿਨ ਜਪੁ ਅਤੇ ਜਾਪ ਪੜ੍ਹੇ ਜੋ ਸੇਵਹਿ ਪਰਸਾਦ ॥ ਸੋ ਵਿਸਟਾ ਕੇ ਕਿਰਮ ਹੋਇ ਜਨਮ ਗਵਾਵੈ ਬਾਦ ॥*

ਅਰਥਾਤ - ਜਪੁ ਅਰ ਜਾਪੁ ਦਾ ਪਾਠ ਕਰਨਾ ਲਾਜ਼ਮੀ ਹੈ ਜਿਸ ਤਰ੍ਹਾਂ ਅੰਮ੍ਰਿਤ ਦਾ ਬਾਟਾ ਤਿਆਰ ਕਰਨ ਸਮੇਂ ਵੀ ਲਾਜਮੀ ਹੈ, ਇਸ ਨਾਲ ਦਸ ਸੁਧਾ ਸਵੈਯੇ ਅਤੇ ਚੌਪਈ ਸਾਹਿਬ ਭੀ ਸ਼ਾਮਲ ਹਨ । ਇਨ੍ਹਾਂ ਤੋਂ ਬਿਨਾਂ ਅਕਾਲ ਉਸਤਤਿ, ਗਿਆਨ ਪ੍ਰਬੋਧ, ਤੇਤੀ ਸਵੈਯੇ, ਸ਼ਬਦ ਹਜ਼ਾਰੇ ਸ਼ਬਦ ਵੀ ਅਕਾਲੀ ਬਾਣੀ ਹੈ, ਜਿਸ ਦਾ ਸੰਬੰਧ ਪਾਠ ਦੇ ਭੋਗਾਂ ਨਾਲ ਅਥਵਾ ਗੁਰ-ਗੱਦੀ ਨਾਲ ਹੈ । ਕੁਝ ਐਸੇ ਸਵੈਯੇ ਭੀ ਹਨ ਜੋ ਕਿ ਕਈ ਰਚਨਾਵਾਂ ਦੇ ਅੰਤ ਪਰ ਫੁਟ ਨੋਟ ਰੂਪ ਹਨ । ਉਕਤ ਅਕਾਲੀ ਰਚਨਾ ਦਾ ਪਾਠ ਨੌਵਾਂ ਗੁਰਾਂ ਦੀ ਬਾਣੀ ਵਤ ਕਰਨਾ ਲਾਜ਼ਮੀ ਹੈ, ਗੁਰੂ ਜੀ ਦੇ ਸਾਖਸ਼ਾਤ ਪਰਤੱਖ ਦਰਸ਼ਨ ਹੁੰਦੇ ਹਨ ਮੂਰਤਾਂ ਬਣਾਕੇ ਪੂਜਣੀਆਂ ਜਾਂ ਦਰਸ਼ਨ ਹੁੰਦੇ ਮੰਨਣੇ ਗਲਤੀ ਹੈ । ਮੂਰਤਾਂ ਦੀ ਪੂਜਾ ਕਰਨੀ ਜਾਂ ਮੱਥਾ ਟੇਕਣਾ ਮੂਰਤੀ ਪੂਜਾ ਜਾਂ ਬੁਤ ਪ੍ਰਸਤੀ ਸਾਧਨ ਹੈ । ਪੋਹ ਸੁਦੀ ਸਤਵੀ ਨੂੰ ਦਸਮ ਗੁਰੂ ਜੀ ਦਾ ਜਨਮ ਦਿਨ ਮਨੌਣਾ ਤਦੇ ਸਫਲਾ ਹੋ ਸਕਦਾ ਹੈ ਜੇ ਕਰ ਅਸੀਂ ਦਸਮੇਸ਼ ਗੁਰੂ ਜੀ ਦੀ ਅਕਾਲੀ ਬਾਣੀ ਨੂੰ ਪੜ੍ਹਕੇ ਸੁਣਕੇ ਉਸ ਅਨੁਸਾਰ ਅਮਲ ਕਰਕੇ ਪੰ: ੯ ਤੇ ਦਸਮ ਸਤਿਗੁਰੂ ਜੀ ਦੇ ਬਾਣੀ ਵਿਚ ਐਸੇ ਗੁਰਮਤਿ ਸਿਧਾਂਤ ਭੀ ਹਨ ਜੋ ਪਹਿਲਾਂ ਬਾਣੀ ਵਿਚ ਨਹੀਂ ਆਏ ਹਨ । ਜੇਹਾ ਕਿ ਗਣੇਸ਼ ਪੂਜਾ ਦਾ ਖੰਡਨ, ਮਸੰਦਾ ਦਾ ਤਿਆਗ ਆਦਿ ਸੋ ਸਾਨੂੰ ਦਸਮ ਗੁਰੂ ਦੀ ਬਾਣੀ ਨਾਲ ਪਿਆਰ ਕਰਨਾ ਚਾਹੀਦਾ ਹੈ, ਬਾਣੀ ਤੋਂ ਹੀ ਸਤਿਗੁਰੂ ਜੀ ਦੇ ਦਰਸ਼ਨ ਹੁੰਦੇ ਹਨ ।

* * * * *

ਕਹੂੰ ਕਤ ॥ [੧]ਜਾ ਕੀ ਪ੍ਰਭਾ ਕਹਨ ਨੱਹਿ ਆਵੈ ॥ [੨]ਹੇਰੈ ਪਲਕ ਨ ਜੋਗੀ ਜਾਵੈ ॥੨॥ [੩]ਜਬ ਰਾਨੀ ਤਿਹੱ ਕੀ ਦੁਤਿ ਲਹੀ ॥ [੪]ਐਸੀ ਭਾਂਤਿ ਚਿੱਤ ਮਹਿ ਕਹੀ ॥ [੫]ਕੈ ਇਹ ਕੇ ਸੰਗ ਭੋਗ ਕਮਾਊਂ ॥ [੬]ਨਾ ਤਰ ਹ੍ਵੈ ਜੋਗਿਨਿ ਬਨ ਜਾਊਂ ॥੩॥ [੭]ਏਕ ਸਹਚਰੀ ਤਹਾਂ ਪਠਾਈ ॥ [੮]ਤਾਹਿ ਪ੍ਰਬੋਧਿ ਤਹਾਂ ਲੈ ਆਈ॥ [੯]ਬਨਿ ਠਨਿ ਬੈਠਿ ਚੰਚਲਾ ਜਹਾਂ॥ [੧੦]ਲੈ ਆਈ ਸਹਚਰਿ ਤਿਹ ਤਹਾਂ ॥੪॥ [੧੧]ਆਤੁਰ ਕੁਅਰਿ ਤਾਹਿ ਲਪਟਾਈ ॥ [੧੨]ਬਹੁ ਬਿਧਿ ਭਜਯੋ ਮਿਤ੍ਰ ਸੁਖਦਾਈ ॥ [੧੩]ਚਤੁਰ ਪਹਰ ਰਜਨੀ ਰਤਿ ਮਾਨੀ ॥ [੧੪]ਕਰਤ ਕਾਮ ਕੀ ਕੇਲ ਕਹਾਨੀ ॥੫॥ [੧੫]ਅਟਕਿ ਗਈ ਅਬਲਾ ਤਿਹੱ ਸੰਗਾ ॥ [੧੬]ਰੰਗਿਤ ਭਈ ਉਹੀ ਕੇ ਰੰਗਾ ॥ [੧੭]ਤਾਕਹੱ ਐਸ ਪ੍ਰਬੋਧ ਦ੍ਰਿੜ੍ਹਾਯੋ ॥ [੧੮]ਆਪੁ ਨ੍ਰਿਪਹਿ ਚਲਿ ਸੀਸ ਝੁਕਾਯੋ॥੬॥ [੧੯]ਜੋ ਮੁਹਿ ਭਯੋ ਸੁਪਨ ਸੁਨੁ ਰਾਈ ॥ [੨੦]ਸੋਵਤ ਰੁਦ੍ਰ ਜਗਾਇ ਪਠਾਈ ॥ [੨੧]ਆਠ ਬਰਸਿ ਹਮ ਸੌ ਤੁਮ ਸੋਵੌ ॥ [੨੨]ਰੈਨਿ ਦਿਵਸ ਮੇਰੇ ਗ੍ਰਿਹ ਖੋਵੌ ॥੭॥ [੨੩]ਪੱਟੀ ਬਾਂਧਿ ਦ੍ਰਿਗਨ ਦੁਹੂੰ ਸੋਵੌ[i] ॥ [੨੪]ਆਠਿ ਬਰਸਿ ਲਗਿ ਜਗਹਿ ਨ ਜੋਵੌ ॥ [੨੫]ਉਪਜੈ ਪੂਤ ਧਾਮ; ਬਿਨ ਸਾਸਾ ॥ [੨੬]ਸਕਲ ਖਲਨ ਕੋ ਹ੍ਵੈ ਹੈ ਨਾਸਾ ॥੮॥ [੨੭]ਕਿਲਬਿਖਿ ਏਕ ਨ ਤਵ ਤਨ ਰਹੈ॥ [੨੮]ਮੁਹਿ ਸਿਵ ਸੁਪਨ ਬਿਖੈ ਇਮਿ ਕਹੈ ॥ [੨੯]ਅੱਪ੍ਰਮਾਨ ਧਨ ਭਰੇ ਭੰਡਾਰਾ॥ [੩੦]ਸਕਲ ਕਾਜ ਸਭ ਹੋਇ ਤਿਹਾਰਾ ॥੯॥ [੩੧]ਰਾਜੈ ਸੱਤਿ ਇਹੀ ਦ੍ਰਿੜ੍ਹ ਕੀਨੀ ॥ [੩੨]ਪੱਟੀ ਬਾਂਧਿ ਦੁਹੂੰ ਦ੍ਰਿਗ ਲੀਨੀ ॥ [੩੩]ਆਠ ਬਰਸ ਰਾਨੀ ਸੰਗ ਸੋਯੋ ॥ [੩੪]ਚਿੱਤ ਜੁ ਹੁਤੋ ਸਕਲ ਦੁਖ ਖੋਯੋ ॥੧੦॥ [੩੫]ਆਂਖੈ ਬਾਂਧਿ ਤਹਾਂ ਨ੍ਰਿਪ ਸੋਵੈ ॥ [੩੬]ਆਵਤ ਜਾਤ ਨ ਕਾਹੂ ਜੋਵੈ ॥ [੩੭]ਉਤ ਰਾਨੀ ਕਹੱ ਜੋ ਨਰ ਭਾਵੈ ॥ [੩੮]ਤਾਂਹਿ ਤੁਰਤੁ ਗ੍ਰਿਹ ਬੋਲਿ ਪਠਾਵੈ ॥੧੧॥ [੩੯]ਬਹੁ ਬਿਧਿ ਕਰੈ ਕੇਲ ਸੰਗ ਤਾ ਕੇ ॥ [੪੦]ਜੋ ਨਰ ਰੁਚੈ ਚਿੱਤ ਤ੍ਰਿਯ ਵਾ ਕੇ ॥ [੪੧]ਬਾਤ ਕਰਤ ਪਤਿ ਸੋਇਤ ਜਾਵੈ॥ [੪੨]ਉਤੈ ਜਾਰ ਤਰ ਪਰੀ ਠੁਕਾਵੈ ॥੧੨॥ [੪੩]ਜੋ ਤ੍ਰਿਯ ਚਹੈ ਵਹੈ ਤਹੱ ਆਵੈ॥ [੪੪]ਖੈਂਚਿ ਤਰੁਨਿ ਤਰੁ ਐਂਚਿ ਬਜਾਵੈ ॥ [੪੫]ਬਹੁ ਨਰ ਜਾ ਸੌ ਭੋਗ ਕਮਾਹੀ ॥ [੪੬]ਏਕੋ ਪੂਤ ਹੋਇ ਗ੍ਰਿਹ ਨਾਹੀ ॥੧੩॥ [੪੭]ਕਿਤਕ ਦਿਨਨ ਮਹਿ ਸੁਤ ਇਕ ਜਾਯੋ ॥ [੪੮]ਨ੍ਰਿਪ ਕੇ ਸਾਚ ਹਿਯੇ ਮਹਿ ਆਯੋ ॥ [੪੯]ਆਗੈ ਜੋ ਤ੍ਰਿਯ ਕਹੈ ਸੁ ਮਾਨੈ ॥ [੫੦]ਭੇਦ ਅਭੇਦ ਨ ਮੂੜ੍ਹ ਪਛਾਨੈ ॥੧੪॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ, ਤ੍ਰਿਯਾ ਚਰਿਤ੍ਰੇ, ਮੰਤ੍ਰੀ ਭੂਪ ਸੰਬਾਦੇ, ਦੋਇ ਸੌ ਉਨਾਸੀ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੭੯॥੫੩੬੫॥ ਅਫਜੂੰ ॥

ਚੌਪਈ ॥ [੫੧]ਬਿਸਨ ਚੰਦ ਇਕ ਨ੍ਰਿਪਤਿ ਫਿਰੰਗਾ ॥ [੫੨]ਜਾ ਕੇ ਦਿਪਤ ਅਧਿਕ ਛਬਿ ਅੰਗਾ ॥ [੫੩]ਸ੍ਰੀ ਜੁਗਰਾਜ ਮੰਜਰੀ ਰਾਨੀ ॥ [੫੪]ਸੁੰਦਰਿ ਭਵਨ ਚਤੁਰ

i. ਜਦੋਂ ਵੀ ਕੋਈ ਲੇਖਕ ਲੇਖ ਲਿਖਣ ਲਈ ਕਲਮ ਨੂੰ ਹੱਥ ਛੂੰਹਦਾ ਹੈ ਤਾਂ ਉਸ ਨੂੰ ਦੋ ਪਾਤ੍ਰਾਂ ਦੀ ਚੋਣ ਕਰਨੀ ਹੁੰਦੀ ਹੈ । ਜਿਵੇਂ ਇਕ ਪੁਰਸ਼ ਤੇ ਦੂਜੀ ਨਾਰੀ, ਜਾਂ ਇਕ ਸਾਧ ਤੇ ਦੂਜਾ ਚੋਰ ਅਥਵਾ ਇਕ ਭਲਾ ਤੇ ਦੂਜਾ ਬੁਰਾ । ਭਲੇ ਦੀ ਭਲਿਆਈ ਦਸਣੀ ਹੈ ਤਾਂ ਕਿ ਭਲੇ ਕੰਮ ਅਪਨਾਏ ਜਾਣ । ਬੁਰੇ ਦੀ ਬੁਰਿਆਈ ਦੱਸਣੀ ਹੈ ਤਾਂ ਕਿ ਬੁਰੇ ਕੰਮ ਛੱਡੇ ਜਾਣ । ਇਥੇ ਪ੍ਰੇਮ ਸੈਨ ਰਾਜੇ ਨੂੰ ਮੂਰਖ ਦੇ ਰੂਪ ਵਿਚ ਪੇਸ਼ ਕੀਤਾ ਹੈ ਅਤੇ ਦਿਖਾਯਾ ਹੈ ਕਿ ਅੱਖਾਂ ਤੇ ਪੱਟੀ ਬੰਨਕੇ ਪੈ ਰਹਿੰਦਾ ਹੈ ਤੇ ਰਾਣੀ ਨੇ ਉਸ ਦੇ ਕੋਲ ਹੀ ਚਕਲਾ ਚਲਾ ਰਖਿਆ ਹੈ ਜਿਸਨੇ ਬੇਸਵਾਵਾਂ ਨੂੰ ਵੀ ਮਾਤ ਪਾ ਦਿੱਤਾ ਹੈ ਜਿਸ ਦੇ ਇਕ ਪੁੱਤ੍ਰ ਹੋ ਜਾਂਦਾ ਹੈ ਦਸੋਂ ਉਸਦੇ ਬਾਪ ਦਾ ਨਾਂ ਲਿਆ ਜਾਵੇ ਜੇ ਕਹੋ ਇਹ ਪ੍ਰਕਰਣ ਅਸ਼ਲੀਲ ਹੈ-ਕੀ ਅਸੀਂ ਜਾਂ ਸਾਡੀ ਬੀਬੀਆਂ ਭੈਣਾ ਕੰਜਰੀ ਜਾ ਵੇਸਵਾ ਕਹਿਣ ਤੋਂ ਗ੍ਰੇਜ ਕਰਦੀਆਂ ਹਨ ? ਕੀ ਕੰਜਰੀ ਜਾਂ ਵੇਸਵਾ ਕਹਿਣ ਦਾ ਮੁੱਦਾ ਉਸ ਤੇ ਕਿਤੇ ਨਾਲ ਸਬੰਧ ਨਹੀਂ ਰਖਦਾ। ਜੇ ਬੇਸਵਾ ਦੀ ਸੰਗਤ ਤੋਂ ਬਰਜਣਾ ਹੈ ਤਾਂ ਵੇਸਵਾ ਦਾ ਨਾਮ ਲੈਣ ਹੀ ਪਏਗਾ ਗੁਰ ਬਾਣੀ ਦਾ ਉਦੇਸ਼ ਹੈ

ੳ) *ਚਿਤਵਤ ਪਾਪ ਨ ਆਲੁਕ ਆਵੈ ॥ ਬੇਸੁਆ ਭਜਤ ਕਿਛੁ ਨਹ ਸਰਮਾਵੈ ॥ ਪੰ:੧੧੪੩॥ਮ:੫॥*

ਅ) *ਬੇਸੁਆ ਕੈ ਘਰਿ ਬੇਟਾ ਜਨਮਿਆ ਪਿਤਾ ਤਾਹਿ ਕਿਆ ਨਾਮੁ ਸਦਈਆ ॥੬॥ਪੰ:੮੩੭॥ਮ:੪॥*

ੲ) *ਬੇਸੁਆ ਕੇਰੇ ਪੂਤ ਜਿਉ ਪਿਤਾ ਨਾਮੁ ਤਿਸੁ ਜਾਇ ॥ ਪੰ:੧੪੧੫॥ਮ:੩॥* ☛

੧. ਜਿਸਦਾ ਪ੍ਰਭਾਉ (ਸੋਭਾ) ਕਹੀ ਨਹੀ ਜਾ ਸਕਦੀ ।
੨. ਦੇਖਣ ਵਾਲਾ ਦੇਖੀ ਜਾਂਦਾ ਸੀ ਅੱਖ ਨਹੀ ਸੀ ਝਮਕੀ ਜਾਂਦੀ ॥੨॥
੩. ਜਿਸ ਵੇਲੇ ਰਾਣੀ ਨੇ ਉਸਦਾ ਪ੍ਰਭਾਉ ਵੇਖਿਆ ।
੪. ਉਸ ਨੇ ਇਸ ਤਰ੍ਹਾਂ ਚਿਤ ਵਿਚ ਕਿਹਾ ।
੫. ਕਿ ਜਾਂ ਤਾਂ ਮੈ ਇਸਦੇ ਨਾਲ ਵਿਆਹ ਕਰਾਂਗੀ ।
੬. ਨਹੀਂ ਤਾਂ ਸਾਧਣੀ ਹੋ ਕੇ ਵਣ ਨੂੰ ਚਲੀ ਜਾਵਾਂਗੀ ॥੩॥
੭. ਇਕ ਗੋਲੀ ਉਥੇ ਭੇਜ ਦਿੱਤੀ ।
੮. ਉਹ ਉਸ ਨੂੰ ਸਮਝਾ ਕੇ ਉਥੇ ਲੈ ਕੇ ਆ ਗਈ ਜਿਥੇ
੯. ਉਹ ਚਲਾਕ ਇਸਤ੍ਰੀ ਬਣ ਠਣ ਕੇ ਤਿਆਰ ਹੋ ਕੇ ਉਡੀਕ ਵਿਚ ਬੈਠੀ ਸੀ ।
੧੦. ਲੈ ਕੇ ਆ ਗਈ ਗੋਲੀ ਉਸ ਨੂੰ ਉਥੇ ॥੪॥
੧੧. ਬਿਹਬਲ ਹੋਈ ਉਹ ਇਸਤ੍ਰੀ ਆਉਂਦੇ ਨੂੰ ਹੀ ਚਿਮਟ ਗਈ ।
੧੨. ਬਹੁਤ ਤਰਾਂ ਉਸ ਮਿੱਤ੍ਰ ਤੇ ਸੁਖ ਲਿਆ ।
੧੩. ਚਾਰੇ ਪਹਿਰ ਰਾਤ੍ਰੀ ਰੱਤ ਮਾਣਦੇ ਰਹੇ ।
੧੪. ਕਾਮ ਵਾਸਨਾ ਦੇ ਵਿਚ ਲੱਗੇ ਹੋਇ ॥੫॥
੧੫. ਉਸ ਇਸਤ੍ਰੀ ਦਾ ਦਿਲ ਉਸ ਤੇ ਟਿਕ ਗਿਆ ।
੧੬. ਅਤੇ ਉਸ ਦੇ ਰੰਗ ਵਿਚ ਹੀ ਰੰਗੀ ਗਈ ।
੧੭. ਫੇਰ ਉਸ ਨੂੰ ਇਸ ਤਰਾਂ ਕਹਿ ਕੇ ਸਮਝਾਇਆ ।
੧੮. ਆਪ ਜਾ ਕੇ ਰਾਜਾ ਅੱਗੇ ਸੀਸ ਜਾ ਨੀਵਾਂ ਕੀਤਾ ॥੬॥
੧੯. ਐ ਰਾਜਾ ਮੇਰੀ ਗੱਲ ਸੁਣ ਜਿਵੇਂ ਮੈਨੂੰ ਅੱਜ ਇੱਕ ਸੁਪਨਾ ਆਇਆ ਹੈ ।
੨੦. ਮੈ ਸੁੱਤੀ ਹੋਈ ਸਾਂ ਮੈਨੂੰ ਆ ਕੇ ਸਿਵ ਜੀ ਨੇ ਜਗਾ ਲਿਆ ਤੇ ਉਸਨੇ ਕਿਹਾ ਹੈ ਕਿ—
੨੧. ਅਠ ਬਰਸ ਰਾਜਾ ਤੇਰੇ ਕੋਲ ਸੋਇਆ ਕਰੇ ।
੨੨. ਰਾਤ ਦਿਨ ਤੇਰੇ ਘਰ ਹੀ ਬਿਤਾਵੇ ॥੭॥
੨੩. ਪਰ ਤੁਸੀਂ ਨੇਤ੍ਰਾਂ ਤੇ ਪੱਟੀ ਬੰਨ ਕੇ ਸੋਇਆ ਕਰੋ ।
੨੪. ਅੱਠ ਸਾਲ ਤੱਕ ਕਿਧਰੇ ਨਾਂ ਵੇਖੋ ।
੨੫. ਫੇਰ ਤੇਰੇ ਘਰ ਬਿਨਾਂ ਕਿਸੇ ਸੰਸੇ (ਸ਼ਕ ਸੁਬਾਹ) ਤੋਂ ਪੁੱਤ੍ਰ ਹੋਵੇਗਾ ।
੨੬. ਸਾਰੇ ਰੋਗ-ਦੁਖ ਪਾਪਾਂ ਦਾ ਨਾਸ ਹੋ ਜਾਇਗਾ ॥੮॥
੨੭. ਇਕ ਵੀ ਪਾਪ ਤੇਰੇ ਤਨ ਦੇ ਨੇੜੇ ਨਹੀਂ ਰਹੇਗਾ ।
੨੮. ਮੈਨੂੰ ਸ਼ਿਵਜੀ ਨੇ ਸੁਪਨੇ ਵਿਚ ਐਉਂ ਕਿਹਾ ਹੈ ।
੨੯. ਕਿ ਬੇਸ਼ੁਮਾਰ ਧਨ ਦੇ ਭੰਡਾਰ ਭਰ ਜਾਣਗੇ
੩੦. ਤੇ ਤੁਹਾਡੇ ਸਾਰੇ ਕਾਰਜ ਸਿੱਧ ਹੋ ਜਾਣਗੇ ॥੯॥
੩੧. ਰਾਜੇ ਨੇ ਇਹ ਗੱਲ ਸੱਚੀ ਕਰਕੇ ਪੱਕੀ ਤਰਾਂ ਮੰਨ ਲਈ
੩੨. ਆਪਣੀਆਂ ਦੋਹਾਂ ਅੱਖਾਂ ਤੇ ਪੱਟੀ ਬੰਨ ਲਈ ।
੩੩. ਅਠ ਸਾਲ ਉਸ ਰਾਣੀ ਦੇ ਕੋਲ ਸੌਣਾ ਹੈ ।
੩੪. ਚਿਤ ਵਿਚੋਂ ਸਾਰੀ ਚਿੰਤਾ ਛੱਡ ਦਿੱਤੀ ॥੧੦॥
੩੫. ਅੱਖਾਂ ਬੰਨ ਲਵੇ ਰਾਜਾ ਉਥੇ ਪੈ ਕੇ ਸੌਂ ਰਹੇ ਤੇ ਬੜਾ ਸੁਭਾਇਮਾਨ ਹੋਵੇ ।
੩੬. ਪਰ ਕੋਈ ਆਵੇ ਕੋਈ ਜਾਵੇ ਕਿਸੇ ਨੂੰ ਨਾਂ ਵੇਖ ਸਕੇ
੩੭. ਉਧਰ ਰਾਣੀ ਨੂੰ ਜਿਹੜਾ ਪੁਰਸ਼ ਚੰਗਾ ਲੱਗੇ ।
੩੮. ਉਹ ਝੱਟ ਘਰਾਂ ਬੁਲਾ ਲਵੇ ਕੋਈ ਰੋਕ-ਟੋਕ ਨਹੀ ਰਾਜਾ ਕੋਲ ਪਿਆ ਹੈ ॥੧੧॥
੩੯. ਜਿਸਨੂੰ ਬੁਲਾ ਲਵੇ ਉਸ ਦੇ ਨਾਲ ਅਨੇਕ ਤਰਾਂ ਕਲੋਲ ਕਰੇ ।
੪੦. ਜਿਸ ਨੂੰ ਜੀ ਚਾਹੇ ਉਸ ਇਸਤ੍ਰੀ ਦਾ ।
੪੧. ਉਧਰ ਪਤੀ ਨਾਲ ਗੱਲਾਂ ਕਰੀ ਜਾਂਦੀ ਹੈ ।
੪੨. (ਇਥੇ ਗੁਰਦੇਵ ਬੜੇ ਵਿਅੰਗ ਨਾਲ ਉਸ ਕੁਲੱਖਣੀ ਇਸਤ੍ਰੀ ਦਾ ਕਰਤੱਵ ਦੱਸਦੇ ਹਨ) ਪਤੀ ਨਾਲ ਗੱਲਾਂ ਕਰ ਰਹੀ ਹੈ ਆਪ ਯਾਰ ਦੇ ਥੱਲੇ ਪੈ ਕੇ ਕੇਲ ਕਰ ਰਹੀ ਹੈ ॥੧੨॥
੪੩. ਜਿਸ ਨੂੰ ਉਹ ਇਸਤ੍ਰੀ ਚਾਹੇ ਉਹ ਉਥੇ ਆ ਜਾਵੇ ।
੪੪. ਖਿੱਚ ਕੇ ਜੁਆਨੂੰ ਹੇਠ ਪੈ ਕੇ ਵਜਾਉਂਦੀ ਹੈ ।
੪੫. ਬਹੁਤ ਸਾਰੇ ਲੋਕ ਆ ਕੇ ਉਸ ਨੂੰ ਭੋਗਣ ਲੱਗੇ ।
੪੬. ਪਰ ਘਰ ਵਿਚ ਪੁੱਤ੍ਰ ਫੇਰ ਵੀ ਕੋਈ ਨਹੀਂ ਹੁੰਦਾ ॥੧੩॥
੪੭. ਬਹੁਤ ਸਾਰੇ ਦਿਨਾਂ ਪਿੱਛੋਂ ਇਕ ਪੁੱਤ੍ਰ ਨੂੰ ਜਨਮ ਦਿੱਤਾ
੪੮. ਰਾਜੇ ਨੂੰ ਇਹ ਯਕੀਨ ਹੋ ਗਿਆ ਕਿ ਰਾਣੀ ਨੇ ਸ਼ਿਵਜੀ ਵਾਲਾ ਸੁਪਨਾ ਠੀਕ ਹੀ ਵੇਖਿਆ ਸੀ
੪੯. ਅੱਗੇ ਨੂੰ ਰਾਣੀ ਦਾ ਫਰਮਾ ਬਰਦਾਰ ਹੋ ਕੇ ਜੋ ਰਾਣੀ ਕਹੇ ਉਹੀ ਕਰੇ
੫੦. ਪਰ ਕਿਸੇ ਨੂੰ ਵੀ ਇਹ ਭੇਤ ਨਾ ਜਾਣਿਆ ॥੧੪॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਦੋ ਸੌ ਉਨਾਸੀਵੀਂ ਕਥਾ ਸਮਾਪਤ ॥੨੭੯॥੫੩੬੫॥ਚਲਦਾ॥

---

੫੧. ਚੌਪਈ ॥ ਬਿਸਨ ਚੰਦ ਇਕ ਰਾਜਾ ਫਿਰੰਗਾਬਾਦ ਰਹਿੰਦਾ ਸੀ ।
੫੨. ਜਿਸ ਦੇ ਸਰੀਰ ਦੇ ਅੰਗ ਬਹੁਤ ਚਮਕਦੇ ਸਨ ।
੫੩. ਸ੍ਰੀ ਜਗ ਰਾਜ ਮੰਜਰੀ ਉਸਦੀ ਰਾਣੀ ਸੀ ।
੫੪. ਰਹਾਇਸ਼ ਬੜੀ ਸੋਹਣੀ ਚਾਰੇ ਪਾਸੇ.....

---

☛ ਜਿਵੇਂ ਬੇਸਵਾ ਭਜਤ ਸ਼ਬਦ ਵਰਤੇ ਬਿਨਾਂ-ਬੇਸਵਾ ਭਜਣ ਵਾਲਿਆਂ ਲਈ ਵਪੰਗਕ ਸਬਦ ਨਹੀ ਕਿਹਾ ਜਾ ਸਕਦਾ ਇਸ ਤਰਾਂ ਲੇਖਕ ਦਾ ਆਸਾ ਇਹ ਨਹੀ ਕਿ ਜਿਸ ਤਰਾਂ ਪ੍ਰੇਮ ਮੰਜਰੀ ਬਿਭਚਾਰ ਕਰਦੀ ਹੈ ਇਹ ਠੀਕ ਜਸ ਵਾਲਾ ਕਰਮ ਹੈ ਨਹੀਂ ਆਪਦਾ ਵਿਚਾਰ ਇਹ ਲੇਖ ਓਲੇਖ ਕਰਕੇ ਦੱਸਣਾ ਹੈ ਕਿ ਜੋ ਇਸਤ੍ਰੀ (ਪ੍ਰੇਮ ਮੰਜਰੀ) ਵਾਂਗ ਪਤੀ ਨੂੰ ਧੋਖਾ ਦਿੰਦੀ ਹੈ ਅਤੇ ਆਪ ਬਿਭਚਾਰ ਕਰਦੀ ਹੈ ਉਹ ਕਿਵੇਂ ਵੀ ਬੇਸਵਾ ਤੋਂ ਘੱਟ ਨਹੀ। ਜਿਸ ਤਰਾਂ ਬੇਸਵਾ ਦੇ ਪੁੱਤ੍ਰ ਦੇ ਬਾਪ ਦਾ ਨਾਮ ਨਹੀ ਇਸੇ ਤਰਾਂ ਪ੍ਰੇਮ ਮੰਜਰੀ ਦਾ ਪੁਤ੍ਰ ਦਾ ਬਾਪ ਦਾ ਵੀ ਕੀ ਨਾਮ ਲਿਆ ਜਾ ਸਕਦਾ ਹੈ ? ਜਦ ਕਿ ਇਕ ਆਉਂਦਾ ਹੈ ਇਕ ਜਾਂਦਾ ਹੈ । ਭਾਵ ਕੋਈ ਇਕ ਪੁਰਸ਼ ਹੀ ਕਿਉਂ ਨਾਂ ਆਉਂਦਾ ਜਾਂਦਾ ਹੋਵੇ ਪਰ ਉਸਦਾ ਬੱਚਾ ਹਰਾਮ ਦਾ ਹੀ ਕਿਹਾ ਜਾਏਗਾ ਇਹੀ ਕਾਰਣ ਹੈ ਕਿ ਵੇਦ ਸ਼ਾਸਤ੍ਰ ਤੇ ਗੁਰਬਾਣੀ ਹਰੇਕ ਅਧਿਆਤਮਿਕ ਗ੍ਰੰਥ ਇਸਤ੍ਰੀ ਲਈ ਪੁਰ ਜੋਰ ਇਕ ਪੁਰਸ਼ ਤੇ ਹੀ ਟੇਕ ਰੱਖਣ ਲਈ ਆਵਾਜ਼ ਦਿੰਦਾ ਹੈ ਪੁਰਸ਼ ਤਾਂ ਦੂਜੀ ਤੀਜੀ ਇਸਤ੍ਰੀ ਕਿਸੇ ਕਾਰਣ ਕਰਕੇ ਰੱਖ ਸਕਦਾ ਹੈ ਪਰ ਇਸਤ੍ਰੀ ਨੂੰ ਕਿਸੇ ਕਾਰਣ ਕਰਕੇ ਵੀ ਦੂਜੇ ਪੁਰਸ਼ ਦੀ ਛੋਟ ਨਹੀਂ । ਸ੍ਰੀ ਗੁਰੂ ਨਾਨਕ ਦੇਵ ਜੀ ਪੂਰਨ ਪ੍ਰਮ ਗੁਰੂ ਦਾ ਬਚਨ ਹੈ ਅਤੇ ਇਹ ਗੁਰਮੁਖ ਲਈ ਇਕ ਇਸਤ੍ਰੀ ਦੀ ਮੁਕੰਮਲ ਉਦਾਹਰਨ ਹੈ ਕਿ ਜਿਸ ਤਰਾਂ ਬਹੁਤ ਸਾਰੀਆਂ ਇਸਤ੍ਰੀਆਂ ਇਕ ਪਤੀ ਤੇ ਟੇਕ ਰਖਕੇ ਜਿਊਂਦੀਆਂ ਹਨ, ਉਹਨਾਂ ਇਸਤ੍ਰੀਆਂ ਤੋਂ ਸਿਖਿਆ ਲੈ ਕੇ ਗੁਰਮੁਖ ਨੇ ਇਕ ਪਤੀ ਪ੍ਰਮਾਤਮਾ ਤੇ ਹੀ ਟੇਕ ਰਖਣੀ ਹੈ-ਬਚਨ ਹੈ ॥ *ਕੇਤੀ ਨਾਰਿ ਵਰੁ ਏਕੁ ਸਮਾਲਿ ॥ ਗੁਰਮੁਖਿ ਮਰਣੁ ਜੀਵਣੁ ਪ੍ਰਭ ਨਾਲ ॥ਪੰ:੯੩੨॥ਮ:੧॥*

ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਕਾਮ ਰੂਪ ਸ਼ਹਿਰ ਦੀ ਰਾਣੀ ਨੂਰ ਸ਼ਾਹ ਨੂੰ ਉਪਦੇਸ਼ ਕਰਦੇ ਕਹਿੰਦੇ ਹਨ ਕਿ ਗੱਲਾਂ ਨਾਲ ਚੰਗੇ ਨਹੀ ਬਣ ਜਾਈਦਾ ਅੰਦਰੋਂ ਸ਼ੁਧ ਹੋ ਕੇ ਚੰਗੇ ਬਣੀਦਾ ਹੈ ਜੇ ਅੰਦਰੋਂ ਕਾਲਖ ਨਹੀ ਧੋਤੀ ਤਾਂ ਅਸੀਂ ਚੰਗਿਆਈ ਭੀ ਨਹੀਂ ਕਰ ਸਕਦੇ ਸ਼ਬਦ ਉਚਾਰਨ ਕਰਦੇ ਹਨ ਕਿ ਐ ਰਾਣੀ ਇਸ ਗੱਲ ਨੂੰ ਸਮਝੋ :-

*ਗਲੀਂ ਅਸੀ ਚੰਗੀਆ ਆਚਾਰੀ ਬੁਰੀਆਹੁ ॥ ਮਨਹੁ ਕੁਸੁਧਾ ਕਾਲੀਆਂ ਬਾਹਰ ਚਿਟਵੀਆਹ ॥*
*ਰੀਸਾ ਕਰਹਿ ਤਿਨਾੜੀਆਂ ਜੋ ਸੇਵਹਿ ਦਰੁ ਖੜੀਆਹ ॥ ਨਾਲ ਖਸਮੈ ਰਤੀਆਂ ਮਾਣਹਿ ਸੁਖਿ ਰਲੀਆਹ ॥*
*ਹੋਦੈ ਤਾਣਿ ਨਿਤਾਣੀਆ ਰਹਹਿ ਨਿਮਾਨਣੀਆਹ ॥ ਨਾਨਕ ਜਨਮੁ ਸਕਾਰਥਾ ਜੇ ਤਿਨ ਕੈ ਸੰਗਿ ਮਿਲਾਹ ॥੨॥ਪੰ:੮੫॥ਮ:੧॥*

ਇਹ ਮਾਯਕ ਪਦਾਰਥ ਇਹ ਸੰਸਾਰਕ ਰਸ ਭੋਗ ਇਹ ਬਭਚਾਰਕ ਤ੍ਰਿਸਨਾ ਨੂੰ ਕਸੁੰਭੇ ਦੇ ਰੰਗ ਨਾਲ ਤਸ਼ਬੀਹ ਦਿੰਦੇ ਕਹਿੰਦੇ ਹਨ ਕਿ ਐ ਮੂਰਖ ਇਸ ਕਸੁੰਭੇ ਦੇ ਰੰਗ ਤੇ ਨਾਂ ਭੁਲ ਇਸ ਦਾ ਰੰਗ ਤਾਂ ਥੋੜੇ ਚਿਰ ਲਈ ਹੈ ਜਿਸ ਦਾ ਕੁਝ ਵੀ ਮੁਲ ਨਹੀ ਜੇਹੜੇ ਇਸ ਪਾਸੇ ਲਗ ਕੇ ਮਰ ਗਏ ਉਹ ਜਾਂ ਅੰਧੇ ਹਨ ਜਾਂ ਮੂਰਖ ਹਨ ।

*ਮਨਮੁਖ ਨਾਮ ਵਿਹੂਣਿਆਂ ਰੰਗੁ ਕਸੁੰਭਾ ਦੇਖਿ ਨ ਭੁਲ ॥ ਇਸ ਕਾ ਰੰਗੁ ਦਿਨ ਥੋੜਿਆ ਛੋਛਾ ਇਸਦਾ ਮੁਲ ॥*
*ਦੂਜੇ ਲਗੇ ਪਚਿ ਮੁਏ ਮੂਰਖ ਅੰਧ ਗਵਾਰ ॥ ਬਿਸਟਾ ਅੰਦਰਿ ਕੀਟ ਸੇ ਪਇ ਪਚਹਿ ਵਾਰੋ ਵਾਰ ॥ਉਹੀ॥*

ਦਸ ਜਾਨੀ ॥੧॥ [੧]ਸੁਕ੍ਰਿਤ ਨਾਥ ਜੋਗੀ ਇਕ ਤਹਾਂ ॥ [੨]ਸ੍ਰੀ ਜੁਗਰਾਜ ਮਤੀ ਤ੍ਰਿਯ ਜਹਾਂ ॥ [੩]ਜੋਗੀ ਦ੍ਰਿਸਟਿ ਜਬੈ ਤਿਹੱ ਆਯੋ ॥ [੪]ਸਦਨ ਚੰਦਲੈ ਬੋਲਿ ਪਠਾਯੋ ॥੨॥ ਦੋਹਰਾ ॥ [੫]ਕਾਮ ਭੋਗ ਤਾ ਸੌ [1]ਕਿਯਾ; ਹ੍ਰਿਦੈ ਹਰਖ ਉਪਜਾਇ ॥ [੬]ਪਕਰਿ ਭੁਜਨ ਆਸਨ ਤਰੇਂ ਜਾਤ ਭਈ ਲਪਟਾਇ ॥੩॥ ਚੌਪਈ ॥ [੭]ਬਹੁ ਬਿਧਿ ਭੋਗ ਤਾਂਹਿ ਤਿਨ ਕਿਯਾ ॥ [੮]ਮੋਹਿ ਹ੍ਰਿਦੈ ਰਾਨੀ ਕੋ ਲਿਯਾ ॥ [੯]ਤ੍ਰਿਯ ਤਾ ਸੌ ਅਤਿ ਹਿਤ ਉਪਜਾਯੋ ॥ [੧੦]ਰਾਜਾ ਕਹ ਚਿਤ ਤੈਂ ਬਿਸਰਾਯੋ ॥੪॥ [੧੧]ਤ੍ਰਿਯ ਐਸੀ ਬਿਧਿ ਚਿਤਹਿ ਬਿਚਾਰਾ ॥ [੧੨]ਇਹ ਰਾਜਾ ਕਹੱ ਚਹਿਯਤ ਮਾਰਾ ॥ [੧੩]ਲੈ ਇਹੱ ਰਾਜ [2]ਜੋਗਿਯਹਿ ਦੀਜੈ ॥ [੧੪]ਕਛੂ ਚਰਿਤ੍ਰ ਐਸਿ ਬਿਧਿ ਕੀਜੈ ॥੫॥ [੧੫]ਸੋਵਤ ਸਮੈ ਨ੍ਰਿਪਤਿ ਕਹੱ ਮਾਰਯੋ ॥ [੧੬]ਗਾਡਿ ਤਾਂਹਿ ਇਹੱ ਭਾਂਤਿ ਉਚਾਰਯੋ ॥ [੧੭]ਰਾਜੈ ਰਾਜ ਜੋਗਿਯਹਿ ਦੀਨਾ ॥ [੧੮]ਆਪਨ ਭੇਸ ਜੋਗ ਕੋ ਲੀਨਾ ॥੬॥ [੧੯]ਜੋਗ ਭੇਸ ਧਾਰਤ ਨ੍ਰਿਪ ਭਏ ॥ [੨੦]ਵੈ ਇਹ ਰਾਜ ਬਨਹਿ ਉਠ ਗਏ ॥ [੨੧]ਹਮਹੂੰ ਰਾਜ ਜੋਗਿਯਹਿ ਦੈਹੈ ॥ [੨੨]ਨਾਥ ਗਏ ਜਿਤ ਤਹੀ ਸਿਧੈਹੈ ॥੭॥ [੨੩]ਸੱਤਿ ਸੱਤਿ ਸਭ ਪ੍ਰਜਾ ਬਖਾਨਯੋ ॥ [੨੪]ਜੋ ਨ੍ਰਿਪ ਕਹਯੋ ਵਹੈ ਹਮ ਮਾਨਯੋ ॥ [੨੫]ਸਭਹਿਨ ਰਾਜ ਜੋਗਿਯਹਿ ਦੀਨਾ ॥ [੨੬]ਭੇਦ ਅਭੇਦ ਮੂੜ੍ਹ ਨਹਿ ਚੀਨਾ ॥੮॥ ਦੋਹਰਾ ॥ [੨੭]ਮਾਰਿ ਨ੍ਰਿਪਤਿ ਕਹੱ ਚੰਚਲੈ; [3]ਕਿਯੋ ਆਪਨੋ ਕਾਜ ॥ [੨੮]ਸਕਲ ਪ੍ਰਜਾ ਡਾਰੀ ਪਗਨ; ਦੈ ਜੋਗੀ ਕਹੱ ਰਾਜ ॥੯॥ ਚੌਪਈ ॥ [੨੯]ਇਹਿ ਬਿਧਿ; ਰਾਜ ਜੋਗਿਯਹਿ [4]ਦਿਯਾ ॥ [੩੦]ਇਹ ਛਲ ਸੌਂ; ਪਤਿ ਕੋ ਬਧ ਕਿਯਾ ॥ [੩੧]ਮੂਰਖ ਅਬ ਲਗ ਭੇਦ ਨ ਪਾਵੈ ॥ [੩੨]ਅਬ ਤਕ ਆਇ ਸੁ ਰਾਜ ਕਮਾਵੈਂ* ॥੧੦॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਅੱਸੀ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੮੦॥੫੩੭੫॥ ਅਫਜੂੰ ॥

ਚੌਪਈ ॥ [੩੩]ਬਿਜੈ ਨਗਰ ਇਕ ਰਾਇ ਬਖਨਿਯਤ ॥ [੩੪]ਜਾ ਕੋ ਤ੍ਰਾਸ ਦੇਸ ਸਭ ਮਨਿਯਤ ॥ [੩੫]ਬਿਜੈ ਸੈਨ ਜਿਹ ਨਾਮ ਨ੍ਰਿਪਤਿ ਬਰ ॥ [੩੬]ਬਿਜੈ ਮਤੀ ਰਾਨੀ ਜਿਹ ਕੇ ਘਰ ॥੧॥ [੩੭]ਅਜੈ ਮਤੀ ਦੂਸਰਿ ਤਿਹੱ ਰਾਨੀ ॥ [੩੮]ਜਾ ਕੇ ਕਰ ਨ੍ਰਿਪ ਦੇਹਿ ਬਿਕਾਨੀ ॥ [੩੯]ਬਿਜੈ ਮਤੀ ਕੇ ਸੁਤ ਇਕ ਧਾਮਾ ॥ [੪੦]ਸ੍ਰੀ ਸੁਲਤਾਨ ਸੈਨ ਤਿਹੱ ਨਾਮਾ ॥੨॥ [੪੧]ਬਿਜੈ ਮਤੀ ਕੋ ਰੂਪ ਅਪਾਰਾ ॥ [੪੨]ਜਾ ਸੰਗ ਨਹੀ ਨ੍ਰਿਪਤਿ ਕੋ ਪ੍ਯਾਰਾ ॥ [੪੩]ਅਜੈ ਮਤੀ ਕੀ ਸੁੰਦ੍ਰਿ ਕਾਯਾ ॥ [੪੪]ਜਿਨ ਰਾਜਾ ਕੋ ਚਿੱਤ ਲੁਭਾਯਾ ॥੩॥ [੪੫]ਤਾ ਕੇ ਰਹਤ ਰੈਨਿ ਦਿਨ ਪਰਾ ॥ [੪੬]ਜੈਸੀ ਭਾਂਤਿ ਗੋਰ ਮਹਿ ਮਰਾ ॥ [੪੭]ਦੁਤਿਯ ਨਾਰਿ ਕੇ ਧਾਮ ਨ ਜਾਵੈ ॥ [੪੮]ਤਾਂ ਤੇ ਤਰੁਨਿ ਅਧਿਕ ਕੁਰਰਾਵੈ ॥੪॥ [੪੯]ਆਗ੍ਯਾ

1. ਕੀਆ (ਬੋਲੋ) । 2. ਜੋਗੀਅਹਿ (ਬੋਲੋ) । 3. ਕੀਓ (ਬੋਲੋ) । 4. ਦੀਆ ਬੋਲੋ

* ਅੱਜ ਕਲ ਕਿਸੇ ਆਮ ਜੋਗੀ ਜਾਂ ਸਾਧੂ ਤੇ ਭਰੋਸਾ ਨਹੀ ਕਰਨਾ ਚਾਹੀਦਾ ਇਹਨਾਂ ਸਾਧੂਆਂ ਜੋਗੀਆਂ ਆਦਿ ਪਾਸ ਇਹੋ ਜਿਹੇ ਸਾਧਨ ਹੁੰਦੇ ਨੇ ਜਿਨ੍ਹਾਂ ਨੂੰ ਚੇਟਕ ਕਿਹਾ ਜਾਂਦਾ ਹੈ । ਉਹ ਐਸੀ ਖੇਡ ਖੇਡਦੇ ਨੇ ਕਿ ਆਮ ਤੌਰ ਪਰ ਇਸਤ੍ਰੀਆਂ ਨੂੰ ਬੜੀ ਛੇਤੀ ਆਪਣੇ ਹੱਥ ਵਿਚ ਕਰ ਲੈਂਦੇ ਨੇ । ਐਸੀਆਂ ਬੂਟੀਆਂ ਅਥਵਾ ਬਿਧੀਆਂ ਵੀ ਹਨ ਕਿ ਇਸਤ੍ਰੀਆਂ ਕੁੱਤੇ ਨੂੰ ਬੁਰਕੀ ਪਾ ਕੇ ਨਾਲ ਲਾ ਲੈਣ ਵਾਂਗ ਇਸਤ੍ਰੀਆਂ ਮਗਰ ਹੋ ਤੁਰਦੀਆਂ ਨੇ ਫੇਰ ਚੰਚਲ ਇਸਤ੍ਰੀ ਦਾ ਤਾਂ ਕਹਿਣਾ ਹੀ ਕੀ ਹੈ । ੨੧ ਮਈ ੧੯੯੩ ਟ੍ਰਿਵਿਊਨ ਦੀ ਖਬਰ ਹੈ-ਸਾਧੂ ਗ੍ਰਿਫਤਾਰ ਦੇ ਸਿਰਲੇਖ ਹੇਠ ਨੰਗਲ ੨੦ ਮਈ (ਪੱਤਰ ਪ੍ਰੇਰਕ) ਨੰਗਲ ਪੁਲੀਸ ਨੇ ਇਕ ਅਜਿਹੇ ਸਾਧੂ ਨੂੰ ਗ੍ਰਿਫਤਾਰ ਕੀਤਾ ਹੈ ਜਿਸ ਤੇ ਦੋਸ਼ ਹੈ ਕਿ ਉਸ ਨੇ ਇਕ ੨੨ ਸਾਲਾ ਮੁਟਿਆਰ ਨੂੰ ਜਬਰੀ ਆਪਣੀ ਪਤਨੀ ਬਨਾਉਣ ਦੀ ਕੋਸ਼ਿਸ਼ ਕੀਤੀ । ਅਨੰਦਪੁਰ ਸਾਹਿਬ ਪੁਲੀਸ ਕੋਲ ਦਰਜ ਰਿਪੋਰਟ ਅਨੁਸਾਰ ਨੰਗਲ ਟਾਉਨ ਸ਼ਿਪ ਵਿਚ ਸ਼ਮਸ਼ਾਨ ਘਾਟ ਤੇ ਰਹਿੰਦੇ ੬੦ ਸਾਲਾ ਸਾਧੂ (ਹਰੀ ਓਮ) ਨੇ ਨੰਗਲ ਦੀ ਇਕ ਇਸਤ੍ਰੀ ਦੇ ਪਤੀ ਅਤੇ ਇਕੋ ਇਕ ਜਵਾਨ ਬੇਟੇ ਦੀ ਮੌਤ ਹੋ ਚੁਕੀ ਹੈ, ਨੂੰ ਇਹ ਕਹਿਕੇ ਆਪਣੇ ਜਾਲ ਵਿਚ ਫਸਾ ਲਿਆ ਕਿ ਉਸ ਦੇ ਘਰ ਵਿਚ ਕਿਸੇ ਨੇ ਕੋਈ ਓਪਰੀ ਚੀਜ਼ ਛੱਡੀ ਹੋਈ ਹੈ ਉਸ ਨੂੰ ਉਹ ਠੀਕ ਕਰ ਦੇਵੇਗਾ । ਵਿਧਵਾ ਇਸਤ੍ਰੀ ਦੀਆਂ ਦੋ ਜਵਾਨ ਧੀਆਂ ਵੀ ਹਨ, ਸਾਧੂ ਨੇ ਇਸ ਪਰਿਵਰ ਨਾਲ ਮੇਲ-ਜੋਲ ਵਧਾਉਣ ਮਗਰੋਂ ਪਰਿਵਾਰ ਦੀ ੨੨ ਸਾਲਾ ਜਵਾਨ ਲੜਕੀ ਨੂੰ ਆਪਣੀ ਪਤਨੀ ਕਹਿਣਾ ਸ਼ੁਰੂ ਕਰ ਦਿੱਤਾ ਤੇ ਉਸ ਨੇ ਇਸ ਪ੍ਰਵਾਰ ਨੂੰ ਕਈ ਧਮਕੀਆਂ ਵੀ ਦਿੱਤੀਆਂ । ਪੁਲੀਸ ਨੂੰ ਇਤਲਾਹ ਦੇਣ ਨੰਗਲ ਪੁਲੀਸ ਨੇ ਸਾਧੂ ਨੂੰ ੧੦੭/੧੫੧ ਅਧੀਨ ਗ੍ਰਿਫਤਾਰ ਕਰ ਲਿਆ ਹੈ । ਇਸ ਤੋਂ ਇਲਾਵਾ ਇਹ ਲੋਕ ਕਈ ਤਰਾਂ ਦੇ ਵਸਿ ਕਰਨ ਵੀ ਜਾਣਦੇ ਹੁੰਦੇ ਨੇ ਜਿਸ ਤੋਂ ਇਹਨਾਂ ਲੋਕਾਂ ਤੇ ਚੌਕਸ ਕੀਤਾ ਗਿਆ ਹੈ । ਵਜੀਰ ਰਾਜੇ ਨੂੰ ਕਹਿੰਦਾ ਹੈ ਕਿ ਐ ਰਾਜਨ ਇਹੋ ਜਿਹੀਆਂ ☛

ਦਸਾਂ ਹੀ ਦਿਸਾਵਾਂ ਵਿਚ ਜਾਣੀ ਜਾਂਦੀ ਸੀ ॥੧॥
੧. ਇਕ ਉਥੇ ਸੁਕ੍ਰਿਤ ਨਾਥ ਨਾਮ ਦਾ ਜੋਗੀ ਸੀ ।
੨. ਜਿਥੇ ਸ੍ਰੀ ਜੁਗ ਰਾਜ ਮਤੀ ਇਸਤ੍ਰੀ ਰਹਿੰਦੀ ਸੀ ।
੩. ਜਿਸ ਵੇਲੇ ਉਹ ਜੋਗੀ ਰਾਣੀ ਦੀ ਨਿਗਾਹ ਪਿਆ ।
੪. ਉਸ ਚੰਚਲ ਇਸਤ੍ਰੀ ਨੇ ਉਸ ਜੋਗੀ ਨੂੰ ਬੁਲਾ ਲਿਆ ॥੨॥
੫. ਦੋਹਰਾ ॥ ਉਸ ਨਾਲ ਕਾਮ ਭੋਗ ਕੀਤਾ ਦਿਲ ਵਿਚ ਪ੍ਰਸੰਨ ਹੋ ਕੇ ।
੬. ਬਾਹਾਂ ਤੋਂ ਪਕੜ੍ਹਕੇ ਆਸਨ ਹੇਠ ਕਰਕੇ ਉਸ ਨਾਲ ਲਿਪਟ ਗਈ ॥੩॥
੭. ਚੌਪਈ ॥ ਬਹੁਤ ਤਰ੍ਹਾਂ ਮਿਲਾਪ ਉਸ ਨਾਲ ਉਸਨੇ ਕੀਤਾ ।
੮. ਅਤੇ ਜੋਗੀ ਨੇ ਰਾਣੀ ਦਾ ਦਿਲ ਮੋਹ ਲਿਆ ।
੯. ਰਾਣੀ ਨੇ ਜੋਗੀ ਨੂੰ ਬਹੁ ਹਿਤਕਾਰੀ ਮੰਨ ਲਿਆ ।
੧੦. ਰਾਜੇ ਨੂੰ ਦਿਲ ਤੋਂ ਹੀ ਭੁਲਾ ਦਿੱਤਾ ॥੪॥
੧੧. ਫੇਰ ਉਸ ਇਸਤ੍ਰੀ ਨੇ ਇਸ ਤਰਾਂ ਵਿਚਾਰ ਕੀਤੀ ।
੧੨. ਕਿ ਇਸ ਰਾਜੇ ਨੂੰ ਮਾਰ ਹੀ ਦਿੱਤਾ ਜਾਵੇ ।
੧੩. ਇਸ ਤੋਂ ਰਾਜ ਲੈਕੇ ਜੋਗੀ ਨੂੰ ਦੇ ਦੇਵਾਂ ।
੧੪. ਕੋਈ ਢੰਗ ਇਸ ਤਰਾਂ ਕੀਤਾ ਜਾਵੇ ॥੫॥
੧੫. ਰਾਤੀਂ ਸੌਣ ਦਾ ਵੇਲਾ ਤੱਕ ਕੇ ਰਾਜੇ ਨੂੰ ਮਾਰ ਦਿੱਤਾ।
੧੬. ਉਸਨੂੰ ਧਰਤੀ ਵਿਚ ਦੱਬ ਕੇ ਇਸ ਤਰਾਂ ਕਹਿ ਦਿੱਤਾ ਕਿ
੧੭. ਰਾਜੇ ਨੇ ਰਾਜ ਇਸ ਜੋਗੀ ਨੂੰ ਦੇ ਦਿੱਤਾ ਹੈ ।
੧੮. ਅਤੇ ਆਪ ਜੋਗੀ ਹੋ ਗਿਆ ਹੈ ॥੬॥
੧੯. ਰਾਜੇ ਨੇ ਜੋਗ ਦਾ ਵੇਸ ਧਾਰਨ ਕਰ ਲਿਆ ਹੈ ।
੨੦. ਰਾਜ ਜੋਗੀ ਨੂੰ ਦੇ ਕੇ ਆਪ ਬਣਾਂ ਨੂੰ ਚਲਾ ਗਿਆ।
੨੧. ਮੈਂ ਵੀ ਰਾਜ ਇਸੇ ਜੋਗੀ ਨੂੰ ਦਿੰਦੀ ਹਾਂ ।
੨੨. ਜਿਥੇ ਮੇਰਾ ਪਤੀ ਗਿਆ ਉਥੇ ਹੀ ਮੈਂ ਚਲੀ ਜਾਵਾਂਗੀ॥੭॥
੨੩. ਸਾਰੀ ਪ੍ਰਜਾ ਨੇ ਠੀਕ-ਠੀਕ ਕਹਿਕੇ ਮੰਨ ਲਿਆ ।
੨੪. ਕਿ ਜੋ ਰਾਜੇ ਕਿਹਾ ਹੈ ਸਾਨੂੰ ਉਹੀ ਮਨਜ਼ੂਰ ਹੈ ।
੨੫. ਸਾਰਿਆਂ ਨੇ ਰਲਕੇ ਰਾਜ ਜੋਗੀ ਨੂੰ ਦੇ ਦਿੱਤਾ ।
੨੬. ਕਿਸੇ ਵੀ ਮੂਰਖ ਨੇ ਅਸਲੀਯਤ ਨਾਂ ਸਮਝੀ ॥੮॥
੨੭. ਦੋਹਰਾ ॥ ਰਾਜੇ ਨੂੰ ਮਾਰ ਕੇ ਉਸ ਚਲਾਕ ਇਸਤ੍ਰੀ ਨੇ ਆਪਣਾ ਕੰਮ ਸਿੱਧ ਕਰ ਲਿਆ ।
੨੮. ਜੋਗੀ ਨੂੰ ਰਾਜ ਦੇ ਕੇ ਸਾਰੀ ਪ੍ਰਜਾ ਉਸਦੇ ਪੈਰੀਂ ਪਾ ਦਿੱਤੀ ॥੯॥
੨੯. ਇਸ ਢੰਗ ਨਾਲ ਰਾਜ ਜੋਗੀ ਨੂੰ ਦੇ ਦਿੱਤਾ ।
੩੦. ਇਸ ਧੋਖੇ ਨਾਲ ਪਤੀ ਨੂੰ ਮਾਰ ਮੁਕਾਇਆ ।
੩੧. ਮੂਰਖ ਲੋਕਾਂ ਨੇ ਮੁੜਕੇ ਭੇਤ ਨਹੀ ਪਾਇਆ ਸਾਰੀ ਉਮਰ
੩੨. ਜੋਗੀ ਰਾਜ ਕਰਦਾ ਰਿਹਾ ॥੧੦॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਦੋ ਸੌ ਅੱਸੀਵੀਂ ਕਥਾ ਸਮਾਪਤ ॥੨੮੦॥੫੩੭੫॥ਚਲਦਾ॥

---

੩੩. ਚੌਪਈ ॥ ਬਿਜੈ ਨਗਰ ਇਕ ਰਾਜਾ ਕਿਹਾ ਜਾਂਦਾ ਸੀ।
੩੪. ਜਿਸ ਦਾ ਤਹਿਦ (ਭੈ) ਸਾਰੇ ਦੇਸ ਮੰਨਦੇ ਸਨ ।
੩੫. ਜਿਸ ਰਾਜੇ ਦਾ ਨਾਮ ਬਿਜੈ ਸੈਨ ਸੀ ।
੩੬. ਬਿਜੈ ਮਤੀ ਰਾਣੀ ਉਸ ਦੇ ਘਰ ਵੱਸਦੀ ਸੀ ॥੧॥
੩੭. ਅਜੈ ਮਤੀ ਇਕ ਹੋਰ ਦੂਸਰੀ ਰਾਣੀ ਸੀ ।
੩੮. ਜਿਸ ਦੇ ਹੱਥ ਰਾਜੇ ਨੇ ਆਪਣਾ ਸਰੀਰ ਵੇਚ ਦਿੱਤਾ ਹੋਇਆ ਸੀ ।
੩੯. ਪਹਿਲੀ ਰਾਣੀ ਬਿਜੈ ਮਤੀ ਦੇ ਘਰ ਉਸਦਾ ਪੁੱਤਰ ਹੈ ਸੀ ।
੪੦. ਸ੍ਰੀ ਸੁਲਤਾਨ ਸੈਨ ਜਿਸ ਦਾ ਨਾਮ ਸੀ ॥੨॥
੪੧. ਬਿਜੈ ਮਤੀ ਦੇ ਉਤੇ ਰੂਪ ਬਹੁਤ ਸੀ ।
੪੨. ਜਿਸ ਦੇ ਨਾਲ ਰਾਜੇ ਨੂੰ ਪਿਆਰ ਨਹੀ ਸੀ ।
੪੩. ਅਜੈ ਮਤੀ ਦਾ ਸਰੀਰ ਕੋਈ ਸੁੰਦਰ ਨਹੀ ਸੀ ।
੪੪. ਜਿਸ ਤੇ ਰਾਜੇ ਦਾ ਚਿਤ ਲੁਭਾਇਮਾਨ ਸੀ ॥੩॥
੪੫. ਰਾਜਾ ਰਾਤ ਦਿਨ ਅਜੈ ਮਤੀ ਦੇ ਹੀ ਪਿਆ ਰਹਿੰਦਾ ਸੀ ।
੪੬. ਜਿਵੇਂ ਮੁਰਦੇ ਸੀ ਲੋਥ ਕਬਰ ਵਿਚ ਪਈ ਹੁੰਦੀ ਹੈ ।
੪੭. ਦੂਸਰੀ ਰਾਣੀ ਦੇ ਘਰ ਨਾ ਜਾਵੇ ।
੪੮. ਜਿਸ ਕਰਕੇ ਉਹ ਜਵਾਨ ਇਸਤ੍ਰੀ ਦਿਲ ਵਿਚ ਸੜਦੀ ਤੇ ਕੁੜ੍ਹਦੀ ਭਾਵ (ਦੁਖੀ ਹੀ ਰਹਿੰਦੀ) ।
੪੯. ਜਿਸ ਵੇਲੇ ਰਾਜੇ ਦਾ ਰੁੱਖ ਸੀ ਉਸਦਾ ਹੁਕਮ....

---

☛ ਇਸਤ੍ਰੀਆਂ ਕੀ ਨਹੀਂ ਕਰ ਜਾਂਦੀਆਂ । ਇਸ ਲਈ ਤੂੰ ਆਪਣੀ ਇਸਤ੍ਰੀ ਤੇ ਵਿਸ਼ਵਾਸ਼ ਨਾ ਕਰ । ਇਹੀ ਕਾਰਣ ਹੈ ਕਿ ਤ੍ਰੈਕਾਲ ਦਰਸੀ ਸ੍ਰੀ ਦਸਮੇਸ਼ ਪਿਤਾ ਨੇ ਭੌਤਕ ਗੁਰੂ ਪਦਵੀ ਨੂੰ ਅਣ ਕੁੰਜੀ ਤਾਲਾ ਮਾਰ ਦਿੱਤਾ ਹੈ ਤਾਂਕਿ ਗੁਰੂ ਡੰਮ ਵਿਖਾਲ ਕੇ ਲੋਕਾਂ ਨੂੰ ਲੁੱਟਿਆ ਤੇ ਉਹਨਾਂ ਦੇ ਮਨਾਂ ਨੂੰ ਵਲੂੰਧਰਿਆ ਨਾ ਜਾਵੇ ॥ ਅੱਜ ਘੋਟਵੀ ਪੱਗ ਬੰਨ ਕੇ ਲੰਮਾ ਚੋਲਾ ਪਾਕੇ ਆਪੂ ਬਣੇ ਗੁਰੂ ਜਿੱਥੇ ਸੰਤ ਕੁਹਾਂਦੇ ਹਨ ਉਥੇ ਇਹ ਵੀ ਕਹਿੰਦੇ ਹਨ ਕਿ ਇਸ ਜਿੰਦ੍ਰ ਦੀ ਕੁੰਜੀ ਅਸੀਂ ਸੰਤ ਹਾਂ ਇਸ ਲਈ ਸਾਡੇ ਸੰਤਾਂ ਦੇ ਹੱਥ ਹੀ ਕੁੰਜੀ ਸੌਂਪੀ ਹੋਈ ਹੈ ਉਹ ਇਸ ਪੰਗਤੀ ਦੀ ਟੇਕ ਲੈ ਲੈਂਦੇ ਨੇ "ਅਨਹਦ ਬਾਣੀ ਪੂੰਜੀ॥ ਸੰਤਨ ਹਥਿ ਰਾਖੀ ਕੂੰਜੀ ॥ ਪੰ:੮੯੩-੯੪ ਮ:੫॥"

ਜਿਸ ਦਾ ਅਸਲ ਭਾਵ ਤਾਂ ਇਹੈ ਕਿ *ਗੁਰ ਸਬਦ ਮੇਲਾ ਤਾਂ ਸੁਹੇਲਾ ਬਾਜੰਤ ਅਨਹਦ ਬੀਣਾ* ਪੰ:੭੬੭॥ਮ:੧॥ ਜਿਹੜੀ ਗੁਰ ਸਿਖ ਲਈ ਹਦ ਤੋਂ ਪਰਲੀ ਪੂੰਜੀ ਅਰਥਾਤ ਜੇ ਗੁਰੂ ਦੇ ਸਬਦ ਦਾ ਮੇਲ ਹੋ ਜਾਵੇ ਤਾਂ ਸੌਖਾ ਹੀ ਹਦ ਤੋਂ ਪਰਲੇ ਬਾਜੇ ਬਜ ਪੈਂਦੇ ਹਨ ਜਿਹੜੀ ਗੁਰ ਸਿਖ ਲਈ ਹਦ ਤੋਂ ਪਰਲੀ ਪੂੰਜੀ ਖਜਾਨਾ ਹੈ ਜਿਸ ਦੀ ਕੂੰਜੀ ਸਤਿਗੁਰੂ ਸੰਤ ਦੇ ਹੱਥ ਹੈ । ਜਦੋਂ ਕਿਸੇ ਸੱਚੇ ਵਿਦਵਾਨ ਤੋਂ ਸੰਗਤ ਵਿਚ ਸੁਣਕੇ ਸਮਝਕੇ ਆਪਣੇ ਭਾਵ *ਆਪਣਾ ਪ੍ਰਭੁ ਸਹਜਿ ਪਛਾਤਾ ਜਾ ਮਨ ਸਾਚੈ ਲਾਇਆ* ਪ:੭੬੬॥ਮ:੧॥ ਆਪਣੇ ਪਤੀ ਨੂੰ ਪਛਾਣ ਲਿਆ ਤਾਂ ਉਸ ਨਾਲ ਮੇਲ ਕਰਕੇ ਸੁਰਤ ਜੋੜ ਲੈਣ ਨਾਲ: ਨਾਮ ਦੀ ਅਨਹਦ ਧੁਨੀ ਜੋ ਸਬਦ ਰੂਪੀ ਪੂੰਜੀ ਹੈ ਜਿਸਦੇ ਵਿਚ ਨਾਮ ਰੂਪੀ ਖਜਾਨਾ ਆ ਜਾਂਦਾ ਹੈ ਇਸ ਨਾਮ ਰੂਪੀ ਖਜਾਨੇ ਦੀ ਕੂੰਜੀ ਸੰਤ ਸਤਿਗੁਰੂ ਤੋਂ ਜੋ ਪ੍ਰਾਪਤਿ ਕਰ ਲਈ ਸੀ ਉਹ ਸਾਡੇ ਸਤਿਗੁਰਾਂ ਨੇ ਸ਼ਬਦ ਰੂਪੀ ਸੰਤ ਨੂੰ ਸੌਂਪੀ ਹੋਈ ਹੈ । ਪਰ ਇਹ ਡਿੰਬੀ ਲੋਕ ਦਿਖਾਵੇ ਦੇ ਵਪਾਰੀ ਆਪਨੂੰ ਸੰਤ ਕਹਿਕੇ ਕੂੰਜੀ ਦੇ ਮਾਲਿਕ ਬਣੇ ਬੈਠੇ ਨੇ, ਆਪੋ ਆਪਣੇ ਕਈ ਫਿਰਕੇ ਇਹਨਾਂ ਨੇ ਕਲਪੇ ਹੋਏ ਨੇ ਸੁ ਸਾਦੇ ਲੋਕ ਨਾਮ ਦੀ ਕੂੰਜੀ ਹਾਸਲ ਕਰਨ ਲਈ ਇਹਨਾਂ ਦੇ ਵਸ ਪੈ ਜਾਂਦੇ ਨੇ । ਜੀਵਨ ਵਾਲੇ ਸੰਤ ਤਾਂ ਗੁਰਬਾਣੀ ਦਾ ਹੋਕਾ ਦੇ ਕੇ ਗੁਰਬਾਣੀ ਨਾਲ ਜੋੜਨ ਨੂੰ ਆਪਣੀ ਸੇਵਾ ਹੀ ਸਮਝਦੇ ਹਨ ਪਰ ਭੇਖੀ ਲੋਕ ਆਪ ਨੂੰ ਗੁਰੂ ਸਿਧ ਕਰਦੇ ਹਨ । ਜਿਸ ਲਈ ਸ੍ਰੀ ਦਸਮੇਸ ਜੀ ਨੇ ਨਾਥ ਜੋਗੀ ਤੇ ਸੰਨਿਆਸੀ ਆਦਿ ਡਿੰਬੀ ਲੋਕਾਂ ਦੇ ਪਰਦੇ ਫਾਸ਼ ਕੀਤੇ ਹਨ ਤੇ ਉਹਨਾਂ ਦੇ ਹੋ ਰਹੇ ਕਰਤਵਾਂ ਦੇ ਨਮੂਨੇ ਭਰਕੇ ਦਸਿਆ ਹੈ ਕਿ ਇਹਨਾਂ ਤੋਂ ਬਚੋ ਤੇ ਸਬਦ ਨੂੰ ਸਮਝੋ-

*ਸਬਦੁ ਨ ਜਾਣਹਿ ਸੇ ਅੰਨੇ ਬੋਲੇ ਸੇ ਕਿਤੁ ਆਏ ਸੰਸਾਰਾ* ॥ਪੰ:੬੦੧॥
*ਹਰਿ ਰਸੁ ਨ ਪਾਇਆ ਬਿਰਥਾ ਜਨਮੁ ਗਵਾਇਆ ਜੰਮਹਿ ਵਾਰੋ ਵਾਰ* ॥੩॥ਮੰ:੩॥
*ਪਾਧਰੁ ਜਾਣੈ* ॥ਪੰ:੭੬੭
*ਪਾਦ ਰਖੋ-ਕਾਚੇ ਗੁਰ ਤੇ ਮੁਕਤਿ ਨ ਹੂਆ* ॥ਪੰ:੮੩੨॥ *ਅੰਧਾ ਆਗੂ ਜੇ ਥੀਐ ਕਿਉ ਪਾਧਰ ਜਾਣੈ* ॥ਪੰ:੭੬੭

ਇਸ ਲਈ ਇਸ ਜੋਗੀ ਜਿਸਨੇ ਰਾਣੀ ਨੂੰ ਵਸ ਵਿਚ ਕਰਕੇ ਰਾਜੇ ਦਾ ਰਾਜ ਤੇ ਸਭ ਕੁਝ ਹੜਪ ਲਿਆ ਤੇ ਰਾਜੇ ਨੂੰ ਘਰੋਂ ਬੇਘਰ ਕਰ ਦਿਤਾ-ਵਜੀਰ ਕਹਿੰਦਾ ਹੈ ਐ ਰਾਜਨ ਇਹਨਾਂ ਪ੍ਰਵਸ ਹੋਈਆਂ ਇਸਤ੍ਰੀਆਂ ਤੇ ਇਤਬਾਰ ਨਹੀ ਕਰਨਾ ਚਾਹੀਦਾ ।

ਚਲਤ ਤਵਨ ਕੀ ਦੇਸਾ ॥ [੧]ਰਾਨੀ ਭਈ ਨ੍ਰਿਪਤਿ ਕੇ ਭੇਸਾ ॥ [੨]ਯਹਿ ਰਿਸਿ ਨਾਰਿ ਦੁਤਿਯ ਜਿਯ ਰਾਖੀ ॥ [੩]ਬੈਲਿਕ ਬੈਦ ਪ੍ਰਗਟ ਅਸਿ ਭਾਖੀ[*] ॥੫॥ [੪]ਯਾ ਰਾਜਾ ਕਹੱ ਜੁ ਤੈਂ ਖਪਾਵੈ ॥ [੫]ਮੁਖ ਮਾਂਗੈ ਮੋ ਤੇ ਸੋ ਪਾਵੈ ॥ [੬]ਤਬ ਚਲਿ ਬੈਦ ਨ੍ਰਿਪਤਿ ਪਹਿ ਗਯੋ ॥ [੭]ਰੋਗੀ ਬਪੁ ਤਿਹਕੋ ਠਹਰਯੋ ॥੬॥ [੮]ਜੋ ਤੁਮ ਕਹੋ ਤੁ ਕਰੌਂ ਉਪਾਈ ॥ [੯]ਜਯੋਂ[1] ਤਯੋਂ ਕਹਿ ਤਿਹੱ ਬਰੀ ਖਵਾਈ ॥ [੧੦]ਰੋਗੀ ਭਯੋ; ਅਰੋਗੀ ਤਨ ਸੋ ॥ [੧੧]ਭੇਦ ਅਭੇਦ ਨ ਪਾਵਤ ਜੜ੍ਹ ਸੋ ॥੭॥ [੧੨]ਭੱਛਤ ਬਰੀ ਪੇਟ ਤਿਹੱ ਛੂਟਾ ॥ [੧੩]ਸਾਵਨ ਜਾਨ ਪਨਾਰਾ ਫੂਟਾ ॥ [੧੪]ਦੂਸਰਿ ਬਰੀ ਥੰਭ ਕੇ ਕਾਜੈ ॥ [੧੫]ਜੋਰਾਵਰੀ ਖਵਾਈ ਰਾਜੈ ॥੮॥ [੧੬]ਤਾ ਤੇ ਅਧਿਕ ਪੇਟ ਛੁਟਿ ਗਯੋ ॥ [੧੭]ਜਾ ਤੇ ਬਹੁ ਬਿਹਬਲ ਨ੍ਰਿਪ ਭਯੋ ॥ [੧੮]ਸੰਨਯ ਭਯੋ ਇਹ ਬੈਦ ਉਚਾਰਾ ॥ [੧੯]ਇਹ ਬਿਧ [2]ਕਿਯ ਉਪਚਾਰ ਬਿਚਾਰਾ ॥੯॥ [੨੦]ਦਸ ਤੋਲੇ ਅਹਿਫੇਨ ਮੰਗਾਈ ॥ [੨੧]ਬਹੁ ਬਿਖਿ ਵਾ ਕੇ ਸੰਗ ਮਿਲਾਈ ॥ [੨੨]ਧੂਰਾ [3]ਕਿਯਾ ਤਵਨ ਕੇ ਅੰਗਾ ॥ [੨੩]ਚਾਮ ਗਯੋ ਤਾ ਕੋ ਤਿਹੱ ਸੰਗਾ ॥੧੦॥ [੨੪]ਹਾਇ ਹਾਇ ਰਾਜਾ ਜਬ ਕਰੈ ॥ [੨੫]ਤਿਮਿ ਤਿਮਿ ਬੈਦ ਇਹੱ ਭਾਂਤਿ ਉਚਰੈ ॥ [੨੬]ਯਾ ਕਹੁ ਅਧਿਕ ਨ ਬੋਲਨ ਦੇਹੂ ॥ [੨੭]ਮੂੰਦਿ ਬਦਨ ਰਾਜਾ ਕੋ ਲੇਹੂ ॥੧੧॥ [੨੮]ਤਿਮਿ ਤਿਮਿ ਧੂਰੋ ਤਿਹੱ ਤਨ ਮਰੈ ॥ [੨੯]ਹਾਇ ਹਾਇ ਤਿਮਿ ਨ੍ਰਿਪਤਿ ਉਚਰੈ ॥ [੩੦]ਭੇਦ ਅਭੇਦ ਨ ਕਿਨਹੂੰ ਚੀਨੋ ॥ [੩੧]ਇਹ ਛਲ ਪ੍ਰਾਨ ਤਵਨ ਕੋ ਲੀਨੋ ॥੧੨॥ [੩੨]ਇਹ ਛਲ ਸਾਥ ਨ੍ਰਿਪਤਿ ਕਹੱ ਮਾਰਾ ॥ [੩੩]ਅਪਨੇ ਛੱਤ੍ਰ ਪੁਤ੍ਰ ਸਿਰ ਢਾਰਾ ॥ [੩੪]ਸਭ ਸੌਅਨ ਕਹੱ ਦੇਤ ਨਿਕਾਰਯੋ ॥ [੩੫]ਭੇਦ ਅਭੇਦ ਨ ਕਿਨੂੰ ਬਿਚਾਰਯੋ ॥੧੩॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ, ਤ੍ਰਿਯਾ ਚਰਿਤ੍ਰੇ, ਮੰਤ੍ਰੀ ਭੂਪ ਸੰਬਾਦੇ, ਦੋਇ ਸੌ ਇਕਾਸੀ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੮੧॥੫੩੮੮॥ ਅਫਜੂੰ ॥

ਚੌਪਈ ॥ [੩੬]ਅਮੀਕਰਨ ਇਕ ਸੁਨਾ ਨ੍ਰਿਪਾਲਾ ॥ [੩੭]ਅਮਰ ਕਲਾ ਜਾ ਕੇ ਗ੍ਰਿਹ ਬਾਲਾ ॥ [੩੮]ਗੜ੍ਹ ਸਿਰਾਜ ਕੋ ਰਾਜ ਕਮਾਵੈ ॥ [੩੯]ਸੀਰਾਜੀ ਜਗ ਨਾਮ ਕਹਾਵੈ ॥੧॥ [੪੦]ਅਸੁਰ ਕਲਾ ਦੂਸਰਿ ਤਾ ਕੀ ਤ੍ਰਿਯ ॥ [੪੧]ਨਿਸਿ ਦਿਨ ਰਹਤ ਨ੍ਰਿਪਤਿ ਜਾ ਮੈ ਜਿਯ ॥ [੪੨]ਅਮਰ ਕਲਾ ਜਿਯ ਮਾਂਝ ਰਿਸਾਵੈ ॥ [੪੩]ਅਸੁਰ ਕਲਹਿ ਪਿਯ ਰੋਜ ਬੁਲਾਵੈ ॥੨॥ [੪੪]ਏਕ ਬਨਿਕ ਕੌ ਲਯੋ ਬੁਲਾਈ ॥ [੪੫]ਮਦਨ ਕ੍ਰੀੜ ਤਿਹ ਸਾਥ ਕਮਾਈ ॥ [੪੬]ਅਨਦ ਕੁਅਰਿ ਤਿਹੱ ਨਰ ਕੋ ਨਾਮਾ ॥ [੪੭]ਜਾ ਕੌ [4]ਭਜਾ ਨ੍ਰਿਪਤਿ ਕੀ ਬਾਮਾ ॥੩॥ [੪੮]ਅਸੁਰ ਕਲਾ ਕੌ ਨਿਜੁ ਕਰ ਘਾਯੋ ॥ [੪੯]ਮਰੀ ਨਾਰਿ ਤਬ ਪਤਿਹਿ ਸੁਨਾਯੋ ॥ [੫੦]ਤਰ ਤਖਤਾ ਕੇ ਮਿੱਤ੍ਰਹਿ ਧਰਾ ॥ [੫੧]ਤਾ ਪਰ ਬਡੋ ਅਡੰਬਰ ਕਰਾ ॥੪॥

1. ਜਿਉਂ ਤਿਉਂ (ਬੋਲੋ) । 2. ਕੀਆ (ਬੋਲੋ) । 3. ਕੀਆ (ਬੋਲੋ) । 4. ਪੋਲਾ ਬੋਲੋ ਅੱਧਕ ਨਹੀਂ ਲਾਉਣਾ ।

* ਵੱਡੇ-ਵੱਡੇ ਰਾਜ ਤੇ ਰਾਜਿਆਂ ਨੂੰ ਮਾਰਨ ਦਾ ਤੇ ਰਾਜ ਖਪਾ ਦੇਣ ਦਾ ਕਾਰਣ ਬਹੁ ਇਸਤ੍ਰੀ ਬਾਦ ਦਾ ਕਹਿਰ ਢਹਿੰਦਾ ਹੈ । ਰਾਜਿਆਂ ਪਾਸ ਧਨ ਤੇ ਜਲੌ ਦਾ ਮਾਣ ਹੁੰਦਾ ਹੈ ਉਹ ਜਿਹੜੀ ਇਸਤ੍ਰੀ ਮਿਲ ਜਾਇ ਕਾਬੂ ਕਰਦੇ ਹਨ । ਇਹਨਾਂ ਪ੍ਰਕਰਣਾਂ ਵਿਚ ਬਹੁ ਇਸਤ੍ਰੀ ਬਾਦ ਦੇ ਪੁਆੜੇ ਤੇ ਹਾਨੀ ਕਾਰਕ ਦ੍ਰਿਸ ਦਰਸਾਇ ਹਨ । ਰਾਜੇ ਕਿਸੇ ਨਾਲ ਮੋਹ ਪਾ ਲੈਂਦੇ ਨੇ ਕਿਸੇ ਨੂੰ ਅੱਖੋਂ ਉਹਲੇ ਕਰ ਦਿੰਦੇ ਨੇ ਜੋ ਦੁਖਕੇ ਦੂਜੇ ਪੁਰਸ਼ ਦੀ ਝਾਕ ਤੇ ਦੂਜੀ ਪਤਨੀ ਦੀ ਹਾਨੀ ਅਤੇ ਰਾਜੇ ਲਈ ਸੰਕਟ ਦੀ ਘੜੀ ਦਾ ਸੱਦਾ ਬਣ ਜਾਂਦਾ ਹੈ । ਜਦੋਂ ਸਾਨੂੰ ਭੂੰਡ ਦੇ ਡੰਗ ਦਾ ਖਤਰਾ ਦਿਖਾਈ ਦਿੰਦਾ ਹੈ ਅਸੀਂ ਉਸਦੇ ਪੁੰਨ ਪਾਪ ਦੇ ਫਤਵੇ ਦੇ ਬਿਨਾਂ ਹੀ ਸੋਚੇ ਉਸਨੂੰ ਤਕਣ ਸਾਰ ਮਾਰਦੇਣ ਦਾ ਯਤਨ ਕਰਦੇ ਹਾਂ । ਇਸੇ ਤਰਾਂ-ਸੌਕਣ ਦਾ ਸੱਲ ਬਹੁਤ ਬੁਰਾ ਤੇ ਮਸਹੂਰ ਹੈ । ਜਿਸ ਦੇ ਡੰਗ ਤੋਂ ਬਚਣ ਲਈ ਦੂਜੀ ਸੌਕਣ ਬੁਰਾ ਭਲਾ ਕੁਝ ਵੀ ਨਹੀ ਵਿਚਾਰਦੀ । ਵਾਹ ਲਗਦੀ ਦੋਨਾਂ ਦੀ ਨਹੀਂ ਤਾਂ ਇਕ ਜਾਨ ਨੂੰ ਅਵਸ ਖਤ੍ਰਾ ਬਣ ਜਾਂਦਾ ਹੈ । ਜਿਸ ਲਈ ਬੜਾ ਜਰੂਰੀ ਹੈ ਕਿ (ਏਕਾ ਨਾਰੀ ਸਦਾ ਜਤੀ) ਦੇ ਪ੍ਰਬਚਨ ਤੇ ਪਹਿਰਾ ਦਿਤਾ ਜਾਵੇ । ਕਿਹਾ ਜਾਂਦਾ ਹੈ ਕਿ ਰਾਜੇ ਦਸਰਥ ਦੇ ੬੦ ਰਾਣੀਆਂ ਸਨ ਜਿਨ੍ਹਾਂ ਵਿਵਤ੍ਰ ਪਟਰਾਣੀਆ-੧ ਕੋਸਲਿਆ ਤੇ ੨ ਸੁਮਿਤ੍ਰਾ ਤੇ ਤੀਜੀ ਕੇਕਈ, ਜਿਸਦੀ ਮੌਤ ਦਾ ਕਾਰਣ ਵੀ ਕੇਕਈ ਹੀ ਬਣੀ ਸੀ ਜਿਸ ਵਾਰੇ ਕਵੀ ਕਹਿਦਾ ਹੈ-੨,

*ਏਕ ਸਮੇਂ ਏਕ ਪੁਰਸ਼ ਨੇ ਬਿਆਹ ਲਈ ਬਹੁਤੀ ਨਾਰੀ ॥*
*ਬਿਰਧ ਅਵਸਥਾ ਮੈਂ ਜਿਸਨੇ ਦਸ਼ਰਥ ਕੀ ਸ਼ਾਨ ਬਿਗਾਰੀ ॥*

ਦੇਸ ਵਿਚ ਚਲਦਾ ਸੀ ਸਮਝੋ ।

੧. ਉਹ ਰਾਣੀ ਇਕ ਰਾਜੇ ਦੇ ਹੀ ਬਰਾਬਰ ਸੀ ।
੨. ਜਿਸ ਕਰਕੇ ਦੂਸਰੀ ਇਸਤ੍ਰੀ ਰੋਸ ਕਰ ਗਈ ਅਤੇ ਇਹ ਗੱਲ ਦਿਲ ਵਿਚ ਬੈਠਾ ਲਈ ।
੩. ਇੱਕ ਵੈਦ ਉਸਨੇ ਬੁਲਾਕੇ ਸਪੱਸ਼ਟ ਗੱਲ ਕਰ ਦਿੱਤੀ ॥੫॥ (ਵੈਦ ਨੂੰ ਕਿਹਾ)
੪. ਜੇ ਤੂੰ ਇਸ ਰਾਜੇ ਨੂੰ ਖਤਮ ਕਰ ਦੇਵੇਂ ।
੫. ਜੋ ਤੂੰ ਮੂੰਹ ਤੋਂ ਮੰਗੇਗਾ ਸੋਈ ਤੈਨੂੰ ਮਿਲ ਜਾਇਗਾ ।
੬. ਇਹ ਗੱਲ ਸੁਣ ਕੇ ਵੈਦ ਰਾਜੇ ਪਾਸ ਚਲਾ ਗਿਆ ।
੭. ਤੇ ਰਾਜੇ ਨੂੰ ਭਰਮ ਪਾ ਦਿੱਤਾ ਕਿ ਤੈਨੂੰ ਤਾਂ ਬੜੀ ਮੁਹਲਕ ਬੀਮਾਰੀ ਹੈ ॥੬॥
੮. ਜੇ ਤੁਸੀਂ ਕਹੋ ਤਾਂ ਮੈ ਇਸ ਦਾ ਇਲਾਜ ਕਰਾਂ ।
੯. ਇਸ ਤਰ੍ਹਾਂ ਕਹਿ ਸੁਣਕੇ ਉਸਨੂੰ ਇਕ ਪੁੜੀ ਖਵਾ ਦਿੱਤੀ
੧੦. ਅੱਗੇ ਅਰੋਗ ਸੀ ਪਰ ਪੁੜੀ ਖਾ ਕੇ ਰੋਗੀ ਹੋ ਗਿਆ
੧੧. ਰਾਜਾ ਇਸਦਾ ਭੇਦ ਨਾ ਜਾਣ ਸਕਿਆ ॥੭॥
੧੨. ਪੁੜੀ ਖਾਣ ਸਾਰ ਦਸਤ ਲੱਗ ਗਏ-ਜਿਵੇਂ
੧੩. ਸੌਣ ਦੇ ਮਹੀਨੇ ਪ੍ਰਨਾਲਾ ਵਗਦਾ ਹੈ ਐਉਂ ਰਾਜੇ ਦਾ ਪੇਟ ਵਗ ਤੁਰਿਆ
੧੪. ਫੇਰ ਉਸ ਵੈਦ (Dr.) ਨੇ ਇਕ ਪੁੜੀ ਦਸਤ ਰੋਕਣ ਲਈ ਦੇ ਦਿੱਤੀ
੧੫. ਮੱਲੋ ਮੱਲੀ ਰਾਜੇ ਨੂੰ ਖੁਆ ਦਿੱਤੀ ॥੮॥
੧੬. ਉਸ ਨਾਲ ਦਸਤ ਹੋਰ ਤੇਜ ਹੋ ਗਏ ।
੧੭. ਜਿਸ ਤੋਂ ਰਾਜਾ ਬਹੁਤ ਘਬਰਾਯਾ ।
੧੮. ਵੈਦ ਨੇ ਕਿਹਾ ਕਿ ਰਾਜੇ ਨੂੰ ਸੰਨ[1] ਦੀ ਬੀਮਾਰੀ ਹੋ ਗਈ ਹੈ ।
੧੯. ਤੇ ਇਸ ਤਰਾਂ ਹੋਰ ਹੀਲਾ ਕਰਨ ਲੱਗਾ ॥੯॥
੨੦. ਦਸ ਤੋਲੇ *ਅਹਿਫੇਨ[2] ਮੰਗਵਾ ਲਈ ।
੨੧. ਜਿਸਦੇ ਨਾਲ ਬਹੁਤ ਸਾਰੀ ਜਹਿਰ ਮਿਲਾ ਦਿੱਤੀ ।
੨੨. ਉਸਦਾ ਧੂੜਾ ਰਾਜੇ ਦੇ ਸਰੀਰ ਤੇ ਧੂੜ ਦਿੱਤਾ ।
੨੩. ਜਿਸ ਦੇ ਨਾਲ ਸਾਰੀ ਚਮੜੀ ਸੜ ਗਈ ॥੧੦॥
੨੪. ਜਿਸ ਵੇਲੇ ਦੁਖੀ ਹੋਕੇ ਰਾਜਾ ਹਾਇ-ਹਾਇ ਕਹੇ ।
੨੫. ਤਾਂ ਵੈਦ ਉਸਨੂੰ ਐਉਂ ਕਹਿੰਦਾ ਜਾਵੇ।
੨੬. ਇਸ ਨੂੰ ਬਹੁਤਾ ਨਾ ਬੋਲਣ ਦਿਓ ।
੨੭. ਰਾਜੇ ਦਾ ਮੂੰਹ ਬੰਦ ਕਰ ਦਿਉ ਤਾਂ ਕਿ ਬੋਲੇ ਨਾ ॥੧੧॥
੨੮. ਧੂੜਾ ਸਗੋਂ ਹੋਰ ਸਰੀਰ ਤੇ ਮਲਦਾ ਜਾਵੇ ।
੨੯. ਰਾਜਾ ਔਖਾ ਹੋ ਕੇ ਹਾਇ ਹਾਏ ਕਹੇ ।
੩੦. ਇਸ ਦਾ ਭੇਤ ਕਿਸੇ ਨੇ ਨਾਂ ਜਾਣਿਆ ।
੩੧. ਇਸ ਧੋਖੇ ਦੇ ਨਾਲ ਰਾਜੇ ਦੇ ਪ੍ਰਾਣ ਹਰ ਲਏ ॥੧੨॥
੩੨. ਇਸ ਧੋਖੇ ਦੇ ਨਾਲ ਰਾਜਾ ਮਾਰ ਮੁਕਾਇਆ ।
੩੩. ਅਤੇ ਰਾਣੀ ਅਜੈ ਮਤੀ ਨੇ ਰਾਜ ਸਿੰਘਾਸਣ ਦਾ ਛਤ੍ਰ ਆਪਣੇ ਪੁੱਤ੍ਰ ਦੇ ਸਿਰ ਧਰ ਦਿੱਤਾ ।
੩੪. ਬਾਕੀ ਦੀਆਂ ਰਾਣੀਆਂ ਸਾਰੀਆਂ ਘਰੋਂ ਕੱਢ ਦਿੱਤੀਆਂ
੩੫. ਅਸਲ ਗੱਲ ਦਾ ਕਿਸੇ ਨੂੰ ਪਤਾ ਨਾ ਲੱਗਾ

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਦੋ ਸੌ ਇਕਆਸੀਵੀਂ ਕਥਾ ਸਮਾਪਤ ॥੨੯੧॥੫੩੮੮॥ਚਲਦਾ॥

---

੩੬. ਚੌਪਈ ॥ ਅਮੀ ਕਰਨ ਇਕ ਰਾਜਾ ਸੁਣਿਆ ਹੈ ।
੩੭. ਅਮਰ ਕਲਾ ਉਸ ਦੇ ਘਰ ਇਸਤ੍ਰੀ ਸੀ ।
੩੮. ਸਰਾਜ ਗੜ ਦੇਸ ਦਾ ਰਾਜ ਕਰਦਾ ਸੀ ।
੩੯. ਜਗਤ ਵਿਚ ਉਸ ਨੂੰ ਸੀਰਾ ਜੀ ਨਾਮ ਕਰਕੇ ਕਿਹਾ ਜਾਂਦਾ ਸੀ ॥੧॥
੪੦. ਅਸੁਰ ਕਲਾ ਉਸਦੀ ਦੂਸਰੀ ਇਸਤ੍ਰੀ ਸੀ ।
੪੧. ਜਿਸਦੇ ਵਿਚ ਰਾਜੇ ਦਾ ਜੀਅ ਰਾਤ ਦਿਨ ਲੱਗਾ ਰਹਿੰਦਾ ਸੀ ।
੪੨. ਅਮਰ ਕਲਾ ਜੀਅ ਵਿਚ ਸੜਦੀ (ਦੁਖੀ) ਹੋਈ ਰਹਿੰਦੀ।
੪੩. ਅਸਰ ਕਲਾ ਨੂੰ ਪਤੀ ਰੋਜ ਬਲਾਉਂਦਾ ਸੀ ॥੨॥
੪੪. ਅਮਰ ਕਲਾ ਨੇ ਇਕ ਬਾਣੀਏ ਨੂੰ ਬੁਲਾ ਲਿਆ ।
੪੫. ਅਤੇ ਉਸ ਨਾਲ ਮਦਨ ਕ੍ਰੀੜਾ ਕੀਤਾ-ਉਸ
੪੬. ਹਲਵਾਈ ਦਾ ਨਾਮ ਅਨਦ ਕੁਅਰ ਸੀ ।
੪੭. ਜਿਸਦੇ ਨਾਲ ਰਾਜੇ ਦੀ ਇਸਤ੍ਰੀ ਨੇ ਮੇਲ ਕੀਤਾ ॥੩॥
੪੮. ਇਕ ਦਿਨ ਅਮਰ ਕਲਾ ਨੇ ਅਸਰ ਕਲਾ ਨੂੰ ਆਪਣੇ ਹੱਥੀਂ ਮਾਰ ਦਿੱਤਾ ।
੪੯. ਉਹ ਇਸਤ੍ਰੀ ਮਰੀ ਰਾਜੇ ਨੂੰ ਜਾ ਦੱਸਿਆ ।
੫੦. ਤਖਤ ਦੇ ਹੇਠ ਮਿੱਤ੍ਰ ਨੂੰ ਪਾ ਦਿੱਤਾ ।
੫੧. ਤਖਤੇ ਦੇ ਉੱਪਰ ਅਲਜੁਲ ਰੱਖ ਦਿੱਤਾ ਇਕ ਤਕੜਾ ਚਰਿੱਤਰ ਕੀਤਾ ॥੪॥

---

* ਆਫੇਨ = ਝੱਗ (ਜ਼ਹਿਰ) ਪ੍ਰਾਪਤ ਕਰਨ ਦੀ ਵਿਧੀ - ਸੱਪ ਨੂੰ ਕਾਬੂ ਕਰਨ ਵਾਲੇ ਗਾਰੜੂ ਤੋਂ ਮਿਲੀ ਜਾਣਕਾਰੀ ਅਨੁਸਾਰ ਇਕ ਬੀਕਰ ਜਾਂ ਕੱਚ ਦਾ ਬਰਤਨ ਲੈ ਲਵੋ । ਉਸ ਉਪਰ ਪਤਲਾ ਮਲਮਲ ਦਾ ਕੱਪੜਾ ਬੰਨ੍ਹ ਲਵੋ । ਜਿਸ ਵੇਲੇ ਸੱਪ ਡੰਗ ਮਾਰਨ ਦੇ ਹਾਲਾਤ ਵਿਚ ਹੋਵੇ ਤਾਂ ਉਸਦਾ ਡੰਗ ਬੀਕਰ ਦੇ ਉੱਪਰ ਬੰਨ੍ਹੇ ਕੱਪੜੇ ਤੇ ਮਰਵਾ ਲਿਆ ਜਾਵੇ ਅਜਿਹਾ ਕਰਨ ਕਰਕੇ ਸੱਪ ਦੇ ਦੰਦ ਕੱਪੜੇ ਵਿਚ ਫਸ ਜਾਦੇ ਹਨ ਤੇ ਜਦੋਂ ਸੱਪ ਉਲਟਾ ਹੁੰਦਾ ਹੈ ਤਾਂ ਜ਼ਹਿਰ ਵਾਲਾ ਛਾਲਾ ਫੁੱਟ ਜਾਂਦਾ ਹੈ ਤੇ .ਗਹਿਰ ਉਸ ਬੀਕਰ ਵਿਚ ਆ ਜਾਂਦੀ ਹੈ । (ਉਪਰੰਤ ਗਾਰੜੂ ਸੱਪ ਨੂੰ) ਪਟਾਰੀ ਜਾਂ ਪਿੰਜਰੇ ਵਿਚ ਪਾ ਲੈਂਦਾ ਹੈ । ਕਈ ਵਾਰੀ ਅਜਿਹੇ ਕਰਾਉਣ ਨਾਲ ਕਾਫੀ ਜ਼ਹਿਗਰ ਇਕੱਤਰ ਹੋ ਜ ਾ ਹੈ ਜੋ ਗਾਰੜੂ ਕੋਲੋਂ ਪ੍ਰਾਪਤ ਹੋ ਜਾਂਦੀ ਹੈ । ਵਧੇਰੇ ਜਾਣਕਾਰੀ ਲਈ ਚੰਗੇ ਗਾਰੜੂਆਂ ਕੋਲੋਂ ਪਤਾ ਕਰ ਲੈਣਾ ਚਾਹੀਏ । ਪ੍ਰਕਾਸ਼ਕ

1. ਸੰਨਅ ਰੋਗ— ਵਾਯੂ, ਪਿਤੁ ਅਤੇ ਕਫ- ਤਿੰਨ ਧਾਤੁ ਵਿਕਾਰੀ ਹੋ ਕੇ ਉਪਜਿਆ ਰੋਗ ।
2. ਅਹਿਫੇਨ—ਸੱਪ ਦੇ ਮੂੰਹ ਚੋਂ ਨਿਕਲੀ ਹੋਈ ਝੱਗ = ਜ਼ਹਿਰ ।

---

☛✡ (ਪੰਨਾ ੧੩੯ ਦੀ ਬਾਕੀ)ਸਕਦੀਆਂ ਹਨ ਅਤੇ ਨਾਂ ਹੀ ਕੁਝ ਕਰਨ ਦੇ ਯੋਗ ਹੁੰਦੇ ਨੇ । ਬਿਨਾਂ ਪ੍ਰਾਣ ਚਾੜ੍ਹੇ ਜਿਸ ਨੂੰ ਸਤਿਗੁਰੂ ਜੀ (ਨਮੋ ਪਾਣ ਪਾਣੇ) ਕਹਿੰਦੇ ਹਨ । ਜਿਸ ਦਾ ਭਾਵ ਹੈ ਲੋਹੇ ਨੂੰ ਆਬ ਦੇਣਾ, ਆਬ ਤੋਂ ਬਿਨਾਂ ਲੋਹਾ ਲੱਕੜੀ ਵੀ ਨਹੀਂ ਕੱਟ ਸਕਦਾ, ਪਰ ਜਦੋਂ ਆਂਬ ਚੜ੍ਹ ਜਾਂਦੀ ਹੈ ਤਾਂ ਲੋਹਾ ਲੋਹੇ ਦੇ ਬੜੇ ਬੜੇ ਸਰੀਏ ਛੈਣੀ ਦੇ ਰੂਪ ਵਿਚ ਵੱਢ ਸੁੱਟਦਾ ਹੈ । ਇਹੋ ਕਾਰਣ ਹੈ ਕਿ ਮਹਾਂਨ ਸੂਰ ਵੀਰ ਸ਼ਕਤੀ ਦੀ ਪਾਣ ਦਾ ਮਾਲਿਕ ਸ੍ਰੀ ਦਸਮੇਸ਼ ਜੀ ਨੇ ਪਿਛਲੇ ਇਤਿਹਾਸ ਦੀ ਪਾਣ ਚੜ੍ਹਾਕੇ ਦੁਸ਼ਮਣ ਦੇ ਬੜੇ-ਬੜੇ ਭਾਰੀ ਲੋਹੇ ਦੇ ਗਾਡਰ ਵੱਢ ਸੁੱਟੇ ਸਨ । ਜਿਸ ਲੋਹੇ ਨੂੰ ਪਾਣ ਚੜ ਗਈ ਉਹ ਖਾਲਸਾ ਬਣ ਗਿਆ । ਉਸ ਆਬ ਧਾਰੀ, ਅੰਮ੍ਰਿਤ ਦੀ ਸ਼ਕਤੀ ਵਾਲੇ ਖਾਲਸੇ ਕੀ-ਕੀ ਕੰਮ ਕੀਤੇ, ਇਹ ਸਾਨੂੰ ਬੀਤੇ ਸਮੇਂ ਦੇ ਇਤਿਹਾਸ ਵਾਚ ਕੇ ਹੀ ਨੁਸਖਾ ਹੱਥ ਆਵੇਗਾ। ਜਿਸ ਲਈ ਵੇਖੋ ਪਰਚਾ (ਮਰਦ ਅਗੰਮੜਾ) ॥ਅੰਗ੭੧॥ ਉਹ ਲਿਖਦਾ ਹੈ ਕਿ ਖਾਲਸਾ ਪੰਥ ਦੀ ਸਿਰਜਨਾ ਇਕ ਬਹੁਤ ਹੀ ਮਹੱਤਵ ਪੂਰਨ ਇਤਿਹਾਸਕ ਘਟਨਾ ਹੈ ਜਿਸ ਦਿਨ ਉਸ ਅਕਾਲ ਪੁਰਖ ਦੀ ਫੌਜ ਦਾ ਜਨਮ ਹੋਇਆ, ਜਿਸ ਨੇ ਇਤਿਹਾਸ ਨੂੰ ਇਕ ਨਵਾਂ ਮੋੜ ਦਿੱਤਾ । ਹੁਣ ਇਥੇ ਸਵਾਲ ਪੈਦਾ ਹੁੰਦਾ ਹੈ ਕਿ ਪਹਿਲਾ ਇਤਿਹਾਸ ਕੀ ਸੀ ਫੇਰ ਉਸ ਮੋੜਾ ਦੇ ਕੇ ਉਸ ਕਿਹੜਾ ਰੂਪ ਚਿਤਰਿਆ ਗਿਆ ਲਉ ਵੇਖੋ ਦੋਵੇ ਰੂਪ । ਸ੍ਰੀ ਗੁਰੂ ਨਾਨਕ ਸਾਹਿਬ ਜੀ ਤੋਂ ਪਹਿਲਾਂ ਦੇ ਹਿਦੁਸਤਾਨ ਦੇ ਇਤਹਾਸ ਤੇ ਜਰਾ ਨਜ਼ਰ ਮਾਰੋ । ਸੰਨ ੭੧੨ ਵਿਚ ਮੁਹੰਮਦ ਬਿੰਨ ਕਾਸਮ ਨੇ ਥੋੜ੍ਹੇ ਜਿਹੇ ਸਿਪਾਹੀਆਂ ਦੀ ਸਹਾਇਤਾ ਨਾਲ ਸਿੰਧ ਪ੍ਰਾਂਤ (ਜੋ ਇਸ ਵੇਲੇ ਪਾਕਿਸਤਾਨ ਵਿਚ ਹੈ) ਤੇ ਕਬਜ਼ਾ ਕਰ ਲਿਆ ਸੀ ਜਿਸ ਵੇਲੇ ਤੋਂ ਮੁਗਲਾਂ ਦਾ ਹਿੰਦੁਸਤਾਨ ਵਿਚ ਆਉਣਾ ਆਰੰਭ ਹੋਇਆ ਮੁਹੰਮਦ ਬਿੰਨ ਕਾਸਮ ਦੇ ਮਗਰੋਂ ੨੫੦ ਕੁ ਸਾਲ ਤੱਕੇ ਵਿਦੇਸ਼ੀਆਂ ਦੇ ਭਾਰਤ ਉਪਰ ਛੋਟੇ-ਛੋਟੇ ਹਮਲੇ ਹੁੰਦੇ ਰਹੇ । ਸੰਨ ੯੭੭ ਵਿਚ (ਸਬੁਕਤ ਗੀਨ) ਨੇ ਵੱਡਾ ਕਹਿਰੀ ਹਮਲਾ ਕੀਤਾ ਹਿੰਦੂ ਅਤੇ ਉਨ੍ਹਾਂ ਦੇ ਧਰਮ ਮੰਦਰਾਂ ਦੀ ਰੱਜ ਕੇ ਬੇਪਤੀ ਕੀਤੀ । ਫਿਰ ਉਸਦੇ ਪੁੱਤ੍ਰ ਮਹਿਮੂਦ ਗਜਨਵੀ ਨੇ ਸੰਨ ੧੦੦੧ ਤੋਂ ਹਮਲੇ ਅਰੰਭ ਕੀਤੇ ਅਤੇ ੧੭ ਵਾਰ ਹਿੰਦੁਸਤਾਨ ਵਿਚ ਲੁੱਟ ਮਚਾਈ ਅਤੇ ਆਪਣੇ ਬਾਰਵੇਂ ਹਮਲੇ ਸੰ: ੧੦੨੪ ਵਿਚ ਰਿਆਸਤ ਜੂਨਾਂਗੜ ਦੇ ਪ੍ਰਸਿੱਧ ਸੋਮਨਾਥ ਮੰਦਰ ਨੂੰ ਲੁੱਟਿਆ। ਮੁਹੰਮਦ ਗੌਰੀ ਕੁਤਬਦੀਨ ਐਬੁਕ (੧੧੯੪-੧੨੧੦) ਮੁਹੰਮਦ ਬਖਤਿਆਰ - ਖਿਲਜੀ ਇਲਾਊਦੀਨ ਖਿਲਜੀ (੧੨੧੫-੧੩੧੬) ਫੀਰੋਜ਼ ਸ਼ਾਹ ਤਗਲਕ (੧੩੫੧-੮੮) ਸਕੰਦਰ ਲੋਧੀ (੧੪੮੯-੧੫੧੭) ਆਦਿਕਾਂ ਨੇ ਭਾਰਤ ਵਾਸਤੀਆਂ ਉਤੇ ਵਹਿਸ਼ੀਆਨਾ ਜ਼ੁਲਮ ਕੀਤੇ । ਇਥੋਂ ਦੇ ਰਜਵਾੜਿਆਂ ਨੂੰ ਲੁੱਟਿਆ ਹਜ਼ਾਰਾਂ ਹਿੰਦੂ ਮੰਦਰ ਢਾਂਹ ਕੇ ਉਥੇ ਮਸਜਦਾਂ ਬਣਾਈਆਂ ਧਰਮ ਪੁਸਤਕਾਲੇ ਸਾੜੇ । ਲੱਖਾਂ ਹਿੰਦੂਆਂ ਨੂੰ ਕਤਲ ਕੀਤਾ, ਹਜ਼ਾਰਾਂ ਨੌਜੁਆਨਾ ਬੀਬੀਆਂ ਨੂੰ ਗੋਲੀਆਂ ਬਣਾਇਆ ਆਪਣੇ ਹਰਮਾਂ ਵਿਚ ਰੱਖਿਆਂ ਫੌਜੀ ਸਰਦਾਰਾਂ ਅਤੇ ਸਿਪਾਹੀਆਂ ਵਿਚ ਵੰਡਿਆ, ਗਜਨੀ ਆਦਿ ਵਿਚ ਭੇਜ ਦਿੱਤਾ, ਸ਼ਹਿਰਾਂ ਦੇ ਸ਼ਹਿਰ ਲੁੱਟੇ ਤੇ ਸਾੜੇ ਫੂਕੇ ਤਬਾਹ ਕੀਤੇ । ਫਿਰ ਸ੍ਰੀ ਗੁਰੂ ਨਾਨਕ ਕਾਲ ਵਿਚ ਬਾਬਰ ਨੇ ਬਹੁਤ ਹੀ ਜ਼ਾਲਮਾਨਾਂ ਹਮਲਾ ਕੀਤਾ, ਗੁਰਬਾਣੀ ਗੁਆਹੀ ਦਿੰਦੀ ਹੈ —

*ਧਨੁ ਜੋਬਨੁ ਦੁਇ ਵੈਰੀ ਹੋਏ ਜਿਨ੍ਹੀ ਰਖੇ ਰੰਗੁ ਲਾਇ ॥ ਦੂਤਾ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ ॥*
*ਜੇ ਤਿਸੁ ਭਾਵੈ ਦੇ ਵਡਿਆਈ ਜੇ ਭਾਵੈ ਦੇਇ ਸਜਾਇ ॥੪॥ ਅਗੋ ਦੇ ਜੇ ਚੇਤੀਐ ਤਾਂ ਕਾਇਤੁ ਮਿਲੈ ਸਜਾਇ ॥* ☛✡ (ਬਾਕੀ ਪੰਨਾ ੧੯ ਤੇ)

[੧]ਤਰ ਤਖਤਾ ਕੇ ਮਿੱਤ੍ਰ ਦੁਰਾਯੋ ॥ [੨]ਤਾ ਪਰ ਸਵਤਿ ਲੋਥ ਕਹਿ ਪਾਯੋ ॥ [੩]ਭੇਦ ਅਭੇਦ ਨ ਕਿਨੂੰ ਬਿਚਾਰਾ ॥ [੪]ਇਹ ਛਲ ਅਪਨੋ ਯਾਰ ਨਿਕਾਰਾ ॥੫॥ ਦੋਹਰਾ ॥ [੫]ਸਵਤਿ ਸੰਘਾਰੀ ਪਤਿ ਛਲਾ; ਮਿੱਤ੍ਰਹਿ ਲਯੋ ਉਬਾਰਿ ॥ [੬]ਭੇਦ ਕਿਸੂ ਪਾਯੋ ਨਹੀ; ਧੰਨਯ ਧੰਨਯ ਅਮਰ ਕੁਮਾਰਿ* ॥੬॥੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ, ਤ੍ਰਿਯਾ ਚਰਿਤ੍ਰੇ, ਮੰਤ੍ਰੀ ਭੂਪ ਸੰਬਾਦੇ, ਦੋਇ ਸੌ ਬਯਾਸੀ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੮੨॥੫੩੯੩॥ ਅਫਜੂੰ ॥

ਚੌਪਈ ॥ [੭]ਸਹਰ ਪਲਾਊ ਏਕ ਨ੍ਰਿਪਾਰਾ ॥ [੮]ਜਿਹੱ ਧਨਿ ਭਰੇ ਸਕਲ ਭੰਡਾਰਾ ॥ [੯]ਕਿੰਨ੍ਰਮਤੀ ਤਿਹੱ ਰਾਜ ਦੁਲਾਰੀ ॥ [੧੦]ਜਾਨੁਕ ਚੰਦ੍ਰ ਲਈ ਉਜਿਯਾਰੀ ॥੧॥ [੧੧]ਬਿਕ੍ਰਮ ਸਿੰਘ ਸੁਤ ਇਕ ਤਹੱ ॥ [੧੨]ਜਾ ਸਮ ਸੁੰਦਰ ਦੁਤਿਯ ਨ ਮਹਿ ਮਹੱ ॥ [੧੩]ਅੱਪ੍ਰਮਾਨ ਤਿਹੱ ਪ੍ਰਭਾ ਬਿਰਾਜੈ॥ [੧੪]ਸੁਰ ਨਰ ਅਸੁਰ ਨਿਰਖਿ ਮਨ ਲਾਜੈ ॥੨॥ [੧੫]ਕਿੰਨ੍ਰਮਤੀ ਵਾ ਸੌ ਤਿਹ ਕਿਯੋ ॥ [੧੬]ਤਾਹਿ ਬੋਲਿ ਗ੍ਰਿਹ ਅਪਨੇ ਲਿਯੋ ॥ [੧੭]ਕਾਮ ਭੋਗ ਤਾ ਸੌ ਦ੍ਰਿੜ੍ਹ ਕਿਯਾ ॥ [੧੮]ਚਿਤ ਕੋ ਸੋਕ ਦੂਰਿ ਕਰਿ ਦਿਯਾ ॥੩॥ [੧੯]ਰਾਨੀ ਭੋਗ ਮਿੱਤ੍ਰ ਕੋ ਰਸਿਕੈ ॥ [੨੦]ਇਹ ਬਿਧਿ ਬਚਨ ਬਖਾਨਯੋ ਹਸਿਕੈ ॥ [੨੧]ਤੁਮ ਹਮ ਕਹੱ ਲੈ ਸੰਗ ਸਿਧਾਵਹੁ ॥ [੨੨]ਪਿਯ ਚਰਿਤ੍ਰ ਕਛੁ ਐਸ ਬਨਾਵਹੁ ॥੪॥ [੨੩]ਮਿੱਤ੍ਰ ਕਹਯੋ ਮੈਂ ਕਹੌ ਸੁ ਕਰਿਯਹੁ ॥ [੨੪]ਭੇਦ ਪੁਰਖ ਦੂਸਰ ਨ ਉਚਰਿਯਹੁ ॥ [੨੫]ਰੁਦ੍ਰ ਭਵਨ ਪੂਜਨ ਤੁਮ ਜੈਹੌ ॥ [੨੬]ਤਬਹੀ ਹਿਤੂ ਹਿਤੂ ਕਹ ਪੈਹੌ ॥੫॥ [੨੭]ਪਤਿ ਤਨ ਭਾਖਿ ਦੇਹਰੇ ਗਈ ॥ [੨੮]ਤਹੱ ਤੇ ਜਾਤ ਮਿੱਤ੍ਰ ਸੰਗ ਭਈ ॥ [੨੯]ਕਿਨਹੂੰ ਪੁਰਖ ਭੇਦ ਨਹਿ ਜਾਨਾ॥ [੩੦]ਅਸ ਰਾਜਾ ਤਨ ਬਚਨ ਬਖਾਨਾ ॥੬॥ [੩੧]ਰਾਨੀ ਰੁਦ੍ਰ ਭਵਨ ਜਬ ਗਈ॥ [੩੨]ਸਿਵ ਜੂ ਬਿਖੇ ਲੀਨ ਸੋ ਭਈ ॥ [੩੩]ਤਿਨ, ਸਾਜੁਜ ਮੁਕਤਿ; ਕਹੱ ਪਾਯੋ ॥ [੩੪]ਜਨਮ ਮਰਨ ਕੋ ਤਾਪ ਮਿਟਾਯੋ ॥੭॥ [੩੫]ਨ੍ਰਿਪ ਸੁਨਿ ਰੁਦ੍ਰ ਭਗਤਿ ਅੱਨੁਰਾਗਾ ॥ [੩੬]ਧਨਿ ਧਨਿ ਤ੍ਰਿਯਹਿ ਬਖਾਨਨ ਲਾਗਾ0 ॥ [੩੭]ਦੁਹਕਰ ਕਰਮ ਕੀਆ ਜਿਨ ਦਾਰਾ ॥ [੩੮]ਪਲਿ ਪਲਿ ਪ੍ਰੀਤਿ ਤਾਂ ਕੇ ਬਲਿਹਾਰਾ ॥੮॥੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ, ਤ੍ਰਿਯਾ ਚਰਿਤ੍ਰੇ, ਮੰਤ੍ਰੀ ਭੂਪ ਸੰਬਾਦੇ, ਦੋਇ ਸੌ ਤਰਾਸੀ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੮੩॥੫੪੦੨॥ ਅਫਜੂੰ ॥

ਚੌਪਈ ॥ [੩੯]ਦੱਛਨਿ ਸੈਨ ਦੱਛਨੀ ਰਾਜਾ ॥ [੪੦]ਦੱਛਨਿ ਦੇ ਰਾਨੀ ਸਿਰਤਾਜਾ ॥ [੪੧]ਜਾ ਸਮ ਔਰ ਨ ਦੂਜੀ ਰਾਨੀ ॥ [੪੨]ਦੱਛਿਨ ਵਤੀ ਬਸਤ ਰਜਧਾਨੀ ॥੧॥ [੪੩]ਦੱਛਿਨੀ ਰਾਇ ਏਕ ਤਹੱ ਚਾਕਰ ॥ [੪੪]ਰੂਪਮਾਨ ਜਨੁ ਦੁਤਿਯ ਦਿਵਾਕਰ ॥ [੪੫]ਤਾ ਕੀ ਜਾਤ ਪ੍ਰਭਾ ਨਹਿ

---

* ਸਿਆਣਾ ਵਜੀਰ ਰਾਜੇ ਚਿਤ੍ਰ ਸਿੰਘ ਨੂੰ ਸਮਝਾ ਰਿਹਾ ਹੈ-ਕਿ ਇਸਤ੍ਰੀ ਜਾਤਿ ਨੂੰ ਕੁਦਰਤ ਦਾ ਵਰ ਹੈ ਇਸ ਨੂੰ ਗੱਲ ਬੜੇ ਦੂਰ ਦੀ ਸੁਝਦੀ ਹੈ ॥ ਅਮਰ ਕਲਾ ਨੇ ਪਤੀ ਤੋਂ ਰਿਸ ਖਾ ਕੇ ਦੂਸਰੇ ਪੁਰਸ਼ ਨੂੰ ਆਪਣਾ ਮਿੱਤ੍ਰ ਬਣਾਇਆ ਤੇ ਸੌਕਣ ਦਾ ਸੱਲ ਦੂਰ ਕਰਨ ਲਈ ਉਸ ਨੂੰ ਮਾਰ ਮੁਕਾਇਆ-ਸਾਰਿਆਂ ਦੀ ਮੌਜੂਦਗੀ ਵਿਚ ਮਿਤ੍ਰ ਨੂੰ ਸਹੀ ਸਲਾਮਤ ਬਾਹਰ ਵੀ ਕੱਢ ਦਿੱਤਾ। ਕਿਸੇ ਨੂੰ ਕੋਈ ਭੇਤ ਵੀ ਨਹੀਂ ਲੱਗਣ ਦਿੱਤਾ। ਇਸ ਲਈ ਇਹ ਕਹਿਣਾ ਪੈਂਦਾ ਹੈ ਐ ਰਾਜਨ ਕਿ ਧੰਨ ਹਨ ਅਮਰ ਕੁਮਾਰ ਜਿਹੀਆਂ ਇਸਤ੍ਰੀਆਂ ਜੋ ਪੁਰਸ਼ ਨੂੰ ਮੂਰਖ ਬਣਾ ਦਿੰਦੀਆਂ ਹਨ। ਤੂੰ ਕਿਹੜੇ ਵਿਚਾਰ ਨਾਲ ਰਾਣੀ ਤੇ ਭਰੋਸਾ ਤੇ ਯਕੀਨ ਕਰ ਰਿਹਾ ਹੈ।

0 ਇਹ ਹੈ ਹਿੰਦੂ ਲੋਕਾਂ ਦੇ ਅੰਧ ਵਿਸ਼ਵਾਸ਼ ਦੀ ਉਧਾਰਨ ਕਿ ਇਹ ਲੋਕ ਇਸ ਅੰਧ ਵਿਸ਼ਵਾਸ਼ ਵਿਚ ਇਤਨੇ ਗਰਕੇ ਹੋਇ ਨੇ ਜੋ ਮੂਰਖਾਂ ਨੂੰ ਮਾਤ ਪਾਉਂਦੇ ਹਨ। ਇਕ ਮੰਨਿਆ ਦਨਿਆ ਰਾਜਾ ਹੋਵੇ, ਧਨ ਕੋਲ ਬੇਸ਼ੁਮਾਰ ਹੋਵੇ ਉਹ ਕਿਸ ਅਰਥ ਜੇ ਆਪਣੇ ਭਲੇ ਬੁਰੇ ਦੀ ਵੀ ਪਰਖ ਨਹੀਂ ਰਾਣੀ ਉਧਲ ਕੇ ਕਿਸੇ ਨਾਲ ਤੁਰ ਜਾਂਦੀ ਹੈ ਪਰ ਇਹ ਭੌਂਦੂ ਨੂੰ ਇਸ ਤੇ ਸੰਤੁਸਟ ਹੈ ਕਿ ਉਹ ਸ਼ਿਵਜੀ ਦੀ ਭਗਤੀ ਵਿਚ ਪ੍ਰਵਾਨ ਹੋ ਗਈ ਜੋ ਸ੍ਰਿਜੀ ਦੀ ਮੂਰਤੀ ਨੇ ਉਸ ਨੂੰ ਆਪਣੇ ਨਾਲ ਹੀ ਮੇਲ ਲਿਆ ਹੈ ਅਤੇ ਉਹ ਸਣ ਦੇਹ ਮੁਕਤੀ ਪਾ ਗਈ। ਗੁਰਦੇਵ ਇਹਨਾਂ ਭਰਮਾਂ ਤੋਂ ਉਤੇ ਉੱਠਣ ਲਈ ਪਾਠਕਾਂ ਨੂੰ ਸੁਚੇਤ ਕਰਦੇ ਹਨ। ਵਜੀਰ ਰਾਜੇ ਨੂੰ ਇਹਨਾਂ ਤੇ ਇਤਬਾਰ ਕਰਨ ਤੋਂ

ਉਦਾਹਰਨ ਦੇ ਕੇ ਸਮਝਾਉਂਦੇ ਹਨ। ਸ੍ਰੀ ਗੁਰੂ ਅਮਰ ਦਾਸ ਜੀ ਦਾ ਪਾਵਨ ਬਚਨ ਹੈ ਕਿ ਕੋਈ ਕਿਤਨੇ ਸੋਹਣੇ ਸੁੰਦਰ ਲਾਲ ਰੰਗ ਦੇ ਕੱਪੜੇ ਕਿਉਂ ਨਾ ਪਾ ਲਵੇ-ਇਹਨਾਂ ਦੇ ਹੁੰਦਿਆਂ ਵੀ ਉਹ ਵਿਧਵਾ (ਰੰਡੀ) ਹੈ ਜਿਹੜੀ ਆਪਣੇ ਪਤੀ ਦੇ ਹੁੰਦਿਆ ਪਰਾਏ ਪੁਰਸ਼ ਨੂੰ ਭੋਗਦੀ ਹੈ। ਆਪਣੇ ਪਤੀ ਨੂੰ ਘਰ ਛੱਡਕੇ ਦੂਜਿਆਂ ਨਾਲ ਮੋਹ ਪਾਉਂਦੀ ਹੈ ਜੈਸਾ ਕਿ—

*ਸੂਹੈ ਵੇਸਿ ਦੋਹਾਗਣੀ ਪਰ ਪਿਰੁ ਰਾਵਣ ਜਾਇ ॥ ਪਿਰੁ ਛੋਡਿਆ ਘਰਿ ਆਪਣੈ ਮੋਹੀ ਦੂਜੈ ਭਾਇ ॥*
*ਮਿਠਾ ਕਰਿਕੈ ਖਾਇਆ ਬਹੁ ਸਾਦਹੁ ਵਧਿਆ ਰੋਗ ॥ ਸੁਧੁ ਭਤਾਰੁ ਹਰਿ ਛੋਡਿਆ ਫਿਰਿ ਲਗਾ ਜਾਇ ਵਿਜੋਗੁ ॥ਪੰ:੭੮੫॥ਮ:੩॥*

ਜਿਵੇ ਹਰੇਕ ਥਾਂ ਗੁਰਬਾਣੀ ਵਿਚ ਇਸਤ੍ਰੀ ਨੂੰ ਪਾਤਰ ਬਣਾਕੇ ਸਮਝਾਇਆ ਹੈ ਜਿਵੇਂ ਇਸਤ੍ਰੀ ਪਤੀ ਨੂੰ ਛੱਡਕੇ ਹਾਰ ਸਿੰਗਾਰ ਕਰਦੀ ਫਿਰੇ ਪਰ ਹੈ ਉਹ ਰੰਡੀ ਇਸੇ ਤਰ੍ਹਾਂ ਜਿਹੜੇ ਪੁਰਸ਼ ਸਤਿਗੁਰ ਸਤ ਪੁਰਖ ਨੂੰ ਛੱਡਕੇ ਹੋਰ ਦੇਵੀ ਦੇਵਤੇ ਮੂਰਤੀਆਂ ਜਾਂ ਭੇਖੀ ☛

੧. ਤਖਤੇ ਦੇ ਥੱਲੇ ਮਿਤ੍ਰ ਨੂੰ ਲੁਕਾ ਦਿੱਤਾ ।
੨. ਉਸ ਦੇ ਉਪਰ ਸੌਕਣ ਦੀ ਲਾਸ ਪਾ ਦਿੱਤੀ ।
੩. ਭੇਤ ਜਾਂ ਨਾਂ ਭੇਤ ਕਿਸੇ ਨੇ ਨਾਂ ਵਿਚਾਰਿਆ ।
੪. ਇਸ ਢੰਗ ਦੇ ਨਾਲ ਆਪਣਾ ਪਾਰ ਬਾਹਰ ਕੱਢ ਦਿੱਤਾ ॥੫॥
੫. ਸੌਕਣ ਮਾਰ ਦਿੱਤੀ-ਪਤੀ ਨੂੰ ਧੋਖਾ ਦਿੱਤਾ ਮਿਤ੍ਰ ਨੂੰ ਬਚਾ ਲਿਆ ।
੬. ਭੇਤ ਕਿਸੇ ਨੂੰ ਲੱਗਿਆ ਨਹੀਂ ਧੰਨ ਹੈ ਉਹ ਇਸਤ੍ਰੀ ਅਮਰ ਕੁਅਰ ।

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਦੋ ਸੌ ਬਿਆਸੀਵੀਂ ਕਥਾ ਸਮਾਪਤ ॥੨੯੨॥੫੩੯੪॥ਅਫਜੂੰ॥

---

੭. ਚੌਪਈ ॥ ਪਲਾਊ ਸ਼ਹਿਰ ਵਿਚ ਇਕ ਰਾਜਾ ਸੀ ।
੮. ਜਿਸ ਦੇ ਸਾਰੇ ਭੰਡਾਰ ਧਨ ਕਰਕੇ ਭਰੇ ਹੋਇ ਸਨ ।
੯. ਕਿਨ੍ਹ ਮਤੀ ਇਕ ਰਾਜੇ ਦੀ ਪੁੱਤ੍ਰੀ ਸੀ।
੧੦. ਉਹ ਐਓਂ ਜਾਪਦੀ ਸੀ ਕਿ ਚੰਦ ਨੇ ਵੀ ਉਸ ਤੋਂ ਪ੍ਰਕਾਸ਼ ਹਾਸਲ ਕੀਤਾ ਹੈ ॥੧॥
੧੧. ਬਿਕ੍ਰਮ ਸਿੰਘ ਇਕ ਸ਼ਾਹੂਕਾਰ ਦਾ ਪੁੱਤ੍ਰ ਉਥੇ ਹੀ ਸੀ।
੧੨. ਜਿਸ ਦੇ ਜਿਹਾ ਸੁੰਦਰ ਦੂਜਾ ਧਰਤੀ ਵਿਚ ਨਹੀਂ ਸੀ।
੧੩. ਬੇਅੰਤ ਉਸ ਤੇ ਪ੍ਰਭਾਉ ਬਿਰਾਜਦਾ ਸੀ ।
੧੪. ਜਿਸ ਨੂੰ ਤੱਕ ਕੇ ਦੇਵਤੇ ਦੈਂਤ ਮਨੁਖ ਲੱਜਾਵਾਨ ਹੋ ਜਾਂਦੇ ਸਨ ॥੨॥
੧੫. ਰਾਣੀ ਕਿੰਨ੍ਹ ਮਤੀ ਨੇ ਉਸ ਨਾਲ ਮੋਹ ਪਾ ਲਿਆ ।
੧੬. ਤੇ ਉਸ ਨੂੰ ਆਪਣੇ ਘਰ ਬੁਲਾ ਲਿਆ ।
੧੭. ਉਸ ਦੇ ਨਾਲ ਸਮੂੰਹਕ ਕਾਮ ਕੇਲ ਕੀਤਾ ।
੧੮. ਜਿਹੜਾ ਉਸਦੇ ਨਾਲ ਮਿਲਾਪ ਦਾ ਚਿੱਤ ਵਿਚ ਦੁੱਖ ਸੀ ਉਹ ਮਿਲ ਕੇ ਦੂਰ ਹੋ ਗਿਆ ॥੩॥
੧੯. ਰਾਣੀ ਮਿੱਤ੍ਰ ਦੇ ਭੋਗ ਨਾਲ ਰਸ ਰਹੀ ਕਿ-
੨੦. ਉਸਨੂੰ ਹੱਸ ਕੇ ਇਹ ਗੱਲ ਕਹੀ ਕਿ-
੨੧. ਤੂੰ ਮੈਨੂੰ ਨਾਲ ਲੈ ਕੇ ਕ੍ਰਿਧਰੇ ਚਲਾ ਚੱਲ ।
੨੨. ਪਤੀ ਦੇ ਨਾਲ ਇਸ ਤਰ੍ਹਾਂ ਚਰਿੱਤ੍ਰ ਬਣਾ ਲਵਾਂਗੇ ॥੪॥
੨੩. ਮਿੱਤ੍ਰ ਨੇ ਕਿਹਾ ਕਿ ਜੋ ਮੈਂ ਕਹਿੰਦਾ ਹਾਂ ਉਹ ਹੀ ਕੰਮ ਤੂੰ ਕਰ ।
੨੪. ਕਿਸੇ ਦੂਸਰੇ ਪੁਰਸ਼ ਨੂੰ ਇਸ ਗੱਲ ਦਾ ਭੇਤ ਨਹੀਂ ਦੇਣਾ।
੨੫. ਤੂੰ ਸ਼ਿਵ ਜੀ ਦੀ ਪੂਜਾ ਕਰਨ ਲਈ ਚਲੀ ਜਾਂਵੀ ।
੨੬. ਤੇ ਉਥੇ ਜਾ ਕੇ ਹਿਤੂ ਹਿਤੂ ਕਰ ਦੇਣਾ ॥੫॥
੨੭. ਇਸ ਤਰਾਂ ਪਤੀ ਨੂੰ ਕਹਿਕੇ ਸ਼ਿਵ ਜੀ ਦੇ ਮੰਦਰ ਵੱਲ ਚਲੀ ਗਈ ।
੨੮. ਉਥੋਂ ਮਿੱਤ੍ਰ ਨਾਲ ਗੱਲ ਗਿਣੀ ਹੋਈ ਸੀ ਉਸ ਦੇ ਨਾਲ ਤੁਰ ਗਈ ।
੨੯. ਕਿਸੇ ਨੇ ਇਸ ਗੱਲ ਦੇ ਭੇਤ ਨੂੰ ਨਾਂ ਜਾਣਿਆ ।
੩੦. ਕਿਸੇ ਗੋਲੀ ਨੂੰ ਸਮਝਾ ਦਿੱਤਾ ਉਸ ਨੇ ਰਾਜੇ ਨੂੰ ਜਾ ਕੇ ਕਹਿ ਦਿੱਤਾ ॥੬॥
੩੧. ਕਿ ਰਾਣੀ ਜਿਸ ਵੇਲੇ ਸ਼ਿਵ ਜੀ ਦੇ ਮੰਦਰ ਵਿਚ ਗਈ।
੩੨. ਸ਼ਿਵ ਜੀ ਦੀ ਮੂਰਤੀ ਦੇ ਵਿਚ ਹੀ ਸਮਾ ਗਈ ।
੩੩. ਉਹ ਸਣ ਦੇਹ ਮੁਕਤੀ ਹਾਸਲ ਕਰ ਗਈ ਹੈ ।
੩੪. ਹੁਣ ਜਨਮ ਮਰਨ ਦਾ ਦੁਖ ਦੂਰ ਕਰ ਲਿਆ ॥੭॥
੩੫. ਰਾਜਾ ਉਸ ਨੂੰ ਸ਼ਿਵ ਭਗਤਣੀ ਜਾਣ ਕੇ ਦੇਖਣ ਲੱਗਾ।
੩੬. ਅਤੇ ਧੰਨ ਧੰਨ ਹੈ ਉਹ ਇਸਤ੍ਰੀ ਕਹਿਣ ਲੱਗ ਪਿਆ।
੩੭. ਜਿਸ ਦੀ ਇਸਤ੍ਰੀ ਨੇ ਬੜਾ ਕਠਨ ਕੰਮ ਕੀਤਾ ।
੩੮. ਉਸ ਦੇ ਰਾਜਾ ਪਲ-ਪਲ ਬਲਿਹਾਰ ਹੁੰਦਾ ਹੈ ॥੮॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਦੋ ਸੌ ਤਰਿਆਸੀਵੀਂ ਕਥਾ ਸਮਾਪਤ ॥੨੯੩॥੫੪੦੨॥ਚਲਦਾ॥

---

੩੯. ਦੱਖਣ ਦਿਸ਼ਾ ਵਿਚ ਇਕ ਦੱਸ਼ਨ ਸੈਨ ਰਾਜਾ ਸੀ।
੪੦. ਦੱਸ਼ਨ ਦੇਵੀ ਉਸਦੀ ਪਟਰਾਣੀ ਸੀ ।
੪੧. ਜਿਸ ਦੇ ਜੇਹੀ ਹੋਰ ਕੋਈ ਦੂਜੀ ਰਾਣੀ ਨਹੀਂ ਸੀ ।
੪੨. ਦੱਛਿਨ ਵਤੀ ਰਣਵਾਸ ਵਿਚ ਬਸਦੀ ਸੀ ਜੋ ਉਸ ਰਾਜਧਾਨੀ ਦੇ ਅੰਦਰ ਸੀ ॥੧॥
੪੩. ਦੱਛਿਨ ਰਾਇ ਇਕ ਉਹਨਾਂ ਦਾ ਨੌਕਰ ਸੀ ।
੪੪. ਉਸਦਾ ਰੂਪ ਮੰਨ ਲੌ ਕਿ ਦੂਜਾ ਸੂਰਜ ਸੀ ।
੪੫. ਜਿਸ ਦੀ ਪ੍ਰਭਾ ਕਹੀ ਨਹੀਂ ਜਾਂਦੀ ।

---

ਦੰਭੀਆ ਦੇ ਪਿਛੇ ਲਗ ਤੁਰਦੇ ਹਨ ਉਹ ਘਰੋ ਬੇਘਰ ਹੋਕੇ ਇਹਨਾ ਪਰਾਇ ਪੁਰਸਾਂ ਦੇ ਨਾਲ ਤੁਰੀਆਂ ਰੰਡੀਆਂ ਦੇ ਹੀ ਤੁਲ ਹਨ ॥ ਪਰ ਗੁਰਬਾਣੀ ਵਿਚ ਸੰਕੋਚਵੀ ਗੱਲ ਕੀਤੀ ਹੋਈ ਹੈ ਜਿਸਨੂੰ ਸ੍ਰੀ ਦਸਮੇਸ ਜੀ ਉਧਾਰਨਾ ਤੇ ਪ੍ਰਤੀਕੀਆਂ ਦੇਕੇ ਓਨਰੀ ਢੰਗ ਨਾਲ ਉਹ ਕੁਝ ਸਮਝਾ ਰਹੇ ਹਨ :-

*ਸੂਹਬ ਤਾਂ ਸੋਹਾਗਣੀ ਜਾਂ ਮੰਨ ਲੈਹਿ ਸਚ ਨਾਉ ॥ ਸਤਿਗੁਰ ਅਪਣਾ ਮਨਾਇ ਲੈ ਰੂਪ ਚੜੀ ਤਾ ਅਗਲਾ ਦੂਜਾ ਨਾਹੀ ਥਾਉ ॥*
*ਨਾਨਕ ਸੋਹਾਗਣਿ ਕਾ ਕਿਆ ਚਿਹਨੁ ਹੈ ਅੰਦਰਿ ਸਚੁ ਮੁਖੁ ਉਜਲਾ ਖਸਮੈ ਮਾਹਿ ਸਮਾਇ ॥੧॥ ਮ:੩॥*
*ਲੋਕਾਂ ਵੇ ਹਉ ਸੂਹਵੀ ਸੂਹਾ ਵੇਸ ਕਰੀ ॥ ਵੇਸੀ ਸਹੁ ਨ ਪਾਈਐ ਕਰਿ ਕਰਿ ਵੇਸ ਰਹੀ ॥*
*ਨਾਨਕ ਤਿਨੀ ਸਹੁ ਪਾਇਆ ਜਿਨੀ ਗੁਰ ਕੀ ਸਿਖ ਸੁਣੀ ॥ਉਹੀ॥*

ਭਾਵਾਰਥ-ਕਿ ਅਸੀਂ ਸਿਖੀ ਦੇ ਸਾਰੇ ਸ਼ਿੰਗਾਰ ਪੂਰੇ ਕਰ ਲੈਂਦੇ ਹਾਂ ਜੇ ਗੁਰੂ ਦੀ ਸਿੱਖਿਆ ਨੂੰ ਨਾ ਸੁਣੀ ਕਰਕੇ ਮਨ ਮਰਜੀ ਹੀ ਕਰਦੇ ਹਾਂ ਤਾਂ ਉਸ ਇਸਤ੍ਰੀ ਦੇ ਤੁਲ ਹਾਂ ਜੇ ਸ਼ਿੰਗਾਰ ਤਾਂ ਸੁਹਾਗਣਾ ਵਾਲੇ ਕਰਦੀ ਹੈ ਪਰ ਪਤੀ ਵੱਲੋਂ ਛੁੱਟੜ ਵਿਧਵਾ ਹੈ । ਜਿਸ ਦਾ ਭਾਵ ਹੈ—

*ਸੁਣਿਆ ਮੰਨਿਆ ਮਨਿ ਕੀਤਾ ਭਾਉ ॥ ਅੰਤਰ ਗਤਿ ਤੀਰਥਿ ਮਲਿ ਨਾਉ ॥*
*ਸਭਿ ਗੁਣ ਤੇਰੇ ਮੈ ਨਾਹੀ ਕੋਇ ॥ ਵਿਣੁ ਗੁਣ ਕੀਤੇ ਭਗਤਿ ਨ ਹੋਇ ॥੨੧॥ ਜਪੁਜੀ ਸਾ:*

---

✡ (ਪੰਨਾ ੧੭ ਦੀ ਬਾਕੀ) *ਸਾਹਾ ਸੁਰਤਿ ਗਵਾਈਆ ਰੰਗਿ ਤਮਾਸੈ ਚਾਇ ॥*
*ਬਾਬਰਵਾਣੀ ਫਿਰਿ ਗਈ ਕੁਇਰ ਨ ਰੋਟੀ ਖਾਇ ॥੫॥ਅੰਗ੪੧੭॥ਮ:੧॥*

ਫਿਰ ਜਹਾਂਗੀਰ ਦੇ ਸਮੇਂ - ਸ੍ਰੀ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਦਾ ਜ਼ੁਲਮ ਹੋਇਆ । ਸਭ ਤੋਂ ਵੱਧ ਵਹਿਸ਼ੀਆਨਾਂ ਰਾਜ ਸੀ ਔਰੰਗਜ਼ੇਬ ਦਾ ਜਿਸ ਨੇ ਭਾਈ ਨੂੰ ਕਤਲ ਤੇ ਪਿਉ ਨੂੰ ਕੈਦ ਅਤੇ ਸ਼ਾਮ ਰਾਜ ਦੀਆਂ ਜੜ੍ਹਾਂ ਨੂੰ ਪਕੇਰਾ ਕੀਤਾ ਸੀ ਅਤੇ ਹਿੰਦੂਆਂ ਨੂੰ ਤੇਗ ਦੀ ਧਾਰ ਤੇ ਮੁਸਲਮਾਨ ਬਣਾਇਆ ਅਤੇ ਸ੍ਰੀ ਗੁਰੂ ਤੇਗ ਬਹਾਦੁਰ ਜੀ ਨੂੰ ਸਿੱਖਾਂ ਸਮੇਤ ਸ਼ਹੀਦ ਕੀਤਾ ਜੋ ਇਹ ਇਤਿਹਾਸ ਖਾਲਸਾ ਪੰਥ ਦੀ ਰਚਨਾ ਤੋਂ ਪਹਿਲਾਂ ਬੀਤਿਆ ਤੇ ਖਾਲਸਾ ਪੰਥ ਨੇ ਆਪਣੇ ਜਨਮ ਤੋਂ ਬਾਅਦ ਇਤਿਹਾਸ ਨੂੰ ਜੋ ੧੧ ਸਾਲ ਉਪ੍ਰੰਤ ਜਲਦੀ ਹੀ ਮੋੜ ਦਿੱਤਾ - ਗੁਰੂ ਸਾਹਿਬ ਦੀਆਂ ਲੜਾਈਆਂ ਤੇ ਚਮਕੌਰ ਸਾਹਿਬ ਦੇ ਜੰਗ ਤੋਂ ਬਾਅਦ ਸ੍ਰੀ ਦਸਮੇਸ਼ ਜੀ ਵੱਲੋਂ ਬੰਦਾ ਸਿੰਘ ਬਹਾਦਰ ਨੂੰ ਬਾਬਾ ਬਿਨੋਦ ਸਿੰਘ ਜੀ ਦੀ ਨਿਗਰਾਨੀ ਹੇਠ ਸਿੰਘਾਂ ਦਾ ਜਥੇਦਾਰ ਬਣਾ ਕੇ ਭੇਜਣਾ ਪੰਜਾਬ ਆ ਕੇ ਬੰਦਾ ਸਿੰਘ ਨੇ ਮੱਲਾਂ ਮਾਰੀਆਂ ਜੋ ਉਹ ਕਿਸੇ ਕਰਾਮਾਤ ਤੋਂ ਘੱਟ ਨਹੀਂ ਸੀ ਜੋ ਸ੍ਰੀ ਦਸਮੇਸ਼ ਜੀ ਦੀ ਇਤਿਹਾਸਕ ਰਚਨਾਂ ਦਾ ਹੀ ਕ੍ਰਿਸ਼ਮਾਂ ਸੀ। ਬਾਬਾ ਬੰਦਾ ਸਿੰਘ ਪੰਜਾਬ ਪੈਰ ਧਰਿਆ ਹੀ ਸੀ ਕਿ ਸੋਨੀਪਤ ਦਾ ਫੌਜਦਾਰ ਉਨ੍ਹਾਂ ਦਾ ਆਉਣਾ ਸੁਣਕੇ ਹੀ ਹਰਨ ਹੋ ਗਿਆ ਸੀ । ਕੁਝ ਦਿਨਾਂ ਵਿਚ ਹੀ ਕੈਂਥਲ, ਸੰਢੋਰਾ ਤੇ ਸਮਾਣੇ ਨੂੰ ਸਰ ਕਰ ਕੇ ਸਰਹੰਦ ਜਾ ਮਾਰੀ ਸੀ । ੧੨ ਮਈ ੧੭੧੦ ਈ: ਸਿੱਖ ਇਤਿਹਾਸ ਵਿਚ ਨਾਂ ਭੁੱਲਣ ਵਾਲੀ ਤਾਰੀਖ ਹੈ ਜਿਸ ਦਿਨ ਮੁਗਲ ਸਾਮਰਾਜ ਨੂੰ ਪਹਿਲੀ ਸੱਟ ਵੱਜੀ ਤੇ ਸਰਹੰਦ ਸਿੱਖਾਂ ਦੇ ਕਬਜ਼ੇ ਵਿਚ ਆ ਗਈ ਅਤੇ ੧੪ ਮਈ ੧੭੧੦ ਨੂੰ ਸਿੰਘ ਜੇਤੂਆਂ ਦੀ ਸ਼ਕਲ ਵਿਚ ਸਰਹੰਦ ਵਿਚ ਦਾਖਲ ਹੋਇ ਬਾਬਾ ਜੀ ਨੇ ਆਪਣੀ ਰਾਜਧਾਨੀ ਲੋਹਗੜ੍ਹ ਬਣਾਈ। ਆਪਣਾ ਸੰਮਤ ਜਾਰੀ ਕੀਤਾ । ਗੁਰੂ ਦੇ ਨਾਂ ਤੇ ਸਿੱਕਾ ਚਲਾਇਆ - ਇਤਿਹਾਸ ਦੀ ਸਿਰਜਨਾ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਨਿਸ਼ਾਨਾ ਸੀ ।

ਜਿਨ ਕੀ ਜਾਤ ਔਰ ਕੁਲ ਮਾਹੀ ॥ ਸਿਰਦਾਰੀ ਨਾ ਭਈ ਕਦਾਂਹੀ ॥ ਤਿਨ ਹੀ ਕੋ ਸਰਦਾਰ ਬਨਾਊਂ ॥
ਤਬੈ ਗੋਬਿੰਦ ਸਿੰਘ ਨਾਮ ਕਹਾਊਂ ॥ ਗੁੱਜਰ, ਲੁਹਾਰ, ਅਹੀਰ, ਕਮਜਾਓ ॥ ਕੱਝੋ ਸ਼ੂਦਰ, ਨਾ ਕੋ ਪੁਛੇ ਬਾਤ ॥

ਝੀਵਰ, ਨਾਈ, ਅਰੋੜੇ, ਘੁਮਿਆਰ, ਸੈਣੀ, ਸੁਨਿਆਰੇ, ਚੂਹੜੇ, ਚਮਿਆਰ, ਭੱਟ ਔਰ ਬ੍ਰਾਹਮਣ, ਹੁਤੇ ਮੰਗਵਾਰ, ਬਹੁਰੂਪੀਏ, ਲੁਬਾਣੇ ਔਰ ਘੁਮਿਆਰ । ਇਨ ਗਰੀਬ ਸਿਖੋਂ ਕੋ ਦੈ ਪਾਤਸ਼ਾਹੀ । ਯਾਦ ਕਰੇਂ ਹਮਰੀ ਗੁਰਿਆਈ ।

ਰਾਜ ਕਰੇਗਾ ਖਾਲਸਾ ਆਕੀ ਰਹੇ ਨ ਕੋਇ ॥ ਖੁਆਰ ਹੋਇ ਸਭ ਮਿਲੈਂਗੇ ਬਚੇ ਸ਼ਰਨ ਜੋ ਹੋਇ ॥

ਇਹ ਸਭ ਜਿੱਤਾਂ ਪੰਥ ਰਚਨਾ ਦੇ ਸਿਟਿਆਂ ਵਜੋਂ ਹੋਈਆਂ ਜੇਕਰ ੧੬੯੯ ਈ. ਦੀ ਵਿਸਾਖੀ ਨੂੰ ਖਾਲਸਾ ਨਾ ਸਾਜਿਆ ਜਾਂਦਾ ਤਾਂ ਇਹ ਜਿੱਤਾਂ ਕਦੇ ਨਾਂ ਹੁੰਦੀਆਂ, ਤੇ ਨਾਂ ਹੀ ਮੁਗਲ ਰਾਜ ਦਾ ਖਾਤਮਾ ਹੋ ਸਕਦਾ ਸੀ । ਇਹਨਾਂ ਜਿੱਤਾਂ ਦੇ ਪਿੱਛੇ ਕੰਮ ਕਰ ਰਹੀ ਸੀ । ਗੁਰਬਾਣੀ ਦੀ ਵਿਚਾਰਧਾਰਾ, ਅੰਮ੍ਰਿਤ ਦੀ ਸ਼ਕਤੀ, ਰਹਿਤ ਮਰਿਆਦਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪੁਰਾਤਨ ਤੇ ਨਵੀਨ ਜਿਸ ਨੂੰ ਕਿਹਾ ਸੀ —

*ਖਾਲਸਾ ਮੇਰਾ ਰੂਪ ਹੈ ਖਾਸ ॥ ਖਾਲਸੇ ਮਹਿ ਹੌਂ ਕਰੋਂ ਨਿਵਾਸ ॥*
*ਖਾਲਸਾ ਮੇਰਾ ਮੁਖ ਹੈ ਅੰਗਾ ॥ ਖਾਲਸੇ ਕੇ ਹਉਂ ਸਦ ਸਦ ਸੰਗਾ ॥*

ਕਹੀ ॥ [੧]ਜਾਨੁਕ ਫੂਲਿ ਚੰਬੇਲੀ ਰਹੀ ॥੨॥ [੨]ਰੂਪ ਤਵਨ ਕੋ ਦਿਪਤ ਅਪਾਰਾ ॥ [੩]ਤਿਹੱ ਆਗੇ ਕਆ ਸੂਰ ਬਿਚਾਰਾ ॥ [੪]ਸੋਭਾ ਕਹੀ ਨ ਹਮ ਤੇ ਜਾਈ ॥ [੫]ਸਕਲ ਤ੍ਰਿਯਾ ਲਖਿ ਰਹਤ ਬਿਕਾਈ ॥੩॥ [੬]ਰਾਨੀ ਦਰਸ ਤਵਨ ਕੋ ਪਾਯੋ ॥ [੭]ਪਠੈ ਸਹਚਰੀ ਧਾਮ ਬੁਲਾਯੋ ॥ [੮]ਕਾਮ ਕੇਲ ਤਾ ਸੌ ਹਸਿ ਮਾਨੀ ॥ [੯]ਰਮਤ ਰਮਤ ਸਭ ਨਿਸਾ ਬਿਹਾਨੀ ॥੪॥ [੧੦]ਜੈਸੋ ਹੁਤੋ ਨ੍ਰਿਪਤਿ ਕੋ ਰੂਪਾ ॥ [੧੧]ਤੈਸੋ ਹੀ ਤਾ ਕੋ ਹੁਤੋ ਸਰੂਪਾ ॥ [੧੨]ਜਾ ਸੋ ਅਟਕ ਕੁਅਰਿ ਕੀ ਭਈ ॥ [੧੩]ਨ੍ਰਿਪ ਕੀ ਬਾਤ ਬਿਸਰਿ ਕਰਿ ਗਈ ॥੫॥ [੧੪]ਤਾ ਸੌ ਹਿਤ ਰਾਨੀ ਕੋ ਭਯੋ ॥ [੧੫]ਰਾਜਾ ਸਾਥ ਹੇਤੁ ਤਜਿ ਦਯੋ ॥ [੧੬]ਮਦਰਾ ਅਧਿਕ ਨ੍ਰਿਪਤਿ ਕਹੱ ਪਆਯੋ ॥ [੧੭]ਰਾਜ ਸਿੰਘਾਸਨ ਜਾਰ ਬੈਠਾਯੋ ॥੬॥ [੧੮]ਮੱਤ ਭਏ ਨ੍ਰਿਪ; ਸੋਧ ਨ ਪਾਯੋ ॥ [੧੯]ਬਾਂਧਿ ਮਿੱਤ੍ਰ ਕੇ ਧਾਮ ਪਠਾਯੋ* ॥ [੨੦]ਤਾ ਕੋ ਪ੍ਰਜਾ ਨ੍ਰਿਪਤਿ ਕਰਿ ਮਾਨਾ ॥ [੨੧]ਰਾਜਾ ਕਹੱ ਚਾਕਰ ਪਹਿਚਾਨਾ ॥੭॥ [੨੨]ਦੁਹੂੰਅਨ ਕੀ ਏਕੈ ਅਨੁਹਾਰਾ ॥ [੨੩]ਰਾਵ ਰੰਕ ਨੱਹਿ ਜਾਤ ਬਿਚਾਰਾ ॥ [੨੪]ਤਾ ਕੌ ਲੋਗ ਨ੍ਰਿਪਤਿ ਕਰਿ ਮਾਨੈ ॥ [੨੫]ਲੱਜਤ ਬਚਨ ਨ ਨ੍ਰਿਪਤਿ ਬਖਾਨੈ ॥੮॥ ਦੋਹਰਾ ॥ [੨੬]ਰੰਕ ਰਾਜ ਐਸੇ ਕਰਾ; ਦਿਯਾ ਰੰਕ ਕੌ ਰਾਜ ॥ [੨੭]ਹ੍ਵੈ ਅਤੀਤ ਪਤਿ ਬਨ ਗਯੋ; ਤਜਿ ਗਯੋ ਸਕਲ ਸਮਾਜ ॥੯॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ, ਤ੍ਰਿਯਾ ਚਰਿਤ੍ਰੇ, ਮੰਤ੍ਰੀ ਭੂਪ ਸੰਬਾਦੇ, ਦੋਇ ਸੌ ਚੌਰਾਸੀ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੮੪॥੫੪੧੨॥ ਅਫਜੂੰ ॥

ਭੁਜੰਗ ਪ੍ਰਯਾਤ ਛੰਦ ॥ [੨੮]ਹੁਤੋ ਏਕ ਰਾਜਾ, ਪ੍ਰਜਾ ਸੈਨ ਨਾਮਾ ॥ [੨੯]ਪ੍ਰਜਾ ਪਾਲਨੀ ਧਾਮ ਤਾਂ ਕੇ ਸੁ ਬਾਮਾ ॥ [੩੦]ਪ੍ਰਜਾ ਲੋਗ ਜਾਕੀ ਸਬੈ ਆਨਿ ਮਾਨੈ ॥ [੩੧]ਤਿਸੈ ਦੂਸਰੋ ਜਾਨ ਰਾਜਾ ਪ੍ਰਮਾਨੈ ॥੧॥ [੩੨]ਸੁਧਾ ਸੈਨ ਨਾਮਾ; ਰਹੈ ਭ੍ਰਿਤ ਤਾ ਕੇ ॥ [੩੩]ਰਹੈ ਰੀਝਿ ਬਾਲਾ ਲਖੈਂ ਨੈਨ ਵਾ ਕੇ ॥ [੩੪]ਨ ਹ੍ਵੈਹੈ ਨ ਹੈ; ਨਾ ਬਿਧਾਤਾ ਬਨਾਯੋ ॥ [੩੫]ਨਰੀ ਨਾਗਨੀ ਗੰਧ੍ਰਬੀ ਕੋ ਨ ਜਾਯੋ ॥੨॥ ਚੌਪਈ ॥ [੩੬]ਬਨਿਕ ਏਕ ਧਨਵਾਨ ਰਹਤ ਤਹੱ ॥ [੩੭]ਪ੍ਰਜਾਸੈਨ ਨ੍ਰਿਪ; ਰਾਜ ਕਰਤ ਜਹੱ ॥ [੩੮]ਸੁਮਤਿ ਮਤੀ ਤਾ ਕੀ ਇਕ ਕੰਨਆ ॥ [੩੯]ਧਰਨੀ ਤਲ ਕੇ ਭੀਤਰ ਧੰਨਆ ॥੩॥ [੪੦]ਸੁਧਾਸੈਨ ਤਿਨ ਜਬੈ ਨਿਹਾਰਾ ॥ [੪੧]ਹਰਿ ਅਰਿ ਸਰ ਤਾ ਕੇ ਤਨ ਮਾਰਾ ॥ [੪੨]ਪਠੈ ਸਹਚਰੀ ਤਾਂਹਿ ਬੁਲਾਯੋ ॥ [੪੩]ਸੋ ਨਰ ਧਾਮ ਨ ਵਾਂ ਕੇ ਆਯੋ ॥੪॥ [੪੪]ਨਾਹਿ ਨਾਹਿ ਜਿਮਿ ਜਿਮਿ ਵਹ ਕਹੈ ॥ [੪੫]ਤਿਮਿ ਤਿਮਿ ਹਠਿ ਇਸਤ੍ਰੀ ਕਰ ਗਹੈ ॥ [੪੬]ਅਧਿਕ ਦੂਤਕਾ ਤਹਾਂ ਪਠਾਵੈ ॥ [੪੭]ਕਯੋਂਹੂੰ[1] ਧਾਮ ਮਿੱਤ੍ਰ ਨਹਿ ਆਵੈ ॥੫॥ [੪੮]ਜਯੋਂ[2] ਜਯੋਂ ਮਿੱਤ੍ਰ ਨ ਆਵੈ ਧਾਮਾ ॥ [੪੯]ਤਯੋਂ[3] ਤਯੋਂ ਅਤਿ ਬਆਕੁਲ ਹ੍ਵੈ ਬਾਮਾ ॥ [੫੦]ਬਹੁ ਦੂਤਿਨ ਤੇ ਧਾਮ ਲੁਟਾਵੈ ॥ [੫੧]ਪਲ ਪਲ ਪ੍ਰਤਿ ਤਿਹੱ ਧਾਮ ਪਠਾਵੈ ॥੬॥

1. ਕਿਉਂਹੂੰ (ਬੋਲੋ) । 2. ਜਿਉਂ ਜਿਉਂ । 3. ਤਿਉਂ ਤਿਉਂ (ਬੋਲੋ) ।

* ਇਹ ਹੈ ਕੁਕਰਮਣ ਨਿਲੱਜ ਕ੍ਰਿਮ ਫਰਾਮੋਸ਼ ਕਾ ਮੁਕ ਗ੍ਰਿਸਤ ਇਸਤ੍ਰੀਆਂ ਦੀ ਕਹਾਣੀ ਗੁਰਦੇਵ ਵਾਰੀ ਵਾਰੀ ਦੋਵੇਂ ਰੁਖ ਅਭਰਣ ਕਰ ਰਹੇ ਹਨ ਇਕ ਉਸ ਇਸਤ੍ਰੀ ਦਾ ਕਰਤਵ ਦੱਸਿਆ ਸੀ ਜਿਸ ਦੇ ਪਤੀ ਨੇ ਜੋਗੀ ਹੋ ਕੇ ਜੰਗਲ ਨੂੰ ਜਾਣ ਦੀ ਤਿਆਰੀ ਕਰ ਲਈ ਸੀ ਪਰ ਰਾਣੀ ਨੇ ਜਤਨ ਕਰਕੇ ਰਾਜੇ ਨੂੰ ਰਾਜ ਕਰਨ ਤੇ ਮਜਬੂਰ ਕਰ ਦਿੱਤਾ ਸੌਂ ॥ ਅਤੇ ਜੋਗ ਦੀ ਸਲਾਹ ਤੇ ਉਕਸਾਹਟ ਦੇਣ ਵਾਲੇ ਜੋਗੀ ਨੂੰ ਟੋਆ ਪੁੱਟ ਕੇ ਉਸ ਵਿਚ ਸੁੱਟਕੇ ਜੋਗੀ ਦੀ ਅਲਖ ਮੁਕਾ ਕੇ ਇਸਤ੍ਰੀਤਵ ਦੀ ਤੇਜ ਬੁੱਧੀ ਦਾ ਇਜਹਾਰ ਕੀਤਾ ਸੀ । ਇਸ ਕੁਲੈਹਿਣੀ ਇਸਤ੍ਰੀ ਨੇ ਆਪਣੇ ਹੁਨਰ ਨੂੰ ਉਲਟੇ ਪਾਸੇ ਪ੍ਰਯੋਗ ਕਰਕੇ ਪਤੀ ਨੂੰ ਜੱਦੀ ਰਾਜ ਤੋਂ ਬੇਹੱਕ ਕਰਕੇ ਸਿਰਫ ਆਪਣੀ ਨਫਸ ਦੀ ਪੂਰਤੀ ਲਈ ਗੈਰ ਨੂੰ ਰਾਜ ਗੱਦੀ ਸੌਂਪ ਦਿੱਤੀ । ਭਾਵੇਂ ਹੈ ਇਸਤ੍ਰੀ ਭਾਵੇਂ ਹੈ ਪੁਰਸ਼ ਜਦੋਂ ਉਹ ਕਾਮ ਦੀ ਦਲਦਲ ਵਿਸ ਧੱਸ ਜਾਂਦਾ ਹੈ ਉਸ ਵੇਲੇ ਨਾ ਤਾਂ ਉਸਨੂੰ ਰਾਮ ਨਾਮ ਦੀ ਹੀ ਸੋਝੀ ਰਹਿੰਦੀ ਹੈ ਨਾਂ ਪਤੀ ਪ੍ਰਮੇਸ਼ਰ ਦਾ ਸਤਿਕਾਰ । ਜੋ ਬਿਨਾਂ ਪਾਣੀ ਤੋਂ ਹੀ ਡੁੱਬ ਕੇ ਮਰ ਜਾਣ ਦੀ ਪਰਤੀਕ ਹੈ-ਗੁਰਬਾਣੀ ਦਾ ਪਾਵਨ ਫੁਰਮਾਣ ਹੈ:—

ਇਸਤ੍ਰੀ ਪੁਰਖ ਕਾਮਿ ਵਿਆਪੇ ਜੀਉ ਰਾਮ ਨਾਮ ਕੀ ਬਿਧਿ ਨਹੀ ਜਾਣੀ ॥
ਮਾਤ ਪਿਤਾ ਸੁਤ ਭਾਈ ਪਰੇ ਪਿਆਰੇ ਡੁਬਿ ਮੁਏ ਬਿਨੁ ਪਾਣੀ ॥ ਪੰ:੨੪੫-੪੬॥ਮ:੩॥

੧. ਜਾਣੋਂ ਚੰਬੇਲੀ ਦਾ ਫੁੱਲ ਖਿੜਿਆ ਹੋਇਆ ਹੈ ॥੨॥
੨. ਉਸਦੇ ਉਤੇ ਰੂਪ ਬੇਅੰਤ ਸੋਭਦਾ ਸੀ ।
੩. ਉਸਦੇ ਅਗੇ ਸੂਰਜ ਵੀ ਵਿਚਾਰਾ ਕਿਆ ਚੀਜ਼ ਹੈ ।
੪. ਉਸਦੀ ਸੋਭਾ ਮੇਰੇ ਕੋਲੋ ਨਹੀ ਜਾਂਦੀ ।
੫. ਸਾਰੀਆਂ ਇਸਤ੍ਰੀਆਂ ਉਸਨੂੰ ਵੇਖਕੇ ਉਸ ਅੱਗੇ ਵਿਕ ਜਾਂਦੀਆਂ ਸਨ ॥੩॥
੬. ਰਾਣੀ ਨੇ ਉਸਦਾ ਦਰਸ਼ਨ ਕੀਤਾ ।
੭. ਗੋਲੀ ਭੇਜਕੇ ਘਰ ਬੁਲਾ ਲਿਆ ।
੮. ਬੜੀ ਖੁਸ਼ੀ ਦੇ ਨਾਲ ਉਸ ਨਾਲ ਮੇਲ ਜੋਲ ਕੀਤਾ ।
੯. ਤੇ ਸਾਰੀ ਰਾਤ ਬੀਤ ਗਈ ॥੪॥
੧੦. ਜਿਹੋ ਜਿਹਾ ਰਾਜੇ ਦਾ ਰੂਪ ਸੀ ।
੧੧. ਉਹੋ ਜਿਹੀ ਹੀ ਉਸ ਪ੍ਰੇਮੀ ਦੀ ਸ਼ਕਲ ਸੀ ।
੧੨. ਜਿਸ ਤੇ ਉਸ ਇਸਤ੍ਰੀ ਦੀ ਨਿਗਾਹ ਟਿਕ ਗਈ ਸੀ।
੧੩. ਰਾਜੇ ਦੀ ਗੱਲ ਤਾਂ ਦਿਲ ਤੋਂ ਭੁੱਲ ਹੀ ਗਈ ॥੫॥
੧੪. ਉਸ ਨਾਲ ਰਾਣੀ ਦਾ ਮੋਹ ਪੈ ਗਿਆ ।
੧੫. ਰਾਜੇ ਦਾ ਪਿਆਰ ਹੀ ਛੱਡ ਦਿੱਤਾ ।
੧੬. ਇਕ ਦਿਨ ਰਾਜੇ ਨੂੰ ਬਹੁਤ ਸ਼ਰਾਬ ਪਿਆ ਦਿੱਤੀ ।
੧੭. ਗੱਦੀ ਦੇ ਉਤੇ ਆਪਣਾ ਯਾਰ ਬਿਠਾ ਦਿੱਤਾ ॥੬॥
੧੮. ਜਿਸ ਵੇਲੇ ਸ਼ਰਾਬ ਨਾਲ ਗੁਟ ਹੋ ਕੇ ਬੇਹੋਸ਼ ਰਾਜਾ ਹੋਇਆ ਵੇਖਿਆ ਉਸੀ ਇਸਤ੍ਰੀ ਨੇ
੧੯. ਉਸ ਨੂੰ ਨੂੜ ਕੇ ਨੌਕਰ ਭਾਵ (ਮਿੱਤ੍ਰ) ਦੇ ਘਰ ਭੇਜ ਦਿੱਤਾ ।
੨੦. ਉਸ ਮਿੱਤ੍ਰ ਨੂੰ ਕਿਉਂਕਿ ਉਸ ਦੀ ਸ਼ਕਲ ਰਾਜੇ ਨਾਲ ਮਿਲਦੀ ਸੀ । ਉਹੀ ਬਸਤ੍ਰ ਪਾ ਕੇ ਉਸਨੂੰ ਰਾਜ ਗੱਦੀ ਤੇ ਬਿਠਾ ਦਿੱਤਾ ।
੨੧. ਲੋਕਾਂ ਨੇ ਰਾਜਾ ਕਰਕੇ ਹੀ ਸਮਝ ਲਿਆ ॥੭॥
੨੨. ਦੋਹਾਂ ਦੀ ਇਕੋ ਜਿਹੀ ਨੁਹਾਰ ਸੀ ।
੨੩. ਰਾਜਾ ਤੇ ਨੌਕਰ ਪਛਾਣਿਆ ਨਹੀਂ ਸੀ ਜਾਂਦਾ ।
੨੪. ਉਸਨੂੰ ਲੋਕ ਰਾਜਾ ਕਰਕੇ ਹੀ ਮੰਨ ਗਏ ।
੨੫. ਉਸ ਦੇ ਸਾਹਮਣੇ ਕੋਈ ਘਟੀਆ ਸਬਦ ਨਾਂ ਕਹਿੰਦਾ॥੮॥
੨੬. ਇਕ ਰਾਜੇ ਨੂੰ ਇਸ ਤਰਾਂ ਕੰਗਾਲ ਬਣਾ ਦਿੱਤਾ ਤੇ ਗਰੀਬ ਨੂੰ ਰਾਜ ਦੇ ਦਿੱਤਾ ।
੨੭. ਉਸ ਦਾ ਪਤੀ ਉਹ ਰਾਜਾ ਸ਼ਰਮ ਦਾ ਮਾਰਿਆ ਫਕੀਰ ਹੋ ਕੇ ਬਣਾਂ ਵਿਚ ਚਲਾ ਗਿਆ ਸਾਰਾ ਘਰ-ਬਾਰ ਤੇ ਸਮਾਜ ਛੱਡ ਗਿਆ ॥੯॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਦੋ ਸੌ ਚੌਰਾਸੀਵੀਂ ਕਥਾ ਸਮਾਪਤ ॥੨੮੪॥੫੪੧੧॥ਚਲਦਾ॥

---

੨੮. ਭੁਜੰਗ ਪ੍ਰਯਾਤ ਛੰਦ ॥ ਇਕ ਪ੍ਰਜਾ ਸੈਨ ਨਾਮ ਦਾ ਰਾਜਾ ਹੁੰਦਾ ਸੀ ।
੨੯. ਪ੍ਰਜਾ ਪਾਲਨੀ ਨਾਮ ਦੀ ਉਸਦੇ ਘਰ ਇਸਤ੍ਰੀ ਸੀ ।
੩੦. ਪ੍ਰਜਾ ਦੇ ਲੋਕ ਸਾਰੇ ਉਸਦਾ ਭੈ ਮੰਨਦੇ ਸੀ ਉਸ
੩੧. ਰਾਣੀ ਨੂੰ ਦੂਸਰਾ ਰਾਜਾ ਕਰਕੇ ਜਾਣਦੇ ਸਨ ॥੧॥
੩੨. ਸੁਧਾ ਸੈਨ ਇਕ ਨੌਕਰ ਉਥੇ ਰਹਿੰਦਾ ਸੀ ।
੩੩. ਉਸਦੇ ਨੇਤ੍ਰ ਵੇਖ ਕੇ ਰਾਣੀ ਉਸ ਤੇ ਮਾਯਲ ਹੁੰਦੀ ਸੀ
੩੪. ਨਾ ਕੋਈ ਇਹੋ ਜਿਹਾ ਹੋਇਆ ਹੈ ਨਾਂ ਕੋਈ ਹੋਰ ਹੈ ਨਾਂ ਕੋਈ ਪ੍ਰਭੂ ਨੇ ਬਣਾਇਆ ਹੈ ।
੩੫. ਨਾਂ ਹੀ ਕਿਸੇ ਨਰ ਇਸਤ੍ਰੀ ਜਾਂ ਦੇਵਤਿਆਂ ਦੀ ਗਾਵਣ ਵਾਲੀ ਨਾ ਰਾਣੀ ਨਾਂ ਗੰਧ੍ਰਬੀ ਨੇ ਜੰਮਿਆ ਹੈ ॥੨॥
੩੬. ਚੌਪਈ ॥ ਇਕ ਬੜਾ ਧਨ ਪਾਤ੍ਰ ਬਾਣੀਆਂ ਰਹਿੰਦਾ ਸੀ ਉਥੇ
੩੭. ਜਿਥੇ ਪ੍ਰਜਾ ਸੈਨ ਰਾਜਾ ਰਾਜ ਕਰਦਾ ਸੀ ।
੩੮. ਸੁਮਤਿ ਪਤੀ ਉਸਦੀ ਇਕ ਪੁੱਤ੍ਰੀ ਸੀ ।
੩੯. ਜੋ ਧਰਤੀ ਦੇ ਤਲ ਤੇ ਧਨਤਾ ਜੋਗ ਸੀ ॥੩॥
੪੦. ਜਦੋਂ ਉਸ ਨੇ ਸੁਧਾ ਸੈਨ ਨੂੰ ਵੇਖਿਆ ।
੪੧. ਕਾਮ ਵੈਰੀ ਨੇ ਤੀਰ ਉਸ ਨੇ ਜਿਸਮ ਵਿਚ ਮਾਰ ਦਿੱਤਾ।
੪੨. ਗੋਲੀ ਭੇਜ ਕੇ ਉਸ ਨੂੰ ਉਸ ਨੇ ਬੁਲਾ ਲਿਆ ।
੪੩. ਉਹ ਪੁਰਸ਼ ਉਸ ਦੇ ਘਰ ਨਾ ਆਇਆ ॥੪॥
੪੪. ਜਿਉਂ-ਜਿਉਂ ਉਹ ਨਾਂਹ ਕਰੇ
੪੫. ਤਿਉਂ-ਤਿਉਂ ਉਹ ਇਸਤ੍ਰੀ ਵੱਧ ਜ਼ਿਦ ਕਰੇ
੪੬. ਬਹੁਤ ਦੂਤਣੀਆਂ ਉਥੇ ਭੇਜੀਆਂ
੪੭. ਪਰ ਉਹ ਮਿੱਤ੍ਰ ਕਿਵੇਂ ਵੀ ਘਰ ਆਉਣਾ ਨਾਂ ਮੰਨੇ ॥੫॥
੪੮. ਜਿਉਂ-ਜਿਉਂ ਉਹ ਮਿੱਤ੍ਰ ਘਰ ਆਉਣਾ ਨਾਂ ਮੰਨੇ
੪੯. ਤਿਉਂ-ਤਿਉਂ ਉਹ ਇਸਤ੍ਰੀ ਬਹੁਤ ਘਬਰਾਵੇ
੫੦. ਬਹੁਤ ਲੋਕਾਂ ਨੂੰ ਉਹ ਘਰ ਲੁਟਾਵੇ-ਪੈਸੇ ਦੇਵੇ
੫੧. ਪਲ-ਪਲ ਪਿੱਛੋਂ ਕੋਈ ਨਾ ਕੋਈ ਦੂਤ ਉਸਦੇ ਘਰ ਭੇਜੇ॥੬॥

---

☛ ਪੰਨਾ ਨੰ: ੨੭ ਦੀ ਬਾਕੀ

ਉਸ ਨੂੰ ਬਿਨਾਂ ਕਿਸੇ ਪੁੱਛ-ਗਿੱਛ ਤੇ ਰੂਪ ਰੇਖ ਵੇਖੇ ਕਤਲ ਕਰ ਦੇਣਾ । ਇਧਰ-ਰਾਜਾ ਕਪਟ ਦੀ ਹਾਸੀ ਹਸਦਿਆਂ ਚੰਦ੍ਰ ਹਾਸ ਨੂੰ ਪ੍ਰੇਮ ਪੂਰਵਕ ਕਹਿੰਦਾ ਹੈ ਕਿ ਐ ਪੁੱਤ੍ਰ ਸਾਡੇ ਘਰ ਦੀ ਇਹ ਰੀਤ ਹੈ ਕਿ ਤੂੰ ਅੱਜ ਸੰਧਿਆ ਤੋਂ ਬਾਅਦ ਦੇਵੀ ਪੂਜਣ ਦੀ ਪ੍ਰਕ੍ਰਿਆ ਕਰਨੀ ਹੈ-ਹੁਕਮ ਮੰਨ ਕੇ ਸੋਹਲ ਸਭਾਉ ਰਾਜ ਕੁਮਾਰ ਪੂਜਾ ਸੀ ਸਮੱਗਰੀ ਲੈ ਕੇ ਘਰੋਂ ਦੇਵੀ ਦੇ ਮੰਦ੍ਰਾਂ ਵਲ ਪੂਜਨ ਲਈ ਤੁਰ ਪਿਆ....ਪਰ ਇਥੇ ਕੁਦ੍ਰਤ ਦੀ ਇੱਛਾ ਕੁਝ ਹੋਰ ਹੀ ਹੈ ਜੈਸਾ ਕਿ ਪਵਿੱਤ੍ਰ ਬਚਨ ਕਹਿੰਦਾ ਹੈ :-

*ਨਰ ਚਾਹਤ ਕਛੁ ਅਉਰ ਅਉਰੈ ਕੀ ਅਉਰੈ ਭਈ ॥*
*ਚਿਤਵਤ ਰਹਿਓ ਠਗਉਰ ਨਾਨਕ ਫਾਸੀ ਗਲਿ ਪਰੀ ॥੩੮॥ਪੰ:੧੪੨੮॥ਮ:੯॥*

ਕੁੰਤਲ ਪੁਰ ਰਿਆਸਤ ਦਾ (ਕੁਲਿੰਦਕ) ਰਾਜੇ ਦਾ ਪੁਤ੍ਰ ਕੋਈ ਨਹੀਂ ਸੀ ਉਹ ਉਦਾਸ ਹੋਕੇ ਆਪਣੀ ਪੁਤ੍ਰੀ (ਚੰਪਕਮਾਲਨੀ) ਦਾ ਹੱਥ ਕਿਸੇ ਯੋਗਵਰ ਦੇ ਹੱਥ ਫੜਾਉਣ ਲਈ ਤੇ ਰਾਜ ਦਾ ਵਾਰਸ ਮਿਥ ਕੇ ਗੱਦੀ ਤੇ ਬਹਾਉਣ ਲਈ ਵਿਚਾਰ ਕਰਨ ਵਾਸਤੇ ਮਦਨ ਨੂੰ ਕੋਲ ਬਲਾ ਕੇ ਸਲਾਹ ਕਰਕੇ ਇਹ ਡਿਊਟੀ ਮਦਨ ਦੇ ਜ਼ਿਮੇ ਲਾਈ ਕਿ ਹੁਣੇ ਜਾ ਕੇ ਚੰਦਰਹਾਂਸ ਨੂੰ ਮੇਰੇ ਪਾਸ ਭੇਜ ਉਹ ਇਸ ਕੰਮ ਦੇ ਯੋਗ ਹੈ । ਜਦੋਂ ਮਦਨ ਚੰਦਰਹਾਂਸ ਨੂੰ ਇਹ ਸੁਨੇਹਾ ਲੈ ਕੇ ਆਇਆ ਤਾ ਅੱਗੇ ਰਾਜ ਕਮਾਰ ਦੇਵੀ ਪੂਜਣ ਲਈ ਤੁਰ ਪਿਆ ਸੀ ਜੋ ਰਸਤੇ ਵਿਚ ਹੀ ਮਦਨ ਨੂੰ ਮਿਲ ਪਿਆ । ਮਦਨ ਚੰਦਰ ਹਾਂਸ ਤੋਂ ਪੂਜਣ ਸਮੱਗਰੀ ਲੈ ਕੇ ਆਪ ਦੇਵੀ ਪੂਜਣ ਲਈ ਚਲਾ ਗਿਆ ਤੇ (ਪ੍ਰਭਾਸੈਨ) ਚੰਦ੍ਰਹਾਸ ਨੂੰ (ਕੁੰਤਲ ਪੁਰ) ਦੇ (ਕੁਲਿੰਦਕ) ਰਾਜੇ ਵੱਲ ਭੇਜ ਦਿੱਤਾ ਤੇ ਮਨ ਵਿਚ ਬਹੁਤ ਪ੍ਰਸੰਨ ਸੀ ਕਿ ਮੇਰੇ ਭਣਵੀਐ ਨੂੰ ਕਲ ਕੁੰਤਲ ਪੁਰ ਦਾ ਰਾਜਾ ਥਾਪਿਆ ਜਾਣਾ ਹੈ ਉਹ ਸੁਧੇ ਸਭਾਉ ਖੁਸ਼ੀ-ਖੁਸ਼ੀ ਰਾਜ ਕੁਮਾਰ ਦੀ ਥਾਂ ਦੇਵੀ ਪੂਜਣ ਭਵਾਨੀ ਮੰਦਰ ਵਿਚ ਚਲਾ ਗਿਆ, ਅਗੇ ਜਲਾਦ ਆਪਣੀ ਡਿਊਟੀ ਤੇ ਨੰਗੀ ਤਲਵਾਰ ਲੈ ਕੇ ਤਿਆਰ ਬਰ ਤਿਆਰ ਖੜਾ ਸੀ ਜਿਸ ਨੇ ਬਿਨਾਂ ਕੁਝ ਵੇਖੇ ਤੋਂ ਬਿਨਾਂ ਹੀ ਸੋਚੇ ਤਲਵਾਰ ਦਾ ਵਾਰ ਕਰਕੇ ਮਦਨ ਨੂੰ ਢਹਿ ਢੇਰੀ ਕਰ ਦਿੱਤਾ । ਉਧਰ ਰਾਤ ਨੂੰ ਹੀ (ਚੰਪਕਕਲਾ ਮਾਲਨੀ ਨਾਲ) ਚੰਦਰਹਾਂਸ ਦਾ ਵੇਦ ਵਿਧੀ ਨਾਲ ਵਿਆਹ ਕਰਕੇ ਸਵੇਰੇ ਰਾਜ ਤਿਲਕ ਚੰਦ੍ਰਹਾਂਸ ਨੂੰ ਕਰ ਦਿੱਤਾ ਗਿਆ । ਪਰ ਜਦੋਂ ਧ੍ਰਿਸ਼ਟ ਬੁਧੀ ਬੜੀ ਕਾਮਿਯਾਬੀ ਦੀ ਖੁਸ਼ੀ ਵਿਚ ਚੰਦ੍ਰਹਾਂਸ ਦੀ ਕਤਲ ਹੋਈ ਲਾਸ਼ ਵੇਖਣ ਗਿਆ ਤਾਂ ਅੱਗੇ ਜਾ ਕੇ ਮਦਨ ਦੀ ਲਾਸ਼ ਨਜਰ ਪਈ, ਜਿਸ ਨੂੰ ਤੱਕ ਕੇ ਇਹ ਸਦਮਾ ਸਹਾਰ ਨਾਂ ਸਕਿਆ ਤੇ ਆਪ ਵੀ ਇਕ ਥਾਂ ਲਿਖਿਆ ਮਿਲਦਾ ਹੈ ਕਿ ਮੰਦ੍ਰ ਦੀ ਦੀਵਾਰ ਨਾਲ ਸਿਰ ਦੀ ਟੱਕਰ ਮਾਰ ਕੇ ਤੇ ਇਕ ਥਾਂ ਇਹ ਲੇਖ ਹੈ ਕਿ ਤਲਵਾਰ ਮਾਰਕੇ ਆਪ ਵੀ ਇਸ ਝੂਠੇ ਸੰਸਾਰ ਆਸਾਰ ਵਿਚ ਝੂਠੇ ਕੰਮ ਕਰਕੇ ਐਥੋਂ ਚਲਦਾ ਹੋਇਆ ਅਤੇ ਗੁਰਬਾਣੀ ਦਾ ਆਹ ਮਹਾਂ ਵਾਕ ਪ੍ਰਤਖ ਹੋ ਗਿਆ :-

(ੳ)-*ਜੀਅ ਜੰਤ੍ਰ ਸਭ ਤਾ ਹੈ ਹਾਥ ॥ ਦੀਨ ਦਇਆਲ ਅਨਾਥ ਕੋ ਨਾਥ ॥ ਜਿਸ ਰਾਖੈ ਤਿਸੁ ਕੋਈ ਨ ਮਾਰੈ ॥*
*ਸੋ ਮੂਆ ਜਿਸ ਮਨਹੁ ਬਿਸਾਰੈ ॥ਪੰ:੨੯੨॥ਮ:੫॥*

(ਅ-) *ਪਰ ਕਾ ਬੁਰਾ ਨ ਰਾਖਹੁ ਚੀਤ ॥ ਤੁਮ ਕਉ ਦੁਖੁ ਨਹੀ ਭਾਈ ਮੀਤ*

[੧]ਸਾਹੁ ਸੁਤਾ ਬਹੁ ਬਿਧਿ ਕਰਿ ਹਾਰੀ [੨]ਸੁਧਾ ਸੈਨ ਸੌ ਭਈ ਨ ਯਾਰੀ ॥
[੩]ਤਬ ਅਬਲਾ ਇਹ ਮੰਤ੍ਰ ਪਕਾਯੋ ॥ [੪]ਇਕ ਦੂਤੀ ਕਹੱ ਤਹਾਂ ਪਠਾਯੋ[i] ॥੭॥
[੫]ਚਲੀ ਚਲੀ ਸਹਚਰਿ ਤਹੱ ਗਈ ॥ [੬]ਜਿਹ ਗ੍ਰਿਹ ਸੁਧਿ ਮਿਤਵਾ ਕੀ ਭਈ ॥
[੭]ਪਕਰਿ ਭੁਜਾ ਤੇ ਸੋਤ ਜਗਾਯੋ ॥ [੮]ਚਲਹੁ ਅਬੈ ਨ੍ਰਿਪ ਤ੍ਰਿਯਹਿ ਬੁਲਾਯੋ ॥੮॥
[੯]ਮੂਰਖ ਕਛੂ ਬਾਤ ਨੱਹਿ ਪਾਈ ॥ [੧੦]ਸਹਚਰਿ ਤਹਾਂ ਸੰਗ ਕਰਿ ਲਆਈ ॥
[੧੧]ਬੈਠੀ ਸੁਤਾ ਸਾਹੁ ਕੀ ਜਹਾਂ ॥ [੧੨]ਲੈ ਆਈ ਮਿਤਵਾ ਕਹੱ ਤਹਾਂ ॥੯॥
[੧੩]ਵਹਿ ਮੂਰਖ ਐਸੇ ਜਿਯ ਜਾਨਾ ॥ [੧੪]ਸਾਹੁ ਸੁਤਾ ਕੋ ਛਲ ਨ ਪਛਾਨਾ ॥
[੧੫]ਰਾਨੀ ਅਟਕਿ ਸੁ ਮੁਹਿ ਪਰ ਗਈ ॥ [੧੬]ਤਾਂ ਤੇ ਹਮੈ ਬੁਲਾਵਤ ਭਈ ॥੧੦॥
[੧੭]ਤਾ ਕੇ ਸਾਥ ਭੋਗ ਮੈ ਕਰਿਹੌਂ ॥ [੧੮]ਭਾਂਤਿ ਭਾਂਤਿ ਕੇ ਆਸਨ ਧਰਿ ਹੌਂ ॥
[੧੯]ਨ੍ਰਿਪ ਨਾਰੀ ਕਹੱ ਅਧਿਕ ਰਿਝੈਹੌਂ ॥ [੨੦]ਜੋ ਮੁਖਿ ਮੰਗਿਹੌਂ ਸੋਈ ਪੈਹੌਂ ॥੧੧॥
[੨੧]ਸਾਹੁ ਸੁਤਾ ਸੌ ਕੀਨਾ ਸੰਗਾ ॥ [੨੨]ਲਖਤ ਭਯੋ ਨ੍ਰਿਪ ਕੀ ਅਰਧੰਗਾ ॥
[੨੩]ਮੂਰਖ ਭੇਦ ਅਭੇਦ ਨ ਪਾਯੋ ॥ [੨੪]ਇਹ ਛਲ ਅਪਨੋ ਮੂੰਡ ਮੁਡਾਯੋ ॥੧੨॥
ਦੋਹਰਾ ॥ [੨੫]ਸਾਹੁ ਸੁਤਾ ਕੌ ਨ੍ਰਿਪ ਤ੍ਰਿਯਾ; ਜਾਨਤ ਭਯੋ ਮਨ ਮਾਹਿ ॥
[੨੬]ਹਰਖ ਮਾਨ ਤਾ ਕੌ ਭਜਾ; ਭੇਵ ਪਛਾਨਾ ਨਾਹਿ ॥੧੩॥੧॥

ਇਤਿ ਸ੍ਰੀ ਚਰਿਤ੍ਰ ਪਖਆਨੇ, ਤ੍ਰਿਯਾ ਚਰਿਤ੍ਰੇ, ਮੰਤ੍ਰੀ ਭੂਪ ਸੰਬਾਦੇ, ਦੋਇ ਸੌ ਪਚਾਸੀ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੮੫॥੫੪੨੪॥ ਅਫਜੂੰ ॥

ਭੁਜੰਗ ਪ੍ਰਯਾਤ ਛੰਦ ॥ [੨੭]ਦਿਸਾ ਬਾਰੁਣੀ[ii] ਮੈ ਰਹੈ ਏਕ ਰਾਜਾ ॥ [੨੮]ਸੁ ਵਾ ਤੁੱਲਿ ਦੂਜੋ ਬਿਧਾਤੈ ਨ ਸਾਜਾ ॥ [੨੯]ਬਿਖਆ ਨਾਮ ਤਾ ਕੀ ਸੁਤਾ ਏਕ ਸੋਹੈ ॥ [੩੦]ਸੁਰੀ ਆਸੁਰੀ ਨਾਗਿਨੀ ਤੁੱਲਿ ਕੋ ਹੈ ॥੧॥ [੩੧]ਪ੍ਰਭਾ ਸੈਨ ਨਾਮਾ ਰਹੈ ਤਾਹਿ ਤਾਤਾ ॥ [੩੨]ਤਿਹੂੰ ਲੋਕ ਮੈ ਬੀਰ ਬਾਕੋ ਬਿਖਆਤਾ ॥ [੩੩]ਤਹਾਂ ਏਕ ਆਯੋ ਬਡੋ ਛੱਤ੍ਰਧਾਰੀ ॥ [੩੪]ਸਭੈ ਸਸਤ੍ਰ ਬੇਤਾ ਸੁ ਬਿਦਆਧਿਕਾਰੀ ॥੨॥ [੩੫]ਪ੍ਰਭਾਸੈਨ ਆਯੋ ਜਹਾਂ ਬਾਗ ਨੀਕੋ ॥ [੩੬]ਪ੍ਰਭਾ ਹੇਰਿ ਤਾ ਕੀ ਬਢਯੋ ਨੰਦ ਜੀ ਕੋ ॥ [੩੭]ਤਹਾਂ ਬੋਲਿ ਸੂਰਹਿ ਰਥਹਿ ਠਾਢ ਕੀਨੋ ॥ [੩੮]ਪਿਆਦੇ ਭਯੋ ਪੈਂਡ ਤਾ ਕੋ ਸੁ ਲੀਨੋ ॥੩॥ [੩੯]ਜਬੈ ਬਾਗ ਨੀਕੋ ਸੁ ਤੌਨੇ ਨਿਹਾਰਯੋ ॥ [੪੦]ਇਹੈ ਆਪਨੇ ਚਿੱਤ ਮਾਹੀ ਬਿਚਾਰਯੋ ॥ [੪੧]ਕਛੂ ਕਾਲ ਈਹਾਂ ਅਬੈ ਸੈਨ ਕੀਜੈ ॥ [੪੨]ਘਰੀ ਦ੍ਵੈਕ ਕੌ ਗ੍ਰਾਮ ਕੋ ਪੰਥ ਲੀਜੈ ॥੪॥ [੪੩]ਖਰੇ ਬਾਜ ਕੀਨੇ ਘਰੀ ਦ੍ਵੈਕ ਸੋਯੋ ॥ [੪੪]ਸਭੈ ਆਪਨੇ ਚਿੱਤ ਕੋ ਸੋਕ ਖੋਯੋ ॥ [੪੫]ਤਹਾਂ ਰਾਜ ਕੰਨਆ ਬਿਖਆ ਨਾਮ ਆਈ ॥ [੪੬]ਬਿਲੋਕਯੋ ਤਿਸੈ; ਸੁੱਧਿ ਤੌਨੈ ਨ ਪਾਈ ॥੫॥ [੪੭]ਤਬੈ ਰਾਜ ਕੰਨਆ ਹ੍ਰਿਦੈ ਯੌ ਬਿਚਾਰਯੋ ॥ [੪੮]ਪ੍ਰਭਾ ਸੈਨ ਕੌ ਸੋਵਤੇ ਜੌ ਨਿਹਾਰਯੋ ॥[*] [੪੯]ਤ੍ਰਿਯਾ ਮੈਂ

---

i ਏਥੇ ਦੱਸਣ ਵਾਲੀ ਗੱਲ ਹੈ-ਕਿ ਇਕ ਪਾਸੇ ਤਾਂ ਰਾਣੀ ਦੂਤਣੀਆਂ ਭੇਜਦੀ ਹੈ-ਦੂਜੇ ਪਾਸੇ ਇਕ ਇਹ ਸ਼ਾਹੂਕਾਰ ਦੀ ਪੁਤ੍ਰੀ ਭੇਜ ਰਹੀ ਹੈ-ਜਿਸ ਨੂੰ ਉਹ ਪਕੜਕੇ ਨਾਲ ਲੈ ਆਉਂਦੀ ਹੈ। ਉਹ ਸਮਝਦਾ ਹੈ ਮੈ ਰਾਣੀ ਵਲ ਜਾ ਰਿਹਾ ਹਾਂ ਪਰ ਸਾਹ ਦੀ ਪੁਤ੍ਰੀ ਪਾਸ ਉਸ ਦੀ ਦੂਤਕਾ ਲੈ ਜਾਂਦੀ ਹੈ ॥ ਵਜੀਰ ਕਹਿੰਦਾ ਹੈ ਕਿ ਐ ਰਾਜਾ ਇਸਤ੍ਰੀ ਮਤ ਬੜੀ ਤੇਜ ਹੁੰਦੀ ਹੈ ਉਹ ਆਪਣੀ ਚਾਲਾਕੀ ਨਾਲ ਪੁਰਸ਼ ਨੂੰ ਮੂਰਖ ਤੇ ਬੇਵਕੂਫ ਬਣਾ ਦਿੰਦੀ ਹੈ ਕਿ ਇਨਸਾਨ ਦੀ ਮਤ ਹੀ ਮਾਰ ਦਿੰਦੀ ਹੈ ਇਸ ਲਈ ਇਹਨਾਂ ਤੇ ਵਸਾਹ ਕਰਕੇ ਪੁਤ੍ਰ ਨੂੰ ਘਰੋਂ ਗੁਆ ਦੇਣਾ ਕੋਈ ਅਕਲਮੰਦੀ ਨਹੀਂ

ii ਬਨਾਰਸੀ ਵਲ

* ਕਾਦਰ ਦੀ ਕੁਦਰਤ ਦੇ ਰੰਗ-ਇਹ ਕਥਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰ:੯੮੨ ਤੋਂ ਲਈ ਗਈ ਹੈ ਜਿਥੇ ਪ੍ਰਕਰਣ ਚਲ ਰਿਹਾ ਹੈ ਕਿ ਜੇਕਰ ਰਾਮ ਤੇ ਗੁਰੂ ਦੀ ਸ੍ਰਣ ਲਈ ਜਾਵੇ ਤਾਂ ਉਸਦੇ ਆਪ ਪ੍ਰਭੂ ਸਹਾਯਕ ਹੁੰਦੇ ਹਨ, ਅਤੇ ਪ੍ਰਭੂ ਸੀ ਜਿਸਨੂੰ ਸੰਖੇਪ ਵਿਚ ਸ੍ਰੀ ਗੁਰੂ ਸੋਢੀ ਪਾਤਿਸ਼ਾਹ ਗੁਰੂ ਰਾਮਦਾਸ ਜੀ ਸੰਕੇਤਕ ਸਬਦਾਂ ਵਿਚ ਐਉ ਪਾਵਨ ਬਚਨ ਕਰਦੇ ਹਨ। ☛

੧. ਸ਼ਾਹ ਦੀ ਪੁਤ੍ਰੀ ਬਹੁਤ ਕੁਝ ਕਰ-ਕਰ ਕੇ ਥੱਕ ਗਈ।
੨. ਸੁਧਾ ਸੈਨ ਤੋਂ ਪਿਛਾਂ ਹਟ ਗਈ ।
੩. ਫੇਰ ਉਸ ਇਸਤ੍ਰੀ ਨੇ ਇਹ ਸਲਾਹ ਕੀਤੀ ।
੪. ਇਕ ਦੂਤਕਾ ਉਥੇ ਭੇਜ ਦਿੱਤੀ ॥੭॥
੫. ਉਹ ਸ਼ਾਹ ਦੀ ਪੁੱਤ੍ਰੀ ਦੀ ਦੂਤਕਾ ਜੋ ਬੜੀ ਚਲਾਕ ਸੀ ਉਹ ਉਸ ਪਾਸ ਚਲੀ ਗਈ ।
੬. ਜਿੱਥੇ ਉਸ ਦੇ ਮਿੱਤ੍ਰ ਦਾ ਉਸ ਨੂੰ ਪਤਾ ਲੱਗਿਆ ਸੀ।
੭. ਉਸਨੂੰ ਸੁੱਤੇ ਪਏ ਨੂੰ ਬਾਹਾਂ ਤੋ ਫੜ ਕੇ ਜਗਾ ਲਿਆ।
੮. ਤੇ ਉਸਨੂੰ ਧੋਖਾ ਦੇ ਕੇ ਕਹਿ ਦਿੱਤਾ ਕਿ ਛੇਤੀ ਚਲ ਤੈਨੂੰ ਰਾਣੀ ਨੇ ਬੁਲਾਇਆ ਹੈ ॥੮॥
੯. ਉਸ ਮੂਰਖ ਨੂੰ ਕੋਈ ਪਤਾ ਨਾਂ ਲੱਗਾ ਕਿ ਇਹ ਰਾਣੀ ਦੀ ਦੂਤਕਾ ਹੈ ਜਾਂ ਕਿਸੇ ਹੋਰ ਦੀ ਉਹ ਦੂਤਣੀ
੧੦. ਉਹ ਗੋਲੀ ਉਸ ਨੂੰ ਨਾਲ ਲੈ ਕੇ ਆ ਗਈ ।
੧੧. ਜਿਥੇ ਸ਼ਾਹੂਕਾਰ ਦੀ ਪੁੱਤ੍ਰੀ ਬੈਠੀ ਸੀ ।
੧੨. ਉਸ ਮਿੱਤ੍ਰ ਨੂੰ ਉਥੇ ਲੈ ਗਈ ॥੯॥
੧੩. ਉਹ ਮੂਰਖ ਆਪਣੇ ਜੀਅ ਵਿਚ ਇਹ ਸਮਝਦਾ ਸੀ
੧੪. ਉਸ ਸ਼ਾਹੂਕਾਰ ਦੀ ਪੁੱਤ੍ਰੀ ਦੇ ਧੋਖੇ ਨੂੰ ਨਾਂ ਪਛਾਣਿਆ
੧੫. ਉਹ ਸਮਝਦਾ ਹੈ ਕਿ ਰਾਣੀ ਦੀ ਨਿਗਾਹ ਮੇਰੇ ਤੇ ਟਿਕ ਗਈ ਹੈ ॥੧੦॥
੧੬. ਇਸ ਲਈ ਰਾਣੀ ਨੇ ਬੁਲਾਇਆ ਹੈ ।
੧੭. ਹੁਣ ਮੈ ਜਾ ਕੇ ਰਾਣੀ ਨਾਲ ਮਿਲਾਂਗਾ ।
੧੮. ਉਸ ਨਾਲ ਤਰ੍ਹਾਂ-ਤਰ੍ਹਾਂ ਦੇ ਚੋਜ ਕਰਾਂਗਾ ।
੧੯. ਮੈ ਰਾਜੇ ਦੀ ਰਾਣੀ ਨੂੰ ਬਹੁਤ ਖੁਸ਼ ਕਰਾਂਗਾ
੨੦. ਤੇ ਉਸ ਕੋਲੋਂ ਮੈਂ ਜੋ ਮੰਗਾਂਗਾ ਉਹ ਮਿਲ ਜਾਇਗਾ ॥੧੧॥
੨੧. ਧੋਖੇ ਨਾਲ ਆ ਕੇ ਸ਼ਾਹ ਦੀ ਪੁੱਤ੍ਰੀ ਨਾਲ ਸੰਗ ਕੀਤਾ।
੨੨. ਸਮਝਦਾ ਇਹੋ ਰਿਹਾ ਕਿ ਰਾਜੇ ਦੀ ਰਾਣੀ ਹੈ ।
੨੩. ਉਸ ਮੂਰਖ ਨੂੰ ਇਹ ਕੋਈ ਭੇਤ ਨ ਲੱਗਾ ।
੨੪. ਇਸ ਧੋਖੇ ਨਾਲ ਆਪਣਾ ਸਿਰ ਮੁੰਨਾ ਗਿਆ ॥੧੨॥
੨੫. ਸ਼ਾਹੂਕਾਰ ਦੀ ਪੁਤ੍ਰੀ ਨੂੰ ਰਾਜੇ ਦੀ ਰਾਣੀ ਸਮਝਦਾ ਰਿਹਾ ਆਪਣੇ ਮਨ ਦੇ ਵਿਚ
੨੬. ਪ੍ਰਸੰਨਤਾ ਦੇ ਨਾਲ ਉਸ ਨਾਲ ਵਿਹਾਰ ਕੀਤਾ ਅਸਲੀਅਤ ਨਹੀਂ ਜਾਣ ਸਕਿਆ ॥੧੩॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਦੋ ਸੌ ਪਚਾਸੀਵੀਂ ਕਥਾ ਸਮਾਪਤ ॥੨੮੫॥੫੪੨੪॥ਚਲਦਾ॥

੨੭. ਭੁਜੰਗ ਪ੍ਰਯਾਤ ਛੰਦ ॥ ਬਨਾਰਸੀ ਵਾਲੇ ਪਾਸੇ ਇਕ ਰਾਜਾ ਰਹਿੰਦਾ ਸੀ
੨੮. ਉਸ ਦੇ ਬਰਾਬਰ ਦਾ ਹੋਰ ਕੋਈ ਵਿਧਾਤਾ ਨੇ ਨਹੀਂ ਬਣਾਇਆ ।
੨੯. ਬਿਖਯਾ ਨਾਮ ਦੀ ਉਸਦੀ ਇਕ ਪੁੱਤ੍ਰੀ ਸੋਭਦੀ ਸੀ
੩੦. ਸੁਰੀ ਜਾਂ ਆਸੁਰੀ ਅਥਵਾ ਨਾਗਨੀ ਉਸ ਦੇ ਤੁਲ ਕੋਈ ਨਹੀਂ ਸੀ ॥੧॥
੩੧. ਉਸ ਦੇ ਪਿਆਰੇ ਦਾ ਨਾਮ ਪ੍ਰਭਾ ਸੈਨ ਸੀ ।
੩੨. ਜੋ ਤਿੰਨਾਂ ਲੋਕਾਂ ਦੇ ਵਿਚ ਸੂਰਮਾ ਤੇ ਬਾਕਾਂ ਗਿਣਿਆ ਹੋਇਆ ਸੀ ।
੩੩. ਉਥੇ ਇਕ ਬੜਾ ਰਾਜਾ ਛਤ੍ਰ ਧਾਰੀ ਆਇਆ ।
੩੪. ਜੋ ਸਾਰੇ ਸਾਸਤ੍ਰਾਂ ਦਾ ਗਿਆਤਾ ਤੇ ਵਿਦਿਆਵਾਨ ਸੀ ॥੨॥
੩੫. ਪ੍ਰਭਾ ਸੈਨ ਉਥੇ ਆ ਗਿਆ ਜਿਥੇ ਬੜਾ ਸੁੰਦਰ ਬਾਗ ਸੀ।
੩੬. ਉਸ ਬਾਗ ਦੀ ਸੁੰਦ੍ਰਤਾ ਤੇ ਠੰਢੀ ਛਾਂ ਵੇਖ ਕੇ ਦਿਲ ਦੇ ਵਿਚ ਬੜੀ ਪ੍ਰਸੰਨਤਾ ਹੋਈ
੩੭. ਉਥੇ ਉਸ ਸੂਰਮੇ ਨੇ ਆਪਣਾ ਰਥ ਖੜਾ ਕਰ ਲਿਆ
੩੮. ਪੈਦਲ ਹੋ ਕੇ ਬਾਗ ਵਿਚ ਵਿਚਰਨ ਲਗ ਗਿਆ ॥੩॥
੩੯. ਜਦੋਂ ਉਹ ਬਾਗ ਸੁੰਦ੍ਰ ਉਸਨੇ ਵੇਖਿਆ ।
੪੦. ਤਾਂ ਉਸਨੇ ਆਹ ਗੱਲ ਮਨ ਵਿਚ ਸੋਚੀ ।
੪੧. ਕੁਝ ਸਮਾਂ ਇਥੇ ਪੈ ਕੇ ਆਰਾਮ ਕਰ ਲਿਆ ਜਾਵੇ ।
੪੨. ਦੋ ਘੜੀ ਸੌਂ ਕੇ ਆਰਾਮ ਕਰਕੇ ਆਪਣੇ ਰਾਹ ਪੈ ਜਾਵਾਂਗੇ ॥੪॥
੪੩. ਘੋੜੇ ਬੰਨ੍ਹ ਦਿੱਤੇ ਤੇ ਦੋ ਘੜੀ ਲਈ ਸੌਂ ਗਿਆ ।
੪੪. ਚਿੱਤ ਵਿਚ ਜੋ ਥਕਾਵਟ ਦਾ ਦੁੱਖ ਸੀ ਦੂਰ ਕਰ ਦਿੱਤਾ।
੪੫. ਉਥੇ ਰਾਜੇ ਦੀ ਬਿਖਯਾ ਨਾਮ ਦੀ ਪੁੱਤ੍ਰੀ ਆ ਗਈ ।
੪੬. ਜਿਸ ਵੇਲੇ ਰਾਜ ਕੁਮਾਰ ਨੂੰ ਵੇਖਿਆ ਤਾਂ ਉਹ ਆਪਣੀ ਸੁੱਧ ਭੁੱਲ ਗਈ ॥੫॥
੪੭. ਤਸੋਂ ਉਸ ਰਾਜ ਕੁਮਾਰੀ ਨੇ ਦਿੱਲ ਵਿਚ ਇਹ ਵਿਚਾਰ ਕੀਤੀ ।
੪੮. ਪ੍ਰਭਾ ਸੈਨੁ ਰਾਜ ਕੁਮਾਰ ਨੂੰ ਸੁੱਤੇ ਪਿਆਂ ਵੇਖਿਆ ।
੪੯. ਉਸ ਨੇ ਆਪਣੇ ਦਿਲ ਵਿਚ ਇਹ ਮਿੱਥ ਲਿਆ

☚ ਜਿਉ ਜਨ ਚੰਦ੍ਰਹਾਸੁ ਦੁਖਿਅ ਧ੍ਰਿਸਟ ਬੁਧੀ ਅਪੁਨਾ ਘਰੁ ਲੂਕੀ ਜਾਰੇ ॥੬॥ਪੰ:੯੮੨॥ਮ:੪॥ ਜਿਉ ਜਨ ਚੰਦ੍ਰਹਾਸੁ ਦੁਖਿਅ ਧ੍ਰਿਸਟ ਬੁਧੀ ਅਪਨਾ ਘਰੁ ਲੂਕੀ ਜਾਰੇ ॥੬॥ਪੰ:੯੮੨॥ਮ:੪॥ ਜਿਉ ਜਨ ਚੰਦ੍ਰਹਾਸੁ ਦੁਖਿਅ ਧ੍ਰਿਸਟ ਬੁਧੀ ਰਾਜੇ ਨੇ ਚੰਦ੍ਰਹਾਸ (ਪ੍ਰਭਾ ਸੈਨ) ਨੂੰ ਬਹੁਤ ਦੁਖ ਦਿਤਾ ਉਸਦੇ ਮਾਰ ਦੇਣ ਲਈ ਅਨੇਕ ਜਤਨ ਕੀਤੇ ਪਰ ਉਹ ਉਸਦਾ ਕੁਝ ਨਾਂ ਵਿਗਾੜ ਸਕਿਆ ਸਗੋਂ ਆਪਣਾ ਘਰ-ਘੇਸੂਈ ਅੱਗ ਨਾਲ ਆਪ ਹੀ ਸਾੜ ਲਿਆ ਸੀ । ਪ੍ਰਕਰਣ ਵਡੇਰਾ ਹੈ ਇਸ ਲਈ ਸ੍ਰੀ ਦਸਮੇਸ ਜੀ ਦਾ ਮਨੋਰਥ ਇਸਤ੍ਰੀ ਦੇ ਗੁਣਾਂ ਅਵਗੁਣਾ ਦੀ ਛਾਂਗ-ਵਾਂਗ ਕਰਨਾ ਹੈ ਇਸ ਲਈ ਆਪਨੇ ਉਹੀ ਨੁਸਖਾ ਲਿਆ ਹੈ ਜੋ ਉਹਨਾਂ ਦੀ ਚਕਤਿਸਾ ਦਾ ਮੇਲ ਖਾਂਦਾ ਹੈ । ਜਿਸ ਨੂੰ ਪੰਡਿਤ ਗਿ:ਨਰਾਇਣ ਸਿੰਘ ਜੀ ਭਗਤ ਮਾਲ ਦੇ ਪ੍ਰਕਰਨ:੫੦ ਤੇ ਲਿਖਦੇ ਹਨ-ਬਨਾਰਸੀ ਤੋਂ ਵੀ ਅੱਗੇ ਦੁਆਪਰ ਯੁਗ ਦੇ ਵਿਚ 'ਕੇਰਲ, ਦੇਸ ਵਿਚ ਮੇਧਾਵੀ, ਨਾਮ ਦਾ ਇਕ ਬਹੁਤ ਹੀ ਧਰਮਾਤਮਾ ਰਾਜਾ ਸੀ ਉਸਦੀ ਗੋਦ ਵਿਚ ਇਕੋ ਇਕ ਪੁੱਤ੍ਰ ਚੰਦ੍ਰ ਹਾਂਸ ਮੇਧਾਵੀ ਰਾਜਾ ਦੁਸਮਨ ਦੇ ਹਥੋਂ ਜੁਧ ਵਿਚ ਮਾਰਿਆ ਗਿਆ ਮਾਤਾ ਪਤੀਬ੍ਰਤਾ ਹੋਣ ਦੇ ਨਾਤੇ ਨਾਲ ਸਤੀ ਹੋ ਗਈ ਬਾਲ ਬਹੁਤ ਛੋਟਾ ਸੀ ਜਿਸ ਨੂੰ ਦਾਈ ਚੁਪਕੇ ਹੀ ਲੈਕੇ ਬਚਾਕੇ ਆਪਣੇ ਘਰ ਕੁੰਤਲ ਪੁਰ ਵਿਚ ਆ ਗਈ ਜਿਸ ਨੇ ਤਿੰਨ ਸਾਲ ਸੁਆਮ ਭਗਤੀ ਦਾ ਸਬੂਤ ਦਿੰਦੇ ਹੋਇ ਬਾਲਕ ਦੀ ਪ੍ਰਵਰਿਸ਼ ਕੀਤੀ ਉਪ੍ਰੰਤ ਉਹ ਵੀ ਬਲਵਾਨ ਕਾਲ ਦੇ ਪੰਜੇ ਵਿਚ ਚਲੀ ਗਈ ਬਾਲ ਬਿਲਕੁਲ ਹੀ ਨਿਰਾਸੁਰਾ ਹੋ ਗਿਆ । ਫਿਰਦਾ ਫਿਰਾਂਦਾ ਦੇਵ ਨੇਤ ਨਾਲ ਇਕ ਬ੍ਰਹਮ ਬੇਤਾ ਸਾਧੂ ਆਸ਼ਰਮ ਵਿਚ ਚਲਾ ਗਿਆ। ਉਸ ਦੀ ਸੁਤੇ ਹੀ ਦੀਨ ਅਵਸਥਾ ਵੇਖ ਕੇ ਦਇਆ ਸਰੂਪ ਸਾਧੂਆਂ ਨੂੰ ਦਇਆ ਆ ਗਈ ਤੇ ਉਸਦੀ ਸਾਰੇ ਦੁੱਖਾਂ ਸੁੱਖਾਂ ਦੀ ਪੰਡ ਉਹਨਾਂ ਆਪਣੇ ਸਿਰ ਤੇ ਲੈ ਲਈ । ਸਾਧੂਆਂ ਦੀ ਸੰਗਤ ਨੇ ਬਾਲ ਤੇ ਆਪਣਾ ਅਸਰ ਕੀਤਾ ਤੇ ਨਾਮ ਸਿਮ੍ਰਨ ਤੇ ਕੀਰਤਨ ਦੀ ਛੋਹ ਪ੍ਰਾਪਤਿ ਹੋ ਗਈ-ਰਾਮ ਰਾਮ ਕਹਿੰਦਾ ਅੱਖਾਂ ਨੂਟ ਕੇ ਮਗਨਤਾ ਵਿਚ ਆ ਜਾਂਦਾ ਤੇ ਪ੍ਰਮ ਭਗਤਾਂ ਦੀ ਲਾਈਨ ਵਿਚ ਜਾ ਖਲੋਤਾ । ਉਧਰ ਰਿਆਸਤ ਕੁੰਤਲ ਪੁਰ ਦਾ ਰਾਜਾ ਬਹੁਤ ਹੀ ਈਸ੍ਰਰ ਭਗਤ ਤੇ ਧਰਮਾਤਮਾ ਸੀ ਪਰ ਇਸ ਦੇ ਪੁਤ੍ਰ ਕੋਈ ਨਹੀ ਸੀ ਜਿਸਦੇ ਘਰ ਇਕ ਗੁਣਾ ਭਰਪੂਰ ਚੰਪਕ ਮਾਲਨੀ ਨਾਮ ਦੀ ਇਕ ਕੰਨਿਆ ਹੀ ਸੀ । ਰਾਜੇ ਦਾ ਗੁਰੂ (ਮਹਾਂ ਰਿਸ਼ੀ ਗਾਲਵ) ਸੀ ਜਿਸਦੇ ਉਪਦੇਸ ਸਦਕਾ ਭਜਨ ਕੀਰਤਨ ਵਿਚ ਹੀ ਜੁੜਿਆ ਰਹਿੰਦਾ ਤੇ ਰਾਜ ਦਾ ਕੰਮ ਉਹਨਾਂ ਦਾ ਵਜੀਰ ਧ੍ਰਿਸਟ ਬੁਧੀ ਹੀ ਚਲਾਉਂਦਾ, ਜਿਸ ਨੂੰ ਰਾਜਾ ਹੀ ਕਿਹਾ ਜਾ ਸਕਦਾ ਸੀ । ਧ੍ਰਿਸ਼ਟ ਬੁਧੀ ਰਾਜੇ ਦੇ ਦੋ ਪੁਤ੍ਰ ਸਨ, ਇਕ ਮਦਨ ਤੇ ਦੂਜਾ ਅਮਲ ਤੇ ਇਕ ਪੁਤ੍ਰੀ ਜਿਸਦਾ ਨਾਮ ਸੀ ਬਿਖਯਾ, ਮਦਨ ਜਿਥੇ ਲਾਇਕ ਸੀ ਉਥੇ ਹਰਿ ਭਗਤ ਵੀ ਸੀ ਅਤੇ ਰਾਜ ਪ੍ਰਬੰਧ ਵਿਚ ਪੂਰਨ ਪਿਤਾ ਦਾ ਹੱਥ ਵਟਾਉਂਦਾ ਸੀ ਜੋ ਸੰਤ ਸਮਾਗਮ ਵੀ ਕਰਦਾ ਸੀ ਅਤੇ ਅਤਿੱਥੀ ਸਤਿਕਾਰ ਵੀ ॥ ਜਦ ਕਿ ਧ੍ਰਿਸਟ ਬੁਧੀ ਧਨ ਇਕੱਤਰ ਕਰਨ ਤੇ ਰਾਜ ਸਾਜ ਸੁਖਾਂ ਵਿਚ ਘਿਰਿਆ ਰਹਿੰਦਾ ਸੀ ਤੇ ਇਕ ਦਿਨ ਕਿਸੇ ਉਤਸ੍ਵ ਸਮੇ ਸਾਰੀ ਸੰਤ ਮੰਡਲੀ ਨੂੰ ਭੰਡਾਰਾ ਨਿਸਚਿਤ ਕਰ ਦਿਤਾ ਨਾਲ ਬਾਲਕ ਵੀ ਆ ਗਿਆ ਭੋਜਨ ਛਕਣੇ ਉਪ੍ਰੰਤ ਸੰਤਾ ਨੇ ਰਾਜੇ ਨੂੰ ਦਸਿਆ ਕਿ ਦੇਖੋ ਰਾਮ ਦੇ ਰੰਗ ਆਹ ਬਾਲਕ ਜਿਸਦਾ ਮਾਂ ਨਹੀਂ ਪਿਉਂ ਨਹੀਂ ਬੰਧੂ ਨਹੀ ਕੋਈ ਜਾਗੀਰ ਨਹੀ ਮੁਲਖ ਨਹੀਂ ਭਾਵੇਂ ਹੈ ਕਿਸੇ ਰਾਜੇ ਦਾ ਪੁਤ੍ਰ ਪਰ ਹੈ ਮਹਾਂ ਕੰਗਾਲ ਹੈ ਪਰ ਇਸਨੇ ਤੇਰਾ ਜੁਆਈ ਹੋਣਾ ਹੈ ਤੇ ਇਸ ਨੇ ਰਾਜ ਵੀ ਕਰਨਾ ਹੈ । ਜਿਸ ਨੂੰ ਸੁਣਕੇ ਬੁਧੀ ਰਾਜਾ ਗਮ ਦੇ ਸਾਗਰ ਵਿਚ ਡੁਬ ਗਿਆ ਤੇ ਉਹ ਰਾਜ ਪੁਤ੍ਰ ਦਾ ਨਾਂ ਸੁਣਕੇ ਉਸਨੂੰ ਯਾਦ ਆ ਗਿਆ ਕਿ ਇਹ ਉਹੀ ਬਾਲਕ ਨਾਂ ਹੋਵੇ ਜਿਸ ਨੂੰ ਲੈਕੇ ਦਾਈ ਰਾਤੋਂ ਰਾਤ ਚਲੀ ਗਈ ਸੀ ਅਤੇ ਜੋ ਮੇਧਾਵੀ ਰਾਜੇ ਦਾ ਪੁਤ੍ਰ ਸੀ ਉਹ ਇਸ ਰਾਜ ਦਾ ਵਾਰਸ ਹੋ ਸਕਦਾ ਹੈ ਕਿਉਂਕਿ ਕੁੰਤਲ ਪੁਰ ਭੀ ਕੇਰਲ ਰਾਜਧਾਨੀ ਦੇ ਅੰਤਰਸੀਲ ਹੀ ਸੀ । ਜੋ ਕੁੰਤਲ ਪੁਰ ਦਾ ਰਾਜਾ ਸੰਤ ਭਗਤ ਸੀ ਉਸ ਦੇ ਜਿਉਂਦੇ ਵੀ ਰਾਜ ਕਾਜ ਦਾ ਕੰਮ ਦ੍ਰਿਸ਼ਟ ਬੁਧੀ ਕਰਦਾ ਉਸਦੇ ਮਰਨ ਉਪ੍ਰੰਤ ਇਸੇ ਨੂੰ ਆਪ ਰਾਜਾ ਬਣ ਜਾਣ ਦੀ ਉਡੀਕ ਸੀ ਜਿਸ ਲਈ ਉਹ ਇਸ ਬਾਲਕ ਨੂੰ ਮਾਰ ਦੇਣ ਤੇ ਤੁਲ ਗਿਆ । ਗੁਜ਼ੁ ਤੇ ਪਾਪੀ ਨੂੰ ਪਾਪ ਬੜਾ ਪਿਆਰਾ ਹੁੰਦਾ ਹੈ ਬਾਣੀ ਦਾ ਪਾਵਨ ਬਚਨ ਹੈ (*ਪਾਪ ਬੁਰਾ ਪਾਪੀ ਜੋ ਪਿਆਰਾ । ਪਾਪ ਲਦੇ ਪਾਪੇ ਪਾਸਾਰਾ ॥ ਪੰ:੯੩੫॥ਮ:੧॥* ☛

ਇਸੀ ਕੀ; ਇਹੈ ਨਾਥ ਮੇਰੋ ॥ [੧]ਬਰੌਂਗੀ ਇਸੈ ਮੈ ਭਈ ਆਜੁ ਚੇਰੋ ॥੬॥ [੨]ਨ੍ਰਿਸੰਸੈ ਇਹੈ ਚਿੱਤ ਮੈ ਬਾਲ ਆਨੀ ॥ [੩]ਇਸੀ ਕੌ ਬਰੋ; ਕੈ ਤਜੌਂ ਰਾਜਧਾਨੀ ॥ [੪]ਤਹਾਂ ਏਕ ਪੱਤ੍ਰੀ ਸੁ ਡਾਰੀ ਨਿਹਾਰੀ ॥ [੫]ਇਹੈ ਚੰਚਲਾ ਚਿੱਤ ਮਾਹੀ ਬਿਚਾਰੀ ॥੭॥ [੬]ਚਹਯੋ ਪੱਤ੍ਰਕਾ ਕੌ ਸੁ ਬਾਚੌਂ ਉਘਾਰੌਂ ॥ [੭]ਡਰੌਂ ਬੇਦ ਕੀ ਸਾਸਨਾ ਕੌ ਬਿਚਾਰੌਂ ॥ [੮]ਪਰੀ ਪੱਤ੍ਰਿਕਾ ਕੌ ਜੁ ਕੋਊ ਉਘਾਰੈ ॥ [੯]ਬਿਧਾਤਾ ਉਸੈ ਨਰਕ ਕੇ ਮਾਂਝ ਡਾਰੈ ॥੮॥ [੧੦]ਰਹੀ ਸੰਕਿ ਲੀਨੀ ਤਊ ਹਾਥ ਪਾਤੀ ॥ [੧੧]ਲਈ ਲਾਇਕੈ ਮਿਤ੍ਰ ਕੀ ਜਾਨਿ ਛਾਤੀ ॥ [੧੨]ਕਬੈ ਹਾਥ ਮਾਂਹੀ ਛਿਪਾਵੈ ਉਘਾਰੈ ॥ [੧੩]ਮਨੋ ਨ੍ਰਿਧਨੀ ਦ੍ਰਬ ਪਾਯੋ ਨਿਹਾਰੈ ॥੯॥ [੧੪]ਤਬੈ ਚੰਚਲਾ ਚਿੱਤ ਮੈ ਯੌਂ ਬਿਚਾਰੀ ॥ [੧੫]ਤਿਸੈ ਜਾਨਿਕੈ ਨਾਥ ਪਾਤੀ ਉਘਾਰੀ ॥ [੧੬]ਜੋਊ ਨਾਥ ਕੀ ਜਾਨਿ ਪਾਤੀ ਉਘਾਰੈ ॥ [੧੭]ਨ ਤਾਕੌਂ ਬਿਧਾਤਾ ਮਹਾਂ ਮਰਕ ਡਾਰੈ ॥੧੦॥ [੧੮]ਹੁਤੋ ਏਕ ਰਾਜਾ ਤਹਾਂ ਛਤ੍ਰਧਾਰੀ ॥ [੧੯]ਪ੍ਰਭਾ ਸੈਨ ਕੇ ਪ੍ਰਾਨ ਕੋ ਹੰਤ ਕਾਰੀ ॥ [੨੦]ਤਿਨਿਛਿਆ ਇਹੈ ਚਿੱਤ ਕੇ ਮਾਂਝ ਕੀਨੀ ॥ [੨੧]ਸੋਈ ਲਿਖਯਾ ਕੈ ਪੱਤ੍ਰ ਕੇ ਮੱਧਿ ਦੀਨੀ ॥੧੧॥ [੨੨]ਬਿਖਯਾ ਨਾਮ ਜਾਕੀ ਸੁਪੁੱਤ੍ਰੀ ਅਪਾਰਾ ॥ [੨੩]ਤਿਸੀ ਓਰ ਲਿਖਿ ਪੱਤ੍ਰਿ ਕੈ ਮਾਂਝ ਡਾਰਾ ॥ [੨੪]ਪ੍ਰਭਾਸੈਨ ਆਯੋ ਜਬੈ ਜਾਨਿ ਲੀਜੋ ॥ [੨੫]ਬਿਖੈ ਲੈ ਤਿਸੀ ਕਾਲ ਮੈਂ ਤਾਸੁ ਦੀਜੋ ॥੧੨॥ [੨੬]ਰਹੀ ਪਤ੍ਰਿ ਕੋ ਬਾਚਿ ਕੈ ਚੌਕਿ ਚਿੱਤੈ ॥ [੨੭]ਕਿਯੋ ਮੰਤ੍ਰ ਇਕ; ਮਿੱਤ੍ਰ ਕੀ ਰੱਛ ਹਿੱਤੈ ॥ [੨੮]ਲਿਯੋ ਆਂਜਿ ਕੈ ਅੰਜਨੈਂ ਹਾਥ ਪਯਾਰੀ ॥ [੨੯]ਬਿਖਯਾ ਬਿਖਿ ਕੈ ਦੇਨ ਤਾਕੌਂ ਸੁ ਡਾਰੀ ॥੧੩॥ [੩੦]ਰਹੀ ਜਾਤ ਬਾਲਾ ਤਬੈ ਰਾਜ ਜਾਗੇ ॥ [੩੧]ਵਹੈ ਪੱਤ੍ਰਿਕਾ ਹਾਥ ਲੈਕੈਨੁਰਾਗੇ ॥ [੩੨]ਪਿਤਾ ਤੌਨ ਕੇ ਹਾਥ ਲੈਕੈ ਸੁ ਦੀਨੀ ॥ [੩੩]ਸੁਨਯੋ ਮਿਤ੍ਰ ਕੋ ਨਾਮੁ ਲੈ ਭੂਪ ਚੀਨੀ ॥੧੪॥ [੩੪]ਜਬੈ ਪੱਤ੍ਰਿਕਾ ਛੋਰਿਕੈ ਭੂਪ ਬਾਚੀ ॥ [੩੫]ਇਹੈ ਬਾਤ ਰਾਜੈ ਲਿਖੀ ਮਿੱਤ੍ਰ ਸਾਚੀ ॥ [੩੬]ਬਿਖਯਾ ਬਾਂਚਿ ਪਤ੍ਰੀ ਉਸੀ ਕਾਲ ਦੀਜੋ ॥ [੩੭]ਘਰੀ ਏਕ ਬੇਲੰਬ ਰਾਜਾ ਨ ਕੀਜੋ ॥੧੫॥ [੩੮]ਬਿਖਯਾ ਰਾਜ ਕੰਨਯਾ ਮਹਾਰਾਜ ਦੀਨੀ ॥ [੩੯]ਕਹਾ ਚੰਚਲਾ ਚੇਸਟਾ ਚਾਰ ਕੀਨੀ ॥ [੪੦]ਕਛੂ ਭੇਦ ਤਾ ਕੋ ਸੁ ਰਾਜੇ ਨ ਪਾਯੋ ॥ [੪੧]ਪ੍ਰਭਾ ਸੈਨ ਰਾਜਾ ਤਿਸੈ ਬਯਾਹਿ ਲਯਾਯੋ ॥੧੬॥੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ, ਤ੍ਰਿਯਾ ਚਰਿਤ੍ਰੇ, ਮੰਤ੍ਰੀ ਭੂਪ ਸੰਬਾਦੇ, ਦੋਇ ਸੌ ਛਿਯਾਸੀ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੮੬॥੫੪੪੦॥ ਅਫਜੂੰ ॥

ਦੋਹਰਾ ॥ [੪੨]ਘਾਟਮ ਪੁਰ ਕੁਰਰੇ ਬਿਖੈਂ; ਏਕ ਮੁਗਲ ਕੀ ਬਾਲ ॥ [੪੩]ਭ੍ਰਾਤਾ ਸਾਥ ਚਰਿੱਤ੍ਰ ਤਿਨ ਕਿਯੋ; ਸੁ ਸੁਨਹੁ ਨ੍ਰਿਪਾਲ ॥੧॥ ਚੌਪਈ ॥ [੪੪]ਸੌਦਾ ਨਿਮਿਤਿ ਭ੍ਰਾਤ ਤਿਹੱ ਗਯੋ ॥ [੪੫]ਖਾਟਿ ਕਮਾਇ ਅਧਿਕ ਧਨ ਲਯੋ ॥ [੪੬]ਨਿਸਿ ਕਹੱ

---

ਪਾਪ ਪਾਪੀ ਨੂੰ ਬੜਾ ਪਿਆਰਾ ਹੁੰਦਾ ਹੈ ਉਸ ਦਾ ਇਸੇ ਨਾਲ ਜੁਟਵਾਂ ਵਿਹਾਰ ਹੁੰਦਾ ਹੈ ਸੋ ਰਾਜੇ ਦ੍ਰਿਸ਼ਟ ਬੁਧੀ ਨੇ ਚੰਡਾਲਾਂ ਨੂੰ ਧਨ ਦਾ ਲਾਲਚ ਦੇ ਕੇ ਉਸ ਬਾਲ ਨੂੰ ਕਤਲ ਕਰਨ ਲਈ ਭੇਜ ਦਿਤਾ ਤੇ ਕੋਈ ਨਿਸ਼ਾਨੀ ਲਿਆ ਕੇ ਦਿਖਾਉਣ ਨੂੰ ਵੀ ਕਹਿ ਦਿੱਤਾ । ਚੰਡਾਲ ਸਮਾਂ ਬਚਾ ਕੇ ਬਾਲ ਨੂੰ ਚੁੱਕ ਕੇ ਗਾੜੇ ਜੰਗਲ ਲੈ ਗਏ ਬਾਲ ਸਤ ਸੰਗੀ ਸੀ ਉਸਨੇ ਪ੍ਰਭੂ ਸਿਮ੍ਰਤੀ ਲਈ ਸਮਾਂ ਮੰਗ ਕੇ ਅੱਖਾਂ ਨੂਟ ਕੇ ਅੰਤਰ ਧਿਆਨ ਹੋ ਕੇ ਬੈਠ ਗਿਆ ਅਤੇ ਅਰਦਾਸ ਬੇਨਤੀ ਕੀਤੀ :-

*ਗਹੋ ਆਜ ਹਾਥ ਨਾਥ ਸਰਣ ਮੈ ਤਿਹਾਰੀ ॥ ਤਾਤ-ਮਾਤ ਬੁੰਧੂ-ਭ੍ਰਾਤ ਸਹਿਰਦ ਸੌਮਯਕਾਰੀ ॥*
*ਏਕ ਤੁਮ ਹੀ ਸਰਬਸ ਮਮ ਪ੍ਰਣਤ ਦੁਖ ਹਾਰੀ ॥ ਦਾਸ ਜਾਨਿ ਇੱਛਾ ਧੀਨ ਇੱਛਤ ਸੁਭਕਾਰੀ ॥*
*ਮਰਣ ਸਮੇ ਮਿਲੋ ਮੋਹਿ ਮੋਹਨ ਮੋਹਿ ਟਾਰੀ ॥*

ਆਪਣੇ ਭਗਤ ਦੀ ਸਹਾਇਤਾ ਤੇ ਪ੍ਰਭੂ ਆ ਗਏ, ਜਲਾਂਦਾ ਦੇ ਮਨ ਤੇ ਅਸਰ ਪੈ ਗਿਆ ਦਿਲ ਵਿਚ ਕ੍ਰਣਾ ਉਪਜ ਪਈ ਕਿ ਇਸ ਭਗਤ ਨ੍ਰਿਦੋਸ਼ ਬਾਲਕ ਨੂੰ ਕਤਲ ਕਰਕੇ ਸਾਡੀ ਕੀ ਦਿਸ਼ਾ ਹੋਵੇਗੀ । ਉਹਨਾਂ ਉਸ ਦੇ ਪੈਰ ਦੀ ਛੇਵੀਂ ਉਂਗਲੀ ਤਕ ਕੇ ਜੋ ਰਾਜੇ ਨੂੰ ਦਿਖਾਉਣ ਲਈ ਕਟ ਲਈ ਬਾਲ ਨੂੰ ਉਥੇ ਹੀ ਛੱਡ ਕੇ ਕਟੀ ਹੋਈ ਉਂਗਲੀ ਰਾਜੇ ਨੂੰ ਵਿਖਾ ਕੇ ਧਨ ਵਸੂਲ ਕਰ ਲਿਆ । ਬਾਲ ਨੂੰ ਪੈਰ ਦੀ ਪੀੜ ਹੈ

ਕਿ ਮੈ ਇਸਦੀ ਇਸਤ੍ਰੀ ਹਾਂ ਅਤੇ ਇਹ ਮੇਰਾ ਪਤੀ ਹੈ ।
੧. ਮੈ ਇਸੇ ਨਾਲ ਵਿਆਹ ਕਰਾਵਾਂਗੀ ਤੇ ਅੱਜ ਤੋਂ ਮੈਂ ਇਸ ਦੀ ਸੇਵਾਦਾਰ ਹੋ ਗਈ ਹਾਂ ॥੬॥
੨. ਬਿਨਾਂ ਕਿਸੇ ਸ਼ੰਕੇ ਦੇ ਇਹ ਗੱਲ ਚਿਤ ਵਿਚ ਉਸ ਸ਼ਹਿਜਾਦੀ ਨੇ ਮਿੱਥ ਲਈ ।
੩. ਜਾਂ ਤਾਂ ਮੈ ਇਸ ਨਾਲ ਵਿਆਹ ਕਰਾਵਾਂਗੀ ਨਹੀਂ ਤਾਂ ਰਾਜ ਘਰਾਣਾ ਛੱਡ ਦਿਆਂਗੀ ।
੪. ਉਥੇ ਇਕ ਪੱਤ੍ਰ ਜੇਬ ਵਿਚੋਂ ਹੇਠਾਂ ਗਿਰਿਆ ਦੇਖਿਆ
੫. ਉਸ ਕਮਾਰੀ ਨੇ ਇਹ ਗੱਲ ਦਿਲ ਵਿਚ ਸੋਚੀ ॥੭॥
੬. ਕਿ ਮੈ ਇਸ ਪੱਤ੍ਰਕਾ ਨੂੰ ਪੜਕੇ ਵੇਖਾਂ ਤੇ ਸੋਚਾਂ ।
੭. ਪਰ ਵੇਦ ਦੇ ਉਪਦੇਸ਼ ਤੋਂ ਡਰਦੀ ਹਾਂ ਉਸਦੀ ਇਹ ਆਗਿਆ ਨਹੀਂ ।
੮. ਜੇ ਕੋਈ ਕਿਸੇ ਪੁਰਸ਼ ਦੀ ਪੱਤ੍ਰਕਾ ਪਈ ਵੇਖ ਕੇ ਪੜੇ
੯. ਤਾਂ ਧਰਮ ਰਾਜ ਉਸ ਨੂੰ ਨਰਕ ਵਿਚ ਪਾ ਦਿੰਦਾ ਹੈ ॥੮॥
੧੦. ਪਰ ਇਹ ਸ਼ੰਕਾ ਹੋ ਗਈ ਤਾਂਵੀ ਉਸਨੇ ਉਹ ਪੱਤ੍ਰਕਾ ਆਪਣੇ ਹੱਥ ਵਿਚ ਚੁੱਕ ਲਈ ।
੧੧. ਉਸਨੂੰ ਆਪਣਾ ਮਿੱਤ੍ਰ ਦੀ ਚਿੱਠੀ ਜਾਣ ਕੇ ਛਾਤੀ ਨਾਲ ਲਾ ਲਈ ।
੧੨. ਕਦੇ ਹੱਥਾਂ ਵਿਚ ਲੁਕਾ ਲਵੇ ਕਦੇ ਖੋਲ ਕੇ ਵੇਖ ਲਵੇ
੧੩. ਦਿਲੋਂ ਐਉਂ ਖੁਸ਼ ਸੀ ਜਿਵੇਂ ਕੋਈ ਕੰਗਾਲ ਧਨ ਪਾ ਕੇ ਖਿੜ ਜਾਂਦਾ ਹੈ ਅਤੇ ਉਸ ਨੂੰ ਵੇਖਦਾ ਹੈ ॥੯॥
੧੪. ਉਸ ਵੇਲੇ ਉਸ ਕੁਮਾਰੀ ਨੇ ਦਿਲ ਵਿਚ ਇਉਂ ਸੋਚਿਆ
੧੫. ਉਸ ਕੁਮਾਰ ਨੂੰ ਆਪਣਾ ਪਤੀ ਤਾਸੂਰ ਕਰਕੇ ਪੱਤ੍ਰ ਖੋਲ੍ਹ ਲਿਆ ।
੧੬. ਤੇ ਕਿਹਾ ਕਿ ਜਿਹੜਾ ਆਪਣੇ ਪਤੀ ਦੀ ਚਿੱਠੀ ਲੈ ਕੇ ਖੋਲਦਾ ਹੈ
੧੭. ਉਸਨੂੰ ਧਰਮ ਰਾਜ ਮਹਾਂ ਨਰਕ ਵਿਚ ਨਹੀ ਪਾਉਂਦਾ ॥੧੦॥
੧੮. ਉਹ ਪੱਤ੍ਰੀ ਲਿਖਣ ਵਾਲਾ ਇਕ ਛੱਤ੍ਰਧਾਰੀ ਰਾਜਾ
੧੯. ਜਿਹੜਾ ਪ੍ਰਭਾ ਸੈਨ ਦੇ ਪ੍ਰਾਣਾ ਦਾ ਨਾਸ ਕਰਨਾ ਚਾਹੁੰਦਾ ਸੀ ।
੨੦. ਉਸ ਨੇ ਆਪਣੇ ਚਿਤ ਵਿਚ ਇਹ ਇੱਛਾ ਕੀਤੀ ਸੀ ।
੨੧. ਜੋ ਉਸ ਪੱਤ੍ਰ ਦੇ ਵਿਚ ਲਿਖ ਦਿੱਤੀ ਸੀ ॥੧੧॥
੨੨. ਜਿਸਦੀ ਬਿਖਆ ਨਾਮ ਦੀ ਪੁੱਤ੍ਰੀ ਹੁਸਨ ਵਾਨ ਸੀ ਭਾਵ ਬਹੁਤ ਸੁੰਦਰ ਸੀ ।
੨੩. ਉਸੇ ਪਾਸੇ ਨੂੰ ਪੱਤ੍ਰਕਾ ਵਿਚ ਲਿਖ ਦਿੱਤਾ ਸੀ ।
੨੪. ਜਿਸ ਵੇਲੇ ਤੁਸੀ ਪ੍ਰਭਾ ਸੈਨ ਨੂੰ ਆਇਆ ਜਾਣ ਲਵੋ ।
੨੫. ਉਸੇ ਵੇਲੇ ਉਸ ਨੂੰ ਬਿਖ (ਜ਼ਹਿਰ) ਦੇ ਦੇਣੀ ॥੧੨॥
੨੬. ਉਸ ਪਤ੍ਰ ਨੂੰ ਪੜਕੇ ਰਾਜਕਮਾਰੀ ਚਿਤ ਵਿਚ ਚੌਂਕੀ
੨੭. ਸੋਚ ਕੇ ਉਸਨੇ ਆਪਣੇ ਪ੍ਰੇਮੀ ਨੂੰ ਬਚਾਉਣ ਲਈ ਇਕ ਢੰਗ ਸੋਚਿਆ ।
੨੮. ਨੇਤ੍ਰ ਦੇ ਵਿਚ ਪਾਏ ਹੋਏ ਸੁਰਮੇ ਨੂੰ ਉਸ ਦੀ ਪਿਆਰੀ ਨੇ ਹੱਥ ਨਾਲ ਲਿਆ ।
੨੯. ਬਿਖ ਸ਼ਬਦ ਤੋਂ ਬਿਖਿਆ ਦੇਣੀ ਕਰ ਦਿੱਤਾ ॥੧੩॥
੩੦. ਰਾਜ ਕਮਾਰੀ ਚਲੀ ਗਈ ਤੇ ਰਾਜਾ ਜਾਗਿਆ ।
੩੧. ਉਹੀ ਪਤ੍ਰਕਾ ਹਥ ਵਿਚ ਲੈ ਕੇ ਚੱਲ ਪਿਆ ।
੩੨. ਉਸਦੇ ਪਿਤਾ ਦੇ ਹੱਥ ਪੱਤ੍ਰਕਾ ਜਾ ਦਿੱਤੀ ।
੩੩. ਮਿੱਤ੍ਰ ਦਾ ਲਿਖਿਆ ਸੁਨੇਹਾ ਨਾਮ ਪੜ੍ਹਕੇ ਰਾਜੇ ਨੇ ਸਮਝੀ ॥੧੪॥
੩੪. ਜਦੋਂ ਪੱਤ੍ਰਕਾ ਖੋਲ੍ਹ ਕੇ ਰਾਜੇ ਨੇ ਪੜੀ ।
੩੫. ਤੇ ਵਿਚਾਰਿਆ ਕਿ ਇਹ ਗੱਲ ਮੇਰੇ ਮਿੱਤ੍ਰ ਨੇ ਠੀਕ ਲਿਖੀ ਪੁੱਤ੍ਰੀ ਵਾਸਤੇ ਸੁੰਦਰ ਵਰ ਭੇਜਿਆ ਹੈ ।
੩੬. ਅਤੇ ਉਤੇ ਲਿਖਿਆ ਹੈ ਕਿ ਪੱਤ੍ਰੀ ਪੜ੍ਹਕੇ ਉਸੇ ਵੇਲੇ ਬਿਖਆ ਇਸਦੇ ਹਵਾਲੇ ਕਰ ਦਿਉ ।
੩੭. ਐ ਰਾਜਨ ਇਕ ਘੜੀ ਦੀ ਵੀ ਦੇਰ ਨਾਂ ਕਰੀ ॥੧੫॥
੩੮. ਭਾਵ ਬਿਖਆ ਯਾਨੇ ਰਾਜ ਕੁਮਾਰੀ ਐ ਮਹਾਰਾਜ ਇਸ ਨੂੰ ਦੇ ਦੇਣੀ ।
੩੯. ਲੇਖਕ ਕਹਿੰਦਾ ਹੈ ਕਿ ਦੇਖੋ ਕਿ ਚਾਰ ਚੇਸਟਾ (ਚਾਲਾਕੀ) ਉਸ ਲੜਕੀ ਨੇ ਕੀਤੀ ।
੪੦. ਜਿਸ ਦਾ ਰਾਜੇ ਨੂੰ ਜਰਾ ਵੀ ਭੇਤ ਨਾਂ ਲਗਿਆ ।
੪੧. ਐਸੇ ਢੰਗ ਦੇ ਨਾਲ ਸੈਨ ਰਾਜੇ ਨੂੰ ਉਸ ਨੇ ਵਿਆਹ ਲਿਆ ।

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਦੋ ਸੌ ਛਿਆਸੀਵੀਂ ਕਥਾ ਸਮਾਪਤ ॥੨੮੬॥੫੪੪੦॥ਚਲਦਾ॥

---

੪੨. ਦੋਹਰਾ ॥ ਘਾਟਮ ਪੁਰ ਦੇ ਇਕ ਮਹਲੇ ਵਿਖੇ ਇਕ ਮੁਗਲ ਦੀ ਇਸਤ੍ਰੀ ਸੀ
੪੩. ਵਜੀਰ ਰਾਜੇ ਚਿਤ੍ਰ ਸਿੰਘ ਨੂੰ ਕਹਿੰਦਾ ਹੈ ਕਿ ਉਸ ਇਸਤ੍ਰੀ ਦੀ ਗੱਲ ਸੁਣ ਐ ਰਾਜਨ ॥੧॥
੪੪. ਸੌਦਾ ਖਰੀਦਣ ਲਈ ਉਸਦਾ ਭਾਈ ਉਥੇ ਚਲਾ ਗਿਆ ।
੪੫. ਉਸ ਖੱਟ ਕਮਾ ਕੇ ਕੋਲ ਬਹੁਤ ਸਾਰਾ ਧਨ ਲੈ ਗਿਆ
੪੬. ਰਾਤ ਦੇ ਸਮੇਂ.....

---

☚ ਲਹੂ ਵਗ ਰਿਹਾ ਹੈ ਪਰ ਬਾਲ ਮੂਹੋਂ ਹਰਿ ਕੀਰਤ ਦੀ ਧੁਨੀ ਵੀ ਚਲ ਰਹੀ ਹੈ । ਉਸ ਭਯਾਨਕ ਡਰਾਉਣੇ ਜੰਗਲ ਵਿਚ ਬਾਲ ਨੂੰ ਇਕ ਸਿਆਮ ਮੂਰਤਿ ਵਖਾਈ ਦਿਤੀ ਤੇ ਉਸ ਦੀ ਪੀੜ ਵੀ ਦੂਰ ਹੋ ਗਈ ਅਤੇ ਹਰਿ ਪਾਸਿਓ ਸਹਾਇਤਾ ਹੋਣ ਲਗੀ ॥ ਕੁੰਤਲ ਪੁਰ ਰਾਜੇ ਦੇ ਅਧੀਨ ਇਕ ਛੋਟੀ ਜਿਹੀ ਰਿਆਸਤ ਸੀ, ਜਿਥੇ (ਕੁਲੰਦਕ) ਨਾਮੇ ਰਾਜਾ ਸੀ ਜੋ ਧਰਮੀ ਤੇ ਧਨੀ ਵੀ ਸੀ ਪਰ ਉਸਦੇ ਪੁੱਤ੍ਰ ਨਹੀਂ ਸੀ । ਪ੍ਰਭੂ ਪ੍ਰੇਰਨਾ ਨਾਲ ਸ਼ਿਕਾਰ ਤੇ ਨਿਕਲਿਆ ਜੋ ਉਥੇ ਪੁੱਜ ਗਿਆ ਅਤੇ ਬਾਲਕ ਦੇ ਮੂਹੋਂ ਹਰਿ ਕੀਰਤ ਦੀ ਧੁਨੀ ਸੁਣ ਕੇ ਮੋਹਿਆ ਗਿਆ ਜਿਸ ਨੇ ਆ ਕੇ ਉਸ ਨੂੰ ਗੋਦ ਵਿਚ ਲੈ ਲਿਆ ਉਸ ਨੂੰ ਝਾੜ ਪੂੰਜ ਕੇ ਘਰ ਚੰਦਨ ਪੁਰੀ ਲੈ ਗਿਆ । ਹੋਣਹਾਰ ਬਾਲ ਜਵਾਨ ਹੋ ਗਿਆ ਉਸਨੇ ਹੋਰ ਕਈ ਰਿਆਸਤਾ ਨਾਲ ਮਿਲਾ ਲਈਆਂ ਕੀਰਤੀ ਵਧਦੀ ਗਈ ਧ੍ਰਿਸਟ ਬੁਧੀ ਕੁਝ ਸੈਨਾ ਦੇ ਨਾਲ ਕੁੰਤਲ ਪੁਰ ਦੇ ਰਾਜੇ ਚੰਦਨ ਪੁਰ ਦਾ ਦੌਰਾ ਤੇ ਉਥੇ ਦੇ ਵਾਤਾਵਰਣ ਦੀ ਨਰੀਖਣ ਕਰਨ ਲਈ ਤੇ ਉਸ ਨੂੰ ਪ੍ਰਖਣ ਲਈ ਚੰਦਨ ਪੁਰ 'ਚ ਆ ਗਿਆ । ਯਾਦ ਰਹੇ ਰਿਆਸਤ ਚੰਦਨ ਪੁਰ ਕੁੰਤਲ ਪੁਰ ਦੇ ਅਧੀਨ ਸੀ । ਚੰਦ੍ਰਹਾਸ (ਪ੍ਰਭਾ ਸੈਨ) ਨੇ ਉਸਦਾ ਪੂਰੀ ਸੱਜ ਧਜ ਨਾਲ ਸਵਾਗਤ ਕੀਤਾ ਤੇ ਧ੍ਰਿਸਟ ਬੁਧੀ ਉਸ ਯੁਵਰਾਜ ਨੂੰ ਵੇਖ ਕੇ ਤੇ ਪਹਿਚਾਣ ਕੇ ਹੈਰਾਨ ਵੀ ਹੋ ਗਿਆ ਤੇ ਚਿੰਤਾਂ ਦੀ ਅੱਗ ਵਿਚ ਸੜ ਕੇ ਸਵਾਹ ਵੀ ਹੋ ਗਿਆ ਜਲਾਦਾਂ ਤੋਂ ਬਚ ਗਿਆ ਪਰ ਹੁਣ ਛੇਤੀ ਮਾਰ ਦਿੱਤਾ ਜਾਵੇ । ਏਹੋ ਸੋਚ ਕੇ ਸਕੀਮ ਦੇ ਅਧੀਨ ਇਕ ਪੱਤ੍ਰਕਾ ਆਪਣੇ ਪੁੱਤ੍ਰ ਯੁਵਰਾਜ ਮਦਨ ਦੇ ਨਾਮ ਲਿਖੀ ਅਤੇ ਬੰਦ ਕਰਕੇ ਚੰਦ੍ਰ ਹਾਸ ਨੂੰ ਦੇ ਕੇ ਕਿਹਾ ਕਿ ਇਹ ਇਕ ਬੜਾ ਜਰੂਰੀ ਕੰਮ ਹੈ ਜੋ ਮੈਨੂੰ ਚੇਤੇ ਆ ਗਿਆ ਹੈ ਤੂੰ ਹੁਣੇ ਕੁੰਤਲ ਪੁਰ ਨੂੰ ਜਾਹ ਤੇ ਮੇਰੀ ਆਹ ਚਿਠੀ ਮੇਰੇ ਪੁੱਤ੍ਰ ਮਦਨ ਨੂੰ ਜਾ ਕੇ ਦੇਹ ਪਰ ਦੇਖੀ ਪੱਤ੍ਰ ਖੋਲੇ ਨਹੀ ਅਤੇ ਮਦਨ ਤੋਂ ਬਿਨਾਂ ਹੋਰ ਕਿਸੇ ਨੂੰ ਇਹ ਨਾਂ ਦਿਸੇ । ਚੰਦ੍ਰ ਹਾਂਸ (ਪ੍ਰਭਾ ਸੈਨ) ਪੱਤ੍ਰਕਾ ਲੈ ਕੇ ਘੋੜੇ ਤੇ ਸਵਾਰ ਹੋ ਗਿਆ ਚਵੀ ਕੋਹ ਪੈਂਡਾ ਕਰਦਿਆਂ ਦਿਨ ਵੀ ਢਲ ਗਿਆ ਕੁੰਤਲ ਪੁਰ ਦੇ ਰਾਜੇ ਦਾ ਸੁੰਦ੍ਰ ਬਾਗ ਵੇਖ ਕੇ ਥਕਾਵਟ ਮੱਠੀ ਕਰਨ ਲਈ ਘੋੜੇ ਨੂੰ ਰੁੱਖ ਨਾਲ ਬੰਨ੍ਹਕੇ ਤਲਾਅ ਵਿਚੋਂ ਥੋੜਾ ਨ੍ਰਿਮਲ ਜਲ ਪੀ ਕੇ-ਰੁੱਖ ਦੀ ਠੰਡੀ ਛਾਵੇਂ ਚਾਦਰ ਵਿਛਾ ਕੇ ਫੁੱਲਾਂ ਦੀ ਸੁੰਗਧੀ ਤੇ ਸੀਤਲ ਹਵਾ ਨੂੰ ਪਾ ਕੇ ਉਸ ਦੀ ਅੱਖ ਲੱਗ ਗਈ ਤੇ ਉਸ ਵੇਲੇ ਚੰਪਕ ਮਾਲਨੀ ਤੇ ਧਿਰਸਟ ਬੁਧੀ ਵਜੀਰ (ਯੁਵਰਾਜ) ਦੀ ਪੁਤ੍ਰੀ ਟਹਿਲਦੀ ਉਥੇ ਆ ਗਈ, ਜਿਥੇ ਹੋਰਾਂ ਦੇ ਪਿਛੋਂ ਰਾਜ ਕੁਮਾਰੀ ਬਿਖਆ ਉਥੇ ਰਹੱ ਗਈ ਅਤੇ ਕਾਮਦੇਵ ਤੋਂ ਵੀ ਸੁੰਦਰ ਰਾਜ ਪੁਤ੍ਰ ਨੂੰ ਸੁਤਾ ਵੇਖਕੇ ਉਸਦੇ ਪਿਆਰ ਵਿਚ ਡੁੱਬ ਗਈ ਅਤੇ ਮਨ ਹੀ ਮਨ ਵਿਚ ਉਸਨੇ ਰਾਜ ਕੁਮਾਰ ਨੂੰ ਪਤੀ ਨੀਯਤ ਕਰ ਲਿਆ ਦਸਤਾਰ ਵਿਚ ਚਿੱਠੀ ਟੰਗੀ ਵੇਖੀ ਪਰ ਖੋਲ੍ਹ ਕੇ ਬੇਗਾਨੀ ਚਿਠੀ ਪੜਨੀ ਠੀਕ ਨਾਂ ਸਮਝੀ, ਪਰ ਫੇਰ ਉਸਨੂੰ ਪਤੀ ਦੇ ਨਾਤੇ ਬੇਗਾਨਾਪਣ ਛੱਡ ਕੇ ਆਪ ਉਸਦੀ ਪਤਨੀ ਯੋਜਤ ਕਰਕੇ ਉਸ ਤੇ ਆਪਣਾ ਹੱਕ ਸਮਝਕੇ ਉਸਦੀ ਜਾਣ ਕਾਰੀ ਕਰਨ ਲਈ ਚਿਠੀ ਖੋਲਕੇ ਪੜੀ ਤੇ ਘਬਰਾ ਗਈ ਅਤੇ ਥਰ-ਥਰ ਕੰਬਣ ਲੱਗੀ ਪੱਤ੍ਰਕਾ ਦਾ ਮਜਮੂਨ ਸੀ :-

*ਸ੍ਰਸਤਿ ਸ੍ਰੀ ਪ੍ਰਿਯ ਪੁਤ੍ਰ ਮਦਨ ਦੇਖਤ ਏਹ ਤਾਣੀ ॥ ਬਿਖ ਦੇਣਾ ਝੱਟ ਇਸੇ ਹੋਇ ਮਮ ਸੀਤਲ ਛਾਤੀ ॥*
*ਕੁਲ ਵਿਦਿਆ ਸੌਂਦਰਜ ਸੂਰਤਾ ਕੁਝ ਨਾਂ ਦੇਖਨਾ ॥ ਮਦਨ ਸ਼ਤ੍ਰ ਇਸ ਰਾਜ ਕੁਅਰ ਕੋ ਰਿਦੇ ਲੇਖਨਾ ॥*

ਰਾਜ ਕਮਾਰੀ ਬਿਖਆ ਸੋਚਦੀ ਹੈ ਕਿ ਇਤਨੇ ਸੁੰਦ੍ਰ ਜਿਹੇ ਰਾਜ ਕੁਮਾਰ ਨੂੰ ਪਿਤਾ ਜੀ ਜਹਿਰ ਕਿਉਂ ਦਵਾਂਦੇ ਹਨ ਲਿਖਣ ਵੇਲੇ ਗਲਤੀ ਲਗ ਗਈ ਹੈ-ਪਿਤਾ ਜੀ ਤਾਂ ਕਹਿੰਦੇ ਨੇ ਇਸ ਨੂੰ ਬਿਖਆ ਦੇ ਦੇਣੀ ਤਾਂ ਕਿ ਫਰਜ ਤੋਂ ਵਿਹਲਾ ਹੋ ਕੇ ਮੇਰੀ ਛਾਤੀ ਸੀਤਲ ਹੋ ਜਾਵੇ । ਕਿਤਨਾ ਚੰਗਾ ਹੋਇਆ ਜੇ ਇਹ ਚਿੱਠੀ ਪਹਿਲਾਂ ਮੇਰੇ ਹੱਥ ਆ ਗਈ ਜੇ ਇਹ ਚਿੱਠੀ ਭਾਈ ਦੇ ਹੱਥ ਆ ਜਾਂਦੀ ਤਾਂ ਹੋ ਸਕਦਾ ਸੀ ਉਹ ਜ਼ਹਿਰ ਹੀ ਦੇ ਦਿੰਦਾ ।☛

ਧਾਮ ਭਗਨਿ ਕੇ ਆਯੋ ॥ [੧]ਕੰਠ ਲਾਗਿ ਤਿਨ ਮੋਹ ਜਤਾਯੋ ॥੨॥ [੨]ਅਪਨੀ ਸਕਲ ਬ੍ਰਿਥਾ ਤਿਨ ਭਾਖੀ ॥ [੩]ਜੋ ਜੋ ਬਿਤਈ ਸੋ ਸੋ ਆਖੀ ॥ [੪]ਜੁ ਧਨ ਹੁਤੋ ਸੰਗ ਖਾਟਿ ਕਮਾਯੋ ॥ [੫]ਸੋ ਭਗਨੀ ਕਹੱ ਸਕਲ ਦਿਖਾਯੋ ॥੩॥ [੬]ਮਰਿਯਮ ਬੇਗਮ ਤਾਕੋ ਨਾਮਾ॥ [੭]ਭਾਈ ਕੌਂ ਮਾਰਾ ਜਿਨ ਬਾਮਾ ॥ [੮]ਸਭ ਹੀ ਦਰਬ ਛੀਨਿ ਕਰਿ ਲੀਨਾ ॥ [੯]ਆਪ ਚਰਿੱਤ ਸੁ ਐਸੇ ਕੀਨਾ ॥੪॥ ਦੋਹਰਾ ॥ [੧੦]ਭਗਨੀ ਦਰਬ ਬਿਲੋਕਿਕੈ; ਲੋਭ ਸਮੁੱਦ੍ਰ ਕੈ ਮਾਹਿ ॥ [੧੧]ਨਖ ਸਿਖ ਲੌਂ ਬੂਡਤ ਭਈ; ਸੁਧਿ ਨ ਰਹੀ ਜਿਯ ਮਾਹਿ ॥੫॥ ਚੌਪਈ ॥ [੧੨]ਭ੍ਰਾਤਵਾਤ ਭਗਨੀ ਨ ਬਿਚਾਰਾ ॥ [੧੩]ਫਾਂਸੀ ਡਾਰਿ ਕੰਠਿ ਮਹਿ ਮਾਰਾ ॥ [੧੪]ਲੀਨਾ ਲੂਟਿ ਸਕਲ ਤਿਹ ਧਨ ਕੌਂ ॥ [੧੫]ਕਰਯੋ ਅਮੋਹ ਆਪਨੇ ਮਨ ਕੌਂ ॥੬॥ [੧੬]ਪ੍ਰਾਤ ਭਏ ਰੋਵੈ ਤਬ ਲਾਗੀ ॥ [੧੭]ਜਬ ਸਭ ਪ੍ਰਜਾ ਗਾਂਵ ਕੀ ਜਾਗੀ ॥ [੧੮]ਮ੍ਰਿਤਕ ਬੰਧੁ ਤਬ ਸਭਨ ਦਿਖਾਯੋ ॥ [੧੯]ਮਰਯੋ ਆਜੁ ਇਹ ਸਾਂਪ ਚਬਾਯੋ ॥੭॥ [੨੦]ਭਲੀ ਭਾਂਤ ਤਨ ਤਾਂਹਿ ਗਡਾਯੋ ॥ [੨੧]ਯੌਂ ਕਾਜੀ ਤਨ ਆਪੁ ਜਤਾਯੋ ॥ [੨੨]ਸਾਜ ਬਾਜਿ ਇਕ ਯਾ ਕੋ ਘੋਰੋ ॥ [੨੩]ਔਰ ਜੁ ਕਛੁ ਯਾ ਕੌਂ ਧਨੁ ਥੋਰੋ ॥੮॥ [੨੪]ਸੋ ਇਹ ਤ੍ਰਿਯਹਿ ਪਠਾਵਨ ਕੀਜੈ ॥ [੨੫]ਫਾਰਖਤੀ ਹਮ ਕੌਂ ਲਿਖਿ ਦੀਜੈ॥ [੨੬]ਕਬੁਜ ਲਿਖਾ ਕਾਜੀ ਤੇਂ ਲਈ ॥ [੨੭]ਕਛੁ ਧਨ ਮ੍ਰਿਤਕ ਤ੍ਰਿਯਾ ਕਹ ਦਈ॥੯॥ ਦੋਹਰਾ॥ [੨੮]ਇਹ ਛਲ ਅਪਨੋ ਭ੍ਰਾਤ ਹਤਿ; ਲੀਨੀ ਕਬੁਜ ਲਿਖਾਇ॥ [੨੯]ਨਿਸਾ ਕਰੀ ਤਿਹੱ ਨਾਰਿ ਕੀ, ਸਭ ਧਨ ਗਈ ਪਚਾਇ* ॥੧੦॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ, ਤ੍ਰਿਯਾ ਚਰਿਤ੍ਰੇ, ਮੰਤ੍ਰੀ ਭੂਪ ਸੰਬਾਦੇ, ਦੋਇ ਸੌ ਸਤਾਸੀ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੮੭॥੫੪੫੦॥ ਅਫਜੂੰ ॥

ਚੌਪਈ ॥ [੩੦]ਯੂਨਾ ਸਹਰ ਰੂਮ ਮਹਿ ਜਹਾਂ ॥ [੩੧]ਦੇਵਛੱਤ੍ਰ ਰਾਜਾ ਇਕ ਤਹਾਂ॥ [੩੨]ਛੈਲ ਦੇਇ, ਦੁਹਿਤਾ ਤਾ ਕੇ ਇਕ ॥ [੩੩]ਪੜ੍ਹੀ ਬ੍ਯਾਕਰਨ ਕੋਕ ਸਾਸਤ੍ਰਨਿਕ ॥੧॥ [੩੪]ਅਜਿਤ ਸੈਨ ਤਿਹੱ ਠਾ ਇਕ ਛੱਤ੍ਰੀ ॥ [੩੫]ਤੇਜਵਾਨ ਬਲਵਾਨ ਧਰੱਤ੍ਰੀ ॥ [੩੬]ਰੂਪਵਾਨ ਬਲਵਾਨ ਅਪਾਰਾ ॥ [੩੭]ਪੂਰੋ ਪੁਰਖ ਜਗਤ ਉਜਿਯਾਰਾ ॥੨॥ [੩੮]ਤੇਜਵਾਨ ਦੁਤਿਵਾਨ ਅਤੁਲ ਬਲ॥ [੩੯]ਅਰਿ ਅਨੇਕ ਜੀਤੇ ਜਿਨ ਦਲਿ ਮਲਿ॥ [੪੦]ਆਵਤ ਤਾਂਹਿ ਬਿਲੋਕਯੋ ਰਾਨੀ ॥ [੪੧]ਦੁਹਿਤਾ ਸੋ ਇਹ ਭਾਂਤਿ ਬਖਾਨੀ ॥੩॥ [੪੨]ਜੌਂ ਇਹੱ ਧਾਮ ਨ੍ਰਿਪਤਿ ਕੇ ਹੋਤੋ ॥ [੪੩]ਤੌਂ ਤੁਮਰੇ ਲਾਇਕ ਬਰ ਕੋ ਥੋ ॥ [੪੪]ਅਬ ਮੈ ਅਸ ਕਹੱ ਕਰੌਂ ਉਪਾਊਂ ॥ [੪੫]ਐਸੋ ਬਰ ਤੁਹਿ ਆਨਿ ਮਿਲਾਊਂ॥੪॥ ਅੜਿਲ ॥ [੪੬]ਤਨਿਕ ਕੁਅਰਿ ਕੇ ਧੁਨਿ ਜਬ ਅਸਿ ਕਾਨਨ ਪਰੀ ॥ [੪੭]ਦੇਖਿ ਰਹੀ

---

*ਸ੍ਰੀ ਦਸਮੇਸ ਜੀ ਪਾਠਕਾਂ ਨੂੰ ਇਹਨਾਂ ਪ੍ਰਕਰਣਾ ਦੇ ਬਿਵਰਣ ਕਰ-ਕਰ ਕੇ ਮੁੜ-ਮੁੜ ਕੇ ਅਨੇਕ ਪ੍ਰਕਾਰ ਨਾਲ ਸਮਝਾ ਰਹੇ ਹਨ ਕਿ ਇਸ ਪਰ ਚਲਤ ਜ਼ਮਾਨੇ ਦੇ ਸਮੇ ਵਿਚ ਮਤ ਕਿਸੇ ਤੇ ਵਿਸ਼ਵਾਸ ਕਰੋ, ਇਸ ਵੇਲੇ ਲਾਲਚ ਪ੍ਰਧਾਨ ਹੈ। ਭਾਵੇਂ ਕਾਮ ਚੇਸਟਾ ਦਾ ਲੋਭ ਹੈ ਭਾਵੇਂ ਮਾਯਕ ਲਾਭ। ਨਾਂ ਕੋਈ ਕਿਸੇ ਦਾ ਭਾਈ ਹੈ ਨਾਂ ਕੋਈ ਕਿਸੇ ਦੀ ਭੈਣ ਹੈ ਨਾਂ ਕਿਸੇ ਦੀ ਮਾਂ ਹੈ ਨਾਂ ਕਿਸੇ ਦਾ ਪਿਤਾ ਜਾਂ ਪੁੱਤ੍ਰ ਹੈ ਅੱਜ ਸਾਰੀ ਦੁਨੀਆਂ ਮਤਲਬ ਪ੍ਰਸਤ ਹੋ ਚੁਕੀ ਹੈ ਭਾਂਵੇ ਸਤਿਗੁਰਾਂ ਦਾ ਪਾਵਨ ਬਚਨ ਹੈ

ੳ) *ਤ੍ਰਿਸਨਾ ਮਾਇਆ ਮੋਹਣੀ ਸੁਤ ਬੰਧਪ ਘਰ ਨਾਰਿ ॥ ਧਨਿ ਜੋਬਨਿ ਜਗੁ ਠਗਿਆ ਲਬ ਲੋਭਿ ਅਹੰਕਾਰਿ ॥ ਮੋਹ ਠਗਉਲੀ ਹਉ ਮੁਈ ਸਾ ਵਰਤੈ ਸੰਸਾਰ ॥ਪੰ:੬੧॥ਮ:੧॥*

ਅ) *ਧਨ ਜੋਬਨ ਦੁਇ ਵੈਰੀ ਹੋਇ ਜਿਨ੍ਹੀ ਰਖੇ ਰੰਗ ਲਾਇ ॥ਪੰ:੪੧੭॥ਮ:੧॥*

ੲ) *ਨਹ ਸੁਣੀਐ ਨਹ ਮੁਖ ਤੇ ਬਕੀਐ ਨਹ ਮੋਹੈ ਉਹ ਡੀਠੀ ॥ ਐਸੀ ਠਗਉਰੀ ਪਾਇ ਭੁਲਾਵੈ ਮਨਿ ਸਭ ਕੈ ਲਾਗੈ ਮੀਠੀ ॥੨॥ ਮਾਇ ਬਾਪ ਪੂਤ ਹਿਤ ਭ੍ਰਾਤਾ ਉਨਿ ਘਰਿ ਘਰਿ ਮੇਲਿਓ ਦੂਆ ॥ ਕਿਸ ਹੀ ਵਾਧਿ ਘਾਟਿ ਕਿਸ ਹੀ ਪਹਿ ਸਗਲੇ ਲਰਿ ਲਰਿ ਮੂਆ ॥੩॥*

ਸ) *ਜਿਨਿ ਕੀਨੇ ਵਸਿ ਅਪੁਨੈ ਤ੍ਰੈ ਗੁਣ ਭਵਣ ਚਤੁਰ ਸੰਸਾਰਾ ॥ ਜਗ ਇਸਨਾਨ ਤਾਪ ਥਾਨ ਖੰਡੇ ਕਿਆ ਇਹੁ ਜੰਤੁ ਵਿਚਾਰਾ ॥੧॥*

☛ ਇਹਨਾਂ ਦਲੀਲਾਂ ਨੂੰ ਸੋਚ-ਸੋਚ ਕੇ ਰਾਜ ਕੁਮਾਰੀ ਨੇ-ਬਿਖ ਦੇਣ ਦੀ ਥਾਂ: ਬਿਖ੍ਯਾ ਦੇਣੀ ਲਿਖ ਦਿਤਾ ਤਾਂ ਹੀ ਗੁਰਦੇਵ ਜੀ ਨੇ ਕਿਹਾ ਹੈ ਕਿ ਜਿਵੇਂ ਅੰਦਰਲੀ ਵੇਧਨ ਤੇ ਸਚਾਈ ਨੂੰ ਜਾਨਣ ਵਾਲਾ ਤਾਂ ਇਕੋ ਇਕ ਉਹੀ ਜੋ ਔਕੜ ਵੇਲੇ ਆ ਕੇ ਰੱਖ ਕਰ ਸਕਦਾ ਹੈ। ਜਿਸਨੇ ਆਪਣੇ ਮਨ ਵਿਚ ਉਸ ਇਕ ਦਾ ਆਸਰਾ ਤੇ ਟੇਕ ਰਖ ਲਈ ਹੈ ਉਹ ਤਾਂ ਆਪ ਉਸਦੇ ਪ੍ਰਾਣਾ ਦਾ ਆਸਰਾ ਰੂਪ ਹੋ ਕੇ ਸਹਾਯ ਹੋ ਜਾਂਦਾ ਹੈ। ਉਹ ਹੈ ਇਕੋ ਇਕ ਕਰਤਾਰ ਜਿਸਦੀ ਸਰਣ ਵਿਚ ਸਾਰੇ ਸੁਖ ਵਸਦੇ ਹਨ। ਮਹਾਂ ਵਾਕ ਹੈ—☚

ਭੈਣ ਦੇ ਘਰ ਆ ਗਿਆ ।

੧. ਭੈਣ ਨੇ ਭਰਾ ਦੇ ਗਲੇ ਨਾਲ ਲੱਗ ਕੇ ਬਹੁਤ ਮੋਹ ਜਤਾਇਆ ॥੨॥
੨. ਭਾਈ ਨੇ ਭੈਣ ਕੋਲ ਆਪਣੀ ਸਾਰੀ ਬਿਰਥਾ ਕਹੀ ।
੩. ਜਿਵੇਂ-ਜਿਵੇਂ ਪ੍ਰਦੇਸ ਦੇ ਸਫਰ ਵਿਚ ਬੀਤੀ ਸੀ ਸਾਰੀ ਕਹਿ ਕੇ ਸੁਣਾਈ ।
੪. ਜੋ ਧਨ ਨਹੀਂ ਹੋਇਆ ਮੈ ਉਥੋਂ ਆਹ ਖੱਟ ਕਮਾ ਕੇ ਲਿਆਯਾ ਹਾਂ । ਉਹ.....
੫. ਭੈਣ ਨੂੰ ਸਭ ਕੁਝ ਦਿਖਾ ਦਿੱਤਾ ॥੩॥
੬. ਮਰਿਯਮ ਬੇਗਮ ਉਸਦਾ ਨਾਮ ਸੀ ।
੭. ਜਿਸ ਇਸਤ੍ਰੀ ਨੇ ਭਾਈ ਨੂੰ ਮਾਰ ਦਿੱਤਾ ਸੀ ।
੮. ਉਸਦਾ ਸਾਰਾ ਧਨ ਕਾਬੂ ਕਰਕੇ ਲੈ ਲਿਆ ।
੯. ਆਪ ਐਸਤ੍ਰਾਂ ਦਾ ਚਰਿਤ੍ਰ ਬਣਾਇਆ ॥੪॥
੧੦. ਭੈਣ ਧਨ ਵੇਖ ਕੇ ਲੋਭ ਦੇ ਸਮੁੰਦਰ ਵਿਚ ਡਿੱਗ ਪਈ।
੧੧. ਨੌਂਹਾਂ ਤੋਂ ਲੈ ਕੇ ਕੇਸਾਂ ਤੱਕ ਲੋਭ ਦੇ ਸਮੁੰਦ੍ਰ ਵਿਚ ਡੁੱਬ ਗਈ । ਉਸ ਨੂੰ ਹੋਰ ਕੋਈ ਸੋਝੀ ਨਾ ਰਹੀ ਦਿਲ ਵਿਚ॥੫॥
੧੨. ਭਾਈ-ਭੂਈ ਭੈਣ ਨੇ ਕੁਝ ਨਾ ਸੋਚਿਆ ।
੧੩. ਗਲੇ ਵਿਚ ਫਾਹੀ ਪਾ ਕੇ ਗਲ ਘੁਟ ਕੇ ਮਾਰ ਦਿੱਤਾ।
੧੪. ਜਿਹੜਾ ਉਸਦੇ ਕੋਲ ਧਨ ਸੀ ਸਾਰਾ ਲੁੱਟ ਲਿਆ ।
੧੫. ਪਾਪਣ ਨੇ ਆਪਣਾ ਮਨ ਮੋਹ ਤੋਂ ਹਟਾਇਆ ॥੬॥
੧੬. ਸਵੇਰ ਹੋਈ ਤਾਂ ਰੋਣ ਲੱਗ ਗਈ ।
੧੭. ਜਦੋਂ ਪਿੰਡ ਦੇ ਸਾਰੇ ਲੋਕ ਜਾਗ ਪਏ ।
੧੮. ਮੁਰਦਾ ਭਾਈ ਦੀ ਲਾਸ਼ ਸਭ ਨੂੰ ਵਿਖਾ ਦਿੱਤੀ ।
੧੯. ਤੇ ਕਹਿ ਦਿੱਤਾ ਕਿ ਸੱਪ ਦੇ ਡੰਗ ਨਾਲ ਮਰ ਗਿਆ ਹੈ ।
੨੦. ਚੰਗੀ ਤਰਾਂ ਕਬਰ ਪੁੱਟਕੇ ਉਸ ਦਾ ਸਰੀਰ ਦਫਨ ਕਰ ਦਿੱਤਾ
੨੧. ਜਦੋਂ ਕਾਜੀ ਪੜਤਾਲ ਕਰਨ ਆਇਆ ਤਾਂ ਉਸਨੂੰ ਆਪ ਇਸ ਤਰ੍ਹਾਂ ਕਹਿ ਦਿੱਤਾ
੨੨. ਸਾਜ ਬਾਜ ਸਮੇਤ ਇਕ ਤਾਂ ਇਸਦਾ ਘੋੜਾ ਹੈ ।
੨੩. ਆਹ ਕੁਝ ਥੋੜ੍ਹਾ ਜਿਹਾ ਧਨ ਹੈ ॥੮॥
੨੪. ਇਹ ਉਸਦੀ ਇਸਤ੍ਰੀ ਨੂੰ ਭੇਜ ਦਿਓ ।
੨੫. ਸਾਨੂੰ ਫਾਰਖਤੀ ਭਾਵ ਸਭ ਕੁਝ ਦੇ ਦਿੱਤਾ ਇਹ ਲਿਖ ਦਿਓ ।
੨੬. ਕਾਜੀ ਕੋਲੋ ਫਾਰਖਤੀ ਰਸੀਦ ਲਿਖਵਾ ਲਈ ।
੨੭. ਤੇ ਕੁਝ ਥੋੜ੍ਹਾ ਜਿਹਾ ਧਨ ਆਪਣੀ ਭਰਜਾਈ ਨੂੰ ਦੇ ਦਿੱਤਾ ॥੯॥
੨੮. ਵਜੀਰ ਕਹਿੰਦਾ ਹੈ ਕਿ ਐ ਰਾਜਨ ਇਸ ਤਰ੍ਹਾਂ ਲਿਖਤ ਕਾਜੀ ਕੋਲੋ ਲਿਖਾ ਲਈ ਕਿ ਮਿਰਤਕ ਦੀ ਜੋ ਚੀਜ ਸੀ ਉਸਦੇ ਘਰ ਭੇਜ ਦਿੱਤੀ ਗਈ ਹੈ ਤੇ ਭਾਈ ਨੂੰ ਮਾਰ ਮੁਕਾਇਆ ।
੨੯. ਉਸ ਦੀ ਇਸਤ੍ਰੀ ਦੀ ਤਸੱਲੀ ਕਰ ਦਿੱਤੀ ਤੇ ਧਨ ਸਾਰਾ ਖਪਾ ਗਈ ।

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਦੋ ਸੌ ਸਤਾਸੀਵੀਂ ਕਥਾ ਸਮਾਪਤ ॥੨੮੭॥੫੪੫੦॥ਚਲਦਾ॥

---

੩੦. ਰੂਸ ਦੇ ਦੇਸ਼ ਵਿਚ ਯੂਨਾ ਗੜ੍ਹ ਇਕ ਸ਼ਹਿਰ ਹੈ ।
੩੧. ਉਥੇ ਇਕ ਦੇਵ ਛੱਤ੍ਰ ਨਾਮ ਦਾ ਰਾਜਾ ਸੀ ।
੩੨. ਛੈਲ ਦੇ ਉਸਦੇ ਇਕ ਪੁੱਤ੍ਰੀ ਸੀ ।
੩੩. ਜਿਹੜੀ ਬਿਆਕਰਣ ਤੇ ਕੋਕ ਸ਼ਾਸ਼ਤ੍ਰ ਪੜੀ ਹੋਈ ਸੀ॥੧॥
੩੪. ਉਥੇ ਇਕ ਅਜਿਤ ਸੈਨ ਛੱਤ੍ਰੀ ਸੀ ।
੩੫. ਜੋ ਧਰਤੀ ਤੇ ਬਲਵਾਨ ਤੇ ਜਵਾਨ ਵੀ ਸੀ ।
੩੬. ਜਿਥੇ ਬੜਾ ਬਲਵਾਨ ਸੀ ਉਥੇ ਰੂਪਵਾਨ ਵੀ ਬੜਾ ਸੀ।
੩੭. ਪੂਰਨ ਪੁਰਖ ਉਹ ਜਗਤ ਵਿਚ ਪ੍ਰਸਿੱਧ ਸੀ ॥੨॥
੩੮. ਮੱਥੇ ਤੇ ਤੇਜ ਤੇ ਸੋਭਾਵਾਨ ਅਤੇ ਅਤੋਲ ਬਲ ਵਾਲਾ ਸੀ ।
੩੯. ਜਿਸਨੇ ਅਨੇਕਾਂ ਦਲ ਜੁੱਧ ਵਿਚ ਮਲਕੇ ਜਿੱਤੇ ਸਨ ।
੪੦. ਰਾਣੀ ਨੇ ਉਸ ਨੂੰ ਆਉਂਦਿਆਂ ਵੇਖ ਲਿਆ ।
੪੧. ਤਾਂ ਉਸਨੇ ਆਪਣੀ ਪੁੱਤ੍ਰੀ ਨੂੰ ਇਸ ਤਰ੍ਹਾਂ ਕਿਹਾ ॥੩॥
੪੨. ਕਿ ਜੇ ਕਿਤੇ ਇਹ ਕਿਸੇ ਰਾਜੇ ਦੇ ਘਰ ਜੰਮਿਆ ਹੁੰਦਾ।
੪੩. ਤਾਂ ਇਹ ਤੇਰੇ ਯੋਗ ਵਰ ਬਹੁਤ ਚੰਗਾ ਸੀ ।
੪੪. ਹੁਣ ਮੈ ਕੋਈ ਐਸਾ ਉਪਾਇ ਕਰਾਂਗੀ ।
੪੫. ਇਹੋ ਜਿਹਾ ਹੀ ਵਰ ਤੈਨੂੰ ਮਿਲਾਵਾਂਗੀ ॥੪॥
੪੬. ਜਦੋਂ ਜਰਾਕੁ ਇਹ ਗਲ ਉਸ ਰਾਜ ਕਮਾਰੀ ਦੇ ਕੰਨ ਵਿਚ ਪਈ ।
੪੭. ਤਾਂ ਉਹ ਨੀਝ ਲਾ ਕੇ ਉਸ ਵਲ ਦੇਖਣ ਲੱਗ ਗਈ।

---

*ਇਕੁ ਪਛਾਣੂ ਜੀਅ ਕਾ ਇਕੋ ਰਖਣ ਹਾਰੁ ॥ ਇਕਸ ਕਾ ਮਨਿ ਆਸਰਾ ਇਕੋ ਪ੍ਰਾਣ ਅਧਾਰੁ ॥*
*ਤਿਸੁ ਸਰਣਾਈ ਸਦਾ ਸੁਖੁ ਪਾਰ ਬ੍ਰਹਮ ਕੁਰਤਾਰੁ ॥ ਮਨ ਮੇਰੇ ਸਗਲ ਉਪਾਵ ਤਿਆਗੁ ॥*
*ਗੁਰ ਪੂਰਾ ਅਰਾਧ ਨਿਤਿ ਇਕਸੁ ਕੀ ਲਿਵ ਲਾਗੁ ॥ ਪੰ:੪੫॥ਮ:੫॥*

ਪ੍ਰਭਾ ਸੈਨ (ਚੰਦ੍ਰਹਾਸ) ਸੰਤਿ ਸੰਗੀ ਸੀ ਇਕ ਤੇ ਟੇਕ ਰਖਦਾ ਜਿਸ ਨੇ ਚੰਡਾਲਾਂ ਦੇ ਹੱਥੋਂ ਬਚਾਇਆ ਸੀ ਉਹ ਆਪ ਆ ਵਰਤਿਆ ਬਿਖਯਾ ਦੇ ਰੂਪ ਵਿਚ ਸ੍ਰੀ ਦਸਮੇਸ ਜੀ ਇਸਤ੍ਰੀ ਦੇ ਗੁਣ ਪ੍ਰਗਟ ਕਰਦੇ ਹਨ, ਬਿਖਿਆ ਦੇ ਇਸ ਗੁਣ ਕਿਤੇ ਹੋਰ ਮਿਸਾਲ ਨਹੀਂ ਮਿਲਦੀ—ਜਿਥੇ ਲਿਖਿਯਾ ਸੀ ਮਦਨ ਸਤ੍ਰ ਅਰਥਾਤ ਐ ਮਦਨ ਇਸ ਸਤਰ ਦਾ ਭਾਵ ਇਹ ਮੇਰਾ ਦੁਸ਼ਮਨ ਹੈ । ਬਿਖਯਾ ਨੇ ਮਦਨ ਦੇ ਨਾਲ ਸਤ੍ਰ ਨੂੰ ਜੋੜ ਦਿਤਾ ਜੋ ਮਦਨ ਸਤ੍ਰੂ ਦੀ ਥਾਂ ਮਦਨਸ਼ਤ੍ਰੂ ਬਣ ਗਿਆ ਤੇ ਬਿਖ ਦੀ ਥਾਂ ਬਿਖਯਾ ਪੜਿਆ ਕਿ ਐ ਮੇਰੇ ਮਦਨ ਧਰਮੀ ਪੁਤ੍ਰ ਇਹ ਚਿਠੀ ਪੜਕੇ ਇਸ ਪਤ੍ਰ ਨੂੰ ਲੈ ਕੇ ਆਉਣ ਵਾਲੇ ਨੂੰ ਉਸੇ ਵੇਲੇ ਬਿਖਯਾ ਦੇ ਦੇਣੀ ਇਹ ਪੜਕੇ ਮਦਨ ਖੁਸ਼ੀ ਨਾਲ ਭਰਪੂਰ ਪਿਤਾ ਦੀ ਪ੍ਰਸੰਸਾ ਕਰਦਾ ਕਹਿੰਦਾ ਹੈ ਕਿ ਪਿਤਾ ਜੀ ਨੇ ਮੇਰੀ ਭੈਣ ਲਈ ਕਿਤਨਾ ਸੁੰਦ੍ਰ ਵਰ ਚੁਣਿਆ ਹੈ ਉਦੋਂ ਹੀ ਬ੍ਰਾਹਮਣ ਗੁਟੀ ਸਿਖਰਾਂ ਛੂੰਹਦੀ ਸੀ ਬ੍ਰਾਹਮਣ ਬੁਲਾਇਆ ਉਸਦੇ ਦਸੇ ਅਨੁਸਾਰ ਉਸੇ ਦਿਨ ਗਊ ਧੂੜ ਦੇ ਮਹੂਰਤ ਵਿਚ ਬੜੀ ਧੂਮ ਧਾਮ ਦੇ ਨਾਲ ਬਾਲ ਤੇ ਬਾਲੜੀ ਦੀ ਵੇਦੀ ਰਸਮ ਪੂਰੀ ਕਰ ਦਿਤੀ । ਇਥੇ ਤਕ ਹੈ ? ਪ੍ਰਭੂ ਦੀ ਕਲਾ ਜਿਸਨੂੰ ਭਗਉਤੀ ਕਿਹਾ ਜਾਂਦਾ ਹੈ-ਉਸ ਵਿਚ-ਜਿਸ ਨੂੰ ਅਸੀਂ ਕੁਦਰਤ ਰਾਣੀ ਵੀ ਕਹਿੰਦੇ ਹਾਂ ਉਹ ਕਿਵੇਂ ਜਲ ਤੇ ਥਲ ਤੇ ਥਲ ਤੇ ਕੂਆ ਜਿਵੇਂ ਕਿ ਪਾਵਨ ਬਚਨ ਹੈ —

*ਜਲ ਤੇ ਥਲ ਕਰਿ ਥਲ ਤੇ ਕੂਆ ਕੂਪ ਤੇ ਮੇਰੁ ਕਰਾਵੈ ॥ਅੰਗ:੧੨੫੨॥ਕਬੀਰ ਕੀ॥*
*ਧਰਤੀ ਤੇ ਆਕਾਸਿ ਚਢਾਵੈ ਚਢੇ ਅਕਾਸਿ ਗਿਰਾਵੈ ॥੨॥ ਭੇਖਾਰੀ ਤੇ ਰਾਜੁ ਕਰਾਵੈ ਰਾਜਾ ਤੇ ਭੇਖਾਰੀ ॥*

ਇਥੇ ਕਬੀਰ ਜੀ ਇਹ ਤਾਂ ਦਸ ਗਏ ਕਿ ਕਾਦਰ ਦੀ ਕੁਦ੍ਰਤ ਬੜੀ ਬਲਵਾਨ ਹੈ ਉਹ ਆਹ ਕੁਝ ਦਿੰਦੀ ਹੈ । ਪਰ ਇਥੇ ਓਨਰੀ ਰੂਪ ਵਿਚ ਕੋਈ ਉਧਾਰਨ ਨਹੀਂ ਦਿਤੀ ਗਈ ਜੋ ਸ੍ਰੀ ਦਸਮੇਸ ਜੀ ਨੇ ਦਿਤੀ ਹੈ ॥ ਕਿਥੇ ਚੰਦ੍ਰ ਹਾਂਸ ਰਾਜੇ ਦੇ ਘਰ ਜਨਮ ਲੈਂਦਾ ਹੈ ਕਿਥੇ ਦਾਈ ਕੋਲ ੩ ਸਾਲ ਤਕ ਜਾਨ ਬਚਾਉਂਦਾ ਹੈ ਜੇ ਦਾਈ ਨਾਂ ਲੈਕੇ ਜਾਂਦੀ ਤਾਂ ਦੁਸ਼ਮਨ ਨੇ ਉਸ ਨੂੰ ਉਦੋਂ ਹੀ ਖਤਮ ਕਰ ਦੇਣਾ ਸੀ । ਦਾਈ ਦਾ ਸਾਇਆ ਵੀ ਸਿਰ ਤੇ ਕਾਇਮ ਨਾ ਰਹਿ ਸਕਿਆ ਉਕਾ ਹੀ ਨਿਰ ਆਸਰਾ ਹੋ ਕੇ ਰੁਲ ਰਿਹਾ ਹੈ ਸੰਤਾਂ ਨੇ ਆਸਰਾ ਦਿੱਤਾ ਤਾਂ ਦੁਸ਼ਮਨ ਸਿਰ ਤੋਂ ਪਰਾਂ ਨਹੀ ਗਿਆ ਕਤਲ ਦੇ ਬਾਨਣੂੰ ਬੰਨਦਾ ਹੈ-ਜੇ ਕਤਲ ਹੋਣ ਤੋਂ ਜਾਨ ਬਚੀ ਤਾਂ ਵਿਸ ਦੇ ਕੇ ਮਾਰ ਦੇਣ ਦਾ ਪੂਰਾ ਪ੍ਰਬੰਧ ਕੀਤਾ ਜਾਂਦਾ ਹੈ ਜਿਥੇ ਮਰਨ ਦੀ ਥਾਂ ਤੇ ਹੀ ਇਕ ਰਾਜੇ ਭਾਵ ਦੁਸ਼ਮਨ ਧ੍ਰਿਸਟ ਬੁਧੀ ਦੀ ਹੀ ਜਵਾਈ ਹੋ ਜਾਂਦਾ ਹੈ । ਹੁਣ ਇਸ ਤੋਂ ਅੱਗੇ ਪੜ੍ਹੋ ਕਿ ਪ੍ਰਭਾ ਸੈਨ ਚੰਦ੍ਰਹਾਸ ਦੀ ਗੁੱਡੀ ਅਸਮਾਨ ਵਿਚ ਕਿਥੋਂ ਤਕ ਉੱਚੀ ਚੜ੍ਹਦੀ ਹੈ ਅਤੇ ਧ੍ਰਿਸਟ ਬੁਧੀ ਜੋ ਵਜੀਰ ਤੋਂ ਰਾਜਾ ਹੋ ਗਿਆ ਸੀ ਉਹ ਆਪਣੇ ਘਰ ਨੂੰ ਲੂਕੀ ਲਾ ਕੇ ਕਿਵੇਂ ਸਾੜ ਕੇ ਢਹਿ ਢੇਰੀ ਕਰਦਾ ਹੈ ? ਜਿਸ ਵੇਲੇ ਰਾਜਾ ਤੀਜੇ ਦਿਨ ਘਰ ਆਇਆ ਤਾਂ ਆਪਣੇ ਪੁਤ੍ਰਾਂ ਦੇ ਨਾਲ ਬੈਠਾ ਰਾਜ ਕੁਮਾਰ ਵੇਖਿਆ ਤਾਂ ਉਸ ਦੀ ਹੈਰਾਨੀ ਦੀ ਹੱਦ ਨਾਂ ਰਹੀ ਆਖਰ ਸਾਰੀ ਗੱਲ ਪੁੱਛੀ ਸੁਣੀ ਸਮਝੀ ਪਰ ਅਜੇ ਵੀ ਅੰਦਰ ਦੀ ਗੋਹੇ ਦੀ ਅੱਗ ਵਾਂਗੂੰ ਸੁਲਘਾਟ ਨਹੀਂ ਬੁਝੀ ਪਰ ਜ਼ਾਹਰ ਨਹੀ ਕੀਤੀ, ਬੱਚੀ ਵਿਧਵਾ ਹੋ ਜਾਇਗੀ ਤਾਂ ਕੋਈ ਵੱਡੀ ਗੱਲ ਨਹੀ ਪਰ ਦੁਸ਼ਮਨ ਜ਼ਿੰਦਾ ਨਹੀਂ ਰਹਿਣਾ ਚਾਹੀਦਾ ਜਿਸ ਲਈ ਗੋਂਦ ਗੁੰਦੀ ਗਈ। ਨਗਰ ਤੋਂ ਹਟਵਾਂ ਪਹਾੜੀ ਦੇ ਉਤੇ ਇਕ ਭਵਾਨੀ ਦੇਵੀ ਦਾ ਮੰਦਰ ਸੀ-ਉਥੇ ਜਲਾਦ ਭੇਜ ਦਿਤਾ ਗਿਆ ਕਿ ਸ਼ਾਮ ਨੂੰ ਸੰਧਯਾ ਦੇ ਮਗਰੋਂ ਜਦੋਂ ਸਭ ਲੋਕ ਘਰ ਤੁਰ ਜਾਣ ਉਸ ਵੇਲੇ ਜੋ ਸ਼ਖਸ ਉਥੇ ਦੇਵੀ ਪੂਜਣ ਲਈ ਜਾਵੇ- ਬਾਕੀ ਪੰਨਾ ੨੧ ਤੇ ਦੇਖੋ

ਤਿਹੱ ਓਰ; ਮੈਨ ਅਰੁ ਮਦ ਭਰੀ ॥ [੧]ਮੋਹਿ ਰਹੀ ਮਨ ਮਾਂਹਿ; ਨ ਪ੍ਰਗਟ ਜਤਾਇਯੋ ॥ [੨]ਹੋ ਪਲ ਪਲ ਬਲਿ ਬਲਿ ਜਾਤੀ; ਦਿਵਸ ਗਵਾਇਯੋ ॥੫॥ ਚੌਪਈ ॥ [੩]ਰੈਨਿ ਭਏ ਸਹਚਰੀ ਬੁਲਾਈ ॥ [੪]ਚਿੱਤ ਬ੍ਰਿਥਾ ਤਿਹੱ ਸਕਲ ਸੁਨਾਈ ॥ [੫]ਜੌ ਤਿਹੱ ਦੈ ਮਿਲਾਇ ਮੁਹਿ ਪਯਾਰੀ ॥ [੬]ਤੌ ਜਾਨੌ ਤੂੰ ਹਿਤੂ ਹਮਾਰੀ ॥੬॥ [੭]ਕਹਯੋ ਕੁਅਰਿ ਸਹਚਰਿ ਸੌ ਜਾਨਾ ॥ [੮]ਭੇਦ ਨ ਦੂਸਰ ਕਾਨ ਬਖਾਨਾ ॥ [੯]ਤਤ ਛਿਨ ਦੌਰ ਤਵਨ ਪਹਿ ਗਈ ॥ [੧੦]ਬਹੁ ਬਿਧਿ ਤਾਂਹਿ ਪ੍ਰਬੋਧਤ ਭਈ ॥੭॥ [੧੧]ਬਹੁ ਬਿਧਿ ਤਾਹਿ ਪ੍ਰਬੋਧ ਜਤਾਈ ॥ [੧੨]ਜਯੋਂ ਤਯੋਂ ਤਾਂਹਿ ਤਹਾਂ ਲੈ ਆਈ ॥ [੧੩]ਮਾਰਗ ਕੁਅਰਿ ਬਿਲੋਕਤ ਜਹਾਂ ॥ [੧੪]ਲੈ ਪਹੁਚੀ ਮਿਤਵਾ ਕਹੱ ਤਹਾਂ ॥੮॥ [੧੫]ਲਖਿ ਤਿਹੱ ਕੁਅਰਿ ਪ੍ਰਫੁੱਲਿਤ ਭਈ ॥ [੧੬]ਜਾਨੁਕ ਰਾਂਕ ਨਵੋਨਿਧਿ ਪਈ[i] ॥ [੧੭]ਬਿਹਸਿ ਬਿਹਸਿ ਤਿਹੱ ਕੰਠ ਲਗਾਯੋ ॥ [੧੮]ਮਨ ਮਾਨਤ ਕੋ ਭੋਗ ਕਮਾਯੋ ॥੯॥ [੧੯]ਤਾ ਕੋ ਦੂਰ ਦਰਿੱਦ੍ਰ ਦਿਯਾ ਕਰਿ ॥ [੨੦]ਸੀਸ ਰਹੀ ਧਰ ਸਖੀ ਪਗਨ ਪਰ ॥ [੨੧]ਤਵ ਪ੍ਰਸਾਦ ਮੈ ਮਿਤ੍ਰਹਿ ਲਹਯੋ ॥ [੨੨]ਕਹਾਂ ਕਹੋ ਤੁਹਿ ਜਾਤ ਨ ਕਹਯੋ[ii] ॥੧੦॥ [੨੩]ਅਬ ਕਛੁ ਐਸ ਚਰਿਤ੍ਰ ਬਨੈਯੈ ॥ [੨੪]ਜਾਤੇ ਸਦਾ ਮਿੱਤ੍ਰ ਕਹੱ ਪੈਯੈ ॥ [੨੫]ਸੇਵੌਂ ਸਦਾ ਸੰਗ ਲੈ ਤਾ ਕੋ ॥ [੨੬]ਚੀਨਿ ਸਕੈ ਕੋਊ ਨਹਿ ਵਾ ਕੌ ॥੧੧॥ [੨੭]ਤ੍ਰਿਯ ਚਰਿਤ੍ਰ ਅਸ ਚਿੱਤ ਬਿਚਾਰੇ ॥ [੨੮]ਸੋ ਮੈ ਕਹਤ ਹੋ ਸੁਨਹੁ ਪਯਾਰੇ ॥ [੨੯]ਤਾਹਿ ਛਪਾਇ ਸਦਨ ਮਹਿ ਰਾਖਾ ॥ [੩੦]ਰਾਨੀ ਸੌ ਐਸੀ ਬਿਧਿ ਭਾਖਾ ॥੧੨॥ [੩੧]ਰਾਨੀ ਜੋ ਤੁਮ ਪੁਰਖ ਸਰਾਹਾ ॥ [੩੨]ਤਾਕਹੱ ਸ੍ਰੀ ਬਿਧ ਨਾਥ ਨ ਚਾਹਾ ॥ [੩੩]ਵਾ ਕੋ ਕਾਲਿ; ਕਾਲ ਹ੍ਵੈ ਗਯੋ ॥ [੩੪]ਯਾ ਸਖਿ ਕੇ ਮੁਖ ਤੇ ਸੁਨਿ ਲਯੋ ॥੧੩॥ [੩੫]ਹਮ ਸਭਹਿਨ ਜੋ ਤਾਹਿ ਸਰਾਹਾ ॥ [੩੬]ਤਾ ਤੇ ਤਿਸੁ ਬਿਸੁਨਾਥ ਨ ਚਾਹਾ ॥ [੩੭]ਜਨਿਯਤ ਦ੍ਰਿਸਟਿ ਤ੍ਰਿਯਨ ਕੀ ਲਾਗੀ ॥ [੩੮]ਤਾ ਤੇ ਤਾਹਿ ਮ੍ਰਿਤੁ ਲੈ ਬਾਗੀ ॥੧੪॥ [੩੯]ਰਾਨੀ ਸੋਕ ਤਵਨ ਕੋ ਕਿਯੋ ॥ [੪੦]ਤਾ ਦਿਨ ਅੰਨ ਨ ਪਾਨੀ ਪਿਯੋ ॥ [੪੧]ਸਾਚ ਮਰਯੋ ਜਾਨਯੋ ਜਿਯ ਤਾ ਕੌ ॥ [੪੨]ਭੇਦ ਅਭੇਦ ਨ ਪਾਯੋ ਯਾ ਕੌ ॥੧੫॥ [੪੩]ਜਸ ਤੁਮ ਸੁੰਦਰ ਯਾਹਿ ਨਿਹਾਰਯੋ ॥ [੪੪]ਭਯੋ ਨ ਹੈ, ਹ੍ਵੈਹੈ ਨ; ਬਿਚਾਰਯੋ ॥ [੪੫]ਯਾਕੀ ਬਹਿਨਿ ਏਕ ਤਿਹੱ ਘਰ ਮੈ ॥ [੪੬]ਛਾਡਿ ਅਯੋ ਜਿਹੱ ਭ੍ਰਾਤ ਨਗਰ ਮੈ ॥੧੬॥ [੪੭]ਮੁਹਿ ਤੁਮ ਕਹੋ ਤੁ ਤਹ ਮੈ ਜਾਊਂ ॥ [੪੮]ਵਾ ਕੀ ਖੋਜਿ ਬਹਿਨਿ ਮੈ ਲਯਾਊਂ ॥ [੪੯]ਸੋ ਅਤਿ ਚਤੁਰਿ ਸਭਨ ਗੁਨ ਆਗਰਿ ॥ [੫੦]ਆਨਿ ਦਿਖਾਊਂ ਤੁਹਿ ਨ੍ਰਿਪ ਨਾਗਰਿ ॥੧੭॥ [੫੧]ਭਲੀ ਭਲੀ ਸਭ ਤ੍ਰਿਯਨ ਬਖਾਨੀ ॥ [੫੨]ਭੇਦ ਅਭੇਦ ਗਤਿ ਕਿਨੂੰ ਨ ਜਾਨੀ ॥ [੫੩]ਖਰਚੀ ਅਧਿਕ ਤਵਨ ਕਹੱ ਦਈ ॥ [੫੪]ਤਤਛਿਨ ਕਰਿਕੈ ਬਿਦਾ ਪਠਈ ॥੧੮॥

i. ਨੌ ਨਿਧਾ ਪਿਛੇ ਦੱਸੀਆਂ ਜਾ ਚੁੱਕੀਆਂ ਹਨ—ਅਤੇ ਇਸ ਤੋਂ ਸਿਖਯਾ ਲੈਣੀ ਹੈ ਕਿ ਜਿਵੇਂ ਇਕ ਇਸਤ੍ਰੀ ਪਤੀ ਦੀ ਪ੍ਰਗਤੀ ਦੇ ਵਿਚ ਸਾਰੇ ਸੰਸਾਰ ਦੇ ਸੁਖ ਪ੍ਰਤੀਤ ਕਰਦੀ ਹੈ* ਇਸੇ ਤਰਾਂ ਗੁਰੂ ਦੀ ਪ੍ਰਾਪਤੀ ਦੇ ਵਿਚ ਸਿੱਖ ਨੂੰ ਸਾਰੇ ਸੰਸਾਰ ਦੇ ਸੁਖ ਪ੍ਰਤੀਤ ਹੁੰਦੇ ਹਨ।

ii. ਜਿਵੇਂ ਇਹ (ਛੈਲ ਦੇਇ) ਪਤੀ ਦੀ ਪ੍ਰਾਪਤੀ ਤੇ ਸਖੀ ਨੂੰ ਬੇਅੰਤ ਧਨ ਦੇ ਕੇ ਉਸ ਦਾ ਧਨਵਾਦ ਕਰਦੀ ਹੈ ਇਸੇ ਤਰ੍ਹਾਂ ਗੁਰੂ ਦਾ ਸਿੱਖ ਪ੍ਰਭੂ ਦੀ ਪ੍ਰਾਪਤੀ ਲਈ ਗੁਰੂ ਦਾ ਰਿਣੀ ਹੈ ਜਿਸਦੀ ਕ੍ਰਿਪਾ ਦੁਆਰਾ ਹੀ ਸਿਖ ਨੇ ਪ੍ਰਭੂ ਪਤੀ ਦਾ ਮੇਲ ਹਾਸਲ ਕਰਨਾ ਹੈ। ਇਸ ਤੋਂ ਅੱਗੇ ਇਸਤ੍ਰੀ ਦੀ ਚੈਤਨਤਾ ਵਿਖਾਈ ਹੈ ਅਤੇ ਵਜੀਰ ਰਾਜੇ ਨੂੰ ਦਸ ਰਿਹਾ ਹੈ ਕਿ ਜਦੋਂ ਇਸਤ੍ਰੀ ਜੋਬਨ ਤੇ ਜੁਆਨੀ ਵਿਚ ਆ ਜਾਵੇ ਤਾਂ ਉਹ ਜੁਆਨ ਪੁਰਸ਼ ਦੀ ਪ੍ਰਾਪਤੀ ਲਈ ਮਾਤਾ ਪਿਤਾ ਨੂੰ ਧੋਖਾ ਦੇਣੋ ਗੁਰੇਜ ਨਹੀ ਕਰਦੀ ਇਸ ਲਈ ਰਾਣੀ ਤੇ ਬਿਸਵਾਸ ਕਰਕੇ ਪੁੱਤ੍ਰ ਦਾ ਘਾਤ ਕਰਨਾ ਉਚਿਤ ਨਹੀਂ। ਇਹਨਾਂ ਪ੍ਰਕਰਣਾਂ ਵਿਚ ਬਹੁਤਾ ਇਹੋ ਕੁਝ ਦੱਸਿਆ ਗਿਆ ਹੈ ਕਿ ਇਸਤ੍ਰੀ ਕਿਸੇ ਲਭ ਵਿਚ ਆ ਜਾਵੇ ਤਾਂ ਉਹ ਭਾਈ ਤੇ ਮਾਤਾ ਪਿਤਾ ਅਤੇ ਪਤੀ ਨੂੰ ਵੀ ਕਿਥੋਂ ਤੱਕ ਧੋਖਾ ਦੇ ਸਕਦੀ ਹੈ, ਤਾਂਕਿ ਪਾਠਕ ਜਨ ਇਹਨਾਂ ਖਤ੍ਰਿਆਂ ਤੋਂ ਸਾਵਧਾਨੀ ਹਾਸਲ ਕਰ ਸਕਣ।

* *ਮਧ ਰੈਣਿ ਦੁਹੇਲੜੀਆ ਜੀਉ ਨੀਦ ਨ ਆਵੈ ॥ ਸਾਧਨ ਦੁਬਲੀਆਂ ਜੀਉ ਪਿਰ ਕੈ ਹਾਵੈ ॥*
*ਧਨ ਥੀਈ ਦੁਬਲਿ ਕੰਤ ਹਾਵੈ ਕੇਵ ਨੈਣੀ ਦੇਖਏ ॥ ਸੀਗਾਰ ਮਿਠ ਰਸ ਭੋਗ ਭੋਜਨ ਸਭ ਝੂਠ ਕਿਤੈ ਨ ਲੇਖਏ ॥*
*ਮੈ ਮਤ ਜੋਬਨਿ ਗਰਬਿ ਗਾਲੀ ਦੁਧਾ ਥਣੀ ਨ ਆਵਏ ॥ ਨਾਨਕ ਸਾਧਨ ਮਿਲੈ ਮਿਲਾਈ ਬਿਨੁ ਪਿਰ ਨੀਦ ਨ ਆਵਏ ॥੧॥*
ਐਉਂ ਇਕ ਪਿਰ ਦੀ ਢੂੰਡਾਊ ਇਸਤ੍ਰੀ ਦੀ ਉਦਾਹਰਨ ਦੇ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਗੁਰੂ ਦੀ ਰਾਹੀਂ ਪ੍ਰਭੂ ਪਤੀ ਦਾ ਪ੍ਰਾਪਤੀ ਲਈ ਰਾਹ ਵਖਾਉਂਦੇ ਹਨ—

ਉਹ ਕਾਮ ਦੀ ਮਸਤੀ ਵਿਚ ਭਰਕੇ ।

੧. ਮਨ ਦੇ ਵਿਚ ਅੰਦਰੋ ਅੰਦਰੀ ਉਸਤੇ ਰਾਜ ਕੁਮਾਰੀ ਮੋਹਤ ਹੋ ਗਈ ਪਰ ਕਿਸੀ ਨੂੰ ਕਹਿਕੇ ਨਹੀਂ ਸੁਣਾਇਆ ।
੨. ਇਕ ਇਕ ਪਲ ਕਰਕੇ ਸਾਰਾ ਦਿਨ ਉਸਦੀ ਯਾਦ ਵਿਚ ਹੀ ਬਲਿਹਾਰ ਜਾਂਦੀ ਨੇ ਬਤੀਤ ਕਰ ਦਿੱਤਾ ॥੫॥
੩. ਚੌਪਈ ॥ ਰਾਤ ਪਈ ਤਾਂ ਇਕ ਗੋਲੀ ਬੁਲਾ ਲਈ ।
੪. ਆਪਣੇ ਦਿਲ ਦੀ ਗਲ ਉਸ ਨੂੰ ਸਾਰੀ ਦੱਸ ਦਿੱਤੀ ਤੇ ਕਿਹਾ—
੫. ਕਿ ਐ ਪਿਆਰੀ ਜੇ ਤੂੰ ਉਸ ਨੂੰ ਮੈਨੂੰ ਲਿਆ ਕੇ ਮਿਲਾ ਦੇਵੇਂ ।
੬. ਤਾਂ ਮੈਂ ਸਮਝਾਂਗੀ ਕਿ ਤੂੰ ਮੇਰੀ ਵਫਾਦਾਰ ਹੈ ॥੬॥
੭. ਤੇ ਰਾਜ ਕਮਾਰੀ ਨੇ ਗੋਲੀ ਨੂੰ ਕਿਹਾ ਜਾਣ ਲਈ
੮. ਨਾਲ ਤਾਕੀਦ ਕਰ ਦਿੱਤੀ ਕਿ ਇਸ ਗੱਲ ਦਾ ਭੇਤ ਦੂਸਰੇ ਕੰਨ ਤਕ ਨਾ ਪੁੱਜੇ ।
੯. ਉਹ ਗੋਲੀ ਉਸੇ ਵੇਲੇ ਦੌੜ ਕੇ ਅਜਿੱਤ ਸੈਨ ਪਾਸ ਚਲੀ ਗਈ।
੧੦. ਕਈ ਤਰ੍ਹਾਂ ਜਾ ਕੇ ਉਸਨੂੰ ਸਮਝੌਣ ਲੱਗੀ ॥੭॥
੧੧. ਤੇ ਕਈ ਤਰਾਂ ਉਸ ਨੂੰ ਗੱਲਾਂ ਦੱਸੀਆਂ ।
੧੨. ਜਿਉਂ-ਤਿਉਂ ਕਰਕੇ ਉਸ ਨੂੰ ਉਥੇ ਲੈ ਆਈ ।
੧੩. ਜਿਥੇ ਕੁਮਾਰੀ ਛੈਲ ਦੇਇ ਰਾਹ ਵੇਖ ਰਹੀ ਸੀ ।
੧੪. ਉਸਦੇ ਮਿੱਤ੍ਰ ਨੂੰ ਨਾਲ ਲੈ ਕੇ ਉਥੇ ਪਹੁੰਚ ਗਈ ॥੮॥
੧੫. ਕੁਮਾਰੀ ਵੇਖ ਕੇ ਬੜੀ ਖਿੜ ਕੇ ਪ੍ਰਫੁਲਤ ਹੋ ਗਈ
੧੬. ਜਾਣੋਂ ਕਿਸੇ ਕੰਗਾਲ ਨੇ ਨੌਂ ਨਿੱਧਾ ਪਾ ਲਈਆਂ ਹਨ
੧੭. ਮੁੜ-ਮੁੜ ਕੇ ਉਸਨੂੰ ਗਲੇ ਨਾਲ ਲਾਵੈ
੧੮. ਮਨ ਮਰਜੀ ਦੀ ਖੁਸ਼ੀਆ ਮਨਾਈਆਂ ॥੯॥
੧੯. ਗੋਲੀ ਦੀ ਗਰੀਬੀ ਧਨ ਦੇ ਕੇ ਦੂਰ ਕਰ ਦਿੱਤੀ ।
੨੦. ਸਖੀ ਦੇ ਪੈਰਾਂ ਤੇ ਸੀਸ ਧਰ ਦਿੱਤਾ ਤੇ ਕਿਹਾ—
੨੧. ਤੇਰੀ ਕ੍ਰਿਪਾ ਕਰਕੇ ਮੈ ਆਪਣੇ ਮਿੱਤ੍ਰ ਨੂੰ ਮਿਲੀ ਹਾਂ
੨੨. ਮੈ ਕੀ ਕਹਾਂ ਤੇਰਾ ਉਪਕਾਰ ਮੈਥੋਂ ਕਿਹਾ ਨਹੀ ਜਾਂਦਾ ॥੧੦॥
੨੩. ਹੁਣ ਕੁਝ ਇਹੋ ਜਿਹਾ ਢੰਗ ਕਰੀਏ ।
੨੪. ਜਿਸ ਕਰਕੇ ਮਿਤ੍ਰ ਸਦਾ ਕੋਲ ਰਖਯਾ ਜਾ ਸਕੇ ।
੨੫. ਹਮੇਸ਼ਾਂ ਇਸ ਨੂੰ ਨਾਲ ਲੈ ਕੇ ਸੌਂ ਸਕਾਂ ।
੨੬. ਪ੍ਰਭੂ ਇਸ ਭੇਦ ਨੂੰ ਸਮਝ ਕੋਈ ਨਾ ਸਕੇ ॥੧੧॥
੨੭. ਫਿਰ ਉਸ ਇਸਤ੍ਰੀ ਨੇ ਇਕ ਚਰਿਤ੍ਰ ਇਸ ਤਰ੍ਹਾਂ ਵਿਚਾਰ ਕੀਤਾ ਆਪਣੇ ਚਿਤ ਵਿਚ ।
੨੮. ਸੋ ਮੈ ਕਹਿੰਦਾ ਹਾਂ ਪਯਾਰੇ ਪਾਠੀ ਜਨੋ ਤੁਸੀਂ ਧਿਆਨ ਨਾਲ ਸੁਣੋ ।
੨੯. ਛੈਲ ਦੇਈ ਨੇ ਅਜਿੱਤ ਸੈਨ ਨੂੰ ਲਕੋ ਕੇ ਘਰ ਦੇ ਵਿਚ ਰੱਖ ਲਿਆ ।
੩੦. ਅਤੇ ਆਪਣੀ ਮਾਂ ਰਾਣੀ ਨੂੰ ਇਸ ਤਰ੍ਹਾਂ ਕਹਿ ਦਿੱਤਾ॥੧੨॥
੩੧. ਐ ਮਾਂ ਤੈਂ ਜਿਹੜੇ ਪੁਰਸ਼ ਦੀ ਸਿਫਤ ਕੀਤੀ ਸੀ ।
੩੨. ਓਹ ਸ੍ਰੀ ਪ੍ਰਮੇਸਰ ਨੇ ਨਾਂ ਚਾਹਿਆ ।
੩੩. ਉਸ ਦੀ ਕੱਲ੍ਹ ਮੌਤ ਹੋ ਗਈ ।
੩੪. ਮੈ ਇਹ ਗੱਲ ਇਕ ਸਖੀ ਦੇ ਮੂੰਹ ਤੋਂ ਸੁਣੀ ਹੈ ॥੧੩॥
੩੫. ਅਸੀ ਸਾਰਿਆਂ ਨੇ ਜੋ ਉਸਦੀ ਸਿਫਤ ਕੀਤੀ ।
੩੬. ਇਸ ਲਈ ਉਸਨੂੰ ਧਰਤੀ ਦੇ ਮਾਲਕ ਨੇ ਨਾਂ ਚਾਹਿਆ।
੩੭. ਜਾਣੋ ਉਸਨੂੰ ਇਸਤ੍ਰੀਆਂ ਦੀ ਨਜ਼ਰ ਲੱਗ ਗਈ ।
੩੮. ਜਿਸ ਲਈ ਉਸਨੂੰ ਮੌਤ ਲੈ ਕੇ ਚਲੀ ਗਈ ॥੧੪॥
੩੯. ਰਾਣੀ ਨੇ ਉਸ ਦਾ ਅਫਸੋਸ ਕੀਤਾ ਜਿਸ ਕਰਕੇ—
੪੦. ਸਾਰਾ ਦਿਨ ਨਾਂ ਅੰਨ ਖਾਧਾ ਨਾ ਪਾਣੀ ਪੀਤਾ ।
੪੧. ਉਸ ਨੂੰ ਆਪਣੇ ਦਿਲ ਵਿਚ ਸੱਚ ਮੁੱਚ ਹੀ ਮਰਿਆ ਜਾਣ ਲਿਆ ।
੪੨. ਉਸਦੇ ਸਚ-ਝੂਠ ਦਾ ਕੋਈ ਭੇਤ ਨਾ ਪਾਇਆ ॥੧੫॥
੪੩. ਜਿਹੋ ਜਿਹਾ ਸੁੰਦ੍ਰ ਤੈ ਉਸ ਨੂੰ ਵੇਖਯਾ ਸੀ
੪੪. ਤੇ ਕਿਹਾ ਸੀ ਕਿ ਇਹੋ ਜਿਹਾ ਨਾਂ ਤਾਂ ਕੋਈ ਹੋਇਆ ਹੈ ਨਾਂ ਕੋਈ ਹੋਵੇਗਾ ਤੈਂ ਇਹ ਕਿਹਾ ਸੀ
੪੫. ਇਕ ਉਸਦੀ ਭੈਣ ਹੈ ਉਸਦੇ ਘਰ ਵਿਚ
੪੬. ਜਿਸ ਨੂੰ ਉਸ ਦਾ ਭਾਈ ਪਿਛੇ ਨਗਰ ਵਿਚ ਛਡ ਗਿਆ ਹੈ ॥੧੬॥
੪੭. (ਛੈਲ ਦੇਈ ਦੀ ਸਹੇਲੀ ਨੇ ਰਾਣੀ ਨੂੰ ਕਿਹਾ) ਜੇ ਤੂੰ ਮੈਨੂੰ ਕਹੇਂ ਤਾਂ ਮੈ ਉਥੇ ਜਾਵਾਂ ਤੇ—
੪੮. ਉਸ ਦੀ ਭੈਣ ਨੂੰ ਲੱਭ ਕੇ ਲੈ ਆਵਾਂ ।
੪੯. ਉਹ ਬੜੀ ਸਿਆਣੀ ਤੇ ਸਾਰੇ ਗੁਣਾਂ ਵਿਚ ਭਰਪੂਰ ਹੈ।
੫੦. ਉਸ ਨੂੰ ਲਿਆ ਕੇ ਮੈਂ ਇਸ ਰਾਜਧਾਨੀ ਵਿਚ ਤੁਹਾਨੂੰ ਦਿਖਾ ਦੇਵਾਂਗੀ ॥੧੭॥
੫੧. ਸਾਰੀਆਂ ਇਸਤ੍ਰੀਆਂ ਨੇ ਇਹ ਗੱਲ ਸੁਣਕੇ ਠੀਕ ਹੈ ਠੀਕ ਹੈ ਕਹਿ ਦਿੱਤਾ ।
੫੨. ਸਚ-ਝੂਠ ਦੀ ਗਲ ਕਿਸੇ ਨੇ ਵੀ ਨਾ ਜਾਣੀ
੫੩. ਬਹੁਤ ਸਾਰਾ ਧਨ ਖਰਚਣ ਲਈ ਉਸ ਸਖੀ ਨੂੰ ਦੇ ਦਿੱਤਾ
੫੪. ਉਸੇ ਵੇਲੇ ਉਸ ਨੂੰ ਉਥੇ ਨੂੰ ਤੋਰ ਦਿੱਤਾ ॥੧੮॥

---

☛ *ਮੁੰਧ ਨਿਮਾਨੜੀਆ ਜੀਉ ਬਿਨੁ ਧਨੀ ਪਿਆਰੇ ॥ ਕਿਉ ਸੁਖ ਪਾਵੈਗੀ ਬਿਨੁ ਉਰ ਧਾਰੇ ॥ ਨਾਹ ਬਿਨੁ ਘਰ ਵਾਸ ਨਾਹੀ ਪੁਛਹੁ ਸਖੀ ਸਹੇਲੀਆਂ ॥*
ਜਿਵੇਂ ਪਤੀ ਤੋਂ ਬਿਨਾਂ ਇਸਤ੍ਰੀ ਦਾ ਘਰ ਬਸੇਬਾ ਨਹੀਂ ਇਸੇ ਤਰਾਂ ਨਾਮ ਤੋਂ ਬਿਨਾ ਪ੍ਰਭੂ ਨਾਲ ਪ੍ਰੀਤ ਪਿਆਰ ਨਹੀਂ ਹੋ ਸਕਦਾ ॥ ਪੜੋ ਅਗੇ-
*ਬਿਨੁ ਨਾਮ ਪ੍ਰੀਤ ਪਿਆਰੁ ਨਾਹੀ ਵਸਹਿ ਸਾਚਿ ਸੁਹੇਲੀਆਂ ॥ ਸਚੁ ਮਨਿ ਸਜਨ ਸੰਤੋਖਿ ਮੇਲਾ ਗੁਰ ਮਤੀ ਸਹੁ ਜਾਣਿਆਂ ॥*
*ਨਾਨਕ ਨਾਮ ਨ ਛੋਡੇ ਸਾਧਨ ਨਾਮਿ ਸਹਜਿ ਸਮਾਣੀਆ ॥੨॥ ਮਿਲੁ ਸਖੀ ਸਹੇਲੜੀਹੋ ਹਮ ਪਿਰੁ ਰਾਵੇਹਾ ॥*
*ਗੁਰ ਪੁਛਿ ਲਿਖੇ ਉਗੀ ਜੀਉ ਸਬਦਿ ਸਨੇਹਾ ॥ਪੰ:੮੪੨॥ਮ:੧॥*
ਐ—ਗੁਰੂ ਦੇ ਬਹੁਤੇ ਲਾਡਲੇ ਤੇ ਪਿਆਰੇ ਸਿੱਖੋ ਗਹੁ ਨਾਲ ਪੜੋ ਤਾਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਥਾਂ ਪਰ ਥਾਂ ਇਸਤ੍ਰੀ ਦੀ ਉਦਾਹਰਣ ਤੇ-ਰਾਵਣਾ ਅਤੇ ਭੋਗ ਸ਼ਬਦ ਲਿਖੇ ਮਿਲਦੇ ਹਨ ਤੁਸੀਂ ਕਿਥੇ ਕਿੱਥੇ ਇਹਨਾਂ ਨੂੰ ਅਸ਼ਲੀਲ ਕਹਿ ਕੇ ਹੜਤਾਲ ਕਰੋਗੇ ।
*ੳ-ਜੈਸੀ ਤਰਣਿ ਭਤਾਰ ਉਰਝੀ ਪਿਰਹਿ ਸਿਵੈ ਇਹੁ ਮਨੁ ਲਾਲ ਦੀਜੈ ॥ ਮਨੁ ਲਾਲਹਿ ਦੀਜੈ ਭੋਗ ਕਰੀਜੈ ਹਭਿ ਖੁਸੀਆ ਰੰਗ ਮਾਣੇ ॥*
*ਪਿਰੁ ਅਪਨਾ ਪਾਇਆ ਰੰਗੁ ਲਾਲੁ ਬਣਾਇਆ ਅਤਿ ਮਿਲਿਓ ਮਿਤ੍ਰ ਚਿਰਾਣੇ ॥*
*ਗੁਰੁ ਥੀਆ ਸਾਖੀ ਤਾ ਡਿਠਮੁ ਆਖੀ ਪਿਰ ਜੇਹਾ ਅਵਰੁ ਨ ਦੀਸੈ ॥ਪੰ:੮੫੫॥ਮ:੫॥*
*ਅ-ਜੇ ਲਖ ਇਸਤ੍ਰੀਆਂ ਭੋਗ ਕਰਹਿ ਨਵ ਖੰਡ ਰਾਜੁ ਕਮਾਹਿ ॥ ਬਿਨ ਸਤਿਗੁਰ ਸੁਖ ਨ ਪਾਵਹੀ ਫਿਰਿ ਫਿਰਿ ਜੋਨੀ ਪਾਹਿ ॥੩॥ਪੰ:੨੬॥ਮ:੩॥*
ਇਥੇ ਸ੍ਰੀ ਦਸਮੇਸ ਜੀ ਬਹੁਤੇ ਪ੍ਰਕਰਣ ਉਹੀ ਓਲੇਖਦੇ ਜਿਨ੍ਹਾਂ ਵਿਚ ਨਿਗੁਰੇ ਲੋਕੀਂ ਰਾਜ ਭੋਗ ਵਿਚਮਸਤ ਹੋ ਕੇ ਸੁਖ ਭਾਲਦੇ ਨੇ ਕੀ ਉਹਨਾਂ ਸੁਖ ਦੀ ਪ੍ਰਾਪਤੀ ਕਰ ਲਈ ? ਜਾਂ ਦੂਜੇ ਪਾਸੇ ਇਕ ਜਵਾਨ ਇਸਤ੍ਰੀ ਇਸ ਇੱਛਾ ਨਾਲ ਭੋਗ ਕਰਦੀ ਹੈ ਕਿ ਲਾਲ ਭਾਵ ਪੁਤ੍ਰ ਦੀ ਪ੍ਰਾਪਤੀ ਹੋ ਜਾਵੇਗੀ। ਇਸੇ ਤਰਾਂ ਜਿਨਾਂ ਗੁਰਸਿੱਖਾਂ ਨੇ ਆਪਣੇ ਮਨ ਨੂੰ ਹੀ ਪ੍ਰਭੂ ਪ੍ਰੀਤੀ ਨਾਲ ਰੰਗ ਕੇ ਲਾਲ ਕਰ ਲਿਆ ਹੈ ਉਹਨਾਂ ਨੂੰ ਆਦਿ ਸ਼ਕਤੀ ਜਨਮਾਂ ਜਨਮਾਤ੍ਰਾਂ ਦਾ ਮਿਤ੍ਰ ਮਿਲ ਗਿਆ ਹੈ-ਜਿਨ੍ਹਾਂ ਨੇ ਗੁਰੂ ਦੀ ਸਾਖੀ ਭਰ ਲਈ ਹੈ ਉਹਨਾਂ ਸਭ ਕੁਝ ਅੱਖੀਂ ਵੇਖ ਲਿਆ ਹੈ ਉਹਨਾਂ ਨੂੰ ਆਪਣੇ ਪਿਰ ਜਿਹਾ ਹੋਰ ਕੋਈ ਨਹੀਂ ਦਿਸਦਾ—
*ਨਾਨਕ ਕਾਮਣਿ ਪਿਰ ਰਾਵੇ ਆਪਣਾ ਰਵਿ ਰਹਿਆ ਪ੍ਰਭ ਸੋਈ ॥ਪੰ:੭੭੦॥ਮ:੩॥* ਇਸ ਤੋਂ ਉਲਟ -
*ਤ੍ਰਿਭਵਣ ਕੰਤ ਰਵੈ ਸੁਹਾਗਣਿ ਅਵਗਣਵੰਤੀ ਦੂਰੇ ॥ ਜੈਸੀ ਆਸਾ ਤੈਸੀ ਮਨਸਾ ਪੂਰ ਰਹਿਆ ਭਰਪੂਰੇ ॥ਪੰ:੭੬੩॥ਮ:੧॥*
ਜਿਹੋ ਜੇਹੀ ਕਿਸੇ ਦੇ ਮਨ ਦੀ ਅਵਸਥਾ ਹੈ ਉਹੋ ਜਿਹੀ ਮਾਲਕ ਵਲੋਂ ਉਸ ਦੀ ਤ੍ਰਿਪਤੀ ਕੀਤੀ ਜਾਂਦੀ ਹੈ ਪਰ-ਜਿਹੜੇ ਸੱਜਨ ਗੁਰੂ ਤੋਂ ਵਾਂਝੇ ਹਨ ਉਹ ਆਪਣੇ ਪ੍ਰੀਤਮ ਪਤੀ ਨਾਲ ਕੀ ਖੁਸ਼ੀਆਂ ਮਾਣ ਸਕਦੇ ਹਨ, ਜਿਵੇਂ ਕੁਆਰੀ ਕੰਨਿਆ ਸੌਹਰੇ ਘਰ ਦਾ ਸੁਖ ਕਿਵੇਂ ਦੇਖ ਸਕਦੀ ਹੈ ਕਬੀਰ ਜੀ ਕਹਿੰਦੇ ਹਨ
ਕੁਆਰ ਕੰਨਿਆ ਜੈਸੇ ਕਰਤ ਸੀਗਾਰਾ ॥ ਕਿਉ ਰਲੀਆ ਮਾਨੈ ਬਾਝੁ ਭਤਾਰਾ ॥
ਕਾਗ ਉਡਾਵਤ ਭੁਜਾ ਪਿਰਾਨੀ ॥ ਕਹਿ ਕਬੀਰ ਇਹ ਕਥਾ ਸਿਰਾਨੀ ॥ ਪੰ:੭੯੨॥ ਜਾਂ
ਸੁਖੁ ਤਾ ਸਹੁ ਰਾਵਿਓ ਦੁਖਿ ਭੀ ਸੰਮਾਲਿਓਇ ॥ ਨਾਨਕ ਕਹੈ ਸਿਆਣੀਏ ਇਉ ਕੰਤ ਮਿਲਾਵਾ ਹੋਇ ॥ ਉਹੀ ॥ ਮ:੨॥ ☛

ਦੋਹਰਾ ॥ [੧]ਬਿਦਾ ਭਈ ਬਹੁ ਦਰਬ ਲੈ, ਗਈ ਕੁਅਰਿ ਕੇ ਧਾਮ ॥ [੨]ਆਠ ਮਾਸ ਦੁਰਿ ਤਹੱ ਰਹੀ, ਲਖੀ ਨ ਦੂਸਰ ਬਾਮ ॥੧੯॥ ਚੌਪਈ ॥ [੩]ਨਵਮੋ ਮਾਸ ਚੜਤ ਜਬ ਭਯੋ॥ [੪]ਤਾਕਹੱ ਭੇਸ ਨਾਰਿ ਕੋ ਕਯੋ ॥ [੫]ਲੈ ਰਾਨੀ ਕਹੱ ਤਾਹਿ ਦਿਖਾਯੋ ॥ [੬]ਸਭਹਿੱਨ ਹੇਰਿ ਹਿਯੋ ਹੁਲਸਾਯੋ ॥੨੦॥ [੭]ਜੋ ਮੈਂ ਕਹੋ ਸੁਨਹੁ ਨ੍ਰਿਪ ਨਾਰੀ ॥ [੮]ਇਹ ਸੌਂਪਹੁ ਤੁਮ ਅਪਨਿ ਦੁਲਾਰੀ ॥ [੯]ਰਾਜਾ ਸਾਥ ਨ ਭੇਦ ਬਖਾਨੋ ॥ [੧੦]ਮੇਰੋ ਬਚਨ ਸੱਤਿ ਕਰਿ ਮਾਨੋ ॥੨੧॥ [੧੧]ਜੋ ਇਸ ਕੌ ਰਾਜਾ ਲਹਿ ਲੈਹੈ ॥ [੧੨]ਭੂਲਿ ਤਿਹਾਰੇ ਧਾਮ ਨ ਐਹੈ ॥ [੧੩]ਲੈ ਯਾ ਕੌ ਕਰਿ ਹੈ ਨਿਜੁ ਨਾਰੀ॥ [੧੪]ਮੁਖ ਬਾਏਂ ਰਹਿ ਹੋ ਤੁਮ ਪਯਾਰੀ ॥੨੨॥ [੧੫]ਭਲੀ ਕਹੀ ਤੁਹਿ ਤਾਂਹਿ ਬਖਾਨੀ॥ [੧੬]ਤ੍ਰਿਯ ਚਰਿੱਤ੍ਰ ਗਤਿ ਕਿਨੂੰ ਨ ਜਾਨੀ ॥ [੧੭]ਤਿਹੱ ਕੋ ਭਵਨ ਸੁਤਾ ਕੇ ਰਾਖਾ॥ [੧੮]ਭੇਦ ਨ ਮੂਲ ਨ੍ਰਿਪਤਿ ਤਨ ਭਾਖਾ ॥੨੩॥ [੧੯]ਚਹਤ ਹੁਤੀ ਨ੍ਰਿਪ ਸੁਤਾ ਸੁ ਭਈ ॥ [੨੦]ਇਹ ਛਲ ਸੌ ਸਹਚਰਿ ਛਲਿ ਗਈ ॥ [੨੧]ਤਾਕਹੱ ਪ੍ਰਗਟ ਧਾਮ ਮਹਿ ਰਾਖਾ॥ [੨੨]ਨ੍ਰਿਪਹਿ ਭੇਦ ਕੋਊ ਤ੍ਰਿਯਹਿ ਨ ਭਾਖਾ ॥੨੪॥ ਦੋਹਰਾ ॥ [੨੩]ਇਹ ਚਰਿੱਤ੍ਰ ਤਿਹੱ ਚੰਚਲਾ ਲਹਯੋ ਆਪਨੋ ਯਾਰ ॥ [੨੪]ਸਭ ਤ੍ਰਿਯ ਮੁਖ ਬਾਏਂ ਰਹੀ; ਸਕਾ ਨ ਕੋਊ ਬਿਚਾਰ ॥੨੫॥ [੨੫]ਸੁਰ ਮੁਨਿ ਨਾਗ ਭੁਜੰਗ ਸਭ; ਨਰ ਬਪੁਰੇ ਕਿਨ ਮਾਹਿ ॥ [੨੬]ਦੇਵ ਅਦੇਵ ਤ੍ਰਿਯਾਨ ਕੇ ਭੇਦ ਪਛਾਨਤ ਨਾਹਿ ॥੨੬॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ, ਤ੍ਰਿਯਾ ਚਰਿਤ੍ਰੇ, ਮੰਤ੍ਰੀ ਭੂਪ ਸੰਬਾਦੇ, ਦੋਇ ਸੌ ਅਠਾਸੀ ਚਰਿਤ੍ਰ
ਸਮਾਪਤ ਮਸਤੁ ਸੁਭ ਮਸਤੁ ॥੨੮੮॥੫੪੭੬॥ ਅਫਜੂੰ ॥

ਦੋਹਰਾ ॥ [੨੭]ਸੁਨਾ ਸਹਰ ਬਗਦਾਦ ਕੇ ਦੱਛਿਨ ਸੈਨ ਨਰੇਸ ॥ [੨੮]ਦੱਛਿਨ ਦੇ ਤਾ ਕੇ ਤਰੁਨਿ ਰਹਤ ਸੁ ਰਤਿ ਕੇ ਭੇਸ ॥੧॥ ਚੌਪਈ ॥ [੨੯]ਕਮਲ ਕੇਤੁ ਇਕ ਸਾਹੁ ਬਸਤ ਤਹੱ ॥ [੩੦]ਜਾ ਸਮ ਦੂਸਰ ਭਯੋ ਨ ਮਹਿ ਮਹੱ ॥ [੩੧]ਤੇਜਵਾਨ ਬਲਵਾਨ ਧਰੱਤ੍ਰੀ॥ [੩੨]ਜਾਹਿਰ ਚਹੂੰ ਓਰ ਮਹਿ ਛੱਤ੍ਰੀ ॥੨॥ ਦੋਹਰਾ॥ [੩੩]ਜਬ ਰਾਨੀ ਤਿਹੱ ਕੁਅਰ ਕੋ; ਰੂਪ ਬਿਲੋਕਾ ਨੈਨ॥ [੩੪]ਰਹੀ ਮਗਨ ਹ੍ਵੈ ਮੈਨ ਮਦ; ਬਿਸਰਿ ਗਈ ਸੁਧਿ ਐਨ ॥੩॥ ਚੌਪਈ ॥ [੩੫]ਚਤੁਰ ਸਹਚਰੀ ਕੁਅਰਿ ਹਕਾਰੀ॥ [੩੬]ਆਨਿ ਕੁਅਰਿ ਤਨ ਕੀਅਸ ਜੁਹਾਰੀ॥ [੩੭]ਚਿਤ ਕੋ ਭੇਦ ਸਕਲ ਤਿਹਂ ਦਿਯੋ ॥ [੩੮]ਵਾ ਕੇ ਤੀਰ ਪਠਾਵਨ ਕਿਯੋ ॥੪॥ [੩੯]ਬਾਰ ਨ ਲਗੀ; ਸਖੀ ਤਹੱ ਆਈ॥ [੪੦]ਆਨਿ ਕੁਅਰਿ ਤਨ ਬ੍ਰਿਥਾ ਜਤਾਈ॥ [੪੧]ਤੋ ਪਰ ਅਟਕਤ ਨ੍ਰਿਪ ਤ੍ਰਿਯ ਭਈ ॥ [੪੨]ਛੂਟਹੁ ਕਸਬ ਲਗਨ ਲਗਿ ਗਈ ॥੫॥ [੪੩]ਅਬ ਵਹ ਧਾਮ ਕ੍ਰਿਤਾਰਥ ਕੀਜੈ ॥ [੪੪]ਹਯਾਂ ਤੇ ਚਲਿ; ਵਹਿ

---

i. ਬਗਦਾਦ (ਇਰਾਕ ਅਰਬ ਵਿਚ ਨੌ ਸਿਰਵਾਂ ਦਾ ਵਸਾਇਆ ਨਗਰ ਹੈ ਜਿਸਦੀ ਦਜਲਾ ਦਰਿਆਦੇ ਦੋਹੀਂ ਪਾਸੀ ਅਬਾਦੀ ਹੈ

* ਇਹਨਾਂ ਪ੍ਰਕਰਣਾਂ ਵਿਚ ਇਸਤ੍ਰੀ ਦੀ ਚੌਕਸ ਕਲਾ ਤੇ ਪਤੀ ਪ੍ਰਾਪਤੀ ਲਈ ਵਰਤੇ ਗਏ ਛਲ ਫਰੇਬ ਵਖਾਏ ਗਏ ਹਨ ਕਿ ਕਿਵੇਂ ਇਸ ਛੈਲ ਦੇਏ ਰਾਜ ਕੁਮਾਰੀ ਨੇ ਸਾਰੇ ਪ੍ਰਵਾਰ ਨੂੰ ਧੋਖੇ ਵਿਚ ਉਲੂ ਬਣਾਇਆ ਮਾਤਾ ਨੂੰ ਪਿਤਾ ਕੋਲ ਗੱਲ ਕਰਨ ਤੋਂ ਅਤੇ ਪਤੀ ਦਾ ਪਰਦਾ ਖੁੱਲ ਤੋਂ ਕਿਵੇਂ ਵਿਚਾਰ ਕੇ ਰਖ੍ਯਾ । ਅਖੀਰ ਤੇ ਵਜੀਰ ਰਾਜੇ ਚਿਤ੍ਰ ਸਿੰਘ ਨੂੰ ਕਹਿੰਦਾ ਹੈ ਕਿ ਐ ਰਾਜਨ ਤੂੰ ਤਾਂ ਇਕ ਨਰ ਸ੍ਰੇਣੀ ਦੀ ਹੀ ਪਦੇਸ਼ ਹੈ -ਇਹਨਾਂ ਚਾਲਾਕ ਇਸਤ੍ਰੀਆਂ ਨੇ ਤਾ ਸਾਰੀਆਂ ਇਸਤ੍ਰੀਆਂ ਨੂੰ ਵੀ ਪਿੱਛੇ ਪਾ ਦਿੱਤਾ ਭਾਵ-ਬਾਏਂ ਹੱਥ ਕਰ ਦਿੱਤਾ ਦੇਵਤਿਆਂ ਨੂੰ ਵੀ ਇਹਨਾਂ ਨੇ ਅਗੂਠਾ ਵਿਖਾਲ ਦਿੱਤਾ ਸੀ, ਜਿਵੇਂ ਇੰਦ੍ਰਾਣੀ ਦੇ ਉਪ ਇੰਦਰ ਨੂੰ ਉਦਾਲਕ ਰਿਸ਼ੀ ਤੋਂ ਸਰਾਪ ਦੁਆ ਕੇ ਮਾਰ ਮੁਕਾਇਆ ਸੀ ।

---

☛ ਅਰਥਾਤ ਕੁਆਰੀ ਕੰਨਿਆ ਸੁੰਦ੍ਰ ਬਸਤ੍ਰ ਤੇ ਜੇਵਰ ਪਾ ਕੇ ਹਾਰ ਸ਼ਿੰਗਾਰ ਲੈਂਦੀ ਹੈ ਪਰ ਪਤੀ ਤੋਂ ਬਿਨਾਂ ਉਹ ਪਤੀ ਦੇ ਗਲ ਨਾਲ ਨਹੀ ਲੱਗ ਸਕਦੀ । ਇਕ ਇਸਤ੍ਰੀ ਦਾ ਪਤੀ ਹੈ ਥਕ ਗਈਆਂ ਨੇ ਪੁਰ ਪਤੀ ਦੇ ਦਰਸ਼ਨ ਨਹੀ ਹੋ ਰਹੇ-ਆਹ ਕਥਾ ਕਬੀਰ ਇਸ ਜ਼ਿੰਦਗੀ ਦੀ ਕਹਿ ਰਹੇ ਹਨ ਜੋ ਇਸਤ੍ਰੀ ਦੀ ਉਦਾਹਰਨ ਤੋਂ ਬਿਨਾ ਸਮਝਾਈ ਨਹੀਂ ਜਾ ਸਕਦੀ ।

੧. ਦੋਹਰਾ ॥ ਖਰਚੇ ਲਈ ਬਹੁਤ ਸਾਰਾ ਧਨ ਲੈ ਕੇ ਸਖੀ ਘਰ ਤੋਂ ਤੁਰ ਪਈ ਅਤੇ ਉਸ ਕੁਮਾਰ (ਅਜਿੱਤ ਸੈਨ) ਦੇ ਘਰ ਪਹੁੰਚ ਗਈ।
੨. ਅੱਠ ਮਹੀਨੇ ਉਸਦੇ ਘਰ ਰਹੀ ਪਰ ਕਿਸੇ ਇਸਤ੍ਰੀ ਨੇ ਉਸ ਨੂੰ ਨਹੀ ਵੇਖਿਆ ॥੧੯॥
੩. ਚੌਪਈ ॥ ਜਿਸ ਵੇਲੇ ਨੌਵਾਂ ਮਹੀਨਾ ਚੜ੍ਹ ਗਿਆ ।
੪. ਤਾਂ ਉਸ ਪੁਰਸ਼ ਦਾ ਇਸਤ੍ਰੀ ਭੇਸ ਬਣਾ ਲਿਆ ।
੫. ਲੈ ਜਾਕੇ ਰਾਣੀ ਨੂੰ ਵਖਾ ਦਿੱਤਾ
੬. ਸਾਰਿਆਂ ਦੇ ਹਿਰਦੇ ਉਸ ਇਸਤ੍ਰੀ ਨੂੰ ਵੇਖ ਕੇ ਚਾਅ ਚੜ੍ਹ ਗਿਆ ॥੨੦॥
੭. ਤੇ ਕਿਹਾ ਐ ਰਾਣੀ ਜੋ ਮੈ ਕਹਿੰਦੀ ਹਾਂ ਤੂੰ ਉਹ ਗੱਲ ਸੁਣ ।
੮. ਆਪਣੀ ਪੁਤ੍ਰੀ ਛੈਲ ਦੇਇ ਤੂੰ ਇਸ ਨੂੰ ਸੌਂਪ ਦੇਇ ।
੯. ਪਰ ਰਾਜੇ ਨੂੰ ਨਾਂ ਦੱਸ ਦੇਵੀਂ ਕਿਤੇ ।
੧੦. ਮੇਰੀ ਕਹੀ ਗੱਲ ਸੱਚੀ ਕਰਕੇ ਮੰਨ ਲੈ ॥੨੧॥
੧੧. ਜੇ ਕਿਤੇ ਇਸਨੂੰ ਰਾਜੇ ਨੇ ਵੇਖ ਲਿਆ ।
੧੨. ਤਾਂ ਉਹ ਭੁੱਲ ਕੇ ਵੀ ਫੇਰ ਤੇਰੇ ਘਰ ਨਹੀਂ ਆਵੇਗਾ।
੧੩. ਉਹ ਇਸਨੂੰ ਲੈ ਕੇ ਆਪਣੀ ਹੀ ਇਸਤ੍ਰੀ ਬਣਾ ਲਏਂਗਾ
੧੪. ਤੂੰ ਤਾਂ ਫੇਰ ਖੱਬੇ ਹੱਥ ਹੀ ਰਹਿ ਜਾਏਂਗੀ ॥੨੨॥
੧੫. ਰਾਣੀ ਨੇ ਕਿਹਾ ਕਿ ਤੈਂ ਇਹ ਗੱਲ ਠੀਕ ਹੀ ਕਹੀ ਹੈ ।
੧੬. ਪ੍ਰੰਤੂ ਇਸਤ੍ਰੀ ਦਾ ਚਰਿਤ੍ਰ ਕਿਸੇ ਨੇ ਨਾ ਜਾਣਿਆ ।
੧੭. ਉਸ ਨੂੰ ਰਾਣੀ ਨੇ ਆਪਣੇ ਘਰ ਰੱਖਣ ਦੀ ਬਜਾਏ ਉਸ ਪੁੱਤ੍ਰੀ ਦੇ ਘਰ ਹੀ ਰਹਿਣ ਦਿੱਤਾ ।
੧੮. ਰਾਜੇ ਤੱਕ ਕੋਈ ਭੇਤ ਨਾ ਦਿੱਤਾ ॥੨੩॥
੧੯. ਰਾਜ ਕਮਾਰੀ ਜੋ ਚਾਹੁੰਦੀ ਸੀ ਉਹੀ ਗੱਲ ਹੋ ਗਈ।
੨੦. ਇਸ ਛਲ ਦੇ ਨਾਲ ਸਖੀ ਸਾਰਿਆਂ ਨੂੰ ਛਲ ਗਈ ।
੨੧. ਉਸਨੂੰ ਬੇਧੜਕ ਹੋ ਕੇ ਆਪਣੇ ਘਰ ਵਿਚ ਰਖਆ
੨੨. ਰਾਜੇ ਕੋਲ ਰਾਣੀ ਨੇ ਕੋਈ ਜਰਾ ਵੀ ਗੱਲ ਕਹਿ ਕੇ ਉਸਦਾ ਭੇਤ ਨਾ ਦਿੱਤਾ ॥੨੪॥
੨੩. ਦੋਹਰਾ ॥ ਇਸ ਢੰਗ ਦੇ ਨਾਲ ਉਸ ਚਾਲਾਕ ਇਸਤ੍ਰੀ ਨੇ ਆਪਣਾ ਪਿਆਰ ਪ੍ਰਾਪਤ ਕਰ ਲਿਆ ।
੨੪. ਸਾਰੀਆਂ ਇਸਤ੍ਰੀਆਂ ਸਾਹਮਣੇ ਦੇਖਦੀਆਂ ਰਹੀਆਂ ਪਰ ਕੋਈ ਵੀ ਪਛਾਣ ਨਾ ਸਕਿਆ ਨਾਂ ਸੋਚ ਸਕਿਆ ਨਾਂ ਸ਼ੱਕ ਪਿਆ ॥੨੫॥
੨੫. ਦੇਵਤੇ ਰਿਸ਼ੀ ਮੁਨੀ, ਨਾਗ ਤੇ ਸਰਪ ਸਾਰੇ ਭੁਲੇਖੇ ਵਿਚ ਪਾ ਦਿੱਤੇ ਮਨੁੱਖ ਵਿਚਾਰੇ ਤਾਂ ਕਿਸ ਗਿਣਤੀ ਵਿਚ ਹਨ
੨੬. ਦੇਵ ਤੇ ਦੈਂਤ ਇਹਨਾਂ ਇਸਤ੍ਰੀਆਂ ਦਾ ਭੇਤ ਨਹੀਂ ਪਛਾਣ ਸਕੇ ॥੨੬॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਦੋ ਸੌ ਅਠਾਸੀਵੀਂ ਕਥਾ ਸਮਾਪਤ ॥੨੮੮॥੫੪੭੬॥ਚਲਦਾ॥

---

੨੭. ਦੋਹਰਾ ॥ ਸੁਣਿਆ ਹੈ ਕਿ ਸਹਰ ਬਗਦਾਦ ਵਿਚ ਇਕ ਦੱਛਿਨ ਸੈਨ ਰਾਜਾ ਸੀ ।
੨੮. ਦੱਛਿਨ ਦੇ ਉਸਦੀ ਇਸਤ੍ਰੀ ਬੜੀ ਚੇਤੰਨ ਹੋ ਕੇ ਰਹਿੰਦੀ ਸੀ ॥੧॥
੨੯. ਚੌਪਈ ॥ ਕਮਲ ਕੇਤ ਨਾਮ ਦਾ ਇਕ ਸ਼ਾਹੂਕਾਰ ਉਥੇ ਵੱਸਦਾ ਸੀ ।
੩੦. ਜਿਹੋ ਜਿਹਾ ਸੁੰਦਰ ਕੋਈ ਧਰਤੀ ਪਰ ਨਾ ਹੋਇਆ ।
੩੧. ਤੇਜ ਪ੍ਰਤਾਪ ਤੇ ਸੂਰਵੀਰ ਗਿਣਤੀਕਾਰ ਸੀ ।
੩੨. ਉਹ ਛੱਤ੍ਰੀ ਚਹੁੰ ਕੁੰਟਾਂ ਵਿਚ ਜਾਣਿਆਂ ਜਾਂਦਾ ਸੀ ॥੨॥
੩੩. ਦੋਹਰਾ ॥ ਜਿਸ ਵੇਲੇ ਉਸ ਕਮਾਰ ਦਾ ਰੂਪ ਰਾਣੀ ਨੇ ਨੇਤ੍ਰਾਂ ਨਾਲ ਤੱਕਿਆ ।
੩੪. ਕਾਮ ਦੇ ਵਿਚ ਮਸਤ ਹੋ ਗਈ ਹੋਸ਼ ਘਰ ਦੀ ਸਾਰੀ ਸੁੱਧ ਭੁੱਲ ਗਈ ॥੩॥
੩੫. ਚੌਪਈ ॥ ਉਸ ਇਸਤ੍ਰੀ ਨੇ ਇਕ ਚਾਲਾਕ ਗੋਲੀ ਨੂੰ ਬੁਲਾ ਲਿਆ
੩੬. ਜਿਸ ਨੇ ਆ ਕੇ ਰਾਣੀ ਅੱਗੇ ਸੀਸ ਝੁਕਾਇਆ ।
੩੭. ਰਾਣੀ ਨੇ ਆਪਣੇ ਚਿੱਤ ਦੀ ਗੱਲ ਸਾਰੀ ਉਸ ਨੂੰ ਦੱਸ ਦਿੱਤੀ ।
੩੮. ਅਤੇ ਉਸ ਛੱਤ੍ਰੀ ਦੇ ਕੋਲ ਭੇਜ ਦਿੱਤੀ ॥੪॥
੩੯. ਦੇਰ ਨਾ ਲੱਗੀ ਗੋਲੀ ਉਥੇ ਪੁੱਜ ਗਈ ।
੪੦. ਆ ਕੇ ਉਸ ਕੁਮਾਰ ਪਾਸ ਆਉਣ ਦਾ ਕਾਰਨ ਦੱਸਿਆ
੪੧. ਕਿ ਤੇਰੇ ਉਪਰ ਰਾਣੀ ਦੀ ਨਿਗਾਹ ਅਟਕ ਗਈ ਹੈ
੪੨. ਜੋ ਹੁਣ ਕਿਸੇ ਤਰ੍ਹਾਂ ਇਹ ਲਗਨ ਲਗੀ ਹੋਈ ਛੁੱਟ ਨਹੀ ਸਕਦੀ ॥੫॥
੪੩. ਹੁਣ ਤੂੰ ਚੱਲ ਕੇ ਉਸਦਾ ਘਰ ਪਵਿੱਤ੍ਰ ਕਰ ਦੇਹ ।
੪੪. ਐਥੋਂ ਚੱਲ ਕੇ ਉਸ ਦੇ ਘਰ ਚਰਨ ਪਾਉ ।

ਗ੍ਰਿਹ ਪਗੁ ਦੀਜੈ ॥ [੧]ਉਠਹੁ ਕੁਅਰ ਜੂ; ਬਿਲਮ ਨ ਲੈਯੈ ॥ [੨]ਰਾਜ ਤੁਰਨਿ ਕੀ ਸੇਜ ਸੁਹੈਯੈ ॥੬॥ [੩]ਜਿਹੱ ਤਿਹੱ ਬਿਧ ਤਾ ਕੋ ਮਨ ਲੀਨਾ ॥ [੪]ਆਨਿ ਮਿਲਾਇ ਕੁਅਰਿ ਕਹੱ ਦੀਨਾ ॥ [੫]ਭਾਂਤਿ ਭਾਂਤਿ ਤਿਨ ਤਾਹਿ ਰਿਝਾਯੋ ॥ [੬]ਚਾਰਿ ਪਹਰ ਨਿਸਿ ਭੋਗ ਕਮਾਯੋ ॥੭॥ [੭]ਕੇਲ ਕਰਤ ਨਿਸਿ ਸਕਲ ਬਿਹਾਨੀ ॥ [੮]ਕਰਤ ਕਾਮ ਕੀ ਕੋਟਿ ਕਹਾਨੀ ॥ [੯]ਭਾਂਤਿ ਭਾਂਤਿ ਕੇ ਆਸਨ ਕਰਿਕੈ ॥ [੧੦]ਕਾਮ ਤਪਤ ਸਭ ਹੀ ਕਹੱ ਹਰਿਕੈ ॥੮॥ [੧੧]ਭੋਰ ਭਯੋ ਰਜਨੀ ਜਬ ਗਈ ॥ [੧੨]ਭਾਂਤਿ ਭਾਂਤਿ ਚਿਰਈ ਚੁਹਚਈ ॥ [੧੩]ਸ੍ਰਮਿਤ ਭਏ ਦੋਊ ਕੇਲ ਕਮਾਤੇ ॥ [੧੪]ਏਕੱਹਿ ਸੇਜ ਸੋਏ ਰਸ ਮਾਤੇ ॥੯॥ [੧੫]ਸੋਵਤ ਤਯਾਗ ਨੀਂਦਿ ਜਬ ਜਗੇ ॥ [੧੬]ਮਿਲਿ ਕਰਿ ਕੇਲ ਕਰਨ ਤਬ ਲਗੇ ॥ [੧੭]ਆਸਨ ਕਰਤ ਅਨੇਕ ਪ੍ਰਕਾਰਾ ॥ [੧੮]ਕੋਕਹੁੰ ਤੇ ਦਸ ਗੁਨ ਬਿਸਤਾਰਾ ॥੧੦॥ [੧੯]ਕੇਲ ਕਮਾਤ ਅਧਿਕ ਰਸ ਮਾਤੈਂ[i] ॥ [੨੦]ਭੂਲਿ ਗਈ ਘਰ ਕੀ ਸੁਧਿ ਸਾਤੈਂ ॥ [੨੧]ਚਿਤ ਅਪਨੇ ਅਸ ਕਿਯਾ ਬਿਚਾਰਾ ॥ [੨੨]ਪ੍ਰਗਟ ਮਿਤ੍ਰ ਕੇ ਸਾਥ ਉਚਾਰਾ ॥੧੧॥ [੨੩]ਸੁਨਹੁ ਬਾਤ ਪਯਾਰੇ ਤੁਮ ਮੋਰੀ ॥ [੨੪]ਦਾਸੀ ਭਈ ਆਜੁ ਮੈਂ ਤੋਰੀ ॥ [੨੫]ਮੇਰੇ ਤੋਟ ਦਰਬ ਕੀ ਨਾਹੀ ॥ [੨੬]ਹਮ ਤੁਮ ਆਵਹੁ ਕਹੂੰ ਸਿਧਾਹੀ ॥੧੨॥ [੨੭]ਐਸੋ ਜਤਨ ਮਿਤ੍ਰ ਕਛੁ ਕਰਿਯੈ[1] ॥ [੨੮]ਅਪੁਨੇ ਲੈ ਮੁਹਿ ਸੰਗ ਸਿਧਰਿਯੈ[2] ॥ [੨੯]ਅਤਿਥ ਭੇਸ ਦੋਊ ਧਰਿ ਲੈਹੈਂ ॥ [੩੦]ਇਕ ਠਾਂ ਬੈਠ ਖਜਾਨਾ ਖੈਹੈਂ ॥੧੩॥ [੩੧]ਜਾਰ ਕਹਯੋ ਅਬਲਾ ਸੌ ਐਸੇ ॥ [੩੨]ਤੁਹਿ ਨਿਕਸੈ ਲੈ ਕਰਿ ਸੰਗ ਕੈਸੇ ॥ [੩੩]ਠਾਢੇ ਈਹਾਂ ਅਨਿਕ ਰਖਵਾਰੇ ॥ [੩੪]ਨਭ ਕੇ ਜਾਤ ਪਖੇਰੂ ਮਾਰੇ ॥੧੪॥ [੩੫]ਜੌ ਤੁਹਿ ਮੁਹਿ ਕੌ ਨ੍ਰਿਪਤਿ ਨਿਹਾਰੈ ॥ [੩੬]ਦੁਹੂੰਅਨ ਠੌਰ ਮਾਰਿ ਕਰ ਡਾਰੈ ॥ [੩੭]ਤਾ ਤੇ ਤੁਮ ਅਸ ਕਰਹੁ ਉਪਾਵੈ ॥ [੩੮]ਮੁਰ ਤੁਰ ਭੇਦ ਨ ਦੂਸਰ ਪਾਵੈ ॥੧੫॥ [੩੯]ਸੂਰ ਸੂਰ ਕਰਿ ਗਿਰੀ ਤਰਨਿ ਧਰਿ ॥ [੪੦]ਜਾਨੁਕ ਗਈ ਸਾਚੁ ਦੈਕੈ ਮਰਿ ॥ [੪੧]ਹਾਇ ਹਾਇ ਕਹ ਨਾਥ ਉਚਾਈ ॥ [੪੨]ਬੈਦ ਲਏ ਸਭ ਨਿਕਟ ਬੁਲਾਈ ॥੧੬॥ [੪੩]ਸਭ ਬੈਦਨ ਸੌ ਨ੍ਰਿਪਤਿ ਉਚਾਰਾ ॥ [੪੪]ਯਾ ਕੋ ਕਰਹੁ ਕਛੂ ਉਪਚਾਰਾ ॥ [੪੫]ਜਾ ਤੇ ਰਾਨੀ ਮਰੈ ਨ ਪਾਵੈ ॥ [੪੬]ਬਹੁਰਿ ਹਮਾਰੀ ਸੇਜ ਸੁਹਾਵੈ ॥੧੭॥ [੪੭]ਬੋਲਤ ਭੀ ਇਕ ਸਖੀ ਸਿਯਾਨੀ ॥ [੪੮]ਜਿਨ ਤ੍ਰਿਯ ਕੀ ਰਤਿ ਕ੍ਰਿਯਾ ਪਛਾਨੀ ॥ [੪੯]ਏਕ ਨਾਰਿ ਬੈਦਨੀ ਹਮਾਰੇ ॥ [੫੦]ਜਿਹੱ ਆਗੇ ਕਯਾ ਬੈਦ ਬਿਚਾਰੇ ॥੧੮॥ [੫੧]ਜੌ ਰਾਜਾ ਤੁਮ ਤਾਹਿ ਬੁਲਾਵੋ ॥ [੫੨]ਤਾਹੀ ਤੇਂ ਉਪਚਾਰ ਕਰਾਵੋ ॥ [੫੩]ਰਾਨੀ ਬਚੈ; ਬਿਲੰਬ ਨ ਲਾਵੈ ॥ [੫੪]ਬਹੁਰਿ ਤਿਹਾਰੀ ਸੇਜ ਸੁਹਾਵੈ ॥੧੯॥ [੫੫]ਸੋਈ ਬਾਤ ਰਾਜੈ ਜਬ ਮਾਨੀ ॥ [੫੬]ਬੋਲ ਪਠਾਈ ਵਹੈ ਸਯਾਨੀ ॥ [੫੭]ਜੋ ਤਿਨ ਪੁਰਖ ਨਾਰਿ ਕਰਿ ਭਾਖਾ ॥ [੫੮]ਤਾਹੀ ਕਹੱ ਬੈਦਨਿ ਕਰਿ ਰਾਖਾ ॥੨੦॥

1. ਕਰੀਐ । 2. ਸਿਧਰੀਐ (ਬੋਲੋ) ।

i. ਇਥੇ ਪ੍ਰਕਰਣ ਨੰਬਰ ੨੯੬ ਤੱਕ ਇਹ ਉਹਨਾਂ ਇਸਤ੍ਰੀਆਂ ਦੇ ਪ੍ਰਕਰਣ ਹਨ ਜੋ ਪ੍ਰਮਾਤਮ ਦੇਵ ਨੂੰ ਭੁੱਲ ਕੇ ਧਨ ਤੇ ਜੋਬਨ ਅਤੇ ਵਿਸ਼ੇ ਵਿਕਾਰਾਂ ਦੀ ਮਸਤੀ ਵਿਚ ਗੜੁਚ ਹੋ ਕੇ ਆਪਣੇ ਜੀਵਨ ਦੇ ਸਫਰ ਤੋ ਖੁੰਝ ਕੇ ਸੌਂ ਰਹੀਆਂ ਹਨ । ਜਿਸ ਬਾਰੇ ਕਬੀਰ ਜੀ ਕਹਿੰਦੇ ਹਨ ਕਿ ਇਸ ਸੰਸਾਰ ਦੇ ਵਿਚ ਕਈ ਪ੍ਰਕਾਰ ਦੇ ਲੋਗ ਜਾਗਦੇ ਤੇ ਸੁੱਤੇ ਪਏ ਹਨ ਕੋਈ ਵਿਰਲਾ ਗੁਰਮੁਖਿ ਜਾਗਦਾ ਹੈ ਜਿਸਨੂੰ ਤੱਤ ਸਾਰ ਵਸਤੂ ਦੀ ਗੁਰੂ ਤੋਂ ਸੋਝੀ ਹੋ ਗਈ ਹੈ-ਕੰਮ ਤਾਂ ਇਸ ਮਨੁੱਖਾ ਦੇਹ ਦੇ ਬਹੁਤ ਸਨ ਪਰ ਕਬੀਰ ਜੀ ਕਹਿੰਦੇ ਹਨ ਕਿ ਭਾਈ ਹੋਰ ਕੰਮ ਤਾਂ ਤੇਰੇ ਕੰਮ ਨਹੀ ਆਉਣੇ ਇਸ ਲਈ ਰਾਮ ਦੇ ਨਾਮਿ ਦਾ ਭਜਨ ਕਰ ਲੈ । ਪਵਿੱਤ੍ਰ ਬਚਨ ਹੈ —

*ਜਾਗਤ ਸੋਵਤ ਬਹੁ ਪ੍ਰਕਾਰ ॥ ਗੁਰਮੁਖਿ ਜਾਗੈ ਸੋਈ ਸਾਰੁ ॥ ਇਸੁ ਦੇਹੀ ਕੇ ਅਧਿਕ ਕਾਮ ॥ ਕਹਿ ਕਬੀਰ ਭਜਿ ਰਾਮ ਨਾਮ ॥੩॥ ਪੰ:੧੧੯੪॥*

ਪ੍ਰੰਤੂ ਕਲਿਜੁਗ ਦਾ ਪ੍ਰਭਾਉ ਪੈ ਰਿਹਾ ਹੈ ਪੁੱਤ੍ਰ ਹੀ ਆਪਣੀ ਮਾਂ ਦਾ ਮੁਕਲਾਵਾ ਲੈ ਆਇਆ ਹੈ ਅਤੇ ਸੰਕਲਪ ਵਿਕਲਪ ਆਦਿ ਦੇ ਵੱਸ ਪੈ ਕੇ ਆਪਣੀ ਮਾਂ ਨੂੰ ਹੀ ਭੋਗਣ ਲੱਗ ਗਿਆ ਹੈ । ਜਿਹੜਾ ਮਨ ਜੋਤਿ ਸਰੂਪ ਸੀ ਉਹੀ ਅਗਿਆਨ ਦੀ ਬੱਘੀ ਤੇ ਚੜ ਬੈਠਾ ਹੈ ਅਤੇ ਬਿਨਾਂ ਨੀਂਦ ਤੋਂ ਹੀ ਪੈਰ ਪਸਾਰ ਕੇ ਸੌ ਗਿਆ ਹੈ ਅਤੇ ਬਿਨਾਂ ਥਣਾ ਵਾਲੀ ਗਊ ਖਰੀਦ ਲਈ ਹੈ ਜਿਸ ਲਈ ਦੁੱਧ ਦੇ ਸਵਾਦ ਤੋ ਵਾਂਝਾਂ ☛

੧. ਐ ਕੁਮਾਰ ਜੀ ਉਠੋ ਦੇਰ ਨਾ ਕਰੋ
੨. ਚੱਲ ਕੇ ਰਾਣੀ ਦੀ ਸੇਜ ਤੇ ਸ਼ਭਾਇਮਾਨ ਹੋਵੋ ॥੬॥
੩. ਜਿਉਂ ਤਿਉਂ ਕਰਕੇ ਉਸ ਨੂੰ ਮਨਾ ਲਿਆ ।
੪. ਆਕੇ ਉਸ ਰਾਣੀ ਨੂੰ ਮਿਲਾ ਦਿੱਤਾ ।
੫. ਤਰ੍ਹਾਂ ਤਰ੍ਹਾਂ ਉਸ ਨੇ ਉਸ ਨੂੰ ਸੰਤੁਸ਼ਟ ਕੀਤਾ ।
੬. ਚਾਰ ਪਹਿਰ ਰਾਤ ਵਿਹਾਰ ਕਰਦੇ ਰਹੇ ॥੭॥
੭. ਖੁਸ਼ੀਆਂ ਕਰਦਿਆਂ ਨੂੰ ਸਾਰੀ ਰਾਤ ਬਤੀਤ ਹੋ ਗਈ।
੮. ਕੋਕ ਅਨੁਸਾਰ ਕਾਮਕ ਕਹਾਣੀਆਂ ਵਿਚ ਤਰਾਂ-
੯. ਤਰਾਂ ਦੇ ਆਸਨ ਕਰਕੇ
੧੦. ਕਾਮ ਦਾ ਦੁਖ ਸਾਰਾ ਹੀ ਦੂਰ ਕਰਕੇ ॥੮॥
੧੧. ਜਦੋਂ ਰਾਤ ਚਲੀ ਗਈ ਸਵੇਰ ਹੋ ਗਈ ।
੧੨. ਤਰ੍ਹਾਂ ਤਰ੍ਹਾਂ ਦੀਆਂ ਚਿੜੀਆਂ ਦੀ ਚੁਹ ਚੁਹਾਟ ਕਰਨ ਲੱਗੀਆਂ
੧੩. ਦੋਏ ਕੇਲ ਕਰਦੇ ਥੱਕ ਗਏ ।
੧੪. ਇਕੋ ਸੇਜ ਤੇ ਮਸਤ ਹੋ ਕੇ ਸੌਂ ਗਏ ॥੯॥
੧੫. ਜਦੋਂ ਸੌਂ ਕੇ ਨੀਂਦ ਤਿਆਗ ਕੇ ਜਾਗੇ ।
੧੬. ਮਿਲਕੇ ਦੋਇ ਫੇਰ ਕੇਲ ਕਰਨ ਲੱਗ ਗਏ ।
੧੭. ਕਈ ਤਰ੍ਹਾਂ ਦੇ ਆਸਣ ਲੈਂਦੇ ਹਨ ।
੧੮. ਜੋ ਕੋਕ ਤੋਂ ਵੀ ਦਸ ਗੁਣੇ ਸਨ ॥੧੦॥
੧੯. ਜਦੋਂ ਕੇਲ ਕਰਦਿਆਂ ਰਸ ਵਿਚ ਮੱਤ ਹੋ ਗਏ ।
੨੦. ਤਾਂ ਘਰ ਦੀਆਂ ਸਭ ਗੱਲਾ ਭੁੱਲ ਗਈਆਂ ।
੨੧. ਫੇਰ ਆਪਣੇ ਚਿੱਤ ਵਿਚ ਇਹ ਵਿਚਾਰ ਕੀਤੀ ।
੨੨. ਮਿੱਤ੍ਰ ਦੇ ਸਾਹਮਣੇ ਨਿਸ਼ੱਕ ਹੋਕੇ ਕਿਹਾ ॥੧੧॥
੨੩. ਐ ਮੇਰੇ ਪਿਆਰੇ ਮੇਰੀ ਇਕ ਗਲ ਸੁਣ ।
੨੪. ਅੱਜ ਤੋਂ ਹੁਣ ਮੈਂ ਤੇਰੀ ਦਾਸੀ ਹੋ ਗਈ ਹਾਂ ।
੨੫. ਮੇਰੇ ਕੋਲ ਧਨ ਦਾ ਤਾਂ ਕੋਈ ਘਾਟਾ ਹੀ ਨਹੀਂ ।
੨੬. ਮੈਂ ਤੇ ਤੂੰ ਹੁਣ ਕਿਤੇ ਹੋਰ ਪਾਸੇ ਚਲੇ ਚਲੀਏ ॥੧੨॥
੨੭. ਐ ਮਿੱਤ੍ਰ ਕੋਈ ਇਹੋ ਜਿਹਾ ਢੰਗ ਕਰੀਏ ।
੨੮. ਮੈਨੂੰ ਨਾਲ ਲੈ ਕੇ ਕਿਸੇ ਪਾਸੇ ਚਲੇ ਚਲੀਏ ।
੨੯. ਫਕੀਰੀ ਭੇਸ ਦੋਇ ਕਰ ਲਵਾਂਗੇ ।
੩੦. ਇਕ ਥਾਂ ਬੈਠ ਕੇ ਧਨ ਖਾਂਦੇ ਰਹਾਂਗੇ ॥੧੩॥
੩੧. ਯਾਰ ਨੇ ਉਸ ਇਸਤ੍ਰੀ ਨੂੰ ਇਸ ਤਰ੍ਹਾਂ ਕਿਹਾ ।
੩੨. ਮੈਂ ਤੈਨੂੰ ਨਾਲ ਲੈ ਕੇ ਕਿਵੇਂ ਨਿਕਲਾਂ ?
੩੩. ਇਥੇ ਅਨੇਕਾਂ ਪਹਿਰੇਦਾਰ ਖੜੇ ਹਨ ।
੩੪. ਇਥੇ ਤਾਂ ਅਸਮਾਨ ਵਿਚ ਉਡਦੇ ਪੰਛੀ ਵੀ ਮਾਰੇ ਜਾਂਦੇ ਹਨ ॥੧੪॥
੩੫. ਜੋ ਮੈਨੂੰ ਤੇ ਤੈਨੂੰ ਰਾਜਾ ਦੇਖ ਲਵੇ ।
੩੬. ਦੋਹਾਂ ਨੂੰ ਉਸੇ ਥਾਂ ਮਾਰ ਕੇ ਮੁਕਾ ਦੇਵੇ ।
੩੭. ਇਸ ਲਈ ਤੂੰ ਕੋਈ ਐਸਾ ਉਪਾਇ ਕਰ ।
੩੮. ਜਿਸ ਤੇ ਮੇਰਾ ਤੇ ਤੇਰਾ ਭੇਦ ਕੋਈ ਦੂਸਰਾ ਨਾ ਪਾਵੇ ॥੧੫॥
੩੯. ਇਹ ਸੁਣਕੇ, "ਹਾਏ ਮੇਰੇ ਪੇਟ ਵਿਚ ਸੂਲ ਹੁੰਦਾ ਹੈ" ਇਹ ਕਹਿ ਕੇ ਧਰਤੀ ਤੇ ਡਿੱਗ ਪਈ ।
੪੦. ਜਾਣੋਂ ਸੱਚੀਂ ਹੀ ਮਰ ਗਈ ਹੈ ।
੪੧. ਹਾ ਕਿਆ ਹੋ ਗਿਆ ਕਹਿ ਕੇ ਰਾਜਾ ਨੇ ਚੁਕੀ ।
੪੨. ਛੇਤੀ ਨਾਲ ਵੈਦ (Dr.) ਨੇੜੇ ਬੁਲਾ ਗਏ ॥੧੬॥
੪੩. ਸਾਰੇ ਵੈਦਾਂ ਨੂੰ ਰਾਜੇ ਨੇ ਕਿਹਾ ।
੪੪. ਕਿ ਇਸ ਦਾ ਕੋਈ ਹੀਲਾ ਕਰੋ ।
੪੫. ਜਿਸ ਕਰਕੇ ਰਾਣੀ ਮਰਨ ਤੋਂ ਬਚ ਜਾਵੇ ।
੪੬. ਰਾਜੀ ਹੋ ਕੇ ਮੇਰੀ ਸੇਜ ਤੇ ਸਹਾਉਣੀ ਹੋ ਜਾਵੇ ॥੧੭॥
੪੭. ਇਕ ਉਥੇ ਸਿਆਣੀ ਗੋਲੀ ਸੀ ਉਹ ਬੋਲ ਪਈ ਕਿ
੪੮. ਇਹ ਇਸਤ੍ਰੀ ਵਾਲਾ ਰੋਗ ਹੈ ਇਸ ਦੀ ਇਹਨਾਂ ਵੈਦਾਂ ਨੂੰ ਕਿਆ ਪਛਾਣ ਹੈ-ਇਸ ਲਈ ।
੪੯. ਇਕ ਸਾਡੇ ਇਸਤ੍ਰੀ ਵੈਦਣੀ ਹੈ ।
੫੦. ਉਸਦੇ ਸਾਹਮਣੇ ਇਹ ਵੈਦ ਵਿਚਾਰੇ ਕੀ ਹਨ ? ॥੧੮॥
੫੧. ਐ ਰਾਜਾ ਜੇ ਤੂੰ ਉਸ ਨੂੰ ਬੁਲਾ ਲਵੇਂ
੫੨. ਉਸ ਕੋਲੋਂ ਇਸਦਾ ਇਲਾਜ ਕਰਾਵੋ
੫੩. ਰਾਣੀ ਨੂੰ ਬਚਦਿਆਂ ਦੇਰ ਨਹੀ ਲਗੇਗੀ
੫੪. ਰਾਜੀ ਹੋ ਕੇ ਮੁੜਕੇ ਤੇਰੀ ਸੇਜ ਤੇ ਸਭਾਇਮਾਨ ਹੋਵੇਗੀ ॥੧੯॥
੫੫. ਜਿਸ ਵੇਲੇ ਰਾਜੇ ਨੇ ਉਹੀ ਗੱਲ ਮੰਨ ਲਈ ।
੫੬. ਉਹੀ ਸਿਆਣੀ ਬੁਲਾ ਕੇ ਭੇਜ ਦਿੱਤੀ ।
੫੭. ਜਿਹੜੇ ਪੁਰਸ਼ ਨੂੰ ਉਸ ਰਾਣੀ ਇਸਤ੍ਰੀ ਬਣਾ ਕੇ ਰੱਖਿਆ ਹੋਇਆ ਸੀ ।
੫੮. ਉਸੇ ਨੂੰ ਵੈਦਨ ਕਰਕੇ ਰੱਖ ਲਿਆ ॥੨੦॥

☛ ਹੋ ਕੇ ਕਬੁਧੀ ਦੇ ਵਸ ਪੈ ਕੇ ਇਸ ਮਨੁੱਖਾ ਦੇਹ ਦਾ ਸਮਾਂ ਅਜਾਂਈ ਗੁਆ ਕੇ ਮੁਕਤਿ ਦੀ ਥਾਂ ਨਰਕ ਦੇ ਛੱਪੜ ਵਿਚ ਪੈ ਰਿਹਾ ਹੈ । ਬਿਨਾਂ ਹੀ ਪੈਂਡ ਤੋਂ ਆਪਣੀ ਜਨਮ ਮਰਨ ਦੀ ਵਾਟ ਲੰਮੀ ਕਰ ਲਈ ਹੈ—ਉਹ ਕਿਵੇਂ ਕਰ ਲਈ ਹੈ ਉਹ ਕਬੀਰ ਜੀ ਨੇ ਤਾਂ ਇਸ਼ਾਰੇ ਮਾਤ੍ਰ ਹੀ ਗੱਲ ਕੀਤੀ ਹੈ ਪਰ ਇਸ ਨੂੰ ਦਸ਼ਮੇਸ਼ ਜੀ ਓਨਰੀ ਇਤਿਹਾਸ ਦੇ ਰੂਪ ਵਿਚ ਉਦਾਹਰਨ ਦੇ ਕੇ ਸਮਝਾਉਂਦੇ ਹਨ । ਕਿ ਇਹ ਮਨ ਜਿਸ ਆਤਮਾਂ ਨੇ ਪਹਿਲਾਂ ਆਪ ਜਨਮ ਲੈ ਕੇ ਮਨ ਰੂਪੀ ਪੁੱਤ੍ਰ ਨੂੰ ਜਨਮ ਦਿੱਤਾ ਸੀ ਹੁਣ ਉਹੀ ਮਨ ਆਪਣੀ ਉਸੇ ਮਾਂ ਰੂਪੀ ਆਤਮਾਂ ਨੂੰ ਕਿਵੇਂ ਖੁਆਰ ਕਰ ਰਿਹਾ ਹੈ ? ਸੁਰਤ ਸੱਚ ਨੂੰ ਗ੍ਰਹਿਣ ਨਹੀ ਕਰ ਰਹੀ ਨਾਂ ਹੀ ਨਾਮ ਦੀ ਘੁੱਟ ਭਰਦੀ ਹੈ ਹਉਮੈਂ ਹੰਕਾਰ ਵਿਚ ਹੀ ਇਹ ਜਨਮ ਗੁਆ ਦਿੱਤਾ-ਤਮੋ ਗੁਣੀ ਕ੍ਰੋਧ ਤੇ ਇਛਿਆਵਾਂ ਨੂੰ ਮਾਰਕੇ ਹਰਿ ਨਾਮ ਵਿਚ ਗੋਤੇ ਨਾਂ ਲਾਏ ਇਹ ਅਨਮੋਲ ਰਤਨਾਂ ਰੂਪੀ ਪਦਾਰਥ ਤਿਆਗ ਕੇ ਜਿਵੇਂ ਆਇਆ ਸੀ ਉਵੇਂ ਹੀ ਚਲਾ ਗਿਆ ਤੇ ਉਲਟੇ ਕਰਮ ਹੀ ਕਰਦਾ ਰਿਹਾ ਹੈ ।—

*ੳ. ਪਰ ਧਨ ਪਰ ਨਾਰੀ ਰਤੁ ਨਿੰਦਾ ਬਿਖੁ ਖਾਈ ਦੁਖੁ ਪਾਇਆ ॥ਪੰ:੧੨੫੫॥ਮ:੧॥*
*ਅ. ਜਿਨਿ ਧਨ ਪਿਰ ਕਾ ਸਾਦੁ ਨ ਜਾਨਿਆ ਸਾ ਬਿਲਖ ਬਦਨ ਕੁਮਲਾਨੀ ॥*
*ਭਈ ਨਿਰਾਸੀ ਕਰਮ ਦੀ ਫਾਸੀ ਬਿਨੁ ਗੁਰ ਭਰਮਿ ਭੁਲਾਣੀ ॥੧੫ ਉਹੀ ॥*

ਜਿਸ ਇਸਤ੍ਰੀ ਨੇ ਪਿਰ-ਪਤੀ ਦਾ ਪ੍ਰੇਮ ਨਹੀ ਜਾਣਿਆਂ, ਜਿਸਨੇ ਆਪਣੇ ਪਤੀ ਦੇ ਸਵਾਦ ਨੂੰ ਨਹੀਂ ਜਾਣਿਆ ਉਹ ਸਮਾਂ ਪਾ ਕੇ ਟੁੱਟੇ ਹੋਏ ਫੁਲ ਵਾਂਗ ਕੁਮਲਾ ਜਾਣਗੀਆਂ. ਜਦੋਂ ਇਸ ਸੰਸਾਰ ਤੋਂ ਨਿਰਾਸ਼ ਹੋ ਕੇ ਕਰਮਾਂ ਦੀ ਫਾਹੀ ਵਿਚ ਪਈਆਂ, ਫੇਰ ਉਹਨਾਂ ਨੂੰ ਪਤਾ ਲੱਗੇਗਾ ਕਿ ਬਿਨਾ ਗੁਰੂ ਦੇ ਗਿਆਨ ਤੋ ਕਿਵੇਂ ਪਛਤਾਣਾ ਪਿਆ-ਜਿਸ ਲਈ ਗੁਰਦੇਵ ਤਾਕੀਦ ਕਰਦੇ ਹਨ ਕਿ ਭਾਈ ਇਹਨਾਂ ਕਰਮਾ ਤੋਂ ਬਚੋ-

*ਪਰ ਦਾਰਾ ਪਰ ਧਨ ਪਰ ਲੋਭਾ ਹਉਮੈ ਬਿਖੈ ਬਿਕਾਰ ॥ ਦੁਸਟ ਭਾਉ ਤਜਿ ਨਿੰਦ ਪਰਾਈ ਕਾਮ ਕ੍ਰੋਧ ਚੰਡਾਰ ॥ ਪੰ:੧੨੫੫-੫੬॥ਮ:੧॥*

ਹੁਣ ਪਾਠਕ ਜਨ ਉਹਨਾਂ ਇਸਤ੍ਰੀਆਂ ਪੁਰਸ਼ਾਂ ਦੇ ਦਿਰਸ਼ ਪੜੋ ਤੇ ਦੇਖੋਗੇ ਜਿਨ੍ਹਾਂ ਨੇ, ਪਰਾਈ ਇਸਤ੍ਰੀ ਨੂੰ ਅਪਨਾਇਆ ਜਾਂ ਪ੍ਰਾਇ ਧਨ ਨੂੰ ਆਪਣਾ ਬਣਾਇਆ ਪ੍ਰਾਈ ਵਸਤੂ ਜਾਂ ਇਸਤ੍ਰੀ ਜਾਂ ਪਤੀ ਦਾ ਲੋਭ ਕੀਤਾ ਮਾਇਆ ਦੇ ਮਦ ਵਿਚ ਵਿਸ਼ੇ ਭੋਗੇ ਤੇ ਬਿਕਾਰ ਕੀਤੇ, ਅਤੇ ਦੁਸ਼ਟ ਕਰਮ ਕਰਕੇ ਬੁਰਾ ਕੀਤਾ ਪਾਪਾਂ ਦੇ ਸੱਥਰ ਬੰਨੇ ਕੁਝ ਨੂੰ ਕੁਝ ਬਣਾ ਕੇ ਧੋਖੇ ਫਰੇਬ ਤੇ ਝੂਠ ਤੂਫਾਨ ਦੇ ਆਸਰੇ ਲਏ, ਕਾਮ, ਕ੍ਰੋਧ ਜਿਹੇ ਚੰਡਾਲਾਂ ਦੇ ਵੱਸ ਪੈ ਕੇ ਕਿਵੇਂ ਮਨੁੱਖਾ ਦੇਹ ਉੱਚੀ ਥਾਂ ਤੇ ਜਨਮ ਪ੍ਰਾਪਤਿ ਕਰਕੇ ਕਿਸ ਖੋਭੇ ਵਿਚ ਡੁੱਬੇ ? ਜਿਥੋਂ ਕਦੇ ਜਨਮ ਜਨਮਾਤਰਾਂ ਤਕ ਨਿਕਲ ਨਹੀਂ ਸਕਣਗੇ ਗੁਰਦੇਵ ਪਿਤਾ ਨੇ ਉਹ ਸੀਨ ਪੇਸ਼ ਕੀਤੇ ਹਨ ਜਿਨ੍ਹਾਂ ਨੂੰ ਪੜ੍ਹ ਕੇ ਸੁਣ ਕੇ ਰੌਂਗਟੇ ਖੜੇ ਹੋ ਜਾਂਦੇ ਹਨ ਤੇ ਪਾਠਕ ਹਮੇਸ਼ਾ ਲਈ ਉਸ ਰਾਹ ਤੋਂ ਖਬਰਦਾਰ ਹੋ ਕੇ ਭੁੱਲ ਕੇ ਵੀ ਉਸ ਰਾਹ ਨਹੀਂ ਤੁਰਦਾ ਅਤੇ ਇਹਨਾਂ ਮੂਰਖ ਰਾਜਿਆਂ-ਰਾਣੀਆਂ ਵਾਂਗ ਇਹਨਾਂ ਚਾਲਾਕ ਇਸਤ੍ਰੀ ਪੁਰਸ਼ਾਂ ਦੇ ਧੋਖੇ ਵਿਚ ਆ ਕੇ ਮਿੱਟੀ ਦਾ ਮਾਧੋ ਬਣ ਕੇ ਮੂਰਖ ਹੋ ਕੇ ਆਪਣਾ ਸਿਰ ਨਹੀਂ ਮੰਨਾਉਂਦਾ ਸਗੋਂ ਖਬਰਦਾਰ ਹੋ ਕੇ ਇਹਨਾਂ ਸਾਰੀਆਂ ਚਾਲਾਂ ਨੂੰ ਮਿੱਟੀ ਵਿਚ ਮਿਲਾ ਦਿੰਦਾ ਹੈ । ਜਿਹੜੇ ਇਹ ਰਾਜੇ ਕਬੂਤਰ ਵਾਂਗ ਅੱਖਾਂ ਮੀਚ ਕੇ ਇਹਨਾਂ ਇਸਤ੍ਰੀਆਂ ਦੀ ਮੁੱਠੀ ਵਿਚ ਆ ਕੇ ਬਿੱਲੀ ਦੇ ਪੰਜੇ ਫਸ ਕੇ ਆਪਣੀ ਸਬੁਧੀ ਦਾ ਦਿਵਾਲਾ ਦੇ ਕੇ ਬੇਇਜ਼ਤ ਬੇਸ਼ਰਮ ਤੇ ਬੇਹਿਯਾਈ ਦਾ ਜੀਵਨ ਜੀਕੇ ਲੋਕ ਵੀ ਗੁਆ ਗਏ ਤੇ ਪ੍ਰਲੋਕ ਲਈ ਵੀ ਕੁਝ ਪੱਲੇ ਨਾਂ ਰਖਿਆ । ਉਹ ਲੋਕ ਕਿਤਨੇ ਤੀਰਥ ਕਿਉਂ ਨਾਂ ਕਰਦੇ ਫਿਰਨ ਸਫਲੇ ਨਹੀਂ ਹੋ ਸਕਦੇ। ਸ੍ਰੀ ਦਸਮੇਸ਼ ਜੀ ਦਾ ਅਜੀਬ ਉਪਦੇਸ ਹੈ ਉਹ ਕਹਿੰਦੇ ਨੇ—

*ਕਹਾ ਭਯੋ ਜੋ ਦੋਊ ਲੋਚਨ ਮੂੰਦ ਕੇ ਬੈਠਿ ਰਹਿਓ ਬਕ ਧਿਆਨ ਲਗਾਇਓ ॥*
*ਨ੍ਹਾਤ ਫਿਰਿਓ ਲੀਏ ਸਾਤ ਸਮੁਦ੍ਰਨਿ ਲੋਕ ਗਯੋ ਪਰਲੋਕ ਗਵਾਇਓ ॥*
*ਬਾਸ ਕੀ ਬਿਖਿਆਨ ਸੋ ਬੈਠਕੇ ਐਸੇ ਹੀ ਐਸੇ ਸੁ ਬੈਸ ਬਿਤਾਇਓ ॥*
*ਸਾਚ ਕਹੋ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ ॥੯॥ ਅਮਿੰਤ ਸਵਯੇ ਪਾ:੧੦ ॥*

ਪਰ ਉਲਟਾ ਪ੍ਰੇਮ-ਉਲਟਾ ਕੇ ਮੂਧੇ ਮੂੰਹ ਪਾ ਦਿੰਦਾ ਹੈ ।

[੧]ਸਖੀ ਤਬੈ ਰਾਜਾ ਪਹਿ ਗਈ ॥ [੨]ਤਾਹਿ ਤਰੁਨਿ ਕਰਿ ਲ੍ਯਾਵਤ ਭਈ ॥ [੩]ਜਬ ਤਿਨ ਤ੍ਰਿਯਾ ਕੀ ਨਾਰਿ ਨਿਹਾਰੀ ॥ [੪]ਰਾਜਾ ਸੋ ਇਹੱ ਭਾਂਤਿ ਉਚਾਰੀ ॥੨੧॥ [੫]ਰਾਜ ਰੋਗ ਰਾਨੀ ਕਹੱ ਧਰਿਯੋ ॥ [੬]ਜਾਤਿ ਸਿਤਾਬੀ ਦੂਰਿ ਨ ਕਰਿਯੋ ॥ [੭]ਆਠ ਬਰਿਸ ਲਗਿ ਰਹੈ ਜੁ ਕੋਈ[*] ॥ [੮]ਯਾ ਕੋ ਦੂਰਿ ਦੂਖ ਤਬ ਹੋਈ ॥੨੨॥ [੯]ਸੋਈ ਸੱਤਿ ਨ੍ਰਿਪਤਿ ਕਰਿ ਮਾਨੀ ॥ [੧੦]ਜਿਹੱ ਬਿਧਿ ਤਾ ਸੌ ਜਾਰ ਬਖਾਨੀ ॥ [੧੧]ਤਾ ਕੇ ਧਾਮ ਬੈਦਨੀ ਰਾਖੀ ॥ [੧੨]ਜੋ ਨਰ ਤੇਂ ਇਸਤ੍ਰੀ ਕਰਿ ਭਾਖੀ ॥੨੩॥ [੧੩]ਰੈਨਿ ਦਿਵਸ ਤਾ ਕੇ ਸੋ ਰਹੈ ॥ [੧੪]ਭੋਗ ਕਰੈ ਤਰੁਨੀ ਜਬ ਚਹੈ ॥ [੧੫]ਮੂਰਖ ਰਾਵ ਭੇਦ ਨੱਹਿ ਪਾਯੋ ॥ [੧੬]ਆਠ ਬਰਸਿ ਲਗਿ ਮੂੰਡ ਮੁੰਡਾਯੋ[i] ॥੨੪॥ ਦੋਹਰਾ ॥ [੧੭]ਇਹ ਚਰਿਤ੍ਰ ਤਿਨ ਚੰਚਲਾ; ਨ੍ਰਿਪ ਕਹੱ ਛਲਾ ਸੁਧਾਰਿ ॥ [੧੮]ਆਠਿ ਬਰਸਿ ਮਿੱਤ੍ਰਹਿ ਭਜ੍ਯੋ; ਸਕ੍ਯੋ ਨ ਮੂੜ੍ਹ ਬਿਚਾਰਿ ॥੨੫॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ, ਤ੍ਰਿਯਾ ਚਰਿਤ੍ਰੇ, ਮੰਤ੍ਰੀ ਭੂਪ ਸੰਬਾਦੇ, ਦੋਇ ਸੌ ਨਵਾਸੀ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੮੯॥੫੫੦੦॥ ਅਫਜੂੰ ॥

ਚੌਪਈ ॥ [੧੯]ਪੂਰਬ ਦੇਸ ਏਕ ਨ੍ਰਿਪ ਰਹੈ ॥ [੨੦]ਪੂਰਬ ਸੈਨ ਨਾਮ ਜਗ ਕਹੈ ॥ [੨੧]ਪੂਰਬ ਦੇ ਤਾ ਕੇ ਘਰ ਨਾਰੀ ॥ [੨੨]ਜਾ ਸਮ ਲਗਤ ਨ ਦੇਵ ਮੁਕਾਰੀ ॥੧॥ [੨੩]ਰੂਪ ਸੈਨ ਛੱਤ੍ਰੀ ਇਕ ਤਹਾਂ ॥ [੨੪]ਤਾ ਸਮ ਸੁੰਦਰ ਕਹੂੰ ਨ ਕਹਾਂ ॥ [੨੫]ਅੱਪ੍ਰਮਾਨ ਤਿਹੱ ਤੇਜ ਬਿਰਾਜੈ ॥ [੨੬]ਨਰੀ ਨਾਗਨਿਨ ਕੋ ਮਨੁ ਲਾਜੈ ॥੨॥ [੨੭]ਰਾਜ ਤਰੁਨਿ ਜਬ ਤਾਂਹਿ ਨਿਹਾਰਾ ॥ [੨੮]ਮਨ ਬਚ ਕ੍ਰਮ ਇਹੱ ਭਾਂਤਿ ਬਿਚਾਰਾ ॥ [੨੯]ਕੈਸੇ ਕੇਲ ਸੁ ਯਾ ਸੰਗ ਕਰੌ ॥ [੩੦]ਨਾਤਰ ਮਾਰਿ ਕਟਾਰੀ ਮਰੌ ॥੩॥ [੩੧]ਮਿੱਤ੍ਰ ਜਾਨਿ ਇਕ ਹਿਤੂ ਹਕਾਰੀ ॥ [੩੨]ਤਾ ਪ੍ਰਤਿ ਚਿਤ ਕੀ ਬਾਤ ਉਚਾਰੀ ॥ [੩੩]ਕੈ ਇਹੱ ਮੁਹਿ ਤੈਂ ਦੇਹਿ ਮਿਲਾਈ ॥ [੩੪]ਨਾਤਰ ਮੁਹਿ ਨ ਨਿਰਖਿ ਹੈਂ ਆਈ ॥੪॥ ਦੋਹਰਾ ॥ [੩੫]ਕੈ ਸਜਨੀ ਮੁਹਿ ਮਿਤ੍ਰ ਕਹੱ; ਅਬ ਹੀ ਦੇਹੁ ਮਿਲਾਇ ॥ [੩੬]ਨਾਤਰ ਰਾਨੀ ਮ੍ਰਿਤ ਕੌ ਬਹੁਰਿ ਨਿਰਖਿਯਹੁ ਆਇ ॥੫॥ ਚੌਪਈ ॥ [੩੭]ਜਬ ਇਹ ਭਾਂਤਿ ਉਚਾਰੋ ਰਾਨੀ ॥ [੩੮]ਜਾਨਿ ਗਈ ਤਬ ਸਖੀ ਸ੍ਯਾਨੀ ॥ [੩੯]ਯਾਕੀ ਲਗਨ ਮਿੱਤ੍ਰ ਸੌ ਲਾਗੀ ॥ [੪੦]ਤਾਂ ਤੇ ਨੀਂਦ ਭੂਖ ਸਭ ਭਾਗੀ ॥੬॥ ਅੜਿਲ ॥ [੪੧]ਤਨਿਕ ਨ ਲਗੀ ਅਵਾਰ; ਸਜਨ ਕੈ ਘਰ ਗਈ ॥ [੪੨]ਬਹੁ ਬਿਧਿ ਤਾਹਿ ਪ੍ਰਬੋਧਤ; ਤਹੱ ਲ੍ਯਾਵਤ ਭਈ ॥ [੪੩]ਜਹੱ ਆਗੇ ਤ੍ਰਿਯ ਬੈਠੀ ਸੇਜ ਡਸਾਇਕੈ ॥ [੪੪]ਹੋ ਤਹੀ ਤਵਨ ਕਹ ਹਿਤੂ ਨਿਕਾਸ੍ਯੋ ਲ੍ਯਾਇਕੈ ॥੭॥ ਚੌਪਈ ॥ [੪੫]ਉਠਿ ਕਰਿ ਕੁਅਰਿ ਅਲਿੰਗਨ ਕਿਯੋ ॥ [੪੬]ਭਾਂਤਿ ਭਾਂਤਿ ਚੁੰਬਨ ਤਿਹੱ ਲਿਯੋ ॥[0] [੪੭]ਕਾਮਕੇਲ ਰੁਚਿ ਮਾਨ ਕਮਾਯੋ ॥ [੪੮]ਭਾਂਗਿ ਅਫੀਮ ਸਰਾਬ ਚੜ੍ਹਾਯੋ ॥੮॥

0 ਇਥੇ ਵਿਰੋਧੀ ਵੀਰ ਬੜੇ ਜੋਰ ਨਾਲ ਇਹ ਕਹਿੰਦੇ ਹਨ-ਕਿ ਆਹ ਦੇਖੋ ਸਾਕਤਿ ਮਤੀ ਕਵੀ ਨੇ ਭੰਗ ਤੇ ਸਰਾਬ ਆਦਿ ਦੀ ਵਰਤੋਂ ਦਾ ਪ੍ਰਚਾਰ ਕੀਤਾ ਹੋਇਆ ਹੈ ॥ ਜੋ ਬਿਭਚਾਰੀ ਵਿਸੇ ਵਿਕਾਰੀ ਲੋਕਾਂ ਦਾ ਇਹ ਇਕ ਵਿਹਾਰ ਹੈ ਅਤੇ ਬਿਭਚਾਰ ਦੇ ਨਾਲੀ ਇਹ ਇਕ ਉਪਚਾਰ ਹੈ ਜੋ ਲੇਖਕ ਨੇ ਇਤਿਹਾਸ ਨੂੰ ਕਾਯਮ ਰਖਣਾ ਹੈ ਤਾਂ ਲਿਖਣਾ ਹੀ ਪਏਗਾ ।

i. ਕਿਤਨੀ ਅਸਚਰਜ ਕਹਾਣੀ ਹੈ ਉਸ ਰਾਜੇ ਦੀ । ਦੱਸੋ! ਉਸ ਨੇਂ ਕੀ ਰਾਜ ਕਰਨਾ ਹੋਇਆ ਜਿਸਦੇ ਘਰ ਵਿਚ ਇਕ ਪੁਰਸ਼ ਇਸਤ੍ਰੀ ਦੇ ਭੇਸ ਵਿਚ ਰਹਿੰਦਾ ਹੈ ਪਰ ਰਾਜਾ ਉਸਨੂੰ ਪਰਖ ਨਹੀਂ ਸਕਿਆ । ਕੁੱਤਾ ਤੇ ਬਾਂਦਰ ਤੁਸੀਂ ਬੇਸ਼ਕ ਭੇਸ ਬਦਲ ਲੌ ਪਰ ਇਹ ਹੈਨ ਤਾਂ ਪਸ਼ੂ ਪਰ ਪਹਿਚਾਣ ਦੇ ਵਿਚ ਧੋਖਾ ਨਹੀਂ ਖਾਂਦੇ । ਇਹ ਰਾਜੇ ਮਹਾਰਾਜੇ ਤਾਂ ਪਸ਼ੂਆਂ ਨਾਲੋਂ ਵੀ ਪਸ਼ੂ ਹੋਇ । ਇਹੀ ਕਾਰਣ ਸ੍ਰੀ ਦਸਮੇਸ ਪਿਤਾ ਨੂੰ ਆਪਣੇ ਸਿੱਖਾਂ ਨੂੰ ਪਸ਼ੂ ਤੋਂ ਪੁਰਸ਼ ਬਨਾਉਣ ਲਈ ਇਹ ਪਾਟ ਅਦਾ ਕਰਨਾ ਪਿਆ ।

* ਕੀ ਇਹ ਮੂਰਖਾਨਾ ਅੰਧ ਬਿਸਵਾਸ ਨਹੀਂ ਜਿਸ ਅੰਧ ਵਿਸ਼ਵਾਸ ਦੀਆਂ ਜੜਾਂ ਪਤਾਲ ਤੱਕ ਪੁੱਜ ਚੁਕੀਆਂ ਹੋਈਆਂ ਹਨ । ਜਿਹੜਾ ਅੰਧ ਵਿਸ਼ਵਾਸ ਆਗੂ ਲੋਕ ਰਾਜੇ ਮਹਾਂ ਰਾਜਿਆਂ ਨੂੰ ਹੋਵੇ ਤਾਂ ਉਹ ਦੇਸ ਕਾਲ ਤੇ ਸਮਾਜ ਵਿਚ ਕਿਉਂ ਨਹੀਂ ਅਸਰ ਕਰੇਗਾ ? ☛

੧. ਉਸ ਨੂੰ ਬੁਲਾ ਕੇ ਗੋਲੀ ਰਾਜੇ ਪਾਸ ਗਈ ।
੨. ਅੰਤ ਉਸ ਪੁਰਸ਼ ਨੂੰ ਇਸਤ੍ਰੀ ਬਣਾ ਕੇ ਲੈ ਆਂਦਾ ।
੩. ਜਿਸ ਵੇਲੇ ਉਸਨੇ ਰਾਣੀ ਦੀ ਨਬਜ (ਨਾੜ) ਵੇਖੀ ।
੪. ਤਾਂ ਰਾਜੇ ਨੂੰ ਇਸ ਤਰ੍ਹਾਂ ਕਿਹਾ ॥੨੧॥
੫. ਐ ਰਾਜਾ! ਰਾਣੀ ਨੂੰ ਰੋਗ ਬਹੁਤ ਮੋਹਲਕ ਹੈ ।
੬. ਇਹ ਰੋਗ ਛੇਤੀ ਨਹੀਂ ਹਟਾਇਆ ਜਾਂਦਾ ।
੭. ਜੇ ਕੋਈ ਵੈਦ ਅਠ ਬਰਸ ਇਸਦੇ ਕੋਲ ਰਹੇ ।
੮. ਤਾਂ ਇਸ ਦਾ ਰੋਗ ਦੂਰ ਹੋਵੇਗਾ ॥੨੨॥
੯. ਰਾਜੇ ਨੇ ਇਹੋ ਗੱਲ ਠੀਕ ਕਰਕੇ ਮੰਨ ਲਈ ।
੧੦. ਜਿਸ ਤਰਾਂ ਰਾਜੇ ਨੂੰ ਉਸ ਦੇ ਯਾਰ ਨੇ ਕਹੀ ।
੧੧. ਉਸ ਦੇ ਘਰ ਵੈਦਨੀ ਰੱਖ ਲਈ ।
੧੨. ਜਿਹੜੀ ਪੁਰਸ਼ ਤੋਂ ਇਸਤ੍ਰੀ ਕੀਤੀ ਹੋਈ ਸੀ ॥੨੩॥
੧੩. ਰਾਤ ਦਿਨ ਉਹ ਉਸ ਦੇ ਘਰ ਰਹੈ-ਰਾਣੀ ਜਿਸ
੧੪. ਵੇਲੇ ਚਾਹੇ ਵਿਹਾਰ ਕਰ ਲਵੇ ।
੧੫. ਓਸ ਮੂਰਖ ਰਾਜੇ ਨੇ ਇਸ ਗੱਲ ਦਾ ਭੇਤ ਨਹੀ ਪਾਇਆ।
੧੬. ਅੱਠ ਬਰਸ ਤੱਕ ਸਿਰ ਮਨਾਉਂਦਾ ਰਿਹਾ ॥੨੪॥
੧੭. ਐਸ ਢੰਗ ਦੇ ਨਾਲ ਉਸ ਚਾਲਾਕ ਇਸਤ੍ਰੀ ਨੇ ਰਾਜੇ ਨੂੰ ਧੋਖਾ ਦਿੱਤਾ ਬਣਾਇਕੇ ।
੧੮. ਅੱਠ ਬਰਸ਼ ਮਿਤ੍ਰ ਨਾਲ ਮੌਜ ਕਰਦੀ ਰਹੀ ਪਰ ਉਹ ਮੂਰਖ ਪਛਾਣ ਨਾ ਸਕਿਆ ।

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਦੋ ਸੌ ਉਨਾਨਵੀਂ ਕਥਾ ਸਮਾਪਤ ॥੨੮੯॥੫੫੦੭॥ਚਲਦਾ॥

---

੧੯. ਚੌਪਈ ॥ ਪੂਰਬ ਦੇਸ਼ ਦੇ ਵਿਚ ਇਕ ਰਾਜਾ ਰਹਿੰਦਾ ਸੀ ।
੨੦. ਜਿਸ ਨੂੰ ਪੂਰਬ ਸੈਨ ਕਰਕੇ ਜਗਤ ਵਿਚ ਕਿਹਾ ਜਾਂਦਾ ਸੀ ।
੨੧. ਪੂਰਬ ਦੇਈ ਉਸ ਦੇ ਘਰ ਰਾਣੀ ਸੀ (ਇਸਤ੍ਰੀ) ।
੨੨. ਜਿਸ ਦੇ ਜੇਹੀ ਦੇਵ ਕੁਮਾਰੀ ਅਪੱਛਰਾਂ ਵੀ ਨਹੀਂ ॥੧॥
੨੩. ਰੂਪ ਸੈਨ ਛੱਤ੍ਰੀ ਸੀ ਇਕ ਉਥੇ ।
੨੪. ਉਸ ਦੇ ਜਿਹਾ ਰੂਪ ਵੀ ਕਿਤੇ ਨਹੀਂ ਸੀ ਕਿਹਾ ਜਾਂਦਾ।
੨੫. ਬੇਅੰਤ ਤੇਜ ਉਸ ਪਰ ਝਲਕ ਦਿੰਦਾ ਸੀ ।
੨੬. ਨਰੀ-ਨਾਗਨੀ ਉਸਨੂੰ ਤੱਕ ਕੇ ਸਭ ਸ਼ਰਮਾਂਦੀਆਂ ਸਨ ॥੨॥
੨੭. ਰਾਜੇ ਦੀ ਰਾਣੀ ਨੇ ਜਦੋਂ ਉਸ ਨੂੰ ਵੇਖਿਆ ।
੨੮. ਮਨ, ਸਰੀਰ ਅਤੇ ਗੱਲਾਂ ਕਰਕੇ ਉਸ ਨੇ ਐਓਂ ਵਿਚਾਰਿਆ ਕਿ—
੨੯. ਕਿਸੇ ਤਰ੍ਹਾਂ ਵਿਹਾਰ ਇਸ ਨਾਲ ਕੀਤਾ ਜਾਵੇ ।
੩੦. ਨਹੀ ਤਾਂ ਕਟਾਰੀ ਮਾਰ ਕੇ ਮਰ ਜਾਵਾਂ ॥੩॥
੩੧. ਮਿੱਤ੍ਰ ਜਾਣ ਕੇ ਇਕ ਗੋਲੀ ਬੁਲਾਈ ਆਪਣੇ ਹਿੱਤ ਦੀ
੩੨. ਉਸਦੇ ਕੋਲ ਆਪਣੇ ਚਿੱਤ ਦੀ ਗੱਲ ਕਹੀ ਤੇ ਕਿਹਾ-
੩੩. ਕਿ ਜਾਂ ਤਾਂ ਉਸ ਨੂੰ ਲਿਆ ਕੇ ਮੈਨੂੰ ਮਿਲਾ ਦੇਹ ।
੩੪. ਨਹੀ ਤਾਂ ਫੇਰ ਮੈਨੂੰ ਨਾ ਆ ਕੇ ਵੇਖੇਂਗੀ ॥੪॥
੩੫. ਦੋਹਰਾ ॥ ਜਾ ਤਾਂ ਮੇਰੀ ਸੱਜਨੀ ਤੂੰ ਮੈਨੂੰ ਮਿੱਤ੍ਰ ਨੂੰ ਹੁਣੇ ਲਿਆ ਕੇ ਮਿਲਾ ਦੇਹ ।
੩੬. ਨਹੀਂ ਤਾਂ ਫੇਰ ਰਾਣੀ ਨੂੰ ਮਰੀ ਹੋਈ ਨੂੰ ਆ ਕੇ ਵੇਖੇਂਗੀ॥੫॥
੩੭. ਚੌਪਈ ॥ ਜਦੋਂ ਏਸ ਤਰ੍ਹਾਂ ਕਿਹਾ ਰਾਣੀ ਨੇ ।
੩੮. ਤਾਂ ਉਹ ਸਿਆਣੀ ਗੋਲੀ ਜਦੋਂ ਜਾਣ ਗਈ ਕਿ -
੩੯. ਇਸ ਦੀ ਲਗਨ ਕਿਸੇ ਮਿੱਤ੍ਰ ਨਾਲ ਲੱਗ ਗਈ ਹੈ ।
੪੦. ਇਸ ਕਰਕੇ ਇਸ ਨੇ ਨੀਂਦ ਤੇ ਭੁੱਖ ਸਭ ਛੱਡ ਦਿੱਤੀਆਂ ਹਨ ॥੬॥
੪੧. ਅੜਿੱਲ ॥ ਜਰਾ ਜਿਨੀ ਦੇਰ ਨਾ ਲੱਗੀ ਉਹ ਉਸਦੇ ਸੱਜਣ ਦੇ ਘਰ ਚਲੀ ਗਈ ।
੪੨. ਬਹੁਤ ਸਾਰੀਆਂ ਗੱਲਾਂ ਕਰਕੇ ਉਸ ਨੂੰ ਲੈ ਆਈ ।
੪੩. ਜਿਥੇ ਉਹ ਇਸਤ੍ਰੀ ਸੇਜ ਡਾਹ ਕੇ ਬੈਠੀ ਹੋਈ ਸੀ ।
੪੪. ਉਥੇ ਹੀ ਉਸਦਾ ਪਿਆਰਾ ਲੈ ਆਂਦਾ ॥੭॥
੪੫. ਉਠ ਕੇ ਰਾਣੀ ਉਸਦੇ ਨਾਲ ਜਾ ਮਿਲੀ ।
੪੬. ਤੇ ਤਰ੍ਹਾਂ-ਤਰ੍ਹਾਂ ਚੁੰਮਣ ਦਿੱਤੇ ।
੪੭. ਖੁਸ਼ੀ ਦੇ ਨਾਲ ਕਾਮ ਕਲੋਲ ਕੀਤੇ ।
੪੮. ਭੰਗ ਅਫੀਮ ਤੇ ਸ਼ਰਾਬ ਆਦਿ ਨਸ਼ੇ ਖਾਧੇ ॥੮॥

---

☛ ਇਹੋ ਕਾਰਣ ਹੈ ਕਿ ਤ੍ਰੈ ਕਾਲ ਦਰਸੀ ਘਟਿ ਘਟਿ ਕੇ ਪਟ-ਪਟ ਕੇ ਜਾਨਣਹਾਰੇ ਸ੍ਰੀ ਦਸ਼ਮੇਸ਼ ਜੀ ਇਹ ਕੁਹਾੜਾ ਇਹਨਾਂ ਰਾਜਿਆ ਮਹਾ ਰਾਜਿਆਂ ਦੀ ਜੜਾਂ ਪਰ ਹੀ ਰਖਿਆ ਹੈ ਜਾਂ ਉਹ ਲੋਕ ਜੋ ਬਲ ਕਰਕੇ ਇਹਨਾਂ ਰਾਜਿਆਂ ਮਹਾਂ ਰਾਜਿਆਂ ਦੀ ਬਰਾਬਰੀ ਰਖਦੇ ਸਨ । ਜਿਥੇ ਗੁਰਦੇਵ ਨੇ ਸਮਾਜ ਵਿਚ ਪਈ ਕੁਰੀਤੀਆਂ ਅਛੂਤ ਅਛਾਤ ਦੀਆ ਵਧੀਕੀਆਂ ਦੇਵੀ ਦੇਵਤਿਆਂ ਦੇ ਬਲੀਦਾਨ ਦੀਆਂ ਪਸ਼ੂ ਬਿਰਤੀਆਂ ਨੂੰ ਰੋਕ ਕੇ ਠੱਲ ਪਾਇਆ ਉਥੇ ਬ੍ਰਾਹਮਣ ਤਾਈ ਅੰਧ ਵਿਸ਼ਵਾਸ਼ ਗ੍ਰਿਹ ਚਾਲ ਸ਼ਨੀ ਸ਼ੁੱਕ੍ਰ ਤੇ ਵੀਰ ਵਾਰ ਦੇ ਬੇਲੋੜੇ ਭੈ, ਗ੍ਰਹਚਾਲ ਦੇ ਧੋਖੇ ਵਿਚ ਬੇਲੋੜੀ ਲੁਟ ਤੋਂ ਮਨਾਂ ਕੀਤਾ । ਉਥੇ ਬੀਬੜੀਆਂ, ਗਲੇ ਵਿਚ ਕੌਡਾਂ ਤੇ ਮਣਕੇ ਸਿੱਪੀਆਂ ਪਾ ਕੇ ਬੱਚਿਆਂ ਦੀ ਰਖਆ ਦਾ ਢੌਂਗ । ਬ੍ਰਾਹਮਣ ਨੂੰ ਸਤਨਾਜਾ ਤੇ ਬਰਾਬਰ ਤੋਲ ਕੇ ਦਾਨ ਦੇ ਗ੍ਰਿਹ ਤੋਂ ਬਚ ਜਾਣਾਂ ਵਡੇਰਿਆਂ ਦੀ ਮਿੱਟੀ ਕੱਢਣੀ, ਮੜੀਆਂ ਮਸਾਣੀਆਂ ਦਾ ਪੂਜਣਾ, ਛਿੱਕ ਦਾ ਵੱਜਣਾ, ਕੁੱਤੇ ਦੇ ਕੰਨਾਂ ਦਾ ਹਿੱਲਣਾ, ਬਿੱਲੀ ਦਾ ਰਾਹ ਕੱਟ ਜਾਣਾ, ਨਿਉਲੇ ਦਾ ਦਿਖਾਈ ਦੇਣਾ, ਕਿਸੇ ਕੰਨਿਆ ਦਾ ਸਿਰ ਨੰਗੇ ਮਿਲ ਪੈਣਾ। ਅੰਧ ਵਿਸ਼ਵਾਸ਼ ਨੂੰ ਭੰਡਿਆ ਖਾਸ ਕਿਸਮ ਦੀਆਂ ਮੁੰਦ੍ਰੀਆਂ ਵਿਚ ਨਗ ਪਾ ਕੇ ਕਿਸਮਤ ਨੂੰ ਬਦਲ ਲੈਣਾ ਮਨ ਚਾਹੀ ਇੱਛਾ ਦੀ ਪੂਰਤੀ ਭੂਤਾਂ ਪ੍ਰੇਤਾਂ ਦਾ ਪਾਇਆ ਵਹਿਮ ਧੋਖੇ ਬਾਜ ਸਾਧਾਂ ਚੇਲਿਆਂ ਦੇ ਰੂਪ ਵਿਚ ਲੁਟੇਰੇ ਤੇ ਠੱਗਾਂ ਤੋਂ ਸਾਵਧਾਨ ਕਰਨਾ ਜੋ ਗੁਰਮਤਿ ਦਾ ਮੁਢਲਾ ਅਸੂਲ ਹੈ ॥ ਸੂਰਜ ਨੂੰ ਪਾਣੀ ਦੇਣਾ ਚੰਦ ਨੂੰ ਅਰਕ ਦੇਣਾ, ਕਰੂਆ ਆਦਿ ਵਰਤਾਂ ਦੇ ਚੱਕਰ ਵਿਚ ਪੈ ਕੇ ਫਜ਼ੂਲ ਦਾ ਖਰਚ ਸਹੇੜਨਾ ਧਾਗਾ ਬੰਨ ਕੇ ਸਰੀਰ ਦੀ ਰਖਆ ਲਈ ਰੱਖੜੀ ਦਾ ਢੌਂਗ ਆਦਿ ਦਾ ਅੰਧ ਵਿਸ਼ਵਾਸ਼ ਜਾ ਜਕੜ ਸਮਾਜ ਦੇ ਸਿਰੋਂ ਲਾਹਿਆ ਤੇ ਮੂਰਤੀ ਪੂਜਾ ਖੰਡਨ ਕੀਤਾ ਉਥੇ ਇਹ ਵੀ ਜਰੂਰੀ ਸੀ ਜੋ ਬੇਵਫਾ ਧੋਖੇ ਬਾਜ ਝੂਠੀਆਂ ਠੱਗਣੀਆਂ ਦੇ ਵੱਸ ਪੈ ਕੇ ਇਸਤ੍ਰੀ ਮੋਹ ਦੇ ਚੱਕ੍ਰ ਵਿਚ ਅੰਧ ਵਿਸ਼ਵਾਸ਼ ਉਪ੍ਰੋਕਤ ਕੁਰੀਤੀਆਂ ਨਾਲੋਂ ਵੀ ਪ੍ਰਬਲ ਧੜਾ ਧੜ ਵਧ ਰਿਹਾ ਸੀ ਅਤੇ ਅੱਜ ਵੀ ਜਿਵੇਂ ਬ੍ਰਾਹਮਣ ਵਾਦ ਅੰਧ ਵਿਸ਼ਵਾਸ਼ਕ ਲਿਖਾਰੀਆਂ ਕਵੀਆਂ ਵੱਲੋਂ ਪਾਏ ਵਹਿਮ ਦੇ ਹਨੇਰੇ ਇਸ ਗੁਰਮਤਿ ਦੀ ਰੋਸ਼ਨੀ ਵਿਚ ਵੀ ਘਟਦੇ ਨਹੀਂ ਸਗੋਂ ਹੋਰ ਵਧਦੇ ਹੀ ਜਾ ਰਹੇ ਹਨ । ਇਸ ਸੈਂਕੜੇ ਵਰ੍ਹੇ ਦੀਆਂ ਪਈਆਂ ਲੀਹਾਂ ਤੇ ਮਿੱਟੀ ਪਾ ਕੇ ਉੱਤੇ ਰੋੜੀ ਪਾਉਣੀ ਗੁਰੂ ਗੋਬਿੰਦ ਸਿੰਘ ਜੀ ਜਿਹੇ ਜੋਧੇ ਦਾ ਹੀ ਕੰਮ ਸੀ । ਭਾਵੇਂ (ਤਰਕਸ਼ੀਲ) ਸੋਸਾਇਟੀ ਇਸ ਅੰਧ ਵਿਸ਼ਵਾਸ਼ ਦੀ ਜੜ ਪੁੱਟਣ ਲਈ ਬੜੀ ਕਰਮਸੀਲ ਤੇ ਜੋਜਨ ਵਧ ਮਿਹਨਤ ਤੇ ਹਿੰਮਤ ਨਾਲ ਕੰਮ ਕਰ ਰਹੀ ਹੈ । ਪਰ ਉਹ ਕਰਮ ਚੱਕਰ ਤੋਂ ਵੀ ਮੁਕਰਦੀ ਹੈ ਕ੍ਰਮ ਚੱਕਰ ਤੋਂ ਮੁਕਰਨਾਂ ਕ੍ਰਮਾਂ ਦੇ ਫਲ ਦਾਤਾ ਪ੍ਰਮ ਪਿਤਾ ਪ੍ਰਮਾਤਮਾ ਦੇਵ ਤੋਂ ਮੁਕਰਨਾ ਹੈ । ਕਿਉਂਕਿ ਕਰਮਾਂ ਦਾ ਫਲ ਦਾਤਾ ਤਾਂ ਉਹੀ ਇਕ ਮੰਨਿਆਂ ਜਾਂਦਾ ਹੈ ਜਿਸਨੇ ਧਰਮ ਰਾਜ ਨੂੰ ਧਰਮ ਕੰਡਾ ਲਾ ਕੇ ਉਸ ਤੇ ਰੱਖ ਕੇ ਤੋਲਣ ਲਈ ਡਿਊਟੀ ਲਾਈ ਹੈ ਪਰ ਇਹ ਥਿਊਰੀ ਉਸ ਨੂੰ ਖਤਮ ਕਰਕੇ ਮਿਥਿਹਾਸ ਚਕ੍ਰ ਵਲ ਭੇਜਦੀ ਹੈ ਜਿਸ ਨਾਲ ਸ੍ਰੀ ਗੁਰੂ ਨਾਨਕ ਦੇਵ ਦਾ ਇਹ ਬਚਨ ਵੀ ਝੁਠਲਾਇਆ ਜਾਂਦਾ ਹੈ ਜੋ ਆਪ ਨੇ ਪਟੀ ਲਿਖੀ ਦੇ ਸਿਧਾਂਤ ਵਿਚ ਪਹਿਲਾਂ ਹੀ ਇਨਸਾਨੀ ਰੂਹ ਨੂੰ ਪੂਰਨ ਤੇ ਸੰਪੂਰਨ ਉਪਦੇਸ਼ ਦਿੱਤਾ ਹੈ—

*ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ ॥ ਜੋ ਮੈ ਕੀਆ ਸੋ ਮੈ ਪਾਇਆ ਦੋਸੁ ਦੀਜੈ ਅਵਰ ਜਨਾ ॥੨੧॥*
*ਧਧੈ ਧਾਰਿ ਕਲਾ ਜਿਨਿ ਛੋਡੀ ਹਰਿ ਚੀਜੀ ਜਿਨਿ ਰੰਗ ਕੀਆ ॥ ਤਿਸ ਦਾ ਕੀਆ ਸਭਨੀ ਲੀਆ ਕਰਮੀ ਕਰਮੀ ਹੁਕਮੁ ਪਿਆ ॥੨੨॥ਪੰ:੪੩੩॥ਮ:੧॥*

ਪਰ ਇਸ ਉਤ੍ਰ ਵਿਚ ਮਨੋ ਵਿਗਿਆਨੀ ਆਹ ਪੰਗਤੀ ਕਹਿਕੇ ਆਪਣੀ ਗੱਲ ਤੇ ਸੰਤੁਸ਼ਟ ਹਨ ਕਿ ਜੇ ਸ਼ੇਰ ਦੀ ਸਰਣ ਲੈ ਲਈ ਜਾਵੇ ਤਾਂ ਗਿੱਦੜਾਂ ਦੀ ਕੀ ਮਜ਼ਾਲ ਹੈ ਉਸ ਵੱਲ ਵੇਖੇ ਜਿਸਦਾ ਭਾਵ ਹੈ ਕਿ ਜੇ ਕਿਸ ਨੂੰ ਕ੍ਰਮ ਚੱਕ੍ਰ ਦੇ ਗਿੱਦੜ ਘੇਰ ਲੈਣ ਤੇ ਸ਼ੇਰ ਪਾਸ ਬਹੁੜੀ ਕਰਨ ਨਾਲ ਗਿੱਦੜ ਉਸਦਾ ਕੁਝ ਨਹੀਂ ਵਿਗਾੜ ਸਕਦੇ ਇਸ ਲਈ ਉਹ ਇਸ ਪਾਵਨ ਬਚਨ ਨਾਲ ਕ੍ਰਮਾਂ ਦੇ ਖੇਤ ਤੇ ਬੇਫਿਕਰ ਅਚਿੰਤ ਹੋ ਜਾਂਦੇ ਨੇ-

*ਸਿੰਘ ਸਰਨ ਕਤ ਜਾਈਐ ਜਉ ਜੰਬੁਕ ਗ੍ਰਾਸੈ ॥ਪੰ:੮੫੮॥ ਸਧਨਾ ਜੀ ॥*

ਇਹ ਠੀਕ ਹੈ ਕਿ ਸਿੰਘ ਦੀ ਮੌਜੂਦਗੀ ਵਿਚ ਗਿਦੜ ਕੁਝ ਵੀ ਵਿਗਾੜ ਨਹੀ ਸਕਦੇ । ਪਰ ਸ਼ੇਰ ਸਾਨੂੰ ਆਪਣੇ ਬੀਜੇ ਖੇਤ ਵਿਚੋਂ ਬੇਦਖਲ ਕਿਵੇਂ ਕਰ ਸਕਦਾ ਹੈ ? ਮਹਾਂ ਬਚਨ ਹੈ—

*ਖੇਤਿ ਸਰੀਰਿ ਜੋ ਬੀਜੀਐ ਸੋ ਅੰਤਿ ਖਲੋਆ ਆਇ ॥ ਪੰ:੧੪੧੭॥ਮ:੩॥*

ਜਿਸ ਕਿਸੇ ਗੁਰਸਿੱਖ ਦੀ ਕਮਾਈ ਉਥੇ ਪੁੱਜ ਗਈ ਜਿਥੇ ਜਾ ਕੇ ਬੀਮਾ ਕੰਪਨੀ ਗੁਰ ਨਾਨਕ ਦੇਵ ਜੀ ਦੇ ਰਜਿਸ਼ਟਰ ਵਿਚ ਚੜ ਗਈ ਤਾਂ ਉਸਦੇ ਕਾਗਜਾਂ ਦਾ ਲੇਖਾ ਗੁਰੂ ਨਾਨਕ ਦੇਵ ਜੀ ਦੀ ਕੰਪਨੀ ਵਿਚੋਂ ਲੇਖਾ ਚੁਕਾ ਕੇ ਕਾਗਜ ਫਾੜੇ ਜਾ ਸਕਦੇ ਹਨ । ☚

[੧]ਜਬ ਮਦ ਕਰਿ ਮਤਵਾਰਾ ਕਿਯੋ ॥ [੨]ਭੁਜ ਤੇਂ ਪਕਰਿ ਸੇਜ ਪਰ ਦਿਯੋ॥
[੩]ਅਧਿਕ ਮਾਨਿ ਰੁਚਿ ਗਰੇ ਲਗਾਯੋ ॥ [੪]ਉਛਰਿ ਉਛਰਿ ਕਰਿ ਭੋਗ ਕਮਾਯੋ ॥੯॥
[੫]ਏਕ ਤਰੁਨ ਦੂਸਰ ਮਦ ਮਾਤੋ ॥ [੬]ਤੀਸਰ ਭੋਗ ਤਰੁਨਿ ਕੇ ਰਾਤੋ ॥ [੭]ਦੁਹੂੰਅਨ
ਮੱਧ; ਹਾਰ ਕੋ ਮਾਨੈ ॥ [੮]ਚਾਰਹੁ ਬੇਦ; ਭੇਦ ਇਹ ਜਾਨੈ ॥੧੦॥ [੯]ਜਬ ਤ੍ਰਿਯ
ਤਰੁਨਿ; ਤਰੁਨ ਕਹੱ ਪਾਵੈ ॥ [੧੦]ਛਿਨ ਛਤਿਯਾ ਤੇ ਛੋਰਿ ਨ ਭਾਵੈ ॥ [੧੧]ਗਹਿ
ਗਹਿ ਤਾਂਕਹ ਗਰੇ ਲਗਾਵੈ॥ [੧੨]ਚਾਰ ਪਹਿਰ ਨਿਸਿ ਭੋਗ ਕਮਾਵੈ ॥੧੧॥
[੧੩]ਭੋਗ ਕਰਤ ਤਰੁਨੀ ਬਸਿ ਭਈ॥ [੧੪]ਪਰ ਕੀਅ ਤੇਂ; ਸ੍ਵਾਕੀਅ ਹ੍ਵੈ ਗਈ ॥
[੧੫]ਛਿਨ ਇਕ; ਛੈਲ ਨ ਛੋਰਯੋ ਜਾਵੈ॥ [੧੬]ਛੈਲਿਯਹਿ ਯਾਰ ਛਬੀਲੋ ਭਾਵੈ ॥੧੨॥
[੧੭]ਕੋਕਸਾਰ ਕੇ ਮਤਨ ਉਚਾਰੈ॥ [੧੮]ਅਮਲ ਪਾਨ ਕਰਿ ਦ੍ਰਿੜ੍ਹ ਰਤਿ ਧਾਰੈਂ ॥
[੧੯]ਆਨ ਪੁਰਖ ਕੀ ਕਾਨਿ ਨ ਕਰਹੀ॥ [੨੦]ਭਾਂਤਿ ਭਾਂਤਿ ਕੇ ਭੋਗਨ ਭਰਹੀ॥੧੩॥
[੨੧]ਪੋਸਤ ਭਾਂਗ ਅਫੀਮ ਮੰਗਾਵੈਂ ॥ [੨੨]ਏਕ ਖਾਟ ਪਰ ਬੈਠਿ ਚੜ੍ਹਾਵੈ॥ [੨੩]ਹਸਿ
ਹਸਿ ਕਰਿ ਦੋਊ ਜਾਂਘਨ ਲੇਹੀ ॥ [੨੪]ਰਾਜ ਤਰੁਨਿ ਕੌ ਬਹੁ ਸੁਖ ਦੇਹੀ॥੧੪॥
[੨੫]ਭੋਗ ਕਰਤ ਨਿਸਿ ਸਕਲ ਬਿਤਾਵੈਂ ॥ [੨੬]ਸੋਇ ਰਹੈ ਉਠਿ ਕੇਲ ਕਮਾਵੈਂ ॥
[੨੭]ਫਿਰਿ ਫਿਰਿ ਤ੍ਰਿਯ ਆਸਨ ਕਹੱ ਲੈਕੈ ॥ [੨੮]ਭਾਂਤਿ ਭਾਂਤਿ ਕੇ ਚੁੰਬਨ ਕੈਕੈ ॥੧੫॥
[੨੯]ਭੋਗ ਕਰਤ ਤਰੁਨਿਯਹਿ ਰਿਝਾਯੋ ॥ [੩੦]ਭਾਂਤਿ ਅਨਿਕ ਤਿਨ ਕੇਲ ਮਚਾਯੋ ॥
[੩੧]ਇਹ ਬਿਧਿ ਸੌਂ ਹਸਿ ਤਾਹਿ ਉਚਾਰੋ ॥ [੩੨]ਕਹੌ ਜੁ ਤੁਮ ਸੌਂ ਸੁਨਹੁ ਪਯਾਰੋ॥੧੬॥
[੩੩]ਜਬ ਤਰੁਨੀ ਸੰਗ ਦ੍ਰਿੜ੍ਹ ਰਤਿ ਕਰੀ ॥ [੩੪]ਭਾਂਤਿ ਭਾਂਤਿ ਕੇ ਭੋਗਨ ਭਰੀ॥
[੩੫]ਰੀਝਿ ਤਰੁਨਿ ਇਹ ਭਾਂਤਿ ਉਚਾਰੀ॥ [੩੬]ਮਿਤ੍ਰ; ਭਈ ਮੈ ਦਾਸ ਤਿਹਾਰੀ ॥੧੭॥
[੩੭]ਅਬ ਜੌ ਕਹੋ ਨੀਰ ਭਰਿ ਲਯਾਊਂ ॥ [੩੮]ਬਾਰ ਅਨੇਕ ਬਜਾਰ ਬਿਕਾਊਂ॥
[੩੯]ਜੋ ਤੁਮ ਕਹੋ ਵਹੈ ਮੈ ਕਰਿਹੌ ॥ [੪੦]ਔਰ ਕਿਸੂ ਤੇ ਨੈਕੁ ਨ ਡਰਿਹੌ ॥੧੮॥
[੪੧]ਮਿਤ੍ਰ ਬਿਹਸਿ ਇਹੱ ਭਾਂਤਿ ਉਚਾਰਾ ॥ [੪੨]ਅਬ ਮੈ ਭਯੋ ਗੁਲਾਮ ਤਿਹਾਰਾ॥
[੪੩]ਤੋ ਸੀ ਤਰੁਨਿ ਭੋਗ ਕਹੱ ਪਾਈ ॥ [੪੪]ਪੂਰਨ ਭਈ ਮੋਰਿ ਭਗਤਾਈ ॥੧੯॥
[੪੫]ਅਬ ਇਹੱ ਬਾਤ ਚਿਤ ਮੈਂ ਮੇਰੇ ॥ [੪੬]ਸੋ ਮੈ ਕਹਤ ਯਾਰ ਸੰਗ ਤੇਰੇ॥ [੪੭]ਅਬ
ਕਛੁ ਐਸ ਉਪਾਵ ਬਨੈਯੈ ॥ [੪੮]ਜਾ ਤੇ ਤੋ ਕਹੱ ਸਦਾ ਹੰਢੈਯੈ ॥੨੦॥ [੪੯]ਅਬ
ਤੁਮ ਐਸ ਚਰਿਤ੍ਰ ਬਨਾਵਉ॥ [੫੦]ਜਾਤੇ ਮੁਹਿ ਸਦਾ ਤੁਮ ਪਾਵਹੁ॥ [੫੧]ਭੇਦ ਦੂਸਰੇ
ਪੁਰਖ ਨ ਪਾਵੈ॥ [੫੨]ਲਹੈ ਨ ਸ੍ਵਾਨਨ ਭੂਸਨ ਆਵੈ ॥੨੧॥ [੫੩]ਰਾਨੀ ਸੁਨੀ ਬਾਤ
ਐਸੀ ਜਬ ॥ [੫੪]ਬਚਨ ਕਹਾ ਹਸਿ ਕਰਿ ਪਿਯ ਸੌ ਤਬ ॥ [੫੫]ਰੋਮ ਨਾਸ
ਤੁਮ ਬਦਨ ਲਗਾਵਹੁ॥ [੫੬]ਸਕਲ ਨਾਰਿ ਕੋ ਭੇਸ ਬਨਾਵਹੁ ॥੨੨॥ [੫੭]ਰੋਮਾਂਤਕ

☛ ਪਰ ਜੇ ਕਹੋ ਅਸੀਂ ਆਪ ਅਖਾਉਤੀ ਸਿੱਖਾਂ ਦਾ ਵੀ ਲੇਖ ਪਾੜਿਆ ਜਾਵੇਗਾ ਇਹ ਕਦੇ ਵੀ ਸੰਭਵ ਨਹੀਂ ਹੋ ਸਕਦਾ। ਤੁਸਾਂ ਵੇਖਿਆ ਕਿ ਬੀਮਾ ਕੰਪਨੀ ਕਿਤਨੀਆਂ ਅਨੁਕਰਆਰੀਆਂ ਕਰਨ ਉਪ੍ਰੰਤ ਨਾਮਾ ਦਿੰਦੀ ਹੈ, ਉਹ ਸਚਾਈ ਤੇ ਅਸਚਾਈ ਨੂੰ ਬੜੀ ਨੀਜ ਨਾਲ ਪਰਖਦੀ ਹੈ। ਇਹਨਾਂ ਰਾਜਿਆਂ ਮਹਾਰਾਜਿਆਂ ਵਾਂਗ ਝੂਠੀਆਂ ਧੋਖੇਬਾਜ ਇਸਤ੍ਰੀਆਂ ਦੇ ਆਖੇ ਚੈਕ ਨਹੀਂ ਫੜਾਉਂਦੀਆਂ। ਜਿਵੇਂ ਕਿ ਅੱਜ ਕੱਲ ਹੋ ਰਿਹਾ ਹੈ ਹਰ ਖੇਤ੍ਰ ਵਿਚ ਵਿਗਿਆਨਕ ਚਮਤਕਾਰੀ ਪ੍ਰਭਾਵ ਵਸਾਲੀ ਕਿਰਸਮੇਂ ਸਾਨੂੰ ਥਾਂ ਪਰ ਥਾਂ ਵੇਖਣ ਨੂੰ ਮਿਲਦੇ ਹਨ। ਗੁਰਬਾਣੀ-ਮਾਤਾ ਦੇ ਰੂਪ ਵਿਚ ਸਾਨੂੰ ਸਭ ਕੁਝ ਸਮਝਾ ਰਹੀ ਹੈ ਪਰ ਅਸੀਂ ਇਤਨੇ ਨਿਲਾਯਕ ਹਾਂ ਕਿ ਫੇਰ ਵੀ ਮੰਨਦੇ ਨਹੀ। ਉਹ ਪੁਰਾਣੇ ਗਲੇ ਸੜੇ ਰੂੜੀ ਵਾਦੀ ਬੇ ਬੁਨਿਆਦੀ ਅੰਧ ਵਿਸ਼ਵਾਸਾਂ ਦੇ ਮਕੜੀ ਜਾਲ ਤੋਂ ਛਾਲ ਮਾਰਕੇ ਜਾਲ ਨੂੰ ਤੋੜਨ ਵਿਚ ਕਾਮਿਯਾਬ ਨਹੀਂ ਹੋ ਰਹੇ। ਅੰਧ-ਵਿਸ਼ਵਾਸ਼, ਬਿਨਾਂ ਹੀ ਸੋਚ ਸਮਝੇ, ਬਿਨਾਂ ਹੀ ਪਰਖ ਊਠ ਦੀ ਪੂਛ ਦੇ ਨਾਲ ਨਕੇਲ ਬੱਧੀ ਹੋਈ ਹੈ ਬੇਵੱਸ ਹੋ ਕੇ ਉਸਦੇ ਪਿੱਛੇ ਤੁਰੇ ਜਾ ਰਹੇ ਹਾਂ। ਤਰਾਂ-ਤਰਾਂ ਦੇ ਵਹਿਮ ਭਰਮ ਟੂਣੇ, ਟਾਮਣ, ਸ਼ਗਨ, ਅਪ ਸ਼ਗਨਾਂ ਨੂੰ ਨੇਤ੍ਰ ਮੁੰਦ ਕੇ ਮੰਨੀ ਜਾਣਾਂ। ਪ੍ਰਾਚੀਨ ਮਨੁੱਖ ਵਿਗਿਅਨਕ ਖੋਜਾਂ ਅਤੇ ਮਨੁੱਖੀ ਸਿਖਿਆ ਦੀ ਘਾਟ ਕਾਰਨ ਕਿਸੇ ਖਾਸ ਕਾਰਣ ਨੂੰ ਉਪਲਬਧ ਨਹੀਂ ਸੀ ਕਰ ਸਕਿਆ। ਜਿਸ ਲਈ ਗੁਰੂ ਨਾਨਕ ਦੇਵ ਜੀ ਨੂੰ ਕਦੇ ਪੱਛਮ ਨੂੰ ਪਾਣੀ ਸੁਟਕੇ ਸਮਝੌਣਾ ਪਿਆ ਕਿਤੇ ਹਰਨ ਦੇ ਮਾਸ ਨੂੰ ਖੀਰ ਕਰਕੇ ਦਿਖਾਉਣਾ ਪਿਆ ਕਿਤੇ ਲਾਲੋ ਦੀ ਰੋਟੀ ਚੋਂ ਦੁਧ ਤੇ ਭਾਗੋ ਦੀ ਰੋਟੀ 'ਚੋਂ ਖੂਨ ਨਿਚੋੜ ਕੇ ਦਰਸਾਉਣਾ ਤੇ ਸਮਝਾਉਣਾ ਪਿਆ। ਅੰਧ ਵਿਸ਼ਵਾਸ਼ ਦੀ ਸ਼ੁਰੂਆਤ ਹਮੇਸ਼ਾਂ ਵਡੇਰਿਆਂ ਦੇ ਪ੍ਰਚਲਤ ਰਿਵਾਜ ਨਾਲ ਜੁੜੀ ਹੁੰਦੀ ਹੈ-ਅਬੋਧ ਬਾਲਕ ਨੂੰ ਚੰਗੇ ਬੁਰੇ ਦੀ ਸੋਚ ਨਹੀਂ ਹੁੰਦੀ ਜਿਸ ਦੀ ਜ਼ਿਮੇਵਾਰੀ ਵੱਡਿਆ ਤੇ ਹੀ ਹੁੰਦੀ ਹੈ ਜੇ ਵੱਡੇ ਹੀ ਇਸ ਜਕੜ ਦੀ ਪਕੜ ਤੋਂ ਨਾਂ ਬਚ ਸਕਣ ਤਾਂ ਬੱਚਿਆ ਦਾ ਕੀ ਕਸੂਰ ? ਜਦ ਕਿ ਇਸ ਅੰਧ ਵਿਸ਼ਵਾਸ ਦਾ ਪਿਛੋਕੜ ਕੋਈ ਵਜਨਦਾਰ ਆਧਾਰ ਨਹੀਂ ਦਿਸਦਾ ਜੇ ਪੁੱਛੋ ਤਾਂ ਆਖਣਗੇ ਸਾਡੇ ਬਜ਼ੁਰਗ ਐਉਂ ਹੀ ਕਰਿਆ ਕਰਦੇ ਸਨ। ☛

੧. ਜਿਸ ਵੇਲੇ ਸ਼ਰਾਬ ਨਾਲ ਬੇ ਮੱਤਾ ਹੋ ਗਿਆ ।
੨. ਬਾਹਾਂ ਤੋ ਫੜਕੇ ਖਿੱਚ ਕੇ ਸੇਜ ਉਪਰ ਸੁੱਟ ਲਿਆ ।
੩. ਬੜੀ ਚਾਹ ਦੇ ਨਾਲ ਫੜ ਕੇ ਗਲੇ ਨਾਲ ਲਾ ਲਿਆ।
੪. ਬਹੁਤ ਚਾਇ ਦੇ ਨਾਲ ਉਛਲ ਕੇ ਕੇਲ ਕੀਤਾ ॥੯॥
੫. ਇਕ ਤਾਂ ਜੁਆਨੀ ਦੂਜੇ ਸਰਾਬੀ-ਮਤੇ ਹੋਇ ।
੬. ਤੀਸਰੇ ਜੁਆਨ ਇਸਤ੍ਰੀ ਦੀ ਸੰਗਤ ਵਿਚ ਰਚਕੇ ।
੭. ਦੋਹਾਂ ਵਿਚੋ ਹਾਰ ਕੌਣ ਮੰਨੇ ।
੮. ਇਸ ਗੱਲ ਦਾ ਚਾਰੇ ਬੇਦ ਭੇਤ ਜਾਣਦੇ ਹਨ ॥੧੦॥
੯. ਜਦੋਂ ਜੁਆਨ ਇਸਤ੍ਰੀ ਜੁਆਨ ਪੁਰਸ਼ ਨੂੰ ਪਾ ਲਵੇ ।
੧੦. ਇਕ ਛਿਨ ਭਰ ਵੀ ਛਾਤੀ ਤੋਂ ਦੂਰ ਕਰਨਾ ਨਹੀਂ ਚਾਹੁੰਦੀ
੧੧. ਫੜ ਫੜਕੇ ਗਲੇ ਲਾਉਂਦੀ ਹੈ ।
੧੨. ਚਾਰ ਪਹਿਰ ਰਾਤ ਖੁਸੀਆਂ ਕਰਦੀ ਹੈ ॥੧੧॥
੧੩. ਇਸ ਤਰ੍ਹਾਂ ਉਹ ਇਸਤ੍ਰੀ ਉਸਦੇ ਵੱਸ ਵਿਚ ਆ ਗਈ।
੧੪. ਪਰਾਈ ਤੋਂ ਹੁਣ ਆਪਣੀ ਹੀ ਹੋ ਗਈ ।
੧੫. ਇਕ ਛਿਨ ਭਰ ਵੀ ਉਹ ਜੁਆਨ ਛੱਡਿਆ ਨਾ ਜਾਵੇ।
੧੬. ਛੈਲ ਇਸਤ੍ਰੀ ਨੂੰ ਛੈਲ ਪੁਰਸ਼ (ਯਾਰ) ਚੰਗਾ ਲਗਦਾ ਹੈ ॥੧੨॥
੧੭. ਕੋਕ ਸਾਸਤ੍ਰ ਦੇ ਲੇਖ ਕਹਿੰਦੇ ਹਨ
੧੮. ਅਮਲ ਪੀ ਖਾ ਕੇ ਡਟਕੇ ਰਤ ਕਰਦੇ ਨੇ ।
੧੯. ਹੋਰ ਕਿਸੇ ਪੁਰਸ਼ ਦੀ ਕੋਈ ਪ੍ਵਾਹ ਨਹੀਂ ਕਰਦੇ ।
੨੦. ਤਰਾਂ ਤਰਾਂ ਦੇ ਭੋਗਾਂ ਵਿਚ ਮਸਤ ਹਨ ॥੧੩॥
੨੧. ਪੋਸਤ ਫੀਮ ਭੰਗ ਮੰਗਾਉਂਦੇ ਹਨ ।
੨੨. ਇਕੋ ਮੰਜੇ ਉਪਰ ਬੈਠਕੇ ਖਾਂਦੇ ਪੀਂਦੇ ਹਨ ।
੨੩. ਹੱਸ ਹੱਸ ਦੋਇ ਇਕ ਦੂਏ ਦੀ ਲੱਤਾਂ ਲੈਂਦੇ ਹਨ ।
੨੪. ਰਾਜੇ ਦੀ ਰਾਣੀ ਨੂੰ ਬਹੁਤ ਖੁਸ਼ ਕਰਦਾ ਹੈ ॥੧੪॥
੨੫. ਕੇਲ ਕਰਦੇ ਸਾਰੀ ਰਾਤ ਬਿਤਾ ਦਿੰਦੇ ਹਨ ।
੨੬. ਨੀਂਦ ਆਈ ਤੇ ਸੌਂ ਜਾਂਦੇ ਨੇ ਉਠਕੇ ਫੇਰ ਇਹੋ ਵਿਹਾਰ ਕਰਨ ਲੱਗ ਜਾਂਦੇ ਨੇ ।
੨੭. ਇਸਤ੍ਰੀ ਘੁੰਮ-ਘੁੰਮ ਕੇ ਆਸਣ ਲੈਂਦੀ ਹੈ ।
੨੮. ਤੇ ਤਰ੍ਹਾਂ-ਤਰ੍ਹਾਂ ਚੁੰਮਣ ਦੇਂਦੀ ਹੈ ॥੧੫॥
੨੯. ਇਸ ਤਰ੍ਹਾਂ ਉਸ ਇਸਤ੍ਰੀ ਨੂੰ ਸੰਤੁਸ਼ਟ ਕੀਤਾ
੩੦. ਅਨੇਕ ਤਰ੍ਹਾਂ ਉਹਨਾ ਕੇਲ ਕੀਤੇ ।
੩੧. ਕਈ ਤਰ੍ਹਾਂ ਕੇਲ ਕਮਾਇਆ ।
੩੨. ਇਸ ਤਰ੍ਹਾਂ ਖੁਸ਼ ਹੋ ਕੇ ਉਸ ਨੇ ਕਿਹਾ ।
੩੩. ਐ ਪਿਆਰੇ ਜੋ ਮੈ ਕਹਿੰਦੀ ਹਾਂ ਤੂੰ ਉਹ ਗੱਲ ਸੁਣ ॥੧੬॥
੩੪. ਜਿਸ ਵੇਲੇ ਉਸ ਇਸਤ੍ਰੀ ਨਾਲ ਉਸਨੇ ਬਹੁਤ ਰੱਤ ਮਾਨੀ।
੩੫. ਤਰ੍ਹਾਂ ਤਰ੍ਹਾਂ ਦੇ ਭੋਗਾਂ ਨਾਲ ਭਰ ਗਈ ।
੩੬. ਤਾਂ ਮਤਾਸਰ ਹੋ ਕੇ ਉਸ ਇਸਤ੍ਰੀ ਨੇ ਕਿਹਾ ਇਸ ਤਰ੍ਹਾਂ
੩੭. ਐ ਮਿੱਤ੍ਰ ਮੈਂ ਤੇਰੀ ਦਾਸੀ ਹੋ ਗਈ ਹਾਂ ॥੭੬॥
੩੮. ਹੁਣ ਜੇ ਕਹੇਂ ਮੈ ਤੇਰਾ ਪਾਣੀ ਭਰਕੇ ਲੈ ਆਵਾਂ
੩੯. ਜੇ ਤੂੰ ਕਹੇਂ ਤੇਰੇ ਲਈ ਕਈ ਵਾਰ ਬਜ਼ਾਰ ਵਿਚ ਜਾ ਕੇ ਵਿਕ ਜਾਵਾਂਗੀ ।
੪੦. ਜੋ ਤੂੰ ਕਹੇਂ ਮੈ ਉਹ ਕੰਮ ਕਰਾਂਗੀ ।
੪੧. ਹੋਰ ਕਿਸੇ ਤਰ੍ਹਾਂ ਵੀ ਭੈ ਨਹੀ ਖਾਵਾਂਗੀ ॥੧੮॥
੪੨. ਮਿੱਤ੍ਰ ਨੇ ਮੁੜਕੇ ਇਸ ਤਰਾਂ ਕਿਹਾ ।
੪੩. ਅੱਜ ਮੈ ਤੇਰਾ ਨੌਂਕਰ ਹੋ ਗਿਆ ਹਾਂ ।
੪੪. ਤੇਰੇ ਜਿਹੀ ਇਸਤ੍ਰੀ ਮੈਨੂੰ ਭੋਗਣ ਲਈ ਮਿਲ ਗਈ ਹੈ
੪੫. ਮੇਰੀ ਭਗਤੀ ਤਾਂ ਜਾਣੋ ਸਫਲ ਹੋ ਗਈ ਹੈ ॥੧੯॥
੪੬. ਹੁਣ ਇਹ ਗੱਲ ਮੇਰੇ ਦਿਲ ਦੇ ਵਿਚ ਹੈ ।
੪੭. ਹੇ ਮੇਰੇ ਯਾਰ ਉਹ ਗੱਲ ਮੈਂ ਤੇਰੇ ਪਾਸ ਕਹਿੰਦੀ ਹਾਂ
੪੮. ਹੁਣ ਕੋਈ ਇਹੋ ਜਿਹਾ ਉਪਾਇ ਕਰੀਏ
੪੯. ਜਿਸ ਤੋਂ ਮੈਂ ਤੈਨੂੰ ਸਦਾ ਹਡਾਉਂਦੀ ਰਹਾਂ ॥੨੦॥
੫੦. ਹੁਣ ਤੂੰ ਐਸਾ ਢੰਗ ਕਰ ।
੫੧. ਜਿਸ ਕਰਕੇ ਤੂੰ ਮੈਨੂੰ ਸਦਾ ਲਈ ਪਾ ਲਵੇਂ ।
੫੨. ਕਿਸੇ ਦੂਸਰੇ ਆਦਮੀ ਨੂੰ ਪਤਾ ਹੀ ਨਾ ਲੱਗੇ ।
੫੩. ਨਾਂ ਚੋਰ ਦੇਖੇ ਨਾਂ ਕੁੱਤਾ ਭੌਂਕੇ ॥੨੧॥
੫੪. ਰਾਣੀ ਨੇ ਜਦੋਂ ਇਹ ਗੱਲ ਸੁਣੀ ।
੫੫. ਉਸ ਵੇਲੇ ਹੱਸ ਕੇ ਆਪਣੇ ਨਵੇਂ ਪਤੀ ਨੂੰ ਕਿਹਾ ਉਸ ਵੇਲੇ ।
੫੬. ਰੋਮਾਂ ਨੂੰ ਨਾਸ ਕਰਨ ਵਾਲੀ ਦਵਾਈ ਲਾਉ ।
੫੭. ਸਾਰਾ ਇਸਤ੍ਰੀ ਵਾਲਾ ਭੇਸ ਬਣਾ ਲੈ ।
੫੮. ਰੋਮ ਨਾਸਕ......

---

☛ ਆਪਣੇ ਪੁੱਤ੍ਰ ਦੀ ਭੁੱਖ ਨੂੰ ਲੈ ਕੇ ਕਿਸੇ ਦਾ ਮਨਮੋਹਣਾ ਬੱਚਾ ਖੇਲਦਾ ਮੇਲਦਾ ਧੋਖੇ ਨਾਲ ਕੋਹ ਸੁੱਟਣਾ ਪਤਾ ਨਹੀ ਆਪਣੇ ਹੋਵੇ ਨਾਂ ਹੋਵੇ ਪਰ ਕਿਸੇ ਦਾ ਕਾਲਜਾ ਧੂਹ ਸੁੱਟਣਾ ਕਿਥੋਂ ਦੀ ਸਿਆਣਪ ਹੈ ? ਰੋਪੜ-ਸੇਖਾਂ ਦਾ ਮਹਲਾ ਇਕ ਬੜਾ ਗੁਰਸਿੱਖ ਰੋਹਬ ਵਾਲਾ ਚੰਗੇ ਭਾਰੇ ਕੱਦ ਦਾ ਦਰਜੀ ਸੀ ਉਸ ਨੂੰ ਕੋਈ ਇਸਤ੍ਰੀ ਮਿਲ ਗਈ ਉਸ ਨੇ ਉਸ ਨੂੰ ਘਰ ਲੈ ਆਂਦਾ ਪਰ ਕਈ ਸਾਲ ਹੋ ਗਏ ਉਸਦੇ ਬੱਚਾ ਕੋਈ ਨਾ ਹੋਇਆ । ਕਿਸੇ ਦੇ ਦੱਸਣ ਤੇ ਉਸ ਨੇ ਇਕ ਖਾਨ ਚੰਦ ਖਤ੍ਰੀ ਦਾ ਖੇਲਦਾ ਘਰ ਵਿਚ ਕਿਸੇ ਬੰਦੇ ਦੀ ਗੈਰ ਹਾਜਰੀ ਵਿਚ ਉਸਦਾ ਤਿੰਨ ਕੁ ਸਾਲ ਦਾ ਦੋਹਤਾ ਚੁਕ ਲਿਆ ਨਹਿਰ ਤੇ ਲਿਜਾ ਕੇ ਕਤਲ ਕਰ ਦਿੱਤਾ, ਆਖਰ ਪੁਲੀਸ ਨੇ ਤਫਤੀਸ਼ ਕੀਤੀ ਉਹ ਦਰਜੀ ਤੇ ਇਸਤ੍ਰੀ ਦੋਵੇਂ ਕਾਬੂ ਕਰ ਲਏ । ਦਰਜੀ ਨੇ ਤਾਂ ਜੁਆਬ ਦੇ ਦਿੱਤਾ ਕਿ ਨਾਂ ਇਹ ਮੇਰੀ ਇਸਤ੍ਰੀ ਹੈ ਨਾਂ ਮੈ ਇਸ ਨਾਲ ਵਿਆਹ ਕਰਵਾਇਆ ਹੈ ਉਹ ਬਰੀ ਹੋ ਗਿਆ । ਪਰ ਉਹ ਇਸਤ੍ਰੀ ਕੈਦ ਭੋਗ ਰਹੀ ਹੈ ਹੁਣ ਉਹ ਕਿੱਥੇ ਪੁਤ੍ਰ ਜੰਮੇਗੀ । ਇਹ ਹੈਨ ਅੰਧ ਵਿਸਵਾਸ ਦੇ ਚਮਤਕਾਰੇ ਜਿਸ ਲਈ ਜਿਮੇਵਾਰ ਲੋਕਾਂ ਨੂੰ ਸਮਝਾਉਣ ਦੀ ਲੋੜ ਹੈ ਪਰ ਉਹਨਾਂ ਸਾਹਮਣੇ ਉਹਨਾਂ ਨੂੰ ਮੂਰਖ ਕਹਿਣ ਵਾਲੇ ਸ੍ਰੀ ਦਸਮੇਸ ਜਿਹੈ ਸ਼ਾਹਿਨਸ਼ਾਹ ਫਕੀਰ ਤੇ ਸਲਤਾਨੇ ਦਰਵੇਸ ਸ੍ਰੀ ਦਸਮੇਸ਼ ਤੋਂ ਬਿਨਾ ਕੌਣ ਆਵਾਜ ਚੁਕ ਸਕਦਾ ਹੈ-ਜਦਕਿ ਸਾਡੇ ਬੁਧੀ ਜੀਵੀ ਸਮਾਜ ਦਾ ਕਿਰਦਾਰ ਆਹ ਕੁਝ ਦਸਦਾ ਹੈ ।

ਟ੍ਰਿਬਿਊਨ ੧੫.੭.੯੪ ਜੇ ਤਸਲੀਮਾ ਨਸਰੀਨ ਭਾਰਤ ਵਿਚ ਹੁੰਦੀ—ਦੇ ਸਿਰਲੇਖ ਹੇਠ ਸ੍ਰ: ਦਲਬੀਰ ਸਿੰਘ ਜੀ ਲਿਖਦੇ ਹਨ ਕਿ ਸ਼ਹਿਰ ਦੇ ਇਕ ਅਹਾਤੇ ਵਿਚ ਬੈਠੇ ਬੁਧੀ ਜੀਵੀਆਂ ਦੀ ਬਹਿਸ ਦਾ ਕੇਂਦਰ ਜਦੋਂ (ਬੰਗਲਾ ) ਦੇਸ ਦੀ ਵਿਵਾਦ ਪੂਰਨ ਲੇਖਕਾ ਤਿਸਲੀਮਾ ਨਸਰੀਨ) ਬਣ ਗਈ ਤਾਂ ਚਰਚਾ ਤਿੱਖੀ ਹੋ ਗਈ ॥ ਇਸਲਾਮ ਅਤੇ ਕੁਫਰ ਬਾਰੇ ਵੀ ਗੱਲਾਂ ਹੋਈਆਂ ਸਿੱਖੀ ਅਤੇ ਕੁਫਰ ਬਾਰੇ ਵੀ ਚਰਚਾ ਹੋਈ । 'ਲੱਜਾ, ਨਾਂ ਦਾ ਨਾਵਲ ਜਿਸ ਕਾਰਨ (ਤਸਲੀਮਾ) ਪਹਿਲਾਂ ਚਰਚਾ ਦੀ ਵਿਸ਼ਾ ਬਣੀ ਸੀ, ਉਸਦਾ ਲੇਖ ਕਿਸੇ ਨੇ ਵੀ ਪੂਰਾ ਨਹੀਂ ਸੀ ਪੜਿਆ । ਇਸ ਲਈ ਇਸ ਨਾਵਲ ਬਾਰੇ ਚਰਚਾ ਨਹੀਂ ਹੋਈ ਉਂਜ ਵੀ ਬੁੱਧੀ ਜੀਵੀ ਜਦੋਂ ਕਿਸੇ ਮਸਲੇ ਬਾਰੇ ਗੱਲ ਕਰਦੇ ਹਨ ਤਾਂ ਉਨਾਂ ਲਈ ਜ਼ਰੂਰੀ ਨਹੀਂ ਹੁੰਦਾ ਕਿ ਉਨ੍ਹਾਂ ਨੇ ਉਸ ਮਸਲੇ ਬਾਰੇ ਸਾਰਾ ਕੁਝ ਜਾਂ ਬਹੁਤਾ ਕੁਝ ਪੜ੍ਹਿਆ ਹੋਵੇ । ਉਹ ਬਿਨਾਂ ਪੜੇ ਵੀ ਕਿਸੇ ਵੀ ਮਸਲੇ ਬਾਰੇ ਬੋਲ ਸਕਦੇ ਹਨ ਅਤੇ ਸਭਾ ਦੀ ਪ੍ਧਾਨਗੀ ਲਈ ਬੇ ਓੜਕਾ ਜ਼ੋਰ ਮਾਰਦੇ ਹਨ । ਖੈਰ ਦੋ-ਦੋ ਪੈਗ ਪੀ ਚੁੱਕਣ ਮਗਰੋਂ ਇਕ ਬੁਧੀ ਜੀਵੀ ਨੇ ਆਪਣਾ ਭਾਸ਼ਣ ਸ਼ੁਰੂ ਕਰ ਦਿੱਤਾ ਜਿਸ ਵਿਚ ਉਸਨੇ ਲੰਬੀਆਂ ਚੌੜੀਆਂ ਉਦਾਹਰਨਾ ਦੇ ਕੇ ਦੱਸਿਆ ਕਿ ਮੁਸਲਮਾਨ (ਪਵਿੱਤ੍ਰ ਕੁਰਾਨ) ਸਰੀਫ ਨੂੰ ਕਿਸੇ ਬੰਦੇ (ਸ਼ਾਇਰ) ਜਾਂ ਲੇਖਕ ਦੀ ਲਿਖੀ ਕਿਰਤ ਨਹੀਂ ਸਮਝਦੇ ਸਗੋਂ ਉਹ ਤਾਂ ਇਸ ਨੂੰ-ਅੱਲਾ ਦੇ ਮੂਹੋਂ ਉਤਰੀ ਹੋਈ ਮਹਾਨ ਕਿਰਤ ਕਰਾਰ ਦਿੰਦੇ ਹਨ । ਜਿਹੜੀ ਆਇਤ (ਸ਼ਿਅਰ) ਅੱਲਾ ਨੇ ਹੀ ਉਚਰੀ ਹੋਵੇ ਉਸ ਵਿਚ ਕਿਸੇ ਕਿਸਮ ਦੀ ਤਬਦੀਲੀ ਤਾਂ ਕੀ ਤਬਦੀਲੀ ਦਾ ਜ਼ਿਕਰ ਕਰਨਾ ਵੀ ਕੁਫਰ ਸਮਝਿਆ ਜਾਂਦਾ ਹੈ ਅਤੇ ਅਜਿਹਾ ਕਹਿਣ ਵਾਲੇ ਨੂੰ ਕਾਫਰ-ਕਾਫਰ ਦੀ ਸਜ਼ਾ ਇਸਲਾਮ ਵਿਚ ਸਿਰ ਤੇ ਸਿਰਫ ਮੌਤ ਹੈ, ਇਸ ਤੋਂ ਘੱਟ ਕੋਈ ਸਜਾ ਨਹੀਂ ਹੋ ਸਕਦੀ । ਇਸ ਵਿਦਵਾਨ ਦਾ ਵਿਸ਼ਵਾਸ ਸੀ । ਧਾਰਮਿਕ ਮਾਮਲਿਆਂ ਬਾਰੇ ਲੇਖਕਾਂ, ਬੁਧੀ ਜੀਵੀਆਂ ਨੂੰ ਲਿਖਦੇ ਜਾਂ ਬੋਲਦੇ ਸਮੇਂ ਚੌਕਸੀ ਵਰਤਣੀ ਚਾਹੀਦੀ ਹੈ-ਵਰਨਾਂ ਓਹ ਬਹੁਤ ਵੱਡੀ ਔਕੜ ਵਿਚ ਫਸ ਸਕਦਾ ਹੈ ॥ ਇਸ ਸਿਲਸਿਲੇ ਵਿਚ ਪਹਿਲਾਂ (ਸਲਮਾਨ) ਰਸਦੀ ਦਾ ਜ਼ਿਕਰ ਕੀਤਾ ਗਿਆ ਜਿਸ ਨੇ ਸੈਤਾਨ ਦੀਆ ਅਇਤਾ (ਸੈਟੇਨਿਕ ਵਰਸਜ਼) ਲਿਖਕੇ ਸਦਾ ਲਈ ਮੌਤ ਦਾ ਖਤਰਾ ਸਹੇੜ ਲਿਆ ॥ ਹੁਣ ਬੰਗਾਲ ਦੇਸ਼ ਦੀ (ਤਸਲੀਮਾ ਨਸਰੀਨ) ਵੀ ਇਸ ਸਕੰਜੇ ਵਿਚ ਫਸ ਗਈ ਹੈ । ਉਪ੍ਰੋਕਤ ਲੇਖ ਇਥੇ ਲਿਖਣ ਦਾ ਭਾਵ - ਇਹ ਕਿ ਇਸਲਾਮ ਵਾਲੇ ਮੁਤਾਬਕ ਪੁਸਤਕ (ਕੁਰਾਨ ਸ਼ਰੀਫ) ਤੇ ਕੋਈ ਨੁਕਤਾ ਚੀਨੀ ਜਾਂ ਟੋਕਾ ਟਾਕੀ ਨੁਕਤਾ ਬਾਜ਼ੀ ਨਹੀ ਕਰ ਸਕਦਾ ਜਿਸਵਾਰੇ ਅਗੇ ਜਾਕੇ ਲੇਖਕ ਦਲਬੀਰ ਸਿੰਘ ਲਿਖਦਾ ਹੈ ਕਿ ਪੈਂਟਾ ਦੀ ਜੇਬਾਂ ਨਾਲ ਉਂਗਲੀਆਂ ਸਾਫ ਕਰਕੇ ਜਦੋਂ ਚੌਥਾ ਪੈਗ ਪਾਇਆ ਗਿਆ ਤਾਂ ਇਕ ਬੁਧੀਜੀਵੀ ਦਾ ਕਹਿਣਾ ਸੀ ਕਿ (ਤਸਲੀਮਾ ਨਸਰੀਨ) ਹੈ ਬਹੁਤ ਦਲੇਰ ਇਕ ਅਸਲਾਮੀ ਦੇਸ ਵਿਚ ਰਹਿੰਦੇ ਹੋਇ ਉਹ ਮੂਲ ਵਾਦੀ ਮੁਲਾਣਿਆ ਵਿਰੁੱਧ ਡਟਕੇ ਟੱਕਰ ਲੈ ਰਹੀ ਹੈ । ਪਹਿਲਾਂ ਲੱਜਾ ਨਾਵਲ ਰਾਹੀਂ ਉਸਨੇ ਚੈਲੰਜ ਕੀਤਾ ਹੈ ਉਹਨਾਂ ਨੂੰ ਇਹ ਕਹੱਕੇ ਸਾਰੇ ਇਸਲਾਮੀ ਜਗਤ ਵਿਚ ਤਰਥੱਲੀ ਮਚਾ ਦਿਤੀ ਹੈ-ਕਿ ਕੁਰਾਨ ਸ਼ਰੀਫ ਵੀਹਵੀਂ ਸਦੀ ਦੇ ਅਨਕੂਲ ਨਹੀਂ । ਸਮਾਂ ਵਿਕਾਸ ਕਰਕੇ ਬਹੁਤ ਅੱਗੇ ਵਧ ਗਿਆ ਹੈ ਪਰ ਧਰਮ ਪੁਸਤਕਾਂ ਵਾਲੇ ਵੀ ਸਦੀਆਂ ਪੁਰਾਣੇ ਵਿਸ਼ਵਾਸ ਅਤੇ ਆਸ ਥਾਵਾਂ ਉਤੇ ਕਾਇਮ ਹਨ । ਇਕ ਪਾਸੇ ਸਮਾਜਿਕ ਆਰਥਿਕ ਰਿਸ਼ਤੇ ਬਦਲ ਰਹੇ ਹਨ, ਵਿਗਿਆਨ ਤਰੱਕੀ ਕਰ ਰਿਹਾ ਹੈ, ਦੂਸਰੇ ਪਾਸੇ (ਕੁਰਾਨ ਸਰੀਫ) ਦੀ ਵਿਆਖਿਆ ਰਾਹੀ ਸਮਾਜ ਨੂੰ ਕਈ ਸਦੀਆਂ ਪੁਰਾਣੀ ਤਹਿਜ਼ੀਬ ਵਲ ਪਿਛਾਂਹ ਧੱਕਣ ਦੀ ਕੋਸ਼ਿਸ਼ ਹੋ ਰਹੀ ਹੈ—☛

[੧]ਰਾਨਿਯਹਿ ਮਗਾਯੋ ॥ [੨]ਤਾ ਕੇ ਬਦਨ ਸਾਥ ਲੈ ਲਾਯੋ ॥ [੩]ਸਬਹੀ ਕੇਸ ਦੂਰਿ ਜਬ ਭਏ ॥ [੪]ਤਾ ਕਹੱ ਬਸਤ੍ਰ ਨਾਰਿ ਕੇ ਦਏ ॥੨੩॥ [੫]ਬੀਨਾ ਦਈ ਕੰਧ ਤਾ ਕੇ ਪਰ ॥ [੬]ਸੁਨਨ ਨਮਿਤਿ ਰਾਖਯੋ ਤਾ ਕੌ ਘਰ ॥ [੭]ਜਬ ਰਾਜਾ ਤਾ ਕੇ ਗ੍ਰਿਹ ਆਵੈ ॥ [੮]ਤਬ ਤੰਤ੍ਰੀ ਸੌ ਬੈਠਿ ਬਜਾਵੈ ॥੨੪॥ [੯]ਰਾਜ ਬੀਨ ਸੁਨਿ; ਤ੍ਰਿਯ ਤਿਹ ਮਾਨੈਂ ॥ [੧੦]ਪੁਰਖ ਵਾਹਿ ਇਸਤ੍ਰੀ ਪਹਿਚਾਨੈਂ ॥ [੧੧]ਤਾ ਕੋ ਹੇਰਿ ਰੂਪ ਲਲਚਾਨਾ ॥ [੧੨]ਘਰ ਬਾਹਰ ਤਜਿ ਭਯੋ ਦਿਵਾਨਾ ॥੨੫॥ [੧੩]ਇਕ ਦੂਤੀ ਤਬ ਰਾਇ ਬੁਲਾਇਸਿ ॥ [੧੪]ਅਧਿਕ ਦਰਬ ਦੈ ਤਹਾਂ ਪਠਾਇਸਿ ॥ [੧੫]ਜਬ ਰਾਨੀ ਐਸੇ ਸੁਨਿ ਪਾਈ ॥ [੧੬]ਬਚਨ ਕਹਾ ਤਾ ਸੋ ਮੁਸਕਾਈ ॥੨੬॥ [੧੭]ਜਿਨ ਤੋ ਕੋ ਰਾਜਾ ਯਹ ਬਰੈ ॥ [੧੮]ਹਮ ਸੋ ਨੇਹੁ ਸਕਲ ਤਜਿ ਡਰੈ ॥ [੧੯]ਮੈ ਅਪਨੇ ਸੰਗ ਲੈ ਤੁਹਿ ਸ੍ਵੈਹੌਂ ॥ [੨੦]ਚਿਤ ਕੇ ਸਕਲ ਸੋਕ ਕਹ ਖ੍ਵੈਹੌਂ ॥੨੭॥ [੨੧]ਜੋ ਤਾਂ ਪਹਿ ਨ੍ਰਿਪ ਸਖੀ ਪਠਾਵੈ ॥ [੨੨]ਸੋ ਚਲਿ ਤੀਰ ਤਵਨ ਕੇ ਆਵੈ ॥ [੨੩]ਰਾਨੀ ਕੇ ਸੰਗ ਸੋਤ ਨਿਹਾਰੈ ॥ [੨੪]ਇਹ ਬਿਧਿ ਨ੍ਰਿਪ ਸੋ ਜਾਇ ਉਚਾਰੈ ॥੨੮॥ [੨੫]ਰਾਨੀ ਨ੍ਰਿਪਤਿ ਭੇਦ ਲਖ ਗਈ ॥ [੨੬]ਤਾ ਤੇ ਵਹਿ ਛੋਰਤ ਨਹਿ ਭਈ ॥ [੨੭]ਅਪਨੇ ਸੰਗ ਤਾਹਿ ਲੈ ਸੋਈ ॥ [੨੮]ਹਮਰੇ ਦਾਵ ਨ ਲਾਗਤ ਕੋਈ ॥੨੯॥ [੨੯]ਜਬ ਇਹੱ ਭਾਂਤਿ ਨ੍ਰਿਪਤਿ ਸੁਨਿ ਪਾਵੈ ॥ [੩੦]ਤਹੱ ਤਿਹੱ ਆਪੁ ਬਿਲੋਕਨ ਆਵੈ ॥ [੩੧]ਤ੍ਰਿਯ ਸੋ ਸੋਤ ਜਾਰ ਕੋ ਹੇਰੈ ॥ [੩੨]ਨਿਹਫਲ ਜਾਇ ਤਿਨੈ ਨਹਿ ਛੇਰੈ ॥੩੦॥ [੩੩]ਮਾਥੋ ਧੁਨਯੋ ਨ੍ਰਿਪਤਿ ਯੌ ਕਹਯੋ ॥ [੩੪]ਹਮਰੋ ਭੇਦ ਰਾਨਿਯਹਿ ਲਹਯੋ ॥ [੩੫]ਤਾ ਤੇ ਯਾਹਿ ਸੰਗ ਲੈ ਸੋਈ ॥ [੩੬]ਮੇਰੀ ਘਾਤ ਨ ਲਾਗਤ ਕੋਈ ॥੩੧॥ [੩੭]ਉਨ ਰਾਨੀ ਐਸੋ ਤਬ ਕਿਯੋ ॥ [੩੮]ਭੇਦ ਭਾਖਿ ਸਖਿਯਨ ਸਭ ਦਿਯੋ ॥ [੩੯]ਜੋ ਇਹ ਸੋਤ ਅਨਤ ਨ੍ਰਿਪ ਪਾਵੈ ॥ [੪੦]ਪਕਰਿ ਭੋਗਬੇ ਕਾਜ ਮੰਗਾਵੈ ॥੩੨॥ [੪੧]ਮੈ ਸੋਵਤ ਤਾ ਤੇ ਇਹ ਸੰਗਾ ॥ [੪੨]ਅਪਨੇ ਜੋਰ ਅੰਗ ਸੋ ਅੰਗਾ ॥ [੪੩]ਭਲੀ ਭਲੀ ਇਸਤ੍ਰਿਨ ਸਭ ਭਾਖੀ ॥ [੪੪]ਜਯੋਂ ਤਯੋਂ ਨਾਰਿ ਨਾਹੱ ਤੇ ਰਾਖੀ ॥੩੩॥ [੪੫]ਦਿਨ ਦੇਖਤ ਰਾਨੀ ਤਿਹ ਸੰਗਾ ॥ [੪੬]ਸੋਵਤ ਜੋਰ ਅੰਗ ਸੋ ਅੰਗਾ ॥[i] [੪੭]ਮੂਰਖ ਰਾਵ ਭੇਦ ਨਹਿ ਪਾਵੈ ॥ [੪੮]ਕੋਰੋ ਅਪਨੋ ਮੂੰਡ ਮੁਡਾਵੈ ॥੩੪॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ, ਤ੍ਰਿਯਾ ਚਰਿਤ੍ਰੇ, ਮੰਤ੍ਰੀ ਭੂਪ ਸੰਬਾਦੇ, ਦੋਇ ਸੌ ਨੱਬੇ ਚਰਿਤ੍ਰ ਸਮਾਪਤ ਸਸਤੁ ਸੁਭ ਸਸਤੁ ॥੨੯੦॥੫੫੩੫॥ ਅਫਜੂੰ ॥

ਚੌਪਈ ॥ [੪੯]ਪਛਿਮਾਵਤੀ ਨਗਰ ਇਕ ਸੋਹੈ ॥ [੫੦]ਪਸਚਿਮ ਸੈਨ ਨ੍ਰਿਪਤਿ ਤਹ ਕੋ ਹੈ ॥ [੫੧]ਪਸਚਿਮ ਦੇ ਰਾਨੀ ਤਾ ਕੇ ਘਰ ॥ [੫੨]ਰਹਤ ਪੰਡਿਤਾ ਸਕਲ ਲੋਭਿ ਕਰਿ ॥੧॥ [੫੩]ਅਧਿਕ ਰੂਪ ਰਾਨੀ ਕੋ ਰਹੈ ॥ [੫੪]ਜਗ ਤਿਹੱ ਦੁਤਿਯ ਚੰਦ੍ਰਮਾ ਕਹੈ ॥ [੫੫]ਤਾ ਪਰ ਰੀਝਿ ਨ੍ਰਿਪਤਿ ਕੀ ਭਾਰੀ ॥ [੫੬]ਜਾਨਤ ਊਚ ਨੀਚਿ ਪਨਿਹਾਰੀ ॥੨॥

---

i ਸੁਬੁਧਿ ਵਜੀਰ ਰਾਜੇ ਚਿਤ੍ਰ ਸਿੰਘ ਨੂੰ ਦਸ ਰਿਹਾ ਹੈ ਐ ਰਾਜਨ ਤੂੰ ਰਾਜੇ ਪੂਰਬ ਸੈਨ ਵਾਂਗ ਅੰਧ ਵਿਸ਼ਵਾਸ਼ ਕਰਕੇ ਆਪਣੇ ਨੇਕ ਪੁਤ੍ਰ ਨੂੰ ਹਥੋਂ ਨਾਂ ਗਵਾ ਬੈਠੀਂ ਇਹੋ ਜਿਹੀਆਂ ਇਸਤ੍ਰੀਆਂ ਤੇ ਅੰਧ ਬਿਸਵਾਸ਼ ਕਰਨਾ ਮੂਰਖਾਂ ਦਾ ਕੰਮ ਹੈ । ਰਾਜੇ ਤੇ ਸਾਰੇ ਅਮਲੇ ਦੇ ਹੁੰਦਿਆਂ ਰਾਣੀ ਦਿਨ ਦਿਹਾੜੇ ਅੰਗਾਂ ਨਾਲ ਅੰਗ ਲਾਕੇ ਪੈਂਦੀ ਤੇ ਸੌਂਦੀ ਹੈ ਪਰ ਕਿਸੇ ਨੂੰ ਭੇਤ ਵੀ ਨਹੀਂ ਲਗਣ ਦਿੰਦੀ ਤੇ ਕੋਈ ਭੇਤ ਲੀਕ ਨਹੀਂ ਹੋਣ ਦਿੰਦੀ । ਇਹ ਪ੍ਰਕਰਣ ਅੰਧ ਬਿਸਵਾਸ ਦੀ ਸਿਖਰ ਹਨ ਇਹਨਾਂ ਤੋਂ ਜਾਣੂ ਹੋਣਾ ਜੀਵਨ ਤੱਥ ਦੇ ਬਾਹਰ ਨਹੀ ਹੋ ਸਕਦਾ ।

---

☚ ਯਾਦ ਰਹੇ ਇਸਲਾਮ ਵਿਚ (ਕੁਰਾਨ ਸ਼ਰੀਫ) ਤੇ ਉਟੰਕਣ ਕਰਨ ਵਾਲੇ ਨੂੰ ਸਵਾਇ ਸਜਾਇ ਮੌਤ ਤੋ ਹੋਰ ਕੋਈ ਦੰਡ ਨਹੀਂ ਮੁਆਫੀ ਦੀ ਸੰਭਾਵਨਾਂ ਘੱਟ ਹੀ ਹੈ-ਅਤੇ ਉਹ ਇਤਰਾਜ ਸ਼ੁਦਾ ਪੁਸਤਕ-ਮਾਰਕੀਟ ਵਿਚ ਪ੍ਰਗਟ ਨਹੀਂ ਹੋ ਸਕਦੀ । ਪਰ ਇਹ ਗੁਰੂ ਦੇ ਸਿੱ ਖਾਂ ਦਾ ਬੱਜਰ ਧਾਮੀ ਜਿਗਰਾ ਹੈ ਕਿ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਤੇ ਜੋ ਕੋਈ ਚਾਹੇ ਲਿਖਦਾ ਜਾਵੇ ਬੋਲਦਾ ਰਹੇ-ਸਭ ਸਹਿਨ ਕੀਤਾ ਜਾਂਦਾ ਹੈ । ਪੁੰਨ ਪਾਪ ਕੋਈ ਨਹੀਂ, ਪਿਛਲੇ ਜਨਮ ਕੇ ਸੰਸਕਾਰ ਨਹੀਂ ਹੋ ਸਕਦੇ, ਕਰਮਾਂ ਦਾ ਕੋਈ ਖੇਤ ਨਹੀਂ, ਦ੍ਰੋਪਤੀ ਦੇ ਬਸਤ੍ਰ ਕਿਥੋਂ ਆ ਗਏ, ਕ੍ਰਿਸਨ ਗੁਰਮਖ ਕਿਵੇਂ ਬਣ ਗਿਆ, ਸ੍ਰੀ ਦਸਮ ਗ੍ਰੰਥ ਸਾਹਿਬ ਦਸਮੇਸ਼ ਬਾਣੀ ਨਹੀਂ ਸਗੋ ਕਿਸੇ ਸਾਕਤ (ਨਿਗੁਰੇ) ਸ਼ਰਾਬੀ ਕੁਬਾਬੀ ਮਹਾਂਕਾਲੀ ਫਿਰਕੇ ਨਾਲ ਜੋੜਿਆ ਜਾਂਦਾ ਹੈ । ਗਿਆਨੀ ਭਾਗ ਸਿੰਘ ਨੂੰ ਅਕਾਲ ਤਖਤ ਤੇ ਬੁਲਾਇਆ ਗਿਆ ਤੇ ਮੁਆਫੀ ਦੇ ਕੇ ਤੋਰ ਦਿੱਤਾ ਪੁਸਤਕਾਂ ਦਸਮ ਗ੍ਰੰਥ ਦਾ ਨਿਰਣਾ ਜਿਉਂ ਦਾ ਤਿਉਂ ਮਾਰਕੀਟਾਂ ਵਿਚ ਪੰਥ ਹਿਤਾਸ਼ੀਆਂ ਵੱਲੋਂ ਸੇਲ ਹੋ ਰਿਹਾ ਹੈ । ਗੁਰੂ ਗ੍ਰੰਥ ਆਦਿ ਬਾਰੇ ਵੀ ਅਨੇਕਾਂ ਲਿਖੇ ਤੇ ਬੋਲੇ ਜਾ ਰਹੇ ਹਨ ☛

੧. ਰਾਣੀ ਨੇ ਮੰਗਾ ਦਿੱਤਾ ।
੨. ਜੋ ਉਸ ਦੇ ਸਾਰੇ ਬਦਨ ਤੇ ਲਾ ਦਿੱਤਾ ।
੩. ਜਿਸ ਵੇਲੇ ਸਾਰੇ ਰੋਮ ਦੂਰ ਹੋ ਗਏ ।
੪. ਫੇਰ ਉਸ ਨੂੰ ਕੱਪੜੇ ਇਸਤ੍ਰੀ ਦੇ ਦੇ ਦਿੱਤੇ ॥੨੩॥
੫. ਮੋਢੇ ਪਰ ਬੀਨ ਰੱਖ ਦਿੱਤੀ । (ਇਸਤਰੀ ਰੂਪ ਵਿਚ)
੬. ਬੀਨ ਸੁਣਨ ਲਈ ਮਿੱਤ੍ਰ ਨੂੰ ਘਰ ਰੱਖ ਲਿਆ ।
੭. ਜਿਸ ਵੇਲੇ ਰਾਜਾ ਉਸ ਦੇ ਘਰ ਆਵੇ ।
੮. ਤਦ ਉਸ ਜਾਦੂਗਰਨੀ ਕੋਲੋਂ ਬੇਨ ਵਜਾ ਕੇ ਸੁਣਾ ਦੇਵੇ ॥੨੪॥
੯. ਰਾਜਾ ਬੀਨ ਸੁਣਦਾ ਤੇ ਉਸ ਨੂੰ ਇਸਤ੍ਰੀ ਕਰਕੇ ਮੰਨਦਾ।
੧੦. ਉਹ ਮੂਰਖ ਉਸ ਨੂੰ ਇਸਤ੍ਰੀ ਕਰਕੇ ਪਛਾਣੇ (ਦੇਖੇ)
੧੧. ਰਾਜਾ ਉਸ ਦਾ ਰੂਪ ਦੇਖ ਕੇ ਦਿਲ ਲਲਚਾ ਗਿਆ।
੧੨. ਘਰ ਬਾਹਰ ਛੱਡ ਕੇ ਉਸ ਪਰ ਸ਼ਦਾਈ ਹੋ ਗਿਆ ॥੨੫॥
੧੩. ਤਾਂ ਫੇਰ ਰਾਜੇ ਨੇ ਇਕ ਦੂਤੀ ਬੁਲਾਈ ।
੧੪. ਬਹੁਤ ਸਾਰਾ ਧਨ ਦੇਕੇ ਉਥੇ ਭੇਜ ਦਿੱਤੀ ।
੧੫. ਜਿਸ ਵੇਲੇ ਰਾਣੀ ਨੇ ਇਹ ਸੁਣਿਆ ਕਿ ਬੀਨ ਬਜਾਉਣ ਵਾਲੀ ਤੰਤ੍ਰਕ ਨੂੰ ਰਾਜਾ ਚਾਹੁੰਦਾ ਹੈ ।
੧੬. ਤਦ ਰਾਣੀ ਨੇ ਉਸ ਦੂਤੀ ਨੂੰ ਕਿਹਾ ਹੱਸ ਕੇ ਮੁਸਕਰਾਉਂਦੇ ਨੇ ॥੨੬॥
੧੭. ਕਿ ਜੇ ਰਾਜਾ ਇਸ ਨੂੰ ਵਰ ਲਵੇ ।
੧੮. ਫੇਰ ਮੇਰੇ ਨਾਲ ਤਾਂ ਉਹ ਸਾਰਾ ਮੋਹ ਤੋੜ ਲਵੇਗਾ ।
੧੯. ਇਸ ਲਈ ਮੈਂ ਇਸ ਨੂੰ ਆਪਣੇ ਨਾਲ ਲੈ ਕੇ ਸੋਵਾਂਗੀ।
੨੦. ਇਸ ਦਿਲ ਵਿਚੋ ਰਾਜੇ ਦੇ ਦੂਰ ਹੋਣ ਦਾ ਸਾਰਾ ਭੈਅ ਛੱਡ ਦਿੱਤਾ ॥੨੭॥
੨੧. ਜਿਸ ਵੇਲੇ ਉਸ ਨੂੰ ਬਲਾਉਣ ਲਈ ਰਾਜਾ ਕੋਈ ਗੋਲੀ ਭੇਜੇ ।
੨੨. ਉਹ ਚੱਲਕੇ ਉਸ ਦੇ ਕੋਲ ਆਵੇ ।
੨੩. ਤਾਂ ਉਸਨੂੰ ਰਾਣੀ ਨਾਲ ਪੈ ਕੇ ਸੌਂਦੀ ਵੇਖੇ ।
੨੪. ਇਸ ਤਰ੍ਹਾਂ ਰਾਜੇ ਪਾਸ ਜਾ ਕੇ ਕਹਿ ਦੇਵੇ ॥੨੮॥
੨੫. ਕਿ ਐ ਰਾਜਨ! ਰਾਣੀ ਇਸ ਗੱਲ ਨੂੰ ਜਾਣ ਗਈ ਹੈ।
੨੬. ਇਸ ਵਾਸਤੇ ਉਹ ਇਸਨੂੰ ਇਕੱਲੀ ਨਹੀਂ ਛੱਡਦੀ ।
੨੭. ਉਸ ਨੂੰ ਲੈ ਕੇ ਆਪਣੇ ਨਾਲ ਸੌਂਦੀ ਹੈ ।
੨੮. ਇਸ ਲਈ ਸਾਨੂ ਬੁਲਾਉਣ ਦਾ ਸਮਾਂ ਨਹੀ ਮਿਲਦਾ ॥੨੯॥
੨੯. ਜਦੋਂ ਇਸ ਤਰ੍ਹਾਂ ਰਾਜਾ ਸੁਣ ਲਵੇ ।
੩੦. ਫੇਰ ਉਹ ਆਪ ਦੇਖਣ ਜਾਵੇ ।
੩੧. ਇਸਤ੍ਰੀ ਨਾਲ ਪਿਆ ਉਸਦਾ ਯਾਰ ਦੇਖਦਾ ਹੈ ।
੩੨. ਉਸ ਤਰਾਂ ਖਾਲੀ ਮੁੜ ਜਾਵੇ ਉਨ੍ਹਾਂ ਨੂੰ ਨਾ ਛੇੜੇ ॥੩੦॥
੩੩. ਮੱਥਾ ਠਣਕ ਕੇ ਰਾਜੇ ਨੇ ਕਿਹਾ ।
੩੪. ਰਾਣੀ ਨੇ ਮੇਰੇ ਦਿਲ ਦੀ ਗੱਲ ਬੁੱਝ ਲਈ ਹੈ ।
੩੫. ਜਿਸ ਲਈ ਇਸ ਨੂੰ ਨਾਲ ਲੈ ਕੇ ਸੌਂਦੀ ਹੈ ।
੩੬. ਮੇਰਾ ਕੋਈ ਦਾਉ ਹੀ ਨਹੀਂ ਲਗਦਾ ॥੩੧॥
੩੭. ਉਸ ਰਾਣੀ ਨੇ ਫੇਰ ਐਸਾ ਕੀਤਾ ਕਿ ਮੈਨੂੰ -
੩੮. ਗੋਲੀਆਂ ਇਸ ਗੱਲ ਦਾ ਭੇਤ ਕਹਿ ਕੇ ਦੱਸ ਦਿੱਤਾ ਕੇ
੩੯. ਡਰ ਹੈ ਜੇ ਇਸਨੂੰ ਇਕੱਲੀ ਨੂੰ ਸੌਂਦੇ ਰਾਜੇ ਨੇ ਤੱਕ ਲਿਆ
੪੦. ਤਾਂ ਇਸ ਨੂੰ ਭੋਗਣ ਲਈ ਮੰਗਾ ਲਵੇਗਾ ॥੩੨॥
੪੧. ਮੈ ਇਸ ਕਰਕੇ ਇਸ ਦੇ ਨਾਲ ਹੀ ਸੌਂਦੀ ਹਾਂ
੪੨. ਅਪਣੇ ਅੰਗਾਂ ਨਾਲ ਅੰਗ ਜੋੜਕੇ ।
੪੩. ਠੀਕ ਹੈ ਠੀਕ ਹੈ ਸਾਰੀਆਂ ਇਸਤ੍ਰੀਆਂ ਨੇ ਕਿਹਾ ।
੪੪. ਕਿ ਤੈ ਜਿਉਂ ਤਿਉਂ ਕਰਕੇ ਇਹ ਆਪਣੇ ਪਤੀ ਤੋਂ ਬਚਾ ਲਈ ॥੩੩॥
੪੫. ਦਿਨ ਦਿਹਾੜੇ ਸਭ ਦੇਖਦੇ ਰਾਣੀ ਉਸਦੇ ਨਾਲ ।
੪੬. ਸੌਂਦੀ ਹੈ ਅੰਗਾਂ ਨਾਲ ਅੰਗ ਜੋੜ ਕੇ ।
੪੭. ਮੂਰਖ ਰਾਜੇ ਨੂੰ ਕੋਈ ਪਤਾ ਨਹੀ ਲੱਗਿਆ ।
੪੮. ਬਿਨਾ ਪਾਣੀ ਤੋਂ ਸੁਕਾ ਹੀ ਆਪਣੇ ਸਿਰ ਮੁੰਨਾ ਲਿਆ।
ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਦੋ ਸੌ ਨੱਬੇਵੀਂ ਕਥਾ ਸਮਾਪਤ ॥੨੯੦॥੫੫੩੫॥ਚਲਦਾ॥

---

੪੯. ਚੌਪਈ ॥ ਪੱਛਮਾਵਤੀ ਇਕ ਨਗਰ ਸੋਭਦਾ ਸੀ ।
੫੦. ਪਸਚਮ ਸੈਨ ਉਥੇ ਦਾ ਰਾਜਾ ਸੀ ।
੫੧. ਪਸਚਮ ਦੇ ਰਾਣੀ ਸੀ ਉਸ ਦੇ ਘਰ ।
੫੨. ਜੋ ਸਾਰੇ ਲੋਭ ਲਾਲਚਾਂ ਤੋਂ ਉਪਰ ਸੀ ਭਾਵ ਬੜੀ ਸਿਆਣੀ ਸੀ ॥੧॥
੫੩. ਰਾਣੀ ਦੇ ਉਤੇ ਰੂਪ ਬਹੁਤ ਹੀ ਬ੍ਰਿਾਜਮਾਨ ਸੀ ।
੫੪. ਲੋਕ ਉਸ ਨੂੰ ਦੂਜਾ ਚੰਦ ਕਹਿੰਦੇ ਸਨ ।
੫੫. ਰਾਜੇ ਦੀ ਵੀ ਉਸਤੇ ਬਹੁਤ ਦਿਲ ਲਗੀ ਸੀ (ਪਿਆਰ ਸੀ) ।
੫੬. ਜਿਸ ਨੂੰ ਸਾਰੇ ਛੋਟੇ ਵੱਡੇ ਨਾਈ ਝਿਉਰ ਜਾਣਦੇ ਸਨ ॥੨॥

---

☛ ਹਾਲਾਂ ਕਿ ਇਹ ਬਾਣੀ ਕੋਈ ਸਦੀ ਪੁਰਾਣ ਨਹੀ ਹੈ । ਪਰ ਫੇਰ ਵੀ ਉਟੰਕਣ ਹੋ ਰਹੇ ਹਨ । ਵਿਗਿਆਨ ਖੋਜ ਦੇ ਨਾਮ ਹੇਠ ਇਤਨੇ ਸਵਾਲ ਉਠ ਰਹੇ ਨੇ ਕਿ ਜੁਆਬ ਦੇਣਾ ਤਾਂ ਦਰ ਕਕਾਰ ਉਹਨਾਂ ਬਾਰੇ ਸੋਚਿਆ ਵੀ ਨਹੀਂ ਜਾਂਦਾ । ਜਦ ਸਾਡੇ ਬੁਧੀ ਜੀਵੀਆਂ ਦਾ ਹੀ ਆਹ ਹਾਲ ਹੈ-ਕਿ ਜਦੋਂ ਆਹ ਚਰਚਾ ਚਲ ਰਹੀ ਸੀ ਕਿ ਅਧੁਨਿਕ ਜ਼ਮਾਨੇ ਵਿਚ ਧਰਮ ਦੀ ਕੋਈ ਲੋੜ ਜਾਂ ਸਾਰਖਤਾ ਹੈ ? ਕੀ ਧਰਮ ਪੁਸਤਕਾਂ ਦੀ ਵਿਆਖਿਆ ਮੁੱਲਾਵਾਂ ਜਾਂ ਪਾਠੀਆਂ ਵਾਲੀ ਪ੍ਰਵਾਨ ਹੋਣੀ ਚਾਹੀਦੀ ਹੈ ਜਾਂ ਵਿਦਵਾਨਾਂ ਵਾਲੀ ? ਕੀ ਬੁਧੀ ਜੀਵੀ ਚਰਚ (ਧਰਮ ਸੰਸਕਾਰ ਦਾ ਟਾਕਰਾ ਕਰਨ ਦੀ ਸਮਰਥਾ ਰਖਦੇ ਹਨ, ਇਸ ਤ੍ਰਾਂ ਦੇ ਸਵਾਲਾਂ ਦੀ ਚਰਚਾ ਚੱਲ ਰਹੀ ਸੀ ਕਿ ਪੰਜਵਾਂ ਪੈਗ ਆ ਗਿਆ ਇਸਦੀ ਚੁਸਕੀ ਲੈਂਦੇ ਹੋਇ ਇਕ ਬੁਧੀਜੀਵੀ ਨੇ ਆਪਣੀਆਂ ਐਨਕਾਂ ਵਿਚ ਦੀ ਸਾਹਮਣੀ ਦੀਵਾਰ ਤੇ ਲੱਗੇ ਸ਼ਰਾਬ ਬਨਾਉਣ ਵਾਲੀ ਕਿਸੇ ਕੰਪਨੀ ਦੇ ਕਲੰਡਰ ਉਤੇ ਝਾਤੀ ਮਾਰੀ ਜਿਸ ਉਤੇ ਇਕ ਲਗ ਪਗ ਨੰਗੀ ਔਰਤ ਦੀ ਕੱਛੀ ਨੂੰ ਇਕ ਜਤੱਲ ਕੁੱਤਾ ਖਿਚ ਰਿਹਾ ਸੀ । ਮੇਰੇ ਪਾਠਕ ਵੀਰੋਂ ਸੋਚੋ ਜਦੋਂ ਸਾਡੇ ਬੁਧੀਜੀਵੀ ਘੰਟੇ ਦੋ ਘੰਟੇ ਦੇ ਵਿਚਾਰ ਵਟਾਂਦਰੇ ਦੇ ਦੇਸ਼ ਭਵਿੱਖ ਝਾੜਕੇ ਸਾਫ-ਸੁਥਰਾ ਕਰਨ ਵੇਲੇ ਛੇ ਛੇ ਸਤ-ਸਤ ਪੈਕ ਪੀ ਜਾਣਾ ਜਦੋਂ ਇਕ ਨੰਗੀ ਇਸਤ੍ਰੀ ਦੀ ਕੱਛੀ ਨੂੰ ਵੀ ਜਤੋਲ ਕੁੱਤਿਆ ਦਾ ਖਤ੍ਰਾ ਹੋਵੇ ਤਾਂ ਸਾਡੇ ਭਵਿਖ ਦਾ ਆਸਮਾਨ ਕਿਵੇਂ ਧੁੰਧ ਤੋਂ ਬਚਕੇ ਸਾਫ ਸੁਥਰਾ ਹੋ ਸਕੇਗਾ ਤੇ ਗੁਰੂ ਬਾਣੀ ਦੀ ਰਖ੍ਯਾ ਲਈ ਸਹੀਦੀਆਂ ਦੇਣ ਲਈ ਕੌਣ ਅੱਗੇ ਹੋ ਕੇ ਢੁਕੇਗਾ । ਜਦ ਕਿ ਸਾਡੇ ਗੁਰਦੇਵ ਦਾ ਸਾਫ ਐਲਾਨ ਹੈ=

*ਗੁਰ ਕੀ ਨਿੰਦਾ ਸੁਣੇ ਨਾਂ ਕਾਨ ॥ ਭੇਟਾ ਕੀਜੈ ਸੰਗ ਕ੍ਰਿਪਾਨ ॥* ਸਾਡੇ ਕੰਨ ਤੇ ਜੂੰ ਨਹੀ ਹਿਲਦੀ-ਦੇਖੋ ਪੜਕੇ ਇਸੇ ਕਲਮ ਦਾ ਲੇਖ-ਇਤਿਹਾਸ ਤੇ ਮਿਥਿਹਾਸ ਦੀ ਵਕਾਲਤ ।

[੧]ਤਹੱ ਇਕ ਹੁਤੋ ਰਾਇ ਦਿਲਵਾਲੀ ॥ [੨]ਜਾਨਕ ਦੂਸਰਾਂਸੁ ਹੈ ਮਾਲੀ ॥ [੩]ਮੋ ਪਹਿ ਜਾਤ ਨ ਪ੍ਰਭਾ ਬਖਾਨੀ ॥ [੪]ਉਰਝਿ ਰਹੀ ਦੁਤਿ ਹੇਰਤ ਰਾਨੀ ॥੩॥ [੫]ਤਾਸੌਂ ਅਧਿਕ ਸਨੇਹ ਬਢਾਯੋ ॥ [੬]ਏਕ ਦਿਵਸ ਗ੍ਰਿਹ ਬੋਲਿ ਪਠਾਯੋ ॥ [੭]ਸੋ ਤਬ ਹੀ ਸੁਨਿ ਬਚ ਤਹ ਗਯੋ ॥ [੮]ਭੇਟਤ ਰਾਜ ਕੁਅਰਿ ਕਹੱ ਭਯੋ ॥੪॥ [੯]ਪੋਸਤ ਭਾਂਗ ਅਫੀਮ ਮੰਗਾਈ ॥ [੧੦]ਏਕ ਸੇਜ ਪਰ ਬੈਠਿ ਚੜ੍ਹਾਈ ॥ [੧੧]ਜਬ ਮਦਾ ਸੋ ਮਤਵਾਰੇ ਭਏ ॥ [੧੨]ਤਬ ਹੀ ਸੋਕ ਬਿਸਰਿ ਸਭ ਗਏ ॥੫॥ [੧੩]ਏਕ ਸੇਜ ਪਰ ਬੈਠਿ ਕਲੋਲਹਿ ॥ [੧੪]ਰਸ ਕੀ ਕਥਾ ਰਸਕਿ ਮਿਲਿ ਬੋਲਹਿ ॥ [੧੫]ਚੁੰਬਨ ਅਰੁ ਅਲਿੰਗਨ ਕਰਹੀਂ ॥ [੧੬]ਭਾਂਤਿ ਭਾਂਤਿ ਕੇ ਭੋਗਨ ਭਰਹੀਂ ॥੬॥ [੧੭]ਰਾਨੀ ਰਮਤ ਅਧਿਕ ਉਰਝਾਈ ॥ [੧੮]ਭੋਗ ਗਏ ਦਿਲਵਾਲੀ ਰਾਈ ॥ [੧੯]ਚਿਤ ਅਪਨੇ ਇਹ ਭਾਂਤਿ ਬਿਚਾਰੋ ॥ [੨੦]ਮੈ ਯਾਹੀ ਕੇ ਸੰਗ ਸਿਧਾਰੋ ॥੭॥ [੨੧]ਰਾਜ ਪਾਟ ਮੇਰੇ ਕਿਹੱ ਕਾਜਾ ॥ [੨੨]ਮੋਕਹੱ ਨਹੀ ਸੁਹਾਵਤ ਰਾਜਾ ॥ [੨੩]ਮੈ ਸਾਜਨ ਕੇ ਸਾਥ ਸਿਧੈਹੌਂ ॥ [੨੪]ਭਲੀ ਬੁਰੀ ਸਿਰ ਮਾਂਝ ਸਹੈਹੌਂ ॥੮॥ [੨੫]ਜਹਾ ਸਿੰਘ ਮਾਰਤ ਬਨ ਮਾਹੀ ॥ [੨੬]ਸੁਨਾ ਦੇਹਰਾ ਏਕ ਤਹਾਂ ਹੀ ॥ [੨੭]ਚੜ੍ਹਿ ਝੰਪਾਨ ਤਿਹ ਠੌਰ ਸਿਧਾਈ ॥ [੨੮]ਮਿੱਤ੍ਰਹਿ ਤਹੀ ਸਹੇਟ ਬਤਾਈ ॥੯॥ [੨੯]ਮਹਾਂ ਗਹਿਰ ਬਨ ਮੈਂ ਜਬ ਗਈ ॥ [੩੦]ਲਘ ਇੱਛਾ ਕਹੱ ਉਤਰਤ ਭਈਂ ॥ [੩੧]ਤਹੱ ਤੇ ਗਈ ਮਿਤ੍ਰ ਕੇ ਸੰਗਾ ॥ [੩੨]ਛਿਤ ਮੈਂ ਡਾਰਿ ਸ੍ਰੋਨ ਕੋ ਰੰਗਾ ॥੧੦॥ [੩੩]ਜਬ ਤ੍ਰਿਯ ਸਾਥ ਸਜਨ ਕੇ ਗਈ ॥ [੩੪]ਤਬ ਅਸ ਸਖੀ ਪੁਕਾਰਤ ਭਈ ॥ [੩੫]ਲਏ ਸਿੰਘ ਰਾਨੀ ਕਹੱ ਜਾਈ ॥ [੩੬]ਕੋਊ ਆਨਿ ਲੇਹੁ ਛੁਟਕਾਈ ॥੧੧॥ [੩੭]ਸੂਰਨ ਸਿੰਘ ਨਾਮ ਸੁਨਿ ਪਾਯੋ ॥ [੩੮]ਤ੍ਰਸਤ ਭਏ ਅਸ ਕਰਨ ਉਚਾਯੋ ॥ [੩੯]ਜਾਇ ਭੇਦ ਰਾਜਾ ਤਨ ਦਯੋ ॥ [੪੦]ਲੈਕਰਿ ਸਿੰਘ ਰਾਨਿਯਹਿ ਗਯੋ ॥੧੨॥ [੪੧]ਨ੍ਰਿਪ ਧੁਨਿ ਸੀਸ ਬਾਇ ਮੁਖ ਰਹਾ ॥ [੪੨]ਹੋਨਹਾਰ ਭਯੋ ਹੋਤ ਸੁ ਕਹਾ ॥ [੪੩]ਭੇਦਾ ਅਭੇਦ ਕਛੂ ਨਹਿ ਪਾਯੋ ॥ [੪੪]ਲੈ ਰਾਨੀ ਕਹੱ ਜਾਰ ਸਿਧਾਯੋ ॥੧੩॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ, ਤ੍ਰਿਯਾ ਚਰਿਤ੍ਰੇ, ਮੰਤ੍ਰੀ ਭੂਪ ਸੰਬਾਦੇ, ਦੋਇ ਸੌ ਇਕਯਾਨਵੇ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੯੧॥੫੫੪੮॥ ਅਫਜੂੰ ॥

ਚੌਪਈ ॥ [੪੫]ਉੱਤਰ ਸਿੰਘ ਨ੍ਰਿਪਤਿ ਇਕ ਭਾਰੋ ॥ [੪੬]ਉੱਤਰ* ਦਿਸਿ ਕੋ ਰਹਤ ਨ੍ਰਿਪਾਰੋ ॥ [੪੭]ਉੱਤਰ ਮਤੀ ਧਾਮ ਤਿਹ ਨਾਰੀ ॥ [੪੮]ਜਾ ਸਮ ਕਾਨ ਸੁਨੀ ਨ ਨਿਹਾਰੀ ॥੧॥ [੪੯]ਤਹਾਂ ਲਹੌਰੀ ਰਾਇਕ ਆਯੋ ॥ [੫੦]ਰੂਪਵਾਨ ਸਭ ਗੁਨਨ ਸਵਾਯੋ ॥ [੫੧]ਜਦ ਅਬਲਾ ਤਿਹੱ ਹੇਰਤ ਭਈ ॥ [੫੨]ਤਤਛਿਨ ਸਭ ਸੁਧਿ ਬੁਧਿ ਤਜਿ ਦਈ ॥੨॥ [੫੩]ਉਰ ਅੰਚਰਾ; ਅੰਗਿਯਾ ਨ ਸੰਭਾਰੈ ॥ [੫੪]ਕਹਬ ਕਛੂ, ਹ੍ਵੈ ਕਛੂ

* ਉਤਰ ਦਿਸਿ (ਉਦੀਸੀ ਦਿਸਾ) ਦੱਖਣ ਦੇ ਮੁਕਾਬਲੇ ਦੀ ਦਿਸ਼ਾ

i. ਇਹ ਉਹਨਾ ਲੋਕਾਂ ਦੀ ਪ੍ਰਕ੍ਰਿਆ ਫੋਲ ਕੇ ਦੱਸਦੇ ਹਨ, ਜੋ ਆਪਣੇ ਦਿਮਾਗ ਨੂੰ ਜਰਾ ਵੀ ਖੇਚਲ ਨਹੀਂ ਦਿੰਦੇ। ਸੋਚ ਵਾਲੀ ਗੱਲ ਹੈ ਕਿ ਇਹੋ ਜਿਹੇ ਭਿਆਨਕ ਜੰਗਲ ਵਿਚ ਜਾਣ ਦੀ ਰਾਣੀ ਦਾ ਕੰਮ ਹੀ ਕੀ ਸੀ ? ਅਜ ਵੀ ਇਹੋ ਜੇਹੇ ਅਨੇਕਾਂ ਕੇਸ ਹੋ ਰਹੇ ਹਨ ਜਿਸ ਲਈ ਸ੍ਰੀ ਦਸਮੇਸ ਜੀ ਇਹਨਾਂ ਹਾਸੋ ਹੀਣੀਆਂ ਵਾਰਦਾਤਾਂ ਤੋਂ ਚੈਤੰਨ ਕਰਦੇ ਹਨ ਤਾਂ ਰਾਜੇ ਨੂੰ ਵਜੀਰ ਨੂੰ ਸਮਝਾਉਂਦਾ ਹੈ-ਕਿ ਜਿਸ ਰਾਣੀ ਦੇ ਉਪਰ ਰਾਜੇ ਦਾ ਬੇਮਿਸਾਲ ਹਿੱਤ ਸੀ, ਉਸ ਰਾਜੇ ਤੇ ਰਾਣੀ ਦਾ ਜਰਾ ਵੀ ਮਨ ਨਹੀਂ ਸੀ। ਜੋ ਸਮਝਣ ਵਾਲੀ ਗੱਲ ਸੀ ਅਤੇ ਰਾਜੇ ਨੇ ਨਾਂ ਸਮਝੀ। ਜੇ ਕੋਈ ਵਿਰੋਧੀ ਕਹੇ ਕਿ ਇਹਨਾਂ ਪ੍ਰਕਰਣਾਂ ਵਿਚ ਇਸਤ੍ਰੀ ਪੁਰਸ਼ਾਂ ਦਾ ਡੋਲਕੇ ਕਾਮੁਕ ਕੁਰੀਤੀਆਂ ਦਾ ਵਿਸ਼ਲੇਸਣ ਹੈ ਜੋ ਸ੍ਰੀ ਦਸਮੇਸ ਜੀ ਨਹੀਂ ਕਰ ਸਕਦੇ। ਤੁਸੀ ਕੋਈ ਵੀ ਧਾਰਮਿਕ ਤੋਂ ਧਾਰਮਿਕ ਪੁਸਤਕ ਲੈ ਲਵੋ, ਇਹ ਬਿਵਸਥਾ ਹਰ ਥਾਂ ਵੇਖਣ ਵਿਚ ਆਵੇਗੀ। ਕਿਉਂਕਿ ਚਲ ਰਹੇ ਪ੍ਰਕਣ ਵਿਚ ਜੋ ਵੀ ਬਿਵਸਥਾ ਹੋਵੇ ਉਹ ਜਿਉਂ ਦੀ ਤਿਉਂ ਹੀ ਹਰ ਲੇਖਕ ਅੰਕਿਤ ਕਰਦਾ ਹੈ। ਜਦੋਂ ਤੁਸੀਂ ਕਿਸੇ ਸੰਤ ਭਗਤ ਦਾ ਜੀਵਨ ਵੀ ਪੜੋਗੇ ਤਾਂ ਕਿਸੇ ਕਿਸੇ ਰਾਹ ਤੇ ਸਾਨੂੰ ਇਹ ਚਿਤ੍ਰ ਅਵੱਸ ਵਿਖਾਈ ਦੇਣਗੇ। ਭਾਈ ਲਾਲੋ ਜਿਹੇ ਮਹਾਂ ਪੁਰਖ ਸ੍ਰੀ ਗੁਰੂ ਨਾਨਕ ਦੇਵ ਜਿਹੇ ਸੂਰਬੀਰ ਜਿਨ੍ਹਾਂ ਨੇ ਆਪਣੇ ਸਾਰੇ ਸਤਰੂ ਜਿਤ ਲਏ ਹੋਣ ਉਹਨਾਂ ਦੇ ਜੀਵਨ ਕਾਲ ਵਿਚ ਵੀ ਇਹ ਘਟਨਾਵਾਂ ਥੋੜੀਆਂ ਨਹੀਂ ਮਿਲਦੀਆਂ।

ਐਮਨਾਬਾਦ ਦਾ ਕਸਬਾ ਕਿਸੇ ਤੋਂ ਭੁੱਲਿਆ ਨਹੀਂ ਜੋ ਅੱਜ ਵੀ ਮੌਜੂਦ ਹੈ ਅੱਜ ਤੋਂ ਪੰਜ ਸੌ ਸਾਲ ਪਹਿਲਾਂ ਵੀ ਇਕ ਵੱਡਾ ਜਗੀਰਦਾਰੀ ਅਮੀਰ ਸ਼ਹਿਰ ਸੀ। ਜਿਥੇ ਕ੍ਰਿਤੀ ਰਿਸ਼ੀ ਭਾਈ ਲਾਲੋ ਜੀ ਰਹਿੰਦੇ ਸਨ ਉਸ ਤੋਂ ਇਲਾਵਾ ਹੋਰ ਵੀ ਸਾਧੂ ਸੰਤ ਹਿੰਦੂ ਮੁਸਲਮਾਨ ਤੇ ਬ੍ਰਾਹਮਣ ਵੀ ਰਹਿੰਦੇ ਸੀ। ਭਾਈ ਲਾਲੋ ਜੀ ਸੁੱਚੀ ਕ੍ਰਿਤ ਕਰਨ ਤੋਂ ਇਲਾਵਾ ਭਜਨੀਕ ਵੀ ਸਨ, ਜਦੋਂ ਆਪ ਸਵੇਰੇ ਇਸ਼ਨਾਨ ਕਰਕੇ ਘਰ ਆਏ ਤੇ ਮੂੰਹ ਹਨੇਰੇ ਵਿਚ ਇਕ ਜਵਾਨ ਲੜਕੀ ਨੇ ਵਾਸਤਾ ਪਾਕੇ ਨੱਠੀ ਆ ਰਹੀ ਨੇ ਭਾਈ ਲਾਲੋ ਅੱਗੇ ਤਰਲਾ ਲਿਆ ਤੇ ਕਿਹਾ ਮੇਰੀ ਜਾਨ ਬਚਾਉ ☛

੧. ਉਥੇ ਇਕ ਦਿਲਵਾਲੀ ਰਾਇ ਹੁੰਦਾ ਸੀ ।
੨. ਜਾਣੋ ਉਹ ਦੂਸਰਾ ਚੰਦ੍ਰਮਾ ਹੈ ਦਿਨ ਦਾ ਮਾਲੀ ਸੂਰਜ ਹੈ ।
੩. ਉਸ ਦਾ ਪ੍ਰਭਾਉ ਲਿਖਾਰੀ ਕਹਿੰਦਾ ਹੈ ਕਿ ਮੈਥੋਂ ਕਿਹਾ ਨਹੀ ਜਾਂਦਾ ।
੪. ਰਾਣੀ ਉਸਦੀ ਸੁੰਦ੍ਰਤਾ ਤੱਕ ਦੇ ਉਲਝ ਗਈ ਉਸਦੇ ਵਿਚ ॥੩॥
੫. ਉਸ ਦੇ ਨਾਲ ਬਹੁਤ ਪਿਆਰ ਪਾ ਲਿਆ ।
੬. ਇਕ ਦਿਨ ਆਪਣੇ ਘਰ ਹੀ ਸੱਦ ਲਿਆ ।
੭. ਜੋ ਸੱਦਾ ਸੁਣਕੇ ਉਥੇ ਚਲਾ ਗਿਆ ।
੮. ਜਿਸਦਾ ਮਿਲਾਪ ਰਾਣੀ ਚਾਹੁੰਦੀ ਸੀ ਰਾਣੀ ਨੇ ਇਸ ਖੁਸ਼ੀ ॥੪॥
੯. ਵਿਚ ਪੋਸਤ, ਭੰਗ, ਅਫੀਮ ਮੰਗਾ ਲਈ ।
੧੦. ਇਕੋ ਸੇਜ ਤੇ ਬੈਠ ਕੇ ਦੋਹਾਂ ਨੇ ਖਾਧੀ ਪੀਤੀ ।
੧੧. ਜਦੋਂ ਨਸੇ ਨਾਲ ਮਸਤ ਹੋ ਗਏ ।
੧੨. ਤਾਂ ਸਾਰੀਆਂ ਚਿੰਤਾਵਾਂ ਦੂਰ ਹੋ ਗਈਆਂ ॥੫॥
੧੩. ਇਕ ਸੇਜ ਤੇ ਬੈਠ ਕੇ ਕਲੋਲ ਕਰਦੇ ਨੇ ।
੧੪. ਇਕ ਦੂਜੇ ਨਾਲ ਮਿਲਕੇ ਖੁਸ਼ੀ ਦੀਆਂ ਗੱਲਾਂ ਕਰਦੇ ਨੇ ।
੧੫. ਮਸਤੀ ਵਿਚ ਆ ਕੇ ਮੌਜ ਮੇਲਾ ਕਰਦੇ ਨੇ ।
੧੬. ਤਰ੍ਹਾਂ-ਤਰ੍ਹਾਂ ਦੇ ਭੋਗ ਭੋਗਦੇ ਨੇ ॥੬॥
੧੭. ਰਾਣੀ ਉਸ ਨਾਲ ਰਮ ਕੇ ਬਹੁਤ ਪ੍ਰਭਾਵਤ ਹੋਈ ।
੧੮. ਜਦੋਂ ਦਿਲਵਾਲੀ ਰਾਏ ਨੇ ਭੋਗੀ ।
੧੯. ਤਾਂ ਰਾਣੀ ਨੇ ਚਿਤ ਵਿਚਾਰ ਕੀਤੀ - ਇਸ ਤਰ੍ਹਾਂ ਕਿ ਮੈ
੨੦. ਇਸੇ ਦੇ ਨਾਲ ਚਲੀ ਜਾਵਾਂ ॥੭॥
੨੧. ਇਹ ਰਾਜ ਤੇ ਪਾਟ ਮੇਰੇ ਕਿਸ ਕੰਮ ਨੇ ਜਦ ਕਿ ਮੈਨੂੰ
੨੨. ਰਾਜਾ ਭਾਉਂਦਾ ਹੀ ਨਹੀਂ ਹੈ । ਇਸ ਲਈ
੨੩. ਮੈ ਤਾਂ ਇਸ ਸੱਜਣ ਦੇ ਨਾਲ ਹੀ ਚਲੀ ਜਾਵਾਂਗੀ ।
੨੪. ਜੋ ਕੁਝ ਭਲਾ ਬੁਰਾ ਹੋਵੇਗਾ ਸਿਰ ਤੇ ਝੱਲ ਲਵਾਂਗੀ ॥੮॥
੨੫. ਜਿਥੇ ਜੰਗਲ ਵਿਚ ਸ਼ੇਰ ਮਾਰ ਦਿੰਦੇ ਨੇ ਮੈ ਸੁਣਿਆ ਹੈ
੨੬. ਕਿ ਉਥੇ ਇਕ ਬਣ ਦੇ ਵਿਚ ਦੇਹੁਰਾ (ਮੰਦ੍ਰ ਹੈ)
੨੭. ਡੋਲੇ ਪਰ ਚੜਕੇ ਉਥੇ ਨੂੰ ਲੈ ਤੁਰੀ ।
੨੮. ਜਿਥੇ ਮਿਤ੍ਰ ਨੂੰ ਠਾਹਰ ਦਿੱਤੀ ਹੋਈ ਸੀ ॥੯॥
੨੯. ਜਦੋਂ ਸੰਘਣੇ ਜੰਗਲ ਵਿਚ ਚਲੀ ਗਈ ।
੩੦. ਪਿਸ਼ਾਬ ਦੇ ਬਹਾਨੇ ਡੋਲੀ ਰੋਕ ਕੇ ਹੇਠਾਂ ਉੱਤ੍ਰ ਗਈ ਇਕ ਗੋਲੀ ਜੋ ਪਹਿਲਾਂ ਹੀ ਸਖਾਈ ਹੋਈ ਸੀ ਨੂੰ ਨਾਲ ਲੈ ਕੇ ਜੰਗਲ ਵਿਚ ਓਹਲੇ ਹੋ ਗਈ ।
੩੧. ਜਿਸ ਮੰਦਰ ਦੀ ਠਾਹਰ ਤੇ ਮਿੱਤ੍ਰ ਬਿਠਾਇਆ ਹੋਇਆ ਸੀ । ਉਥੇ ਉਸਦੇ ਨਾਲ ਮੰਦ੍ਰ ਵਿਚ ਜਾ ਛੁਪੇ ।
੩੨. ਧਰਤੀ ਤੇ ਲਹੂ ਜੇਹਾ ਰੰਗ ਘੋਲਿਆ ਹੋਇਆ ਡੋਲ੍ਹ ਦਿੱਤਾ ॥੧੦॥
੩੩. ਜਿਸ ਵੇਲੇ ਉਹ ਇਸਤ੍ਰੀ ਸੱਜਣ ਦੇ ਨਾਲ ਤੁਰ ਗਈ
੩੪. ਤਾਂ ਉਹ ਗੋਲੀ ਇਸ ਤਰ੍ਹਾਂ ਕਹਿਣ ਲੱਗ ਪਈ ।
੩੫. ਕਿ ਸ਼ੇਰ ਚੁੱਕ ਕੇ ਰਾਣੀ ਨੂੰ ਲੈ ਜਾ ਰਿਹਾ ਹੈ ।
੩੬. ਆਓ ਕੋਈ ਆ ਕੇ ਉਸ ਨੂੰ ਛੁਡਾ ਲਵੋ । (ਇੰਝ ਸ਼ੋਰ ਕਰ ਰਹੀ ਸੀ) ॥੧੧॥
੩੭. ਜਦੋਂ ਕਹਾਰਾਂ ਤੇ ਰੱਖਕਾਂ ਨੇ ਸ਼ੇਰ ਦਾ ਨਾਮ ਸੁਣ ਲਿਆ
੩੮. ਸਾਰੇ ਡਰ ਗਏ ਕਿਸੇ ਨੇ ਹੱਥ ਨਾਂ ਚੁਕਿਆ ।
੩੯. ਜਾ ਕੇ ਰਾਜੇ ਨੂੰ ਦੱਸ ਦਿੱਤਾ ।
੪੦. ਕਿ ਰਾਣੀ ਨੂੰ ਤਾਂ ਸ਼ੇਰ ਚੁੱਕ ਕੇ ਲੈ ਗਿਆ ਹੈ ॥੧੨॥
੪੧. ਰਾਜਾ ਸਿਰ ਮਾਰ ਕੇ ਹੱਕਾ ਬੱਕਾ ਰਹਿ ਗਿਆ ।
੪੨. ਹੋਣਹਾਰ ਭਾਵੀ ਵਰਤ ਗਈ ਹੈ ਇਹ ਕਹਿਕੇ ਚੁਪ ਕਰ ਗਿਆ ।
੪੩. ਸੱਚ ਝੂਠ ਦੀ ਗੱਲ ਦਾ ਕਿਸੇ ਨੂੰ ਕੋਈ ਪਤਾ ਨਾ ਲਗਿਆ
੪੪. ਰਾਣੀ ਨੂੰ ਲੈ ਕੇ ਯਾਰ ਤੁਰ ਗਿਆ ॥੧੩॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਦੋ ਸੌ ਇਕਆਨਵੀਂ ਕਥਾ ਸਮਾਪਤ ॥੨੯੧॥੫੫੪੮॥ਚਲਦਾ॥

---

੪੫. ਉੱਤਰ ਸਿੰਘ ਰਾਜਾ ਇਕ ਬੜਾ ਤਕੜਾ ਸੀ ।
੪੬. ਜੋ ਉੱਤਰ ਦਿਸ਼ਾ ਦਾ ਰਾਜਾ ਰਹਿੰਦਾ ਸੀ ।
੪੭. ਉਤ੍ਰ ਮਤੀ ਉਸਦੇ ਘਰ ਇਸਤ੍ਰੀ ਸੀ ।
੪੮. ਜਿਸ ਜਿਹੀ ਨਾਂ ਕੰਨਾਂ ਨੇ ਸੁਣੀ ਨਾ ਅੱਖਾਂ ਨੇ ਵੇਖੀ ॥੧॥
੪੯. ਉਥੇ ਇਕ ਲਹੌਰੀ ਰਾਇ ਆ ਗਿਆ ।
੫੦. ਜਿਹੜਾ ਰੂਪਵਾਨ ਤੇ ਸਾਰੇ ਗੁਣਾ ਵਿਚ ਪੂਰਾ ਸੀ ।
੫੧. ਜਿਸ ਵੇਲੇ ਰਾਣੀ ਨੇ ਉਸ ਨੂੰ ਵੇਖ ਲਿਆ ।
੫੨. ਉਸੇ ਵੇਲੇ ਉਸਨੇ ਸਾਰੀ ਸੁੱਧ-ਬੁੱਧ ਤਿਆਗ ਦਿੱਤੀ ॥੨॥
੫੩. ਉਹ ਆਪਣਾ ਸਿਰ ਦਾ ਕਪੜਾ (ਚੁੰਨੀ) ਤੇ ਅੰਗੀਆ ਵੀ ਨਾਂ ਸਾਂਭੇ ।
੫੪. ਕਹੇ ਕੁਛ ਹੋਰ ਤੇ ਕਹਿ ਕੁਛ ਹੋਰ ਦੇਵੇ (ਬਾਉਰੀ ਜਿਹੀ ਹੋ ਗਈ) ।

---

☚ ਮੈ ਦੁਸ਼ਟਾਂ ਕੋਲੋਂ ਧਰਮ ਬਚਾਕੇ ਮਸਾਂ ਨੱਠ ਕੇ ਇਥੇ ਪੁੱਜੀ ਹਾਂ । ਜਿਸ ਨੂੰ ਸਾਹ ਚੜ੍ਹਿਆ ਹੋਇਆ ਸੀ ਡਰਕੇ ਸਹਿਮੀ ਹੋਈ ਸੀ ਦਿਲ ਧੜਕ ਰਿਹਾ ਸੀ । ਬਾਬਾ ਜੀ ਨੇ ਉਸ ਹੁਕਮੀ ਨਾਂ ਦੀ ਪੁੱਤ੍ਰੀ ਨੂੰ ਅੰਦਰ ਬਿਠਾਕੇ ਦਰਵਾਜਾ ਬੰਦ ਕਰ ਦਿੱਤਾ । ਇਤਨੇ ਨੂੰ ਮਲਕ ਭਾਗੋ ਦੇ ਬੰਦੇ ਵੀ ਮਗਰ ਲੱਗੇ ਹੋਏ ਸੀ ਉਹ ਵੀ ਪੁੱਜ ਗਏ ਅਤੇ ਕਿਹਾ ਓਇ ਲਾਲੋ ਇਥੇ ਮਲਕ ਦੀ ਚੋਰੀ ਕਰਕੇ ਇਕ ਇਸਤ੍ਰੀ ਆਈ ਹੈ ਦੱਸ ਕਿਥੇ ਲਕੋਈ ਹੈ । ਬਾਬਾ ਜੀ ਨੇ ਉਹਨਾਂ ਬੰਦਿਆਂ ਨੂੰ ਭਗਵਾਨ ਦਾ ਭੈ ਦੱਸ ਕੇ ਸਮਝਾਉਣ ਦਾ ਜਤਨ ਕੀਤਾ ਪਰ ਹੰਕਾਰੀ ਲੋਕ ਰੱਬ ਨੂੰ ਕੀ ਜਾਣਦੇ ਹਨ । ਇਹ ਸ਼ੋਰ ਸੁਣਕੇ ਹੁਕਮੀ ਕਾਰਖਾਨੇ ਦੀ ਨਿਕੀ ਕੰਧ ਟੱਪ ਕੇ ਘਰ ਜਾ ਪਹੁੰਚੀ ਤੇ ਉਹ ਲੋਕ ਭਾਈ ਨੂੰ ਧਮਕਾ ਧਮਕੂ ਕੇ ਵਾਪਸ ਚਲੇ ਗਏ । ਮਲਕ ਭਾਗੋ ਦਾ ਭਾਰਾ ਕੱਦ ਤੇ ਵੱਡਾ ਢਿੱਡ ਹੰਕਾਰ ਦਾ ਪੁਤਲਾ ਇਹ ਸੁਣਕੇ ਭਾਈ ਲਾਲੋ ਤੇ ਬਰਸਿਆ ਤੇ ਉਸ ਨੂੰ ਘੂਰਿਆ ਤੇ ਕਿਹਾ ਤੂੰ ਬਦ ਚਲਨ ਔਰਤਾਂ ਨੂੰ ਪਨਾਹ ਦਿੰਦਾ ਹੈਂ-ਨਹੀਂ ਮਹਾਰਾਜ ਭਗਵਾਨ ਤੋਂ ਡਰੋ ਮੈ ਇਹੋ ਜਿਹਾ ਕੰਮ ਨਹੀਂ ਕਰਦਾ ਖੈਰ ਡਰਾ ਧਮਕਾ ਕੇ ਭਾਈ ਲਾਲੋ ਨੂੰ ਛੱਡ ਦਿਤਾ । ਇਤਨੇ ਨੂੰ ਭਾਗੋ ਦੇ ਬੰਦੇ ਹੁਕਮੀ ਨੂੰ ਉਸ ਦੇ ਘਰੋਂ ਫੜਕੇ ਲੈ ਆਇ ਉਸ ਦੀ ਰੋਣ ਤੇ ਪੁਕਾਰ ਦੀ ਕਿਸੇ ਨੂੰ ਕੀ ਪ੍ਰਵਾਹਾ ਸੀ, ਬਾਬਾ ਲਾਲੋ ਦੇ ਮੂਹੋਂ ਸਬਦ ਨਿਕਲਿਆ । ਹੇ ਭਗਵਾਨ ਐਸੇ ਪਾਪਾਂ ਦਾ ਅੰਤ ਕਦੋਂ ਹੋਵੇਗਾ ? ਹੁਕਮੀ ਵਿਚਾਰੀ ਗਰੀਬ ਮਾਂ ਬਾਪ ਦੀ ਧੀ ਸੀ ਪਰ ਸੁੰਦਰ ਸੀ ਜਿਸ ਨੂੰ ਫੜਕੇ ਧੱਕੇ ਨਾਲ ਬੰਦੀ ਖਾਨੇ ਵਿਚ ਅੰਨ ਪਾਣੀ ਕੁਝ ਨਾ ਦਿੱਤਾ ਸਾਰਾ ਦਿਨ ਬੈਠਕੇ ਰੋਂਦੀ ਰਹੀ ਮੁੜ-ਮੁੜ ਇਹ ਗਲ ਯਾਦ ਕਰਦੀ ਸੀ-ਇਸਤ੍ਰੀ ਧਰਮ ਇਕ ਇਮਾਨਤ ਹੈ ਜਿਸਨੂੰ ਸੰਭਾਲ ਕੇ ਰੱਖਣਾ ਮੇਰਾ ਫਰਜ਼ ਹੈ, ਬਦ ਚਲਨੀ ਨਾਲੋਂ ਮਰਨਾ ਬੇਹਤ੍ਰ ਹੈ । ਹੁਕਮੀ ਇਕ ਕੁਆਰੀ ਲੜਕੀ ਸੀ ਗਰੀਬ ਮਾਪਿਆਂ ਦੀ ਜਵਾਨ ਪੁਤ੍ਰੀ ਸੀ ਤੇ ਮਲਕ ਭਾਗੋ ਦੀਆਂ ੩ ਪਤਨੀਆਂ ਸਨ ਤੇ ਇਹ ਉਹਨਾਂ ਤੋ ਰੋਟੀ ਕੱਪੜਾ ਲੈ ਕੇ ਉਹਨਾਂ ਦੇ ਸੇਵਾ ਕਰਦੀ ਸੀ, ਜੋ ਬੰਦੀ ਖਾਨੇ ਵਿਚ ਬੈਠੀ ਹੈ ਨਰੈਣੀ ਨਾਮਕ ਇਕ ਬਦਕਾਰ ਇਸਤ੍ਰੀ ਨੈਣੀ ਵੱਡੀ ਉਮਰ ਕਰਕੇ ਉਸ ਨੂੰ ਸਾਰੇ ਤਾਈ ਕਰਕੇ ਬਲਾਉਂਦੇ ਜੋ ਉਮਰ ਭਰ ਭਾਗੋ ਦੇ ਮਹਿਲਾਂ ਵਿਚ ਹੀ ਰਹੀ ਸੀ ਉਹ ਰੋਟੀ ਤੇ ਪਾਣੀ ਲੈਕੇ ਹੁਕਮੀ ਕੋਲ ਆਈ, ਰੋਟੀ ਖੁਆ ਕੇ ਪਾਣੀ ਪਿਆ ਕੇ ਕਿਹਾ ਕਿ ਜੇ ਤੈਨੂੰ ਮਲਕ ਦਾ ਪੁੱਤਰ ਜਗ ਜੀਵਨ ਚਾਹੁੰਦਾ ਹੈ ਫੇਰ ਤੂੰ ਹੋਰ ਕੀ ਲੈਣਾ ਹੈ ਅਸੀਂ ਸਭ ਮਲਕ ਭਾਗੋ ਦਾ ਦਿੱਤਾ ਖਾਂਦੇ ਹਾਂ, ਮਹਿਲਾਂ ਵਿਚ ਵਸੇਂਗੀ ਸੁਖ ਮਾਣੇਂਗੀ ਨਹੀਂ ਤਾਂ ਤੇਰੇ ਬਾਪ ਨੂੰ ਮਾਰਨਗੇ ਕੁੱਟਣਗੇ ਉਸਦੀ ਨਿਰਾਦਰੀ ਹੋਏਗੀ-ਧਰਮ ਕਰਮ ਤਾਂ ਪੰਡਤਾਣੀਆਂ ਲਈ ਹਨ ਤੂੰ ਭੋਲੀ ਕਿਉਂ ਬਣਦੀ ਹੈ ਜੇ ਛੋਟਾ ਮਲਕ ਤੇਰੇ ਤੇ ਮਿਹਰਬਾਨ ਹੋ ਜਾਏ ਤਾਂ ਲੱਖ ਖਟਿਆ । ਸਾਰੀ ਉਮਰ ਸੁਖ ਭੋਗੇਂਗੀ । ਇਹ ਸਾਰੇ ਲੋਕ ਮਲਕ ਦੇ ਕ੍ਰੋਧ ਤੋਂ ਡਰਦੇ ਨੇ ਕਿਸੇ ਨੇ ਤੇਰੀ ਮਦਦ ਨਹੀਂ ਕਰਨੀ ਚੁਪ ਕਰਕੇ ਮੇਰੇ ਨਾਲ ਆ ਤੈਨੂੰ ਮਹਲ ਵਿਚ ਪੁਚਾ ਦੇਵਾਂ । ਐਥੇ ਤੇਰੀ ਜਿੱਦ ਨਹੀਂ ਚਲਣੀ ਐਥੇ ਤਾਂ ਜੋ ਮਲਕ ਕਹਿੰਦਾ ਹੈ ਉਹੀ ਕੁਝ ਹੋਣਾ ਹੈ । ਕੁਝ ਵੀ ਹੋਵੇ ਜਾਨ ਤੇ ਖੇਡੇ ਜਾਵਾਂਗੀ ਪ੍ਰੰਤੂ ਧਰਮ ਨੂੰ ਨਹੀਂ ਛੱਡਾਂਗੀ ਇਹ ਮਹਿੰਗੀ ਦਾ ਉੱਤਰ ਸੀ ।

ਤਾਈ ਨੈਣੀ ਨੇ ਉਸ ਨੂੰ ਪਹਿਲਾਂ ਰੋਟੀ ਵਿਚ ਭੰਗ ਖੁਆ ਦਿੱਤੀ ਜੋ ਬੜੀ ਫੱਫੇ ਕੁੱਟਣੀ ਸੀ ਜੋ ਇਸੇ ਤਰਾਂ ਲਿਆਕੇ ਮਲਕ ਦੇ ਬਾਪ ਨੇ ਹੰਡਾਈ ਸੀ ਹੁਣ ਉਹ ਵਿਚੋਲਗੀ ਦਾ ਕੰਮ ਕਰਦੀ ਸੀ ਨਾਂ ਮੌਤ ਦਾ ਭੈ ਨਾਂ ਰਬ ਦਾ ਡਰ ਨਿਰੀ ਨਰਕ ਦਾ ਕੀੜਾ ਹੀ ਸੀ, ਜੋ ਗਲਾਂ ਬਾਤਾਂ ਵਿਚ ਹੀ ਹੁਕਮੀ ਨੂੰ ਛੋਟੇ ਮਲਕ ਦੇ ਨਿਜੀ ਮਹਲ ਵਿਚ ਲੈ ਗਈ ੨੨ ਸਾਲਾ ਜਵਾਨ ਅੰਤ ਦਾ ਵੈਲੀ ਰਾਤ ਦਿਨੇ ਸਰਾਬ ਵਿਚ ਬਦਮਸਤ ਰਹਿਣ ਵਾਲਾ ਜਿਸ ਨੇ ਮਹਲ ਵਿਚ ਆਉਣ ਵਾਲੀਆਂ ਇਸਤ੍ਰੀਆਂ ਦੇ ਸਤ ਦੇ ਧਰਮ ਨੂੰ ਡੋਗਿਆ ਸੀ ਹੁਣ ਹੁਕਮੀ ਦੇ ਦਿਵਾਲੇ ਹੋ ਗਿਆ ਸੀ । ਲਾਡਲਾ ਪੁੱਤ੍ਰ ਸੀ ਸਾਰੀ ਆਮਦਨ ਪਹਿਲਾਂ ਉਸਦੇ ਪਾਸ ਔਂਦੀ ਅਬਲਾਵਾਂ ਦਾ ਸ਼ਿਕਾਰੀ ਜਿਹੜਾ ਉਸਦੇ ਪੰਜੇ ਫਸ ਗਿਆ ਜਿਉਂਦਾ ਨਹੀ ਸੀ ਮੁੜਦਾ । ਨੈਣੀ ਨੇ ਸੋਨੇ ਦਾ ਸਿਕਾ ਲਿਆ ਹੁਕਮੀ ਨੂੰ ਮਾਸੂਮ ਤੇ ਪਵਿੱਤ੍ਰ ਰੂਹ ਨੂੰ ਚੰਡਾਲ ਬਘਿਆੜ ਦੇ ਕੋਲ ਛਡ ਕੇ ਪਿਛੇ ਮੁੜ ਗਈ । ਹੁਕਮੀ ਮਹਲ ਦੇ ਚੜਕੇ ਹੇਠਾ ਗਿਰ ਪਈ ਤੇ ਜਾਨ ਨਾਲ ਖੇਡ ਗਈ ਸਵੇਰੇ ਲਾਸ਼ ਵੇਖੀ ਗਈ ਪਰ ਹੁਕਮੀ ਆਪਣੀ ਪਵਿੱਤ੍ਰਤਾ ਨੂੰ ਬਚਾਕੇ ਨਾਲ ਲੈ ਕੇ ☛

ਉਚਾਰੈ ॥ [੧]ਪਿਯ ਪਿਯ ਰਟਤ ਸਦਾ ਮੁਖ ਰਹੈ ॥ [੨]ਨਿਸ ਦਿਨ ਜਲ ਅਖਿਯਾਂ
ਤੇ ਬਹੈ ॥੩॥ [੩]ਪੂਛਨ ਤਾਹਿ ਰਾਇ ਜਬ ਆਵੈ ॥ [੪]ਮੁਹੌਂ ਨ ਭਾਖਿ ਉਤਰਹਿ
ਦਆਵੈ ॥ [੫]ਝੂਮ ਝੂਮ ਝਟ ਦੈ ਛਿਤ ਝਰੈ ॥ [੬]ਬਾਰ ਬਾਰ ਪਿਯ ਸਬਦ
ਉਚਰੈ ॥੪॥ [੭]ਅਤਭੁਤ ਹੇਰਿ ਰਾਇ ਹ੍ਵੈ ਰਹੇ ॥ [੮]ਸਖਿਯਨ ਸੌ ਐਸੀ ਬਿਧਿ
ਕਹੈ ॥ [੯]ਯਾ ਅਬਲਾ ਕੌ ਕਸ ਹ੍ਵੈ ਗਯੋ ॥ [੧੦]ਜਾ ਤੇ ਹਾਲ ਐਸ ਇਹ
ਭਯੋ ॥੫॥ [੧੧]ਯਾ ਕੌ ਕੌਨ ਜਤਨ ਅਬ ਕਰੈ ॥ [੧੨]ਜਾ ਤੇ ਯਹ ਰਾਨੀ
ਨਹਿ ਮਰੈ ॥ [੧੩]ਜੋ ਵਹ ਮਾਂਗੈ ਸੋ ਮੈਂ ਦੈਹੌਂ ॥ [੧੪]ਰਾਨੀ ਨਿਮਿਤਿ ਕਰਵਤਹਿ
ਲੈਹੌਂ ॥੬॥ [੧੫]ਸਿਰ ਕਰਿ ਤਿਹੱ ਆਗੈ ਜਲ ਭਰੌਂ ॥ [੧੬]ਬਾਰ ਬਾਰ ਤਾ ਕੇ
ਪਗ ਪਰੌਂ ॥ [੧੭]ਜੋ ਰਾਨੀ ਕਾ ਰੋਗ ਮਿਟਾਵੈ ॥ [੧੮]ਰਾਨੀ ਸਹਿਤ ਰਾਜ ਕਹ
ਪਾਵੈ ॥੭॥ [੧੯]ਜੋ ਰਾਨੀ ਕਾ ਰੋਗੁ ਮਿਟਾਵੈ ॥ [੨੦]ਸੋ ਨਰ ਹਮ ਕਹੱ ਬਹੁਰਿ
ਜਿਯਾਵੈ ॥ [੨੧]ਅਰਧ ਰਾਜ ਰਾਨੀ ਜੁਤ ਲੇਈ ॥ [੨੨]ਏਕ ਰਾਤ੍ਰਿ ਹਮ ਕਹ
ਤ੍ਰਿਯ ਦੇਈ ॥੮॥ [੨੩]ਏਕ ਦਿਵਸ ਵਹੁ ਰਾਜ ਕਰਾਵੈ ॥ [੨੪]ਰਾਨੀ ਕੇ ਸੰਗ
ਭੋਗ ਕਮਾਵੈ ॥ [੨੫]ਦੂਸਰ ਦਿਨ ਹਮ ਰਾਜ ਕਮਾਵਹਿ ॥ [੨੬]ਲੈ ਅਪਨੀ
ਇਸਤ੍ਰਿਯਹਿ ਬਜਾਵਹਿ ॥੯॥ [੨੭]ਜਬ ਬਹੁ ਬਿਧਿ ਨ੍ਰਿਪ ਐਸ ਉਚਰਾ ॥
[੨੮]ਸਹਚਰਿ ਏਕ ਜੋਰ ਦੋਊ ਕਰਾ ॥ [੨੯]ਯੌਂ ਰਾਜਾ ਸੌਂ ਬਚਨ ਉਚਾਰੇ ॥ [੩੦]ਸੁ
m W k h c [੩੧]ਏਕ ਬੈਦ ਤੁਮ ਤਾਹਿ ਬੁਲਾਵੋ ॥
[੩੨]ਤਾਂ ਤੇ ਇਹ ਉਪਚਾਰ ਕਰਾਵੋ ॥ [੩੩]ਸੋ ਛਿਨ ਮੈ ਯਾ ਕੋ ਦੁਖ ਹਰਿ
ਹੈ ॥ [੩੪]ਰੋਗਿਨਿ ਤੇਂ ਸੁ ਅਰੋਗਿਨਿ ਕਰਿਹੈ ॥੧੧॥ [੩੫]ਜਬ ਰਾਜੇ ਐਸੇ ਸੁਨਿ
ਪਾਵਾ ॥ [੩੬]ਤਤਛਿਨ ਤਾਕਹੱ ਬੋਲਿ ਪਠਾਵਾ ॥ [੩੭]ਰਾਨੀ ਕੀ ਨਾਟਿਕਾ
ਦਿਖਾਈ ॥ [੩੮]ਬੋਲਾ ਬੈਦ ਦੇਖਿ ਸੁਖਦਾਈ ॥੧੨॥ [੩੯]ਦੁਖ ਜੌਨੈ ਇਹ ਤਰੁਨਿ
ਦੁਖਾਈ ॥ [੪੦]ਸੋ ਦੁਖ ਤੁਮ ਸੋ ਕਹਯੋ ਨ ਜਾਈ ॥ [੪੧]ਜਾਨ ਮਾਫ ਹਮਰੀ
ਜੌ ਕੀਜੈ ॥ [੪੨]ਪਾਛੇ ਬਾਤ ਸਕਲ ਸੁਨਿ ਲੀਜੈ ॥੧੩॥ [੪੩]ਯਾ ਰਾਨੀ ਕਹੱ
ਕਾਮ ਸੰਤਾਯੋ ॥ [੪੪]ਤੁਮ ਨਹਿ ਇਹੱ ਸੰਗ ਭੋਗ ਕਮਾਯੋ ॥[i] [੪੫]ਤਾ ਤੇ ਯਾਹਿ
ਰੋਗ ਗਹਿ ਲੀਨਾ ॥ [੪੬]ਜਾ ਤੇ ਜਾਤ ਉਪਾਵ ਨ ਕੀਨਾ ॥੧੪॥ [੪੭]ਯਹ
ਮਦ ਮੱਤ ਮੈਨ ਤ੍ਰਿਯ ਭਰੀ ॥ [੪੮]ਤੁਮ ਕ੍ਰੀੜ੍ਹਾ ਇਹ ਸਾਥ ਨ ਕਰੀ ॥ [੪੯]ਅਬ
ਯਹ ਅਧਿਕ ਭੋਗ ਜਬ ਪਾਵੈ ॥ [੫੦]ਯਾ ਕੋ ਰੋਗ ਦੂਰ ਹ੍ਵੈ ਜਾਵੈ ॥੧੫॥
[੫੧]ਇਹੱ ਤੁਮ ਤਬ ਉਪਚਾਰ ਕਰਾਵੋ ॥ [੫੨]ਬਚਨ ਹਾਥ ਮੋਰੈ ਪਰ ਦਆਵੋ ॥
[੫੩]ਜਬ ਇਹ ਦੁਖ ਮੈਂ ਦੂਰ ਕਰਾਊਂ ॥ [੫੪]ਅਰਧ ਰਾਜ ਰਾਨੀ ਜੁਤ
ਪਾਊਂ ॥੧੬॥ [੫੫]ਭਲੀ ਭਲੀ ਰਾਜੈ ਤਬ ਭਾਖੀ ॥ [੫੬]ਹਮਹੂੰ ਇਹ ਹਿਰਦੈ
ਮਥਿ ਰਾਖੀ ॥ [੫੭]ਪ੍ਰਥਮ ਰੋਗ ਤੁਮ ਯਾਹਿ ਮਿਟਾਵੋ ॥ [੫੮]ਅਰਧ ਰਾਜ ਰਾਨੀ
ਜੁਤ ਪਾਵੋ ॥੧੭॥ [੫੯]ਪ੍ਰਥਮਹਿ ਬਚਨ ਨ੍ਰਿਪਤਿ ਤੇ ਲਿਯਾ ॥ [੬੦]ਪੁਨਿ ਉਪਚਾਰ

i. ਇਹ ਕੋਈ ਸਮੂਹਕ ਹੀ ਇਸਤ੍ਰੀਆਂ ਦਾ ਕਸੂਰ ਨਹੀ । ਜਿਸ ਤਨ ਲਾਗੇ ਸੋ ਤਨ ਜਾਨੇ ॥ ਕਿਆ ਜਾਨੇ ਕੋਈ ਦਰਦ ਬਿਗਾਲੇ ॥ ਰਾਜੇ ਕਈ-ਕਈ ਰਾਣੀਆਂ ਲੈ ਆਉਂਦੇ ਸਨ ਕਈ ਕਈ ਰਖੇਲਾਂ ਹੁੰਦੀਆਂ ਸਨ ਰਾਣੀਆਂ ਦੀ ਪ੍ਰਵਾਹ ਘੱਟ ਕਰਦੇ ਸਨ ਜਿਸ ਲਈ ਉਹ ਵੀ ਛੁਟਕਾਰਾ ਪਾਉਣ ਤੇ ਤੁਲ ਜਾਂਦੀਆਂ ਸਨ । ਇਸ ਲਈ ਹਰ ਇਸਤ੍ਰੀ ਹਰ ਪੁਰਸ਼ ਦਾ ਫਰਜ਼ ਹੈ ਕਿ ਹਰ ਦੂਸਰੇ ਪੁਰਸ ਦੇ ਦੁਖ ਸੁਖ ਨੂੰ ਆਪਣੇ ਜਾਨ ਤੇ ਘਟਾ ਕੇ ਵੇਖੇ । ਬੁਧ ਦੇਵ ਆਪਣੇ ਬਾਗ ਵਿਚ ਵਿਚਰ ਰਿਹਾ ਸੀ ਉਸਦੇ ਚਾਚੇ ਦਾ ਪੁਤ੍ਰ ਵੀ ਬਾਗ ਵਿਚ ਪਹਿਲੇ ਹੀ ਗਿਆ ਹੋਇਆ ਸੀ । ਇਕ ਹੰਸ ਉਡ ਦਾ ਆਇਆ ਤੇ ਬੁਧ ਦੇਵ ਦੇ ਚਚੇਰੇ ਭਾਈ ਨੇ ਹੰਸ ਨੂੰ ਤੀਰ ਮਾਰ ਦਿਤਾ ਜੋ ਉਸ ਦੀ ਲਤ ਵਿਚ ਲਗਾ ਤੇ ਫੜ-ਫੜਾ ਕੇ ਧਰਤੀ ਦੇ ਉਪਰ ਗਿਰ ਪਿਆ । ਬੁਧ ਬੜਾ ਰਹਿਮ ਦਿਲ ਸੀ ਉਸਨੇ ਜਾਕੇ ਪੰਛੀ ਨੂੰ ਆਪਣੇ ਹੱਥਾਂ ਵਿਚ ਲੈ ਲਿਆ ਤੇ ਉਸਦੇ ਦੁਖ ਦਾ ਅੰਦਾਜਾ ਲੌਣ ਲਈ ਬਾਣ ਆਪਣੀ ਬਾਂਹ ਵਿਚ ਮਾਰਿਆ ਜਿਸ ਵੇਲੇ ਉਸਨੂੰ ਆਪਣੀ ਦੁਖਦੀ ਚੀਸ ਪਈ ਤਾਂ ਰੋਣ ਲਗ ਪਿਆ ਤੇ ਕਿਹਾ ਸੀ ਕਿ ਇਸ ਪੰਛੀ ਨੂੰ ਇਤਨੀ ਹੀ ਤਕਲੀਫ ਹੋਵੇਗੀ । ਐਓਂ ਦੂਜੇ ਦੀ ਤਕਲੀਫ ਦਾ ਅੰਦਾਜਾ ਆਪਣੇ ਉਪਰ ਘਟਾ ਕੇ ਹੀ ਲਾਇਆ ਜਾ ਸਕਦਾ ਹੈ ।

੧. ਬੱਸ, ਮੂੰਹ ਤੋਂ ਪਿਅ-ਪਿਅ ਹੀ ਰਟੀ ਜਾਂਦੀ ਸੀ ਹਰ ਵੇਲੇ।
੨. ਰਾਤ ਦਿਨ ਨੇਤ੍ਰਾਂ ਚੋਂ ਪਾਣੀ ਬਹੀ ਜਾਂਦਾ ਸੀ ॥੩॥
੩. ਜਦੋਂ ਰਾਜਾ ਕੁਝ ਪੁੱਛਣ ਵਾਸਤੇ ਆਵੇ ।
੪. ਤਾਂ ਮੂੰਹ ਤੇ ਬੋਲਕੇ ਕੋਈ ਉੱਤ੍ਰ ਨਾ ਦੇਵੇ ।
੫. ਘੁੰਮ-ਘੁੰਮ ਕੇ ਝੱਟ ਧਰਤੀ ਉਪਰ ਡਿੱਗ ਪਵੇ
੬. ਮੁੜ-ਮੁੜ ਕੇ ਪਿਅ-ਪਿਯ ਮੂਹੋਂ ਕਹੀ ਜਾਵੇ ॥੪॥
੭. ਰਾਜਾ ਅਸਚਰਜ ਤੇ ਹੈਰਾਨ ਹੋਕੇ ਰਹਿ ਜਾਵੇ
੮. ਤੇ ਗੋਲੀਆਂ ਨੂੰ ਇਸ ਤਰਾਂ ਕਹੈ
੯. ਕਿ ਰਾਣੀ ਨੂੰ ਇਹ ਕੀ ਹੋ ਗਿਆ ਹੈ ?
੧੦. ਜਿਸਤੇ ਇਸ ਦਾ ਇਹ ਹਾਲ ਹੋ ਗਿਆ ਹੈ ॥੫॥
੧੧. ਹੁਣ ਇਸਦਾ ਕੀ ਜਤਨ ਕੀਤਾ ਜਾਵੇ ?
੧੨. ਜਿਸ ਨਾਲ ਇਹ ਰਾਣੀ ਮਰਨ ਤੋਂ ਬਚ ਜਾਵੇ ।
੧੩. ਜੇ ਕੋਈ ਰਾਣੀ ਨੂੰ ਬਚਾ ਲਵੇ ਤਾਂ ਮੈ ਮੂੰਹ ਮੰਗਿਆ ਇਨਾਮ ਦੇ ਦੇਵਾਂਗਾ ।
੧੪. ਰਾਣੀ ਦੇ ਵਾਸਤੇ ਮੈਂ ਕਾਂਸੀ ਵਿਚ ਕਰਵਤ੍ (ਆਰਾ) ਲੈ ਲਵਾਂਗਾ ॥੬॥
੧੫. ਉਸਦੇ ਅੱਗੇ ਸਿਰ ਪਰ ਪਾਣੀ ਭਰਾਂਗਾ ।
੧੬. ਬਾਰ-ਬਾਰ ਮੈ ਉਸਦੇ ਪੈਰ ਚੁੰਮਾਂਗਾ ।
੧੭. ਜੇ ਕੋਈ ਰਾਣੀ ਦਾ ਰੋਗ ਹਟਾ ਦੇਵੇ ।
੧੮. ਉਹ ਰਾਣੀ ਵੀ ਲੈ ਲਵੇ ਤੇ ਰਾਜ ਵੀ ਸਾਂਭ ਲਵੇ ॥੭॥
੧੯. ਜੇ ਕੋਈ ਰਾਣੀ ਦਾ ਦੁਖ ਦੂਰ ਕਰ ਦੇਵੇ ।
੨੦. ਸਮਝੋ ਕਿ ਉਸਨੇ ਮੈਨੂੰ ਮਰੇ ਨੂੰ ਮੁੜਕੇ ਜਿਉਂਦਾ ਕਰ ਦਿੱਤਾ।
੨੧. ਉਸਨੂੰ ਅੱਧਾ ਰਾਜ ਵੀ ਦੇ ਦਿਆਂਗਾ ਤੇ ਨਾਲ ਰਾਣੀ ਵੀ
੨੨. ਭਾਵ-ਇਕ ਰਾਤ ਰਾਣੀ ਉਸ ਨੂੰ ਦੇ ਦਿਆਂਗਾ ॥੮॥
੨੩. ਇਕ ਦਿਨ ਉਹ ਰਾਜ ਕਰਿਆ ਕਰੇ ।
੨੪. ਤੇ ਇਕ ਦਿਨ ਰਾਣੀ ਨਾਲ ਸੌਇਆਂ ਕਰੇ ।
੨੫. ਦੂਜੇ ਦਿਨ ਮੈਂ ਰਾਜ ਕਰਿਆ ਕਰਾਂਗਾ ।
੨੬. ਤੇ ਆਪਣੀ ਇਸਤ੍ਰੀ ਨੂੰ ਲੈਕੇ ਭੋਗਿਆ ਕਰਾਂਗਾ ॥੯॥
੨੭. ਜਦੋਂ ਰਾਜੇ ਨੇ ਬਹੁਤ ਵਾਰ ਇਸ ਤਰ੍ਹਾਂ ਕਿਹਾ ।
੨੮. ਤਾਂ ਇਕ ਗੋਲੀ ਨੇ ਦੋਇ ਹੱਥ ਜੋੜ ਕੇ ਕਿਹਾ ।
੨੯. ਤੇ ਰਾਜੇ ਨੂੰ ਇਸ ਤਰ੍ਹਾਂ ਗੱਲ ਕੀਤੀ ।
੩੦. ਕਿ ਮੈ ਤੁਹਾਨੂੰ ਦੱਸਦੀ ਹਾਂ ਤੁਸੀ ਸੁਣੋ ਰਾਜਨ ॥੧੦॥
੩੧. ਇਕ ਵੈਦ (Dr.) ਮੈਂ ਦੱਸਦੀ ਹਾਂ ਤੁਸੀਂ ਉਸਨੂੰ ਬੁਲਾ ਲਵੋ।
੩੨. ਉਸਦੇ ਕੋਲੋਂ ਇਸ ਦਾ ਇਲਾਜ ਕਰਾਉ ।
੩੩. ਉਹ ਇਕ ਛਿਨ ਵਿਚ ਇਸ ਦਾ ਦੁੱਖ ਦੂਰ ਕਰ ਦੇਵੇਗਾ।
੩੪. ਇਸ ਨੂੰ ਰੋਗ ਤੋਂ ਅਰੋਗ ਕਰ ਦੇਵੇਗਾ ॥੧੧॥
੩੫. ਜਦੋਂ ਰਾਜੇ ਨੇ ਇਹ ਗੱਲ ਸੁਣ ਲਈ ।
੩੬. ਉਸੇ ਵੇਲੇ ਉਸਨੂੰ ਆਦਮੀ ਭੇਜ ਕੇ ਬੁਲਾ ਲਿਆ ।
੩੭. ਤੇ ਰਾਣੀ ਦੀ ਨਬਜ (ਨਾੜੀ) ਦਿਖਾਈ ।
੩੮. ਵੈਦ ਨੇ ਨਾੜੀ ਦੇਖ ਕੇ ਕਿਹਾ ਕਿ ॥੧੨॥
੩੯. ਜਿਸ ਰੋਗ ਨੇ ਇਹ ਇਸਤ੍ਰੀ ਦੁਖੀ ਕੀਤੀ ਹੋਈ ਹੈ ।
੪੦. ਉਹ ਦੁਖ ਤੁਹਾਡੇ ਕੋਲ ਕਿਹਾ ਨਹੀਂ ਜਾ ਸਕਦਾ ।
੪੧. ਮੈਨੂੰ ਇਸ ਗੱਲੋਂ ਮਾਫੀ ਦਿਓ-ਕਿ ਤੈਨੂੰ ਕੁਝ ਨਹੀਂ ਕਹਾਂਗਾ।
੪੨. ਫੇਰ ਸਾਰੀ ਗੱਲ ਸੁਣ ਲੈਣੀ ॥੧੩॥
੪੩. ਇਹ ਰਾਣੀ ਕਾਮ ਕਰਕੇ ਪੀੜਤ ਹੈ ।
੪੪. ਤੁਸੀਂ ਇਸ ਦੇ ਨਾਲ ਵਿਹਾਰ ਨਹੀਂ ਕੀਤਾ ।
੪੫. ਇਸ ਲਈ ਇਸਨੂੰ ਰੋਗ ਨੇ ਕਾਬੂ ਕਰ ਲਿਆ ਹੈ ।
੪੬. ਮੇਰੇ ਕੋਲੋਂ ਇਸ ਦਾ ਉਪਾਇ ਨਹੀ ਕੀਤਾ ਜਾਂਦਾ ॥੧੪॥
੪੭. ਇਹ ਇਸਤ੍ਰੀ ਕਾਮ ਦੇ ਮਦ ਵਿਚ ਮਸਤ ਹੋ ਗਈ ਹੈ।
੪੮. ਤੁਸੀਂ ਇਸ ਨਾਲ ਜਲ ਕ੍ਰੀੜਾ ਨਹੀ ਕੀਤਾ ।
੪੯. ਜਦੋਂ ਇਸ ਨਾਲ ਬਹੁਤ ਜਲ ਕ੍ਰੀੜਾ ਕੀਤਾ ਜਾਵੇਗਾ।
੫੦. ਫੇਰ ਇਸਦਾ ਦੁੱਖ ਦੂਰ ਹੋ ਜਾਇਗਾ ॥੧੫॥
੫੧. ਪਹਿਲਾਂ ਤੁਸੀਂ ਇਸਦਾ ਇਹ ਇਲਾਜ ਕਰਾਉ ।
੫੨. ਫੇਰ ਮੇਰੀ ਗੱਲ ਵੱਲ ਧਿਆਨ ਦੇ ਕੇ ਮੈਨੂੰ ਪੁੱਛੋ ।
੫੩. ਫੇਰ ਮੈਂ ਇਸਦਾ ਦੁੱਖ ਦੂਰ ਕਰਾ ਦੇਵਾਂਗਾ ।
੫੪. ਤਾਂ ਅੱਧਾ ਰਾਜ ਤੇ ਅੱਧੀ ਰਾਣੀ ਪ੍ਰਾਪਤਿ ਕਰਾਂਗਾ ॥੧੬॥
੫੫. ਰਾਜੇ ਨੇ ਠੀਕ-ਠੀਕ ਕਰ ਗੱਲ ਕਹਿ ਦਿੱਤੀ ਤੇ ਕਿਹਾ
੫੬. ਮੈਂ ਤਾਂ ਪਹਿਲਾਂ ਹੀ ਇਹ ਦਿਲ ਵਿਚ ਫੈਸਲਾ ਕੀਤਾ ਹੋਇਆ ਹੈ ।
੫੭. ਪਹਿਲਾਂ ਤੂੰ ਇਸ ਦਾ ਰੋਗ ਦੂਰ ਕਰ ਦੇਹ ।
੫੮. ਫੇਰ ਅੱਧਾ ਰਾਜ ਤੇ ਅੱਧੀ ਰਾਣੀ ਤੂੰ ਲੈ-ਲੈ ॥੧੭॥
੫੯. ਪਹਿਲਾ ਰਾਜੇ ਤੋਂ ਇਹ ਬਚਨ ਲੈ ਲਿਆ ।
੬੦. ਫੇਰ ਉਸ ਰਾਣੀ ਦਾ ਇਲਾਜ ਕੀਤਾ ।

---

ਸੁਰਖਰੂਅਤ ਨਾਲ ਧਰਮਰਾਜ ਦੇ ਮੂਹਰੇ ਜਾ ਖੜੀ। ਸਵੇਰੇ ਆਪੇ ਆਏ ਰੋਂਦੇ ਕਰਲਾਂਦੇ ਲਾਸ਼ ਲੈ ਕੇ ਤੁਰ ਗਏ ਜਦੋਂ ਮਲਕ ਭਾਗੋ ਪਾਸ ਫਰਿਆਦ ਲਈ ਗਏ ਤਾਂ ਧੱਕੇ ਮਾਰੇ ਤੇ ਕਿਹਾ ਸੀ ਰਾਤ ਨੂੰ ਬਹੁਤੀ ਸ਼ਰਾਬ ਪੀ ਕੇ ਗਿਰ ਕੇ ਮਰ ਗਈ ਹੈ ੧੦੦ ਸੋ ਰੁਪਿਆ ਦਿੱਤਾ ਗਿਆ ਜੋ ਉਹਨਾਂ ਮਲਕਾ ਭਾਗੋ ਦੇ ਪੈਰਾਂ ਵਿਚ ਸੁਟ ਦਿਤਾ ਮਾਤਾ ਤੇ ਪਿਤਾ ਨੇ ਸਿਰ ਵਿਚ ਸੁਆਹ ਪਾ ਲਈ ਤੇ ਪਾਗਲ ਹੋ ਕੇ ਸ਼ਹਿਰ ਦੀ ਗਲੀ-ਗਲੀ ਵਿਚ ਇਹ ਗੱਲ ਗਾਉਂਦੇ ਤੇ ਭਾਗੋ ਦੇ ਦਰ ਤੇ ਆ ਕੇ ਕਹਿੰਦੇ ਸਨ ਇਥੇ ਭੂਤ ਵੱਸਦੇ ਹਨ ਜੋ ਚੁੜੇਲਾ ਹਨ ਇਥੇ ਜਾਨਾਂ ਦਾ ਖ਼ੂਨ ਹੁੰਦਾ ਹੈ-ਮਹਿੰਗੀ ਦੇ ਬਾਪ ਦਾ ਨਾਮ ਭੋਲਾ ਸੀ । ਪਰ ਹੁਣ ਤਾਂ ਉੱਕਾ ਹੀ ਭੋਲਾ ਹੋ ਗਿਆ ਸੀ ਜਦੋਂ ਉਹ ਧੀ ਦ ਸਸਕਾਰ ਕਰ ਰਹੇ ਸੀ ਸਿਵੇ ਦੀਆਂ ਲਾਟਾਂ ਦੇ ਭਾਂਬੜ ਬਲ ਰਹੇ ਸੀ ਤਾਂ ਉਹਨਾਂ ਦੇ ਦਿਲ ਦੇ ਉਤੇ ਉਹ ਬਦਾਣਕ ਸੱਟ ਪਈ ਕਿ ਦੋਵੇਂ ਪਤੀ ਪਤਨੀ ਪਾਗਲ ਹੋ ਗਏ ਤੇ ਆਪਣਾ ਘਰ ਭੁਲ ਗਿਆ ਜਿਥੇ ਕਿਥੇ ਹੁਕਮੀ ਦੀਆਂ ਗਲਾਂ ਕਰੀ ਜਾਂਦੇ । ਤੇ ਮਲਕ ਦੀ ਬਦਨਾਮੀ ਕਰੀ ਜਾਂਦੇ, ਇਸੇ ਦੌਰਾਨ ਭਾਈ ਲਾਲੋ ਪਾਸ ਜਾ ਬੈਠੇ ਉਦੋਂ ਹੀ ਸ੍ਰੀ ਗੁਰੂ ਨਾਨਕ ਪਾਤਸ਼ਾਹ ਤੇ ਬਾਲਾ ਮਰਦਾਨਾ ਜੀ ਵੀ ਪੁੱਜ ਗਏ । ਤੇ ਆਹ ਸ਼ਬਦ ਪੜ੍ਹਿਆ :-

*ਸਰਬ ਜੀਆਂ ਸਿਰਿ ਲੇਖੁ ਧੁਰਾਹੂ ਬਿਨੁ ਲੇਖੈ ਨਹੀ ਕੋਈ ਜੀਉ ॥*
*ਆਪਿ ਅਲੇਖੁ ਕੁਦਰਤਿ ਕਰਿ ਦੇਖੈ ਹੁਕਮਿ ਚਲਾਏ ਸੋਈ ਜੀਉ ॥੧॥ਪੰ:੫੯੮॥ਮ:੧॥*

ਪਾਪੀ ਦੇ ਮਾਰਨੇ ਨੂੰ ਪਾਪ ਬੜਾ ਮਹਾਂ ਬਲੀ ਹੁੰਦਾ ਹੈ-ਜਗਜੀਵਨ ਨੂੰ ਹੁਕਮੀ ਦੀ ਮੌਤ ਦਾ ਚਿੜੀ ਦੇ ਮਰਨ ਜਿਨਾਂ ਵੀ ਦੁਖ ਨਹੀਂ ਸੀ-ਰਾਗ ਰੰਗ ਜੋਰਾਂ ਤੇ ਸੀ ਪੀ-ਪੀ ਕੇ ਹੋਸ਼ ਗੁੰਮ ਹੋ ਚੁਕੇ ਸਨ ਨਾਚੀ ਨੱਚ ਰਹੀ ਸੀ ਹੁਕਮੀ ਦੀ ਮਾਂ ਪਾਗਲ ਪੁਣੇ ਵਿਚ ਇਹ ਭੁੱਲ ਗਈ ਕਿ ਹੁਕਮੀ ਮਰ ਗਈ ਰਾਤ ਦੇ ਸਮੇਂ ਉਹ ਜਗਜੀਵਨ ਦੇ ਮਹਿਲ ਵਿਚ ਜਾ ਕੇ ਹੁਕਮੀ ਨੂੰ ਲੱਭਣ ਲੱਗੀ ਤੇ ਮਹਾਂ ਕਾਲ ਦਾ ਰੂਪ ਧਾਰਕੇ ਜਗ ਜੀਵਨ ਦੇ ਗਲ ਨੂੰ ਪੰਜਾ ਜਾ ਪਾਇਆ-ਪੀਰੂ ਤੇ ਕਿਸ਼ਨੇ ਨੇ ਫੜਕੇ ਬਾਹਰ ਕੱਢਿਆ ਨਾਚੀ ਤੇ ਰਖੇਲ ਖਿਸਕ ਗਏ ਤੇ ਜਗ ਜੀਵਨ ਫਰਸ਼ ਤੇ ਉਲਟ ਕੇ ਡਿੱਗ ਪਿਆ ਪੂਰਨ ਚੰਦ ਵੈਦ ਬੁਲਾਇਆ ਗਿਆ, ਵੈਦ ਨੇ ਮਿਰਗੀ ਦੀ ਬੀਮਾਰੀ ਘੋਸਤ ਕਰ ਦਿੱਤੀ ਪੰਜ ਹੋਰ ਮੁਸਲਮਾਨ ਹਕੀਮ ਪਰ ਸਾਰੀ ਰਾਤ ਛੋਟੇ ਮਲਕ ਨੂੰ ਹੋਸ਼ ਨਾ ਆਈ, ਮਲਕ ਭਾਗੋਂ ਨੇ ਮੰਦਰਾਂ ਵਿਚ ਪੂਜਾ ਕਰਾਈ ਪਾਂਡੇ ਡਰਦੇ ਤੇ ਧਨ ਦੇ ਲੋਭ ਕਰਕੇ ਟੱਲ ਖੜਕਾਂਦੇ ਰਹੇ । ਹੁਕਮੀ ਦੀ ਮਾਂ ਨੇ ਅੰਦਰਲੇ ਦੁਖੀ ਹਿਰਦੇ ਨਾਲ ਪੰਜ ਵਾਰੀ ਕਿਹਾ ਸੀ ਤੈਨੂੰ ਮਿਰਗੀ ਪੈ ਜਾਵੇ ਸਵੇਰ ਸਾਰ ਹੋਸ਼ ਆਈ ਪਰ ਜਦੋਂ ਰਾਤ ਦੇ ਸਮੇਂ ਜਿਸ ਵੇਲੇ ਹੁਕਮੀ ਦੀ ਮਾਂ ਆਈ ਸੀ ਐਨ ਉਸੇ ਵੇਲੇ ਉਸ ਨੂੰ ਫੇਰ ਮਿਰਗੀ ਦਾ ਦੌਰਾ ਪੈ ਗਿਆ । ਮਲਕ ਭਾਗੋ ਘਬਰਾਇਆ ਤੇ ਇਕ ਸੇਵਕ ਨੂੰ ਪੰਡਿਤ ਚੇਤ ਰਾਮ ਜੋਤਸ਼ੀ ਭਰਮਨ ਦਾਸ ਤੇ ਕੈਲਾਸ਼ ਪੰਡਿਤ ਨੂੰ ਸੱਦ ਲਿਆ ਤੇ ਕਿਹਾ ਕਿ ਪੱਤ੍ਰੀਆਂ ਕੱਢੋ, ਤੇ ਰਾਸ਼ੀ ਦੇਖੋ ਮੇਰੇ ਪੁੱਤਰ ਨੂੰ ਇਹ ਰੋਗ ਕਿਉਂ ਲਗਾ ਹੈ ? ਪੰਡਿਤ ਕੈਲਾਸ਼ ਨੇ ਕਿਹਾ ਬੜਾ ਖਤਰਾ ਏ ਭਾਰੀ ਕਸ਼ਟ ਆ ਰਿਹਾ ਹੈ-ਤੁਹਾਡੇ ਹੱਥੋਂ ਕਿਸੇ ਬੱਚੀ ਦੀ ਮੌਤ ਹੋ ਗਈ ਹੈ ਉਸਦੀ ਮਾਂ ਨੇ ਸਰਾਪ ਦੇ ਦਿੱਤਾ ਹੈ ਉਦੋਂ ਤਕ ਸ਼ਾਂਤੀ ਨਹੀ ਹੋਏਗੀ ਜਦੋਂ ਤੱਕ ਸੰਤਾਂ ਭਗਤਾਂ ਤੇ ਬ੍ਰਾਹਮਣਾਂ ਆਦਿ ਨੂੰ ਇਕ ਵੱਡਾ ਭੰਡਾਰਾ ਨਹੀਂ ਕੀਤਾ ਜਾਂਦਾ ਨਹੀਂ ਤਾਂ ਨਿਰੀ ਤਬਾਹੀ ਹੀ ਦਿਖਾਈ ਦਿੰਦੀ ਹੈ । ਇਹ ਗੱਲ ਹੋ ਰਹੀ ਸੀ ਦਾਸੀ ਨੇ ਆ ਕੇ ਦੱਸਿਆ ਮਲਕ ਜੀ ਤੁਹਾਡੀ ਨੂੰਹ ਨੂੰ ਕੁਝ ਹੋ ਗਿਆ ਹੈ ਉਹ ਕੁਝ-ਕੁਝ ਬੋਲੀ ਜਾਂਦੀ ਹੈ ਲੀੜੇ ਪਾੜੀ ਜਾਂਦੀ ਹੈ ਸਿਰ ਦੇ ਵਾਲ ਖੋਂਹਦੀ ਹੈ ਤੇ ਕਹਿੰਦੀ ਹੈ ਮੈਂ ਸਭ ਨੂੰ ਮਾਰ ਸੁੱਟਣਾ ਹੈ । ਮਲਕ ਫੇਰ ਪੰਡਿਤਾਂ ਤੋਂ ਪੁੱਛਦਾ ਹੈ ਇਹ ਕੀ ਮਾਮੂਲ ਹੈ ? ਪੰਡਿਤਾਂ ਤੇ ਮੁੜ ਜੋਤਿਸ਼ ਦੀ ਕੁੰਡਲੀਆਂ ਤੇ ਉਂਗਲਾਂ ਰਖਾਈਆਂ ਤੇ ਸਪੱਸ਼ਟ ਕਹਿ ਦਿੱਤਾ ਇਸ ਨੂੰ ਕੋਈ ਰੂਹ ਚਿੰਬੜ ਗਈ ਹੈ । ਮਲਕ ਦੇ ਸਿਰ ਨੂੰ ਵੀ ਚੱਕਰ ਆ ਗਿਆ ਪਰ ਅਹੰਕਾਰੀ ਫਿਤ੍ਰਤ ਨਹੀ ਗਈ ਇਸ ਦੀ ਰੋਕ ਦਾ ਜਤਨ ਕਰੇ ਮੈ ਤੁਹਾਨੂੰ ਹੁਣ ਤਕ ਪਾਲਦਾ ਰਿਹਾ ਹਾਂ । ਬੱਸ ਦੇਰ ਨਹੀ ਲੱਗੀ ਭੰਡਾਰੇ ਲਈ ਤਿਆਰੀ ਕੀਤੀ ਪਰ ਅਜੇ ਵੀ ਇਹ ਨਹੀ ਜਾਣ ਸਕਿਆ ਕਿ ਇਹ ਰੋਗ ਆਏ ਕਿਉਂ ? ਪਾਪੀ ਬੰਦੇ ਨੂੰ ਨਹੀਂ ਪਤਾ ਹੁੰਦਾ ਕ੍ਰਮ ਕਿਸ ਨੂੰ ਕਹਿੰਦੇ ਹਨ ਤੇ ਅਕ੍ਰਮ ਕੀ ਹੁੰਦਾ ਹੈ ? ਗੁਰੂ ਦਾ ਪਾਵਨ ਬਚਨ ਹੈ—

**ਅਸੰਤੁ ਅਨਾੜੀ ਕਦੇ ਨ ਬੂਝੈ ॥ ਕਥਨੀ ਕਰੇ ਤੈ ਮਾਇਆ ਨਾਲਿ ਲੂਝੈ ॥ ਅੰਧੁ ਅਗਿਆਨੀ ਕਦੇ ਨ ਸੀਝੈ ॥ਪੰ:੧੬੦॥ਮ:੩॥**

ਉਹ ਨਹੀ ਜਾਣਦੇ ਕਿ ਸਾਡਾ ਇਹ ਤਨ (ਸਰੀਰ) ਸਾਡੇ ਕਰਮ ਦੀ ਧਰਤੀ ਹੈ ਇਸ ਵਿਚ ਅਸੀ ਜੋ ਬੀਜ ਪਾਵਾਂਗੇ ਉਹੀ ਸਾਨੂੰ ਖਾਣਾ ਪੈਣਾ ਹੈ-ਪਰ ਅਜ ਕਲ ਦੇ ਮਨੋ ਵਿਗਿਆਨੀ ਤੇ ਕਠੋਰ ਦਿਲਦੇ ਲਾਲਚੀ ਤੇ ਹੰਕਾਰੀ ਰਿਸਵਤ ਖੋਰ ਨਹੀਂ ਮੰਨਦੇ ਨਹੀਂ ਮੰਨਦੇ ਨਾਂ ਮੰਨਣ ☞✡

ਤਰੁਨਿ ਕੋ ਕਿਯਾ ॥ [੧]ਭੋਗ ਕਿਯੋ ਤ੍ਰਿਯ ਰੋਗ ਮਿਟਾਯੋ ॥ [੨]ਅਰਧ ਰਾਜ ਰਾਨੀ ਜੁਤ ਪਾਯੋ ॥੧੮॥ [੩]ਅਰਧ ਰਾਜ ਇਹ ਛਲ ਤਿਹ ਦਿਯੋ ॥ [੪]ਰਾਨੀ ਭੋਗ ਮਿਤ੍ਰ ਸੰਗ ਕਿਯੋ ॥ [੫]ਮੂਰਖ ਨਾਹ, ਨਾਹਿ ਛਲ ਪਾਯੋ ॥ [੬]ਪ੍ਰਗਟ ਆਪਨੋ ਮੂੰਡ ਮੁਡਾਯੋ ॥੧੯॥ ਦੋਹਰਾ ॥ [੭]ਇਹ ਛਲ ਰਾਨੀ ਨ੍ਰਿਪ ਛਲਾ; ਰਮੀ ਮਿਤ੍ਰ ਕੇ ਸਾਥ[i] ॥ [੮]ਅਰਧ ਰਾਜ ਤਾ ਕੋ ਦਿਯਾ; ਭੇਦ ਨ ਪਾਯੋ ਨਾਥ ॥੨੦॥ ਚੌਪਈ ॥ [੯]ਇਹ ਬਿਧਿ ਅਰਧ ਰਾਜ ਤਿਹ ਦਿਯੋ ॥ [੧੦]ਮੂਰਖ ਪਤਿ ਕਹ ਅਸਿ ਛਲਿ ਲਿਯੋ ॥ [੧੧]ਇਕ ਦਿਨ ਰਨਿਯਹਿ ਜਾਰ ਬਜਾਵੈ ॥ [੧੨]ਅਰਧ ਰਾਜ ਤਿਹੱ ਆਪੁ ਕਮਾਵੈ ॥੨੧॥ [੧੩]ਇਕ ਦਿਨ ਆਵੈ ਨ੍ਰਿਪ ਕੇ ਧਾਮਾ ॥ [੧੪]ਇਕ ਦਿਨ ਭਜੈ ਜਾਰ ਕੌ ਬਾਮਾ ॥ [੧੫]ਇਕ ਦਿਨ ਰਾਜਾ ਰਾਜ ਕਮਾਵੈ ॥ [੧੬]ਜਾਰ ਛਤ੍ਰ ਦਿਨ ਦੁਤਿਯ ਢੁਰਾਵੈ ॥੨੨॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ, ਮੰਤ੍ਰੀ ਭੂਪ ਸੰਬਾਦੇ, ਦੋਇ ਸੌ ਬਾਨਵੇਂ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੯੨॥੫੫੯੨॥ ਅਫਜੂੰ ॥

ਚੌਪਈ ॥ [੧੭]ਰਾਜਪੁਰੀ ਨਗਰੀ ਹੈ ਜਹਾਂ ॥ [੧੮]ਰਾਜਸੈਨ ਰਾਜਾ ਇਕ ਤਹਾਂ ॥ [੧੯]ਰਾਜ ਦਈ ਤਾ ਕੇ ਗ੍ਰਿਹ ਨਾਰੀ ॥ [੨੦]ਚੰਦ੍ਰ ਲਈ ਜਾ ਤੇ ਉਜਿਯਾਰੀ ॥੧॥ [੨੧]ਨ੍ਰਿਪ ਸੌ ਅਤਿ ਤ੍ਰਿਯ ਕੋ ਹਿਤ ਰਹੈ ॥ [੨੨]ਸੋਈ ਕਰਤ ਜੁ ਰਾਨੀ ਕਹੈ ॥ [੨੩]ਔਰ ਨਾਰਿ ਕੇ ਧਾਮ ਨ ਜਾਵੈ ॥ [੨੪]ਅਧਿਕ ਨਾਰਿ ਕੇ ਤ੍ਰਾਸ ਤ੍ਰਸਾਵੈ ॥੨॥ [੨੫]ਰਾਨੀ ਕੀ ਆਗ੍ਯਾ ਸਭ ਮਾਨੈ ॥ [੨੬]ਰਾਜਾ ਕੋ ਕਰਿ ਕਛੂ ਨ ਜਾਨੈ ॥ [੨੭]ਮਾਰ੍ਯੋ ਚਹਤ ਨਾਰਿ; ਤਿਹ ਮਾਰੈ ॥ [੨੮]ਜਿਹੱ ਜਾਨੈ ਤਿਹੱ ਪ੍ਰਾਨ ਉਬਾਰੈ ॥੩॥ [੨੯]ਬੇਸ੍ਵਾ ਏਕ ਠੌਰ ਤਿਹੱ ਆਈ ॥ [੩੦]ਤਿਹ ਪਰ ਰਹੇ ਨ੍ਰਿਪਤਿ ਉਰਝਾਈ ॥ [੩੧]ਚਹਤ ਚਿੱਤ ਮਹਿ ਤਾਹਿ ਬੁਲਾਵੈ ॥ [੩੧]ਨਿਜੁ ਨਾਰੀ ਕੇ ਤ੍ਰਾਸ ਤ੍ਰਸਾਵੈ ॥੪॥ [੩੨]ਜਬ ਰਾਨੀ ਐਸੇ ਸੁਨਿ ਪਾਈ ॥ [੩੩]ਇਹੈ ਚਿੱਤ ਅਪਨੇ ਠਹਰਾਈ ॥ [੩੪]ਜੋ ਮੈਂ ਧਾਮ ਜਾਰ ਕੇ ਜਾਊਂ ॥ [੩੫]ਨ੍ਰਿਪਨ ਕਹੈ ਕਛੁ ਮਾਫ ਕਰਾਊਂ ॥੫॥ [੩੬]ਰੈਨਿ ਸਮੈ ਜਬ ਤਹੱ ਨ੍ਰਿਪ ਆਏ ॥ [੩੭]ਇਹ ਬਿਧਿ ਰਾਨੀ ਬਚਨ ਸੁਨਾਏ ॥ [੩੮]ਮੋ ਤੇ ਤਾਹਿ ਸੁੰਦਰਿ ਤਿਹ ਜਾਨੌ ॥ [੩੯]ਜਾ ਸੋ ਪ੍ਰੀਤਿ ਰਾਇ ਤੁਮ ਠਾਨੋ ॥੬॥ [੪੦]ਤਾ ਤੇ ਅਧਿਕ ਰੋਖ ਮੋਹਿ ਭਯੋ ॥ [੪੧]ਬੇਸ੍ਵਾ ਕੇ ਰਾਜਾ ਗ੍ਰਿਹ ਗਯੋ ॥ [੪੨]ਇਹ ਅਪਨੀ ਭਗਨਿਯਹਿ ਨ ਭਜੋ ॥ [੪੩]ਮੋ ਸੋ ਪ੍ਰੀਤਿ ਨਤਰ ਤੁਮ ਤਜੋ ॥੭॥ [੪੪]ਜੌ ਤੁਮ ਬੇਸ੍ਵਾ ਕੇ ਗ੍ਰਿਹ ਜੈਹੋ ॥ [੪੫]ਕਾਮ ਭੋਗ ਤਿਹ ਸਾਥ ਕਮੈਹੌ ॥ [੪੬]ਤਬ ਮੈ ਧਾਮ ਜਾਰ ਕੇ ਜੈਹੌ ॥ [੪੮]ਤੇਰੇ ਫੂਲਿ ਡਾਰਿ ਸਿਰ ਐਹੌ[0] ॥੮॥ [੪੯]ਪ੍ਰਥਮ ਬਾਤ ਮੁਹਿ ਯਹ ਲਿਖਿ

i. ਇਹ ਹਨ ਉਹਨਾਂ ਮੂਰਖ ਰਾਜਿਆਂ ਤੇ ਚਾਲਾਕ ਇਸਤ੍ਰੀਆਂ ਦੀਆਂ ਕਹਾਣੀਆਂ ਰਾਜਾ ਇਕ ਇਸਤ੍ਰੀ ਤੇ ਉਹ ਵੀ ਮਕਾਰ ਇਸਤ੍ਰੀ ਦੇ ਵਾਸਤੇ ਜਾਨ ਦੇਣ ਨੂੰ ਵੀ ਤਿਆਰ ਪਰ ਜਾਨ ਨਾਲੋਂ ਭੀ ਵਕਾਰ ਪਿਆਰਾ ਹੁੰਦਾ ਹੈ ਪਰ ਕਿਸੇ ਕਿਸੇ ਗੱਲ ਲਈ ਲੋਕ ਵਕਾਰ ਵੀ ਬਾਰ ਦਿੰਦੇ ਨੇ । ਪਰ ਇਸ ਰਾਜੇ ਨੇ ਕੀ ਸੋਚਿਆ, ਇਹੋ ਜਿਹੀ ਮਕਾਰ ਇਸਤ੍ਰੀ ਦੇ ਵਾਸਤੇ ਉਹ ਜਹਾਲਤ ਸਹੇੜ ਲਈ ਜੋ ਹਰਦਮ ਹਰ ਰੋਜ ਹਰ ਵੇਲੇ ਕੰਡੇ ਵਾਂਗ ਰੜਕਦੀ ਰਹੇ । ਮਨਮੁਖ ਲੋਕਾਂ ਦੇ ਸਿਰ ਤੇ ਇਸਤ੍ਰੀ ਦਾ ਹੁਕਮ ਚਲਦਾ ਹੈ, ਜੋ ਕੁਝ ਇਸਤ੍ਰੀ ਕਹੇ ਉਹ ਉਸੇ ਵਿਚ ਆਪਣਾ ਭਲਾ ਮੰਨਦੇ ਹਨ ਮੰਗ ਬਚਨ ਹੈ—ਮਨਮੁਖਾ ਦੈ ਸਿਰਿ ਜੋਰਾਂ ਅਮਰੁ ਹੈ ਨਿਤ ਦੇਵਹ ਭਲਾ । ਸ੍ਰੀ ਗੁਰੂ ਰਾਮ ਦਾਸ ਜੀ ਚੌਥੇ ਗੁਰੂ ਨਾਨਕ ਜੀ ਕਹਿੰਦੇ ਹਨ ਕਿ ਇਹੋ ਜਿਹੇ ਪੁਰਸ਼ ਕੋਈ ਸੁਚਜੇ ਨਹੀਂ ਹੁੰਦੇ ਸਗੋਂ ਗੰਦੇ ਤੇ ਮੂਰਖ ਹੁੰਦੇ ਨੇ ਤੇ ਕਾਮੀ ਹੋਣ ਕਰਕੇ ਇਸਤ੍ਰੀਆਂ ਨੂੰ ਪੁਛਕੇ ਉਹਨਾਂ ਦੇ ਕਹੇ ਅਨੁਸਾਰ ਚਲਦੇ ਨੇ—ਜੈਸਾ ਕਿ ਬਚਨ ਹੈ:- *ਜੋਗ ਦਾ ਆਖਿਆ ਪੁਰਖ ਕਮਾਵਦੇ ਸੇ ਅਖਿਵਤ ਅਮੇਧ ਖਲਾ ॥ ਕਾਮਿ ਵਿਆਪੇ ਕੁਸੁਧ ਨਰ ਸੇ ਜੋਰਾਂ ਪੁਛਿ ਚਲਾ ॥ਪੰ:੩੦੪॥ਮ:੪॥* ਵਿਚਾਰਨ ਵਾਲੀ ਗੱਲ ਇਹ ਹੈ ਕਿ ਚੌਥੇ ਗੁਰੂ ਨਾਨਕ ਦੇ ਵੇਲੇ ਇਹ ਤਾਂ ਦਸ ਦਿਤਾ ਹੈ ਕਿ ਇਹੋ ਜਿਹੀਆਂ ਇਸਤ੍ਰੀਆਂ ਦਾ ਹੁਕਮ ਨਹੀ ਮੰਨਣਾ ਚਾਹੀਦਾ, ਕਈ ਇਸਤ੍ਰੀਆਂ ਜੋ ੩੨ ਗੁਣਾਂ ਸਪੰਨ ਹਨ ਉਹ ਨੇਕ ਗੱਲ ਦੱਸਦੀਆਂ ਹਨ ਉਸਦੇ ਮੰਨਣ ਵਿਚ ਲਾਭ ਹੀ ਲਾਭ ਹੈ । ਇਸ ਲਈ ਦਸਵੇਂ ਗੁਰੂ ਨਾਨਕ ਇਹ ਦੱਸਦੇ ਹਨ ਕਿ ਉਹ ਇਸਤ੍ਰੀਆਂ ਕਿਹੜੀਆਂ ਹਨ ਜਿਨਾਂ ਦੇ ਹੁਕਮ ਮੰਨਿਆ ਲਾਭ ਹੈ- ਜੈਸਾ ਕਿ ਤੁਸੀਂ ਅੱਗੇ ਪ੍ਰਕਰਣ ਨੰਬਰ ੨੯੭ ਸਿੱਧ ਪਾਲ ਦੀ ਪੁੱਤ੍ਰੀ ਦੀ ਕਰਤੱਵ ਪੜ੍ਹੋਗੇ ਅਤੇ ਉੱਤਰ ਮਤੀ ਦਾ ਪ੍ਰਸੰਗ ਤੁਸੀਂ ਪੜ ਹੀ ਚੁਕੇ ਹੋ ।

0 ਕੀ ਇਸ ਤੋਂ ਵੱਧ ਵੀ ਕੋਈ ਮੂਰਖਤਾ ਹੋ ਸਕਦੀ ਹੈ ? ਜਿਸ ਵੇਸਵਾ ਦੇ 'ਭਜਣ' ਨਾਲ ਗੁੰਡੇ ਪੁਰਸ਼ ਵੀ ਸ਼ਰਮਾਂਦੇ ਹਨ ਪਰ ਜਦੋਂ ਵਿਕਾਰੀ ਮਨ ਵਿਕਾਰਾਂ ਦਾ ਸ਼ਿਕਾਰ ਹੋ ਜਾਂਦਾ ਹੈ ਉਹ ਨਾਂ ਪੁੰਨ ਪਾਪ ਦੀ ਪ੍ਰਵਾਹ ਕਰਦਾ ਹੈ-ਨਾਂ ਸ਼ਰਮ ਦੀ ਹੀ ਪੱਲਾ ਫੜਦਾ ਹੈ । ਬਾਣੀ ਦਾ ਕਥਨ ਹੈ—
*ਚਿਤਵਤ ਪਾਪ ਨ ਅਲਕੁ ਆਵੈ ॥ ਬੇਸੁਆ ਭਜਤ ਕਿਛੁ ਨਹ ਸਰਮਾਵੈ ॥ਪੰ:੧੧੪੩॥ਮ:੫॥* ☛

੧. ਉਸ ਨਾਲ ਭੋਗ ਕਰਕੇ ਰਾਣੀ ਦਾ ਦੁੱਖ ਦੂਰ ਕਰ ਦਿੱਤਾ
੨. ਅੱਧਾ ਰਾਜ ਤੇ ਅੱਧੀ ਰਾਣੀ ਸਮੇਤ ਹਾਸਲ ਕਰ ਲਿਆ ॥੧੮॥
੩. ਇਸ ਧੋਖੇ ਵਿਚ ਆ ਕੇ ਅੱਧਾ ਰਾਜ ਉਸ ਨੂੰ ਦੇ ਦਿੱਤਾ।
੪. ਰਾਣੀ ਨੇ ਆਪਣੇ ਮਿੱਤ੍ਰ ਦੇ ਮਿਲਾਪ ਦੀ ਸੱਧਰ ਪੂਰੀ ਕਰ ਲਈ ।
੫. ਮੂਰਖ ਰਾਜੇ ਨੇ ਇਹ ਧੋਖਾ ਪਾਖੰਡ ਨਾ ਸਮਝਿਆ ।
੬. ਸਭ ਦੇ ਸਾਹਮਣੇ ਚਿੱਟੇ ਦਿਨ ਆਪਣਾ ਸਿਰ ਮੁਨਾ ਲਿਆ ॥੧੯॥
੭. ਇਸ ਧੋਖੇ ਦੇ ਨਾਲ ਰਾਣੀ ਨੇ ਰਾਜੇ ਨੂੰ ਲੁੱਟ ਲਿਆ ਅਤੇ ਮਿਤ੍ਰ ਦੇ ਨਾਲ ਮਿਲਾਪ ਕਰ ਲਿਆ ।
੮. ਅੱਧਾ ਰਾਜ ਉਸ ਨੂੰ ਦੇ ਦਿੱਤਾ ਮਾਲਕ ਨੂੰ ਕੋਈ ਭੇਤ ਨਹੀ ਦਿੱਤਾ ॥੨੦॥
੯. ਇਸ ਧੋਖੇ ਢੰਗ ਨਾਲ ਅਧਾ ਰਾਜ ਉਸਨੂੰ ਦੇ ਦਿੱਤਾ।
੧੦. ਮੂਰਖ ਪਤੀ ਨੂੰ ਇਸ ਤਰ੍ਹਾਂ ਠੱਗ ਲਿਆ ।
੧੧. ਇਕ ਦਿਨ ਰਾਣੀ ਯਾਰ ਪਾਸ ਰਹੇ ਤੇ ਇਕ ਦਿਨ
੧੨. ਦਿਨ ਉਹ ਰਾਜ ਦਾ ਕੰਮ ਵੀ ਕਰੇ ॥੨੧॥
੧੩. ਇਕ ਦਿਨ ਰਾਣੀ ਰਾਜੇ ਦੇ ਘਰ ਆ ਕੇ ਰਹੇ ।
੧੪. ਇਕ ਦਿਨ ਉਹ ਇਸਤ੍ਰੀ ਯਾਰ ਨੂੰ ਭਜੇ ਉਸ ਦੇ ਘਰ ਜਾ ਕੇ ।
੧੫. ਇਕ ਦਿਨ ਰਾਜਾ ਰਾਜ ਕਮਾਵੇ ।
੧੬. ਦੂਏ ਦਿਨ ਉਹ ਰਾਜੇ ਦਾ ਛੱਤ੍ਰ (ਤਾਜ) ਯਾਰ ਦੇ ਸਿਰ ਪਰ ਹੋਵੇ ॥੨੨॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਦੋ ਸੌ ਬਾਨਵੀਂ ਕਥਾ ਸਮਾਪਤ ॥੨੯੨॥੫੫੨੧॥ਚਲਦਾ॥

---

੧੭. ਰਾਜ ਪੁਰੀ ਨਗਰੀ ਹੈ ਜਿਥੇ ।
੧੮. ਰਾਜ ਸੈਨ ਨਾਮਕ ਰਾਜਾ ਸੀ ਉਥੇ ।
੧੯. ਰਾਜ ਦੇਈ ਉਸਦੇ ਘਰ ਰਾਣੀ ਸੀ (ਇਸਤ੍ਰੀ) ।
੨੦. ਜਾਣੋ ਜਿਸ ਕੋਲੋਂ ਚੰਦ ਨੇ ਵੀ ਪ੍ਰਕਾਸ਼ ਲਿਆ ਸੀ ॥੧॥
੨੧. ਰਾਜੇ ਨੂੰ ਬਹੁਤ ਉਸ ਇਸਤ੍ਰੀ ਨਾਲ ਮੋਹ ਸੀ ।
੨੨. ਰਾਜਾ ਉਹੀ ਕੰਮ ਕਰਦਾ ਸੀ ਜੋ ਰਾਣੀ ਕਹਿੰਦੀ ਸੀ।
੨੩. ਹੋਰ ਕਿਸੇ ਇਸਤ੍ਰੀ ਦੇ ਘਰ ਨਾ ਜਾਵੇ ।
੨੪. ਉਸ ਰਾਣੀ ਤੋਂ ਬਹੁਤ ਡਰਦਾ ਸੀ ॥੨॥
੨੫. ਜੋ ਰਾਣੀ ਆਗਯਾ ਕਰੇ ਉਹ ਸਭ ਮੰਨ ਲਵੇ ।
੨੬. ਰਾਜੇ ਨੂੰ ਕੁਝ ਵੀ ਕਰਕੇ ਨਾ ਸਮਝੇ ।
੨੭. ਜਿਸ ਨੂੰ ਉਹ ਇਸਤ੍ਰੀ ਮਾਰਨਾ ਚਾਹੇ ਮਾਰ ਦੇਵੇ ।
੨੮. ਜਿਸਨੂੰ ਚਾਹੇ ਉਸਦੀ ਜਾਨ ਬਚਾ ਦੇਵੇ ॥੩॥
੨੯. ਇਕ ਵਾਰ ਉਥੇ ਇਕ ਵੇਸਵਾ ਆ ਗਈ ।
੩੦. ਰਾਜਾ ਉਸ ਪਰ ਮੋਹਿਤ ਹੋ ਕੇ ਅਲਤ੍ਰ ਗਿਆ ।
੩੧. ਚਾਹੁੰਦਾ ਸੀ ਕਿ ਮੈਂ ਇਸ ਨੂੰ ਬੁਲਾ ਲਵਾਂ ।
੩੨. ਆਪਣੀ ਇਸਤ੍ਰੀ ਦੀ ਨਰਾਜਗੀ ਤੋਂ ਡਰਦਾ ਸੀ ॥੪॥
੩੩. ਜਦੋਂ ਰਾਣੀ ਨੇ ਇਹ ਗੱਲ ਸੁਣ ਲਈ ।
੩੪. ਉਸਨੇ ਇਹ ਗੱਲ ਚਿੱਤ ਵਿਚ ਰੱਖ ਲਈ ਤੇ ਵਿਚਾਰ ਕੀਤੀ ।
੩੫. ਕਿ ਮੈਂ ਵੀ ਯਾਰ ਘਰ ਜਾਵਾਂਗੀ ।
੩੬. ਰਾਜੇ ਤੋਂ ਇਹ ਛੋਟ ਕਰਾ ਲਵਾਂਗੀ ॥੫॥
੩੭. ਰਾਤ ਸਮੇਂ ਜਦੋਂ ਰਾਜਾ ਘਰ ਆਇਆ ।
੩੮. ਤਾਂ ਰਾਣੀ ਨੇ ਰਾਜੇ ਨੂੰ ਇਸ ਤਰਾਂ ਗੱਲਾਂ ਕੀਤੀਆਂ।
੩੯. ਤੈਂ ਵੇਸਵਾ ਨੂੰ ਮੇਰੇ ਨਾਲੋਂ ਸੁੰਦਰ ਸਮਝਿਆ ਹੈ ।
੪੦. ਐ ਰਾਜਾ ਜਿਸ ਨਾਲ ਤੂੰ ਪ੍ਰੇਮ ਪਾ ਲਿਆ ਹੈ ॥੬॥
੪੧. ਇਸ ਕਰਕੇ ਮੇਰੇ ਦਿਲ ਵਿਚ ਗੁੱਸਾ ਆਇਆ ਹੈ ।
੪੨. ਕਿ ਰਾਜਾ ਵੇਸਵਾ ਦੇ ਕੋਲ ਗਿਆ ਹੈ ।
੪੩. ਗੁੱਸੇ ਨਾਲ ਗਰਮ ਹੋ ਕੇ ਕਿਹਾ - ਤੂੰ ਜਾ ਕੇ ਉਸੇ ਆਪਣੀ ਭੈਣ ਨਾਲ ਵਿਹਾਰ ਕਰਦਾ ਹੈ ।
੪੪. ਮੇਰੇ ਨਾਲੋਂ ਆਪਣਾ ਸਬੰਧ ਤੋੜ ਲੈ ॥੭॥
੪੫. ਜੇ ਤੁਸੀ ਬੇਸਵਾ ਦੇ ਘਰ ਜਾਓਗੇ ।
੪੬. ਤੇ ਕਾਮ ਵਿਹਾਰ ਉਸਦੇ ਨਾਲ ਕਰਨਾ ਹੈ ।
੪੭. ਤਾਂ ਮੈਂ ਵੀ ਆਪਣੇ ਯਾਰ ਦੇ ਘਰ ਚਲੀ ਜਾਵਾਂਗੀ ।
੪੮. ਤੇਰੇ ਸਿਰ ਵਿਚ ਸੁਆਹ ਪਾ ਕੇ ਆਵਾਂਗੀ ॥੮॥
੪੯. ਪਹਿਲਾਂ ਮੈਨੂੰ ਇਹ ਗੱਲ ਲਿਖ ਦੇਹ ਫੇਰ ਤੂੰ ਜਿਸ ਨੂੰ ਚਾਹੇਂ ਬੁਲਾਉਂਦਾ ਰਹੀਂ ।

---

☛ ਮੂਰਖ ਲੋਗ ਪ੍ਰਾਈ ਇਸਤ੍ਰੀ ਨਾਲ ਪ੍ਰੀਤ ਕਰਦੇ ਹਨ ਇਸੇ ਤਰਾ ਪਰ ਪੁਰਖਾਂ ਨਾਲ ਹੁੰਦੀ ਇਸਤ੍ਰੀ ਦਾ ਮੋਹ ਹੋ ਜਾਂਦੀ ਹੈ ਭਾਵ-
*ਜੈਸੀ ਪਰ ਪੁਰਖਾ ਰਤ ਨਾਰੀ ॥*

ਹੈ ਪਰ ਇਹਨਾਂ ਦੇ ਸਿਟੇ ਚੰਗੇ ਨਹੀਂ ਹੁੰਦੇ ਜਿਸ ਬਾਰੇ ਪੰ:੧੧੬੪-੬੫ ਤੇ ਨਾਮ ਦੇਵ ਜੀ ਇਹਨਾਂ ਕਰਮਾਂ ਦਾ ਸਿੱਟਾ ਦਸਦੇ ਹਨ:-
*ਘਰ ਕੀ ਨਾਰਿ ਤਿਆਗੈ ਅੰਧਾ ॥ ਪਰ ਨਾਰੀ ਸਿਉ ਘਾਲੈ ਧੰਧਾ ॥ ਜੈਸੇ ਸਿੰਬਲੁ ਦੇਖਿ ਸੂਆ ਬਿਗਸਾਨਾ ॥*
*ਅੰਤ ਕੀ ਬਾਰ ਮੂਆ ਲਿਪਟਾਨਾ ॥੧॥ ਪਾਪੀ ਕਾ ਘਰੁ ਅਗਨੇ ਮਾਹਿ ॥ ਜਲਤ ਰਹੈ ਮਿਟਵੈ ਕਬ ਨਾਹਿ ॥੧॥*
*ਜਿਉ ਬੇਸ੍ਵਾ ਕੇ ਪਰੈ ਅਖਾਰਾ ॥ ਕਾਪਰੁ ਪਹਿਰਿ ਕਰਹਿ ਸੀਗਾਰਾ ॥ ਪੂਰੇ ਤਾਲ ਨਿਹਾਲੇ ਸਾਸ ॥*
ਵਾਕੇ ਗਲੇ ਜਮ ਕਾ ਹੈ ਫਾਸ ॥੩॥ ਜਾਕੇ ਮਸਤਕਿ ਲਿਖਿਓ ਕਰਮਾ ॥ ਸੋ ਭਜਿ ਪਰਿ ਹੈ ਗੁਰੁ ਕੀ ਸਰਨਾ ॥

ਜਦੋਂ ਤਕ ਸਾਡਾ ਆਪ ਸਾਡੇ ਕਾਬੂ ਨਹੀ ਸਾਡਾ ਆਚਰਣ ਠੀਕ ਨਹੀਂ ਅਸੀ ਇਸਤ੍ਰੀ ਨੂੰ ਕਿਵੇਂ ਕਾਬੂ ਰੱਖ ਸਕਦੇ ਹਾਂ ?

---

✡☛ ਪਰ ਉਸ ਅਗੰਮੀ ਸ਼ਕਤੀ ਘਟਿ ਕੇ ਪਟਿ ਦੇ ਜਾਣ ਕਾਰ ਨੂੰ ਤਾਂ ਮਨਾਉਣ ਦਾ ਸਾਰੀ ਜਾਂਚ ਆਉਂਦੀ ਹੈ
ਕਰਮ ਧਰਤੀ ਸਰੀਰ ਜੁਗ ਅੰਤਰਿ ਜੋ ਬੋਵੈ ਸੋ ਖਾਤਿ ॥ ਕਹੁ ਨਾਨਕ ਭਗਤ ਸੋਹਹਿ ਦਰਵਾਰੇ ਮਨਮੁਖ ਸਦਾ ਭਵਾਤਿ ॥ਪੰ:੭੮॥ਮ:੫॥

ਹਰਾਮ ਦਾ ਧੰਧਾ ਹੇਠੋਂ ਉਪਰ ਨੂੰ ਨਹੀਂ ਜਾਂਦਾ ਉਪਰੋਂ ਹੇਠਾਂ ਨੂੰ ਤੁਰਦਾ ਹੈ ਜਿਹੋ ਜਿਹਾ ਮਲਕ ਸੀ ਉਹੋ ਜਿਹੇ ਉਸ ਦੇ ਨਵਾਬ ਵੀ ਲੋਟੂ ਸੀ, ਪਗ ਕਰਨ ਦਾ ਕਾਰਣ ਬਣ ਗਿਆ, ਲੋਕਾਂ ਤੇ ਕਰ ਲਗ ਗਿਆ, ਕਿਸੇ ਤੇ ਬੋਰੀ ਕਣਕ ਕਿਸੇ ਤੇ ਕੁਜੜੀ ਦੁਧ ਕਿਸੇ ਤੇ ਤੋਲਾ ਘੀ ਦਾ ਕਿਸੇ ਤੋਂ ਬੋਰੀ ਗੁੜ, ਸ਼ੱਕਰ ਖੰਡ ਆਦਿ ਦੀ, ਰਾਸ਼ਨ ਇਕੱਠਾ ਹੋ ਗਿਆ ੨੦੦ ਖੂਹਾਂ ਦੀ ਧਰਤੀ ਦੀ ਖੇਤੀ ਵਾਹੀ ਕਰਨ ਵਾਲੇ ਬਹੁਤ ਸਨ ਘਰ ਤੋਂ ਖਰਚ ਕਰਨ ਦੀ ਲੋੜ ਹੀ ਨਹੀਂ ਸੀ । ਦੁਖ ਪਰੈ ਹਰਿ ਸਿਮ੍ਰੀਐ-ਦੇ ਮਹਾਂ ਵਾਕ ਅਨੁਸਾਰ ਦੁਖ ਤੋਂ ਡਰਦਿਆਂ ਪਗ ਕਰਨਾ ਅਰੰਭ ਦਿਤਾ ਪਰ ਬਰਮੀ ਮਾਰੀ ਸੂਪ ਰੂਪੀ ਹੰਕਾਰ ਅੰਦਰ ਬੈਠਾ ਹੈ ਮੁਨਾਦੀ ਕਰਾ ਦਿੱਤੀ ਸ਼ਹਿਰ ਵਿਚ ਕੋਈ ਬੰਦਾ ਨਾਂ ਰਹੇ ਜੋ ਭੰਡਾਰੇ ਤੋਂ ਰੋਟੀ ਨਾ ਖਾਵੇ ਜਿਹੜਾ ਨਾਂ ਆਇਆ ਉਸਨੂੰ ਜਬਰੀ ਲਿਆਂਦਾ ਜਾਇਗਾ । ਕਈ ਤਾਂ ਸੱਟ ਖਾਕੇ ਸਮਝ ਜਾਂਦੇ ਹਨ ਤੇ ਪਿਛਲੇ ਜੀਵਨ ਤੇ ਐਓਂ ਪਛੋਤਾਇਆ ਕਰਦੇ ਹਨ ਧੰਨਵਾਦੀ ਹੁੰਦੇ ਕਹਿੰਦੇ ਹਨ-ਹਮ ਨੀਚ ਤੇ ਉਤਮ ਭਏ ਹਰਿ ਕੀ ਸਰਣਾਈ । ਪਾਥਰ ਡੁਬਦਾ ਕਾਢ ਲੀਆ ਸਾਚੀ ਵਡਿਆਈ ॥ਪੰ:੫੬੫॥ਮ:੫॥ ਪਰ-ਮਲਕ ਭਾਗੋ ਦਾ ਹੰਕਾਰ ਅਜੇ ਵੀ ਸਿਖਰਾਂ ਛੂੰਹਦਾ ਹੈ ਬੇਨਤੀ ਨਹੀਂ ਹੁਕਮ ਹੈ ਕੋਈ ਚੁੱਲੇ ਅੱਗ ਨਾ ਪਾਵੇ ਸਣੇ ਪ੍ਰਵਾਰ ਰੋਟੀ ਭੰਡਾਰੇ ਵਿਚ ਆਕੇ ਖਾਣੀ ਹੈ ਜੇਹੜਾ ਨਾਂ ਆਵੇ ਉਸ ਨੂੰ ਹੁਕਮਨ ਸਦਿਆ ਜਾਵੇਗਾ । ਪੰਗਤ ਵੀ ਇਕ ਨਹੀਂ ਚਾਰਾਂ ਵਰਨਾਂ ਦੀਆਂ ਚਾਰ ਕਤਾਰਾ ਲੱਗ ਗਈਆਂ ਨੇ, ਸ਼ਹਿਰ ਵਿਚ ਚਕ੍ਰ ਮਾਰ ਕੇ ਸੱਦਣ ਵਾਲੇ ਆ ਗਏ ਨੇ ਉਹ ਦੱਸਦੇ ਨੇ ਕਿ ਹਜੂਰ ਸਾਰਾ ਸ਼ਹਿਰ ਢੁੱਕਿਆ ਜੇ ਪਰ ਲਾਲੋ ਤ੍ਰਖਾਣ ਦੇ ਘਰ ਦੋ ਬੰਦੇ ਆਏ ਹਨ ਇਕ ਬੁਡਾ ਹੈ ਪਰ ਉਹ ਹੈ ਬੇਦੀ ਖਤ੍ਰੀ ਰੋਟੀ ਲਾਲੋ ਦੇ ਹਥਾਂ ਦੀ ਖਾ ਜਾਂਦਾ ਹੈ ਉਹ ਕਹਿੰਦਾ ਹੈ ਅਸੀਂ ਨਹੀ ਮਲਕ-ਮੁਲਕ ਨੂੰ ਜਾਣਦੇ ਅਸੀ ਤਾਂ ਆਪਣੇ ਮਾਲਕ ਦਾ ਹੁਕਮ ਹੀ ਮੰਨਦੇ ਹਾਂ ਤੇ ਉਸ ਦੇ ਭੰਡਾਰੇ ਵਿਚੋਂ ਅੰਨ ਛਕਦੇ ਹਾਂ ਐਥੇ ਉਹ ਨਹੀਂ ਆਉਂਦੇ । ਜਾਉ ਪਿਆਦਿਓ ਜਾਉ ਉਸ ਨੂੰ ਪਕੜ ਕੇ ਲੈ ਆਉ ਫੇਰ ਵੀ ਨਾਂ ਆਵੇ ਤਾਂ ਚੁਕ ਕੇ ਲੈ ਆਓ । ਪਿਆਂਦੇ ਗਏ ਗੁਰੂ ਜੀ ਮ੍ਰਦਾਨਾ ਤੇ ਭਾਈ ਲਾਲੋ ਆ ਗਏ ਤੇ ਬ੍ਰਾਹਮਣਾਂ ਨੇ ਗੁਰੂ ਜੀ ਨੂੰ ਵੈਸ਼ਾਂ ਦੀ ਕਤਾਰ ਵਿਚ ਬੈਠਣ ਨੂੰ ਕਿਹਾ ਇਸ ਲਈ ਕਿ ਗੁਰੂ ਜੀ ਵੈਸ਼ਾਂ ਦੇ ਹੱਥੋਂ ਲੈ ਕੇ ਖਾ ਲੈਂਦੇ ਨੇ । ਅਸੀ ਤਾਂ ਪਿਆਦਿਆਂ ਦੇ ਸੱਦੇ ਐਥੇ ਆ ਗਏ ਪਰ ਇਸ ਬ੍ਰਹਮ ਭੋਜਨ ਦਾ ਅੰਨ ਅਸਾਂ ਨਹੀਂ ਖਾਣਾ ਗੁਰੂ ਜੀ ਦਾ ਉਤ੍ਰ ਸੀ । ਮਲਕ ਭਾਗੋ ਦਾ ਫੇਰ ਹੁਕਮ ਸੀ ਇਹ ਕੋਧਰੇ ਦੀ ਰੋਟੀ ਨਹੀ ਕੜਾਹ ਤੇ ਮਾਹਲ ਪੂੜੇ ਹਨ ਇਹ ਖਾਣੇ ਹੀ ਪੈਣਗੇ ਲੋੜ ਹੋਵੇ ਜਾਂ ਨਾਂ ਹੰਕਾਰੀ ਮਈ ਲਹਿਜੇ ਵਿਚ । ਬਹੁਤ ਕੁਝ ਇਧਰੋਂ ਉਧਰੋਂ ਗੱਲਾਂ ਹੋਣ ਉਪ੍ਰੰਤ ਇਹ ਸਭ ਜਾਣਦੇ ਹਨ ਕਿ ਭਾਗੋ ਦੇ ਮਾਲ ਪੂੜਿਆਂ ਵਿਚੋਂ ਖੂਨ ਦੀ ਧਾਰਾ ਵਗ ਪਈ ਤੇ ਭਾਈ ਲਾਲੋ ਦੀ ਕੋਧਰੇ ਦੀ ਰੋਟੀ ਵਿਚੋਂ ਦੁੱਧ ਵਗ ਤੁਰਿਆ—ਲਿਖਣ ਦਾ ਭਾਵ ਇਹ ਕਿ ਗੁਰੂ ਨਾਨਕ ਦੇਵ ਜੀ ਮਹਾਰਾਜ ਪੂਰਨ ਮਹਾਂ ਪੁਰਖ ਬ੍ਰਹਮ ਗਿਆਨੀ ਤੇ ਧਾਰਮਿਕ ਬੰਦੇ ਸੀ । ਤੇ ਭਾਈ ਲਾਲੋ ਵੀ ਆਪ ਦਾ ਵਰਸਾਇਆ ਗੁਰੂ ਜੀ ਦੇ ਜੇਠਾ ਸਿੱਖ ਸੀ ਪਰ ਉਸਦੇ ਨਾਲ ਮਲਕ ਭਾਗੋ ਅਤੇ ਉਸਦਾ ਪੁਤ੍ਰ ਜਗ ਜੀਵਨ ਤੇ ਇਕ ਆਪਣੇ ਧਰਮ ਇਮਾਨ ਦੀ ਪੁਤਲੀ ਮਹਿੰਗੀ ਦੇ ਨਾਲ ਬਿਭਚਾਰਨ ਗਈ ਗੁਜਰੀ, ਨੈਣਾ ਦਾ ਜਿਕਰ ਕਰੇ ਬਿਨਾਂ ☛

ਦਆਵਹੁ ॥ [੧]ਜਿਹੱ ਜਾਨਹੁ ਤਿਹ ਬਹੁਰਿ ਬੁਲਾਵਹੁ ॥ [੨]ਜਿਹੱ ਚਾਹੌ ਤਿਹੱ ਹੌਹੂੰ ਬੁਲਾਵੌਂ॥ [੩]ਕਾਮ ਕਲੋਲ ਤਿਹੱ ਸਾਥ ਕਮਾਵੌਂ ॥੯॥ [੪]ਜਬ ਇਹੱ ਭਾਂਤਿ ਸੁਨੇ ਨ੍ਰਿਪ ਬੈਨਾ ॥ [੫]ਜੋਰਿ ਰਹਾ ਨੈਨਨ ਸੋ ਨੈਨਾ ॥ [੬]ਚੁਪ ਹ੍ਵੈ ਰਹਾ ਕਛੂ ਨਹਿ ਕਹਯੋ ॥ [੭]ਕਵਨ ਭੇਦ ਇਸਤ੍ਰੀ ਇਨ ਲਹਯੋ ॥੧੦॥ [੮]ਮੋਰੀ ਲਗਨ ਉਤੈ ਲਗਿ ਗਈ ॥ [੯]ਤਬ ਰਾਨੀ ਅਸਿ ਬਾਤ ਠਟਈ ॥ [੧੦]ਤਾ ਕੋ [1]ਕਰਿਯੈ ਕਵਨ ਉਪਾਈ ॥ [੧੧]ਮੁਹਿ ਤੇ ਤਜੀ ਨ ਬੇਸ੍ਵਾ ਜਾਈ ॥੧੧॥ [੧੨]ਅਬ ਯਹ ਬਾਤ [3]ਰਾਨਿਯਹਿ ਗਹੀ ॥ [੧੩]ਮੋਰਿ ਪ੍ਰੀਤਿ ਬੇਸ੍ਵਾ ਸੰਗ ਲਹੀ ॥ [੧੪]ਵਾ ਬਿਨੁ ਮੋ ਸੋ ਰਹਯੋ ਨ ਜਾਈ॥ [੧੫]ਤਾਹਿ ਭਜੇ; ਕਰ ਤੇ ਤ੍ਰਿਯ ਜਾਈ ॥੧੨॥ [੧੬]ਜਬ ਨ੍ਰਿਪ ਫਿਰਿ ਰਾਨੀ ਕੇ ਆਯੋ॥ [੧੭]ਤਬ ਰਾਨੀ ਇਹੰ ਭਾਂਤਿ ਸੁਨਾਯੋ॥ [੧੮]ਤੁਹਿ ਬੇਸ੍ਵਾ ਕੇ ਗਯੋ ਸੁਨਿ ਪੈਹੌਂ ॥ [੧੯]ਤਬ ਮੈਂ ਭੋਗ ਜਾਰ ਸੌ ਕੈਹੌਂ ॥੧੩॥ [੨੦]ਅਬ ਤੁਮ ਹ੍ਵੈ ਨ੍ਰਿਧਾਤ [2]ਪਿਯ ਗਏ॥ [੨੧]ਤਾ ਤੇ ਸੁਤ ਗ੍ਰਿਹ ਹੋਤ ਨ ਭਏ॥ [੨੨]ਜਬ ਭਜਿ ਹੈ ਜੁ ਲੋਗ ਇਹ ਬਾਮਾ॥ [੨੩]ਹ੍ਵੈ ਹੈ ਪੂਤ ਤਿਹਾਰੇ ਧਾਮਾ॥੧੪॥ [੨੪]ਤਬ ਰਾਜੈ ਯੌ ਹ੍ਰਿਦੈ ਬਿਚਾਰੀ ॥ [੨੫]ਭਲੀ ਬਾਤ [3]ਰਾਨਿਯਹਿ ਉਚਾਰੀ ॥ [੨੬]ਤਾ ਕੌ ਭੋਗ ਮਾਫ ਲਿਖਿ ਦਿਯੋ॥ [੨੭]ਆਪ ਗਵਨ ਬੇਸ੍ਵਾ ਕੇ ਕਿਯੋ ॥੧੫॥ [੨੮]ਜਬ ਰਾਜਾ ਬੇਸ੍ਵਾ ਕੇ ਜਾਵੈ ॥ [੨੯]ਜਿਹੱ ਚਾਹੈ ਤਿਹੱ ਨਾਰਿ ਬੁਲਾਵੈ॥ [੩੦]ਕਾਮ ਭੋਗ ਤਾ ਸੌ ਦ੍ਰਿੜ੍ ਕਰਈ ॥ [੩੧]ਹ੍ਰਿਦੈ ਨ੍ਰਿਪਤਿ ਕੀ ਸੰਕ ਨ ਧਰਈ ॥੧੬॥ [੩੨]ਰਾਨੀ ਬੇਸ੍ਵਹਿ ਆਪੁ ਬੁਲਾਯੋ ॥ [੩੩]ਇਹੱ ਛਲਿ ਰਾਜਾ ਤੇ ਲਿਖਿਵਾਯੋ ॥ [੩੪]ਜਿਹੱ ਚਾਹੈ ਤਿਹੱ ਬੋਲਿ ਪਠਾਵੈ ॥ [੩੫]ਕਾਮ ਭੋਗ ਰੁਚਿ ਮਾਨਿ ਕਮਾਵੈ ॥੧੭॥ [੩੬]ਮੂਰਖ ਭੇਦ ਨ ਰਾਜੇ ਪਾਯੋ ॥ [੩੭]ਇਹੱ ਛਲ ਅਪਨੋ ਮੂੰਡ ਮੁਡਾਯੋ॥ [੩੮]ਅਬਲਾ ਐਸੋ ਚਰਿਤ ਬਨਯੋ ॥ [੩੯]ਪਤਿ ਤੇ ਭੋਗ ਮਾਫ ਕਰਿ ਲਯੋ ॥੧੮॥

ਇਤਿ ਸ੍ਰੀ ਚਰਿੱਤ੍ਰ ਪਖ੍ਯਾਨੇ, ਤ੍ਰਿਯਾ ਚਰਿਤ੍ਰੇ, ਮੰਤ੍ਰੀ ਭੂਪ ਸੰਬਾਦੇ, ਦੋਇ ਸੌ ਤਰਾਨਵੇਂ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੯੩॥੫੫੮੯॥ ਅਫਜੂੰ ॥

ਚੌਪਈ ॥ [੪੦]ਅਨਦਾਵਤੀ ਨਗਰ ਇਕ ਸੁਨਾ ॥ [੪੧]ਆਨਦ ਸੈਨ ਨ੍ਰਿਪਤਿ ਬਹੁ ਗੁਨਾ॥ [੪੨]ਅਨਦਾਵਤੀ ਸਦਨ ਤਿਹੱ ਬਾਲਾ ॥ [੪੩]ਜਗਤ ਭਯੋ ਤਾ ਤੇ ਉਜਿਯਾਲਾ॥੧॥ [੪੪]ਅਧਿਕ ਰੂਪ ਬਿਧਿਨਾ ਤਿਹ ਕੀਨਾ ॥ [੪੫]ਜਾ ਸਮ ਰੂਪ ਨ ਦੂਸਰ ਦੀਨਾ ॥ [੪੬]ਆਯੋ ਪੁਰਖ ਏਕ ਤਬ ਬਨੋ ॥ [੪੭]ਰਾਨੀ ਤੇ ਸੁੰਦਰਿ ਥੋ ਘਨੋ॥੨॥ [੪੮]ਜਬ ਅਬਲਾ ਤਿਹੱ ਰੂਪ ਨਿਹਾਰਾ॥ [੪੯]ਮਦਨ ਬਾਨ ਤਾ ਕੇ ਤਨ ਮਾਰਾ॥ [੫੦]ਰੀਝਿ ਰਹੀ ਸੁੰਦਰਿ ਮਨ ਮਾਹੀ ॥ [੫੧]ਘਰ ਬਾਹਰ ਕੀ ਕਛੁ ਸੁਧਿ ਨਾਹੀ ॥੩॥ [੫੨]ਪਠੈ ਹਿਤੂ ਇਕ ਤਾਹਿ ਬੁਲਾਵਾ॥ [੫੩]ਕਾਮ ਭੋਗ ਤਿਹੱ ਸਾਥ ਕਮਾਵਾ॥ [੫੪]ਮਨ ਮਾਨਤ ਆਸਨ

1. ਕਰੀਐ । 2. ਪੀਅ । 3. ਰਾਨੀਐ (ਬੋਲੋ) ।

☚ ਇਤਿਹਾਸ ਪੂਰਾ ਨਹੀਂ ਹੁੰਦਾ । ਇਸ ਤਰਾਂ ਜਦੋਂ ਤੱਕ ਦੋਨੋਂ ਪੱਲੇ ਨਾਂ ਦੇਖੇ ਜਾਣ ਤਾਂ ਕੋਈ ਵੀ ਵਸਤੂ ਕਿੱਸਾ ਕਹਾਣੀ ਨਾਵਲ, ਜਾਂ ਵੇਦ ਸਾਸਤ੍ਰ ਦਾ ਸਮੂਹਕ ਗਿਆਨ ਸਾਹਮਣੇ ਨਹੀਂ ਆ ਸਕਦਾ ਉਹ ਅਧੂਰਾ ਹੀ ਰਹੇਗਾ । ਇਹ ਤਾਂ ਸਤਿਗੁਰਾਂ ਦਾ ਦਿਤਾ ਬ੍ਰਹਮ ਗਿਆਨ ਹੈ ਬ੍ਰਹਮ ਗਿਆਨ ਦੇ ਅੱਗੇ ਬਿਕਾਰੀ ਦ੍ਰਿਸਟ ਕੀ ਅਸਥਾਨ ਰੱਖਦੀ ਹੈ ਭਾਵ ਕੋਈ ਵੀ ਦ੍ਰਿਸ਼ਟ ਬਿਕਾਰੀ ਤਾਂ ਬ੍ਰਹਮ ਗਿਆਨ ਅੱਗੋ ਫੰਗ ਲਾ ਕੇ ਉੱਡ ਜਾਂਦੀ ਹੈ *ਪੰਚ ਤਸਕਰ ਧਾਵਤ ਰਾਖੈ ਚੂਕਾ ਮਨਿ ਅਭਿਮਾਨੁ ॥ ਦਿਸਟਿ ਬਿਕਾਰੀ ਦੁਰਮਤਿ ਭਾਗੀ ਐਸਾ ਬ੍ਰਹਮ ਗਿਆਨੁ ॥੨॥ਪੰ:੧੩੨੯॥ ਮ:੧॥* ਬ੍ਰਹਮ ਗਿਆਨ ਦੀ ਬੜੀ ਅਗਮ ਅਗਾਥ ਕਥਾ ਹੈ—ਇਸ ਦੀ ਮੌਜੂਦਗੀ ਵਿਚ ਨਾਂ ਤੇ ਪੰਜੇ ਚੋਰ ਇਸ ਦੀ ਖਿੱਚ ਧੂ ਕਰਦੇ ਹਨ ਨਾਂ ਹੀ ਹੰਕਾਰ ਸਿਰ ਚੁਕਦਾ ਹੈ, ਵਿਕਾਰਾਂ ਵਾਲੀ ਦ੍ਰਿਸ਼ਟੀ ਤੇ ਕਬੁਧਿ ਕਿਵੇਂ ਖਲੋ ਸਕਦੀ ਹੈ ਭਾਵ ਉਹ ਤਾਂ ਉਥੋਂ ਹਰਨ ਹੀ ਹੋ ਜਾਂਦੀ ਹੈ । ਫੇਰ ਸ੍ਰੀ ਦਸਮੇਸ਼ ਜਿਹੇ ਉਚ ਬ੍ਰਹਮ ਗਿਆਨੀ ਦੇ ਬ੍ਰਹਮ ਵਿਚਾਰ ਵਿਚ ਇਸ ਦਾ ਕੀ ਪ੍ਰਭਾਉ ਹੋ ਸਕਦਾ ਹਾਂ ਇਹ ਠੀਕ ਹੈ ਬ੍ਰਹਮ ਗਿਆਨੀ ਦੀ ਬੋਲੀ ਅਸੀਂ ਸਮਝਣ ਤੋਂ ਅਸਮਥ ਹਾਂ ਜੋ ਕੁਝ ਬ੍ਰਹਮ ਗਿਆਨੀ ਕਹਿੰਦਾ ਹੈ ਅਸੀਂ ਉਸ ਨੂੰ ਹੋਰ ਰੂਪ ਵਿਚ ਲੈ ਜਾਂਦੇ ਹਾਂ ਜੋ ਸਾਡੇ ਭੌਤਕ ਗਿਆਨ ਤੋਂ ਓਪਰੀ ਗੱਲ ਹੈ ਜੋ ਸਾਡੇ ਸਮਝਣ ਤੇ ਬੋਲਣ ਤੋਂ ਪਰੇ ਦੀ ਗੱਲ ਹੈ ਜਿਸਨੂੰ ਗੁਰ ਬਾਣੀ ਪੂਰੀ ਤਰਾਂ ਸਪੱਸ਼ਟ ਕਰਦੀ ਹੈ ☛

੧. ਮੈਨੂੰ ਇਹ ਲਿਖ ਕੇ ਫੇਰ ਜਿਸ ਨੂੰ ਚਾਹੋ ਬੁਲਾਉਂਦਾ ਰਹੁ।
੨. ਜਿਸਨੂੰ ਮੈ ਚਾਹਾ ਉਸ ਨੂੰ ਮੈ ਬੁਲਾ ਲਵਾਂ । ਅਰਥਾਤ
੩. ਜਿਸ ਨਾਲ ਤੂੰ ਚਾਹੇਂ ਤੂੰ ਭੋਗ ਵਿਲਾਸ ਕਰ ਜਿਸਨੂੰ ਮੈਂ ਚਾਹਾਂ ਮੈਂ ਕਰਾਂ ॥੯॥
੪. ਜਦੋਂ ਰਾਜੇ ਨੇ ਇਸ ਤਰ੍ਹਾਂ ਦੀਆਂ ਗੱਲਾ ਸੁਣੀਆਂ ।
੫. ਅੱਖਾਂ ਨਾਲ ਅੱਖਾਂ ਜੋੜ ਕੇ ਤੱਕਦਾ ਰਹਿ ਗਿਆ ।
੬. ਸੁਣਕੇ ਚੁੱਪ ਕਰ ਗਿਆ ਕੁਝ ਉੱਤਰ ਨਾ ਦੇ ਸਕਿਆ।
੭. ਦਿਲ ਵਿਚ ਸੋਚੇ ਕਿ ਵੇਸਵਾ ਦਾ ਪਤਾ ਇਸ ਇਸਤ੍ਰੀ ਨੂੰ ਲੱਗ ਗਿਆ ਹੈ ॥੧੦॥
੮. ਜਦੋ ਮੇਰੀ ਲਗਨ ਉਸ ਨਾਲ ਲੱਗ ਗਈ ਤਾ ਹੁਣ
੯. ਰਾਣੀ ਨੇ ਇਹ ਬਾਤ ਦ੍ਰਿੜ ਕੀਤੀ ਹੈ ।
੧੦. ਹੁਣ ਇਸਦਾ ਕੀ ਓਪਾਇ ਕੀਤਾ ਜਾਵੇ ?
੧੧. ਮੇਰੇ ਕੋਲੋਂ ਉਹ ਵੇਸਵਾ ਛੱਡੀ ਨਹੀਂ ਜਾਂਦੀ ॥੧੧॥
੧੨. ਹੁਣ ਇਹ ਗੱਲ ਰਾਣੀ ਤੱਕ ਚਲੀ ਗਈ ।
੧੩. ਮੇਰੀ ਪ੍ਰੀਤ ਵੇਸਵਾ ਦਾ ਇਸ ਨੂੰ ਪਤਾ ਲੱਗ ਗਿਆ।
੧੪. ਵੇਸਵਾ ਬਿਨਾਂ ਮੈਥੋਂ ਰਿਹਾ ਨਹੀਂ ਜਾਂਦਾ ।
੧੫. ਜੇ ਵੇਸਵਾ ਪਾਸ ਜਾਂਦਾ ਹਾਂ ਤਾਂ ਰਾਣੀ ਹੱਥੋਂ ਜਾਂਦੀ ਹੈ। ਇਹ ਗੱਲਾਂ ਸੋਚਦਾ ਉਥੋਂ ਚਲਾ ਜਾਂਦਾ ਹੈ ॥੧੨॥
੧੬. ਜਦੋਂ ਰਾਜਾ ਫੇਰ ਰਾਣੀ ਦੇ ਘਰ ਆਇਆ ।
੧੭. ਤਾਂ ਰਾਣੀ ਨੇ ਇਸ ਤਰ੍ਹਾਂ ਕਿਹਾ ।
੧੮. ਜੇ ਮੈ ਤੈਨੂੰ ਵੇਸਵਾ ਦੇ ਘਰ ਗਿਆ ਸੁਣ ਲਿਆ ।
੧੯. ਤਾਂ ਮੈ ਵੀ ਯਾਰ ਨਾਲ ਵਿਹਾਰ ਜਾ ਕਰਾਂਗੀ ॥੧੩॥
੨੦. ਤੂੰ ਦੂਜੀ ਇਸਤ੍ਰੀਆਂ ਕੋਲ ਜਾਣ ਕਰਕੇ ਵੀਰਯ ਤੋਂ ਖਾਲੀ ਹੋ ਗਿਆ ਹੈਂ ।
੨੧. ਜਿਸ ਕਰਕੇ ਤੇਰੇ ਸੰਗ ਤੋਂ ਪੁੱਤਰ ਪੈਦਾ ਨਹੀਂ ਹੋਣਾ।
੨੨. ਜਦੋਂ ਕੋਈ ਦੂਸਰਾ ਮਿਲਾਪ ਕਰੇਗਾ ਮੇਰੇ ਨਾਲ ।
੨੩. ਉਸ ਵੇਲੇ ਤੇਰੇ ਘਰ ਪੁੱਤਰ ਹੋਵੇਗਾ ਅਰਥਾਤ ਤੇਰੇ ਕੋਲੋਂ ਮੇਰੇ ਪੁੱਤਰ ਨਹੀਂ ਹੋ ਸਕਦਾ ॥੧੪॥
੨੪. ਉਸ ਵੇਲੇ ਰਾਜੇ ਨੇ ਦਿਲ ਵਿਚ ਐਉਂ ਸੋਚਿਆ ।
੨੫. ਕਿ ਇਹ ਗੱਲ ਰਾਣੀ ਨੇ ਠੀਕ ਹੀ ਕਹੀ ਹੈ ਇਹ ਸੋਚ ਕੇ
੨੬. ਕਿਸੇ ਹੋਰ ਨਾਲ ਭੋਗ ਕਰਨਾ ਉਸ ਨੂੰ ਛੋਟ ਲਿਖ ਕੇ ਦੇ ਦਿੱਤਾ ।
੨੭. ਆਪ ਨੂੰ ਵੀ ਹੁਣ ਖੁੱਲ ਹੋ ਗਈ ਤੇ ਵੇਸਵਾ ਕੋਲ ਚਲਾ ਗਿਆ ॥੧੫॥
੨੮. ਜਦੋਂ ਰਾਜਾ ਵੇਸਵਾ ਦੇ ਜਾਵੇ—
੨੯. ਤਾਂ ਰਾਣੀ ਜਿਸ ਨੂੰ ਚਾਹੇ ਉਸ ਨੂੰ ਬੁਲਾ ਲਵੇ ।
੩੦. ਸਮੂਹਕ ਕਾਮ ਭੋਗ ਉਸ ਦੇ ਨਾਲ ਕਰਦੀ ।
੩੧. ਹੁਣ ਦਿਲ ਦੇ ਵਿਚ ਰਾਜੇ ਦਾ ਕੰਡਾ ਨਾ ਰਿਹਾ ॥੧੬॥
੩੨. ਰਾਣੀ ਨੇ ਵੇਸਵਾ ਦੀ ਖੁੱਲ ਦੇ ਦਿੱਤੀ ਸਗੋਂ ਆਪ ਬੁਲਾ ਦਿੰਦੀ ।
੩੩. ਇਸ ਫਰੇਬ ਦੇ ਨਾਲ ਰਾਜੇ ਕੋਲੋਂ ਲਿਖਵਾ ਲਿਆ ।
੩੪. ਹੁਣ ਆਪ ਵੀ ਜਿਸ ਨੂੰ ਚਾਹੁੰਦੀ ਉਸ ਨੂੰ ਬੁਲਾ ਲੈਂਦੀ
੩੫. ਖੁਸ਼ੀ ਨਾਲ ਕਾਰ ਵਿਹਾਰ ਉਸ ਨਾਲ ਕਰਦੀ ॥੭੬॥
੩੬. ਮੂਰਖ ਰਾਜੇ ਨੇ ਇਸ ਗੱਲ ਨੂੰ ਨਹੀਂ ਸਮਝਿਆ ।
੩੭. ਇਸ ਧੋਖੇ ਦੇ ਵਿਚ ਆਪਣਾ ਸਿਰ ਮੁਨਾ ਲਿਆ ।
੩੮. ਉਸ ਇਸਤ੍ਰੀ ਨੇ ਐਸਾ ਛਲ ਕੀਤਾ ।
੩੯. ਪਤੀ ਕੋਲੋਂ ਦੂਜੇ ਪੁਰਸ਼ ਦੇ ਨਾਲ ਮੇਲ ਕਰਨਾ ਮੁਆਫ ਕਰਾ ਲਿਆ ॥੧੮॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਦੋ ਸੌ ਤਰਿਆਨਵੀਂ ਕਥਾ ਸਮਾਪਤ ॥੨੯੩॥੫੫੮੯॥ਚਲਦਾ॥

---

੪੦. ਚੌਪਈ ॥ ਇਕ ਅਨਦਾਵਤੀ ਨਗਰ ਸੁਣਿਆ ਹੈ ।
੪੧. ਉਥੇ ਆਨਦ ਸੈਨ ਰਾਜਾ ਬੜੇ ਗੁਣਾਂ ਵਾਲਾ ਸੀ ।
੪੨. ਅਨਦਾਵਤੀ ਉਸ ਦੇ ਘਰ ਇਸਤ੍ਰੀ ਸੀ ।
੪੩. ਜਿਸ ਤੋਂ ਜਗਤ ਵਿਚ ਚਾਨਣਾ ਹੋਇਆ ਸੀ ॥੧॥
੪੪. ਪ੍ਰਮ ਪਿਤਾ ਨੇ ਉਸ ਨੂੰ ਬਹੁਤ ਰੂਪ ਦਿੱਤਾ ਹੋਇਆ ਸੀ।
੪੫. ਜਿਸ ਦੇ ਬਰਾਬਰ ਰੂਪ ਹੋਰ ਕਿਸੇ ਨੂੰ ਨਹੀਂ ਸੀ ਦਿੱਤਾ।
੪੬. ਤਦ ਉਥੇ ਇਕ ਬਾਹਰ ਤੋਂ ਪੁਰਖ ਆਇਆ ।
੪੭. ਜਿਹੜਾ ਰਾਣੀ ਨਾਲੋਂ ਵੀ ਬਹੁਤ ਸੁੰਦਰ ਸੀ ॥੨॥
੪੮. ਜਿਸ ਵੇਲੇ ਰਾਣੀ ਨੇ ਉਸ ਦਾ ਰੂਪ ਵੇਖਿਆ ।
੪੯. ਕਾਮ ਨੇ ਤੀਰ ਉਸਦੇ ਬਦਨ ਵਿਚ ਮਾਰ ਦਿੱਤਾ ।
੫੦. ਉਹ ਸੁੰਦਰੀ ਮਨ ਦੇ ਵਿਚ ਹੀ ਉਸ ਤੇ ਮਸਤ ਹੋ ਗਈ ।
੫੧. ਘਰ ਬਾਹਰ ਦੀ ਸੁੱਧ ਭੁਲਾ ਦਿੱਤੀ ॥੩॥
੫੨. ਆਪਣਾ ਹਿੱਤੂ ਇਕ ਭੇਜ ਕੇ ਉਸ ਨੂੰ ਬੁਲਾ ਲਿਆ।
੫੩. ਕਾਮ ਵਿਹਾਰ ਉਸ ਦੇ ਨਾਲ ਕਰ ਲਿਆ-ਮਨ
੫੪. ਭਾਉਂਦੇ ਆਸਣ ਉਸ ਨੂੰ ਦਿੱਤੇ ।

---

☛ *ਪ੍ਰਭ ਕੀ ਅਗਮ ਅਗਧਿ ਕਥਾ ॥ ਸੁਨੀਐ ਅਵਰ ਅਵਰ ਬਿਧਿ ਬੁਝੀਐ ਬਕਨ ਕਥਨ ਰਹਤਾ ॥ਪੰ:੪੯੮॥ਮ:੫॥*
ਬ੍ਰਹਮ ਗੁਆਨ ਦੀ ਬੜੀ ਉੱਚੀ ਕਥਾ ਹੈ ਸੁਣੀ ਦੀ ਕੁਝ ਹੋਰ ਹੈ ਸਮਝ ਵਿਚ ਕੁਝ ਹੋਰ ਔਂਦੀ ਹੈ ਇਸ ਲਈ ਅਸੀਂ ਉਸ ਕਹਿਣ ਤੇ ਕਰਨ ਤੇ ਰਹਿ ਜਾਂਦਾ ਹਾਂ । ਜਿਵੇ-

*ਜਿਨਿ ਪਿਰੁ ਰਾਵਿਆ ਸਾ ਭਲੀ ਸੁਹਾਗਣਿ ॥ ਸੇ ਮੈ ਗੁਣ ਨਾਹੀ ਹਉ ਕਿਆ ਕਰੀ ਦੁਹਾਗਣਿ ॥੩॥*
*ਨਿਤ ਸੁਹਾਗਣਿ ਸਦਾ ਪਿਰੁ ਰਾਵੈ ॥ ਮੈ ਕਰਮ ਹੀਣ ਕਬ ਹੀ ਗਲਿ ਲਾਵੈ ॥੪॥ਪੰ:੫੬੧॥ਮ:੪॥* ਜਿਸਦਾ ਅਰਥ ਭਾਵ ਹੈ ਕਿ-ਜਿਸ ਨੇ ਆਪਣੇ ਪਤੀ ਨਾਲ ਕਾਮ ਭੋਗ ਕੀਤਾ ਉਹ ਸੁਹਾਗਣ ਚੰਗੀ ਹੈ ਪਰ ਮੇਰੇ ਵਿਚ ਉਹ ਗੁਣ ਨਹੀਂ ਜਿਸ ਲਈ ਪਤੀ ਨੇ ਵਿਸਾਰ ਦਿੱਤੀ ਤੇ ਛੁੱਟੜ ਹੋ ਗਈ ਹਾਂ ਹੁਣ ਮੈ ਕੀ ਕਰਾਂ ? ਪਰ ਸੁਹਾਗਣ ਤਾ ਨਿੱਤ ਹੀ ਆਪਣੇ ਪਤੀ ਨੂੰ ਰਾਵਦੀ (ਕਾਮ ਭੋਗ) ਕਮਾਉਂਦੀ ਹੈ ਕਿਤੇ ਮੈਨੂੰ ਕਰਮਾਂ ਤੋਂ ਹੀਣੀ ਚੰਦਰੀ ਨੂੰ ਵੀ ਗਲ ਨਾਲ ਲਾ ਲਵੇ । ਹੁਣ ਇਸ ਨੂੰ ਵਿਰੋਧੀ ਤੇ ਅਨਜਾਣ ਤਾਂ ਅਸ਼ਲੀਲ ਸ਼ਬਦ ਹੀ ਕਹਿਣਗੇ, ਇਹ ਤਾਂ ਪੜਨ ਦੇ ਯੋਗ ਹੀ ਨਹੀਂ ਜੋ ਬੀਬੀਆ ਦੀ ਮੌਜੂਦਗੀ ਵਿਚ ਪੜਿਆ ਹੀ ਨਹੀਂ ਜਾ ਸਕਦਾ । ਪਰ ਬੀਬੀਆਂ ਆਪ ਪੜਦੀਆਂ ਹਨ ਕਿਸੇ ਨੂੰ ਕੋਈ ਗਿਲਾ ਨਹੀ ਕਾਰਣ ਇਹ ਕਿ ਇਹ ਸਬਦ ਪ੍ਰਮਾਰਥ ਲਈ ਲਿਖਿਆ ਗਿਆ ਹੈ ਤੇ ਗੁਰਮੁਖਾਂ ਲਈ ਇਸਦਾ ਅਰਥ ਹੋਰ ਹੈ ਪਰ ਉਹ ਅਰਥ ਖੋਜੀ ਹੀ ਪ੍ਰਾਪਤਿ ਕਰ ਸਕਦਾ ਹੈ ।—ਇਕ ਅਫਸਰ ਗ੍ਰੇਜੂਏਟ ਕਦੇ-ਕਦੇ ਮੇਰੇ ਪਾਸ ਆ ਕੇ ਬੈਠਦਾ ਸੀ ਗੱਲ-ਬਾਤ ਕਰਦਿਆਂ ਮੈ ਉਸ ਨੂੰ ਪੁੱਛਿਆ ਕਿ (ਪ੍ਰਿਥਮ ਭਗਾਉਤੀ ਸਿਮਰ ਕੇ) ਅਸੀਂ ਰੋਜ ਅਰਦਾਸ ਕਰਦੇ ਹਾਂ ਪਰ ਤੁਸੀਂ ਦੱਸੋਂ ਅਸੀਂ ਇਹ ਕਿਸ ਨੂੰ ਕਹਿੰਦੇ ਹਾਂ । ਉਹ ਕੁਝ ਦੇਰ ਸੋਚ-ਸੋਚ ਕੇ ਬੋਲਿਆ "ਪਹਿਲਾਂ" ਨੂੰ ਕਹਿੰਦੇ ਹਾਂ, ਪ੍ਰਿਥਮ ਦਾ ਅਰਥ ਤਾਂ ਉਸ ਨੇ ਕਰ ਦਿੱਤਾ ਕਿ "ਪਹਿਲਾਂ" ਨੂੰ ਕਹਿੰਦੇ ਹਨ ਭਗੌਤੀ ਬਾਰੇ ਕੁਝ ਪਤਾ ਨਹੀ ਤੇ ਕਹਿਣ ਲੱਗਾ । ਕਿ ਅਸੀ ਤਾਂ ਸਵੇਰੇ ਨਹਾ ਕੇ ਕਲੰਡਰ ਤੇ ਬਾਬੇ ਦੀ ਫੋਟੋ ਨੂੰ ਧੂਫ ਦੇ ਕੇ ਮੱਥਾ ਟੇਕ ਲੈਂਦੇ ਹਾਂ ਹੋਰ ਬਹੁਤਾ ਸਾਨੂੰ ਕੋਈ ਪਤਾ ਨਹੀਂ । ਇਸ ਲਈ ਬਹੁਤਾ ਪੜ੍ਹ ਲੈਣਾ ਹੋਰ ਗੱਲ ਹੈ ਮਹਾਂ ਪੁਰਸ਼ਾਂ ਦੀ ਬੋਲੀ ਨੂੰ ਸਮਝਣਾ ਕੁਝ ਹੋਰ ਗੱਲ ਹੈ-ਖੂਬ ਸੂਰਤੀ, ਸੁੰਦ੍ਰਤਾ ਕਰਤਾ ਪੁਰਖ ਦੀ ਅਮੋਲਕ ਦਾਤ ਹੈ ਜੋ ਪਸ਼ੂ ਪੰਛੀਆਂ ਨੂੰ ਵੀ ਮੋਹ ਲੈਂਦੀ ਹੈ ਅਤੇ ਅਮੀਰਾਂ ਨਾਲ ਲੁੱਟ ਖੋਹ ਵੀ ਕਰਦੀ ਹੈ ਕਿਸੇ ਨੂੰ ਜਿਉਂਦੇ ਨੂੰ ਮਾਰ ਦਿੰਦੀ ਹੈ ਕਿਸੇ ਨੂੰ ਮੋਏ ਹੋਇ ਨੂੰ ਜਿਵਾਲ ਦਿੰਦੀ ਹੈ ਪਰ ਇਸਦੀ ਪ੍ਰਖ ਬ੍ਰਹਮ ਗਿਆਨ ਤੋਂ ਬਿਨਾਂ ਅਸੰਭਵ ਹੈ ।
ਚਾਨਣ ਜਿਵੇਂ ਅਕਾਸ਼ੋਂ ਆਵੇ ਸ਼ੀਸ਼ਿਆਂ ਤੇ ਪੈ ਚਮਕੇ । ਜਦ ਸੁੰਦ੍ਰਤਾ ਅਰਸ਼ੋਂ ਆਵੇ ਸੋਹਣਿਆ ਤੇ ਪੈ ਦਮਕੈ । (ਭਾ: ਵੀਰ ਸਿੰਘ) ਜਿਸ ਬਾਰੇ ਕਬੀਰ ਜੀ ਦਾ ਫੁਰਮਾਨ ਹੈ ਕਿ ਭਾਈ ਇਸ ਸੁੰਦ੍ਰਤਾ ਤੇ ਨਾਂ ਭੁਲੋ ਉਸਨੂੰ ਯਾਦ ਕਰੋ ਜਿਸ ਨੇ ਸੁੰਦ੍ਰਤਾ ਰਚੀ ਬਣਾਈ ਹੈ

*ਚਚਾ ਰਚਿਤ ਚਿਤ੍ਰ ਹੈ ਭਾਰੀ ॥ ਤਜਿ ਚਿਤ੍ਰੈ ਚੇਤਹੁ ਚਿਤਕਾਰੀ ॥*
*ਚਿਤ੍ਰ ਬਚਿਤ੍ਰ ਇਹੈ ਅਵਝੇਰਾ ॥ ਤਜਿ ਚਿਤ੍ਰੈ ਚਿਤੁ ਰਾਖਿ ਚਿਤੇਰਾ ॥੧੨॥ਪੰ:੩੪੦॥-*
ਇਹ ਸੰਸਾਰ ਇਕ ਬਹੁਤ ਵਡਾ ਚਿਤ੍ਰ ਹੈ ਇਸ ਵਿਚ ਨਦੀਆਂ ਨਾਲੇ ਖੁਡਾਂ ਪਹਾੜ ਤੇ ਸੁੰਦ੍ਰ ਨਿਜਾਰੇ ਵੀ ਹਨ, ਜਿਸ ਵਿਚ ਇਸਤ੍ਰੀ ਪਸ਼ੂ ਪੰਛੀ ਆ ਜਾਂਦੇ ਸੁੰਦਰ ਤੇ ਕਈ ਅਸੁੰਦਰ ਦ੍ਰਿਸ਼ ਵੀ ਹਨ ਪਰ ਉਹਨਾਂ ਦੀ ਸੁੰਦ੍ਰਤਾ ਤੇ ਅਸੁੰਦ੍ਰਤਾਂ ਨੂੰ ਅੱਖੋਂ ਓਹਲੇ ਕਰਕੇ ਉਹਨਾਂ ਦੇ ਰਚੇਤੇ ਨੂੰ ਵੇਖਣਾ ਹੈ। ਗੁਰ ਆਦ੍ਰਸ਼ ਨੂੰ ਸਮਝਣਾ ਹੈ-ਜਿਵੇਂ ਸ੍ਰੀ ਗੁਰੂ ਮੀਰੀ-ਪੀਰੀ ਦੇ ਮਾਲਕ :ਹਰਿ ਗੋਬਿੰਦ ਸਾਹਿਬ ਜੀ ਕੀਰਤਪੁਰ ਬਿਰਾਜਮਾਨ ਸਨ ਸੰਗਤਾਂ ਦਾਤਾ ਦੇ ਦਰਸ਼ਨ ਪਰਸ ਰਹੀਆਂ ਸਨ ਤੇ ਗਦ-ਗਦ ਹੋ ਰਹੀਆਂ ਸਨ ਕਿ (ਨਾਗੋ ਰਾਇ) ਖਤ੍ਰੀ ਪ੍ਰਵਾਰ ਸਹਿਤ ਦਰਸਨ ਭੇਟ ਅੱਗੇ ਰੱਖ ਕੇ ਚਰਨ ਚੁੰਮਦਾ ਹੈ ਉਸ ਦੀ ਪੁੱਤ੍ਰੀ ਅਤੀ ਸੁੰਦਰਤਾ ਤੇ ਗੁਰੂ ਜੀ ਦੀ ਪਾਵਨ ਨਿਗਾਹ ਟਿਕ ਗਈ ਸਿੱਖ ਨੇ ਧੰਨ ਭਾਗ ਕਰਕੇ ਸਾਹਿਬਾਂ ਅੱਗੇ ਬੇਨਤੀ ਕੀਤੀ ਸੱਚੇ ਪਾਤਸ਼ਾਹ ਜੇ ਇਹ ਮੇਰੀ ਪੁੱਤ੍ਰੀ ਤੁਹਾਨੂੰ ਪਸੰਦ ਹੈ ਤਾਂ ਇਸ ਨੂੰ ਆਪਣੀ ਚਰਨ ਦਾਸੀ ਹੀ ਬਣਾ ਲਵੋ ਆਪਦੀ ਸੇਵਾ ਕਰਕੇ ☛

ਤਿਹ ਦਏ ॥ [੧]ਚੁੰਬਨ ਔਰ ਅਲਿੰਗਨ ਲਏ ॥੪॥ [੨]ਅਧਿਕ ਮਿੱਤ੍ਰ ਰਾਨੀ ਕਹੱ ਭਾਯੋ ॥ [੩]ਇਹੱ ਬਿਧਿ ਤਾਹਿ ਪ੍ਰਬੋਧ ਜਨਾਯੋ ॥ [੪]ਕਹਾ ਉਜਾਰਿ ਜਹਾਂ ਬਡ ਅਹੀ ॥ [੫]ਆਸਨ ਲਾਇ ਬੈਠਿਯੋ ਤਹੀਂ ॥੫॥ [੬]ਸਭ ਹੀ ਅੰਗ ਬਿਭੂਤਿ ਚੜ੍ਹੈਯਹੁ ॥ [੭]ਦ੍ਰੁਮ ਤਰ ਬੈਠੇ ਧਯਾਨ ਲਗੈਯਹੁ ॥ [੮]ਰਾਜਾ ਸਹਿਤ ਤਹਾਂ ਹਮ ਐਹੈਂ ॥ [੯]ਤੁਮੈਂ ਧਾਮ ਜਯੋਂ ਤਯੋਂ ਲੈ ਜੈਹੈਂ ॥੬॥ [੧੦]ਮਾਨਿ ਜਾਰ ਸੋਈ ਬਚ ਲਯੋ ॥ [੧੧]ਭੇਖ ਅਤਿਥ ਕੋ ਧਾਰਤ ਭਯੋ ॥ [੧੨]ਆਸਨ ਏਕ ਬ੍ਰਿਛ ਤਰ ਮਾਰਾ ॥ [੧੩]ਯੌਂ ਰਾਜਾ ਸੌ ਨਾਰਿ ਉਚਾਰਾ ॥੭॥ [੧੪]ਸੋਵਤ ਹੁਤੀ ਸੁਪਨ ਮੈਂ ਪਾਯੋ ॥ [੧੫]ਮਹਾਂ ਰੁਦ੍ਰ ਮੇਰੇ ਗ੍ਰਿਹ ਆਯੋ ॥ [੧੬]ਪਾਵ ਸਾਥ ਤਿਨ ਮੋਹਿ ਜਗਾਯੋ ॥ [੧੭]ਅਧਿਕ ਕ੍ਰਿਪਾ ਕਰਿ ਬਚਨ ਸੁਨਾਯੋ ॥੮॥ [੧੮]ਤੁਮ ਰਾਜਾ ਜੂ ਸਾਥ ਉਚਰਿਯਹੁ ॥ [੧੯]ਏਕ ਬਾਤ ਚਿਤ ਭੀਤਰਿ ਧਰਿਯਹੁ ॥ [੨੦]ਏਕ ਰਖੀਸ੍ਵਰ ਬਨ ਮਹਿ ਸੁਨਾ ॥ [੨੧]ਤਾ ਸਮ ਭਯੋ ਨ ਹੈ ਕਹੂੰ ਮੁਨਾ ॥੯॥ [੨੨]ਰਾਜਾ ਸਹਿਤ ਜਾਇ ਤਿਹੱ ਲਯੈਯਹੁ ॥ [੨੩]ਦ੍ਵਾਦਸ ਬਰਖ ਸੰਗ ਲੈ ਸ੍ਵੈਯਹੁ ॥ [੨੪]ਨਿਹੱਸੰਸੈ ਘਰ ਮੈਂ ਸੁਤ ਹੋਈ ॥ [੨੫]ਯਾ ਮੈ ਬਾਤ ਨ ਦੂਜੀ ਕੋਈ ॥੧੦॥ [੨੬]ਮਹਾਂ ਜਤੀ ਤਿਹੱ ਮੁਨਿ ਕੋ ਜਾਨਹੁ ॥ [੨੭]ਕਹੂੰ ਨ ਬਿਨਸਾ ਤਾਹਿ ਪਛਾਨਹੁ ॥ [੨੮]ਰੰਭਾਦਿ ਇਸਤ੍ਰੀ ਪਚਿਹਾਰੀ ॥ [੨੯]ਬ੍ਰਤ ਤੇ ਟਰਾ ਨ ਰਿਖਿ ਬ੍ਰਤਧਾਰੀ ॥੧੧॥ [੩੦]ਹਮ ਤੁਮ ਸਾਥ ਤਹਾਂ ਦੋਊ ਜਾਵੈਂ ॥ [੩੧]ਜਯੋਂ ਤਯੋਂ ਮੁਨਹਿ ਪਾਇ ਪਰ ਲਯਾਵੈਂ ॥ [੩੨]ਬਾਰਹ ਬਰਿਸ ਮੋਰਿ ਸੰਗ ਸ੍ਵਾਵਹੁ ॥ [੩੩]ਨਿਹਸੰਸੈ ਘਰ ਮੈਂ ਸੁਤ ਪਾਵਹੁ ॥੧੨॥ [੩੪]ਸੁਨਿ ਬਚ ਨ੍ਰਿਪ ਉਠਿ ਠਾਢੋ ਭਯੋ ॥ [੩੫]ਰਾਨੀ ਸਹਿਤ ਤਵਨ ਬਨ ਗਯੋ ॥ [੩੬]ਜਹੱ ਦ੍ਵੈ ਬ੍ਰਿੱਛ ਗਗਨ ਤਨ ਰਹੇ ॥ [੩੭]ਘੋਰ ਭਯਾਨਕ; ਜਾਤ ਨ ਕਹੇ ॥੧੩॥ [੩੮]ਰਾਨੀ ਸਹਿਤ ਰਾਵ ਤਹੱ ਗਯੋ ॥ [੩੯]ਹੇਰਤ ਤਵਨ ਮੁਨੀਸਹਿ ਭਯੋ ॥ [੪੦]ਨਾਰਿ ਸਹਿਤ ਪਾਇਨ ਤਿਹੱ ਪਰਿਯੋ ॥ [੪੧]ਚਿਤ ਮੈ ਇਹੈ ਬਿਚਾਰ ਬਿਚੁਰਿਯੋ ॥੧੪॥ [੪੨]ਜੋ ਸਿਵ ਸੁਪਨ ਸਮੈਂ ਕਹਿ ਗਯੋ ॥ [੪੩]ਸੋ ਹਮ ਸਾਚੁ ਦ੍ਰਿਗਨ ਲਹਿ ਲਯੋ ॥ [੪੪]ਜਯੋਂ ਤਯੋਂ ਕਰਿ ਇਹ ਗ੍ਰਿਹ ਲੈ ਜਾਊਂ ॥ [੪੫]ਲੈ ਰਾਨੀ ਕੇ ਸਾਥ ਸ੍ਵਾਊਂ ॥੧੫॥ [੪੬]ਜਯਂ ਜਯੋਂ ਨ੍ਰਿਪ ਪਾਇਨ ਪਰ ਪਰੈ ॥ [੪੭]ਤਯੋਂ ਤਯੋਂ ਮੁਨਿ ਆਖੈਂ ਨ ਉਘਰੈ ॥ [੪੮]ਤਯੋਂ ਰਾਜ ਸੀਸ ਨਿਹੁਰਾਵੈ ॥ [੪੯]ਤਾਕਹੱ ਮਹਾਂ ਮੁਨੀ ਠਹਰਾਵੈ ॥੧੬॥ [੫੦]ਜਬ ਨ੍ਰਿਪ ਅਨਿਕ ਬਾਰ ਪਗ ਪਰਾ ॥ [੫੧]ਤਬ ਆਂਖੈ ਮੁਨਿ ਦੁਹੂੰ ਉਘਰਾ ॥ [੫੨]ਤਾ ਸੌ ਕਹਾ; ਕਿਹੱ ਨਿਮਿਤਿ ਆਯੋ ॥ [੫੩]ਕਿਹੱ ਕਾਰਨ ਇਸਤ੍ਰੀ ਸੰਗ ਲਯਾਯੋ ॥੧੭॥ [੫੪]ਹਮ ਹੈਂ ਮੁਨਿ ਕਾਨਨ ਕੇ ਬਾਸੀ ॥ [੫੫]ਏਕ ਨਾਮ ਜਾਨਤ ਅਬਿਨਾਸੀ ॥ [੫੬]ਰਾਜਾ ਪ੍ਰਜਾ ਬਸਤ ਕਿਹੱ ਠੌਰਾ ॥

---

ਕਿਰਤਾਰਥ ਹੋ ਸਕੇਗੀ।

*ਤਿਸ ਕੀ ਦਿਸ ਗੁਰੂ ਦੇਰ ਲੌ ਦੇਖਤ ਰਹਿਵਾਏ ॥ ਜਾਨਯੋ ਸਿਖ ਮਮ ਸੁਤਾ ਕੋ ਗੁਰ ਚਹਿਤ ਪ੍ਰਣਾਏ ॥*

ਸਤਿਗੁਰਾ ਦਾ ਉਤ੍ਰ ਸੀ-

*ਕਹਯੋ ਗੁਰੂ ਜੋ ਸਿਖ ਸੁਤਾ ਸੋ ਸੁਤਾ ਹਮਾਰੀ ॥ ਹਮ ਤੋਂ ਰਚਨਾ ਈਸ ਕੀ ਸੁਤ ਰਹੇ ਨਿਹਾਰੀ ॥ ਸ੍ਰੀ: ਗੁ:ਪ੍ਰ: ਸੂਰਜ ਭਾ:੧ ਬਿਸਰਾਮ ੨੭॥*

ਜਿਸ ਵਿਚ ਸੰਸਾਰਕ ਵਿਦਵਾਨਾਂ ਦਾ ਨਜ਼ਰਯ ਹੋਰ ਹੈ ਪ੍ਰੰਤੂ ਗੁਰੂ ਨਾਨਕ ਦੇਵ ਜੀ ਦਰਸਨਾਤਮਿਕ ਜਿਉਤੀ ਦਾ ਸੁਪਨਾ ਕੁਝ ਹੋਰ ਹੈ-ਸਾਇੰਸਦਾਨ ਤਜਰਬੇ ਦੇ ਅਧਾਰ ਤੇ ਜਰਬਾਂ ਤਕਸੀਮਾ ਮਾਰਦੇ ਨੇ ਪਰ ਆਤਮ ਰਸੀਏ ਆਤਮ ਅਨ ਭਵਾਂ ਨੂੰ ਉਹ ਨਹੀ ਪ੍ਰਖ ਸਕਦੇ ।

ਜੋ ਅਬਰੂ ਕੋ ਤੇਗੇ ਅਲਮ ਦੇਖਤੇ ਹੈ, ਵੋਹ ਸਰ ਆਪਣਾ ਪਹਿਲੇ ਕਲਮ ਦੇਖਤੇ ਹੈ ॥
ਜੋ ਦੁਨੀਆ ਕੀ ਸੂਰਤ ਪੈ ਹੋਤੇ ਸੈਦਾ, ਵੋਹ ਆਖਰ ਕੋ ਰੰਜੇ ਗਮ ਦੇਖਤੇ ਹੈ ॥
ਜੋ ਹਰ ਗੁਲ ਮੇਂ ਦੇਖਾ ਵਹੀ ਨਜਰ ਆਇਆ, ਉਸੀ ਕੋ ਹੀ ਆਪਣਾ ਵਲਮ ਦੇਖਤੇ ਹੈ ॥
ਨ ਤੁਝ ਸੇ ਗਰਜ਼ ਹੈ ਨਾ ਸੂਰਤ ਪੈ ਤੇਰੀ ਮਸੱਵਰ ਕੀ ਹਮ ਤੋਂ ਕਲਮ ਦੇਖਤੇ ਹੈ ॥

ਸਾਡੀ ਤੱਕਣੀ ਵਿਚ ਪੱਥਰ ਕਠੋਰ ਦਿੱਸਦਾ ਹੈ ਪਰ ਗੁਰੂ ਨਾਨਕ ਦੇਵ ਦੀ ਤੱਕਣੀ ਵਿਚ ਮੋਮ ਸੀ ਉਹ ਵੀ ਪਿਘਲਿਆ ਹੋਇਆ; ਪੰਜਾ ਜਾਹਰਾ ਸਬੂਤ ਹੈ ।

੧. ਤੇ ਚੁੰਬਨ ਤੇ ਅਲਿੰਗਨ ਲਏ ਅਰੁ ਦਿੱਤੇ ।
੨. ਰਾਣੀ ਨੂੰ ਉਹ ਮਿਤ੍ਰ ਬਹੁਤ ਚੰਗਾ ਲੱਗਾ ।
੩. ਇਸ ਤਰਾਂ ਉਸ ਨੂੰ ਆਪਣੇ ਵਿਚਾਰ ਪ੍ਰਗਟ ਕੀਤੇ ।
੪. ਤੇ ਕਿਹਾ ਕਿ ਫਲਾਂ ਥਾਂ ਜਿਥੇ ਬਹੁਤ ਬਡਾ ਜੰਗਲ ਹੈ।
੫. ਉਥੇ ਜਾ ਕੇ ਆਸਣ ਲਾ ਕੇ ਬੈਠ ਜਾਹ ॥੪॥
੬. ਪਿੰਡੇ ਦੇ ਸਾਰੇ ਅੰਗਾਂ ਤੇ ਸੁਆਹ ਮਲ ਲੈ ।
੭. ਰੁਖ ਦੇ ਥੱਲੇ ਬੈਠਕੇ ਕੇ ਧਿਆਨ ਲਾ ਲਵੀਂ ।
੮. ਰਾਜੇ ਦੇ ਸਮੇਤ ਅਸੀਂ ਉਥੇ ਆਵਾਂਗੇ ।
੯. ਜਿਉਂ-ਤਿਉਂ ਕਰਕੇ ਤੈਨੂੰ ਘਰ ਲੈ ਆਵਾਂਗੇ ॥੬॥
੧੦. ਯਾਰ ਉਸਦਾ ਉਹ ਬਚਨ ਮੰਨ ਲਿਆ ।
੧੧. ਫਕੀਰੀ ਦਾ ਲਿਬਾਸ ਧਾਰਨ ਕਰ ਲਿਆ ।
੧੨. ਇਕ ਬ੍ਰਿਛ ਦੇ ਹੇਠ ਆਸਣ ਲਾ ਲਿਆ ।
੧੩. ਉਧਰ ਰਾਜੇ ਨੂੰ ਇਸਤ੍ਰੀ ਨੇ ਕਿਹਾ ॥੭॥
੧੪. ਮੈਂ ਸੁਤੀ ਪਈ ਸੀ ਮੈਨੂੰ ਇਕ ਸੁਪਨਾ ਆਇਆ ।
੧੫. ਜਾਣੋ ਮਹਾਂ ਸ੍ਰਿ ਮੇਰੇ ਘਰ ਆ ਗਿਆ ਹੈ ।
੧੬. ਪੈਰ ਦੀ ਠੋਕਰ ਮਾਰਕੇ ਉਸਨੇ ਮੈਨੂੰ ਜਗਾ ਦਿੱਤਾ ।
੧੭. ਬਹੁਤ ਮੇਹਰ ਦੇ ਘਰ ਵਿਚ ਆ ਕੇ ਉਸਨੇ ਮੈਨੂੰ ਕਿਹਾ ॥੮॥
੧੮. ਕਿ ਤੂੰ ਰਾਜੇ ਨੂੰ ਜਾਕੇ ਅਉਂ ਕਹਿ ਦੇਹ ।
੧੯. ਕਿ ਇਕ ਗੱਲ ਚਿਤ ਵਿਚ ਰੱਖਣੀ ।
੨੦. ਇਕ ਰਿਖੀ ਬਣ ਵਿਚ ਸੁਣਿਆ ਹੈ ।
੨੧. ਇਹੋ ਜਿਹਾ ਮੁਨੀਸਰ ਕਿਤੇ ਨਹੀਂ ਹੋਇਆ ॥੯॥
੨੨. ਰਾਜੇ ਸਮੇਤ ਜਾ ਕੇ ਉਸ ਨੂੰ ਘਰ ਲੈ ਆਉ
੨੩. ਬਾਰਾਂ ਸਾਲ ਉਸ ਨੂੰ ਨਾਲ ਲੈ ਕੇ ਸੌਣਾ
੨੪. ਬਿਨਾਂ ਕਿਸੇ ਸ਼ੰਸ਼ੇ ਦੇ ਤੁਹਾਡੇ ਘਰ ਪੁੱਤਰ ਹੋ ਜਾਵੇਗਾ
੨੫. ਇਸ ਵਿਚ ਦਵੈਸ਼ ਵਾਲੀ ਕੋਈ ਗੱਲ ਨਹੀ ॥੧੦॥
੨੬. ਉਸ ਮੁਨੀ ਨੂੰ ਮਹਾਂ ਜਤੀ ਜਾਣ ਲਵੋ ।
੨੭. ਉਹੇ ਕਿਸੇ ਤੇ ਵੀ ਨਹੀ ਡੋਲਿਆ ਇਹ ਜਾਣ ਲਵੋ ਕਿ
੨੮. ਰੰਭਾਦਿਕ ਅਪੱਛਰਾਂ ਵੀ ਤਾਣ ਲਾ ਕੇ ਹਾਰ ਗਈਆਂ।
੨੯. ਉਹ ਆਪਣੇ ਬ੍ਰਹਮਚਾਰੀ ਪਦ ਤੋਂ ਨਹੀ ਡੋਲਿਆ ਉਹ ਰਿਸ਼ੀ ਇਤਨਾ ਬ੍ਰਹਮਚਾਰੀ ਬ੍ਰਤ ਦਾ ਪੱਕਾ ਹੈ ॥੧੧॥
੩੦. ਮੇਰੇ ਨਾਲ ਤੁਸੀਂ ਹੋਵੋ ਆਪਾਂ ਦੋਇ ਜਣੇ ਚੱਲੀਏ ।
੩੧. ਜਿਉਂ-ਤਿਉਂ ਰਿਸ਼ੀ ਦੇ ਪੈਰੀਂ ਪੈ ਕੇ ਉਸ ਨੂੰ ਮਨਾ ਕੇ ਲੈ ਆਈਏ ।
੩੨. ਉਸ ਨੂੰ ਬਾਰਾਂ ਸਾਲ ਮੇਰੇ ਨਾਲ ਸੌਣ ਦਿਓ ।
੩੩. ਬਿਨਾਂ ਕਿਸੇ ਸ਼ੰਕੇ ਤੋਂ ਘਰ ਵਿਚ ਪੁੱਤ੍ਰ ਆ ਜਾਏਗਾ ॥੧੨॥
੩੪. ਇਹ ਗੱਲ ਸੁਣਕੇ ਰਾਜਾ ਉਠ ਕੇ ਖੜਾ ਹੋ ਗਿਆ ।
੩੫. ਰਾਣੀ ਦੇ ਸਮੇਤ ਉਸ ਬਣ ਵਿਚ ਚਲੇ ਗਏ ।
੩੬. ਜਿਥੇ ਛਾਏ ਹੋਏ ਵੱਡੇ ਵੱਡੇ ਬਿਰਛ ਅਸਮਾਨ ਨਾਲ ਜੁੜੇ ਹੋਇ ਸਨ ।
੩੭. ਬੜੇ ਘੋਰ ਭੈ ਦਾਯਕ ਜੋ ਦੱਸੇ ਨਹੀ ਜਾਂਦੇ ॥੧੩॥
੩੮. ਰਾਣੀ ਸਮੇਤ ਰਾਜਾ ਉਥੇ ਗਿਆ ।
੩੯. ਮੁਨੀ ਨੂੰ ਜਾ ਕੇ ਦੇਖਿਆ ।
੪੦. ਰਾਣੀ ਸਮੇਤ ਜਾ ਕੇ ਉਸਦੇ ਪੈਰਾਂ ਵਿਚ ਪੈ ਗਏ ।
੪੧. ਅਤੇ ਦਿਲ ਵਿਚ ਇਹ ਗੱਲ ਵਿਚਾਰੀ ਰਾਜੇ ਨੇ ॥੧੪॥
੪੨. ਕਿਹਾ ਕਿ ਜੋ ਕੁਝ ਸ਼ਿਵ ਜੀ ਰਾਣੀ ਨੂੰ ਕਹਿ ਗਏ ਉਹ ਠੀਕ ਹੀ ਹੈ ।
੪੩.ਭਾਵ ਸੁਪਨਾ ਸੱਚ ਹੀ ਹੋ ਗਿਆ ਹੈ ਜੋ ਅਸੀ ਆਪ ਆਪਣੀਆਂ ਅੱਖਾਂ ਨਾਲ ਤਕ ਲਿਆ ਹੈ
੪੪. ਜਿਵੇਂ ਵੀ ਹੋਵੇ ਇਸ ਮਹਾਂ ਰਿਖੀ ਨੂੰ ਘਰ ਲੈ ਜਾਵਾਂ
੪੫. ਤੇ ਲਿਜਾਕੇ ਰਾਣੀ ਦੇ ਨਾਲ ਸੁਆ ਦੇਵਾਂ ॥੧੫॥
੪੬. ਜਿਉਂ ਜਿਉਂ ਰਾਜਾ ਪੈਰਾਂ ਤੇ ਪਵੇ
੪੭. ਤਿਉਂ-ਤਿਉਂ ਮਨੀਵਰ ਅੱਖਾਂ ਮੀਚੀ ਜਾਵੇ ਅੱਖੇ ਝਮਕੇ ਹੀ ਨਾਂ
੪੮. ...ਰਾਜਾ ਹੋਰ ਸੀਸ ਪੈਰਾਂ ਪਰ ਰਗੜੇ
੪੯. ਕਿ ਕਿਸੇ ਤਰਾਂ ਇਹ ਮਹਾਂ ਮੁਨੀ ਪ੍ਰਸੰਨ ਹੋ ਜਾਵੇ ॥੧੬॥
੫੦. ਜਦੋਂ ਰਾਜਾ ਬਹੁਤ ਦੇਰ ਪੈਰੀਂ ਪਿਆ
੫੧. ਫੇਰ ਮੁਨੀ ਨੇ ਦੋਇ ਅੱਖਾਂ ਖੋਲ ਲਈਆਂ ਤੇ ਰਾਜੇ ਨੂੰ ਕਿਹਾ-
੫੨. ਇਥੇ ਕਿਸ ਕੰਮ ਆਇ ਹੋ ?
੫੩. ਅਤੇ ਇਸਤ੍ਰੀ ਨੂੰ ਕਿਸ ਲਈ ਨਾਲ ਲਿਆਇਆ ਹੈਂ ॥੧੭॥
੫੪. ਅਸੀਂ ਤਾਂ ਸਾਧੂ ਹਾਂ ਜੰਗਲਾਂ ਵਿਚ ਵਸਣ ਵਾਲੇ
੫੫. ਇਕੋ ਨਾਸ ਨਾਂ ਹੋਣ ਵਾਲੇ ਪ੍ਰਭੂ ਦਾ ਨਾਮ ਹੀ ਜਾਣਦੇ ਹਾਂ ਹੋਰ ਸਾਨੂੰ ਕੋਈ ਪਤਾ ਨਹੀ—
੫੬. ਕਿ ਰਾਜਾ ਜਾਂ ਪ੍ਰਜਾ ਕਿਥੇ ਵੱਸਦੀ ਹੈ ?

[੧]ਹਮ ਪ੍ਰਭ ਕੇ ਰਾਚੇ ਰਸ ਬੌਰਾ ॥੧੮॥ [੨]ਯਹ ਸੰਪਤਿ ਹਮਰੇ ਕਿਹੱ ਕਾਜਾ ॥ [੩]ਜੋ ਲੈ ਹਮੈਂ ਦਿਖਾਵਤ ਰਾਜਾ ॥ [੪]ਹਮ ਨਹਿ ਧਾਮ ਕਿਸੂ ਕੇ ਜਾਹੀਂ ॥ [੫]ਬਨ ਹੀਂ ਮਹਿ ਹਰਿ ਧਾਅਨ ਲਗਾਹੀਂ ॥੧੯॥ [੬]ਕ੍ਰਿਪਾ ਕਰਹੁ ਨ੍ਰਿਪ ਧਾਮ ਪਧਾਰੋ ॥ [੭]ਹਮਰੇ ਬਡੇ ਅਘਨ ਕਹ ਟਾਰੋ ॥ [੮]ਬਾਰਹ ਬਰਿਸ ਕ੍ਰਿਪਾ ਕਰਿ ਰਹਿਯੈ ॥ [੯]ਬਹੁਰੋ ਮਗ ਬਨਹੀ ਕੋ ਗਹਿ ॥੨੦॥ [੧੦]ਜਬ ਨ੍ਰਿਪ ਅਧਿਕ ਨਿਹੋਰਾ ਕਿਯੋ ॥ [੧੧]ਤਬ ਇਹ ਬਿਧਿ ਉੱਤਰਿ ਰਿਖਿ ਦਿਯੋ ॥ [੧੨]ਹਮਰੋ ਕਹਾਂ ਧਾਮ ਤਵ ਕਾਜਾ ॥ [੧੩]ਬਾਰ ਬਾਰ ਪਕਰਤ ਪਗ ਰਾਜਾ ॥੨੧॥ [੧੪]ਹਮ ਕਹੱ ਸਿਵ ਤੁਹਿ ਆਪੁ ਬਤਾਯੋ ॥ [੧੫]ਸੋਵਤ ਇਹਾਂ ਜਗਾਇ ਪਠਾਯੋ ॥ [੧੬]ਤਾਂ ਤੇ ਮਾਨਿ ਸੰਭੁ ਕੋ ਕਹੋ ॥ [੧੭]ਬਾਰਹ ਬਰਖ ਹਮਾਰੇ ਰਹੋ ॥੨੨॥ [੧੮]ਸਿਵ ਕੀ ਸੁਨਤ ਭਯੋ ਜਬ ਬਾਨੀ ॥ [੧੯]ਤਬ ਮੁਨਿ ਸਾਥ ਚਲਨ ਕੀ ਮਾਨੀ ॥ [੨੦]ਰਾਜਾ ਕੇ ਹ੍ਵੈ ਸੰਗ ਸਿਧਾਰਾ ॥ [੨੧]ਰਾਨੀ ਸਹਿਤ ਸਦਨ ਪਗ ਧਾਰਾ ॥੨੩॥ [੨੨]ਖਾਨ ਪਾਨ ਆਗੈ ਨ੍ਰਿਪ ਧਰਾ ॥ [੨੩]ਤਾਂਹਿ ਨਿਰਖਿ ਰਿਖਿ ਐਸ ਉਚਰਾ ॥ [੨੪]ਇਹੱ ਭੋਜਨ ਹਮਰੇ ਕਿਹੱ ਕਾਜਾ ॥ [੨੫]ਏ ਹੈ ਇਨ ਗ੍ਰਿਹਸਤਨ ਕੇ ਸਾਜਾ ॥੨੪॥ [੨੬]ਹਮ ਇਸਤ੍ਰਿਨ ਤਨ ਨੈਨ ਨ ਲਾਵਹਿ ॥ [੨੭]ਇਨ ਰਸ ਕਸਨ ਭੂਲ ਨਹਿ ਖਾਵਹਿ ॥ [੨੮]ਬਿਨ ਹਰਿ ਨਾਮ ਕਾਮ ਨਹਿ ਆਵੈ ॥ [੨੯]ਬੇਦ ਕਤੇਬ ਯੌ ਭੇਦ ਬਤਾਵੈ ॥੨੫॥ [੩੦]ਤਬ ਨ੍ਰਿਪ ਤਾਹਿ ਸਹੀ ਮੁਨਿ ਮਾਨਾ ॥ [੩੧]ਭੇਦ ਅਭੇਦ ਨ ਮੂੜ੍ਹ ਪਛਾਨਾ ॥ [੩੨]ਨਿਜੁ ਰਾਨੀ ਤਨ ਤਾਹਿ ਸੁਵਾਯੋ ॥ [੩੩]ਮੂਰਖ ਅਪਨੋ ਮੂੰਡ ਮੁਡਾਯੋ ॥੨੬॥ [੩੪]ਨਿਜੁ ਕਰ ਮੂਰਖ ਸੇਜ ਬਿਛਾਵੈ ॥ [੩੫]ਤਾਹਿ ਤ੍ਰਿਯਾ ਕੇ ਸਾਥ ਸ੍ਵਾਵੈ ॥ [੩੬]ਅਧਿਕ ਜਤੀ ਤਾਕਹੱ ਪਹਿਚਾਨੈ ॥ [੩੭]ਭੇਦ ਅਭੇਦ ਨ ਮੂਰਖ ਜਾਨੈ ॥੨੭॥ [੩੮]ਜਬ ਪਤਿ ਨਹਿ ਹੇਰਤ ਤ੍ਰਿਯ ਜਾਨੈ ॥ [੩੯]ਕਾਮ ਭੋਗ ਤਾਸੋ ਦ੍ਰਿੜ੍ਹ ਠਾਨੈ ॥ [੪੦]ਭਾਂਗ ਅਫੀਮ ਅਧਿਕ ਤਿਹੱ ਖ੍ਵਾਰੀ ॥ [੪੧]ਚਾਰਿ ਪਹਰ ਰਤਿ ਕਰੀ ਪਆਰੀ ॥੨੮॥ [੪੨]ਭੋਗ ਕਰਤ ਇਕ ਕ੍ਰਿਯਾ ਬਿਚਾਰੀ ॥ [੪੩]ਊਪਰ ਏਕ ਤੁਲਾਈ ਡਾਰੀ ॥ [੪੪]ਨ੍ਰਿਪ ਬੈਠੋ ਮੂਕਿਯੈ ਲਗਾਵੈ ॥ [੪੫]ਸੋ ਅੰਤਰ ਰਾਨਿਯਹਿ ਬਜਾਵੈ ॥੨੯॥ [੪੬]ਇਹ ਛਲ ਸੌ ਮਿੱਤ੍ਰਹਿ ਤਿਨ ਪਾਵਾ ॥ [੪੭]ਮੂਰਖ ਭੂਪ; ਨ ਭੇਵ ਜਤਾਵਾ ॥ [੪੮]ਪਾਂਵਦ ਬੈਠਿ ਮੂਕਿਯਨ ਮਾਰੈ ॥ [੪੯]ਉਤ ਰਾਨੀ ਸੰਗ ਜਾਰ ਬਿਹਾਰੈ ॥੩੦॥ [੫੦]ਇਹੱ ਛਲ ਸੌ ਰਾਨੀ ਪਤਿ ਛਰਿਯੋ ॥ [੫੧]ਜਾਰ ਗਵਨ ਤ੍ਰਿਯਿ ਦੇਖਤ ਕਰਿਯੋ ॥ [੫੨]ਮੂਰਖ ਭੇਦ ਅਭੇਦ ਨ ਪਾਯੋ ॥ [੫੩]ਸੋ ਇਸਤ੍ਰੀ ਤੇ ਮੂੰਡ ਮੁਡਾਯੋ* ॥੩੧॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ, ਮੰਤ੍ਰੀ ਭੂਪ ਸੰਬਾਦੇ, ਦੋਇ ਸੌ ਚੌਰਾਨਵੇਂ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੯੪॥੫੬੨੦॥ ਅਫਜੂੰ ॥

* ਇਹ ਇਹਨਾਂ ਮੂਰਖ ਰਾਜਿਆਂ ਦੀ ਵਾਰਤਾਵਾਂ ਜਿਨ੍ਹਾਂ ਨੇ ਰੱਬ ਦੀ ਦਿੱਤੀਆਂ ਵਸਤੂਆਂ ਤੇ ਭੋਗ ਭੋਗਣ ਨੂੰ ਹੀ ਗਨੀਮਤ ਸਮਝ ਲਿਆ ਹੋਰ ਇੱਲ ਤੇ ਕਾਂ ਦਾ ਉਹਨਾਂ ਨੂੰ ਕੋਈ ਪਤਾ ਨਹੀਂ । ਇਹ ਲੋਕ ਸ੍ਰਿਜੀ ਤੇ ਅੰਨੀ ਸ਼ਰਧਾ ਰੱਖਦੇ ਸਨ ਜਿਸ ਦੀ ਆਡ ਲੈ ਕੇ ਜਿਵੇਂ ਜੀ ਚਾਹੂੰਦੀਆਂ ਤਿਵੇਂ ਉਹਨਾਂ ਨੂੰ ਨਿਚਾਉਂਦੀਆਂ ਸਨ ਜੋ ਇਨਸਾਨੀਅਤ ਦੀ ਪਦਵੀ ਨੂੰ ਇਕ ਬਹੁਤ ਵੱਡਾ ਕਲੰਕ ਹੈ ।

ਭਾਵੇਂ ਕੋਈ ਇਸਤ੍ਰੀ ਹੈ ਭਾਵੇਂ ਪੁਰਸ਼ ਜਦੋਂ ਪਾਪ ਗ੍ਰਹਸਤ ਹੋ ਕੇ ਝੂਠ ਤੇ ਧੋਖੇ ਦੀ ਆਡ ਲੈ ਕੇ ਚੱਲ ਪੈਂਦਾ ਹੈ ਉਸ ਵੇਲੇ ਆਪਨੂੰ ਸਿਆਣਾ ਅਕਲਮੰਦ ਤੇ ਇਕ ਜੇਤੂ ਸਮਝਦਾ ਹੈ ਅਤੇ ਪ੍ਰਮ ਸ਼ਕਤੀ ਜੋ ਹਰ ਵੇਲੇ ਅੰਗ-ਸੰਗ ਹੋ ਕੇ ਇਸ ਦੇ ਸਾਰੇ ਕਰਤੱਵਾਂ ਨੂੰ ਦੇਖ ਰਹੀ ਹੈ ਉਸ ਨੂੰ ਭੁੱਲ ਜਾਂਦਾ ਹੈ ਕਿ ਕੋਈ ਸਾਡੇ ਦਿਲ ਦੀਆਂ ਜਾਨਣ ਵਾਲਾ ਅੰਤਰ ਜਾਮੀ ਵੀ ਹੈ-ਗੁਰੂ ਜੀ ਦਾ ਪਾਵਨ ਬਚਨ ਹੈ=

*ਜਤਨ ਕਰੈ ਮਾਨੁਖ ਡਹਕਾਵੈ ਓਹੁ ਅੰਤਰਜਾਮੀ ਜਾਨੈ ॥ ਪਾਪ ਕਰੇ ਕਰਿ ਮੂਕਰਿ ਪਾਵੈ ਭੇਖ ਕਰੈ ਨਿਰਬਾਨੈ ॥੧॥*
*ਜਾਨਤ ਦੂਰਿ ਤੁਮਹਿ ਪ੍ਰਭ ਨੇਰਿ ॥ ਉਤ ਤਾਕੈ ਉਤ ਤੇ ਉਤ ਪੇਖੈ ਆਵੈ ਲੋਭੀ ਫੇਰਿ ॥ ਪੰ: ੬੮੦ ॥ ਮ:੫॥*

ਇਥੇ ਇਹ ਤਾਂ ਦੱਸ ਦਿੱਤਾ ਹੈ ਕਿ ਇਸ ਸੰਸਾਰ ਵਿਚ ਹਰ ਸ਼ਖਸ਼ ਇਕ ਦੂਜੇ ਨੂੰ ਧੋਖਾ ਦੇ ਰਿਹਾ ਹੈ ਤੇ ਧੋਖਾ ਦੇਣ ਦੇ ਜਤਨ ਭਾਵੇਂ ਉਹ ਅੰਤ੍ਰਜਾਮੀ ਸਭ ਕੁਝ ਜਾਣਦਾ ਹੈ ਪਰ ਆਪਣਾ ਉਸ ਤੋਂ ਬਚ ਜਾਣ ਦਾ ਪੁਰਸ਼ਾਰਥ ਤੇ ਫਰਜ ਵੀ ਹੈ । ਪਰ ਅਸੀਂ ਉਸਦੇ ਧੋਖੇ ਤੋਂ ☛

੧. ਅਸੀਂ ਤਾਂ ਪ੍ਰਭੂ ਦੇ ਰਸ ਵਿਚ ਰਚੇ ਹੋਇ ਜਗਤ ਵੱਲੋਂ ਸੰਦਾਈ ਹਾਂ ॥੧੮॥
੨. ਆਹ ਸਮੱਗਰੀ ਜੋ ਤੁਸੀਂ ਲੈ ਕੇ ਆਏ ਹੋ ਸਾਡੇ ਕਿਸ ਕੰਮ ਹੈ ?
੩. ਜਿਹੜੀ ਰਾਜਾ ਤੂੰ ਮੈਨੂੰ ਵਿਖਾ ਰਿਹਾ ਹੈਂ ।
੪. ਅਸੀਂ ਨਹੀਂ ਕਿਸੀ ਦੇ ਘਰ ਜਾਂਦੇ ।
੫. ਇਥੇ ਧਿਆਨ ਨਾਲ ਜੁੜ ਕੇ ਬਣ ਵਿਚ ਹੀ ਰਹਿੰਦੇ ਹਾਂ॥੧੯॥
੬. ਰਾਜਾ ਫੇਰ ਕਹਿੰਦਾ ਹੈ ਕਿ ਕ੍ਰਿਪਾ ਕਰਕੇ ਸਾਡੇ ਘਰ ਚੱਲੋ।
੭. ਸਾਡੇ ਬਹੁਤ ਸਾਰੇ ਕੀਤੇ ਪਾਪਾਂ ਨੂੰ ਦੂਰ ਕਰੋ ।
੮. ਕ੍ਰਿਪਾ ਕਰਕੇ ਬਾਰਾਂ ਬਰਸ ਸਾਡੇ ਘਰ ਰਹੋ ।
੯. ਫੇਰ ਭਾਵੇਂ ਬਣ ਦਾ ਹੀ ਰਾਹ ਲੈ ਲੈਣਾ ॥੨੦॥
੧੦. ਜਦੋਂ ਰਾਜੇ ਨੇ ਬਹੁਤ ਨਿੰਮ੍ਰਤਾ ਵਖਾਈ ।
੧੧. ਫੇਰ ਇਸ ਤਰਾਂ ਰਿਸ਼ੀ ਨੇ ਉੱਤ੍ਰ ਦਿੱਤਾ ।
੧੨. ਤੇਰਾ ਘਰ ਸਾਡੇ ਕਿਸ ਕੰਮ ਹੈ ?
੧੩. ਰਾਜਾ ਮੁੜ ਕੇ ਪੈਰ ਫੜਕੇ ਮਿੰਨਤਾਂ ਕਰਦਾ ਹੈ ਤੇ ਕਹਿੰਦਾ ਹੈ ॥੨੧॥
੧੪. ਕਿ ਸਾਨੂੰ ਤਾਂ ਤੇਰਾ ਪਤਾ ਸ਼ਿਵ ਜੀ ਨੇ ਆਪ ਆ ਕੇ ਦਿੱਤਾ ਹੈ ।
੧੫. ਰਾਣੀ ਨੂੰ ਸੁੱਤੀ ਪਈ ਨੂੰ ਉਠਾ ਕੇ ਇਥੇ ਭੇਜਿਆ ਹੈ।
੧੬. ਇਸ ਲਈ ਤੁਸੀਂ ਸ਼ਿਵਾਂ ਦਾ ਹੁਕਮ ਮੰਨਕੇ -
੧੭. ਬਾਰਾਂ ਸਾਲ ਸਾਡੇ ਪਾਸ ਰਹੋ ॥੨੨॥
੧੮. ਜਦੋਂ ਸ਼ਿਵ ਜੀ ਦੀ ਕੀਤੀ ਅਕਾਸ਼ ਬਾਣੀ ਸੁਣੀ ।
੧੯. ਫੇਰ ਮੁਨੀ ਨੇ ਰਾਜੇ ਨਾਲ ਜਾਣ ਦੀ ਗੱਲ ਮੰਨ ਲਈ।
੨੦. ਰਾਜੇ ਦੇ ਨਾਲ ਉਠ ਕੇ ਤੁਰ ਪਿਆ ।
੨੧. ਰਾਣੀ ਸਮੇਤ ਘਰ ਵਿਚ ਆ ਪੈਰ ਧਰੇ ॥੨੩॥
੨੨. ਰਾਜੇ ਨੇ ਖਾਣ ਪੀਣ ਵਾਲੀਆਂ ਚੀਜਾਂ ਅੱਗੇ ਧਰੀਆਂ।
੨੩. ਉਹਨਾਂ ਨੂੰ ਵੇਖ ਕੇ ਰਿਖੀ ਨੇ ਇਸ ਤਰ੍ਹਾਂ ਉਚਾਰਿਆ।
੨੪. ਐ ਰਾਜਾ! ਇਹ ਭੋਜਨ ਸਾਡੇ ਕਿਸ ਕੰਮ ਨੇ ?
੨੫. ਇਹ ਤਾਂ ਇਹਨਾਂ ਗ੍ਰਿਸਤੀਆਂ ਨੂੰ ਹੀ ਸੱਜਦੇ ਹਨ ॥੨੪॥
੨੬. ਅਸੀਂ ਤਾਂ ਇਸਤ੍ਰੀਆਂ ਵੱਲ ਅੱਖ ਵੀ ਨਹੀਂ ਕਰਦੇ ।
੨੭. ਇਹਨਾਂ ਰਸਾਂ ਕਸਾਂ ਨੂੰ ਭੁੱਲ ਕੇ ਵੀ ਨਹੀਂ ਖਾਂਦੇ ।
੨੮. ਬਿਨਾਂ ਹਰਿਨਾਮ ਤੋਂ ਇਹ ਸਾਡੇ ਕੰਮ ਨਹੀਂ ਆਉਂਦੇ।
੨੯. ਬੇਦ ਤੇ ਕਤੇਬ ਇਹ ਭੇਤ ਦੱਸਦੇ ਹਨ ਰਿਸ਼ੀਆਂ ਦੀ ਮਰਿਆਦਾ ਦੇ ॥੨੫॥
੩੦. ਬੱਸ ਫੇਰ ਕੀ ਸੀ ਰਾਜੇ ਨੇ ਇਹ ਗੱਲਾਂ ਸੁਣ ਕੇ ਉਸਨੂੰ ਠੀਕ ਮੁਨੀਵਰ ਮੰਨ ਲਿਆ ।
੩੧. ਅੰਦਰ ਦੇ ਧੋਖੇ ਦਾ ਭੇਤ ਉਸ ਮੂਰਖ ਨੇ ਨਾ ਪਛਾਣਿਆ।
੩੨. ਆਪਣੀ ਇਸਤ੍ਰੀ ਦੇ ਉਸਨੂੰ ਨਾਲ ਸਵਾ ਦਿੱਤਾ ।
੩੩. ਉਹ ਰਾਜਾ ਮੂਰਖ ਇਸ ਧੋਖੇ ਨਾਲ ਆਪਣਾ ਸਿਰ ਮੁਨਾਂ ਬੈਠਾ ॥੨੬॥
੩੪. ਉਹ ਰਾਜਾ ਮੂਰਖ ਆਪਣੇ ਹੱਥਾਂ ਨਾਲ ਉਸਦੀ ਸੇਜ ਸਵਾਰੇ ।
੩੫. ਉਸ ਨੂੰ ਆਪਣੀ ਇਸਤ੍ਰੀ ਦੇ ਨਾਲ ਸਵਾਵੇ ।
੩੬. ਬਹੁਤ ਪੱਕਾ ਜਤੀ ਉਸ ਨੂੰ ਸਮਝੇ ।
੩੭. ਠੀਕ ਅਠੀਕ ਨੂੰ ਉਹ ਮੂਰਖ ਕੁਝ ਨਾ ਜਾਣੇ ॥੨੭॥
੩੮. ਜਿਸ ਵੇਲੇ ਰਾਣੀ ਵੇਖੇ ਕਿ ਰਾਜਾ ਸਾਨੂੰ ਨਹੀ ਤੱਕਦਾ
੩੯. ਉਸ ਵੇਲੇ ਸਮੂਹਕ ਵਿਹਾਰ ਉਹ ਕਰਦੇ ।
੪੦. ਭੰਗ, ਅਫੀਮ ਬਹੁਤ ਉਸ ਨੂੰ ਖਵਾਉਂਦੇ ।
੪੧. ਚਾਰ ਪਹਿਰ ਰਾਤ ਰਤ ਕਰ ਦੇ ਬਿਤਾਉਂਦੇ ॥੨੮॥
੪੨. ਭੋਗ ਕਰਨ ਦੀ ਇਕ ਹੋਰ ਕ੍ਰਿਪਾ ਵਿਚਾਰ ਲਈ ।
੪੩. ਆਪਣੇ ਉਪਰ ਇਕ ਦੁਲਾਈ ਪਾ ਲਈ ।
੪੪. ਰਾਜਾ ਬੈਠਾ ਮੁਨੀ ਜੀ ਦੀਆਂ ਮੁੱਠੀਆਂ ਭਰਦਾ ਹੈ ।
੪੫. ਉਹ ਰਜਾਈ ਦੇ ਵਿਚ ਰਾਣੀ ਨੂੰ ਵਜਾ ਰਿਹਾ ਹੈ ॥੨੯॥
੪੬. ਇਸ ਧੋਖੇ ਦੇ ਨਾਲ ਉਸ ਰਾਣੀ ਨੇ ਮਿਤ੍ਰ ਦੀ ਪ੍ਰਾਪਤੀ ਕਰ ਲਈ ।
੪੭. ਮੂਰਖ ਰਾਜੇ ਨੂੰ ਅਜੇ ਵੀ ਭੇਤ ਨਹੀਂ ਲੱਗਿਆ ।
੪੮. ਪੈਂਦ ਬੈਹਕੇ ਮੁਨੀ ਜੀ ਮੁੱਠੀ ਚਾਪੀ ਕਰ ਰਿਹਾ ਹੈ ।
੪੯. ਉਧਰ ਰਾਣੀ ਨਾਲ ਯਾਰ ਵਿਹਾਰ ਕਰ ਰਿਹਾ ਹੈ ॥੩੦॥
੫੦. ਇਸ ਫਰੇਬ ਨਾਲ ਰਾਣੀ ਨੇ ਆਪਣਾ ਪਤੀ ਛਲ ਲਿਆ
੫੧. ਯਾਰ ਦੇ ਨਾਲ ਇਸਤ੍ਰੀ ਨੇ ਪਤੀ ਦੇ ਸਾਹਮਣੇ ਗਵਨ ਕਰਿਆ ।
੫੨. ਪਰ ਉਸ ਮੂਰਖ ਰਾਜੇ ਨੇ ਇਸਦਾ ਭੇਤ ਨਾ ਜਾਣਿਆ ਰਾਜੇ ਨੇ
੫੩. ਉਸ ਇਸਤ੍ਰੀ ਦੇ ਆਖੇ ਲੱਗ ਕੇ ਆਪਣਾ ਸਿਰ ਮੁੰਨਾ ਲਿਆ ॥੩੧॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਦੋ ਸੌ ਚੌਰਾਨਵੀਂ ਕਥਾ ਸਮਾਪਤ ੨੯੪॥੫੬੨੦॥ਚਲਦਾ॥

---

☛ ਤਾਂ ਹੀ ਬਚ ਸਕਾਂਗੇ ਜੇ ਉਹਨਾਂ ਚਾਲਾਂ ਨੂੰ ਸਮਝਦੇ ਹੋਵਾਂਗੇ । ਸ਼ਸਤ੍ਰ ਤਾਂ ਚੰਦ ਪੈਸੇ ਖਰਚ ਕਰਕੇ ਹਰੇਕ ਨੂੰ ਮਿਲ ਸਕਦੇ ਹਨ ਪਰ ਸ਼ਾਸਤ੍ਰ ਉਸ ਦੀ ਮਦਦ ਕਰਦਾ ਹੈ ਜਿਹੜਾ ਪਹਿਲਾਂ ਉਸ ਦੀ ਵਰਤੋਂ ਦੀ ਸਿਖਲਾਈ ਲੈਂਦਾ ਹੈ ਜੇ ਦੁਸ਼ਮਨ ਦੇ ਵਾਰ ਦੀ ਰੋਕ ਨਹੀਂ ਸਿੱਖੀ ਤਾਂ ਆਪ ਮਾਰ ਖਾਣ ਤੋਂ ਕਿਵੇਂ ਵੀ ਬਚ ਨਹੀ ਸਕਦਾ । ਇਸ ਲਈ ਵਿਚਾਰ ਹੈ ਪੰਜਵੀ ਜੋਤ ਗੁਰੂ ਨਾਨਕ ਦੇਵ ਜੀ ਨੇ ਇਹ ਤਾਂ ਇਸ਼ਾਰਾ ਕਰ ਦਿੱਤਾ ਹੈ ਇਸ ਸੰਸਾਰ ਵਿਚ ਧੋਖੇ ਦਾ ਖਤ੍ਰਾ ਹੈ ਚੋਰਾਂ ਨੇ ਸੰਤਤਾਈ ਦਾ ਲਿਬਾਸ ਪਹਿਨਿਆ ਹੋਇਆ ਹੈ ਪਰ ਇਹ ਨਹੀਂ ਦਸਿਆ ਧੋਖਾ ਕਿਵੇਂ ਹੋ ਸਕਦਾ ਹੈ ਜਿਸ ਨੂੰ ਉਦਾਹਾਰਣਾਂ ਦੇ ਕੇ ਦਸਵੀਂ ਗੁਰੂ ਨਾਨਕ ਦੀ ਜੋਤ ਸਮਝਾਂਉਦੀ ਹੈ । ਇਹਨਾਂ ਸਾਰੇ ਪ੍ਰਕਰਣ ਦੀ ਇਹੋ ਪ੍ਰਕ੍ਰਿਯਾ ਹੈ-ਕਿ ਅਜ ਦੀਆਂ ਇਸਤ੍ਰੀਆਂ ਤੇ ਪੁਰਸ਼ ਜੋਗੀ ਸੰਨਿਆਸੀ ਕਿਵੇਂ ਧੋਖਾ ਦਿੰਦੇ ਨੇ -

ਧੋਖਾ ਦੇਹੀ ਠਗੀ ਲਈ ਇਹ ਤਿੰਨ ਹਨ ਸਫਲ ਸਮੰਤ ॥
ਇਸਤ੍ਰੀ ਰੂਪ ਤੇ ਜੋਤਸੀ ਤੀਜੇ ਸਾਧੂ ਸੰਤ ॥
ਡਾਂਗ ਮਾਰ ਇਹ ਪੁਲਸੀਏ ਇਹ ਨਾਂ ਕਰਦੇ ਖੈਰ ॥
ਵਰਦੀ ਦਾ ਰੋਹਬ ਪਾਇਕੈ ਦੇਂਦੇ ਚੰਮ ਉਧੇੜ ॥

ਟ੍ਰਿਬਿਉਨ ੧੩ ਜੁਲਾਈ ੧੯੯੪ ਦੀ ਖਬਰ ਹੈ ਕਿ ਪੰਜ ਸੁੰਦਰੀਆਂ ਨੇ ਦੋ ਲੱਖ ਦਾ ਸੋਨਾ ਚੋਰੀ ਕਰ ਲਿਆ ੧੨ ਜੁਲਾਈ ਮਲੇਰ ਕੋਟਲਾ ਸੋਨੇ ਦਾ ਵਾਪਾਰੀ (ਸ੍ਰੀ ਰਾਮ) ਸਰਾਫ ਦੀ ਸਦਰ ਬਜ਼ਾਰ ਸਥਿਤ ਦੁਕਾਨ ਦੇ ਵਿਚੋਂ ਪੰਜ ਸੁੰਦਰੀਆਂ ਬੀਤੇ ਦਿਨ ੪੦੦ ਗ੍ਰਾਮ ਦੇ ਕਰੀਬ ਸੋਨੇ ਦੇ ਜੇਵਰ ਲੈ ਕੇ ਫਰਾਰ ਹੋ ਗਈਆਂ । ਪਰ ਪੁਲੀਸ ਨੇ ਤੁਰਤ ਹਰਕਤ ਵਿਚ ਆਉਣ ਕਾਰਨ ਕਾਬੂ ਕਰ ਲਈਆਂ । ਤੇ ਮਾਲ ਬਰਾਮਦ ਹੋ ਗਿਆ-ਉਦਾਹਰਣ ਦੇਣ ਦਾ ਕਾਰਣ ਲਵੋ ਅਕਲ ਤੇ ਕੰਮ ਨਾ ਕਰ ਵਸਾਹਣ ।

ਦਿਸਦੇ ਸਾਰੇ ਚੋਰ ਚੋਰਾਂ ਚੋਂ ਚੋਰ ਨ ਲੱਭੇ । ਸੂਰਤਾ ਇਕੋ ਜਿਹੀਆਂ ਸੁੰਦ੍ਰ ਇਕ ਤੋਂ ਇਕ ਸਭੇ ।
ਅੰਨ੍ਹੇ ਭਰੋਸੇ ਆਪਣੇ ਅੰਦਰ ਦੀ ਤਹ ਫੋਲੋ । ਈਸਰ ਘੁੰਡੀ ਖੋਲ ਅੰਦਰ ਦੀ ਤਹ ਟੋਲੋ ।
ਬਾਰਾਂ ਸਾਲ ਕਹਿਣ ਨੂੰ ਥੋੜੇ ਪਰ ਜਵਾਨੀ ਨੂੰ ਚਟ ਜਾਂਦੇ । ਬੁਧਵਾਨ ਇਕ ਦਿਨ ਨ ਸਹਿੰਦਾ ਮੂਰਖ ਬਾਰਾਂ ਵਰੇ ਚਟ ਜਾਂਦੇ ॥
ਬਿੱਲੀ ਅੱਗੇ ਮੂਸਾ ਪਿਆ ਕਦੋਂ ਮਾਰਨ ਲਈ ਤੱਕੇ । ਬੰਦਰ ਦੇ ਹੱਥ ਡੰਡਾ ਦਿੱਤਾ ਤਰਬੂਜ ਰੱਖਕੇ ਛਿੱਕੇ ।
ਘਿਰਤ ਅੱਗ ਵਿਚ ਡੋਲ ਤੋਲ ਕੇ ਕਰਨ ਦੇਵਤੇ ਰਾਜੀ । ਘਰ ਆਪਣੇ ਦਾ ਤਾਲਾ ਤੋੜਕੇ ਹੁੰਦੇ ਕਾਫਰ ਰਾਜੀ ।
ਘਰ ਅੰਦਰ ਚੋਰ ਵਾੜ ਕੇ ਬਾਹਰ ਜਾ ਸੌਂਦੇ ਬਾਜੀ

ਚੌਪਈ ॥ [੧]ਚੰਚਲ ਸੈਨ ਨ੍ਰਿਪਤਿ ਇਕ ਨਰਵਰ ॥ [੨]ਅਵਰ ਨ੍ਰਿਪਤਿ ਤਾ ਕੀ ਨਹਿ ਸਰਬਰ ॥ [੩]ਚੰਚਲ ਦੇ ਤਾ ਕੇ ਘਰ ਦਾਰਾ ॥ [੪]ਤਾ ਸਮ ਦੇਵ ਨ ਦੇਵ ਕੁਮਾਰਾ ॥੧॥ [੫]ਸੁੰਦਰਿਤਾ ਇਹੱ ਕਹੀ ਨ ਆਵੈ ॥ [੬]ਜਾ ਕੋ ਮਦਨ ਹੇਰਿ ਲਲਚਾਵੈ ॥ [੭]ਜੋਬਨ ਜੇਬ ਅਧਿਕ ਤਿਹੱ ਧਰੀ ॥ [੮]ਮੈਨ ਸੁਨਾਰ ਭਰਤ ਜਨੁ ਭਰੀ ॥੨॥ [੯]ਤਾ ਕੇ ਏਕ ਧਾਮ ਸੁਤ ਭਯੋ ॥ [੧੦]ਬੀਸ ਬਰਿਸ ਕੋ ਹ੍ਵੈ ਮਰਿ ਗਯੋ ॥ [੧੧]ਰਨਿਯਹਿ ਬਾਢਾ ਸੋਕ ਅਪਾਰਾ ॥ [੧੨]ਜਾਂ ਤੇ ਸਭ ਬਿਸਰਾ ਘਰ ਬਾਰਾ ॥੩॥ [੧੩]ਤਹ ਇਕ ਪੂਤ ਸਾਹ ਕੋ ਆਯੋ ॥ [੧੪]ਤੇਜਵਾਨ ਦੁਤਿ ਕੋ ਜਾਨੁ ਜਾਯੋ ॥ [੧੫]ਜੈਸੋ ਤਿਹੱ ਸੁਤ ਕੋ ਥੋ ਰੂਪਾ ॥ [੧੬]ਤੈਸੋ ਈ ਤਿਹੱ ਲਗਤ ਸਰੂਪਾ ॥੪॥ [੧੭]ਜਬ ਰਾਨੀ ਸੋ ਪੁਰਖ ਨਿਹਾਰਾ ॥ [੧੮]ਲਾਜ ਸਾਜ ਤਜ ਹ੍ਰਿਦੈ ਬਿਚਾਰਾ ॥ [੧੯]ਯਾ ਸੌ ਕਾਮ ਭੋਗ ਅਬ ਕਰਿਯੈ ॥ [੨੦]ਨਾਤਰ ਮਾਰਿ ਛੁਰਕਿਯਾ ਮਰਿਯੈ ॥੫॥ [੨੧]ਜਬ ਵਹੁ ਕੁਅਰ ਰਾਹ ਤਿਹੱ ਆਵੈ ॥ [੨੨]ਚੰਚਲ ਦੇਖਨ ਕੌ ਤਿਹੱ ਜਾਵੈ ॥ [੨੩]ਇਕ ਦਿਨ ਤਾ ਕੇ ਨਾਥ ਨਿਹਾਰੀ ॥ [੨੪]ਇਹੱ ਬਿਧਿ ਸੌ ਤਿਹੱ ਬਾਤ ਉਚਾਰੀ ॥੬॥ [੨੫]ਕਿਹੱ ਨਿਮਿਤਿ ਇਹੱ ਠਾਂ ਤੂੰ ਆਈ ॥ [੨੬]ਹੇਰਿ ਰਹੀ ਕਿਹੱ ਕਹੱ ਦ੍ਰਿਗ ਲਾਈ ॥ [੨੭]ਤਬ ਰਾਨੀ ਇਹ ਭਾਂਤਿ ਉਚਾਰੋ ॥ [੨੮]ਸੁਨਹੁ ਨ੍ਰਿਪਤਿ ਤੁਮ ਬਚਨ ਹਮਾਰੋ ॥੭॥ [੨੯]ਜਸ ਤਵ ਸੁਤ ਸੁਰਲੋਕ ਸਿਧਾਯੋ ॥ [੩੦]ਸੋ ਧਰਿ ਰੂਪ ਦੁਤਿਯ ਜਨੁ ਆਯੋ ॥ [੩੧]ਤਿਹ ਤੁਮ ਮੁਰਿ ਢਿਗ ਸੇਜ ਸੁਵਾਵੋ ॥ [੩੨]ਹਮਰੇ ਚਿਤ ਕੋ ਤਾਪ ਮਿਟਾਵੋ ॥੮॥ [੩੩]ਮੂਰਖ ਭੇਦ ਅਭੇਦ ਨ ਪਾਯੋ ॥ [੩੪]ਤਾਹਿ ਬੁਲਾਇ ਆਪੁ ਲੈ ਆਯੋ ॥ [੩੫]ਨ੍ਰਿਪ ਪੁਨਿ ਤਿਹੱ ਭਰੁਆਪਨ⁰ ਕਰਿਯੋ ॥ [੩੬]ਭਲੋ ਬੁਰੋ ਨ ਬਿਚਾਰ ਬਿਚਰਿਯੋ ॥੯॥ [੩੭]ਭਰੂਆ ਕੀ ਕਿਰਿਯਾ ਕਹ ਕਰਿਯੋ ॥ [੩੮]ਚਾਰਿ ਬਿਚਾਰ ਕਛੂ ਨ ਬਿਚਰਿਯੋ ॥ [੩੯]ਦੂਤੀ ਪਠਵਨ ਤੇ ਤ੍ਰਿਯ ਬਚੀ ॥ [੪੦]ਭੂਪਤਿ ਕੀ ਦੂਤੀ ਕਰਿ ਰਚੀ ॥੧੦॥ [੪੧]ਤਾਹਿ ਸੇਜ ਕੇ ਨਿਕਟ ਸੁਵਾਵੈ ॥ [੪੨]ਭਲੋ ਭਲੋ ਭੋਜਨ ਤਿਹੱ ਖ੍ਵਾਵੈ ॥ [੪੩]ਕਹੈ ਸੁ ਸੁਤ ਮੁਰ ਕੀ ਅਨੁਹਾਰਾ ॥ [੪੪]ਤਾ ਤੇ ਯਾ ਸੰਗ ਹਮਰੋ ਪਯਾਰਾ ॥੧੧॥ [੪੫]ਜੋ ਤ੍ਰਿਯ ਤਾ ਕੌ ਭੋਜੁ ਖ੍ਵਾਰੇ ॥ [੪੬]ਰਾਨੀ ਝਝਕਿ ਤਾਹਿ ਤ੍ਰਿਯ ਡਾਰੈ ॥ [੪੭]ਇਹ ਮੋਰੇ ਸੁਤ ਕੀ ਅਨੁਹਾਰਾ ॥ [੪੮]ਭਲੋ ਭਲੋ ਚਹਿਯਤ ਤਿਹੱ ਖ੍ਵਾਰਾ ॥੧੨॥ [੪੯]ਨਿਕਟਿ ਆਪਨੇ ਤਾਹਿ ਸੁਵਾਵੈ ॥ [੫੦]ਤਿਹ ਢਿਗ ਅਪਨੀ ਸੇਜ ਬਿਛਾਵੈ ॥ [੫੧]ਜਬ ਤਾਂ ਸੰਗ ਨ੍ਰਿਪਤਿ ਸ੍ਵੈ ਜਾਵੈ ॥ [੫੨]ਤਬ ਤ੍ਰਿਯ ਤਾ ਸੰਗ ਭੋਗ ਕਮਾਵੈ ॥੧੩॥ [੫੩]ਕਸਿ ਕਸਿ ਰਮੈ ਜਾਰ ਕੇ ਸੰਗਾ ॥ [੫੪]ਦਲਿ ਮਲਿ ਤਾਂਹਿ ਕਰੈ ਸਰਬੰਗਾ ॥ [੫੫]ਭਾਂਤਿ ਭਾਂਤਿ ਤਨ ਭੋਗ ਕਮਾਈ ॥ [੫੬]ਸੋਇ ਰਹੈ ਤਯੋਂ ਹੀ ਲਪਟਾਈ[i] ॥੧੪॥ [੫੭]ਇਕ ਦਿਨ ਗਈ ਜਾਰ ਪਹਿ ਰਾਨੀ ॥ [੫੮]ਸੋਵਤ ਜਗਾ ਨ੍ਰਿਪਤਿ ਅਭਿਮਾਨੀ ॥ [੫੯]ਮੁਖ ਚੁੰਬਨ ਤਿਹੱ ਤਾਹਿ

0 ਭਰੂਆ ਪਨ (ਦਲਾਲੀ ਦਾ ਕੰਮ)

i. ਸੰਸਾਰ ਵਿਚ ਸਮਾਜ ਵਲੋਂ ਤੇ ਅਧਿਆਤਮਕ ਮਹਾਂ ਪੁਰਸ਼ਾਂ ਵਲੋਂ ਧਾਰਮਿਕ ਗ੍ਰੰਥਾਂ ਰਾਹੀਂ ਇਥੇ ਪਿਛਲੇ ਸੰਸਕਾਰਾਂ ਰਾਹੀਂ ਇਥੇ ਰਿਸ਼ਤਿਆ ਦੇ ਸਬੰਧ ਕਾਇਮ ਕੀਤੇ ਤੇ ਮੰਨੇ ਜਾਂਦੇ ਹਨ । ਜਦੋਂ ਅਸੀਂ ਕਿਸੇ ਥਾਂ ਕੋਈ ਨੌ ਜੁਆਨ ਤੇ ਸੁੰਦਰ ਪੁਤ੍ਰ ਜਾਂ ਪੁਤ੍ਰੀ ਵੇਖਕੇ ਰਿਸ਼ਤਾ ਕਰਨ ਜਾਂਦੇ ਹਾਂ ਤਾਂ ਉਸ ਵਿਚ ਜੇ ਰੁਕਾਵਟ ਪੈ ਜਾਇ ਤਾਂ ਬਿਧਨਾ ਦਾ ਇਸ ਵਿਚ ਦੋਸ਼ ਜਾਂ ਰਜਾਮੰਦੀ ਨਾਂ ਸਮਝਕੇ ਸੰਤੁਸ਼ਟ ਹੋ ਜਾਂਦੇ ਹਾਂ । ਜਿਸੇ ਥਾਂ ਸਾਨੂੰ ਆਪਣੀ ਮਰਜ਼ੀ ਜਾਂ ਦਿਲ ਦੀ ਖੁਸ਼ੀ ਨਾਂ ਹੁੰਦਿਆਂ ਹੋਇਆਂ ਵੀ ਰਿਸ਼ਤਾ ਕਰਨ ਲਈ ਮਜਬੂਰ ਹੋਣਾ ਪੈਂਦਾ ਹੈ ਉਥੇ ਵੀ ਸੰਜੋਗ ਬਿਧਨਾ ਕਰਾਰ ਦੇ ਦਿੰਦੇ ਹਾਂ । ਗੁਰਬਾਣੀ ਵੀ ਇਸਦੀ ਸ਼ਾਹਦੀ ਭਰਦੀ ਹੈ -

*ਸੰਜੋਗੀ ਧਨ ਪਿਰ ਮੇਲਾ ਹੋਵੈ ॥ ਗੁਰਮਤਿ ਵਿਚਹੁ ਦੁਰਮਤਿ ਖੋਵੈ ॥ ਰੰਗ ਸਿਉ ਨਿਤ ਰਲੀਆ ਮਾਣੈ ਆਪਣੇ ਕੰਤ ਪਿਆਰੀ ਜੀਉ ॥੧੦੧੬॥੩॥—*

ਭਾਵੇ ਇਹ ਉਧਾਰਣ ਜੀਵ ਆਤਮਾ ਨਾਲ ਜੋੜੀ ਜਾਂਦੀ ਹੈ ਪਰ ਜੀਵ ਆਤਮਾ ਪਿਛੋਂ ਅਤੇ ਇਸਤ੍ਰੀ ਪਤੀ ਪਹਿਲਾਂ । ਕਿਉਂਕਿ ਹਰ ਉਦਾਹਰਣ ਪਹਿਲਾਂ ਕੰਮ ਕਰਦੀ ਹੈ ਉਸਦੀ ਉਦਾਹਰਣ ਲੈ ਕੇ ਪ੍ਰਮਾਰਥ ਵੱਲ ਵਧਣਾ ਹੈ । ਭਾਵ ਸਪੱਸ਼ਟ ਹੈ ਸੰਜੋਗਾਂ ਨਾਲ ਇਸਤ੍ਰੀ ਪੁਰਸ਼ ਦਾ ਮੇਲ ਹੁੰਦਾ ਹੈ।☛

੧. ਚੌਪਈ ॥ ਚੰਚਲ ਸੈਨ ਨਾਮ ਦਾ ਇਕ ਨਰਵਰ ਮਨੁੱਖਾਂ ਚੋਂ ਸ੍ਰੇਸ਼ਟ ਰਾਜਾ ਸੀ ।
੨. ਹੋਰ ਸਾਰੇ ਹੀ ਰਾਜੇ ਉਸ ਦੇ ਬਰਾਬਰ ਦੇ ਨਹੀਂ ਸਨ।
੩. ਚੰਚਲ ਦੇਈ ਉਸਦੇ ਘਰ ਇਸਤ੍ਰੀ ਸੀ
੪. ਉਸਦੇ ਜੇਹੇ ਨਾਂ ਤਾਂ ਕੋਈ ਦੇਵਤਾ ਹੈ ਨਾਂ ਦੇਵਾਂ ਦੀ ਇਸਤ੍ਰੀ ॥੧॥
੫. ਉਸਦੀ ਸੁੰਦ੍ਰਤਾ ਕਹੀ ਨਹੀ ਜਾਂਦੀ ।
੬. ਜਿਸ ਨੂੰ ਵੇਖ ਕੇ ਕਾਮਦੇਵ ਵੀ ਲਲਚਾਉਂਦਾ ਸੀ ।
੭. ਜੋਬਨ ਦੀ ਸੋਭਾ ਉਸ ਤੇ ਬਹੁਤ ਰੱਖੀ ਹੋਈ ਸੀ ।
੮. ਜਿਵੇਂ ਕੇ ਕਾਮਦੇਵ ਸੁਨਾਰ ਨੇ ਸੰਚੇ ਵਿਚ ਢਾਲੀ ਹੈ ॥੨॥
੯. ਉਸਦੇ ਘਰ ਇਕ ਪੁੱਤ੍ਰ ਹੋਇਆ ਸੀ ਜਿਹੜਾ
੧੦. ਵੀਹ ਵਰਸ਼ ਦਾ ਹੋ ਕੇ ਮਰ ਗਿਆ ।
੧੧. ਰਾਣੀ ਨੂੰ ਉਸ ਦਾ ਬਹੁਤ ਦੁਖ ਹੋਇਆ - ਜਿਸ ਦੇ
੧੨. ਦੁਖ ਨਾਲ ਸਾਰਾ ਘਰ ਬਾਹਰ ਭੁੱਲ ਗਈ ॥੩॥
੧੩. ਉਥੇ ਇਕ ਸ਼ਾਹੂਕਾਰ ਦਾ ਪੁੱਤ੍ਰ ਆ ਗਿਆ ।
੧੪. ਉਸਤੇ ਇਤਨਾ ਤੇਜ ਸੀ ਜਾਣੋਂ ਸੂਰਜ ਨੇ ਜਾਯਾ ਹੈ।
੧੫. ਉਸ ਦੀ ਸ਼ਕਲ ਤੇ ਰੂਪ ਉਸ ਰਾਣੀ ਦਾ ਜੋ ਪੁੱਤ੍ਰ ਮਰ ਗਿਆ ਸੀ ਐਨ ਉਸ ਦੇ ਨਾਲ ਮਿਲਦੀ ਸੀ ।
੧੬. ਓਹੋ ਜਿਹਾ ਇਸ ਦਾ ਸਰੂਪ ਸੀ ॥੪॥
੧੭. ਜਿਸ ਵੇਲੇ ਰਾਣੀ ਨੇ ਉਹ ਪੁਰਖ ਵੇਖਿਆ ।
੧੮. ਸ਼ਰਮ ਹਿਯਾ ਛੱਡ ਕੇ ਦਿਲ ਵਿਚ ਸੋਚਿਆ ।
੧੯. ਇਸਦੇ ਨਾਲ ਕਾਮ ਭੋਗ ਹੁਣੇ ਕਰਾਂ ।
੨੦. ਨਹੀ ਤਾਂ ਛੁਰੀ ਮਾਰਕੇ ਮਰ ਜਾਵਾਂਗੀ ॥੫॥
੨੧. ਜਿਸ ਵੇਲੇ ਉਹ ਕੁਮਾਰ ਉਸ ਦੇ ਘਰ ਕੋਲੋਂ ਲੰਘੇ
੨੨. ਉਹ ਇਸਤ੍ਰੀ ਉਸਦੇ ਦੇਖਣੇ ਵਾਸਤੇ ਆ ਖਲੋਵੇ ।
੨੩. ਇਕ ਦਿਨ ਉਸ ਦੇ ਪਤੀ ਨੇ ਦੇਖ ਲਈ ।
੨੪. ਤੇ ਉਸ ਨੇ ਇਸ ਤਰ੍ਹਾਂ ਪਤਨੀ ਨੂੰ ਗੱਲ ਕਹੀ ॥੬॥
੨੫. ਇਸ ਥਾਂ ਤੂੰ ਕਿਸ ਕੰਮ ਲਈ ਆਈ ਹੈਂ ?
੨੬. ਤੇ ਉਸ ਨੇ ਇਸ ਤਰ੍ਹਾਂ ਪਤਨੀ ਨੂੰ ਗੱਲ ਕਹੀ ।
੨੭. ਤਦ ਰਾਣੀ ਨੇ ਇਸ ਤਰਾਂ ਕਿਹਾ ।
੨੮. ਐ ਰਾਜਨ ਤੂੰ ਮੇਰੀ ਗੱਲ ਸੁਣ ॥੭॥
੨੯. ਜਿਹੋ ਜਿਹਾ ਤੇਰਾ ਪੁੱਤ੍ਰ ਦੇਵ ਲੋਕ ਨੂੰ ਚਲਾ ਗਿਆ ਹੈ।
੩੦. ਐਉਂ ਲੱਗਦਾ ਹੈ ਕਿ ਉਹ ਦੂਜਾ ਰੂਪ ਧਾਰ ਕੇ ਐਥੇ ਆ ਗਿਆ ਹੈ ।
੩੧. ਉਸਨੂੰ ਤੁਸੀਂ ਬੁਲਾਵੋ ਤੇ ਉਸਦੀ ਤੁਸੀਂ ਮੇਰੇ ਕੋਲ ਮੰਜੀ ਵਛਾਵੋ ।
੩੨. ਮੇਰੇ ਦਿਲ ਦੇ ਪੁੱਤਰ ਦਾ ਦੁਖ ਦੂਰ ਕਰੋ ॥੮॥
੩੩. ਓਸ ਮੂਰਖ ਰਾਜੇ ਨੇ ਠੀਕ ਅਠੀਕ ਗੱਲ ਨਾਂ ਸਮਝੀ।
੩੪. ਉਸਨੂੰ ਜਾ ਕੇ ਆਪ ਬੁਲਾ ਕੇ ਲੈ ਆਇਆ ।
੩੫. ਰਾਜੇ ਉਸਨੂੰ ਆਪਣਾ ਪੁੱਤ੍ਰ ਹੀ ਤਾਸੂਰ ਕਰਕੇ ।
੩੬. ਕੋਈ ਭਲਾ ਬੁਰਾ ਖਿਆਲ ਨਾ ਵਿਚਾਰਿਆ ॥੯॥
੩੭. ਉਸ ਨੂੰ ਪੁਤ੍ਰਾਂ ਦੀ ਨਿਗਾਹ ਨਾਲ ਤੱਕਿਆ ।
੩੮. ਹੋਰ ਕੋਈ ਚਾਰ ਜਾਂ ਵਿਚਾਰ ਨਾ ਸੋਚੀ ।
੩੯. ਰਾਣੀ ਦੂਤੀ ਭੇਜਣ ਤੋਂ ਵੀ ਬਚ ਗਈ ਕਿਉਂਕਿ ਰਾਜਾ ਹੀ ਆਪ ਬੁਲਾ ਕੇ ਲੈ ਆਇਆ ।
੪੦. ਰਾਜੇ ਨੂੰ ਹੀ ਦੂਤੀ ਸਮਝ ਲਿਆ ॥੧੦॥
੪੧. ਉਸ ਨੂੰ ਰਾਣੀ ਆਪਣੀ ਸੇਜ ਦੇ ਕੋਲ ਸੁਾਵੇ ।
੪੨. ਚੰਗੇ ਚੰਗੇ ਭੋਜਨ ਉਸ ਨੂੰ ਖਵਾਵੇ ।
੪੩. ਤੇ ਲੋਕਾਂ ਨੂੰ ਕਹੇ ਕਿ ਇਹ ਮੇਰੇ ਪੁੱਤ੍ਰ ਜਿਹਾ ਹੈ ।
੪੪. ਇਸ ਲਈ ਮੇਰਾ ਇਸ ਨਾਲ ਪਿਆਰ ਹੈ ॥੧੧॥
੪੫. ਜੇ ਕੋਈ ਹੋਰ ਇਸਤ੍ਰੀ ਉਸਨੂੰ ਭੋਜਨ ਖਵਾਵੇ ।
੪੬. ਰਾਣੀ ਝੱਟ ਉਸ ਨੂੰ ਝਿੜਕ ਦੇਵੇ ।
੪੭. ਇਹ ਮੇਰੇ ਪੁੱਤ੍ਰ ਜਿਹਾ ਹੈ ।
੪੮. ਇਸ ਲਈ ਚੰਗਾ-ਚੰਗਾ ਭੋਜਨ ਇਸਨੂੰ ਖਵਾਣਾ ਚਾਹੀਦਾ ਹੈ ॥੧੨॥
੪੯. ਆਪਣੇ ਕੋਲ ਉਸ ਨੂੰ ਸਵਾਵੇ ।
੫੦. ਉਸ ਦੇ ਕੋਲ ਹੀ ਆਪਣੀ ਸੇਜ ਵਛਾਵੇ ।
੫੧ .ਜਿਸ ਵੇਲੇ ਰਾਜਾ ਸੌਂ ਜਾਵੇ ਉਸ ਵੇਲੇ ਇਸਤ੍ਰੀ ॥੧੩॥
੫੨. ਉਸ ਨਾਲ ਭੋਗ ਕਰੇ ।
੫੩. ਘੁੱਟ-ਘੁੱਟ ਕੇ ਯਾਰ ਨਾਲ ਰਮਦੀ ।
੫੪. ਦਲ ਮਲ ਕੇ ਅੰਗ ਤੋੜ ਦਿੰਦੀ ।
੫੫. ਤਰਾਂ-ਤਰਾਂ ਉਸ ਨਾਲ ਵਿਚਾਰ ਕਰਦੀ ।
੫੬. ਉਸਦੇ ਨਾਲ ਹੀ ਜੁੜਕੇ ਸੌਂ ਜਾਂਦੀ ॥੧੪॥
੫੭. ਇਕ ਦਿਨ ਰਾਣੀ ਯਾਰ ਪਾਸ ਗਈ ।
੫੮. ਤਾ ਰਾਜਾ ਸੁੱਤਾ ਜਾਗ ਪਿਆ ।
੫੯. ਰਾਣੀ ਨੇ ਉਸਦੇ ਮੂੰਹ ਪਰ ਚੁੰਮਨ ਲੈ ਲਿਆ ।

---

☛ ਉਹਨਾਂ ਨੂੰ ਚਾਹੀਦਾ ਹੈ ਕਿ ਗੁਰੂ ਤੋਂ ਮਤਿ ਲੈ ਕੇ ਕੁਬੁਧੀ ਦਾ ਨਾਸ ਕਰ ਦੇਵੇ ਫੇਰ ਜੀ ਆਉਂਦਾ ਪਤੀ ਤੇ ਪਤਨੀ ਜਿਸ ਵੇਲੇ ਚਾਹੁਣ ਨਿਤ ਹੀ ਮੌਜ ਮੇਲਾ ਤੇ ਰੰਗ ਰਲੀਆ ਮਾਣਨ ਪਰ ਪਤੀ ਦਾ ਪਿਆਰ ਹਾਸਲ ਕਰਕੇ । ਇਸ ਦੇ ਵਿਚ ਸਮਾਜ ਵੱਲੋ ਜਾਂ ਧਾਰਮਿਕ ਪੱਖੋਂ ਇਹਨਾਂ ਤੇ ਕੋਈ ਦੋਸ਼ ਨਹੀਂ ਹੈ । ਕਿਉਂਕਿ-

*ਸੰਜੋਗੁ ਵਿਜੋਗੁ ਧੁਰਹੁ ਹੀ ਹੂਆ । ਪੰਚ ਧਾਤ ਕਰਿ ਪੁਤਲਾ ਕੀਆ । ਸਾਹੈ ਕੈ ਫੁਰਮਾਇੜੈ ਜੀ ਦੇਹੀ ਵਿਚਿ ਜੀਉ ਆਇ ਪਾਇਆ ॥ਪੰ:੧੦੦੭॥ਮ:੫॥*

ਜੈਜ ਮੰਨਿਆ ਜਾਂਦਾ ਹੈ । ਪਹਿਲਾਂ ਨਾਂ ਇਸਤ੍ਰੀ ਜਾਣਦੀ ਹੈ ਕਿ ਮੇਰੇ ਸੰਜੋਗ ਕਿਸ ਨਾਲ ਜੁੜਨੇ ਨੇ ਨਾਂ ਪੁਰਸ਼ ਜਾਣਦਾ ਹੈ ਮੇਰੀ ਪਤਨੀ ਕਿਸਨੇ ਬਨਣਾ ਹੈ, ਪਰ ਜਦੋਂ ਸੰਜੋਗ ਜੁੜ ਜਾਂਦੇ ਨੇ ਤਾਂ ਪੱਕੇ ਅਹਦ ਕੀਤੇ ਜਾਂਦੇ ਨੇ ਆਪਣੇ ਅਕੀਦੇ ਨਾਲ ਕਿਸੇ ਦੇਵੀ ਦੇਵਤਾ ਜਾਂ ਗੁਰੂ ਨੂੰ ਵਿਚ ਜਾਮਨ ਪਾ ਕੇ, ਫੇਰ ਇਹਨਾਂ ਕੀਤੇ ਕੌਲ ਕਰਾਰਾਂ ਤੋਂ ਮੁਕਰਨਾ ਬੇਈਮਾਨੀ ਤੇ ਪ੍ਰਭ ਪਿਤਾ ਤੋਂ ਮੂੰਹ ਮੋੜਨਾ ਹੈ :-

*ਸਤਿਗੁਰ ਤੋ ਜੋ ਮੁਹੁ ਫੇਰੇ ਤੇ ਵੇ ਮੁਖਿ ਬੁਰੇ ਦਿਸੰਨਿ ॥ ਅਨਦਿਨੁ ਬਧੇ ਮਾਰੀਅਨਿ ਫਿਰਿ ਵੇਲਾ ਨਾ ਲਹੰਨ ॥ ਪੰ:੨੩੩॥ ਮ:੩॥*

ਇਸੇ ਤਰਾਂ ਆਪੋ ਆਪਣੇ ਅਕੀਦੇ ਅਨੁਸਾਰ ਆਪਣੇ ਇਸ਼ਟ ਦੇਵ ਤੋਂ ਵੇਮੁਖ ਹੋਣਾ ਹੈ- ਜਦੋਂ ਕਿਸੇ ਨਾਲ ਮੁਅਹਿੰਦਾ ਕੀਤਾ ਜਾਂਦਾ ਹੈ ਫੇਰ ਉਹ ਇਸਤ੍ਰੀ ਪਤੀ ਲਈ ਤੇ ਪਤੀ ਪਤਨੀ ਲਈ ਆਪਣਾ ਜਾਣ ਰਾਮ ਤੇ ਸੀਤਾ ਵਾਂਗ ਜਾਂ ਹੀਰ ਤੇ ਰਾਂਝੇ ਵਾਂਗ, ਲੈਲਾ ਤੇ ਮਜਨੂੰ ਵਾਂਗ ਲੇਖੇ ਲਾ ਦਿੰਦਾ ਹੈ ਭਾਵ ਆਪਾ ਕੁਰਬਾਨ ਕਰ ਦਿੰਦਾ ਹੈ । ਪਰ ਜਿਸਨੂੰ ਪੁੱਤ੍ਰ ਕਹਿ ਦਿੱਤਾ ਜਾ ਭਰਾ ਕਹਿ ਦਿੱਤਾ ਉਹਨਾਂ ਦਾ ਆਪਣੇ ਕੀਤੇ ਕੌਲ ਤੋਂ ਗਿਰਕੇ ਨਰਕ ਵਿਚ ਵੀ ਜਾਣ ਨੂੰ ਥਾਂ ਨਹੀ ਰਹਿੰਦਾ । ਜਿਵੇਂ ਕਿ ਅੱਜਕਲ ਰਿਵਾਜ ਹੈ ਦੇਵਰ ਜੇਠ ਦਾ ਰਿਸ਼ਤਾ ਭੈਣ ਭਰਾਵਾਂ ਦਾ ਰਿਸ਼ਤਾ ਹੀ ਹੈ ਹਰ ਭਰਜਾਈ ਆਪਣੇ ਜੇਠ ਨੂੰ ਭਾਈਆ ਜੀ ਭਾਈ ਜੀ ਅਥਵਾ ਭਰਾ ਜੀ ਹੀ ਕਹਿੰਦੀ ਹੈ ਪਰ ਰਸਮ ਅਦਾ ਕਰ ਲੈਣ ਤੋਂ ਬਿਨਾਂ ਉਹਨਾਂ ਨੂੰ ਪਤੀ ਪਤਨੀ ਵਾਲੇ ਸਬੰਧ ਕਾਇਮ ਕਰਨਾ ਪਾਪ ਹੈ । ਅਤੇ ਮਾਂਦਾ ਪੁੱਤ੍ਰ ਵਾਲੇ ਸਬੰਧ ਕਾਇਮ ਕਰਕੇ ਜਾਂ ਬਚਨ ਕਰਕੇ ਉਸ ਤੋਂ ਉਲਟ ਪਤੀ ਪਤਨੀ ਵਾਲਾ ਵਿਹਾਰ ਕਰਨਾ ਮਹਾਂ ਪਾਪ ਹੈ । ਜਿਸ ਬਾਰੇ ਗੁਰਬਾਣੀ ਦਾ ਇਨਸਾਫ ਹੈ—

*ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ ॥ ਨਾਨਕ ਜਿਉ ਮਥਨਿ ਮਾਧਾਣੀਆਂ ਤਿਉ ਮਥੇ ਧ੍ਰਮ ਰਾਇ ॥੯॥ਪੰ:੧੪੨੫॥ਮ:੫॥*

ਸਤਿਗੁਰ ਦਾ ਪਾਵਨ ਬਚਨ ਹੈ ਕਿ ਇਹ ਦੁਨੀਆਂ ਤਾ ਚਾਰ ਦਿਨਾਂ ਦਾ ਖੇਲ ਹੈ ਜਿਹੜੇ ਅਸੀਂ ਸੁਖ ਰੂਪ ਜਾਣ ਕੇ ਪਾਪ ਪੁੰਨ ਤੇ ਬਿਵਚਾਰ ਕਮਾਂਦੇ ਹਾਂ ਇਹਨਾਂ ਵਿਚ ਸੁਖ ਨਹੀਂ ਸਗੋਂ ਸੁਖ ਦੀ ਬਜਾਇ ਦੁਖ ਰੂਪ ਹਨ । ਭਾਵੇਂ ਇਹਨਾਂ ਕੁਕਰਮਾਂ ਨੂੰ ਬੁਰੇ ਕਹਿਕੇ ਗੱਲਾਂ ਕਰਨ ਵਾਲੇ ਤਾਂ ਬਥੇਰੇ ਨੇ, ਪਰ ਇਹਨਾਂ ਤੋਂ ਮੁਕਤਿ ਹਾਸਲ ਕਰਨ ਵਾਲਾ ਕੋਈ ਨਹੀਂ, ਜਿਵੇਂ ਮੱਖੀਆਂ ਮਿਠੇ ਪਿੱਛੇ ਲੱਗ ਕੇ ਮਰ ਜਾਂਦੀਆਂ ਹਨ ਇਹੋ ਹਾਲ ਇਸ ਸੰਸਾਰ ਦਾ ਹੈ ਇਹੋ ਜਿਹੇ ਕਲੰਕਤ ਕਰਮ ਕਰਕੇ ਕਲੰਕ ਦਾ ਟਿਕਾ ਲਾ ਕੇ ਇਕ ਦਿਨ ਐਥੋਂ ਤੁਰ ਜਾਂਦਾ ਹੈ

ਦਦਾ ਦੁਖ ਬਗੈਰ ਨਾਂ ਵਿਚ ਦੁਨੀਆਂ ਮਨੋਂ ਰੱਖ ਨਾਂ ਸੁਖ ਦੀ ਇਛਿਆ ਓਏ ॥
ਜਦੋਂ ਜਗ ਦੇ ਵਿਚ ਮਨੁਖ ਆਇਆ, ਪਿਛੋ ਕਾਲ ਸੀ ਚੰਦਰਾ ਨਿਛਿਆ ਓਏ ॥
ਤਿਨ ਕਾਲ ਸੰਸਾਰ ਅਨਿੱਤ ਵਸਤੂ, ਮੂਰਖ ਸੱਚ ਪਛਾਣਕੇ ਵਿਛਿਆ ਓਏ ॥
ਕਾਲੀ ਦਾਸ ਸਤਿਗੁਰ ਅਗੇ ਅੱਡ ਝੋਲੀ ਪਾਵੇ ਨਾਮ ਦੀ ਜੇਕਰ ਭਿੱਛਿਆ ਓਏ ॥

ਨਿਹਾਰਾ ॥ [੧]ਧ੍ਰਿਗ ਧ੍ਰਿਗ ਬਚ ਹ੍ਵੈ ਕੋਪ ਉਚਾਰਾ ॥੧੫॥ ਦੋਹਰਾ ॥ [੨]ਮੈ ਇਹ ਬੋਲੀ ਪੂਤ ਕਹਿ ਯਾ ਸੰਗ ਅਤਿ ਮੁਰ ਪਯਾਰ ॥ [੩]ਤਾ ਤੇ ਮੁਖ ਚੁੰਬਤ ਹੁਤੀ ਸੁਤ ਕੀ ਜਨੁ ਅਨੁਹਾਰ ॥੧੬॥ ਚੌਪਈ ॥ [੪]ਨ੍ਰਿਪ ਕੇ ਸਾਚ ਇਹੈ ਜਿਯ ਆਈ ॥ [੫]ਪੂਤ ਜਾਨਿ ਚੁੰਬਨ ਮੁਖ ਧਾਈ ॥ [੬]ਕੋਪ ਜੁ ਬਢਾ ਹੁਤਾ ਤਜਿ ਦੀਨਾ ॥ [੭]ਭੇਦ ਅਭੇਦ ਕਛੂ ਨਹਿ ਚੀਨਾ ॥੧੭॥ ਦੋਹਰਾ ॥ [੮]ਇਹੱ ਛਲ ਬੰਗਸ ਰਾਇ ਕਹੱ; ਰਾਖਾ ਅਪਨੇ ਧਾਮ ॥ [੯]ਦਿਨ ਕਹੱ ਪੂਤ ਉਚਰਾਈ; ਨਿਸਿ ਕਹੱ ਬੋਗੈ ਬਾਮ ॥੧੮॥੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ, ਤ੍ਰਿਯਾ ਚਰਿਤ੍ਰੇ, ਮੰਤ੍ਰੀ ਭੂਪ ਸੰਬਾਦੇ, ਦੋਇ ਸੌ ਪੰਚਾਨਵੇਂ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੯੫॥੫੬੩੮॥ ਅਫਜੂੰ ॥

ਚੌਪਈ ॥ [੧੦]ਬੰਗਸ ਸੈਨ ਬੰਗਸੀ[i] ਰਾਜਾ ॥ [੧੧]ਸਦਨ ਭਰੇ ਜਾ ਕੇ ਸਭ ਸਾਜਾ ॥ [੧੨]ਬੰਗਸ ਦੇ ਤਾ ਕੇ ਘਰ ਰਾਨੀ ॥ [੧੩]ਜਿਹੱ ਲਖਿ ਨਾਰਿ ਤ੍ਰਿਲੋਕ ਰਿਸਾਨੀ ॥੧॥ [੧੪]ਤਹਾਂ ਬਸਤ ਇਕ ਸਾਹ ਦੁਲਾਰੀ ॥ [੧੫]ਰੂਪਮਾਨ ਗਤਿਮਾਨ ਉਜਯਾਰੀ ॥ [੧੬]ਤਾਹਿ ਮੰਗਲਾ ਦੇਈ ਨਾਮਾ ॥ [੧੭]ਜਾ ਸਮ ਨਹੀ ਕਾਮ ਕੀ ਬਾਮਾ ॥੨॥ [੧੮]ਤਹ ਇਕ ਆਇ ਗਯੋ ਬਨਿਜਾਰਾ ॥ [੧੯]ਮੋਤਿਨ ਲਾਦੇ ਉਸਟ ਹਜਾਰਾ ॥ [੨੦]ਔਰ ਦਰਬੁ ਕੀ ਤੋਟਿ ਨ ਕੋਈ ॥ [੨੧]ਲਖੈ ਸੁ ਰਹਤ ਰੀਝਿ ਕਰਿ ਸੋਈ ॥੩॥ਅੜਿਲ ॥ [੨੨]ਜਬੈ ਮੰਗਲਾ ਦੇਵਿ ਸੁ ਸਾਹੁ ਨਿਹਾਰਿਯੋ ॥ [੨੩]ਇਹੈ ਅਪਨੇ ਚਿਤ ਮਹਿ ਚਤੁਰਿ ਬਿਚਾਰਿਯੋ ॥ [੨੪]ਕਰਤ ਭਈ ਮਿਜਮਾਨੀ ਸਦਨ ਬੁਲਾਇਕੈ ॥ [੨੫]ਹੋ ਭ੍ਰਾਤ ਵਤਨ ਤੇਂ ਆਯੋ ਦਿਯੋ ਉਡਾਇਕੈ ॥੪॥ [੨੬]ਭਾਂਤਿ ਭਾਂਤਿ ਕੇ ਭੋਜਨ ਕਰੇ ਬਨਾਇਕੈ ॥ [੨੭]ਤਰਹੱ ਤਰਹੱ ਕੇ ਆਨੇ ਅਮਲ ਛਿਨਾਇਕੈ ॥ [੨੮]ਆਨਿ ਤਵਨ ਢਿਗ ਰਾਖੇ ਕੰਚਨ ਥਾਰ ਭਰਿ ॥ [੨੯]ਹੋ ਸਾਤ ਬਾਰ ਮਦਿਯਨ ਤੇਂ ਮਦਹਿ ਚੁਆਇ ਕਰਿ ॥੫॥ [੩੦]ਪ੍ਰਥਮ ਕਰਯੋ ਤਿਨ ਭੋਜਨ; ਬਿਜਿਯਾ ਪਾਨ ਕਰਿ ॥ [੩੧]ਬਹੁਰਿ ਪਿਯੋ ਮਦ; ਬਡੇ ਬਡੇ ਪਯਾਲਾਨ ਭਰਿ ॥ [੩੨]ਜਬ ਰਸ ਮਸ ਭੇ; ਤਰੁਨਿ ਤਬੈ ਐਸੋ ਕੀਯੋ ॥ [੩੩]ਹੋ ਪਕਰਿ ਭੁਜਾ ਤੇ ਸਾਹੁ ਸੇਜ ਊਪਰਿ ਲੀਯੋ ॥੬॥ [੩੪]ਤਾ ਸੌ ਕਹਾ ਕਿ ਆਉ; ਕਾਮ ਕ੍ਰੀੜਾ ਕਰੈਂ ॥ [੩੫]ਭਾਂਤਿ ਭਾਂਤਿ ਤਨ ਤਾਪ ਮਦਨ ਕੋ ਹਮ ਹਰੈਂ ॥ [੩੬]ਮੈ ਤਰੁਨੀ ਤੈਂ ਤਰੁਨ ਕਹਾਂ ਚਕਿ ਚਿਤ ਰਹਯੋ ॥ [੩੭]ਹੋ ਹਮ ਤੁਮ ਰਮਹਿ ਸੁ ਆਜੁ; ਚੰਚਲਾ ਅਸ ਕਹਯੋ ॥੭॥ ਚੌਪਈ ॥ [੩੮]ਸਾਹੁ ਤਵਨ ਕੀ ਬਾਤ ਨ ਮਾਨੀ ॥ [੩੯]ਅਧਿਕ ਮੰਗਲਾ ਭਈ ਖਿਸਾਨੀ ॥ [੪੦]ਅਧਿਕ ਕੋਪ ਕਰਿ ਹੇਤੁ ਬਿਸਾਰਾ ॥ [੪੧]ਅਰਧਾ ਅਰਧ ਚੀਰ ਤਿਹੱ ਡਾਰਾ ॥੮॥ [੪੨]ਲੂਟਿ ਲਯੋ ਤਾਂ ਕੋ ਸਭਹੀ ਧਨ[ii] ॥ [੪੩]ਘੋਰ ਅੱਘ੍ਰਾਧ ਕਿਯੋ ਪਾਪੀ ਇਨ ॥ [੪੪]ਯਾ ਕਹੱ ਚੀਰਿ ਮੱਤ ਗਜ ਡਾਰਾ ॥

i. ਬੰਗਸਤਾਨ (ਕੁਰਮ ਅਤੇ ਕੁਹਾਟ ਦਾ ਇਲਾਕਾ)

ii. ਕਾਮ ਕ੍ਰੋਧ ਦੀ ਅਗਨ ਦੇ ਵਿਚ ਇਨਸਾਨ ਆਪਣਾ ਇਹ ਮਨੁੱਖਾ ਜਨਮ ਸਾੜ ਕੇ ਸਵਾਹ ਕਰ ਰਿਹਾ ਹੈ

*ੳ-ਕਾਮੁ ਕ੍ਰੋਧੁ ਪਸਰਿਆ ਸੰਸਾਰੇ ਆਇ ਜਾਇ ਦੁਖ ਪਾਵਣਿਆ ॥੨॥੧੨੯॥ਮ:੩॥*

*ਅ-ਬਿਕਾਰ ਪਾਥਰ ਗਲਹਿ ਬਾਧੇ ਨਿੰਦ ਪੋਟ ਸਿਰਾਇ ॥ ਮਹਾ ਸਾਗਰੁ ਸਮੁੰਦੁ ਲੰਘਨਾ ਪਾਰਿ ਨ ਪਰਨਾ ਜਾਇ ॥੨॥*

*ਕਾਮਿ ਕ੍ਰੋਧਿ ਲੋਭ ਮੋਹਿ ਬਿਆਪਿਓ ਨੇਤ੍ਰ ਰਖੇ ਫਿਰਾਇ ॥ ਸੀਸ ਉਠਾਵਨ ਨ ਕਬਹੂ ਮਿਲਈ ਮਹਾ ਦੁਤਰ ਮਾਇ ॥੩॥ਪੰ:੧੦੦੧॥ਮ:੫॥*

ਇਹ ਉਹਨਾਂ ਇਸਤ੍ਰੀ ਪੁਰਸ਼ਾਂ ਦੇ ਚੇਰੇ ਵਿਖਾਏ ਗਏ ਨੇ ਜਿਨਾਂ ਤੇ ਕਾਮ ਕ੍ਰੋਧ ਦਾ ਬਲ ਪੈ ਚੁਕਾ ਹੋਇਆ ਹੈ-ਜਿਨ੍ਹਾਂ ਨੇ ਬਕਾਰ ਦੇ ਪੱਥਰ ਗਲ ਨਾਲ ਬੰਨ ਲਏ ਹਨ ਨਿੰਦਾ ਦੀ ਪੰਡ ਸਿਰ ਤੇ ਰੱਖ ਲਈ ਹੈ, ਤੇ ਉਨ੍ਹਾਂ ਨੂੰ ਇਹ ਨਹੀਂ ਪਤਾ ਕਿ ਸਾਨੂੰ ਬੜੇ ਮਹਾਨ ਅਗਨ ਤੇ ਪਾਣੀ ਦੇ ਸਮੁੰਦਰ ਵਿਚੀਂ ਲੰਘਣਾ ਪੈਣਾ ਹੈ ਅਸੀਂ ਇਸ ਭਾਰ ਨੂੰ ਚੁੱਕ ਕੇ ਕਿਵੇਂ ਪਾਰ ਪੈ ਸਕਾਂਗੇ ? ਭਾਵ ਨਹੀ ਪਾਰ ਜਾ ਸਕਾਂਗੇ । ਕਾਮ ਕ੍ਰੋਧ ਤੇ ਲੋਭ ਮੋਹ ਦੇ ਵਸਿ ਪੈ ਗਏ ਹਨ, ਹਰੀ ਪ੍ਰਮਾਤਮਾ ਵਲੋ ਨੇਤ੍ਰ ਬੰਦ ਕਰ ਲਏ ਹਨ । ਇਸ ਮਹਾਂ ਦੁਸਟਣੀ ਮਾਇਆ ਦਾ ਐਸਾ ਬਲ ਪੈ ਗਿਆ ਹੈ ਕਿ ਸਿਰ ਉਤਾਂਹ ਚੁਕ ਕੇ ਵੇਖਣ ਲਈ ਸਮਾਂ ਹੀ ਨਹੀਂ ਮਿਲਿਆ ।☛

ਜੋ ਰਾਜੇ ਨੇ ਵੇਖ ਲਿਆ—

੧. ਰਾਜੇ ਨੇ ਕ੍ਰੋਧ ਨਾਲ ਧਰਕਾਰ ਦਿੱਤੀ ਤੇ ਕਿਹਾ ॥੧੫॥

੨. ਦੋਹਰਾ ॥ ਤਾਂ ਅੱਗੋਂ ਰਾਣੀ ਬੋਲੀ ਪੁੱਤ੍ਰ ਕ੍ਰਿਆ ਦੇ ਨਾਤੇ ਮੈਨੂੰ ਇਸ ਨਾਲ ਬਹੁਤ ਪਿਆਰ ਹੈ ।

੩. ਇਸ ਵਾਸਤੇ ਮੈ ਚੁੰਬਨ ਲਿਆ ਪੁੱਤ੍ਰ ਜਿਹਾ ਸਮਝ ਕੇ ॥੧੬॥

੪. ਇਹ ਗੱਲ ਰਾਜੇ ਦੇ ਦਿਲ ਵਿਚ ਸੱਚੀ ਜਚ ਗਈ ।

੫. ਕਿ ਪੁੱਤ੍ਰ ਜਾਣਕੇ ਇਸ ਨੇ ਪਿਆਰ ਚੁੰਬਨ ਕਰਿਆ ਹੈ।

੬. ਜਿਹੜਾ ਗੁੱਸਾ ਆਇਆ ਸੀ ਉਹ ਵਾਪਸ ਚਲਾ ਗਿਆ।

੭. ਠੀਕ ਅਠੀਕ ਕੁਛ ਨਾ ਸਮਝਿਆ ॥੧੭॥

੮. ਇਸ ਛਲ ਦੇ ਨਾਲ ਬੰਗਾਲ ਦੇ ਰਾਜੇ ਦੇ ਪੁੱਤ੍ਰ ਨੂੰ ਆਪਣੇ ਘਰ ਰਖਯਾ ।

੯. ਦਿਨ ਵਿਚ ਪੁਤ੍ਰ ਕਹਿੰਦੀ ਰਾਤੀ ਨੂੰ ਉਹ ਇਸਤ੍ਰੀ ਉਸ ਨਾਲ ਭੋਗ ਕਰਦੀ ॥੧੮॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਦੋ ਸੌ ਪਚਾਨਵੀਂ ਕਥਾ ਸਮਾਪਤ ॥੨੯੫॥੫੬੩੮॥ਚਲਦਾ॥

---

੧੦. ਬੰਗਸ ਸੈਨ ਬੰਗਸਤਾਨ ਦਾ ਰਾਜਾ ਸੀ ।

੧੧. ਜਿਸਦਾ ਘਰ ਪਦਾਰਥਾਂ ਨਾਲ ਭਰਪੂਰ ਸੀ ।

੧੨. ਬੰਗਸ ਦੇਈ ਉਸ ਦੇ ਘਰ ਰਾਣੀ ਸੀ ।

੧੩. ਜਿਸ ਨੂੰ ਵੇਖ ਕੇ ਤਿੰਨੇ ਲੋਕਾਂ ਦੀਆਂ ਇਸਤਰੀਆਂ ਮਾਤ ਪੈ ਜਾਂਦੀਆਂ ਸਨ ॥੧॥

੧੪. ਉਥੇ ਇਕ ਸ਼ਾਹੂਕਾਰ ਦੀ ਪੁੱਤ੍ਰੀ ਰਹਿੰਦੀ ਸੀ ।

੧੫. ਰੂਪ ਮਾਨ ਜਾਣੋ ਚੰਦ ਦੀ ਚਾਨਣੀ ਹੈ ।

੧੬. ਉਸਦਾ ਮੰਗਲਾ ਦੇਵੀ ਨਾਮ ਸੀ ।

੧੭. ਜਿਸ ਦੇ ਬਰਾਬਰ ਨਾਮ ਦੇਵ ਦੀ ਕਾਮਨੀ (ਰੱਤੀ) ਵੀ ਨਹੀਂ ਸੀ ॥੨॥

੧੮. ਉਥੇ ਇਕ ਬਨਜਾਰਾ ਆ ਗਿਆ ।

੧੯. ਜਿਸ ਨੇ ਮੋਤੀਆਂ ਦੇ ਹਜ਼ਾਰ ਊਠ ਲੱਦੇ ਹੋਇ ਸਨ ।

੨੦. ਇਸ ਤੋਂ ਬਿਨਾਂ ਉਸਦੇ ਪਾਸ ਹੋਰ ਧਨ ਦਾ ਵੀ ਕੋਈ ਘਾਟਾ ਨਹੀਂ ਸੀ ।

੨੧. ਜਿਹੜਾ ਉਸ ਨੂੰ ਵੇਖਦਾ ਉਹ ਉਸ ਤੇ ਮਤਾਸਰ ਹੋ ਜਾਂਦਾ ॥੩॥

੨੨. ਅੜਿੱਲ ॥ ਜਿਸ ਵੇਲੇ ਮੰਗਲ ਦੇਵੀ ਨੇ ਉਹ ਸ਼ਾਹੂਕਾਰ ਵੇਖਿਆ।

੨੩. ਉਸ ਚਾਲਾਕ ਇਸਤ੍ਰੀ ਨੇ ਇਹ ਆਪਣੇ ਦਿਲ ਵਿਚ ਸੋਚਿਆ ਕਿ-

੨੪. ਉਸ ਨੂੰ ਘਰ ਬੁਲਾ ਕੇ ਪ੍ਰਾਹੁਣਚਾਰੀ ਕਰ ਦਿੱਤੀ ਜਾਵੇ।

੨੫. ਉਸਦਾ ਭਾਈ ਆ ਗਿਆ ਉਹ ਉਥੇ ਹੋਰ ਪਾਸੇ ਭੇਜ ਦਿੱਤਾ॥੪॥

੨੬. ਤਰ੍ਹਾਂ-ਤਰ੍ਹਾਂ ਦੇ ਭੋਜਨ ਬਣਾਇ-ਐਨ ਸੰਵਾਰ ਕੇ ।

੨੭. ਤੇ ਤਰਾਂ-ਤਰਾਂ ਦੇ ਅਮਲ ਲਿਆਂਦੇ ਛਾਣ ਬੀਣ ਕਰਕੇ।

੨੮. ਲਿਆ ਕੇ ਉਸਦੇ ਕੋਲ ਰੱਖ ਦਿੱਤੇ ਸੋਨੇ ਦੇ ਥਾਲ ਭਰਕੇ।

੨੯. ਸ਼ਰਾਬ ਸੱਤ ਵਾਰੀ ਕਢਾ ਕੇ ਸ਼ਰਾਬ ਬਨਾਉਣ ਵਾਲੇ ਤੋਂ ਮੰਗਵਾ ਲਈ ॥੫॥

੩੦. ਪਹਿਲਾਂ ਜੋ ਭੋਜਨ ਬਣਿਆ ਹੋਇਆ ਸੀ ਉਹ ਖਾਧਾ ਜਿਸ ਵਿਚ ਭੰਗ ਮਿਲਾਈ ਹੋਈ ਸੀ ।

੩੧. ਫੇਰ ਸ਼ਰਾਬ ਪੀਤੀ ਵੱਡੇ ਵੱਡੇ ਪਿਆਲੇ ਭਰ-ਭਰ ਕੇ

੩੨. ਜਦੋਂ ਆਪਸ ਵਿਚ ਰੁਸ ਮਸ ਗਏ ਗੱਲਾਂ ਬਾਤਾਂ ਕਰਦੇ।

੩੩. ਸ਼ਾਹ ਨੂੰ ਬਾਂਹਾਂ ਤੋਂ ਪਕੜਕੇ ਸੇਜ ਦੇ ਸੁਟ ਲਿਆ ॥੬॥

੩੪. ਤੇ ਉਸਨੂੰ ਕਿਹਾ ਆਉ ਹੁਣ ਕਾਮ ਕ੍ਰੀੜਾ ਕਰੀਏ-ਤੇ ਤਰਾਂ-ਤਰਾਂ

੩੫. ਵਿਹਾਰ ਕਰਕੇ ਕਾਮ ਦਾ ਦੁਖ ਦੂਰ ਕਰੀਏ ।

੩੬. ਮੈਂ ਵੀ ਜਵਾਨ ਹਾਂ ਤੂੰ ਵੀ ਜਵਾਨ ਹੈਂ ਫੇਰ ਚਿਤ ਵਿਚ ਜੱਕ ਕਾਹਦੀ ?

੩੭. ਆਉ ਅੱਜ ਮੈਂ ਤੇ ਤੂੰ ਆਪਸ ਵਿਚ ਮੇਲ ਕਰੀਏ ॥੭॥

੩੮. ਚੌਪਈ ॥ ਉਸ ਸਾਹੂ ਕਾਰ ਨੇ ਉਸਦੀ ਗਲ ਨਾਂ ਮੰਨੀ।

੩੯. ਮੰਗਲਾ ਦੇ ਦਿਲ ਵਿਚ ਬਹੁਤ ਲਜਾਈ ਤੇ ਸਰਮਸਾਰ ਹੋ ਗਈ ।

੪੦. ਬਹੁਤ ਕ੍ਰੋਧ ਵਿਚ ਆ ਕੇ ਮੋਹ ਤਿਆਗ ਦਿੱਤਾ ।

੪੧. ਉਸਨੂੰ ਫੜਕੇ ਚੀਰਕੇ ਅੱਧੋ-ਅੱਧੀ ਦੋ ਹਿਸੇ ਕਰ ਦਿੱਤੇ॥੮॥

੪੨. ਉਸਦਾ ਸਾਰਾ ਧਨ ਲੁੱਟ ਲਿਆ ।

੪੩. ਲੇਖਕ ਕਹਿੰਦਾ ਹੈ ਕਿ ਉਸ ਪਾਪਣ ਨੇ ਇਹ ਇਕ ਬਹੁਤ ਬੜਾ ਘੋਰ ਪਾਪ ਕੀਤਾ ।

੪੪. ਲੋਕਾਂ ਨੂੰ ਕਹਿ ਦਿੱਤਾ ਕੇ ਹਾਥੀ ਨੇ ਮਸਤ ਹੋ ਕੇ ਇਸਨੂੰ ਮਾਰ ਸੁਟਿਆ ।

---

☛ ਇਸ ਮਨੁਸ਼ਾ ਦੇਹ ਪਾ ਕੇ ਕੁਝ ਅੱਗਾ ਸਵਾਰਨਾ ਸੀ-ਕੁਝ ਇਸ ਜੀਵਨ ਦਾ ਲਾਹਾ ਲੈਣਾ ਸੀ, ਰਾਜ ਮਾਲ ਸੁਖ ਐਸ਼ੋ ਇਸ਼ਰਤ ਪਾਕੇ ਆਪਣੇ ਮਾਲਕ ਦਾ ਸੁਕ੍ਰ ਅਦਾ ਕਰਨਾ ਸੀ ਪਰ ਐਸਾ ਕੁਝ ਵੀ ਨਾਂ ਕੀਤਾ । ਸਗੋਂ ਹਰਿ ਪ੍ਰਭ ਨੂੰ ਵਿਸਾਰ ਕੇ ਜਿਲੱਤ ਬੇਪਤੀ ਸਦਾ ਲਈ ਖੁਆਰੀ ਖੱਟ ਲਈ । ਗੁਰੂ ਜੀ ਕਹਿੰਦੇ ਨੇ ਕਿ ਜਿਸਨੇ ਤੇਰੀ ਓਟ ਆਸਰਾ ਲੈ ਲਿਆ ਹੈ ਉਸ ਨੂੰ ਤਾਂ ਕੋਈ ਧੋਖਾ ਜਾਂ ਖਤ੍ਰਾ ਨਹੀਂ ਪਰ ਜਿਸ ਨੇ ਤੈਨੂੰ ਭੁਲਾਕੇ ਜੀਵਨ ਨੂੰ ਅਗਨ ਦਾ ਰੂਪ ਬਣਾ ਲਿਆ ਹੈ ਉਹਨਾਂ ਦੇ ਜੀਵਨ ਕਾਲ ਤੇ ਸੱਪ ਜੀਵਨ ਵਿਚਕੀ ਅੰਤ੍ਰਾ ਹੈ । ਜਿਵੇਂ ਸੱਪ ਆਪਣੇ ਹੀ ਅੰਦਰ ਜ਼ਹਿਰ ਨਾਲ ਸੜਦਾ ਰਹਿੰਦਾ ਹੈ ਤਿਵੇਂ ਉਹ ਲੋਕ ਵੀ ਕਾਮ ਕ੍ਰੋਧ ਤ੍ਰਿਸਨਾਂ ਦੀ ਅਗਵਚ ਸਦਾ ਸੜਕੇ ਦੁਖੀ ਹੁੰਦੇ ਰਹਿੰਦੇ ਨੇ । ਇਕ ਰਾਜ ਤਾਂ ਕੀ ਭਾਵੇਂ ਨੌ ਖੰਡ ਸਾਰੀ ਧਰਤੀ ਦਾ ਰਾਜ ਵੀ ਕਿਉਂ ਨਾਂ ਕਮਾ ਰਿਹਾ ਹੋਵੇ ਅੰਤ ਨੂੰ ਇਸ ਜੀਵਨ ਦੀ ਬਾਜੀ ਹਾਰ ਕੇ ਚਲਾ ਜਾਇਗਾ । ਜੈਸਾ ਕਿ ਪਾਵਨ ਬਚਨ ਹੈ-

*ਹਰਿ ਬਿਸਰਤ ਸਦਾ ਖੁਆਰੀ ॥ ਤਾਕਉ ਧੋਖਾ ਕਹਾ ਬਿਆਪੈ ਜਾਕਉ ਓਟ ਤੁਹਾਰੀ ॥ਰਹਾਉ॥*

*ਬਿਨ ਸਿਮਰਨ ਜੋ ਜੀਵਨ ਬਲਨਾ ਸਰਪ ਜੈਸੇ ਅਰਜਾਰੀ ॥ ਨਵ ਖੰਡਨ ਕੋ ਰਾਜੁ ਕਮਾਵੈ ਅਤਿ ਚਲੈਗੋ ਹਾਰੀ ॥ ਪੰ:੭੧੧-੧੨॥ਮ:੫॥*

ਸਾਹਿਨਸ਼ਾਹ ਦੋ ਆਲਮ ਦੇ ਦੂਰਅੰਦੇਸ ਸਰਬ ਅਨਭਵੀ ਗਿਆਨ ਦੇ ਜਾਨਣਹਾਰ ਸ੍ਰੀ ਦਸਮੇਸ਼ ਜੀ ਇਹੋ ਜਿਹੇ ਕੁਧਰਮੀ ਬੇ ਅਣਖੇ ਤੇ ਕਾਮ ਕ੍ਰੋਧ ਦੇ ਪੁਤਲੇ ਨਿਰਲੱਜ ਲੋਕਾਂ ਦਾ ਚਿਤ੍ਰ ਪੇਸ਼ ਕਰ ਕੇ ਹੁਣ ਅੱਗੇ ੨੯੭ ਵੇਂ ਦਾ ਪ੍ਰਕਰਣ ਇਕ ਅਣਖੀਲੀ ਬੱਚੀ ਦਾ ਚਿਤ੍ਰ ਪੇਸ਼ ਕਰਕੇ ਸੰਥਾ ਦੇ ਰਹੇ ਹਨ ਕਿ ਇਹੋ ਜਿਹਾ ਜੀਵਨ ਜੀਉਣਾ ਸਿੱਖੋ ਜਿਸ ਵਿਚ ਜੀਉਣ ਨਾਲੋਂ ਲਾਜ ਸ਼ਰਮ ਦੀ ਪ੍ਰਧਾਨਗੀ ਅਣਖ ਦਾ ਜਜ਼ਬਾ ਹੈ । ਧਰਮ ਦੀ ਰਖਆ ਲਈ ਮੌਤ ਪਿਆਰੀ ਹੈ । ਜਿਹੜਾ ਧਰਮ ਤੇ ਅਰਥ ਲਈ ਸੂਰਵੀਰਤਾ ਦੇ ਨਾਲ ਦੁਸ਼ਮਨ ਤੇ ਫਤਹ ਹਾਸਲ ਕਰਦਾ ਹੈ ਉਸ ਦੇ ਪਾਨ ਚੱਬਣੇ ਤੇ ਸ਼ਰਾਬ ਪੀਣੀ ਵੀ ਸਫਲ ਹੈ ਪਰ ਬੇ ਅਣਖਿਆਂ ਲਈ ਕੁਝ ਵੀ ਪ੍ਰਵਾਨ ਨਹੀ ਇਸ ਦਾ ਸਰੂਪ ਆਪ ਚੰਡੀ ਦੀ ਵਾਰ ਦੇ ਪੰਜਾਹਵੀ ਪਉੜੀ ਵਿਚ ਪਰਸਤੁਤ ਕਰਦੇ ਹਨ ਪ੍ਰਹਿਲਾਦ ਦੇ ਪੋਤ੍ਰੇ ਦੈਤਾਂ ਦਾ ਸਭ ਤੋਂ ਪ੍ਰਬਲ ਮਹਾਰਾਜੇ ਸੁੰਭ ਤੇ ਨਿਸੁੰਭ ਜਾ ਦੁਰਗਾ ਦਾ ਟਾਕਰਾ ਹੋਇਆ, ਦੋਨੋਂ ਪਾਸੇ ਆਮੋਂ ਸਾਹਮਣੇ ਅੱਖਾਂ ਲੱਗੀਆਂ ਜੰਗੀ ਵਾਜੇ ਤੇ ਸੱਟ ਪਈ, ਨਿਸੁੰਭ ਨੇ ਕਵਚ ਪਹਿਨ ਕੇ ਨੁਕਰਾ ਘੋੜਾ ਨਚਾਇਆ ਜਿਵੇਂ ਕਿਸੇ ਸਾਖ ਨੂੰ ਢੁੰਡਣਾ ਹੈ । ਅਤੇ ਮੁਲਤਾਨ ਨੂੰ ਹੁਕਮ ਕਰਕੇ ਇਕ ਖਾਸ ਧਨੁਖ ਮੰਗਾਇਆ ਸੀ ਜੁੱਧ ਦੇ ਵਾਸਤੇ । ਉਧਰ ਨਿਸੁੰਭ ਨੂੰ ਵੇਖਕੇ ਕ੍ਰੋਧ ਦੇ ਵਿਚ ਹੋ ਕੇ ਦੁਰਗਾ ਵੀ ਘਾਣ ਘੱਤਣ ਲਈ ਪੁਜ ਗਈ । ਨਿਸੁੰਭ ਨੂੰ ਆਉਂਦਿਆਂ ਹੀ ਮਹਾ ਰਾਣੀ ਦੁਰਗਾਂ ਨੇ ਤਲਵਾਰ ਵਾਹ ਦਿੱਤੀ, ਜੋ ਨਿਸੁੰਭ ਨੂੰ ਚੀਰ ਕੇ ਘੋੜੇ ਦੀ ਕਾਠੀ ਤੇ ਵੱਜੀ ਅਤੇ ਕਾਠੀ ਨੂੰ ਵੱਢ ਕੇ ਘੋੜੇ ਵਿਚੀਂ ਨਿਕਲ ਕੇ ਧਰਤੀ ਤੇ ਜਾ ਕੇ ਰੁਕੀ । ਉਹ ਸੂਰਮਾ ਬਹਾਦੁਰ ਨਿਸੁੰਭ ਕਾਠੀ ਦੇ ਉਪਰੋਂ ਮੂਧਾ ਹੋ ਕੇ ਸਿਰ ਪਰਨੇ ਐਉਂ ਡਿਗਿਆ ਜਿਵੇਂ ਆਪਣੇ ਵੱਡੇ ਭਾਈ ਸੁੰਭ ਦੇ ਪੈਰਾਂ ਦੇ ਉਪਰ ਸਿਰ ਰੱਖ ਕੇ ਮੱਥਾ ਟੇਕਣ ਲੱਗਿਆ ਹੋਵੇ । ਜਿਸ ਦੇਵੀ ਰੂਪ ਇਸਤ੍ਰੀ ਦੀ ਇਸ ਬਹਾਦਰੀ ਦੀ ਦਾਦ ਇਹਨਾਂ ਸ਼ਬਦਾਂ ਵਿਚ ਸ਼ਾਬਾਸ ਕਹਿੰਦੇ ਹਨ ਸ੍ਰੀ ਦਸ਼ਮੇਸ਼ ਜੀ ਮਹਾਂਵਾਕ :-

*ਸਾਬਾਸ਼ ਸਲੋਣੇ ਖਾਣ ਕਉ ॥ ਸਦਾ ਸਾਬਾਸ਼ ਤੇਰੇ ਤਾਣ ਕੱਉ ॥ ਤਾਰੀਫਾਂ ਪਾਨ ਚਬਾਨ ਕਉ ॥*

*ਸਦ ਰਹਮਤ ਕੈਫਾ ਖਾਨ ਕਉ ॥ ਸਦ ਰਹਮਤ ਤੁਰੇ ਨਚਾਣ ਕਉ ॥*

ਨੋਟ—ਉਪ੍ਰੋਕਤ ਵਿਚਾਰ ਦਾ ਹੀ ਅਨੁਵਾਦ ਤੁਸੀਂ ਅਗਲੇ ਪ੍ਰਕਰਣ ਵਿਚ ਵੇਖੋਗੇ-ਪ੍ਰਕਰਣ ਨੰ: ੨੬੭ ਤੋ ਚੱਲ ਕੇ ਇਥੇ ਤੱਕ ਸਯਾਮ ਪੱਖ ਵਿਖਾਇਆ ਗਿਆ ਹੈ ਹੁਣ ਵੇਖੋ ਪ੍ਰਕਰਣ ਨੰ: ੨੯੭ ਸੁੰਦਰ ਪੱਖ ਨੂੰ ਪੂਰਨਮਾਸੀ ਦਾ ਚੰਦ-ਉਪ੍ਰੋਕਤ ਧੋਖੇਬਾਜ ਫਰੇਬੀ ਕਾਮੀ ਬੰਦਿਆਂ ਦਾ ਅੰਤ ਤਾਂ ਬੁਰਾ ਹੀ ਹੁੰਦਾ ਹੈ:-

ਭੰਨ ਵੇਖ ਖੜਾਵਣਾ ਬਾਲ ਦਾ ਤੂੰ, ਫੱਕੜ ਤੋਲਦਾ ਏ ਮੂਹੋਂ ਗੰਦਿਆਂ ਨੂੰ ।
ਕਾਲੀ ਦਾਸ ਖੁਦਾਇ ਨੂੰ ਚੜੇ ਗੁੱਸਾ, ਦੇਈਏ ਦੁਖ ਜੇ ਰੱਬ ਦੇ ਬੰਦਿਆਂ ਨੂੰ ।

[੧]ਕਿਨਹੂੰ ਪੁਰਖ ਨ ਕਰੀ ਨਿਵਾਰਾ ॥੯॥ [੨]ਵਾਰਸ ਭਈ ਆਪੁ ਤਾ ਕੀ ਤ੍ਰਿਯ[0] ॥ [੩]ਮਾਤ੍ਰਾ ਲਈ ਮਾਰਿ ਤਾ ਕੋ ਜਿਯ ॥ [੪]ਭੇਦ ਅਭੇਦ ਨ ਕਿਨੂੰ ਬਿਚਾਰਾ ॥ [੫]ਭੋਗਨ ਕਿਯਾ; ਤਿਸੈ ਕੌ ਮਾਰਾ ॥੧੦॥ ਦੋਹਰਾ ॥ [੬]ਇਹੱ ਛਲ ਮਾਰਾ ਤਾਹਿ ਕੌ; ਜੋ ਨ ਰਮਾ ਤਿਹ ਸੰਗ ॥ [੭]ਸੁ ਕਬਿ ਸ੍ਯਾਮ ਪੂਰਨ ਭਯੋ ਤਬ ਹੀ ਕਥਾ ਪ੍ਰਸੰਗ ॥੧੧॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ, ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ, ਦੋਇ ਸੌ ਛਿਆਨਵੇਂ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੯੬॥੫੬੪੯॥ ਅਫਜੂੰ ॥

ਚਪਈ ॥ [੮]ਬਿਜੈਸੂਰ ਖੱਤ੍ਰੀ ਇਕ ਰਹੈ ॥ [੯]ਸਿੱਧਪਾਲ ਤਾਕਹੱ ਜਗ ਕਹੈ ॥ [੧੦]ਸਮਸਦੀਨ ਦਿਲੀਸ ਦਿਵਾਨਾ ॥ [੧੧]ਜਾਨਤ ਸਕਲ ਰਾਵ ਅਰੁ ਰਾਨਾ ॥੧॥ [੧੨]ਲਛਿਮਨ ਸੈਨ ਧਾਮ ਸੁਤ ਸੁਭ ਮਤਿ ॥ [੧੩]ਬੱਜ੍ਰਸੈਨ ਦੂਸਰੇ ਬਿਕਟ ਮਤਿ ॥ [੧੪]ਸਕੁਚ ਮਤੀ ਦੁਹਿਤਾ ਇਕ ਤਾ ਕੇ ॥ [੧੫]ਨਰੀ ਨਾਗਨੀ ਸਮ ਨਹਿੱ ਜਾ ਕੇ ॥੨॥ [੧੬]ਸੱਮਸਦੀਨ ਦਿਲੀਸ ਜੁਵਾਨਾ ॥ [੧੭]ਮਾਨਤ ਆਨਿ ਦੇਸ ਜਿਹੱ ਨਾਨਾ ॥ [੧੮]ਏਕ ਦਿਵਸ ਵਹੁ ਗਯੋ ਸਿਕਾਰਾ ॥ [੧੯]ਜਾਂ ਦਿਸ ਹੁਤੀ ਕੇਹਰੀ ਬਾਰਾ ॥੩॥ [੨੦]ਤਹੀ ਦਿਲੀਸ ਆਪੁ ਚਲਿ ਗਯੋ ॥ [੨੧]ਜਹਾਂ ਸਿੰਘਨੀ ਚਿਤਵਤ ਭਯੋ ॥ [੨੨]ਸਿੱਧਪਾਲ ਲੀਏ ਅਪਨੇ ਸੰਗਾ ॥ [੨੩]ਔਰ ਲੀਏ ਅਨਗਨ ਚਤੁਰੰਗਾ ॥੪॥ [੨੪]ਤਾ ਪਰ ਕਰੀ ਝੁਕਾਵਤ ਭਯੋ ॥ [੨੫]ਕੇਹਰਿ ਸਮੈ ਜਨਮ ਤਬ ਲਯੋ ॥ [੨੬]ਅਰਧ ਰਹਾ ਤਨ ਮਾਤ ਕਖ੍ਹੂਤਰ ॥ [੨੭]ਅਰਧਹ ਨਾਕਰ ਗਜ ਮਸਤਕ ਪਰ ॥੫॥ [੨੮]ਤਹੱ ਇਕ ਭਾਟ ਕੌਤਕ ਅਸ ਲਹਾ ॥ [੨੯]ਹਜਰਤਿ ਸੁਨਤ; ਦੋਹਰਾ ਕਹਾ ॥ [੩੦]ਸੁ ਮੈਂ ਕਹਤ ਹੋ ਸੁਨਹੁ ਪਯਾਰੇ ॥ [੩੧]ਜੋ ਤਿਨ ਸਾਹ; ਨ ਚਿਤ ਤੇਂ ਟਾਰੇ ॥੬॥ ਦੋਹਰਾ ॥ [੩੨]ਸਿੰਘ ਸਾਪੁ ਰਸ ਪਦੁਮਿਨੀ ਇਨਕਾ ਇਹੈ ਸੁਭਾਉ ॥ [੩੩]ਜਯੋਂ ਜਯੋਂ ਦੁਖ ਗਾੜ੍ਹੋ ਪਰੈ; ਤਯੋਂ ਤਯੋਂ ਆਗੈ ਪਾਉ ॥੭॥ ਚੌਪਈ ॥ [੩੪]ਭਾਟ ਜਬੈ ਇਹ ਭਾਂਤਿ ਉਚਾਰਾ ॥ [੩੫]ਹਜਰਤਿ ਬਚਨ ਸ੍ਰਵਨ ਇਹ ਧਾਰਾ ॥ [੩੬]ਜਬ ਅਪਨੇ ਮਹਲਨ ਮਹਿ ਆਯੋ ॥ [੩੭]ਸਿਧਪਾਲ ਕਹ ਬੋਲ ਪਠਾਯੋ ॥੮॥ [੩੮]ਤਾ ਸੋ ਇਹ ਬਿਧਿ ਸਾਥ ਬਖਾਨਾ ॥ [੩੯]ਤੈ ਹੋ ਮੋਰ ਵਜੀਰ ਸ੍ਯਾਨਾ ॥ [੪੦]ਅਬ ਕਛੁ ਅਸ ਤੁਮ ਕਰਹੁ ਉਪਾਈ ॥ [੪੧]ਜਾ ਤੇ ਮਿਲੈ ਪਦੁਮਿਨੀ ਆਈ ॥੯॥ [੪੨]ਸਿੱਧਪਾਲ ਇਹੱ ਭਾਂਤਿ ਉਚਾਰਾ ॥ [੪੩]ਸੁਨ ਹਜਰਤਿ ਜੂ ਬਚਨ ਹਮਾਰਾ ॥ [੪੪]ਸਭ ਅਪਨੀ ਤੁਮ ਸੈਨ ਬੁਲਾਵੋ ॥ [੪੫]ਮੋਹਿ ਸਿੰਗਲਾ ਦੀਪ ਪਠਾਵੋ ॥੧੦॥ [੪੬]ਜੋ ਤੁਮਰੀ ਆਗਯਾ ਕਹ ਪਾਊਂ ॥ [੪੭]ਅਮਿਤ ਸੈਨ ਲੈ ਤਹਾਂ ਸਿਧਾਊਂ ॥ [੪੮]ਖੜਗ ਸਿੰਗਲਾ[i] ਦੀਪ ਮਚੈਹੋ ॥ [੪੯]ਜਯੋਂ ਤਯੋਂ ਕੈ ਪਦੁਮਿਨਿ ਲੈ ਐਹੋਂ ॥੧੧॥ [੫੦]ਯੌਂ ਕਹਿ ਗਯੋ ਧਾਮ ਜਬ ਰਾਜਾ ॥ [੫੧]ਬਾਜਤ ਭਾਂਤ ਅਨੇਕਨ ਬਾਜਾ* ॥ [੫੨]ਬੈਰੀ ਹੁਤੋ

0 ਇਸ ਮੰਗਲਾ ਦੇਇ ਇਸਤ੍ਰੀ ਦਾ ਕਰਤੱਵ ਬੜੇ-ਬੜੇ ਡਾਕੂਆਂ ਨੂੰ ਵੀ ਸ਼ਰਮਸਾਰ ਕਰ ਦਿੰਦਾ ਹੈ ।

i ਸੰਗਲਾ ਦੀਪ ਵਿਚ ਆਮ ਪਦਮਨੀਆਂ ਮਸ਼ਹੂਰ ਹਨ, ਗੋਰਖ ਨਾਥ ਦੇ ਗੁਰੂ ਮਛੰਦ੍ਰ ਨਾਥ ਨੇ ਵੀ ਸੰਗਲਾ ਦੀਪ ਦੇ ਰਾਜ ਕਾਲ ਵਿਚ ਦੋ ਪਦਮਨੀਆਂ ਵਿਆਹ ਲਈਆਂ ਸਨ ।

* ਕਿਤਨਾ ਚੰਗਾ ਹੋਵੇ ਕਿ ਵਿਰੋਧੀ ਸਜਣ ਦਵੈਤ ਭਾਵ ਦਾ ਨਿਕਾਬ ਥੋੜੇ ਚਿਰ ਲਈ ਉਤਾਰ ਕੇ ਬਗਲ ਵਿਚ ਲੈ ਲੈਣ ਆਪਣੇ ਤਨ ਤੇ ਸੂਰਜ ਦੇਵਤਾ ਦੀ ਸਿਧੀ ਰੋਸ਼ਨੀ ਨੂੰ ਆ ਕੇ ਪੈਣ ਦੇਣ ਅਤੇ ਆਪਣੇ ਦੋਨਾਂ ਕੰਨਾਂ ਨੂੰ ਗੋਡਿਆਂ ਵਿਚ ਦੇ ਕੇ ਨੇਤ੍ਰ ਮੁੰਦ ਕੇ ਇਸ ਪ੍ਰਕਰਣ ਨੂੰ ਇਕ ਟਿਕ ਹੋ ਕੇ ਪੜ ਲੈਣ । ਕਿ ਵਾਕਈ ਇਹ ਪ੍ਰਕਰਣ ਧਰਮ ਹੀਣ, ਮਹਾਂਕਾਲ ਸਾਕਤ ਮਤੀ ਕਵੀ ਦੀ ਲੇਖਣ ਦਾ ਚਮਤਕਾਰ ਹੀ ਹੈ ? ਅਫਸੋਸ ਕਿ ਇਹ ਜਿਹੜੇ ਪਾਖੰਡੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ ਗੁਰੂ ਨਾਨਕ ਦੇਵ ਜੀ ਤੋਂ ਉਲਟ ਵੱਖਰਾ ਤੇ ਉਸ ਦੀ ਪਾਲਸੀ ਨੂੰ ਬੇਲੋੜਾ ਕਹਿਕੇ ਪ੍ਰਚਾਰ ਕਰ ਰਹੇ ਹਨ ਭਲੇ ਚੰਗੇ ਪੜੇ ਲਿਖੇ ਪ੍ਰੋਫੈਸਰ ਤੇ ਪ੍ਰਿੰਸੀਪਲਾਂ ਨੂੰ ਵੀ ਧੋਖਾ ਦੇ ਕੇ ਆਪਣੇ ਨਾਲ ਗੰਢ ਕੇ ਨਿਰਮਲ ਪੰਥ ਕਹਿ ਕੇ☛

੧. ਕਿਸੇ ਪੁਰਸ਼ ਨੇ ਹਾਥੀ ਨੂੰ ਨਾਂ ਰੋਕਿਆ ॥੯॥
੨. ਉਸਦੇ ਸਾਰੇ ਧਨ ਦੀ ਵਾਰਸ ਬਣ ਗਈ ਉਹ ਇਸਤ੍ਰੀ
੩. ਸਾਰਾ ਧਨ ਮਾਲ ਮਾਰ ਲਿਆ ਉਸਦਾ ।
੪. ਕਿਸੇ ਨੇ ਸੱਚ ਝੂਠ ਦੀ ਵਿਚਾਰ ਨਾਂ ਕੀਤੀ ।
੫. ਜੇ ਉਸ ਨੇ ਬਿਭਚਾਰ ਨਾਂ ਕੀਤਾ ਤਾਂ ਉਸ ਨੂੰ ਮਾਰ ਹੀ ਸੁਟਿਆ ॥੧੦॥
੬. ਦੋਹਰਾ ॥ ਇਸ ਤਰ੍ਹਾਂ ਮਾਰ ਸੁਟਿਆ ਉਸ ਨੂੰ ਜਿਹੜਾ ਉਸ ਨਾਲੋਂ ਬਿਭਚਾਰ ਮੇਲ ਕਰਨ ਤੋਂ ਪਿਛਾਂਹ ਹਟਿਆ ਸੀ।
੭. ਇਥੇ ਕਬਿ-ਸਿਯਾਮ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ ਕਿ ਇਹ ਪ੍ਰਸੰਗ ਐਥੇ ਪੂਰਾ ਹੋ ਗਿਆ ਹੈ ॥੧੧॥੧

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਦੋ ਸੌ ਛਿਆਨਵੀਂ ਕਥਾ ਸਮਾਪਤ ॥੨੯੬॥੫੬੪੯॥ਚਲਦਾ॥

---

੮. ਚੌਪਈ ॥ ਬਿਜੈ ਸੂਰ ਇਕ ਖੱਤਰੀ ਰਹਿੰਦਾ ਸੀ ।
੯. ਉਸ ਨੂੰ ਲੋਕ ਸਿਧ ਪਾਲ ਕਰਕੇ ਕਹਿੰਦੇ ਸਨ ।
੧੦. ਸ਼ਮਸ਼ ਦੀਨ ਦਿੱਲੀ ਦੇ ਬਾਦਸ਼ਾਹ ਦਾ ਦਿਵਾਨ ਸੀ ।
੧੧. ਜਿਸ ਨੂੰ ਸਾਰੇ ਹੀ ਰਾਜੇ ਰਾਣੇ ਜਾਣਦੇ ਸਨ ॥੧॥
੧੨. ਲਛਮਨ ਸੈਨ ਉਸ ਦੇ ਘਰ ਬੁੱਧੀਵਾਨ ਪੁੱਤ੍ਰ ਸੀ ਇੱਕ
੧੩. ਤੇ ਬੱਜਰ ਸੈਨ ਦੂਸਰਾ ਵੀ ਅਕੱਟ ਮੱਤ ਦਾ ਸੀ ।
੧੪. ਸਕੁਚ ਮਤੀ ਇਕ ਪੁੱਤ੍ਰੀ ਸੀ ਉਸਦੇ ।
੧੫. ਜਿਸ ਦੇ ਬਰਾਬਰ ਦੀ ਸੁੰਦਰ ਕੋਈ ਨਰੀ ਜਾਂ ਨਾਗਨੀ ਨਹੀਂ ਸੀ ॥੨॥
੧੬. ਸ਼ਮਸ ਦੀਨ ਦਿੱਲੀਪਤ ਦਾ ਜੁਆਨ ਸੀ ।
੧੭. ਜਿਸਦਾ ਭੈ ਸਾਰੇ ਦੇਸ ਅਨੇਕ ਤਰ੍ਹਾਂ ਤੇ ਮੰਨਦੇ ਸਨ।
੧੮. ਇਕ ਦਿਨ ਉਹ ਸ਼ਿਕਾਰ ਤੇ ਚਲਾ ਗਿਆ ।
੧੯. ਜਿਸ ਪਾਸੇ ਸ਼ੇਰਾਂ ਦਾ ਜੰਗਲ ਸੀ ॥੩॥
੨੦. ਉਥੇ ਹੀ ਦਿਲੀ ਪਤਿ ਆਪ ਚਲਾ ਗਿਆ ।
੨੧. ਜਿਥੇ ਸ਼ੇਰ ਸ਼ੇਰਨੀ ਦੀ ਗੁਫਾ ਕਹੀ ਜਾਂਦੀ ਸੀ ।
੨੨. ਸਿਧਪਾਲ ਨੂੰ ਉਹ ਆਪਣੇ ਨਾਲ ਲੈ ਗਏ ।
੨੩. ਹੋਰ ਅਣਗਿਣਤ ਚਤਰੰਗਨੀ ਸੈਨਾ ਨਾਲ ਸੀ ॥੪॥
੨੪. ਉਥੇ ਇਕ ਸ਼ੇਰਨੀ ਤੱਕੀ ਤੇ ਉਸ ਪਰ ਹਾਥੀ ਝੁਕਾ ਦਿੱਤਾ।
੨੫. ਉਸ ਸਮੇਂ ਇਕ ਸ਼ੇਰ ਬੱਚਾ ਜਨਮ ਲੈ ਰਿਹਾ ਸੀ ਭਾਵ ਸ਼ੇਰਨੀ ਪ੍ਰਸੂਤ ਹੋ ਰਹੀ ਸੀ ।
੨੬. ਜੋ ਅੱਧਾ ਅਜੇ ਮਾਤਾ ਦੀ ਕੁੱਖ ਵਿਚ ਹੀ ਹੈ ਸੀ ।
੨੭. ਅੱਧਾ ਹਾਥੀ ਦੇ ਮੱਥੇ ਤੇ ਆ ਗਿਆ ਸੀ ਪਰ ਸ਼ੇਰਨੀ ਘਬਰਾਈ ਨਹੀਂ ॥੫॥
੨੮. ਇਕ ਸੁਰਮੇਂ (ਭਟ-ਕਵੀ) ਨੇ ਇਹ ਕੌਤਕ ਵੇਖਿਆ ।
੨੯. ਤਾਂ ਉਸਨੇ ਬਾਦਸ਼ਾਹ ਨੂੰ ਸੁਣਾ ਕੇ ਇਕ ਦੋਹਰਾ ਕਿਹਾ।
੩੦. ਲੇਖਕ ਕਹਿੰਦਾ ਹੈ ਕਿ ਮੈ ਉਹ ਦੋਹਰਾ ਕਹਿੰਦਾ ਹਾਂ- ਐ ਮੇਰੇ ਪਿਆਰੇ ਪਾਠਕੋ ਉਹ ਤੁਸੀਂ ਸੁਣ ਲਵੋ । ਜੋ ਸ਼ਾਹ ਨੇ ਸੁਣਕੇ ਚਿਤ ਤੋਂ ਭੁਲਾਇਆ ਨਹੀਂ ॥੬॥
੩੧. ਦੋਹਰਾ ੧. ਸ਼ੇਰ ੨. ਸਤ ਪੁਰਸ਼ ੩. ਪਦਮਨੀ ।
੩੨. ਇਸਤ੍ਰੀ ਇਹਨਾਂ ਤਿੰਨਾਂ ਦਾ ਸਭਾਉ ਹੈ ਕਿ
੩੩. ਇਹਨਾਂ ਤੇ ਜਿਉਂ-ਜਿਉਂ ਦੁਖ ਬੌਹਤਾ ਪੈਂਦਾ ਹੈ-ਇਹ ਤਿਉਂ ਤਿਉਂ ਅੱਗੇ ਨੂੰ ਹੀ ਵਧਦੇ ਹਨ । ਪਿਛਾਂਹ ਨਹੀਂ ਹਟਦੇ, ਪੈਰ ਪਿਛਾਹਾਂ ਨਹੀਂ ਹਟਾਉਂਦੇ ॥੭॥
੩੪. ਚੌਪਈ ॥ ਜਿਸ ਵੇਲੇ ਭੱਟ ਨੇ ਇਸ ਤਰ੍ਹਾਂ ਕਿਹਾ ।
੩੫. ਬਾਦਸ਼ਾਹ ਨੇ ਇਹ ਦੋਹਰਾ ਸੁਣਕੇ ਦਿਲ ਵਿਚ ਰੱਖ ਲਿਆ।
੩੬. ਜਿਸ ਵੇਲੇ ਆਪਣੇ ਮਹਿਲਾਂ ਵਿਚ ਆ ਗਿਆ ।
੩੭. ਉਸ ਵੇਲੇ ਸਿਧ ਪਾਲ ਨੂੰ ਬੁਲਾ ਲਿਆ ॥੮॥
੩੮. ਉਸ ਨੂੰ ਇਸ ਤਰਾਂ ਬਾਦਸ਼ਾਹ ਨੇ ਕਿਹਾ ।
੩੯. ਤੂੰ ਮੇਰਾ ਬੜਾ ਸਿਆਣਾ ਵਜੀਰ ਹੈਂ ।
੪੦. ਹੁਣ ਤੂੰ ਕੁਝ ਇਹੋ ਜਿਹਾ ਉਪਾਇ ਕਰ-
੪੧. ਜਿਸ ਨਾਲ ਮੈਨੂੰ ਪਦਮਣੀ ਆ ਮਿਲੇ ॥੯॥
੪੨. ਮੁੜਕੇ ਸਿਧ ਪਾਲ ਨੇ ਇਸ ਤਰਾਂ ਕਿਹਾ ।
੪੩. ਐ ਬਾਦਸ਼ਾਹ ਮੇਰੀ ਗੱਲ ਸੁਣੋ ।
੪੪. ਤੂੰ ਆਪਣੀ ਸਾਰੀ ਸੈਨਾ ਬੁਲਾ ਲੈ ।
੪੫. ਤੇ ਸੈਨਾ ਦੇ ਕੇ ਮੈਨੂੰ ਸੰਗਲਾ ਦੀਪ ਭੇਜ ਦੇਹ ॥੧੦॥
੪੬. ਜੇ ਮੈਨੂੰ ਆਗਯਾ ਮਿਲ ਜਾਵੇ-
੪੭. ਤਾਂ ਬੇਅੰਤ ਸੈਨਾ ਲੈ ਕੇ ਮੈਂ ਉਥੇ ਚਲਾ ਜਾਉਂਗਾ ।
੪੮. ਸੰਗਲਾ ਦੀਪ ਜਾਕੇ ਤਲਵਾਰ ਦਾ ਜੁੱਧ ਮਚਾ ਦਿਆਂਗਾ।
੪੯. ਜਿਵੇਂ ਵੀ ਹੋ ਸਕਿਆ ਪਦਮਨੀ ਲੈ ਆਵਾਂਗਾ ॥੧੧॥
੫੦. ਐਉਂ ਗੱਲ ਕਰਕੇ ਜਦੋਂ ਰਾਜਾ ਘਰ ਗਿਆ ।
੫੧. ਉਸ ਵੇਲੇ ਤਰ੍ਹਾਂ ਤਰ੍ਹਾਂ ਦੇ ਅਨੇਕ ਵਾਜੇ ਵੱਜਦੇ ਸਨ।
੫੨. ਉਥੇ ਇਕ ਸਿੱਧ ਪਾਲ ਦਾ ਵੈਰੀ ਸੀ ।

---

☚ ਜਾਂ ਆਪ ਨੂੰ ਨਿਰੰਕਾਰੀ ਸਿਧ ਕਰਕੇ ਅਲੱਗ ਅਲੱਗ ਡੇਰੇ ਚਲਾ ਰਹੇ ਹਨ ਉਹ ਭੋਲੇ ਭਾਲੇ ਲੋਕਾਂ ਨੂੰ ਕਈ ਤਰਾਂ ਦੀਆਂ ਚਾਲਾਂ ਚੱਲ ਕੇ ਭਰਮਾ ਰਹੇ ਹਨ ਤੇ ਕਹਿੰਦੇ ਹਨ-ਕੀ ਲੋੜ ਹੈ ਅੰਮ੍ਰਿਤ ਪੀਣ ਦੀ ਇਹਨਾਂ ਇਤਨੀ ਜੁਰਅਤ ਹਾਸਲ ਕਰ ਲਈ ਹੈ ਖੁਲੇ ਆਮ ਪ੍ਰਚਾਰ ਕਰਦੇ ਹਨ ਬਸ ਗੁਰਬਾਣੀ ਪੜੋ ਕੀ ਲੋੜ ਹੇ ਰਹਿਤਾਂ ਦੇ ਚੱਕ੍ਰ ਵਿਚ ਪੈਣ ਦੀ । ਦਾਹੜੀ ਮੁਛਾਂ ਨੂੰ ਖੂਬ ਮੁਨੋਂ ਸਿਰ ਨੂੰ ਟਿੰਡ ਨਾਲੋਂ ਸਾਫ ਸੁਥਰਾ ਰਖੋ, ਕ੍ਰਿਤ ਦੇ ਕੇਸ ਦਇਆ ਦੀ ਦਾਹੜੀ ਕ੍ਰਿਪਾ ਦੀ ਕ੍ਰਿਪਾਨ ਗਿਆਨ ਦਾ ਕੜਾ । ਜਦ ਨਾਂ ਕੇਸ ਤੇ ਨਾ ਦਾਹੜੀ ਤਾਂ ਕੰਘੇ ਦੀ ਕਾਹਦੀ ਸਿਕਦਾਰੀ, ਕਛਹਿਰਾ ਹੋਇਆ ਕਿ ਕੱਛਾਂ ਨਾਂ ਹੋਵੇ ਤਾਂ ਧੋਤੀ ਦੀ ਨੁਕਰ ਦਾ ਰਾਹ ਹੱਛਾ । ਗੁਰਬਾਣੀ ਦੇ ਲੜ ਲੱਗੋ ਦਸਮੇ ਗੁਰੂ ਦਾ ਲੜ ਛੱਡੋ, ਕਿਉਂਕਿ ਉਹ ਸਾਕਤ ਕਵੀ ਸੀ, ਦੇਵੀ ਦਾ ਪੁਜਾਰੀ ਸੀ ਘੁੰਘਰੂਆਂ ਵਾਲੇ ਕਾਲੇ ਮੂੰਹ ਤੇ ਲਾਲ ਜੀਭ ਵਾਲੇ ਮਹਾਂ ਕਾਲ ਦਾ ਪੁਜਾਰੀ ਸੀ । ਦਸਮ ਗ੍ਰੰਥ ਸਾਹਿਬ ਦਾ ਦਸਮੇਸ ਜੀ ਦੇ ਕਵੀਆਂ ਦੀ ਲਿਖੀ ਬਾਣੀ ਹੈ, ਓ ਮੇਰੇ ਅੰਧ ਵਿਸਵਾਸੀ ਵੀਰੋ ਕੀ ਭਾਈ ਨੰਦ ਲਾਲ ਉਹਨਾਂ ਕਵੀਆਂ ਵਿਚੋਂ ਹੀ ਇਕ ਕਵੀ ਨਹੀ ਸੀ ? ਜਿਸ ਨੇ ਗੁਰੂ ਨਾਨਕ ਦੇਵ ਤੇ ਦਸ ਗੁਰੂ ਮੂਰਤ ਸ੍ਰੀ ਦਸ਼ਮੇਸ਼ ਜੀ ਤਕ ਇਹ ਲਿਖ ਕੇ ਗੁਰੂਆਂ ਦੇ ਕਵੀਆਂ ਦਾ ਆਸ਼ਾ ਪ੍ਰਗਟ ਕੀਤਾ ਸੀ ਤੇ ਕਿਹਾ ਸੀ ਐ ਮੂਰਖ ਲੋਕੋ ਗੁਰੂ ਦੇ ੧੦ ਰੂਪਾਂ ਤੇ ਵੱਖ-ਵੱਖ ਵੇਖਣ ਜਾਂ ਪ੍ਰਚਾਰਨਾ ਜਾਂ ਮੰਨਣ ਦੀ ਭੁੱਲ ਨਾਂ ਕਰੋ । ਜੋ ਹੁਕਮਨਾਮਾ ਸ੍ਰੀ ਗੁਰੂ ਨਾਨਕ ਦੇਵ ਦਾ ਹੈ ਉਸ ਨੂੰ ਦਸ਼ਮੇਸ਼ ਅਦੇਸ ਕਰਕੇ ਜਾਣੋ । ਜੋ ਹੁਕਮ ਸ੍ਰੀ ਦਸ਼ਮੇਸ਼ ਜੀ ਦਾ ਹੈ ਉਹ ਸ੍ਰੀ ਗੁਰੂ ਨਾਨਕ ਦੇਵ ਦੀ ਸੰਪੂਰਨਤਾ ਸਮਝ ਕੇ ਸਵੀਕਾਰ ਕਰੋ । ਜਿਸ ਦਾ ਸਿਰਲੇਖ ਹੈ-

*ਸਭ ਏਕੋ ਏਕੋ ਏਕਨਾ—ਨਹੀ ਭੇਦ ਨਾ ਕਛੂ ਭੀ ਪੇਖਨਾ ॥੩੧॥* ਦੇਖੋ ਪੂਰੀਆਂ ਪੰਗਤੀਆਂ
*ਨਾਨਕ ਸੋ ਅੰਗਦ ਕਰ ਦੇਵਨਾ॥ ਸੋ ਅਮਰਦਾਸ ਹਰਿ ਸੇਵਨਾ ॥੨੭॥ ਸੋ ਰਾਮਦਾਸ ਸੋ ਅਰਜਨ ॥ ਸੋ ਹਰਿ ਗੋਬਿੰਦ ਹਰਿ ਪਰਸਨਾ ॥੨੮॥*
*ਸੋ ਕਰਤਾ ਹਰਿ ਰਾਇ ਦਾਤਾਰ ॥ ਸੋ ਹਰਿ ਕ੍ਰਿਸ਼ਨ ਅੰਗਮ ਅਪਾਰਨੰ ॥੨੯॥ ਸੋ ਤੇਗ ਬਹਾਦਰ ਸਤਿ ਸਰੂਪਨਾ ॥*
*ਸੋ ਗੁਰੂ ਗੋਬਿੰਦ ਸਿੰਘ ਹਰਿ ਕਾ ਰੂਪਨਾ ॥੩੦॥ ਸਭ ਏਕੋ ਏਕੋ ਏਕਨਾ ॥ ਨਹੀ ਭੇਦ ਨਾ ਕਛੂ ਭੀ ਪੇਖਨਾ ॥੩੧॥*

ਦੇਖੋ-ਜੋਤ ਬਿਗਾਸ—

*ਹਮੂ ਗੁਰੂ ਗੋਬਿੰਦ ਸਿੰਘ ਹਮੂ ਨਾਨਕ ਅਸਤ ॥ ਹਮਾ ਸ਼ਬਦਿ ਊ ਚੋਹਰੋ ਮਾਨਕ ਅਸਤ ॥੨੮॥*

ਭਾਈ ਨੰਦ ਲਾਲ ਜੀ ਆਪਣਾ ਆਸ਼ਾ ਪ੍ਰਗਟ ਕਰਦੇ ਹਨ ਕਿ ਜੋ ਹੀਰੇ ਰੂਪ ਗੁਰੂ ਨਾਨਕ ਵਿਚ ਚਮਕ ਹੈ ਉਹ ਹੀ ਮਾਣਕ ਰੂਪ ਗੁਰੂ ਗੋਬਿੰਦ ਸਿੰਘ ਜੀ ਵਿਚ ਹੈ । ਉਹੋ ਹੀ ਗੁਰੂ ਨਾਨਕ ਹਨ, ਉਹ ਹੀ ਗੁਰੂ ਗੋਬਿੰਦ ਸਿੰਘ ਜੀ । ਗੁਰੂ ਨਾਨਕ ਦੇਵ ਦੇ ਸ਼ਬਦ ਜੇ ਜਵਾਹਰਾਤ ਹਨ, ਤਾਂ ਕਲਗੀ ਵਾਲੇ ਦੇ ਮਾਣਕ ਮੋਤੀ : ਦੇਖੋ ਗੁਰਮਤਿ ਪ੍ਰਕਾਸ਼ ਜੁਲਾਈ ੧੯੯੪ ॥ ਉਹ ਇਹੋ ਜਿਹਾ ਕੇਹੜਾ ਦਲੇਰ ਕਵੀ ਸੀ ਜੋ ਸ੍ਰੀ ਦਸਮੇਸ ਜੀ ਦੇ ਆਸ਼ੇ ਤੇ ਵਿਰੁਧ ਦਸਮ ਗ੍ਰੰਥ ਸਾਹਿਬ ਵਿਚ ਬਾਣੀ ਆਪਣਾ ਨਾਮ ਦੇ ਕੇ ਲਿਖ ਕੇ ਪਾ ਗਿਆ ? ਜੇ ਹੈ ਤਾਂ ਕੋਈ ਕਵੀ ਸਾਹਮਣੇ ਲਿਆਂਦਾ ਜਾਵੇ ਜਿਹੜਾ ੪੦੫ ਚਰਿਤ੍ਰਾਂ ਨੂੰ ਪੜ੍ਹਕੇ ਵੀ ਇਤਨੇ ਸੰਸਾਰ ਭਰ ਦੇ ਤਿੰਨਾਂ ਲੋਕਾਂ ਦੇ ਰਾਜੇ ਰਾਣੀਆਂ ਦੇ ਨਾਮ ਦੇਸ ਵੇਸ ਉਹਨਾਂ ਦੇ ਪ੍ਰਗਣੇ ਐਉਂ ਦਸ ਸਕੇ ਜਿਵੇ ਆਪ ਸਾਰਿਆਂ ਦੇ ਕੋਲ ਰਹਿੰਦੇ ਹੋਇ ਅਖੀਂ ਡਿਠੇ ਹਾਲ ਦੱਸ ਰਹੇ ਹਨ । ਇਕ ਦਿਨ (ਜ਼ੈਦ) ਕੋਲੋਂ ਉਮਰ ਨੇ ਪੁਛਿਆ ਕਿ ਕੀ ਤੂੰ ਜਾਣਦਾ ਹੈਂ ਕਿ ਇਸਲਾਮ ਨੂੰ ਸਭ ਤੋਂ ਵੱਧ ਕਿਹੜੀ ਸ਼ੈ ਦੁਖੀ ਕਰਦੀ ਹੈ ? ਜ਼ੈਦ ਨੇ ਨਹੀਂ ਵਿਚ ਜਦ ਸਿਰ ਹਲਾਇਆ ਤਾਂ ਉਮਰ ਨੇ ਕਿਹਾ :

*ਆਲਿਮ ਦਾ ਡੋਲ ਜਾਣਾ ਤੇ ਕੁਰਾਨ ਦੇ ਗਲਤ ਅਰਥ ।*

ਫੇਰ ਅਸੀ ਕਿਵੇਂ ਸ੍ਰੀ ਗੁਰੂ ਦਸਵੇਂ ਗੁਰੂ ਨਾਨਕ ਦੀ ਅਨਭਵੀ ਬਾਣੀ ਦੇ ਗਲਤ ਅਰਥ ਕਰਕੇ ਗੁਰੂ ਨਾਨਕ ਘਰ ਦੇ ਸਿੱਖੀ ਤੋਂ ਅਡੋਲ ਮੰਡਲ ਦੇ ਵਾਸੀ ਹੋ ਸਕਦੇ ਹਾਂ । ਗੁਰੂ ਸਪੁਤ੍ਰ ਕਥਨੀ ਕਰਨੀ ਦਾ ਪ੍ਰਭਾਵਸ਼ਾਲੀ ਹੋਣਾ ਹੋਰ ਪਿਤਾ ਦਾ ਆਗਿਆਕਾਰ ਹੋਣਹਾਰ ਸ੍ਰੀ ਬਾਬਾ ਰਾਮ ਰਾਇ ਨੇ ਜਾਣ ਬੁੱਝ ਕੇ ਨਹੀ ਸਹਿਬਾਨ ਇਕ ਪੰਗਤੀ ਜਬਾਨੀ ਹੀ ਪਲਟ ਦਿੱਤੀ ਸੀ । ਜਿਸ ਦੀ ਮੁਆਫੀ ਜਾਂ ਤਲਾਫੀ ਨਹੀਂ ਸੀ ਹੋਈ ☛

[੧]ਤਹਾਂ ਇਕ ਤਾ ਕੋ ॥ [੨]ਭੇਦ ਕਹਾ ਹਜਰਤਿ ਪੈ ਵਾ ਕੋ ॥੧੨॥ [੩]ਏਕ ਧਾਮ ਦੁਹਿਤਾ ਹੈ ਯਾ ਕੇ ॥ [੪]ਪਰੀ ਪਦੁਮਿਨੀ ਤੁੱਲਿ ਨ ਤਾ ਕੇ ॥ [੫]ਪਠੈ ਮਨੁਛ ਤਿਹ ਹੇਰਿ ਮੰਗਾਵਹੁ ॥ [੬]ਤਿਹ ਪਾਛੇ ਪਦੁਮਿਨੀ ਖੁਜਾਵਹੁ ॥੧੩॥ [੭]ਹਜਰਤਿ ਸੁਨਤ ਜਬੈਸੇ ਭਏ ॥ [੮]ਤਤਛਨਿ ਦੂਤੀ ਤਹਾਂ ਪਠਏ ॥ [੯]ਚਤੁਰਿ ਚਿਤੇਰੀ ਰੂਪ ਉਜਿਯਾਰੀ ॥ [੧੦]ਬਿਸੁਕਰਮਾ ਕੀ ਜਾਨੁ ਕੁਮਾਰੀ ॥੧੪॥ [੧੧]ਇਕ ਚਤੁਰਾ ਅਰੁ ਦੁਤਿਯ ਚਿਤੇਰੀ ॥ [੧੨]ਪ੍ਰਿਤਿਮਾ ਦੁਤਿਯ ਮਦਨ ਜਨੁ ਕੇਰੀ ॥ [੧੩]ਗੋਰ ਬਰਨ ਅਰੁ ਖਾਏ ਪਾਨਾ ॥ [੧੪]ਜਾਨਕ ਚੜ੍ਹਾ ਚੰਦ ਅਸਮਾਨਾ ॥੧੫॥ [੧੫]ਤਾ ਕੇ ਧਾਮ ਚਿਤੇਰਨਿ ਗਈ ॥ [੧੬]ਲਿਖਿ ਲਆਵਤ ਪ੍ਰਤਿਮਾ ਤਿਹ ਭਈ ॥ [੧੭]ਜਬ ਲੈ ਕਰਿ, ਕਰ ਸਾਹ ਨਿਹਾਰੀ ॥ [੧੮]ਜਾਨੁਕ ਤਾਨਿ ਕਟਾਰੀ ਮਾਰੀ ॥੧੬॥ [੧੯]ਸਭ ਸੁਧਿ ਗਈ ਮੱਤ ਹ੍ਵੈ ਝੂਮਾ ॥ [੨੦]ਘਾਇ ਲਗੇ ਘਾਯਲ ਜਨੁ ਘੂੰਮਾ ॥ [੨੧]ਤਨ ਕੀ ਰਹੀ ਨ ਤਨਿਕ ਸੰਭਾਰਾ ॥ [੨੨]ਜਨੁ ਡਸਿ ਗਯੋ ਨਾਗ ਕੌਡਿਯਾਰਾ ॥੧੭॥ [੨੩]ਇਕ ਦਿਨ ਕਰੀ ਸਾਹ ਮਿਜਮਾਨੀ ॥ [੨੪]ਸਭ ਪੁਰ ਨਾਰਿ ਧਾਮ ਮਹਿ ਆਨੀ ॥ [੨੫]ਸਿੱਧ ਪਾਲ ਕੀ ਸੁਤਾ ਜਬਾਈ ॥ [੨੬]ਸਕਲ ਦੀਪ ਜਯੋਂ ਸਭਾ ਸੁਹਾਈ ॥੧੮॥ [੨੭]ਛਿਦ੍ਰ ਬੀਚ ਕਰਿ ਤਾਂਹਿ ਨਿਹਾਰਾ ॥ [੨੮]ਹਜਰਤਿ ਭਯੋ ਤਬੈ ਮਤਵਾਰਾ ॥ [੨੯]ਮਨ ਤਰੁਨੀ ਕੇ ਰੂਪ ਬਿਕਾਨਯੋ ॥ [੩੦]ਮ੍ਰਿਤਕ ਸੋ ਤਨੁ ਰਹਯੋ ਪਛਾਨਯੋ ॥੧੯॥ [੩੧]ਹਜਰਤਿ ਸਕਲ ਪਠਾਨ ਬੁਲਾਏ ॥ [੩੨]ਸਿੱਧਪਾਲ ਕੈ ਧਾਮ ਪਠਾਏ ॥ [੩੩]ਕੈ ਅਪਨੀ ਦੁਹਿਤਾ ਮੁਹਿ ਦੀਜੈ ॥ [੩੪]ਨਾਤਰ ਮੀਚ ਮੂੰਡ ਪਰ ਲੀਜੈ ॥੨੦॥ [੩੫]ਸਕਲ ਪਠਾਨ ਤਵਨ ਕੇ ਗਏ ॥ [੩੬]ਹਜਰਤਿ ਕਹੀ; ਸੁ ਭਾਖਤ ਭਏ ॥ [੩੭]ਸਿੱਧਪਾਲ; ਧੰਨ ਭਾਗ ਤਿਹਾਰੇ ॥ [੩੮]ਗ੍ਰਿਹ ਆਵਹਿਗੇ ਸਾਹ ਸਬਾਰੇ ॥੨੧॥ [੩੯]ਸਿੱਧਪਾਲ ਐਸੋ ਜਬ ਸੁਨਾ ॥ [੪੦]ਅਧਿਕ ਦੁਖਿਤ ਹ੍ਵੈ ਮਸਤਕ ਧੁਨਾ ॥ [੪੧]ਦੈਵ ਕਵਨ ਗਤਿ ਕਰੀ ਹਮਾਰੀ ॥ [੪੨]ਗ੍ਰਿਹ ਅਸਿ ਉਪਜੀ ਸੁਤਾ ਦੁਖਾਰੀ ॥੨੨॥ [੪੩]ਜੌ ਨਹਿ ਦੇਤ; ਤੁ ਬਿਗਰਤ ਕਾਜਾ ॥ [੪੪]ਜਾਤ ਦਏ ਛਤ੍ਰਿਨ ਕੀ ਲਾਜਾ ॥ [੪੫]ਮੁਗਲ ਪਠਾਨ ਤੁਰਕ ਘਰ ਮਾਹੀ ॥ [੪੬]ਅਬਿ ਲਗਿ ਗੀ ਛਤ੍ਰਾਨੀ ਨਾਹੀ ॥੨੩॥ [੪੭]ਛੱਤ੍ਰਿਨ ਕੇ ਅਬ ਲਗੇ ਨ ਭਈ ॥ [੪੮]ਦੁਹਿਤਾ ਕਾਢਿ ਤੁਰਕ ਕਹੱ ਦਈ ॥ [੪੯]ਰਾਜਪੂਤਨ ਕੇ ਹੋ ਤਿਹੱ ਆਈ ॥ [੫੦]ਪੁਤ੍ਰੀ ਧਾਮ ਮਲੇਛ ਪਠਾਈ ॥੨੪॥ [੫੧]ਹਾਡਨ ਏਕ; ਦੂਸਰਨ ਖੱਤ੍ਰੀ ॥ [੫੨]ਤੁਰਕਨ ਕਹੱ ਇਨ ਦਈ ਨ ਪੁੱਤ੍ਰੀ ॥ [੫੩]ਜੋ ਛੱਤ੍ਰੀ ਅਸ ਕਰਮ ਕਮਾਵੈ ॥ [੫੪]ਕੁੰਭੀ ਨਰਕ ਦੇਹ ਜੁਤ ਜਾਵੈ ॥੨੫॥ [੫੫]ਜੋ ਨਰ ਤੁਰਕਹਿ ਦੇਤ ਦੁਲਾਰੀ ॥ [੫੬]ਧ੍ਰਿਗ ਧ੍ਰਿਗ ਜਗ ਤਿਹੱ ਕਰਤ ਉਚਾਰੀ ॥ [੫੭]ਲੋਕ ਪ੍ਰਲੋਕ ਤਾਹਿ ਕੋ ਜੈਹੈ ॥ [੫੮]ਛੱਤ੍ਰੀ ਸੁਤਾ ਤੁਰਕ ਕਹੱ ਦੈਹੈ ॥੨੬॥ ਹਾਡਿਯਨ

i ਹਾਡ-ਹਾਡੀਅਨ (ਖੱਤਰੀਆਂ ਦਾ ਇਕ ਗੋਤ) ਭਾਵ ਬੰਬ ਹੈ ।

ਸਗੋਂ ਸਖਤੀ ਨਾਲ ਭੁੱਲਾਂ ਬਖਸ਼ਣ ਹਾਰ ਪਿਤਾ ਜੀ ਵੱਲੋਂ ਕਿਹਾ ਗਿਆ ਸੀ । ਇਹ ਕੌਣ ਹੈ ਸੱਚੇ ਪਾਤਸ਼ਾਹ ਗੁਰੂ ਨਾਨਕ ਦੇ ਬਚਨਾਂ ਨੂੰ ਗਲਤ ਰੰਗ ਵਿਚ ਪੇਸ਼ ਕਰਨ ਵਾਲਾ ? ਉਸ ਨੂੰ ਇਹ ਦੰਡ ਹੈ ਕਿ ਆ ਕੇ ਮੇਰੇ ਮੱਥੇ ਨਾ ਲੱਗੇ । ਪਰ ਅਫਸੋਸ ਹਜ਼ਾਰ ਵਾਰ ਅਫਸੋਸ ਅਸੀਂ ਤੇ ਗੁਰੂ ਦੇ ਅਖੌਤੀ ਸਿੱਖ ਦਸਮੇ ਗੁਰੂ ਨਾਨਕ ਦੀ ਬਾਣੀ ਦੀਆਂ ਕਿਵੇਂ ਧੱਜੀਆਂ ਉਡਾ-ਉਡਾ ਕੇ ਖਿੱਲੀ ਮਾਰ ਰਹੇ ਹਾਂ ਅਤੇ ਬਾਣੀ ਦੇ ਉਚਰੇਤਾ ਸ੍ਰੀ ਗੁਰੂ ਦਸਵੀਂ ਗੁਰੂ ਨਾਨਕ ਦੇਵ ਜੀ ਦੀ ਮਹਾਨ ਆਤਮਾਂ ਨੂੰ ਕਿਵੇਂ ਸਾਕਤ ਕਵੀ ਕਹਿ-ਕਹਿ ਕੇ ਠੋਕਰਾਂ ਮਾਰ ਰਹੇ ਹਾਂ ਕੀ ਮਜਾਲ ਕੋਈ ਸ੍ਰੋਮਣੀ ਜਮਾਤ ਅਤੇ ਬੁਧੀਜੀਵੀ ਲੇਖਕ ਟਸ ਤੇ ਮਸ ਹੋ ਕੇ ਇਹਨਾਂ ਗੁਰੂ ਘਰ ਦੇ ਬਾਗੀਆਂ ਨੂੰ ਉੱਤਰ ਦੇਣ ਦਾ ਹੌਸਲਾ ਕਰਨ ।

**ਪ੍ਰਿੰਸੀਪਲ ਸਤਿਬੀਰ ਸਿੰਘ:**—ਗੁਰਮਤਿ ਪ੍ਰਕਾਸ਼ ਜੁਲਾਈ ੧੯੯੪ ਪੰ:੧੪ ਤੇ ਲਿਖਦੇ ਹਨ ਕਿ ਪ੍ਰੋਫੈਸਰ ਪੂਰਨ ਸਿੰਘ ਜੀ ਨੇ ਇਕ ਵਾਰੀ ਕਿਹਾ ਸੀ ਜਿਵੇਂ ਸਾਹਿਬਾਂ ਨੇ ਮਾਤਾ (ਸੁੰਦਰੀ ਜੀ ਨੂੰ) ਦੋ ਤੀਰ ਦਿੱਤੇ ਕਿ ਮੈ ਇਨਾਂ ਵਿਚ ਤੁਹਾਨੂੰ ਦਰਸ਼ਨ ਦਿਆਂਗਾ । ਬਸ ਇਵੇਂ ਹੀ ਸੱਚੇ ਪਾਤਸਾਹ ਨੇ ਆਪਣੇ ਬੱਚੇ ਖਾਲਸਾ/ਖਾਲਸੇ ਨੂੰ ਆਪਣਾ ਸਾਰਾ ਰੂਪ ਬਖਸ਼ਿਆ ਜਿਵੇਂ ਕਿ ਸ੍ਰੀ ਸਾਹਿਬ ਬਖਸੀ, ਕੜਾ, ਕੱਛਾ, ਕ੍ਰਿਪਾਨ, ਕੰਘਾ ਤੇ ਦਾੜਾ ਬਖਸ਼ ਕੇ ਨਾਪਾਕ ਤੋਂ ਪਾਕ ਕਰਕੇ, ਪੈਗੰਬਰੀ ਪੁਸਤਕ (ਹਦੂਰਿ ਹਦੀਸਾ) ਜਿਸ ਨੂੰ ਰਬ ਹਦੀਸ ਮੰਨਿਆਂ ਜਾਂਦਾ ਹੈ, ਸਾਬਤ ਸੂਰਤ ਹੋਣਾ ਸਰੀਰ ਦੇ ਕਿਸੇ ਅੰਗ ਨੂੰ ਖੰਡਨ ਨਾਂ ਕਰਨਾ ਜੈਸਾ ਕਿ ਪਾਵਨ ਬਚਨ ਹੈ-

੧. ਉਸ ਥਾਂ ਤੇ ਉਸ ਨੇ ਸਿਧ ਪਾਲ ਦਾ ਭੇਤ ਦਿੱਤਾ ਹਜਰਤ ਨੂੰ ॥੧੨॥
੨. ਉਸਨੇ ਦੱਸਿਆ ਕਿ ਇਕ ਸਿਧ ਪਾਲ ਦੀ ਪੁਤ੍ਰੀ ਹੈ ।
੩. ਕੋਈ ਪਰੀ ਪਦਮਨੀ ਉਸ ਦੇ ਬਰਾਬਰ ਨਹੀਂ ਹੈ ।
੪. ਕਿਸੇ ਮਨੁੱਖ ਨੂੰ ਭੇਜ ਕੇ ਉਸਨੂੰ ਬੁਲਾ ਕੇ ਵੇਖ ਲਵੋ।
੫. ਫੇਰ ਪਦਮਨੀਆਂ ਲਭਦਾ ਫਿਰੀਂ ॥੧੩॥
੬. ਹਜਰਤ ਨੇ ਸਾਰੀ ਗੱਲ ਸੁਣ ਲਈ ਜਿਸ ਵੇਲੇ
੭. ਉਸੇ ਵੇਲੇ ਇਕ ਦੂਤਣੀ ਭੇਜ ਦਿੱਤੀ ।
੮. ਜਿਹੜੀ ਬਹੁਤ ਚਤ੍ਰ ਤੇ ਬੜੀ ਚਿਤ੍ਰਕਾਰੀ ਵਿਚ ਰੋਸ਼ਨ ਸੀ।
੯. ਜਾਣੋ ਉਹ ਵਿਸ਼ਕ੍ਰਮਾ ਦੀ ਪੁਤਲੀ ਹੈ (ਪੁਤ੍ਰੀ ਹੈ) ॥੧੪॥
੧੦. ਇਕ ਤਾਂ ਚਤ੍ਰ ਸੀ ਦੂਜੇ ਚਿਤ੍ਰਕਾਰਨ (ਚਿਤ੍ਰ) ਬਨਾਉਣ ਵਾਲੀ ।
੧੧. ਜਾਣੋ ਦੂਜੀ ਕਾਮਦੇਵ ਦੀ ਹੀ ਮੂਰਤ ਸੀ ।
੧੨. ਗੋਰਾ ਰੰਗ ਤੇ ਜਿਸ ਵੇਲੇ ਪਾਨ ਖਾ ਲਵੇ ਫੇਰ ਕੀ ਸੀ।
੧੩. ਜਾਣੋਂ ਆਸਮਾਨ ਤੇ ਚੰਦ ਹੀ ਚੜ ਗਿਆ ਹੈ ॥੧੫॥
੧੪. ਉਹ ਚਿਤ੍ਰਕਾਰ ਇਸਤ੍ਰੀ ਸਿੱਧਪਾਲ ਦੇ ਘਰ ਚਲੀ ਗਈ।
੧੫. ਅਤੇ ਉਸਦੀ ਪੁੱਤ੍ਰੀ ਦਾ ਚਿਤ੍ਰ ਬਣਾ ਕੇ ਲੈ ਆਈ ।
੧੬. ਜਿਸ ਵੇਲੇ ਉਹ ਚਿਤ੍ਰ ਲੈ ਕੇ ਸ਼ਾਹ ਨੇ ਵੇਖਿਆ ਜਾਣੋਂ।
੧੭. ਕਿਸੇ ਨੇ ਖਿੱਚ ਕੇ ਕਟਾਰੀ ਮਾਰ ਦਿੱਤੀ ॥੧੬॥
੧੮. ਸੁਧ ਭੁਲ ਗਿਆ ਮਸਤ ਹੋ ਕੇ ਝੂਮ ਪਿਆ ।
੧੯. ਜਿਵੇਂ ਕਿਸੇ ਨੂੰ ਤਲਵਾਰ ਦਾ ਫੱਟ ਲੱਗ ਕੇ ਘੁੰਮਦਾ ਹੈ ।
੨੦. ਆਪਣੇ ਸਰੀਰ ਦੀ ਜਰਾ ਵੀ ਸੰਭਾਲ ਨਾ ਰਹੀ ।
੨੧. ਜਾਣੋ ਕੰਡੀਆਂ ਵਾਲਾ ਸਰਪ ਡੱਸ ਗਿਆ ਹੈ ॥੭੬॥
੨੨. ਇਕ ਦਿਨ ਸ਼ਾਹ ਨੇ ਮਹਿਮਾਨ ਨਿਵਾਜੀ ਕੀਤੀ ।
੨੩. ਜਿਸ ਵਿਚ ਸਾਰੇ ਪੁਰ ਦੀਆਂ ਇਸਤ੍ਰੀਆਂ ਸੱਦ ਲਈਆਂ ਘਰ ਬੁਲਾ ਲਈਆਂ ।
੨੪. ਸਿਧ ਪਾਲ ਦੀ ਪੁੱਤ੍ਰੀ ਆ ਗਈ ਜਿਸਦੇ ਨਾਲ
੨੫. ਦੀਵੇ ਵਾਂਗ ਸਾਰੀ ਸਭਾ ਸੁਭਾਇਮਾਨ ਹੋ ਗਈ ॥੧੮॥
੨੬. ਇਕ ਮੋਰੀ ਦੇ ਵਿਚੋਂ ਹਜਰਤ ਨੇ ਉਸ ਨੂੰ ਵੇਖਿਆ।
੨੭. ਹਜਰਤ ਵੇਖ ਕੇ ਉਸ ਨੂੰ ਮਤਵਾਲਾ ਹੋ ਗਿਆ ।
੨੮. ਮਨ ਕਰਕੇ ਉਸ ਜੁਆਨ ਇਸਤ੍ਰੀ ਦੇ ਰੂਪ ਤੇ ਵਿਕ ਗਿਆ ਤੇ ਆਪਣੇ ਆਪਨੂੰ-
੨੯. ਮੁਰਦਾ ਸਰੀਰ ਜਾਣਿਆ, ਭਾ: ਮੁਰਦਾ ਹੋ ਕੇ ਰਹਿ ਗਿਆ।
੩੦. ਹਜਰਤ ਨੇ ਸਾਰੇ ਪਠਾਣ ਬੁਲਾ ਲਏ ਅਤੇ ॥੧੯॥
੩੧. ਡੇਪੂਟੇਸ਼ਨ ਦੀ ਸ਼ਕਲ ਵਿਚ ਸਿਧ ਪਾਲ ਦੇ ਘਰ ਭੇਜ ਦਿੱਤੇ।
੩੨. ਤੇ ਕਿਹਾ ਕਿ ਖਾ ਤਾਂ ਤੂੰ ਆਪਣੀ ਪੁਤ੍ਰੀ ਮੈਨੂੰ ਦੇ ਦੇਹ।
੩੩. ਨਹੀ ਤਾਂ ਸਿਰ ਤੇ ਮੌਤ ਸਹੇੜ ਲੈ ॥੨੦॥
੩੪. ਸਾਰੇ ਪਠਾਨ ਸਿਧਪਾਲ ਪਾਸ ਚਲੇ ਗਏ ।
੩੫. ਜਿਹੜੀ ਗਲ ਬਾਦਸਾਹ ਨੇ ਕਹੀ ਸੀ ਉਹ ਜਾ ਕੇ-ਸਿਧਪਾਲ ਨੂੰ ਉਹਨਾਂ ਨੇ ਸੁਣਾ ਦਿੱਤੀ-ਤੇ ਨਾਲ ਕਿਹਾ -
੩੬. ਕਿ ਸਿਧਪਾਲ! ਤੇਰੇ ਬੜੇ ਧੰਨ ਭਾਗ ਹਨ ਕਿਉਂ ਕਿ-
੩੭. ਬਾਦਸ਼ਾਹ ਤੇਰਾ ਜਵਾਈ ਬਣ ਕੇ ਆ ਰਿਹਾ ਹੈ ॥੨੧॥
੩੮. ਜਿਸ ਵੇਲੇ ਸਿਧਪਾਲ ਨੇ ਇਸ ਤਰ੍ਹਾਂ ਸੁਣਿਆ ।
੩੯. ਉਸਨੇ ਚਿਤ ਵਿਚ ਬਹੁਤ ਦੁਖ ਮੰਨਕੇ ਮੱਥਾ ਠੋਕਿਆ ਤੇ ਕਿਹਾ ।
੪੦. ਹੇ ਮਾਲਕ! ਤੂ ਮੇਰੇ ਨਾਲ ਇਹ ਕੀ ਕੀਤਾ ਹੈ ?
੪੧. ਜਿਸਦੇ ਘਰ ਵਿਚ ਦੁਖ ਦੇਣ ਵਾਲੀ ਪੁੱਤ੍ਰੀ ਨੂ ਜਨਮ ਦੇ ਦਿੱਤਾ ਹੈ ॥੨੨॥
੪੨. ਹੁਣ ਮੈਂ ਜੇ ਪੁੱਤ੍ਰੀ ਉਸ ਨੂੰ ਨਹੀਂ ਦਿੰਦਾ ਤਾਂ ਵੀ ਕੰਮ ਵਿਗੜਦਾ ਹੈ ।
੪੩. ਜੇ ਦਿੰਦਾ ਹਾਂ ਤਾਂ ਛਤ੍ਰੀਪਣ ਨੂੰ ਲਾਜ ਲਗਦੀ ਹੈ।
੪੪. ਮੁਗਲਾਂ, ਪਠਾਣਾਂ, ਤੁਰਕਾਂ, ਦੇ ਘਰ ਵਿਚ
੪੫. ਹੁਣ ਤਕ ਕੋਈ ਛਤਰਾਣੀ ਨਹੀਂ ਗਈ ॥੨੩॥
੪੬. ਹੁਣ ਤਕ ਛਤ੍ਰੀਆਂ ਨੂੰ ਇਹ ਗੱਲ ਕਦੇ ਚੰਗੀ ਨਹੀਂ ਲੱਗੀ ।
੪੭. ਕਿ ਆਪਣੀ ਪੁੱਤ੍ਰੀ ਕੱਢਕੇ ਕਿਸੇ ਤੁਰਕ ਨੂੰ ਦਿੱਤੀ ਹੋਵੇ।
੪੮. ਇਹ ਗੱਲ ਰਾਜਪੂਤਾਂ ਵਿਚ ਤਾਂ ਹੁੰਦੀ ਆਈ ਹੈ ।
੪੯. ਕਿ ਆਪਣੀ ਪੁੱਤ੍ਰੀ ਕੱਢਕੇ ਮਲੇਛਾਂ ਦੇ ਘਰ ਭੇਜ ਦਿੱਤੀ॥੨੪॥
੫੦. ਨਾ ਸਾਡਾ ਉਸ ਨਾਲ ਹੱਡ ਮਾਸ ਖੂਨ ਦਾ ਸਬੰਧ ਹੈ ਨਾਂ ਉਹ ਖੱਤ੍ਰੀ ਹੈ
੫੧. ਤੁਰਕਾਂ ਨੂੰ ਇਨ੍ਹਾਂ ਨੇ ਕਦੇ ਪੁਤ੍ਰੀ ਨਹੀਂ ਦਿੱਤੀ ।
੫੨. ਜੇ ਕੋਈ ਛੱਤ੍ਰੀ ਇਹੋ ਜਿਹਾ ਕਰਮ ਕਰਦਾ ਹੈ ।
੫੩. ਉਹ ਤਾਂ ਕੁੰਭੀ ਨਰਕ ਵਿਚ ਵਾਸਾ ਪਾਵੇਗਾ ॥੨੫॥
੫੪. ਜਿਹੜਾ ਪੁਰਸ਼ ਤੁਰਕਾਂ ਨੂੰ ਪੁਤ੍ਰੀ ਦੇਵੇਗਾ ।
੫੫. ਉਸਨੂੰ ਤਾ ਸਾਰਾ ਜਗਤ ਲਾਹਨਤਾਂ ਪਾਵੇਗਾ ।
੫੬. ਉਸਦਾ ਤਾਂ ਲੋਕ ਤੇ ਪ੍ਰਲੋਕ ਦੋਵੇਂ ਜਹਾਨ ਜਾਂਦੇ ਰਹਿਣਗੇ।
੫੭. ਜੇ ਕੋਈ ਛੱਤ੍ਰੀ ਆਪਣੀ ਪੁੱਤ੍ਰੀ ਤੁਰਕਾਂ ਨੂੰ ਦੇਵੇ ॥੨੬॥
੫੮. ਸਾਡਾ ਖਾਨਦਾਨ......

---

☛ *ਨਾਪਾਕ ਪਾਕੁ ਕਰਿ ਹਦੂਰਿ ਹਦੀਸਾ ਸਾਬਤ ਸੂਰਤਿ ਦਸਤਾਰ ਸਿਰਾ) ੧੨ ਪੰ:੧੦੮੪॥ਮ:੫॥*
ਦੇ ਕੇ ਕਿਹਾ ਸੀ-ਮੇਰੀ ਯਾਦਗਾਰ ਨੂੰ ਸਾਂਭ ਕੇ ਰੱਖਣਾ ਇਹ ਮੇਰੀ ਪੂਜਾ ਤੇ ਪਿਆਰ ਹੈ । ਮੇਰੇ ਘਰ ਮੇਰੇ ਸਵਾਸ ਮੇਰੇ ਮੰਦਰ ਮੇਰੇ ਰੂਪ ਇਹ ਸਭ ਕੁਝ ਹੈ ਖਾਲਸਾ! ਇਹ ਮੇਰੀ ਤੇਰੇ ਪਾਸ ਅਮਾਨਤ ਹੈ, ਸਾਂਭ ਕੇ ਰੱਖੀਂ ਇਹ ਚੀਜਾਂ ਮੇਰੀਆਂ ਹਨ ਤੇਰੀਆਂ ਨਹੀਂ । ਤੈਨੂੰ ਸਮਝ ਨਹੀਂ ਪਰ ਮੇਰੀ ਅਮਾਨਤ ਆਪਣੇ ਪਾਸ ਰੱਖੀਂ ਅਮਾਨਤ ਦੇਖੀਂ ਵਿਚ ਖਿਆਨਤ ਨਾਂ ਕਰੀਂ ਖਬਰਦਾਰ! ਜੇ ਤੈਨੂੰ ਸਮਝ ਨਹੀਂ ਤਾਂ ਭੀ ਮੇਰੀ ਅਮਾਨਤ ਆਪਣੇ ਪਾਸ ਰੱਖੀਂ । ਇਹਨਾਂ ਪਵਿੱਤ੍ਰ ਵਸਤੂਆਂ ਦੇ ਹੁੰਦੇ ਹੋਇਆਂ ਵੀ ਉਹ ਸਾਗਰੋਂ ਡੂੰਘੀ ਬਾਣੀ ਜੋ ਸਾਡੇ ਨਿਤਨੇਮ ਵਿਚ ਪੜ ਲੈਣ ਨਾਲ ਸਾਨੂੰ ਗੁਰ ਸਿਖੀ ਦੀ ਗੁੜ੍ਹਤੀ ਤੇ ਸ੍ਰੀ ਦਸ਼ਮੇਸ਼ ਸਤਿਗੁਰੂ ਖਾਲਸੇ ਦੇ ਸਿਟੀ ਫਾਦਲ ਨਾਲ ਜੋੜਦੀ ਹੈ ਉਸ ਤੋਂ ਟੁੱਟ ਕੇ ਅਸੀਂ ਕਿਵੇਂ ਦਸ਼ਮੇਸ਼ ਦੁਲਾਰੇ ਹੋਣ ਦਾ ਮਾਣ ਪ੍ਰਾਪਤ ਕਰ ਸਕਦੇ ਹਾਂ ਉਹ ਕਿਹੜਾ ਧਨੀ ਤੇ ਸੂਰਮਾ ਕਵੀ ਤੇ ਵਿਦਵਾਨ ਹੈ ਜੋ ਸ਼ਹਿਨ ਸਾਹਿ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਆਸ਼ੇ ਨੂੰ ਸਮਝ ਸਕੇ । ਮੈ ਕੌਣ ਹਾਂ ਜੋ ਉਹਨਾਂ ਦੀ ਆਸਮਾਨਾਂ ਤੇ ਪਾਤਾਲ ਨੂੰ ਛੂਹ ਰਹੀ ਦਲੀਲ ਦੇ ਭੇਤ ਦਾ ਖੁਲਾਸਾ ਕਰ ਸਕਾਂ, ਇਹ ਤਾਂ ਮੇਰਾ ਇਕ ਆਪਣੀ ਸ਼ਰਧਾ ਦੀ ਪੂਰਤੀ ਲਈ ਮਹਿਜ ਤੇ ਮਹਿਜ ਅਪਰਾਲਾ ਹੈ, ਕੌਣ ਹਿੱਕ ਠੋਕ ਕੇ ਕਹਿ ਸਕਦਾ ਹੈ ਕਿ ਮੈਂ: ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਇਕ ਪੰਗਤੀ ਦੇ ਪੂਰੇ ਭਾਵ ਨੂੰ ਜਾਣ ਲਿਆ ਹੈ । ਇਕ ਚੰਦ ਹੈ ਜਿਸਨੂੰ ਦੂਜਾ ਨਾਮ ਚੰਦਰਵਾਂ ਕਿਹਾ ਜਾਂਦਾ ਹੈ ਪਰ ਸ੍ਰੀ ਦਸਮੇਸ ਜੀ ਨੇ ਇਸਦੇ ੪੪ ਨਾਮ ਕਲਪੇ ਹਨ ਜੋ ਸਾਨੂੰ ਪੜ ਕੇ ਵੀ ਯਾਦ ਨਹੀ ਹੋ ਸਕਦੇ-ਦੇਖੋ ਉਹਨਾਂ ਦਾ ਪ੍ਰੀਚੇ-ਚੰਦ੍ਰਵਾਂ ਦੇ ੪੪ ਨਾਮ—੧-ਉਡਮ ੨-ਅਜ ੩-ਅਤ੍ਰਿ ਨੇਤ੍ਰਜ ੪-ਅਮਿਤਿ ੫-ਅਮ੍ਰਿਤ ੬-ਅੰਮ੍ਰਿਤ ਸੁ ੭-ਔਖਧੀਸ ੮-ਦੇਣ ਤਿਲਕ ੯-ਏਣਾਕ ੧੦-ਇੰਦ੍ਰ ੧੧ ਸ਼ਸ਼ ਧਰ ੧੨ ਸਸੁ ਲਾਛਨ ੧੩-ਸਸ ਭ੍ਰਿਤ ੧੪-ਸਸਿ ੧੫-ਸਮੁਦ੍ਰਨਵੀ ਨੀਤ ੧੬-ਸਰਵਰੀਸ ੧੭-ਸਾਰਸ ੧੮-ਸੀਤ ਭਾਨ ੧੯-ਸੀਤ ਮਰੀਚ ॥ ੨੦-ਸੀਤ ਰਿਸਮ ੨੧-ਸੁਧਾਕਰ, ੨੨-ਸੁਧਾਂ ਧਰ, ੨੩-ਸੁਧਾ ਨਿਧਿ, ੨੪-ਸੁਧਾਂਸ, ੨੫-ਸੁਧਾਂਗ, ੨੬-ਸੋਮ, ੨੭-ਸਿੰਧ ਜਨਮ ੨੮-ਸ੍ਵੇਤ, ੨੯-ਸ੍ਵੇਤ ਦੁਗਤਿ ੩੦-ਸ੍ਵੇਤ ਬਾਜੀ, ੩੧-ਹਰਿ, ੩੨-ਹਰਿਣਾਕ, ੩੩-ਹਿਮ ਦੁਗਤ, ੩੪-ਹਿਮਾਸੁ, ੩੫-ਕਲਾ ਨਿਧਿ, ੩੬-ਕਲਮ੍ਰਿਤ, ੩੭-ਕਲਾਵਾਨ, ੩੮-ਕਲੇਦ, ੩੯-ਕੁਮੁਦਨੀ, ੪੦-ਕੁਮੁਦ ਬਧਵ, ੪੧-ਕੁਮਦੇਸ, ੪੨-ਕੌਮਦੀ ਪਤਿ, ੪੩-ਖਦਆਸੁਤ, ੪੪-ਖਦਮਸ ।
ਇਸੇ ਤਰਾਂ ਹੋਰ ਵੀ ਅਨੇਕਾ ਨਾਮਾਂ ਦੀ ਸਾਨੂੰ ਜਾਣਕਾਰੀ ਨਹੀਂ ਜੋ ਪਾਠਕਾਂ ਦੀ ਜਾਣਕਾਰੀ ਲਈ ਕੁਝ ਵੇਰਵੇ ਇਸ ਤਰ੍ਹਾਂ ਹਨ—ਦਿਸਾ ਬਾਰਣੀ (ਪੱਛਮ ਦਿਸਾ), ਦਿਵ (ਸਵਰਗ ਲੋਕ), ਦਿਵਰਾਜ (ਸਵਰਗ ਲੋਕ ਦਾ ਰਾਜਾ), ਦੀਨ ਸ਼ਾਹ (ਸ੍ਰੀ ਗੁਰੂ ਨਾਨਕ ਦੇਵ ਜੀ), ਦੀਪ (ਟਾਪੂ), ਦੁਪਰ (ਦੁੱਖ ਮਿਟਾਉਣ ਵਾਲੀ), ਦੁਗਾਣਾ (ਨਿਮਾਜ ਵੇਲੇ ਦੀਆ ਹਿਕਾਇਤਾਂ), ਦੁਰਦ (ਹਾਥੀ), ਦੁਰਾਨੀ (ਸੱਦਜਈ ਪਠਾਣ), ਦੀਣ (ਜਿਹੜੀ ਧਰਤ ਪਹਾੜਾਂ ਨਾਲ ਘਿਰੀ ਹੋਵੇ), ਦੁਲਹੀ (ਦੁਲਹਨ, ਲਾੜੀ ਜਾਂ ਵਹੁਟੀ), ਦੇਸਤ ਲਟੀ (ਬੇਚੈਨੀ), ਦੇਸੀ (ਸੈਨਤ ਜਾਂ ਇਸ਼ਾਰਾ), ਦੇਵਜਾਨ/ਦੇਵਜਨੀ (ਸ਼ੁਕਰਾਚਾਰੀਆ ਦੀ ਪੁੱਤਰੀ), ਬਿਹੰਡਨ (ਨਿਪੁੰਸਕ), ਸਾਰਕ (ਮੂਰਖ) ਸਾਤਰ (ਸਹਿਆ), ਗੁਲਦਾਰ (ਬਾਘ), ਗਿਦੂਆ (ਬਿਜੂ ਜਾਂ ਗੋਹ), ਜੁਰਲ (ਜੋਗਣੀਆਂ), ਜੁਰਗ (ਬਾਜ), ਜਲੇਸ (ਵਰਣ ਦੇਵਤਾ), ਝਾਕਨ (ਗਿਰਝਾਂ) ਡਾਕਣੀ (ਚੁੜੇਲ - ਆਦਿਕ), ਜਨ ਕੀਸ (ਬ੍ਰਹਮਾ) ਜਟਾਣੀ (ਪਾਰਬਤੀ), ਸ਼ਿਵਜੀ ਦੇ ਨਾਮ ਸੰਕ੍ਰੂੰ, ਮਹਾਂਦੇਵ, ਸ਼ਿਵੰ, ਤ੍ਰਿਪੁਰ, ਰੁਦ੍ਰ, ਗੰਗਧਰਿ, ਜਟੀ, ਪਾਰਬਤੀ ਆਦਿ ।
ਜੇ ਕਿਸੇ ਵਿਰੋਧੀ ਸੱਜਣ ਦੇ ਪਾਸ ਇਹੋ ਜਿਹਾ ਕਵੀ ਹੈ ਜਿਹੜਾ ਇਹ ਅਨੇਕਾਂ ਨਾਮ ਇਕ ਵਾਰ ਪੜ ਵੀ ਲਏ ਅਤੇ ਫੇਰ ਜੁਬਾ ☛✡

[੧]ਸੁਤਾ ਤੁਰਕ ਨਹਿ ਦਈ ॥ [੨]ਛਤ੍ਰਾਨੀ ਤੁਰਕਨੀ ਨ ਭਈ ॥ [੩]ਕਛ ਰਜਪੂਤਨ
ਲਾਜ ਗਵਾਈ॥ [੪]ਰਾਨੀ ਤੇ ਬੇਗਮਾ ਕਹਾਈ ॥੨੭॥ [੫]ਅਬ ਮੈਂ ਧਰੋਂ ਇਹੈ
ਨਿਜੁ ਬੁੱਧਾ ॥ [੬]ਮੰਡੋਂ ਬੀਰ ਖੇਤ ਮਹਿ ਕ੍ਰੁੱਧਾ ॥ [੭]ਪਹਿਰਿ ਕੌਚ ਕਰਿ ਖੜਗ
ਸੰਭਾਰੋਂ ॥ [੮]ਚੁਨਿ ਚੁਨਿ ਆਜੁ ਪਖਰਿਯਾ ਮਾਰੋਂ ॥੨੮॥ [੯]ਤਬ ਕੰਨਯਾ ਨਿਜੁ
ਪਿਤਾ ਹਕਾਰਾ ॥ [੧੦]ਇਹ ਬਿਧਿ ਤਾਸੌਂ ਮੰਤ੍ਰ ਉਚਾਰਾ ॥ [੧੧]ਤਾਤ ਤਨਿਕ
ਚਿੰਤਾ ਨਹਿ ਕਰੀਯੈ ॥ [੧੨]ਸਨਮੁਖ ਪਾਤਿਸਾਹ ਸੌਂ ਲਰੀਯੈ ॥੨੯॥ ਅੜਿਲ ॥
[੧੩]ਬੋਲ ਸਦਾ ਥਿਰ ਰਹੈ; ਦਿਵਸ ਰਹਿ ਜਾਂਇ ਹੈਂ ॥ [੧੪]ਕਰੇ ਕਰਮ ਛੱਤ੍ਰਿਨ
ਕੇ ਚਾਰਣ* ਗਾਇ ਹੈਂ ॥ [੧੫]ਤਾਤ ਨ ਮੋ ਕੋ ਦੀਜੈ; ਆਹਵ ਕੀਜਿਯੈ ॥
[੧੬]ਹੋ ਦਾਨ[i] ਕ੍ਰਿਪਾਨ ਦੁਹੂੰ ਜਗ ਮੈਂ ਜਸ ਲੀਜਿਯੈ ॥੩੦॥ [੧੭]ਖੜਗ ਹਾਥ
ਜਿਨਿ ਤਜਹੁ; ਖੜਗ ਧਾਰਾ ਸਹੋ ॥ [੧੮]ਭਾਜਿ ਨ ਚਲਿਯਹੁ ਤਾਤ; ਮੰਡਿ
ਰਨ ਕੌ ਰਹੋ॥ [੧੯]ਪਠੇ ਪਖਰਿਯਾ ਹਨਿਯਹੁ; ਬਿਸਿਖ ਪ੍ਰਹਾਰ ਕਰਿ ॥ [੨੦]ਹੋ
ਮਾਰਿ ਅਰਿਨ ਕੌ ਮਰਿਯਹੁ; ਹਮਹਿ ਸੰਘਾਰਿ ਕਰਿ ॥੩੧॥ ਚੌਪਈ ॥ [੨੧]ਸੁਨਹੁ
ਪਿਤਾ ਇਕ ਕਰਹੁ ਉਪਾਈ ॥ [੨੨]ਸਮਸਦੀਨ[ii] ਕਹੱ ਲੇਹੁ ਬੁਲਾਈ ॥ [੨੩]ਜਬ
ਆਵੈ ਤਬ ਪਕਰਿ ਸੰਘਰਿਯਹੁ ॥ [੨੪]ਬਹੁਰੋਂ ਨਿਕਸਿ ਜੁੱਧ ਕੌ ਕਰਿਯਹੁ[iii] ॥੩੨॥
[੨੫]ਸਿੱਧਪਾਲ ਤਬ ਐਸ ਬਿਚਾਰੀ॥ [੨੬]ਭਲੀ ਬਾਤ ਇਨ ਸੁਤਾ ਉਚਾਰੀ॥
[੨੭]ਅੰਤਹਪੁਰ ਤੇ ਬਾਹਰਿ ਆਯੋ ॥ [੨੮]ਬੋਲਿ ਪਠਾਨਨ ਐਸ ਜਤਾਯੋ ॥੩੩॥
[੨੯]ਏ ਹੈ ਪ੍ਰਭੁ ਕੇ ਬਡੇ ਬਨਾਏ ॥ [੩੦]ਹਮ ਤੁਮ ਸੇ ਇਨ ਕੇ ਪਗ ਲਾਏ ॥
[੩੧]ਜੋ ਇਨ ਕਹਾ ਵਹੈ ਹਮ ਮਾਨਾ ॥ [੩੨]ਸਿਰ ਪਰ ਹੁਕਮ ਸਾਹ ਕੋ ਆਨਾ ॥੩੪॥
[੩੩]ਤਬ ਮਿਲਿ ਖਾਨ ਸਾਹ ਕੇ ਗਏ ॥ [੩੪]ਅਤਿ ਹੀ ਹ੍ਰਿਦੈ ਅਨੰਦਿਤ ਭਏ ॥
[੩੫]ਤੁਰਕਹਿ ਛੱਤ੍ਰਿਨ ਸੁਤਾ ਨ ਦਈ ॥ [੩੬]ਹਸਿ ਹੈ ਇਨੈ ਭਲੀ ਇਹ ਭਈ ॥੩੫॥
[੩੭]ਦੁਹਿਤਾ ਇਹੈ ਤਿਤਹਿ ਸਮੁਝਾਵੈ ॥ [੩੮]ਛੱਤ੍ਰੀ ਜਨਮੁ ਫੇਰਿ ਨਹਿ ਆਵੈ ॥
[੩੯]ਅਬ ਲੌ ਐਸੀ ਬਾਤ ਨ ਭਈ ॥ [੪੦]ਤੁਰਕਨ ਕੇ ਛਤ੍ਰਾਨੀ ਗਈ ॥੩੬॥
[੪੧]ਤਾ ਤੇ ਮੋਹਿ ਨ ਦੀਜੈ ਤਾਤਾ ॥ [੪੨]ਮੰਡਹੁ ਜੁੱਧ ਹੋਤ ਹੀ ਪ੍ਰਾਤਾ ॥ [੪੩]ਚਲਿ
ਹੈ ਕਥਾ ਸਦਾ ਜਗ ਮਾਹੀ ॥ [੪੪]ਪ੍ਰਾਤ ਪਠਾਨ ਕਿ ਛੱਤ੍ਰੀ ਨਾਹੀ ॥੩੭॥
[੪੫]ਪਹਿਰਹੁ ਕੌਚ ਬਜਾਇ ਨਗਾਰੇ ॥ [੪੬]ਪੀ ਪੀ ਅਮਲ ਹੋਹੁ ਮਤਵਾਰੇ[iv] ॥
[੪੭]ਪ੍ਰਾਤ ਮਚਤ ਹੈ ਜੁੱਧ ਅਪਾਰਾ ॥ [੪੮]ਹ੍ਵੈ ਹੈ ਅੰਧ ਧੁੰਧ ਬਿਕਰਾਰਾ ॥੩੮॥
[੪੯]ਪਾਤਿਸਾਹ ਸੰਗ ਹੈ ਸੰਗ੍ਰਾਮਾ ॥ [੫੦]ਸਭ ਹੀ ਕਰਹੁ ਕੇਸਰੀ ਜਾਮਾ ॥ [੫੧]ਟਾਂਕਿ
ਆਫੂਐਂ ਤੁਰੇ ਨਚਾਵੈਂ ॥ [੫੨]ਸਾਂਗ ਝਲਕਤੀ ਹਾਥ ਫਿਰਾਵੈਂ ॥੩੯॥ [੫੩]ਪ੍ਰਥਮ
ਤਯਾਗਿ ਪ੍ਰਾਨਨ ਕੀ ਆਸਾ ॥ [੫੪]ਬਾਹਹੁ ਖੜਗ ਸਕਲ ਤਜਿ ਤ੍ਰਾਸਾ ॥

---

* ਚਾਰਣ (ਭੱਟ ਜਾ ਗਰੀਐ

i ਜਨਨੀ ਜਨੇ ਤਾਂ ਭਗਤ ਜਨ ਕੈ ਦਾਤਾ ਕੈ ਸੂਰ ॥ ਨਹੀਂ ਤਾਂ ਜਨਨੀ ਬਾਂਝ ਰਹੇ ਕਾਇ ਗਵਾਵੈ ਨੂੰਰ

ii ਸਮਸਦੀਨ ਬਾਦਸ਼ਾਹ ਦਾ ਪੂਰਨ ਹਮਦਰਦ ਤੇ ਰਖਕਾਕਸੀ ਜੋ ਖਤ੍ਰਾ ਸਾਬਤ ਹੋ ਸਕਦਾ ਸੀ ਜੋ ਦਿਲੀ ਪਤਿ ਦਾ ਖਾਸ ਦਿਵਾਨ ਸੀ

iii ਇਹ ਹਨ ਇਸਤ੍ਰੀ ਦੇ ਸ਼ੁਭ ੩੨ ਸੁਲਖਣਾ ਦੀ ਨਿਸ਼ਾਨੀ ਸ੍ਰੀ ਦਸ਼ਮੇਸ਼ ਜੀ ਨੇ ਆਦਿ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਪੀਡੀਆਂ ਗੰਡਾਂ ਨੂੰ ਖੋਲਿਆ ਹੈ ਜਿਵੇਂ ਕਿ ਸੁਕਚ ਮਤੀ ਜਿਹੀ ਪੁਤ੍ਰੀ ਕਿਵੇਂ ਮਿਠਾਸ ਭਰੇ ਪਿਆਰ ਭਰਪੂਰ ਧਰਮ ਦੀ ਮੂਰਤਿ ਆਪਣੇ ਪਿਤਾ ਨੂੰ ਸ੍ਰੀ ਦਸ਼ਮੇਸ਼ਸ ਪਿਤਾ ਵਾਂਗ ਧਰਮ ਤੇ ਅਣਖ ਲਈ ਗਿਆਨ ਦੇ ਰਹੀ ਹੈ। ਅਤੇ ਆਪਣੇ ਸਮੇਤ ਸ਼ਹੀਦੀ ਪਾਉਣ ਲਈ ਪ੍ਰਣ ਦੇ ਰਹੀ ਹੈ ਅਤੇ ਸਤ ਸੰਤੋਖ ਲਈ ਗਿਆਨ ਦੇ ਰਹੀ ਹੈ ਅਤੇ ਸਤ ਸੰਤੋਖ ਲਈ ਆਸਾ ਤ੍ਰਿਸਨਾ ਰੂਪ ਦੇਰ ਜਠਾਨੀ ਤੋ ਲਾ ਪ੍ਰਵਾਹ ਹੋ ਕੇ ਮਤਾਂ ਦੇ ਰਹੀ ਹੈ, ਸ੍ਰੀ ਗੁਰੂ ਅਰਜਨ ਦੇਵ ਜੀ ਉਸਨੂੰ ਧੰਨ ਕਹਿੰਦੇ ਹਨ ਜਿਸ ਪਰਵਾਰ ਵਿਚ ਐਸੀ ਇਸਤ੍ਰੀ ਜਨਮ ਲੈਂਦੀ ਹੈ-ਦੇਖੋ ਗੁਰਦੇਵ ਦਾ ਪਾਵਨ ਬਚਨ :-

*ਬਤੀਹ ਸੁਲਖਣੀ ਸਚੁ ਸੰਤਤਿ ਪੂਤ ॥ ਆਗਿਆਕਾਰੀ ਸੁਘੜ ਸਰੂਪ ॥ ਇਛ ਪੂਰੇ ਮਨ ਕੰਤ ਸੁਆਮੀ ॥*
*ਸਗਲ ਸੰਤੋਖੀ ਦੇਰ ਜੇਠਾਨੀ ॥੩॥ ਸਭ ਪਰਵਾਰੈ ਮਾਹਿ ਸਰੇਸਟ ॥ ਮਤੀ ਦੇਵੇ ਦੇਵਰ ਜੇਸਟ ॥*
*ਧੰਨੁ ਸੁ ਗ੍ਰਿਹੁ ਜਿਤੁ ਪ੍ਰਗਟੀ ਆਇ ॥ ਜਨ ਨਾਨਕ ਸੁਖੇ ਸੁਖਿ ਵਿਹਾਇ ॥੪॥ ਪੰ:੩੭੧॥ਮ:੫॥* ☛

੧. ਆਪਣੀ ਪੁੱਤ੍ਰੀ ਤੁਰਕਾਂ ਨੂੰ ਨਹੀ ਦਿੰਦਾ ।
੨. ਕਦੇ ਕੋਈ ਛਤ੍ਰਾਣੀ ਤੁਰਕਣੀ ਨਹੀ ਹੋਈ ।
੩. ਇਹ ਕੁਝ ਰਾਜਪੂਤਾਂ ਨੇ ਤਾਂ ਆਪਣੀ ਸ਼ਰਮ ਗੁਆ ਦਿੱਤੀ ਹੈ ।
੪. ਰਾਣੀਆਂ ਤਾਂ ਬੇਗਮਾ ਬਣ ਗਈਆਂ ਹਨ ॥੨੭॥
੫. ਹੁਣ ਮੈਂ ਇਹੀ ਆਪਣੀ ਬੁਧੀ ਬਣਾਵਾਂਗਾ ਕਿ-
੬. ਕ੍ਰੋਧ ਵਿਚ ਆ ਕੇ ਮੈਦਾਨੇ ਜੰਗ ਵਿਚ ਵੀਰ ਯੁੱਧ ਕਰਾਂਗਾ।
੭. ਸੰਜੋਅ ਪਾ ਕੇ ਖੰਡਾ ਸੰਭਾਲਾਂਗਾ ।
੮. ਟੋਲ-ਟੋਲ ਕੇ ਅੱਜ ਖੇਤ ਵਿਚ ਸੂਰਮਿਆਂ ਨੂੰ ਮਾਂਰਾਂਗਾ ॥੨੮॥
੯. ਉਸ ਵੇਲੇ ਉਸਦੀ ਪੁੱਤ੍ਰੀ ਨੇ ਆਪਣੇ ਪਿਤਾ ਨੂੰ ਬੁਲਾ ਕੇ।
੧੦. ਇਸ ਤਰ੍ਹਾਂ ਦੀ ਉਸ ਨੂੰ ਸਲਾਹ ਦਿੱਤੀ ।
੧੧. ਐ ਪਿਤਾ ਜੀ! ਜਰਾ ਜਿੰਨੀ ਵੀ ਚਿੰਤਾ ਨਾ ਕਰੋ ।
੧੨. ਸਾਹਮਣੇ ਹੋਕੇ ਬਾਦਸ਼ਾਹ ਨਾਲ ਲੜੋ ॥੨੯॥
੧੩. ਅੜਿੱਲ ॥ ਕਿ ਐ ਪਿਤਾ ਜੀ! ਦਿਨ ਤਾਂ ਆਕੇ ਚਲੇ ਜਾਂਦੇ ਨੇ ਪਰ ਮਰਦਾਂ ਦਾ ਬੋਲ ਸਦਾ ਯਾਦ ਰਹਿੰਦਾ ਹੈ ।
੧੪. ਜੇਹੜੇ ਛਤ੍ਰੀਆਂ ਨੇ ਸੁਕਰਮ ਕੀਤੇ ਹਨ ਉਹ ਸਦਾ ਰਾਗਾ ਚਾਰੀ ਗਾਉਂਦੇ ਹਨ ।
੧੫. ਐ ਪਿਤਾ ਮੈਨੂੰ ਉਸ ਦੇ ਹੱਥ ਨਾਂ ਦੇ ਦੇਵੀਂ ਯੁੱਧ ਕਰੋ ਮੈਨੂੰ ਉਹਨਾਂ ਦੇ ਹਵਾਲੇ ਨਾ ਕਰਕੇ ।
੧੬. ਅਤੇ ਕ੍ਰਿਪਾਨ ਫੜਕੇ ਦੋਹਾਂ ਕੰਮਾਂ ਰਾਹੀਂ ਜਸ ਖਟੀਏ ॥੩੦॥
੧੭. ਹੱਥ ਚੋਂ ਖੰਡਾ ਨਾ ਛੱਡੋ ਸਗੋਂ ਖੰਡੇ ਦੀ ਧਾਰ ਵਿਚ ਵਹਿ ਜਾਓ ।
੧੮. ਐ ਪਿਤਾ ਜੀ! ਰਣ ਤੋਂ ਭਜਣਾ ਨਹੀ ਜੁੱਧ ਦੀ ਪੱਕੀ ਸਲਾਹ ਕਰ ਲੌ ।
੧੯. ਫੜ-ਫੜ ਦੇ ਦੁਸ਼ਮਨ ਨੂੰ ਮਾਰੋ, ਤੀਰ ਮਾਰ ਮਾਰ ਕੇ।
੨੦. ਦੁਸ਼ਮਨ ਨੂੰ ਮਾਰਕੇ ਫੇਰ ਮੈਨੂੰ ਵੀ ਮਾਰ ਕੇ ਜੁੱਧ ਵਿਚ ਸ਼ਹੀਦ ਹੋ ਜਾਣਾ ॥੩੧॥
੨੧. ਚੌਪਈ ॥ ਸੁਣ ਪਿਤਾ ਜੀ! ਇਕ ਉਪਾਇ ਕਰੋ ।
੨੨. ਸਮਸਦੀਨ ਨੂੰ ਐਥੇ ਪਹਿਲਾਂ ਹੀ ਬੁਲਾ ਲਵੋ ।
੨੩. ਜਦੋਂ ਉਹ ਇਕੱਲਾ ਹੀ ਆ ਜਾਵੇ ਉਸਨੂੰ ਫੜਕੇ ਕਤਲ ਕਰ ਦਿਓ!
੨੪. ਫੇਰ ਬਾਹਰ ਨਿਕਲ ਕੇ ਜੁਧ ਕਰਨਾ ਅਰੰਭ ਦਿਓ ॥੩੨॥
੨੫. ਸਿੱਧਪਾਲ ਨੇ ਇਸ ਗੱਲ ਨੂੰ ਐਸ ਤਰ੍ਹਾਂ ਵਿਚਾਰਿਆ।
੨੬. ਇਹ ਗੱਲ ਮੇਰੀ ਪੁੱਤ੍ਰੀ ਨੇ ਠੀਕ ਸੋਚੀ ਹੈ ।
੨੭. ਉਪ੍ਰੰਤ ਮਹਿਲਾਂ ਵਿਚੋਂ ਨਿਕਲ ਕੇ ਬਾਹਰ ਆ ਗਿਆ।
੨੮. ਜਿਹੜੇ ਪਠਾਣ ਬਾਦਸ਼ਾਹ ਵਲੋਂ ਸੁਨੇਹਾ ਲੈ ਕੇ ਆਏ ਸਨ ਉਹਨਾਂ ਨੂੰ ਬੁਲਾਕੇ ਐਓਂ ਕਿਹਾ ॥੩੩॥
੨੯. ਬਾਦਸ਼ਾਹ ਨੂੰ ਪਰਮਾਤਮਾਂ ਨੇ ਬੜਾ ਉੱਚਾ ਔਹੁਦਾ ਦਿੱਤਾ ਹੈ।
੩੦. ਸਾਨੂੰ ਤੇ ਤੁਹਾਨੂੰ ਤਾਂ ਇਨਾਂ ਦੇ ਪੈਰਾਂ ਵਿਚ ਰਖਆ ਹੈ।
੩੧. ਜੋ ਉਸ ਨੇ ਕਿਹਾ ਉਹੀ ਸਾਡੇ ਮਨ ਨੇ ਮੰਨ ਲਿਆ।
੩੨. ਸ਼ਾਹ ਦਾ ਹੁਕਮ ਸਾਨੂੰ ਸਿਰ ਮੱਥੇ ਤੇ ਹੈ ।
੩੩. ਇਹ ਗੱਲ ਸੁਣਕੇ ਖਾਨ ਬਾਦਸ਼ਾਹ ਪਾਸ ਆ ਗਏ ।
੩੪. ਦਿਲ ਵਿਚ ਬਹੁਤ ਹੀ ਖੁਸ਼ ਸਨ ਇਹ ਉਹਨਾਂ ਦਾ ਬੜੀ ਜਿੱਤ ਸੀ ।
੩੫. ਕਿਉਂਕੇ ਛਤ੍ਰੀਆਂ ਨੇ ਕਦੇ ਤੁਰਕਾਂ ਨੂੰ ਪੁੱਤ੍ਰੀ ਨਹੀਂ ਸੀ ਦਿੱਤੀ ।
੩੬. ਇਸ ਗੱਲ ਨੂੰ ਸੁਣ ਕੇ ਹੱਸ ਰਹੇ ਸਨ ਕਿ ਇਹ ਗੱਲ ਠੀਕ ਹੋ ਗਈ ਹੈ ॥੩੫॥
੩੭. ਇਧਰ ਪੁਤ੍ਰੀ ਆਪਣੇ ਪਿਤਾ ਨੂੰ ਸਮਝਾਉਂਦੀ ਹੈ ।
੩੮. ਐ ਪਿਤਾ ਜੀ! ਛਤ੍ਰੀਆਂ ਘਰ ਜਨਮ ਰੋਜ ਨਹੀਂ ਮਿਲਦਾ।
੩੯. ਅੱਜ ਤੱਕ ਇਹੋ ਜਿਹੀ ਗੱਲ ਕਦੇ ਨਹੀਂ ਹੋਈ ।
੪੦. ਕਿ ਤੁਰਕਾਂ ਦੇ ਘਰ ਕੋਈ ਛਤ੍ਰਾਨੀ ਗਈ ਹੋਵੇ ॥੩੬॥
੪੧. ਪਿਤਾ ਜੀ! ਕਿਤੇ ਮੈਨੂੰ ਉਹਨਾਂ ਦੇ ਹਵਾਲੇ ਨਾਂ ਕਰ ਦਈਂ।
੪੨. ਸਵੇਰ ਹੁੰਦੇ ਸਾਰ ਹੀ ਜੁਧ ਲੜੋ ।
੪੩. ਇਹ ਕਥਾ ਜਗਤ ਵਿਚ ਪ੍ਰਚਲਤ ਹੋ ਜਾਵੇਗੀ ।
੪੪. ਕਿ ਪਠਾਨਾਂ ਦੇ ਛਤ੍ਰਾਨੀ ਹਥ ਨਹੀਂ ਆਉਂਦੀ ॥੩੭॥
੪੫. ਤੁਸੀਂ ਕੌਚ ਪਹਿਨ ਲਵੋ ਤੇ ਨਗਾਰੇ ਵਜਾ ਦਿਓ ।
੪੬. ਅਮਲ ਪੀ-ਪੀ ਕੇ ਮਸਤ ਹੋ ਜਾਉ ।
੪੭. ਸਵੇਰ ਸਾਰ ਹੀ ਬਹੁਤ ਬੜਾ ਜੁਧ ਮਚ ਜਾਇਗਾ ।
੪੮. ਜੋ ਇਕ ਵਾਰੀ ਅੰਧਾ ਯੁਧ ਬਕਰਾਲ ਹੋਵੇਗਾ ॥੩੮॥
੪੯. ਕਿਸੇ ਮਾੜੇ ਧੀੜੇ ਨਾਲ ਨਹੀਂ ਸਗੋਂ ਇਕ ਬਾਦਸ਼ਾਹ ਦੇ ਨਾਲ ਜੁਧ ਹੋਣਾ ਹੈ ਇਸ ਲਈ ਸਾਰੇ ਹੀ-
੫੦. ਕੇਸਰੀ ਰੰਗ ਦੇ ਪੀਲੇ ਬਸਤ੍ਰ ਪਹਿਨ ਲਵੋ ।
੫੧. ਖੂਬ ਸ਼ਰਾਬ ਪੀ ਕੇ ਘੋੜੇ ਨਚਾਉ ।
੫੨. ਸਾਂਗ ਨੂੰ ਹਥ ਵਿਚ ਲੈਕੇ ਖੂਬ ਘੁਮਾਓ ॥੩੯॥
੫੩. ਪਹਿਲਾਂ ਆਪਣੇ ਪ੍ਰਾਣ ਦੀ ਆਸ ਛੱਡ ਦਿਓ ।
੫੪. ਫੇਰ ਤਲਵਾਰ ਦਾ ਭੈਅ ਸਾਰਾ ਦੂਰ ਕਰ ਦਿਓ ।

☛ iv ਧਨੁ ਸੰਪੈ ਮਾਇਆ ਸੰਚੀਐ ਅੰਤੇ ਦੁਖਦਾਈ ॥ ਪਰ ਤਿਨਕਾ ਖਾਧਾ ਪੈਦਾ ਮਾਇਆ ਸਭੁ ਪਵਿਤ੍ਰ ਹੈ ਜੋ ਨਾਮਿ ਹਰ ਰਾਤੇ ॥
ਪੰ:੬੪੮ ॥ ਮ:੩॥

ਨੋਟ—ਹਰਿ ਦਾ ਨਾਮ ਤੇ ਧਰਮ ਇਹ ਦੋਨੋ ਇਕ ਦੂਜੇ ਤੋਂ ਜੁਦਾ ਅੰਗ ਨਹੀਂ ਹਨ ਇਹਨਾਂ ਤੇ ਕੁਰਬਾਨ ਹੋਣ ਵਾਲਾ ਧਰਮ ਦੇ ਬ੍ਰਿਛ ਪ੍ਰਮ ਪਿਤਾ ਦੀ ਇਕ ਸਾਖ ਹੋਇਆ ਕਰਦਾ ਹੈ

✡☛ ਉਚਾਰਨ ਕਰਕੇ ਦੱਸ ਦੇਵੇ, ਜੇ ਹੈ ਤਾਂ ਸਾਹਮਣੇ ਆਵੇ । ਕੌਣ ਹੈ ਗੁਰੂ ਗੋਬਿੰਦ ਸਿੰਘ ਜਿਹੀ ਰਚਨਾ ਰਚਕੇ ਉਸਦਾ ਟਾਕਰਾ ਕਰ ਸਕੇ ? ਦੇਖੋ ਮਰਦ ਅਗੰਮੜਾ-ਜਨਵਰੀ ੧੯੯੩ ਪੰ:੧੪੨ ਲੇ: ਕਿਰਪਾਲ ਸਿੰਘ ਚੰਦਲ-ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਪ੍ਰਥਮ ਗੁਰੂ, ਗੁਰੂ ਨਾਨਕ ਸਾਹਿਬ ਜੀ ਦਾ ਦਸਵਾਂ ਰੂਪ ਹੀ ਸਨ । ਉਨ੍ਹਾਂ ਨੇ ਆਪਣੇ ਵਲੋਂ ਕੋਈ ਨਵੇਂ ਸਿਧਾਂਤ ਨਹੀਂ ਘੜੇ ਸਗੋਂ ਗੁਰੂ ਨਾਨਕ ਪਾਤਸ਼ਾਹ ਜੀ ਦੇ ਵਿਚਾਰਾਂ ਨੂੰ ਹੀ ਪ੍ਰਚਾਰਿਆ: ਇਹ ਗੱਲ ਵੱਖਰੀ ਹੈ ਕਿ ਉਹਨਾਂ ਦੀ ਭਾਸ਼ਾ ਤੇ ਸ਼ੈਲੀ ਜਰੂਰ ਵੱਖਰੀ ਸੀ । ਆਪ ਜੀ ਨੇ ਆਪਣੀ ਬਾਣੀ ਵਿਚ ਪ੍ਰਭੂ ਦੇ ਸਰੂਪ ਤੇ ਪਹਿਚਾਣ ਬਾਰੇ ਪ੍ਰਭੂ ਦੀ ਸਿਫਤ-ਸਲਾਹ ਮਨੁੱਖੀ ਏਕਤਾ ਅਤੇ ਧਰਮ ਦੇ ਨਾਂ ਹੇਠਾਂ ਪ੍ਰਚਲਤ ਗਲਤ ਵਿਸ਼ਵਾਸੀ ਪਖੰਡਾਂ ਕਰਮ ਕਾਂਡਾਂ ਬਾਰੇ ਮੁਖ ਤੌਰ ਤੇ ਵਿਚਾਰ ਪ੍ਰਗਟ ਕੀਤੇ ਹਨ । ਪ੍ਰਭੂ ਦੇ ਵੱਖ-ਵੱਖ ਗੁਣਾਂ ਨੂੰ ਗਾਇਨ ਕਰਕੇ ਪ੍ਰਭੂ ਦੀਆਂ ਦਾਤਾਂ ਦਾ ਜ਼ਿਕਰ ਕਰਕੇ ਅਤੇ ਪ੍ਰਭੂ ਦੀ ਸਰਬੱਗਤਾ ਤੇ ਉਚਤਾ ਅਤੇ ਉਸ ਸਾਹਮਣੇ ਮਨੁੱਖ ਦੀ ਤੁੱਛ ਹਸਤੀ ਦੀ ਗਿਆਨ ਕਰਕੇ ਜਗਿਆਸੂ ਦੇ ਮਨ ਨੂੰ ਪ੍ਰਭੂ ਦੇ ਚਰਨਾਂ ਵਿਚ ਜੋੜ ਦੇਣਾ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਦਾ ਕਰਾਮਾਤੀ ਗੁਣ ਹੈ ।—

ਸਵਾ ਲਾਖ ਸੇ ਏਕ ਲੜਾਊ ਵਾਲਾ ਪ੍ਰਮਿਟ ਕੋਟਾ ਦੇਣ ਵਾਲਾ ਇਕੋ ਇੱਕ ਗੁਰੂ ਗੋਬਿੰਦ ਸਿੰਘ ਜੀ ਹੀ ਜਗਤ ਜਰਨੈਲ ਹੋਇ ਹਨ ਇਕ ਇਕ ਅਬਲਾ ਆਪਣੇ ਹੀ ਪ੍ਰਛਾਵੇਂ ਤੋਂ ਡਰਦੀ ਘਰ ਦੀ ਦਹੇਲੀ ਦੇ ਅੰਦਰ ਡੱਕੀ ਰਹਿਣ ਵਾਲੀ-ਸਾਬਤ ਸਾਬਾਤ ਦੁੰਬਾ ਖਾ ਜਾਣ ਵਾਲੇ ਸਮੇਂ ਦੀ ਸਰਕਾਰ ਦੇ ਪੁਰਜੇ ਹੈਂਕੜ ਤੇ ਹੰਕਾਰ ਦੇ ਕੁਪਿਆਂ ਨਾਲ ਟਾਕਰਾ ਕਰਨ ਦੀ ਜੁਅਰਤ ਇਸ ਸ੍ਰੀ ਦਸ਼ਮੇਸ਼ ਜੀ ਦੇ ਪ੍ਰਚਾਰ ਦਾ ਹੀ ਸਦਕਾ ਹੈ-ਦੇਖੋ ਮਾਸਿਕ ਪੱਤਰ (ਸਿਖ ਧਰਮ) ਲੇ: ਗਿ: ਅਮਰ ਸਿੰਘ ਨੇ ਇਸਤ੍ਰੀ ਜਾਤੀ ਨੂੰ ਸਮਾਜਿਕ ਰਸਮਾਂ ਤੇ ਰਿਵਾਜਾਂ ਨੇ ਬਿਲਕੁਲ ਹੀ ਅਬਲਾ ਬਣਾ ਦਿੱਤਾ ਸੀ: ਹਿੰਦੂ ਸਮਾਜ ਕੀ ਤੇ ਮੁਸਲ ਮਾਨ ਸਮਾਜ ਕੀ ? ਪਰ ਹਿੰਦੂ ਇਸਤ੍ਰੀ ਤਾਂ ਬਹੁਤੀ ਇਸ ਦਿਸ਼ਾ ਦਾ ਸ਼ਿਕਾਰ ਹੋ ਚੁਕੀ ਸੀ ਕਿ ਹਿੰਦੂ ਕੁੜੀਆਂ ਰਾਜ ਮਧ ਦੇ ਮਤਵਾਲਿਆਂ ਦਾ ਸ਼ਿਕਾਰ ਹੁੰਦੀਆਂ ਸਨ । ਜਿਨ੍ਹਾਂ ਦੀ ਰਾਖੀ ਕਰਨ ਵਾਲਾ ਕੋਈ ਨਹੀਂ ਸੀ, ਡਰਪੋਕ ਤੇ ਕਾਅਰ ਹੋ ਚੁਕੀ ਹਿੰਦੀ ਜਨਤਾ ਵਿਚ ਜਰਵਾਣਿਆਂ ਨਾਲ ਟੱਕਰ ਲੈਣ ਦਾ ਹੌਸਲਾ ਹੀ ਨਹੀ ਸੀ ਰਿਹਾ । ਭਾਰਤ ਵਾਸੀਆਂ ਦੀ ਬਹਾਦਰੀ ਤਾਂ ਅੱਗੇ ਹੀ ਗੁੰਮ ਹੋਈ ਪਈ ਸੀ । ਸਰੀਰ ਤਾ ਬਹਿਤੇਰੇ ਸਨ ਪਰ ਸਰੀਰਾਂ ਦੇ ਵਿਚ ਮਨ ਡਰਪੋਕ ਤੇ ਗੀਦੀ ਬੇਅਣਖੇ ਹੋ ਚੁੱਕੇ ਸਨ ਜਿਨਾਂ ਨੂੰ ਜਿਉਂਦਿਆਂ ਨੂੰ ਮੁਰਦਿਆਂ ਦੀਆਂ ਲਾਸ਼ਾਂ ਕਿਹਾ ਜਾ ਸਕਦਾ ਹੈ । ਨਿਰਬਲਤਾ ਤੇ ਹੀਣਤਾ ਰਸਾਤਲ ਤੱਕ ਪੁੱਜ ਗਈ ਸੀ, ਉਹਨਾਂ ਦੇ ਮਨ ਕਹਿੰਦੇ ਸਨ ਕਿ ਅਸੀਂ ਤਾਂ ਭੋਡੀਆਂ ਗਊਆਂ ਹਾਂ ਜਾਂ ਸਿੰਙਾਂ ਵਾਲੀਆਂ ਬਕਰੀਆਂ ਅਥਵਾਂ ਭੇਡਾਂ ਕੰਨੋ ਫੜ੍ਹ ਕੇ ਜਿਧਰ ਕੋਈ ਚਾਹੇ ਲਈ ਤੁਰੇ ਫਿਰੇ । ਤਲਵਾਰ ਚੁੱਕਣੀ ਤਾਂ ਕੀ ਸੀ ਨਾਉਂ ਸੁਣਕੇ ਜਾਗਦੇ ਹੀ ਸੌ ਜਾਂਦੇ, ਊਚ ਨੀਚ ਦਾ ਪਾੜਾ ਨੇੜੇ ਨਹੀਂ ਸੀ ਲੱਗਣ ਦਿੰਦਾ ਮਰਨਾ ਸੌਖਾ ਸੀ ਪਰ ਭਿਟ ਦਾ ਡਰ ਅਉਖਾ ਸੀ । ਨੀਵੀਆਂ ਜਾਤਾਂ ਧੜਾ-ਧੜ ਮੁਸਲਮਾਨ ਬਣੀ ਜਾ ਰਹੇ ਸੀ ਪਰ ਹੁਣ ਔਰੰਗਜੇਬੀ ਤਲਵਾਰ ਉੱਚ ਜਾਤੀਆਂ ਵਲ ਮੂੰਹ ਤਾਣ ਕੇ ਖੜੀ ਹੋ ਗਈ ਸੀ, ਡਰਾ ਕੇ ਦਬਕਾ ਕੇ ਭੈ ☛

[੧]ਪੋਸਤ ਭਾਂਗ ਅਫੀਮ ਚੜ੍ਹਾਵੈ ॥ [੨]ਰੇਤੀ ਮਾਂਝ ਚਰਿੱਤ੍ਰ ਦਿਖਾਵੈ ॥੪੦॥ [੩]ਹਜਰਤਿ
ਜੋਰਿ ਤਹਾਂ ਦਲ ਆਯੋ ॥ [੪]ਸਕਲ ਬਆਹ ਕੋ ਸਾਜ ਬਨਾਯੋ ॥ [੫]ਸਿੱਧਪਾਲ ਕੇ ਜਬ
ਘਰਿ ਆਏ ॥ [੬]ਪੁਨਿ ਕੰਨਆ ਅਸ ਬਚਨ ਸੁਨਾਏ ॥੪੧॥ ਅੜਿਲ ॥ [੭]ਗ੍ਰਿਹ ਆਵੈ
ਜੋ ਸੱਤ੍ਰੁ ਨ ਤਾਹਿ ਸੰਘਾਰਿਯੈ ॥ [੮]ਧਾਮ ਗਏ ਇਹੁ ਮਾਰਹੁ; ਮੰਤ੍ਰ ਬਿਚਾਰਿਯੈ ॥ [੯]ਲਛਿਮਨ
ਪੁੱਤ੍ਰਹਿ ਡਾਰਿ ਡੋਰਿ; ਦਿਯ ਤ੍ਰਿਯ ਉਚਰਿ ॥ [੧੦]ਹੋ ਸੰਗ ਸਤ ਸੈ ਖਤਿਰੇਟਾ; ਗਯੋ ਤ੍ਰਿਯ
ਭੇਸ ਧਰਿ ॥੪੨॥ ਚੌਪਈ ॥ [੧੧]ਜਬ ਤੇ ਜਾਤ ਧਾਮ ਤੇਂ ਭਏ ॥ [੧੨]ਤਬ ਤਾ ਕੇ ਮੰਦਰ
ਮੋ ਅਏ ॥ [੧੩]ਲੁਭਦ ਮਾਨ ਹ੍ਵੈ ਹਾਥ ਚਲਾਯੋ ॥ [੧੪]ਲਛਿਮਨ ਕਾਢਿ ਕਟਾਰੀ ਘਾਯੋ ॥੪੩॥
[੧੫]ਤਾਕਹੱ ਐਸ ਕਟਾਰੀ ਮਾਰਾ ॥ [੧੬]ਬਹੁਰਿ ਨ ਹਜਰਤਿ ਬੈਨ ਉਚਾਰਾ ॥ [੧੭]ਤਾਕਹੱ
ਮਾਰਿ ਭੇਸ ਨਰ ਧਾਰੋ ॥ [੧੮]ਲੋਗਨ ਮਹਿ ਇਹ ਭਾਂਤਿ ਉਚਾਰੋ ॥੪੪॥ [੧੯]ਮੋਹਿ ਅਮਲ
ਕੇ ਕਾਜ ਪਠਾਵਾ ॥ [੨੦]ਤੁਮ ਤਨ ਇਹੱ ਬਿਧਿ ਆਪੁ ਕਹਾਵਾ ॥ [੨੧]ਧਾਮ ਆਵਨੇ ਕੋਈ
ਨ ਪਾਵੈ ॥ [੨੨]ਜੋ ਆਵੈ ਸੋ ਜਾਨ ਗਵਾਵੈ ॥੪੫॥ [੨੩]ਇਹ ਛਲ ਲਾਂਘਿ ਡਵਢਿਯਨ
ਆਯੋ ॥ [੨੪]ਚੋਬਦਾਰ ਨਹਿ ਕਿਨੀ ਹਟਾਯੋ ॥ [੨੫]ਜਬ ਹੀ ਕੁਮਕ ਆਪਨੀ ਗਯੋ ॥ [੨੬]ਤਬ
ਹੀ ਅਧਿਕ ਕੁਲਾਹਲ ਭਯੋ ॥੪੬॥ [੨੭]ਬਾਜੈ ਲਗੇ ਤਹਾਂ ਸਦਿਯਾਨੇ ॥ [੨੮]ਬਾਜਤ ਤਿਹੂੰ
ਭਵਨ ਮਹਿ ਜਾਨੇ ॥ [੨੯]ਢੋਲ ਮ੍ਰਿਦੰਗ ਮੁਚੰਗ ਨਗਾਰੇ ॥ [੩੦]ਮੰਦਲ ਤੂਰ ਉਪੰਗ
ਅਪਾਰੇ ॥੪੭॥ ਦੋਹਰਾ ॥ [੩੧]ਬਜੈ ਦਮਾਮਾ ਜਬ ਲਗੇ; ਸੁਨਿ ਮਾਰੂ ਧੁਨਿ ਕਾਨ ॥ [੩੨]ਖਾਨ
ਖਵੀਨ[i] ਜਿਤੇ ਹੁਤੇ; ਟੂਟਿ ਪਰੇ ਤਹੱ ਆਨਿ ॥੪੮॥ ਚੌਪਈ ॥ [੩੩]ਐਸੋ ਕਵਨ ਦ੍ਵੈਥਨੀ
ਜਾਯੋ ॥ [੩੪]ਜਿਨੈ ਜੁਝਊਆ ਇਹਾਂ ਬਜਾਯੋ ॥ [੩੫]ਐਸਾ ਭਯੋ ਕਵਨ ਮਤਵਾਲਾ ॥ [੩੬]ਜਿਹੱ
ਮੂਰਖਹਿੱ ਨ ਸੂਝਤ ਕਾਲਾ ॥੪੯॥ [੩੭]ਇਹੱ ਬਿਧਿ ਭਾਖਿ ਖਾਨ ਸਭ ਧਾਏ ॥ [੩੮]ਬਾਂਧੇ
ਚੰਗ ਚੌਪਤਨ ਆਏ ॥ [੩੯]ਸਮਸਦੀਨ ਲਛਿਮਨ ਜਹੱ ਘਾਯੋ ॥ [੪੦]ਤਿਹੱ ਠਾ ਸਕਲ
ਸੈਨ ਮਿਲਿ ਆਯੋ ॥੫੦॥ [੪੧]ਲੋਦੀ ਸੂਰ ਨਯਾਜੀ[ii] ਚਲੇ ॥ [੪੨]ਲੀਨੇ ਸੰਗ ਸੂਰਮਾ ਭਲੇ ॥
[੪੩]ਦਾਓ[iii] ਜਈ ਰੁਹੇਲੇ ਆਏ ॥ [੪੪]ਆਫਰੀਦਿਯਨ ਤੁਰੈ ਨਚਾਏ ॥੫੧॥ ਦੋਹਰਾ ॥
[੪੫]ਬਾਵਨ ਖੇਲ ਪਠਾਨ[iv] ਤਹੱ ਸਭੈ ਪਰੇ ਅਰਿਰਾਇ ॥ [੪੬]ਭਾਂਤਿ ਭਾਂਤਿ ਬਾਨਾ[v] ਬਧੇ ਗਨਨਾ
ਗਨੀ ਨ ਜਾਇ ॥੫੨॥ ਚੌਪਈ ॥ [੪੭]ਪਖਰਿ ਯਾਰੇ ਦ੍ਵਾਰਨ ਨਹਿ ਮਾਵੈਂ ॥ [੪੮]ਜਹਾਂ ਤਹਾਂ
ਭਟ ਤੁਰੰਗ ਨਚਾਵੈਂ ॥ [੪੯]ਬਾਨਨ ਕੀ ਆਂਧੀ ਤਹੱ ਆਈ ॥ [੫੦]ਹਾਥ ਪਸਾਰਾ ਲਖਾ
ਨ ਜਾਈ ॥੫੩॥ [੫੧]ਇਹੱ ਬਿਧਿ ਸੋਰ ਨਗਰ ਮੈਂ ਪਯੋ ॥ [੫੨]ਜਨੁ ਰਵਿ ਉਲਟਿ ਪਲਟਿ ਹ੍ਵੈ

i ਖਾਨਾਂ ਦਾ ਦੂਸਰਾ ਨਾਮ ਹੈ । ii. ਲੋਦੀ ਤੇ ਨਿਆਜੀ (ਨਸੀਰ ਗਿਲਜਈ) ਪਠਾਣਾਂ ਦੀਆਂ ਜਾਤੀਆਂ ਹਨ
iii ਦੇਉਜਈ ਰੁਹੇਲੇ ਇਲਾਕਿਆ ਦੇ ਨਾਮ ਹਨ । iv. ਬਾਵਨ ਖੇਲ ਜਾਤੀ ਦੇ ਪਠਾਣ ਅਫਰੀਦੀ ਜਾਤੀ ਦੇ
v ਤਰਾਂ-ਤਰਾਂ ਦੇ ਬਾਣੇ ਪਹਿਨੇ ਹੋਇ ।

☛ ਖਾ ਕੇ ਮੁਸਲਮਾਨ ਹੋ ਜਾਂਦੇ ਜਿਹੜੇ ਅੜਦੇ ਉਹ ਮਾਰੇ ਜਾਂਦੇ ਇਸ ਹਨੇਰ ਗਰਦੀ ਸਮੇਂ ਕੋਈ ਮੀਰ ਫਕੀਰ ਰਾਜ ਪੂਤ ਦਾ ਰਾਜਾ ਰਾਣਾ ਕੋਈ ਅਗੇ
ਨਾਂ ਵਧਿਆ ਜਿਸ ਲਈ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨਿਤ੍ਰੇ ਤੇ
ਧਰਮ ਹੇਤ ਇਤੀ ਜਿਨ ਕਰੀ ॥ ਸੀਸ ਦੀਆ ਪਰ ਸੀ ਨ ਉਚਰੀ ॥ ਸ੍ਰੀ ਮੁਖ ਵਾਕ ਪਾ: ੧੦॥
ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮ੍ਰਿਗਿੰਦ ਮਰਦ ਅਗੰਮੜੇ ਨੇ ਇਹ ਅਨੁਭਵ ਕਰਕੇ ਕੌਮ ਦੀ ਗਿਰਾਵਟ ਤੇ ਨਿਰਬਲਤਾ ਤੇ ਉਸ ਦੇ ਕਾਰਨਾਂ ਨੂੰ ਪ੍ਰਚੋਲ
ਕੇ ਸ਼ਸਤਰਧਾਰੀ ਖਾਲਸੇ ਦੀ ਸਿਰਜਨਾ ਕੀਤੀ ਅਤੇ ਇਹ ਆਸਰਾ ਲੈ ਕੇ ਕਲਮ ਨੂੰ ਮਜਬੂਤੀ ਨਾਲ ਹੱਥ ਪਾਇਆ
*ੳ-ਆਦਿ ਅੰਤ ਏਕੈ ਅਵਤਾਰਾ ॥ ਸੋਈ ਗੁਰੂ ਸਮਝਿਯਹੁ ਹਮਾਰਾ ॥ ਚਰਿਤ੍ਰ ੪੦੫.੩੮੫॥*
*ਅ-ਹਮ ਇਹ ਕਾਜ ਜਗਤ ਮੋ ਆਏ ॥ ਧਰਮ ਹੇਤ ਗੁਰਦੇਵ ਪਠਾਏ ॥ ਬਚਿਤ੍ਰ ਨਾ: ੫. ੪੨॥*
*ੲ-ਨਮਸਕਾਰ ਤਿਸਹੀ ਕੋ ਹਮਾਰੀ ॥ ਸਕਲ ਪ੍ਰਜਾ ਜਿਨਿ ਆਪ ਸਵਾਰੀ ॥ ਚਰਿਤ੍ਰ ੪੦੫. ੩੮੬॥*
*ਸ-ਦਸਮ ਕਥਾ ਭਗੌਤ ਕੀ ਭਾਖਾ ਕਰੀ ਬਨਾਇ ॥ ਅਵਰ ਬਾਸਨਾ ਨਾਹਿ ਪ੍ਰਭ ਧਰਮ ਜੁੱਧ ਕੇ ਚਾਇ ॥ ਕ੍ਰਿਸਨਾਵ:੨੪੯੧॥*
*ਹ-ਸਭ ਤੇ ਜਗ ਜੂਆ ਬੁਰੋ ਕੋਊ ਨ ਖੇਲਹੁ ਰਾਇ ॥ ਚਰਿਤ੍ਰ ੧੦੫.੫॥*
*ਕ-ਜੋ ਕੋਊ ਪਰ ਨਾਰੀ ਸੋ ਪਾਗੇ ॥ ਪਨਹੀ ਇਹਾ ਨਰਕ ਤਿੱਹ ਆਗੇ ॥ ਚਰਿਤ੍ਰ ੧੮੫॥ ੧੧॥*
ਪਹਾੜੀ ਰਾਜਿਆਂ ਨੂੰ ਜੁੱਧ ਵਿਚ ਮਾਰ-ਮਾਰਕੇ ਸਹਿਬ ਨਦੀ ਪਾਰ ਕਰਕੇ ਬਸਾਲੀ ਦੇ ਇਲਾਕੇ ਵਿਚ ਜਾ ਪੁੱਜੇ-ਰਾਜਾ ਗੁਰੂ ਸਾਹਿਬ ਦਾ ਅਤਿਅੰਤ
ਸ਼ਰਧਾਲੂ ਸੀ ਜਿਸਦਾ ਅਸਲ ਨਾਮ ਸਲਾਹੀ ਚੰਦ ਸੀ-ਉਸ ਬੰਸ ਦੇ ਲੋਕ ਕੇਸਾਧਾਰੀ ਸਨ-ਧਰਮਾਤਮਾ ਹੋਣ ਕਰਕੇ ਇਸ ਦੀ ਅੱਲ ਧਰਮ ਪਾਲ ਪੈ
ਗਈ ਸੀ ਇਸ ਦੇ ਮਹਿਲਾਂ ਵਿਚ ਗੁਰੂ ਸਾਹਿਬ ਦੇ ਰਹਿਣ ਦਾ ਟਿਕਾਣਾ ਸੀ । ਦਸਮ ਗ੍ਰੰਥ ਬਾਣੀ ਬਿਉਰਾ ਸੰਕਲਨ ਕਰਤਾ ਭਾਈ ਭਗਵੰਤ ਸਿੰਘ
ਹਰੀ ਸੰਪਾਦਕ ਪ੍ਰੋਫੈਸਰ ਰਤਨ ਸਿੰਘ ਜੱਗੀ ਪੰਜਾਬੀ ਯੂਨੀ ਵਰਸਿਟੀ ਪਟਿਆਲਾ ਦੇ ਪੰਨਾ ੨੨੧ ਤੇ ੨੨ ਤੇ ਅੰਕਤ ਹੈ ਕਿ ਰਾਜੇ ਦੇ ☛

੧. ਸੂਰਬੀਰ ਬਣ ਜਾਓ, ਪੋਸਤ ਭੰਗ ਅਫੀਮ ਜੋ ਮਿਲਦਾ ਹੈ ਛਕ ਜਾਉ ।
੨. ਪਰ ਰੇਤੇ ਵਿਚੋਂ ਸੋਨਾ ਕਢਕੇ ਦੱਸ ਦਿਓ ॥੪੦॥
੩. ਉਧਰ ਬਾਦਸ਼ਾਹ ਬਰਾਤ ਬਣਾ ਕੇ ਮੇਲ੍ਹ ਜੋੜ ਕੇ ਆ ਗਿਆ।
੪. ਵਿਆਹ ਦੀ ਸਾਰੀ ਪੂਰੀ ਤਿਆਰੀ ਕਰ ਲਈ ।
੫. ਜਿਸ ਵੇਲੇ ਸਿਧਪਾਲ ਦੇ ਘਰ ਆ ਗਿਆ ।
੬. ਤਾਂ ਉਸ ਵੇਲੇ ਉਸ ਲੜਕੀ ਨੇ ਇਹ ਗੱਲ ਕਹੀ ॥੪੧॥
੭. ਅੜਿੱਲ ॥ ਜਿਹੜਾ ਦੁਸਮਨ ਚਲਕੇ ਘਰ ਆ ਜਾਵੇ ਉਸ ਨੂੰ ਨਹੀ ਮਾਰਨਾ ।
੮. ਇਹਨਾਂ ਦੇ ਘਰ ਜਾ ਕੇ ਮਾਰਨਾ ਹੈ ਇਹ ਗੱਲ ਯਾਦ ਰੱਖੋ ।
੯. ਅਪਣੇ ਭਰਾ ਪਿਤਾ ਦੇ ਪੁੱਤ੍ਰ ਲਛਮਣ ਨੂੰ ਡੋਲੀ ਵਿਚ ਪਾ ਕੇ ਉਸ ਇਸਤ੍ਰੀ ਨੇ ਕਹਿ ਦਿੱਤਾ । ਉਸਦੇ ਡੋਲੇ ਦੇ ਨਾਲ (੭੦੦) ।
੧੦. ਸੱਤ ਸੌ ਖੱਤ੍ਰੀ ਇਸਤ੍ਰੀ ਰੂਪ ਬਣਾਕੇ ਨਾਲ ਭੇਜ ਦਿੱਤੇ ॥੪੨॥
੧੧. ਚੌਪਈ ॥ ਜਿਸ ਵੇਲੇ ਹਜਰਤ ਦੇ ਘਰ ਸਾਰੇ ਪੁੱਜ ਗਏ ਘਰ ਤੋਂ ਜਾ ਕੇ ।
੧੨. ਜਦ ਬਾਦਸ਼ਾਹ ਦੇ ਮਹੱਲ ਵਿਚ ਆ ਗਏ ।
੧੩. ਤਾਂ ਉਸ ਵੇਲੇ ਬਾਦਸ਼ਾਹ ਨੇ ਲੁਭਾਇਮਾਨ ਹੋਕੇ ਉਸ ਡੋਲੇ ਵੱਲ ਨੂੰ ਹੱਥ ਪਾਇਆ ਰਾਜੇ ਦਾ ਹੱਥ ਤਾਂ ਖਾਲੀ ਸੀ
੧੪. ਲਛਮਣ ਨੇ ਕੱਢਕੇ ਕਟਾਰੀ ਮਾਰ ਕੇ ਥਾਏ ਰੱਖ ਦਿੱਤਾ ॥੪੩॥
੧੫. ਉਸਦੇ ਐਸੀ ਖਿੱਚ ਕੇ ਕਟਾਰੀ ਮਾਰੀ ।
੧੬. ਹਜਰਤ ਮੁੜਕੇ ਬੋਲ ਹੀ ਨਾਂ ਸਕਿਆ ।
੧੭. ਉਸ ਨੂੰ ਮਾਰਕੇ ਪੁਰਸ਼ ਦਾ ਭੇਸ ਕਰ ਲਿਆ ।
੧੮. ਤੇ ਆਪ ਮਹਿਲ ਤੋਂ ਬਾਹਰ ਨਿਕਲ ਗਿਆ ਲੋਕਾਂ ਨੂੰ ॥੪੪॥
੧੯. ਕਿਹਾ ਕਿ ਮੈਨੂੰ ਹਜਰਤ ਨੇ ਅਮਲ ਲੈਣ ਲਈ ਭੇਜਿਆ ਹੈ ।
੨੦. ਤੇ ਤੁਹਾਡੇ ਲਈ ਇਹ ਹੁਕਮ ਦਿੱਤਾ ਹੈ ਕਿ ਕੋਈ ਮਹਲ
੨੧. ਦੇ ਅੰਦਰ ਨਾ ਆਵੇ ।
੨੨. ਜੇ ਕੋਈ ਆ ਗਿਆ ਤਾਂ ਜਾਨ ਤੋਂ ਮਾਰ ਦਿੱਤਾ ਜਾਵੇਗਾ ॥੪੫॥
੨੩. ਇਸ ਧੋਖੇ ਦੇ ਨਾਲ ਡਿਉਢੀ ਤੋਂ ਬਾਹਰ ਹੋ ਗਿਆ ।
੨੪. ਕਿਸੇ ਪਹਿਰੇਦਾਰ ਨੇ ਨਾ ਰੋਕਿਆ ।
੨੫. ਜਿਸ ਵੇਲੇ ਆਪਣੀ ਸੈਨਾ ਦੇ ਵਿਚ ਚਲਾ ਗਿਆ ।
੨੬. ਉਸੇ ਵੇਲੇ ਬੜੇ ਜੋਰ-ਸ਼ੋਰ ਦਾ ਹੱਲਾ ਹੋ ਗਿਆ ॥੪੬॥
੨੭. ਉਧਰ ਮਹੱਲਾਂ ਵਿਚ ਵਿਆਹ ਦੇ ਜਸ਼ਨ ਮਨਾਏ ਜਾ ਰਹੇ ਸਨ ।
੨੮. ਜਿਹੜੇ ਵਾਜੇ ਵਜਾਂਦੇ ਤਿੰਨਾਂ ਲੋਕਾਂ ਵਿਚ ਸੁਣ ਰਹੇ ਸਨ।
੨੯. ਢੋਲ ਨਗਾਰੇ ਮੁਚੰਗ ਆਦਿ ਵੱਜ ਰਹੇ ਸਨ ।
੩੦. ਛੋਟੇ ਢੋਲ ਤੂਤੀਆਂ ਆਦਿ ਬੇਅੰਤ ਵਜਾਈਆਂ ਜਾ ਰਹੀਆਂ ਸਨ ॥੪੭॥
੩੧. ਦੋਹਰਾ ॥ ਜਿਸ ਵੇਲੇ ਲਛਮਣ ਵਲੋਂ ਜੰਗ ਦਾ ਮਾਰੂ ਬਾਜਾ ਸੁਣਿਆ ਮਾਰੂ ਵਾਜੇ ਦੀ ਧੁਨਿ ਕੰਨਾਂ ਵਿਚ ਪਈ।
੩੨. ਖਾਨ ਤੇ ਮੁਗਲ ਜਿਤਨੇ ਵੀ ਸਨ ਟੁੱਟ ਕੇ ਆ ਪਏ ॥੪੮॥
੩੩. ਚੌਪਈ ॥ ਅਤੇ ਕਹਿੰਦੇ ਹਨ ਕਿ ਇਹੋ ਜਿਹਾ ਕਿਹੜਾ ਦੋ ਥਣੀ ਵਾਲੀ ਮਾਂ ਨੇ ਜੰਮਿਆ ਹੈ ਜਿਸਨੇ ਐਥੇ ਆ ਕੇ- ।
੩੪. ਜੁਧ ਲਈ ਜੁਝਾਰੂ ਵਾਜਾ ਵਜਾਇਆ ਹੈ ।
੩੫. ਇਹੋ ਜਿਹਾ ਕਿਹੜਾ ਪਾਗਲ ਹੈ ?
੩੬. ਜਿਸ ਮੂਰਖ ਨੂੰ ਇਸ ਤਖਤ ਦੇ ਤਪ ਤੇਜ ਦੀ ਸੋਝੀ ਨਹੀਂ ॥੪੯॥
੩੭. ਇਸ ਤਰ੍ਹਾਂ ਕਹਿੰਦੇ ਹੋਇ ਸਾਰੇ ਖਾਨਾਂ ਨੇ ਧਾਈ ਕਰ ਦਿੱਤੀ ।
੩੮. ਸੂਰਮੇ ਚੌਕ ਕੇ ਚੌਕੰਨੇ ਹੋ ਕੇ ਆ ਗਏ ਤੇ ਉਥੇ ਇਕੱਠੇ ਹੋ ਕੇ ।
੩੯. ਪੁੱਜ ਗਏ ਜਿਥੇ ਲਛਮਨ ਨੇ ਹਜਰਤ ਨੂੰ ਕਤਲ ਕੀਤਾ ਸੀ ।
੪੦. ਉਸ ਥਾਂ ਤੇ ਸਾਰੀ ਸੈਨਾ ਮਿਲ ਕੇ ਆ ਗਈ ॥੫੦॥
੪੧. ਲੋਦੀ ਤੇ ਨਿਆਜੀ ਸੂਰਮੇ ਚੱਲ ਪਏ ।
੪੨. ਹੋਰ ਤਕੜੇ ਸੂਰਮੇ ਨਾਲ ਲੈ ਲਏ ।
੪੩. ਦਾਉਜ਼ਈ ਤੇ ਰੁਹੇਲੇ ਆ ਗਏ ।
੪੪. ਅਫਰੀਦਿਪਨਾਂ ਨੇ ਆ ਕੇ ਘੋੜੇ ਨਿਚਾਇ ॥੫੧॥
੪੫. ਦੋਹਰਾ ॥ ਬਾਵਨ ਖੇਲ ਪਠਾਣ ਉਥੇ ਸਾਰੇ ਅਰੜਾਕੇ ਆ ਪਏ ।
੪੬. ਜਿਨ੍ਹਾਂ ਨੇ ਤਰਾਂ-ਤਰਾਂ ਦੇ ਬਾਣ ਬਧੇ ਹੋਇ ਸਨ ਜਿਨ੍ਹਾਂ ਦੀ ਗਿਣਤੀ ਗਿਣੀ ਨਹੀਂ ਜਾਂਦੀ ॥੫੨॥
੪੭. ਚੌਪਈ ॥ ਕਾਠੀਆਂ ਵਾਲੇ ਘੋੜੇ ਦੁਆਰੇ ਉਪਰ ਸਮਾਂ ਨਹੀਂ ਸੀ ਰਹੇ ।
੪੮. ਜਿਥੇ ਕਿਥੇ ਸੂਰਮੇ ਘੋੜੇ ਨਚਾ ਰਹੇ ਸਨ ।
੪੯. ਤੀਰਾਂ ਦੀ ਉਥੇ ਹਨੇਰੀ ਆਈ ਹੋਈ ਸੀ ।
੫੦. ਆਪਣਾ ਹੱਥ ਵੀ ਪਸਾਰਿਆ ਨਹੀ ਸੀ ਦਿਸਦਾ ॥੫੩॥
੫੧. ਇਸ ਤਰਾਂ ਸਾਰੇ ਨਗਰ ਵਿਚ ਰੌਲਾ ਪੈ ਗਿਆ ਸੀ।
੫੨. ਜਾਣੋ ਸੂਰਜ ਉਲਟ ਪੁਲਟ ਹੋ ਗਿਆ ਹੈ ।

---

☛ ਪ੍ਰੇਮ ਵਸਿ ਹੋ ਕੇ ਗੁਰਦੇਵ ਕਈ ਮਹੀਨੇ ਉਸਦੇ ਕੋਲ ਬਿਰਾਜੇ ਨਗਰ ਦੇ ਬਾਹਰ ਉਹ ਸਥਾਨ ਹੈ ਜਿਥੇ ਬੈਠ ਕੇ ਗੁਰੂ ਸਾਹਿਬ ਨੇ ਕਬਿਯੋ ਬਾਚ ਬੇਨਤੀ ਚੌਪਈ ਦੀ ਰਚਨਾ -

*ਹਮਰੀ ਕਰੋ ਹਾਥ ਦੇ ਰੱਛਾ ॥ ਪੂਰਨ ਹੋਇ ਚਿਤ ਕੀ ਇੱਛਾ ਤਵ ਚਰਨਨ ਮਨ ਰਹੈ ਹਮਾਰਾ ॥*

*ਅਪਨਾ ਜਾਨ ਕਰੋ ਪ੍ਰਤਿਪਾਰਾ ॥ ਤੇ ਚਰਿਤ੍ਰ ੪੦੫, ਛੰਦ ੩੭੭* ॥ ਤਕ ਰਚਨਾ ਕੀਤੀ । ਜਿਸ ਬਾਰੇ (ਅਨੰਦਪੁਰ ਦੇ) ਟਿੱਕਾ ਰਾਮ ਨਰਾਇਣ ਸਿੰਘ ਜੀ ਅੱਖੀ ਡਿਠੀ ਸਾਖ ਭਰਿਆ ਕਰਦੇ ਸਨ ॥ ਹੋਰ ਕੁਝ ਜਾਣਕਾਰੀ ਲਈ ਵਿਸਥਾਰ ਭਾਈ ਵੀਰ ਸਿੰਘ ਲਿਖਤ ਕਲਗੀ ਧਰ ਚਮਤਕਾਰ ਵਿਚ ਰਾਣੀ ਭਬੋਰ ਵੀ ਸ਼ਰਧਾ ਜਨਕ ਲੇਖ ਹੈ ॥ ਐਥੇ ਲਿਖਣ ਦਾ ਭਾਵ ਇਹ ਕਿ ਦਸਮੇਸ ਜੀ ਦੀ ਇਸ ਰਚਨਾ ਤੇ ਪ੍ਰਚਾਰ ਨੇ ਅਬਲਾਵਾਂ ਰੂਹਾਂ ਵਿਚ ਕੇਹਰੀ ਸ਼ੇਰ ਜਿਹੀ ਦਲੇਰੀ ਭਰ ਦਿੱਤੀ । ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਹਥਿਆਰ ਬੰਦ ਹੋਣ ਦਾ ਸਿੱਖਾਂ ਨੂੰ ਹੁਕਮਨਾਮਾ ਜਾਰੀ ਕਰ ਦਿੱਤਾ ਸੀ ਜੋ ਨਿਰਾ ਸਿੱਖਾਂ ਨੂੰ ਨਹੀਂ ਸਗੋਂ ਬੀਬੀਆਂ ਨੂੰ ਵੀ ਇਹ ਅਸੂਲ ਅਪਨਾਉਣ ਲਈ ਵੀ ਤਾਕੀਦ ਸੀ ਉਹਨਾਂ ਨੂੰ ਮਰਦਾਂ ਜਿਹਾ ਜੇਰਾ ਕਰਕੇ ਲੜਨ ਭਿੜਨ ਲਈ ਅੱਗੇ ਮਰਦਾਂ ਦੀ ਸੰਗੀ ਸਾਥੀ ਬਨਣ ਦੀ ਤਾਕੀਦ ਕੀਤੀ ਗਈ ਸੀ । ਅੰਮ੍ਰਿਤ ਛਕਣਾ ਤੇ ਸ਼ਸਤ੍ਰ ਚਲਾਣੇ, ਘੋੜ ਸਵਾਰੀ ਕਰਨੀ ਅਤੇ ਆਪਣੀ ਰਾਖੀ ਆਪ ਕਰਨ ਦਾ ਉਦੇਸ਼ ਸੀ ਬਹੁਤੇ ਜੁਲਮ ਹੁਸਨ ਤੇ ਹੁੰਦੇ ਸਨ ਇਸਤ੍ਰੀ ਦੀ ਖੋਹ-ਖਿੱਚ ਕੀਤੀ ਜਾਂਦੀ ਸੀ ਜਿਸ ਲਈ ਬੀਬੀਆਂ ਵਿਚ ਜੰਗਜੂ ਪੱਕੀ ਲਹਿਰ ਬੜੇ ਜੋਰ ਸ਼ੋਰ ਨਾਲ ਸਤਿਗੁਰਾਂ ਵੱਲੋਂ ਭਰੀ ਗਈ ਸੀ । ਇਕ ਸਿੱਖ ਜਥਾ ਸ੍ਰੀ ਅਨੰਦਪੁਰ ਸਾਹਿਬ ਨੂੰ ਜਾ ਰਿਹਾ ਸੀ ਜਿਸ ਵਿਚ ਕਈ ਜਵਾਨ ਬੀਬੀਆਂ ਵੀ ਸਨ ਜੋ ਸਾਰੀਆਂ ਸ਼ਸਤ੍ਰਧਾਰੀ ਸਨ । ਕਿਉਂਕਿ ਉਸ ਵੇਲੇ ਪਹਾੜੀ ਪਿੰਡ ਝਾੜ ਬੂਟੇ ਉਚੇ ਨੀਵੇਂ ਰਾਹ ਚੋਇ ਤੇ ਖੋਲ੍ਹਾਂ ਵਿਚੋਂ ਲੰਘਣਾ ਪੈਂਦਾ ਸੀ ਰਾਹ ਵਿਚ ਰੰਘੜ ਜਾਤੀ ਨਾਲ ਵਾਹ ਪੈਂਦਾ ਸੀ ਜੋ ਆਮ ਕਰਕੇ ਸਿੱਖਾਂ ਨੂੰ ਤੰਗ ਕਰਿਆ ਕਰਦੇ ਸਨ, ਦਿਲ ਵਿਚ ਸਿੱਖਾਂ ਨਾਲ ਕਿੜ ਰੱਖਦੇ ਸਨ ਬਹੁਤਿਆਂ ਤੋਂ ਡਰਦੇ ਥੋੜਿਆਂ ਨਾਲ ਜਾ ਟਕਰਾਉਂਦੇ । ਕਈ ਜਥੇ ਮਾਰੇ ਲੁੱਟੇ ਵੀ ਜਾਂਦੇ ਭਾਵੇ ਮੁੜਕੇ ਸਿੱਖ ਬਦਲੇ ਵੀ ਲੈ ਲੈਂਦੇ । ਜੱਥਾ ਖਿਲਰ ਖੁਲਰ ਕੇ ਕੋਈ ਅੱਗੇ ਕੋਈ ਪਿੱਛੇ ਜਾ ਰਿਹਾ ਸੀ। ਇਸ ਜੱਥੇ ਵਿੱਚੋਂ ਦੋ ਨੌ ਜਵਾਨ ਬੀਬੀਆਂ ੧-ਧਰਮ ਕੌਰ ੨ ਦੀਪ ਕੌਰ ਵਧੇਰੇ ਅੱਗੇ ਨਿਕਲ ਗਈਆਂ ਜੱਥੇ ਤੋਂ ਅੱਧਾ ਕੋਹ ਅੱਗੇ ਜਾ ਕੇ ਰੁਕ ਗਈਆਂ ਦੋਨਾਂ ਕੋਲ ਤਿੰਨ ਫੁੱਟੀਆਂ ਕ੍ਰਿਪਾਨਾਂ ਸਨ, ਧਰਮ ਕੌਰ ਹਾਜਤ ਪਖਾਨਾਂ ਰਾਹ ਤੋਂ ਪਰਾ ਚਲੀ ਗਈ, ਦੀਪ ਕੌਰ ਇਕੱਲੀ ਖੜੋਤੀ ਸੀ । ੧੯-੨੦ ਦੀ ਮੁਟਿਆਰ ਸੋਹਣਾ ਰੂਪ ਤੇ ਰੰਗ ਸੁੰਦ੍ਰ ਚੇਹਰਾ ਵੇਖ ਕੇ ਸਾਹਮਣਿਓਂ ਚਾਰ ਰੰਘੜ ਆ ਗਏ । ਕੀ ਗੱਲ ਏ, ਕੌਣ ਏ ਤੂੰ ? ਲੁਟੇਰਿਆਂ ਨੇ ਕਿਹਾ ਕਿਉਂ ਤੁਸੀਂ ਕੀ ਆਖਣਾ ਹੈ:- ਦੀਪ ਕੌਰ ਨੇ ਪੁੱਛਿਆ ਇਕ ਨੇ ਹੰਗੂਰਾ ਭਰਿਆ ਦੂਜੇ ਨੇ ਪੁੱਛਿਆ ਐਥੇ ਕਿਉਂ ਖੜੋਤੀ ਹੈਂ ? ਮੈਂ ਕਿਵੇਂ ਖੜੋਤੀ ਹਾਂ ਤੁਹਾਨੂੰ ਕੀ ? ਕਹਿ ਕੇ ਤਲਵਾਰ ਦੀ ਮੁੱਠ ਨੂੰ ਹੱਥ ਪਾ ਲਿਆ । ਤੈਨੂੰ ਨਹੀਂ ਪਤਾ ਸਾਨੂੰ ਕੀ ਹੈ ਆਹਾ....ਹਾ....ਹਾ ਤੀਜੇ ਨੇ ਕਹਿੱਕਾ ਮਾਰਿਆ ਤੇ ਚਾਰੇ ਬੀਬੀ ਦੀਪ ਕੌਰ ਦੇ ਨੇੜੇ ਢੁੱਕ ਗਏ । ਬੀਬੀ ਨੇ ਫੁਰਤੀ ਨਾਲ ਇਕ ਸੋਨੇ ਦੀ ਚੂੜੀ ਹੱਥ ਵਿਚੋਂ ਲਾਹ ਕੇ ਇਕ ਰੰਘੜ ਦੇ ਪੈਰਾਂ ਵਿਚ ਸੁੱਟ ਦਿੱਤੀ-ਦੋਵੇ ਉਸ ਨੂੰ ☛

ਗਯੋ ॥ [੧]ਜੈਸੇ ਜਲਧਿ ਬਾਰਿ ਪਰਹਰੈਂ ॥ [੨]ਉਛਰਿ ਉਛਰਿ ਮਛਰੀ ਜਯੋਂ ਮਰੈਂ ॥੫੪॥ [੩]ਜਿਹੱ ਬਿਧਿ ਨਾਵ ਨਦੀ ਕੀ ਧਾਰਾ ॥ [੪]ਬਹੀ ਜਾਤ ਕੋਊ ਨੱਹਿ ਰਖਵਾਰਾ ॥ [੫]ਤੈਸੀ ਦਸਾ ਨਗਰ ਕੀ ਭਈ ॥ [੬]ਜਨੁ ਬਿਨੁ ਸੱਕ੍ਰ ਸਚੀ ਹ੍ਵੈ ਗਈ ॥੫੫॥ ਦੋਹਰਾ ॥ [੭]ਇਹਿ ਦਿਸਿ ਸਭ ਛੱਤ੍ਰੀ ਚੜੇ ਉਹਿ ਦਿਸਿ ਚੜੇ ਪਠਾਨ ॥ [੮]ਸੁਨਹੁ ਸੰਤ ਚਿਤ ਦੈ ਸਭੈ ਜਿਹੱ ਬਿਧਿ ਭਯੋ ਨਿਦਾਨ ॥੫੬॥ ਭੁਜੰਗ ਪ੍ਰਯਾਤ ਛੰਦ ॥ [੯]ਜਬੈ ਜੋਰਿ ਬਾਨਾ ਅਨੀ ਖਾਨ ਆਏ ॥ [੧੦]ਇਤੇ ਛੋਭਿ ਛੱਤ੍ਰੀ ਸਭੈ ਬੀਰ ਧਾਏ ॥ [੧੧]ਚਲੇ ਬਾਨ ਐਸੇ ਦੁਹੂੰ ਓਰ ਭਾਰੇ ॥ [੧੨]ਲਗੈ ਅੰਗ ਜਾਕੇ ਨ ਜਾਂਹੀ ਨਿਕਾਰੇ ॥੫੭॥ [੧੩]ਤਬੈ ਲਛਿਮ ਕੁਮਾਰ ਜੂ ਕੋਪ ਕੈ ਕੈ ॥ [੧੪]ਹਨੇ ਖਾਨ ਬਾਨੀ ਸਭੈ ਸਸਤ੍ਰ ਲੈ ਕੈ ॥ [੧੫]ਕਿਤੇ ਖੇਤ ਮਾਰੇ ਪਰੇ ਬੀਰ ਐਸੇ ॥ [੧੬]ਬਿਰਾਜੈ ਕਟੇ ਇੰਦ੍ਰ ਕੇ ਕੇਤ[i] ਜੈਸੇ ॥੫੮॥ [੧੭]ਪੀਏਂ ਜਾਨੁ ਭੰਗੈ[ii] ਮਲੰਗੈਂ ਪਰੇ ਹੈਂ ॥ [੧੮]ਕਹੂੰ ਕੋਟਿ ਸੌਂਡੀਨ ਸੀਸੇਂ ਝਰੇ ਹੈਂ ॥ [੧੯]ਕਹੂੰ ਉਸਟ ਮਾਰੇ ਸੁ ਲੈ ਭੂਮਿ ਤੋਪੈਂ ॥ [੨੦]ਕਹੂੰ ਖੇਤ ਖਾਂਡੇ ਲਸੈਂ ਨਗਨ ਧੋਪੈਂ ॥੫੯॥ [੨੧]ਕਹੂੰ ਬਾਨ ਕਾਟੇ ਪਰੇ ਭੂਮਿ ਐਸੇ ॥ [੨੨]ਬੁਐਂ ਕੌ ਕ੍ਰਿਸਾਨੈ ਕਢੇ ਈਖ ਜੈਸੇ ॥ [੨੩]ਕਹੂੰ ਲਹ ਲਹੈਂ ਪੇਟ ਮੈਂ ਯੌ ਕਟਾਰੀ ॥ [੨੪]ਮਨੋ ਮੱਛ ਸੋਹੈਂ ਬਧੇ ਬੀਚ ਜਾਰੀ ॥੬੦॥ [੨੫]ਕਿਤੈ ਪੇਟ ਪਾਟੇ ਪਰੇ ਖੇਤ ਬਾਜੀ ॥ [੨੬]ਮੱਤ ਦੰਤੀ ਫਿਰੈਂ ਛੂਛ ਤਾਜੀ ॥ [੨੭]ਕਹੂੰ ਮੂੰਡ ਮਾਲੀ ਪੁਐ ਮੁੰਡ ਮਾਲਾ ॥ [੨੮]ਕਹੂੰ ਭੂਤ ਔ ਪ੍ਰੇਤ ਨਾਚੈ ਬਿਤਾਲਾ ॥੬੧॥ [੨੯]ਕਹੂੰ ਦੈਤ ਕਾਢੇ ਫਿਰੈ ਦਾਂਤ ਭਾਰੇ ॥ [੩੦]ਬਮੈ ਸ੍ਰੋਨ ਕੇਤੇ ਪਰੇ ਖੇਤ ਮਾਰੇ ॥ [੩੧]ਕਹੂੰ ਤਾਜਿ ਡਾਰੇ ਜਿਰਹ ਖੋਲ ਐਸੇ ॥ [੩੨]ਬਗੇ ਬਯੋਂਤ ਡਾਰੇ ਸਮੈਂ ਸੀਤ ਜੈਸੇ ॥੬੨॥ [੩੩]ਤਹਾਂ ਬਾਜ ਹਾਥੀ ਨ ਕੀ ਸ੍ਰੋਨ ਧਾਰੈਂ ॥ [੩੪]ਪਰੇ ਜਯੋਂ ਫੁਹਾਰਾਨ ਹੂੰ ਕੀ ਫੁਹਾਰੈਂ ॥ [੩੫]ਪ੍ਰਲੈਕਾਲ ਸੋ ਜਾਨ ਦੂਜੋ ਭਯੋ ਹੈ ॥ [੩੬]ਜਹਾਂ ਕੋਟਿ ਸੂਰਾਨ ਸੂਰਾ ਖਯੋ ਹੈ ॥੬੩॥ [੩੭]ਤਹਾਂ ਕੋਟਿ ਸੌਂਡੀਨ ਕੇ ਸੁੰਡ ਕਾਟੇ ॥ [੩੮]ਕਹੂੰ ਬੀਰ ਮਾਰੇ ਗਿਰੇ ਕੇਤ ਫਾਟੇ ॥ [੩੯]ਕਹੂੰ ਖੇਤ ਨਾਚੈਂ ਪਠੇ ਪਖਰਿਯਾਰੇ ॥ [੪੦]ਕਹੂੰ ਮਾਰੂ ਬਾਜੈ ਉਠੈਂ ਨਾਦ ਭਾਰੇ ॥੬੪॥ [੪੧]ਕਹੂੰ ਸੰਖ ਭੇਰੀ ਤਹਾਂ ਨਾਦ ਬਾਜੈਂ ॥ [੪੨]ਹਸੈਂ ਗਰਜਿ ਠੋਕੈ ਭੁਜਾ ਭੂਪ ਗਾਜੈਂ ॥ [੪੩]ਨਗਾਰੇ ਨਫੀਰੀ ਬਜੈਂ ਝਾਂਝ ਭਾਰੀ ॥ [੪੪]ਹਠੇ ਰੋਸ ਕੈ ਕੈ ਤਹਾਂ ਛੱਤ੍ਰਧਾਰੀ ॥੬੫॥ [੪੫]ਕਹੂੰ ਭੀਮ ਭੇਰੀ ਬਜੈ ਰਾਗ ਮਾਰੂ ॥ [੪੬]ਨਫੀਰੀ ਕਹੂੰ ਨਾਇ ਨਾਦੈ ਨਗਾਰੂ ॥ [੪੭]ਕਹੂੰ ਬੇਨੁ ਔ ਬੀਨ ਬਾਜੈ ਸੁਰੰਗਾ ॥ [੪੮]ਰੁਚੰਗਾ ਮ੍ਰਿਦੰਗਾ ਉਪੰਗਾ ਮੁਚੰਗਾ ॥੬੬॥ [੪੯]ਝਰੋਖਾ ਤਰੇ ਜੋ ਮਚੀ ਮਾਰਿ ਐਸੀ ॥ [੫੦]ਭਈ ਦੇਵ ਦਾਨਵਾਨ ਕੀ ਹੈ ਨ ਤੈਸੀ ॥ [੫੧]ਨ ਸ੍ਰੀ ਰਾਮ ਔ ਰਾਵਨੈ ਜੁੱਧ ਐਸੋ ॥ [੫੨]ਕਿਯੋ ਭੀਮਹਾਂ ਭਾਰਥੈ ਮੈਂ ਸੁ ਤੈਸੋ ॥੬੭॥ [੫੩]ਤਹਾਂ ਬੀਰ ਕੇਤੇ ਖਰੇ ਗਾਲ੍ਹ ਮਾਰੈਂ ॥

i ਜਿਸ ਵੇਲੇ ਸਮੁੰਦ੍ਰ ਰਿੜਕ ਕੇ ਦੇਵ ਦੈਂਤਾ ਨੇ ੧੪ ਰਤਨ ਕੱਢੇ ਤਾਂ ਉਹਨਾਂ ਦੀ ਵੰਡ ਬਦਲੇ ਦੋਨਾਂ ਧਿਰਾਂ ਵਿਚ ਤਕਰਾਰ ਹੋ ਗਿਆ ਵਿਸ਼ਨੂੰ ਨੇ ਮੋਹਣੀ ਰੂਪ ਧਾਰ ਕੇ ਉਹਨਾਂ ਨੂੰ ਵੰਡ ਤੇ ਰਜਾਮੰਦ ਕਰ ਲਿਆ। ਪਰ ਦੈਂਤਾਂ ਨੂੰ ਸ਼ਰਾਬ ਪਿਆਈ ਗਈ ਦੈਤਾਂ ਨੂੰ ਸਰਾਬ ਤੇ ਜਦੋਂ ਦੇਵਤਿਆਂ ਨੂੰ ਅੰਮ੍ਰਿਤ ਬੁੱਕਾਂ ਵਿਚ ਪਾਇਆ ਜਾ ਰਿਹਾ ਸੀ ਤਾਂ ਕੇਤੂ ਦੈਂਤ ਨੇ ਖਚਰਾਪਨ ਕਰਕੇ ਦੇਵਤਿਆਂ ਵਿਚੀਂ ਬੁਕ ਕਰਕੇ ਅੰਮ੍ਰਤ ਲੈ ਕੇ ਪੀ ਲਿਆ। ਜਿਸ ਨੂੰ ਵੇਖ ਇੰਦ੍ਰ ਨੇ ਉਸਦਾ ਸਿਰ ਵੱਡ ਦਿੱਤਾ ਸੀ ਜਿਸ ਦੀ ਇਹ ਉਦਾਹਰਨ ਦਿੱਤੀ ਗਈ ਹੈ

ii ਗਹੁ ਨਾਲ ਤੱਕੋ ਇਹ ਉਧਾਰਨ ਚੰਡੀ ਦੀ ਵਾਰ ਵਿਚੋਂ ਬੋਲ ਰਹੀ ਹੈ। (ਸੁਤੇ ਜਾਣੁ ਜਟਾਲੇ ਭੰਗਾ ਖਾਇਕੈ) ਸਾਰੀਆਂ ਉਧਾਰਨਾ ਚੰਡੀ ਦੀ ਵਾਰ ਦਾ ਹੀ ਦੁਹਰਾਉ ਹੈ

ਸਮੁੰਦਰ ਰਿੜਕਣਾ ਤੇ ੧੪੦ ਰਤਨਾਂ ਦੀ ਵੰਡ ਕਰਨ ਦੀਆਂ ਉਦਾਹਰਨ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੀ ਕਈ ਥਾਂ ਮਿਲਦੀਆਂ ਹਨ

☛ ਚੁੱਕਣ ਲਈ ਕੋਡੇ ਹੋ ਗਏ, ਬੀਬੀ ਦੀਪ ਕੌਰ ਨੇ ਵਾਰ ਕੀਤਾ ਇਕ ਦਾ ਸਿਰ ਲਾਹ ਦਿੱਤਾ ਦੂਜੇ ਦੀ ਬਾਂਹ ਵੱਢੀ ਗਈ ਤੇ ਥੋੜੀ ਦੂਰ ਜਾ ਕੇ ਡਿੱਗ ਪਿਆ ਬੇਹੋਸ਼ ਹੋ ਕੇ ਬਾਕੀ ਦੇ ਦੋਨਾਂ ਨੇ ਤਲਵਾਰਾਂ ਕੱਢੀਆਂ ਪਰ ਸ਼ੇਰਨੀ ਨੇ ਝਪਟਾ ਮਾਰਕੇ ਤੀਜੇ ਨੂੰ ਜਖਮੀ ਕਰ ਦਿਤਾ ☚

੧. ਜਿਸ ਤਰਾਂ ਸਮੁੰਦਰ ਦੀ ਲਹਿਰ ਬਾਹਰ ਆ ਜਾਂਦੀ ਹੈ।
੨. ਉਸਦੇ ਨਾਲ ਉਛਲਕੇ ਜਿਵੇਂ ਮੱਛੀਆਂ ਆਦਿ ਮਰ ਜਾਂਦੀਆਂ ਹਨ ॥੫੪॥
੩. ਜਿਸ ਤਰਾਂ ਨਦੀ ਦੀ ਧਾਰ ਅੱਗੇ ਬੇੜੀ ਰੁੜੀ ਪਾਣੀ ਭਾਵ ਨਦੀ ਰੋੜ ਕੇ ਲੈ ਜਾਂਦੀ ਹੈ ।
੪. ਉਸ ਤੋ ਕੋਈ ਰਖਯਾ ਨਹੀਂ ਕਰ ਸਕਦਾ ।
੫. ਬਸ ਇਹੋ ਜਿਹਾ ਹਾਲ ਨਗਰ ਦਾ ਹੋ ਗਿਆ ।
੬. ਜਾਣੋ ਇੰਦ੍ਰ ਤੋਂ ਬਿਨਾਂ ਸੱਚੀ- (ਉਸਦੀ ਇਸਤ੍ਰੀ) ਹੋ ਗਈ ਹੈ ਕਿਉਂਕਿ ਦਿਲੀ ਸ਼ਹਿਰ ਦਾ ਬਾਦਸ਼ਾਹ ਮਾਰਿਆ ਗਿਆ ਹੈ ॥੫੫॥
੭. ਦੋਹਰਾ ॥ ਇਸ ਪਾਸੇ ਤੋਂ ਛਤ੍ਰੀਆਂ ਨੇ ਚੜਾਈ ਕਰ ਦਿੱਤੀ ਉਸ ਪਾਸੇ ਤੋ ਪਠਾਣ ਚੜ ਪਏ ਕਵੀ ਕਹਿੰਦਾ ਹੈ ਕਿ-
੮. ਐ ਸੰਤੋ ਦਿਲ ਲਾ ਕੇ ਸੁਣੋ ਸਾਰੇ ਹੀ ਜਿਸ ਤਰ੍ਹਾਂ ਉਥੇ ਜੁੱਧ ਹੋਇਆ ॥੫੬॥
੯. ਭੁਜੰਗ ਪ੍ਰਯਾਤ ਛੰਦ ॥ ਜਿਸ ਵੇਲੇ ਜੁੱਧ ਦਾ ਜੋਰ ਪੈ ਗਿਆ ਤਾਂ ਖਾਨਾਂ ਦੀ ਫੌਜ ਆ ਗਈ ।
੧੦. ਇਧਰੋਂ ਜੋਸ਼ੀਲੇ ਛੱਤ੍ਰੀ ਸਾਰੇ ਸੂਰਮੇ ਦੌੜੇ ।
੧੧. ਦੋਹਾਂ ਪਾਸਿਆ ਤੋਂ ਤੀਰ ਭਾਰੀ ਤਾਦਾਦ ਵਿਚ ਚੱਲੇ ।
੧੨. ਜਿਸਦੇ ਤਨ ਵਿਚ ਲਗਦੇ ਹਨ ਕਢੇ ਨਹੀਂ ਜਾਂਦੇ ॥੫੭॥
੧੩. ਉਸ ਵੇਲੇ ਲਛਮਨ ਕੁਮਾਰ ਨੇ ਕ੍ਰੋਧ ਕਰਕੇ ।
੧੪. ਵੱਡੇ ਵੱਡੇ ਮੁਖੀ ਖਾਨ ਮਾਰ ਸੁਟੇ ਸਾਰੇ ਸ਼ਸਤ੍ਰ ਲੈ ਕੇ।
੧੫. ਕਿਸੇ ਥਾਂ ਜੰਗੇ ਮੈਦਾਨ ਵਿਚ ਜੋਧੇ ਇਸ ਤਰ੍ਹਾਂ ਮਰੇ ਪਏ ਹਨ ।
੧੬. ਜਿਸ ਤਰ੍ਹਾਂ ਇੰਦਰ ਨੇ ਰਾਹੂ ਕੇਤੂ ਦੈਂਤਾਂ ਨੂੰ ਕੱਟ ਸੁੱਟਿਆ ਸੀ ॥੫੮॥
੧੭. ਮੁਰਦੇ ਐਉਂ ਪਏ ਹਨ ਜਿਵੇ ਮਲੰਗ ਭੰਗ ਪੀਕੇ ਪਏ ਹੁੰਦੇ ਹਨ ।
੧੮. ਕਿਤੇ ਕਟੇ ਹੋਏ ਹਾਥੀ ਸਿਰ ਸੁਟੀ ਪਏ ਹਨ ।
੧੯. ਕਿਤੇ ਊਠ ਮਾਰੇ ਹੋਇ ਧਰਤੀ ਤੇ ਪਏ ਹਨ ।
੨੦. ਕਿਤੇ ਖੇਤ ਵਿਚ ਕਟੇ ਹੋਏ ਨੰਗੇ ਹੀ ਪਏ ਤੜਪਦੇ ਹਨ ॥੫੯॥
੨੧. ਕਿਤੇ ਤੀਰਾਂ ਨਾਲ ਕੱਟੇ ਹੋਏ ਇਸ ਤਰਾਂ ਪਏ ਹਨ ।
੨੨. ਜਿਵੇਂ ਬੀਜ ਵਾਸਤੇ ਕਿਰਸਾਣ ਗੰਨੇ ਕੱਟਦਾ ਹੈ ।
੨੩. ਕਿਤੇ ਪੇਟ ਵਿਚ ਕਟਾਰੀ ਲੱਗੀ ਹੋਈ ਲਹੂ ਲੁਹਾਨ ਹੋਏ ਪਏ ਹਨ ।
੨੪. ਜਿਵੇਂ ਮੱਛ ਜਾਲੀ ਵਿਚ ਫਸੇ ਹੋਇ ਦਿਸਦੇ ਹਨ ॥੬੦॥
੨੫. ਕਿਤੇ ਪਾਟੇ ਹੋਇ ਪੇਟ ਖੇਤ ਵਿਚ ਘੋੜੇ ਪਏ ਹਨ ।
੨੬. ਕਿਤੇ ਮਸਤ ਹਾਥੀ ਸਵਾਰ ਤੋਂ ਬਿਨਾਂ ਕਿਤੇ ਘੋੜੇ ਖਾਲੀ ਫਿਰਦੇ ਹਨ ।
੨੭. ਕਿਤੇ ਜੋਗਣੀ ਮੁੰਡਾਂ ਦੀ ਮਾਲਾ ਪਾਈ ਫਿਰਦੀ ਹੈ ।
੨੮. ਕਿਤੇ ਭੂਤ ਪ੍ਰੇਤ ਬੈਤਾਲ ਨਚ ਰਹੇ ਹਨ ॥੬੧॥
੨੯. ਕਿਤੇ ਦੈਂਤ ਦੰਦ ਕੱਢੀ ਵੱਡੇ ਭਾਰੇ ਫਿਰਦੇ ਹਨ ।
੩੦. ਕਿਤਨੇ ਖੇਤ ਵਿਚ ਮਾਰੇ ਪਾਏ ਹਨ ਤੇ ਲਹੂ ਵਹਿ ਰਿਹਾ ਹੈ ।
੩੧. ਕਿਤੇ ਤਾਜ, ਬਖਤਰ ਅਤੇ ਖੋਲ (ਮਿਆਨ) ਆਦਿ ਡਿੱਗੇ ਪਏ ਨੇ ।
੩੨. ਜਿਸ ਤਰਾਂ ਸਰਦੀ ਦੇ ਦਿਨਾਂ ਵਿਚ ਸੀਤ ਲਹਿਰ ਦੇ ਮਾਰੇ ਇਕੱਠੇ ਹੋਏ ਪਏ ਹੁੰਦੇ ਹਨ ॥੬੨॥
੩੩. ਉਥੇ ਹਾਥੀ ਤੇ ਘੋੜਿਆਂ ਦੀਆਂ ਲਹੂ ਦੀਆਂ ਧਾਰਾਂ ਬਹ ਰਹੀਆਂ ਸਨ ।
੩੪. ਜਿਵੇਂ ਫੁਅਰਿਆਂ ਵਿਚੋਂ ਫੁਆਰੇ ਪੈਂਦੇ ਹਨ ।
੩੫. ਜਾਣੋ ਦੂਜਾ ਪ੍ਰਲੋਕ ਕਾਲ ਆ ਗਿਆ ਹੈ ।
੩੬. ਜਿਸਨੇ ਕ੍ਰੋੜਾਂ ਸੂਰਮੇ ਖਪਾ ਦਿੱਤੇ ਹਨ ॥੬੩॥
੩੭. ਉਥੇ ਕੋਟਾਂ ਹੀ ਹਾਥੀਆਂ ਦੇ ਸੁੰਡ ਕਟੇ ਗਏ ।
੩੮. ਕਿਤੇ ਸੂਰਮੇ ਮਾਰੇ ਪਏ ਹਨ ਕਿਤੇ ਟੋਟੇ-ਟੋਟੇ ਹੋਏ ਪਏ ਹਨ ਕਿਸੇ ਦੇ ਸਿਰ ਫਟ ਗਏ ਹਨ ।
੩੯. ਕਿਤੇ ਖੇਤ ਵਿਚ ਘੁੰਮਦੇ ਹਨ ਘੋੜੇ ਕਾਠੀਆਂ ਵਾਲੇ ।
੪੦. ਕਿਤੇ ਮਾਰੇ ਹੋਇ ਘੋੜਿਆਂ ਦੀਆਂ ਅਵਾਜਾਂ ਔਂਦੀਆਂ ॥੬੪॥
੪੧. ਉਥੇ ਕਿਤੇ ਸੰਖ ਤੇ ਭੇਰੀਆਂ ਦੇ ਵੱਜਣ ਦੀਆਂ ਆਵਾਜਾਂ ਆ ਰਹੀਆਂ ਹਨ ।
੪੨. ਕਿਤੇ ਹੱਸ ਕੇ ਗਰਜ ਕੇ ਰਾਜੇ ਬਾਹਾਂ ਠੋਕਦੇ ਹਨ ਤੇ ਗੱਜਦੇ ਹਨ ।
੪੩. ਨਗਾਰੇ ਤੇ ਨਫੀਰੀਆਂ ਤੇ ਝਜ ਦੇ ਵਜਣ ਦੀਆਂ ਭਾਰੀ ਅਵਾਜਾਂ ਆ ਰਹੀਆਂ ਹਨ ।
੪੪. ਰਾਜੇ ਮਹਾਰਾਜੇ ਰੋਸ ਵਿਚ ਆ ਕੇ ਡਟੇ ਖੜੇ ਹਨ ॥੬੫॥
੪੫. ਕਿਤੇ ਭੀਮ, ਭੇਰੀ ਮਾਰੂ ਰਾਗਾਂ ਵਿਚ ਵਜਦੇ ਹਨ
੪੬. ਕਿਤੇ ਨਫੀਰੀ ਤੇ ਨਗਾਰਿਆਂ ਦੀਆਂ ਅਵਾਜਾਂ ਔਂਦੀਆਂ ਹਨ ।
੪੭. ਕਿਤੇ ਬੇਨ ਤੇ ਕਿਤੇ ਬੀਨ ਕਿਤੇ ਸੁਰੰਗਾ ਵਜਦਾ ਹੈ
੪੮. ਕਿਤੇ ਰੁਚੰਗਾ ਕਿਤੇ ਮ੍ਰਿਦੰਗਾ ਕਿਤੇ ਉਪੰਗਾ ਮੁਚੰਗਾ ਵਜਦਾ ਹੈ ॥੬੬॥
੪੯. ਰਣਵਾਸ ਦੀ ਅਟਾਰੀ ਦੇ ਝਰੋਖੇ ਥੱਲੇ ਐਸੀ ਮਾਰ ਮੱਚੀ।
੫੦. ਜਿਹੋ ਜਿਹੀ ਦੇਵ ਤੇ ਦਾਨਵਾਂ ਦੀ ਵੀ ਮਾਰ ਨਹੀ ਮੱਚੀ।
੫੧. ਨਾਂ ਹੀ ਸ੍ਰੀ ਰਾਮ ਅਤੇ ਰਾਵਨ ਦਾ ਜੁਧ ਹੋਇਆ ਹੈ ਐਸਾ ।
੫੨. ਭਾਂਵੇ ਕੀਤਾ ਗਿਆ ਹੈ ਮਹਾਂ ਭਾਰਤ ਵਿਚ ਜਿਸ ਤਰਾਂ ॥੬੭॥
੫੩. ਉਥੇ ਕਿਤੇ ਜੋਧੇ ਖੜੇ ਗਾਲ੍ਹਾਂ ਮਾਰਦੇ ਹਨ ।

☛ ਜੋ ਗੁਟ ਕਟਾ ਕੇ ਹਟ ਗਿਆ ਚੌਥਾ ਡਰਕੇ ਨਸ ਗਿਆ, ਅੱਗੋਂ ਇਕ ਅਵਾਜ ਗੂੰਜੀ ਓ ਮਰਦੂਦ ਤੂੰ ਇਸ ਇਕੱਲੀ ਇਸਤ੍ਰੀ ਜੋਗਾ ਵੀ ਨਹੀਂ (ਜੋ ਇਕ ਫੌਜਦਾਰ ਪਠਾਣ ਦੀ ਸੀ) । ਓ ਇਹ ਇਸਤ੍ਰੀ ਨਹੀਂ ਕੋਈ ਬਲਾਏ (ਭੱਜੇ ਜਾਂਦੇ ਨੇ ਕਿਹਾ) ਇਸ ਬਲਾ ਨੂੰ ਮੈ ਠੀਕ ਕਰਾਂਗਾ ਅੱਗੋਂ ਫੌਜਦਾਰ ਨੇ ਕਿਹਾ ਸੀ । ਤੇ ਅੱਗੇ ਹੋ ਕੇ ਕਿਹਾ ਕੁੜੀਏ ਤੂੰ ਕੌਣ ਏ ? ਮੈਂ ਸ੍ਰੀ ਗੁਰੂ ਗੋਬਿੰਦ ਸਿੰਘ ਦੀ ਪੁੱਤ੍ਰੀ ਹਾਂ ਅਤੇ ਅਨੰਦਪੁਰ ਨੂੰ ਜਾ ਰਹੀ ਹਾਂ, ਨਹੀ ਜਾਣ ਦਿਆਂਗਾ ਅਨੰਦਪੁਰ ਤੈਨੂੰ ਮੈ ਗ੍ਰਿਫਤਾਰ ਕਰਾਂਗਾ ਚੰਗਾ ਆ ਫੇਰ ਘੋੜੇ ਤੋਂ ਹੇਠਾਂ ਉਤਰਕੇ ਗ੍ਰਿਫਤਾਰ ਕਰ ਲੈ ਬੀਬੀ ਦੀਪ ਕੌਰ ਨੇ ਜੋਸ਼ ਵਿਚ ਆ ਕੇ ਕਿਹਾ ਬੀਰ ਰਸ਼ੀ ਲਹਿਜੇ ਵਿਚं ।

ਹੰਕਾਰ ਦਾ ਕੁਪਾ ਹੱਟਾ ਕੱਟਾ ਫੌਜਦਾਰ ਮੁੱਛਾਂ ਨੂੰ ਤਾਅ ਦਿੰਦਾ ਹੋਇਆ ਇਹ ਸੋਚਕੇ ਕਿ ਇਹ ਇਕ ਕੁੜੀ ਇਕ ਅਬਲਾ ਮੇਰੇ ਲਈ ਇਕ ਕੁਕੜੀ ਹੀ ਹੈ ਘੋੜੇ ਤੋਂ ਉਤਰ ਕੇ ਆਗੇ ਵਧਿਆ ਤੇ ਦੀਪ ਕੌਰ ਦੇ ਚੇਹਰੇ ਵੱਲ ਤੱਕਿਆ ਦੀਪ ਇਕ ਦੀਵੇਂ ਦੀ ਨਿਆਂਈ ਹੁਸੀਨ ਨੌ ਜੁਆਨ ਮੁਟਿਆਰ ਜਗਦਾ ਰੋਸ਼ਨੀ ਦਾ ਦੀਪਕ ਸੀ ਬੀਰ ਰਸ ਦੇ ਜੋਸ਼ ਵਿਚ ਮੁਖੜਾ ਲਾਲ ਤੇ ਨੇਤ੍ਰ ਸੁਰਖ ਹੋ ਗਏ ਸਨ, ਹਥ ਵਿਚ ਲਹੂ ਨਾਲ ਲਬਰੇਜ਼ ਲਾਲੋ ਲਾਲ ਹੋਈ ਤਲਵਾਰ ਸੀ ਚੇਹਰੇ ਤੇ ਤੇਜ । ਫੌਜਦਾਰ ਨੇ ਬੜੇ ਘੁਮੰਡ ਦੇ ਨਾਲ ਤਲਵਾਰ ਖਿੱਚੀ । ਪਰ ਆਪਣੀ ਮੌਤ ਦਾ ਤਾਂ ਉਸਨੂੰ ਚੇਤਾ ਹੀ ਨਹੀਂ ਸੀ ਇਕ ਸੁੰਦਰ ਰੂਪ ਨੂੰ ਕਾਬੂ ਕਰਕੇ ਘਰ ਲਿਜਾ ਕੇ ਹੰਡਾਉਣ ਤੇ ਉਸ ਨੂੰ ਸਬਕ ਸਿਖਾਉਣ ਤੇ ਦਾਸੀ ਬਨਾਉਣ ਦੇ ਸੁਪਨੇ ਵਿਚ ਖਿਆਲੀ ਪਲਾਉ ਪਕਾਉਂਦਾ ਹੋਇਆ ਡਰਾਉਣ ਲਈ ਤਲਵਾਰ ਵਖਾਕੇ ਕਹਿਣ ਲਗਾ ਕਿ ਜੇ ਜਾਨ ਚਾਹੁੰਦੀ ਹੈ ਤਾਂ ਤਲਵਾਰ ਹੱਥੋਂ ਸੁੱਟ ਦੇਹ । ਤਲਵਾਰ ਹਥੋਂ ਨਹੀ ਸੁਟਾਂਗੀ ਲੜਕੇ ਮੁਕਾਬਲਾ ਕਰਾਂਗੀ ਜੇ ਹਿੰਮਤ ਹੈ ਤਾਂ ਅੱਗੇ ਆ ਬੀਬੀ ਦਾ ਉੱਤਰ ਸੀ । ਫੌਜਦਾਰ ਨੇ ਵਯੰਗ ਨਾਲ ਕਿਹਾ ਤੇ ਮਜਾਕ ਉਡਾਇਆ ਅਤੇ ਅੱਗੇ ਵਧਿਆ। ਬੀਬੀ ਦੀਪ ਕੌਰ ਗੁਰੂ ਬਾਣੀ ਦੀ ਸ਼ਰਧਾਲੂ ਕਲਗੀਧਰ ਦੀ ਸੱਚੀ ਸਪੁੱਤ੍ਰੀ ਸ਼ਰਧਾ ਤੇ ਗੁਰ ਬਚਨਾਂ ਨੂੰ ਪਾਲਣ ਵਾਲੀ ਤੇਗ ਚਲਾਉਣ ਸਿੱਖੀ ਹੋਈ, ਮੌਤ ਕੋਲੋਂ ਨਿਡਰ ਮਰਨ ਮਾਰਨ ਤੇ ਤੁਲੀ ਹੋਈ ਸੀ । ਫੌਜ ਦਾਰ ਨੇ ਡਰਾਉਣ ਲਈ ਤਲਵਾਰ ਐਧਰ ਉਧਰ ਘੁਮਾਈ ਪਰ ਸ਼ੇਰ ਬੱਚੀ ਨੇ ਬਿਜਲੀ ਦੀ ਤੇਜੀ ਨਾਲ ਐਨੀ ਫੁਰਤੀ ਨਾਲ ਵਾਰ ਕੀਤਾ ਕਿ ਫੌਜਦਾਰ ਦੇ ਦੋ ਟੋਟੇ ਕਰ ਦਿੱਤੇ । ਫੌਜਦਾਰ ਤੇ ਸਾਥੀ ਹੈਰਾਨ ਪ੍ਰੇਸ਼ਾਨ ਹੋ ਕੇ ਬੁੱਕੇ ਕ੍ਰੋਧ ਨਾਲ ਅੱਗੇ ਵਧੇ ਪਰ ਬੀਬੀ ਦੀਪ ਕੌਰ ਬੜੀ ਫੁਰਤੀ ਨਾਲ ਫੌਜਦਾਰ ਦੇ ਘੋੜੇ ਤੇ ਚੜ ਬੈਠੀ ਤੇ ਫੌਜਦਾਰ ਦੀ ਬੰਦੂਕ ਕਾਬੂ ਕਰ ਲਈ ਤੇ ਫੌਜਦਾਰ ਦੇ ਸਿਪਾਹੀਆਂ ਵੱਲ ਗੋਲੀ ਦਾਗ ਦਿੱਤੀ, ਇਕ ਦੋ ਤਾਂ ਗੋਲੀ ਨਾਲ ਜਖਮੀ ਹੋ ਕੇ ਘੋੜਿਆਂ ਤੋਂ ਥੱਲੇ ਡਿਗ ਪਏ ਬਾਕੀਆਂ ਨਾਲ ਉਹਨਾਂ ਦੇ ਵਾਰ ਰੋਕਦੀ ਹੋਈ ਉਹਨਾਂ ਤੇ ਵਾਰ ਕਰਨ ਲੱਗੀ ਤੇ ਇਕ ਦੋ ਸਵਾਰ ਹੋਰ ਡੇਗ ਦਿੱਤੇ । ਭਾਵੇਂ ਬੀਬੀ ਦੀਪ ਕੌਰ ਵੀ ਕਾਫੀ ਜਖਮੀ ਹੋ ਗਈ ਸੀ, ਪਰ ਫੇਰ ਵੀ ਵਾਰ ਕਰਦੀ ਗਈ ਬਾਕੀ ਦੇ ਚਾਰੇ ਜਖਮੀ ਹੋ ਕੇ ਘੋੜੇ ਦੌੜਾ ਕੇ ਨੱਸ ਗਏ, ਕਿਉਂਕਿ ਪਿੱਛੋਂ ਸਿੱਖਾਂ ਦਾ ਜਥਾ ਤੁਰਿਆ ਆ ਰਿਹਾ ਸੀ, ਤੇ ਇਤਨੇ ਨੂੰ ਧਰਮ ਕੌਰ ਵੀ ਆ ਕੇ ਦੀਪ ਕੌਰ ਕੋਲ ਪੁੱਜ ਗਈ ਤੇ ਸਹਾਰਾ ਦੇ ਕੇ ਜਖਮੀ ਦੀਪ ਕੌਰ ਨੂੰ ਘੋੜੇ ਤੇ ਥੱਲੇ ਲਾਹਿਆ-ਜੋ ਜਖਮਾਂ ਨਾਲ ਲਹੂ-ਲੁਹਾਨ ਹੋ ਗਈ ਸੀ ਉਸਦੇ ਪੱਟੀਆਂ ਬੰਨ ਕੇ ਲਹੂ ਪੂੰਜ ਕੇ ਦੁਪੱਟਿਆਂ ਨਾਲ ☛

[੧]ਕਿਤੇ ਬਾਨ ਛੋਡੈ ਕਿਤੇਂ ਸਸਤ੍ਰ ਧਾਰੈਂ ॥ [੨]ਕਿਤੇ ਨਾਰਿ ਕੇ ਭੇਸ ਕੌ ਸਾਜ ਲੈਕੈ ॥ [੩]ਚਲੈ ਛੋਰਿ ਬਾਜੀ ਹਠੀ ਭਾਜ ਕੈਕੈ ॥੬੮॥ [੪]ਕਿਤੇ ਖਾਨ ਖੇਦੇ ਕਿਤੇ ਖੇਤ ਮਾਰੇ ॥ [੫]ਕਿਤੇ ਖੇਤ ਮੈਂ ਖਿੰਗ ਖੱਤ੍ਰੀ ਲਤਾਰੇ ॥ [੬]ਜਹਾਂ ਬੀਰ ਬਾਂਕੇ ਹਠੀ ਪੂਤ ਘਾਏ ॥ [੭]ਤਹੀ ਗੋਲ ਬਾਂਧੇ ਚਲੇ ਸਿੱਧ ਆਏ[i] ॥੬੯॥ [੮]ਜਬੈ ਸਿੱਧ ਪਾਲੈ ਪਠਾਨੰ ਨਿਹਾਰਾ ॥ [੯]ਕਿਨੀ ਹਾਥ ਲੈ ਨਾ ਹਥਆਰੈ ਸੰਭਾਰਾ ॥ [੧੦]ਕਿਤੇ ਭਾਜਿ ਚਾਲੇ ਕਿਤੇ ਖੇਤ ਮਾਰੇ ॥ [੧੧]ਪੁਰਾਨੇ ਪਲਾਸੀ ਮਨੋ ਬਾਇ ਡਾਰੇ ॥੭੦॥ [੧੨]ਹਠੇ ਜੇ ਜੁਝੇ ਸੇ ਸਭੈ ਖੇਤ ਮਾਰੇ ॥ [੧੩]ਕਿਤੇ ਖੇਦਿ ਕੈ ਕੋਟ ਕੇ ਮੱਧਿ ਡਾਰੇ ॥ [੧੪]ਕਿਤੇ ਬਾਂਧਿ ਲੈਕੈ ਕਿਤੇ ਛੋਰਿ ਦੀਨੇ ॥ [੧੫]ਕਿਤੇ ਜਾਨ ਮਾਰੇ ਕਿਤੇ ਰਾਖਿ ਲੀਨੇ ॥੭੧॥ [੧੬]ਤਿਸੀ ਕੌ ਹਨਾ; ਖਗ ਜੌਨੈ ਉਚਾਯੋ ॥ [੧੭]ਸੋਈ ਜੀਵ ਬਾਚਾ; ਜੁਈ ਭਾਜਿ ਆਯੋ ॥ [੧੮]ਕਹਾਂ ਲੌ ਗਨਾਊਂ ਭਯੋ ਜੁਧ ਭਾਰੀ ॥ [੧੯]ਲਖੇ ਲੋਹ ਮਾਚਾ ਕੁਪੇ ਛੱਤ੍ਰ ਧਾਰੀ ॥੭੨॥ [੨੦]ਕਿਤੇ ਨਾਦ ਨਾਦੈ ਕਿਤੇ ਨਾਦ ਪੂਰੈ ॥ [੨੧]ਕਿਤੇ ਜ੍ਵਾਨ ਜੂਝੈਂ ਬਰੈ ਹੇਰਿ ਹੂਰੈਂ ॥ [੨੨]ਕਿਤੇ ਆਨਿ ਕੈ ਕੈ ਕ੍ਰਿਪਾਨੈ ਚਲਾਵੈ ॥ [੨੩]ਕਿਤੇ ਆਨਿ ਗਾਜੈ ਕਿਤੇ ਭਾਜਿ ਜਾਵੈ ॥੭੩॥ [੨੪]ਜਬੈ ਸਿੱਧ ਪਾਲੈ ਸਭੈ ਖਾਨ ਮਾਰੇ ॥ [੨੫]ਲਏ ਛੀਨ ਕੈ ਤਾਜ ਬਾਜੀ ਨਗਾਰੇ ॥ [੨੬]ਹੁਤੇ ਦੂਰਿ ਬਾਸੀ ਤਿਤੇ ਖਾਨ ਘਾਏ ॥ [੨੭]ਘਿਰਯੋ ਸਿੱਧ ਪਾਲੈ ਕਰੀ ਮੱਤ ਨਯਾਏ ॥੭੪॥ [੨੮]ਜਿਤੇ ਖਾਨ ਭਾਜੇ ਤਿਤੇ ਫੇਰਿ ਢੂਕੇ ॥ [੨੯]ਚਹੂੰ ਓਰ ਗਾਜੇ ਹਠੀ ਸਿੱਧ ਜੂ ਕੇ ॥ [੩੦]ਕਹਾਂ ਜਾਇਗੋ ਛੱਤ੍ਰਿ ਜਾਨੇ ਨ ਦੈਹੈਂ ॥ [੩੧]ਇਹੀ ਛੇਤ੍ਰ ਮੈਂ ਛਿਪ੍ਰ ਤੁਹਿ ਆਜੁ ਛੈਹੈ ॥੭੫॥ [੩੨]ਸੁਨੇ ਬੈਨ ਐਸੇ ਭਰਯੋ ਕੋਪ ਸੂਰੋ ॥ [੩੩]ਸਭੈ ਸਸਤ੍ਰ ਸੌਡੀ ਮਹਾ ਲੋਹ ਪੂਰੋ ॥ [੩੪]ਦਯੋ ਸੈਨ ਕੌ ਆਇਸੈ ਆਪੁ ਹੀ ਯੋ ॥ [੩੫]ਕਪੀ ਬਾਹਨੀ ਕੌ ਕਹਯੋ ਰਾਮ ਜੀ ਜਯੋ ॥੭੬॥ [੩੬]ਸੁਨੇ ਬੈਨ ਸੈਨਾ ਚਲੀ ਕੋਪ ਕੈ ਕੈ ॥ [੩੭]ਸਭੈ ਸਸਤ੍ਰ ਅਸਤ੍ਰਾਨ ਕੌ ਹਾਥ ਲੈ ਕੈ ॥ [੩੮]ਜਿਤੇ ਖਾਨ ਆਏ ਤਿਤੇ ਖੇਤ ਮਾਰੇ ॥ [੩੯]ਕਿਤੇ ਖੇਦਿ ਕੈ ਕੋਟਿ ਕੀ ਓਟ ਡਾਰੇ ॥੭੭॥ [੪੦]ਕਿਤੇ ਬੀਰ ਬਾਨੈਤ ਬਾਜੀ ਪਲੱਟੈਂ ॥ [੪੧]ਕਿਤੇ ਬੀਰ ਬਾਨੀਨ ਸੌ ਆਨਿ ਜੁੱਟੈਂ ॥ [੪੨]ਕਿਤੇ ਖੱਗ ਲੈ ਖਿੰਗ ਖੱਤ੍ਰੀ ਉਮੰਗੈਂ ॥ [੪੩]ਮਹਾਂ ਜੰਗ ਜੋਧਾ ਜਗੇ ਜੋਰ ਜੰਗੈਂ ॥੭੮॥ [੪੪]ਘੁਰੈਂ ਘੋਰ ਬਾਦਿੱਤ੍ਰ ਮਾਰੂ ਨਗਾਰੇ ॥ [੪੫]ਮਚੇ ਆਨਿ ਕੈ ਕੈ ਮਹਾਂ ਭੂਪ ਭਾਰੇ ॥ [੪੬]ਖੁਲੇ ਖੱਗ ਖੱਤ੍ਰੀ ਉਠੇ ਭਾਂਤਿ ਐਸੀ ॥ [੪੭]ਮਨੋ ਬਹਨਿ ਜ੍ਵਾਲਾ ਪ੍ਰਲੈ ਕਾਲ ਜੈਸੀ ॥੭੯॥ [੪੮]ਕਹੂੰ ਟੀਕ ਕਾਟੇ ਗਿਰੇ ਟੋਪ ਟੂਟੇ ॥ [੪੯]ਕਹੂੰ ਤਾਜ ਧਾਰੀ ਪਰੇ ਬਰਮ ਛੂਟੇ ॥ [੫੦]ਕਹੂੰ ਚਰਮ ਕਾਟੇ ਪਰੇ ਖੇਤ ਐਸੇ ॥ [੫੧]ਕਹੂੰ ਚੌਰ ਸੋਹੈ ਮਨੋ ਹੰਸ ਜੈਸੇ ॥੮੦॥ [੫੨]ਕਹੂੰ ਕੇਤ ਕਾਟੇ ਲਸੈ ਭੂਮ ਐਸੇ ॥ [੫੩]ਮਨੋ ਬਾਯ ਤੋਰੇ ਮਹਾ ਬ੍ਰਿੱਛ ਜੈਸੇ ॥ [੫੪]ਕਹੂੰ ਅਰਧ ਕਾਟੇ ਤੁਰੰਗੈ ਝਰੇ ਹੈਂ ॥ [੫੫]ਕਹੂੰ ਟੂਕ ਟੂਕ ਹ੍ਵੈ

i ਸਿਧ ਪਾਲ ਦੇ ਜੁਆਨ ਇਕੱਠੇ ਹੋ ਕੇ ਆ ਗਏ

ਸਹਾਰਾ ਦੇ ਕੇ ਬੀਬੀ ਧਰਮ ਕੌਰ ਨੇ ਸੰਭਾਲ ਕੇ ਮੁੜ ਘੋੜੇ ਦੇ ਉੱਪਰ ਬਿਠਾਲ ਲਿਆ-ਜਥੇ ਸਮੇਤ ਆਨੰਦਪੁਰ ਪੁੱਜ ਗਏ । ਗੁਰੂ ਜੀ ਸ਼ਾਬਾਸ਼ ਪੁਤ੍ਰੀ ਕਹਿ ਕੇ ਸੰਗਤ ਨੂੰ ਸਿਖਆ ਦਿੰਦੇ ਹੋਇ ਕਿਹਾ ਕਿ ਐ ਮੇਰੀ ਲਾਡਲੀ ਬੱਚੀ ਤੂੰ ਮੇਰੀ ਸਿੱਖਾਂ ਨੂੰ ਕਮਾਕੇ ਚਾਰ ਚੰਨ ਲਾ ਕੇ ਦਸ ਦਿੱਤਾ ਹੈ । ਅਸੀਂ ਚਾਹੁੰਦੇ ਹਾਂ ਕਿ ਹਰ ਸਿੱਖ ਬੀਬੀ ਇਸੇ ਤਰਾਂ ਸ਼ਸ਼ਤ੍ਰਧਾਰੀ ਬਣਕੇ ਆਪਣੀ ਰਾਖੀ ਦੇ ਨਾਲ ਹੋਰ ਮਨੁੱਖਤਾ ਦੀ ਵੀ ਸੇਵਾ ਕਰੇ, ਇਹ ਮਨੁੱਖਾ ਜੀਵਨ ਹੀ ਹੈ ਜਿਸ ਵਿਚ ਧਰਮ ਕਮਾਇਆ ਜਾ ਸਕਦਾ ਹੈ । ਜੀਵਨ ਤੇ ਮਰਨ ਦੀ ਡੋਰੀ ਮਾਲਿਕ ਦੇ ਆਪਣੇ ਹੀ ਹੱਥ ਵਿਚ ਹੈ ਜਦੋਂ ਤਕ ਇਸ ਸਰੀਰ ਨੇ ਕਾਇਮ ਰਹਿਣਾ ਹੈ ਉਹ ਸਮਾਂ ਪਹਿਲਾਂ ਹੀ ਮਿਥ ਦਿੱਤਾ ਹੋਇਆ ਹੈ ਮਿਥੇ ਸਮੇਂ ਤੋਂ ਪਹਿਲਾਂ ਨਾਂ ਕੋਈ ਮਰਦਾ ਹੈ ਨਾ ਕੋਈ ਮਾਰ ਸਕਦਾ ਹੈ ਨਾਂ ਕੋਈ ਆਪਣੇ ਬਲ ਨਾਲ ਜੀ ਸਕਦਾ ਹੈ ਇਸ ਲਈ ਮੌਤ ਦੀ ਚਿੰਤਾ ਛੱਡ ਕੇ ਨਿਰਭੈ ਹੋ ਕੇ ਬਹਾਦਰੀ ਦਾ ਜੀਵਨ ਜੀਉਣਾ ਚਾਹੀਦਾ ਹੈ- ਸਤਿਗੁਰਾਂ ਦੇ ਇਹ ਬਚਨ ਸੰਗਤ ਦੇ ਦਿਲ ਤੇ ਮੋਹਰ ਛਾਪ ਬਣਕੇ ਉਕਰੇ ਜਾ ਰਹੀ ਸਨ ਤੇ ਪ੍ਰਣ ਲੈ ਰਹੇ ਸੀ ਕਿ ਜੇਕਰ ਸਮਾਂ ਆ ਬਣਿਆ ਤਾਂ ਅਸੀ ਵੀ ਇਸੇ ਤਰਾਂ ਡਰ ਲਾਹਕੇ ਸੂਰਮਗਤੀ ਦੇ ਜੌਹਰ ਵਿਖਾਵਾਂਗੇ ਜੋ ਸਪ੍ਰਿਟ ਅੱਜ ਵੀ ਖਾਸ ਕਰ ਗੁਰੂ ਕੀ ਫੌਜ ਕਈ ਨਿਹੰਗ ਸਿੰਘਾਂ ਵਿਚ ਦੇਖੀ ਜਾ ਸਕਦੀ ਹੈ । ਸਤਿਗੁਰੂ ਜੀ ਨੇ ਆਪਣੇ ਵਿਚਾਰ ਸੰਗਤਾਂ ਵਲ ਜਾਰੀ ਰਖਦੇ ਹੋਇ ਕਿਹਾ ਮੇਰੇ ਗੁਰੂਸਿਖੋ ਇਹ ਜੀਵਨ ਇਹ ਜਵਾਨੀ ਇਹ ਬਾਹੂ ਬਲ ਇਹ ਧਨ ਇਹ ਦੌਲਤ ਤਾਂ ਹੀ ਸਫਲ ਹੈ ਜੇ ਜੀਵਨ ਬੀਰਤਾ ਵਾਲਾ ਜੀਵਿਆ ਜਾਏ, ਧਰਮ ਦੀ ਰਾਖੀ ਕਰੇ ਅਧਰਮੀ ਜੀਵਨ

੧. ਕਿਤੇ ਤੀਰ ਮਾਰ ਰਹੇ ਹਨ ਕਿਤੇ ਸ਼ਸਤ੍ਰ ਪਹਿਨ ਰਹੇ ਹਨ ।
੨. ਕਿਤੇ ਇਸਤ੍ਰੀ ਦੇ ਭੇਸ ਦਾ ਸਮਾਨ ਲੈ ਕੇ-
੩. ਘੋੜੇ ਛੱਡ ਕੇ ਸੂਰਮੇ ਭੱਜ ਕੇ ਜਾਨ ਬਚਾ ਰਹੇ ਹਨ ॥੬੮॥
੪. ਕਿਤੇ ਖਾਨ ਭਜਾ ਦਿੱਤੇ ਕਿਤੇ ਖੇਤ ਵਿਚ ਮਾਰ ਦਿੱਤੇ।
੫. ਕਿਤੇ ਖੇਤ ਵਿਚ ਸੂਰਮੇ ਖਤ੍ਰੀ ਲਤਾੜੇ ਗਏ ।
੬. ਜਿੱਥੇ ਬੜੇ ਬੜੇ ਬਾਂਕੇ ਜੁਆਨ ਜੋਧਿਆਂ ਦੇ ਪੁੱਤ੍ਰ ਮਾਰੇ ਗਏ ।
੭. ਉਥੇ ਹੀ ਘੇਰਾ ਘੱਤਕੇ ਚਲ ਕੇ ਸਿੱਧ ਆ ਗਏ ॥੬੯॥
੮. ਅਤੇ ਉਹਨਾਂ ਨੇ ਆ ਕੇ ਜਦੋਂ ਸਿੱਧ ਪਾਲ ਨੂੰ ਵੇਖ ਕੇ ਪਛਾਣ ਲਿਆ ।
੯. ਤੁਰਕਾਂ ਦੀ ਖਾਨਯੋ ਗਈ ਕਿਸੇ ਨੇ ਵੀ ਉਹਨਾਂ ਦੇ ਸਾਹਮਣੇ ਹਥਿਆਰ ਨਾਂ ਸੰਬਾਲਿਆ ਭਾਵ ਦਿਲ ਹੀ ਛੱਡ ਗਏ ।
੧੦. ਬਹੁਤ ਸਾਰੇ ਤਾਂ ਵੇਖ ਕੇ ਭੱਜ ਤੁਰੇ ਬਾਕੀ ਖੇਤ ਵਿਚ ਮਾਰੇ ਗਏ ।
੧੧. ਜਾਣੋ ਰੁੱਖਾਂ ਦੇ ਪੁਰਾਣੇ ਪਤੇ ਹਵਾ ਨੇ ਤੋੜ ਕੇ ਸੁੱਟ ਦਿੱਤੇ ॥੭੦॥
੧੨. ਜਿਹੜੇ ਅੜ ਕੇ ਲੜੇ ਸੋ ਸਾਰੇ ਹੀ ਖੇਤ ਵਿਚ ਮਾਰੇ ਗਏ।
੧੩. ਕਿਤੇ ਟੋਏ ਪੁਟ ਕੇ ਉਸ ਵਿਚ ਸੁਟ ਕੇ ਮਾਰ ਦਿੱਤੇ ।
੧੪. ਕਿਸੇ ਨੂੰ ਬੰਨ ਕੇ ਕਾਬੂ ਕਰ ਲਿਆ ਕਿਸੇ ਨੂੰ ਛਡ ਦਿੱਤਾ।
੧੫. ਕਿਸੇ ਨੂੰ ਜਾਨ ਤੋਂ ਮਾਰ ਦਿੱਤਾ ਕਿਸੇ ਨੂੰ ਬਚਾ ਲਿਆ ॥੭੧॥
੧੬. ਜਿਸੇ ਨੇ ਤਲਵਾਰ ਚੁੱਕੀ ਉਸੇ ਨੂੰ ਮਾਰ ਸੁੱਟਿਆ ।
੧੭. ਉਹੀ ਜਿਉਂਦਾ ਬਚਿਆ ਜਿਹੜਾ ਭੱਜ ਗਿਆ ।
੧੮. ਕਵੀ ਕਹਿੰਦਾ ਹੈ ਕਿ ਕਿੱਥੋਂ ਤਕ ਗਿਣਾ ਜੁਧ ਬਹੁਤ ਭਾਰੀ ਹੋਇਆ ।
੧੯. ਜਿਹੜਾ ਲੋਹ ਖੜਕਦਾ ਵੇਖਿਆ ਅਤੇ ਰਾਜੇ ਮਹਾਰਾਜੇ ਕ੍ਰੋਧ ਵਿਚ ਆਏ ॥੭੨॥
੨੦. ਕਿਤੇ ਬਜੰਤ੍ਰੀ ਨੱਚ ਰਹੇ ਕਿਤੇ ਵਾਜੇ ਵਜਾ ਰਹੇ ਹਨ।
੨੧. ਕਿਤੇ ਸੂਰਮੇ ਸਨਮੁਖ ਲੜ ਕੇ ਮਰ ਕੇ ਹੂਰਾਂ ਵਰ ਰਹੇ ਹਨ।
੨੨. ਕੋਈ ਆ ਕੇ ਕ੍ਰਿਪਾਨਾਂ ਚਿਲਾਉਂਦਾ ਹੈ ।
੨੩. ਕੋਈ ਆ ਕੇ ਸਨਮੁਖ ਗੱਜਦਾ ਹੈ ਕੋਈ ਭੱਜ ਗਿਆ ਹੈ ॥੭੩॥
੨੪. ਜਿਸ ਵੇਲੇ ਸਿਧਪਾਲ ਨੇ ਸਾਰੇ ਖਾਨ ਮਾਰ ਦਿੱਤੇ ।
੨੫. ਉਸ ਵੇਲੇ ਦੁਸਮਨ ਦੇ ਤਾਜ ਘੋੜੇ ਤੇ ਨਿਗਾਰੇ ਸਭ ਸਾਂਭ ਲਏ ।
੨੬. ਜਿਹੜੇ ਖਾਨ ਦੂਰ ਵੱਸਦੇ ਸਨ ਉਹ ਵੀ ਮਾਰ ਸੁੱਟੇ ।
੨੭. ਉਸ ਵੇਲੇ ਸਿਧ ਪਾਲ ਘਿਰ ਗਿਆ ਜਿਸ ਵੇਲੇ ਮਸਤ ਹਾਥੀਆਂ ਵਾਂਗ-ਮੁੜਕੇ ਆਏ ਪਠਾਣਾਂ ਨੇ ਘੇਰ ਲਿਆ।
੨੮. ਜਿਹੜੇ ਖਾਨ ਭੱਜੇ ਸਨ ਜਦੋਂ ਉਹ ਮੁੜ ਫੇਰ ਆ ਢੁੱਕੇ ॥੭੪॥
੨੯. ਸਿਧ ਪਾਲ ਦੇ ਚਾਰੇ ਪਾਸੇ ਹਾਥੀਆਂ ਵਾਂਗ ਗੱਜਣ ਲੱਗੇ ਗੱਜਣ ਲੱਗੇ ਤੇ
੩੦. ਆ ਕੇ ਲਲਕਾਰੇ ਓ ਛਤ੍ਰੀਓ ਕਿਥੇ ਜਾਉਂਗੇ ਭੱਜ ਕੇ ਜਾਣ ਨਹੀ ਦੇਵਾਂਗੇ ।
੩੧. ਇਸੇ ਛੇਤ੍ਰ ਦੇ ਵਿਚ ਤੁਹਾਨੂੰ ਅੱਜ ਖਤਮ ਕਰ ਦਿਆਂਗੇ ॥੭੫॥
੩੨. ਜਦੋਂ ਇਹ ਵੰਗਾਰ ਸੁਣੀ ਸੂਰਮਿਆਂ ਨੂੰ ਜੋਸ਼ ਚੜ੍ਹ ਗਿਆ।
੩੩. ਸਾਰੇ ਜੋਧਿਆਂ ਨੇ ਸਾਰੇ ਸਸਤ੍ਰ ਸੰਭਾਲ ਲਏ ।
੩੪. ਆਪਣੀ ਸੈਨਾਂ ਨੂੰ ਆਗਘਾ ਕਰ ਦਿੱਤੀ ਤੇ ਸੂਰਿਆਂ ਨੇ-
੩੫. ਕ੍ਰਿਪਾਨ ਤੇ ਬਢੈਲੀ ਨੂੰ ਰਾਮ ਦਾ ਨਾਮ ਲੈ ਕੇ ਜੀ ਆਇਆਂ ਕਹਿ ਦਿੱਤਾ ॥੭੬॥
੩੬. ਜਦੋਂ ਸੈਨਾ ਨੇ ਬੁਰਾਲਾ ਸੁਣਿਆ ਤਾਂ ਕ੍ਰੋਧ ਕਰਕੇ ਚੱਲ ਪਈ ।
੩੭. ਸਾਰੇ ਸਸਤ੍ਰਾਂ ਤੇ ਅਸਤ੍ਰਾਂ ਨੂੰ ਹੱਥਾਂ ਵਿਚ ਲੈ ਕੇ ।
੩੮. ਜਿਤਨੇ ਵੀ ਖਾਨ ਆਏ ਉਤਨੇ ਹੀ ਖੇਤ ਵਿਚ ਮਾਰ ਸੁੱਟੇ ।
੩੯. ਕਿਤਨੇ ਹੀ ਫੜ ਕੇ ਕੋਟ ਦੇ ਪਿਛੇ ਸੁਟ ਦਿੱਤੇ ਜਾਂ ਟੋਇਆਂ ਵਿਚ ਦੱਬ ਦਿੱਤੇ ॥੭੭॥
੪੦. ਕਿਤੇ ਸੂਰਮੇ ਘੋੜੇ ਲੈ ਕੇ ਪਿੱਛੇ ਨੂੰ ਪਲਟ ਗਏ ।
੪੧. ਕਿਤੇ ਬਹਾਦੁਰ ਆਮ੍ਹੋ ਸਾਹਮਣੇ ਆ ਜੁਟੇ ।
੪੨. ਕਿਤੇ ਖੰਡਾ ਤੇ ਤਲਵਾਰ ਲੈਕੇ ਖਤ੍ਰੀ ਅਗੇ ਆਏ ਚਾਉ ਨਾਲ
੪੩. ਜਿਥੇ ਜੋਧਿਆਂ ਦੇ ਜੰਗ ਦਾ ਬੜਾ ਜੋਰ ਸੀ ॥੭੮॥
੪੪. ਉਧਰ ਘੋਰ ਮਾਰੂ ਵਾਜੇ ਵਜ ਰਹੇ ਹਨ ਨਗਾਰੇ ਗੱਜਦੇ ਹਨ ।
੪੫. ਵੱਡੇ ਵੱਡੇ ਭਾਰੀ ਰਾਜੇ ਆ ਕੇ ਮੱਚ ਗਏ ਹਨ ।
੪੬. ਖੱਤ੍ਰੀਆਂ ਦੇ ਹੱਥਾਂ ਵਿਚ ਖੜਗ ਇਸ ਤਰਾਂ ਨੱਚ ਰਹੀ ਸੀ ਅਤੇ ਖੱਤ੍ਰੀ ਇਸ ਤਰ੍ਹਾਂ ਉੱਠੇ ਸਨ ।
੪੭. ਜਿਵੇਂ ਅਗਨ ਦੀ ਜਵਾਲਾ ਪ੍ਰਲੈ ਕਾਲ ਦੀ ਆ ਗਈ ਹੈ ॥੭੯॥
੪੮. ਕਿਤੇ ਲੱਕ ਕੱਟੇ ਹੋਇ ਕਿਤੇ ਟੋਪ ਟੁੱਟੇ ਹੋਏ ਗਿਰੇ ਪਏ ਹਨ।
੪੯. ਕਿਤੇ ਰਾਜੇ ਮਹਾਰਾਜੇ ਜਖਮੀ ਹੋਇ ਲਹੂ ਵਗ ਰਹੇ ਹਨ।
੫੦. ਕਿਤੇ ਸਰੀਰ ਕੱਟੇ ਹੋਇ ਖੇਤ ਵਿਚ ਇਸ ਤਰਾਂ ਪਏ ਹਨ ।
੫੧. ਜਿਵੇਂ ਸਮੁੰਦਰ ਦੇ ਕਿਨਾਰੇ ਬੈਠੇ ਹੰਸ ਸੋਭਦੇ ਹਨ ॥੮੦॥
੫੨. ਕਿਤੇ ਅੰਗ ਕਟੇ ਹੋਇ ਧਰਤੀ ਉਪਰ ਇਸ ਤਰ੍ਹਾਂ ਪਏ ਹਨ ।
੫੩. ਜਿਵੇਂ ਹਨੇਰੀ ਨੇ ਵੱਡੇ-ਵੱਡੇ ਰੁਖ ਤੋੜ ਕੇ ਸੁੱਟੇ ਹੁੰਦੇ ਹਨ
੫੪. ਕਿਤੇ ਅੱਧ ਕੱਟੇ ਘੋੜੇ ਫਿਰਦੇ ਹਨ ।
੫੫. ਕਿਤੇ ਟੋਟੇ-ਟੋਟੇ ਹੋ ਕੇ ।

☛ ਆਲਸ ਦਾ ਮਠ ਹੈ ਆਲਸ ਦੀ ਪੂਜਾ ਕਰਨ ਵਾਲਾ ਨਿਕਾਰਾ ਜੀਵਨ ਕਿਸੇ ਲੇਖੇ ਨਹੀਂ ਐਸੀ ਜਵਾਨੀ ਐਸੀ ਸਰੀਰਕ ਡੀਲ ਡੌਲ ਕਿਸ ਕੰਮ ਜੇ ਨਿਰਭੈਤਾ ਤੇ ਅਣਖ ਨਹੀਂ ਰਖਦੀ :—

*ਸੋ ਜੀਵਿਆ ਜਿਸੁ ਮਨਿ ਵਸਿਆ ਸੋਇ ॥ ਨਾਨਕ ਅਵਰੁ ਨ ਜੀਵੈ ਕੋਇ ॥*
*ਜੇ ਜੀਵੈ ਪਤਿ ਲਥੀ ਜਾਇ ॥ ਸਭੁ ਹਰਾਮੁ ਜੇਤਾ ਕਿਛੁ ਖਾਇ ॥ ਪੰ:੧੪੨ ॥ ਮ:੧॥*

ਤਾਂ ਜੀਵਨ ਦਾ ਕੋਈ ਮਨੋਰਥ ਨਹੀਂ । ਭਾਰਤ ਵਿਚ ਹਿਦੂਆਂ ਦੀ ਗਿਣਤੀ ਮੁਸਲਮਾਨਾਂ ਤੋਂ ਕਿਤੇ ਵਧੇਰੀ ਹੈ, ਬਥੇਰੇ ਰਾਜਪੂਤ ਮਰਹੱਟੇ ਤੇ ਜਾਟ ਆਦਿ ਰਾਜੇ ਮਹਾਰਾਜੇ ਸਨ ਜੋ ਲੱਖਾਂ ਫੌਜਾਂ ਦੇ ਮਾਲਕ ਸਨ ਪਰ ਉਹਨਾਂ ਦੀ ਮਹਰਾਜਗੀ ਤੇ ਹੋਰ ਵਡਿਆਈ ਕਾਹਦੀ ਹੈ, ਜੇ ਉਹ ਧੀਆਂ ਭੈਣਾ ਦੇ ਡੋਲੇ ਆਪਣੇ ਹੱਥੀ ਜਰਵਾਣਿਆ ਦੇ ਪੇਸ਼ ਕਰਕੇ, ਉਨ੍ਹਾਂ ਗਊਆਂ ਨੂੰ ਤਾਂ ਕਸਾਈਆਂ ਦੇ ਹਵਾਲੇ ਕਰ ਦੇਂਦੇ ਹਨ ਪਰ ਆਪਣੀ ਜਾਨ ਆਪਣਾ ਰਾਜ ਬਚਾ ਲੈਂਦੇ ਹਨ । ਸੋ ਐਸੇ ਸਰੀਰਾਂ ਨੂੰ ਤਾਂ ਮੁਰਦਾਂ ਸਰੀਰ ਹੀ ਕਿਹਾ ਜਾ ਸਕਦਾ ਹੈ ਜਿਸ ਵਿਚ ਅਣਖ ਰੂਪ ਲਹੂ ਨਹੀ ਅਣਖ ਰੂਪ ਲਾਲੀ ਨਹੀਂ ਤੇ ਧਰਮ ਦੀ ਪਾਲਣਾ ਨਹੀ, ਰਾਖੀ ਕਰਨ ਦੀ ਹਿੰਮਤ ਨਹੀ । ਇਹੋ ਜਿਹੇ ਸਰੀਰਾਂ ਦੀ ਬਹੁ ਗਿਣਤੀ ਦਾ ਕਿਸੇ ਨੂੰ ਕੀ ਧਰਵਾਸ ਹੋ ਸਕਦਾ ਹੈ । ਇਸ ਲਈ ਗੁਰੂ ਨਾਨਕ ਨਾਲ ਲੇਵਾ ਗੁਰਸਿਖੋ ਤੁਸਾਂ ਐਸੇ ਧਰਮ ਦੇ ਧਾਰਨੀ ਬਣਨਾ ਹੈ-ਜੋ ਆਹ ਸਵੱਈਆ ਉਚਾਰਨ ਕੀਤਾ -

*ਧੰਨ ਜੀਓ ਤਿਹ ਕੋ ਜਗ ਮੈ ਮੁਖ ਤੇ ਹਰਿ ਚਿਤ ਮੈ ਜੁਧ ਬਿਚਾਰੈ ॥ ਦੇਹ ਅਨਿਤ ਨ ਨਿਤ ਰਹੈ ਜਸ ਨਾਵ ਚੜੈ ਭਵ ਸਾਗਰ ਤਾਰੈ ॥*
*ਧੀਰਜ ਧਾਮ ਬਨਾਇ ਇਹੈ ਤਨ, ਬੁਧ ਸੁ ਦੀਪਕ ਜਿਉ ਉਜਿਆਰੈ ॥ ਗਿਆਨਹਿ ਕੀ ਬਢਨੀ ਮਨੋ ਹਾਥ ਲੈ ਕਾਤਰਤਾ ਕੁਤਵਾਰ ਬੁਹਾਰੈ ॥*

ਖਾਲਸੇ ਦਾ ਪਰਉਪਕਾਰੀ ਆਦਰਸ਼ ਬਣਾ ਦਿਤਾ ਗਿਆ ਜ਼ਾਲਮ ਜੁਾਲਮ ਬੇਇਨਸਾਫੀ ਦੇ ਵਿਰੁਧ ਗਿਣਤੀ ਦੀ ਵਾਧੇ ਘਾਟੇ ਦੀ ਪ੍ਰਵਾਹ ਨਾਂ ਕਰਦਿਆਂ ਹੋਇਆ ਮੁਕਾਬਲੇ ਤੇ ਡਟ ਜਾਣ ਦੀ ਇਹੋ ਜਿਹੋ ਪ੍ਰਕਰਣ ਸੁਣ ਕੇ ਜੂਝ ਜਾਣ ਦੀ ਜਾਂਚ ਸਿਖਾਈ । ਜੋ ਕਲਗੀਧਰ ਦਸ਼ਮੇਸ਼ ਪਿਤਾ ਜੀ ਦੀ ਇਸ ਦੈਵੀ ਸ਼ਕਤੀ ਦਾ ਪ੍ਰਗਟਾ ਖਾਲਸੇ ਵਿਚ ਪ੍ਰਤੱਖ ਤੋਂ ਪ੍ਰਤੱਖ ਅੱਗੇ ਤੋਂ ਅੱਗੇ ਵਧਦਾ ਹੀ ਗਿਆ ਵਧਦਾ ਹੀ ਗਿਆ ਵਧਦਾ ਹੀ ਗਿਆ ਇਹ ਸਤਿਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਚਾਰ ਦੇ ਸਪ੍ਰਿਟ ਦਾ ਹੀ ਬਲ ਸੀ ਜਿਸਨੇ ਕਲਿਯੁਗ ਵਿਚ ਸਤਿ ਯੁਗ ਵਰਤਾ ਦਿੱਤਾ ਸੀ । ਵਿਰੋਧੀਆਂ ਨੂੰ ਲੱਡੂਆਂ ਵਿਚ ਪਈਆਂ ਕਾਲੀਆਂ ਮਿਰਚਾਂ ਹੀ ਦਿਸਦੀਆਂ ਹਨ, ਘਿਉਂ ਮਿੱਠਾ ਬੂੰਦੀ ਦਿਸਦੀ ਹੀ ਨਹੀ ਦਿਸੇ ਵੀ ਕਿਵੇਂ ਚਿੱਚੜ ਨੇ ਕਦੇ ਦੁੱਧ ਪੀਤਾ ☚ ✡

ਮਤੰਗੈ ਪਰੇ ਹੈਂ ॥੮੧॥ [੧]ਕਿਤੇ ਡੋਬ ਡੂਬੇ ਗਿਰੇ ਘੂਮ ਘੂਮੈਂ ॥ [੨]ਗਜੈਂ ਰਾਜ ਬਾਜੀ ਹਨੇ ਭੂਮਿ ਝੂਮੈਂ ॥ [੩]ਕਿਤੇ ਉਠਿ ਭਾਜੇ ਦੁਰੇ ਬੂਟ ਮਾਹੀ ॥ [੪]ਲਗੈਂ ਘਾਵ ਪੀਠੈਂ ਕਢੈ ਮੂੰਡ ਨਾਹੀ ॥੮੨॥ [੫]ਕਿਤਯੋ ਕੇਸੁ ਫਾਂਸੇ ਦ੍ਰੁਮੋ ਜਾਤ ਜੋਰੈ ॥ [੬]ਹਹਾ ਮੋਹਿ ਛਾਡੋ ਕਹੈ ਸੱਤ੍ਰ ਭੋਰੈਂ ॥ [੭]ਨਿਕਾਰੈ ਕ੍ਰਿਪਾਨੈ; ਨ ਪਾਛੈ ਨਿਹਾਰੈਂ ॥ [੮]ਭਜੇ ਜਾਂਹਿ ਕਾਜੀ[i]; ਨ ਬਾਜੀ ਸੰਭਾਰੈ ॥੮੩॥ [੯]ਕਿਤੇ ਖਾਨ ਤੋਰੇ ਨ ਘੋਰੇ ਸੰਭਾਰੈ ॥ [੧੦]ਕਿਤੇ ਛੋਰਿ ਜੋਰੇ ਤ੍ਰਿਯਾ ਭੇਸ ਧਾਰੈ ॥ [੧੧]ਕਿਤੇ ਦੈ ਅਕੋਰੈ ਨਿਹੋਰੈ ਤਿਸੀ ਕੌ ॥ [੧੨]ਲਏ ਹਾਥ ਮੈ ਤੇਗ ਦੇਖੈ ਜਿਸੀ ਕੌ ॥੮੪॥ [੧੩]ਕਿਤੇ ਜੀਵ ਲੈ ਕੈ ਸਿਪਾਹੀ ਸਿਧਾਏ ॥ [੧੪]ਕਿਤੇ ਚੁੰਗ ਬਾਂਧੇ ਚਲੇ ਖੇਤ ਆਏ ॥ [੧੫]ਕਿਤਯੋ ਪ੍ਰਾਨ ਹੋਮੇ ਰਨਹਿ ਜ੍ਵਾਲ ਮਾਹੀ ॥ [੧੬]ਮਰੈ ਟੂਕ ਟੂਕ ਹ੍ਵੈ ਭਜੈ ਪੈਗੁ ਨਾਹੀ ॥੮੫॥ [੧੭]ਤਹਾਂ ਲੈ ਅਪਛ੍ਰਾਨ ਕੇਤੇ ਬਰੇ ਹੈ ॥ [੧੮]ਜਿਤੇ ਸਾਮੁਹੇ ਜੁੱਧ ਕੈਕੈ ਮਰੇ ਹੈ[ii] ॥ [੧੯]ਕਿਤੇ ਨਰਕ ਬਾਸੀ ਤਿਸੀ ਕਾਲ ਹੂਏ ॥ [੨੦]ਜਿਤੇ ਸੂਮ ਸੋਫੀ ਭਜੇ ਜਾਤ ਮੂਏ ॥੮੬॥ [੨੧]ਕਿਤੇ ਭੀਰ ਜੋਧਾ ਮਰੇ ਬਾਜ ਮਾਰੇ ॥ [੨੨]ਗਿਰੇ ਤ੍ਰਾਸ ਕੈ ਕੈ; ਬਿਨਾ ਬਾਨ ਡਾਰੇ ॥ [੨੩]ਕਿਤਯੋ ਅਗਮਨੈ ਆਨਿ ਕੈ ਪ੍ਰਾਨ ਦੀਨੇ ॥ [੨੪]ਕਿਤਯੋ ਦੇਵ ਕੇ ਲੋਕ ਕੇ ਪੰਥ ਲੀਨੇ ॥੮੭॥ [੨੫]ਜਿਤੇ ਸੂਮ ਸੋਫੀ ਭਜੇ ਜਾਤ ਮਾਰੇ ॥ [੨੬]ਤਿਤੇ ਭੂਮਿ ਭੋਗੈ ਨਹੀ ਅਗਨਿ ਜਾਰੇ ॥ [੨੭]ਭਈ ਭੀਰ ਗਾਢੀ ਮਚਯੋ ਜੁੱਧ ਭਾਰੀ ॥ [੨੮]ਲਖੇ ਭੀਰ ਠਾਢੇ ਕਪੈਂ ਦੇਹ ਸਾਰੀ ॥੮੮॥ [੨੯]ਜਹਾਂ ਸਿੱਧ ਪਾਲੈ ਘਨੇ ਸਤ੍ਰ ਕੂਟੇ ॥ [੩੦]ਤਹਾਂ ਦੇਖਿ ਜੋਧਾਨ ਤੇ ਕੋਟ ਛੂਟੇ ॥ [੩੧]ਚਲੇ ਭਾਜਿ ਕੈ ਨਾ ਹਥਯਾਰੈ ਸੰਭਾਰਯੋ ॥ [੩੨]ਲਖੈਂ ਸਮਸਦੀਨੈ ਪਰਯੋ ਭੂੰਮਿ ਮਾਰਯੋ ॥੮੯॥ [੩੩]ਤਹਾਂ ਭਾਟ ਢਾਢੀ ਖਰੇ ਗੀਤ ਗਾਵੈਂ ॥ [੩੪]ਸੁਨਾਵੈਂ ਪ੍ਰਭੈ ਬੈਰ ਬਿੰਦੇ ਤ੍ਰਸਾਵੈਂ ॥ [੩੫]ਕਹੂੰ ਨਾਦ ਬਾਜੈਂ ਨਫੀਰੀ ਨਗਾਰੇ ॥ [੩੬]ਹਸੈ ਗਰਜਿ ਠੋਕੈਂ ਭੁਜਾ ਭੂਪ ਭਾਰੇ ॥੯੦॥ [੩੭]ਜਬੈ ਖਾਨ ਜੂਝੈ ਸਭੈ ਖੇਤ ਮਾਹੀ ॥ [੩੮]ਬਡੇ ਐਠਿ ਮਾਰੇ; ਬਚਯੋ ਏਕ ਨਾਹੀ ॥ [੩੯]ਲਈ ਛੀਨਿ ਦਿੱਲੀ; ਦਿਲੀਸੈ ਸੰਘਾਰਯੋ ॥ [੪੦]ਤਬੈ ਆਪਨੇ ਸੀਸ ਪੈਂ ਛੱਤ੍ਰ ਢਾਰਯੋ ॥੯੧॥ [੪੧]ਜਬੈ ਸਿੱਧਪਾਲੈ ਘਨੀ ਸੈਨ ਕੂਟੀ ॥ [੪੨]ਬਚੈ ਪ੍ਰਾਨ ਲੈਕੈ ਚਹੂੰ ਓਰ ਫੂਟੀ ॥ [੪੩]ਲਈ ਪਾਤਿਸਾਹੀ ਸਿਰੈ ਛੱਤ੍ਰ ਢਾਰਯੋ ॥ [੪੪]ਪਰਯੋ ਪਾ ਸੁ ਬਾਂਚਯੋ; ਅਰਯੋ ਸੋ ਸੰਘਾਰਯੋ ॥੯੨॥ [੪੫]ਲਈ ਪਾਤਿਸਾਹੀ ਹ੍ਰਿਦੈ ਯੌ ਬਿਚਾਰਾ ॥ [੪੬]ਕਰਯੋ ਕਾਜ ਨੀਕੋ; ਨ ਸਾਹੈ ਸੰਘਾਰਾ ॥ [੪੭]ਜਗਯੋ ਰੈਨਿ ਸਾਰੀ ਧਰਯੋ ਧਯਾਨ ਤਾ ਕੋ ॥ [੪੮]ਦਿਯੋ ਪਾਤਿਸਾਹੀ ਮਿਲੈ ਪ੍ਰਾਤ ਵਾ ਕੋ ॥੯੩॥ [੪੯]ਕਸਾਈਨ ਕੋ ਦਾਸ ਤਹ ਏਕ ਆਯੋ ॥ [੫੦]ਨਦੀ ਡਾਰਬੇ ਓਝਰੀ ਲੈ ਸਿਧਾਯੋ ॥ [੫੧]ਗਹਯੋ ਜਾਇ ਤਾ ਕੋ ਦਈ ਪਾਤਿਸਾਹੀ ॥ [੫੨]ਧਰਯੋ ਜੈਨ ਆਲਾਵਦੀ ਨਾਮ ਤਾਹੀਂ ॥੯੪॥ ਚੌਪਈ ॥[iii] [੫੩]ਜਬ ਹੀ ਰਾਜ ਤਵਨ

---

i ਕਾਜੀ ਮੌਲਵੀ ਨੂੰ ਵੀ ਜਾਂਦਾ ਹੈ । ਪਾਜੀ ਡਰਪੋਕ ਗੀਦੀ ਨੂੰ ਵੀ ਕਿਹਾ ਜਾਂਦਾ ਹੈ ।

ii ਇਹੋ ਸ੍ਰੀ ਦਸਮੇਸ਼ ਜੀ ਦੀ ਸਪ੍ਰਿਟ ਸੀ ਜੋ ਸਿੰਘਾਂ ਨੂੰ ਸ਼ਹੀਦੀ ਦੇਣ ਲਈ ਬਢਾਵਾ ਦਿੰਦੀ ਸੀ ਪਰ ਦੁਸ਼ਮਨ ਦੀ ਤਾਕਤ ਨੂੰ ਆਪ ਤੋਂ ਸੌ ਗੁਣੀ ਵੀ ਵੇਖ ਕੇ ਪਿਛਾਹਾਂ ਹਟਣ ਦਾ ਸੁਝਾਅ ਨਹੀ ਸੀ ਦਿੰਦੀ ੪੦ ਸਿੰਘਾਂ ਦਾ ਸ੍ਰੀ ਮੁਕਤਸਰ ਸਾਹਿਬ ਦੇ ਜੁੱਧ ਵਿਚ ਸ਼ਹੀਦ ਹੋ ਜਾਣਾ ਪਰ ਇਕ ਨੇ ਵੀ ਦੌੜ ਭੱਜ ਕੇ ਜਾਨ ਨਾਂ ਬਚਾਉਣਾ ਸ਼ਾਹੀ ਸਬੂਤ ਹੈ ਇਕ ਵੀ ਨਰਕ ਵਾਸੀ ਨਾ ਹੋਇਆ

iii ਐ ਦਿਲ ਦਿਮਾਗ ਵਾਲੇ ਪਾਠਕੋ ਕੀ ਸਿਧ ਪਾਲ ਨੇ ਇਹ ਲੜਾਈ ਦਿੱਲੀ ਦੀ ਪਾਤਸ਼ਾਹੀ ਹਾਸਲ ਕਰਨ ਲਈ ਕੀਤੀ ਸੀ ? ਜੇ ਉਸਦਾ ਮੁੱਦਾ ਦਿੱਲੀ ਦੇ ਤਖਤ ਤੇ ਬੈਠ ਕੇ ਬਾਦਸ਼ਾਹੀ ਕਰਨਾ ਦਾ ਹੁੰਦਾ ਤਾਂ ਜੁੱਧ ਕਰਕੇ ਜਾਨਾਂ ਹੋਮ ਕੇ ਹੱਥ ਆਈ ਬਾਦਸ਼ਾਹੀ ਕੌਣ ਛੱਡਦਾ ਹੈ ? ਜੋ ਗੁਰੂ ਗੋਬਿੰਦ ਸਿੰਘ ਜੀ ਦੀ ਪਾਲਸੀ ਤੇ ਚਲਦੇ ਹੋਇ ਬਾਦਸ਼ਾਹੀ ਕਸਾਈ ਨੌਕਰ ਨੂੰ ਦੇਣ ਲਗਿਆ ਇਕ ਕੌਡੀ ਜਿਨਾਂ ਵੀ ਮੋਹ ਨਹੀਂ ਕੀਤਾ । ਅਤੇ ਜੁੱਧ ਕਰਨ ਲੱਗਿਆਂ ਮੈ ਕੌਣ ਹਾਂ ਜੁੱਧ ਕਿਸ ਦੇ ਨਾਲ ਅਰੰਭ ਰਿਹਾ ਹਾਂ ਉਹ ਬਾਦਸ਼ਾਹੀ ਜਿਸਦੇ ਪਾਸ ਧਨ ਦੇ ਭੰਡਾਰਾਂ ਦੇ ਅੰਬਾਰ ਹਨ ਚਾਰੇ ਪ੍ਰਕਾਰ ਦੀ ਸੈਨਾ ਗਿਣਤੀ ਤੋਂ ਬਾਹਰ ਹੈ, ਰਾਜੇ ਮਹਾਰਾਜੇ ਜਿਸ ਲਈ ਜਾਨਾਂ ਵਾਰਦੇ ਹਨ, ਦਿੱਲੀ ਜਿਹਾ ਸ਼ਹਿਰ ਜਿਸ ਦੀ ਆਬਾਦੀ ਗਿਣੀ ਨਹੀ ਜਾ ਸਕਦੀ। ਹਥਿਆਰਾਂ ਦੇ ਭੰਡਾਰ ਹਨ ਜੰਗ ਜੂ ਸੈਨਾ । ਜਿਸ ਦਾ ਨਾਮ ਸੁਣ ਕੇ ਪਹਾੜ ਤੇ ਕਾਬਲ ਕੰਧਾਰ ਕੰਬਦਾ ਸੀ ਉਸ ਦੇ ਨਾਲ ਲੋਹਾ ਕੌਣ ਲੈ ਰਿਹਾ ਹੈ ? *ਇਕ ਵਜ਼ੀਰ, ਜਿਸ ਦੇ ਕੋਲ ਕੋਈ ਧੰਨ ਦਾ ਭੰਡਾਰ ਨਹੀਂ ਕੋਈ ਹਥਿਆਰਾਂ ਦਾ ਸਮਾਨ ਨਹੀ ਕੋਈ ਇਕ ਰੰਗੀ ਜਾਂ ਚਤਰੰਗੀ।*☛

ਮਸਤ ਹਾਥੀ ਪਏ ਹਨ ॥੮੧॥

੧. ਕਿਤੇ ਜਖਮਾਂ ਦੀ ਮਾਰ ਵਿਚ ਡੁੱਬਕੇ ਕਿਤੇ ਘੁੰਮ ਘੁੰਮ ਕੇ ਗਿਰੇ ਪਏ ਹਨ
੨. ਅਰੜਾਂਦੇ ਹਨ ਹਾਥੀ ਤੇ ਘੋੜੇ ਕਟੇ ਹੋਇ ਝੂੰਮਦੇ ਹਨ।
੩. ਕਿਤਨੇ ਹੀ ਉਠ ਕੇ ਭੱਜ ਗਏ ਤੇ ਬੂਟਿਆਂ ਵਿਚ ਜਾ ਲੁਕੇ ।
੪. ਪਿੱਠਾਂ ਵਿਚ ਘਾਉ ਲੱਗੇ ਹੋਇ ਨੇ ਸਿਰ ਬਾਹਰ ਨਹੀ ਕੱਢਦੇ ॥੮੨॥
੫. ਕਿਸੇ ਦੇ ਦੌੜੇ ਜਾਂਦੇ ਦੇ ਕੇਸ ਫਸ ਗਏ ਹਨ ਉਹ ਸਮਝਦੇ
੬. ਨੇ ਕਿ ਦੁਸ਼ਮਨ ਨੇ ਫੜ ਲਏ ਹਨ ਉਹ ਦੁਹਾਈ ਦਿੰਦੇ ਨੇ ਕਿ ਹਾਇ ਮੇਰੇ ਕੇਸ ਛੱਡ ਦੇਹ ।
੭. ਨਾਂ ਕ੍ਰਿਪਾਨਾਂ ਕੱਢਦੇ ਹਨ ਨਾਂ ਪਿੱਛੇ ਮੁੜਕੇ ਵੇਖਦੇ ਹਨ।
੮. ਮੌਲਵੀ ਭਜੇ ਜਾਂਦੇ ਨੇ ਘੋੜੇ ਨਹੀਂ ਸੰਭਾਲਦੇ ॥੮੩॥
੯. ਕਿਧਰੇ ਖਾਨ ਦੌੜੇ ਜਾਂਦੇ ਨੇ ਘੋੜੇ ਨਹੀ ਸੰਭਾਲਦੇ ।
੧੦. ਕਿਤੇ ਜੁਧ ਛਡਕੇ ਜੋਰ ਨਾਲ ਦੌੜੇ ਜਾਂਦੇ ਨੇ ਕਈਆਂ ਨੇ ਇਸਤ੍ਰੀ ਦਾ ਵੇਸ ਧਰ ਲਿਆ ਹੈ ।
੧੧. ਕਿਤੇ ਜਿਸ ਨੂੰ ਦੇਖਦੇ ਉਸੇ ਨੂੰ ਮਾਰ ਸੁੱਟਦੇ ਨੇ ਪੁੱਛਦੇ ਨਹੀਂ ।
੧੨. ਹੱਥ ਵਿਚ ਤੇਗ ਪਕੜੀ ਹੋਈ ਹੈ ਜਿਹੜਾ ਸਾਹਮਣੇ ਆਇਆ ਉਹੀ ਮਾਰ ਮੁਕਾਇਆ ॥੮੪॥
੧੩. ਕਿਤੇ ਜਾਨਾਂ ਲੈ ਕੇ ਸਿਪਾਹੀ ਦੌੜ ਗਏ ।
੧੪. ਕਿਤੇ ਇਕੱਠੇ ਹੋਕੇ ਖੇਤ ਵਿਚ ਆ ਗਏ ਸਾਹਮਣੇ ।
੧੫. ਕਿਤਨਿਆਂ ਨੇ ਆਪਣੇ ਪ੍ਰਾਣ ਜੰਗ ਦੀ ਜ੍ਵਾਲਾ ਵਿਚ ਹੋਮ ਦਿੱਤੇ ਭਾਵ ਜੁਧ ਦੀ ਭਠੀ ਵਿਚ ਸੜ ਗਏ ।
੧੬. ਟੋਟੇ-ਟੋਟੇ ਹੋ ਕੇ ਮਰ ਗਏ ਪਰ ਭਜਣ ਦਾ ਗੁਨਾਹ ਨਹੀ ਕੀਤਾ, ਕਿਤਨਿਆਂ ਨੂੰ ॥੮੫॥
੧੭. ਅਪਛਰਾਂ ਨੇ ਆਕੇ ਬਰ ਲਿਆ ਜਿਹੜੇ ਸਾਹਮਣੇ ।
੧੮. ਜੁੱਧ ਕਰ ਕਰਕੇ ਮਰੇ ਹਨ ਕਿਤੇ ਭੱਜ ਕੇ ਚੱਲੇ ।
੧੯. ਗਏ ਉਹ ਉਸੇ ਵੇਲੇ ਨਰਕਾਂ ਦੇ ਵਾਸੀ ਹੋ ਗਏ ।
੨੦. ਜੇਹੜੇ ਡਰਾਕਲ ਭੱਜੇ ਜਾਂਦੇ ਮਰ ਗਏ ॥੮੬॥
੨੧. ਕਿਤੇ ਭਿੜੇ ਜੋਧੇ ਆਪ ਗਏ ਜਾਂ ਘੋੜੇ ਮਾਰੇ ਗਏ ।
੨੨. ਔਖੇ ਹੋ ਕੇ ਗਿਰ ਗਏ ਪਰ ਤੀਰ ਹੱਥੋਂ ਨਹੀਂ ਛੱਡੇ।
੨੩. ਕਿਤਨਿਆਂ ਨੇ ਸਾਹਮਣੇ ਆਕੇ ਪ੍ਰਾਣ ਦੇ ਦਿੱਤੇ ।
੨੪. ਜੋ ਕਿਤਨਿਆਂ ਨੇ ਹੀ ਦੇਵ ਲੋਕ ਦਾ ਰਾਹ ਲੈ ਲਿਆ ॥੮੭॥
੨੫. ਜਿਹੜੇ ਡਰਾਕਲ ਭੱਜੇ ਜਾਂਦੇ ਮਾਰੇ ਗਏ ਉਹ ਨਾਂ ਤਾਂ
੨੬. ਧਰਤੀ ਦੇ ਭੋਗਾਂ ਜੋਗੇ ਰਹੇ, ਸਗੋਂ ਨਰਕ ਦੀ ਅੱਗ ਵਿਚ ਜਾ ਸੜੇ ।
੨੭. ਖੇਤ ਦੇ ਵਿਚ ਬਹੁਤ ਭੀੜ ਹੋ ਗਈ ਤੇ ਭਾਰੀ ਜੁੱਧ ਮੱਚ ਗਿਆ ।
੨੮. ਜੋਧਿਆਂ ਨੂੰ ਖੜੇ ਦੇਖ ਕੇ ਸਾਰਾ ਸਰੀਰ ਕੰਬਦਾ ਸੀ ॥੮੮॥
੨੯. ਜਿਥੇ ਸਿਧ ਪਾਲ ਨੇ ਬਹੁਤ ਦੁਸਮਨ ਮਾਰੇ ।
੩੦. ਉਥੇ ਦੇਖਕੇ ਜੋਧੇ ਕੋਟ ਤੋਂ ਬਾਹਰ ਹੋ ਗਏ ।
੩੧. ਭਜ ਕੇ ਚਲ ਪਏ ਹਥਿਆਰ ਨਾਂ ਸੰਭਾਲ ਸਕੇ ਜਦੋਂ
੩੨. ਦੇਖਦੇ ਨੇ ਕਿ ਸਮਸ ਦੀਨ ਬਾਦਸਾਹ ਧਰਤੀ ਤੇ ਮਰਿਆ ਪਿਆ ਹੈ ॥੮੯॥
੩੩. ਉਥੇ ਭਟ ਤੇ ਢਾਡੀ ਖੜੇ ਗੀਤ ਗਾਉਂਦੇ ਸਨ ਜੋ
੩੪. ਵਾਰਾਂ ਗਾ ਕੇ ਵੈਰੀਆਂ ਦੇ ਦਿਲ ਹਲਾਉਂਦੇ ਸਨ ।
੩੫. ਕਿਤੇ ਨਾਦ ਵੱਜਦੇ ਸਨ ਕਿਤੇ ਨਫੀਰੀ ਤੇ ਕਿਤੇ ਨਗਾਰੇ
੩੬. ਭਾਰੀ ਰਾਜੇ ਹੱਸਦੇ ਸਨ ਤੇ ਬਾਹਾਂ ਠੋਕਦੇ ਸਨ ਆਕੜ ਵਿਚ ॥੯੦॥
੩੭. ਜਦੋਂ ਸਾਰੇ ਖਾਨ ਖੇਤ ਦੇ ਵਿਚ ਜੂਝ ਕੇ ਮਾਰੇ ਗਏ।
੩੮. ਬੜੀ ਆਕੜ ਵਾਲਾ ਇਕ ਵੀ ਨਾਂ ਬਚਿਆ ।
੩੯. ਉਸ ਵੇਲੇ ਦਿੱਲੀ ਸਰਕਰ ਲਈ ਦਿੱਲੀ ਪਤਿ ਨੂੰ ਮਾਰਕੇ।
੪੦. ਉਸ ਵੇਲੇ ਸਿਧ ਪਾਲ ਨੇ ਆਪਣੇ ਸਿਰ ਤੇ ਛਤ੍ਰ ਪਹਿਨ ਲਿਆ ॥੯੧॥
੪੧. ਜਦੋਂ ਸਿਧ ਪਾਲ ਨੇ ਬਹੁਤ ਸੈਨਾ ਕੱਟ ਵੱਢ ਸੁੱਟੀ ।
੪੨. ਜਿਹੜੇ ਬਚੇ ਉਹ ਚਹੁੰ ਪਾਸਿਆਂ ਨੂੰ ਫੁਟੀ ਫੁਟੀ ਹੋ ਕੇ ਦੌੜ ਗਏ ਆਪੋ ਆਪਣੇ ਪ੍ਰਾਣ ਲੈ ਕੇ ।
੪੩. ਦਿੱਲੀ ਦੀ ਬਾਦਸ਼ਾਹੀ ਲੈਕੇ ਸਿਧ ਪਾਲ ਨੇ ਸਿਰ ਤੇ ਛਤ੍ਰ ਰੱਖਿਆ ।
੪੪. ਜਿਹੜਾ ਸ਼ਰਨ ਵਿਚ ਆ ਗਿਆ ਉਹ ਬਚ ਗਿਆ ਜਿਹੜਾ ਅੜਿਆ ਸੋ ਮਾਰ ਦਿੱਤਾ ॥੯੨॥
੪੫. ਦਿਲੀ ਦੀ ਬਾਦਸ਼ਾਹੀ ਲੈ ਕੇ ਫੇਰ ਉਸਨੇ ਦਿਲ ਵਿਚ ਇਹ ਵਿਚਾਰ ਕੀਤੀ ।
੪੬. ਕਿ ਇਹ ਇੱਕ ਚੰਗਾ ਕੰਮ ਕੀਤਾ ਹੈ ਰਾਹ ਜਾਂਦੇ ਨੂੰ ਕਿਸੇ ਨੂੰ ਨਹੀ ਮਾਰਿਆ ।
੪੭. ਸਾਰੀ ਰਾਤ ਜਾਗ ਕੇ ਪ੍ਰਭੂ ਦਾ ਧਿਆਨ ਕੀਤਾ ।
੪੮. ਕਿ ਪਾਤਸਾਹੀ ਉਸਨੂੰ ਦੇਣੀ ਹੈ ਜੋ ਸਭ ਤੋਂ ਪਹਿਲੇ ਸਵੇਰੇ ਉਸਨੂੰ ਮਿਲ ਜਾਇ ॥੯੩॥
੪੯. ਉਥੇ ਇਕ ਸਵੇਰੇ ਕਸਾਈਆਂ ਦਾ ਨੌਕਰ ਆ ਗਿਆ।
੫੦. ਜਿਹੜਾ ਮੁਰਦੇ ਪਸ਼ੂਆਂ ਦਾ ਗੰਦ ਮੰਦ ਨਦੀ ਵਿਚ ਸੁੱਟਣ ਗਿਆ ਸੀ ।
੫੧. ਉਸ ਨੂੰ ਪਕੜ ਲਿਆ ਤੇ ਦਿੱਲੀ ਦੀ ਬਾਦਸ਼ਾਹੀ ਦੇ ਦਿੱਤੀ ।
੫੨. ਅਤੇ ਆਲਾਵਤੀ ਜੈਨ ਉਸਦਾ ਨਾਮ ਰਖਾ ਦਿੱਤਾ ॥੯੪॥
੫੩. ਚੌਪਈ ॥ ਜਿਸ ਵੇਲੇ ਰਾਜ ਉਸ ਨੂੰ-

---

☛ ਸੈਨਾ ਨਹੀਂ, ਇਕ ਬਰਾਦਰੀ ਤੇ ਕੁਝ ਰਿਸਤੇਦਾਰ, ਇਕ ਅਣਖ ਤੇ ਨਿੱਜੀ ਕਿਰਦਾਰ ਘਰੋਂ ਬੇ ਘਰ ਕੁਮਕ ਦੀ ਕੋਈ ਆਸ ਨਹੀਂ ਜੇ ਹੈ ਸਿਰ ਤੇ ਪ੍ਰਵਦਗਾਰ ਬਖਸਿੰਦ ਤੇ ਸਚ ਦੇ ਹਾਮੀ ਕਰਤਾਰ ਦੇ ਪਹਿਰੇ ਵਿਚ ਦਿਲੀ ਨੂੰ ਸਰ ਕਰਨਾ ਕੀ ਇਹ ਇਕ ਮੁਅਜ਼ਜ਼ਾ ਨਹੀ ? ਕੀ ਇਹ ਵਿਦਿਆਰਥੀਆਂ ਦੀ ਪੜ੍ਹ ਕੇ ਘਾਦ ਕਰਨ ਵਾਲੀ ਮੁਹਰਾਨੀ ਨਹੀ ?

*ਵਣਜੁ ਕਰਹੁ ਮਖਸੂਦੁ ਲੈਹੁ ਮਤ ਪਛੋਤਾਵਹੁ ॥ ਅਉਗਣ ਛੋਡਹੁ ਗੁਣ ਕਰਾਹੁ*
*ਐਸੇ ਤਤੁ ਪਰਾਵਹੁ ॥੭॥ ਧਰਮੁ ਭੂਮ ਸਤੁ ਬੀਜ ਕਰਿ ਐਸੀ ਕਿਰਤ ਕਮਾਵਹੁ ॥*
*ਤਾਂ ਵਾਪਾਰੀ ਜਾਣੀਅਹੁ ਲਾਹਾ ਲੈ ਜਾਵਹੁ ॥੮॥ ਪੰ:੪੧੮॥ਮ:੧॥*

---

✡☛ ਹੀ ਨਹੀਂ ਲਹੂ ਦਾ ਆਦੀ ਹੋ ਚੁਕਾ ਹੈ-ਕੁਤੇ ਦੀ ਪੂੰਛ ਵਾਂਗ ਰਿੰਗ ਦਾ ਰੂਪ ਧਾਰ ਗਿਆ ਹੈ ਕੋਈ ਪਰ ਦੁਧ ਨਹੀ ਪੀ ਸਕਦਾ ਸੋ ਵਿਰੋਧੀ ਵੀਰ ਮਰਕੇ ਹੀ ਸ੍ਰੀ ਦਸਮੇਸ਼ ਬਾਣੀ ਦਾ ਵਿਰੋਧ ਛੱਡਣਗੇ ਜਾਂ ਜਮਦੂਤ ਹੀ ਸਿਧੇ ਰਾਹ ਪਉਣਗੇ ਗੁਰੂ ਸੁਮੱਤ ਬਖਸੇ ਇਹਨਾਂ ਭਦਰ ਪੁਰਸਾਂ ਨੂੰ ਵੀ ਰਾਹੇ ਲਾ ਲਵੇ—

ਆਏ ਥੇ ਅਰਮਾਨ ਲੇਕਰ ਧਰਤੀ ਮਾਤਾਂ ਕੇ ਸਨਮਾਨ ਕੋ ॥
*ਮਟ ਮਿਟਾਂ ਸੋ ਜੁਲਮ ਕੇ ਲੀਏ-ਨਾਂ ਜਰਾਂਗੇ ਧਰਮ ਕੇ ਅਪਮਾਨ ਕੋ ॥*

ਔਰੰਗਜ਼ੇਬ ਦੀ ਹਕੂਮਤ ਦੇ ਵੇਲੇ ਜ਼ਾਲਮਾਨਾਂ ਚਕ੍ਰ ਤੇ ਤੋਫਾਨੀ ਝੱਖੜ ਚਲਿਆ ਸੀ ਲਾਖੂਖਾਂ ਧਰਮ ਦੇ ਪੁਤਲਿਆਂ ਨ ਤਸੀਹੇ ਤੇ ਜਬਰ ਕਰ ਕਰਕੇ ਸ਼ਹੀਦ ਕੀਤਾ ਗਿਆ ਸੀ ਪਰ ਉਹਨਾ ਧਰਮ ਵੱਲ ਪਿੱਠ ਨਾਂ ਕੀਤੀ । ਭਾਈ ਤਾਰੂ ਸਿੰਘ ਜੀ ਨੇ ਰੰਬੀ ਨਾਲ ਖੋਪਰ ਤਾਂ ਉਤਰਾ ਲਿਆ ਪਰ ਕੇਸਾਂ ਦੀ ਬੇਅਦਬੀ ਅਤੇ ਧਰਮਾ ਦਾ ਤਆਗ ਕਬੂਲ ਨਹੀਂ ਕੀਤਾ। ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਜ਼ਾਲਮਾਂ ਨੇ ਅਨੇਕਾਂ ਲਾਲਚ ਤੇ ਭੈ ਡਰਾਵੇ ਅਤੇ ਤਸੀਹੇ ਦਿਤੇ ਪ੍ਰੰਤੂ ਗੁਰੂ ਜੀ ਨੇ ਸੁੱਖਾ ਤੇ ਭਿਆਨਕ ਤਸੀਹਾਂ ਦੀ ਪ੍ਰਵਾਹ ਨਾਂ ਕਰਕੇ ਸ਼ਹੀਦੀ ਨੂੰ ਤਰਜੀਹ ਦਿੰਦੇ ਕਿਹਾ ਸੀ
ਸਿਰ ਜਾਇ ਤਾਂ ਜਾਏ ਮੇਰਾ ਸਿਖੀ ਸਿਦਕ ਨਾਂ ਜਾਏ-ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਬਦਾਂ ਵਿਚ ਐਉਂ ਹੈ ।

ਠੀਕਰ ਫੋਰ ਦਿਲੀਸ ਸਿਰ ਪ੍ਰਭ ਪੁਰ ਕੀਓ ਪਿਆਨ ॥
*ਤੇਗ ਬਹਾਦਰ ਸੀ ਕਿਰਿਆ ਕਰੀ ਨ ਕਿਨਹੂੰ ਆਨ ॥*

ਜਿਸ ਸਿਖਆ ਦੇ ਪੈਰ ਚਿੰਨਾਂ ਤੇ ਚਲਦੇ ਹੋਇ-ਸਿੱਧ ਪਾਲ ਤੇ ਉਸਦੀ ਪੁਤ੍ਰੀ ਨੇ ਸਫਲ ਕਰਕੇ ਸਮਾਜ ਨੂੰ ਇਸ ਸੁੰਦਰ ਰਾਹ ਤੇ ਤੁਰਨ ਲਈ ਪੈਂਤੜੇ ਕਾਇਮ ਕਰ ਵਖਾਇ ।

ਕਹੱ ਦਯੋ ॥ [੧]ਸੁਤਾ ਸਹਿਤ ਬਨ ਮਾਰਗ ਲਯੋ ॥ [੨]ਬਦ੍ਰਕਾਸਿ ਮਹਿ ਕਿਯਾ ਪ੍ਰਵੇਸਾ ॥ [੩]ਦੁਹਿਤਾ ਸਹਿਤ ਅਤਿਥ ਕੇ ਭੇਸਾ ॥੯੫॥ ਦੋਹਰਾ ॥ [੪]ਜਬ ਬਹੁ ਤਹ ਤਪਸਾ ਕਰੀ ਪ੍ਰਗਟ ਭਈ ਜਗ ਮਾਇ[i] ॥ [੫]ਬਰੰਬ੍ਰੂਹ ਤਾਸੌ ਕਹ੍ਯੋ ਜੋ ਤੁਹਿ ਸੁਤਾ ਸਹਾਇ ॥੯੬॥ ਚੌਪਈ ॥ [੬]ਮੈਯਾ[1] ਇਹੈ ਦਾਨ ਮੁਹਿ ਦੀਜੈ ॥ [੭]ਰੱਛਾ ਆਪੁ ਹਮਾਰੀ ਕੀਜੈ ॥ [੮]ਛੱਤ੍ਰਾਨੀ, ਗ੍ਰਿਹ ਤੁਰਕ ਨ ਜਾਇ ॥ [੯]ਮੁਹਿ ਬਰ ਦੇਹੁ ਇਹੈ ਜਗ ਮਾਇ ॥੯੭॥ [੧੦]ਚਰਨਨ ਰਹੈ ਤਿਹਾਰੈ ਚਿੱਤਾ ॥ [੧੧]ਗ੍ਰਿਹ ਮਹਿ ਹੋਇ ਅਨਗਨਤ ਬਿੱਤਾ ॥ [੧੨]ਸੱਤ੍ਰੁ ਨ ਜੀਤਿ ਹਮੈਂ ਕੋਈ ਜਾਇ ॥ [੧੩]ਤੁਮ ਮਹਿ ਰਹੈ ਮੋਰ ਮਨ ਮਾਇ ॥੯੮॥ [੧੪]ਜਗ ਮਾਤੈ ਐਸੇ ਬਰੁ ਦਿਯੋ ॥ [੧੫]ਤਿਨ ਕਹੱ ਰਾਜ ਅਸਾਮ ਕੋ ਕਿਯੋ ॥ [੧੬]ਅਬ ਲਗਿ ਰਾਜ ਤਹਾਂ ਤੇ ਕਰੈਂ ॥ [੧੭]ਦਿੱਲੀਪਤਿ ਕੀ ਕਾਂਨਿ ਨ ਧਰੈਂ ॥੯੯॥ [੧੮]ਜਿਨ ਕਹੱ ਰਾਜ ਭਵਾਨੀ ਦਿਯੋ ॥ [੧੯]ਤਿਨ ਤੇ ਛੀਨਿ ਨ ਕਿਨਹੂੰ ਲਿਯੋ ॥ [੨੦]ਅਬ ਲੌ ਕਰਤ ਤਹਾਂ ਕੋ ਰਾਜਾ ॥ [੨੧]ਰਿੱਧਿ ਸਿੱਧਿ ਸਭ ਹੀ ਘਰ ਸਾਜਾ ॥੧੦੦॥ [੨੨]ਪ੍ਰਥਮ[ii] ਦਿਲਿਸ ਸੌ ਪਿਤਾ ਜੁਝਾਯੋ ॥ [੨੩]ਪੁਨਿ ਦੇਬੀ ਤੇਂ ਅਸ ਬਰ ਪਾਯੋ ॥ [੨੪]ਅੰਗ ਦੇਸ ਕੇ ਭਏ ਨ੍ਰਿਪਾਰਾ ॥ [੨੫]ਇਹ ਛਲ ਅਬਲਾ ਧਰਮ ਉਬਾਰਾ ॥੧੦੧॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ, ਤ੍ਰਿਯਾ ਚਰਿਤ੍ਰੇ, ਮੰਤ੍ਰੀ ਭੂਪ ਸੰਬਾਦੇ, ਦੋਇ ਸੌ ਸਤਾਨਵੇਂ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੯੭॥੫੭੫੦॥ ਅਫਜੂੰ ॥

ਚੌਪਈ ॥ [੨੬]ਸੁਨਿਯਤ ਏਕ ਸਾਹ ਕੀ ਦਾਰਾ ॥ [੨੭]ਰੂਪਵਾਨ ਗੁਨਵਾਨ ਅਪਾਰਾ ॥ [੨੮]ਝਿਲਿਮਿਲਿ ਦੇ ਤਿਹੱ ਨਾਮ ਭਨਿਜੈ ॥ [੨੯]ਕੋ ਦੂਸਰ ਪਟਤਰ ਤਿਹੱ ਦਿਜੈ ॥੧॥ [੩੦]ਰੂਪ ਕੇਤ ਰਾਜਾ ਇਕ ਤਹਾਂ ॥ [੩੧]ਰੂਪਵਾਨ ਅਰੁ ਸੂਰਾ ਮਹਾਂ ॥ [੩੨]ਥਰਹਰ ਕੰਪੈ ਸੱਤ੍ਰ ਜਾ ਕੇ ਡਰ ॥ [੩੩]ਪ੍ਰਗਟ ਭਯੋ ਜਨੁ ਦੁਤਿਯ ਨਿਸਾਕਰ ॥੨॥ [੩੪]ਏਕ ਸਪੂਤ ਪੂਤ ਤਿਨ ਜਯੋ ॥ [੩੫]ਜਾ ਸੌ ਔਰ ਨ ਜਗ ਮਹਿ ਭਯੋ ॥ [੩੬]ਝਿਲਮਿਲ ਦੇ ਤਾ ਕੌ ਲਖਿ ਗਈ ॥ [੩੭]ਤਬ ਹੀ ਤੇ ਬਵਰੀ ਸੀ ਭਈ ॥੩॥ [੩੮]ਵਾ ਸੌ ਬਾਂਧਾ ਅਧਿਕ ਸਨੇਹਾ ॥ [੩੯]ਦ੍ਵੈ ਤੇ ਕਰੀ ਏਕ ਜਨੁ ਦੇਹਾ ॥ [੪੦]ਔਰ ਉਪਾਉ ਨ ਚਲ੍ਯੋ ਚਲਾਯੋ ॥ [੪੧]ਤਬ ਅਬਲਾ ਨਰ ਭੇਸ ਬਨਾਯੋ ॥੪॥ ਦੋਹਰਾ ॥ [੪੨]ਧਰਿ ਕਰਿ ਭੇਸ ਕਰੌਲ[0] ਕੋ ਗਈ ਤਵਨ ਕੇ ਧਾਮ ॥ [੪੩]ਸਭ ਕੋ ਨਰ ਜਾਨੈ ਤਿਸੈ ਕੋਈ ਨ ਜਾਨੈ ਬਾਮ ॥੫॥ ਚੌਪਈ ॥ [੪੪]ਕੁਅਰਹਿ ਰੋਜ ਸਿਕਾਰ ਖਿਲਾਵੈ ॥ [੪੫]ਭਾਂਤਿ ਭਾਂਤਿ ਤਨ ਮ੍ਰਿਗਹਿ ਹਨਾਵੈ ॥ [੪੬]ਇਕਲੀ ਫਿਰੈ ਸਜਨ ਕੇ ਸੰਗਾ ॥ [੪੭]ਪਹਿਰੇ ਪੁਰਖ ਭੇਸ ਕਹੱ ਅੰਗਾ ॥੬॥ [੪੮]ਇਕ ਦਿਨ ਸਦਨ ਨ ਜਾਤ ਸੁ ਭਈ ॥ [੪੯]ਪਿਤ ਤਨ ਕਹੀ ਸੁਤਾ ਮਰਿ ਗਈ* ॥

1. ਮਈਆ (ਬੋਲੋ) ।

0. ਕਰੌਲ (ਸ਼ਿਕਾਰੀ)

*i*. ਆਮ ਤੌਰ ਪਰ ਗੁਰ ਸਿੱਖਾਂ ਵਿਚ ਇਹ ਹਊਆ ਪਾਇਆਂ ਜਾਂਦਾ ਹੈ ਕਿ ਦੇਵੀ ਦਾ ਨਾਉਂ ਸੁਣਕੇ ਜਾ ਪੜਕੇ ਲੇਖਕ ਨੂੰ ਦੇਵੀ ਦਾ ਸਰਧਾਲੂ ਜਾਂ ਦੇਵੀ ਦਾ ਪ੍ਰਚਾਰਕ ਕਿਹਾ ਜਾਂਦਾ ਹੈ । ਇਹ ਸ੍ਰੀ ਦਸਮੇਸ਼ ਕ੍ਰਿਤਾਂ ਨੂੰ ਬਹੁਤ ਬਾਰੀਕ ਤੇ ਨੀਝ ਨਾਲ ਵਾਚਿਆਂ ਪਤਾ ਲਗਦਾ ਹੈ ਕਿ ਇਹਨਾਂ ਦੇਵੀ ਦਾ ਤਪ ਨਹੀਂ ਕੀਤਾ ਜੇਕਰ ਦੇਵੀ ਦਾ ਤਪ ਕਰਦੇ ਇਥੇ ਪੂਜਾ ਲਿਖਿਆ ਹੋਣਾ ਸੀ ਦੇਵਤਿਆਂ ਲਈ ਦੇਬਿ ਭਗਤੀ ਜਾ ਦੇਬਿ ਪੂਜਾ ਸਬਦ ਲਿਖੇ ਜਾਂਦੇ ਨੇ । ਤਪ ਹਮੇਸ਼ਾ ਅਕਾਲ ਭਗਤੀ ਨਾਲ ਲਾਇਆ ਜਾਂਦਾ ਹੈ ਜੈਸਾ ਕਿ ਸ੍ਰੀ ਦਸਮੇਸ ਜੀ ਆਪਣੇ ਬਿਉਰੇ ਵਿਚ ਦਸਦੇ ਹਨ-

*ਅਬ ਮੈ ਅਪਨੀ ਕਥਾ ਬਖਾਨੋ ॥ ਤਪ ਸਾਧਤ ਜਿਹ ਬਿਧਿ ਮੁਹਿ ਆਨੋ ॥ਪੰ:੫੪॥*

*ਤਹ ਹਮ ਅਧਿਕ ਤਪੱਸਿਆ ਸਾਧੀ ॥ ਮਹਾਂ ਕਾਲ ਕਾਲ ਕਾ ਅਰਾਧੀ ॥੫੪-੫੫॥* (ਸ੍ਰੀ ਦਸਮ ਗ੍ਰੰਥ ਸਾ:)

ਤਪ ਤਪੱਸਿਆ ਅਕਾਲ ਪੁਰਖ ਦਾ ਹੀ ਕੀਤਾ ਜਾਂਦਾ ਹੈ ਪਰ ਅਕਾਲ ਪੁਰਖ ਦਾ ਨਾ ਕੋਈ ਰੂਪ ਹੈ ਨਾਂ ਕੋਈ ਚਿੰਨ ਹੈ ਫੇਰ ਉਹ ਕਿਸੇ ਨੂੰ ਕਿਸ ਰੂਪ ਵਿਚ ਦਿਸਦਾ ਹੈ । ਉਸਦਾ ਮਆ (ਮਾਤਾ) ਰੂਪ ਨੂੰ ਦੇਵੀ ਕਿਹਾ ਜਾਂਦਾ ਹੈ ਕਿਸੀ ਦੇਵਤਾ ਜਾਂ ਗੁਰੂ ਦੇ ਰੂਪ ਵਿਚ ਪਿਤਾ ਕਿਹਾ ਜਾਂਦਾ ਹੈ। ਜੈਸਾ ਕਿ ਨਾਮਦੇਵ ਦੀ ਗਊ ਨੂੰ ਜੀਵਤ ਕਰਨ ਵੇਲੇ ਵਿਸ਼ਨੂੰ ਰੂਪ ਵਿਚ ਗੜ੍ਹ ਤੇ ਚੜਕੇ ਆਇ ਸਨ

*ਪਾਖੰਤਣ ਬਾਜ ਬਜਾਇਲਾ ॥ ਗਰੁੜ ਚੜੇ ਗੋਬਿੰਦ ਆਇਲਾ ॥ਪੰ:੧੧੬੬॥*

ਅਕਾਲ ਪੁਰਖ ਨੂੰ ਕਿਸ ਦੀ ਰੋਕ ਹੈ ਸਭ ਦੇ ਵਿਚ ਬਿਰਾਜਮਾਨ ਹੈ ਹਰੇਕ ਰੂਪ ਵਿਚ ਦਰਸ਼ਨ ਦੇ ਸਕਦਾ ਹੈ । ਪਰ ਉਸ ਨੂੰ ਆਪ ਅਉਣ ਦੀ ਲੋੜ ਵੀ ਕੀ ਹੈ-ਉਸ ਦੇ ਨੀਅਤ ਕੀਤੇ ਅਨੇਕਾਂ ਹੀ ਕਰਿੰਦੇ ਉਸਦੇ ਹੁਕਮ ਦੀ ਪਾਲਨਾ ਕਰ ਰਹੇ ਹਨ । ☛

ਉਸ ਨੂੰ ਦੇ ਦਿੱਤਾ ।

੧. ਆਪ ਪੁੱਤ੍ਰੀ ਸਮੇਤ ਬਣ ਦਾ ਰਾਹ ਲੈ ਲਿਆ ।
੨. ਕਾਂਸ਼ੀ ਪੁਰੀ ਜਾਂ ਬਦਰੀ ਨਾਰਾਇਣ ਦੇ ਇਲਾਕੇ ਵਿਚ ਜਾ ਕੇ ਪ੍ਰਵੇਸ਼ ਕਰ ਲਿਆ ।
੩. ਪੁਤ੍ਰੀ ਸਮੇਤ ਸਾਧੂ ਦਾ ਭੇਸ ਧਾਰ ਲਿਆ ॥੯੫॥
੪. ਦੋਹਰਾ ॥ ਜਿਸ ਵੇਲੇ ਉਹਨਾਂ ਉਥੇ ਜਾ ਕੇ ਤਪੱਸਿਆ ਕੀਤੀ ਤਾਂ ਜਗਤ ਦੀ ਮਾਤਾ ਕੁਦ੍ਰਤ ਰਾਣੀ ਪ੍ਰਗਟ ਹੋ ਗਈ ।
੫. ਵਰ ਮੰਗ ਐ ਪੁਤ੍ਰੀ ਜੋ ਤੈਨੂੰ ਚੰਗਾ ਲਗਦਾ ਹੈ! ਇਹ ਬਚਨ ਉਸ ਨੂੰ ਕਿਹਾ ॥੯੬॥
੬. ਚੌਪਈ ॥ ਐ ਮਾਤਾ ਇਹ ਦਾਨ ਤੂੰ ਮੈਨੂੰ ਦੇਹ ।
੭. ਕਿ ਤੂੰ ਸਾਡੇ ਹਰ ਵੇਲੇ ਅੰਗ ਸੰਗ ਹੋ ਕੇ ਰੱਛਾ ਕਰੇਂ ਤੇ ।
੮. ਅੱਗੇ ਵਾਸਤੇ ਕੋਈ ਛਤ੍ਰਾਨੀ ਤੁਰਕ ਦੇ ਘਰ ਨਾ ਜਾਵੇ ।
੯. ਮੈਨੂੰ ਇਹ ਬਰ ਦੇਹ ਐ ਜਗਤ ਦੀ ਮਾਤਾ ।
੧੦. ਮੇਰਾ ਚਿਤ ਤੇਰੇ ਚਰਨਾਂ ਵਿਚ ਜੁੜਿਆ ਰਹੇ ॥੯੭॥
੧੧. ਘਰ ਦੇ ਵਿਚ ਧਨ ਦੀ ਬੇਪ੍ਰਵਾਹੀ ਰਹੇ ।
੧੨. ਕੋਈ ਦੁਸਮਨ ਸਾਨੂੰ ਜਿੱਤ ਕੇ ਨਾ ਜਾਏ ।
੧੩. ਤੇਰੇ ਵਿਚ ਮੇਰਾ ਮਨ ਜੁੜਿਆ ਰਹੇ ਐ ਮੇਰੀ ਮਾਤਾ ॥੯੮॥
੧੪. ਜਗਤ ਦੀ ਮਾਤਾ ਨੇ ਉਸਨੂੰ ਇਹੋ ਵਰ ਦੇ ਦਿੱਤਾ ।
੧੫. ਫੇਰ ਉਨ੍ਹਾਂ ਨੇ ਆਸਾਮ ਦਾ ਰਾਜ ਕੀਤਾ ।
੧੬. ਹੁਣ ਤਕ ਰਾਜ ਉਸਦੀ ਕੁਲ ਦਾ ਚਲਿਆ ਆ ਰਿਹਾ ਹੈ ।
੧੭. ਦਿੱਲੀ ਪਤੀ ਦੀ ਪ੍ਰਵਾਹ ਨਹੀ ਕਰਦੇ ॥੯੯॥
੧੮. ਜਿਹਨਾਂ ਨੂੰ ਰਾਜ ਜਗਤ ਮਾਤਾ ਭਵਾਨੀ (ਕੁਦਰਤ) ਨੇ ਦਿੱਤਾ ।
੧੯. ਉਨਾਂ ਕੋਲੋ ਖੋ ਕੇ ਕਿਸੇ ਨਹੀ ਲਿਆ ।
੨੦. ਹੁਣ ਤੱਕ ਕਰ ਰਹੇ ਹਨ ਉਥੋਂ ਦਾ ਰਾਜ ।
੨੧. ਰਿਧੀਆਂ ਸਿਧੀਆ ਸਾਰੀਆਂ ਹੀ ਮੌਜੂਦ ਹਨ ॥੧੦੦॥
੨੨. ਪਹਿਲਾਂ ਉਸ ਬਚੀ ਨੇ ਪਿਤਾ ਨੂੰ ਦਿੱਲੀ ਪਤਿ ਦੇ ਨਾਲ ਲੜਾਇਆ ।
੨੩. ਫੇਰ ਦੇਵੀ ਜਗ ਮਾਤਾ ਪਾਸੋਂ ਇਹ ਵਰ ਹਾਸਲ ਕੀਤਾ ।
੨੪. ਆਸਾਮ ਦੇ ਰਾਜੇ ਬਣ ਗਏ ।
੨੫. ਐਸ ਢੰਗ ਦੇ ਨਾਲ ਉਸ ਇਸਤ੍ਰੀ ਨੇ ਆਪਣਾ ਧਰਮ ਬਚਾਇਆ ॥੧੦੧॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਦੋ ਸੌ ਸਤਾਨਵੀਂ ਕਥਾ ਸਮਾਪਤ ॥੨੯੭॥੫੭੫੦॥ਚਲਦਾ॥

---

੨੬. ਚੌਪਈ ॥ ਇਕ ਸ਼ਾਹੂਕਾਰ ਦੀ ਇਸਤ੍ਰੀ ਸੁਣੀ ਹੈ ।
੨੭. ਜਿਥੇ ਉਹ ਰੂਪਵਾਨ ਸੀ ਉਥੇ ਗੁਨਵਾਨ ਵੀ ਬਹੁਤ ਸੀ ।
੨੮. ਝਿਲਮਿਲ ਦੇਈ ਉਸਦਾ ਨਾਮ ਕਹਿੰਦੇ ਸਨ ।
੨੯. ਉਸਦੇ ਬਰਾਬਰ ਦੀ ਉਧਾਰਨ ਕਿਸ ਦੀ ਦਿੱਤੀ ਜਾਵੇ ॥੧॥
੩੦. ਰੂਪਕੇਤ ਉਥੇ ਇਕ ਰਾਜਾ ਸੀ ।
੩੧. ਜਿਥੇ ਉਹ ਰੂਪਵਾਨ ਸੀ ਉਥੇ ਸੂਰਮਾਂ ਵੀ ਮਹਾਨ ਸੀ ।
੩੨. ਜਿਸ ਦੇ ਭੈ ਕਰਕੇ ਦੁਸ਼ਮਣ ਥਰ-ਥਰ ਕੰਬਦਾ ਸੀ ।
੩੩. ਜਾਣੋ ਉਹ ਦੂਸਰਾ ਚੰਦ੍ਰਵਾਂ ਪ੍ਰਗਟ ਹੋ ਗਿਆ ਹੈ ॥੨॥
੩੪. ਇਕ "ਸਪੁੱਤ" ਪੁੱਤ੍ਰ ਦੇ ਘਰ ਜਨਮਿਆ ।
੩੫. ਜਿਸ ਜਿਹਾ ਹੋਰ ਕੋਈ ਨਹੀਂ ਜਗਤ ਵਿਚ ਹੋਇਆ
੩੬. ਝਿਲਮਿਲ ਦੇਵੀ ਰੂਪਕੇਤ ਦੇ ਸਪੁੱਤ੍ਰ ਨੂੰ ਇਕ ਦਿਨ ਵੇਖ ਗਈ ।
੩੭. ਉਸੇ ਵੇਲੇ ਸੁਦੈਣ ਜਿਹੀ ਹੋ ਗਈ ॥੩॥
੩੮. ਉਸ ਦੇ ਨਾਲ ਬਹੁਤ ਸਾਰੀ ਨੇੜਤਣ ਕਰ ਲਈ ।
੩੯. ਜਾਣੋਂ ਦੋ ਤੋਂ ਇਕ ਦੇਹ ਕਰ ਲਈ ।
੪੦. ਹੋਰ ਤਾਂ ਕੋਈ ਉਪਾਇ ਚਲਾਯਾ ਨਾਂ ਚੱਲਿਆ ।
੪੧. ਫੇਰ ਉਸ ਇਸਤ੍ਰੀ ਨੇ ਪੁਰਸ਼ ਦਾ ਭੇਸ ਬਣਾ ਲਿਆ ॥੪॥
੪੨. ਸ਼ਿਕਾਰੀ ਦਾ ਭੇਸ ਧਾਰਨ ਕਰਕੇ ਰਾਜ ਕੁਮਾਰ ਦੇ ਕੋਲ ਚਲੀ ਗਈ ਉਸ ਦੇ ਘਰ ।
੪੩. ਵੇਖਣ ਵਾਲੇ ਸਾਰੇ ਉਸਨੂੰ ਪੁਰਸ਼ ਜਾਣਦੇ ਹਨ ਕੋਈ ਨਾਂ ਕਹੇ ਕਿ ਇਹ ਇਸਤ੍ਰੀ ਹੈ ॥੫॥
੪੪. ਰਾਜ ਕੁਮਾਰ ਨੂੰ ਰੋਜ ਸ਼ਿਕਾਰ ਖਡਾਉਂਦੀ ਹੈ ਤਰਾਂ ।
੪੫. ਤਰਾਂ ਦੇ ਹਿਰਨ ਮਾਰਦੀ ਹੈ ।
੪੬. ਇਕੱਲੀ ਹੀ ਫਿਰਦੀ ਹੈ ਆਪਣੇ ਸੱਜਣ ਦੇ ਨਾਲ ।
੪੭. ਤਨ ਪਰ ਪੁਰਸ਼ ਵਾਲੇ ਬਸਤ੍ਰ ਪਹਿਰੇ ਹੋਇ ਹਨ ॥੬॥
੪੮. ਇਕ ਦਿਨ ਅਪਣੇ ਘਰ ਨਾ ਗਈ ।
੪੯. ਪਿਤਾ ਨੂੰ ਸੁਨੇਹਾ ਭੇਜ ਦਿੱਤਾ ਕਿ ਤੇਰੀ ਪੁਤ੍ਰੀ ਮਰ ਗਈ ।

---

☛ ਪ੍ਰਧਾਨ ਮੰਤ੍ਰੀ ਦੇ ਹੁਕਮ ਦੀ ਕਾਰ ਕਰਨ ਵਾਲੇ ਅਨੇਕਾਂ ਅਹੁਦੇਦਾਰ ਡਿਊਟੀ ਦਿੰਦੇ ਹਨ । ਪ੍ਰਧਾਨ ਮੰਤ੍ਰੀ ਨੂੰ ਹਰ ਥਾਂ ਆਪ ਜਾਣ ਦੀ ਲੋੜ ਨਹੀ ਪੈਂਦੀ ਉਸਦਾ ਹੁਕਮ ਦੇ ਦਿੱਤੀ ਪਾਵਰ ਕੰਮ ਕਰਦੀ ਹੈ । ਦੇਖੋ ਸ੍ਰੀ ਦਸ਼ਮੇਸ਼ ਪਿਤਾ ਜੀ ਕੀ ਦੱਸ ਰਹੇ ਹਨ ?

*ਜੌ ਕਹੌ ਰਾਮ ਅਜੋਨਿ ਅਜੈ ਅਤਿ ਕਾਹੇ ਕੌ ਕੌਸਲ ਕੁੱਖ ਜਯੋ ਜੂ ॥ ਕਾਨ ਹੂੰ ਕਾਲ ਕਹੈ ਜਿਹਿ ਕੌ ਕਿਹਿ ਕਾਰਣ ਕਾਲ ਤੇ ਦੀਨ ਭਯੋ ਜੂ ॥*
*ਸੰਤ ਸਰੂਪ ਬਿਬੈਰ ਕਹਾਇ ਸੁ ਕਯੋਂ ਪਥ ਕੌ ਰਥ ਹਾਂਕ ਧਯੋ ਜੂ ॥ ਤਾਹੀ ਕੌ ਮਾਨਿ ਪ੍ਰਭੂ ਕਰਿ ਕੈ ਜਿਹ ਕੌ ਕੋਊ ਭੇਦੁ ਨ ਲੇਨ ਲਯੋ ਜੂ ॥੧੩॥*
*ਕਯੋਂ ਕਹੁ ਕ੍ਰਿਸ਼ਨ ਕ੍ਰਿਪਾ ਨਿਧ ਹੈ ਕਿਹ ਕਾਜ ਤੇ ਬਧੱਕ ਬਾਣ ਲਗਾਯੋ ॥ ਅਉਰ ਕੁਲੀਨ ਉਧਾਰਤ ਜੋ ਕਿਹ ਤੇ ਅਪਨੋ ਕੁਲ ਨਾਸ਼ ਕਰਾਯੋ ॥*
*ਆਦਿ ਅਜੋਨਿ ਕਹਾਇ, ਕਹੋ ਕਿਮ ਦੇਵਕਿ ਕੇ ਜਠੰਤਰ ਆਯੋ ॥ ਤਾਤ ਨ ਮਾਤ ਕਹੈ ਜਿਹ ਕੌ ਤਿਹ ਕਯੋਂ ਬਸਦੇਵਹਿ ਬਾਪ ਕਹਾਯੋ ॥*

ਸਿਧ ਹੈ ਕਿ ਉਹ ਮਾਤਾ ਵੀ ਹੈ ਪਿਤਾ ਭੀ ਹੈ ਕਰ ਭੀ ਸਭ ਕੁਝ ਰਿਹਾ ਹੈ ਪਰ ਆਪ ਨਿਰਲੇਪ ਹੈ ਉਸਨੂੰ ਰੂਪ ਧਾਰ ਕੇ ਜਨਮ ਲੈ ਕੇ ਆਪ ਕੁਝ ਵੀ ਨਹੀਂ ਕਰਨਾ ਪੈਂਦਾ । ਪੁਤਲੀਆਂ ਬਣਾ ਕੇ ਨਚਾ ਕੇ ਉਹਨਾਂ ਦਾ ਦੇਖਤ ਹੈ ਬੈਠ ਆਪ ਤਮਾਸ਼ਾ ।

ii ਇਹ ਹੈ ਪਰੀ-ਪਦਮਣੀ ਬਤੀਸੁ ਲੱਛਨੀ ਧਰਮ ਅਰੂੜਤ ਨੇਕ ਇਸਤ੍ਰੀ ਦੀ ਪਵਿਤ੍ਰ ਗਾਥਾ । ਜਿਸ ਨੇ ਪਹਿਲਾਂ ਦਿੱਲੀ ਪਤਿ ਦੇ ਨਾਲ ਪਿਤਾ ਨੂੰ ਜੁੱਧ ਕਰਨ ਲਈ ਪ੍ਰੇਰਿਆ, ਫੇਰ ਤਪ ਕਰਕੇ ਅਕਾਲ ਸ਼ਕਤੀ ਜੋ ਦੇਵੀ ਦਾ ਪ੍ਰਤੀਕ ਹੈ ਉਸ ਤੋਂ ਤਪ ਕਰਕੇ ਇਹ ਵਰ ਹਾਸਲ ਕੀਤਾ ਅਤੇ ਅਸਾਮ ਦੇਸ ਦਾ ਅਟੱਲ ਰਾਜ ਪ੍ਰਾਪਤਿ ਕਰਕੇ ਤੇ ਆਪਣਾ ਧਰਮ ਜਿਉਂ ਦਾ ਤਿਉਂ ਰਖਯਾ । ਇਹ ਸੁਗੜ ਇਸਤ੍ਰੀਆਂ ਲਈ ਨੇਕ ਸਲਾਹ ਹੈ ਪਰ ਸਾਡੇ ਵੀਰ ਤਾਂ (ਮਹਾਂ ਕਾਲ ਕਾਲ ਕਾ) ਨੂੰ ਵੀ ਦੇਵੀ ਭਗਤੀ ਨਾਲ ਜੋੜ ਲੈਂਦੇ ਨੇ ।

* ਇਹ ਹੈ ਨੁਸਖਾ ਗੁਰ ਪ੍ਰਮੇਸਰ ਦੀ ਪ੍ਰਾਪਤੀ ਦਾ-ਅਸੀਂ ਗੁਰਬਾਣੀ ਨੂੰ ਇਕ ਅੰਗੀ ਸਮਝ ਕੇ ਭੰਬਲ ਭੂਸੇ ਵਿਚ ਪੈ ਜਾਂਦੇ ਹਾਂ । ਅਸੀਂ ਕਹਿੰਦੇ ਹਾਂ ਕਿ ਇਹ ਉਪਦੇਸ਼ ਆਤਮਾ ਇਸਤ੍ਰੀ ਵਲੋਂ ਪ੍ਰਮਾਤਮਾਂ ਦੇ ਮਿਲਾਪ ਲਈ ਹੈ ਪਰ ਗਹੁ ਨਾਲ ਤੱਕੋ, ਪਹਿਲਾਂ ਪਤੀ, ਪਤਨੀ ਦੇ ਸੰਜੋਗ ਦੀ ਗੱਲ ਕਹਾਂ ਸੁਣਾਂਗੇ ਫੇਰ ਉਸਦੀ ਨਕਲ ਕਰਕੇ, ਜਾਂ ਇਸ ਨੂੰ ਸੀੜੀ ਬਣਾ ਕੇ ਉਪਰਲੀ ਮੰਜ਼ਲ ਤੇ ਪ੍ਰਵੇਸ਼ ਕਰਾਂਗੇ । ਮਤ ਸਮਝੋ ਕਿ ਪਤੀ ਪ੍ਰਮਾਤਮਾ ਦੇਵ ਗੱਲੀਂ ਬਾਤੀਂ ਹੀ ਪਸੀਜ ਜਾਇਗਾ । ਨਹੀਂ ਕਿਸੇ ਇਸਤ੍ਰੀ ਵਿਦਿਆਲੇ ਤੋਂ ਜਾ ਕੇ ਸਬਕ ਲੈਣਾ ਪਏਗਾ ਗੁਰੂ ਜੀ ਕਹਿੰਦੇ ਹਨ ਕਿ -

*ਮਤੁ ਜਾਣ ਸਹਿ ਗਲੀ ਪਾਇਆ । ਮਾਲ ਕੈ ਮਾਣੈ ਰੂਪ ਕੀ ਸੋਭਾ ਇਤ ਬਿਧੀ ਜਨਮੁ ਗਵਾਇਆ ॥ਪੰ: ੨੪ ॥ ਮ:੧॥*

ਸ੍ਰੀ ਦਸਮ ਸਰੂਪ ਦੇ ਵਿਰੋਧੀ ਵੀਰੋ ਪੜੋ ਗਹੁ ਨਾਲ ਗੁਰਦੇਵ ਕੀ ਕਹਿੰਦੇ ਹਨ—

*ਪਿਰ ਸੇਤੀ ਧਨ ਪ੍ਰੇਮੁ ਰਚਾਏ॥ ਗੁਰੂ ਕੈ ਸ਼ਬਦਿ ਤਥਾ ਚਿਤੁ ਲਾਏ ॥੫੯੯੩॥ਮ:੧॥*

ਅਰਥਾਤ ਪਹਿਲਾਂ ਉਸ ਇਸਤ੍ਰੀ ਨੂੰ ਤੱਕੋ ਜੋ ਪਤੀ ਨਾਲ ਪ੍ਰੇਮ ਦੀ ਖੇਡ ਖੇਡਦੀ ਹੈ-ਉਸ ਨੂੰ ਤੱਕ ਕੇ ਉਸੇ ਵਾਂਗ ਤੁਸੀਂ ਗੁਰਬਾਣੀ ਨਾਲ ਮੋਹ ਪਾਉ । ਤ੍ਰਿਸ਼ਨਾ ਤ੍ਰੇਹ ਭੁੱਖ ਸੰਸੇ ਭਰਮੁ ਗੁਆਕੇ-ਸਹਜ ਅਵਸਥਾ ਦਾ ਧਨਖ ਲੈ ਕੇ ਹਉਮੈ ਦੀ ਸੜਾਂਦ ਨੂੰ ਮਨੋ ਵਿਸਾਰ ਕੇ ਨਿਸਾਨਾ ਫੁੰਡਿਆ ਜਾਇਗਾ । ਜਦੋ ਅਸੀਂ ਝਿਲਮਿਲ ਦੇ ਵਾਂਗ-ਪੇਕੇ ਦਾ ਮੋਹ ਛੱਡਕੇ ਸਨਬੰਧੀ ਦੇ ਮੋਹ ਨੂੰ ਤਯਾਗ-ਸਮਾਜ ਵਲੋਂ ਆਪਨੂੰ ਮੋਇ ਸਮਝਕੇ ਇਕੋ ਇਕ ਪਤੀ ਮੌਲਕਤਾ ਨੂੰ ਮੁਖ ਰੱਖ ਕੇ ਜਿਵੇਂ ਉਹ ਪ੍ਰਸੰਨ ਹੋਵੇ ਪ੍ਰਸੰਨ ਉਹੋ ਕੰਮ ਕਰਕੇ ਸਾਰੇ ਧੰਧ ਬੰਧ ਸਮੇਟ ਕੇ ਆਪਾ ਨਛਾਵਰ ਕਰਨ ਦਾ ਨਾਮ ਪਤਨੀ ਹੈ । ਜਿਸਦੀ ਰੀਸ ਜਾਂ ਨਕਲ ਕਰਨ ਦਾ ਨਾਮ ਗੁਰਮੁਖ ਤੇ ਮਨਮੁਖ ਹੋਣ ਦੀ ਤਾਲੀਮ ਕਹੀ ਜਾਂਦੀ ਹੈ ।

[੧]ਅਪਨੀ ਠਵਰ ਬਕਰਿਯਹਿ ਜਾਰਾ ॥ [੨]ਦੂਸਰ ਪੁਰਖ ਨ ਭੇਦ ਬਿਚਾਰਾ ॥੭॥
[੩]ਸਾਹ ਲਹਯੋ ਦੁਹਿਤਾ ਮਰਿ ਗਈ ॥ [੪]ਯੌ ਨਹੀ ਲਖ੍ਯੋ ਕਰੌਲਨ ਭਈ ॥
[੫]ਸੰਗ ਨਿਤ ਲੈ ਨ੍ਰਿਪ ਸੁਤ ਕੌ ਜਾਵੈ ॥ [੬]ਬਨ ਉਪਬਨ ਭੀਤਰ ਭ੍ਰਮਿ ਆਵੈ ॥੮॥
[੭]ਬਹੁਤ ਕਾਲ ਇਹੱ ਭਾਂਤਿ ਬਿਤਾਯੋ ॥ [੮]ਰਾਜ ਕੁਅਰ ਕਹੱ ਬਹੁ ਬਿਰਮਾਯੋ ॥
[੯]ਸੋ ਤਾਕਹੱ ਨਹਿ ਨਾਰਿ ਪਛਾਨੈ ॥ [੧੦]ਭਲੋ ਕਰੌਲ ਤਾਹਿ ਕਰਿ ਮਾਨੈ ॥੯॥
[੧੧]ਇਕ ਦਿਨ ਗਏ ਗਹਿਰ ਬਨ ਦੋਊ ॥ [੧੨]ਸਾਥੀ ਦੁਤਿਯ ਨ ਪਹੁਚਾ ਕੋਊ ॥
[੧੩]ਅਥਯੋ ਦਿਵਸ; ਰਜਨੀ ਹ੍ਵੈ ਆਈ ॥ [੧੪]ਏਕ ਬ੍ਰਿੱਛ ਤਰ ਬਸੇ ਬਨਾਈ ॥੧੦॥
[੧੫]ਤਹੱ ਇਕ ਆਯੋ ਸਿੰਘ ਅਪਾਰਾ ॥ [੧੬]ਕਾਢੇ ਦਾਂਤ ਬਡੇ ਬਿਕਰਾਰਾ ॥ [੧੭]ਤਾਹਿ
ਨਿਰਖਿ ਨ੍ਰਿਪ ਸੁਤ ਡਰ ਪਾਯੋ ॥ [੧੮]ਸਾਹ ਸੁਤਾ ਤਿਹੱ ਧੀਰ ਬੰਧਾਯੋ ॥੧੧॥
[੧੯]ਤਬ ਤਿਹੱ ਤਾਕਿ ਤੁਪਕ ਸੌ ਮਾਰ੍ਯੋ ॥ [੨੦]ਨ੍ਰਿਪ ਸੁਤ ਦੇਖਤ ਸਿੰਘ ਪ੍ਰਹਾਰ੍ਯੋ ॥
[੨੧]ਰਾਜ ਕੁਅਰਿ ਅਸ ਬਚਨ ਉਚਾਰੇ ॥ [੨੨]ਮਾਂਗਹੁ ਜੋ ਜਿਯ ਰੁਚਤ
ਤਿਹਾਰੇ ॥੧੨॥ [੨੩]ਤਬ ਤਿਨ ਤਾ ਸੌ ਬ੍ਰਿਥਾ ਉਚਾਰੀ ॥ [੨੪]ਰਾਜ ਕੁਅਰ;
ਮੈਂ ਸਾਹ ਦੁਲਾਰੀ ॥ [੨੫]ਤੋ ਸੌ ਮੋਰਿ ਲਗਨਿ ਲਗ ਗਈ ॥ [੨੬]ਤਾ ਤੇ ਭੇਸ
ਧਰਤ ਇਹ ਭਈ ॥੧੩॥ [੨੭]ਅਬ ਤੁਮ ਹਮਰੇ ਸਾਥ ਬਿਹਾਰੋ ॥ [੨੮]ਇਸਤ੍ਰੀ
ਕਰਿ; ਗ੍ਰਿਹ ਮਹਿ ਮੁਹਿ ਬਾਰੋ ॥ [੨੯]ਜਸਿ ਮੁਰਿ ਲਗਨ ਤੁਮੂਪਰ ਲਾਗੀ ॥
[੩੦]ਤਸ ਤੁਮ ਹੋਹੁ ਮੋਰ ਅਨੁਰਾਗੀ[i] ॥੧੪॥ [੩੧]ਆਨੰਦ ਭਯੋ ਕੁਅਰ ਕੇ ਚੀਤਾ ॥
[੩੨]ਜਨੁ ਕਰਿ ਮਿਲੀ ਰਾਮ ਕਹੱ ਸੀਤਾ ॥ [੩੩]ਭੋਜਨ ਜਾਨੁ ਛੁਧਾਤਰੁ ਪਾਈ ॥
[੩੪]ਜਨੁ ਨਲ ਮਿਲੀ ਦਮਾਵਤਿ ਆਈ ॥੧੫॥ [੩੫]ਉਹੀ ਬ੍ਰਿੱਛ ਤਰ ਤਾ ਕੌ
ਭਜਾ ॥ [੩੬]ਭਾਂਤਿ ਭਾਂਤਿ ਆਸਨ ਕਹੱ ਸਜਾ[ii] ॥ [੩੭]ਤਾਂਹਿ ਸਿੰਘ ਕੋ ਚਰਮ
ਨਿਕਾਰੀ ॥ [੩੮]ਭੋਗ ਕਰੇ ਤਾ ਪਰ ਨਰ ਨਾਰੀ[iii] ॥੧੬॥ [੩੯]ਤਾ ਕੋ ਨਾਮ
ਅਪਛਰਾ ਧਰਾ ॥ [੪੦]ਕਹੀ ਕਿ ਰੀਝਿ ਮੋਹਿ ਇਹੱ ਬਰਾ[iv] ॥ [੪੧]ਇਹ ਛਲ
ਤਾਹਿ ਨਾਰਿ ਕਰਿ ਲ੍ਯਾਯੋ[v] ॥ [੪੨]ਰੂਪਕੇਤੁ ਪਿਤੁ ਭੇਦ ਨ ਪਾਯੋ ॥੧੭॥
ਦੋਹਰਾ ॥ [੪੩]ਇਹੱ ਛਲ ਤਾ ਕੌ ਬ੍ਯਾਹਿਕੈ ਲੈ ਆਯੋ ਨਿਜੁ ਧਾਮ ॥ [੪੪]ਲੋਕ
ਅਪਛਰਾ ਤਿਹੱ ਲਖੈ ਕੋਊ ਨ ਜਾਨੈ ਬਾਮ[vi] ॥੧੮॥ [੪੫]ਨ੍ਰਿਪ ਸੁਤ ਬਰਾ ਕਰੌਲ
ਹ੍ਵੈ ਭਈ ਅਨਾਥ ਸਨਾਥ ॥ [੪੬]ਸਭਹੂੰ ਸਿਰ ਰਾਨੀ ਭਈ ਇਹੱ ਬਿਧਿ ਛਲ
ਕੇ ਸਾਥ ॥੧੯॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ, ਤ੍ਰਿਯਾ ਚਰਿਤ੍ਰੇ, ਮੰਤ੍ਰੀ ਭੂਪ ਸੰਬਾਦੇ, ਦੋਇ ਸੌ ਅਠਾਨਵੇਂ ਚਰਿਤ੍ਰ
ਸਮਾਪਤ ਮਸਤੁ ਸੁਭ ਮਸਤੁ ॥੨੯੮॥੫੭੬੯॥ ਅਫਜੂੰ ॥

ਚੌਪਈ ॥ [੪੭]ਚੰਦ੍ਰ ਚੂੜ ਇਕ ਰਹਤ ਭੁਆਲਾ ॥ [੪੮]ਅਮਿਤ ਪ੍ਰਭਾ ਜਾ ਕੇ
ਗ੍ਰਿਹ ਬਾਲਾ ॥ [੪੯]ਤਾ ਸੀ ਦੂਸਰਿ ਜਗ ਮਹਿ ਨਾਹੀ ॥ [੫੦]ਨਰੀ ਨਾਗਨੀ ਨਿਰਖਿ

---

i *ਇਸਤ੍ਰੀ ਰੂਪ ਚੇਰੀ ਕੀ ਨਿਆਈ ਸੋਭ ਨਹੀ ਬਿਨ ਭਰਤਾ ਰੇ ॥ਪੰ:੧੨੬੯॥ਮ:੫॥*
ii *ਜੋ ਪਿਰ ਭਾਵੈ ਸਾ ਸੁਹਾਗਣਿ ਸਾਈ ਪਿਰ ਕਉ ਮਿਲੈ ਸਿਆਣੀ ॥੫੬੧॥ਮ:੪॥*
iii *ਬਿਨਉ ਸੁਨਿਓ ਜਬ ਠਾਕੁਰ ਮੇਰੇ ਬੇਗਿ ਆਇਓ ਕਿਰਪਾ ਧਾਰੇ ॥੧੨੬੮॥ਮ:੫॥*
ੳ *ਜੋ ਪਿਰ ਭਾਵੈ ਸਾ ਸੋਹਾਗਣਿ ਸਾਈ ਪਿਰ ਕੋ ਮਿਲੈ ਸਿਆਣੀ ॥੫੬੧॥ਮ:੪॥*
ਅ *ਜਿਨਿ ਪਿਰੁ ਰਾਵਿਆ ਸਾ ਭੁਲੀ ਸੁਹਾਗਣਿ ॥ ਸੈ ਮੈ ਗੁਣ ਨਾਹੀ ਹਉ ਕਿਆ ਕਰੀ ਦੁਹਾਗਣਿ ॥੩॥ਉਹੀ ॥*
iv *ਹਉ ਜਾਇ ਪੁਛਾ ਸੁਹਾਗ ਸੁਹਾਗਣਿ ਤੁਸੀ ਕਿਉ ਪਿਰੁ ਪਾਇਅੜਾ ਪ੍ਰਭੁ ਮੇਰਾ ॥*
*ਮੈ ਊਪਰਿ ਨਦਰਿ ਕਰੀ ਪਿਰਿ ਸਾਚੈ ਮੈ ਛੋਡਿਅੜਾ ਮੇਰਾ ਤੇਰਾ ॥*
*ਸਭੁ ਮਨੁ ਤਨੁ ਜੀਉ ਕਰਹੁ ਹਰਿ ਪ੍ਰਭ ਕਾ ਇਤੁ ਮਾਰਗਿ ਭੈਣੇ ਮਿਲੀਐ ॥*
*ਆਪਨੜਾ ਪ੍ਰਭੁ ਨਦਰਿ ਕਰਿ ਦੇਖੈ ਨਾਨਕ ਜੋਤਿ ਜੋਤੀ ਰਲੀਐ ॥ਉਹੀ॥*
v *ਹਉ ਸਭਿ ਵੇਸ ਕਰੀ ਪਿਰ ਕਾਰਣਿ ਜੇ ਹਰਿ ਪ੍ਰਭ ਸਾਚੇ ਭਾਵਾ ॥* ☛

੧. ਆਪਣੀ ਥਾਂ ਤੇ ਇੱਕ ਬੱਕਰੀ ਮਾਰ ਕੇ ਸਾੜ ਦਿੱਤੀ।
੨. ਕਿਸੇ ਦੂਸਰੇ ਪੁਰਸ਼ ਨੂੰ ਭੇਤ ਨਹੀਂ ਲਗਣ ਦਿੱਤਾ ॥੭॥
੩. ਸ਼ਾਹ ਨੇ ਸਮਝਿਆ ਕਿ ਮੇਰੀ ਪੁੱਤ੍ਰੀ ਮਰ ਗਈ ਹੈ ।
੪. ਇਹ ਨਹੀ ਜਾਣਿਆ ਕਿ ਸ਼ਿਕਾਰਨ ਹੋ ਗਈ ਹੈ ।
੫. ਰੋਜ ਰਾਜੇ ਦੇ ਪੁਤ੍ਰ ਨੂੰ ਨਾਲ ਲੈ ਕੇ ਸ਼ਿਕਾਰ ਖੇਡਨ ਜਾਵੇ ।
੬. ਬੜੇ ਬਣਾਂ ਤੇ ਛੋਟੇ ਬਣਾ ਵਿਚ ਰੋਜ ਘੁਮ ਆਵੇ ॥੮॥
੭. ਬਹੁਤ ਸਮਾ ਇਸੇ ਤਰ੍ਹਾਂ ਬਤੀਤ ਕੀਤਾ ।
੮. ਰਾਜ ਕੁਮਾਰ ਨੂੰ ਬਹੁਤ ਭਰਮਾ ਲਿਆ ।
੯. ਉਹ ਉਸ ਨੂੰ ਇਸਤ੍ਰੀ ਕਰਕੇ ਹੀ ਨਾਂ ਜਾਣੇ ।
੧੦. ਚੰਗਾ ਸ਼ਿਕਾਰੀ ਕਰਕੇ ਉਸ ਨੂੰ ਸਮਝੇ ॥੯॥
੧੧. ਇਕ ਦਿਨ ਦੋਵੇਂ ਬੜੇ ਸੰਘਣੇ ਬਣ ਵਿਚ ਚਲੇ ਗਏ।
੧੨. ਹੋਰ ਦੂਜਾ ਸਾਥੀ ਕੋਈ ਨਾਂ ਪਹੁੰਚਿਆ ।
੧੩. ਜੰਗਲ ਵਿਚ ਘੁੰਮਦਿਆ ਦਿਨ ਡੁੱਬ ਗਿਆ ਰਾਤ ਪੈ ਗਈ ।
੧੪. ਇਕ ਸੁੰਦਰ ਰੁੱਖ ਦੇਖ ਕੇ ਉਸ ਦੇ ਥੱਲੇ ਬਣਾਕੇ ਥਾਂ ਬੈਠ ਗਏ ॥੧੦॥
੧੫. ਉਥੇ ਇਕ ਭਾਰੀ ਸ਼ੇਰ ਆ ਗਿਆ ।
੧੬. ਜਿਸਨੇ ਬੜੇ ਭਿਆਨਕ ਦੰਦ ਕਢੇ ਹੋਇ ਸਨ ।
੧੭. ਉਸ ਨੂੰ ਤੱਕ ਕੇ ਰਾਜੇ ਦਾ ਪੁੱਤ੍ਰ ਡਰ ਗਿਆ ।
੧੮. ਪਰ ਉਸ ਸ਼ਾਹ ਦੀ ਪੁਤ੍ਰੀ ਨੇ ਉਸ ਨੂੰ ਤਸੱਲੀ ਦਿੱਤੀ ॥੧੧॥
੧੯. ਝਿਲਮਿਲ ਦੇ ਨੇ ਬੰਦੂਕ ਦੀ ਗੋਲੀ ਮਾਰਕੇ ਮਾਰ ਦਿੱਤਾ।
੨੦. ਰਾਜ ਪੁੱਤ੍ਰ ਦੇ ਵੇਖ ਦਿਆਂ ਹੀ ਸ਼ੇਰ ਮਾਰ ਦਿੱਤਾ ।
੨੧. ਖੁਸ਼ੀ ਵਿਚ ਆਕੇ ਰਾਜ ਕੁਮਾਰ ਨੇ ਗੱਲ ਕਹੀ ।
੨੨. ਕਿ ਜੋ ਕੁਝ ਤੇਰੇ ਦਿਲ ਵਿਹ ਹੈ ਉਹ ਮੰਗ ਲੈ ॥੧੨॥
੨੩. ਇਹ ਸੁਣ ਕੇ ਉਸ ਨੇ ਆਪਣੇ ਦਿਲ ਦੀ ਕਹਾਣੀ ਦੱਸੀ।
੨੪. ਐ ਰਾਜ ਕੁਮਾਰ! ਮੈ ਫਲਾਂ ਸ਼ਾਹੂਕਾਰ ਦੀ ਪੁੱਤ੍ਰੀ ਹਾਂ।
੨੫. ਤੇਰੇ ਨਾਲ ਮੇਰੀ ਲਗਨ ਲੱਗ ਗਈ ।
੨੬. ਜਿਸ ਕਰਕੇ ਮੈ ਇਸ ਭੇਸ ਵਿਚ ਆ ਗਈ ॥੧੩॥
੨੭. ਹੁਣ ਤੁਸੀਂ ਮੇਰੇ ਨਾਲ ਬਿਹਾਰ ਕਰੋ ।
੨੮. ਆਪਣੀ ਇਸਤ੍ਰੀ ਕਰਕੇ ਆਪਣੇ ਘਰ ਵਿਚ ਰੱਖੋ ।
੨੯. ਜਿਸ ਤ੍ਰਾਂ ਦੀ ਮੇਰੀ ਲਗਨ ਤੇਰੇ ਨਾਲ ਲੱਗੀ ਹੈ ।
੩੦. ਉਸੇ ਤਰਾਂ ਤੁਸੀ ਵੀ ਮੇਰੇ ਨਾਲ ਮੋਹ ਕਰੋ ॥੧੪॥
੩੧. ਰਾਜ ਕੁਮਾਰ ਦੇ ਚਿਤ ਵਿਚ ਬੜੀ ਖੁਸ਼ੀ ਹੋਈ ।
੩੨. ਜਾਣੋ ਰਾਮ ਚੰਦਰ ਨੂੰ ਆਕੇ ਸੀਤਾ ਮਿਲ ਗਈ ਹੈ ।
੩੩. ਜਾਣੋਂ ਕਿਸੇ ਭੁੱਖੇ ਨੂੰ ਖਾਣ ਲਈ ਭੋਜਨ ਮਿਲ ਗਿਆ।
੩੪. ਜਾਣੋਂ ਰਾਜੇ ਨਲ ਨੂੰ ਉਸਦੀ ਗੁਆਚੀ ਹੋਈ ਰਾਣੀ ਦਮਯੰਤੀ ਮਿਲ ਗਈ ਹੈ ਆਕੇ ॥੧੫॥
੩੫. ਉਸੇ ਰੁੱਖ ਦੇ ਥੱਲੇ ਉਸ ਨਾਲ ਮੇਲ ਮਿਲਾਪ ਕੀਤਾ
੩੬. ਸੰਕੋਚ ਤੋ ਬਾਹਰ ਹੋਕੇ ਆਸਣ ਸਜਾਏ ।
੩੭. ਉਥੇ ਹੀ ਸ਼ੇਰ ਦੀ ਖਲ ਉਤਾਰ ਲਈ ।
੩੮. ਉਸਨੂੰ ਹੇਠ ਵਿਛਾਕੇ ਇਸਤ੍ਰੀ ਤੇ ਪੁਰਸ਼ ਨੇ ਉਸ ਪਰ ਰਾਤ ਗੁਜਾਰੀ ॥੧੬॥
੩੯. ਹੁਣ ਉਸਦਾ ਨਾਮ ਅਪੱਛਰਾਂ ਰੱਖ ਲਿਆ ।
੪੦. ਤੇ ਕਿਹਾ ਕਿ ਮੈ ਖੁਸ਼ ਤੇ ਮਾਤਾਸਰ ਹੋ ਕੇ ਇਸ ਨੂੰ ਵਰ ਲਿਆ ਹੈ ।
੪੧. ਐਸੇ ਢੰਗ ਦੇ ਨਾਲ ਉਸ ਨੂੰ ਇਸਤ੍ਰੀ ਕਰਕੇ ਲੈ ਆਇਆ
੪੨. ਪਿਤਾ ਰੂਪਕੇਤ ਨੂੰ ਕਿਸੇ ਗੱਲ ਦਾ ਪਤਾ ਨਾਂ ਲੱਗਾ ॥੭੬॥
੪੩. ਇਸ ਤਰਾਂ ਬਚਨ ਕਰਕੇ ਆਪਣੇ ਘਰ ਲੈ ਆਇਆ।
੪੪. ਸਾਰੇ ਲੋਕ ਉਸ ਨੂੰ ਅਪੱਛਰਾ ਹੀ ਸਮਝਦੇ-ਕਿਸੇ ਨਾ ਜਾਣੀ ਕਿ ਇਹ ਇਸਤ੍ਰੀ ਹੈ ॥੧੮॥
੪੫. ਸ਼ਿਕਾਰੀ ਬਣਕੇ ਰਾਜ ਕੁਮਾਰ ਨੂੰ ਵਰ ਲਿਆ ਇਕ ਗਰੀਬਣੀ ਤੋਂ ਰਾਣੀ ਬਣ ਗਈ ।
੪੬. ਜੋ ਸਾਰੀਆਂ ਰਾਣੀਆਂ ਦੇ ਸਿਰ ਪਟਰਾਣੀ ਹੋ ਗਈ ਐਸ ਢੰਗ ਤੇ ਤਰੀਕੇ ਦੇ ਨਾਲ ॥੧੯॥੧

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਦੋ ਸੌ ਅਠਾਨਵੀਂ ਕਥਾ ਸਮਾਪਤ ॥੨੯੮॥੫੭੬੯॥ਚਲਦਾ॥

---

੪੭. ਚੌਪਈ ॥ ਇਕ ਚੰਦ੍ਰ ਚੂੜ ਨਾਮ ਦਾ ਰਾਜਾ ਰਹਿੰਦਾ ਸੀ ।
੪੮. ਜਿਸਦੇ ਘਰ ਬਹੁਤ ਪ੍ਰਭਾਉ ਵਾਲੀ ਇਸਤ੍ਰੀ ਸੀ ।
੪੯. ਜਿਸ ਜੇਹੀ ਦੂਸਰੀ ਜਹਾਨ ਵਿਚ ਕੋਈ ਨਹੀ ਸੀ ।
੫੦. ਜਿਸ ਨੂੰ ਵੇਖਕੇ ਮਾਤ ਲੋਕ ਤੇ ਪਤਾਲ ਲੋਕ ਦੀਆਂ ਇਸਤ੍ਰੀਆਂ ਵੇਖ ਕੇ ਲੱਜਾਵਾਨ ਹੁੰਦੀਆਂ ਸਨ ॥੧॥

---

☛ ਸੋ ਪਿਰੁ ਪਿਆਰਾ ਮੈ ਨਦਰਿ ਨ ਦੇਖੈ ਹਉ ਕਿਉ ਕਰਿ ਧੀਰਜੁ ਪਾਵਾ ॥ਉਹੀ॥

ਜਿਸ ਤਰਾਂ ਪਤੀ ਦੀ ਪ੍ਰਾਪਤੀ ਲਈ ਝਿਲਮਲ ਦੇਇ ਇਕ ਸਾਹ ਦੀ ਪੁਤ੍ਰੀ ਨੇ ਮਾਤਾ ਪਿਤਾ ਸੰਗੀ ਸਾਥੀ ਸਭ ਤਆਗ ਕੇ
ਆਪ ਨੂੰ ਉਹਨਾਂ ਵੱਲੋਂ ਆਪਾ ਭਾਵ ਖਤਮ ਕਰਕੇ ਜਿਹੜਾ ਵੀ ਵੇਸ ਪਤੀ ਨੂੰ ਪ੍ਰਸੰਨ ਕਰਕੇ ਮੋਹ ਲੈਣ ਲਈ ਕਰਨਾ ਪਿਆ ਕਰਕੇ ਇਕ ਮਾਮੂਲੀ ਸ਼ਾਹੂਕਾਰ ਦੀ ਪੁਤ੍ਰੀ ਨੇ ਇਕ ਰਾਜ ਕਮਾਰ ਪਤੀ ਦੀ ਪ੍ਰਾਪਤੀ ਕੀਤੀ ਇਹੋ ਢੰਗ ਇਹੋ ਨੁਸਖਾ ਵਰਤਕੇ ਸਿੱਖ ਗੁਰੂ ਦੀ ਪ੍ਰਾਪਤੀ ਕਰ ਸਕਦਾ ਹੈ ।
vi ਜਿਵੇਂ ਝਿਲਮਲ ਦੇ ਪਤੀ ਨੂੰ ਪ੍ਰਸੰਨ ਕਰਕੇ ਇਕ ਮਾਮੂਲੀ ਘਰਾਣੇ ਵਿਚ ਜੰਮ ਪਲ ਕੇ ਅਪੱਛਰਾਂ ਦੀ ਪਦਵੀ ਹਾਸਲ ਕਰ ਗਈ, ਗੁਰੂ ਦਾ ਸਿੱਖ ਚਿੜੀ ਤੋਂ ਬਾਜ ਬਗਲੇ ਤੋਂ ਹੰਸ ਤੇ ਨਰ ਤੋਂ ਦੇਵਤਾ ਡਰਪੋਕ ਤੋਂ ਨਿਡਰ ਸ਼ੇਰ ਹੋ ਨਿਬੜਦਾ ਹੈ ਜਿਵੇ ਝਿਲਮਲ ਦੇਇ ਸਾਰੀਆਂ ਰਾਣੀਆਂ ਦੀ ਸਰਦਾਰ ਭਾਵ ਪਟਰਾਣੀ ਹੋ ਨਿਬੜੀ ਸੀ ਤੇ ਨਰੀ ਨਾਰੀ ਤੋਂ ਪਦਮਣੀ ਦੀ ਪਦਵੀ ਤੇ ਸ਼ੁਸ਼ੋਬਤ ਹੋ ਗਈ ਸੀ । ਕੀ ਇਸਨੂੰ ਅਸੀ ਅਸ਼ਲੀਲ ਲੇਖ ਘੋਜਤ ਕਰਾਂਗੇ ? ਨਹੀ; ਇਹ ਗੁਰੂ ਦੀ ਬਖਸ਼ੀ ਗੁਰਮਤਿ ਹੈ । ਅਸ਼ਲੀਲਤਾ ਅੱਜ ਅਸ਼ਲੀਲ ਆਪਣੇ ਪੂਰਨ ਜੋਬਨ ਤੇ ਨਚ ਰਹੀ ਹੈ ਜੋ ਮਾਰੂ ਰੋਗ ਹੋ ਕੇ ਸਮਾਜ ਨੂੰ ਖਾ ਰਹੀ ਹੈ । ਪੜੋ ਟ੍ਰਿਬਿਊਨ ੧੪ ਜੁਲਾਈ-ਰਾਜਧਾਨੀ ਵਿਚ ਅਸ਼ਲੀਲ ਸਾਹਿਤ ਵਿਕਰੀ ਜੋਰਾਂ ਤੇ ਹੈ ਦੇ ਸਿਰਲੇਖ ਹੇਠ (ਦਿੱਲੀ ਦੇ ਝਰੋਖੇ ਤੋਂ-ਡਾਕਟਰ ਦਰਸ਼ਨ ਸਿੰਘ ਹਰਵਿੰਦਰ) ਦਾ ਲੇਖ । ਰਾਜਧਾਨੀ ਵਿਚ ਅੱਜ ਕਲ ਅਸ਼ਲੀਲ ਫਿਲਮਾਂ (ਬਿਲਿਊ ਫਿਲਮਾਂ) ਵੇਖਣ ਦੀ ਲੋਕ ਪ੍ਰੀਅਤਾ ਆਪਣੀ ਚਰਮ ਸੀਮਾ ਤੇ ਹੈ ਪਰ ਇਸ ਦੇ ਬਾਵਜੂਦ ਇਥੋਂ ਦੇ ਬੁਕ ਸਟਾਲਾ ਅਤੇ ਫੁੱਟ-ਪਾਥਾਂ ਤੇ ਵਿਕਣ ਵਾਲੇ ਅਸਲੀਲ ਮੈਗਜ਼ੀਨਾਂ ਦੀ ਭਰਮਾਰ ਹੈ । ਥੋੜਾ ਅਗੇ ਜਾ ਕੇ ਇਹ ਅਸ਼ਲੀਲ ਸਾਹਿਤ ਤਾਂ ਪਹਿਲਾਂ ਵੀ ਛਪਦਾ ਰਿਹਾ ਹੈ, ਪਰ ਉਦੋਂ ਇਸ ਨੂੰ ਚੋਰੀ-ਛਿਪੇ ਹੀ ਇਸਦੇ ਵਿਸ਼ੇਸ਼ ਗਾਹਕਾਂ ਤਕ ਪਹੁੰਚਾਇਆ ਜਾਂਦਾ ਸੀ ਤੇ ਹੁਣ ਤਾਂ ਇਹ ਧੰਦਾ ਸ਼ਰੇਆਮ ਹੋਣ ਲੱਗ ਪਿਆ ਹੈ । ਇਹ ਸੈਕਸੀ ਮੈਗਜ਼ੀਨ ਨੌਜਵਾਨ ਵਰਗ ਨੂੰ ਆਪਣੀ ਗਿਰਫਤ ਵਿਚ ਲੈਕੇ ਉਨ੍ਹਾਂ ਦੇ ਜਿਹਨ ਤੇ ਘਾਤਕ ਪ੍ਰਭਾਵ ਛੱਡ ਰਹੇ ਹਨ । ਲੇਖ ਬੜਾ ਲੰਮਾ ਹੈ ਪਰ ਹੈ ਵਿਸ਼ੇਸ਼ਣ ਪਰ ਮੈਂ ਸਾਰਾ ਇਥੇ ਲਿਖਣ ਤੋਂ ਮਜਬੂਰ ਹਾਂ ਪਰ ਅੰਸ ਮਾਤਰ-ਕੁਝ ਅੰਗਰੇਜੀ ਮੈਗਜ਼ੀਨ ਤਾਂ ਖੂਬਸੂਰਤ ਨੌਜਵਾਨ ਮੁਟਿਆਰਾਂ ਦੀਆਂ ਨੰਗੀਆਂ ਉਤੇਜਕ ਤਸਵੀਰਾਂ ਪ੍ਰਕਾਸ਼ਤ ਕਰਨ ਦਾ ਕਥਿਤ ਕਲਾਸੀਕਲ ਤੋ ਅਧੁਨਿਕ ਕੰਮ ਵਰਿਆਂ ਤੋਂ ਕਰ ਰਹੀਆਂ ਹਨ । ਹੋਰ ਅੱਗੇ ਜਾ ਕੇ ਦਿੱਲੀ ਦੇ ਬਜ਼ਾਰਾਂ ਵਿਚ ਅੱਜ ਕੱਲ੍ਹ ਕਾਮ ਭੜਕਾਊ ਰਸਾਲਿਆਂ ਤੇ ਪੁਸਤਕਾਂ ਦਾ ਜਿਵੇਂ ਹੜ੍ਹ ਆਇਆ ਹੋਇਆ ਹੈ ।

ਲਜਾਹੀ ॥੧॥ [੧]ਸਾਹਿਕ ਹੁਤੋ ਅਧਿਕ ਧਨਵਾਨਾ ॥ [੨]ਜਾ ਸੌ ਧਨੀ ਨ ਜਗ ਮੋ ਆਨਾ॥ [੩]ਅਛਲ ਦੇਇ ਦੁਹਿਤਾ ਤਾ ਕੇ ਘਰ ॥ [੪]ਰਹਤ ਪੰਡਿਤਾ ਸਭ ਮਤਿ ਹਰਿ ਕਰਿ ॥੨॥ [੫]ਚੰਦ੍ਰਚੂੜ੍ਹ ਕੋ ਹੁਤੋ ਪੁਤ੍ਰ ਇਕ ॥ [੬]ਪੜ੍ਹਾ ਬ੍ਯਾਕਰਨ ਅਰੁ ਸਾਸਤ੍ਰ ਅਨਿਕ[i] ॥ [੭]ਤਾ ਕੋ ਨਾਮ ਨ ਕਹਬੇ ਆਵੈ॥ [੮]ਲਿਖਤ ਊਖ ਲਿਖਨੀ ਹ੍ਵੈ ਜਾਵੈ ॥੩॥ [੯]ਇਕ ਦਿਨ ਕੁਅਰ ਅਖੇਟਕ ਗਯੋ ॥ [੧੦]ਸਾਹੁ ਸੁਤਾ ਕੋ ਨਿਰਖਤ ਭਯੋ ॥ [੧੧]ਵਾ ਕੀ ਲਗੀ ਲਗਨ ਇਹ ਸੰਗਾ ॥ [੧੨]ਮਗਨ ਭਈ ਤਰੁਨੀ ਸਰਬੰਗਾ॥੪॥ [੧੩]ਚਤੁਰਿ ਦੂਤਿ ਇਕ ਤਹਾਂ ਪਠਾਈ॥ [੧੪]ਕਹਿਯਹੁ ਐਸ ਕੁਅਰ ਕਹੱ ਜਾਈ ॥ [੧੫]ਏਕ ਦਿਵਸ ਮੇਰੇ ਘਰ ਆਵਹੁ॥ [੧੬]ਸਾਥ ਹਮਾਰੇ ਭੋਗ ਮਚਾਵਹੁ ॥੫॥ [੧੭]ਤਬ ਵਹੁ ਸਖੀ ਕੁਅਰ ਪਹਿ ਆਈ॥ [੧੮]ਕਹੀ ਕੁਅਰਿ ਸੋ ਤਾਹਿ ਸੁਨਾਈ ॥ [੧੯]ਬਿਹਸਿ ਸਜਨ ਇਹ ਭਾਂਤਿ ਉਚਾਰੀ॥ [੨੦]ਕਹਿਯਹੁ ਜਾਇ ਐਸ ਤੁਮ ਪ੍ਯਾਰੀ॥੬॥ [੨੧]ਇਕ ਅਵਧੂਤ ਸੁ ਛਤ੍ਰ ਨ੍ਰਿਪਾਰਾ॥ [੨੨]ਸੁਨਿਯਤ ਬਸਤ ਸਮੁੰਦ ਕੇ ਪਾਰਾ॥ [੨੩]ਹੈ ਅਵਧੂਤ ਮਤੀ ਦੁਹਿਤਾ ਤਿਹੱ ॥ [੨੪]ਅਵਰ ਨ ਘੜੀ ਬਿਧਾਤਾ ਸਮ ਜਿਹੱ ॥੭॥ [੨੫]ਪ੍ਰਥਮ ਤੂੰ; ਤਿਸੈ ਮੋਹਿ ਮਿਲਾਵੈਂ ॥ [੨੬]ਤਾ ਪਾਛੇ ਮੋ ਸੌ ਪਤਿ ਪਾਵੈਂ ॥ [੨੭]ਯੌ ਜੌ ਕੋਟਿ ਉਪਾਵ ਬਨੈ ਹੈ ॥ [੨੮]ਤੌ ਮੋ ਸੋ ਨਹਿ ਭੋਗਨ ਪੈਹੈ ॥੮॥ [੨੯]ਯੌਹੀ ਸਖੀ ਜਾਇ ਤਿਹ ਕਹੀ ॥ [੩੦]ਮਨ ਬਚ ਕੁਅਰਿ ਚਕ੍ਰਿਤ ਹ੍ਵੈ ਰਹੀ ॥ [੩੧]ਚਿਤ ਮੈਂ ਅਧਿਕ ਚਟਪਟੀ ਲਾਗੀ॥ [੩੨]ਤਾਂ ਤੇ ਨੀਂਦ ਭੂਖਿ ਸਭ ਭਾਗੀ ॥੯॥ [੩੩]ਸਮੁੰਦ ਪਾਰ ਜਾਯੋ ਨਹਿ ਜਾਵੈ ॥ [੩੪]ਤਊ ਕੁਅਰਿ ਕੋ ਸਾਂਤਿ ਨ ਆਵੈ ॥ [੩੫]ਸਾਜ ਤਹਾਂ ਚਲਿਬੇ ਕੋ ਕਰਾ ॥ [੩੬]ਤੀਰਥ ਜਾਤ ਹੌ ਪਿਤਹਿ ਉਚਰਾ ॥੧੦॥ [੩੭]ਸਾਜ ਬਾਜ ਸਭ ਕੀਆ ਤਯਾਰਾ ॥ [੩੮]ਤਹ ਹ੍ਵੈ ਚਲੀ ਬਾਜ ਅਸਵਾਰਾ॥ [੩੯]ਸੇਤ ਬੰਧ ਰਾਮੇਸ੍ਵਰ ਗਈ ॥ [੪੦]ਇਹੱ ਬਿਧਿ ਹ੍ਰਿਦੈ ਬਿਚਾਰਤ ਭਈ॥੧੧॥ [੪੧]ਤਹੱ ਤੇ ਹ੍ਵੈ ਜਹਾਜ ਅਸਵਾਰਾ ॥ [੪੨]ਗਈ ਸਿੰਗਲਾਦੀਪ ਮਝਾਰਾ॥ [੪੩]ਜਹੱ ਤਿਹੱ ਸੁਨਾ ਰਾਜ ਕੋ ਧਾਮਾ ॥ [੪੪]ਜਾਤ ਭਈ ਤਹ ਹੀ ਕੌ ਬਾਮਾ ॥੧੨॥ [੪੫]ਤਹ ਗੀ; ਪੁਰਖ ਭੇਸ ਕੋ ਕਰਿਕੈ॥ [੪੬]ਭਾਂਤਿ ਭਾਂਤਿ ਕੇ ਭੂਖਨ ਧਰਿਕੈ ॥ [੪੭]ਜਬ ਅਵਧੂਤ ਮਤੀ ਤਿਹ ਹੇਰਾ॥ [੪੮]ਰਾਜ ਕੁਅਰਿ ਜਾਨ੍ਯੋ ਕਹੂੰ ਕੇਰਾ ॥੧੩॥ [੪੯]ਨਿਰਖਤ ਕੁਅਰਿ ਮਦਨ ਬਸਿ ਭਈ ॥ [੫੦]ਅੰਗ ਅੰਗ ਬਿਹਬਲ ਹ੍ਵੈ ਗਈ ॥ [੫੧]ਚਿਤ ਮਹਿ ਚਹਾ; ਇਸੀ ਕਹੱ ਬਰਿਹੌਂ ॥ [੫੨]ਨਾ ਤਰ ਘਾਇ ਕਟਾਰੀ ਮਰਿਹੌਂ ॥੧੪॥ [੫੩]ਦੇਖੈ ਲਗੀ ਸੀਸ ਨਿਹੁਰਾਈ ॥ [੫੪]ਤਿਹੱ ਤ੍ਰਿਯ ਘਾਤ ਇਹੈ ਕਰ ਆਈ ॥ [੫੫]ਤੁਰੰਗ ਧਵਾਇ ਜਾਤ ਤਹੱ ਭਈ ॥ [੫੬]ਸਿੰਘਨਿ ਜਾਨੁ ਮ੍ਰਿਗੀ ਗਹਿ ਲਈ ॥੧੫॥ [੫੭]ਝਟਰਿ ਝਰੋਖਾ ਤੇਂ ਗਹਿ ਲਈ ॥ [੫੮]ਬਾਂਧਤ ਸਾਥ ਪ੍ਰਿਸਟ ਕੇ ਭਈ ॥

i ਇਹ ਇਕ ਕੁਦਰਤੀ ਇਨਸਾਨੀ ਫਿਤਰਤ ਹੈ-ਜੋ ਹਰੇਕ ਇਸਤ੍ਰੀ ਪੁਰਸ਼ ਵਿਚ ਮੌਜੂਦ ਹੈ ਕਿ ਹਮ ਖਿਆਲ ਜੋੜੀ ਜੁੜੇ। ਜੋ ਵਿਦਵਾਨ ਪੁਰਸ਼ ਦੀ ਉਮੰਗ ਹੈ ਕਿ ਮੈਨੂੰ ਪੜ੍ਹੀ ਲਿਖੀ ਇਸਤ੍ਰੀ ਮਿਲੇ ਤੇ ਪੜ੍ਹੀ ਲਿਖੀ ਇਸਤ੍ਰੀ ਅਨਪੜ੍ਹ ਪੁਰਸ਼ ਨਹੀਂ ਚਾਹੁੰਦੀ, ਇਸ ਲਈ ਸ਼ਾਹ ਦੀ ਪੁਤ੍ਰੀ (ਅਛੱਲ ਦੇਵੀ) ਨੇ ਚੰਦ੍ਰ ਚੂਹੜ ਨਾਮ ਦੇ ਰਾਜੇ ਦੇ ਪੁਤ੍ਰ ਨੂੰ ਪਸੰਦ ਕਰ ਲਿਆ ਪਰ ਰਾਜੇ ਦੇ ਪੁੱਤ੍ਰ ਤੱਕ ਵਸਾਈ ਕਰਨੀ ਸੰਭਵ ਨਹੀਂ। ਪਰ ਦਿਲ ਦੀ ਬੇਵਸੀ ਅਸੰਭਵ ਨੂੰ ਸੰਭਵ ਕਰਨ ਲਈ ਮਜਬੂਰ ਕਰ ਦਿੰਦੀ ਹੈ, ਸੋ ਅਛਲ ਦੇਵੀ ਨੇ ਮਿਲਾਪ ਲਈ ਰਾਹ ਕੱਢਣ ਲਈ ਕੋਈ ਵਿਚੋਲਣ ਭੇਜ ਦਿੱਤੀ ਜਿਸ ਤੇ ਰਾਜ ਕੁਮਾਰ ਨੇ ਸਖਤ ਤੋਂ ਸਖਤ ਸ਼ਰਤ ਅਗੇ ਰੱਖ ਦਿੱਤੀ ਜੋ ਕਠਨ ਹੀ ਨਹੀਂ ਸਗੋਂ ਪੂਰੀ ਅਸੰਭਵ ਸੀ। ਪਰ ਜਿਸ ਨੂੰ ਅਨੂਠੀ ਲਗਨ ਲੱਗ ਜਾਏ ਉਹ ਆਪਣੇ ਅਰਮਾਨ ਪੂਰੇ ਕਰਨ ਲਈ ਜਾਨ ਹਥੇਲੀ ਤੇ ਧਰ ਕੇ ਤੁਰ ਪੈਂਦਾ ਹੈ। ਸ਼ੀਰੀ-ਦੇ ਵਾਸਤੇ ਫਰਿਆਦੇ ਤੇਸੇ ਨਾਲ ਹੀ ਪਹਾੜ ਕੱਟਣ ਵਿਚ ਸਫਲ ਹੋ ਗਿਆ ਸੀ ਇਸ ਤਰਾਂ (ਅਛਲ ਦੇਵੀ) ਨੇ ਵੀ ਇਕ ਮਨ ਪਸੰਦ ਦਾ ਪਤੀ ਹਾਸਲ ਕਰਨ ਲਈ ਸਮੁੰਦ੍ਰ ਤੋਂ ਪਾਰ ਜਾ ਕੇ ਆਪਣੇ ਮਿਸ਼ਨ ਵਿਚ ਕਾਮਯਾਬੀ ਹਾਸਲ ਕੀਤੀ, ਜਿਸ ਦੇ ਪੂਰਨੇ ਤੇ ਤੁਰਨ ਲਈ ਗੁਰਬਾਣੀ ਦਾ ਅਦੇਸ਼ ਹੈ :- ☛

੧. ਇਕ ਸ਼ਾਹੂਕਾਰ ਬਹੁਤ ਹੀ ਧਨਵਾਨ ਸੀ ਉਥੇ ।
੨. ਜਿਸ ਤੋਂ ਵੱਡਾ ਧਨੀ ਜਗ ਵਿਚ ਕੋਈ ਨਹੀ ਸੀ ।
੩. ਅਛਲ ਦੇਈ ਉਸਦੇ ਘਰ ਉਸਦੀ ਪੁੱਤ੍ਰੀ ਸੀ ।
੪. ਸਾਰੇ ਵਿਦਵਾਨਾਂ ਤੋ ਉਚੀ ਵਿਦਵਾਨ ਸੀ ਸਭ ਨੂੰ ਮਾਤ ਪਾਉਂਦੀ ॥੨॥
੫. ਚੰਦ੍ਰ ਚੂੜ ਰਾਜੇ ਦਾ ਇਕ ਪੁੱਤ੍ਰ ਸੀ ।
੬. ਜੋ ਬਆਕਰਨ ਆਦਿ ਸਾਸਤ੍ਰ ਪੜਿਆ ਹੋਇਆ ਸੀ।
੭. ਜਿਸ ਦੇ ਵਿਸ਼ੇਸ਼ਣ ਇਤਨੇ ਸਨ ਜੋ ਕਹੇ ਨਹੀਂ ਜਾਂਦੇ।
੮. ਲਿਖਣ ਲੱਗੀ ਕਲਮ ਵੀ ਮੁੜਕੇ ਦੋਹਰੀ ਹੋ ਜਾਂਦੀ ਸੀ ॥੩॥
੯. ਇਕ ਦਿਨ ਰਾਜ ਕੁਮਾਰ ਸ਼ਿਕਾਰ ਨੂੰ ਗਿਆ ।
੧੦. ਸ਼ਾਹ ਦੀ ਪੁਤ੍ਰੀ ਦੀ ਨਿਗਾਹ ਪੈ ਗਿਆ ।
੧੧. ਉਸਦੀ ਰਾਜ ਕੁਮਾਰ ਨਾਲ ਲਗਨ ਲੱਗ ਗਈ ।
੧੨. ਉਹ ਇਸਤ੍ਰੀ ਇਸ ਨੂੰ ਵੇਖਕੇ ਤਨੋ ਮਨੋ ਮਸਤ ਹੋ ਗਈ ॥੪॥
੧੩. ਇਕ ਸਿਆਣੀ ਵਿਚੋਲਣ ਉਸ ਦੇ ਪਾਸ ਭੇਜ ਦਿੱਤੀ।
੧੪. ਤੇ ਕਿਹਾ ਕਿ ਰਾਜ ਕੁਮਾਰ ਨੂੰ ਇਸ ਤਰ੍ਹਾਂ ਜਾ ਕੇ ਕਹਿ ਦੇਹ ।
੧੫. ਕਿ ਤੁਸੀਂ ਇਕ ਦਿਨ ਮੇਰੇ ਘਰ ਔਣਾ ।
੧੬. ਤੇ ਮੇਰੇ ਨਾਲ ਚੋਹਲ ਕਰਨਾ ॥੫॥
੧੭. ਤਾਂ ਉਹ ਇਸਤ੍ਰੀ ਰਾਜ ਕੁਮਾਰ ਪਾਸ ਆਈ ।
੧੮. ਜੋ ਸ਼ਾਹ ਸੁਤਾ ਨੇ ਕਿਹਾ ਸੀ ਉਹ ਗੱਲ ਆ ਦੱਸੀ ।
੧੯. ਉਤ੍ਰ ਵਿਚ ਉਸ ਸਜਨ ਨੇ ਇਸ ਤਰ੍ਹਾਂ ਕਿਹਾ ।
੨੦. ਕਿ ਉਸ ਨੂੰ ਜਾਕੇ ਇਸ ਤਰ੍ਹਾਂ ਕਹੱ ਦੇਹ ਕਿ ॥੬॥
੨੧. ਇਕ ਅਵਧੂਤ ਨਾਮ ਦਾ ਬੜਾ ਚਤ੍ਰ ਰਾਜਾ ਹੈ- ਜੋ ਮੈਂ
੨੨. ਸੁਣਿਆ ਹੈ ਕਿ ਉਹ ਸਮੁੰਦਰ ਤੋ ਪਾਰ ਰਹਿੰਦਾ ਹੈ ।
੨੩. ਉਸਦੇ ਘਰ ਅਵਧੂਤ ਮਤੀ ਉਸ ਦੀ ਪੁਤ੍ਰੀ ਹੈ ।
੨੪. ਜਿਸ ਜਿਹੀ ਸੁੰਦ੍ਰ ਬਿਧਾਤਾ ਨੇ ਹੋਰ ਕੋਈ ਨਹੀਂ ਬਣਾਈ ॥੭॥
੨੫. ਜੇਕਰ ਪਹਿਲਾਂ ਤੂੰ ਮੈਨੂੰ ਉਹ ਅਵਧੂਤ ਮਤੀ ਮਿਲਾ ਦੇਵੇ।
੨੬. ਤਾਂ ਉਸ ਦੇ ਪਿਛੋਂ ਮੇਰੇ ਜਿਹਾ ਪਤੀ ਭਾਵ ਮੈਨੂੰ ਪਾ ਸਕੇਂਗੀ ।
੨੭. ਇਹ ਸ਼ਰਤ ਪੂਰੀ ਕਰੇ ਬਿਨਾਂ ਜੇ ਤੂੰ ਕ੍ਰੋੜ ਜਤਨ ਵੀ ਕਰੇਂ ।
੨੮. ਤਾਂ ਭੀ ਮੇਰੇ ਨਾਲ ਨਹੀ ਮੇਲ ਹੋ ਸਕਦਾ ॥੮॥
੨੯. ਇਸੇ ਤਰ੍ਹਾਂ ਉਸ ਇਸਤ੍ਰੀ ਨੇ ਜਾ ਕੇ ਸ਼ਾਹ ਸੁਤਾ ਨੂੰ ਕਹਿ ਦਿੱਤਾ ।
੩੦. ਇਹ ਗੱਲ ਸੁਣ ਕੇ ਸ਼ਾਹ ਸੁਤਾ ਤਨ ਮਨ ਕਰਕੇ ਹੈਰਾਨ ਹੋ ਕੇ ਰਹਿ ਗਈ ।
੩੧. ਉਸ ਦੇ ਦਿਲ ਵਿਚ ਕਈ ਤਰਾਂ ਦੀ ਚਿੰਤਾ ਤੇ ਬੇਚੈਨੀ ਲੱਗ ਗਈ ।
੩੨. ਜਿਸ ਕਰਕੇ ਨੀਂਦ ਭੁੱਖ ਸਭ ਦੂਰ ਹੋ ਗਈ ॥੯॥
੩੩. ਸਮੁੰਦ੍ਰ ਤੋਂ ਪਾਰ ਜਾਯਾ ਨਹੀ ਸਕਦਾ ।
੩੪. ਪਰ ਉਸਦਾ ਮਨੋਰਥ ਪੂਰਾ ਹੋਇ ਬਿਨਾਂ ਉਸ ਨੂੰ ਸਾਂਤੀ ਨਹੀਂ ਮਿਲਦੀ ।
੩੫. ਹੁਣ ਸਮੁੰਦ੍ਰ ਤੋਂ ਪਾਰ ਜਾਣ ਦੀ ਤਿਆਰੀ ਕਰਦੀ ਹੈ।
੩੬. ਅਤੇ ਪਿਤਾ ਨੂੰ ਕਹਿ ਦਿੱਤਾ ਕਿ ਮੈ ਤੀਰਥ ਯਾਤਰਾ ਕਰਨ ਜਾਣਾ ਹੈ ॥੧੦॥
੩੭. ਘੋੜੇ ਦੇ ਉਪਰ ਕਾਠੀ ਆਦਿ ਸਾਜ ਪਾ ਕੇ ਤਿਆਰ ਕਰ ਲਿਆ ।
੩੮. ਘੋੜੇ ਤੇ ਸਵਾਰ ਹੋ ਕੇ ਚੱਲ ਪਈ ।
੩੯. ਜਿਥੇ ਸਮੁੰਦ੍ਰ ਨੂੰ ਪੁਲ ਲਾਇਆ ਸੀ ਰਾਮ ਚੰਦਰ ਜੀ ਨੇ, ਉਥੇ ਸੇਤ ਬੰਧ ਦੇ ਜਹਾਜਾਂ ਦੀ ਬੰਦਰਗਾਹ ਹੈ, ਉਥੇ ਚਲੀ ਗਈ।
੪੦. ਉਥੇ ਜਾ ਕੇ ਇਸ ਤਰ੍ਹਾਂ ਵਿਚਾਰ ਕੀਤੀ ਆਪਣੇ ਦਿਲ ਵਿਚ ॥੧੧॥
੪੧. ਉਥੇ ਸਮੇਤ ਘੋੜੇ ਦੇ ਜਹਾਜ ਵਿਚ ਚੜ ਗਈ ।
੪੨. ਸੰਗਲਾ ਦੀਪ ਦੇ ਟਾਪੂ ਵਿਚ ਜਾ ਪਹੁੰਚੀ ।
੪੩. ਉਥੇ ਜਾਕੇ ਰਾਜੇ ਦੀ ਰਾਜਧਾਨੀ ਦਾ ਪਤਾ ਕਰਕੇ-ਜਿਥੇ
੪੪. ਪਤਾ ਲਗਿਆ ਉਥੇ ਜਾ ਪੁੱਜੀ ਉਹ ਇਸਤ੍ਰੀ ॥੧੨॥
੪੫. ਪੁਰਸ਼ ਦਾ ਭੇਸ ਧਾਰਕੇ ਉਥੇ ਚਲੀ ਗਈ ।
੪੬. ਕਈ ਤਰਾਂ ਦੇ ਮ੍ਰਦਾਨੇ ਜ਼ੇਵਰ ਪਾਕੇ ਸੱਜ-ਧਜ ਦੇ ਨਾਲ ਰਣਵਾਸ ਦੇ ਬਾਹਰ ਚਲੀ ਗਈ ।
੪੭. ਜਦੋਂ ਉਸ ਰਾਜੇ ਦੀ ਪੁਤ੍ਰੀ ਅਵਧੂਤ ਮਤੀ ਨੇ ਉਸਨੂੰ ਵੇਖਿਆ ।
੪੮. ਤਾਂ ਉਸਨੇ ਸਮਝਿਆ ਕਿ ਬੜਾ ਸੁੰਦ੍ਰ ਕੋਈ ਰਾਜ ਕੁਮਾਰ ਹੈ (ਕਿਸੇ ਰਾਜੇ ਦਾ ਪੁੱਤ੍ਰ ਹੈ) ॥੧੩॥
੪੯. ਉਸਨੂੰ ਵੇਖ ਕੇ ਕੁਮਾਰੀ ਕਾਮ ਵੱਸ ਹੋ ਗਈ ।
੫੦. ਤਨ ਮਨ ਕਰਕੇ ਬੇ ਵਸ ਹੋ ਗਈ-ਤੇ ਦਿਲ ਵਿਚ ।
੫੧. ਕਿਹਾ ਕਿ ਇਸੇ ਨਾਲ ਵਿਆਹ ਕਰਾਵਾਂਗੀ-ਨਹੀਂ ।
੫੨. ਤਾਂ ਕਟਾਰੀ ਮਾਰ ਕੇ ਮਰ ਜਾਵਾਂਗੀ ॥੧੪॥
੫੩. ਉਸਨੂੰ ਦੇਖਣ ਲਈ ਗਈ ਤੇ ਜਾ ਕੇ ਸਿਰ ਨਿਵਾਇਆ।
੫੪. ਅਛਲ ਦੇਇ ਨੇ ਮੌਕਾ ਤਾੜ ਕੇ ਹੱਥ ਆ ਗਈ ਵੇਖੀ।
੫੫. ਘੋੜਾ ਦੁੜਾ ਕੇ ਉਸਦੇ ਕੋਲ ਪੁਜ ਗਈ- ਉਸ ਨੂੰ ਐਓਂ
੫੬. ਬੋਚ ਲਿਯਾ ਜਾਣੋਂ ਸ਼ੇਰ ਨੇ ਮਿਰਗੀ ਪਕੜ ਲਈ ਹੈ ॥੧੫॥
੫੭. ਝਪਟਾ ਮਾਰ ਕੇ ਬਾਰੀ ਵਿਚੋਂ ਪਕੜ ਲਈ-ਅਤੇ
੫੮. ਆਪਣੀ ਪਿੱਠ ਦੀ ਪਿੱਛੇ ਬੰਨ ਲਈ ।

---

☛ *ਝਖੜੁ ਝਾਗੀ ਮੀਹੁ ਬਰਸੈ ਭੀ ਗੁਰ ਦੇਖਣ ਜਾਈ ॥੧੩॥*
*ਸਮੁੰਦ੍ਰ ਸਾਗਰੁ ਹੋਵੈ ਬਹੁ ਖਾਰਾ ਗੁਰ ਸਿਖ ਲੰਘਿ ਗੁਰ ਪਹਿ ਜਾਈ ॥੧੪॥*
*ਜਿਉ ਪ੍ਰਾਣੀ ਜਲ ਬਿਨੁ ਹੈ ਮਰਤਾ ਤਿਉ ਸਿਖੁ ਗੁਰ ਬਿਨੁ ਮਰਿ ਜਾਈ ॥*
*ਜਿਉਂ ਧਰਤੀ ਸੋਭ ਕਰੇ ਜਲੁ ਬਰਸੈ ਤਿਉ ਸਿਖੁ ਗੁਰ ਮਿਲਿ ਬਿਗਸਾਈ ॥੧੬॥ਪੰ:੭੫੭-੫੮॥ਮ:੪॥*
ਅਛਲਾ ਦੇਵੀਂ ਨੇ ਇਹ ਸਮਰਤੱਖ ਕ੍ਰਿਸ਼ਮਾ ਕਰ ਵਖਾਇਆ ਹੈ-ਜੇ ਇਕ ਇਸਤ੍ਰੀ ਪਤੀ ਦਾ ਪ੍ਰਸੰਨਤਾ ਲਈ ਉਸਦੇ ਬਚਨ ਦੀ ਪਾਲਨਾ ਕਰਦੀ ਸਮੁੰਦਰ ਪਾਰ ਕਰਨ ਦਾ ਸਫਰ ਤੈਅ ਕਰ ਸਕਦੀ ਹੈ ਤਾਂ ਗੁਰਸਿੱਖ ਕਿਵੇਂ ਪਿੱਛੇ ਰਹਿ ਸਕਦਾ ਹੈ ? ਜਿਸ ਲਈ ਗੁਰਬਾਣੀ ਕਹਿੰਦੀ ਹੈ ਕਿ
*ਗੁਰਿ ਕਹਿਆ ਸਾ ਕਾਰ ਕਮਾਵਹੁ ॥ ਸਬਦੁ ਚੀਨਿ ਸਹਜ ਘਰਿ ਆਵਹੁ ॥*
*ਸਾਚੈ ਨਾਇ ਵਡਾਈ ਪਾਵਹੁ ॥ ਪੰ:੮੩੨॥ਮ:੩॥*

[੧]ਹਾਹਾ ਭਾਖਿ ਲੋਗ ਪਚਿ ਹਾਰੇ ॥ [੨]ਰਾਖਿ ਨ ਸਕੇ ਤਾਂਹਿ ਰਖਵਾਰੇ ॥੧੬॥
[੩]ਬਾਂਧਿ ਪ੍ਰਿਸਟਿ ਤਿਹੱ ਤੁਰੰਗ ਧਵਾਯੋ ॥ [੪]ਏਕੈ ਬਾਨ ਮਿਲਾ ਸੋ ਘਾਯੋ ॥
[੫]ਤਾਕਹੱ ਜੀਤਿ ਧਾਮ ਲੈ ਆਈ ॥ [੬]ਸਖੀ ਕੁਅਰਿ ਕੇ ਧਾਮ ਪਠਾਈ ॥੧੭॥
[੭]ਜੋ ਤੁਮ ਕਹਾ ਕਾਜ ਸੁਈ ਮੈਂ ਕਿਯ ॥ [੮]ਅਪਨੋ ਬੋਲ ਨਿਬਾਹਹੁ ਅਬ ਪਿਯ ॥
[੯]ਪ੍ਰਥਮ ਬਯਾਹਿ ਮੋ ਕੌਂ ਲੈ ਜਾਵੌਂ ॥ [੧੦]ਤਾ ਪਾਛੇ ਯਾ ਕਹੱ ਤੁਮ ਪਾਵੋ ॥੧੮॥
[੧੧]ਰਾਜ ਕੁਅਰ ਤਬ ਹੀ ਤਹੱ ਆਯੋ ॥ [੧੨]ਤਾ ਸੌ ਪ੍ਰਥਮੈ ਬਯਾਹ ਕਰਾਯੋ ॥
[੧੩]ਬਹੁਰੌ ਬਯਾਹਿ ਤਾਹਿ ਲੈ ਗਯੋ ॥ [੧੪]ਅਸ ਚਰਿਤ੍ਰ ਚੰਚਲਾ ਦਿਖਯੋ ॥੧੯॥
[੧੫]ਪ੍ਰਥਮਹਿ ਪਾਰ ਸਮੁੰਦ ਕੇ ਗਈ ॥ [੧੬]ਰਾਜ ਸੁਤਹਿ ਹਰਿ ਲਯਾਵਤ ਭਈ ॥ [੧੭]ਬਹੁਰੌ ਮਨ ਭਾਵਤ ਪਤਿ ਕਰਿਯੋ ॥ [੧੮]ਤ੍ਰਿਯਾ ਚਰਿੱਤ੍ਰ ਨਾ ਜਾਤ ਬਿਚਰਿਯੋ ॥੨੦॥੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ, ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ, ਦੋਇ ਸੌ ਨੰਨਯਾਨਵੇਂ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੯੯॥੫੭੮੯॥ ਅਫਜੂੰ ॥

ਚੌਪਈ ॥ [੧੯]ਸੀਸ ਸਾਰਕੇਤ ਇਕ ਰਾਜਾ ॥ [੨੦]ਜਾਸੋ ਬਿਧਿ ਦੂਸਰੋ ਨ ਸਾਜਾ ॥
[੨੧]ਸੀਸੈ ਸਾਰ ਦੇਇ ਤਿਹੱ ਰਾਨੀ ॥ [੨੨]ਜਾ ਸਮ ਦੂਸਰ ਹ੍ਵੈ ਨ ਬਖਾਨੀ ॥੧॥
[੨੩]ਤਾ ਸੌ ਅਧਿਕ ਨ੍ਰਿਪਤਿ ਕੀ ਪ੍ਰੀਤਾ ॥ [੨੪]ਨਿਸ ਦਿਨ ਰਹੈ ਤਰੁਨਿ ਮੈ ਚੀਤਾ ॥
[੨੫]ਕਿਤਕ ਦਿਨਨ ਰਾਨੀ ਮਰਿ ਗਈ ॥ [੨੬]ਰਾਜਾ ਕੀ ਉਦਾਸ ਮਤਿ ਭਈ ॥੨॥
[੨੭]ਅਵਰ ਨਾਰਿ ਕੀ ਓਰ ਨ ਹੇਰੈ ॥ [੨੮]ਭੂਲ ਨ ਜਾਤ ਕਿਸੀ ਕੇ ਡੇਰੈ ॥ [੨੯]ਨਾਰੀ ਔਰ ਅਧਿਕ ਦੁਖ ਪਾਵੈਂ ॥ [੩੦]ਨਾਥ ਮਿਲੇ ਬਿਨੁ ਮੈਨ ਸੰਤਾਵੈਂ[i] ॥੩॥ [੩੧]ਮਿਲਿ ਬੈਠੀ ਇਕ ਦਿਨ ਸਭ ਰਾਨੀ ॥ [੩੨]ਆਪੁ ਬਿਖੈਂ ਮਿਲਿ ਕਰਤ ਕਹਾਨੀ ॥ [੩੩]ਇਹ ਜੜ੍ਹ ਪਤਿ; ਮਤਿ ਕਿਨ ਹਰਿ ਲਈ ॥ [੩੪]ਕਹਾਂ ਭਯੋ ਰਾਨੀ ਮਰਿ ਗਈ ॥੪॥
[੩੫]ਏਤੋ ਸੋਕ ਕਿਯੋ ਜਾ ਕੋ ਇਹੱ ॥ [੩੬]ਮਤਿ ਹਰਿ ਲਈ ਕਹਾਂ ਯਾਕੀ ਤਿਹੱ ॥
[੩੭]ਹ੍ਵੈਹੈ ਤ੍ਰਿਯਾ ਨ੍ਰਿਪਨ ਕੇ ਘਨੀ ॥ [੩੮]ਸਦਾ ਸਲਾਮਤਿ ਚਹਿਯਤ ਧਨੀ ॥੫॥
[੩੯]ਸਖੀ ਏਕ ਸਯਾਨੀ ਤਹੱ ਅਹੀ ॥ [੪੦]ਤਿਹੱ ਇਹੱ ਭਾਂਤਿ ਬਿਹਸਿ ਕਰਿ ਰਹੀ ॥
[੪੧]ਮੈਂ ਨ੍ਰਿਪ ਤੇ ਤ੍ਰਿਯ ਸੋਕ ਮਿਟੈਹੌਂ ॥ [੪੨]ਬਹੁਰਿ ਤਿਹਾਰੇ ਸਾਥ ਮਿਲੈਹੌਂ ॥੬॥
[੪੩]ਜਾਰਿਕ ਪਕਿਰ ਕੋਠਰੀ ਰਾਖਾ ॥ [੪੪]ਨ੍ਰਿਪ ਕੇ ਸੁਨਤ ਐਸ ਬਿਧਿ ਭਾਖਾ ॥
[੪੫]ਧ੍ਰਿਗ ਇਹੱ ਮੂੜ੍ਹ ਨ੍ਰਿਪ ਕੋ ਜੀਆ ॥ [੪੬]ਜਿਹੱ ਅਬਿਬੇਕ ਬਿਬੇਕ ਨ ਕੀਆ ॥੭॥
[੪੭]ਜੁ ਤ੍ਰਿਯਾ ਔਰ ਸੌ ਭੋਗ ਕਮਾਵੈ ॥ [੪੮]ਬਾਤਨ ਸਾਥ ਪਤਿਹਿ ਉਰਝਾਵੈ ॥
[੪੯]ਨ੍ਰਿਪ ਜੁ ਕੋਠਰੀ ਛੋਰਿ ਨਿਹਾਰੈ ॥ [੫੦]ਸਾਚ ਝੂਠ ਤਬ ਆਪੁ ਬਿਚਾਰੈ ॥੮॥

---

i ਭਾਣੇ ਤੇ ਸ਼ਾਕਰ ਸਹਿਨ ਸ਼ੀਲਤਾ ਦੇ ਮਹਾਂ ਰਥੀ, ਬਾਣੀ ਦੇ ਬੋਹਿਥ-ਸ੍ਰੀ ਗੁਰੂ ਅਰਜਨ ਦੇਵ ਜੀ ਦਾ ਪਵਿੱਤ੍ਰ ਪਾਵਨ ਬਚਨ ਹੈ ਕਿ :-
*ਕਰਿ ਆਭਰਣ ਸਵਾਰੀ ਸੇਜਾ ਕਾਮਨਿ ਥਾਟੁ ਬਨਾਇਆ ॥*
*ਸੰਗ ਨ ਪਾਇਓ ਅਪੁਨੇ ਭਰਤੇ ਪੇਖਿ ਪੇਖਿ ਦੁਖੁ ਪਾਇਆ ॥ਪੰ:੭੧੨॥*
ਅਰਥਾਤ ਇਕ ਇਸਤ੍ਰੀ ਨੇ ਸੁੰਦਰ ਬਸਤ੍ਰ ਤੇ ਗਹਿਣੇ ਪਾ ਕੇ ਪਤੀ ਦੇ ਮਿਲਾਪ ਲਈ ਸੇਜ ਸਵਾਰ ਲਈ ਪਤੀ ਦੀ ਉਡੀਕ ਸੀ ਪਰ ਉਸ ਨੂੰ ਵੇਖਿਆ ਤਾਂ ਉਹ ਉਸ ਦੇ ਨਾਲ ਸੇਜ ਤੇ ਬਿਰਾਜਮਾਨ ਨਹੀਂ। ਹੁਣ ਉਹ ਆਪਣੇ ਹਾਰ ਸ਼ਿੰਗਾਰ ਵੱਲ ਤੱਕ ਕੇ ਦੁਖੀ ਹੁੰਦੀ ਹੈ। ਭਾਂਵੇਂ ਇਸਤ੍ਰੀ ਨੂੰ ਸੰਸਾਰ ਭਰ ਦੇ ਸਾਰੇ ਸੁਖ ਹਾਸਲ ਹੋ ਜਾਣ ਪਰ ਪਿਰ ਦੀ ਪ੍ਰਾਪਤੀ ਨਹੀਂ ਤਾਂ (ਸਭ ਅੰਡਬਰ ਕੂਰ) ਹੋ ਜਾਂਦੇ ਨੇ ਗੁਰਬਾਣੀ ਦਾ ਫੁਰਮਾਣ ਹੈ :-
*ਵਾਰਿ ਵਾਰਉ ਅਨਿਕ ਡਾਰਉ ॥ ਸੁਖੁ ਪ੍ਰਿਅ ਸੁਹਾਗ ਪਲਕ ਰਾਤ ॥੧॥ਰਹਾਉ॥*
*ਕਨਿਕ ਮੰਦਰ ਪਾਟ ਸੇਜ ਸਖੀ ਮੋਹਿ ਨਾਹਿ ਇਨ ਸਿਉ ਤਾਤ ॥*
*ਮੁਕਤ ਲਾਲ ਅਨਿਕ ਭੋਗ ਬਿਨ ਨਾਮ ਨਾਨਕ ਹਾਤ ॥ ਰੂਖੋ ਭੋਜਨੁ ਭੂਮਿ ਸੈਨ ਸਖੀ ਪ੍ਰਿਅ ਸੰਗਿ ਸੂਖਿ ਬਿਹਾਤ ॥*
ਸਪਸ਼ਟ ਹੈ ਕਿ ਇਸਤ੍ਰੀ ਲਈ ਮਨ ਦੀ ਸਮੂਹਕ ਸੰਤੁਸਟਤਾ ਪਤੀ ਦੇ ਮਿਲਾਪ ਵਿਚ ਸਮੋਈ ਹੋਈ ਹੈ। ਜੇ ਇਸਤ੍ਰੀ ਨੂੰ ਕਾਮੁਕ ਤ੍ਰਿਸਨਾ ਨਾਂ ਹੋਵੇ ਤਾਂ ਇਸਤ੍ਰੀ ਪੁਰਸ਼ ਦੀ ਅਧੀਨਤਾ ਕਦੇ ਬਰਦਾਸਤ ਨਾ ਕਰੇ। ਜਦ ਕਿ ਅੱਜ ਇਸਤ੍ਰੀ ਆਪਣਾ ਰੁਜਗਾਰ ਮੁਹੱਈਆ ਕਰਨ ਦੇ ਵਿਚ ੫੦% ਸਮਰੱਥ ਹੈ ਪਰ ਫੇਰ ਵੀ ਪੁਰਸ਼ ਦੀ ਅਧੀਨਗੀ ਕਬੂਲਣ ਤੇ ਆਸਤਕ ਹੈ। ਕੋਈ ਇਸਤ੍ਰੀ ਕਿਸੇ ਬਜੁਰਗ ਦੀ ਅਸੀਸ ਲੈਣ ਵੇਲੇ ਆਪਣੀ ਜਾਨ ਦੀ ਖੈਰ ਮੰਗਣ ਦੀ ਇਛੁਕ ਨਹੀਂ। "ਤੇਰਾ ਸਾਂਈ ਜੀਵੇ ਤੂੰ ਬੁੱਢ ਸੁਹਾਗਣ ਹੋਵੇਂ, ਤੇਰਾ ਸੁਹਾਗ ਜੀਵੇ ਜਾਂ ਫੇਰ ਤੂੰ ਸਪੁੱਤ੍ਰੀ ਹੋਵੇ ਤੇਰੇ ਪੁੱਤ੍ਰ ਜੀਵੇਂ ਤੂੰ ਸੱਤ ਪੁੱਤ੍ਰੀ ਹੋਵੇਂ" ਆਦਿ ਅਸੀਸ ਨੂੰ ਹੀ ਇਹ ਸਭ ਤੋਂ ਵੱਧ ਅਹਮੀਅਤ ਦਿੰਦੀ ਹੈ। ਪੁੱਤ੍ਰਾਂ ਕਰਕੇ ਇਸਤ੍ਰੀ ਦਾ ਸਨਮਾਨ ਵਧਦਾ ਤੇ ਕਾਇਮ ਹੁੰਦਾ ਹੈ, ਅਤੇ ਨਾਂ (ਪਤੀ) ਤੋਂ ਬਿਨਾਂ ਇਸਤ੍ਰੀ ਦੀ ਇਹ ਦਸ਼ਾ ਹੈ ਕਿਉਂਕਿ ਇਸਤ੍ਰੀ ਪਤੀ ਤੋਂ ਬਿਨਾਂ ਰਹਿ ਨਹੀਂ ਸਕਦੀ ਅਤੇ ਹਨੇਰੀਆਂ ☛

੧. ਵੇਖਣ ਵਾਲੇ ਲੋਕ ਹੈਰਾਨ ਹੋਏ, ਰੌਲਾ ਪਾ ਕੇ ਚੁਪ ਕਰ ਗਏ ।
੨. ਉਸ ਦੇ ਕੋਲੋਂ ਰਖਪਕ ਖੋਹ ਨ ਸਕਿਆ ॥੧੬॥
੩. ਪਿੱਠ ਨਾਲ ਬੰਨ ਕੇ ਘੋੜਾ ਦੌੜਾ ਲਿਆ ।
੪. ਜੇ ਕੋਈ ਅੱਗੇ ਆਇਆ ਤਾਂ ਇਕ ਤੀਰ ਮਾਰ ਕੇ ਸੁੱਟ ਦਿੱਤਾ ।
੫. ਉਸ ਨੂੰ ਜਿੱਤ ਕੇ ਘਰ ਲੈ ਆਈ ।
੬. ਅਤੇ ਉਹੋ ਵਿਚੋਲਣ ਰਾਜ ਕੁਮਾਰ ਪਾਸ ਭੇਜ ਦਿੱਤੀ ॥੭੬॥
੭. ਤੇ ਕਿਹਾ ਕਿ ਜਿਹੜਾ ਕੰਮ ਤੈਂ ਕਿਹਾ ਸੀ ਉਹ ਮੈਂ ਕਰ ਦਿੱਤਾ ।
੮. ਐ ਪਤੀ! ਹੁਣ ਤੂੰ ਆਪਣੀ ਕੀਤੀ ਗੱਲ ਸਿਰੇ ਚੜ੍ਹਾ!
੯. ਪਹਿਲਾਂ ਵਿਆਹ ਕੇ ਮੈਨੂੰ ਲੈ ਜਾਹ-ਫੇਰ ਉਸ
੧੦. ਤੋਂ ਬਾਅਦ ਇਸ ਪਦਮਣੀ ਨੂੰ ਲੈ ਜਾਣਾ ॥੧੮॥
੧੧. ਇਹ ਸੁਨੇਹਾ ਸੁਣਕੇ ਰਾਜ ਕੁਮਰ ਉਸੇ ਵੇਲੇ ਉਥੇ ਆ ਗਿਆ ।
੧੨. ਪਹਿਲਾਂ ਅਛਲ ਦੇਇ ਨੂੰ ਆ ਕੇ ਵਿਆਹ ਲਿਆ ।
੧੩. ਫੇਰ ਵਿਆਹ ਕੇ ਪਦਮਣੀ ਲੈ ਗਿਆ ।
੧੪. ਉਸ ਹੋਸ਼ਿਆਰ ਇਸਤ੍ਰੀ ਨੇ ਐਸਾ ਚਰਿਤ੍ਰ ਪੇਸ਼ ਕਰਕੇ ਵਿਖਾ ਦਿੱਤਾ ਕਿ ॥੧੯॥
੧੫. ਪਹਿਲਾਂ ਕਿਥੇ ਸਮੁੰਦ੍ਰ ਤੋਂ ਪਾਰ ਚਲੀ ਗਈ ।
੧੬. ਫੇਰ ਰਾਜ ਕੁਮਾਰੀ ਨੂੰ ਕਿਤਨੀ ਹੁਸ਼ਿਆਰੀ ਨਾਲ ਚੁਰਾ ਕੇ ਲੈ ਆਈ ਦਿਨ ਦੀਵੀ ਸਭਦੇ ਸਾਹਮਣੇ ।
੧੭. ਤਾਂ ਜਾਕੇ ਆਪਣੇ ਮਨ ਦੇ ਪਸੰਦ ਦਾ ਪਤੀ ਹਾਸਲ ਕੀਤਾ ਲੇਖਕ ਕਹਿੰਦਾ ਹੈ-ਕਿ ਇਸਤ੍ਰੀ ਦੀ ।
੧੮. ਅਕਲ ਜਾਣੀ ਨਹੀ ਜਾ ਸਕਦੀ ॥੨੦॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਦੋ ਸੌ ਨੜਿਨਵੀਂ ਕਥਾ ਸਮਾਪਤ ॥੨੯੯॥੫੭੮੯॥ਚਲਦਾ॥

---

੧੯. ਚੌਪਈ ॥ ਸੀਸੀ ਸਾਰਕੇਤ ਨਾਮ ਦਾ ਇਕ ਰਾਜਾ ਸੀ।
੨੦. ਜਿਸ ਜਿਹਾ ਵਿਧਾਤਾ ਨੇ ਕੋਈ ਦੂਸਰਾ ਨਹੀ ਸੀ ਬਣਾਇਆ।
੨੧. ਸੀਸੈ ਸਾਰ ਦੇਵੀ ਉਸ ਦੀ ਰਾਣੀ ਸੀ ।
੨੨. ਜਿਸ ਜਿਹੀ ਕੋਈ ਦੂਸਰੀ ਨਹੀ ਕਹੀ ਜਾਂਦੀ ॥੧॥
੨੩. ਰਾਜੇ ਦਾ ਉਸ ਨਾਲ ਬਹੁਤ ਪ੍ਰੇਮ ਸੀ ।
੨੪. ਰਾਤ ਦਿਨ ਉਸ ਦਾ ਚਿਤ ਉਸ ਇਸਤ੍ਰੀ ਵਿਚ ਲੱਗਿਆ ਰਹਿੰਦਾ ਸੀ ।
੨੫. ਕਿਤਨੇ ਕੁ ਦਿਨਾਂ ਤੋਂ ਬਾਅਦ ਰਾਣੀ ਮਰ ਗਈ ।
੨੬. ਰਾਜਾ ਬਹੁਤ ਉਦਾਸ ਹੋ ਗਿਆ ॥੨॥
੨੭. ਭਾਵੇਂ ਹੋਰ ਰਾਣੀਆਂ ਸਨ ਪਰ ਉਹ ਕਿਸੇ ਵੱਲ ਤੱਕੇ ਹੀ ਨਾਂ ।
੨੮. ਭੁੱਲ ਕੇ ਵੀ ਕਿਸੇ ਦੇ ਘਰ ਨਾਂ ਜਾਵੇ ।
੨੯. ਬਾਕੀ ਦੀਆਂ ਰਾਣੀਆਂ ਬੜੀ ਦੁਖੀ ਹੋਈਆਂ ।
੩੦. ਕਿਉਂਕਿ ਪਤੀ ਦੇ ਮਿਲਾਪ ਬਿਨਾਂ ਕਾਮ ਦੁਖੀ ਕਰਦਾ ਸੀ ॥੩॥
੩੧. ਇਕ ਦਿਨ ਸਾਰੀਆਂ ਰਾਣੀਆਂ ਇਕਤ੍ਰ ਹੋ ਕੇ ਬੈਠ ਗਈਆਂ ।
੩੨. ਆਪੋ ਵਿਚ ਮਿਲ ਕੇ ਇਸ ਦੇ ਉਪਾਇ ਬਾਰੇ ਸੋਚਣ ਲੱਗੀਆਂ ।
੩੩. ਕਿ ਇਸ ਮੂਰਖ ਪਤੀ ਦੀ ਮਤ ਕਿਸ ਨੇ ਮਾਰ ਦਿੱਤੀ।
੩੪. ਕਿਆ ਹੋ ਗਿਆ ਜੋ ਇਕ ਰਾਣੀ ਮਰ ਗਈ? ॥੪॥
੩੫. ਜਿਸਦਾ ਇਸਨੇ ਇਤਨਾ ਸ਼ੋਕ ਕੀਤਾ ਹੈ ।
੩੬. ਜਿਸ ਨੇ ਇਸ ਦੀ ਇਤਨੀ ਮਤ ਮਾਰ ਦਿੱਤੀ ਹੈ ।
੩੭. ਰਾਜਿਆਂ ਦੇ ਕਿਤਨੀ ਸਾਰੀਆਂ ਇਸਤ੍ਰੀਆਂ ਹੁੰਦੀਆਂ ਹਨ ਇਸ ਲਈ ।
੩੮. ਪਤੀ ਦੀ ਜਾਨ ਸਲਾਮਤ ਚਾਹੀਦੀ ਹੈ ਹਮੇਸ਼ਾ ॥੫॥
੩੯. ਰਾਣੀਆਂ ਦੀ ਇਹ ਵਿਚਾਰ ਚੱਲ ਹੀ ਰਹੀ ਸੀ ਇਤਨੇ ਨੂੰ ਉੱਥੇ ਇਕ ਸਮਝਦਾਰ ਗੋਲੀ ਆ ਗਈ ।
੪੦. ਉਸ ਨੇ ਮੁੜਕੇ ਉਹਨਾਂ ਨੂੰ ਗੱਲ ਕਹੀ ਕਿ
੪੧. ਮੈ ਰਾਜੇ ਦੇ ਦਿਲ ਤੋਂ ਇਹ ਸ਼ੋਕ ਦੂਰ ਕਰ ਦੇਵਾਂਗੀ।
੪੨. ਫੇਰ ਤੁਹਾਡੇ ਨਾਲ ਮਿਲਾ ਦੇਵਾਂਗੀ ॥੬॥
੪੩. ਇਕ ਅਖਾਉਤੀ ਪਾਰ ਬਣਾ ਕੇ ਇਕ ਕੋਠੜੀ ਵਿਚ ਬੈਠਾ ਦਿੱਤਾ ।
੪੪. ਆਪਸ ਵਿਚ ਗੱਲਾਂ ਕਰਦੀਆਂ ਹਨ, ਪਰ ਉਥੇ ਕਰਦੀਆਂ ਹਨ ਜਿਥੇ ਰਾਜੇ ਨੂੰ ਸਭ ਕੁਝ ਸੁਣਦਾ ਸੀ।
੪੫. ਕਿ ਲਾਹਣਤ ਹੈ ਇਸ ਰਾਜੇ ਦੇ ਜਿਉਣ ਪਰ-
੪੬. ਜਿਸ ਨੇ ਗਿਆਨ ਅਗਿਆਨ ਦੀ ਵਿਚਾਰ ਨਹੀ ਕੀਤੀ॥੭॥
੪੭. ਜਿਸ ਇਸਤ੍ਰੀ ਨੇ ਹੋਰ ਪੁਰਸ਼ ਭੋਗਣ ਲਈ ਰਖਿਆ ਹੋਇਆ ਸੀ ।
੪੮. ਗੱਲਾਂ ਬਾਤਾਂ ਨਾਲ ਪਤੀ ਦਾ ਘਰ ਪੂਰਾ ਕਰ ਦੇਂਦੀ ਸੀ।
੪੯. ਜੇ ਰਾਜਾ ਆਹ ਕੋਠੜੀ ਖੋਲ ਕੇ ਵੇਖ-ਤਾਂ ਸੱਚ-
੫੦. ਝੂਠ ਦਾ ਉਸ ਨੂੰ ਆਪੇ ਪਤਾ ਲਗ ਜਾਵੇ ॥੮॥

---

☛ ਰਾਤਾਂ ਗੁਜਾਰਨੀਆਂ ਇਸਨੂੰ ਬੜੀਆਂ ਕਠਿਨ ਹੋ ਜਾਂਦੀਆਂ ਹਨ । ਪਤੀ ਤੋਂ ਬਿਨਾਂ ਹਨੇਰੀਆਂ ਰਾਤਾਂ ਨੀਂਦ ਭੁਖ ਤੇ ਪ੍ਰਸੰਨਤਾ ਅਲੋਪ ਹੋ ਜਾਂਦੀ ਹੈ।
ਜਿਸਦੀ ਮਿਸਾਲ ਵਜੋਂ ਉਦਾਹਰਣ ਦੇ ਕੇ ਗੁਰਦੇਵ ਜੀਵ ਰੂਪੀ ਇਸਤ੍ਰੀ ਤੇ ਪਤੀ ਰੂਪ ਪ੍ਰਮੇਸ਼ਰ ਦੇ ਵਿਛੋੜੇ ਨੂੰ ਇੰਝ ਸਮਝਾਉਦੇ ਹਨ:-

*ਸੁਣਿ ਨਾਹ ਪ੍ਰਭੂ ਜੀਉ ਏਕਲੜੀ ਬਨ ਮਾਹਿ ॥ ਕਿਉ ਧੀਰੈਗੀ ਨਾਹ ਬਿਨਾ ਪ੍ਰਭ ਵੇਪਰਵਾਹੇ ॥*
*ਧਨ ਸਾਹ ਬਾਝਹੁ ਰਹਿ ਨ ਸਾਕੈ ਬਿਖਮ ਰੈਣਿ ਘਣੇਰੀਆਂ ॥ ਨਹ ਨੀਂਦ ਆਵੈ ਪ੍ਰੇਮੁ ਭਾਵੈ ਸੁਣਿ ਬੇਨੰਤੀ ਮੇਰੀਆ ॥*
*ਬਾਝਹੁ ਪਿਆਰੇ ਕੋਇ ਨ ਸਾਰੇ ਏਕਲੜੀ ਕੁਰਲਾਏ ॥ ਨਾਨਕ ਸਾਧਨ ਮਿਲੈ ਮਿਲਾਈ ਬਿਨੁ ਪ੍ਰੀਤਮ ਦੁਖੁ ਪਾਇ ॥੧॥ਪੰ:੨੪੩॥ਮ:੧॥*
*ਸੁਹਾਗੁ ਹਮਾਰੋ ਅਬ ਹੁਣਿ ਸੋਹਿਓ ॥ ਕੰਤੁ ਮਿਲਿਓ ਮੇਰੋ ਸਭੁ ਦੁਖ ਜੋਹਿਓ ॥*
*ਆਗਨ ਮੇਰੈ ਸੋਭਾ ਚੰਦ ॥ ਨਿਸ ਬਾਸੁਰ ਪ੍ਰਿਅ ਸੰਗ ਅਨੰਦ ॥੨॥ਪੰ:੧੦੮੮॥*

ਜਿਨ੍ਹਾਂ ਲੋਕਾਂ ਨੇ ਅੰਗ੍ਰੇਜ ਦਾ ਰਾਜ ਤੱਕਿਆ ਹੈ ਉਹ ਜਾਣਦੇ ਹਨ ਕਿ ਅੰਗ੍ਰੇਜ਼ ਦਾ ਰਾਜ ਕਿਤਨਾ ਵਿਸ਼ਾਲ ਸੀ ਜਿਸਦਾ ਸਿਕਾ ਸਾਰੇ ਇੰਗਲਸਤਾਨ, ਅਫੀਰਕਾ, ਬਗਦਾਦ, ਯੂਰਪ, ਹਿੰਦੁਸਤਾਨ, ਹਰਿਆਣਾ, ਪੰਜਾਬ, ਸ਼ਿਮਲਾ ਆਦਿ ਪਹਾੜੀ ਇਲਾਕੇ ਪਾਕਿਸਤਾਨ ਚੜਦੀ ਤੋਂ ਚੱਲ ਕੇ ਛਿਪਦੀ ਤੱਕ ਚਲਦਾ ਹੀ । ਇੰਗਲੈਂਡ ਦੀ ਪੰਜਵੀਂ ਗੱਦੀ ਤੇ ਮਲਕਾ-(ਵਿਕਟੋਰੀਆ) ਬਰਤਾਨੀਆਂ ਦੀ ਮਹਾ ਸ਼ਕਸੀਖਤ ਮੰਨੀ ਜਾਂਦੀ ਸੀ, ਜਰਮਨ ਤੇ ਰੂਸ ਨੂੰ ਛੱਡਕੇ ਕੁਲ ਭਾਰਤ ਖੰਡ ਉਸੀ ਦੀ ਈਨ ਮੰਨਦਾ ਸੀ ਸਾਰੇ ਰਾਜੇ ਮਹਾਰਾਜੇ ਉਸਦੇ ਹੁਕਮ ਅਗੇ ਥਰ-ਥਰ ਕੰਬਦੇ ਸਨ ਪਰ ਉਹ ਆਪਣੇ ਪਤੀ ਤੇ ਹੁਕਮ ਨਾਂ ਚਲਾ ਸਕੀ-ਜੋ (ਐਲਬਰਡ) ਨਾਮ ਦਾ ਉਸ ਦਾ ਪਤੀ ਗੱਦੀ ਤੇ ਸ਼ਸੋਬਤ ਨਹੀਂ ਸੀ । ਇਕ ਵੇਰੀ (ਮਲਕਾ-ਵਿਕਟੋਰੀਆ) ਤੇ ਉਸਦੇ ਪਤੀ (ਐਲਬਰਡ) ਵਿਚ ਤਕਰਾਰ ਹੋ ਗਿਆ ਤੇ ਐਲਬਰਡ ਨਰਾਜ਼ ਹੋ ਕੇ ਆਪਣੇ ਕਮਰੇ ਵਿਚ ਅੰਦਰੋਂ ਬੰਦ ਕਰਕੇ ਜਾ ਲੇਟਿਆ ਅੰਦਰੋਂ ਕੁੰਡੀ ਮਾਰ ਲਈ । ਮਲਕਾ ਵਿਕਟੋਰੀਆ ਆਪਣੇ ਪਲੰਘ ਤੇ ਹੈਰਾਨ ਤੇ ਪ੍ਰੇਸ਼ਾਨ ਹੋ ਕੇ ਲੇਟ ਗਈ ਹੈ, ਪਰ ਨੀਂਦ ਨਹੀ ਆ ਰਹੀ । ਆਖਰ ਬੇ ਸਬਰੀ ਦੀ ਹਾਲਤ ਵਿਚ (ਐਲ ਬਰਡ) ਦੇ ਦਰਵਾਜੇ ਅੱਗੇ ਚਲੀ ਜਾਂਦੀ ਹੈ-ਪਰ ਓਹਦੇ ਤੇ ਮਾਣ ਵਿਚ ਕਹਿਰ ਭਰੇ ਲਹਿਜੇ ਨਾਲ ਦਰਵਾਜੇ ਤੇ ਮੁੱਕੀਆਂ ਮਾਰਦੀ ਹੈ ਤੇ ਕਹਿੰਦੀ ਹੈ ਦਰਵਾਜਾ ਖੋਲ੍ਹੋ । ਅੰਦਰੋਂ ਆਵਾਜ ਆਈ ਕੌਣ ਹੈ ? ਤਾਂ ਅੱਗੋਂ ਮਲਕਾਂ ਕੜਕ ਕੇ ਬੋਲੀ ਦਰਵਾਜਾ ਖੋਲ੍ਹੋ ਮੈ ਇੰਗਲੈਂਡ ਦੀ ਮਲਕਾ ਕਹਿ ਰਹੀ ਹਾਂ ਛੇਤੀ ਕੁੰਡੀ ਹਟਾਉ ਤੇ ਦਰਵਾਜਾ ਲਾਹੋ । ਬੇਸ਼ਕ ਸ਼ਾਹਜਾਦਾ ਐਲਵਰਡ ਕਿਸੇ ਮੁਲਕ ਦਾ ਬਾਦਸ਼ਾਹ ਨਹੀਂ ਸੀ ਪਰ ਉਸਨੇ ਮਲਕਾ ਦੇ ਹੁਕਮ ਦੀ ਰਤਾ ਵੀ ਪ੍ਰਵਾਹ ਨਾ ਕੀਤੀ ਬੂਹਾ ਤਾਂ ਕੀ ਖੋਲਣਾ ਸੀ ਮੁੜਕੇ ਹੰਗੂਰਾ ਵੀ ਨਹੀ ਭਰਿਆ । ਅੰਤ ਮਲਕਾ ਹਫ ਹੁਫ ਕੇ ਮੁੜਕੇ ਆਪਣੇ ਪਲੰਘ ਉਪਰ ਜਾ ਲੇਟੀ ਪਰ ਨੀਂਦ ਨਹੀ ਆ ਰਹੀ, ਮਨ ਵਿਚ ਸੋਚਾਂ ਸੋਚਦੀ ਸੰਭਲੀ ਤੇ ਠੰਡੀ ਹੋਈ ਤੇ ਆਪਣੇ ਆਪਨੂੰ ਸੰਭਾਲਿਆ ਬੇਚੈਨੀ ਦੀ ਹਾਲਤ ਵਿਚ ਮੁੜਕੇ ਫੇਰ ਦਰਵਾਜੇ ਤੇ ਚਲੀ ਗਈ ਅਤੇ ਆਪਣੀ ਭੁੱਲ ਦਾ ਅਹਿਸਾਸ ਕੀਤਾ ਬੜੀ ਕੋਮਲਤਾ ਤੇ ਨਰਮੀ ਦੇ ਲਹਿਜੇ ਵਿਚ ਦਰਵਾਜਾ ਹਿਲਾਇਆ ਤਾਂ ਆਵਾਜ ਆਈ ਕੌਣ ਹੈ? ਉੱਤ੍ਰ ਵਿਚ ਮਲਕਾ ਨੇ ਕਿਹਾ ਸੀ ਜੀ ਮੈ ਤੁਹਾਡੀ ਦਾਸੀ ਵਿਕਟੋਰੀਆਂ ਹਾਂ ਮੇਹਰਬਾਨੀ ਕਰਕੇ ਦਰਵਾਜਾ ਖੋਲ ਦਿਓ ਇਤਨੀ ਨਿਮ੍ਰਤਾ ਦੇ ਨਾਲ ਗੱਲ ਕਰਨ ਦੀ ਦੇਰ ਸੀ ਫੱਟ ਦਰਵਾਜਾ ਖੁੱਲ ਗਿਆ ਲਿਖਣ ਦਾ ਭਾਵ ਇਕ ਤਾਂ ਇਹ ਕਿ ਵਕਟੋਰੀਆਂ ਭਾਵੇ ਸੈਂਕੜੇ ਮੁਲਕਾਂ ਦੀ ਰਾਣੀ ਸੀ ਪਰ (ਐਲ ਵਰਡ) ਉਸ ਦਾ ਰਾਜਾ ਸੀ, ਇਸ ਲਈ ਪਤਨੀ ਪਤੀ ਤੇ ਰਾਜ ਨਹੀ ਕਰ ਸਕਦੀ ਭਾਵੇਂ ਹੋਰ ਕਿਤਨਾ ਵੀ ਰੁਤਬਾ ਕਿਉਂ ਨਾ ਕਰ ਲਵੇ ਹਮੇਸ਼ਾਂ ਪੁਰਸ਼ ਰਾਜਾ ਤੇ ਉਸਦੀ ਇਸਤ੍ਰੀ ਉਸਦਾ ਵਜ਼ੀਰ ਹੀ ਮੰਨੀ ਜਾਂਦੀ ਹੈ । ☚

[੧]ਨ੍ਰਿਪ ਕੇ ਸ੍ਰਵਨਨ ਧੁਨਿ ਇਹ ਪਰੀ ॥ [੨]ਤੁਰਤੁ ਕੁਠਰਿਯਾ ਜਾਇ ਉਘਰੀ ॥ [੩]ਹੇਰਾ ਜਬ ਵਹੁ ਮਨੁਛ ਬਨਾਈ ॥ [੪]ਤਬ ਐਸੇ ਤਿਹੱ ਕਹਾ ਰਿਸਾਈ ॥੯॥ [੫]ਇਤੋ ਸੋਕ ਹਮ ਕੀਯੋ ਨਿਕਾਜਾ ॥ [੬]ਇਹ ਨ ਲਹਤ ਥੋ ਐਸ ਨਿਲਾਜਾ ॥ [੭]ਅਬ ਮੈ ਰਨਿਯਨ ਅਵਰ ਬਿਹਾਰੋ ॥ [੮]ਰਾਨੀ ਮਰੀ ਨ ਫੇਰਿ ਚਿਤਾਰੌ ॥੧੦॥ [੯]ਔਰ ਤ੍ਰਿਯਨ ਕੇ ਸਾਥ ਬਿਹਾਰਾ ॥ [੧੦]ਵਾ ਰਾਨੀ ਕਹੱ ਨ੍ਰਿਪਤਿ ਬਿਸਾਰਾ ॥ [੧੧]ਇਹ ਛਲ ਤ੍ਰਿਯਨ ਨਰਿੰਦ੍ਰਹਿ ਛਰਾ ॥ [੧੨]ਤ੍ਰਿਯ ਚਰਿਤ੍ਰ ਅਤਭੁਤ ਇਹੱ ਕਰਾ ॥੧੧॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ, ਤ੍ਰਿਯਾ ਚਰਿਤ੍ਰੇ, ਮੰਤ੍ਰੀ ਭੂਪ ਸੰਬਾਦੇ, ਤੀਨ ਸੌ ਚਰਿਤ੍ਰ
ਸਮਾਪਤ ਮਸਤੁ ਸੁਭ ਮਸਤੁ ॥੩੦੦॥੫੮੦੦॥ ਅਫਜੂੰ ॥

ਚੌਪਈ ॥ [੧੩]ਇੱਛਾਵਤੀ ਨਗਰ ਇਕ ਸੁਨਾ ॥ [੧੪]ਇੱਛਸੈਨ ਰਾਜਾ ਬਹੁ ਗੁਨਾ ॥ [੧੫]ਇਸਟ ਮਤੀ ਤਾ ਕੇ ਘਰ ਨਾਰੀ ॥ [੧੬]ਇਸਟ ਦੇਵਕਾ ਰਹਤ ਦੁਲਾਰੀ ॥੧॥ [੧੭]ਅਜੈ ਸੈਨ ਖਤਰੇਟਾ ਤਹਾਂ ॥ [੧੮]ਆਵਤ ਭਯੋ ਧਾਮ ਤ੍ਰਿਯ ਜਹਾਂ ॥ [੧੯]ਰਾਣੀ ਤਾ ਕੋ ਰੂਪ ਨਿਹਾਰਾ ॥ [੨੦]ਗਿਰੀ ਧਰਨਿ ਜਨੁ ਲਗਯੋ ਕਟਾਰਾ ॥੨॥ [੨੧]ਉੜਦ ਬੇਗ ਨਿਪੁੰਸਕ ਘਨੇ ॥ [੨੨]ਪਠੇ ਦਏ ਰਾਨੀ ਤਹੱ ਤਨੇ ॥ [੨੩]ਹਿ ਕਰਿ ਤਾਹਿ ਲੈ ਗਏ ਤਹਾਂ ॥ [੨੪]ਤਰਨੀ ਪੰਥ ਬਿਲੋਕਤ ਜਹਾਂ ॥੩॥ [੨੫]ਕਾਮ ਭੋਗ ਤਾ ਸੌ ਰਾਨੀ ਕਰਿ ॥ [੨੬]ਪੌਢੇ ਦੋਊ ਜਾਇ ਪਲਕਾ ਪਰ ॥ [੨੭]ਤਬ ਲਗਿ ਆਇ ਨ੍ਰਿਪਤਿ ਤਹੱ ਗਏ ॥ [੨੮]ਸੋਵਤ ਦੁਹੂੰ ਬਿਲੋਕਤ ਭਏ ॥੪॥ [੨੯]ਭਰਭਰਾਇ ਤ੍ਰਿਯ ਜਗੀ ਦੁਖਾਤਰ ॥ [੩੦]ਡਾਰਿ ਦਯੋ [1]ਦੁਪਟਾ ਪਤਿ ਮੁਖ ਪਰ ॥ [੩੧]ਜਬ ਲੌ ਕਰਤ ਦੂਰਿ ਨ੍ਰਿਪ ਭਯੋ ॥ [੩੨]ਤਬ ਲੌ ਜਾਰਿ ਭਾਜਿ ਕਰਿ ਗਯੋ ॥੫॥ [੩੩]ਦੁਪਟਾ[1] ਦੂਰਿ ਕਰਾ ਨ੍ਰਿਪ ਜਬੈ ॥ [੩੪]ਪਕਰ ਲਿਯੋ ਰਾਨੀ ਕਹੱ ਤਬੈ ॥ [੩੫]ਕਹਾਂ ਗਯੋ ਵਹੁ ਜੁ ਮੈਂ ਨਿਹਾਰਾ ॥ [੩੬]ਬਿਨੁ ਨ ਕਹੇ ਭ੍ਰਮ ਮਿਟੈ ਹਮਾਰਾ ॥੬॥ [੩੭]ਪ੍ਰਥਮੈ ਜਾਨ ਮਾਫ ਮੁਰ ਕੀਜੈ ॥ [੩੮]ਬਹੁਰੌ ਬਾਤ ਸਾਚ ਸੁਨਿ ਲੀਜੈ ॥ [੩੯]ਬਚਨ ਦੇਹੁ ਮੇਰੇ ਜੌ ਹਾਥਾ ॥ [੪੦]ਬਹੁਰਿ ਲੇਹੁ ਬਿਨਤੀ ਸੁਨਿ ਨਾਥਾ ॥੭॥ [੪੧]ਭੈਂਗੇ ਨੇਤ੍ਰ ਤੋਰਿ ਬਿਧਿ ਕਰੇ ॥ [੪੨]ਇਕ ਤੇਂ ਜਾਤ ਦੋਇ ਲਖ ਪਰੇ ॥ [੪੩]ਤੁਮ ਕਹੱ ਕਛੂ ਝਾਂਵਰੋ ਆਯੋ ॥ [੪੪]ਮੁਹਿ ਕੋ ਦਿਖਿ ਲਖਿ ਕਰਿ ਦ੍ਵੈ ਪਾਯੋ ॥੮॥ [੪੫]ਨ੍ਰਿਪ ਸੁਨਿ ਬਚਨ ਚਕ੍ਰਿਤ ਹ੍ਵੈ ਰਹਾ ॥ [੪੬]ਤ੍ਰਿਯ ਸੌ ਬਹੁਰਿ ਬਚਨ ਨਹਿ ਕਹਾ ॥ [੪੭]ਮੁਖ ਮੂੰਦੇ ਘਰ ਕੌ ਫਿਰਿ ਆਯੋ ॥ [੪੮]ਕਰਮ ਰੇਖ ਕਹੱ ਦੋਸੁ ਲਗਾਯੋ ॥੯॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ, ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ, ਤੀਨ ਸੌ ਇਕ ਚਰਿਤ੍ਰ
ਸਮਾਪਤ ਮਸਤੁ ਸੁਭ ਮਸਤੁ ॥੩੦੧॥੫੮੦੯॥ ਅਫਜੂੰ ॥

1. ਅੱਧਕ ਲਾ ਕੇ 'ਦੁਪੱਟਾ' ਪੜ੍ਹੋ ।

☛ ਦੂਜੇ ਇਹ ਗੱਲ ਕਿ ਮਹਾਰਾਣੀ ਵਿਕਟੋਰੀਆ ਕੋਲ ਕਿਸ ਵਸਤੂ ਦੀ ਕਮੀ ਸੀ ? ਜੋ ਉਸਨੂੰ ਬੇਚੈਨ ਕਰਕੇ ਆਰਾਮ ਨਹੀਂ ਸੀ ਕਰਨ ਦਿੰਦੀ ਉਹ ਹੈ ਸੀ ਕਾਮੁਕ ਰੁਚੀ ਤੇ ਪਤੀ ਮਿਲਾਪ । ਚਰਿਤ੍ਰ ਪਾਖ੍ਯਾਨਾ ਵਿਚ ਉਨਰੀ ਢੰਗ ਦੇ ਨਾਲ ਇਹ ਕੁਝ ਵਿਖਾਇਆ ਗਿਆ ਹੈ ਕਿ ਕਿਤਨੀਆਂ ਇਸਤ੍ਰੀਆਂ ਰਾਜ ਧੰਨ ਤੇ ਸੁਖਾਂ ਦੇ ਅੰਬਾਰ ਛੱਡ ਕੇ ਸਾਧਾਂ ਫਕੀਰਾਂ ਜੋਗੀਆਂ ਚੰਡਾਲਾਂ ਨਾਲ ਤੁਰ ਗਈਆਂ:-ਮਹਾਂ ਬਚਨ ਹੈ :-

(ੳ)-*ਪਰਹਰਿ ਕਪਟੁ ਜੇ ਪਿਰ ਮਿਲੈ ਖੁਸੀ ਰਾਵੈ ਪਿਰੁ ਸੰਗਿ ॥ਪੰ:੬੪੨॥ਮ:੪॥*

(ਅ)-*ਵਾਰਿ ਵਾਰਉ ਅਨਿਕ ਡਾਰਉ ॥ ਸੁਖੁ ਪ੍ਰਿਅ ਸੁਹਾਗ ਪਲਕ ਰਾਤ ॥੧॥ਰਹਾਉ॥*
*ਕਨਿਕ ਮੰਦਰ ਪਾਟ ਸੇਜ ਸਖੀ ਮੋਹਿ ਨਾਹੀ ਇਨ ਸਿਉ ਤਾਤ ॥੧॥ ਮੁਕਤ ਲਾਲ ਅਨਿਕ ਭੋਗ ਬਿਨੁ ਨਾਮ ਨਾਨਕ ਹਾਤ ॥*
*ਰੂਖਿ ਭੋਜਨੁ ਭੂਮਿ ਸੈਨ ਸਖੀ ਪ੍ਰਿਅ ਸੰਗਿ ਸੂਖਿ ਬਿਹਾਤ ॥੨॥ਪੰ:੧੩੦੬॥ਮ:੫॥* ☛

੧. ਰਾਜੇ ਦੇ ਕੰਨਾਂ ਵਿਚ ਇਹ ਗੱਲ ਜਾ ਪਈ ।
੨. ਉਸਨੇ ਉਸੇ ਵੇਲੇ ਉਹ ਕੋਠੜੀ ਜਾ ਕੇ ਖੁਲਾ ਲਈ ।
੩. ਜਦੋਂ ਉਹ ਪੁਰਸ਼ ਅੰਦਰ ਜਾ ਕੇ ਸੰਵਾਰ ਕੇ ਵੇਖਿਆ।
੪. ਤਾਂ ਉਸ ਨੇ ਕ੍ਰੋਧ ਵਿਚ ਆ ਕੇ ਇਸ ਤਰ੍ਹਾਂ ਕਿਹਾ ॥੯॥
੫. ਬੜਾ ਅਫਸੋਸ ਹੈ ਕਿ ਮੈਂ ਇਹ ਚੰਗਾ ਕੰਮ ਨਹੀਂ ਕੀਤਾ।
੬. ਇਹ ਨਾਂ ਵੇਖਿਆ ਕਿ ਇਹ ਇਤਨੀ ਨਿਲੱਜ ਹੈ ।
੭. ਹੁਣ ਮੈ ਹੋਰ ਰਾਣੀਆਂ ਨਾਲ ਵਿਹਾਰ ਕਰਾਂਗਾ ।
੮. ਜਿਹੜੀ ਰਾਣੀ ਮਰ ਗਈ ਉਸ ਨੂੰ ਯਾਦ ਨਹੀਂ ਕਰਾਂਗਾ ॥੧੦॥
੯. ਫੇਰ ਉਹ ਹੋਰ ਇਸਤ੍ਰੀਆਂ ਦੇ ਨਾਲ ਵਿਹਾਰ ਕਰਨ ਲੱਗਾ।
੧੦. ਉਸ ਰਾਣੀ ਨੂੰ ਰਾਜੇ ਨੇ ਭੁਲਾ ਦਿੱਤਾ ।
੧੧. ਐਸ ਢੰਗ ਦੇ ਨਾਲ ਉਹਨਾਂ ਇਸਤ੍ਰੀਆਂ ਨੇ ਰਾਜੇ ਨੂੰ ਧੋਖਾ ਦੇ ਦਿੱਤਾ ।
੧੨. ਉਹਨਾਂ ਇਸਤ੍ਰੀਆਂ ਨੇ ਇਹ ਇਕ ਅਸਚਰਜ ਕੌਤਕ ਕਰ ਵਖਾਇਆ ॥੧੧॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌਵੀਂ ਕਥਾ ਸਮਾਪਤ ॥੩੦੦॥੫੮੦੦॥ਚਲਦਾ॥

---

੧੩. ਚੌਪਈ ॥ ਇਛੱਯਾ ਵਤੀ ਨਗਰ ਇਕ ਸੁਣਿਆ ਹੈ ।
੧੪. ਉਥੇ ਦਾ ਇੱਛਾ ਸੈਨ ਰਾਜਾ ਬਹੁਣ ਗੁਣਵਾਨ ਸੀ ।
੧੫. ਇਸ਼ਟ ਮਤੀ ਉਸਦੇ ਘਰ ਇਸਤ੍ਰੀ ਸੀ ।
੧੬. ਇਸ਼ਟ ਦੇਵਕਾ ਉਹਨਾ ਦੀ ਪੁਤ੍ਰੀ ਸੀ ॥੧॥
੧੭. ਉਥੇ ਅਜੈ ਸੈਨ ਨਾਮ ਦਾ ਇਕ ਖੱਤ੍ਰੀ ਸੀ ।
੧੮. ਉਹ ਕਿਤੇ ਉਹਨਾਂ ਦੇ ਘਰ ਆ ਗਿਆ ।
੧੯. ਜਿਸ ਵੇਲੇ ਰਾਣੀ ਨੇ ਉਸਦਾ ਰੂਪ ਵੇਖਯਾ ।
੨੦. ਤਾਂ ਉਹ ਧਰਤੀ ਤੇ ਐਉਂ ਗਿਰ ਪਈ ਜਿਵੇਂ ਕਟਾਰੀ ਲੱਗ ਕੇ ਘਾਉ ਖਾਇ ਕੇ ਪ੍ਰਾਨੀ ਗਿਰ ਪੈਂਦਾ ਹੈ ॥੨॥
੨੧. ਉੜ ਬੇਗ ਜਿਹੇ ਹੀਜੜੇ ਸਨ ਜੋ-
੨੨. ਰਾਣੀ ਨੇ ਕਈ ਉਸ ਪਾਸ ਭੇਜ ਦਿੱਤੇ ।
੨੩. ਜੋ ਉਸ ਖਤ੍ਰੀ ਨੂੰ ਪਕੜ ਕੇ ਉਥੇ ਲੈ ਗਏ ।
੨੪. ਜਿਥੇ ਉਹ ਜਵਾਨ ਇਸਤ੍ਰੀ ਉਸ ਦਾ ਰਾਹ ਤੱਕ ਰਹੀ ਸੀ ॥੩॥
੨੫. ਰਾਣੀ ਨੇ ਉਸ ਨਾਲ ਕਾਮ ਭੋਗ ਦਾ ਵਿਹਾਰ ਕੀਤਾ।
੨੬. ਤੇ ਦੋਇ ਪਲੰਘ ਪਰ ਪੈ ਕੇ ਆਰਾਮ ਕਰਨ ਲੱਗ ਪਏ।
੨੭. ਇਤਨੇ ਨੂੰ ਉਧਰ ਰਾਜਾ ਜਾ ਨਿਕਲਿਆ ।
੨੮. ਦੋਇ ਸੁੱਤੇ ਪਏ ਉਸ ਨੇ ਵੇਖ ਲਏ ॥੪॥
੨੯. ਜਦੋਂ ਬੋਲਬੁਗਲਾ ਹੋਇਆਂ ਤਾਂ ਰਾਣੀ ਉਭੜਿਹਾ ਕੇ ਉੱਠੀ ਜਾਗੀ ਤੇ ਦਿਲ ਵਿਚ ਡਰੀ-ਪਰ ਉਸਨੇ ਝਟਪਟ-
੩੦. ਆਪਣਾ ਦੁਪਟਾ ਉਸਦੇ ਮੂਹ ਪਰ ਪਾ ਦਿੱਤਾ ।
੩੧. ਜਦ ਤੱਕ ਰਾਜੇ ਨੇ ਦੁਪੱਟਾ ਮੂੰਹ ਦੇ ਉੱਤੋਂ ਲਾਹਿਆ-
੩੨. ਇਤਨੇ ਨੂੰ ਉਸਦਾ ਯਾਰ ਉਥੋਂ ਨਿਕਲ ਗਿਆ ॥੫॥
੩੩. ਜਿਸ ਵੇਲੇ ਰਾਜੇ ਨੂੰ ਮੂੰਹ ਉਤੋਂ ਦੁਪੱਟਾ ਲਹਿਆ ਉਸਨੇ
੩੪. ਉਸੇ ਵੇਲੇ ਰਾਣੀ ਨੂੰ ਪਕੜ ਲਿਆ ਤੇ ਪੁਛਿਆ ਕਿ
੩੫. ਦਸ ਉਹ ਆਦਮੀ ਕਿਥੇ ਗਿਆ ਜੋ ਮੈ ਤੇਰੇ ਕੋਲ ਵੇਖਿਆ ਸੀ ?
੩੬. ਬਿਨਾਂ ਦੱਸੇ ਮੇਰੀ ਤਸੱਲੀ ਨਹੀ ਹੋਵੇਗੀ ॥੬॥
੩੭. ਰਾਣੀ ਨੇ ਕਿਹਾ ਕਿ ਜੇ ਮੈ ਗੱਲ ਸੱਚੀ ਦੱਸੀ ਤਾਂ ਬਚਨ ਦੇਹ ਕਿ ਮੈਂ ਤੈਨੂੰ ਮੁਆਫ ਕਰ ਦਿਆਂਗਾ!
੩੮. ਫੇਰ ਮੇਰੇ ਕੋਲੋਂ ਸੱਚੀ ਗੱਲ ਸੁਣ ਲੈ!
੩੯. ਮੈਨੂੰ ਬਚਨ ਦੇਹੋ ਜੋ ਮੇਰੇ ਹੱਥ ਆ ਜਾਣ ।
੪੦. ਫੇਰ ਐ ਪਤੀ ਮੇਰੀ ਬੇਨਤੀ ਸੁਣ ਲੈਣੀ ॥੭॥
੪੧. ਜਦੋਂ ਰਾਜੇ ਨੇ ਮਾਫ ਕਰਨ ਦਾ ਬਚਨ ਦੇ ਤਾ ਫੇਰ ਕਿਹਾ ਕਿ ਵਿਧਾਤੇ ਨੇ ਤੇਰੀਆਂ ਅੱਖਾਂ ਭੈਂਗੀਆਂ ਕੀਤੀਆਂ ਹੋਈਆਂ ਹਨ ।
੪੨. ਜਿਸ ਕਰਕੇ ਤੈਨੂੰ ਇਕ ਚੀਜ਼ ਦੋ ਹੋ ਕੇ ਦਿਸਦੀ ਹੈ।
੪੩. ਇਸ ਕਰਕੇ ਤੈਨੂੰ ਭੁਲੇਖਾ ਲੱਗ ਗਿਆ ।
੪੪. ਮੈਨੂੰ ਹੀ ਵੇਖ ਕੇ ਤੈਨੂੰ ਦੋ ਦਿੱਸ ਪਏ-ਹੋਰ ਐਥੇ ਕੋਈ ਆਦਮੀ ਨਹੀਂ ਆਇਆ ॥੮॥
੪੫. ਰਾਜਾ ਇਹ ਗੱਲ ਸੁਣਕੇ ਚਕ੍ਰਿਤ ਜਿਹਾ ਹੋ ਗਿਆ ।
੪੬. ਮੁੜਕੇ ਉਸ ਇਸਤ੍ਰੀ ਨੂੰ ਕੋਈ ਗੱਲ ਨਾ ਕਹੀ ।
੪੭. ਚੁਪ ਕਰਕੇ ਘਰ ਨੂੰ ਤੁਰ ਗਿਆ ।
੪੮. ਆਪਣੇ ਕਰਮਾਂ ਨੂੰ ਹੀ ਕੋਸਿਆ ਕਿ ਮੇਰੇ ਕਰਮਾਂ ਦੀ ਗਤੀ ਹੈ ਕਿ ਮੇਰੇ ਨੇਤ੍ਰ ਠੀਕ ਨਹੀਂ ਵੇਖਦੇ ॥੯॥੧

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਇੱਕਵੀਂ ਕਥਾ ਸਮਾਪਤ ॥੩੦੧॥੫੮੦੯॥ਚਲਦਾ॥

---

☚ ਸ੍ਰੀ ਦਸਮੇਸ ਜੀ (ਚੰਦ੍ਰ) ਅਵਤਾਰ ਦੇ ਪ੍ਰਕਰਣ ਵਿਚ ਇਸ ਤੇ ਰੋਸ਼ਨੀ ਪਉਂਦੇ ਹਨ ਕਿ ਜਿਸ ਵੇਲੇ ਚੰਦ੍ਰਮਾਂ ਵਜੂਦ ਵਿਚ ਨਹੀਂ ਸੀ ਆਇਆ ਉਸ ਵੇਲੇ ਕਿਤੇ ਖੇਤੀ ਨਹੀਂ ਸੀ ਹੁੰਦੀ-ਸਾਰੇ ਲੋਗ ਭੁਖਦੇ ਸ਼ਕਾਰ ਸਨ ਜੋ ਦੁਖੀ ਹੋ ਕੇ ਸੁੱਕੇ ਪੱਤਿਆਂ ਵਾਂਗ ਉੱਡੇ ਫਿਰਦੇ ਸੀ । ਉਸ ਵੇਲੇ ਅੰਨ ਦੇ ਅਹਾਰ ਬਿਨਾਂ ਕਾਮ ਦਾ ਅਨਬੋਲ ਬਾਲਾ ਸੀ ਜਿਸ ਲਈ ਇਸਤ੍ਰੀ ਪੁਰਸ਼ ਦੀ ਮੁਹਤਾਜ ਨਹੀ ਸੀ ਇਸਤ੍ਰੀ ਦਾ ਉਸ ਸਮੇਂ ਦਾ ਰੋਲ ਦੱਸਦੇ ਹਨ

*ਨਾਰਿ ਨ ਸੇਵ ਕਰੇ ਨਿਜ ਨਾਥੰ ॥ ਲੀਨੇ ਹੀ ਰੋਸੁ ਫਿਰੈ ਜੀਅ ਸਾਥੰ ॥ ਕਾਮਨਿ ਕਾਮੁ ਨ ਸੰਤਾਵੈ ॥ ਕਾਮ ਬਿਨਾ ਕੋਊ ਕਾਮੁ ਨ ਆਵੈ ॥੪॥*
*ਤੋਮਰੁ ਛੰਦ ॥ ਪੂਜੈ ਨ ਕੋਊ ਤ੍ਰੀਆ ਨਾਥ ॥ ਐਠੀ ਫਿਰੈ ਜੀਅ ਸਾਥ ॥ ਦੁਖਵੈ ਤ ਤਿਨ ਕਹੁ ਕਾਮ ॥ ਤਾਤੇ ਨ ਬਿਨਵਤ ਬਾਮ ॥੫॥*
*ਕਰ ਹੈ ਨ ਪਤਿ ਕੀ ਸੇਵ ॥ ਪੂਜੇ ਨ ਗੁਰ ਗੁਰਦੇਵ ॥ ਧਰ ਹੈ ਨ ਹਰਿ ਕੋ ਧਯਾਨ ॥ ਕਰਿ ਹੈ ਨ ਨਿਤ ਇਸਨਾਨ ॥੬॥ ਪੰ:੧੮੭॥ਪਾ:੧੦॥*

ਰਾਜੇ-ਰਾਣਿਆਂ ਤੇ ਸ਼ਾਹੂਕਾਰ ਧਨਾਡਾਂ ਦੇ ਘਰ ਖਾਣ ਨੂੰ ਬਹੁਤਾ ਮਿਲਦਾ ਹੈ ਤੇ ਇਹਨਾਂ ਦੇ ਘਰਾਂ ਵਿਚ ਇਸਤ੍ਰੀਆਂ ਤੇ ਖਾਹਿਸ਼ਾਂ ਦੀ ਭਰਮਾਰ ਹੁੰਦੀ ਹੈ ਜਿਸ ਲਈ ਇਸਤ੍ਰੀਆਂ ਖੁਲ ਖੇਡ ਲਈ ਮਜਬੂਰ ਹੋ ਜਾਂਦੀਆਂ ਹਨ, ਇਸ ਲਈ ਗੁਰਦੇਵ ਨੇ ਇਹਨਾਂ ਰਾਜੇ ਰਾਣਿਆਂ ਦੇ ਹੀ ਪ੍ਰਸੰਗਾਂ ਨੂੰ ਛੂਹਿਆ ਹੈ ਅਤੇ ਇਸਤ੍ਰੀ ਜਾਤੀ ਦੇ ਗੁਣ ਤੇ ਅਉਗਣਾਂ ਦਾ ਪ੍ਰਗਟਾਵਾ ਕੀਤਾ ਹੈ । ਕਿਉਂਕਿ ਇਸਤ੍ਰੀ ਜਿਥੇ ੩੨ ਸੁਲਖਣਾਂ ਸਹਿਤ ਸਮਾਜ ਦੀ ਹਰ ਪੱਖੋਂ ਸਹਾਯਕ ਤੇ ਅਗਵਾਦੀ ਦੀ ਸੇਵਾ ਦੀ ਪਾਤ੍ਰ ਹੈ ਉਥੇ ਆਪਣੇ ਰਾਹ ਤੋ ਚੁਕ ਕੇ ਸਮਾਜ ਦੀ ਅਧੋ ਗਤੀ ਤੇ ਇਸਨੂੰ ਨਹਿਸ-ਬਹਿਸ ਕਰਨ ਲਈ ਵੀ ਜ਼ਿਮੇਵਾਰ ਹੈ । ਜਿਵੇਂ ਰੇਲ ਦਾ ਇੰਜਨ ਜੇ ਆਪਣੀ ਲਾਈਨ ਤੇ ਚਲਦਾ ਜਾਵੇ ਤਾਂ ਬੋਕੀਆਂ ਤੇ ਮੁਸਾਫਰਾਂ ਨੂੰ ਠੀਕ ਸਮੇਂ ਸਿਰ ਆਪੋ ਆਪਣੇ ਸ਼ਟੇਸ਼ਨ ਤੇ ਘਰੋ-ਘਰੀ ਸੁਖ ਸ਼ਾਂਤੀ ਤੇ ਖੁਸ਼ੀ ਨਾਲ ਪਹੁੰਚਾ ਦਿੰਦਾ ਹੈ । ਪਰ ਜੇ ਇੰਜਨ ਆਪਣੀ ਲਾਈਨ ਛੱਡ ਕੇ ਅਵਾਰਾ ਹੋ ਜਾਵੇ ਤਾਂ ਬੋਕੀਆਂ ਮੂੰਧੇ ਮੂੰਹ ਤੇ ਸਵਾਰੀਆਂ ਘਰ ਪੁੱਜਣ ਦੀ ਬਜਾਇ ਉਹਨਾਂ ਦੀਆਂ ਹੱਡੀਆਂ ਹਰਦੁਆਰ ਪੁੱਜ ਜਾਦੀਆਂ ਹਨ । ਜਿਸ ਲਈ ਬੜੀ ਲੋੜ ਹੈ ਇੰਜਨ ਤੇ ਉਸਦੀ ਲਾਇਨ ਦੀ ਦੇਖ ਰੇਖ ਕਰਕੇ ਸੁਧਾਰਨ ਦੀ । ਜਿਸ ਨੂੰ ਸੁਧਾਰਨ ਲਈ ਸ੍ਰੀ ਦਸਮੇਸ਼ ਜਿਹੇ ਇੰਜਨੀਅਰ ਹੀ ਹੌਂਸਲਾ ਕਰ ਸਕਦੇ ਹਨ ਜੋ ਮੂਰਖ ਤੇ ਸੁਜਾਨ ਦੇ ਗੁਣਾਂ ਤੇ ਅਵਗੁਣਾਂ ਨੂੰ ਭਲੀ ਪ੍ਰਕਾਰ ਦਿਬ ਦ੍ਰਿਸ਼ਟੀ ਨਾਲ ਜਾਨਣ ਦਾ ਅਨਭਵੀ ਗਿਆਨ ਰੱਖਦੇ ਹੋਣ । ਤੇ ਰਾਜੇ ਮਹਾਰਾਜੇ ਧਨੀ ਲੋਕ ਅੰਨੇ ਬੋਲੇ ਹੋ ਕੇ ਇਸਤ੍ਰੀਆਂ ਦੀਆਂ ਹੇੜਾਂ ਇਕੱਠੀਆਂ ਕਰ ਲੈਂਦੇ ਨੇ ਉਹਨਾਂ ਦੀ ਮਨੋ ਵਿਗਿਆਨਕ ਸਮੱਸਿਆਵਾਂ ਤੋਂ ਅਨ ਗਹਿਲ ਹੋ ਕੇ ਬਿਨਾਂ ਪਾਣੀ ਤੋ ਕਿਵੇਂ ਸਿਰ ਮੁਨਾਉਂਦੇ ਨੇ ਤੇ ਪਬਲਕ ਦਾ ਪੈਸਾ ਜੋ ਪ੍ਰਜਾ ਦੀ ਰਖਯਾ ਤੇ ਸਹੂਲਤਾਂ ਲਈ ਇਕੱਠਾ ਕੀਤਾ ਜਾਂਦਾ ਹੈ ਉਹ ਕਿਵੇਂ ਬੇਦਰਦੀ ਨਾਲ ਮਨ ਦੀਆਂ ਵਾਸ਼ਨਾਵਾਂ ਨੂੰ ਅਵਾਰਾ ਕਰਕੇ ਇਸ ਪਾਸੇ ਲਾਇਆ ਜਾਂਦਾ ਹੈ-ਜੋ ਪਰਜਾ ਦੀ ਚੋਰੀ ਹੈ । ਅੱਗੇ ਇਕ ਰਾਜਾ ਮਹਾਰਾਜਾ ਹੁੰਦਾ ਸੀ ਹੁਣ ਜਿਲ੍ਹੇ ਇਕ ਕਈ-ਕਈ ਵਜੀਰ ਰਾਜਾ ਸ਼ਾਹੀ ਘੁਘਾਉਂਦੇ ਹਨ ਜੋ ਰੱਜ ਕੇ ਚੋਰੀ ਕਰਦੇ ਹਨ ਤੇ ਆਪਨੂੰ ਦੇਸ ਦੇ ਸੇਵਾਦਾਰੀ ਜਿਤਾਉਂਦੇ ਹਨ । ਚੋਰਾਂ ਦੀਆਂ ਬੜੀਆਂ ਕਿਸਮਾਂ ਹਨ ਚੋਰਾਂ ਦੇ ਬੇਅੰਤ ਫਿਰਕੇ ਨੇ, ਚੋਰੀਆਂ ਦੇ ਬਾਹੁਤ ਸਾਰੇ ਢੰਗ ਵਰਤੇ ਜਾਦੇ ਨੇ । ਚੋਰਾਂ ਤੋਂ ਕੋਈ ਬਚ ਨਹੀਂ ਸਕਦਾ, ਚੋਰੀ ਕਰਨ ਤੋਂ ਕੋਈ ਵੀ ਪਿੱਛੇ ਨਹੀਂ ਹਟਦਾ । ਦੁਨੀਆਂ ਬੜੀ ਹੁਸ਼ਿਆਰ ਹੈ, ਬੜੀ ਚੌਕਸ ਹੈ ਜਿਸ ਕਰਕੇ ਅਸੀਂ ਦਿਨ ਦਿਹਾੜੇ ਜਾਗਦੇ ਲੁੱਟੇ ਜਾ ਰਹੇ ਹਾਂ-ਪਾਵਨ ਬਚਨ ਹੈ—ਦੁਨੀਆਂ ਹੁਸ਼ਿਆਰ ਬੇਦਾਰ ਜਾਗਤ ਮੁਸੀਅਤ ਹਉ ਰੇ ਭਾਈ ।

*ਨਿਗਮ ਹੁਸੀਆਰ ਪਹਰੂਆ ਦੇਖਤ ਜਮ ਲੇ ਜਾਈ ॥ਰਹਾਉ॥ ਨੀਬ ਭਇਓ ਆਂਬ ਆਂਬ ਭਇਓ ਨੀਬਾ ਕੇਲਾ ਪਾਕਾ ਝਾਰਿ ॥*
*ਨਾਲੀਏਰ ਫਲੁ ਸੇਬਰਿ ਪਾਕਾ ਮੂਰਖ ਮੁਗਧ ਗਵਾਰ ॥੧॥ ਪੰ:੯੭੨॥ ਸ੍ਰੀ ਕਬੀਰ ਜੀ ॥*

ਅੱਜ ਅਸੀਂ ਸੰਸਾਰੀ ਲੋਕ ਹਉਮੈ ਤੇ ਦੁਨੀਆਂ ਮੈ ਸਭ ਚੋਰ-ਚੋਰ ਵਿਕਾਰੀ ਦ੍ਰਿਸਟੀ ਕੋਲੋ-ਵੇਦ ਸਾਸਤ੍ਰ ਧਰਮ ਪੁਸਤਕਾਂ ਦੇ ਪੈਹਿਰੇ ਹੁੰਦਿਆ ਅੰਨੇ ਹੋ ਕੇ ਚਲਦੇ ਹਾਂ । ਚੰਗੇ ਤੇ ਮੰਦੇ ਕੰਮਾਂ ਦੀ ਸੂਝ ਦੀ ਅਣਹੋਂਦ ਵਿਚ ਜਾਗਦੇ ਹੀ ਲੁਟੇ ਜਾ ਰਹੇ ਹਾਂ । ਜਿਵੇਂ ਵੇਦ ਸਾਸਤ੍ਰ ਧਾਰਮਿਕ ਗਿਆਨ ਦੇ ਹੁੰਦਿਆਂ ਜਮਦੂਤ ਇਸ ਦੇਹ ਰੂਪੀ ਇਸਤ੍ਰੀ ਨੂੰ ਲੁਟਕੇ ਲੈ ਜਾਂਦਾ ਹੈ ਐਨ ਇਸੇ ਤਰਾਂ ਸਾਨੂੰ ਚੋਰ ਯਾਰ ਆਦਿ ਲੁਟੀ ਜਾ ਰਹੇ ਹਨ । ਜਿਨ੍ਹਾਂ ਦੇ ਸਾਏ ਹੇਠ ਅਸੀ ਮੌਤ ਵਾਲੇ ਪਾਸੇ ਤੁਰੇ ਜਾ ਰਹੇ ਹਾਂ ਅਤੇ ਮੂਰਖਾਂ ਵਾਂਗ ਝਾੜ ਨਾਲ ਕੇਲੇ ਤੇ ਸਿੰਬਲਾ ਨੂੰ ਨਾਰੀਅਲ ਫਲ ਲੱਗਾ ਸਮਝਦੇ।☛

ਚੌਪਈ ॥ [੧]ਸੋਰਠ ਸੈਨ ਏਕ ਭੂਪਾਲਾ ॥ [੨]ਤੇਜਵਾਨ ਬਲਵਾਨ ਛਿਤਾਲਾ ॥ [੩]ਸੋਰਠ ਦੇ ਤਾ ਕੇ ਘਰ ਰਾਨੀ ॥ [੪]ਸੁੰਦਰ ਸਕਲ ਭਵਨ ਮਹਿ ਜਾਨੀ ॥ [੫]ਛੱਤ੍ਰਿ ਸੈਨ ਤਹੱ ਸਾਹ ਭਨਿਜੈ ॥ [੬]ਛੱਤ੍ਰ ਦੇਇ ਇਕ ਸੁਤਾ ਕਹਿਜੈ ॥ [੭]ਭੂਤ ਭਵਾਨ ਭਵਿੱਖਯ ਮਝਾਰੀ ॥ [੮]ਭਈ ਨ ਹੈ ਹ੍ਵੈ ਹੈ ਨ ਕੁਮਾਰੀ ॥੨॥ [੯]ਜਬ ਵਹੁ ਤਰੁਨਿ ਚੰਚਲਾ ਭਈ ॥ [੧੦]ਲਰਿਕਾਪਨ ਕੀ ਸੁਧਿ ਬੁਧਿ ਗਈ ॥ [੧੧]ਛਤਿਯਾ ਕੁਚਨ ਤਬੈ ਉਠਿ ਆਏ ॥ [੧੨]ਮਦਨ ਭਰਤਿਯਾ ਭਰਤ ਭਰਾਏ ॥੩॥ [੧੩]ਅਭਰਨ ਸੈਨ ਕੁਅਰ ਤਿਨ ਲਹਾ ॥ [੧੪]ਤੇਜਵਾਨ ਕਛੁ ਜਾਤ ਨ ਕਹਾ ॥ [੧੫]ਲਾਗੀ ਲਗਨ ਛੂਟਿ ਨਹਿ ਗਈ ॥ [੧੬]ਸੁਕ ਨਲਨੀ ਕੀ ਸੀ ਗਤਿ ਭਈ ॥੪॥ [੧੭]ਤਾ ਸੌ ਲਗੀ ਲਗਨ ਬਹੁ ਭਾਤਾ ॥ [੧੮]ਕਿਹ ਬਿਧਿ ਬਰਨ ਸੁਨਾਊਂ ਬਾਤਾ ॥ [੧੯]ਨਿਤਿਪ੍ਰਤਿ ਤਾਕਹੱ ਬੋਲਿ ਪਠਾਵੈ ॥ [੨੦]ਕਾਮਭੋਗ ਰੁਚਿ ਮਾਨ ਕਮਾਵੈ ॥੫॥ [੨੧]ਤਾ ਕੇ ਲਏ ਨਾਥ ਕਹੱ ਮਾਰਾ ॥ [੨੨]ਤਨ ਮੈਂ ਰਾਂਡ ਭੇਸ ਕੋ ਧਾਰਾ ॥ [੨੩]ਜਬ ਗ੍ਰਿਹ ਅਪਨੇ ਜਾਰ ਬੁਲਾਯੋ ॥ [੨੪]ਸਭ ਪ੍ਰਸੰਗ ਕਹਿ ਤਾਹਿ ਸੁਨਾਯੋ ॥੬॥ [੨੫]ਸੁਨਿਕੈ ਜਾਰ ਬਚਨ ਅਸ ਡਰਾ ॥ [੨੬]ਧ੍ਰਿਗ ਧ੍ਰਿਗ ਬਚ ਤਿਹ ਤ੍ਰਿਯਹਿ ਉਚਰਾ ॥ [੨੭]ਜਿਨ ਅਪਨੋ ਪਤਿ ਆਪੁ ਸੰਘਰਿਯੋ ॥ [੨੮]ਮੁਹਿ ਕਸ ਚਹਤ ਭਲਾਈ ਕਰਿਯੋ ॥੭॥ [੨੯]ਪਤਿ ਮਾਰਯੋ ਜਾਕੇ ਹਿਤ ਗਯੋ ॥ [੩੦]ਸੋ ਭੀ ਅੰਤ ਨ ਤਾਕੋ ਭਯੋ ॥ [੩੧]ਐਸੋ ਮਿੱਤ੍ਰ ਕਛੂ ਨਹਿ ਕਰਿਯੋ ॥ [੩੨]ਇਹ ਰਾਖੇ ਤੇ ਭਲੋ ਸੰਘਰਿਯੋ ॥੮॥ [੩੩]ਕਰ ਮਹਿ ਕਾਢਿ ਭਗੌਤੀ ਲਈ ॥ [੩੪]ਦੁਹੂੰ ਹਾਥ ਤਾਕੇ ਸਿਰ ਦਈ ॥ [੩੫]ਹਾਇ ਹਾਇ ਜਿਮਿ ਭੂਪ ਪੁਕਾਰੈ ॥ [੩੬]ਤਯੋਂ ਤਯੋਂ ਨਾਰਿ ਕ੍ਰਿਪਾਨਨ ਮਾਰੈ ॥੯॥ [੩੭]ਦ੍ਵੈ ਦਿਨ ਭਏ; ਨ ਪਤਿ ਕੇ ਮਰੈ ॥ [੩੮]ਐਸੀ ਲਗੇ ਅਬੈ ਏ ਕਰੈ ॥ [੩੯]ਧ੍ਰਿਗ ਜਿਯਬੋ ਪਿਯ ਬਿਨੁ ਜਗ ਮਾਹੀ ॥ [੪੦]ਜਾਰ ਚੋਰ ਜਿਹੱ ਹਾਥ ਚਲਾਹੀਂ[i] ॥੧੦॥ [੪੧]ਮਰਯੋ ਨਿਰਖਿ ਤਿਹੱ ਸਭਨ ਉਚਾਰਾ ॥ [੪੨]ਭਲਾ ਕਰਾ ਤੈ ਜਾਰ ਸੰਘਾਰਾ ॥ [੪੩]ਚਾਦਰ ਕੀ [1]ਲਜਾ ਤੈਂ ਰਾਖੀ ॥ [੪੪]ਧੰਨਯ ਧੰਨਯ ਪੁਤ੍ਰੀ ਤੂੰ ਭਾਖੀ ॥੧੧॥੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ, ਤ੍ਰਿਯਾ ਚਰਿਤ੍ਰੇ, ਮੰਤ੍ਰੀ ਭੂਪ ਸੰਬਾਦੇ, ਤੀਨ ਸੌ ਦੋਇ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੦੨॥੫੮੨੦॥ ਅਫਜੂੰ ॥

ਚੌਪਈ ॥ [੪੫]ਅਭਰਨ ਸਿੰਘ ਸੁਨਾ ਇਕ ਨ੍ਰਿਪ ਬਰ ॥ [੪੬]ਲਜਤ[2] ਹੋਤ ਜਿਹ ਨਿਰਖਿ ਦਿਵਾਕਰ ॥ [੪੭]ਅਭਰਨ ਦੇਇ ਸਦਨ ਮਹਿ ਨਾਰੀ ॥ [੪੮]ਮਥਿ ਅਭਰਨ ਜਨੁ ਸਕਲ ਨਿਕਾਰੀ ॥੧॥ [੪੯]ਰਾਨੀ ਹੁਤੀ ਮਿੱਤ੍ਰ ਸੇਤੀ ਰਤ ॥ [੫੦]ਭੋਗਤ ਹੁਤੀ ਤਵਨ ਕਹ ਨਿਤਿਪ੍ਰਤਿ ॥ [੫੧]ਇਕ ਦਿਨ ਭੇਦ ਰਾਵ ਲਖਿ ਪਾਯੋ ॥ [੫੨]ਤ੍ਰਿਯ ਕੇ ਧਾਮ ਬਿਲੋਕਨ ਆਯੋ ॥੨॥ [੫੩]ਤਹ ਤੇ ਲਯੋ ਪਕਰਿ ਇਕ ਜਾਰਾ ॥ [੫੪]ਤੌਨੈ ਠੌਰਿ

1. ਅੱਧਕ ਲਾ ਕੇ "ਲੱਜਾ" ਅਤੇ 2. ਲਜਤ (ਬੋਲੋ- ।

i ਇਹ ਠੀਕ ਹੈ ਕਿ (ਛਤ੍ਰ ਦੇਵੀ) ਨੇ ਆਪਣੇ ਪਤੀ ਨੂੰ ਕਤਲ ਕਰਕੇ ਆਪਣੇ ਯਾਰ ਨੂੰ ਮਾਰ ਕੇ ਲੋਕਾਂ ਤੋਂ ਜਸ ਲੈ ਲਿਆ । ਅਤੇ ਇਨਸਾਨ ਫਿਤਰਤ ਹੈ ਕਿ ਜਦੋਂ ਸਮਾਜ ਨੂੰ ਧੋਖਾ ਦੇ ਕੇ ਆਪਣੇ ਗੁਨਾਹ ਨੂੰ ਕੋਈ ਛੁਪਾ ਲੈਂਦਾ ਹੈ ਤਾਂ ਉਹ ਸਮਝਦਾ ਹੈ ਕਿ ਮੈ ਜਗਤ ਜਿੱਤ ਲਿਆ ਹੈ ਬੜਾ ਆਫਰਦਾ ਹੈ ਇਹ ਸੰਸਾਰ ਦੀ ਬਾਜੀ ਹੈ—

*ਨਿਤ ਨਿਹਫਲ ਕਰਮ ਕਮਾਇ ਬਫਾਵੈ ਦੁਰ ਮਤੀਆਂ ॥ ਜਬ ਆਣੈ ਵਲਵੇਚ ਕਰਿ ਝੂਠ ਤਬ ਜਾਣੈ ਜਗੁ ਦਿਤੀਆ ॥ ਪੰ:੭੨੩॥ਮ:੫॥*

ਗੁਰਬਾਣੀ ਨੇ ਇਹ ਤਾਂ ਸਾਨੂੰ ਦੱਸ ਦਿੱਤਾ ਕਿ ਇਨਸਾਨ ਧੋਖਾ ਫਰੇਬ ਝੂਠ ਦਾ ਪ੍ਰਯਾਸ ਕਰਕੇ ਬੜਾ ਪ੍ਰਸੰਨ ਹੁੰਦਾ ਹੈ । ਪਰ ਇਹ ਨਹੀਂ ਦੱਸਿਆ ਕਿ ਇਹ ਝੂਠ ਤੁਫਾਨ ਦੇ ਵਿਰੋਲੇ ਚੱਲਦੇ ਕਿਵੇਂ ਹਨ ? ਇਹ ਪਾਠਕ ਜਨ ਚਰਿਤ੍ਰ ਪਾਖਯਾਨੇ ਵਿਚ ਹੀ ਵੇਖ ਸਕਦੇ ਸਕਦੇ ਹਨ, ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ । ਲਗ ਪਗ ਚਰਿਤ੍ਰਾਂ ਵਿਚ ਇਹ ਜਿਹੀਆਂ ਰੂਪਕ ਚੋਰੀਆਂ ਦੀ ਭਰਮਾਰ ਤੱਕੋਗੇ ਕਿ ਇਹ ਕਿਵੇਂ ਕਿਵੇਂ ਹੁੰਦੀਆਂ ਨੇ ? ਅਤੇ ਇਹਨਾਂ ਦਾ ਫਲ ਕੀ ਹੁੰਦਾ ਹੈ ? ਤੇ ਕਿਵੇਂ ਮਿਲਦਾ ਹੈ ?

੧. ਚੌਪਈ ॥ ਸੋਰਠ ਸੈਨ ਕਰਕੇ ਇਕ ਧਰਤੀ ਦਾ ਰਾਜਾ ਸੀ।
੨. ਜੋ ਬੜਾ ਤੇਜੱਸਵੀ ਤੇ ਬਲਵਾਨ ਰਖਪਾ ਕਰਨ ਵਾਲਾ ਸੀ ।
੩. ਸੋਰਠ ਦੇਇ ਉਸ ਦੇ ਘਰ ਰਾਣੀ ਸੀ ।
੪. ਉਸਦੀ ਸ਼ਕਲ ਦੀ ਸੁੰਦਰਤਾ ਜਹਾਨ ਵਿਚ ਜਾਣੀ ਜਾਂਦੀ ਸੀ ॥੧॥
੫. ਇਕ ਉਥੇ ਛੱਤ੍ਰੀ ਸ਼ਾਹੂਕਾਰ ਕਿਹਾ ਜਾਂਦਾ ਸੀ । ਤੇ
੬. ਛਤ੍ਰ ਦੇਇ ਉਸ ਦੀ ਇਕ ਪੁਤ੍ਰੀ ਕਹੀ ਜਾਂਦੀ ਸੀ।
੭. ਬੀਤੇ ਬੈਤੀਤ ਤੇ ਆਉਣ ਵਾਲੇ ਸਮੇਂ ਦੇ ਵਿਚ
੮. ਨਾਂ ਕੋਈ ਹੋਈ ਨਾ ਕੋਈ ਹੈ ਨਾਂ ਕੋਈ ਹੋਵੇਗੀ ਉਸ ਜਿਹੀ ਪੁੱਤ੍ਰੀ ॥੨॥
੯. ਜਿਸ ਵੇਲੇ ਉਹ ਜਵਾਨ ਹੋ ਗਈ ।
੧੦. ਤਾਂ ਬਚਪਨ ਵਾਲੀਆਂ ਗੱਲਾਂ ਭੁੱਲ ਗਈਆਂ ।
੧੧. ਤੇ ਛਾਤੀ ਤੇ ਦੁਧੀਆਂ ਭਾਰੀ ਹੋ ਗਈਆਂ ।
੧੨. ਕਾਮਦੇਵ ਨੇ ਆਪਣੀ ਭਰਤੀ ਭਰ ਦਿੱਤੀ ॥੩॥
੧੩. ਤਾਂ ਉਸਨੇ ਇਕ ਅਭਰਨ ਸੈਨ ਕੁਮਾਰ ਵੇਖਿਆ
੧੪. ਜਿਸਦਾ ਤੇਜ ਕੁਝ ਕਿਹਾ ਨਹੀ ਜਾਂਦਾ ।
੧੫. ਉਸ ਵੱਲ ਲਗਨ ਲੱਗ ਗਈ ਜੋ ਰੋਕੀ ਰੁਕਦੀ ਨਹੀਂ।
੧੬. ਜਿਵੇਂ ਤੋਤਾ ਨਲੀ ਨੂੰ ਪੰਜਾ ਪਾ ਲੈਂਦਾ ਹੈ ਫੇਰ ਛੱਡ ਨਹੀ ਸਕਦਾ ਬਸ ਇਹੋ ਜੇਹੀ ਦਸ਼ਾ ਉਸਦੀ ਹੋ ਗਈ ॥੪॥
੧੭. ਉਸਦੇ ਨਾਲ ਬਹੁਤ ਭਾਂਤੀ ਲਗਨ ਲੱਗ ਗਈ ।
੧੮. ਉਸਦਾ ਬਿਆਨ ਮੈਂ ਕਿਵੇਂ ਕਹਿ ਕੇ ਦੱਸਾਂ ।
੧੯. ਹਰ ਰੋਜ ਉਸਨੂੰ ਸੁਨੇਹਾ ਭੇਜ ਕੇ ਬੁਲਾ ਲਵੇ ।
੨੦. ਉਸ ਦੇ ਨਾਲ ਕਈ ਤਰਾਂ ਸੰਜੋਗ ਕਰੇ ਚਾਹਕੇ ॥੫॥
੨੧. ਉਸਦੀ ਚਾਹ ਖਾਤ੍ਰ ਆਪਣੇ ਪਤੀ ਨੂੰ ਮਾਰ ਦਿੱਤਾ ।
੨੨. ਤੇ ਰੰਡੀਆਂ ਵਾਲਾ ਤਨ ਤੇ ਲਿਬਾਸ ਪਹਿਨ ਲਿਆ ।
੨੩. ਜਿਸ ਵੇਲੇ ਆਪਣੇ ਘਰ ਉਸਨੇ ਯਾਰ ਨੂੰ ਬੁਲਾਇਆ।
੨੪. ਤਾਂ ਉਸਨੂੰ ਸਾਰੀ ਗੱਲ ਦੱਸ ਦਿੱਤੀ ॥੬॥
੨੫. ਉਸਦਾ ਯਾਰ ਇਹ ਗੱਲ ਸੁਣਕੇ ਡਰਿਆ ।
੨੬. ਤੇ ਉਸ ਇਸਤ੍ਰੀ ਨੂੰ ਲਾਹਨਤਾਂ ਪਾਈਆਂ ।
੨੭. ਜਿਸ ਨੇ ਆਪਣਾ ਪਤੀ ਆਪ ਹੀ ਮਾਰ ਦਿੱਤਾ ।
੨੮. ਉਹ ਮੇਰੀ ਭਲਾਈ ਕਰਨੀ ਕਦੋਂ ਚਾਹੇਗੀ ॥੭॥
੨੯. ਜਦੋਂ ਉਸ ਨੇ ਉਸ ਇਸਤ੍ਰੀ ਨੂੰ ਲਾਹਨਤਾਂ ਪਾਈਆਂ ਤੇ ਬੁਰਾ ਭਲਾ ਕਿਹਾ ਜਿਸਦੇ ਖਾਤਰ ਪਤੀ ਮਾਰਿਆ ਸੀ।
੩੦. ਉਹ ਭੀ ਉਸ ਦੇ ਦਿਲ ਨੂੰ ਚੰਗਾ ਨਾ ਲੱਗਿਆ ਤੇ ਕਿਹਾ—
੩੧. ਕਿ ਇਹੋ ਜਿਹੇ ਮਿੱਤ੍ਰ ਨੂੰ ਕੀ ਕਰਨਾ ਹੈ ?
੩੨. ਇਸਨੂੰ ਰੱਖਣ ਨਾਲੋਂ ਤਾਂ ਮਾਰ ਦੇਣਾ ਹੀ ਚੰਗਾ ਹੈ ॥੮॥
੩੩. ਹੱਥ ਵਿਚ ਜਦੋਂ ਤਲਵਾਰ ਖਿੱਚ ਲਈ ।
੩੪. ਦੋਹਾਂ ਹੱਥਾਂ ਨਾਲ ਬੜੇ ਜੋਰ ਦੀ ਸਿਰ ਵਿਚ ਮਾਰੀ ।
੩੫. ਜਿਸ ਤਰ੍ਹਾਂ ਮਰਨ ਵੇਲੇ ਰਾਜਾ ਹਾਇ ਹਾਇ ਕਰਦਾ ਮਰ ਗਿਆ ਸੀ ।
੩੬. ਉਸੇ ਤਰਾਂ ਉਹ ਇਸਤ੍ਰੀ ਉਸਦੇ ਮੁੜ ਕ੍ਰਿਪਾਨਾਂ ਮਾਰੇ ॥੯॥
੩੭. ਤੇ ਲੋਕਾਂ ਨੂੰ ਕਹਿ ਦਿੱਤਾ ਕਿ ਮੇਰੇ ਪਤੀ ਨੂੰ ਮਰੇ ਅਜੇ ਦੋ ਦਿਨ ਨਹੀ ਹੋਇ ।
੩੮. ਤੇ ਇਹ ਮੈਨੂੰ ਹੁਣੇ ਆਪਣੀ ਬਨਾਉਣੀ ਚਾਹੁੰਦਾ ਸੀ।
੩੯. ਪਤੀ ਬਿਨਾਂ ਜਿਉਣਾ ਧਿਰਕਾਰ ਯੋਗ ਹੈ ।
੪੦. ਜੇ ਚੋਰ ਆ ਕੇ ਯਾਰ ਕੋਈ ਉਸਦੀ ਇੱਜਤ ਨੂ ਹੱਥ ਪਾਵੇ ॥੧੦॥
੪੧. ਮਰਿਆ ਵੇਖ ਕੇ ਸਾਰੇ ਲੋਕਾਂ ਨੇ ਕਿਹਾ ।
੪੨. ਚੰਗਾ ਕੀਤਾ ਤੈਂ ਚੋਰ ਯਾਰ ਨੂੰ ਮਾਰ ਦਿੱਤਾ ।
੪੩. ਤੈ ਆਪਣੀ ਇੱਜਤ ਬਚਾ ਕੇ ਲੱਜਿਆ ਰੱਖ ਲਈ ਹੈ।
੪੪. ਲੋਕ ਕਹਿੰਦੇ ਹਨ ਕਿ ਪੁਤ੍ਰੀ ਤੂੰ ਧੰਨ ਹੈ ॥੧੧॥੧॥
ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਦੋ ਤੱਕ ਦੀ ਕਥਾ ਸਮਾਪਤੀ ॥੩੦੨॥੫੮੨੦॥ਚਲਦਾ॥

~~੪੫. ਚੌਪਈ ॥ ਅਭਰਨ ਸਿੰਘ ਇਕ ਰਾਜਾ ਸੁਣਿਆ ਹੈ ।~~
੪੬. ਜਿਸਨੂੰ ਵੇਖ ਕੇ ਸੂਰਜ ਵੀ ਸ਼ਰਮਸਾਰ ਹੁੰਦਾ ਸੀ ।
੪੭. ਅਭਰਨ ਦੇਇ ਉਸਦੇ ਘਰ ਵਿਚ ਇਸਤ੍ਰੀ ਸੀ ।
੪੮. ਜਿਵੇਂ ਉਹ ਸਾਰੇ ਸਮੁੰਦਰ ਰਿੜਕ ਕੱਢੀ ਹੋਵੇ ॥੧॥
੪੯. ਪਰ ਉਹ ਰਾਣੀ ਮਿੱਤ੍ਰ ਨਾਲ ਰਚੀ ਹੋਈ ਸੀ ।
੫੦. ਹਰ ਰੋਜ ਉਸ ਨਾਲ ਵਿਹਾਰ ਕਰਦੀ ਸੀ ।
੫੧. ਇਕ ਦਿਨ ਰਾਜੇ ਨੂੰ ਪਤਾ ਲੱਗ ਗਿਆ ।
੫੨. ਉਹ ਉਸ ਇਸਤ੍ਰੀ ਦੇ ਘਰ ਵੇਖਣ ਲਈ ਆ ਗਿਆ ॥੨॥
੫੩. ਮੌਕੇ ਤੇ ਆ ਕੇ ਇਕ ਯਾਰ ਪਕੜ ਲਿਆ ।
੫੪. ਉਸੇ ਥਾਂ......

☛ ਹਾਂ ਜੋ ਮੂਰਖਾਂ ਦੀ ਫਿਤਰਤ ਹੈ ਚੰਗੇ ਨੂੰ ਮੰਦਾ ਤੇ ਮੰਦੇ ਨੂੰ ਚੰਗਾ ਕਰਕੇ ਮੰਨੀ ਜਾਂਦੇ ਹਾਂ ਅਤੇ ਆਪਨੂੰ ਸੁੱਤੇ ਨਹੀ ਜਾਗਦੇ ਸਮਝ ਕੇ ਸਗੋਂ ਜਾਗਦੇ ਹੀ ਆਪੋ ਆਪਣੇ ਭੇਖ ਦੀ ਮਸਤੀ ਤੇ ਹੰਕਾਰ ਵਿਚ ਕਿਸੇ ਮਹਾਂ ਪੁਰਸ਼ ਦੀ ਮਹਾਨ ਉਤਮ ਸਿਖਆ ਨਹੀਂ ਲੈਂਦੇ ਕਬੀਰ ਜੀ ਕਹਿੰਦੇ ਹਨ:-

*ਪੰਡਿਤ ਜਨ ਮਾਤੇ ਪੜਿ ਪੁਰਾਨ ॥ ਜੋਗੀ ਮਾਤੇ ਜੋਗ ਧਿਆਨ ॥ ਸੰਨਿਆਸੀ ਮਾਤੇ ਅਹੰਮੇਵ ॥ ਤਪਸੀ ਮਾਤੇ ਤਪ ਕੈ ਭੇਵ ॥੧॥*
*ਸਭ ਮਦ ਮਾਤੇ ਕੋਊ ਨ ਜਾਗ ॥ ਸੰਗ ਹੀ ਚੋਰ ਘਰੁ ਮੁਸਨ ਲਾਗ ॥ ਅੰਤ ਵਿਚ-ਜਗਤ ਸੋਵਤ ਬਹੁ ਪ੍ਰਕਾਰ ॥ ਗੁਰਮੁਖਿ ਜਾਗੇ ਸੋਈ ਸਾਰੁ ॥*
*ਪੰ:੧੧੯੩-੯੪॥*

ਬਾਹਰਲੇ ਚੋਰਾਂ ਤੋਂ ਹੋ ਸਕਦਾ ਹੈ ਕੁਝ ਬਚਾ ਕਰ ਲਈਐ ਪ੍ਰੰਤੂ ਬੁੱਕਲ ਦੇ ਸੰਗੀ-ਸਾਥੀ ਇਸਤ੍ਰੀ ਪੁਰਸ਼ ਧੀ ਤੇ ਪੁੱਤ੍ਰ ਪਾਸੋਂ ਕਿਵੇਂ ਬਚ ਸਕਦੇ ਹਾਂ ਉਹ ਕਿਵੇਂ ਡਾਕਾ ਮਾਰਦੇ ਨੇ ? ਇਹ ਵੀ ਸਾਨੂੰ ਚਰਿਤ੍ਰਾਂ ਤੋਂ ਬਿਨਾਂ ਕਿਸੇ ਨਹੀ ਦੱਸਣਾ । ਆਦਿ ਬਾਣੀ ਸਾਨੂੰ ਸੈਨਤ ਅਵੱਸ਼ ਦਿੰਦੀ ਹੈ ਕਿ ਭਾਈ ਇਸ ਤੋਂ ਬਚੋਂ ਜੋ ਸਾਨੂੰ ਰੱਬ ਦੇ ਵੇਹੜੇ ਵਿਚ ਜਾਣ ਤੋਂ ਰੋਕ ਤੇ ਖਿੱਚ ਪਾ ਰਹੀ ਹੈ-ਉਹ ਕੰਮ ਸਭ ਤੋਂ ਵੱਡਾ ਚੋਰ ਜੋ ਗਿਆਨ ਰੂਪੀ ਬਹੁਮੁੱਲੇ ਰਤਨਾਂ ਨੂੰ ਸਾਡੇ ਕੋਲੋਂ ਲੁੱਟੀ ਜਾ ਰਿਹਾ ਹੈ ।

*ਇਸੁ ਤਨ ਮਨ ਮਧੇ ਮਦਨ ਚੋਰ ॥ ਜਿਨਿ ਗਿਆਨ ਰਤਨੁ ਹਿਰਿ ਲੀਨ ਮੋਰ ॥*

ਇਸ ਤਨ ਰੂਪੀ ਦੇਹ ਦੇ ਵਿਚ ਇਕ ਕਾਮ ਰੂਪੀ ਚੋਰ ਹੈ-ਜਿਸਨੇ ਮੈਥੋ ਗਿਆਨ ਰੂਪੀ ਕੀਮਤੀ ਰਤਨ ਧੋਹ ਲਿਆ ਹੈ-ਮੈ ਬੇਵਸ ਹਾਂ ਹੁਣ ਮੈ ਇਹ ਦੁਖ ਕਿਸ ਨੂੰ ਦਸਾਂ ਉਹ ਕੌਣ ਹੈ ਜੋ ਇਸ ਕੋਲੋ ਬਚਿਆ ਹੈ । *ਮੈ ਅਨਾਥੁ ਪ੍ਰਭ ਕਹਉ ਕਾਹਿ ॥ ਕੋ ਕੋ ਨ ਬਿਗੂਤੋ ਮੈ ਕੋ ਆਹਿ ॥* ਇਸਦੇ ਅੱਗੇ ਮੈ ਕੀ ਵਸਤੂ ਹਾਂ ਉਹ ਕੌਣ ਹੈ ਜੋ ਇਸਦੀ ਲਪੇਟ ਤੋਂ ਬਚ ਕੇ ਸੌਖਾ ਰਿਹਾ ਹੋਵੇ ਜਾਂ ਇਸ ਦੇ ਠੱਡੇ ਚੜਕੇ ਅਉਖਾ ਨਹੀਂ ਹੋਇਆ ਜੇ ਹੈ ਤਾਂ ਮੈਨੂੰ ਦੱਸੋ । ਹੁਣ ਅਸਾਂ ਚੋਰਾਂ ਤੇ ਚੋਰੀਆਂ ਦੀਆਂ ਕਿਸਮਾਂ ਤਰੀਕੇ ਉਹਨਾਂ ਦੇ ਭੇਦ ਤਕਣੇ ਹਨ ਕਿਉਂਕੇ ਜਦੋਂ ਤਕ ਸਾਨੂੰ ਕਪੜੇ ਦੀ ਕਿਸਮ ਦਾ ਪਤਾ ਨਹੀਂ ਤਾਂ ਦੁਕਾਨਦਾਰ ਸਾਨੂੰ ਕੀ ਵਖਾਏਗਾ, ਸਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਅਸੀ ਕਪੜਾ ਕਿਹੜਾ ਤੇ ਕਿਸੁ ਕੁਆਲਟੀ ਦਾ ਤੇ ਕਿਸ ਕੀਮਤ ਦਾ ਲੈਣਾ ਹੈ । ਅਜੇ ਤਕ ਸਾਨੂੰ ਅੰਦਰੂਨੀ ਚੋਰੀਆਂ ਦਾ ਗਿਆਨ ਹੀ ਨਹੀਂ ਫੇਰ ਅਸੀ ਬਚਾ ਕਿਸ ਤੋਂ ਕਰਨਾ ਹੈ । ਠੱਗ ਚੋਰ ਤੇ ਡਾਕੂ ਇਹ ਇਕ ਫਿਰਕੇ ਦੀਆਂ ਤਿੰਨ ਕਿਸਮਾਂ ਹਨ। ਅੱਗੇ ਇਹਨਾਂ ਦੀਆਂ ਸ਼ਾਖਾ ਐਉਂ ਕੰਮ ਕਰਦੀਆਂ ਹਨ-

*ਤ੍ਰਿਸਨਾ ਮਾਇਆ ਮੋਹਣੀ ਸੁਤ ਬੰਧਪ ਘਰ ਨਾਰਿ ॥ ਧਨ ਜੋਬਨਿ ਜਗੁ ਠਗਿਆ ਲਬਿ ਲੋਭਿ ਅਹੰਕਾਰਿ ॥*
*ਮੋਹ ਠਗਉਲੀ ਹਉ ਮੁਈ ਸਾ ਵਰਤੈ ਸੰਸਾਰ ॥੧॥ਪੰ:੬੧॥ਮ:੧॥*

1. ਤ੍ਰਿਸਨਾ—ਅਨੇਕ ਪ੍ਰਕਾਰ ਦੀ ਤ੍ਰਿਸਨਾ ਹੈ ਜੋ ਕਿਸੇ ਗਲੋਂ ਵੀ ਪੂਰੀ ਨਹੀਂ ਹੁੰਦੀ-ਅਤੇ ਇਨਸਾਨ ਇਸਦੇ ਅੱਗੇ ਹਾਰ ਹੀ ਖਾਂਦਾ ਹੈ. ਤ੍ਰਿਸਨਾਂ ਦੇ ਹੁੰਦਿਆਂ ਨਾਂ ਸਾਂਤਿ, ਨਾ ਸੁਖ, ਨਾਂ ਮਨ ਦਾ ਟਿਕਾਉ, ਆਖਰ ਤ੍ਰਿਸਨਾਂ ਦੀ ਅਗਨ ਵਿਚ ਸੜਦਾ ਰਹਿੰਦਾ ਤੇ ਖੁਆਰ ਹੁੰਦਾ ਰਹਿੰਦਾ ਹੈ । ਆਪਣੇ ਤੇ ਪ੍ਰਾਏ ਦੀ ਸੂਝ ਭੁੱਲ ਜਾਂਦਾ ਹੈ ਕਾਮ, ਕ੍ਰੋਧ ਵਿਚ ਸੜਦਾ ਰਹਿੰਦਾ ਹੈ ਪਾਵਨ ਬਚਨ ਹੈ :-

*ਤ੍ਰਿਸਨਾ ਚਲਤ ਬਹੁ ਪ੍ਰਕਾਰਿ ॥ ਪੂਰਨ ਹੋਤ ਨ ਕਤਹੁ ਬਾਤੇਹਿ ਅੰਤਿ ਪਰਤੀ ਹਾਰਿ ॥੧॥ ਰਹਾਉ ॥*
*ਸਾਂਤਿ ਸੂਖ ਨ ਸਹਜੁ ਉਪਜੈ ਇਹੈ ਇਸੁ ਬਿਉਹਾਰਿ ॥ ਆਪ ਪਰ ਕਾ ਕਛੁ ਨ ਜਾਨੈ ਕਾਮ ਕ੍ਰੋਧਹਿ ਜਾਰਿ ॥੧੨੨੫॥ਮ:੫॥*

ਤ੍ਰਿਸ਼ਨਾਂ ਕਾਮ ਕ੍ਰੋਧ ਤੇ ਰੂਪ ਦੇ ਲਾਲਚ ਵਿਚ ਇਸ ਜੀਵ ਨੂੰ ਖੁਆਰ ਕਿਵੇਂ ਕਰਦੀ ਹੈ ? ਇਸਦਾ ਰੂਪ ਤੇ ਕਰਤਵ ਵੇਖੋ ਚਰਿਤ੍ਰ ਪਾਖਯਾਨੇ ਵਿਚ ਕਿ ਇਹ ਸਾਨੂੰ ਤ੍ਰਿਸਨਾ ਦੇ ਵੱਸ ਹੋ ਕੇ ਕੀ ਕੀ ਵਿਕਾਰਾਂ ਦਾ ਭਾਰ ਆਪਣੇ ਸਿਰ ਤੇ ਲੈਂਦਾ ਹੈ

2. ਮਾਇਆ—ਜਿਸਦੇ ਰੰਗ ਗਿਣੇ ਨਹੀ ਜਾ ਸਕਦੇ-ਜਿਸ ਤਰਾਂ ਮਨ ਨਹੀਂ ਮਾਰਿਆ ਜਾਂਦਾ ਇਸੇ ਤਰਾਂ ਮਾਇਆ ਵੀ ਨਹੀ ਮਰਦੀ ☛

ਮਾਰਿ ਕਰਿ ਡਾਰਾ ॥ [੧]ਇਸਤ੍ਰੀ ਜਾਨਿ; ਨ ਇਸਤ੍ਰੀ ਮਾਰੀ ॥ [੨]ਚਿਤ ਅਪਨੇ ਤੇ ਦਈ ਬਿਸਾਰੀ ॥੩॥ [੩]ਬੀਤਤ ਬਰਖ ਅਧਿਕ ਜਬ ਭਏ ॥ [੪]ਰਾਨੀ ਬਹੁ ਉਪਚਾਰ ਬਨਏ ॥ [੫]ਰਾਜਾ ਤਾ ਕੇ ਧਾਮ ਨ ਆਯੋ ॥ [੬]ਤਬ ਇਕ ਔਰੁਪਚਾਰ ਬਨਾਯੋ ॥੪॥ [੭]ਰਾਨੀ ਭੇਸ ਸੰਨਿਆਸਿਨਿ ਕੋ ਧਰਿ ॥ [੮]ਜਾਤ ਭਈ ਤਜਿ ਧਾਮ ਨਿਕਰਿ ਕਰਿ ॥ [੯]ਖੇਲਤ ਨ੍ਰਿਪਤਿ ਅਖਿਟ ਜਬ ਆਯੋ ॥ [੧੦]ਏਕ ਹਰਿਨ ਲਖਿ ਤੁਰੰਗ ਧਵਾਯੋ ॥੫॥ [੧੧]ਜੋਜਨ ਕਿਤਕ ਨਗਰ ਤੇ ਗਯੋ ॥ [੧੨]ਪਹੁਚਤ ਜਹੱ ਨ ਮਨੁਛ ਇਕ ਭਯੋ ॥ [੧੩]ਉਤਰਯੋ ਬਿਕਲ ਬਾਗ ਮੈਂ ਜਾਈ ॥ [੧੪]ਰਾਨੀ ਇਕਲ ਪਹੂਚੀ ਆਈ ॥੬॥ [੧੫]ਸੰਨਿਆਸਿਨਿ ਕੋ ਭੇਸ ਬਨਾਏ ॥ [੧੬]ਸੀਸ ਜਟਨ ਕੋ ਜੂਟ ਛਕਾਏ ॥ [੧੭]ਜੋ ਨਰੁ ਤਾ ਕੋ ਰੂਪ ਨਿਹਾਰੈ ॥ [੧੮]ਉਰਝਿ ਰਹੈ ਨਹਿ ਸੰਕ ਬਿਚਾਰੈ ॥੭॥ [੧੯]ਉਤਰਤ ਬਾਗ ਤਿੰਹੀ ਤ੍ਰਿਯ ਭਈ ॥ [੨੦]ਉਹਿ ਰਾਜਾ ਤਨ ਭੇਟਨ ਹੂਈ ॥ [੨੧]ਨਿਰਖਤ ਰੂਪ ਉਰਝਿ ਨ੍ਰਿਪ ਰਹਯੋ ॥ [੨੨]ਨਰੀ ਨਾਗਨੀ ਕੋ ਇਹੱ ਕਹਯੋ ॥੮॥ [੨੩]ਕਵਨ ਰੂਪ ਰਾਨੀ ਤੁਮ ਹੋ ਜੂ ॥ [੨੪]ਕਿਧੋ ਅਪਛਰਾ ਸਾਚ ਕਹੋ ਜੂ ॥ [੨੫]ਕੈ ਤੁਮ ਹੋ ਰਤਿ ਪਤ ਕੀ ਨਾਰੀ ॥ [੨੬]ਕੈ ਨਿਸਿ ਪਤਿ ਕੀ ਅਹਹੁ ਕੁਮਾਰੀ ॥੯॥ [੨੭]ਭਾਂਤਿ ਭਾਂਤਿ ਤਨ ਚਰਚਾ ਕਰੀ ॥ [੨੮]ਬੇਦ ਬਿਆਕਰਨ ਕੋਕ ਉਚਰੀ ॥ [੨੯]ਜਯੋਂ ਤਯੋਂ ਚਿਤ ਤਾ ਕੋ ਹਰਿ ਲੀਨਾ ॥ [੩੦]ਬਿਨਾ ਘਾਇ ਘਾਇਲ ਪਤਿ ਕੀਨਾ ॥੧੦॥ [੩੧]ਮਗਨ ਭਯੋ ਚਿਤ ਭੀਤਰ ਭੂਪਾ ॥ [੩੨]ਨਿਰਖਿ ਨਾਰਿ ਕੋ ਰੂਪ ਅਨੂਪਾ ॥ [੩੩]ਏਕ ਬਾਰ ਕਹੱ ਜੌ ਇਹ ਪਾਊਂ ॥ [੩੪]ਜਨਮ ਅਨੇਕ ਲਗੇ ਬਲਿ ਜਾਊਂ ॥੧੧॥ [੩੫]ਨ੍ਰਿਪਹੁ ਨਾਰਿ ਕਹ ਅਧਿਕ ਰਿਝਾਯੋ ॥ [੩੬]ਭਾਂਤਿ ਅਨਿਕ ਸੇਤੀ ਉਰਝਾਯੋ ॥ [੩੭]ਭਜੌ ਯਾਹਿ ਮਨ ਮਾਹਿ ਬਿਚਾਰਯੋ ॥ [੩੮]ਇਹ ਬਿਧਿ ਤਾ ਸੌ ਬਚਨ ਉਚਾਰਯੋ ॥੧੨॥ [੩੯]ਹਮ ਤੁਮ ਆਉ ਰਮੈਂ ਮਿਲਿ ਦੋਊ ॥ [੪੦]ਔਰ ਨ ਲਖਤ ਹਮੈ ਹਯਾਂ ਕੋਊ ॥ [੪੧]ਕਯੋਂ ਤਰੁਨਾਪਨ ਬ੍ਰਿਥਾ ਗਵਾਵਤ ॥ [੪੨]ਰਾਨੀ ਹ੍ਵੈ ਕਯੋਂ ਨ ਸੇਜ ਸੁਹਾਵਤ ॥੧੩॥ [੪੩]ਅਸ ਤਨ ਸੁੰਦਰਿ ਧੂਰਿ ਨ ਲਾਵਹੁ ॥ [੪੪]ਜੋਬਨ ਬਾਲ ਨ ਬ੍ਰਿਥਾ ਗਵਾਵਹੁ ॥ [੪੫]ਬਿਰਧਾਪਨੋ ਆਇ ਜਬ ਜੈਹੈ ॥ [੪੬]ਇਹ ਜੂਾਨੀ ਕਹੱ ਤਬ ਪਛਤੈਹੈ ॥੧੪॥ [੪੭]ਇਹੱ ਜੋਬਨ ਕੋ ਕਹਾ ਗੁਮਾਨਾ ॥ [੪੮]ਜੋ ਕਾਹੂ ਪਰ ਥਿਰ ਨ ਰਹਾਨਾ ॥ [੪੯]ਆਉ ਕਰੈ ਦੋਊ ਭੋਗ ਬਿਲਾਸਾ ॥ [੫੦]ਕਹਾ ਕਰਤ ਯਾ ਕੋ ਭਰਵਾਸਾ ॥੧੫॥ ਅੜਿਲ ॥ [੫੧]ਧਨ ਜੋਬਨ ਕੋ ਕਹਾ ਗੁਮਾਨ ਨ ਕੀਜਿਯੈ ॥ [੫੨]ਸੁਖ ਹਮ ਕੌ ਦੈ ਤਰੁਨਿ; ਆਪਿ ਸੁਖੁ ਲੀਜਿਯੈ ॥ [੫੩]ਬਿਰਧਾਪਨੁ ਐਹੈ; ਤਰਨਾਪਨ ਜਾਇ ਹੈ ॥ [੫੪]ਹੋ ਤਬ ਇਹ ਸਮੈਂ ਸੰਭਾਰਿ; ਅਧਿਕ ਪਛੁਤਾਇ ਹੈ ॥੧੬॥ ਚੌਪਈ ॥ [੫੫]ਪ੍ਰਥਮ ਕਹੀ ਮੇਰੀ ਜੋ ਕਰੈ ॥ [੫੬]ਤਿਹੱ ਪਾਛੇ ਮੁਹਿ ਸਾਥ ਬਿਹਰੈ ॥

ਪਾਵਨ ਬਚਨ ਹੈ:- *ਨਾ ਮਨੁ ਮਰੈ ਨਾਂ ਮਾਇਆ ਮਰੈ ॥ ਪੰ:੧੩੪੨ ॥ ਮ:੧॥ ਮਾਇਆ ਸੰਚਿ ਰਾਜੇ ਅਹੰਕਾਰੀ ॥*
*ਮਾਇਆ ਸਾਥਿ ਨ ਚਲੈ ਪਿਆਰੀ ॥ ਮਾਇਆ ਮਮਤਾ ਹੈ ਬਹੁ ਰੰਗੀ ॥ ਉਹੀ ॥*
ਮਾਇਆ ਦੇ ਕੁਝ ਰੰਗ ਤੇ ਕਰਤਵ ਵੀ ਪਾਖਯਾਨਿਆ ਵਿਚ ਦੇਖੋ। ਪੁਤ੍ਰ ਭਾਈ ਤੇ ਇਸਤ੍ਰੀ ਦੇ ਬਹੁਤ ਸਾਰੇ ਕਰਤੱਵ ਪਾਠਕ ਚਿਰਤ੍ਰਾਂ ਵਿਚ ਸਮਝ ਸਕੋਗੇ ਕਿ ਇਹ ਸਾਰੇ ਰਲ ਕੇ ਕਿਵੇਂ ਧਨ ਤੇ ਜੋਬਨ ਲਈ ਚੋਰੀ ਕਰਦੇ ਹਨ ਅਤੇ ਕਿਵੇਂ ਇਹਨਾਂ ਦਵਾਰਾ ਆਪ ਠੱਗੇ ਜਾਂਦੇ ਹਨ ? ਲੋਭ ਤੇ ਲਬ ਅਤੇ ਅਹੰਕਾਰ ਕਿਵੇਂ ਇਨਸਾਨ ਦੇ ਜੀਵਨ ਨੂੰ ਠੱਗ ਕੇ ਚੋਰੀ ਕਰਨ ਲਈ ਮਜਬੂਰ ਕਰਦੇ ਹਨ। ਅਤੇ ਮੋਹ ਦੀ ਠੱਗੀ ਵਿਚ ਆ ਕੇ ਅਸੀਂ ਕਿਵੇ ਮਰਦੇ ਹਾਂ ਜਿਸ ਦੀ ਵਰਤੋਂ ਸਾਰੇ ਸੰਸਾਰ ਵਿਚ ਪ੍ਰਚਲਤ ਹੈ।

ਚੋਰਾਂ ਦੀਆਂ ਕਿਸਮਾਂ—

1. ਉਹ ਜਿਹੜੇ ਪਾੜ-ਲਾ ਕੇ ਚੋਰਾਂ ਦੀਆਂ ਕਿਸਮਾ ਸੰਨ ਮਾਰਕੇ ਜਿੰਦਰੇ ਤੋੜ ਕੇ ਕਿਸੇ ਦੇ ਘਰ ਵਿਚ ਦਾਖਲ ਹੋ ਕੇ ਚੋਰੀ ਕਰਦੇ ਹਨ ਇਸ ਚੋਰੀ ਨੂੰ ਸਾਰੇ ਲੋਕ ਜਾਣ ਦੇ ਮਹਿਸੂਸ ਕਰਦੇ ਹਨ।

ਉਸ ਨੇ ਮਾਰ ਕੇ ਸੁੱਟ ਦਿੱਤਾ ।
੧. ਇਸਤ੍ਰੀ ਜਾਣ ਕੇ ਇਸਤ੍ਰੀ ਨੂੰ ਨਾ ਮਾਰਿਆ ।
੨. ਪਰ ਆਪਣੇ ਦਿਲ ਤੋਂ ਉਸ ਨੂੰ ਤਿਆਗ ਦਿੱਤਾ ॥੩॥
੩. ਜਦੋਂ ਬਹੁਤ ਕਾਲ ਗੁਜਰ ਗਿਆ ।
੪. ਰਾਣੀ ਨੇ ਕਈ ਤਰੀਕੇ ਢੰਗ ਕੀਤੇ ।
੫. ਪਰ ਰਾਜਾਂ ਮੁੜਕੇ ਉਸਦੇ ਘਰ ਨਾ ਆਇਆ ।
੬. ਫੇਰ ਉਸ ਨੇ ਇਕ ਹੋਰ ਢੰਗ ਬਣਾਇਆ ॥੪॥
੭. ਰਾਣੀ ਨੇ ਸੰਨਿਆਸਣ ਦਾ ਵੇਸ ਬਣਾ ਲਿਆ ।
੮. ਘਰ ਤੋਂ ਨਿਕਲ ਕੇ ਚਲੀ ਗਈ ਇਕ ਜੰਗਲ ਵਿਚ ਬਾਗ ਸੀ ਉਸ ਸਥਾਨ ਪਰ ਚਲੀ ਗਈ ।
੯. ਇਕ ਦਿਨ ਰਾਜਾ ਸ਼ਿਕਾਰ ਖੇਡਣ ਗਿਆ । ਥੱਕਿਆ ਹੋਇਆ ਆਰਾਮ ਕਰਨ ਲਈ ਉਸ ਬਾਗ ਵਿਚ ਚਲਾ ਗਿਆ।
੧੦. ਇਕ ਹਰਨ ਨੂੰ ਵੇਖ ਕੇ ਉਸਦੇ ਪਿੱਛੇ ਘੋੜਾ ਦੌੜਾਇਆ ॥੫॥
੧੧. ਕਈ ਜੋਜਨ ਉਸਦੇ ਪਿਛੇ ਦੂਰ ਪਿੰਡ ਤੋਂ ਚਲਾ ਗਿਆ।
੧੨. ਜਿਸ ਉਜਾੜ ਵਿਚ ਕੋਈ ਪੁਰਸ਼ ਨਹੀਂ ਸੀ ਜਾ ਸਕਦਾ।
੧੩. ਥਕੇਵੇਂ ਤੇ ਪਿਆਸ ਨਾਲ ਚੂਰ ਹੋਇਆ ਘੋੜੇ ਤੋਂ ਉਤਰ ਕੇ ਰਾਜਾ ਬਾਗ ਵਿਚ ਚਲਾ ਗਿਆ ।
੧੪. ਰਾਣੀ ਸਾਧਣੀ ਦੇ ਵੇਸ ਵਿਚ ਅੰਦਰੋਂ ਨਿਕਲ ਕੇ ਉਸ ਦੇ ਪਾਸ ਆ ਗਈ ਇਕੱਲੀ ਹੀ ॥੬॥
੧੫. ਸੰਨਿਆਸਨ ਦਾ ਭੇਸ ਬਣਾਇਆ ਹੋਇਆ ਸੀ ।
੧੬. ਸਿਰ ਤੇ ਜਟਾਂ ਦਾ ਜੂੜਾ ਬਣਾਇਆ ਹੋਇਆ ਸੀ ।
੧੭. ਪਰ ਜਿਹੜਾ ਪੁਰਸ਼ ਉਸਦਾ ਰੂਪ ਵੇਖਦਾ ਸੀ ।
੧੮. ਮੋਹਿਤ ਹੋ ਕੇ ਰਹਿ ਜਾਂਦਾ ਸੀ ਬਿਨਾਂ ਕਿਸੇ ਸੰਸੇ ਤੋਂ ॥੭॥
੧੯. ਬਾਗ ਵਿਚ ਘੋੜੇ ਤੋਂ ਉਤਰਦਿਆਂ ਹੀ ਉਹ ਇਸਤ੍ਰੀ ਸਾਹਮਣੇ ਆ ਗਈ ।
੨੦. ਜੋ ਔਂਦਿਆਂ ਹੀ ਰਾਜੇ ਨੂੰ ਮਿਲ ਪਈ ।
੨੧. ਰਾਜਾ ਰੂਪ ਵੇਖ ਕੇ ਮੋਹਿਤ ਹੋ ਗਿਆ ਪਹਿਚਾਣ ਤਾਂ
੨੨. ਨਾ ਸਕਿਆ ਪਰ ਕਿਹਾ ਇਹ ਕੋਈ ਨਾਰੀ ਹੈ ਜਾਂ ਨਾਗਣੀ ॥੮॥
੨੩. ਮਨ ਵਿਚ ਸੋਚਦਾ ਹੈ ਕਿ ਕਿਸ ਰੂਪ ਵਿਚ ਹੈ ਤੂੰ
੨੪. ਕੀ ਕੋਈ ਅਪੱਛਰਾਂ ਹੈਂ ਸੱਚ ਦੱਸ ਕਹਿ ਕੇ
੨੫. ਕੀ ਤੂੰ ਰਤੀ ਦੇ ਪਤੀ ਕਾਮਦੇਵ ਦੀ ਇਸਤ੍ਰੀ ਹੈਂ ?
੨੬. ਚੰਦ੍ਰਮਾਂ ਦੀ ਪੁੱਤ੍ਰੀ ਹੈਂ?
੨੭. ਤਰਾਂ-ਤਰਾਂ ਦੀ ਉਸ ਨਾਲ ਗੱਲ ਬਾਤ ਕੀਤੀ ।
੨੮. ਬੇਦ ਬਿਯਾਕ੍ਰਣ ਕੋਕ ਦੇ ਸ਼ਬਦ ਬੋਲੇ ।
੨੯. ਜਿਉਂ ਤਿਉਂ ਕਰਕੇ ਉਸ ਨੇ ਰਾਜੇ ਦਾ ਚਿਤ ਚੁਰਾ ਲਿਆ।
੩੦. ਬਿਨਾਂ ਹੀ ਕਿਸੇ ਹਥਿਆਰ ਦੇ ਰਾਜੇ ਚਿਤ ਜਖਮੀ ਕਰ ਦਿੱਤਾ ॥੧੦॥
੩੧. ਰਾਜਾ ਚਿਤ ਵਿਚ ਬੜਾ ਗੰਭੀਰ ਹੋ ਗਿਆ ।
੩੨. ਉਪਮਾਂ ਤੋਂ ਰਹਿਤ ਉਸ ਇਸਤ੍ਰੀ ਦਾ ਰੂਪ ਵੇਖ ਕੇ - ਦਿਲ ਵਿਚ
੩੩. ਕਹਿਣ ਲੱਗਾ ਕਿ ਜੇ ਇਹ ਮੇਰੇ ਪਾਸ ਆ ਜਾਵੇ ।
੩੪. ਤਾਂ ਮੈ ਇਸਦੇ ਕਈ ਜਨਮ ਤਕ ਬਲਿਹਾਰ ਜਾਵਾਂ ॥੧੧॥
੩੫. ਉਸ ਇਸਤ੍ਰੀ ਨੇ ਰਾਜੇ ਨੂੰ ਬਹੁਤ ਤਰਾਂ ਆਪਣੇ ਵੱਸ ਵਿਚ ਕਰ ਲਿਆ ਗੱਲਾਂ ਬਾਤਾਂ ਵਿਚ ਉਲਝਾ ਲਿਆ।
੩੬. ਤਰਾਂ-ਤਰਾਂ ਦੀਆਂ ਗਲਾਂ ਕਰਕੇ ਪ੍ਰਸੰਨ ਕਰ ਲਿਆ
੩੭. ਤਾਂ ਰਾਜੇ ਨੇ ਮਨ ਵਿਚ ਵਿਚਾਰ ਕੀਤੀ ਕਿ ਇਸ ਨਾਲ ਬਿਹਾਰਾਂ ਕਿਵੇਂ ਨਾਂ ਕਿਵੇਂ ?
੩੮. ਤਾਂ ਸੋਚ ਕੇ ਉਸ ਨੂੰ ਇਸ ਤਰ੍ਹਾਂ ਕਿਹਾ ॥੧੨॥
੩੯. ਆਉ ਅਸੀਂ ਦੋਵੇਂ ਮਿਲ ਕੇ ਵਿਹਾਰ ਕਰੀਯੇ ।
੪੦. ਐਥੇ ਸਾਨੂੰ ਹੋਰ ਕੋਈ ਨਹੀ ਵੇਖਦਾ ।
੪੧. ਤੂੰ ਐਵੇਂ ਜਵਾਨੀ ਕਿਉਂ ਬੇਅਰਥ ਗੁਆਣਾ ਹੈ ।
੪੨. ਰਾਣੀ ਬਣਕੇ ਕਿਉਂ ਮੇਰੀ ਸੇਜ ਪਰ ਸੁਭਾਇਮਾਨ ਨਹੀਂ ਹੁੰਦੀ ॥੧੩॥
੪੩. ਇਹੋ ਜਿਹੇ ਸੁੰਦਰ ਤਨ ਉੱਪਰ ਸੁਆਹ ਨਾ ਮਲ ।
੪੪. ਜੋਬਨ ਜੁਆਨੀ ਨੂੰ ਬੇਅਰਥ ਨਾ ਗਵਾ ।
੪੫. ਜਿਸ ਵੇਲੇ ਬੁਢਾਪਾ ਆ ਗਿਆ ।
੪੬. ਫੇਰ ਇਸ ਜੁਆਨੀ ਨੂੰ ਯਾਦ ਕਰਕੇ ਪਛਤਾਵੇਂਗੀ ॥੧੪॥
੪੭. ਇਸ ਜੁਆਨੀ ਦਾ ਕੀ ਗੁਮਾਨ ਹੈ ?
੪੮. ਜੋ ਕਿਸੇ ਕੋਲ ਹਮੇਸ਼ਾ ਨਹੀਂ ਰਹਿੰਦੀ ।
੪੯. ਆਉ ਦੋਇ ਭੋਗ ਵਿਲਾਸ ਕਰੀਯੇ ।
੫੦. ਇਸ ਜਵਾਨੀ ਦਾ ਕਿਥੇ ਭਰੋਸਾ ਕਰ ਰਹੀ ਹੈਂ ॥੧੫॥
੫੧. ਧਨ ਤੇ ਜੋਬਨ ਦਾ ਕਿਆ ਗੁਮਾਨ ਹੈ-ਇਹ ਨਾ ਕਰ।
੫੨. ਤੂੰ ਮੈਨੂੰ ਸੁਖ ਦੇਹ ਤੇ ਐ ਜੁਆਨ ਆਪ ਵੀ ਸੁਖ ਲੈ।
੫੩. ਜਿਸ ਵੇਲੇ ਬੁਡੇਪਾ ਆ ਗਿਆ ਜਵਾਨੀ ਚਲੀ ਗਈ।
੫੪. ਫੇਰ ਇਸ ਸਮੇਂ ਨੂੰ ਯਾਦ ਕਰਕੇ ਬਹੁਤ ਪਛਤਾਏਂਗੀ ॥੧੬॥
੫੫. ਅੱਗੋਂ ਉਸ ਸੰਨਿਆਸਨ ਨੇ ਗੱਲ ਮੋੜਦਿਆਂ ਕਿਹਾ ਕਿ- ਕਿ ਜੋ ਪਹਿਲਾਂ ਮੇਰੀ ਗੱਲ ਕੀਤੀ ਮੰਨ ਲਵੇਂ ।
੫੬. ਉਹ ਫੇਰ ਪਿੱਛੋਂ ਮੇਰੇ ਨਾਲ ਵਿਹਾਰ ਕਰ ਸਕਦਾ ਹੈ

---

2. ਰਾਹ ਮਾਰ ਕਰਨੀ-ਆਉਂਦੇ ਜਾਂਦੇ ਮੁਸਾਫਰਾ ਤੋਂ ਖੋਹ ਖਿੱਚ ਕਰਨੀ ਇਹ ਚੋਰੀ ਵੀ ਪ੍ਰਸਿੱਧ ਹੈ ।
3. ਸੁਤੇ-ਪਿਆਂ ਦੇ ਕੱਪੜੇ ਫੋਲ ਲੈਣੇ ਤੇ ਉਸ ਦਾ ਮਾਲ ਠੱਗ ਲੈਣਾ ਕਿਸੇ ਨੂੰ ਯਾਰ ਬਣਾ ਕੇ ਵਿਸ਼ਵਾਸ ਵਿਚ ਲੈ ਕੇ ਉਸ ਤੋਂ ਵਸਤੂ ਹਾਸਲ ਕਰਕੇ ਵਿਸ਼ਵਾਸ਼ਘਾਤ ਕਰਨਾ ਵੀ ਚੋਰੀ ਦੀ ਇਕ ਕਿਸਮ ਹੈ
4. ਕਿਸੇ ਤੋਂ ਉਧਾਰ ਧਨ ਜਾਂ ਕੋਈ ਵਸਤੂ ਹਾਸਲ ਕਰਕੇ ਮੁੜ ਕੇ ਨਾਂ ਦੇਣਾ ਵੀ ਚੋਰੀ ਹੈ
5. ਵਾਪਾਰ ਦੇ ਵਿਚ ਆਪਣੀ ਕਿਸੇ ਵਸਤੂ ਦੀ ਕੀਮਤ ਆਪਣੀ ਹੱਦ ਤੋਂ ਬਾਹਰ ਹਾਸਲ ਕਰਨਾ ਵੀ ਸੰਨ ਮਾਰਨ ਦੇ ਤੁੱਲ ਹੈ ਭਾਵੇਂ ਪਾੜ ਤਾਂ ਨਹੀਂ ਲਾਇਆ ਪਰ ਧੋਖਾ ਕੀਤਾ ।
6. ਕਿਸੇ ਤੇ ਕੰਮ ਕਰਾਕੇ ਪੈਸੇ ਨਾਂ ਦੇਣਾ ਵੀ ਧਾੜਾ ਮਾਰਨ ਦੇ ਤੁੱਲ ਹੈ
7. ਕਿਸੇ ਦੀ ਫਸਲ ਵੱਢ ਕੇ ਲੈ ਆਉਣਾ ਆਪਣੇ ਪਸ਼ੂਆ ਨੂੰ ਚਾਰ ਦੇਣਾ ਵੀ ਰਾਹ ਮਾਰੀ ਦੇ ਤੁੱਲ ਹੈ ।
8. ਕਿਸੇ ਤੋ ਰਿਸ਼ਵਤ ਲੈਣਾ ਪੈਸਾ ਲੈ ਕੇ ਝੂਠੀ ਗਵਾਹੀ ਦੇਣਾ, ਪੈਸੇ ਲੈ ਕੇ ਉਸ ਦਾ ਕੰਮ ਨਾਂ ਕਰਨਾ ਭਾਵੇਂ ਜਿੰਦੇ ਤਾਂ ਨਹੀਂ ਤੋੜੇ ਪਰ ਹੈ ਚੋਰੀ ਹੀ ।
9. ਕਿਸੇ ਇਸਤ੍ਰੀ ਨੂੰ ਇਕੱਲਾ ਤੱਕ ਕੇ ਜਾਂ ਕਿਸੇ ਤਰ੍ਹਾ ਆਪਣੇ ਕਬਜ਼ੇ ਵਿਚ ਆਈ ਨੂੰ ਮਜ਼ਬੂਰੀ ਦੀ ਆਡ ਵਿਚ ਉਸ ਦੀ ਇੱਜਤ ਲੁੱਟਣਾ ਵੀ ਇਕ ਧਾੜੇ ਤੇ ਡਕੈਤੀ ਦੇ ਤੁੱਲ ਹੈ ।
10. ਪਰ ਇਸ ਤਰਾਂ ਇਸਤ੍ਰੀ ਲਈ ਕਿਸੇ ਪਰ ਪੁਰਸ਼ ਨੂੰ ਮਜਬੂਰ ਕਰਨਾ ਵੀ ਉਪ੍ਰੋਕਤ ਧਾਰਾ ਦਾ ਦੋਸ਼ ਹੈ ਪਰ ਇਸ ਨੂੰ ਗਉਲਿਆ ਨਹੀਂ ਜਾਂਦਾ ਇਹ ਇਕ ਸਮਾਜਕ ਕਮਜ਼ੋਰੀ-ਭਾਵੇ ਹੈ ਇਸਤ੍ਰੀ ਭਾਵੇ ਹੈ ਪੁਰਸ਼ ਕਿਸੇ ਦੇ ਰੂਪ ਨੂੰ ਪਰ ਡਾਕਾ ਮਾਰਨਾ ਵੀ ਇਕ ਖਾਸ ਕਿਸਮ ਦੀ ਚੋਰੀ ਹੈ ਜਿਸ ਨੂੰ ਚੋਰੀ ਮੰਨਿਆ ਹੀ ਨਹੀਂ ਜਾਂਦਾ ।
11. ਮਨੁਖਾ ਦੇਹ ਪਾ ਕੇ ਸੰਸਾਰ ਕਾ ਭੋਗ-ਭੋਗਣੇ ਪਰੀ ਪੂਰਨ ਪ੍ਰਮ ਪਿਤਾ ਦੀ ਚੋਰੀ ਹੈ-ਪ੍ਰਬਚਨ ਹੈ:-

*ਚਿੱਟੇ ਜਿਨ ਕੇ ਕੱਪੜੇ ਮੈਲੇ ਚਿਤ ਕਠੋਰ ਜੀਉ ॥ ਤਿਨ ਮੁਖਿ ਨਾਮੁ ਨ ਉਪਜੈ ਦੂਜੇ ਵਿਆਪੇ ਚੋਰ ਜੀਉ ॥ ਪੰ:੭੫੧॥ਮ:੧॥*

12. ਜਿਹੜੇ ਆਪਣੇ ਮਾਲਿਕ ਨਾਲ ਕੀਤੇ ਕੌਲ ਕਰਾਰ ਨੂੰ ਭੁਲਾਕੇ ਦਸਵੰਧ ਨਹੀ ਦਿੰਦੇ ਉਹ ਵੀ ਆਪਣੇ ਕਰਨਹਾਰ ਦੇ ਚੋਰ ਹਨ-ਇਹੋ ਜਿਹੇ ਇਕ ਦੋ ਚਾਰ ਨਹੀ ਸਮਾਜ ਦਾ ਬਹੁਤਾ ਹਿੱਸਾ ਐਸਾ ਹੈ:-ਜਿਹੜਾ—

*ਨਾਮੁ ਦੁਰਾਇ ਚਲੈ ਸੋ ਚੋਰੁ ॥੩॥ ਪੰ:੧੧੮੭॥ਮ:੧॥ ਦੇਦੇ ਤੋਟਿ ਨ ਆਵੈ ਸਾਚੇ ॥ ਲੈ ਲੈ ਮੁਕਰਿ ਪਉਂਦੇ ਕਾਚੇ ॥*
*ਮੂਲ ਨ ਬੂਝਹਿ ਸਾਚਿ ਨ ਰੀਝਹਿ ਦੂਜੈ ਭਰਮਿ ਭਲਾਈ ਹੈ ॥੩॥ ਪੰ:੧੦੨੪॥ਮ:੧॥*
*ਗੋਲਕ ਰਖੈ ਨਾਹਿ ਜੋ ਛਲ ਕਾ ਕਰੈ ਵਾਪਾਰ ॥ ਕਹੈ ਗੁਰੂ ਸੁਣ ਮੀਤ ਜੀ ਭੋਗੇ ਕਸਟ ਹਜਾਰ ॥*
*ਖਾਲਸਾ ਰਹਿਤ ਨਾਮਾ ਤਿਆਗੀ ਵਸਤੁ ਗ੍ਰਹਣ ਜੋ ਕਰੈ ॥ ਬਿਨ ਤ੍ਰਿਆ ਅਪਣੀ ਸੇਜ ਜੋ ਧਰੈ ॥*
ਦਾਨ ਯੋਗ ਨ ਦੇਵੇ ਦਾਨ ॥ ਸੋ ਨਹਿ ਪਾਵੇ ਦਰਗਾਹ ਮਾਨ ॥ (ਰਹਿਤ ਨਾਮਾ ਪਾਤਸ਼ਾਹੀ ॥੧੦॥)

ਇਹਨਾਂ ਸਾਰੇ ਪ੍ਰਸਨਾਂ ਦਾ ਉੱਤਰ ਤੇ ਸਾਰਿਆਂ ਦਾ ਸਰੂਪ-ਇਹਨਾਂ ਚਰਿੱਤ੍ਰਾਂ ਵਿਚ ਸਮੂਹਕ ਭਰਪੂਰ ਪਾਇਆ ਜਾਂਦਾ ਹੈ ਪਰ ਇਸ ਨੂੰ

[੧]ਬਚਨ ਦੀਜਿਯੈ ਮੇਰੇ ਹਾਥਾ ॥ [੨]ਤੌ ਮੈ ਮਾਨੌ ਬਚ ਤੌ ਨਾਥਾ ॥੧੭॥ ਅੜਿਲ ॥ [੩]ਪ੍ਰਿਥਮ ਤ੍ਰਿਯਾ ਕੋ ਦੋਖ ਛਿਮਾਪਨ ਕੀਜਿਯੈ ॥ [੪]ਤਿਹ ਪਾਛੇ ਮੋਰਾ ਮਨ ਨ੍ਰਿਪ ਬਰ ਲੀਜਿਯੈ ॥ [੫]ਦੋਖ ਛਿਮਾਪਨ ਕੀਨ ਬਚਨ ਤ੍ਰਿਯ ਕੋ ਤਬੈ ॥ [੬]ਹੋ ਸੁਨੇ ਸੰਨਯਾਸਿਨਿ ਬੈਨ ਸ੍ਰਵਨ ਭੀਤਰ ਜਬੈ ॥੧੮॥ ਚੌਪਈ ॥ [੭]ਏਕ ਦਿਵਸ ਤ੍ਰਿਯ ਕੇ ਗ੍ਰਿਹ ਆਵੈ ॥ [੮]ਦੁਤਿਯ ਦਿਵਸ ਤਾਂ ਕੇ ਘਰ ਜਾਵੈ ॥ [੯]ਰਾਨੀ ਭੇਸ ਸੰਨਯਾਸਿਨਿ ਧਰੈ ॥ [੧੦]ਕਾਮ ਭੋਗ ਰਾਜਾ ਤਨ ਕਰੈ[i] ॥੧੯॥ [੧੧]ਤਿਹ ਨ੍ਰਿਪ ਦੁਤਿਯ ਨਾਰਿ ਕਰਿ ਜਾਨੈ ॥ [੧੨]ਭੇਦ ਅਭੇਦ ਨ ਮੂੜ੍ਹ ਪਛਾਨੈ ॥ [੧੩]ਇਸਤ੍ਰੀ ਚਰਿੱਤ ਨਹੀ ਲਖਿ ਪਾਵੈ ॥ [੧੪]ਨਿਤਿ ਪ੍ਰਤਿ ਅਪਨੋ ਮੂੰਡ ਮੁੰਡਾਵੈ ॥੨੦॥੧॥

ਇਤਿ ਸ੍ਰੀ ਚਰਿੱਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਤੀਨ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੦੩॥੫੮੪੦॥ ਅਫਜੂੰ ॥

ਚੌਪਈ ॥ [੧੫]ਬਿਧੀ ਸੈਨ ਰਾਜਾ ਇਕ ਸੂਰੋ ॥ [੧੬]ਤੇਗ ਦੇਗ ਦੁਹੂੰਅਨਿ ਕਰਿ ਪੂਰੋ ॥ [੧੭]ਤੇਜਵਾਨ ਦੁਤਿਵਾਨ ਅਤੁਲ ਬਲ ॥ [੧੮]ਅਰਿ ਅਨੇਕ ਜੀਤੇ ਜਿਨ ਦਲਿ ਮਲਿ ॥੧॥ [੧੯]ਬਿੱਧ੍ਯਮਤੀ ਦੁਹਿਤਾ ਇਕ ਤਾ ਕੇ ॥ [੨੦]ਨਰੀ ਨਾਗਨੀ ਸਮ ਨਹਿ ਜਾ ਕੇ ॥ [੨੧]ਅੱਪ੍ਰਮਾਨ ਤਿਹ ਤੇਜ ਸੁਹਾਵੈ ॥ [੨੨]ਰਵਿ ਸਸਿ ਰੋਜ ਬਿਲੋਕਨ ਆਵੈ ॥੨॥ [੨੩]ਤਾ ਕੋ ਲਗਯੋ ਏਕ ਸੰਗ ਨੇਹਾ ॥ [੨੪]ਜਯੋਂ ਸਾਵਨ ਕੋ ਬਰਿਸਤ ਮੇਹਾ ॥ [੨੫]ਚਤੁਰ ਕੁਅਰ ਤਿਹ ਨਾਮ ਭਨਿੱਜੈ ॥ [੨੬]ਕਵਨ ਪੁਰਖ ਪਟਤਰ ਤਿਹ ਦਿੱਜੈ ॥੩॥ [੨੭]ਬਿੱਧ੍ਯਾ ਦੇਈ ਇਕ ਦਿਨ ਰਸਿਕੈ ॥ [੨੮]ਬੋਲਿ ਲਿਯਾ ਪ੍ਰੀਤਮ ਕਹ ਕਸਿਕੈ ॥ [੨੯]ਕਾਮਭੋਗ ਤਿਹ ਸਾਥ ਕਮਾਯੋ ॥ [੩੦]ਤਰੁਨੀ ਤਰੁਨ ਅਧਿਕ ਸੁਖ ਪਾਯੋ ॥੪॥ [੩੧]ਬਿਧੀਸੈਨ ਸੌ ਕਿਨਹਿ ਜਤਾਈ ॥ [੩੨]ਤੋਰਿ ਸੁਤਾ ਗ੍ਰਿਹ ਜਾਰ ਬੁਲਾਈ ॥ [੩੩]ਕਾਮ ਭੋਗ ਤਿਹ ਸਾਥ ਕਰਤ ਹੈ ॥ [੩੪]ਤੋ ਤੇ ਨ੍ਰਿਪ ਨਹਿ ਨੈਕੁ ਡਰਤ ਹੈ ॥੫॥ [੩੫]ਤਬ ਨ੍ਰਿਪ ਸਾਥ ਤਿਸੀ ਕੋ ਲੈ ਕੈ ॥ [੩੬]ਜਾਤ ਭਯੋ ਤਹ ਅਧਿਕ ਰਿਸੈ ਕੈ ॥ [੩੭]ਬਿੱਧ੍ਯਾ ਮਤੀ ਜਬੈ ਸੁਨਿ ਪਾਈ ॥ [੩੮]ਮੀਤ ਸਹਿਤ ਜਿਯ ਮੈਂ ਡਰ ਪਾਈ ॥੬॥ [੩੯]ਖੋਦਿ ਛਾਤ ਦ੍ਵੈ ਛੇਦ ਸਵਾਰੇ ॥ [੪੦]ਜਿਹ ਆਵਤ ਵੈ ਰਾਹ ਬਿਚਾਰੇ ॥ [੪੧]ਤਿਹ ਮਗ ਹ੍ਵੈ ਬਿਸਟਾ ਦੁਹੂੰ ਕਰਾ ॥ [੪੨]ਦੂਤ ਸਹਿਤ ਨ੍ਰਿਪ ਕੇ ਸਿਰ ਪਰਾ ॥੭॥ [੪੩]ਅੰਧ ਗਏ ਹ੍ਵੈ ਸੂਝ ਨਿ ਆਯੋ ॥ [੪੪]ਤਿਸੀ ਪੈਂਡ ਗ੍ਰਿਹ ਜਾਰ ਪਠਾਯੋ ॥ [੪੫]ਰਾਜਾ ਭੇਦ ਅਭੇਦ ਨ ਲਹਾ ॥ [੪੬]ਦੁਹਿਤਾ ਕਾਮ ਕੈ ਗਈ ਕਹਾ ॥੮॥ [੪੭]ਬਿਸਟਾ ਰਹੀ ਦੁਹੂੰ ਕੇ ਲਗਿਕੈ ॥ [੪੮]ਸੁਘਰ ਗਯੋ ਤਿਹ ਕੇ ਸਿਰ ਹਗਿ ਕੈ ॥

---

i ਕਿਆ ਇਸ ਨੂੰ ਚੋਰੀ ਨਹੀ ਕਿਹਾ ਜਾ ਸਕਦਾ-ਜਿਸ ਵਿਚ ਝੂਠ ਹੈ ਕਪਟ ਹੈ ਛਲ ਹੈ ਪਰ ਇਹ ਝੂਠ ਦਾ ਇਕ ਅਮਲ ਹੈ ਜੋ ਦਾਤੇ ਨੇ ਇਸ ਜੀਵ ਦੇ ਪੱਲੇ ਪਾ ਦਿੱਤਾ ਹੋਇਆ ਏ ਜੋ ਬੜਾ ਸਵਾਦੀ ਹੁੰਦਾ ਹੈ ਜਿਸ ਦੇ ਸਵਾਦ ਵਿਚ ਮਸਤ ਹੋ ਕੇ ਇਸ ਦੇ ਦਿਲ ਵਿੱਚੋਂ ਮੌਤ ਦਾ ਭੈ ਭੁੱਲ ਜਾਂਦਾ ਹੈ ਤੇ ਚਾਰ ਦਿਨ ਖੁਸ਼ੀ ਮਾਣ ਲੈਂਦਾ ਹੈ । ਝੂਠੀ ਆਤਮਾ ਝੂਠ ਬੋਲ ਬੋਲ ਕੇ ਹੇਰਾ ਫੇਰੀ ਕਰਕੇ ਐਂਓ ਰੱਜਦੀ ਹੈ ਜਿਵੇਂ ਕਾਉਂ ਗੰਦਗੀ ਖਾ ਕੇ ਰੱਜਦਾ ਹੈ । ਪਾਵਨ ਬਚਨ ਹੈ :- *ਅਮਲੁ ਗਲੋਲਾ ਕੂੜ ਦਾ ਦਿਤਾ ਦੇਵਣ ਹਾਰਿ ॥ ਮਤੀ ਮਰਣ ਵਿਸਾਰਿਆ ਖੁਸੀ ਕੀਤੀ ਦਿਨ ਚਾਰ ॥*

*ਸਚੁ ਮਿਲਿਆ ਤਿਨ ਸੋਫੀਆ ਰਾਖਣ ਕਉ ਦਰਵਾਰੁ ॥੧॥ਪੰ:੧੫॥ਮ:੧॥*

ਸੱਚ ਤਾਂ ਸਿਰਫ ਉਹਨਾਂ ਨੂੰ ਮਿਲਿਆ ਹੈ ਜਿਹਿੜੇ ਸੋਫੀ (ਬੇ-ਅਮਲੀ) ਝੂਠ ਦੇ ਅਮਲ ਦਾ ਗੋਲ਼ਾ ਨਹੀਂ ਖਾਂਦੇ ਅਤੇ ਪ੍ਰਭੂ ਦੇ ਦਰਬਾਰ ਦਾ ਭੈ ਕਾਯਮ ਰਖਦੇ ਹਨ । ਵਿਣਾਸਕਾਰੀ ਝੂਠ ਤੋਂ ਓਹ ਬਚਕੇ ਰਹਿੰਦੇ ਹਨ ਅਤੇ ਪਾਪ ਕਰਮ ਤੋਂ ਬਚਦੇ ਹਨ, ਕਬੀਰ ਜੀ ਦਾ ਪਾਵਨ ਬਚਨ ਹੈ-ਕੇ ਭਾਈ ਇਸ ਪਾਪ ਕਰਨ ਤੇ ਬਚੋ :- *ਕਬੀਰਾ ਜਹਾ ਗਿਆਨ ਤਹ ਧਰਮੁ ਹੈ ਜਹਾ ਝੂਠੁ ਤਹ ਪਾਪੁ ॥*

*ਜਹਾ ਲੋਭੁ ਤਹ ਕਾਲ ਹੈ ਜਹਾ ਖਿਮਾ ਤਹ ਆਪਿ ॥੧੫੫॥ਪੰ:੧੩੭੨॥*

ਇਹ ਠੀਕ ਹੈ ਕਿ ਮਹਾਂ ਪਵਿਤ੍ਰ ਆਦਿ ਬਾਣੀ ਨੇ ਸਾਨੂੰ ਝੂਠ ਬੋਲਣ ਤੇ ਸਚੇ ਹੋਣ ਦੀ ਸਲਾਹ ਦਿਤੀ ਹੈ ਪਰ ਅਸੀ ਵਿਸ਼ੇ ਵਿਕਾਰਾਂ ਦੇ ਵਸਿ ਹੋਕੇ ਪ੍ਰਮ ਪਿਤਾ ਪ੍ਰਮਾਤਮਾ ਨੂੰ ਭੁੱਲ ਕੇ ਕੂੜ ਦੀ ਵਰਤੋਂ ਕਿਵੇਂ ਬੇ ਕਿਰਕੀ ਨਾਲ ਕਰਦੇ ਹਾਂ ॥ ਇਹ ਸਾਨੂੰ ਚਰਿਤ੍ਰ ਪਾਖਯਾਨੇ ਦੱਸਣਗੇ ਕਿ ਅਸੀਂ ਆਪਣੀ ਅਸਲੀ ਲਾਈਨ ਦੀ ਪਟੜੀ ਤੋਂ ਉਤਰ ਕੇ ਕਿਵੇਂ ਕੂੜ ਕੁਸੱਤ ਦਾ ਪਾਪ ਕਰਕੇ ਅਪਵਿੱਤ੍ਰ ਹੋ ਕੇ ਧਰਮਰਾਜ ਦੇ ਦਰ ਜਾਂਦੇ ਹਾਂ

੧. ਪਹਿਲਾਂ ਇਹ ਬਚਨ ਲਿਖਕੇ ਮੇਰੇ ਹੱਥ ਵਿਚ ਦੇਹ ।
੨. ਫੇਰ ਮੈਂ ਆ ਰਾਜਾ ਤੇਰਾ ਬਚਨ ਮੰਨ ਲਵਾਂਗੀ ॥੭੬॥
੩. ਅੜਿਲ ॥ ਜਿਹੜੀ ਤੇਰੀ ਇਸਤ੍ਰੀ ਦਾ ਦੋਸ਼ ਸੀ ਉਸ ਨੂੰ ਮੁਆਫ ਕਰ ਦੇਹ ।
੪. ਫੇਰ ਐ ਰਾਜਨ ਪਿਛੋਂ ਮੇਰਾ ਮਨ ਲੈ ਲਵੋਂ ।
੫. ਉਸ ਇਸਤ੍ਰੀ ਦਾ ਦੋਸ਼ ਤਦੇ ਮੁਆਫ ਕਰ ਦਿੱਤਾ ।
੬. ਜਦੋਂ ਸੰਨਿਆਸਣ ਦੀ ਇਹ ਗੱਲ ਸੁਣੀ ਉਦੋਂ ਹੀ ॥੧੮॥
੭. ਚੌਪਈ ॥ ਇਹ ਗੱਲ ਬਾਤ ਕਰਕੇ ਰਾਜਾ ਉਸ ਸਾਧਣੀ ਨੂੰ ਆਪਣੇ ਨਾਲ ਰਣਵਾਸ ਵਿਚ ਲੈ ਆਇਆ ਤੇ ਹੁਣ ਇਕ ਦਿਨ ਆਪਣੀ ਪਹਿਲੀ ਰਾਣੀ ਦੇ ਘਰ ਜਾਂਦਾ।
੮. ਦੂਜੇ ਦਿਨ ਸਾਧਨੀ ਦੇ ਘਰ ਜਾਂਦਾ ।
੯. ਰਾਣੀ ਨੇ ਭੇਸ ਉਹੀ ਸੰਨਿਆਸਨ ਦਾ ਰਖਯਾ ।
੧੦. ਅਤੇ ਰਾਜੇ ਨਾਲ ਕਾਰ ਵਿਹਾਰ ਕਰਦੀ ਰਹੀ ॥੧੯॥
੧੧. ਰਾਜੇ ਨੇ ਉਸਨੂੰ ਕੋਈ ਹੋਰ ਇਸਤ੍ਰੀ ਸਮਝਿਆ ।
੧੨. ਪਰ ਉਹ ਮੂਰਖ ਇਹ ਭੇਤ ਨਹੀਂ ਜਾਣ ਸਕਿਆ ਕਿ ਇਹ ਉਹੀ ਇਸਤ੍ਰੀ ਹੈ ਜੋ ਮੈਂ ਤਿਆਗ ਦਿੱਤੀ ਸੀ ।
੧੩. ਵਜੀਰ-ਚਤ੍ਰ ਸੈਨ ਰਾਜੇ ਨੂੰ ਕਹਿੰਦਾ ਹੈ ਕਿ ਰਾਜਨ - ਤੂੰ ਭੁੱਲ ਨਾਂ ਕਰ ਇਸਤ੍ਰੀ ਦੀ ਚਤ੍ਰਾਈ ਦਾ ਕਿਸੇ ਨੂੰ ਭੇਤ ਨਹੀਂ ਲੱਗਿਆ
੧੪. ਜਿਸਨੂੰ ਛੱਡ ਦਿੱਤਾ ਸੀ ਹੁਣ ਉਸ ਤੋਂ ਫੇਰ ਸਿਰ ਮਨਾਂਉਂਦਾ ਹੈ ॥੧੨॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਤਿੰਨਵੀਂ ਦੀ ਕਥਾ ਸਮਾਪਤ ॥੩੦੩॥੫੮੪੦॥ਚਲਦਾ॥

---

੧੫. ਚੌਪਈ ॥ ਬਿਧੀ ਸੈਨ ਰਾਜਾ ਇਕ ਬੜਾ ਸੂਰਮਾ ਸੀ।
੧੬. ਦੇਗ ਤੇ ਤੇਗ ਦੋਹਾਂ ਕੰਮਾਂ ਵਿਚ ਪੂਰਨ ਸੀ ।
੧੭. ਤੇਜੱਸਵੀ ਰੂਪਵਾਨ ਤੇ ਅਤੋਲ ਬਲ ਵਾਲਾ ਸੀ ।
੧੮. ਜਿਸਨੇ ਅਨੇਕਾਂ ਵੈਰੀ ਜੁੱਧ ਵਿੱਚ ਦਲ ਮਲ ਜੇ ਜਿੱਤ ਲਏ ਸਨ ॥੧॥
੧੯. ਬਿਧਮਤੀ ਪੁੱਤ੍ਰੀ ਸੀ ਇਕ ਉਸਦੇ ਜਿਸਦੇ ਤੁੱਲ ।
੨੦. ਕੋਈ ਨਰੀ ਨਾਗਨੀ ਨਹੀਂ ਸੀ ।
੨੧. ਉਪਮਾਂ ਤੋਂ ਬਾਹਰ ਉਸਦੀ ਸੇਜ ਦੀ ਸੋਭਾ ਸੀ ।
੨੨. ਜਿਸ ਨੂੰ ਸੂਰਜ ਤੇ ਚੰਦ੍ਰਮਾ ਰੋਜ ਵੇਖਣ ਆਉਂਦੇ ਸਨ ॥੨॥
੨੩. ਉਸਦਾ ਇਕ ਪੁਰਸ਼ ਨਾਲ ਪ੍ਰੇਮ ਪੈ ਗਿਆ । ਸੋ ਐਸਾ
੨੪. ਅਟੁੱਟ ਸੀ ਜਿਸ ਤਰ੍ਹਾਂ ਸਾਵਣ ਮਹੀਨੇ ਵਿਚ ਮੀਂਹ ਵਰਸਦਾ ਹੁੰਦਾ ਹੈ ।
੨੫. ਚਤੁਰ ਕੁਅਰ ਉਸਦਾ ਨਾਮ ਕਹਿੰਦੇ ਸੀ ।
੨੬. ਕਿਸ ਪੁਰਸ਼ ਦੀ ਉਦਾਹਰਣ ਦਿੱਤੀ ਜਾਵੇ ਜੋ ਉਸ ਦੀ ਬਰਾਬਰੀ ਕਰਦਾ ਹੋਵੇ ? ॥੩॥
੨੭. ਉਸ ਬਿਧਿਆ ਦੇਈ ਨੇ ਇਕ ਦਿਨ ਓਕਸਾਹ ਕੇ-
੨੮. ਆਪਣੇ ਪਿਆਰੇ ਨੂੰ ਪ੍ਰੇਮ ਖੈਂਚ ਨਾਲ ਬੁਲਾ ਲਿਆ ।
੨੯. ਤੇ ਉਸ ਨਾਲ ਕਾਮ ਭੋਗ ਦਾ ਵਿਹਾਰ ਕੀਤਾ ।
੩੦. ਜੁਆਨ ਇਸਤ੍ਰੀ ਤੇ ਜਵਾਨ ਹੀ ਪੁਰਸ਼ ਮਨ ਵਿਚ ਬੜੇ ਖੁਸ਼ ਹੋਇ ਮਿਲਾਪ ਕਰਕੇ ॥੪॥
੩੧. ਰਾਜੇ ਬਿਧੀ ਸੈਨ ਨੂੰ ਕਿਸੇ ਨੇ ਜਾ ਕੇ ਦੱਸ ਦਿੱਤਾ ।
੩੨. ਕਿ ਤੇਰੀ ਪੁਤ੍ਰੀ ਨੇ ਘਰ ਯਾਰ ਬੁਲਾਇਆ ਹੋਇਆ ਹੈ।
੩੩. ਜੋ ਉਸ ਨਾਲ ਕਾਮ ਭੋਗ ਕਰਦਾ ਹੈ ।
੩੪. ਐ ਰਾਜਨ ! ਤੇਰੇ ਕੋਲੋਂ ਜਰਾ ਵੀ ਨਹੀਂ ਡਰਦਾ ॥੫॥
੩੫. ਤਦ ਰਾਜਾ ਉਸ ਦੱਸਣ ਵਾਲੇ ਨੂੰ ਨਾਲ ਲੈ ਕੇ ।
੩੬. ਉਥੇ ਨੂੰ ਚੱਲ ਪਿਆ ਮਨ ਵਿਚ ਬੜਾ ਕ੍ਰੋਧ ਕਰਕੇ
੩੭. ਬਿਧਆ ਮਤੀ ਨੂੰ ਵੀ ਕਿਸ ਨੇ ਜਾ ਦੱਸਿਆ ।
੩੮. ਬਿਧਆਮਤੀ ਨੇ ਜਦੋਂ ਇਹ ਰਾਜੇ ਦਾ ਆਉਣਾ ਸੁਣਿਆ । ਮਿੱਤ੍ਰ ਸਮੇਤ ਦਿਲ ਵਿਚ ਬਹੁਤ ਘਬਰਾਇ, ਡਰੇ ॥੬॥
੩੯. ਝਟਪਟ ਛੱਤ ਦੇ ਵਿਚ ਦੋ ਮਘੋਰੇ ਕਰ ਦਿੱਤੇ ।
੪੦. ਜਿਸ ਰਾਹ ਵਿਚੀਂ ਉਹਨਾਂ ਨੇ ਛਾਪਾ ਮਾਰਨ ਆਉਣਾ ਸੀ।
੪੧. ਜਦੋਂ ਉਸ ਰਾਹ ਉਹ ਦੋਵੇਂ ਲੰਘਣ ਲੱਗੇ ਤਾਂ ਦੋਹਾਂ ਦੇ ਉਪਰ ਛੱਤ ਉੱਤੋਂ ਵਿਸਟਾ ਸੁੱਟ ਦਿੱਤਾ (ਲੈਟਰੀਨ ਕਰ ਦਿੱਤੀ) ।
੪੨. ਜੋ ਉਸਨੂੰ ਦੱਸਣ ਵਾਲੇ ਤੇ ਰਾਜੇ ਦੇ ਸਿਰ ਪਰ ਜਾ ਪਿਆ ॥੭॥
੪੩. ਅੰਨੇ ਹੋ ਗਏ ਦੋਵੇਂ ਕਿਸੇ ਨੂੰ ਸੋਝੀ ਨਾ ਆਈ ਕੁਝ ਨਾ ਦਿਸਿਆ ।
੪੪. ਉਸੇ ਰਸਤੇ ਯਾਰ ਘਰ ਭੇਜ ਦਿੱਤਾ-ਭਜਾ ਦਿੱਤਾ ।
੪੫. ਰਾਜੇ ਨੂੰ ਕੋਈ ਪਤਾ ਨਾ ਲੱਗਿਆ ।
੪੬. ਜਦੋਂ ਗੋਲੀ ਨੂੰ ਰਾਜੇ ਨੇ ਪੁੱਛਿਆ ਤਾਂ ਉਸ ਨੇ ਕਹਿ ਦਿੱਤਾ ਕਿ ਤੇਰੀ ਪੁੱਤ੍ਰੀ ਕਿਸੇ ਕੰਮ ਗਈ ਹੋਈ ਹੈ ॥੮॥
੪੭. ਦੋਹਾਂ ਦੇ (ਗੰਦਗੀ) ਵਿਸਟਾ ਲੱਗ ਗਿਆ ਸੀ ।
੪੮. ਉਹ ਦੋਵੇਂ ਚਤਰ ਉਹਨਾਂ ਦੇ ਸਿਰ ਗੰਦ ਪਾ ਕੇ ਖਿਸਕ ਗਏ ।

---

☛ ਸੋਚਣ ਸਮਝਣ ਲਈ ਆਪਣੇ ਖਾਨੇ ਵਿਚ ਭੀ ਸੂਝ-ਬੂਝ ਦੀ ਲੋੜ ਹੈ । ਟ੍ਰਿਵਿਉਨ ਮਾਰਚ ੧੯੯੪ ਦੀ ਖਬਰ ਹੈ ਕਿ ਉਹ ਪੁਲੀਸ ਦੇ ਆਈ ਜੀ ਦੀ ਭੈਣ ਆਪ ਨੂੰ ਦਸਕੇ ਲੋਕਾਂ ਨੂੰ ਠਗਦੀ ਰਹੀ-ਜਿਸ ਦੀ ਵਾਰਤਾ ਐਉਂ ਲਿਖੀ ਹੈ-ਕਿ ਅੰਮ੍ਰਿਤਸਰ ੧੦ ਮਾਰਚ (ਯੂ ਐਨ ਆਈ) ਇਕ ਸ਼ਕੀ ਇਸਤ੍ਰੀ ਦੀਆ ਸਰਗਰਮੀਆਂ ਦਾ ਭੇਤ ਉਸ ਸਮੇ ਲੱਗਾ ਜਦੋਂ ਉਸਨੇ ਚਾਰ ਦਿਵਾਰੀ ਸ਼ਹਿਰ ਅੰਦਰਲੇ ਕਟੜਾ ਜੈਮਲ ਸਿੰਘ ਦੇ ਇਲਾਕੇ ਵਿਚੋਂ ਇਕ ਦੁਕਾਨਦਾਰ ਤੋਂ ੫੦੦੦ ਰੁਪੈ ਦੀ ਮੂਲ ਦਾ ਕੱਪੜਾ ਖਰੀਦਿਆ । ਉਸਨੇ ਜਰੂਰੀ ਚੀਜਾਂ ਖ੍ਰੀਦਣ ਮਗਰੋਂ ਸਬੰਧਤ ਦੁਕਾਨਦਾਰ ਨੂੰ ਕਿਹਾ ਕਿ ਉਹ ਇੰਸਪੈਕਟਰ ਜਰਨਲ ਦੀ ਭੈਣ ਹੈ ਅਤੇ ਉਹ ਆਪਣੇ ਨਿਜੀ ਗੰਨਮੈਨ ਦੇ ਹੱਥ ਸਾਰੀ ਰਕਮ ਭੇਜ ਦੇਵੇਗੀ । ਦੁਕਾਨ ਦਾਰ ਦਾ ਕਹਿਣਾ ਹੈ ਬੜੀ ਖੂਬਸੂਰਤ ਸ੍ਰੀ ਮਤੀ ਭੁੱਲਰ ਜਦੋਂ ਦੁਕਾਨ ਦੇ ਬਾਹਰ ਇਕ ਮਰੂਤੀ ਕਾਰ ਵਿਚੋਂ ਨਿਕਲ ਦੇ ਦੁਕਾਨ ਵਿਚ ਆਈ ਤਾਂ ਠੱਗੀ ਕਰਨ ਬਾਰੇ ਕੋਈ ਸ਼ੱਕ ਹੀ ਨਾਂ ਪਿਆ ।

13. ਇਕ ਹੋਰ ਗੁਪਤ ਚੋਰ ਹਨ ਜੋ ਨਾਂ ਸੰਨ ਮਾਰਦੇ ਨੇ ਨਾਂ ਕਿਸੇ ਨੂੰ ਲੁਟਦੇ ਦਿਸਦੇ ਨੇ ਨਾਂ ਇਹਨਾਂ ਨੂੰ ਪੋਲੀਸ ਨੱਪਦੀ ਹੈ ਨਾਂ ਇਹ ਆਪ ਦੋਸੀ ਠਹਿਰਾਉਂਦੇ ਹਨ ਨਾਂ ਕਿਸੇ ਦੇ ਕਾਬੂ ਆਉਂਦੇ ਹਨ ॥ ਉਹ ਹਨ ਕਿ ਧਰਮਸਾਲਾ ਮੰਦਰ ਗੁਰੂ ਦਵਾਰਾ ਹੋਰ ਕੋਈ ਪਰਾਜੈਕਟ ਕੰਮ ਕੋਈ ਸੰਤ ਸਰੂਪ ਵਿਅਕਤੀ ਕਰੇ ਜਦੋਂ ਆਮਦਨ ਤੇ ਕੁਝ ਲਾਭ ਲੈਣ ਤੇ ਆਰਾਮ ਦਾ ਸਮਾਂ ਆ ਜਾਵੇ ਤਾਂ ਕਿਵੇ ਨਾਂ ਕਿਵੇ ਜਾ ਕਰਕੇ ਕੁਰਬਾਨੀ ਕਰਨ ਵਾਲੇ ਨੂੰ ਪਿਛਾਂ ਧਕੇਲ ਕੇ ਆਪਣਾ ਨਾਮ ਜਪਾਉ ਜੋ ਸਭ ਕੁਝ ਮੈ ਹੀ ਕੀਤਾ ਹੈ । ਕਿਸੇ ਪ੍ਰੋਗ੍ਰਾਮ ਤੇ ਪੈਸੇ ਫੰਡ ਵਿਚੋਂ ਦੇਕੇ ਅਨਾਉਸ ਆਪਣੇ ਨਾਮ ਦੀ ਕਰ ਦੇਣੀ । ਇਹ ਇਕ ਗੁੱਝੀ ਚੋਰੀ ਇਕ ਸੌ ਇਕ (101) ਰ: ਲੈ ਕੇ ਦਾਨ ਦਾਤਾ ਨੂੰ ਇਕ ਸੌ ਇਕ ਦੀ ਪਰਚੀ ਦੇ ਕੇ ਧਰਮ ਮੰਦਰ ਵਾਲੀ ਪਰਚੀ ਇਕ ਰੁਪੈ ਦੀ ਕੱਟ ਦੇਣੀ ਨੂੰ ਕੌਣ ਜਾਣਦਾ ਹੈ ਪ੍ਰਚੀਆਂ ਦੂਹਰੀਆਂ ਛਪਾ ਲੈਣੀਆਂ ਕੋਈ ਅਉਖੀਆਂ ਨਹੀਂ ਚੰਦ ਪੈਸੇ ਖਰਚ ਕੇ ਮਾਯਾ ਦੇ ਅੰਬਾਰ ਲੱਗ ਜਾਂਦੇ ਨੇ । ਰਾਗੀ ਢਾਢੀ ਮੁਲਾਜਮ ਰਖਣਾ ਹੈ ਪਹਿਲੇ ਮਹੀਨੇ ਦੀ ੨ ਮਹੀਨੇ ਦੀ ਵੇਤਨ ਪ੍ਰਬੰਧਕਾਂ ਨੂੰ ਬੜੀ ਸਵਾਦ ਲਗਦੀ ਜੋ । ਰਾਜ ਪ੍ਰਬੰਧ ਲਈ ਭਰਤੀ ਵਿਚ ਨੌਕਰੀ ਕਰਨ ਲਈ ਹਜਾਰਾਂ ਨਹੀਂ ਲੱਖਾਂ ਦੀ ਚੋਰੀ ਹੋ ਰਹੀ ਹੈ । ਅਸੀਂ ਪੜਦੇ, ਸੁਣਦੇ, ਦੇਖਦੇ ਹਾਂ ਪਿਛਲੇ ਕੀਤੇ ਕਰਮ ਭੋਗਦੇ ਹਾਂ ਕਿਤਨੇ ਦੁਖੀਆਂ ਨੂੰ ਤੜਪਦੇ ਵੇਖਦੇ ਹਾਂ ਪਰ ਫੇਰ ਵੀ ਆਪਣੇ ਗੁਰੂ ਦੇਵ ਦੀ ਦੱਸੀ ਲਾਈਨ ਸਿੱਧੀ ਪਟੜੀ (ਤੈਹ) ਨਹੀਂ ਚੱਲਦੇ ਧੀਆਂ ਪੁੱਤ੍ਰ ਇਸਤ੍ਰੀ ਸੰਗੀ ਸਾਥੀ ਧਨ, ਕੋਠੀਆਂ, ਮੁਰੱਬੇ ਜਾਇਦਾਦ ਛੱਡ-ਛੱਡ ਕੇ ਤੁਰੇ ਜਾਂਦੇ ਸਾਡੇ ਸਾਹਮਣੇ ਨੇ । ਪਰ ਅਫਸੋਸ ਅਸੀਂ ਆਪ ਉਸ ਤੇ ਇਬਰਤ ਨਹੀਂ ਸਿੱਖਦੇ । ਸ੍ਰੀ ਦਸ਼ਮੇਸ਼ ਜੀ ਇਸਤ੍ਰੀਆਂ ਪੁੱਤ੍ਰੀਆਂ ਤੇ ਪੁੱਤ੍ਰਾਂ ਆਦਿ ਸੰਬੰਧੀਆਂ ਦੀ ਕਾਰਗੁਜਾਰੀ ਦਿਖਾ ਕੇ ਸਾਨੂੰ ਇਹੀ ਕੁਝ ਦੱਸ ਰਹੇ ਹਨ ਕਿ ਇਹ ਸਭ ਚੋਰ ਹਨ ਤੂੰ ਆਪ ਕਿਉਂ ਇਸ ਠਗ ਬੂਟੀ ਖਾ ਕੇ ਬੇਹੋਸ਼ ਹੋ ਕੇ ਸੌਂ ਰਿਹਾ ਹੈਂ-(ਉਠ ਜਾਗ ਘੁਰਾੜੇ ਮਾਰ ਨਹੀ)

*ਪੁਤ੍ਰ ਕਲਤ੍ਰ ਲਖਮੀ ਦੀਸੈ ਇਨ ਮਹਿ ਕਿਛੁ ਨ ਸੰਗ ਲੀਆ ॥ ਬਿਖੈ ਠਗਉਰੀ ਖਾਇ ਭੁਲਾਨਾ ਮਾਇਆ ਮੰਦਰੁ ਤਿਆਗਿ ਗਇਆ ॥੧॥*
*ਨਿੰਦਾ ਕਰਿ ਕਰਿ ਬਹੁਤ ਵਿਗੂਤਾ ਗਰਬ ਜੋਨਿ ਮਹਿ ਕਿਰਤਿ ਪਾਇਆ ॥ ਪੁਰਬ ਕਮਾਣੇ ਛੋਡਹਿ ਨਾਹੀ ਜਮਦੂਤਿ ਗ੍ਰਾਸਿਓ ਮਹਾ ਭਇਆ ॥੨॥*
*ਬੋਲੈ ਝੂਠ ਕਮਾਵੈ ਅਵਰਾ ਤ੍ਰਿਸਨ ਨ ਬੂਝੈ ਬਹੁਤ ਹਇਆ॥ ਅਸਾਧ ਰੋਗੁ ਉਪਜਿਆ ਸੰਤ ਦੂਖਨਿ ਦੇਹ ਬਿਨਾਸੀ ਮਹਾ ਖਇਆ ॥੩॥ ਪੰ:੯੦੦॥ਮ:੫॥*

ਅਸੀਂ ਮਹਾਨ ਸੰਤ ਸਿਪਾਹੀ ਹੇਮ ਕੁੰਡ ਤੇ ਤਪੱਸਵੀ ਦੀ ਤੇ ਉਸਦੀ ਪਵਿਤ੍ਰ ਬਾਣੀ ਦੀ ਨਿੰਦਿਆ ਕਰਦੇ ਜਰਾ ਵੀ ਨਹੀਂ ਸੰਗਦੇ । ਪੰਜ ਦਸ ਸ੍ਰੀ ਦਸ਼ਮੇਸ਼ ਜੀ ਦੇ ਵਿਰੋਧੀ ਆਪ ਨੂੰ ਅਖਾਉਤੀ ਗੁਰੂ ਨਾਨਕ ਦੇ ਸਿੱਖ ਕਹਿਣ ਵਾਲਿਆਂ ਦੇ ਸ਼ਰਧਾਲੂ ਪੰਜ ਦਸ ਸਿੱਖਾਂ ਦੇ ਅੱਗੇ ਦਸ ਸਿੱਖਾਂ ਦੇ ਅੱਗੇ ਭੱਜੇ ਫਿਰਦੇ ਹਾਂ ਗਹੁ ਨਾਲ ਗਿਣੋ-ਸ੍ਰੀ ਦਸਮ ਗ੍ਰੰਥ ਦਰਪਣ ਲੇਖ ਗਿ: ਹਰਬੰਸ ਸਿੰਘ ਵਿਚ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਨਿਰਨੇ ਦੇ ਨਿਰਨੇ ਵਿਚ ਅਤੇ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਦੇ ਖੰਡਨ ਵਿਚ ਕਿਤਨੇ ਵਿਦਵਾਨਾ ਦੀ ਸਹੀ ਪਾਈ ਗਈ ਹੈ । ਇਸ ਟੀਕੇ ਵਿਚ ਵੀ ☛

[੧]ਘਰੀਕ ਲਗੀ ਧੋਵਤੇ ਬਦਨਨ ॥ [੨]ਬਹੁਰਿ ਗਏ ਦੁਹਿਤਾ ਕੈ ਸਦਨਨ ॥੯॥ [੩]ਤਹਾਂ ਜਾਇ ਜੌ ਨ੍ਰਿਪਤਿ ਨਿਹਰਾ ॥ [੪]ਜਾਰਵਾਰ ਕਛੁ ਦ੍ਰਿਸਟਿ ਨ ਪਰਾ ॥ [੫]ਤਬ ਨ੍ਰਿਪ ਉਲਟਿ ਤਿਸੀ ਕੋ ਮਰਿਯੋ ॥ [੬]ਬਿਸਟਾ ਪ੍ਰਥਮ ਜਾਂਹਿ ਸਿਰ ਪਰਿਯੋ ॥੧੦॥ [੭]ਇਹੱ ਛਲ ਸੌ ਤ੍ਰਿਯ ਪਿਯਹਿ ਉਬਾਰਯੋ ॥ [੮]ਤਿਨ ਕੇ ਮੁਖ ਬਿਸਟਾ ਕੌ ਡਾਰਯੋ ॥ [੯]ਭਲਾ ਬੁਰਾ ਭੂਪਤਿ ਨ ਬਿਚਾਰਾ[i] ॥ [੧੦]ਭੇਦਦਾਇ ਕਹਿ ਪਕਰਿ ਪਛਾਰਾ ॥੧੧॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਚਾਰ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੦੪॥੫੮੫੧॥ ਅਫਜੂੰ ॥

ਚੌਪਈ ॥ [੧੧]ਤ੍ਰਿਪੁਰਾ ਸਹਰ ਬਸਤ ਹੈ ਜਹਾਂ ॥ [੧੨]ਤ੍ਰਿਪੁਰ ਪਾਲ ਰਾਜਾ ਥੋ ਤਹਾਂ ॥ [੧੩]ਤ੍ਰਿਪੁਰ ਮਤੀ ਤਾਕੀ ਬਰ ਨਾਰੀ ॥ [੧੪]ਕਨਕ ਅਵਟਿ ਸਾਂਚੇ ਜਨੁ ਢਾਰੀ ॥੧॥ [੧੫]ਫੂਲਮਤੀ ਦੂਸਰਿ ਤਿਹੱ ਸਵਤਿਨਿ ॥ [੧੬]ਜਨੁ ਤਿਹੱ ਹੁਤਾ ਆਂਖਿ ਮੈਂ ਸੌ ਕਨਿ ॥ [੧੭]ਤਾਸੀ ਤਾਹਿ ਸਿਪਰਧਾ ਰਹੈ ॥ [੧੮]ਚਿਤ ਭੀਤਰ ਮੁਖ ਤੇ ਨਹਿ ਕਹੈ ॥੨॥ [੧੯]ਤ੍ਰਿਪੁਰਾ ਮਤੀ ਏਕ ਦਿਜ ਊਪਰ ॥ [੨੦]ਅਟਕੀ ਰਹੈ ਅਧਿਕ ਹੀ ਚਿਤ ਕਰਿ ॥ [੨੧]ਰੈਨਿ ਦਿਵਸ ਗ੍ਰਿਹ ਤਾਹਿ ਬੁਲਾਵੈ ॥ [੨੨]ਕਾਮਕੇਲ ਰੁਚਿ ਮਾਨ ਮਚਾਵੈ ॥੩॥ [੨੩]ਏਕ ਨਾਰਿ ਤਿਨ ਬੋਲਿ ਪਠਾਈ ॥ [੨੪]ਅਧਿਕ ਦਰਬ ਦੈ ਐਸਿ ਸਿਖਾਈ ॥ [੨੫]ਜਬਹੀ ਜਾਇ ਪ੍ਰਜਾ ਸਭ ਸੋਈ ॥ [੨੬]ਊਚ ਸਬਦ ਉਠਿਯਹੁ ਤਬ ਰੋਈ ॥੪॥ [੨੭]ਯੌ ਕਹਿ ਜਾਇ ਨ੍ਰਿਪਤਿ ਤਨ ਸੋਈ ॥ [੨੮]ਆਧੀ ਰਾਤਿ ਅੰਧੇਰੀ ਹੋਈ ॥ [੨੯]ਅਧਿਕ ਦੁਖਿਤ ਹ੍ਵੈ ਨਾਰਿ ਪੁਕਾਰੀ ॥ [੩੦]ਨ੍ਰਿਪ ਕੇ ਪਰੀ ਕਾਨ ਧੁਨਿ ਭਾਰੀ ॥੫॥ [੩੧]ਰਾਨੀ ਲਈ ਸੰਗ ਅਪਨੇ ਕਰਿ ॥ [੩੨]ਹਾਥ ਬਿਖੈ ਅਪਨੇ ਅਸਿ ਕੌ ਧਰਿ ॥ [੩੩]ਦੋਊ ਚਲਿ ਤੀਰ ਤਵਨ ਕੇ ਗਏ ॥ [੩੪]ਇਹੱ ਬਿਧਿ ਸੌ ਪੂਛਤ ਤਿਹੱ ਭਏ ॥੬॥ ਦੋਹਰਾ ॥ [੩੫]ਕੋ ਹੈ ਰੀ, ਤੂੰ ਰੋਤ ਕਯੋਂ, ਕਹਾਂ ਲਗਯੋ ਦੁਖ ਤੋਹਿ ॥ [੩੬]ਮਾਰਤ ਹੌ ਨਹਿ ਠੌਰ ਤੁਹਿ ਸਾਚ ਬਤਾਵਹੁ ਮੋਹਿ ॥੭॥ ਚੌਪਈ ॥ [੩੭]ਮੁਹਿ ਅਰਬਲਾ ਨ੍ਰਿਪਤਿ ਕੀ ਜਾਨਹੁ ॥ [੩੮]ਭੂਪਤਿ ਭੋਰ ਕਾਲ ਪਹਿਚਾਨਹੁ ॥ [੩੯]ਤਾਤੇ ਮੈ ਰੋਵਤ ਦੁਖਿਯਾਰੀ ॥ [੪੦]ਸਭੈ ਬਿਛੁਰਿ ਹੈ ਨਿਸੁਪਤਿ ਪਯਾਰੀ ॥੮॥ [੪੧]ਕਿਹੱ ਬਿਧਿ ਬਚੈਂ ਨ੍ਰਿਪਤਿ ਕੇ ਪ੍ਰਾਨਾ ॥ [੪੨]ਪ੍ਰਾਤ ਕੀਜਿਯੈ ਸੋਈ ਬਿਧਾਨਾ ॥ [੪੩]ਤਿਹੱ ਤ੍ਰਿਯ ਕਹਯੋ ਕ੍ਰਿਯਾ ਇਕ ਕਰੈ ॥ [੪੪]ਤਬ ਮਰਬੇ ਤੇ ਨ੍ਰਿਪਤਿ ਉਬਰੈ ॥੯॥ [੪੫]ਤ੍ਰਿਪੁਰ ਮਤੀ ਦਿਜਬਰ ਕਹੱ ਦੇਹੂ ॥ [੪੬]ਡੋਰੀ ਨਿਜੁ ਕਾਂਧੇ ਕਰਿ ਲੇਹੂ ॥ [੪੭]ਦਰਬ ਸਹਿਤ ਤਿਹੱ ਗ੍ਰਿਹ ਪਹੁਚਾਵੈ ॥ [੪੮]ਤਬ ਨ੍ਰਿਪ ਨਿਕਟ ਕਾਲ ਨੱਹਿ ਆਵੈ ॥੧੦॥ [੪੯]ਫੂਲਿ ਦੇਇ ਜੁ ਦੁਤਿਯ ਤ੍ਰਿਯ ਘਰ ਮੈਂ ॥ [੫੦]ਤਿਹੱ ਦੇਵੈ ਚੰਡਾਰਹਿ ਕਰ ਮੈਂ ॥ [੫੧]ਤ੍ਰਿਪੁਰਮਤੀ

---

[i] ਭਾਵੇਂ ਰਾਜਾ ਵਿਧੀ ਸੈਨ ਦੇਗ ਤੇਗ ਦਾ ਧਨੀ ਪੂਰਨ ਕਰਮ ਯੋਗੀ ਸੀ, ਸਿਆਣਾ ਵਜੀਰ ਰਾਜੇ ਚਿਤ੍ਰ ਸਿੰਘ ਨੂੰ ਕਹਿ ਰਿਹਾ ਹੈ ਕਿ ਐਸਾ ਬੁਧੀਵਾਨ ਤੇ ਬਹਾਦੁਰ ਰਾਜੇ ਨੂੰ ਉਸਦੀ ਪੁੱਤ੍ਰੀ ਨੇ ਕਿਵੇਂ ਜਲੀਲ ਤੇ ਬੁਧੂ ਬਣਾ ਦਿੱਤਾ ਸੀ ? ਭਾਵੇਂ ਚੋਰ ਯਾਰ ਜੂਏ ਬਾਜ ਸੱਚੇ ਦੇ ਦਰਗਾਹ ਵਿਚ ਜਾ ਕੇ ਐਓਂ ਪੀੜੀਦੇ ਨੇ ਜਿਵੇਂ ਤੇਲੀ ਤਿਲਾਂ ਨੂੰ ਕਹੋਲੂ ਵਿਚ ਪਾ ਕੇ ਪੀੜ ਕੇ ਤੇਲ ਕੱਢਦਾ ਹੈ ਦੂਤੀ ਦੁਸ਼ਮਨ ਤੇ ਨਿੰਦਕ ਹੱਥਘੜੀ ਵਿਚ ਬੰਨੇ ਜਾਂਦੇ ਨੇ । ਪਰ ਇਕ ਵਾਰ ਜਰੂਰ ਸਮਾਜ ਨੂੰ ਇਹ ਲੋਕ ਬੁੱਧੂ ਬਨਾਉਣ ਵਿਚ ਸਫਲ ਹੋ ਜਾਂਦੇ ਨੇ ਬਾਣੀ ਦਾ ਪਾਵਨ ਬਚਨ ਹੈ :-

*ਚੋਰ ਜਾਰ ਜੂਆਰ ਪੀੜੇ ਘਾਣੀਐ ॥ ਨਿੰਦਕ ਲਾਇਤਬਾਰ ਮਿਲੇ ਹੜ ਵਾਣੀਐ ॥*
*ਗੁਰਮੁਖਿ ਸਚ ਸਮਾਇ ਸੁ ਦਰਗਹ ਜਾਣੀਐ ॥੨੧॥ਪੰ:੧੨੮੮॥ਮ:੨॥*

੧. ਮੂੰਹ ਧੋਂਦਿਆਂ ਨੂੰ ਵੀ ਕੋਈ ਘੜੀ ਕੁ ਲੱਗ ਗਈ ।
੨. ਧੋਕੇ ਸਵੱਛ ਹੋ ਕੇ ਪੁੱਤ੍ਰੀ ਦੇ ਘਰ ਪਹੁੰਚੇ ॥੯॥
੩. ਜਦੋਂ ਰਾਜੇ ਨੇ ਉਥੇ ਜਾ ਕੇ ਵੇਖਿਆ ।
੪. ਤਾਂ ਕੋਈ ਪੁਰਸ਼ ਜਾਂ ਯਾਰ ਦਿਖਾਈ ਨਾ ਦਿੱਤਾ ।
੫. ਤਾਂ ਰਾਜੇ ਨੇ ਉਲਟ ਕੇ ਦੱਸਣ ਵਾਲੇ ਨੂੰ ਹੀ ਮਾਰ ਦਿੱਤਾ। ਕਿ ਇਸ ਨੇ ਝੂਠਾ ਦੂਸ਼ਨ ਲਾਇਆ ਹੈ ਮੇਰੇ ਪੁੱਤ੍ਰੀ ਤੇ
੬. ਜਿਸ ਦੇ ਸਿਰ ਤੇ ਪਹਿਲਾਂ ਵਿਸ਼ਟਾ ਪਿਆ ਸੀ ॥੧੦॥
੭. ਐਸ ਢੰਗ ਨਾਲ ਉਸ ਕੁਮਾਰੀ ਨੇ ਆਪਣਾ ਪਤੀ ਬਚਾ ਲਿਆ ।
੮. ਉਹਨਾਂ ਦੇ ਹੀ ਮੂੰਹ ਉਪਰ ਵਿਸਟਾ ਗੰਦ ਪਾ ਕੇ ।
੯. ਰਾਜੇ ਨੇ ਭਲੇ ਬੁਰੇ ਦੀ ਕੋਈ ਵਿਚਾਰ ਨਾਂ ਕੀਤੀ ।
੧੦. ਸਗੋਂ ਭੇਤ ਦੇਣ ਵਾਲੇ ਨੂੰ ਹੀ ਫੜ ਕੇ ਮਾਰ ਦਿੱਤਾ ॥੧੧॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਚੌਥੀ ਕਥਾ ਸਮਾਪਤ ॥੩੦੪॥੫੮੫੧॥ਚਲਦਾ॥

---

੧੧. ਚੌਪਈ ॥ ਤ੍ਰਿਪੁਰਾ ਸਹਿਰ ਬਸਤ ਹੈ ਜਹਾਂ ॥
੧੨. ਤ੍ਰਿਪਰਾਪਾਲ ਰਾਜਾ ਥੋ ਤਹਾਂ । (ਉਥੇ) ।
੧੩. ਤ੍ਰਿਪੁਰ ਮਤੀ ਤਾਕੀ ਬਰ ਨਾਰੀ ਇਸਤ੍ਰੀ ਸੀ ।
੧੪. ਜਾਣੋ ਸੁਨਾਰ ਨੇ ਸੋਨੇ ਦੀ ਮੂਰਤੀ ਸੰਚੇ ਵਿਚ ਸੋਨਾ ਢਾਲ ਕੇ ਬਣਾਈ ਹੈ ॥੧॥
੧੫. ਫੂਲ ਮਤੀ ਦੂਸਰੀ ਉਸ ਦੀ ਸੌਂਕਣ ਸੀ ।
੧੬. ਸੌਂਕਣ ਉਸਨੂੰ ਕਹਿੰਦੇ ਹਨ ਜਿਸਦੀ ਅੱਖ ਵਿਚ ਦੂਜੀ ਸੌਂਕਣ ਵਾਸਤੇ ਸੌ ਕਣ (ਸੌ ਕਿਣਕੇ) ਹੁੰਦੇ ਹਨ ।
੧੭. ਰਾਣੀ ਦੀ ਸੌਂਕਣ ਨਾਲ ਅਣ ਬਣ ਰਹਿੰਦੀ ਸੀ ।
੧੮. ਜਿਸ ਨੂੰ ਆਪਣੇ ਚਿਤ ਵਿਚ ਹੀ ਰੱਖਦੀ ਦੂਜੇ ਕਿਸੇ ਪਾਸ ਵੀ ਜ਼ਾਹਰ ਨਹੀ ਕਰਦੀ ਮੂੰਹ ਤੋਂ ਕਹਿ ਕੇ ॥੨॥
੧੯. ਤ੍ਰਿਪੁਰ ਮਤੀ ਰਾਣੀ ਇਕ ਬ੍ਰਾਹਮਣ ਉਪਰ ਅਟਕੀ ਹੋਈ ਸੀ ਬਹੁਤ ਹੀ ਹਿਤ ਨਾਲ ।
੨੦. ਅੰਦਰਲੇ ਹਿਰਦੇ ਕਰਕੇ ਜਿਸ ਲਈ -
੨੧. ਰਾਤ ਦਿਨ ਉਸ ਬ੍ਰਾਹਮਣ ਨੂੰ ਘਰ ਬੁਲਾ ਲਏ ।
੨੨. ਬੜੀ ਪ੍ਰਸੰਨਤਾ ਨਾਲ ਉਸ ਨਾਲ ਵਿਹਾਰ ਕਰਦੀ ॥੩॥
੨੩. ਇਕ ਇਸਤ੍ਰੀ ਉਸ ਨੇ ਸੁਨੇਹਾ ਭੇਜ ਕੇ ਬੁਲਾ ਲਈ ।
੨੪. ਉਸ ਨੂੰ ਬਹੁਤ ਸਾਰਾ ਧਨ ਦੇ ਕੇ ਸਿਖਾ ਦਿੱਤਾ ਕਿ-
੨੫. ਜਿਸ ਵੇਲੇ ਸਾਰੇ ਲੋਕ ਸੌਂ ਗਏ ।
੨੬. ਤਾਂ ਉਹ ਸਿਖਾਈ ਹੋਈ ਇਸਤ੍ਰੀ ਬੜੀ ਉੱਚੀ ਉੱਚੀ ਰੋਣ ਲੱਗ ਪਈ ॥੪॥
੨੭. ਉਧਰ ਰਾਣੀ ਆਪ ਰਾਜੇ ਪਾਸ ਜਾ ਕੇ ਸੈਂ ਗਈ ।
੨੮. ਜਿਸ ਵੇਲੇ ਅੱਧੀ ਰਾਤ ਦੇ ਸਮੇਂ ਅੰਧੇਰਾ ਪਸਰ ਗਿਆ।
੨੯. ਤਾ ਉਹ ਸਖਾਈ ਹੋਈ ਇਸਤ੍ਰੀ ਬਹੁਤ ਦੁਖੀ ਹੋ ਕੇ ਚੀਕਾਂ ਉੱਚੀ-ਉੱਚੀ ਮਾਰਨ ਲੱਗ ਪਈ ।
੩੦. ਉਸਦੀ ਰੋਣ ਤੇ ਚੀਕਾਂ ਮਾਰਨ ਦੀ ਆਵਾਜ ਰਾਜੇ ਦੇ ਕੰਨ ਵਿਚ ਪਈ ॥੫॥
੩੧. ਤਾ ਰਾਜੇ ਨੇ ਤ੍ਰਿਪੁਰ ਮਤੀ ਰਾਣੀ ਨੂੰ ਨਾਲ ਲੈ ਕੇ।
੩੨. ਤੇ ਆਪਣੇ ਹੱਥ ਵਿਚ ਤਲਵਾਰ ਫੜਕੇ ਦੋਏ
੩੩. ਜਣੇ ਚੱਲਕੇ ਉਸ ਇਸਤ੍ਰੀ ਪਾਸ ਆ ਗਏ ।
੩੪. ਤੇ ਇਸ ਤਰ੍ਹਾਂ ਉਸ ਤੋਂ ਜਾ ਕੇ ਪੁੱਛਿਆ ॥੬॥
੩੫. ਅਰੇ ਤੂੰ ਕੌਣ ਹੈ ਅਤੇ ਰੌਂਦੀ ਕਿਉਂ ਹੈ ਤੈਨੂੰ ਕੀ ਦੁਖ ਲੱਗਿਆ ਹੈ ?
੩੬. ਮੈਨੂੰ ਸਾਰੀ ਗੱਲ ਦੱਸ ਨਹੀ ਤਾਂ ਹੁਣੇ ਐਥੇ ਤੈਨੂੰ ਮਾਰ ਦਿਆਂਗਾ ॥੭॥
੩੭. ਅੱਗੋਂ ਉਸ ਰੋਣ ਵਾਲੀ ਇਸਤ੍ਰੀ ਨੇ ਉੱਤਰ ਦਿੱਤਾ ਕਿ ਮੈ ਰਾਜੇ ਦੀ ਆਰਬਲਾ ਹਾਂ ਅਰਥਾਤ (ਉਮਰ)
੩੮. ਤ੍ਰਿਪਤ ਰਾਜੇ ਦਾ ਕਾਲ ਸਮਝ ਲਵੋ ।
੩੯. ਇਸ ਵਾਸਤੇ ਮੈਂ ਦੁਖੀ ਹੋ ਕੇ ਰੋ ਰਹੀ ਹਾਂ ।
੪੦. ਸਵੇਰ ਨੂੰ ਇਸ ਪਿਆਰੇ ਪਤੀ ਤੋਂ ਸਭ ਵਿਛੜ ਜਾਣਗੀਆਂ ਅਰਥਾਤ (ਰਾਜਾ ਮਰ ਜਾਏਗਾ) ॥੮॥
੪੧. ਰਾਣੀ ਪੁੱਛਦੀ ਹੈ ਕਿ ਕਿਸ ਤਰਾਂ ਰਾਜੇ ਦੇ ਪ੍ਰਾਣ ਬਚ ਸਕਦੇ ਹਨ ਉਹ ਦੱਸ ਤਾਂ ਕਿ ਸਵੇਰੇ
੪੨. ਉਹ ਉਪਾਇ ਕੀਤਾ ਜਾਵੇ-ਤਾਂ ਉਸ ਨੇ ਉਲਟ ਕੇ
੪੩. ਕਿਹਾ ਕਿ ਜੇ ਰਾਜਾ ਇਕ ਕੰਮ ਕਰੇ
੪੪. ਤਾਂ ਮਰਨ ਤੋਂ ਬਚ ਸਕਦਾ ਹੈ ॥੯॥
੪੫. ਤ੍ਰਿਪੁਰਾ ਮਤੀ ਰਾਣੀ ਬ੍ਰਾਹਮਣ ਨੂੰ ਦਾਨ ਕਰ ਦੇਵੇ ।
੪੬. ਅਤੇ ਉਸਦੀ ਡੋਲੀ ਆਪ ਕੰਧੇ ਉਪਰ ਰੱਖ ਕੇ ਬ੍ਰਾਹਮਣ ਦੇ ਘਰ ਪਹੁੰਚਾ ਦੇਵੇ ।
੪੭. ਨਾਲ ਬਹੁਤ ਸਾਰਾ ਧਨ ਬ੍ਰਾਂਹਮਣ ਨੂੰ ਦੇ ਦੇਵੇ ਭਾਵ ਉਸਦੇ ਘਰ ਪਹੁੰਚਾ ਦੇਵੇ ।
੪੮. ਫੇਰ ਰਾਜੇ ਦੇ ਨੇੜੇ ਕਾਲ ਹੀ ਨਹੀਂ ਆਵੇਗਾ ॥੧੦॥
੪੯. ਜੇਹੜੀ ਫੂਲ ਦੇਇ ਉਸਦੀ ਦੂਸਰੀ ਇਸਤ੍ਰੀ ਹੈ । ਉਸਦੇ ਘਰ ਵਿਚ -
੫੦. ਉਸ ਨੂੰ ਚੰਡਾਲ ਦੇ ਹੱਥ ਫੜਾ ਦੇਵੇ ।
੫੧. ਤ੍ਰਿਪੁਰ ਮਤੀ ਨੂੰ.....

---

ਸੈਂਕੜੇ ਵਿਦਵਾਨਾਂ ਦੀ ਹਾਂ ਹਾਂਸਲ ਕੀਤੀ ਗਈ ਹੈ—੧੬.੮.੧੯੯੪ । ਗਿਆਨੀ ਪੂਰਨ ਸਿੰਘ (ਹਰਖੋਂ ਵਾਲ ਸੰਪ੍ਰਦਾ) ਪ੍ਰਧਾਨ ਗੁਰਦਵਾਰਾ ਸੰਤ ਸੇਵਾ ਸੈਕਟਰ ੪੩ ਏ. ਚੰਡੀਗੜ੍ਹ । ਪ੍ਰਬੰਧਕ ਬ੍ਰਾਂਚ ਗੁਰਦਵਾਰਾ ਮੋਇਆਂ ਦੀ ਮੰਡੀ ਨੇੜੇ ਜੋਤੀ ਸਰੂਪ ਜਿਲ੍ਹਾ ਫਤਹਗੜ੍ਹ ਸਾਹਿਬ ਦੇ ਆਪਣੇ ਵੀਚਾਰ ਲੈ ਕੇ ਮੇਰੇ ਕੋਲ ਪੁੱਜੇ ਜੋ ਐਓਂ ਹਨ— ਸਤਿਕਾਰਯੋਗ—ਗਿਆਨੀ ਈਸ਼ਰ ਸਿੰਘ ਜੀ ਉਹ ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹਿ ॥— ਬੇਨਤੀ ਹੈ ਕਿ ਆਪ ਜੀ ਨੇ ਜੋ ਅਕਾਲ ਪੁਰਖ ਜੀ ਦੀ ਕ੍ਰਿਪਾ ਦਵਾਰਾ ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਤ੍ਰਿਆ ਚਰਿਤ੍ਰ ਲਿਖਨ ਦੀ ਡਿਊਟੀ ਸੌਂਪੀ ਸੀ ਸੋ ਉਹ ਅੱਜ ਵਾਹਿਗੁਰੂ ਜੀ ਦੀ ਕ੍ਰਿਪਾ ਅਤੇ ਆਪ ਜੀ ਦੀ ਅਸ਼ੀਰਵਾਦ ਸਦਕਾ ਪੂਰੀ ਹੋ ਗਈ ਹੈ ਜਿਸ ਬਾਰੇ ਆਪ ਜੀ ਅਤੇ ਵਾਹਿਗੁਰੂ ਜੀ ਦਾ ਅਤੀ ਧੰਨਵਾਦੀ ਹਾਂ । ਲਿਖਦਿਆਂ ਹੋਇਆਂ ਕੋਈ ਗਲਤੀ ਹੋਈ ਹੋਵੇ ਤਾਂ ਖਿਮਾ ਕਰਨੀ ਜੀ । ਮੇਰਾ ਆਪ ਜੀ ਨਾਲ ਸਨਬੰਧ ਆਪ ਜੀ ਦੇ ਲੇਖ ਅਖਬਾਰਾਂ ਵਿਚ ਦਸਮ ਬਾਣੀ ਦੇ ਵਿਚਾਰਾਂ ਨੂੰ ਪ੍ਰਗਟਾਉਣ ਕਰਕੇ ਹੋਇਆ ਸੀ । ਜੋ ਪ੍ਰਿੰਸੀਪਲ ਹਰਭਜਨ ਸਿੰਘ ਜੀ ਹੋਰਾਂ ਨੇ ਦਸਮ ਬਾਣੀ ਬਾਰੇ ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਕੁਝ ਬਾਣੀ ਨੂੰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਲਿਖਤ ਮੰਨਨ ਨੂੰ ਖੰਡਨ ਕੀਤਾ ਹੈ, ਅਤੇ ਆਪ ਜੀ ਨੇ ਉਸਦੇ ਖੰਡਨ ਨੂੰ ਖੰਡਨ ਕਰਕੇ ਇਹ ਸਿਧ ਕੀਤਾ ਹੈ-ਕਿ ਇਹ ਸਾਰੀ ਬਾਣੀ ਜੋ ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ ਜੀ ਵਿਚ ਦਰਜ ਹੈ ਉਹ ਸਾਰੀ ਦੀ ਸਾਰੀ ਦਸਮੇਸ਼ ਪਾਤਸਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਹੀ ਉਚਰਤ ਜਾਂ ਲਿਖਤ ਹੈ । ਇਸ ਬਾਰੇ ਮੈਂ ਆਪਣੇ ਵਿਚਾਰ ਆਪ ਜੀ ਪਾਸ ਭੇਜ ਰਿਹਾ ਹਾਂ ।

1. ਜਦੋਂ ਕਦੀ ਕਿਸੇ ਇਤਿਹਾਸ ਨੂੰ ਪੜੀਏ ਜਾਂ ਲਿਖੀਏ ਤਾਂ ਪੜਨ ਲਿਖਨ ਸੁਨਣ ਸਮੇਂ ਉਸ ਵੱਲ ਧਿਆਨ ਹੋਣ ਕਰ ਕੇ ਉਸਦਾ ਅਸਰ ਮਨ ਤੇ ਜਰੂਰ ਹੋ ਜਾਂਦਾ ਹੈ । ਇਸੇ ਤਰਾਂ ਲਿਖਦੇ ਸਮੇਂ ਜੋ ਇਸ ਤ੍ਰਿਅ ਚਰਿਤ੍ਰਾਂ ਦਾ ਮੇਰੇ ਮਨ ਤੇ ਅਸਰ ਹੋਇਆ ਅਤੇ ਵਿਚਾਰ ਬਣੇ ਉਹ ਮੈਂ ਆਪ ਜੀ ਦੇ ਸਾਹਮਣੇ ਰੱਖ ਰਿਹਾ ਹਾਂ ।
2. ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵੀ ਵੇਖਿਆ ਹੈ ਕਿ ਵੱਖੋ ਵੱਖ ਰਾਗਾਂ ਦੀਆਂ ਕਿਸਮਾਂ ਅਨੁਸਾਰ ਸ਼ਬਦਾ ਦੀ ਗਿਣਤੀ ਚਲਦੀ ਹੈ ਅਤੇ ਉਨ੍ਹਾਂ ਸਬਦਾਂ ਦੀ ਗਿਣਤੀ ਨੂੰ ਅਗਲੇ ਸ਼ਬਦਾਂ ਦੀ ਗਿਣਤੀ ਵਿਚ ਜੋੜ ਕੇ ਫਿਰ ਦੂਜੀ ਗਿਣਤੀ ਵੀ ਚਲਦੀ ਹੈ । ਇਸੇ ਤਰ੍ਹਾਂ ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵੀ ਗਿਣਤੀਆਂ ਚਲਦੀਆਂ ਹਨ । ਤਾਂਕਿ ਕਿਸੇ ਸਬਦ ਦਾ ਵਾਧਾ ਘਾਟਾ ਨਾਂ ਹੋ ਸਕੇ ਜਾਂ ਨਾਂ ਜਾਵੇ ।
3. ਅਮ੍ਰਿਤ ਸੰਚਾਰ ਦੀਆਂ ਪੰਜ ਬਾਣੀਆਂ ਵਿਚ ਤਿੰਨ ਬਾਣੀਆਂ, (ਜਾਪ ਸਾਹਿਬ, ਸਵੈਯੇ ਅਤੇ ਚੌਪਈ ਸਾਹਿਬ) ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹਨ । ਜਾਪ ਸਾਹਿਬ ਸਭ ਤੋਂ ਪਹਿਲਾਂ ਅਰੰਭ ਵਿਚ ਹੈ, ਸਵੈਯੇ ਵਿਚਕਾਰ ਹਨ ਅਤੇ ਚੌਪਈ ਸਭ ਤੋਂ ਬਾਅਦ ਤ੍ਰਿਆ ਚਰਿਤ੍ਰਾਂ ਦੇ ਅੰਤ ਵਿਚ ਹੈ। ਜੋ ਆਖਰੀ ਤ੍ਰਿਆ ਚਰਿਤ੍ਰ ਦੇ ਅਖੀਰ ਵਿਚ ਚੌਪਈ ਸਾਹਿਬ ਲਿਖਣ ਤੋਂ ਇਹ ਭਲੀ ਭਾਂਤ ਸਿੱਧ ਹੋ ਜਾਂਦਾ ਹੈ ਕਿ ਸਾਰੀ ਬਾਣੀ ਚੌਪਈ ਸਾਹਿਬ ਸਮੇਤ ਦਸਮ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਆਪਣੀ ਉਚਰਤ ਤੇ ਲਿਖਤ ਹੈ । ਸ਼ਬਦਾਂ ਦੀ ਅਤੇ ਚਰਿਤ੍ਰਾਂ ਦੀ ਗਿਣਤੀ ਵੀ ਲਗਾਤਾਰ ਅਮਿਸ ਚਲਦੀ ਹੈ । ਚਰਿਤ੍ਰਾਂ ਪਿੱਛੋਂ ਜਫਰਨਾਮਾ ਬਾਰੇ ਤਾਂ ਵਿਚਾਰ ਲਿਖਣ ਦੀ ਲੋੜ ਹੀ ਨਹੀਂ-ਕਿਉਂਕਿ ਇਹ ਸਭ ਵਿਦਵਾਨ ਮੰਨਦੇ ਹਨ ਕਿ ਇਹ ਸ੍ਰੀ ਗੁਰੂ ਗੋਬਿੰਦ ਜੀ ਮਹਾਰਾਜ ਨੇ ਆਪ ਲਿਖ ਕੇ ਔਰੰਗਜ਼ੇਬ ਨੂੰ ਦਿੱਲੀ ਭੇਜਿਆ ਸੀ । ਫੇਰ ਏਹ ਅਖੀਰ ਵਿਚ ਤ੍ਰਿਆ ਚਰਿਤ੍ਰਾਂ ਤੇ ਪਿਛੇ ਕਿਵੇਂ ਚਲਾ ਗਿਆ ?

[੧]ਕਹੱ ਗ੍ਰਿਹ ਨ ਬੁਲਾਵੈ ॥ [੨]ਤਾ ਕੌਂ ਫੇਰਿ ਨ ਬਦਨ ਦਿਖਾਵੈ ॥੧੧॥ ਦੋਹਰਾ ॥ [੩]ਪ੍ਰਾਤ ਆਏ ਅਪਨੇ ਸਦਨ ਵਹੈ ਕ੍ਰਿਯਾ ਨ੍ਰਿਪ ਕੀਨ ॥ [੪]ਇਕ ਰਾਨੀ ਦਿਜਬਰ ਦਈ; ਦੁਤਿਯ ਚੰਡਾਰਹਿ ਦੀਨ ॥੧੨॥ [੫]ਭੇਦ ਅਭੇਦ ਤ੍ਰਿਯਾਨ ਕੇ ਮੂਰ੍ਖ ਨ [i] ਬਿਚਾਰਿ ॥ [੬]ਦਈ ਦੋਊ ਤ੍ਰਿਯ ਪੁੰਨ੍ਯ ਕਰਿ ਜਿਯ ਕੋ ਤ੍ਰਾਸ ਨਿਵਾਰਿ ॥੧੩॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨਿ ਸੌ ਪਾਂਚ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੦੫॥੫੮੬੪॥ ਅਫਜੂੰ ॥

ਚੌਪਈ ॥ [੭]ਬਹੜਾਇਚਿ ਕੋ ਦੇਸ ਬਸਤ ਜਹੱ ॥ [੮]ਧੁੰਧਪਾਲ ਨ੍ਰਿਪ ਬਸਤ ਹੋਤ ਤਹੱ॥ [੯]ਦੁੰਦਭ ਦੇ ਤਾ ਕੇ ਘਰ ਰਾਨੀ ॥ [੧੦]ਜਾ ਕੀ ਸਮ ਸੁੰਦਰਿ ਨ ਸੱਕ੍ਰਾਨੀ ॥੧॥ [੧੧]ਤਹਿਕ ਸੁਲੱਛਨ ਰਾਇ ਬਖਨਿਯਤ ॥ [੧੨]ਛੱਤ੍ਰੀ ਕੋ ਤਿਹੱ ਪੂਤ ਪ੍ਰਮਨਿਯਤ ॥ [੧੩]ਤਾ ਕੇ ਤਨ ਸੁੰਦਰਤਾ ਘਨੀ ॥ [੧੪]ਮੋਰ ਬਦਨ ਤੇ ਜਾਤ ਨ ਭਨੀ ॥੨॥ [੧੫]ਤਾ ਸੌ ਬਧੀ ਕੁਅਰਿ ਕੀ ਪ੍ਰੀਤਾ ॥ [੧੬]ਜੈਸੀ ਭਾਂਤਿ ਰਾਮ ਸੋ ਸੀਤਾ ॥ [੧੭]ਰੈਨਿ ਦਿਵਸ ਤਿਹੱ ਬੋਲਿ ਪਠਾਵੈ ॥ [੧੮]ਸੰਕ ਤ੍ਯਾਗ ਤ੍ਰਿਯ ਭੋਗ ਮਚਾਵੈ ॥੩॥ [੧੯]ਇਕ ਦਿਨ ਖਬਰਿ ਨ੍ਰਿਪਤਿ ਕਹੱ ਭਈ ॥ [੨੦]ਭੇਦੀ ਕਿਨਹਿ ਬ੍ਰਿਥਾ ਕਹਿ ਦਈ ॥ [੨੧]ਅਧਿਕ ਕੋਪ ਕਰਿ ਗਯੋ ਨ੍ਰਿਪਤਿ ਤਹੱ॥ [੨੨]ਭੋਗਤ ਹੁਤੀ ਜਾਰ ਕਹੱ ਤ੍ਰਿਯ ਜਹੱ ॥੪॥ [੨੩]ਰਾਨੀ ਭੇਦ ਪਾਇ ਅਸ ਕਿਯਾ॥ [੨੪]ਬਾਂਧਿ ਅੰਧ ਸਿਹਜਾ ਤਰ ਲਿਯਾ ॥ [੨੫]ਰਾਵ ਸਹਿਤ ਊਪਰਹਿ ਬਹਿਠੀ॥ [੨੬]ਭਾਂਤਿ ਭਾਂਤਿ ਤਨ ਹੋਇ ਇਕਠੀ ॥੫॥ [੨੭]ਰਤਿ ਮਾਨੀ ਨ੍ਰਿਪ ਸਾਥ ਬਨਾਈ॥ [੨੮]ਮੂਰਖ ਕੰਤ ਬਾਤ ਨਹਿ ਪਾਈ ॥ [੨੯]ਰੀਝਿ ਰਹਾ ਅਬਲਾ ਕਹੱ ਭਜਿਕੈ॥ [੩੦]ਭਾਂਤਿ ਭਾਂਤਿ ਕੇ ਆਸਨ ਸਜਿਕੈ ॥੬॥ [੩੧]ਭੋਗ ਕਮਾਤ ਅਧਿਕ ਥਕਿ ਗਯੋ ॥ [੩੨]ਸੋਵਤ ਸੇਜ ਤਿਸੀ ਪਰ ਭਯੋ ॥ [੩੩]ਜੌ ਨ੍ਰਿਚੇਸਟ ਤ੍ਰਿਯ ਪਿਯ ਲਖਿ ਪਾਯੋ ॥ [੩੪]ਜਾਰਿ ਕਾਢਿ ਕਰਿ ਧਾਮ ਪਠਾਯੋ ॥੭॥ ਦੋਹਰਾ ॥* [੩੫]ਜਾਗਿ ਖੋਜਿ ਨ੍ਰਿਪ ਘਰ ਥਕਾ ਜਾਰ ਨ ਲਹਯੋ ਨਿਕਾਰਿ ॥ [੩੬]ਭੇਦ ਦਿਯੋ ਜਿਹੱ; ਜਾਨ ਤਿਹੱ ਝੂਠੋ, ਹਨਯੋ ਗਵਾਰ ॥੮॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਛਘ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੦੬॥੫੮੭੨॥ ਅਫਜੂੰ ॥

ਚੌਪਈ ॥ [੩੭]ਭੈਰੌਪਾਲ ਸੁਨਾ ਇਕ ਰਾਜਾ ॥ [੩੮]ਰਾਜ ਪਾਟ ਤਾਹੀ ਕਹੱ ਛਾਜਾ॥ [੩੯]ਚਪਲਾਵਤੀ ਸੁਨੀ ਤਿਹੱ ਤ੍ਰਿਯ ਬਰ ॥ [੪੦]ਹੁਤੀ ਪੰਡਿਤਾ ਸਕਲ ਹੁਨਰ ਕਰਿ ॥੧॥ [੪੧]ਅੱਦ੍ਰਪਾਲ ਇਕ ਨ੍ਰਿਪਤਿ ਪਰੋਸਾ ॥ [੪੨]ਦੇਗ ਤੇਗ ਕੋ ਜਾਹਿ ਭਰੋਸਾ ॥ [੪੩]ਸੁਘਨਾਵਤੀ ਸੁਤਾ ਇਕ ਤਾ ਕੀ॥ [੪੪]ਰੋਸਨ ਭਯੋ ਜੋਤਿ ਸਸਿ ਵਾ ਕੀ ॥੨॥

---

i ਵਜੀਰ ਕਹਿੰਦਾ ਹੈ ਕਿ ਰਾਜਨ ਜਿਹੜੀ ਇਸਤ੍ਰੀ ਆਪਣੀ ਲਾਈਨ ਛੱਡ ਕੇ ਤੁਰ ਪਵੇ ਉਹ ਕਿਸੇ ਦੀ ਮਿੱਤ੍ਰ ਨਹੀ ਹੁੰਦੀ। ਤ੍ਰਿਪੁਰਾ ਮਤੀ ਨੇ ਸੌਂਕਣ ਕੋਲੋਂ ਆਪਣੀ ਕਿੜ ਦਾ ਬਦਲਾ ਲੈਣ ਲਈ ਚੰਡਾਲਾਂ ਦੇ ਘਰ ਭਜਵਾ ਦਿੱਤੀ । ਅਤੇ ਇਕ ਰਾਜ ਪਾਟ ਤੇ ਸੁਖਾਂ ਦਾ ਸਾਰਾ ਸਮਾਨ ਤੇ ਰਾਜੇ ਦੀ ਰਾਣੀ ਹੋਣ ਦੀ ਥਾਂ ਇਕ ਬ੍ਰਾਹਮਣ ਦੇ ਘਰ ਬ੍ਰਾਹਮਣੀ ਬਣ ਕੇ ਜਾ ਵੱਸੀ ਤੇ ਰਾਜਾ ਦੋਨਾਂ ਹੀ ਇਸਤ੍ਰੀਆਂ ਤੋਂ ਹੱਥ ਧੋ ਬੈਠਾ ਭਾਵ ਉਸਦੀਆਂ ਦੋਵੇਂ ਇਸਤਰੀਆਂ ਚੋਰੀ ਹੋ ਗਈਆਂ ਤੇ ਚੋਰੀ ਕਰਨ ਵਾਲਾ ਕੌਣ ਸੀ-ਕੀ ਕੋਈ ਬਾਹਰਲੇ ਚੋਰ ਨੇ ਆ ਕੇ ਪਾੜ ਲਾਇਆ ? ਨਹੀ; ਉਸ ਦੀ ਆਪਣੀ ਹੀ ਇਸਤ੍ਰੀ ਨੇ ਡਾਕਾ ਮਾਰਿਆ ਸੀ ।

* ਇਹ ਹਨ ਚੋਰੀਆਂ ਦੀਆਂ ਕਿਸਮਾਂ ਜੋ ਝੂਠ ਫਰੇਬ ਦੇ ਨਾਲ ਫਿਲਮਾਂ ਵਾਂਗ ਚਲਦੀਆਂ ਹਨ ਅਤੇ ਸੱਚ ਨੂੰ ਝੂਠ ਤੇ ਝੂਠ ਨੂੰ ਸੱਚ ਕਰਕੇ ਜਾਣ ਨੂੰ ਅੰਜਾਣ ਬਣਾ ਕੇ ਚੋਰੀਆਂ ਹੁੰਦੀਆਂ ਹਨ ਸੁੱਤੇ ਨਹੀਂ ਜਾਗਦੇ ਲੁੱਟੇ ਜਾ ਰਹੇ ਨੇ ਤੇ ਚੋਰ ਬੇਧੜਕ ਚੋਰੀਆਂ ਕਰਦੇ ਨੇ ਨਾਂ ਸਮਾਜ ਦਾ ਭੈ ਨਾਂ ਰਬਦਾ ਡਰ । ਜਿਸ ਤਰਾਂ ਦੁੰਦਵ ਦੇਈ ਰਾਣੀ ਨੇ ਆਪਣੇ ਪਤੀ ਪ੍ਰਮੇਸ਼ਵਰ ਨੂੰ ਧੋਖਾ ਦੇ ਕੇ ਉਸ ਦਾ ਡਰ ਭੈ ਨਹੀਂ ਰੱਖਿਆ ਇਹੋ ਕ੍ਰਿਆ ਮਨਮੁਖ ਲੋਕਾਂ ਦੀ ਹੈ-ਉਹ ਉਪਰੋਂ ਗੁਰੂ ਦੇ ਸਿੱਖ ਕਹਾਂਦੇ ਹਨ ।

*ਸੇ ਮਨ ਮੁਖ ਜੋ ਸਬਦੁ ਨ ਪਛਾਣਹਿ ॥ ਗੁਰ ਕੇ ਭੈ ਕੀ ਸਾਰ ਨ ਜਾਣਹਿ ॥*
*ਭੈ ਬਿਨੁ ਕਿਉ ਨਿਰਭਉ ਸਚੁ ਪਾਈਐ ਜਮੁ ਕਾਢਿ ਲਏਗਾ ਸਾਹਾ ਹੇ ॥੬॥ ਪੰ:੧੦੫੪॥ਮ:੩॥*

ਘਰ ਨਾ ਬੁਲਾਵੇ ।
੧. ਅਤੇ ਉਸ ਨੂੰ ਮੁੜ ਕੇ ਮੂੰਹ ਨਾਂ ਵਖਾਵੇ ॥੧੧॥
੨. ਦੋਹਰਾ ॥ ਸਵੇਰ ਹੋਈ ਉਸ ਨੇ ਆਪਣੇ ਘਰ ਦੇ ਵਿਚ ਉਹੀ ਕੰਮ ਰਾਜੇ ਨੇ ਕਰ ਦਿੱਤਾ ॥੧੨॥
੩. ਇੱਕ ਰਾਣੀ (ਤ੍ਰਿਪੁਰ ਮਤੀ) ਬ੍ਰਾਹਮਣ ਨੂੰ ਅਤੇ ਦੂਸਰੀ (ਰਾਣੀ ਫੂਲ ਮਤੀ) ਚੰਡਾਲ ਨੂੰ ਏਹ ਸੌਂਪ ਦਿੱਤੀ ॥੧੨॥
੪. ਇਸਤ੍ਰੀ ਦੇ ਇਸ ਪਾਖੰਡ ਦਾ ਕੋਈ ਭੇਤ ਨਾ ਪਛਾਣ ਸਕਿਆ । ਉਸ ਮੂਰਖ ਨੇ
੫. ਆਪਣੀ ਮੌਤ ਦਾ ਡਰ ਦਿਲ ਤੋਂ ਦੂਰ ਕਰਨ-
੬. ਲਈ ਦੋਵੇਂ ਇਸਤ੍ਰੀਆਂ ਪੁੰਨ ਕਰ ਦਿਤੀਆਂ ਹੱਥੋਂ ਗੁਆ ਦਿੱਤੀਆਂ ॥੧੩॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਪੰਜਵੀਂ ਕਥਾ ਸਮਾਪਤ ॥੩੦੫॥੫੮੬੪॥ਚਲਦਾ॥

---

੭. ਚੌਪਈ ॥ ਬਹੜਾਇਚ ਦਾ ਜਿੱਥੇ ਦੇਸ ਵੱਸਦਾ ਹੈ ।
੮. ਉਥੇ ਧੁੰਧ ਪਾਲ ਰਾਜਾ ਵੱਸਦਾ ਹੁੰਦਾ ਸੀ ।
੯. ਦੁੰਦਬ ਦੇ ਉਸਦੇ ਘਰ ਰਾਣੀ ਸੀ ।
੧੦. ਜਿਸ ਦੇ ਬਰਾਬਰ ਦੀ ਸੁੰਦਰ ਇੰਦਰ ਦੀ ਇਸਤ੍ਰੀ ਵੀ ਨਹੀਂ ॥੧॥
੧੧. ਉਥੇ ਇਕ ਸੁਲੱਛਨ ਰਾਇ ਕਿਹਾ ਜਾਂਦਾ ਸੀ ।
੧੨. ਜੋ ਇਕ ਛੱਤ੍ਰੀ ਦਾ ਪੁਤ੍ਰ ਮੰਨਿਆਂ ਜਾਂਦਾ ਸੀ ।
੧੩. ਉਸ ਦੇ ਸਰੀਰ ਪਰ ਵੀ ਸੁੰਦ੍ਰਤਾ ਬਹੁਤ ਸੀ ।
੧੪. ਜੋ ਮੇਰੇ ਮੂੰਹ ਤੋਂ ਕਹੀ ਨਹੀਂ ਜਾਂਦੀ ॥੨॥
੧੫. ਉਸਦੇ ਨਾਲ ਰਾਣੀ ਦੀ ਪਰੀਤ ਪੈ ਗਈ ਜੋ ਇਤਨੀ
੧੬. ਸੀ ਜਿਤਨੀ ਰਾਮ ਚੰਦ੍ਰ ਨਾਲ ਸੀਤਾ ਦੀ ਸੀ ।
੧੭. ਰਾਤ ਦਿਨ ਉਸ ਨੂੰ ਸੁਨੇਹਾ ਭੇਜ ਕੇ ਬੁਲਾ ਲਵੇ ।
੧੮. ਕਿਸੇ ਸੰਕੋਚ ਤੋਂ ਬਿਨਾਂ ਉਹ ਇਸਤ੍ਰੀ ਉਸ ਨਾਲ ਵਿਹਾਰ ਕਰੇ ॥੩॥
੧੯. ਇਕ ਦਿਨ ਰਾਜੇ ਧੁੰਧਪਾਲ ਨੂੰ ਕਿਸੇ ਨੇ ਖਬਰ ਦੇ ਦਿੱਤੀ।
੨੦. ਕਿਸੇ ਭੇਤੀ ਨੇ ਆ ਕੇ ਦੱਸ ਦਿੱਤਾ ।
੨੧. ਰਾਜਾ ਬਹੁਤ ਕ੍ਰੋਧਤ ਹੋ ਕੇ ਉਥੇ ਚਲਾ ਗਿਆ ।
੨੨. ਜਿਥੇ ਉਹ ਇਸਤ੍ਰੀ ਯਾਰ ਨਾਲ ਭੋਗਦੀ ਹੁੰਦੀ ਸੀ ॥੪॥
੨੩. ਰਾਣੀ ਨੂੰ ਜਦੋਂ ਰਾਜੇ ਦੇ ਆਉਣ ਦਾ ਪਤਾ ਲੱਗ ਗਿਆ ਤਾਂ ਉਸਨੇ ਇਸ ਤਰ੍ਹਾਂ ਕੀਤਾ ।
੨੪. ਉਸ ਨੇ ਯਾਰ ਨੂੰ ਪਲੰਘ ਦੇ ਥੱਲੇ ਪੁੱਠਾ ਕਰਕੇ ਬੰਨ ਲਿਆ ਅਤੇ
੨੫. ਜਦੋਂ ਰਾਜਾ ਆਇਆ ਉਸਨੂੰ ਪ੍ਰੇਮ ਨਾਲ ਲੈ ਕੇ ਪਲੰਘ ਉਪਰ ਬੈਠ ਗਈ ।
੨੬. ਬੜੀ ਕਈ ਤਰ੍ਹਾਂ ਉਸ ਨਾਲ ਜੁੜ ਕੇ ॥੫॥
੨੭. ਰਾਜੇ ਦੇ ਨਾਲ ਬੜੇ ਪ੍ਰੇਮ ਨਾਲ ਵਿਹਾਰ ਕੀਤਾ ।
੨੮. ਪਰ ਮੂਰਖ ਰਾਜੇ ਨੂੰ ਅਸਲ ਬਾਤ ਦਾ ਕੋਈ ਭੇਤ ਨਾ ਲੱਗਿਆ ।
੨੯. ਉਹ ਇਸਤ੍ਰੀ ਨਾਲ ਮਿਲਕੇ ਐਨ ਮਤਾਸਰ ਹੋ ਗਿਆ।
੩੦. ਤਰਾਂ-ਤਰਾਂ ਦੇ ਆਸਨ ਕਰਕੇ ॥੬॥
੩੧. ਜਦੋਂ ਪ੍ਰੇਮ ਕਰਕੇ ਬਹੁਤ ਥਕਾਵਟ ਹੋ ਗਈ ।
੩੨. ਤਾਂ ਉਥੇ ਹੀ ਪਲੰਘ ਤੇ ਬੇ ਫਿਕਰ ਹੋ ਕੇ ਸੌਂ ਗਿਆ।
੩੩. ਜਿਸ ਵੇਲੇ ਰਾਜੇ ਨੂੰ ਬੇ ਸੁਰਤ ਹੋਇਆ ਇਸਤ੍ਰੀ ਨੇ ਵੇਖਿਆ
੩੪. ਯਾਰ ਨੂੰ ਹਲਾ ਕੇ ਆਪਣੇ ਘਰ ਨੂੰ ਭੇਜ ਦਿੱਤਾ ॥੭॥
੩੫. ਜਦੋਂ ਰਾਜੇ ਨੂੰ ਜਾਗ ਆਈ ਤਾਂ ਐਧਰ ਉਧਰ ਵੇਖਿਆ ਪਰ ਉਹ ਤਾਂ ਉਥੋਂ ਨਿਕਲ ਗਿਆ ਸੀ ਯਾਰ ਕਿਤੇ ਨਾ ਦਿੱਸਿਆ ।
੩੬. ਜਿਸ ਗਵਾਰ ਨੇ ਭੇਤ ਦਿੱਤਾ ਝੂਠਾ ਕਰਾਰ ਉਸੇ ਨੂੰ ਹੀ ਮਾਰ ਦਿੱਤਾ ॥੮॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਛੇਵੀਂ ਕਥਾ ਸਮਾਪਤ ॥੩੦੬॥੫੮੭੨॥ਚਲਦਾ॥

---

੩੭. ਚੌਪਈ ॥ ਭੈਰੋਂ ਪਾਲ ਨਾਮ ਦਾ ਇਕ ਰਾਜਾ ਸੁਣਿਆ ਹੈ ।
੩੮. ਰਾਜ ਦਾ ਸਾਰਾ ਕੰਮ ਉਸਦੇ ਸਿਰ ਤੇ ਸੀ ।
੩੯. ਚਪਲਾ ਮਤੀ ਉਸਦੀ ਇਸਤ੍ਰੀ ਸੁਣੀ ਹੈ ।
੪੦. ਜੋ ਸਾਰੇ ਹੁਨਰਾਂ ਵਿਚ ਪ੍ਰਬੀਨ ਸੀ ॥੧॥
੪੧. ਅੱਦ੍ਰ ਪਾਲ ਇਕ ਗੁਆਂਡੀ ਰਾਜਾ ਸੀ ।
੪੨. ਜੋ ਦੇਗ-ਤੇਗ ਤੇ ਵਿਸ਼ਵਾਸ਼ ਰੱਖਦਾ ਸੀ ।
੪੩. ਸੁਘਨਾ ਵਤੀ ਉਸ ਦੀ ਇਕ ਪੁੱਤ੍ਰੀ ਸੀ ।
੪੪. ਜਿਸ ਦਾ ਰੂਪ ਐਉਂ ਸੀ ਜਿਵੇਂ ਚੰਦ੍ਰਮਾ ਦੀ ਜੋਤ ਜਗਦੀ ਹੁੰਦੀ ਹੈ ॥੨॥

---

4. ਬਹੁਤ ਸਾਰੇ ਨਹੀ ਕੁਝ ਵਿਦਵਾਨਾ ਤ੍ਰਿਯਾ ਚਰਿਤ੍ਰਾਂ ਤੇ ਨੁਕਤਾ ਚੀਨੀ ਕਰਦੇ ਹਨ ਕਿ ਇਹੋ ਜਿਹੇ ਸ਼ਬਦ ਇਸਤ੍ਰੀ ਪੁਰਸਾਂ ਦੇ ਸਬੰਧਾਂ ਦੇ ਨਾਲ ਗੁਪਤ ਅੰਗਾਂ ਦੇ ਸਬੰਧ ਰਖਨ ਵਾਲੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਹੀ ਸਨ ਨਾਂ ਹੀ ਉਹ ਇਹੋ ਜਿਹੀ ਅਸ਼ਲੀਲਤਾਂ ਭਾਸ਼ਾ ਦੇ ਹਾਮੀ ਹੋ ਸਕਦੇ ਸਨ । ਇਹਨਾਂ ਵਿਰੋਧੀ ਵਿਦਵਾਨਾਂ ਦੇ ਅਰਪਨ ਮੇਰੀ ਬੇਨਤੀ ਹੈ:—ਕਿ ਗੁਰੂ ਅਤੇ ਪ੍ਰਮੇਸ਼ਰ ਬਿਅੰਤਤਾ ਦੇ ਮਾਲਕ ਹਨ । ਇਨ੍ਹਾਂ ਦੋਹਾਂ ਦੀ ਕੀਤੀ ਦਾ ਕੋਈ ਅਨਭਵ ਜਾਂ ਅੰਤ ਨਹੀਂ ਪਾ ਸਕਦਾ । ਸੋ ਅਸਾਂ ਵਿਚਾਰਨਾ ਹੈ, ਕਿ ਤ੍ਰਿਯ ਚਰਿਤ੍ਰਾਂ ਨੂੰ ਪੜ ਕੇ ਜਾਂ ਪੜਨ ਦੇ ਨਾਲ ਸਾਡੇ ਮਨ ਤੇ ਅਸਰ ਕੀ ਹੁੰਦਾ ਹੈ, ਅਤੇ ਅਸੀਂ ਇਨ੍ਹਾਂ ਤੋਂ ਕੀ ਕੁਝ ਸਿੱਖ ਸਕਦੇ ਹਾਂ । ਆਉ ਵਿਚਾਰ ਕਰੀਯੇ । ਅਨੰਦ ਸਾਹਿਬ ਦੀ ੧੧ ਗਿਆਰਵੀ ਪਉੜੀ ਵਿਚ ਲਿਖਿਆ ਹੈ :—*ਇਹੁ ਕੁਟੰਬੁ ਤੂਜਿ ਦੇਖਦਾ ਚਲੈ ਨਾਹੀ ਤੇਰੈ ਨਾਲੇ ॥ ਸਾਥਿ ਤੇਰੈ ਚਲੈ ਨਾਹੀ ਤਿਸੁ ਨਾਲਿ ਕਿਉ ਚਿਤੁ ਲਾਈਐ ॥*
*ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ ॥*
ਇਹਨਾਂ ਪੰਗਤੀਆਂ ਵਿਚ ਆਪਨੇ ਕੰਟਬੁ ਭਾਵ (ਪ੍ਰਵਾਰ) ਨੂੰ ਵੀ ਤਿਆਗਣ ਦੀ ਸਿਖਿਆ ਦਿੱਤੀ ਹੈ-ਪਰ ਤਿਆਗ ਭਾਵ ਪ੍ਰਵਾਰ ਨੂੰ ਛੱਡ ਹੀ ਨਹੀਂ ਦੇਣਾ ਇਸ ਦਾ ਅਰਥ ਹੈ ਕਿ ਪ੍ਰਵਾਰ ਦੇ ਮੋਹ ਵਿਚ ਖਚਤ ਨਹੀਂ ਹੋਣਾ । ਫਿਰ ੩੬ ਛੱਤਵੀਂ ਪਉੜੀ ਵਿਚ ਸਿਖਿਆ ਦਿੱਤੀ ਹੈ ਕਿ—
*ਇਹੁ ਵਿਸੁ ਸੰਸਾਰੁ ਤੁਮ ਦੇਖਦੇ ਇਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ ॥*
*ਗੁਰ ਪਰਸਾਦੀ ਬੁਝਿਆ ਜਾ ਵੇਖਾ ਹਰਿ ਇਕੁ ਹੈ ਹਰਿ ਬਿਨੁ ਅਵਰ ਨ ਕੋਈ॥*
ਦੇਖਣ ਵਿਚ ਇਹ ਦੋਨੋਂ ਸ਼ਬਦ ਇਕ ਦੂਜੇ ਦੀ ਵਿਰੋਧਤਾ ਕਰਦੇ ਹਨ ਪਰ ਵਿਚਾਰ ਕਰਨ ਤੇ ਪਤਾ ਲਗਦਾ ਹੈ ਕਿ ਆਪੋ ਆਪਣੇ ਨਜਰੀਯੇ ਤੋਂ ਦੋਨੋ ਸ਼ਬਦ ਅਮੁਕ ਗਿਆਨ ਦਾ ਕੇਂਦਰ ਹਨ ਠੀਕ ਹਨ ਅਤੇ ਸਹੀ ਸਿਖਿਆ ਦਿੰਦੇ ਹਨ ਸਾਨੂੰ ਵਿਚਾਰਨ ਦੀ ਲੋੜ ਹੈ । ਜਿਸ ਵੇਲੇ ਮਨ ਵਿਚ ਇਸ ਦੁਨੀਆਂ ਨੂੰ ਇਸ ਦੀ ਹੋਂਦ ਬਾਰੇ ਵਿਚਾਰਿਆ ਜਾਵੇ ਤਾਂ ਇਹ ਸੰਸਾਰ ਪ੍ਰਵਾਰ ਸਭ ਨਾਸਵੰਦ ਹਨ ਅਤੇ ਕਿਸੇ ਨੇ ਆਖਰੀ ਸਮੇਂ ਕੰਮ ਨਹੀਂ ਆਉਣਾ । ਪਰ ਜਦੋਂ ਵੇਖਦੇ ਹਾਂ ਕਿ ਇਹ ਸੰਸਾਰ ਅਤੇ ਪ੍ਰਵਾਰ ਵਿਚ ਵੀ ਪ੍ਰਮੇਸ਼ਰ ਦੀ ਹੋਂਦ ਅਤੇ ਅੰਸ਼ ਵੱਲ ਵਿਚਾਰ ਕਰੀਏ ਤਾਂ ਇਹ ਸੰਸਾਰ ਨੂੰ ਹਰੀ ਭਾਵ ਪਰਮੇਸ਼ਰ ਦਾ ਰੂਪ ਹੀ ਜਾਣਿਆ ਜਾਂਦਾ ਹੈ ਅਤੇ ਹਰ ਇਕ ਵਿਅਕਤੀ ਵਸਤੂ ਨਾਲ ਪ੍ਰੇਮ ਕੀਤਾ ਜਾਂਦਾ ਹੈ । ਦੋਨੋਂ ਵੱਖੋ ਵੱਖ ਸੋਚਣ ਸਮਝਣ ਦੇ ਢੰਗ ਤਰੀਕੇ ਹਨ ॥ ਇਸੇ ਤਰਾਂ ਤ੍ਰਿਯਾ ਚਰਿਤ੍ਰਾਂ ਨੂੰ ਵੀ ਜਿਸ ਧਿਆਨ ਨਾਲ ਜਾਂ ਜਿਸ ਖਿਆਲ ਨਾਲ ਅਸੀ ਸੋਚਾਂ ਵਿਚਾਰਾਂਗੇ ਉਹੋ ਜਿਹੇ ਹੀ ਸਾਡੇ ਵਿਚਾਰ ਬਣਨਗੇ । ਆਉ ਅਸੀਂ ਵਿਚਾਰ ਕਰੀਯੇ-ਕਿ ਕਰਨ ਕਾਰਨ ਕਰਤਾ ਪੁਰਖ ਨੇ ਚਰਿ ਤਰਾਂ ਵਿਚ ਸੰਸਾਰਕ-ਰਚਨਾ ਕਰਨ ਦਾ ਢੰਗ ਵਰਤਿਆ ਹੈ-੧-ਅੰਡਜ ੨-ਜੇਰਜ ੩-ਸੇਤਜ ੪-ਉਤਭੁਜ-ਸਭ ਦੇ ਵਿਚ ਅਕਾਲ ਪੁਰਖ ਦੀ ਹੋਂਦ ਮੌਜੂਦ ਹੈ ਜੋ ਨਰ ਮਾਦਾ ਦੇ ਵੇਸ ਵਿਚ ਹੈ । ਇਥੇ ਤ੍ਰਿਯਾ ਚਰਿਤਰਾਂ ਦੀ ਗੱਲ ਚੱਲ ਰਹੀ ਹੈ ਇਸ ਵਾਸਤੇ ਅਸੀ ਪੁਰਸ਼ ਤੇ ਇਸਤ੍ਰੀ ਦੀ ਹੀ ਗਲ ਕਰੀਯੇ-ਤਾਂ ਕਿ ਵਿਸ਼ਾ ਲੰਬਾ ਨਾਂ ਹੋ ਜਾਵੇ । ਇਸਤ੍ਰੀ ਪੁਰਸ਼ ਆਤਮਿਕ ਤੌਰ ਪਰ ਇਕੋ ਜਿਣਸ ਹੈ-ਇਹਨਾਂ ਦੋਹਾਂ ਦਾ ਜਨਮ ਇਕੋ ਥਾਂ ਤੇ ਇਕ ਤਰ੍ਹਾਂ ਦੀ ਹੁੰਦਾ ਹੈ-ਜੈਸਾ ਕਿ ਸਤਿਗੁਰਾਂ ਦਾ ਪਵਨ ਬਚਨ ਹੈ:—
*ਮਾ ਕੀ ਰਕਤੁ ਪਿਤਾ ਬਿੰਦੁ ਧਾਰਾ ॥ ਮੂਰਤਿ ਸੂਰਤਿ ਕਰਿ ਆਪਾਰਾ ॥*
*ਜੋਤਿ ਦਾਤਿ ਜੇਤੀ ਸਭ ਤੇਰੀ ਤੂ ਕਰਤਾ ਸਭ ਠਾਈ ਹੇ ॥ ਪੰ:੧੦੨੨ ॥ ਮ:੧॥*
ਜੋਤਿ ਵੀ ਉਸਦੀ ਹੈ ਦਾਤ ਵੀ ਉਸਦੀ ਹੈ-ਤੇ ਵਿਆਪਕ ਵੀ ਉਹ ਕਰਤਾ ਪੁਰਖ ਸਭ ਥਾਂ ਰਿਹਾ ਹੈ ਪਰ ਸੋਚਣ ਵਾਲੀ ਗੱਲ ਇਹ ਹੈ ਕਿ ਮਾਂ ਦੀ ਰਕਤ ਤੇ ਪਿਤਾ ਦੀ ਬਿੰਧ ਧਾਰਾ ਇਕੱਠੇ ਕਿਵੇਂ ਹੋ ਗਏ ਜਿਨ੍ਹਾਂ ਤੋਂ ਇਸ ਸਰੀਰ ਦੀ ਮੂਰਤਿ ਤੇ ਖੂਬਸੂਰਤੀ ਵਜੂਦ ਵਿਚ ਆਈ
ਜੇ ਇਹ ਗੱਲ ਅਸ਼ਲੀਲ ਹੁੰਦੀ ਤਾਂ ਸਾਡੇ ਗੁਰਦੇਵ ਕਿਉਂ ਲਿਖਦੇ, ਤੇ ਸਾਡੀਆਂ ਬੀਬੀਆਂ ਇਹ ਸ਼ਬਦ ਕਿਉਂ ਪੜਦੀਆਂ—☛

[੧]ਇਕ ਦਿਨ ਨਿਕਸਾ ਨ੍ਰਿਪਤਿ ਸਿਕਾਰਾ ॥ [੨]ਲਏ ਸ੍ਵਾਨ ਸੀਚਾਨ ਹਜਾਰਾ ॥ [੩]ਚੀਤਾ ਔਰ ਜਾਰਿਯਨ ਲੀਨੇ ॥ [੪]ਸ੍ਯਾਹ ਗੋਸ* ਨੱਹਿ ਜਾਂਹਿ ਸੁ ਚੀਨੇ ॥੩॥ [੫]ਲਗਰ ਝਗਰ ਜੁਰਰਾ ਅਰੁ ਬਾਜਾ ॥ [੬]ਬਹਰੀ ਕੁਹੀ ਸਿਚਾਨ ਸਮਾਜਾ ॥ [੭]ਬਾਸੇ ਔਰ ਬਸੀਨੇ ਘਨੀ ॥ [੮]ਚਿਪਕ ਧੂਤਿਯੈਂ ਜਾਂਹਿ ਨ ਗਨੀ ॥੪॥ [੯]ਭਾਂਤਿ ਭਾਂਤਿ ਤਨ ਖੇਲ ਸਿਕਾਰਾ ॥ [੧੦]ਅਧਿਕ ਮ੍ਰਿਗਨ ਕਹੱ ਖੇਦਿ ਪਛਾਰਾ ॥ [੧੧]ਤਬ ਲਗਿ ਦ੍ਰਿਸਟਿ ਬਰਾਹਿਕ ਆਯੋ ॥ [੧੨]ਤਿਹੱ ਪਾਛੇ ਤਿਹੱ ਤੁਰੰਗ ਧਵਾਯੋ ॥੫॥ [੧੩]ਜਾਤ ਭਯੋ ਤਾਹੀ ਕੇ ਦੇਸਾ ॥ [੧੪]ਹਾਂਕਿ ਤੁਰੰਗ ਪਵਨ ਕੇ ਭੇਸਾ ॥ [੧੫]ਸੁਘਨਾਵਤੀ ਲਖਾ ਜਬ ਤਾ ਕੌ ॥ [੧੬]ਲਯੋ ਬੁਲਾਇ ਤੁਹੀ ਤੇ ਵਾ ਕੌ ॥੬॥ [੧੭]ਧੌਲਰ ਤਰ ਕਮੰਦ[i] ਲਰਕਾਈ ॥ [੧੮]ਲਯੋ ਤਿਸੈ ਤਿਹੱ ਪੈਂਡ ਚੜਾਈ ॥ [੧੯]ਕਾਮ ਭੋਗ ਅਤਿ ਰੁਚ ਕਰਿ ਮਾਨਾ ॥ [੨੦]ਭੇਦ ਦੂਸਰੇ ਮਨੁਖ ਨ ਜਾਨਾ ॥੭॥ [੨੧]ਤਬ ਤਿਹੱ ਪਿਤ ਯੌਂ ਹ੍ਰਿਦੈ ਬਿਚਾਰਾ ॥ [੨੨]ਨਿਜੁ ਰਾਨੀ ਕੇ ਸਾਥ ਉਚਾਰਾ ॥ [੨੩]ਹਮ ਤੁਮ ਆਉ ਸੁਤਾ ਕੇ ਜਾਹੀ ॥ [੨੪]ਦੁਹਿਤਾ ਹੋਇ ਖੁਸੀ ਮਨ ਮਾਹੀ ॥੮॥ [੨੫]ਤਬ ਵੈ ਦੋਊ ਸੁਤਾ ਕੇ ਗਏ ॥ [੨੬]ਤਾ ਕੇ ਪ੍ਰਾਪਤੀ ਦ੍ਵਾਰ ਪਰ ਭਏ ॥ [੨੭]ਸੁਘਨ ਮਤੀ ਤਿਹੱ ਲਖਿ ਦੁਖ ਪਾਯੋ ॥ [੨੮]ਅਧਿਕ ਅਸਰਫੀ ਕਾਢਿ ਮੰਗਾਯੋ ॥੯॥ [੨੯]ਔਰ ਅਧਿਕ ਤਿਨ ਅਤਿਥ ਬੁਲਾਏ ॥ [੩੦]ਏਕ ਏਕ ਦੈ ਮੁਹਰ ਪਠਾਏ ॥ [੩੧]ਤਿਨਕੇ ਮਾਂਹਿ ਨ੍ਰਿਪਤਿ ਕਰਿ ਮੰਗਨਾ ॥ [੩੨]ਦੈ ਸਤ ਮੁਹਰ ਨਿਕਾਰਯੋ ਅੰਗਨਾ ॥੧੦॥ [੩੩]ਮੁਰ ਪਰਵਾਰ ਲਖਯੋ ਇਨ ਰਾਜਾ ॥ [੩੪]ਏਤੋ ਦਯੋ ਦਰਬ ਬਿਨੁ ਕਾਜਾ ॥ [੩੫]ਤਾ ਤੇ ਦੁਗੁਨ ਤਵਨ ਕਹੱ ਦਯੋ ॥ [੩੬]ਭੇਦ ਅਭੇਦ ਨ ਜਾਨਤ ਭਯੋ ॥੧੧॥ ਦੋਹਰਾ ॥ [੩੭]ਰਾਜ ਸੁਤਾ ਪਿਯ ਮਿਤ੍ਰ ਕੌਂ; ਇਹ ਛਲ ਅਤਿਥ ਬਨਾਇ ॥ [੩੮]ਦੈ ਅਸਰਫੀ ਨਿਕਾਰਿਯੋ; ਭੇਦ ਨ ਜਾਨਾ ਰਾਇ ॥੧੨॥ [੩੯]ਮਨ ਮਾਨਤ ਕੋ ਭੋਗ ਕਰਿ ਪਿਤ ਅਰੁ ਮਾਤ ਦਿਖਾਇ ॥ [੪੦]ਇਹ ਛਲ ਸੌ ਕਾਢਾ ਤਿਸੈ; ਕਿਨੂੰ ਨ ਗਹਯੋ ਬਨਾਇ[0] ॥੧੩॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਸਾਤ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੦੭॥੫੮੮੫॥ ਅਫਜੂੰ ॥

ਚੌਪਈ ॥ [੪੧]ਕੋਚ ਬਿਹਾਰ ਸਹਰ ਜਹੱ ਬਸੈ ॥ [੪੨]ਅਮਰਾਪਤੀ ਪੁਰੀ ਕਹੱ ਹਸੈ ॥ [੪੩]ਬ੍ਰਿੱਧਕੇਤ ਤਿਹੱ ਭੂਪ ਭਨਿੱਜੈ ॥ [੪੪]ਕੋ ਰਾਜਾ ਪਟਤਰ ਤਿਹੱ ਦਿੱਜੈ ॥੧॥ [੪੫]ਸ੍ਰੀ ਫੁਟ ਬੇਸਰਿ ਦੇ ਤਹ ਦਾਰਾ ॥ [੪੬]ਜਿਹੱ ਸਮ ਦੇਵ, ਨ ਦੇਵ ਕੁਮਾਰਾ ॥ [੪੭]ਤਾ ਕੋ ਜਾਤ ਨ ਰੂਪ ਉਚਾਰਾ ॥ [੪੮]ਦਿਵਸ ਭਯੋ ਤਾ ਤੇ ਉਜਿਯਾਰਾ ॥੨॥ [੪੯]ਹਾਜੀ ਰਾਇ ਤਹਾਂ ਖਤਿਰੇਟਾ ॥ [੫੦]ਇਸਕ ਮੁਸਕ ਕੇ ਸਾਥ ਲਪੇਟਾ ॥ [੫੧]ਤਾ ਕੀ ਜਾਤ ਨ ਪ੍ਰਭਾ

---

i ਕਮੰਦ ਇਕ ਰੇਸਮ ਦੇ ਰਸੇ ਦੀਪਠੀ ਪੌੜੀ ਹੁੰਦੀ ਹੈ-ਜਿਸ ਦੇ ਨਾਲ ਸੌਖ ਨਾਲ ਉਪਰ ਚੜ ਉਤਰ ਸਕੀਦਾ ਹੈ:-

* ਸਾਹ ਗੋਸ ਇਸਨੂੰ ਸਯਾਹ ਗੋਸ ਵੀ ਕਿਹਾ ਜਾਂਦਾ ਹੈ ਸ਼ਿਕਾਰੀ ਲੋਕ ਸ਼ਿਕਾਰ ਕਰਨ ਲਈ ਇਸਨੂੰ ਪਾਲਦੇ ਹਨ ਇਸਦੀ ਸਕਲ ਬਿੱਲੀ ਨਾਲ ਬਹੁਤ ਮਿਲਦੀ ਜੁਲਦੀ ਹੈ, ਕੰਨਾਂ ਦੇ ਸਿਰਿਆਂ ਤੇ ਬਾਰੀਕ ਵਾਲ ਹੁੰਦੇ ਹਨ। ਪੂਛ ਦੇ ਚਾਰ ਇੰਚ ਲੰਬੀ ਰੰਗ ਭੂਰਾ ਰੁੱਖ ਤੇ ਚੜ ਕੇ ਉਪਰ ਬੈਠੇ ਪੰਛੀਆਂ ਨੂੰ ਫੜ ਲੈਂਦਾ ਹੈ-ਸਹੇ ਨੂੰ ਬੈਠੇ ਨੂੰ ਹੀ ਦੱਬ ਲੈਂਦਾ ਹੈ ਹਰਨ ਆਦਿ ਜਾਨਵਰਾਂ ਦੀਆਂ ਅੱਖਾਂ ਬਲੁੰਦਰ ਸੁੱਟਦਾ ਹੈ।

0 ਇਹ ਹੈ ਦਿਨ ਦਿਹਾੜੇ ਦਾ ਡਾਕਾ ਨਾਲੇ ਹੁਸਨ ਲੁਟਾ ਦਿੱਤਾ ਨਾਲ ਹੀ ਧਨ ਵੀ ਲੁਟਾ ਦਿੱਤਾ ਮਾਤਾ ਪਿਤਾ ਵੱਲੋਂ ਸੁੱਚੀ ਤੇ ਸੱਚੀ ਵੀ ਰਹੀ। ਵਜੀਰ ਰਾਜੇ ਚਿਤਰ ਸਿੰਘ ਨੂੰ ਇਸਤ੍ਰੀ ਦੀ ਬੇਵਫਾਈ ਤੋਂ ਐਓ ਜਾਣੂ ਕਰਾ ਰਿਹਾ ਹੈ

---

☚ *ਕਹਉ ਕਹਾ ਅਪਨੀ ਅਧਮਾਈ ॥ ਉਰਝਿਓ ਕਨਕ ਕਾਮਨੀ ਕੇ ਰਸ ਨਹਿ ਕੀਰਤਿ ਪ੍ਰਭ ਗਾਈ ॥ ਪੰ:੭੧੮ ॥ਮ:੯॥* ਇਸ ਨੂੰ ਬੀਬੀਆਂ ਬੜੇ ਚਾਉ ਤੇ ਪ੍ਰੇਮ ਮੁਗਧ ਹੋ ਕੇ ਪੜ੍ਹਦੀਆਂ ਤੇ ਗਾਉਂਦੀਆਂ ਹਨ। ਜੇਕਰ ਇਸ ਜਨਮ ਵਿਚ ਕਿਸੇ ਆਤਮਾ ਨੂੰ ਜੋ ਲਿੰਗ ਤੋਂ ਰਹਿਤ ਹੈ ਪਰ ਚੋਲਾ ਇਸਤ੍ਰੀ ਦਾ ਮਿਲ ਗਿਆ-ਤਾਂ ਉਹ ਇਸਤ੍ਰੀ ਕਹੀ ਜਾਣ ਲੱਗੀ, ਜਦੋਂ ਇਸੇ ਰੂਹ ਨੂੰ ਕਿਸੇ ਪੁਰਸ਼ ਦੇ ਚੋਲੇ ਵਿਚ ਪਾ ਦਿੱਤਾ ਗਿਆ ਤਾਂ ਪੁਰਸ਼ ਅਖਵਾਉਣ ਲੱਗ ਗਈ। ਸਰੀਰ ਤਾਂ ਇਕ ਬਸਤ੍ਰ ਹੈ ਬਸਤ੍ਰਾਂ ਵਿਚ ਅੰਤਰਾ ਅਵੱਸ਼ਕ ਹੈ-ਨੌ ਇੰਦਰੇ ਦੋਹਾਂ ਦੇ ਮਸਾਵੀ ਹਨ ਲਿੰਗ ਉਪ ਲਿੰਗ ਬਿਨਾਂ ਕੋਈ ਉਤਪਤੀ ਦਾ ਸਾਧਨ ਨਹੀਂ। ਇਸਤ੍ਰੀ ਬਿਨਾਂ ਪੁਰਸ਼-ਪੁਰਸ਼ ਬਿਨਾਂ ਇਸਤ੍ਰੀ ਦੋਇ ਅਧੂਰੇ ਤੇ ਨਿਕਾਰੇ ਹਨ, ਜਗਤ ਉਤਪਤੀ ਦੇ ਜਨਕ ਹਨ, ਬੱਚੇ ਦੀ ਪ੍ਰਵਰਿਸ਼ ਲਈ ਦੁਧੀਆਂ ਇਸਤ੍ਰੀ ਨੂੰ ਮਾਤਾ ਦੇ ਨਾਤੇ ਵਾਧੂ ਮਿਲਦੇ ਹਨ ਜੋ ਬੱਚੇ ਦੀ ਖੁਰਾਕ ☛

ਚੀਤੇ ਤੇ ਹੋਰ ਕਈ "ਜਰਿਯਾਨ" ਫਾਹੀ ਨਾਲ ਜਾਨਵਰਾਂ ਨੂੰ ਫੜਨ ਵਾਲੇ ਸ਼ਿਕਾਰੀ ਨਾਲ ਲੈ ਲਏ ।
੧. ਇਸ ਤਰ੍ਹਾਂ ਤਿਆਰ ਹੋ ਕੇ ਇਕ ਦਿਨ ਰਾਜਾ ਸ਼ਿਕਾਰ ਜਾਣ ਲਈ ਘਰੋਂ ਨਿਕਲਿਆ ।
੨. ਜਿਸਨੇ ਆਪਣੇ ਨਾਲ ਕੁੱਤੇ ਤੇ ਹਜਾਰਾਂ ਬਾਜ ਲੈ ਲਏ।
੩. ਇਸ ਤਰ੍ਹਾਂ ਤਿਆਰ ਹੋ ਕੇ
੪. ਕਾਲੇ-ਖਰਗੋਸ਼ ਸਹੇ ਆਦਿ ਵੇਖੇ ਨਹੀਂ ਜਾਂਦੇ ॥੩॥
੫. (ਸਹ) ਜੋ ਮਾਰੇ ਉਹ ਗਿਣੇ ਨਹੀਂ ਜਾਂਦੇ ।
੬. ਲੰਗੂਰ -ਤ੍ਰਗਰ ਜੁਰਗ ਅਰ ਬਾਜ ਆਦਿਕ ।
੭. ਕਿਤੇ ਬਹਿਰੀ ਆਦਿ ਪੰਛੀਆਂ ਦਾ ਸਮਾਜ
੮. ਬਾਸੇ ਤੇ ਬਸੀਨਾਂ ਪਹਤ ਸਾਰੀਆਂ ।
੯. ਚਿਪਕੀ ਧੂਤਿਯੈ ਜੋ ਮਾਰੇ ਗਿਣੇ ਨਹੀਂ ਜਾਂਦੇ ॥੪॥
੯. ਇਸ ਤਰ੍ਹਾਂ-ਤਰ੍ਹਾਂ ਦੇ ਸ਼ਿਕਾਰ ਕਰਕੇ ।
੧੦. ਅਨੇਕਾਂ ਮਿਰਗਾਂ ਨੂੰ ਖਦੇੜ ਦਿੱਤਾ ਤੇ ਪਛਾੜ ਦਿੱਤਾ-ਦੌੜਾ ਦਿੱਤਾ ।
੧੧. ਇਤਨੇ ਨੂੰ ਇਕ ਸੁੰਦਰ ਮਿਰਗ ਤੇ ਨਜਰ ਪਈ ।
੧੨. ਰਾਜੇ ਨੇ ਉਸ ਦੇ ਪਿੱਛੇ ਘੋੜਾ ਲਾ ਦਿੱਤਾ ॥੫॥
੧੩. ਉਹ ਗਵਾਂਢੀ ਰਾਜੇ ਦੇ ਦੇਸ ਜਾ ਪਹੁੰਚਿਆ ਰਾਜਾ
੧੪. ਘੋੜੇ ਨੂੰ ਹਵਾ ਵਾਂਗ ਦੌੜਾ ਕੇ ਲੈ ਗਿਆ ।
੧੫. ਜਿਸ ਵੇਲੇ ਸੁਘਰਾ ਵਤੀ ਨੇ ਉਸਨੂੰ ਵੇਖਿਆ ।
੧੬. ਉਥੋਂ ਹੀ ਉਸ ਨੂੰ ਆਪਣੇ ਕੋਲ ਸਦ ਲਿਆ ॥੬॥
੧੭. ਧੌਲਰ ਦੇ ਉਤੋਂ ਕਮੰਦ ਲਟਕਾ ਦਿੱਤਾ ।
੧੮. ਉਸਨੂੰ ਕਮੰਦ ਦੇ ਰਾਹੀ ਉਪਰ ਚੜ੍ਹਾ ਲਿਆ ।
੧੯. ਬੜੀ ਪ੍ਰਸੰਨਤਾ ਦੇ ਨਾਲ ਅਭੇਦ ਹੋਈ ।
੨੦. ਕਿਸੇ ਦੂਸਰੇ ਪੁਰਸ਼ ਨੂੰ ਕੋਈ ਭੇਤ ਨਾ ਲੱਗਿਆ ॥੭॥
੨੧. ਇਤਨੇ ਨੂੰ ਉਸਦੇ ਪਿਤਾ ਨੇ ਦਿਲ ਵਿਚ ਸੋਚਿਆ ।
੨੨. ਤੇ ਆਪਣੀ ਰਾਣੀ ਨੂੰ ਕਿਹਾ ਕਿ ਆਓ -
੨੩. ਆਪਾਂ ਦੋਵੇ ਪੁੱਤ੍ਰੀ ਦੇ ਘਰ ਚੱਲੀਏ ।
੨੪. ਸਾਡੇ ਗਿਆਂ ਪੁੱਤ੍ਰੀ ਖੁਸ਼ ਹੋਵੇਗੀ ਮਨ ਵਿਚ ॥੮॥
੨੫. ਇਹ ਗੱਲ ਕਰਕੇ ਰਾਜਾ ਤੇ ਰਾਣੀ ਦੋਇ ਜਣੇ ਪੁੱਤ੍ਰੀ ਦੇ ਘਰ ਰੂਮ ਵੱਲ ਚਲੇ ਗਏ ।
੨੬. ਤੇ ਉਸਦੇ ਦਰਵਾਜੇ ਦੇ ਉੱਪਰ ਪਹੁੰਚ ਗਏ ।
੨੭. ਉਹਨਾਂ ਨੂੰ ਵੇਖ ਕੇ ਸੁਘਨ ਮਤੀ ਨੇ ਦਿਲ ਵਿਚ ਬਹੁਤ ਦੁੱਖ ਮੰਨਿਆ ।
੨੮. ਬਹੁਤ ਸਾਰੀਆਂ ਅਸਰਫੀਆਂ ਕੱਢ ਕੇ ਕੋਲ ਲੈ ਲਈਆਂ ॥੯॥
੨੯. ਤੇ ਬਹੁਤ ਸਾਰੇ ਮੰਗਤੇ ਬੁਲਾ ਲਏ ।
੩੦. ਤੇ ਸਾਰੇ ਮੰਗਤਿਆਂ ਨੂੰ ਇਕ ਇਕ ਮੋਹਰ ਦੇ ਕੇ ਤੋਰੀ ਜਾਂਦੀ ।
੩੧. ਉਹਨਾਂ ਦੇ ਵਿਚ ਹੀ ਰਾਜੇ ਨੂੰ ਮੰਗਤਾ ਕਰਕੇ ਬੁਲਾ ਲਿਆ ।
੩੨. ਅਤੇ ਸੱਤ (ਜਾਂ ਸੌ ਮੋਹਰਾਂ ਵੀ ਅਰਥ ਹੋ ਸਕਦਾ ਹੈ) ਮੋਹਰਾਂ ਥੈਲੀ ਚੋਂ ਕੱਢੀਆਂ ॥੧੦॥
੩੩. ਤੇ ਕਿਹਾ ਕਿ ਐ ਰਾਜਾ! ਇਸ ਨੇ ਆ ਕੇ ਮੇਰਾ ਪ੍ਰਵਾਰ ਵੇਖਿਆ ਹੈ ।
੩੪. ਇਸ ਵਾਸਤੇ ਇਸ ਨੂੰ ਧਨ ਦਿੱਤਾ ਹੈ ਬਿਨਾਂ ਕਿਸੇ ਕੰਮ ਦੇ ।
੩੫. ਇਸ ਲਈ ਹੋਰ ਮੰਗਤਿਆਂ ਨਾਲੋ ਇਸ ਨੂੰ ਦੁਗਣਾ ਧਨ ਦੇ ਦਿੱਤਾ ਹੈ ।
੩੬. ਰਾਜਾ ਕੋਈ ਭੇਤ ਦੀ ਗੱਲ ਨਾ ਸਮਝ ਸਕਿਆ ॥੧੧॥
੩੭. ਰਾਜ ਕੁਮਾਰੀ ਨੇ ਆਪਣੇ ਮਿੱਤ੍ਰ ਪਤੀ ਨੂੰ ਇਸ ਧੋਖੇ ਨਾਲ ਮੰਗਤਾ ਬਣਾ ਕੇ ।
੩੮. ਅਸ਼ਰਫੀਆਂ ਦੇ ਕੇ ਕੱਢ ਦਿੱਤਾ ਭੇਤ ਰਾਜਾ ਨਾ ਸਮਝ ਸਕਿਆ ॥੧੨॥
੩੯. ਮਨ ਭਾਉਂਦੇ ਉਸ ਨਾਲ ਕਲੋਲ ਕਰਕੇ ਪਿਤਾ ਤੇ ਮਾਤਾ ਨੂੰ ਦਿਖਾ ਕੇ—
੪੦. ਐਸ ਧੋਖੇ ਨਾਲ ਕੱਢ ਦਿੱਤਾ ਉਸਨੂੰ ਕਿਸੇ ਨੇ ਉਸ ਨੂੰ ਨਾ ਪਕੜਿਆ ॥੧੩॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਸੱਤਵੀਂ ਕਥਾ ਸਮਾਪਤ ॥੩੦੭॥੫੮੮੫॥ਚਲਦਾ॥

---

੪੧. ਜਿਥੇ ਕੌਂਚ ਬਿਹਾਰ ਦਾ ਸ਼ਹਿਰ ਵੱਸਦਾ ਹੈ ਉਸਨੂੰ—
੪੨. ਅਮਰਾਪੁਰੀ ਵਾਂਗ ਦੇਖ ਕੇ ਖੁਸ਼ੀ ਹੁੰਦੀ ਸੀ ।
੪੩. ਬ੍ਰਿੱਧ ਕੇਤ ਉਥੋਂ ਦੇ ਰਾਜੇ ਨੂੰ ਕਹਿੰਦੇ ਸਨ ।
੪੪. ਕਿਹੜੇ ਰਾਜੇ ਦੀ ਉਸਦੇ ਬਰਾਬਰ ਮਿਸਾਲ ਦਿੱਤੀ ਜਾਏ॥੧॥
੪੫. ਸ੍ਰੀ ਫੁੱਟ ਬੇਸਰ ਦੇਈ ਉਸਦੀ ਇਸਤ੍ਰੀ ਸੀ ।
੪੬. ਜਿਸ ਜਿਹਾ ਨਾਂ ਕੋਈ ਦੇਵਤਾ ਤੇ ਨਾਂ ਦੇਵ ਕੁਮਾਰੀ ਸੀ ।
੪੭. ਜਿਸਦੇ ਰੂਪ ਬਾਰੇ ਕੁਝ ਕਿਹਾ ਨਹੀਂ ਜਾਂਦਾ ।
੪੮. ਜਾਣੋ ਸੂਰਜ ਨੇ ਉਸ ਕੋਲੋਂ ਪ੍ਰਕਾਸ਼ ਲਿਆ ਹੈ ॥੨॥
੪੯. ਹਾਜੀ ਰਾਇ ਉਥੇ ਇਕ ਖੱਤ੍ਰੀ ਸੀ ।
੫੦. ਜਿਹੜਾ ਇਸ਼ਕ ਦੇ ਮੁਸ਼ਕ ਨਾਲ ਲਪੇਟਿਆ ਹੋਇਆ ਸੀ ।
੫੧. ਉਸ ਦੀ ਸੋਭਾ ਕੁਝ ਕਹੀ ਨਹੀਂ ਜਾਂਦੀ ।

---

☛ ਦਾ ਸਾਧਨ ਹੈ ਅਤੇ ਲਿੰਗ ਉਪਲਿੰਗ ਦੋਨੇਂ ਮਿਲ ਕੇ ਸੰਸਾਰ ਦੀ ਉਤਪਤੀ ਦਾ ਸਾਧਨ ਹੈ, ਦੋ ਸਿਪੀਆਂ ਦਾ ਸੁਮੇਲ ਮੋਤੀ ਦੀ ਉਤਪਤੀ ਦਾ ਸਾਧਨ ਹੈ ਇਕੱਲੀ ਸਿੱਪੀ ਮੋਤੀ ਪੈਦਾ ਨਹੀਂ ਕਰ ਸਕਦੀ । ਪਰ ਇਹਨਾਂ ਦੀ ਠੀਕ ਅਤੇ ਜਾਇਜ ਵਰਤੋਂ ਹਰ ਧਰਮ ਦੀ ਪਰਮੁਖਤਾ ਦਾ ਪਾਤ੍ਰ ਹੈ ਜੋ ਸਰੀਰ ਦੇ ਕਰੈਕਟਰ ਜਿਸ ਨੂੰ ਕਿਹਾ ਜਾਂਦਾ ਹੈ ਚਾਲ-ਚਲਨ ਪ੍ਰਭਾਵਸਾਲੀ ਸਦਾ ਚਾਰਕ ਜੀਵਨ ਜੀ ਮਨੁੱਖਤਾ ਦਾ ਪ੍ਰਤੀਕ ਹੈ ਇਸ ਤੋ ਬਿਨਾਂ ਤੇ ਨਾਮ ਤੋਂ ਬਿਨਾਂ ਇਸਤ੍ਰੀ ਪੁਰਸ਼ ਜਾਂ ਪਸ਼ੂ ਵਿਚ ਕੀ ਫਰਕ ਹੈ ? ਇਸਤ੍ਰੀ ਪੁਰਸ਼ਾਂ ਦੇ ਲਿੰਗਾਂ ਦੀ ਗਲਤ ਵਰਤੋਂ ਹੀ ਲੜਾਈ ਝਗੜੇ ਤੂਫਾਨ ਤੇ ਵਿਨਾਸ਼ ਦਾ ਕਾਰਨ ਬਣਦੇ ਰਹੇ ਤੇ ਬਣ ਰਹੇ ਹਨ ਤੇ ਬਣਨ ਦਾ ਖਤ੍ਰਾ ਹੈ (ਜਰ-ਜੋਰੂ-ਜਮੀਨ, ਤਿੰਨੇ ਕਾਰਣ ਨਰਕ ਸੁਰਗ ਦੇ ਜ਼ਿਮੇਵਾਰ ਹਨ-ਉਦਾਹਰਣ ਦੇ ਤੌਰ ਪਰ ਰਾਮਾਇਣ ਮਹਾਂਭਾਰਤ ਕ੍ਰੀਚਕ ਆਦਿ ਦੀਆਂ ਮਿਸਾਲਾਂ ਇਸੇ ਲਈ ਸਮਾਜ ਸਾਂਭੀ ਆ ਰਿਹਾ ਹੈ । ਜਿਨਾਂ ਤੋਂ ਬਚਣ ਲਈ ਆਪਣੇ ਸਿੱਖਾਂ ਦੇ ਭਵਿੱਖ ਵਾਸਤੇ ਸਤਿਗੁਰ ਹੋਣ ਦੇ ਨਾਤੇ ਆਪਣੀ ਜਿਮੇਵਾਰੀ ਨਿਭਾਉਣ ਲਈ ਸ੍ਰੀ ਦਸ਼ਮੇਸ਼ ਜੀ ਠੀਕ ਤੇ ਗਲਤ ਦੋਵੇ ਪਹਿਲੂ ਵਿਖਾਲ ਕੇ ਇਹਨਾਂ ਕਰਮਾਂ ਤੇ ਕੁਕਰਮਾਂ ਦੇ ਨਤੀਜੇ ਜਾਣਨ ਲਈ ਤ੍ਰਿਰਿਆ ਚਰਿਤਰਾਂ ਨੂੰ ਇਸ ਕਥਾ ਦਾ ਨਾਯਕ ਚੁਣਿਆ ਹੈ ਤਾਂ ਕਿ ਮੇਰੇ ਸਿੱਖ ਇਹਨਾਂ ਨੂੰ ਪੜਕੇ ਸਿਖਯਾ ਹਾਸਲ ਕਰ ਸਕਣ । ਪ੍ਰਾਈ ਇਸਤ੍ਰੀ ਨਾਲ ਦੂਰ ਤੋਂ ਵੀ ਭੱਦਾ ਪ੍ਰੇਮ ਨਹੀ ਕਰਨਾ ਅਤੇ ਇਸਤ੍ਰੀ ਜਾਤੀ ਨੂੰ ਵੀ ਇਹ ਸਿਖਯਾ ਮੁਸਾਵੀ ਹੈ। ਧਰਮਰਾਜ ਸੱਚ ਦਾ ਨਿਆ ਕਰਨ ਲਈ ਪ੍ਰਮੇਸ਼ਰ ਨੇ ਥਾਪਿਆ ਹੈ ਇਸ ਲਈ ਕਿਸੇ ਨੂੰ ਵੀ ਵਲ ਛਲ ਕਰਕੇ ਪਰ ਇਸਤ੍ਰੀ ਪਰ ਪੁਰਸ਼ ਨਾਲ ਸੁਬੰਧ ਨਹੀਂ ਕਰਨਾ ਚਾਹੀਦਾ । ਇਸ ਹੁਕਮ ਦੀ ਪਾਲਣਾ ਨਾਂ ਕਰਨ ਵਾਲੇ ਸਿੱਧੇ ਨਰਕਾਂ ਵਿਚ ਧੱਕੇ ਜਾਣਗੇ ।

੫—ਇਕ ਵਿਚਾਰ ਹੋਰ ਕਰਨ ਵਾਲੀ ਹੈ—ਸ੍ਰੀ ਦਸਮ ਪਾਤਸ਼ਾਹ ਨੇ ਚਰਿਤ੍ਰਾਂ ਵਿਚ ਕਈ ਅੱਖਰ ਇਹੋ ਜਿਹੇ ਵੀ ਲਿਖੇ ਹਨ ਜਿਹੜੇ ਇਸਤ੍ਰੀ ਪੁਰਸ਼ਾਂ ਦੇ ਗੁਪਤ ਅੰਗਾਂ ਦੇ ਗੁਪਤ ਕਮ ਹੁੰਦੇ ਹਨ, ਉਹ ਵੀ ਚੰਗੀ ਤਰ੍ਹਾਂ ਖੋਲ ਕੇ ਲਿਖੇ ਹਨ । ਜਿਸ ਤਰ੍ਹਾਂ ਚੁੰਬਨ, ਭਾਂਤ ਭਾਂਤ ਦੇ ਆਸਨ ਇਤਿ ਆਦਿ। ਇਨ੍ਹਾਂ ਬਾਰੇ ਮੇਰਾ ਵਿਚਾਰ ਹੈ, ਕਿ ਅਸੀਂ ਅਮਲੀ ਜ਼ਿੰਦਗੀ ਵਲ ਧਯਾਨ ਮਾਰੀਯੇ ਤਾਂ ਪਤਾ ਲਗਦਾ ਹੈ ਕਿ ਕਾਮ ਵਾਸਨਾ ਭਾਵੇਂ ਕੋਈ ਜਵਾਨੀ ਦੀ ਉਮਰ ਵਿਚ ਹੋਵੇ ਭਾਂਵੇਂ ਬੁਢਾਪੇ ਦੀ ਉਮਰ ਵਿਚ ਹੋਵੇ-ਖਤਮ ਨਹੀਂ ਹੁੰਦੀ । ਜਵਾਨੀ ਵਿਚ ਜਰਾ ਜ਼ਿਆਦਾ ਭੜਕੀ ਤੇ ਮਸਤੀ ਹੁੰਦੀ ਹੈ । ਕਿਸੇ ਵੇਲੇ ਕੁਝ ਪੁਰਸ਼ ਇਕੱਠੇ ਹੋ ਕੇ ਬੈਠੇ ਹੋਣ ਅਤੇ ਇਸਤ੍ਰੀਆਂ ਦੀਆਂ ਵਿਚਾਰਾਂ ਚੱਲ ਪੈਣ ਤਾਂ ਕਈਆਂ ਦੇ ਲਿੰਗ ਸਿਧੇ ਹੋ ਜਾਂਦੇ ਹਨ । ਉਹ ਆਦਮੀ ਜਿਹੜੇ ਗੱਲਾਂ ਕਰਨ ਨਾਲ ਵੀ ਆਪ ਨੂੰ ਆਪਣੇ ਵੱਸ ਵਿਚ ਨਹੀਂ ਰੱਖ ਸਕਦੇ ਉਹ ਪਰਾਈ ਇਸਤ੍ਰੀ ਨਾਲ ਸਨਬੰਧ ਕਰਨ ਤੋਂ ਵੀ ਨਹੀਂ ਰਹਿ ਸਕਦੇ । ਕਿਉਂਕਿ ਗੁਰਮੁਖਾਂ ਨੂੰ ਛਡਕੇ ਸਾਰੇ ਜਗਤ ਦਾ ਹਿਰਦੇ ਰੂਪੀ ਕੰਵਲ ਉਲਟਾ ਹੈ. ਅਰਥਾਤ ਆਪਣੇ ਕਰਤੇ ਨੂੰ ਭੁਲਕੇ ਉਲਟੇ ਪਾਸੇ ਲੱਗ ਗਿਆ ਹੋਇਆ ਹੈ-(ਬੇਮੁਖ ਹੋ ਗਿਆ ਹੈ) ਕਬੁੱਧੀ ਦੀ ਅਗਨ ਵਿਚ ਸੜ ਰਿਹਾ ਹੈ, ਇਸ ਤੋਂ ਉਹੀ ਬਚਿਆ ਹੈ ਜਿਸਨੇ ਗੁਰੂ ਦੇ ਸਬਦ ਦੀ ਵਿਚਾਰ ਕਰ ਲਈ ਹੈ । ਭੌਰਾ, ਹਾਥੀ, ਮੱਛੀ, ਪਤੰਗਾ, ਹਰਨ, ਇਹ ਪੰਜੇ ਇਕ ਵਿਸ਼ੇ ਦੇ ਦੋਸ਼ ਵਿਚ ਦੁੱਖ ਭੋਗਦੇ ਹਨ, ਇਹਨਾਂ ਵਿਸ਼ਿਆਂ ਦੀ ਅੱਗ ਵਿਚ ਸੜੇ ਲੋਕ ਤੱਤ ਵਸਤੂ ਨੂੰ ਨਹੀ ਜਾਣਦੇ । ਇਸਤ੍ਰੀਆਂ ਦੇ ਪ੍ਰੇਮੀ ਹਰ ਵੇਲੇ ਕਾਮ ਦੀਆਂ ਗੱਲਾਂ ਕਰਦੇ ਹਨ ਹਰ ਵੇਲੇ ਕਾਮ ਵਾਰੇ ਹੀ ਕੁਝ ਨਾਂ ਕੁਝ ਸੋਚਦਾ ਚਿਤਵਦਾ ਰਹਿੰਦਾ ਹੈ ਸਾਰੇ ਵਿਕਾਰੀ ਪੁਰਸ਼ ਕ੍ਰੋਧ ਦੇ ਸ਼ਿਕਾਰ ਹੋ ਕੇ ਮਾਰੇ ਜਾਂਦੇ ਨੇ । ਨਾ ਇਹਨਾਂ ਦੀ ਮਤ ਕੰਮ ਕਰਦੀ ਹੈ ਨਾ ਇੱਜ਼ਤ ਰਹਿੰਦੀ ਹੈ ਇਹ ਇਹ ਆਪਣਾ ਸਭ ਕੁਝ ਗੁਆ ਬਹਿੰਦੇ ਨੇ ਨਾਮ ਤੋਂ ਬੇਮੁਖ ਹੋ ਕੇ । ਉਹ ਮਨਮੁਖ ਇਸਤ੍ਰੀ ਤੇ ਪੁਰਸ਼ ਆਪਣੇ ☛

ਉਚਾਰੀ ॥ [1]ਫੂਲਿ ਰਹੀ ਜਾਨੁਕ ਫੁਲਵਾਰੀ ॥੩॥ [2]ਸ੍ਰੀ ਫੁਟ ਬੇਸਰਿ ਦੇ ਤਿਹੱ ਲਹਾ ॥ [3]ਇਹ ਬਿਧਿ ਚਿੱਤ ਅਪਨੇ ਮਹਿ ਕਹਾ ॥ [4]ਕੈ ਅਬ ਮਰੌਂ ਕਟਾਰੀ ਹਨਿਕੈ ॥ [5]ਕੈ ਇਹ ਭਜੌਂ ਆਜੁ ਬਨਿ ਠਨਿਕੈ ॥੪॥ ਦੋਹਰਾ ॥ [6]ਮਸਿ ਭੀਜਤ ਤਿਹ ਬਦਨ ਪਰ; ਅਤਿ ਸੁੰਦਰ ਸਰਬੰਗ ॥ [7]ਕਨਕ ਅਵਟਿ ਸਾਂਚੇ ਢਰਯੋ ਲੂਟੀ ਪ੍ਰਭਾ ਅਨੰਗ ॥੫॥ ਚੌਪਈ ॥ [8]ਸੁਘਰਿ ਸਹਚਰੀ ਤਹਾਂ ਪਠਾਈ ॥ [9]ਛਲ ਸੌ ਤਾਂਹਿ ਤਹਾਂ ਲੈ ਆਈ ॥ [10]ਜਬ ਤਿਹੱ ਹਾਥ ਚਲਾਯੋ ਰਾਨੀ ॥ [11]ਹਾਜੀ ਰਾਇ ਬਾਤ ਨਹਿ ਮਾਨੀ ॥੬॥ [12]ਅਬਲਾ ਕੋਟਿ ਜਤਨ ਕਰਿ ਹਾਰੀ ॥ [13]ਕਯੋਹੂੰ ਨ ਭਜੀ ਤਾਂਹਿ ਨ੍ਰਿਪ ਨਾਰੀ ॥ [14]ਹਾਇ ਹਾਇ ਗਿਰਿ ਭੂਮਿ ਉਚਾਰਾ ॥ [15]ਮੁਰ ਕਰੇਜ ਡਾਇਨੀ ਨਿਹਾਰਾ ॥੭॥ [16]ਤਿਹੱ ਤ੍ਰਿਯ ਬਸਤ੍ਰ ਹੁਤੇ ਪਹਿਰਾਏ ॥ [17]ਡਾਇਨ ਸੁਨਤ ਲੋਗ ਉਠਿ ਧਾਏ ॥ [18]ਜਬ ਗਹਿ ਤਾਹਿ ਬਹੁਤ ਬਿਧਿ ਮਾਰਾ ॥ [19]ਤਬ ਤਿਨ ਮਾਨਾ ਜੁ ਤ੍ਰਿਯ ਉਚਾਰਾ ॥੮॥ [20]ਤਬ ਲਗਿ ਤਹਾਂ ਨ੍ਰਿਪਤਿ ਹੂੰ ਆਯੋ ॥ [21]ਸੁਨਿ ਕਰੇਜ ਤ੍ਰਿਯ ਹਰਯੋ ਰਿਸਾਯੋ ॥ [22]ਇਹ ਡਾਇਨਿ ਕਹੁ ਕਹਾਂ ਸੰਘਾਰੋ ॥ [23]ਕੈ ਅਬ ਹੀ ਰਾਨੀਯਹਿ ਜਿਯਾਰੋ ॥੯॥ [24]ਤਬ ਤਿਨ ਦੂਰਿ ਠਾਢ ਨ੍ਰਿਪ ਕੀਏ ॥ [25]ਰਾਨੀ ਕੇ ਚੁੰਬਨ ਤਿਨ ਲੀਏ ॥ [26]ਰਾਜਾ ਲਖੈ ਕਰੇਜੋ ਡਾਰੈ ॥ [27]ਭੇਦ ਅਭੇਦ ਨਹਿ ਮੂੜ੍ਹ ਬਿਚਾਰੈ ॥੧੦॥ [28]ਸਭ ਤਬ ਹੀ ਲੋਗਾਨ ਹਟਾਯੋ ॥ [29]ਅਧਿਕ ਨਾਰਿ ਸੌ ਭੋਗ ਮਚਾਯੋ ॥ [30]ਰਾਖੈਂ ਜੁ ਮੁਰਿ ਕਹੀ ਪਿਯ ਪ੍ਰਾਂਨਾ ॥ [31]ਤੁਮ ਸੌ ਰਮੌਂ ਸਦਾ ਬਿਧਿ ਨਾਨਾ ॥੧੧॥ [32]ਅਧਿਕ ਭੋਗ ਤਾਸੌਂ ਤ੍ਰਿਯ ਕਰਿਕੈ ॥ [33]ਧਾਇ ਭੇਸ ਦੈ ਦਯੋ ਨਿਕਰਿਕੈ ॥ [34]ਭਾਖਤ ਜਾਇ ਪਤਿਹਿ ਅਸ ਭਈ ॥ [35]ਦੇਇ ਕਰਿਜਵਾ ਡਾਇਨਿ ਗਈ ॥੧੨॥ [36]ਦਿਤ ਮੁਹਿ ਪ੍ਰਥਮ ਕਰਿਜਵਾ ਭਈ ॥ [37]ਪੁਨਿ ਵਹ ਅੰਤ੍ਰ ਧਯਾਨ ਹ੍ਵੈ ਗਈ ॥ [38]ਨ੍ਰਿਪਬਰ
i d s i | [39]ਕ੍ਯਾ ਜਨਿਯੈ ਕਿਹ ਦੇਸ ਸਿਧਾਈ[i] ॥੧੩॥ [40]ਸੱਤਿ ਸੱਤਿ ਤਬ ਨ੍ਰਿਪਤਿ ਉਚਾਰਾ ॥ [41]ਭੇਦ ਅਭੇਦ ਮੂਰਖ ਨ ਬਿਚਾਰਾ ॥ [42]ਨਿਰਖਤ ਥੋ ਤ੍ਰਿਯ ਜਾਰ ਬਜਾਈ ॥ [43]ਇਹ ਚਰਿੱਤ੍ਰ ਗਯੋ ਆਂਖਿ ਚੁਕਾਈ ॥੧੪॥ [44]ਪ੍ਰਥਮ ਮਿੱਤ੍ਰ ਤ੍ਰਿਯ ਬੋਲਿ ਪਠਾਯੋ ॥ [45]ਕਹਯੋ ਨ ਕਿਯ ਤ੍ਰਿਯ ਤ੍ਰਾਸ ਦਿਖਾਯੋ ॥ [46]ਬਹੁਰਿ ਭਜਾ ਇਹ ਚਰਿਤ੍ਰ ਲਖਾਯਾ ॥ [47]ਠਾਢ ਨ੍ਰਿਪਤਿ ਜੜ੍ਹ ਮੂੰਡ ਮੁਡਾਯਾ ॥੧੫॥੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨਿ ਸੌ ਆਠ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੦੮॥੫੯੦੦॥ ਅਫਜੂੰ ॥

---

i ਘਰ ਦਾ ਭੇਤੀ ਲੰਕਾ ਢਾਹੇ-ਬਭੀਸਨ ਜੋ ਰਾਵਨ ਦਾ ਭਾਈ ਸੀ ਉਹ ਰਾਮ ਚੰਦ੍ਰ ਨੂੰ ਸਾਰੇ ਭੇਤ ਦਈ ਜਾਂਦਾ ਸੀ ਜਿਨਾਂ ਦਾ ਸਦਕਾ ਰਾਮ ਚੰਦ੍ਰ ਨੇ ਲੰਕਾ ਬਰਬਾਦ ਕੀਤੀ ਸੀ। ਸੋ ਇਸੇ ਤਰਾਂ ਇਸਤ੍ਰੀ ਕੋਲੋ ਕੇਹੜੀ ਗਲ ਛੁਪੀ ਹੁੰਦੀ ਹੈ। ਉਹ ਆਪਣੀ ਲਾਈਨ ਤੋਂ ਲਾਂਭੇ ਹੋ ਕੇ ਜਿਵੇਂ ਚਾਹੇ ਪੁਰਸ਼ ਨੂੰ ਧੂਹੀ ਫਿਰਦੀ ਹੈ, ਪੁਰਸ਼ ਉਸ ਦੇ ਪ੍ਰੇਮ ਕਰਕੇ ਉਸਦੇ ਵੱਸ ਹੋ ਜਾਂਦਾ ਹੈ ਤੇ ਆਪਣੀ ਇੱਜ਼ਤ ਗੁਆ ਬੈਹਿੰਦਾ ਹੈ ਜੋ ਇਨਸਾਨ ਲਈ ਜੀਵਨ ਭਰ ਦੀ ਪੂੰਜੀ ਹੁੰਦੀ ਹੈ ਉਹ ਚੋਰੀ ਕਰਾ ਬੈਹਿੰਦਾ ਹੈ-ਧਨ ਜਾਂ ਸੁੰਦਰਤਾ ਇੱਜ਼ਤ ਦੇ ਟਾਕਰੇ ਕੋਈ ਵਸਤੂ ਨਹੀ।
ਸਾਹਿਬ ਫਰਮਾਉਂਦੇ ਹਨ—ਚੋਆ ਚੰਦਨ ਅਗਰ ਕਪੂਰਿ ॥ ਮਾਇਆ ਮਗਨੁ ਪਰਮ ਪਦੁ ਦੂਰਿ ॥ ਨਾਮਿ ਬਿਸਾਰਿਐ ਸਭੁ ਕੂੜੋ ਕੂਰਿ ॥
ਨੇਜੇ ਵਾਜੇ ਤਖਤਿ ਸਲਾਮੁ ॥ ਅਧਕੀ ਤ੍ਰਿਸਨਾ ਵਿਆਪੈ ਕਾਮੁ ॥ ਬਿਨੁ ਹਰਿ ਜਾਚੇ ਭਗਤਿ ਨ ਨਾਮ ॥੩॥ਅੰਗ:੨੨੬॥ਮ:੧॥

---

☛ ਆਪੇ ਤੋਂ ਬਾਹਰ ਹੋ ਕੇ ਪ੍ਰਾਇ ਘਰਾਂ ਵਲ ਤਾਂਘਦੇ ਹਨ, ਜਿਸ ਤੋਂ ਉਹ ਧੰਧੇ-ਗਲੇ ਦੀ ਫਾਹੀ ਹੋ ਕੇ ਸਾਹਮਣੇ ਆਉਂਦੇ ਨੇ, ਪਰ ਗੁਰਮੁਖ ਹਰੀ ਦੇ ਨਾਮ ਦੇ ਗੁਣ ਗਾਉਣ ਕਰਕੇ ਬਚ ਨਿਕਲਦੇ ਨੇ। ਐਥੇ ਗੁਰਦੇਵ ਉਦਾਹਰਣ ਦੇ ਕੇ ਕਹਿੰਦੇ ਹਨ ਕਿ ਜਿਸ ਤਰ੍ਹਾਂ ਇਕ ਵਿਧਵਾ ਇਸਤ੍ਰੀ ਆਪਣਾ ਸਰੀਰ ਪਰਾਇਆਂ ਦੇ ਹਵਾਲੇ ਕਰ ਦਿੰਦੀ ਹੈ। ਕਾਮ ਤੇ ਧਨ ਦੇ ਵਾਸਤੇ ਆਪਣਾ ਦਿਲ ਕਿਸੇ ਪਰਾਏ ਦੇ ਵੱਸ ਹੋ ਜਾਂਦੀ ਹੈ। ਪਰ ਆਪਣੇ ਪਤੀ ਤੋਂ ਬਿਨਾਂ ਨਾ ਤ੍ਰਿਪਤ ਹੁੰਦੀ ਹੈ ਨਾਂ ਸ਼ਾਂਤੀ ਮਿਲਦੀ ਹੈ। ਵੇਖੋ ਮੂਲ ਰੂਪ ਦੇ ਵਿਚ—
ਊਂਧੌ ਕਵਲੁ ਸਗਲ ਸੰਸਾਰੈ ॥ ਦੁਰਮਤਿ ਅਗਨਿ ਜਗਤ ਪਰਜਾਰੈ ॥ ਸੋ ਉਬਰੈ ਗੁਰ ਸਬਦੁ ਬੀਚਾਰੈ ॥੨॥
ਭ੍ਰਿੰਗ ਪਤੰਗੁ ਕੁੰਚਰੁ ਅਰੁ ਮੀਨਾ ॥ ਮਿਰਗੁ ਮਰੈ ਸਹਿ ਅਪੁਨਾ ਕੀਨਾ ॥ ਤ੍ਰਿਸਨਾ ਰਾਚਿ ਤਤੁ ਨਹੀ ਬੀਨਾ ॥੩॥ ☚

੧. ਜਾਣੋ ਫੁੱਲਾਂ ਦੀ ਫੁਲਵਾੜੀ ਫੁਲ ਰਹੀ ਹੈ ॥੩॥
੨. ਸ੍ਰੀ ਫੁਟ ਬੇਸਰ ਦੇ ਨੇ ਉਹ ਵੇਖਿਆ ਤੇ-
੩. ਆਪਣੇ ਦਿਲ ਵਿਚ ਇਸ ਤਰ੍ਹਾਂ ਕਿਹਾ ।
੪. ਕਿ ਜਾਂ ਤਾਂ ਹੁਣ ਮੈ ਕਟਾਰੀ ਮਾਰਕੇ ਮਰ ਜਾਵਾਂਗੀ
੫. ਜਾਂ ਫੇਰ ਇਸ ਨਾਲ ਐਨ ਤਿਆਰ ਹੋ ਕੇ ਅਭੇਦ ਹੋਵਾਂਗੀ ॥੪॥
੬. ਉਸ ਦੇ ਮੂੰਹ ਦੇ ਉਤੇ ਦਾੜ੍ਹੀ ਉਗਦੀ ਸੀ ਅਤੇ
੭. ਸਾਰਾ ਸਰੀਰ ਹੀ ਬਹੁਤ ਸੁੰਦਰ ਸੀ । ਜਾਣੋ—
੮. ਸੋਨਾ ਢਾਲ ਕੇ ਸੰਚੇ ਵਿਚ ਭਰਿਆ ਹੋਇਆ ਹੈ ਜਿਸ ਨੇ ਕਾਮ ਦੇਵ ਦੀ ਸੁੰਦ੍ਰਤਾ ਲੁੱਟ ਲਈ ਹੈ ॥੫॥
੯. ਇਕ ਸਿਆਣੀ ਗੋਲੀ ਉਸਦੇ ਪਾਸ ਭੇਜ ਦਿੱਤੀ ।
੧੦. ਜਿਹੜੀ ਬਹਾਨੇ ਨਾਲ ਇਸਤ੍ਰੀ ਦਾ ਵੇਸ ਕਰਕੇ ਉਥੇ ਲੈ ਕੇ ਆ ਗਈ ।
੧੧. ਜਿਸ ਵੇਲੇ ਉਸਨੂੰ ਕੁਲਾਵੇ ਵਿਚ ਲੈਣ ਲਈ ਰਾਣੀ ਨੇ ਬਾਹਾਂ ਅੱਗੇ ਕੀਤਆਂ ।
੧੨. ਉਸ ਹਾਜੀ ਰਾਇ ਪੁਰਸ਼ ਨੇ ਉਸਦੀ ਗੱਲ ਨਾ ਮੰਨੀ ॥੬॥
੧੩. ਰਾਣੀ ਬਥੇਰੇ ਜਤਨ ਕਰ ਕੇ ਹਾਰ ਗਈ
੧੪. ਉਸਨੇ ਰਾਜੇ ਦੀ ਰਾਣੀ ਨਾਲ ਕਿਵੇਂ ਵੀ ਸੁਮੇਲ ਨਾ ਕੀਤਾ
੧੫. ਤਦ ਰਾਣੀ ਹਾਇ-ਹਾਇ ਕਹਿ ਕੇ ਧਰਤੀ ਤੇ ਡਿਗ ਪਈ
੧੬. ਤੇ ਕਹਿ ਦਿੱਤਾ ਕਿ ਆਹ ਜੋ ਡਾਇਣ ਆਈ ਹੈ ਇਸਨੇ ਮੇਰਾ ਕਲੇਜਾ ਕੱਢ ਲਿਆ ਹੈ ॥੭॥
੧੭. ਉਸਨੂੰ ਇਸਤ੍ਰੀ ਵਾਲੇ ਬਸਤ੍ਰ ਤਾਂ ਪਹਿਲਾਂ ਹੀ ਪਹਿਨਾਇ ਹੋਇ ਸੀ ਜਦੋਂ ਡਾਇਨ ਦਾ ਨਾਉਂ
੧੮. ਸੁਣਿਆਂ ਤਾਂ ਲੋਕ ਵੀ ਆ ਗਏ ।
੧੯. ਜਿਸ ਵੇਲੇ ਡਾਇਣ ਨੂੰ ਫੜ੍ਹ ਕੇ ਲੋਕਾਂ ਨੇ ਕੁੱਟ ਚਾੜ੍ਹੀ
੨੦. ਫੇਰ ਉਹ ਰਾਣੀ ਦੀ ਕਹੀ ਗੱਲ ਮੰਨ ਗਿਆ ॥੮॥
੨੧. ਇਤਨੇ ਨੂੰ ਉਥੇ ਰਾਜਾ ਵੀ ਆ ਗਿਆ ।
੨੨. ਰਾਣੀ ਦਾ ਕਲੇਜਾ ਨਿਕਲਿਆ ਸੁਣ ਕੇ ਕ੍ਰੋਧ ਵਿਚ ਆ ਗਿਆ ।
੨੩. ਤੇ ਕਿਹਾ ਕਿ ਦੱਸ! ਇਸ ਡਾਇਨ ਨੂੰ ਕਿਸ ਤਰਾਂ ਮਾਰ ਦਿਆਂ ?
੨੪. ਨਹੀਂ ਤਾਂ ਇਹ ਹੁਣੇ ਰਾਣੀ ਨੂੰ ਰਾਜੀ ਕਰ ਦੇਵੇ ॥੯॥
੨੫. ਤਦ ਉਸਨੇ ਰਾਜੇ ਨੂੰ ਪਿਛਾਂਹ ਹਟਾ ਦਿੱਤਾ ।
੨੬. ਅਤੇ ਰਾਣੀ ਦੇ ਚੁਮਨੇ ਲੈ ਕੇ ਰਜ਼ਾਮੰਦੀ ਜਿਤਾ ਦਿੱਤੀ।
੨੭. ਰਾਜਾ ਵੇਖਦਾ ਹੈ ਕਿ ਇਹ ਕਲੇਜਾ ਪਾ ਰਹੀ ਹੈ
੨੮. ਇਕ ਇਸਤ੍ਰੀ ਕਿਸੇ ਇਸਤ੍ਰੀ ਦੇ ਚੁੰਮਨ ਲੈਂਦੀ ਹੈ ਤਾਂ ਕਿਸੇ ਨੂੰ ਗਿਲਾ ਨਹੀਂ ਹੁੰਦਾ
੨੯. ਪਰ ਅਸਲ ਗੱਲ ਨੂੰ ਕੋਈ ਨਾ ਸਮਝੇ ਮੂਰਖ ॥੧੦॥
੩੦. ਸਾਰੇ ਲੋਕ ਪਾਸੇ ਹਟਾ ਕੇ ਦੂਰ ਭੇਜ ਦਿੱਤੇ ।
੩੧. ਅਤੇ ਬਹੁਤ ਉਸ ਰਾਣੀ ਨਾਲ ਕਲੋਲ ਕੀਤੇ ।
੩੨. ਅਤੇ ਰਾਣੀ ਨੂੰ ਕਿਹਾ ਕਿ ਮੇਰੀ ਰਾਜੇ ਕੋਲੋਂ ਜਾਨ ਬਚਾ ਦੇਹ । ਫੇਰ ਮੈਂ ਤੈਨੂੰ ਸਦਾ ਮਿਲਦਾ ਰਹਾਂਗਾ ॥੧੧॥
੩੩. ਸਮੂਹਕ ਉਸ ਇਸਤ੍ਰੀ ਨੇ ਭੋਗ ਕਰਕੇ ।
੩੪. ਇਸਤ੍ਰੀ ਭੇਸ ਵਿਚ ਬਾਹਰ ਨੂੰ ਤੋਰ ਦਿੱਤਾ ।
੩੫. ਡਾਇਣ ਮੇਰਾ ਕਲੇਜਾ ਦੇ ਗਈ ॥੧੨॥
੩੬. ਪਹਿਲਾਂ ਮੈਨੂੰ ਕਲੇਜਾ ਦੇ ਦਿੱਤਾ ।
੩੭. ਫੇਰ ਉਹ ਉਥੇ ਹੀ ਅਲੋਪ ਹੋ ਗਈ ।
੩੮. ਐ ਰਾਜਨ! ਮੁੜਕੇ ਉਹ ਸਾਨੂੰ ਨਿਗਾ ਨਹੀ ਪਈ ।
੩੯. ਕਿਆ ਪਤਾ ਹੈ ਕਿ ਕਿਸ ਦੇਸ ਨੂੰ ਚਲੀ ਗਈ ॥੧੩॥
੪੦. ਠੀਕ-ਠੀਕ ਰਾਜੇ ਨੇ ਕਹਿ ਦਿੱਤਾ ।
੪੧. ਛਲ ਕਪਟ ਮੂਰਖ ਨੇ ਕੁਝ ਨਾ ਸੋਚਿਆ ।
੪੨. ਸਭ ਕੁਝ ਦੇਖਦਿਆਂ ਉਹ ਇਸਤ੍ਰੀ ਯਾਰ ਨੂੰ ਭੋਗ ਗਈ।
੪੩. ਇਸ ਢੰਗ ਦੇ ਨਾਲ ਅੱਖਾਂ ਵਿਚ ਘੱਟਾ ਪਾ ਕੇ ਚਲਾ ਗਿਆ ॥੧੪॥
੪੪. ਸਿਆਣਾ ਵਜੀਰ ਚਿਤ੍ਰ ਸਿੰਘ ਰਾਜੇ ਨੂੰ ਕਹਿੰਦਾ ਹੈ ਕਿ ਵੇਖ ਇਸਤ੍ਰੀ ਦੀ ਚਲਾਕੀ ਪਹਿਲਾਂ ਤਾਂ ਮਿੱਤ੍ਰ ਸੱਦ ਕੇ ਬੁਲਾ ਲਿਆ ਜਦੋਂ ਉਸਨੇ ਕਹਾ ਨਾ ਮੰਨਿਆ
੪੫. ਤਾਂ ਡਰਾ ਦਿੱਤਾ-ਫੇਰ ਜਦੋਂ ਅਭੇਦ ਹੋ ਗਿਆ ।
੪੬. ਫੇਰ ਆਹ ਕਹਿ ਦਿੱਤਾ ।
੪੭. ਕੋਲ ਖੜੇ ਨੇ ਹੀ ਰਾਜੇ ਨੇ ਸਿਰ ਮੁੰਨਾ ਲਿਆ ॥੧੫॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਅਠਵੀਂ ਕਥਾ ਸਮਾਪਤ ॥੩੦੮॥੫੯੦੦॥ਚਲਦਾ॥

---

☛ ਕਾਮ ਚਿਤੇ ਕਾਮਣਿ ਹਿਤਕਾਰੀ ॥ ਕ੍ਰੋਧੁ ਬਿਨਾਸੈ ਸਗਲ ਬਿਕਾਰੀ ॥ ਪਤਿ ਮਤਿ ਖੋਵਹਿ ਨਾਮੁ ਵਸਾਰੀ ॥੪॥
ਪਰ ਘਰਿ ਚੀਤੁ ਮਨਮੁਖਿ ਡੋਲਾਇ ॥ ਗਲਿ ਜੇਵਰੀ ਧੰਧੈ ਲਪਟਾਇ ॥ ਗੁਰਮੁਖਿ ਛੂਟਸਿ ਹਰਿ ਗੁਣ ਗਾਇ ॥੫॥
ਜਿਉ ਤਨੁ ਬਿਧਵਾ ਪਰ ਕਉ ਦੇਈ ॥ ਕਾਮਿ ਦਾਮਿ ਚਿਤੁ ਪਰ ਸੇਈ ॥ ਬਿਨੁ ਪਿਰ ਤ੍ਰਿਪਤਿ ਨ ਕਬਹੂੰ ਹੋਈ ॥੬॥ ਪੰ: ੨੨੫-੨੬ ॥ਮ:੧॥
ਗੁਰੂ ਜੀ ਦਾ ਇਹਨਾਂ ਪ੍ਰਕਰਣਾ ਰਾਹੀਂ ਲਿਖਣ ਦਾ ਭਾਵ ਇਹੋ ਹੈ ਕਿ ਮੇਰਾ ਸਿੱਖ ਇਨ੍ਹਾਂ ਚਰਿਤ੍ਰਾਂ ਨੂੰ ਪੜ੍ਹਕੇ ਆਪਣੇ ਮਨ ਵਿਚ ਆਪਣੀ ਭਗਤੀ ਭਾਵਨਾ ਦੁਆਰਾ ਗੁਰਸਿੱਖੀ ਭਾਵਨਾਂ ਨੂੰ ਆਪ ਹੀ ਸਮਝ ਲਏਗਾ ਕਿ ਮੈ ਕਿੱਥੋਂ ਤਕ, ਕਿਤਾਨ ਕੁ ਗੁਰਸਿੱਖੀ ਜੀਵਨ ਦੀ ਲਾਈਨ ਦਾ ਪਾਂਧੀ ਹਾਂ। ਅਤੇ ਇਹ ਤ੍ਰਿਆ ਚਰਿਤ੍ਰ ਗੁਰਸਿੱਖੀ ਦੀ ਕਸਵੱਟੀ ਵੀ ਹੈਨ । ਇਹ ਚਰਿੱਤ੍ਰ ਅਤੇ ਗੁਪਤ ਅੰਗਾਂ ਦੇ ਗੁਪਤ ਕੰਮ ਪੜਕੇ ਜਿਹੜਾ ਸਿੱਖ ਕਾਮ ਦੀਆਂ ਵਾਸ਼ਨਾਵਾਂ ਪੈਦਾ ਕਰੇਗਾ, ਉਹ ਅਜੇ ਪੱਕਾ ਸਿੱਖ ਨਹੀ ਕੱਚਾ ਹੈ ਅਤੇ ਜਿਹੜਾ ਗੁਰਸਿੱਖ ਇਹਨਾਂ ਨੂੰ ਪੜ੍ਹਕੇ ਆਪਣੀਆਂ ਕਾਮਨਾਵਾਂ ਤੇ ਵਾਸ਼ਨਾਵਾਂ ਦੀਆਂ ਤਣੀਆਂ ਖਿੱਚ ਕੇ ਕਾਬੂ ਕਰ ਲਏਗਾ ਤੇ ਇਹਨਾਂ ਪਰਕਰਣਾਂ ਤੋਂ ਸਿਖਆ ਤੇ ਇਬਰਤ ਹਾਸਲ ਕਰ ਲਏਗਾ, ਉਹ ਪੂਰਨ ਗੁਰੂ ਦੀ ਕ੍ਰਿਪਾ ਦਾ ਪਾਤ੍ਰ ਹੋ ਕੇ ਬਾਰਾਂ ਬੰਨੀ ਦਾ ਸੋਨਾ ਹੋ ਕੇ ਚਮਕ ਪਏਗਾ । ਪਰ ਪੁਰਸ਼ ਤੇ ਪਰ ਇਸਤ੍ਰੀ ਦੇ ਭੇਦ ਨੂੰ ਪਾ ਕੇ ਇਹ ਬਿਵਰਜਤ ਖੂੰਡਾਂ-ਘੋਬਿਆਂ ਤੋਂ ਬਚ ਨਿਕਲੇਗਾ । ਇਹਨਾਂ ਤ੍ਰਿਆ ਚਰਿਤ੍ਰਾਂ ਨੂੰ ਲਿਖ ਕੇ ਸਾਹਿਬਾਂ ਸਿੱਖ ਦੇ ਜੀਵਨ ਨੂੰ ਪਕਾਉਣ ਲਈ ਆਵੇ ਦੀ ਅੱਗ ਵਿਚ ਝੋਕਿਆ ਹੈ । ਜਿਸ ਦੇ ਵਿਚ ਸਿਖਿਆ ਤੇ ਕਸਵੱਟੀ ਦੋਨੋਂ ਨਾਲ-ਨਾਲ ਚਲਦੇ ਹਨ ॥ ੮੪੨ ਅੰਗ ਤੇ ਛੰਦ ਲਿਖਕੇ ਸਪੱਸ਼ਟ ਕਰ ਦਿੱਤਾ ਹੈ ।—ਕਿ÷(ਸੁਧਿ ਜਬ ਤੇ ਹਮ ਧਰੀ ਬਚਨ ਗੁਰ ਦਏ ਹਮਾਰੇ) ਇਹ ਪੜ੍ਹਕੇ ਸਪੱਸ਼ਟ ਹੋ ਜਾਂਦਾ ਹੈ ਕਿ ਗੁਰਦੇਵ ਜੀ ਨੇ ਸਿੱਖ ਦਾ ਜੀਵਨ ਢਾਲ ਕੇ ਸ਼ੁੱਧ ਸੋਨਾ ਬਨਾਉਣ ਲਈ ਇਹ ਬਾਣੀ ਰਚੀ ਹੈ ।

੬—ਸ੍ਰੀ ਮਾਨ ਯੋਗ ਗਿਆਨੀ ਮਾਨ ਸਿੰਘ ਜੀ-ਹੈੱਡ ਗ੍ਰੰਥੀ ਤਖਤ ਸ੍ਰੀ ਹਰਿਮੰਦਰ ਸਾਹਿਬ ਪਟਨਾ ਸਾਹਿਬ ਜੀ ਦੇ ਵਿਚਾਰ:-
ਮੈਂ ਮਾਰਚ ੯੪ ਵਿਚ-ਸ੍ਰੀ ਪਟਨਾ ਸਾਹਿਬ ਗਿਆ ਸੀ ਤਾਂ ਉਥੇ ਦੇ ਹੈਡ ਗ੍ਰੰਥੀ ਭਾਈ ਸਾਹਿਬ ਭਾਈ ਮਾਨ ਸਿੰਘ ਜੀ ਨਾਲ ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬਾਰੇ ਵਿਚਾਰ ਸਾਂਝੇ ਕੀਤੇ, ਉਹਨਾਂ ਦਾ ਕਹਿਣਾ ਸੀ ਕਿ ਮੇਰੀ ਉਮਰ ੮੦ ਸਾਲ ਦੀ ਹੈ ੪੦ ਚਾਲੀ ਸਾਲ ਤੋਂ ਤਖਤ ਪਟਨਾ ਸਾਹਿਬ ਦੀ ਸੇਵਾ ਕਰ ਰਿਹਾ ਹਾਂ । ਜੋ ਬਿਹਾਰ ਦੇ ਹੀ ਰਹਿਣ ਵਾਲੇ ਗੁਰ ਸਿਖ ਹਨ ਉਹਨਾਂ ਦਾ ਕਹਿਣਾ ਹੈ ਕੇ ਮੇਰੀ ਸੰਭਾਲ ਤੋਂ ਪਹਿਲਾਂ ਤੋਂ ਹੀ ਨਹੀ ਸਗੋਂ ਸ਼ੁਰੂ ਤੋ ਹੀ ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਹੈ ਅਤੇ ਦੋਨੋਂ ਵੇਲੇ ਮਹਾਂਵਾਕ ਲਿਆ ਜਾਂਦਾ ਹੈ । ਉਨ੍ਹਾਂ ਦੇ ਵਿਚਾਰ ਹਨ ਕਿ ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਚੰਡੀ ਚਰਿਤ੍ਰ ਰਾਮਾਵਤਾਰ ਕ੍ਰਿਸ਼ਨਾਵਤਾਰ, ਚੌਬੀਸ ਅਵਤਾਰ, ਤ੍ਰਿਆ ਚਰਿਤ੍ਰ ਲਿਖਣ ਦਾ ਭਾਵ ਇਹ ਹੈ ਕਿ ਗੁਰਸਿੱਖ ਨੂੰ ਕਿਸੇ ਹੋਰ ਕੌਮ ਦੇ ਆਗੂ ਪਾਸ ਜਾਣ ਦੀ ਲੋੜ ਨਾ ਪਏ । ਸਭ ਕੁਝ ਸਿੱਖ ਵਾਸਤੇ ਤਿਆਰ ਕਰਕੇ ਸੌਂਪ ਦਿਤਾ ਹੈ । ਤਾਂ ਕਿ ਗੁਰਸਿੱਖ ਪੜ੍ਹਕੇ ਆਪਣਾ ਜੀਵਨ ਬਣਾ ਸਕੇ । ਕੋਈ ਭੁੱਲ ਹੋਵੇ ਖਿਮਾ ਕਰਨੀ ।

—ਵਿਦਵਾਨ ਸੱਜਣਾ ਦੇ ਮਨ ਵਿਚ ਇਹ ਇਕ ਹੋਰ ਸ਼ੰਕਾ ਵੀ ਘੁਣਤਰੀ ਬਣਕੇ ਚਿੰਬੜੀ ਰਹਿੰਦੀ ਹੈ-ਉਹ ਕਹਿੰਦੇ ਨੇ ਕਿ (ਕਬਯੋ ਵਾਚ) ਦਾ ਭਾਵ, ਮਹਾਰਾਜ ਦੇ ਕਵੀਆਂ ਦਾ ਪ੍ਰਤੀਕ ਹੈ- ਇਸ ਲਈ ਇਹ ਉਹਨਾਂ ਦੇ ਕਵੀਆਂ ਦੀ ਉਚਾਰੀ ਬਾਣੀ ਹੈ ਇਸ ਬਾਰੇ ਮੇਰੀਆਂ ਦੋ ਦਲੀਲਾਂ ਹਨ । ੧- ਇਹ ਕੇ ਦੇਖੋ । ਹਮਰੀ ਕਰੋ ਹਾਥ ਦੇ ਰਛਿਆ ਦੀ ਚੌਪਈ ਦੇ ਪਹਿਲਾਂ ਵੀ ਕਬਯੋ ਵਾਚ ਲਿਖਿਆ ਹੋਇਆ ਹੈ. ਕੀ ਇਹ ਵੀ ਸ੍ਰੀ ਦਸਮੇਸ਼ ਜੀ ਦੇ ਕਵੀਆਂ ਦੀ ਰਚਨਾ ਹੈ ? ਜੇ ਕਵੀਆਂ ਦੀ ਰਚਨਾ ਹੈ ਤੇ ਸ੍ਰੀ ਦਸਮੇਸ਼ ਜੀ ਨੇ ਅੰਮ੍ਰਿਤ ਸੰਚਾਰ ਵਿਚ ਕਿਵੇਂ ਲੈ ਲਈ ? ਇਹ ਪੰਜ ਨਿੱਤਨੇਮੀ ਬਾਣੀਆਂ ਵਿਚ ਕਿਵੇਂ ਸ਼ਾਮਲ ਕੀਤੀ ਗਈ ? ਇਸ ਦਾ ਉਤ੍ਰ ਚਾਹੀਦਾ ਹੈ ।

ਜੇ ਇਹ ਮੰਨ ਲਿਆ ਜਾਵੇ ਕਿ ਇਹ ਕਵੀਆਂ ਦੀ ਰਚਨਾ ਹੈ-ਤਾਂ ਵਿਚਾਰ ਗੋਚਰੇ ਗਲ ਹੈ ਕਿ ਭਗਤਾਂ ਦੀ ਬਾਣੀ-ਪੰਚਮ ਗੁਰਦੇਵ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਅਤੇ ਫੇਰ ਦੋ ਭਾਗ ਸ੍ਰੀ ਗੁਰੂ ਦਸਮੇ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ (ਦਮ ਦਮੇ ਸਾਹਿਬ) ਬੀੜ ਲਿਖਣ ਵੇਲੇ ਵੀ ਆਪਣੀ ਸਤਿਗੁਰੂ ਦੀ ਪਦਵੀ ਨਾਲ ਮੇਲ ਕੇ-ਰਲਾ ਕੇ ਆਪਣੇ ਬਰਾਬਰ ਬੈਠਾਕੇ ਲਿਖੀ ਹੈ । ਭਗਤਾਂ ਦੀ ਬਾਣੀ ਨੂੰ ਪ੍ਰਮੇਸਰ ਨਾ ਮਿਲਾਪ ਕਰਾਉਣ ਵਾਲੀ ਹੋਨ ਕਰਕੇ ਪ੍ਰਵਾਨ ਕਰ ਲਿਆ ਹੈ-ਉਹਨਾਂ ਦੀ ਪ੍ਰਵਾਨਗੀ ਸਾਡੀ ਅਪਰਵਾਨਗੀ ਕਿਵੇਂ ਹੋ ਸਕਦੀ ਹੈ ॥ ਬਸ ਇਸੇ ਤਰਾਂ ਸਮਝ ☛

ਚੌਪਈ ॥ [੧]ਕਰਨਾਟਕ* ਕੋ ਦੇਸ ਬਸਤ ਜਹੱ ॥ [੨]ਸ੍ਰੀ ਕਰਨਾਟਕ ਸੈਨ ਨ੍ਰਿਪਤਿ ਤਹੱ ॥ [੩]ਕਰਨਾਟਕ ਦੇਈ ਗ੍ਰਿਹ ਨਾਰੀ ॥ [੪]ਜਾ ਤੇ ਲਿਯ ਰਵਿ ਸਸਿ ਉਜਿਯਾਰੀ ॥੧॥ [੫]ਤਹੱ ਇਕ ਸਾਹ ਬਸਤ ਥੋ ਨੀਕੋ ॥ [੬]ਜਾਂਹਿ ਨਿਰਖਿ ਸੁਖ ਉਪਜਤ ਜੀ ਕੋ ॥ [੭]ਤਾ ਕੇ ਸੁਤਾ ਹੁਤੀ ਇਕ ਧਾਮਾ ॥ [੮]ਥਕਿਤ ਰਹਤ ਨਿਰਖਤ ਜਿਹ ਬਾਮਾ ॥੨॥ [੯]ਸੁਤਾ ਅਪੂਰਬ ਦੇ ਤਿਹੱ ਨਾਮਾ ॥ [੧੦]ਜਿਹੱ ਸੀ ਕਹੂੰ ਕੋਊ ਨਹਿ ਬਾਮਾ ॥ [੧੧]ਏਕ ਸਾਹ ਕੇ ਸੁਤ ਕਹੱ ਬਯਾਹੀ ॥ [੧੨]ਬੀਰਜ ਕੇਤ ਨਾਮ ਤਿਹੱ ਆਹੀ ॥੩॥ [੧੩]ਜਬ ਵਹੁ ਬਯਾਹਿ ਤਾਹਿ ਲੈ ਗਯੋ ॥ [੧੪]ਨਿਜੁ ਸਦਨਨ ਲੈ ਪ੍ਰਾਪਤਿ ਭਯੋ ॥ [੧੫]ਏਕ ਪੁਰਖ ਤਿਨ ਨਾਰਿ ਨਿਹਾਰਾ ॥ [੧੬]ਜਾ ਕੀ ਸਮ ਨਹਿ ਰਾਜ ਕੁਮਾਰਾ ॥੪॥ [੧੭]ਨਿਰਖ ਤਾਹਿ ਲਗਨ ਤਿਹੱ ਲਗੀ ॥ [੧੮]ਨੀਂਦ ਭੂਖਿ ਤਬਹੀ ਤੇ ਭਗੀ ॥ [੧੯]ਪਠੈ ਸਹਚਰੀ ਤਾਹਿ ਬੁਲਾਵੈ ॥ [੨੦]ਕਾਮ ਭੋਗ ਰੁਚਿ ਮਾਨ ਕਮਾਵੈ ॥੫॥ [੨੧]ਸੰਗ ਤਾ ਕੇ ਬਹੁ ਬਧਾ ਸਨੇਹਾ ॥ [੨੨]ਰਾਂਝਨ ਔਰ ਹੀਰ ਕੋ ਜੇਹਾ ॥ [੨੩]ਬੀਰਜਕੇਤ ਕਹੱ ਯਾਦਿ ਨ ਲਯਾਵੈ ॥ [੨੪]ਧਰਮ ਭ੍ਰਾਤ ਕਹਿ ਤਾਂਹਿ ਬੁਲਾਵੈ ॥੬॥ [੨੫]ਭੇਦ ਸਸੁਰ ਕੇ ਲੋਗ ਨ ਜਾਨੈ ॥ [੨੬]ਧਰਮ ਭ੍ਰਾਤ ਤਿਹੱ ਤ੍ਰਿਯਾ ਪਹਿਚਾਨੈ ॥ [੨੭]ਭੇਦ ਅਭੇਦ ਨ ਮੂਰਖ ਲਹਹੀ ॥ [੨੮]ਭ੍ਰਾਤਾ ਜਾਨ ਕਛੂ ਨਹਿ ਕਹਹੀ ॥੭॥ [੨੯]ਇਕ ਦਿਨ ਤ੍ਰਿਯ ਤਿਹੱ ਭਾਂਤਿ ਉਚਾਰਾ ॥ [੩੦]ਨਿਜੁ ਪਤਿ ਕੌ ਦੈਕੈ ਬਿਖੁ ਮਾਰਾ ॥ [੩੧]ਭਾਂਤਿ ਭਾਂਤਿ ਸੌ ਰੋਦਨ ਕਰੈ ॥ [੩੨]ਲੋਗ ਲਖਤ ਸਿਰ ਕੇਸ ਉਪਰੈ ॥੮॥ [੩੩]ਅਬ ਮੈਂ ਧਾਮ ਕਵਨ ਕੇ ਰਹੋ ॥ [੩੪]ਮੈਂ ਪਿਯ ਸਬਦ ਕਵਨ ਸੌ ਕਹੋ ॥ [੩੫]ਨਯਾਇ ਨਹੀ ਹਰਿ ਕੇ ਘਰਿ ਭੀਤਰਿ ॥ [੩੬]ਇਹ ਗਤਿ ਕਰੀ ਮੋਰਿ ਅਵਨੀ ਤਰ ॥੯॥ [੩੭]ਗ੍ਰਿਹ ਕੋ ਦਰਬ ਸੰਗ ਕਰਿ ਲੀਨਾ ॥ [੩੮]ਮਿਤ੍ਰਹਿ ਸੰਗ ਪਯਾਨਾ ਕੀਨਾ ॥ [੩੯]ਧਰਮ ਭਾਇ ਜਾ ਕੌ ਕਰਿ ਭਾਖਾ ॥ [੪੦]ਇਹ ਛਲ ਨਾਥ ਧਰਮ ਕਰਿ ਰਾਖਾ ॥੧੦॥ [੪੧]ਲੋਗ ਸਭੈ ਇਹੱ ਭਾਂਤਿ ਉਚਾਰਾ ॥ [੪੨]ਆਪੁ ਬਿਖੈ ਮਿਲਿ ਕਰਤ ਬਿਚਾਰਾ ॥ [੪੩]ਕਹਾ ਕਰੈ ਇਹ ਨਾਰਿ ਬਿਚਾਰੀ ॥ [੪੪]ਜਾ ਕੀ ਦੈਵੈਸੀ ਗਤਿ ਧਾਰੀ ॥੧੧॥ [੪੫]ਤਾ ਤੇ ਲੈ ਸਭ ਹੀ ਧਨ ਧਾਮਾ ॥ [੪੬]ਅਪੁਨੇ ਗਈ ਭਾਇ ਕੇ ਬਾਮਾਂ ॥ [੪੭]ਭੇਦ ਅਭੇਦ ਨ ਸਕਤ ਬਿਚਰਿਕੈ ॥ [੪੮]ਗਈ ਜਾਰ ਕੇ; ਨਾਥ ਸੰਘਰਿਕੈ ॥੧੨॥੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ, ਤ੍ਰਿਯਾ ਚਰਿਤ੍ਰੇ, ਮੰਤ੍ਰੀ ਭੂਪ ਸੰਬਾਦੇ, ਤੀਨ ਸੌ ਨੌ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੦੯॥੫੯੧੦॥ ਅਫਜੂੰ ॥

ਚੌਪਈ ॥ [੪੯]ਪੁਨਿ ਮੰਤ੍ਰੀ ਇਹ ਭਾਂਤਿ ਉਚਾਰਾ ॥ [੫੦]ਸੁਨਹੁ ਨ੍ਰਿਪਤਿ ਜੂ ਬਚਨ ਹਮਾਰਾ ॥ [੫੧]ਗਾਰਵ ਦੇਸ ਬਸਤ ਹੈ ਜਹਾਂ ॥ [੫੨]ਗੌਰਸੈਨ ਰਾਜਾ ਥੋ ਤਹਾਂ ॥੧॥

---

i ਜਿਹੜੇ ਇਸ ਤਰ੍ਹਾਂ ਦੇ ਵਿਕਾਰੀ ਲੋਕ ਭਾਵੇਂ ਹੈ ਕੋਈ ਇਸਤ੍ਰੀ ਭਾਵੇਂ ਹੈ ਕੋਈ ਪੁਰਸ਼ ਗਿਰੇ ਹੋਏ ਸਮਾਜਿਕ ਤੇ ਧਾਰਮਿਕ ਅਤੇ ਵੈਦਕ ਬਿਵਸਥਾ ਤੋਂ ਰਹਿਤ ਕੰਮ ਕਰਕੇ ਆਪਨੂੰ ਪੁਰਸ਼ੋਤਮ ਕੁਹਾਂਦੇ ਹਨ. ਉਹ ਆਪ ਤਾਂ ਡੁਬੇ ਦੋਸ਼ੀ ਹੋਣ ਦੇ ਨਾਤੇ ਕੁੰਭੀ ਨਰਕ ਵਿਚ ਜਾਕੇ ਪੈ ਹੀ ਜਾਂਦੇ ਨੇ ਪਰ ਜਿਹੜੇ ਜਾਣ ਬੁਝਕੇ ਅਉਗੁਣਿਆਰੇ ਨੂੰ ਗੁਣਵਾਨ ਕਹਿਕੇ ਉਸਦੀ ਉਪਮਾਂ ਕਰਦਾ ਹੈ ਉਹ ਵੀ ਨਰਕ ਦਾ ਭਾਗੀ ਹੋ ਜਾਂਦਾ ਹੈ ॥ ਉਪਮਾ ਉਹੀ ਕਰਨੀ ਕਰਾਉਣੀ ਉਚਿਤ ਹੈ, ਜਿਸ ਵਿਚ ਸੱਚ ਹੈ । ਝੂਠੀ ਉਪਮਾ ਕਰਨੀ ਤੇ ਕਰਾਉਣੀ ਦੋਵੇਂ ਦੋਸ਼ੀ ਪਾਇ ਜਾਂਦੇ ਨੇ ॥ ਸ੍ਰੀ ਦਸ਼ਮੇਸ਼ ਸੁਆਮੀ ਦਾ ਪਾਵਨ ਬਚਨ ਹੈ:—

*ਮਿਥਿਆ ਉਪਮਾ ਬਕਿ ਕਰਿ ਤਿਹ ਪ੍ਰਸੰਨ ਕਰੈ ॥ ਹੋ ਘੋਰ ਨਰਕ ਕੇ ਬੀਚ ਅੰਤ ਦੋਊ ਪਰੈ ॥ਪੰ:੧੨੦੩॥ਪਾਤਸਾਹੀ੧੦॥*

* ਕਰਨਾਟਕ (ਮਸੂਰ ਦੇ ਆਸ ਪਾਸ ਦੇ ਦੇਸ ਦਾ ਨਾਮ ਹੈ)

---

☛ ਲਉ ਕਿ ਜੇਕਰ ਸਾਹਿਬਾਂ ਕਵੀਆਂ ਦੀ ਬਾਣੀ ਪ੍ਰਵਾਨ ਕਰ ਲਈ ਹੈ ਤਾਂ ਅਸੀ ਕੌਣ ਹੋਇ ਉਸਨੂੰ ਆਪਰਵਾਨ ਕਰਨ ਵਾਲੇ ? ਇਹਨਾਂ ਵਿਰੋਧੀ ਸੱਜਣਾਂ ਨੂੰ ੩੦੦ ਸਾਲ ਪਿੱਛੋਂ ਇਸ ਤੇ ਟੀਕਾ ਟਿਪਣੀ ਕਰਨ ਦਾ ਹੌਸਲਾ ਕਿਵੇਂ ਪੈ ਰਿਹਾ ਹੈ ? ਇਸ ਲਈ ਥਾਂ ਥਾਂ ਕਬਯੋ ਬਾਚ ਤੇ ਪਾ ੧੦ ਮੁਖ ਵਾਕ ਆਦਿ ਅਨੇਕਾ ਸਬੂਤਾਂ ਦੇ ਹੁੰਦਿਆਂ ਅਸੀ ਕੌਣ ਹੋਇ ਇਸਨੂੰ ਅਪਰਮਾਨ ਕਰਨ ਵਾਲੇ ।

੮—ਵਿਦਵਾਨ ਵੀ ਦੋ ਤਰ੍ਹਾਂ ਦੇ ਹੁੰਦੇ ਨੇ-ਇਕ ਓਹ ਜੋ ਆਪ ਨੂੰ ਕੁਝ ਕਿਤਾਬਾਂ ਪੜਕੇ ਗਿਆਨੀ ਜਾ ਵਿਦਵਾਨ ਹੋ ਜਾਂਦੇ ਨੇ ਤੇ ਆਪ ਨੂੰ ਉੱਚੇ ਤੇ ਬੁੱਧੀਮਾਨ ਸਮਝਦੇ ਹਨ । ਅਤੇ ਆਪ ਨੂੰ ਵਿਦਵਾਨ ਸਦਾਉਣ ਲਈ. ਲੇਖਾਂ ਵਿਚ ਭੁਲੇਖੇ ਪਾ ਕੇ ਆਪਣੀਆਂ ਨਵੀਆਂ-ਨਵੀਆਂ ਕਾਢ ਹਨ, ਜੋ ਕਲਿਯੁਗੀ ਨੀਯਮ ਧਰਮੀ ਬੁੱਧੀ ਦੇ ਮਾਲਕ ਹਨ । ਇਸ ਲਈ ਕੌਮ ਤੇ ਪੰਥ ਨੂੰ ਇਹਨਾਂ ਦੀਆਂ ਗਿੱਦੜ ਚਾਲਾਂ ਤੋਂ ਸਾਵਧਾਨ ਚਾਹੀਦਾ ਹੈ ।

੧. ਚੌਪਈ ॥ ਜਿਥੇ ਕਰਨਾਟਕ ਦਾ ਦੇਸ ਵੱਸਦਾ ਹੈ ।
੨. ਸ੍ਰੀ ਕਰਨਾਟਕ ਸੈਨ ਰਾਜਾ ਸੀ ਉਥੋਂ ਦਾ ।
੩. ਤੇ ਕਰਨਾਟਕ ਦੇਈ ਉਸ ਦੇ ਘਰ ਰਾਣੀ ਸੀ ।
੪. ਜਿਸ ਕੋਲੋਂ ਸੂਰਜ ਚੰਦ ਨੇ ਚਾਨਣਾ ਲਿਆ ਸੀ ॥੧॥
੫. ਉਥੇ ਇਕ ਬੜਾ ਚੰਗਾ ਸ਼ਾਹੂਕਾਰ ਵੱਸਦਾ ਸੀ ।
੬. ਜਿਸ ਨੂੰ ਵੇਖਕੇ ਮਨ ਨੂੰ ਸ਼ਾਨਤੀ ਮਿਲਦੀ ਸੀ ।
੭. ਉਸਦੇ ਘਰ ਇਕ ਪੁਤ੍ਰੀ ਹੁੰਦੀ ਸੀ ।
੮. ਜਿਸ ਨੂੰ ਵੇਖ-ਵੇਖ ਕੇ ਇਸਤ੍ਰੀਆਂ ਥੱਕ ਜਾਂਦੀਆਂ ਸਨ ॥੨॥
੯. ਉਸ ਪੁੱਤ੍ਰੀ ਦਾ ਅਪੂਰਬ ਦੇਈ ਨਾਮ ਸੀ ।
੧੦. ਜਿਸ ਜਿਹੀ ਕਿਤੇ ਵੀ ਕੋਈ ਇਸਤ੍ਰੀ ਨਹੀਂ ਸੀ ।
੧੧. ਜੋ ਇਕ ਸ਼ਾਹੂਕਾਰ ਦਾ ਪੁੱਤ੍ਰ ਵੇਖ ਕੇ ਉਸਦੇ ਨਾਲ ਵਿਆਹ ਦਿੱਤੀ ।
੧੨. ਬੀਰਜ ਕੇਤ ਉਸ ਦੇ ਪਤੀ ਦਾ ਨਾਮ ਸੀ ॥੩॥
੧੩. ਜਦੋਂ ਬੀਰਜ ਕੇਤ ਉਸ ਨੂੰ ਵਿਆਹ ਨੇ ਲੈ ਗਿਆ ।
੧੪. ਅਤੇ ਆਪਣੇ ਘਰ ਜਾ ਪਹੁੰਚਿਆ ।
੧੫. ਉਸ ਇਸਤ੍ਰੀ ਨੇ ਇਕ ਹੋਰ ਪੁਰਸ਼ ਵੇਖ ਲਿਆ ।
੧੬. ਜਿਸ ਵਰਗਾ ਰਾਜ ਕੁਮਾਰ ਵੀ ਨਹੀ ਸੀ ॥੪॥
੧੭. ਉਸ ਨੂੰ ਵੇਖਕੇ ਉਸ ਨਾਲ ਪੂਰਬ ਦੇਇ ਦੀ ਲਗਨ ਲਗ ਗਈ ਜਿਸਨੂੰ ਵੇਖ ਕੇ ।
੧੮. ਉਸਦੀ ਸਾਰੀ ਨੀਂਦ ਤੇ ਭੁੱਖ ਹਟ ਗਈ ।
੧੯. ਨੌਕਰਾਣੀ ਨੂੰ ਭੇਜ ਕੇ ਉਸਨੂੰ ਬੁਲਾ ਲਵੇ ।
੨੦. ਮਨ ਦੀ ਰੁਚਿ ਨਾਲ ਉਸ ਨਾਲ ਵਿਹਾਰ ਕਰੇ ॥੫॥
੨੧. ਉਸ ਦੇ ਨਾਲ ਬਹੁਤ ਪਿਆਰ ਪੈ ਗਿਆ ।
੨੨. ਜਿਵੇਂ ਰਾਂਝੇ ਤੇ ਹੀਰ ਦਾ ਸੀ ।
੨੩. ਆਪਣੇ ਪਤੀ ਬੀਰਜ ਕੇਤ ਨੂੰ ਯਾਦ ਤੋਂ ਭੁਲਾ ਦਿੱਤਾ ਅਤੇ ਯਾਰ ਨੂੰ ।
੨੪. ਆਪਣਾ ਧਰਮ ਭਾਈ ਕਹਿਕੇ ਬੁਲਾਉਂਦੀ ॥੬॥
੨੫. ਸਹੁਰਿਆ ਦੇ ਲੋਕਾਂ ਨੂੰ ਅੰਦਰ ਦਾ ਕੋਈ ਭੇਤ ਨਾ ਲੱਗੇ- ਉਹ ਸਾਰੇ ਉਸ ਨੂੰ ਉਸ -
੨੬. ਇਸਤ੍ਰੀ ਦਾ ਧਰਮ ਭਾਈ ਹੀ ਜਾਣਦੇ ।
੨੭. ਉਹ ਮੂਰਖ ਲੋਕ ਅੰਦਰ ਦਾ ਭੇਤ ਨਾ ਜਾਨਣ ।
੨੮. ਭਾਈ ਜਾਣਕੇ ਉਸ ਨੂੰ ਕੁਛ ਨਾਂ ਕਹਿਣ ॥੭॥
੨੯. ਇਕ ਦਿਨ ਉਸ ਇਸਤ੍ਰੀ ਨੇ ਇਸ ਤਰਾਂ ਕੀਤਾ ।
੩੦. ਕਿ ਆਪਣੇ ਪਤੀ ਨੂੰ ਜ਼ਹਿਰ ਦੇ ਕੇ ਮਾਰ ਦਿੱਤਾ
੩੧. ਉਸਨੂੰ ਜਹਿਰ ਦੇ ਕੇ ਮਾਰਕੇ ਫੇਰ ਤਰ੍ਹਾਂ ਤਰ੍ਹਾਂ ਰੋਵੇ ਤੇ ਵੈਣ ਪਾਵੈ ਲੋਕਾਂ ਦੇ ਸਾਹਮਣੇ ।
੩੨. ਆਪਣੇ ਕੇਸ ਪੁਟ-ਪੁਟ ਸੁਟੇ ਤੇ ਕਹੇ ॥੮॥
੩੩. ਕਿ ਹੁਣ ਮੈ ਕਿਸ ਦੇ ਘਰ ਰਹਾਂ ?
੩੪. ਹੁਣ ਮੈ ਪਤੀ ਕਹਿਕੇ ਕਿਸ ਨੂੰ ਬੁਲਾਵਾਂ ?
੩੫. ਰੱਬ ਦੇ ਘਰ ਵਿਚ ਇਨਸਾਫ ਨਹੀ ਹੈ ।
੩੬. ਮੇਰੀ ਗਰੀਬਣੀ ਦੀ ਇਹ ਹਾਲਤ ਕਰ ਦਿੱਤੀ ਹੈ ॥੯॥
੩੭. ਫਿਰ ਘਰ ਦਾ ਧਨ ਸਾਰਾ ਨਾਲ ਲੈ ਲਿਆ ।
੩੮. ਧਰਮ ਭਾਈ ਮਿੱਤ੍ਰ ਦੇ ਨਾਲ ਤੁਰ ਗਈ ।
੩੯. ਜਿਸ ਨੂੰ ਧਰਮ ਭਾਈ ਕਹਿਕੇ ਬਲਾਉਂਦੀ ਸੀ
੪੦. ਉਸੇ ਨੂੰ ਪਤੀ ਕਰਕੇ ਘਰ ਰੱਖਿਆ ॥੧੦॥
੪੧. ਲੋਕ ਸਾਰੇ ਇਹ ਕਹਿੰਦੇ ਸੀ ।
੪੨. ਜਦੋਂ ਆਪ ਵਿਚ ਬਹਿਕੇ ਕੋਈ ਗਲ ਬਾਤ ਦੀ ਵਿਚਾਰ ਕਰਦੇ ।
੪੩. ਕਿਆ ਕਰੇ ਇਹ ਵਿਚਾਰੀ ਇਸਤ੍ਰੀ ?
੪੪. ਜਿਸ ਦੀ ਪ੍ਰਮਾਤਮਾ ਨੇ ਇਹ ਹਾਲਤ ਕਰ ਦਿੱਤੀ ॥੧੧॥
੪੫. ਇਸ ਕਰਕੇ ਸਾਰਾ ਘਰ ਦਾ ਸਮਾਨ ਧਨ ਲੈ ਕੇ ।
੪੬. ਆਪਣੇ ਭਾਈ ਦੇ ਕੋਲ ਉਹ ਵਿਚਾਰੀ ਇਸਤ੍ਰੀ ਚਲੀ ਗਈ ਹੈ ।
੪੭. ਅਸਲੀਅਤ ਨੂੰ ਨਾ ਜਾਣਕੇ ਇਹ ਕੋਈ ਨਹੀਂ ।
੪੮. ਕਹਿੰਦਾ ਕਿ ਪਤੀ ਨੂੰ ਮਾਰਕੇ ਯਾਰ ਦੇ ਘਰ ਚਲੀ ਗਈ ਹੈ ॥੧੨॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਨੌਵੀਂ ਕਥਾ ਸਮਾਪਤ ॥੩੦੯॥੫੯੧੨॥ਚਲਦਾ॥

---

੪੯. ਫੇਰ ਸ੍ਰੇਸ਼ਟ ਬੁੱਧੀ ਵਾਲੇ ਵਜੀਰ ਨੇ ਚਿਤ੍ਰ ਸੈਨ ਰਾਜੇ ਨੂੰ ਇਸ ਤਰਾਂ ਕਿਹਾ—
੫੦. ਐ ਰਾਜਨ! ਮੇਰੀ ਗੱਲ ਸੁਣ । ਆਪ ਨੂੰ ਮੈਂ ਇਕ ਚਲਿੱਤਰ ਸੁਣਾਂਦਾ ਹਾਂ ।
੫੧. ਜਿਥੇ ਗਾਰਵ ਦੇਸ ਵੱਸਦਾ ਹੈ ।
੫੨. ਗੌਰ ਸੈਨ ਉਥੇ ਰਾਜਾ ਹੁੰਦਾ ਸੀ ॥੧॥

---

☛ ਦੂਜੇ ਵਿਦਵਾਨ ਉਹ ਹਨ ਜੋ ਵਿਦਿਆ ਦੇ ਨਾਲ-ਨਾਲ ਪ੍ਰਮੇਸ਼ੁਰ ਦੀ ਪ੍ਰਾਪਤੀ ਲਈ ਨਾਮ ਜਪਨ, ਸਿਮਰਨ ਕਰਨ ਦਾ ਆਦੀ ਹੁੰਦਾ ਹੈ- ਉਹ ਵਿਦਵਾਨ ਨਾਮ ਸਿਮ੍ਰਨ ਦਾ ਆਦੀ ਹੋਣ ਕਰਕੇ ਗੁਰੂ ਦਾ ਵਿਸ਼ਵਾਸ਼ੀ ਤੇ ਉਸਦੇ ਕੀਤੇ ਤੇ ਭਰੋਸਾ ਤੇ ਗੁਰੂ ਦੇ ਕੀਤੇ ਕੰਮ ਨੂੰ ਸੱਚ ਜਾਣ ਕੇ ਉਸਤੇ ਨੋਕਾ-ਟੋਕੀ, ਨੁਕਤਾ ਚੀਨੀ, ਅਪਣੀ ਅਕਲ ਨੂੰ ਨਹੀਂ ਘੋਟਦਾ । ਸਗੋਂ ਉਹ ਬਾਗ ਵਿਚ ਦਾਖਲ ਹੋ ਕੇ ਉਸ ਦੇ ਅੰਬ ਜਾਂ ਫਲ ਆਪ ਖਾਂਦਾ ਹੈ-ਹੋਰਨਾ ਨੂੰ ਖਾਣ ਲਈ ਪ੍ਰੇਰਦਾ ਹੈ ਪਰ ਬੂਟਿਆਂ ਦੀ ਗਿਣਤੀ ਨਹੀਂ ਕਰਦਾ । ਇਹੋ ਜਿਹੇ ਸ਼ਰਧਾਲੂ ਠੀਕ ਸਿੱਖ ਹਨ, ਵਿਦਵਾਨ ਹਨ ਤੇ ਗੁਰੂ ਦੇ ਸਿੱਖਾਂ ਦੇ ਪਰਮੁਖ ਸਿੱਖ ਹਨ, ਜੋ ਆਪਣੇ ਮਾਲਿਕ ਦੇ ਕੀਤੇ ਕੰਮਾ ਨੂੰ ਚੰਗਾ-ਮੰਦਾ ਕਰਕੇ ਮੰਨਦਾ ਹੈ ਉਹ ਮਾਲਿਕ ਦਾ ਪ੍ਰੇਮੀ ਕਿਵੇਂ ਹੋ ਸਕਦਾ ਹੈ ? ਉਹ ਤਾਂ ਮਾਲਿਕ ਤੋਂ ਚੰਗੇ ਮੰਦੇ ਦਾ ਹਿਸਾਬ ਮੰਗਦਾ ਹੈ-ਇਹ ਕਿਹੋ ਜਿਹੀ ਚਾਕਰੀ ਹੋਈ ? ਪਾਵਨ ਬਚਨ ਹੈ:—

*ਏਹ ਕਿਨੇਹੀ ਆਸਕੀ ਦੂਜੈ ਲਗੈ ਜਾਇ ॥ ਨਾਨਕ ਆਸਕੁ ਕਾਂਢੀਐ ਸਦ ਹੀ ਰਹੈ ਸਮਾਇ ॥*
*ਚੰਗੈ ਚੰਗਾ ਕਰਿ ਮੰਨੇ ਮੰਦੈ ਮੰਦਾ ਹੋਇ ॥ ਆਸਕੁ ਇਹੁ ਨ ਆਖੀਐ ਜਿ ਲੇਖੈ ਵਰਤੈ ਸੋਇ ॥੧॥*
*ਮਹਲਾ ੨॥ ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ ॥ ਨਾਨਕ ਦੋਵੈ ਕੂੜੀਆ ਥਾਇ ਨਾ ਕਾਈ ਪਾਇ ॥ ਪੰ: ੪੭੪ ॥* ਇਸ ਲਈ ਮੇਰੀ ਵਿਦਵਾਨਾਂ ਦੇ ਚਰਨਾਂ ਵਿਚ ਬੇਨਤੀ ਹੈ:—ਕਿ ਕਿਤਾਬੀ ਵਿਦਵਾਨ ਨਾਂ ਬਣੋ ਨਾਮ ਸਿਮ੍ਰਨ ਕਰਦੇ ਹੋਇ ਸਤਿਗੁਰਾਂ ਤੋਂ ਪ੍ਰੇਰਨਾਂ ਤੇ ਉਸ ਤੋਂ ਸਿਖਆ ਲੈ ਕੇ ਆਪਣਾ ਪ੍ਰਲੋਕ ਸਵਾਰੋ ਤੇ ਕੌਮ ਦੇ ਭਲੇ ਵਾਸਤੇ ਹੰਭਲਾ ਮਾਰੋ ਤੇ ਸ਼ੰਕੇ ਰਹਿਤ ਲੇਖਾਂ ਦੇ ਪੂਰਨੇ ਪਾਉ, ਸ਼ੰਕਾ ਕਰਨਾ ਸੌਖਾ ਹੈ ਪਰ ਸੰਕੇ ਦੀ ਨਰਿਵਤੀ ਕਰਨਾ ਅਉਖਾ ਹੈ-ਜੋ ਨਾਮ ਸਿਮ੍ਰਨ ਦੇ ਬਿਨਾਂ ਪ੍ਰਮਾਦ ਹੀ ਪ੍ਰਮਾਦ ਦਿਸਦੇ ਨੇ ਅੰਤ ਵਿਚ ਬੇਨਤੀ ਹੈ ਕਿ ਮੈਥੋਂ ਕੋਈ ਭੁਲ ਹੋਈ ਤਾਂ ਖਿਮਾ ਕਰਨਾ ।

*ਵਾਹਿਗੁਰੂ ਜੀ ਕਾ ਖਾਲਸਾ ॥ ਵਾਹਿਗੁਰੂ ਜੀ ਕੀ ਫਤਹ ॥*

ਆਪ ਦਾ ਹਿਤੂ-ਪੂਰਨ ਸਿੰਘ ਪ੍ਰਧਾਨ ਸ੍ਰੋ. ਅਕਾਲੀ ਦਲ ਮਾਨ, ਚੰਡੀਗੜ ਸਟੇਟ ।

[੧]ਸ੍ਰੀ ਰਸ ਤਿਲਕ ਦੇਇ ਤਿਹੱ ਦਾਰਾ ॥ [੨]ਚੰਦ੍ਰ ਲਿਯੋ ਜਾ ਤੇ ਉਜਿਯਾਰਾ ॥ [੩]ਸਾਮੁੱਦ੍ਰਕ ਲੱਛਨ ਤਾ ਮੈ ਸਬ ॥ [੪]ਛਬਿ ਉਚਾਰ ਤਿਹੱ ਸਕੈ ਕਵਨ ਕਬਿ ॥੨॥ [੫]ਤਹਂ ਇਕ ਹੁਤੋ ਸਾਹ ਕੋ ਪੂਤਾ ॥ [੬]ਭੂਤਲ ਕੋ ਜਾਨੁਕ ਪੁਰਹੂਤਾ ॥ [੭]ਅਧਿਕ ਤਰੁਨ ਕੋ ਤੇਜ ਬਿਰਾਜੈ ॥ [੮]ਨਰੀ ਨਾਗਨੀ ਕੋ ਮਨ ਲਾਜੈ ॥੩॥ [੯]ਜਬ ਰਾਨੀ ਤਿਹੱ ਪ੍ਰਭਾ ਨਿਹਾਰੀ ॥ [੧੦]ਤਬ ਤੇ ਭਈ ਅਧਿਕ ਮਤਵਾਰੀ ॥ [੧੧]ਨਿਰਖਿ ਮਿੱਤ੍ਰ ਕੇ ਨੈਨ ਬਿਕਾਨੀ ॥ [੧੨]ਤਬ ਹੀ ਤੇ ਹ੍ਵੈ ਗਈ ਦਿਵਾਨੀ ॥੪॥ [੧੩]ਤਬ ਤਿਹੱ ਬੋਲਿ ਲਿਯੋ ਅਪਨੈ ਘਰ ॥ [੧੪]ਕਾਮ ਕੇਲ ਕੀਨਾ ਅਤਿ ਰੁਚਿ ਕਰਿ ॥ [੧੫]ਭਾਂਤਿ ਭਾਂਤਿ ਤਿਹੱ ਗਰੇ ਲਗਾਯੋ ॥ [੧੬]ਅਬਲਾ ਅਧਿਕ ਹ੍ਰਿਦੈ ਸੁਖੁ ਪਾਯੋ ॥੫॥ [੧੭]ਤਬ ਲਗਿ ਆਇ ਨ੍ਰਿਪਤਿ ਤਹੱ ਗਯੋ ॥ [੧੮]ਤਤਛਿਨ ਡਾਰਿ ਮਹਲ ਤੇ ਦਯੋ ॥ [੧੯]ਮਰਿ ਗਯੋ ਨ੍ਰਿਪਤਿ ਨ ਭੇਦ ਬਿਚਰਾ ॥ [੨੦]ਜੋਜਨ ਅਰਧ ਉਰਧ ਤੇਂ ਪਰਾ ॥੬॥ [੨੧]ਆਪ ਰੋਤ ਤਿਹੱ ਭਾਂਤਿ ਉਚਾਰਾ ॥ [੨੨]ਦੇਵ ਪਕਰਿ ਕਰਿ ਨ੍ਰਿਪਤਿ ਪਛਾਰਾ ॥ [੨੩]ਮੋਰੇ ਸਾਥ ਕਿਯੋ ਥੋ ਸੰਗਾ ॥ [੨੪]ਤਾ ਤੇ ਭਯੋ ਅਪਵਿੱਤ੍ਰ ਸਰਬੰਗਾ ॥੭॥ ਦੋਹਰਾ ॥ [੨੫]ਇਹ ਛਲ ਜਾਰ ਨਿਕਾਰਯੋ; ਨਿਜੁ ਨਾਇਕਹਿ ਸੰਘਾਰਿ ॥ [੨੬]ਭੇਦ ਅਭੇਦ ਮੂਰਖ ਕਿਨੂੰ ਸਕਾ ਨ ਨੈਕ ਬਿਚਾਰਿ ॥੮॥ [੨੭]ਨਿਜੁ ਨਾਇਕ ਕੌ ਮਹਲ ਤੇਂ; ਤਿਹ ਹਿਤ ਦਯੋ ਗਿਰਾਇ ॥ [੨੮]ਯਾਰ ਬਚਾਯੋ ਆਪਨੋ ਨੈਕੁ ਨ ਰਹੀ ਲਜਾਇ[i] ॥੯॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਦਸ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੧੦॥੫੯੧੯॥ ਅਫਜੂੰ ॥

ਚੌਪਈ ॥ [੨੯]ਬਿਰਹਸੈਨ ਇਕ ਨ੍ਰਿਪਤਿ ਸੁਜਾਨਾ ॥ [੩੦]ਮਾਨਤ ਆਨਿ ਦੇਸ ਜਿਹੱ ਨਾਨਾ ॥ [੩੧]ਬਿਰਹ ਮੰਜਰੀ ਤਾ ਕੀ ਰਾਨੀ ॥ [੩੨]ਸੁੰਦਰਿ ਭਵਨ ਚਤ੍ਰ ਦਸ ਜਾਨੀ ॥੧॥ [੩੩]ਤਾਕੇ ਧਾਮ ਏਕ ਸੁਤ ਭਯੋ ॥ [੩੪]ਜਾਨਕ ਰਵਿ ਦੁਤਿਯੋ ਪ੍ਰਗਟਯੋ ॥ [੩੫]ਸੁੰਦਰਿਤਾ ਤਿਹੱ ਕਹੀ ਨ ਆਵੈ ॥ [੩੬]ਨਿਰਖਤ ਪਲਕ ਨ ਜੋਰੀ ਜਾਵੈ ॥੨॥ [੩੭]ਤਹ ਇਕ ਤਰਨਿ ਸਾਹ ਕੀ ਜਾਈ ॥ [੩੮]ਜਾ ਕੀ ਛਬਿ ਨਹਿ ਜਾਤ ਬਤਾਈ ॥ [੩੯]ਕੈ ਸਸਿ ਤੇ ਰੌਹਨਿ ਇਹੱ ਜਈ ॥ [੪੦]ਆਗੇ ਹ੍ਵੈ ਹੈ ਨ ਪਾਛੇ ਭਈ ॥੩॥ [੪੧]ਰਾਜ ਕੁਅਰ ਜਬ ਤਵਨ ਨਿਹਾਰਯੋ ॥ [੪੨]ਮਦਨਬਾਨ ਤਨ ਤਾਹਿ ਪ੍ਰਹਾਰਯੋ ॥ [੪੩]ਲਗੀ ਅਟਕਿ ਸੁਧਿ ਬੁਧਿ ਛੁਟ ਗਈ ॥ [੪੪]ਤਬਹਿ ਤਰੁਨਿ ਮਤਵਾਰੀ ਭਈ ॥੪॥ [੪੫]ਭਾਂਤਿ ਭਾਂਤਿ ਤਨ ਦਰਬੁ ਲੁਟਾਈ ॥ [੪੬]ਅਨਿਕ ਸਖਿਨ ਕਹੱ ਰਹੀ ਪਠਾਈ ॥ [੪੭]ਰਾਜ ਕੁਅਰਿ ਕਯੋਂ ਹੂੰ ਨਹਿ ਆਏ ॥ [੪੮]ਤਾ ਸੌ ਕਰੇ ਨ ਮਨ ਕੇ ਭਾਏ ॥੫॥ [੪੯]ਕਰਿ ਕਰਿ ਜਤਨ ਕੁਅਰ

---

i ਇਹ ਹੈ ਕੁਕਰਮਣ ਤੇ ਪਾਪਣ ਨਿਰਲਜ ਇਸਤ੍ਰੀ ਦੀ ਵਾਰਤਾ ਜਿਸ ਆਪਣੀ ਕਾਮ ਪੂਰਤੀ ਲਈ ਜਿਸ ਰਾਜੇ ਦੇ ਸਿਰ ਤੇ ਰਾਣੀ ਬਣ ਕੇ ਰਾਜ ਸੁਖ ਭੋਗੇ ਉਸਨੂੰ ਮਹੱਲ ਦੇ ਉਤੋਂ ਹੇਠਾਂ ਸੁੱਟਕੇ ਮਾਰ ਦਿੱਤਾ ਤੇ ਆਪ ਨਿਰਦੋਸ਼ ਹੋ ਕੇ ਦਸ ਦਿੱਤਾ ਹੈ । ਇਹੋ ਜਿਹੇ ਪਾਪੀਆਂ ਨੂੰ ਧਰਮ ਰਾਜ ਅੱਗ ਵਿਚ ਪਾ ਕੇ ਸਾੜਦਾ ਹੈ । ਜਦੋਂ ਮਸੰਦਾਂ ਨੇ ਪਾਪ ਕਰਮ ਤੇ ਲੱਕ ਬੰਨ ਲਿਆ ਸੀ ਤਾਂ ਸ੍ਰੀ ਦਸ਼ਮੇਸ਼ ਪਾਤਸ਼ਾਹ ਨੇ ਮਿੱਟੀ ਦਾ ਤੇਲ ਪਾ-ਪਾ ਕੇ ਮਸੰਦਾਂ ਨੂੰ ਸਾੜਿਆ ਸੀਂ

(ੳ) *-ਕਬੀਰ ਜੇਤੇ ਪਾਪ ਕੀਏ ਰਖੇ ਤਰੇ ਦੁਰਾਇ ॥ ਪ੍ਰਗਟ ਭਏ ਨਿਦਾਨ ਸਭ ਜਬ ਪੂਛੇ ਧਰਮ ਰਾਇ ॥੧੦੪॥ਪੰ:੧੩੭੦॥*

(ਅ) *-ਤੂੰ ਵਲ ਵਾਂਚ ਲੂਕਿ ਕਰਹਿ ਸਭ ਜਾਣੈ ਜਾਣੀ ਰਾਮ ॥ ਲੇਖਾ ਧਰਮ ਭਇਆ ਤਿਲ ਪੀੜੇ ਘਾਣੀ ਰਾਮ ॥*
*ਕਿਰਤ ਕਮਾਣੇ ਦੁਖ ਸਹੁ ਪਰਾਣੀ ਅਨਿਕ ਜੋਨਿ ਭ੍ਰਮਾਇਆ ॥ ਮਹਾ ਮੋਹਨੀ ਸੰਗਿ ਰਾਤਾ ਰਤਨ ਜਨਮੁ ਗਵਾਇਆ ॥*
*ਇਕਸੁ ਹਰਿ ਕੇ ਨਾਮ ਬਾਝਹੁ ਆਨ ਕਾਜ ਸਿਆਣੀ ॥ ਬਿਨਵੰਤ ਨਾਨਕ ਲੇਖੁ ਲਿਖਿਆ ਭਰਮਿ ਮੋਹਿ ਲਭਾਣੀ ॥ਉਹੀ॥*

ਗੁਰ ਦੇਵ ਚੌਕਸ ਕਰਦੇ ਹਨ ਕਿ ਭਾਵੇਂ ਤੂੰ ਲੁਕ ਕੇ ਧੋਖਾ ਕਰਕੇ ਐਥੇ ਬਚ ਸਕਦਾ ਹੈ ਯਾਦ ਰੱਖ ਜਿਸ ਵੇਲੇ ਧਰਮਰਾਜ ਦੇ ਦਫਤਰ ਵਿੱਚ ਲੇਖਾ ਪਤਾ ਹੋਣਾ ਹੈ ਉਸ ਵੇਲੇ ਧਰਮ ਰਾਜ ਐਓ ਪੀੜੇਗਾ ਜਿਵੇ ਕੋਹਲੂ ਵਿਚ ਪਾ ਕੇ ਤਿਲ ਪੀੜੇ ਜਾਂਦੇ ਨੇ ਕਿਉਂ ਹੀਰੇ ਜਿਹੇ ਜਨਮ ਨੂੰ ਭੰਗ ਦੇ ਭਾੜੇ ਖੋ ਰਿਹਾ ਹੈ । ਜਿਸ ਵੇਲੇ ਕੀਤੇ ਕਰਮਾ ਦੇ ਦੁੱਖ ਸਹਿਣੇ ਪੈਣਗੇ ਉਸ ਵੇਲੇ ਕਿਸੇ ਦਲਾਲ ਜਾ ਵਕੀਲ ਨੇ ਵਿਚ ਪੈ ਕੇ ਤੇਰੀ ਜਾਨ ਬਖਸੀ ਨਹੀ ਕਰਵਾਣੀ । ਜਿਹੜਾ ਇਨਸਾਨ ਅਕ੍ਰਿਤ ਘਣਤਾ ਕਰਦਾ ਹੈ ਉਹ ਹਰਿ ਪ੍ਰਭੁ ਪਾਸੋਂ ਵਿੱਛੜ ਜਾਂਦਾ ਹੈ ਫੇਰ ਇਸ ਦੀ ਸ਼ਿਫਾਰਸ਼ ☛

੧. ਸ੍ਰੀ ਰਸ ਤਿਲਕ ਦੇਈ ਉਸ ਦੀ ਇਸਤ੍ਰੀ ਸੀ ।
੨. ਜੋ ਇਤਨੀ ਸੁੰਦ੍ਰ ਸੀ ਕਿ ਚੰਦ ਨੇ ਵੀ ਉਸ ਤੋਂ ਚਾਨਣਾ ਲਿਆ ਸੀ ।
੩. ਗ੍ਰੰਥਾਂ ਅਨੁਸਾਰ ਇਸਤ੍ਰੀਆਂ ਵਾਲੇ ਲੱਛਣ ਉਸ ਵਿਚ ਸਾਰੇ ਪੂਰੇ ਸਨ ।
੪. ਕਿਹੜਾ ਕਵੀ ਹੈ ਜੋ ਉਸਦੀ ਛਬਿ ਬਿਆਨ ਕਰ ਸਕੇ ॥੨॥
੫. ਉਥੇ ਇਕ ਸ਼ਾਹੂ ਕਾਰ ਦਾ ਪੁੱਤਰ ਹੁੰਦਾ ਸੀ ।
੬. ਜਾਣੋ ਉਹ ਧਰਤੀ ਦਾ ਇੰਦਰ ਹੈ ।
੭. ਉਸ ਦੇ ਉਤੇ ਬਹੁਤ ਜੁਆਨੀ ਦਾ ਤੇਜ ਸੀ ।
੮. ਜਿਸ ਨੂੰ ਵੇਖ ਕੇ ਨਰ ਇਸਤ੍ਰੀ ਤੇ ਨਾਗਨ ਸਭ ਦਾ ਮਨ ਲਜਿਆਵਾਨ ਹੁੰਦਾ ਸੀ ।
੯. ਜਿਸ ਵੇਲੇ ਰਾਣੀ ਨੇ ਉਸ ਦਾ ਪ੍ਰਭਾਉ ਵੇਖਿਆ ।
੧੦. ਉਸੇ ਵੇਲੇ ਉਸ ਤੇ ਮਸਤ ਹੋ ਗਈ ।
੧੧. ਮਿਤ੍ਰ ਦੇ ਨੇਤ੍ਰ ਵੇਖਕੇ ਉਸ ਪਰ ਵਿਕ ਗਈ ।
੧੨. ਉਸੇ ਵੇਲੇ ਤੋਂ ਪਾਗਲ ਹੋ ਗਈ ॥੪॥
੧੩. ਤੇ ਸੁਨੇਹਾ ਭੇਜ ਕੇ ਆਪਣੇ ਘਰ ਬੁਲਾ ਲਿਆ ।
੧੪. ਕੇਲ ਦੀ ਖੇਡ ਬੜੇ ਚਾਹ ਨਾਲ ਖੇਡੀ ।
੧੫. ਤਰ੍ਹਾਂ-ਤਰ੍ਹਾਂ ਉਸ ਨੂੰ ਗਲੇ ਨਾਲ ਲਾਇਆ ।
੧੬. ਅਤੇ ਉਸ ਇਸਤ੍ਰੀ ਨੇ ਉਸ ਨੂੰ ਮਿਲਕੇ ਬਹੁਤ ਸੁਖ ਪ੍ਰਤੀਤ ਕੀਤਾ ॥੫॥
੧੭. ਇਤਨੇ ਨੂੰ ਉਥੇ ਰਾਜਾ ਆ ਗਿਆ ।
੧੮. ਉਸ ਨੂੰ ਫੜਕੇ ਮਹਿਲ ਤੋਂ ਹੇਠਾਂ ਸੁੱਟ ਦਿੱਤਾ ।
੧੯. ਰਾਜਾ ਗਿਰ ਕੇ ਮਰ ਗਿਆ ਕਿਸੇ ਨੂੰ ਅਸਲ ਗੱਲ ਦਾ ਭੇਤ ਨਾ ਲੱਗਿਆ ।
੨੦. ਜੇਹਿੜੇ ਲੋਕ ਐਧਰ ਉਧਰ ਤੇ ਪਰਾਂ ਸਨ ਉਹਨਾਂ ਨੂੰ ਕਿਆ ਪਤਾ, ਕੀ ਹੋਇਆ ? ॥੬॥
੨੧. ਆਪ ਰੋਂਦੀਂ ਹੈ ਤੇ ਕਹਿੰਦੀ ਹੈ ਇਸ ਤਰਾਂ ਕਿ-
੨੨. ਹੋਣੀ ਨੇ ਆ ਕੇ ਫੜਕੇ ਰਾਜੇ ਨੂੰ ਮਹਿਲ ਤੋਂ ਹੇਠਾਂ ਸੁੱਟ ਦਿੱਤਾ ।
੨੩. ਮੇਰੇ ਨਾਲ ਸੰਗ ਕਰਕੇ ਗਿਆ ਸੀ ।
੨੪. ਇਸ ਲਈ ਇਸ ਦੀ ਦੇਹ ਅਪਵਿੱਤ੍ਰ ਹੋਈ ਸੀ ॥੭॥
੨੫. ਵਜੀਰ ਰਾਜੇ ਚਿਤ੍ਰ ਸੈਨ ਨੂੰ ਕਹਿੰਦਾ ਹੈ ਕਿ ਉਸ ਇਸਤ੍ਰੀ ਨੇ ਇਸ ਧੋਖੇ ਦੇ ਨਾਲ ਯਾਰ ਨੂੰ ਉਥੋ ਤੋਰ ਦਿੱਤਾ ਤੇ ਆਪਣੇ ਪਤੀ ਨੂੰ ਮਾਰ ਮੁਕਾ ਕੇ-
੨੬. ਕੋਈ ਮੂਰਖ ਇਸ ਕਰਮ ਦੀ ਅਸਲੀਅਤ ਨਾਂ ਜਾਣ ਸਕਿਆ ਜਰਾ ਜਿਨਾਂ ਵੀ ॥੮॥
੨੭. ਯਾਰ ਦੇ ਬਚਾਉਣ ਲਈ ਆਪਣੇ ਪਤੀ ਨੂੰ ਮਹਿਲ ਤੋਂ ਹੇਠਾਂ ਗੇਰ ਦਿੱਤਾ ।
੨੮. ਯਾਰ ਆਪਣਾ ਬਚਾ ਲਿਆ ਪਰ ਪਤੀ ਨੂੰ ਮਾਰਨ ਤੋਂ ਜਰਾ ਵੀ ਸ਼ਰਮ ਨਹੀ ਕੀਤੀ ॥੯॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਦਸਵੀਂ ਕਥਾ ਸਮਾਪਤ ॥੩੧੦॥੫੯੨੧॥ਚਲਦਾ॥

---

੨੯. ਬਿਰਤ ਸੈਨ ਇਕ ਬੜਾ ਸਮਝਦਾਰ ਰਾਜਾ ਸੀ ।
੩੦. ਜਿਸ ਦਾ ਭੈ ਹੋਰ ਅਨੇਕਾਂ ਦੇਸ ਮੰਨਦੇ ਸਨ ।
੩੧. ਬਿਰਹ ਮੰਜਰੀ ਉਸ ਦੀ ਇਸਤ੍ਰੀ ਸੀ ।
੩੨. ਜਿਸਦੀ ਸੁੰਦ੍ਰਤਾ ਨੂੰ ਦਸੇ ਦਿਸ਼ਾ ਮੰਨਦੀਆਂ ਸਨ ॥੧॥
੩੩. ਉਸਦੇ ਘਰ ਇਕ ਪੁੱਤ੍ਰ ਹੋਇਆ ।
੩੪. ਜਾਣੋ ਦੂਸਰਾ ਸੂਰਜ ਚੜ੍ਹ ਗਿਆ ਹੈ ।
੩੫. ਉਸਦੀ ਸੁੰਦਰਤਾ ਕਹੀ ਨਹੀਂ ਜਾਂਦੀ ।
੩੬. ਵੇਖਣ ਵਾਲੇ ਦੀ ਅੱਖ ਵੇਖਣੋਂ ਰੁਕਦੀ ਨਹੀ ਸੀ ॥੨॥
੩੭. ਉਥੇ ਇਕ ਇਸਤ੍ਰੀ ਸ਼ਾਹੂਕਾਰ ਦੀ ਪੁਤ੍ਰੀ ਸੀ ।
੩੮. ਜਿਸ ਦੀ ਸੁੰਦ੍ਰਤਾ ਦੀ ਛਬਿ ਕਹਿਣ ਤੋਂ ਬਾਹਰ ਸੀ।
੩੯. ਜਾਣੋਂ ਚੰਦ੍ਰਵਾਂ ਦੇ ਨੁਤਫੇ ਤੋਂ ਰੋਹਣੀ ਨੇ ਜਨਮ ਦਿੱਤਾ ਹੈ ।
੪੦. ਐਸੀ ਸੁੰਦਰ ਨਾਂ ਤਾਂ ਕੋਈ ਪਿਛੇ ਹੋਈ ਹੈ-ਨਾਂ ਅਗੇ ਨੂੰ ਹੋਵੇਗੀ ॥੩॥
੪੧. ਜਦੋਂ ਉਸਨੇ ਰਾਜ ਕੁਮਾਰ ਨੂੰ ਵੇਖਿਆ ।
੪੨. ਤਾਂ ਕਾਮ ਨੇ ਤੀਰ ਉਸ ਦੇ ਬਦਨ ਵਿਚ ਮਾਰ ਦਿੱਤਾ।
੪੩. ਉਸ ਨੂੰ ਉਸ ਰਾਜ ਕੁਮਾਰ ਤੇ ਐਸੀ ਸੁਰਤੀ ਅਟਕੀ ਕਿ ਆਪਣੇ ਤਨ ਦੀ ਸਾਰੀ ਸੁਧ ਬੁਧ ਹਥੋਂ ਛੁਟ ਗਈ।
੪੪. ਉਹ ਇਸਤ੍ਰੀ ਉਦੋਂ ਹੀ ਮਸਤਾਨੀ ਹੋ ਗਈ ॥੪॥
੪੫. ਅਤੇ ਤਰ੍ਹਾਂ ਤਰ੍ਹਾਂ ਧਨ ਲੁਟਾਉਣ ਲੱਗ ਗਈ ।
੪੬. ਕਈ ਸਖੀਆਂ ਨੂੰ ਉਸ ਪਾਸ ਭੇਜ ਚੁਕੀ
੪੭. ਪਰ ਰਾਜ ਕੁਮਾਰ ਕਿਵੇਂ ਵੀ ਉਸ ਕੋਲ ਨਾਂ ਆਇਆ।
੪੮. ਉਸਦੇ ਮਨ ਦੀ ਮਰਜੀ ਉਹ ਕਿਵੇਂ ਵੀ ਪੂਰੀ ਨਾਂ ਕਰੇ ॥੫॥
੪੯. ਕੁਮਾਰੀ ਆਪਣੇ ਕਈ ਯਤਨ ਕਰ ਕਰ.......

---

☛ ਕੌਣ ਕਰ ਸਕਦਾ ਹੈ ? ਅੰਤ ਜਮਦੂਤ ਇਸ ਜੀਵ ਨੂੰ ਪਕੜ ਕੇ ਧਰਮਰਾਜ ਪਾਸ ਲੈ ਜਾਂਦੇ ਨੇ ਜਿਥੇ ਬਿਭਚਾਰੀ ਇਸਤ੍ਰੀ ਪੁਰਸ਼ ਨੂੰ ਲੋਹੇ ਦੇ ਤਪਦੇ ਥੰਮਾਂ ਨਾਲ ਜੱਫੀਆਂ ਪੁਆ ਕੇ ਸਾੜਿਆ ਜਾਂਦਾ ਹੈ ਕਿ ਜਿਵੇਂ ਤੂੰ ਵਿਸ਼ੇ ਵਿਕਾਰਾਂ ਦੇ ਵਸਿ ਹੋ ਕੇ ਪ੍ਰਾਈ ਇਸਤ੍ਰੀ ਜਾਂ ਪੁਰਸ਼ ਨਾਲ ਗਲੇ ਲਗ ਕੇ ਚਿਮਟਦਾ ਸੀ ਹੁਣ ਉਸੇ ਤਰ੍ਹਾਂ ਇਹਨਾਂ ਤਪਦੇ ਥੰਮਾ ਨਾਲ ਚਿਮਟ ਕੇ ਰੰਗ ਰਲੀਆਂ ਮਾਣ । ਦੇਖੋ ਮੂਲ ਰੂਪ ਸਾਹਿਬ ਫਰਮਾਉਂਦੇ ਹਨ-

ਬੀਚ ਨ ਕੋਇ ਕਰੇ ਅਕ੍ਰਿਤਘਣੁ ਵਿਛੜ ਪਿਆ ॥ ਆਏ ਖਰੇ ਕਠਿਨ ਜਮ ਕੰਕਰਿ ਪਕੜਿ ਲਇਆ ॥
*ਪਕੜੇ ਚਲਾਇਆ ਅਪਣਾ ਕਮਾਇਆ ਮਹਾ ਮੋਹਨੀ ਰਾਤਿਆ ॥ ਗੁਨ ਗੋਵਿੰਦ ਗੁਰਮੁਖਿ ਨ ਜਪਿਆ ਤਪਤ ਥੰਮ੍ ਗਲਿ ਲਾਤਿਆ ॥*
*ਕਾਮ ਕ੍ਰੋਧਿ ਅਹੰਕਾਰ ਮੂਠਾ ਖੋਇ ਗਿਆਨ ਪਛੁਤਾਪਿਆ ॥ ਬਿਨਵੰਤ ਨਾਨਕ ਸੰਜੋਗਿ ਭੂਲਾ ਹਰਿ ਜਾਪੁ ਰਸਨ ਨ ਜਾਪਿਆ ॥੩॥ਪੰ:੫੪੬॥ਮ:੫॥*

ਪੰਚਮ ਪਾਤਸ਼ਾਹ ਨੇ ਇਹ ਤਾਂ ਦਸ ਦਿਤਾ ਇਹ ਜੀਵ ਚੋਰੀ ਕਰਦਾ ਹੈ ਪਰ ਆਪ ਲੁੱਟਿਆ ਜਾਂਦਾ ਹੈ ਕਿਉਂਕਿ ਪਤੀ-ਪਤਨੀ ਅਤੇ ਪ੍ਰਭੂ ਪ੍ਰੇਮ ਦੇ ਸੰਜੋਗ ਨੂੰ ਭੁਲ ਗਿਆ ਹੈ ਜਿਸ ਕਰਕੇ ਗਿਆਨ ਦੀ ਬੁਧੀ ਚੋਰੀ ਹੋ ਗਈ ਹੈ (ਗੁਆਚ) ਗਈ ਹੈ ਸਮਾਂ ਬੀਤਣ ਦੇ ਪਿੱਛੋਂ ਪਛੋਤਾਂਦਾ ਹੈ ਪਰ ਫੇਰ ਕੀ ਹੋ ਸਕਦਾ ਹੈ ਜਦ ਬੀਤ ਗਈ ਸਾਰੀ-ਪੰਚਮ ਗੁਰ ਨਾਨਕ ਦੇਵ ਜੀ ਨੇ ਇਹ ਤਾਂ ਦੱਸ ਦਿੱਤਾ ਕਿ ਇਹ ਜੀਵ ਚੋਰੀ ਕਰਦਾ ਆਪ ਲੁੱਟਿਆ ਜਾਂਦਾ ਹੈ ਪਰ ਇਹ ਨਹੀਂ ਦਸਿਆ ਕਿ ਇਹ ਚੋਰੀਆਂ ਕਿਵੇਂ ਕਰਦਾ ਹੈ ? ਉਸ ਨੂੰ ਓਨਰੀ ਢੰਗ ਨਾਲ ਉਦਾਹਾਰਣਾ ਦੇ ਕੇ ਸ੍ਰੀ ਦਸਵੇਂ ਗੁਰੂ ਨਾਨਕ ਇਹਨਾਂ ਚਰਿਤ੍ਰਾਂ ਰਾਹੀਂ ਦੱਸ ਰਹੇ ਹਨ ।

---

☛ (੧੦੩ ਪੰਨਾ ਦੀ ਬਾਕੀ)—ਸਾਰੀ ਉਮਰ ਦੀ ਕੀਤੀ ਕਮਾਈ ਖਰਚ ਕੇ ਨੰਗ ਹੋ ਜਾਂਦੇ ਨੇ । ਫੇਰ ਵੀ ਉਸਦੇ ਸੌਹਰੇ ਦਾਜ ਤੋਂ ਨਾਂ ਖੁਸ਼ ਹੋ ਕੇ ਕਿਸੇ ਨਾ ਕਿਸੇ ਹੀਲੇ ਬੱਚੀ ਨੂੰ ਸਾੜ ਜਾਂ ਮਾਰ ਦਿੰਦੇ ਨੇ ਜਾਂ ਉਹ ਆਪ ਹੀ ਦੁਖੀ ਹੋਕੇ ਦਾਜ ਦੀ ਬਲੀ ਚੜ ਜਾਂਦੀ ਹੈ । ਜੇ ਜਿਉਂਦੀ ਹੈ ਤਾਂ ਅਬਲਾ ਜਾਂ ਪੈਰ ਦੀ ਜੁੱਤੀ ਬਣ ਕੇ ਤੇ ਮਾਪਿਆ ਲਈ ਕਈ ਗੱਲਾਂ ਸੁਣਨੀਆਂ ਪੈਂਦੀਆਂ ਨੇ ਪਰ ਗਰੀਬ ਮਾਪੇ ਆਪਣੀ ਧੀ ਦੀ ਸਹਾਇਤਾ ਨਹੀ ਕਰ ਸਕਦੇ । ਕੀ ਇਸ ਵਿਚ ਸਾਰਾ ਕਸੂਰ ਮਰਦਾਂ ਦਾ ਹੀ ਹੈ, ਜੀ ਨਹੀ ਇਸਤ੍ਰੀ ਹੀ ਇਸਤ੍ਰੀ ਦੀ ਦੁਸ਼ਮਨ ਹੈ । ਇਹ ਸੱਚ ਹੈ ਕਿ ਮਰਦ ਨੇ ਇਸਤ੍ਰੀ ਤੇ ਬੜੇ ਜ਼ੁਲਮ ਢਾਹੇ ਹਨ । ਵੈਲੀ ਹੋ ਕੇ ਸਾਰੀ ਪੂੰਜੀ ਆਪਣੇ ਹੱਥ ਲੈਕੇ ਇਸਤ੍ਰੀ ਨੂੰ ਬੁਰੀ ਤਰਾਂ ਰੋਲਿਆ ਹੈ-ਜਿਸ ਦੇ ਸਹਿਮ ਹੇਠ ਇਸਤ੍ਰੀ ਕਹਿਣ ਤੇ ਮਜਬੂਰ ਹੈ ਕਿ ਇਸਤ੍ਰੀ ਦੀ ਜੂਨ ਬੁਰੀ ॥ ੪-੧੨-੯੪ ਦੇ ਟ੍ਰਿਬਿਉਨ ਵਿਚ ਬੀਬੀ ਰਜਿੰਦਰ ਕੌਰ ਵੰਤਾ-ਖਰੀਦੋ-ਫਰੋਖਤ ਦੇ ਸਿਰ ਲੇਖ ਹੇਠ ਲਿਖਦੀ ਹੈ-ਕਿ ਆਪਣੇ ਬੀਵੀ-ਬੱਚਿਆਂ ਦੀਆਂ ਸੁਖ-ਸੁਵਿਧਾਵਾਂ ਬਿਲਕੁਲ ਬੇਖਬਰ ਹੋਇਆ (ਨਾਮ ਨਹੀ ਲਿਖਦੀ) ਉਹ ਆਪਣੀ ਸਾਰੀ ਦੀ ਸਾਰੀ ਤਨਖਾਹ ਸ਼ਰਾਬ ਅਤੇ ਪਰਾਈਆਂ ਇਸਤ੍ਰੀਆਂ ਤੇ ਉਜਾੜਦਾ ਰਹਿੰਦਾ । ਪਤੀ ਦੇ ਜ਼ੁਲਮਾਂ ਨੂੰ ਸਹਿੰਦੀ ਵਿਚਾਰੀ ਅਨਪੜ ਬੇਵਸ ਬੀਵੀ ਕਰਦੀ ਤਾਂ ਕੀ ਕਰਦੀ, ਅੰਤ ਇਕ ਦਿਨ ਆਪਣੇ ਨਿਕੇ-ਨਿਕੇ ਮਾਸੂਮ ਬੱਚਿਆਂ ਦੀ ਵਿਲਕਦੀ ਭੁੱਖ ਤੋਂ ਬੇਹਾਲ ਹੋਈ ਉਹ ਆਪਣੇ ਸਡੌਲ ਤੇ ਸੁਹਣੇ ਸਰੀਰ ਤੋਂ ਹੀ ਚੋਰੀ ਛਿਪੇ ਕੁਝ ਲਾਹਾ ਲੈਣ ਲਈ ਮਜਬੂਰ ਹੋ ਗਈ । ਪਹਿਲੀ ਵਾਰ ਦੀ ਕਮਾਈ ਦੋ ਸੌ ਰੁਪਿਆ ਦੇ ਨੋਟ ਉਹ ਡੱਬੀ ਵਿਚ ਰਖ ਹੀ ਰਹੀ ਸੀ ਕਿ ਬਾਹਰੋ ਆਏ ਸ਼ਰਾਬ ਦੇ ਨਸ਼ੇ ਵਿਚ ਝੂਮਦੇ ਪਤੀ ਦੀ ਗਰਜਵੀ ਆਵਾਜ ਉਸਦੇ ਕੰਨੀਂ ਪਈ ।-ਕੁਤੀਏ-ਹਰਾਮਜਾਦੀਏ ਕਿਥੋਂ ਲਏ ਨੀ ਇਹ ਪੈਸੇ ਜੀ...ਜੀ... ਉਹ ਅੰਤਾਂ ਦੀ ਸਹਿਮ ਗਈ । ਜੀ...ਜੀ...ਦੀ ਬਚੀ ਤੂੰ ਜਰੂਰ ਇਹ ਪੈਸੇ ਮੇਰੀ ਹੀ ਜੇਬ ਵਿਚੋਂ ਕਢੇ ਹੋਣੇ ਨੇ ਲਿਆ ਉਰੇ ਕਰ ।-ਤੇ ਥੋੜੀ ਦੇਰ ਬਾਅਦ ਹੀ ਕਿਸੇ ਦੇ ਜਿਸਮ ਬੇਚ ਕੇ ਕਮਾਇ ਪੈਸਿਆਂ ਨਾਲ ਉਹ ਕਿਸੇ ਹੋਰਦਾ ਜਿਸਮ ਖਰੀਦ ਰਿਹਾ ਸੀ । ਇਹੋ ਜਿਹੇ ਮਰਦਾਂ ਨੂੰ ਕਦੇ ਨਰਕ ਵਿਚ ਵੀ ਥਾਂ ਨਹੀ ਪ੍ਰਾਪਤਿ ਹੋਣੀ-ਅਰਧ ਅੰਗੀ ਹਰ ਪੁੱਖੋ ਮਰਦ ਦੀ ਹਰਿ ਵਸਤੂ ਦੀ ਅਧ ਦੀ ਮਾਲਿਕ ਹੈ ਬੱਚਾ ਜਦੋਂ ਜਨਮ ਲੈਂਦਾ ਹੈ ਉਸ ਵੇਲੇ ਤੋਂ ਆਪਣੇ ਹਿਸੇ ਦਾ ਮਾਲਿਕ ਹੈ ਪਰ ਉਹਨਾਂ ਦਾ ਹਿੱਸਾ ਖੋਹ ਕੇ ਖਾਣ ਵਾਲਾ ਜਾਂ ਲੁਟਾਣ ਵਾਲਾ ਡਾਕੂ ☛ (ਬਾਕੀ ਪੰਨਾ ੯੯ ਤੇ)

ਬਹੁ ਹਾਰੀ ॥ [੧]ਕੈਸੇ ਹੂੰ ਭਜੀ ਮਿਤ੍ਰ ਨਹਿ ਪਯਾਰੀ ॥ [੨]ਘਾਯਲ ਫਿਰੈ ਕੁਅਰਿ ਮਤਵਾਰੀ ॥ [੩]ਜਾਨੁਕ ਮ੍ਰਿਗੀ ਬਿਸਿਖ ਤਨ ਮਾਰੀ ॥੬॥ [੪]ਰੋਵਤ ਕੁਅਰਿ ਕਬਹੂੰ ਉਠਿ ਗਾਵੈ ॥ [੫]ਨਾਚਤ ਕਬਹੂੰ ਬਚਨ ਸੁਨਾਵੈ ॥ [੬]ਮਿਤ੍ਰ ਮਿਲਾਇ ਦੇਇ ਮੁਹਿ ਕੋਈ ॥ [੭]ਜੋ ਮੁਖ ਮਾਂਗੈ ਦਯੋ ਤਿਹੱ ਸੋਈ ॥੭॥ [੮]ਏਕ ਸਖੀ ਇਹੱ ਭਾਂਤਿ ਉਚਾਰੋ ॥ [੯]ਸੁਨਹੁ ਮਿੱਤ੍ਰਨੀ ਬਚਨ ਹਮਾਰੋ ॥ [੧੦]ਜੌ ਤੁਹਿ ਕੌ ਤਵ ਮਿਤ੍ਰ ਮਿਲਾਊਂ॥ [੧੧]ਤਊ ਕਹਾਂ ਤੁਮ ਤੇ ਬਰ ਪਾਊਂ ॥੮॥ [੧੨]ਸਾਹ ਸੁਤਾ ਜਬ ਯੌ ਸੁਨਿ ਪਾਵਾ॥ [੧੩]ਜਨਕ ਬਹੁਰਿ ਬਪੁ ਮੈਂ ਜਿਯ ਆਵਾ ॥ [੧੪]ਨਿਧਨੀ ਅਧਿਕ ਮਨਹੁ ਧਨ ਪਾਯੋ॥ [੧੫]ਜਨੁ ਕਰ ਅੰਮ੍ਰਿਤ ਮ੍ਰਿਤਕ ਕੇ ਆਯੋ ॥੯॥ [੧੬]ਜਾਸੌਂ ਲਗਨ ਕੁਅਰਿ ਕੀ ਹੁਤੀ॥ [੧੭]ਤਾਸੌਂ ਭੇਸ ਧਾਰਿ ਕੈ ਸੁਤੀ ॥ [੧੮]ਰਾਜ ਗ੍ਰਿਹਨ ਮੈਂ ਕਿਯਾ ਪਿਆਨਾ ॥ [੧੯]ਭਾਖਤ ਭਈ ਬਚਨ ਬਿਧਿ ਨਾਨਾ ॥੧੦॥ [੨੦]ਨ੍ਰਿਪ ਸੁਤ ਜੁ ਤ੍ਰਿਯਾ ਤਿਹਾਰੇ ਭਈ ॥ [੨੧]ਮੈਂ ਤਿਨ ਤੁਮਰੇ ਧਾਮ ਪਠਈ ॥ [੨੨]ਤੁਮ ਤਿਹੱ ਤ੍ਰਿਯ ਕੋ ਚਿੱਤ ਚੁਰਾਯੋ ॥ [੨੩]ਅਬ ਚਲਿ ਕੁਅਰ ਕਰੋ ਮਨ ਭਾਯੋ ॥੧੧॥ [੨੪]ਜਬ ਨ੍ਰਿਪ ਸੁਤ ਐਸੇ ਸੁਨਿ ਪਾਈ॥ [੨੫]ਚਲਯੋ; ਨ ਪਨਹੀਂ ਪਾਇ ਚੜ੍ਹਾਈ ॥ [੨੬]ਭੇਦ ਅਭੇਦ ਜੜ੍ਹ ਕਛੁ ਨ ਬਿਚਾਰਾ॥ [੨੭]ਆਯੋ ਸਾਹ ਸੁਤਾ ਕੇ ਦ੍ਵਾਰਾ ॥੧੨॥ [੨੮]ਦਿਯਾ ਬੁਝਾਇ ਦਯੋ ਆਗੇ ਤ੍ਰਿਯ ॥ [੨੯]ਆਵਤ ਭਯੋ ਅੰਧੇਰੇ ਘਰ ਪਿਯ ॥ [੩੦]ਚਿਤ ਅਟਕਾ ਜਾਸੌਂ ਸੋ ਜਾਨੀ॥ [੩੧]ਕਾਮ ਕ੍ਰਿਯਾ ਤਾਸੌਂ ਕਸਿ ਠਾਂਨੀ ॥੧੩॥ [੩੨]ਕਾਮ ਭੋਗ ਕਰਿ ਧਾਮ ਸਿਧਾਰਯੋ॥ [੩੩]ਮੂਰਖ ਕਛੁ ਨ ਬਿਚਾਰ ਬਿਚਾਰਯੋ ॥ [੩੪]ਦੀਯਾ ਬੁਝਾਇ ਤ੍ਰਿਯ ਰੋਜ ਬੁਲਾਵੈ॥ [੩੫]ਕਾਮ ਕੇਲ ਕਰਿ ਕੁਵਤਿ ਕਮਾਵੈ ॥੧੪॥ [੩੬]ਦੇਨ ਕਹਾ ਸੁ ਦੂਤਿਯਹਿ ਦੀਨਾ॥ [੩੭]ਕਾਮ ਭੋਗ ਨ੍ਰਿਪ ਸੁਤ ਤਨ ਕੀਨਾ ॥ [੩੮]ਤਿਨ ਜੜ੍ਹ ਭੇਦ ਅਭੇਦ ਨ ਪਾਯੋ॥ [੩੯]ਇਹੱ ਛਲ ਅਪਨੋ ਮੂੰਡ ਮੁੰਡਾਯੋਂ ॥੧੫॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਗਯਾਰਹ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੧੧॥੫੯੩੯॥ ਅਫਜੂੰ ॥

ਚੌਪਈ ॥ [੪੦]ਜੋਗ ਸੈਨ ਰਾਜਾ ਇਕ ਅਤਿ ਬਲ ॥ [੪੧]ਅਰਿ ਅਨੇਕ ਜੀਤੇ ਜਿਨ ਦਲਮਲਿ ॥ [੪੨]ਸ੍ਰੀ ਸੰਨਯਾਸ ਮਤੀ ਦਾਰਾ ਘਰ ॥ [੪੩]ਅਧਿਕ ਚਤੁਰਿ ਤ੍ਰਿਯ ਹੁਤੀ ਗੁਨਨ ਕਰਿ ॥੧॥ [੪੪]ਕੇਤਿਕ ਦਿਨਨ ਜਨਤ ਸੁਤ ਭਈ ॥ [੪੫]ਸਿੱਖ੍ਯਾ ਰਾਮ ਬਿਰਾਗੀ* ਦਈ ॥ [੪੬]ਬਢਤ ਬਢਤ ਸੋ ਭਯੋ ਤਰੁਨ ਜਬ ॥ [੪੭]ਅਤ ਹੀ ਸੁੰਦਰਿ ਹੋਤ ਭਯੋ ਤਬ ॥੨॥ [੪੮]ਤਹੱ ਇਕ ਹੁਤੀ ਜਾਟ ਕੀ ਦਾਰਾ ॥ [੪੯]ਅਟਕਿ ਰਹੀ ਲਖਿ ਰਾਜ ਕੁਮਾਰਾ ॥ [੫੦]ਨਿਸੁ ਦਿਨ ਸਦਨ ਤਵਨ ਕੇ ਜਾਵੈ ॥ [੫੧]ਨ੍ਰਿਪ ਸੁਤ ਤਾਹਿ ਚਿੱਤ

* ਜਿਸ ਕਰਕੇ ਉਸਦਾ ਨਾਮ ਬੈਰਾਗੀ ਪੈ ਗਿਆ

i ਪਾਠਕ ਜਨ ਵਿਚਾਰ ਲੈਣ ਕੀ ਇਹ ਚੋਰੀ ਨਹੀਂ ਕੀ ਇਸ ਨੂੰ ਧੋਖਾ ਨਹੀਂ ਕਿਹਾ ਜਾ ਸਕਦਾ। ਕੀ ਇਹ ਝੂਠ ਫਰੇਬ ਨਹੀ ? ਕਿ ਕਿਸੇ ਦੀ ਲੱਗੀ ਲਗਨ ਤੋੜ ਕੇ ਆਪਣੇ ਨਾਲ ਜੋੜ ਲਈ। ਜਿਹੜਾ ਪ੍ਰਾਣੀ ਕਿਸੇ ਦੇ ਸੁਖ ਧੋਖੇ ਫਰੇਬ ਨਾਲ ਖੋਹ-ਖਿੱਚ ਕੇ ਆਪ ਭੋਗਦਾ ਹੈ ਉਸਨੂੰ ਲੇਖਾ ਦੇਣਾ ਪਏਗਾ ਕੁਝ ਦੇਰ ਦੀ ਗੱਲ ਹੈ ਕਿ ਮੈ ਚੰਡੀਗੜ ਤੋਂ ਬੱਸ ਲਈ ਪ੍ਰੰਤੂ ਬੱਸ ਵਿਚ ਸੀਟ ਖਾਲੀ ਨਹੀ ਸੀ ਮੈ ਤਾਕੀ ਦੇ ਕੋਲ ਖਲੋ ਗਿਆ, ਮੈਨੂੰ ਖਲੋਤਾ ਵੇਖ ਕੇ ਇਕ ਸਰਦਾਰ ਜਿਸਦੇ ਨਾਲ ਉਸਦੀ ਪੁੱਤਰੀ ਪੰਦਰਾਂ ਸੋਲ੍ਹਾਂ ਵਰ੍ਹਿਆਂ ਦੀ ਉਸ ਦੀ ਪੁੱਤ੍ਰੀ ਵੀ ਨਾਲ ਬੈਠੀ ਸੀ। ਉਹ ਸਰਦਾਰ ਕਿਸੇ ਵੇਲੇ ਰੋਪੜ ਹੀ ਰਹਿੰਦਾ ਸੀ ਚੰਡੀਗੜ ਉਸਦਾ ਫਾਰਮ ਵੀ ਸੀ ੩੫-੩੬ ਸਾਲ ਦੀ ਉਮਰ ਕਾਲੀ ਭਵਰ ਦਾਹੜੀ ਜਿਸ ਨੂੰ ਮੈ ਨਹੀਂ ਸੀ ਪਹਿਚਾਣ ਸਕਿਆ। ਕਿਉਂਕਿ ਉਹ ਕਈ ਸਾਲਾਂ ਤੋਂ ਕਨੇਡਾ ਵਾਸੀ ਹੀ ਜਾ ਹੋਇਆ ਸੀ ਆਪਣਾ ਦੇਸ ਵੇਖਣ ਲਈ ਉਸ ਦੀ ਪੁੱਤ੍ਰੀ ਨਾਲ ਆ ਗਈ ਸੀ। ਮੈਨੂੰ ਖਲੋਤਾ ਵੇਖ ਕੇ ਉਸ ਨੇ ਮੈਨੂੰ ਪਹਿਚਾਣ ਲਿਆ ਅਤੇ ਆਪਣੀ ਸੀਟ ਛੱਡ ਕੇ ਮੈਨੂੰ ਫੜਕੇ ਆਪਣੀ ਸੀਟ ਤੇ ਬੈਠਾ ਦਿੱਤਾ। ਮੈ ਇਸ ਨੂੰ ਚੰਗਾ ਨਹੀ ਸੀ ਸਮਝਦਾ ਇਕ ਤਾਂ ਇਹ ਕਿ ਇਕ ਓਪਰੀ ਨੌ ਜੁਆਨ ਬੱਚੀ ਉਸ ਦੇ ਨਾਲ ਬੈਠੀ ਸੀ ਦੂਜੇ ਮੈ ਆਪਣੇ ਸੁਖ ਲਈ ਕਿਸੇ ਨੂੰ ਸੀਟ ਤੋਂ ਉਠਾ ਕੇ ਉਸ ਤੇ ਆਪ ਬੈਠਣਾ ਦੂਜੇ ਦਾ ਸੁਖ ਖੋਹ ਕੇ ਆਪ ਲੈਣਾ ਠੀਕ ਨਹੀਂ ਸੀ ਸਮਝਦਾ ਪਰ ਬਹੁਤ ਤਕਰਾਰ ਕਰਨ ਦੇ ਬਾਵਜੂਦ ਉਸਨੇ ਫੜ ਕੇ ਮੈਨੂੰ ਆਪਣੀ ਸੀਟ ਤੇ ਬਿਠਾ ਦਿੱਤਾ। ਤੇ ਪੁੱਛਣ ਤੇ ਉਸਨੇ ਆਪਣੀ ਸਾਰੀ ਵਿਥਿਆ ਮੈਨੂੰ ਦੱਸੀ, ਜਿਸ ਲਈ ਮੈਨੂੰ ਵੀ ਉਸ ਨਾਲ ਹਮਦਰਦੀ ਤੇ ਪਿਆਰ ਦੀ ਭਾਵਨਾ ਜਾਗ ਪਈ। ਤੇ ਨਾਲ ਲੈ ਕੇ ਉਸਨੂੰ ਆਪਣੇ ਨਾਲ ਦੁਕਾਨ ਤੇ ਲੈ ਆਇਆ, ਜੇਠ ਹਾੜ ਦੇ ਦਿਨ ਬੜੀ☛

ਕੇ ਹਾਰ ਗਈ ।

੧. ਕਿਸੇ ਤਰਾਂ ਵੀ ਰਾਜ ਕੁਮਾਰ ਨੇ ਉਸ ਨਾਲ ਮੇਲ ਨ ਕੀਤਾ ।

੨. ਉਹ ਇਸਤ੍ਰੀ ਘਾਇਲ ਹੋ ਕੇ ਮਸਤਾਨੀ ਹੋਈ ਫਿਰਦੀ ਸੀ।

੩. ਜਿਵੇਂ ਕਿਸੇ ਮਿਰਗੀ ਦਾ ਤਨ ਤੀਰ ਨੇ ਵਿੰਨਿਆ ਹੁੰਦਾ ਹੈ ॥੬॥

੪. ਕਦੇ ਉਹ ਰੋਣ ਲੱਗ ਜਾਂਦੀ ਕਦੇ ਉਠ ਕੇ ਗੌਣ ਲੱਗ ਪੈਂਦੀ ।

੫. ਕਦੇ ਨੱਚਦੀ ਇਹ ਕਹਿ ਉੱਠੇ ।

੬. ਕਿ ਜੇ ਕੋਈ ਮੈਨੂੰ ਮਿੱਤ੍ਰ ਨਾਲ ਮਿਲਾ ਦੇਵੇ ।

੭. ਜੋ ਕੁਝ ਮੂੰਹ ਤੇ ਮੰਗੇ ਮੈਂ ਉਸ ਨੂੰ ਉਹੀਂ ਦੇ ਦੇਵਾਂਗੀ ॥੭॥

੮. ਇਕ ਸਖੀ ਨੇ ਇਸ ਤਰ੍ਹਾਂ ਕਿਹਾ ।

੯. ਸੁਣ ਭੈਣ ਤੂੰ ਮੇਰੀ ਗੱਲ ।

੧੦. ਜੋ ਮੈਂ ਲਿਆ ਕੇ ਤੇਰਾ ਮਿੱਤ੍ਰ ਮਿਲਾ ਦੇਵਾਂ ।

੧੧. ਫੇਰ ਤੂੰ ਮੈਨੂੰ ਕੀ ਇਨਾਮ ਦੇਵੇਂਗੀ ॥੮॥

੧੨. ਜਿਸ ਵੇਲੇ ਸ਼ਾਹ ਦੀ ਪੁੱਤ੍ਰੀ ਨੇ ਇਹ ਗੱਲ ਸੁਣੀ ।

੧੩. ਜਾਣੋ ਮੁੜਕੇ ਉਸ ਦੇ ਤਨ ਵਿਚ ਜਾਨ ਪੈ ਗਈ ।

੧੪. ਧਨ ਤੋਂ ਹੀਣੀ ਨੇ ਜਾਣੋ ਧਨ ਪਾ ਲਿਆ ।

੧੫. ਜਾਂ ਐਉਂ ਕਹ ਲਵੋ ਕਿ ਮੁਰਦੇ ਦੇ ਮੂੰਹ ਵਿਚ ਅੰਮ੍ਰਿਤ ਪੈ ਗਿਆ ਹੈ ॥੯॥

੧੬. ਜਿਸ ਇਸਤ੍ਰੀ ਨਾਲ ਰਾਜ ਕੁਮਾਰ ਦੀ ਲਗਨ ਸੀ ।

੧੭. ਉਹ ਸਖੀ ਉਸ ਦੀ ਗੋਲੀ ਦਾ ਭੇਸ ਕਰਕੇ ਪੈ ਗਈ।

੧੮. ਰਾਜੇ ਦੇ ਮਹਿਲ ਵਿਚ ਚਲੀ ਗਈ ।

੧੯. ਜਾਕੇ ਕਈ ਤਰ੍ਹਾਂ ਦੀਆਂ ਗੱਲਾਂ ਕੀਤੀਆਂ ॥੧੦॥

੨੦. ਤੇ ਜਾ ਕੇ ਕਿਹਾ ਕਿ ਐ ਰਾਜ ਕੁਮਾਰ ਜਿਸ ਇਸਤ੍ਰੀ ਨੇ ਤੇਰੀ ਬਣਨ ਦਾ ਤੇਰੇ ਨਾਲ ਇਕਰਾਰ ਕੀਤਾ ਹੈ।

੨੧. ਮੈਨੂੰ ਉਸਨੇ ਤੇਰੇ ਘਰ ਭੇਜਿਆ ਹੈ ।

੨੨. ਤੈਂ ਉਸਦਾ ਚਿਤ-ਚੁਰਾ ਲਿਆ ਹੋਇਆ ਹੈ

੨੩. ਹੁਣ ਚੱਲਕੇ ਉਸ ਦੇ ਮਨ ਦਾ ਮਨੋਰਥ ਪੂਰਾ ਕਰੋ ॥੧੧॥

੨੪. ਜਿਸ ਵੇਲੇ ਰਾਜ ਕੁਮਾਰ ਨੇ ਇਹ ਗੱਲ ਸੁਣ ਲਈ ।

੨੫. ਉਸੇ ਵੇਲੇ ਚੱਲ ਪਿਆ ਪੈਰ ਵਿਚ ਜੁੱਤੀ ਵੀ ਨਾ ਪਾਈ।

੨੬. ਪਰ ਉਸ ਦੇ ਧੋਖੇ ਬਾਰੇ ਉਸ ਮੂਰਖ ਨੇ ਕੋਈ ਵਿਚਾਰ ਨਾਂ ਕੀਤੀ ।

੨੭. ਉਸਦੇ ਨਾਲ ਸ਼ਾਹ ਦੀ ਪੁੱਤ੍ਰੀ ਦੇ ਦਰ ਤੇ ਆ ਗਿਆ ॥੧੨॥

੨੮. ਸਾਹ ਦੀ ਪੁਤ੍ਰੀ ਨੇ ਦੀਵਾ ਬੁਝਾ ਦਿੱਤਾ ।

੨੯. ਹੁਣ ਉਹ ਉਸਦਾ ਪਤੀ ਹਨੇਰੇ ਘਰ ਵਿਚ ਚਲਾ ਗਿਆ।

੩੦. ਜਿਸ ਤੇ ਉਸਦਾ ਚਿਤ ਗਿਆ ਹੋਇਆ ਸੀ ਉਸਨੇ ਉਹੀ ਸਮਝੀ ਹਨੇਰੇ ਵਿਚ ਪਛਾਣ ਤਾਂ ਕੀ ਹੋਣੀ ਸੀ ?

੩੧. ਉਸ ਦੇ ਨਾਲ ਖੁਲਕੇ ਪ੍ਰੇਮ ਪ੍ਰੀਤ ਕੀਤੀ ॥੧੩॥

੩੨. ਮੇਲ ਮਿਲਾਪ ਕਰਕੇ ਘਰ ਨੂੰ ਤੁਰ ਗਿਆ ।

੩੩. ਉਸ ਮੂਰਖ ਨੇ ਕੁਛ ਨਾ ਵਿਚਾਰੀ ਕਿ ਦੀਵਾ ਬੁਝਾਉਣ ਦਾ ਕੀ ਕਾਰਣ ਹੈ ?

੩੪. ਉਹ ਇਸਤ੍ਰੀ ਉਸਨੂੰ ਰੋਜ ਬੁਲਾ ਲਵੇ ਤੇ ਦੀਵਾ ਬੁਝਾ ਦੇਵੇ ।

੩੫. ਮੇਲ ਮਿਲਾਪ ਹਰ ਤਰਾਂ ਕਮਾਵੈ ॥੧੪॥

੩੬. ਸ਼ਾਹ ਦੀ ਪੁਤ੍ਰੀ ਨੇ ਜੋ ਦੂਤੀ ਨੂੰ ਦੇਣ ਲਈ ਕਿਹਾ ਸੀ ਸੋ ਦੇ ਦਿੱਤਾ ।

੩੭. ਜਿਹੜਾ ਰਾਜੇ ਦਾ ਪੁਤ੍ਰ ਕਿਵੇਂ ਵੀ ਉਸ ਪਾਸ ਨਹੀਂ ਸੀ ਆਇਆ ਉਸੇ ਨਾਲ ਮੇਲ ਕਰ ਲਿਆ ।

੩੮. ਜਿਸ ਮੂਰਖ ਨੇ ਇਸ ਗੱਲ ਦਾ ਭੇਤ ਅਭੇਤ ਨਾ ਪਾ ਕੇ।

੩੯. ਉਹਨਾਂ ਦੇ ਛਲ ਵਿਚ ਆ ਕੇ ਆਪਣਾ ਸਿਰ ਮੁੰਨਾ ਲਿਆ ॥੧੫॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਗਿਆਰਵੀਂ ਕਥਾ ਸਮਾਪਤ ॥੩੧੧॥੫੯੩੬॥ਚਲਦਾ॥

---

੪੦. ਜੋਗ ਸੈਨ ਰਾਜਾ ਇਕ ਬੜਾ ਬਲਵਾਨ ਸੀ ।

੪੧. ਜਿਸ ਨੇ ਅਨੇਕਾਂ ਦੁਸ਼ਮਨਾ ਦੇ ਦਲ ਮਲ੍ਹ ਕੇ ਜਿੱਤ ਲਏ ਸਨ ।

੪੨. ਸ੍ਰੀ ਸੰਨਿਆਸ ਮਤੀ ਉਸ ਦੇ ਘਰ ਇਸਤ੍ਰੀ ਸੀ ।

੪੩. ਜੋ ਆਪਣੇ ਗੁਣਾਂ ਕਰਕੇ ਬੜੀ ਚਤਰ ਸੀ ॥੧॥

੪੪. ਕਿਤਨੇ ਦਿਨਾਂ ਪਿੱਛੋਂ ਉਸਨੇ ਇਕ ਪੁਤ੍ਰ ਨੂੰ ਜਨਮ ਦਿੱਤਾ।

੪੫. ਜਿਸ ਨੂੰ ਇਕ ਰਾਮ ਬੈਰਾਗੀ ਨੇ ਸਿਖਿਆ ਦਿੱਤੀ ਸੀ।

੪੬. ਜਦੋਂ ਵਧਦਾ ਵਧਦਾ ਉਹ ਜਵਾਨ ਹੋ ਗਿਆ ।

੪੭. ਤਾਂ ਬੜਾ ਸੁੰਦਰ ਨਿਖਰ ਪਿਆ ॥੨॥

੪੮. ਉਥੇ ਇਕ ਜੱਟ ਦੀ ਇਸਤ੍ਰੀ ਹੁੰਦੀ ਸੀ ।

੪੯. ਉਹ ਰਾਜ ਕੁਮਾਰ ਨੂੰ ਵੇਖਕੇ ਉਸ ਪਰ ਮੋਹਤ ਹੋ ਗਈ।

੫੦. ਰਾਤ ਦਿਨ ਉਹ ਉਸ ਦੇ ਘਰ ਚੱਕ੍ਰ ਮਾਰਦੀ ।

੫੧. ਪਰ ਰਾਜੇ ਦਾ ਪੁੱਤ੍ਰ ਉਸ ਸਾਧਾਰਣ ਇਸਤ੍ਰੀ ਨੂੰ ਕੋਈ ਅਹਮੀਅਤ ਨਾ ਦੇਵੇ ।

---

☛ ਸੋਹਲ ਲੜਕੀ ਗਰਮੀ ਨਾਲ ਕੁਮਲਾ ਗਈ । ਮੈ ਉਹਨਾਂ ਨੂੰ ਦੁਕਾਨ ਵਿਚ ਲਿਆ ਕੇ ਸ਼ੋ ਰੂਮ ਦੇ ਵਿਚ ਸੋਫੇ ਤੇ ਬਿਠਾ ਕੇ ਪਹਿਲਾਂ ਜਲ ਪਾਣੀ ਪਿਆਇਆ ਉੱਪਰ ਪੱਖਾ ਲੱਗਾ ਹੋਇਆ ਸੀ ਸਰਦਾਰ ਸ਼ਹਿਰ ਵਿਚ ਕਿਸੇ ਕੰਮ ਚਲਾ ਗਿਆ ਲੜਕੀ ਆਰਾਮ ਨਾਲ ਪੱਖੇ ਹੇਠ ਪੈ ਕੇ ਸੁਖ ਤੇ ਸ਼ਾਂਤੀ ਵਿਚ ਆ ਗਈ । ਜਿਸ ਤੇ ਉਹ ਬੜੇ ਪ੍ਰਸੰਨ ਸਨ, ਲਿਖਣ ਦਾ ਭਾਵ ਉਹਨਾ ਨੇ ਆਪਣੀ ਬੱਸ ਦੀ ਸੀਟ ਮੈਨੂੰ ਦੇ ਕੇ ਮੇਰਾ ਮਨ ਜਿੱਤ ਲਿਆ ਪਰ ਜੇ ਕਿਸੇ ਦੀ ਸੀਟ ਧੱਕੇ ਮਾਰ ਕੇ ਖੋਹ ਲਈ ਜਾਵੇ ਤਾਂ ਇਸ ਤੋਂ ਬੁਰਾ ਸ਼ਕਸ ਕੌਣ ਹੋ ਸਕਦਾ ਹੈ-ਕਿਸੇ ਨੂੰ ਆਪਣਾ ਸੁਖ ਦੇਣ ਵਾਲਾ ਪੁਰਸ਼ ਅਤੇ ਕਿਸੇ ਦੇ ਸੁੱਖ ਨੂੰ ਖੋਹ ਲੈਣ ਵਾਲਾ ਪਾਪੀ ਮੰਨਿਆ ਜਾਂਦਾ ਹੈ=ਗੁਰਬਾਣੀ ਦਾ ਆਦੇਸ਼ ਹੈ:—

*ਪਾਪ ਕਰੇਦੜ ਸਰ ਪਰ ਮੁਠੇ ॥ ਅਜਰਾਈਲਿ ਫੜੇ ਫੜਿ ਕੁਠੇ ॥ ਦੋਜਕਿ ਪਾਏ ਸਿਰਜਣ ਹਾਰੈ*
*ਲੇਖਾ ਮੰਗੈ ਬਾਣੀਆ ॥੨॥ ਸੰਗਿ ਨ ਕੋਈ ਭਈਆ ਬੇਬਾ ॥ ਮਾਲੁ ਜੋਬਨੁ ਧਨੁ ਛੋਡਿ ਵਵੇਸਾ ॥*
*ਕਰਮ ਕਰੀਮ ਨ ਜਾਤੋ ਕਰਤਾ ਤਿਲ ਪੀੜੇ ਜਿਉ ਘਾਣੀਆ ॥੩॥ ਖੁਸਿ ਖੁਸਿ ਲੈਦਾ ਵਸਤੁ ਪਰਾਈ ॥*
*ਵੇਖੈ ਸੁਣੇ ਤੇਰੈ ਨਾਲਿ ਖੁਦਾਈ ॥ ਦੁਨੀਆ ਲਬਿ ਪਇਆ ਖਾਤ ਅੰਦਰਿ ਅਗਲੀ ਗਲ ਨਾ ਜਾਣੀਆ ॥੪॥ ਪੰ:੧੦੨੦॥ ਮ:੫॥*

---

☛ (ਪੰਨਾ ੯੭ ਦੀ ਬਾਕੀ)—ਧਾੜਵੀ ਚੋਰਾਂ ਦਾ ਚੋਰ ਹੈ । ਜਿਸ ਨੇ ਆਪਣੀ ਇਸਤ੍ਰੀ ਦੀ ਚੋਰੀ ਕੀਤੀ ਕਮਾਈ ਵੀ ਲੁੱਟ ਲਈ ਹੈ-ਉਹ ਲੋਕ ਕਿੱਥੇ ਲੇਖਾ ਦੇਣਗੇ ?

ਬੀਬੀ ਨਵਤੇਜ ਕੌਰ ਪੂਹਲੀ ਕਹਿੰਦੀ ਹੈ—ਨੌਕਰੀ ਤੋਂ ਇਲਾਵਾ ਘਰ ਦਾ ਕੰਮ ਤੇ ਬਚਿਆਂ ਦੀ ਪ੍ਰਵਰਿਸ਼ ਤੇ ਪੜ੍ਹਾਈ ਨੂੰ ਇਕਲੀ ਨਿਭਾ ਰਹੀ ਇਸਤ੍ਰੀ ਦੇ ਕੰਮ ਨੂੰ ਫੇਰ ਵੀ ਗੌਲਿਆ ਨਹੀ ਜਾਂਦਾ । ਪਰ ਕੀ ਇਸ ਵਿਚ ਸਾਰਾ ਦੋਸ ਮਰਦ ਦਾ ਹੀ ਹੈ-ਜਾਂ ਮਰਦ ਨੇ ਹੀ ਇਸਤ੍ਰੀ ਨੂੰ ਗੁਲਾਮ ਬਣਾਇਆ ਹੈ ਉਹ ਉਸ ਉਪਰ ਜ਼ੁਲਮ ਕਰਦਾ ਹੈ । ਰਾਜਿਆਂ ਮਹਾ ਰਾਜਿਆਂ ਦੇ ਸਮੇ ਤੋਂ ਲੈਕੇ ਕਸੂਰ ਮਰਦ ਦਾ ਹੀ ਸਮਝਿਆ ਗਿਆ, ਪਰ ਜੇ ਦੇਖਿਆ ਜਾਵੇ ਤਾਂ ਇਸਤ੍ਰੀ ਇਸਤ੍ਰੀ ਦੀ ਖੁਦ ਹੀ ਜ਼ਿਮੇਵਾਰ ਹੈ । ਉਸਨੇ ਆਪਣੇ ਸਕੰਜੇ ਵਿਚ ਪੁਰਸ਼ ਨੂੰ ਫਸਾਕੇ ਇਸਤ੍ਰੀ ਉਪਰ ਜ਼ੁਲਮ ਕਰਾਏ, ਉਹ ਸੱਸਾਂ ਬਣਕੇ, ਨਣਾਨ ਬਣਕੇ, ਭਰਜਾਈ ਜਾਂ ਦਰਾਣੀ, ਜਠਾਣੀ ਅਥਵਾ ਸੌਕਣ ਦੇ ਰੂਪ ਵਿਚ ਜ਼ੁਲਮ ਕਰਦੀ ਕਰੌਂਦੀ ਰਹੀ । ਕੋਈ ਪੁਰਸ਼ ਪਤਨੀ ਨੂੰ ਘੱਟ ਦਾਜ ਪਿੱਛੇ ਜਾਂ ਕਿਸੇ ਲਾਲਚ ਵਿਚ ਆ ਕੇ ਆਪਣੀ ਜ਼ਿੰਦਗੀ ਰੋਲਣਾ ਨਹੀ ਚਾਹੁੰਦਾ, ਪਰ ਇਹ ਸਭ ਕੁਝ ਇਸਤ੍ਰੀ ਹੀ ਉਸ ਕੋਲੋਂ ਕਰਾ ਰਹੀ ਹੈ । ਕਿਉਂਕਿ ਇਸਤ੍ਰੀ ਛੋਟੇ ਦਿਲ ਦੀ ਮਾਲਿਕ ਹੈ, ਉਹ ਈਰਖਾਲੂ ਹੈ, ਸੁੰਦ੍ਰਤਾ ਉਸਦੀ ਕਮਜ਼ੋਰੀ ਹੈ, ਦੂਸਰੀ ਇਸਤ੍ਰੀ ਨੂੰ ਨੀਵਾਂ ਦਿਖਾਉਣਾ ਉਸਦਾ ਵਡੱਪਣ ਹੈ, ਉਹ ਇਕ ਸੁਲਘਦੀ ਚੰਗਿਆੜੀ ਹੈ, ਮਰਦ ਨੂੰ ਇਕ ਆਪਣੇ ਇਸ਼ਾਰੇ ਤੇ ਨਚਾ ਕੇ ਰੱਖਣਾ ਉਸਦੀ ਵਡਿਆਈ ਹੈ । ਉਸਦੀ ਅੱਖ ਦਾ ਇਕ ਮੋਤੀ ਆਦਮੀ ਤੇ ਤਲਵਾਰ ਦੇ ਵਾਰ ਦਾ ਕੰਮ ਕਰਦਾ ਹੈ । ਜ਼ੁਲਮ ਪੁਰਸ਼ ਨਹੀਂ ਕਰਦਾ ਇਸਤ੍ਰੀ ਕਰਦੀ ਹੈ । ਇਸ ਲਈ ਇਸਤ੍ਰੀ ਆਪਣੇ ਤੇ ਢਹਿ ਰਹੇ ਜ਼ੁਲਮਾਂ ਦੀ ਆਪ ਜ਼ਿਮੇਵਾਰ ਹੈ, ਇਸ ਲਈ ਇਸਤ੍ਰੀ ਨੂੰ ਆਪਣੇ ਅੰਦਰ ਝਾਤੀ ਮਾਰਨੀ ਚਾਹੀਦੀ ਹੈ । ਤੇ ਕਿਸੇ ਤੇ ਜ਼ੁਲਮ ਕਰਨ ਤੋਂ ਗੁਰੇਜ਼ ਕਰਨਾ ਚਾਹੀਦਾ ਹੈ ੧. ਟ੍ਰਿਬਿਊਨ ੧੮ ਅਗਸਤ ੧੯੯੪ ਵਿਚ ਅਜੀਤ ਸਿੰਘ ਢੰਗਰਾਲੀ ਔਰਤ ਦਰ ਔਰਤ ਦੇ ਸਿਰਲੇਖ ਹੇਠ ਲਿਖਦਾ ਹੈ—

ਮਾਂ, ਧੀ, ਪਤਨੀ ਜਨਨੀ ਜੱਗ ਦੀ ਏਹ ਸਦਾ ਕਹਿਰ ਜਰਦੀ ਆਈ ਜਾਨ ਉਤੇ ॥
ਕਦੀ ਸੱਸ ਤੇ ਨਣਦ ਦਹੇਜ ਪਿੱਛੇ ਪਾਇਆ ਮਿਟੀ ਦਾ ਤੇਲ ਰਕਾਨ ਉਤੇ ॥
ਸਦਾ ਨੂੰਹਾ ਹੀ ਸੜਦੀਆਂ ਨੇ ਧੀ ਸੜੀ ਨਾਂ ਕਦੀ ਮਕਾਨ ਉਤੇ ॥
ਜੇਕਰ ਔਰਤ ਨਾਂ ਔਰਤ ਦੀ ਹੋਏ ਵੈਰਨ ਇਸਦਾ ਕੋਈ ਨਾ ਵੈਰੀ ਜਹਾਨ ਉਤੇ ॥

ਨਹਿ ਲਖਾਵੈ ॥ ॥੩॥ [੧]ਤਾ ਤੇ ਤਰੁਨਿ ਦੁਖਿਤ ਅਤਿ ਭਈ ॥ [੨]ਚਿੱਤ ਮੈਂ ਚਰਿੱਤ ਬਿਚਾਰੇ ਕਈ ॥ [੩]ਤਬ ਤਿਨ ਇਹੈ ਬਿਚਾਰ ਬਿਚਾਰਾ ॥ [੪]ਨਿਜੁ ਤਨ ਭੇਸ ਜੋਗ ਕੋ ਧਾਰਾ ॥੪॥ [੫]ਜੋਗ ਭੇਸ ਧਰਿ ਤਿਹ ਗ੍ਰਿਹ ਗਈ ॥ [੬]ਜੰਤ੍ਰ ਮੰਤ੍ਰ ਸਿਖਵਤ ਬਹੁ ਭਈ ॥ [੭]ਤਾ ਕੋ ਲਯੋ ਚੋਰਿ ਕਰਿ ਚਿੱਤਾ ॥ [੮]ਔਰ ਹਰਾ ਗ੍ਰਿਹ ਕੋ ਸਭ ਬਿੱਤਾ ॥੫॥ [੯]ਇਕ ਦਿਨ ਯੌ ਤਿਹੱ ਸਾਥ ਉਚਾਰੋ ॥ [੧੦]ਜਾਨਤ ਜੋਗੀ ਸਵਹਿ ਉਠਾਰੋ ॥ [੧੧]ਇਕ ਦਿਨ ਇਕਲ ਜੁ ਮੋ ਸੌ ਚਲੈਂ[1] ॥ [੧੨]ਕੌਤਕ ਲਖਹੁ ਸਕਲ ਤੁਮ ਭਲੈ[2] ॥੬॥ ਦੋਹਰਾ ॥ [੧੩]ਅਬ ਲਗਿ ਜਗਤ ਮਸਾਨ ਕੋ ਨਾਹਿ ਨਿਹਾਰਾ ਨੈਨ ॥ [੧੪]ਅਬ ਜਗਿਯਾ ਕੇ ਹੇਤ ਤੇ ਦਿਖਿ ਹੈਂ ਭਾਖੇ ਬੈਨ ॥੭॥ ਚੌਪਈ ॥ [੧੫]ਜਬ ਨਿਸੁ ਭਈ ਅਰਧ ਅੰਧਯਾਰੀ ॥ [੧੬]ਤਬ ਨ੍ਰਿਪ ਸੁਤ ਇਹੱ ਭਾਂਤਿ ਬਿਚਾਰੀ ॥ [੧੭]ਇਕਲੋ ਜੋਗੀ ਸਾਥ ਸਿਧੈ ਹੈਂ ॥ [੧੮]ਉਠਤ ਮਸਾਨ ਨਿਰਖਿ ਘਰ ਐਹੈਂ ॥੮॥ [੧੯]ਚਲਤ ਭਯੋ ਜੋਗੀ ਕੇ ਸੰਗਾ ॥ [੨੦]ਤ੍ਰਿਯ ਚਰਿੱਤ੍ਰ ਕੋ ਲਖਯੋ ਨ ਢੰਗਾ ॥ [੨੧]ਹ੍ਵੈ ਇਕਲੋ ਗਯੋ ਤਿਹੱ ਸਾਥਾ ॥ [੨੨]ਸਸਤ੍ਰ ਅਸਤ੍ਰ ਗਹਿ ਲਯੋ ਨ ਹਾਥਾ ॥੯॥ [੨੩]ਜਬ ਦੋਊ ਗਏ ਗਹਬਰ ਬਨ ਮਾਹੀ ॥ [੨੪]ਜਹੱ ਕੋਊ ਮਨੁਛ ਤੀਸਰੋ ਨਾਹੀ ॥ [੨੫]ਤਬ ਅਬਲਾ ਇਹੱ ਭਾਂਤਿ ਉਚਾਰਾ ॥ [੨੬]ਸੁਨਹੁ ਕੁਅਰਿ ਜੁ ਬਚਨ ਹਮਾਰਾ ॥੧੦॥ ਤ੍ਰਿਯ ਬਾਚ ॥ [੨੭]ਕੈ ਜੜ੍ਹ ਪ੍ਰਾਨਨ ਕੀ ਆਸਾ ਤਜੁ ॥ [੨੮]ਕੈ ਰੁਚਿ ਮਾਨਿ ਆਉ ਮੁਹਿ ਕੌ ਭਜੁ ॥ [੨੯]ਕੈ ਤੁਹਿ ਕਾਟਿ ਕਰੈ ਸਤ ਖੰਡਾ ॥ [੩੦]ਦੈ ਕੈ ਮੋਰਿ ਭਗ ਬਿਖੈ ਲੰਡਾ[i] ॥੧੧॥ [੩੧]ਰਾਜ ਕੁਅਰਿ ਅਤ ਹੀ ਤਬ ਡਰਾ ॥ [੩੨]ਕਾਮ ਭੋਗ ਤਿਹੱ ਤ੍ਰਿਯ ਸੰਗ ਕਰਾ ॥ [੩੩]ਇਹੱ ਛਲ ਸੌ ਵਾ ਕੋ ਛਲਿ ਗਈ ॥ [੩੪]ਰਾਇ ਬਿਰਾਗਿਯਹਿ ਭੋਗਤ ਭਈ ॥੧੨॥ [੩੫]ਅੰਤ ਤ੍ਰਿਯਨ ਕੋ ਕਿਨੂੰ ਨ ਪਾਯੋ ॥ [੩੬]ਬਿਧਨਾ ਸਿਰਜਿ ਬਹੁਰਿ ਪਛੁਤਾਯੋ* ॥ [੩੭]ਜਿਨ ਇਹ ਕਿਯੋ ਸਕਲ ਸੰਸਾਰੋ ॥ [੩੮]ਵਹੈ ਪਛਾਨਿ ਭੇਦ ਤ੍ਰਿਯ ਹਾਰੋ ॥੧੩॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਬਾਰਹ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੧੨॥੫੯੪੯॥ ਅਫਜੂੰ ॥

ਚੌਪਈ ॥ [੩੯]ਸੂਰਨ ਸੈਨ ਇਕ ਸੁਨਾ ਨ੍ਰਿਪਾਲਾ ॥ [੪੦]ਜਾਕੇ ਸਦਨ ਆਠ ਸੈ ਬਾਲਾ ॥ [੪੧]ਬਿਸੰਮਤੀ ਤਾ ਕੇ ਇਕ ਨਾਰੀ ॥ [੪੨]ਜਾਤ ਨ ਜਿਹੱ ਕੀ ਪ੍ਰਭਾ ਉਚਾਰੀ ॥੧॥ [੪੩]ਨਾਇਨੇਕ ਤਿਨ ਨ੍ਰਿਪਤਿ ਨਿਹਾਰੀ ॥ [੪੪]ਰੂਪਮਾਨ ਗੁਨ ਮਾਨ ਬਿਚਾਰੀ ॥ [੪੫]ਤਾਕਹ ਪਕਰਿ ਸਦਨ ਲੈ ਆਯੋ ॥ [੪੬]ਕਾਮ ਭੋਗ ਤਿਹੱ ਸਾਥ ਕਮਾਯੋ ॥੨॥ [੪੭]ਤਾ ਕੋ ਲੈ ਇਸਤ੍ਰੀ ਨ੍ਰਿਪ ਕਰੋ ॥ [੪੮]ਭਾਂਤਿ ਭਾਂਤਿ ਤਿਹੱ ਸਾਥ ਬਿਹਰੋ ॥ [੪੯]ਤਾ ਤ੍ਰਿਯ ਕੀ

1. ਅੱਧਕ ( ੱ ) ਲਾ ਲੇ "ਚੱਲੈਂ" (ਬੋਲੋ) ।
2. ਪੋਲਾ ਬੋਲੋ ।

i. ਕੀ ਇਹ ਪੁਰਸ਼ ਦੀ ਕਮਜ਼ੋਰੀ ਨਹੀਂ ?

ਨਵੀ ਦਿਲੀ ੧੧ ਅਗਸਤ ਪੀ.ਟੀ ਆਈ-੧੮ ਅਗਸਤ ੧੯੯੪ ਟ੍ਰਿਵਿਉਨ ਦੀ ਖਬਰ ਹੈ ਕਿ ਦਿਲੀ ਪੁਲੀਸ ਦੀ ਜਰਾਇਮ ਸਾਖਾ ਨੇ ਰਾਮ ਪ੍ਰਸਾਦ ਨਾਂ ਦੇ ਇਕ ਵਿਗੜੇ ਹੋਇ ਬਿਭਚਾਰੀ ਤ੍ਰਾਂਤਕ ਨੂੰ ਗ੍ਰਿਫਤਾਰ ਕੀਤਾ ਹੈ ॥ ਉਸ ਦੀ ਭੈਣ ਸੀਲਾ ਨੇ ਮੰਨਿਆ ਕਿ ਰਾਮ ਪ੍ਰਸਾਦ ਨੇ ਉਸ ਦੇ ਨਾਲ ਇਕ ਵਾਰੀ ਜਬਰੀ ਬਲਾਤਕਾਰ ਕਰਕੇ ਪਿਛੋਂ ੧੬-੧੭ ਸਾਲਾਂ ਤੋਂ ਕਾਮ ਸਬੰਧ ਸਨ । ਉਹ ਤਾਂਤ੍ਰਿਕ ਦਾ ਭੇਖਧਾਰੀ ਬੈਠਾ ਸੀ ਅਤੇ ਉਹ ਉਨ੍ਹਾਂ ਨੌਜਵਾਨ ਇਸਤ੍ਰੀਆਂ ਨੂੰ ਫੁਸਲਾ ਲੈਂਦਾ ਸੀ ਜਿਨ੍ਹਾਂ ਦੇ ਬੱਚਾ ਨਹੀਂ ਸੀ ਹੁੰਦਾ ਅਤੇ ਫਿਰ ਉਨ੍ਹਾਂ ਨੂੰ ਸੰਭੋਗ ਲਈ ਮਜਬੂਰ ਕਰ ਦਿੰਦਾ । ਉਸ ਨੂੰ ਪੁਲੀਸ ਨੇ ਗਾਜ਼ੀਆਬਾਦ ਦੇ ਪਿੰਡ ਡਸਨਾ ਤੋਂ ਗ੍ਰਿਫਤਾਰ ਕਰ ਲਿਆ ।

ਸਵਾਲ ਹੈ—ਕਿ ਪੁਰਸ਼ ਨੂੰ ਬਾਲਾਤਕਾਰ ਕਰਨ ਦੇ ਦੋਸ਼ ਵਿਚ ਪੁਲਿਸ ਗ੍ਰਿਫਤਾਰ ਕਰ ਸਕਦੀ ਹੈ ਕਾਨੂੰਨ ਦੀ ਧਾਰਾ ਹੇਠ ਉਸ ਨੂੰ ਸਜਾ (ਦੰਡ) ਦਿੱਤਾ ਜਾ ਸਕਦਾ ਹੈ- ਪੰਚਾਇਤ ਵੱਲੋਂ ਖੋਤੇ ਤੇ ਕਾਲਾ ਮੂੰਹ ਕਰਕੇ ਗਲੇ ਵਿਚ ਛਿੱਤ੍ਰਾਂ ਦੀ ਮਾਲਾ ਪਾ ਕੇ-ਚੜਾਕੇ ਪਿੰਡ ਵਿਚ ਫੇਰ ਕੇ ਬੇਇਜ਼ਤ ਕੀਤਾ ਜਾ ਸਕਦਾ ਹੈ । ਪਰ ਜੇ ਇਸਤ੍ਰੀ ਪੁਰਸ਼ ਨੂੰ ਜਬਰੀ ਅਭੇਦ ਹੋਣ ਲਈ ਮਜਬੂਰ ਕਰਦੀ ਹੈ ਨਾਂਹ ਕਰਨ ਤੇ ਮੌਤ ਦੰਡ ਦੇਣ ਨੂੰ ਤਿਆਰ ਹੈ-ਉਸ ਇਸਤ੍ਰੀ ਨੂੰ ਕੋਈ ਦੰਡ ਦਾ ਨਾਮ ਨਹੀਂ । ਕਈ ਚਰਿਤ੍ਰ ਆ ਚੁੱਕੇ ਹਨ ਰਾਜੇ ਮਹਾਰਾਜੇ ਵੀ ਸਿਰ ਸੁੱਟ ਕੇ ਉਸ ਇਸਤ੍ਰੀ ਦੇ ਵੱਸ ☛

੧. ਜਿਸ ਕਰਕੇ ਉਹ ਇਸਤ੍ਰੀ ਦਿਲ ਵਿਚ ਦੁਖੀ ਹੋਈ ।
੨. ਤਾਂ ਉਸ ਨੇ ਚਿਤ ਵਿਚ ਕਈ ਢੰਗ ਸੋਚੇ ।
੩. ਫੇਰ ਉਸਨੇ ਇਕ ਏਹ ਵਿਚਾਰ ਵਿਚਾਰੀ ।
੪. ਆਪਣੇ ਤਨ ਤੇ ਜੋਗ ਦਾ ਭੇਸ ਧਾਰਨ ਕਰ ਲਿਆ ॥੪॥
੫. ਜੋਗ ਦਾ ਭੇਸ ਕਰਕੇ ਉਸਦੇ ਘਰ ਚਲੀ ਗਈ ।
੬. ਤਾਂ ਕਈ ਤਰਾਂ ਦੇ ਜੰਤ੍ਰ, ਮੰਤ੍ਰ ਉਸ ਨੂੰ ਬਹੁਤ ਸਾਰੇ ਸਿਖਾਉਨ ਲੱਗ ਪਈ ।
੭. ਇਸ ਤਰਾਂ ਰਾਜ ਕੁਮਾਰ ਦਾ ਚਿਤ ਜਿੱਤ ਲਿਆ ।
੮. ਜਿਸ ਦੇ ਨਾਲ ਘਰ ਦਾ ਬਹੁਤ ਸਾਰਾ ਧਨ ਵੀ ਕਾਬੂ ਕਰ ਲਿਆ ॥੫॥
੯. ਇਕ ਦਿਨ ਉਸ ਨੂੰ ਇਸ ਤਰਾਂ ਕਿਹਾ ਕਿ ।
੧੦. ਮੈ ਐਸਾ ਜੋਗੀ ਹਾਂ, ਮਸਾਣਾਂ ਵਿਚ ਜਾ ਕੇ ਸਿਵਾ ਵੀ ਜਗਾਅ ਸਕਦਾ ਹੈ ।
੧੧. ਤੇ ਇਕੱਲੇ ਹੀ ਮੇਰੇ ਨਾਲ ਚੱਲੋ-ਫੇਰ ਮੇਰੇ ।
੧੨. ਜੰਤ੍ਰ ਮੰਤ੍ਰਾਂ ਦੇ ਚੰਗੇ ਚੰਗੇ ਕੌਤਕ ਵੇਖੋ ॥੬॥
੧੩. ਦੋਹਰਾ ॥ ਹੁਣ ਤੱਕ ਤੈਂ ਸੰਸਾਰ ਵਿਚ ਮੁਰਦਾ ਘਾਟ (ਮਸਾਣ) ਨੂੰ ਤੈਂ ਅੱਖੀਂ ਨਹੀਂ ਵੇਖਿਆ ।
੧੪. ਹੁਣ ਮੇਰਾ ਜੋਗੀ ਦਾ ਤੇਰੇ ਨਾਲ ਬਹੁਤਾ ਪਿਆਰ ਕਰਕੇ ਤੈਨੂੰ ਦਿਖਾਉਂਦਾ ਹਾਂ ਇਹ ਗੱਲ ਕਹਿ ਦਿੱਤੀ ॥੭॥
੧੫. ਜਿਸ ਵੇਲੇ ਹਨੇਰੀ ਰਾਤ ਅੱਧੀ ਗਈ ।
੧੬. ਤਾਂ ਰਾਜ ਕੁਮਾਰ ਨੇ ਇਸ ਤਰਾਂ ਵਿਚਾਰ ਕੀਤੀ ।
੧੭. ਚਲੋ ਅਜ ਇਕੱਲੇ ਹੀ ਜੋਗੀ ਦੇ ਨਾਲ ਚਲਦੇ ਹਾਂ ।
੧੮. ਮਸਾਣ ਦੇ ਜਾਦੂ ਨੂੰ ਵੇਖ ਕੇ ਉਸ ਨੂੰ ਜਾਗਦੇ ਨੂੰ ਵੇਖ ਕੇ ਤੇ ਉਠਕੇ ਘਰ ਆ ਜਾਵਾਂਗੇ ॥੮॥
੧੯. ਉਠਕੇ ਤੁਰ ਪਿਆ ਜੋਗੀ ਦੇ ਨਾਲ ।
੨੦. ਇਸਤ੍ਰੀ ਦੇ ਚਰਿਤ੍ਰ ਦਾ ਢੰਗ ਨਾਂ ਸਮਝਿਆ ।
੨੧. ਇਕਲਾ ਹੀ ਉਠਕੇ ਤੁਰ ਪਿਆ ਉਸਦੇ ਨਾਲ ।
੨੨. ਕੋਈ ਸ਼ਸਤ੍ਰ ਜਾਂ ਅਸਤ੍ਰ ਹਥ ਵਿਚ ਨਾਂ ਲਿਆ ॥੯॥
੨੩. ਜਦੋਂ ਦੋਇ ਚਲੇ ਗਏ ਘੋਰ ਜੰਗਲ ਵਿਚ ।
੨੪. ਜਿਥੇ ਕੋਈ ਤੀਸਰਾ ਪੁਰਸ਼ ਨਹੀਂ ਸੀ ।
੨੫. ਫੇਰ ਉਸ ਇਸਤ੍ਰੀ ਨੇ ਇਸ ਤਰ੍ਹਾਂ ਕਿਹਾ ।
੨੬. ਐ ਰਾਜ ਕੁਮਾਰ ਮੇਰੀ ਗਲ ਸੁਣ ਲੈ ॥੧੦॥
੨੭. ਉਹ ਇਸਤ੍ਰੀ ਕਹਿੰਦੀ ਹੈ ਕਿ ਐ ਮੂਰਖ ਜਾਂ ਤਾਂ ਆਪਣੇ ਪ੍ਰਾਣਾ ਦੀ ਆਸ ਛੱਡ ਦੇਹ ।
੨੮. ਜਾਂ ਫੇਰ ਐਨ ਰੁਚਤ ਨਾਲ ਮੇਰੇ ਸੰਗ ਵਿਚ ਵਿਹਾਰ ਕਰ ।
੨੯. ਨਹੀਂ ਤਾਂ ਤੈਨੂੰ ਕਟਕੇ ਸਤ ਟੋਟੇ ਕਰ ਦਿਆਂਗੀ
੩੦. ਜਾ ਫੇਰ ਮੇਰੀ ਭਗ ਵਿਚ ਆਪਣੀ ਇਦਰੀ ਪਾ ਦੇਹ ॥੧੧॥
੩੧. ਰਾਜ ਕੁਮਾਰ ਉਸ ਵੇਲੇ ਬਹੁਤ ਭੈ-ਭੀਤ ਤੇ ਹੈਰਾਨ ਹੋਇਆ।
੩੨. ਪ੍ਰੰਤੂ ਜੋ ਉਸ ਨੇ ਕਿਹਾ ਸੋ ਕਰ ਲਿਆ ।
੩੩. ਐਸ ਧੋਖੇ ਨਲ ਉਸਨੂੰ ਛਲ ਲਿਆ ।
੩੪. ਰਾਇ ਬਰਾਗੀ ਰਾਜ ਕੁਮਾਰ ਨੂੰ ਭੋਗ ਗਈ ॥੧੨॥
੩੫. ਇਨਾਂ ਇਸਤ੍ਰੀਆਂ ਦਾ ਅੰਤ ਕਿਸੇ ਨਹੀ ਪਾਇਆ ।
੩੬. ਵਜੀਰ ਕਹਿੰਦਾ ਹੈ ਕਿ ਐ ਰਾਜਨ ! ਇਸਤ੍ਰੀ ਤੇ ਇਤਬਾਰ ਕਰਕੇ ਪੁੱਤ੍ਰ ਨੂੰ ਨਾਂ ਕੋਹ-ਬਧਾਤਾ ਵੀ ਇਸਤ੍ਰੀ ਨੂੰ ਬਣਾ ਤਾਂ ਬੈਠਿਆ ਪਰ ਪਿਛੋਂ ਬਹੁਤ ਪਛਤਾਵ ਕਰਦਾ ਰਿਹਾ।
੩੭. ਜਿਸਨੇ ਇਹ ਸਾਰਾ ਸੰਸਾਰ ਬਣਾਇਆ ਹੈ ।
੩੮. ਉਹ ਭੀ ਇਸਦਾ ਭੇਤ ਪਾਉਂਦਾ ਥੱਕ ਕੇ ਹਾਰ ਗਿਆ ॥੧੩॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਬਾਹਰਵੀਂ ਕਥਾ ਸਮਾਪਤ ॥੩੧੨॥੫੯੪੯॥ਚਲਦਾ॥

---

੩੯. ਸੂਰਨ ਸੈਨ ਇਕ ਰਾਜਾ ਸੁਣਿਆ ਹੈ ।
੪੦. ਜਿਸ ਦੇ ਘਰ ਅਠ ਸੌ ਰਾਣੀ ਸੀ ਜਿਨ੍ਹਾਂ ਵਿਚੋਂ
੪੧. ਇਕ ਬਿਸ੍ਰ ਮਤੀ ਰਾਣੀ ਵੀ ਉਸਦੇ ਘਰ ਸੀ ।
੪੨. ਜਿਸ ਦੀ ਪ੍ਰਭਾ ਕਹੀ ਨਹੀਂ ਜਾਂਦੀ ॥੧॥
੪੩. ਉਸ ਰਾਜੇ ਨੇ ਇਕ ਨਾਇਣ ਵੇਖੀ ਉਸ ਨੂੰ -
੪੪. ਰਾਜੇ ਨੇ ਸੁੰਦਰ ਤੇ ਗੁਣਾ ਵਾਲੀ ਸਮਝਿਆ ।
੪੫. ਉਸਨੂੰ ਫੜਕੇ ਆਪਣੇ ਘਰ ਲੈ ਆਇਆ ।
੪੬. ਕਾਮ ਕ੍ਰਿਆ ਉਸ ਨਾਲ ਕੀਤੀ ॥੨॥
੪੭. ਰਾਜੇ ਨੇ ਲੈ ਕੇ ਉਸ ਨੂੰ ਆਪਣੀ ਇਸਤ੍ਰੀ ਬਣਾ ਲਿਆ।
੪੮. ਅਤੇ ਤਰ੍ਹਾਂ-ਤਰ੍ਹਾਂ ਉਸ ਨਾਲ ਵਿਹਾਰ ਕੀਤਾ ।
੪੯. ਪਰ ਉਸ ਇਸਤ੍ਰੀ ਦੀ.....

---

☛ ਹੋ ਗਏ । ਜਿਸ ਨੇ ਮਜਬੂਰ ਕੀਤਾ ਕਈ ਪੁਰਸ਼ ਮਾਰੇ ਭੀ ਗਏ ਪਰ ਇਸਤ੍ਰੀ ਨੂੰ ਕੋਈ ਦੰਡ ਨਹੀ । ਦੂਜਾ ਸਵਾਲ ਇਹ ਕਿ ਜਦੋਂ ਇਹੋ ਜਿਹੀਆਂ ਖਬਰਾਂ ਅਖਬਾਰ ਵਿਚ ਛਪਦੀਆਂ ਹਨ ਕਿਸੇ ਨੂੰ ਕੋਈ ਇਤਰਾਜ਼ ਨਹੀ ਫੇਰ ਸ੍ਰੀ ਦਸਮੇਸ਼ ਗੁਰੂ ਦੀ ਬਾਣੀ ਤੇ ਟੀਕਾ ਟਿੱਪਣੀ ਤੇ ਇਤਰਾਜਬਾਜੀ ਕਿਉਂ ?

* ਭਾਵੇਂ ਕਿਹਾ ਜਾਦਾ ਹੈ-ਕਿ ਇਸਤ੍ਰੀ ਅਰਧਾਂਗਨੀ ਅਬਲਾ ਜਾਂ ਪੁਰਸ਼ ਦੇ ਪੈਰ ਦੀ ਜੁੱਤੀ ਹੈ-ਸਾਡੇ ਗੁਰਦੇਵ ਬਾਬੇ ਨਾਨਕ ਨਿਰੰਕਾਰੀ ਨੇ ਇਸਤ੍ਰੀ ਜਾਤੀ ਦੇ ਹੱਕ ਵਿਚ ਆਵਾਜ ਉਠਾਈ ਤੇ ਇਸ ਨੂੰ ਸਮਾਜ ਦੇ ਬਰਾਬਰ ਲਿਆ ਖੜਾ ਕੀਤਾ ਜਦ ਕੇ ਹਿੰਦੂ ਧਰਮ ਮੰਦਰ ਵਿਚ ਜਾਣ ਦੀ ਇਸ ਨੂੰ ਮਨਾਹੀ ਸੀ । ਬ੍ਰਾਹਮਣ ਖੁਦ ਤੱਗ (ਜਨੇਊ) ਪੈਹਰਦਾ ਹੈ ਪਰ ਇਸਤ੍ਰੀ ਬੰਚਤ ਰੱਖੀ ਜਾਂਦੀ ਹੈ ਮਹੰਮਦੀ ਸਮਾਜ ਵਿਚ ਇਸ ਨੂੰ ਮਸੀਤੇ ਜਾਣ ਵਿਚ ਰੋਕ ਤੇ ਸੁੰਨਤ ਤੋ ਛੋਟ ਹੈ । ਪਰ ਗੁਰਸਿੱਖ ਸਮਾਜ ਵਿਚ ਪੂਰਨ ਪੁਰਸ਼ ਦੇ ਬਰਾਬਰ ਗੁਰਦੁਆਰੇ ਜਾਣਾ ਸੇਵਾ ਕਰਨੀ ਅੰਮ੍ਰਿਤ ਛਕਣਾ ਤੇ ਬਾਣੀ ਪੜਨੀ ਸਮੂਹਕ ਪੂਰਨ ਸਾਰੇ ਹੱਕ ਹਾਸਲ ਹਨ । ਅੱਜ ਇਸਤ੍ਰੀ ਚਾਰਦਿਵਾਰੀ ਵਿਚ ਕੈਦ ਨਹੀਂ, ਬਚਪਨ ਮਾਤਾ-ਪਿਤਾ ਦੇ ਅਧੀਨ ਜਵਾਨੀ ਸੱਸ ਸਹੁਰਾ ਪਤੀ ਦੇ ਅਧੀਨ ਇਹ ਬੜੀ ਪ੍ਰਸੰਨਤਾ ਨਾਲ ਕਬੂਲਦੀ ਹੈ ਤੇ ਸੇਵਾ ਦੇ ਪਿੜ ਵਿਚ ਇਸ ਦਾ ਕੋਈ ਸਾਨੀ ਨਹੀਂ । ਪਰ ਫੇਰ ਵੀ ਸਮਾਜ ਦੀਆਂ ਰਹੁ ਰੀਤਾਂ ਤੇ ਦਹੇਜ ਜਿਹੀਆਂ ਲਾਹਨਤਾਂ ਦਾ ਸ਼ਿਕਾਰ ਹੁੰਦੀ ਆ ਰਹੀ ਹੈ-ਪਿਛਲੇ ਸਮੇਂ ਵਿਚ ਜੰਮਦਿਆਂ ਹੀ ਅਫੀਮ ਦੇ ਕੇ ਜਾਂ ਦੁੱਧ ਨਾ ਪਿਆ ਕੇ ਅਥਵਾ ਗਲਾ ਘੁਟਕੇ ਮਾਰ ਦਿਤਾ ਜਾਂਦਾ ਸੀ । ਅੱਜਕਲ ਸਾਇੰਸ ਦੀ ਮਦਦ ਨਾਲ ਪੇਟ ਦੇ ਵਿਚ ਹੀ ਮਾਰੂ ਟੀਕਾ ਲਾ ਦਿਤਾ ਜਾਂਦਾ ਹੈ ਤੇ ਪ੍ਰਭੂ ਦੇ ਦਵਾਰ ਬੈਰੰਗ ਕਰ ਦਿੱਤਾ ਜਾਂਦਾ ਹੈ ਪ੍ਰਭੂ ਵੀ ਚੁਪ ਕਰਕੇ ਵੇਖਦਾ ਰਹਿੰਦਾ ਹੈ ਕਿਸੇ ਨੂੰ ਕੁਝ ਨਹੀ ਕਹਿੰਦਾ । ਜੇ ਕਿਸੇ ਦੀ ਲੰਬੀ ਆਯੂ ਵਧੀ ਕਰਕੇ ਬਚ ਨਿਕਲੇ ਤਾਂ ਦਹੇਜ ਦੇ ਭੈ ਦਾ ਜਾ ਲਾਲਚ ਦਾ ਸ਼ਿਕਾਰ-ਸਟੋਪ ਦੇ ਕ੍ਰੋਧ ਦੀ ਮਾਰ । ਕਿਸੇ ਵੇਲੇ ਇਕ ਰੁਪਯੇ ਨੂੰ ਕੇਸਰ ਜਾਂ ਹਲਦੀ ਦਾ ਟਿੱਕਾ ਲਾ ਕੇ ਪੁੱਤ੍ਰ-ਪੁਤ੍ਰੀ ਦਾ ਸ਼ਗਨ ਜੋੜਿਆ ਜਾਂਦੀ ਸੀ ਜਦ ਕੇ ਅਜ ਕਲ ਪਹਿਲੀ ਕੁਝ ਹਜਾਰ ਰੁਪਿਆ ਖਰਚਕੇ ਠਾਕਾ ਕੀਤਾ ਜਾਂਦਾ ਹੈ ਦੂਜੇ ਤੀਜੇ ਦਿਨ ਪੰਜ ਸਤ ਹਜਾਰ ਖਰਚਕੇ ਠੋਕਾ ਠੋਕਿਆ ਜਾਂਦਾ ਹੈ ਅਜੇ ਟਿੱਕਾ ਪ੍ਰਵਾਨ ਨਹੀਂ ਪੈਂਦਾ ਫੇਰ ਦਸ ਬੀਹ ਹਜ਼ਾਰ ਖਰਚੇ ਪੁੱਤ੍ਰ ਵਾਲੇ ਦੇ ਘਰ ਪੁੱਤ੍ਰੀ ਵਾਲੇ ਬਰਤਨ ਲੈ ਕੇ ਜਾਂਦੇ ਨੇ ਤੇ ਤਾਂ ਕਿਤੇ ਜਾਕੇ ਤੀਜੀ ਵਾਰ ਟਿਕਾ ਪ੍ਰਵਾਨ ਪੈਂਦਾ ਹੈ ਫੇਰ ਵੀ ਜੇ ਦਹੇਜ ਤਸੱਲੀ ਬਖਸ ਹੋਵੇ, ਆਗੂ ਲੋਕਾਂ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਸੀ ਪਰ ਆਗੂ ਲੋਕ ਤਾਂ ਆਪ ਫਿਟ ਗਏ ਇਹਨਾਂ ਵਧੀਆਂ ਰਸਮਾਂ ਦੇ ਆਗੂ ਹੀ ਚਾਲਕ ਤੇ ਜ਼ਿਮੇਵਾਰ ਹਨ । ਜਦ ਕਿ ਰਾਜੇ ਰਾਣਿਆਂ ਨੂੰ ਵੀ ਗੱਦੀ ਦੇਣ ਵੇਲੇ ਟਿੱਕਾ ਸਿਰਫ ਇਕ ਵਾਰ ਹੀ ਲਾਇਆ ਜਾਂਦਾ ਹੈ । ਫੇਰ ਇਕ ਛੋਕਰੂ ਨੂੰ ਤਿੰਨ ਵਾਰੀ ਕਿਉਂ ਸਵਾਏ ਹਵਸ ਤੇ ਲਾਲਚ ਨੂੰ ਪੱਠੇ ਪਾਉਣ ਤੋਂ ਬਿਨਾਂ ਹੋਰ ਇਸ ਵਿਚ ਕਿਹੜੀ ਸੁੰਦਰਤਾਈ ਹੈ ?

ਦਾਜ ਲੈਣ ਵਾਲੇ ਦਾਜ ਦੇਣ ਵਾਲੇ ਚੋਰੀ ਛਿਪੇ ਨੇ ਕੰਮ ਚਲਾਈ ਜਾਂਦੇ । ਧੀਆਂ ਵਾਲੇ ਨੇ ਦੁਖੀ ਦੇ ਦੁਖੀ ਹਾਲੇ
ਪੁੱਤ੍ਰਾਂ ਵਾਲੇ ਨੇ ਮੰਗਾਂ ਵਧਾਈ ਜਾਂਦੇ । ਨੂੰਹਾਂ ਸਾੜਨਾ ਅਜੇ ਨਾਂ ਖਤਮ ਹੋਇਆ ਤੇਲ ਛਿੜਕ ਕੇ ਤੀਲੀਆਂ ਲਾਈ ਜਾਂਦੇ।
ਵਡੇ ਘਰੀਪੇ ਲਾਹਣਤਾਂ ਭੈੜੀਆਂ ਨੂੰ ਲੋਕੀਂ ਕਾਸਤੇ ਗਲੇ ਲਗਾਈ ਜਾਂਦੇ ।

ਮੱਖਣ ਸਿੰਘ ਬਰਾੜ

ੴ ਸਤਿਗੁਰ ਪ੍ਰਸਾਦਿ

## ਬਚੋ ਨਵੀਆਂ ਲੀਹਾਂ ਤੋਂ

*ਜਬ ਲਗ ਦੁਨੀਆ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ ॥*
*ਭਾਲ ਰਹੇ ਹਮ ਰਹਣ ਨ ਪਾਇਆ ਜੀਵਦਿਆ ਮਰਿ ਰਹੀਐ ॥ਪੰ:੬੬੧॥ਮ:੧॥*
*ਸੇਖ ਫਰੀਦਾ ਜਿ ਥੀਐ ਸਕਰ ਹੋਈ ਵਿਸੁ ॥ ਸਾਈ ਬਾਝੁ ਆਪਣੇ ਵੇਦਨ ਕਹੀਐ ਕਿਸ ॥੧੦॥* ☛

ਕੁਟੇਵ ਨਹਿ ਜਾਈ ॥ [੧]ਅਵਰਨ ਸਾਥ ਰਮੈਂ ਲਪਟਾਈ[i] ॥੩॥ [੨]ਇਕ ਦਿਨ ਅਰਧ ਨਿਸਾ ਜਬ ਭਈ ॥ [੩]ਜਾਰ ਧਾਮ ਨਾਇਨਿ ਵਹ ਗਈ ॥ [੪]ਚੌਕੀਦਾਰਨ ਗਹਿ ਤਾ ਕੌ ਲਿਯ ॥ [੫]ਨਾਕ ਕਾਟਿ ਕਰ ਬਹੁਰਿ ਛਾਡਿ ਦਿਯ ॥੪॥ [੬]ਨਾਇਨਿ ਕਟੀ ਨਾਕ ਲੈ ਕੈ ਕਰ ॥ [੭]ਫਿਰਿ ਆਈ ਨ੍ਰਿਪ ਕੇ ਭੀਤਰ ਘਰ ॥ [੮]ਤਬ ਨ੍ਰਿਪ ਰੋਮ ਮੂੰਡਬੇ ਕਾਜਾ ॥ [੯]ਮਾਂਗਯੋ ਤੁਰਤੁ ਉਸਤਰਾ ਰਾਜਾ ॥੫॥ [੧੦]ਤਬ ਤਿਨ ਵਹੈ ਉਸਤਰਾ ਦਿਯੋ ॥ [੧੧]ਜਾ ਪਰ ਬਾਢਿ ਨ ਕਬਹੂੰ ਕਿਯੋ ॥ [੧੨]ਨਿਰਖਿ ਨ੍ਰਿਪਤਿ ਤਿਹ ਅਧਿਕ ਰਿਸਾਯੋ ॥ [੧੩]ਗਹਿ ਤਾ ਤ੍ਰਿਯ ਕੀ ਓਰ ਚਲਾਯੋ ॥੬॥ [੧੪]ਤਬ ਤ੍ਰਿਯ ਹਾਇ ਹਾਇ ਕਹਿ ਉਠੀ ॥ [੧੫]ਕਾਟਿ ਨਾਕ ਰਾਜਾ ਜੂ ਸੁਟੀ ॥ [੧੬]ਤਬ ਰਾਜਾ ਹੇਰਨ ਤਿਹੱ ਧਾਯੋ ॥ [੧੭]ਸੂਨ ਪੁਲਤ ਲਖਿ ਮੁਖ ਬਿਸਮਾਯੋ ॥੭॥ [੧੮]ਹਾਹਾ ਪਦ ਤਬ ਨ੍ਰਿਪਤਿ ਉਚਾਰਾ ॥ [੧੯]ਮੈਂ ਨਹਿ ਐਸੋ ਭੇਦ ਬਿਚਾਰਾ ॥ [੨੦]ਨਿਰਖਹੁ ਤਾ ਤ੍ਰਿਯ ਕੀ ਚਤੁਰਈ ॥ [੨੧]ਰਾਜਾ ਮੂੰਡ ਬੁਰਾਈ ਦਈ ॥੮॥ ਦੋਹਰਾ ॥ [੨੨]ਭੇਦ ਅਭੇਦ ਕੌ ਤਿਨ ਨ੍ਰਿਪਤਿ ਕਿਯਾ ਨ ਹ੍ਰਿਦੈ ਬਿਚਾਰ ॥ [੨੩]ਤਾਹਿ ਬੁਰਾਈ ਸਿਰ ਦਈ ਨਾਕ ਕਟਾਈ ਨਾਰਿ ॥੯॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਤੇਰਹ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੧੩॥੫੯੮੬॥ ਅਫਜੂੰ ॥

ਚੌਪਈ ॥ [੨੪]ਦੱਛਿਨ ਸੈਨ ਸੁ ਦੱਛਿਨ ਨ੍ਰਿਪ ਇਕ ॥ [੨੫]ਸਾਸਤਰ ਸਿੰਮ੍ਰਿਤਿ ਜਾਨਤ ਥੋ ਨਿਕ ॥ [੨੬]ਸਦਨ ਸੁਦੱਛਿਨ ਦੇ ਤਿਹੱ ਦਾਰਾ ॥ [੨੭]ਜਨੁ ਸਸਿ ਚੜ੍ਯੋ ਗਗਨ ਮੰਝਾਰਾ ॥੧॥ [੨੮]ਅਪ੍ਰਮਾਨ ਰਾਨੀ ਕੀ ਥੀ ਛਬਿ ॥ [੨੯]ਨਿਰਖਿ ਪ੍ਰਭਾ ਜਿਹ ਰਹਤ ਭਾਨ ਦਬਿ ॥ [੩੦]ਰਾਜਾ ਅਧਿਕ ਆਸਤਕ ਤਾ ਪਰ ॥ [੩੧]ਜਿਹੱ ਬਿਧਿ ਅਲਿ ਪੰਖੁਰੀ ਕਮਲ ਕਰਿ ॥੨॥ [੩੨]ਤਹਾਂ ਸਾਹ ਕੀ ਹੁਤੀ ਦੁਲਾਰੀ ॥ [੩੩]ਤਿਨ ਰਾਜਾ ਕੀ ਪ੍ਰਭਾ ਨਿਹਾਰੀ ॥ [੩੪]ਸ੍ਰੀ ਸੁ ਕੁਮਾਰ ਦੇਇ ਤਿਹੱ ਨਾਮਾ ॥ [੩੫]ਜਿਹੱ ਸੀ ਭਈ ਨ ਮਹਿ ਮਹਿ ਬਾਮਾ ॥੩॥ [੩੬]ਚਿਤ ਮਹਿ ਸਾਹ ਸੁਤਾ ਯੌ ਕਹਯੋ ॥ [੩੭]ਜਬ ਤਿਹੱ ਹੇਰਿ ਅਟਕਿ ਮਨ ਰਹਯੋ ॥ [੩੮]ਕੌਨ ਜਤਨ ਜਾ ਤੇ ਨ੍ਰਿਪ ਪਾਊਂ ॥ [੩੯]ਚਿਤ ਤੇਂ ਤ੍ਰਿਯ ਪਹਿਲੀ ਬਿਸਰਾਊਂ ॥੪॥ [੪੦]ਬਸਤ੍ਰਾਭਿ ਉੱਤਿਮ ਸਕਲ ਉਤਾਰੇ ॥ [੪੧]ਮੇਖਲਾਦਿ ਤਨ ਮੋ ਪਟ ਧਾਰੇ ॥ [੪੨]ਤਾਕੇ ਧ੍ਰੂਮ ਦ੍ਵਾਰ ਪਰ ਡਾਰਯੋ ॥ [੪੩]ਇਸਤ੍ਰੀ ਪੁਰਖ ਨ ਕਿਨੂੰ ਬਿਚਾਰਯੋ ॥੫॥ [੪੪]ਕੇਤਿਕ ਦਿਵਸ ਬੀਤ ਜਬ ਗਏ ॥ [੪੫]ਲਖਨ ਨਗਰ ਨਿਕਸਤ ਨ੍ਰਿਪ ਭਏ ॥ [੪੬]ਭਾਖਾ ਸੁਨਨ ਸਭਨ ਕੀ ਕਾਜਾ ॥ [੪੭]ਅਤਿਥ ਭੇਸ ਧਰਿ ਨਿਕਸਯੋ ਰਾਜਾ ॥੬॥ [੪੮]ਤਿਨ ਤ੍ਰਿਯ ਭੇਸ ਅਤਿਥ ਕੋ ਧਰਿਕੈ ॥ [੪੯]ਬਚਨ ਉਚਾਰਯੋ ਨ੍ਰਿਪਹਿ ਨਿਹਰਿਕੈ ॥

---

i. ਇਹ ਇਕ ਇਨਸਾਨੀ ਫਿਤਰਤ ਦਾ ਕ੍ਰਿਸ਼ਮਾ ਹੈ ਕਿ ਸੂਰਨ ਸੈਨ ਰਾਜੇ ਦੇ ਅਗੇ ੮੦੦ ਅਠ ਸੌ ਇਸਤ੍ਰੀ ਹੁੰਦੇ ਹੋਇਆਂ ਬਦਕਾਰ ਚਲਨ ਇਸਤ੍ਰੀ ਇਸ ਨੈਣ ਬਿਨਾਂ ਕੀ ਰੁਕਿਆ ਪਿਆ ਸੀ ? ਤੇ ਕੀ ਜਸ ਖਟਿਆ ਇਸ ਦੇ ਕੋਲੋ ਕੀ ੪੦੧ ਕਰਕੇ ਸੁਖੀ ਹੋ ਗਿਆ-ਮਹਾਂ ਬਚਨ ਹੈ

*ਜੇ ਲਖ ਇਸਤ੍ਰੀਆ ਭੋਗ ਕਰਹਿ ਨਵ ਖੰਡ ਰਾਜੁ ਕਮਾਹਿ ॥ ਬਿਨੁ ਸਤਿਗੁਰ ਸੁਖ ਨ ਪਾਵਹੀ ਫਿਰਿ ਫਿਰਿ ਜੋਨੀ ਪਾਹਿ ॥੩॥ਪੰ:੨੬॥ਮ:੩॥*

ਪਰ ਜੇ ਇਹ ਪੰਗਤੀ ਵਿਰੋਧੀਆਂ ਨੇ ਸੁਣ ਲਈ ਤਾਂ ਉਹਨਾਂ ਆਦਿ ਗੁਰਬਾਣੀ ਪੜਨੀ ਬੰਦ ਕਰ ਦੇਣੀ ਹੈ ਉਹ ਤਾਂ ਏਹੀ ਕਹਿਣਗੇ ਕਿ ਕਿਸੇ ਕਵੀ ਦਾ ਲੇਖ ਹੈ, ਗੁਰੂ ਜੀ ਕਦੋਂ ਭੋਗ ਸ਼ਬਦ ਅਸ਼ਲੀਲ ਲਿਖ ਸਕਦੇ ਸਨ । ਦੂਜੇ ਪਾਸੇ ਨੈਣ ਨੂੰ ਵੇਖੋ ਰਾਜੇ ਦੀ ਰਾਣੀ ਬਣ ਜਾਣ ਤੋਂ ਬਾਅਦ ਵੀ ਆਪਣੀ ਫਿਤਰਤ ਨਹੀਂ ਛੱਡੀ । ਤਾਂਹੀ ਭਾਈ ਗੁਰਦਾਸ ਜੀ ਨੂੰ ਲਿਖਣਾ ਪਿਆ ਸੀ

ਕੁੱਤਾ ਰਾਜ ਬਹਾਲੀਐ ਚੱਕੀ ਚਟਣ ਜਾਇ ਅਨੇਰੈ ॥ ਗੁਰ ਪੂਰੇ ਬਿਣ ਗਰਭ ਵਸੇਰੈ ॥੧੯॥੧੫॥

ਵਜੀਰ ਰਾਜੇ ਚਿਤ੍ਰ ਸੈਨ ਨੂੰ ਕਹਿ ਰਿਹਾ ਹੈ ਕਿ ਇਸਤ੍ਰੀ ਵਿਗੜ ਜਾਏ ਤਾਂ ਉਹ ਕਿਸੇ ਨੂੰ ਰਾਹ ਨਹੀਂ ਦਿੰਦੀ ਰਾਣੀ ਬਣ ਜਾਣ ਦੇ ਬਾਵਜੂਦ ਹਨੇਰੀਆਂ ਰਾਤਾਂ ਵਿਚ ਖੇਹ ਛਾਣਦੀ ਫਿਰਦੀ ਹੈ ਅਤੇ ਨੱਕ ਕਟਵਾ ਕੇ ਵੀ ਆਪਣੇ ਸਿਰ ਦੋਸ਼ ਨਹੀਂ ਆਉਣ ਦਿੱਤਾ ਇਸ ਦਾ ਦੋਸ਼ੀ ਵੀ ਰਾਜੇ ਨੂੰ ਠਹਿਰਾ ਦਿੱਤਾ ।

ਪਰ ਉਸਦੀ ਫਿਤਰਤ (ਆਦਤ) ਨਾ ਗਈ ਥਾਂ-ਥਾਂ ਦੇ ਖੇਤ ਚਰਨ ਦੀ ॥੩॥
੧. ਇਕ ਦਿਨ ਜਦੋਂ ਅੱਧੀ ਰਾਤ ਗਈ ਤਾਂ ਉਹ ਨਾਇਣ।
੨. ਆਪਣੇ ਇਕ ਯਾਰ ਪਾਸ ਚਲੀ ਗਈ ।
੩. ਪਹਿਰੇਦਾਰ ਨੇ ਉਸ ਨੂੰ ਪਕੜ ਲਿਆ ।
੪. ਨਕ ਵੱਢ ਕੇ ਉਸ ਨੂੰ ਛੱਡ ਦਿੱਤਾ ॥੪॥
੫. ਨਾਇਣ ਨੇ ਨੱਕ ਉਪਰ ਕੱਪੜਾ ਪਾ ਲਿਆ ਤਾ ਕਿ ਖ਼ੂਨ ਵਗਦਾ ਨਾ ਦਿਸੇ-ਤੇ ਕਟਿਆ ਹੋਇਆ ਨੱਕ-
੬. ਹੱਥ ਵਿਚ ਲੈ ਲਿਆ ਤੇ ਫੇਰ-
੭. ਰਾਜੇ ਦੇ ਘਰ ਆ ਗਈ ।
੮. ਤੇ ਰਾਜੇ ਨੇ ਵਾਲ ਸਾਫ (ਹਜ਼ਾਮਤ) ਕਰਨ ਲਈ ਉਸ ਕੋਲੋਂ -
੯. ਉਸਤਰਾ ਮੰਗਿਆ ॥੫॥
੧੦. ਤਾਂ ਨਾਇਣ ਨੇ ਉਹ ਉਸਤਰਾ ਦਿੱਤਾ ।
੧੧. ਜਿਹੜਾ ਵਾਲ ਵੱਢਣ ਦੇ ਕਦੇ ਕੰਮ ਨਹੀਂ ਸੀ ਆਇਆ।
੧੨. ਰਾਜਾ ਉਸਨੂੰ ਵੇਖ ਕੇ ਕ੍ਰੋਧ ਵਿਚ ਆ ਗਿਆ ਤੇ-
੧੩. ਉਹ ਫੜ ਕੇ ਨਾਇਣ ਵਲ ਸੁੱਟ ਦਿੱਤਾ ॥੬॥
੧੪. ਨਾਇਣ ਨੇ ਹਾਇ-ਹਾਇ ਕਹਿ ਕੇ ਰੌਲਾ ਪਾ ਦਿੱਤਾ ।
੧੫. ਕਿ ਰਾਜੇ ਨੇ ਮੇਰੀ ਨੱਕ ਵੱਢ ਸੁੱਟੀ, ਤਾਂ ਰਾਜਾ -
੧੬. ਉਸਨੂੰ ਵੇਖਣ ਲਈ ਅੱਗੇ ਹੋਇਆ ।
੧੭. ਨੱਕ ਤੋਂ ਕੱਪੜਾ ਚੁੱਕ ਦਿੱਤਾ ਖ਼ੂਨ ਵਗਦਾ ਵੇਖ ਕੇ ਰਾਜਾ ਹੈਰਾਨ ਹੋ ਗਿਆ ॥੭॥
੧੮. ਰਾਜੇ ਨੇ ਹੈਰਾਨੀ ਨਾਲ ਹਾ ਹਾ ਇਹ ਕਿਆ ਹੋ ਗਿਆ ? ਮੁਖ ਤੋਂ ਬਚਨ ਉਚਾਰਿਆ ਅਤੇ ਕਿਹਾ-
੧੯. ਮੈ ਤਾਂ ਇਹ ਗੱਲ ਸਮਝ ਨਹੀਂ ਸਕਿਆ ਕਿ ਨੱਕ ਕਿਵੇਂ ਕਟਿਆ ਗਿਆ । ਵਜੀਰ ਕਹਿੰਦਾ ਹੈ—
੨੦. ਐ ਰਾਜਨ! ਦੇਖ ਉਸ ਇਸਤ੍ਰੀ ਦੀ ਚਲਾਕੀ
੨੧. ਨੱਕ ਕਟਾ ਕੇ ਤਾਂ ਕਿਤੋਂ ਆਈ ਸੀ ਪਰ ਨਾਮ ਰਾਜੇ ਦੇ ਲਾ ਦਿੱਤੀ, ਆਪ ਭਲੀ ਬਣ ਗਈ ॥੮॥
੨੨. ਉਸਦੇ ਅਸਲ ਕਾਰਣ ਨੂੰ ਤਾਂ ਰਾਜਾ ਸਮਝ ਨਹੀਂ ਸਕਿਆ ਆਪਣੇ ਦਿਲ ਵਿਚ ।
੨੩. ਬੁਰਾਈ ਰਾਜੇ ਦੇ ਸਿਰ ਲਾ ਦਿੱਤੀ ਨੱਕ ਕਟਾਈ ਉਸ ਇਸਤ੍ਰੀ ਨੇ ਕਿਸੇ ਹੋਰ ਪਾਸੇ ॥੯॥੧॥
ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਤੇਰਹਵੀਂ ਕਥਾ ਸਮਾਪਤ ॥੩੧੩॥੫੯੫੮॥ਚਲਦਾ॥

੨੪. ਚੌਪਈ ॥ ਦੱਛਿ ਸੈਨ ਇਕ ਦੱਛਨ ਦੇਸ ਦਾ ਰਾਜਾ ਸੀ
੨੫. ਜਿਹੜਾ ਸ਼ਾਸਤ੍ਰ ਵ ਸਿਮ੍ਰਤੀਆਂ ਚੰਗੀ ਤਰਾਂ ਜਾਣਦਾ ਭਾਵ (ਨੀਤੀਵਾਨਾ) ਸੀ
੨੬. ਉਸਦੇ ਘਰ ਵਿਚ ਸੁਦੱਛਿਨਿ ਦੇ ਰਾਣੀ ਸੀ ਜਿਸਦਾ
੨੭. ਹੁਸਨ ਐਉਂ ਸੀ ਜਿਵੇਂ ਅਸਮਾਨ ਤੇ ਚੰਦ੍ਰਮਾ ਚੜ੍ਹਿਆ ਹੋਇਆ ਹੁੰਦਾ ਹੈ ॥੧॥
੨੮. ਉਸ ਰਾਣੀ ਦੇਇ ਛਬਿ ਕਹਣ ਕਥਨ ਤੋਂ ਬਾਹਰ ਸੀ
੨੯. ਜਿਸਦੀ ਪ੍ਰਭਾ ਨੂੰ ਵੇਖ ਕੇ ਸੂਰਜ ਵੀ ਫਿੱਕਾ ਪੈ ਜਾਂਦਾ ਸੀ ।
੩੦. ਰਾਜਾ ਉਸ ਤੇ ਬਹੁਤ ਪ੍ਰਭਾਵਤ ਤੇ ਮੋਹਤ ਸੀ ਜਿਸ
੩੧. ਤਰਾ ਕੰਵਲ ਫੁਲ ਤੇ ਭਵਰਾ ਹੁੰਦਾ ਹੈ ਪੰਖੇਰੂ ॥੨॥
੩੨. ਉਥੇ ਇਕ ਸ਼ਾਹੂਕਾਰ ਦੀ ਪੁੱਤ੍ਰੀ ਹੁੰਦੀ ਸੀ ।
੩੩. ਜਿਸਨੇ ਰਾਜੇ ਦਾ ਜੱਹੁ ਜਲਾਲ ਵੇਖਿਆ ।
੩੪. ਜਿਸ ਦਾ ਸੁਕਮਾਰ ਦੇਈ ਨਾਮ ਸੀ ।
੩੫. ਜਿਸ ਜਿਹੀ ਧਰਤੀ ਤੇ ਕੋਈ ਇਸਤ੍ਰੀ ਨਹੀਂ ਹੋਈ ॥੩॥
੩੬. ਉਸ ਸ਼ਾਹ ਦੀ ਪੁਤ੍ਰੀ ਨੇ ਚਿਤ ਵਿਚ ਇਸ ਤਰ੍ਹਾਂ ਕਿਹਾ- ਜਿਸ ਵੇਲੇ ਰਾਜੇ ਨੂੰ ਵੇਖ ਕੇ ।
੩੭. ਉਸ ਦਾ ਮਨ ਟਿਕ ਗਿਆ ਤੇ ਸੋਚਣ ਲੱਗੀ ।
੩੮. ਕਿ ਕਿਸੇ ਢੰਗ ਨਾਲ ਮੈ ਰਾਜੇ ਨੂੰ ਪ੍ਰਾਪਤਿ ਕਰ ਸਕਾਂ।
੩੯. ਅਤੇ ਪਹਿਲੀ ਇਸਤ੍ਰੀ ਨੂੰ ਇਸ ਦੇ ਦਿਲ ਤੋਂ ਭੁਲਾ ਦੇਵਾਂ॥੪॥
੪੦. ਚੰਗੇ ਬਸਤਰ ਤਨ ਤੋਂ ਲਾਹ ਦਿੱਤੇ ਸਾਰੇ ।
੪੧. ਮੈਲੇ ਕੁਚੈਲੇ ਫਕੀਰੀ ਬਸਤ੍ਰ ਪਾ ਲਏ ।
੪੨. ਰਾਜੇ ਦੇ ਦਰ ਦੇ ਅੱਗੇ ਧੂਣਾ ਲਾ ਲਿਆ ।
੪੩. ਇਸਤ੍ਰੀ ਹੈ ਜਾਂ ਪੁਰਖ ਕੋਈ ਨਾ ਪਹਿਚਾਣ ਸਕਿਆ ॥੫॥
੪੪. ਕਿਤਨੇ ਦਿਨ ਇਸੇ ਤਰਾਂ ਬੀਤ ਗਏ ।
੪੫. ਇਕ ਦਿਨ ਰਾਜਾ ਨਗਰ ਦੇਖਣ ਲਈ ਬਾਹਰ ਨਿਕਲਿਆ ।
੪੬. ਆਮ ਪ੍ਰਜਾ ਦੀ ਅਵਾਜ ਸੁਣਨ ਲਈ ॥੬॥
੪੭. ਭੇਸ ਬਦਲਕੇ ਚੱਲ ਪਿਆ ।
੪੮. ਉਹ ਇਸਤ੍ਰੀ ਸਾਧੂ ਦੇ ਵੇਸ ਵਿਚ ਬੈਠੀ ਸੀ ।
੪੯. ਰਾਜੇ ਨੂੰ ਵੇਖ ਕੇ ਕਿਸੇ ਕੋਲ ਬੈਠੇ ਪੁਰਸ਼ ਨੂੰ ਸੰਬੋਧਨ ਕਰਕੇ ਗੱਲ ਕਹੀ ।

## ਕਿਆ ਮਜਾਕ ਹੈ

ਇਸ ਸਮਾਜ ਸੁਧਾਰ ਦੇ ਸੈਦਾਈ ਕੀ ਸਹਿਰੀ ਕੀ ਗਊ । ਗਿਆਰਾਂ ਬ੍ਰਾਡੀ ਅਨਬਾਜੇ ਹੀ ਚਲਕੇ ਜਾਊ ।
ਕੁੜੀ ਦੇ ਮਾਪਿਆ ਦੇਸ ਬੰਧੀ ਹੋਣ ਭਾਵੇਂ ਪੰਜ ਸੌ ਵਿਚ ।ਦੇਖ ਫਰੀਦਾ ਜੇ ਥੀਆ ਸਕਰ ਹੋਈ ਵਿਸ ।
ਸਮਾਜ ਸੁਧਾਰ ਦੇ ਫਰੇਮ ਦੇ ਅੰਦਰ ਗਿਆਰਾਂ ਨੰਬਰ ਦੇ ਸੀਸੇ ਫਿਟ । ਕਾਵਾਂ ਰੌਲੀ ਪਵੇ ਬਹਿਤਰੀ ਲਗੇ ਓਹੀਓ ਚੂਨੇ ਵਿਚ ਇੱਟ ।
ਭਾਵੇ ਦੋਨੋ ਧਿਰਾ ਮਿਲਕੇ ਕਰ ਲੈਂਦੇ ਗਿੱਟ-ਮਿੱਟ । ਦੇਖ ਫਰੀਦਾ ਜੇ ਥੀਆ ਸਕਰ ਹੋਈ ਵਿਸ ।
ਰਾਜ ਤਿਲਕ ਇਕੋ ਵਾਰ ਹੋਵੇ ਤਾਜ ਪੋਸੀ ਵੀ ਇਕੇ ਵਾਰ । ਗੁਰੂ ਨਾਨਕ ਲਹਿਣੇ ਨੂੰ ਗਦੀ ਸੌਂਪ ਤਿਲਕ ਦਿੱਤਾ ਇਕ ਵਾਰ ।
ਹਿਸਾਬ ਕਰਕੇ ਦਸੇ ਕੋਈ ਗੁਰੂ ਤਿਲਕ ਲਾਇਆ ਦੂਜੀ ਵਾਰ ਕਿਸ । ਦੇਖ ਫਰੀਦਾ ਜੇ ਥੀਐ ਸਕਰ ਹੋਈ ਵਿਸ ।
ਠੋਕਾਂ ਕੀਤਾ ਤਿਲਕ ਵੀ ਲਾਇਆ ਨਕਦੀ ਸੋਨਾ ਸੂਟਾਂ ਸਮੇਤ । ਫੇਰ ਆਈ ਠੂਕੇ ਦੀ ਵਾਰੀ ਜਿਸ ਦੇ ਖਰਚਾਂ ਹਜਾਰੀ ਵੇਸ ।
ਅਜੇ ਵੀ ਸਧਰ ਨਾਂ ਪੂਰੀ ਹੋਈ ਸ਼ਗਨ ਦੀ ਮਿਟੀ ਨ ਚਿਸ । ਦੇਖ ਫਰੀਦਾ .... .... ।
ਪੰਜ ਸੱਤ ਕਾਰਾਂ ਦਸ ਵੀਹ ਡੱਬੇ ਨਕਦੀ ਫਰੂਟ ਵਡਿਆਈ ਦਾ ਤਾਣਾ । ਕਿਤਨੀਆਂ ਪੱਗਾਂ ਤੇ ਕਿਤਨੇ ਕੰਬਲ ਰਹਿ ਨ ਜਾਇ ਕਿਸੇ ਦਾ ਮਾਣਾ ।
ਸੂਲ ਸੁਰਾਹੀ ਦੀ ਆਈ ਵਾਰੀ ਉਸ ਵਿਚ ਵਸੇ ਖੁਸੀ ਦੀ ਚਿਸ ਦੇਖ ਫਰੀਦਾ.... .... ।
ਜਿਉ ਮਾਤਾ ਦੇ ਥਾਨਾਂ ਉਤੇ ਕੂਹੰਦੇ ਪੰਛੀ ਚਾਨਣ ਵਿਚ । ਪੁੱਤ੍ਰ ਵਾਲਾ ਐਉਂ ਪੀੜਦਾ ਜਿਉ ਪੀੜੇ ਵੇਲਣਾ ਇਖ ।
ਅਨੀ ਤਾਂਈ ਬੋਲਾ ਖਿਚੇ ਵੇਦਨ ਦੁਖੀਆ ਦਸੇ ਕਿਸ । ਦੇਖ ਫਰੀਦਾ.... .... ।
ਕਲਮ ਤ੍ਰਾਸੋ ਐਨਕ ਸਾਂਭੋ ਵੇਖਕੇ ਕੇ ਦਸੋ ਵਹੀ ਦੇ ਵਿੱਚ । ਸ਼ਗਨਾ ਸ਼ਗਨੀ ਟਿੱਕਾ-ਟਿੱਕੀ ਕਿਉਂ ਕਰਦੀ ਹੈ ਮੁੜ-ਮੁੜ ਜਿੱਦ ।
ਤ੍ਰਿਆ ਤੇਲ ਸਿੰਘ ਗਵਨ ਸਪੁਰਸ ਬਚਨ ਕਦਲੀ ਫਲੇ ਇਕ ਵਾਰ । ਰੱਬ ਦੇ ਘਰ ਵਿਚ ਮੱਥੇ ਦਾ ਲੇਖਾ ਨ ਚੜ੍ਹਦਾ ਦੂਜੀ ਵਾਰ ।
ਇਤਿਹਾਸ ਦੇ ਬੜੇ ਪਤਰੇ ਉਲਟੇ ਮਿਲੇ ਨਾ ਕਿਤੇ ਇਤਿਹਾਸ ਦੇ ਵਿਚ । ਦੇਖ ਫਰੀਦਾ ਜੇ ਥੀਆ ਸਕਰ ਹੋਈ ਵਿਸ ।

ਇਹ ਨਿਰੀ ਭੁਖਿਆਂ ਨੂੰ ਪੱਠੇ ਪਾ ਕੇ ਰਜਾਉਣ ਵਾਲੀ ਗਲ ਪਰ ਭੁਖੇ ਕਦੋ ਰਜਦੇ ਨੇ *ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ ਜਪਜੀ ਸਾ:ਮ:੧॥*

## ਇਸ ਵਿਚ ਇਸਤ੍ਰੀ ਵੀ ਦੋਸਾਂ ਤੋ ਬਰੀ ਨਹੀਂ ।

ਹਰੇਕ ਕੁੜੀ ਦਾ ਰੁਝਾਨ ਹੈ ਕਿ ਮੇਰਾ ਮਾਨ ਹੋਵੇ ਓਹ ਤਾਂ ਹੋਵੇਗਾ ਜੇ ਬਹੁਤਾ ਦਹੇਜ ਹੋਵੇ-ਇਸੇ ਤਰਾਂ ਮਾਂ ਪੁੱਤ੍ਰੀ ਲਈ ਸੋਚਦੀ ਹੈ, ਪਰ ਇਹ ਵੀ ਧਾਦ ਰੱਖਣ ਵਾਲੀ ਗੱਲ ਹੈ

*ਸੁਖ ਮਾਂਗਤ ਦੁਖ ਆਗੇ ਹੋਇ ॥ ਸਗਲ ਵਿਕਾਰੀ ਹਾਰੁ ਪਰੋਇ ॥ਪੰ:੨੨੨॥ਮ:੧॥*

੫ ਜੁਲਾਈ ੧੯੯੪ ਟ੍ਰਿਵਿਉਨ ਵਿਚ (ਨਵਤੇਜ ਕੌਰ ਪੂਹਲੀ) ਦਾ ਲੇਖ ਹੈ ਕਿ ਇਸਨੂੰ ਨਾਂ ਤਾਂ ਕੋਈ ਸਰਕਾਰੀ ਕਾਨੂੰਨ ਰੋਕ ਸਕਦਾ ਹੈ ਨਾਂ ਸਮਾਜ ਭਾਂਵੇ ਦਹੇਜ ਬੰਦੀ ਦੀਆਂ ਯੋਜਨਾ ਰੋਜ ਬਣਾਈਆਂ ਜਾਂਦੀਆਂ ਹਨ ਕਈ ਵਸੀਲੇ ਇਸ ਦੀ ਮੌਤ ਲਈ ਸੋਚੇ ਜਾਂਦੇ ਨੇ ਪਰ ਇਸ ਦੀਆਂ ਜੜਾਂ ਕੈਂਸਰ ਦੀ ਬਿਮਾਰੀ ਵਾਂਗ ਬੜੀਆਂ ਲੰਬੀਆਂ ਨੇ ਜਿਨ੍ਹਾਂ ਅਗੇ ਕਿਸੇ ਦਾ ਕੁਹਾੜਾ ਕੰਮ ਨਹੀ ਕਰ ਰਿਹਾ । ਧੀਆਂ ਵਾਲਿਆਂ ਨੂੰ ਚਿੰਤਾ ਦਿਨ ਰਾਤ ਸੌਣ ਨਹੀ ਦਿੰਦੀ ਦੇ ਸੋਚਦੇ ਹਨ ਕਿ ਆਪਣੀ ਧੀ ਨੂੰ ਕਿਵੇਂ ਘਰੋਂ ਤੋਰਾਂਗੇ ਕਈ ਮਾਪੇ ਧੀ ਦੀ ਖੁਸ਼ੀ ਲਈ (ਬਾਕੀ ਪੰਨਾ ੯੭ ਤੇ)

[੧]ਕਹ ਭਯੋ ਰਾਜਾ ਮੂਰਖ ਮਤਿ ਕੌ ॥ [੨]ਭਲੀ ਬੁਰੀ ਜਾਨਤ ਨਹਿ ਗਤਿ ਕੌ ॥੭॥ [੩]ਦੁਰਾਚਾਰ ਰਾਨੀ ਜੁ ਕਮਾਵੈ ॥ [੪]ਤਾ ਕੇ ਧਾਮ ਨਿਤਯ ਨ੍ਰਿਪ ਜਾਵੈ ॥ [੫]ਜੜ ਇਹ ਲਖਤ ਮੋਰਿ ਹਿਤਕਾਰਨਿ ॥ [੬]ਸੋ ਨਿਤ ਸੋਤ ਸੰਗ ਲੈ ਯਾਰਨਿ ॥੮॥ [੭]ਨ੍ਰਿਪ ਯਹ ਧੁਨਿ ਸ੍ਰਵਨਨ ਸੁਨਿ ਪਾਈ ॥ [੮]ਪੂਛਤ ਭਯੋ ਤਿਸੀ ਕਹੱ ਜਾਈ ॥ [੯]ਅਥਿਤ ਨ੍ਰਿਪਤਿ ਹਯਾਂ ਕੋ ਕਯਾ ਕਰੈ ॥ [੧੦]ਜੋ ਤੁਮ ਕਹਹੁ ਸੋ ਬਿਧਿ ਪਰਹਰੈ ॥੯॥ [੧੧]ਇਹ ਨ੍ਰਿਪ ਜੋਗ ਨ ਐਸੀ ਨਾਰੀ ॥ [੧੨]ਚਹਿਯਤ ਹਨੀ ਕਿ ਤੁਰਤੁ ਨਿਕਾਰੀ ॥ [੧੩]ਭਲੋ ਨ ਗਵਨ ਕਰੋ ਤਾ ਕੇ ਛਿਨ ॥ [੧੪]ਦੁਰਾਚਾਰ ਤ੍ਰਿਯ ਕਰਤ ਜੁ ਨਿਸ ਦਿਨ ॥੧੦॥ [੧੫]ਇਨ ਕੇ ਜੋਗ ਏਕ ਤ੍ਰਿਯ ਅਹੀ ॥ [੧੬]ਏਕ ਸਾਹ ਕੇ ਜਾਈ ਕਹੀ ॥ [੧੭]ਜਯੋਂ ਇਹ ਨ੍ਰਿਪ ਪੁਰਖਨ ਕੋ ਰਾਜਾ ॥ [੧੮]ਤਯੋਂ ਵਹੁ ਨਾਰਿ ਤ੍ਰਿਯਨ ਸਿਰਤਾਜਾ ॥੧੧॥ [੧੯]ਜੌ ਵਾ ਕੌ ਰਾਜਾ ਗ੍ਰਿਹ ਲਯਾਵੈ ॥ [੨੦]ਰਾਜ ਪਾਟ ਤਬ ਸਕਲ ਸੁਹਾਵੈ ॥ [੨੧]ਤਾਹਿ ਲਖੇ ਤ੍ਰਿਯ ਸਭ ਦੂਰਿ ਜਾਹੀਂ ॥ [੨੨]ਜਿਮਿ ਉਡਗਨ ਰਵਿ ਕੀ ਪਰਛਾਹੀਂ ॥੧੨॥ [੨੩]ਜਬ ਰਾਜੈ ਇਹ ਬਿਧਿ ਸੁਨਿ ਪਾਯੋ ॥ [੨੪]ਇਹੈ ਮਤੋ ਜਿਯ ਮਾਂਝ ਪਕਾਯੋ ॥ [੨੫]ਦੁਰਾਚਾਰ ਇਸਤ੍ਰੀ ਪਰਹਰੌਂ ॥ [੨੬]ਨਿਜੁ ਤ੍ਰਿਯ ਸਾਹ ਸੁਤਾ ਲੈ ਕਰੌਂ ॥੧੩॥ [੨੭]ਪ੍ਰਾਤੈ ਕਾਲ ਧਾਮ ਜਬ ਆਯੋ ॥ [੨੮]ਨੇਗੀ ਮਹ ਤਨ ਬੋਲਿ ਪਠਾਯੋ ॥ [੨੯]ਸਾਹ ਸੁਤਾ ਜਿਹ ਤਿਹ ਬਿਧਿ ਲਈ ॥ [੩੦]ਰਾਨੀ ਡਾਰਿ ਹ੍ਰਿਦੈ ਤੇ ਦਈ ॥੧੪॥ ਦੋਹਰਾ ॥ [੩੧]ਇਹ ਚਰਿਤ੍ਰ ਤਹੱ ਚੰਚਲਾ ਤਾ ਕੋ ਚਰਿਤ ਦਿਖਾਇ ॥ [੩੨]ਨਿਜੁ[i] ਤ੍ਰਿਯ ਸਾਥ ਤੁਰਾਇ ਹਿਤ ਆਪਨ ਭਜਯੋ ਬਨਾਇ ॥੧੫॥੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਚੌਦਹ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੧੪॥੫੯੭੩॥ ਅਫਜੂੰ ॥

ਚੌਪਈ ॥ [੩੩]ਸਹਰ ਇਟਾਵਾ ਗੰਗ ਤੀਰ ਜਹੱ ॥ [੩੪]ਪਾਲ ਸੁਪਛਿਮ ਹੁਤੋ ਨ੍ਰਿਪਤਿ ਤਹੱ ॥ [੩੫]ਨਾਰਿ ਸੁ ਪਛਿਮਦੇ ਤਾ ਕੇ ਘਰ ॥ [੩੬]ਸੁਰੀ ਨਾਗਨੀ ਨਰੀ ਨ ਸਰ ਬਰ ॥੧॥ [੩੭]ਬਾਢੀ ਏਕ ਰਾਨਿਯਹਿ ਹੇਰਾ ॥ [੩੮]ਮਦਨ ਦੇਹ ਤਬ ਹੀ ਤਿਹੱ ਘੇਰਾ ॥ [੩੯]ਅਧਿਕ ਨੇਹ ਤਿਹ ਸਾਥ ਬਢਾਯੋ ॥ [੪੦]ਰਾਜਾ ਕੋ ਚਿਤ ਤੇ ਬਿਸਰਾਯੋ ॥੨॥ [੪੧]ਐਸੀ ਰਸਿਗੀ ਤਾ ਸੌ ਨਾਰੀ ॥ [੪੨]ਜਾਂ ਤੇ ਪਤਿ ਤਨ ਪ੍ਰੀਤਿ ਬਿਸਾਰੀ ॥ [੪੩]ਗੇਰੂ ਗੋਰਿ ਪਾਨ ਕਰਿ ਲਿਯੋ ॥ [੪੪]ਮੁਖ ਤੇ ਡਾਰਿ ਲਖਤ ਨ੍ਰਿਪ ਦਿਯੋ ॥੩॥ [੪੫]ਜਾਨਾ ਸ੍ਰੋਨ ਬਦਨ ਤੇ ਬਮਾ ॥ [੪੬]ਨ੍ਰਿਪ ਮਨ ਮੈ ਇਹ ਸੂਲ ਨ ਛਮਾ ॥ [੪੭]ਅਤਿ ਆਤੁਰ ਹ੍ਵੈ ਬੈਦ ਬੁਲਾਏ ॥ [੪੮]ਚਿਹਨ ਰੋਗ ਤਿਨ ਨਾਰਿ ਸੁਨਾਏ ॥੪॥ [੪੯]ਤਬ ਤਿਨ ਪੀ ਗੇਰੂ ਪੁਨਿ ਡਾਰਾ ॥ [੫੦]ਸ੍ਰੋਨ ਬਮਾ ਸਭਹੂੰਨ ਬਿਚਾਰਾ ॥ [੫੧]ਤਬ ਪਤਿ ਸੋ ਇਮ ਨਾਰਿ ਉਚਾਰੋ ॥ [੫੨]ਅਬ ਰਾਨੀ

i. ਇਹੀ ਕਰਤੱਵ ਸ੍ਰੀ ਕੁਮਾਰ ਦਵੀ ਨਾਮ ਸ਼ਾਹ ਦੀ ਪੁੱਤ੍ਰੀ ਨੇ ਕੀਤਾ, ਆਪਣੀ ਪੈਠ ਬਨਾਉਣ ਲਈ ਦਛੱਨ ਸੈਨ-ਰਾਜਾ ਜਿਹੜਾ ਵਿਦਵਾਨ ਸੀ । ਤੇ ਜਿਸਦੇ ਘਰ ਦਛੱਨ ਦੇਈ ਬੜੀ ਸੁੰਦਰ ਇਸਤ੍ਰੀ ਜੋ ਚੰਦ ਤੇ ਸੂਰਜ ਦੀ ਚਮਕ ਨੂੰ ਮਾਤ ਕਰਦੀ ਸੀ । ਜਿਸ ਤੇ ਰਾਜਾ ਜਾਨ ਵਾਰਨ ਤਕ ਤਿਆਰ ਸੀ ਇਸ ਸ਼ਾਹ ਸੁੱਤਾ ਨੇ ਆਪਣੀ ਗਰਜ਼ ਦੀ ਪੂਰਤੀ ਲਈ ਉਸਨੂੰ ਬਦਨਾਮ ਕਰਕੇ ਕੂੜੇ ਵਿਚ ਰੋਲ ਦਿਤਾ, ਕੀ ਇਹ ਉਸ ਰਾਣੀ ਦੇ ਸੁਖ ਸਨੇਹ ਤੇ ਸ਼ਾਹੀ ਜੀਵਨ ਤੇ ਡਾਕਾ ਨਹੀ ? ਕੀ ਇਹ ਉਸ ਤੇ ਧਾੜਾ ਨਹੀ ? ਕਿਸੇ ਦਾ ਸੁਖ ਖੋਹ ਕੇ ਆਪਣੇ ਅਧੀਨ ਕਰਨਾ ਬੜਾ ਮਹਾਂ ਪਾਪ ਹੈ-ਪਰ ਹੋ ਰਿਹਾ ਹੈ-ਹੁੰਦਾ ਆਇਆ ਹੈ, ਸਤਿਗੁਰ ਦਾ ਸਿਧਾਂਤ ਇਸ ਨੂੰ ਰੋਕਣਾ ਹੈ । ਮੇਰੇ ਪਾਸ ਹੁਣੇ ਹੀ ੧੫-੯-੯੪ ਦੀ ਲਿਖੀ ਪਤ੍ਰਕਾ ਇਕ ਉਚ ਕੋਟੀ ਦੇ ਵਿਦਵਾਨ ਜਿਨ੍ਹਾਂ ਨੇ ੩ ਪੁਸਤਕਾਂ ਵੀ ਲਿਖੀਆਂ ਹਨ ੧੦੦੦/- ਇਕ ਹਜ਼ਾਰ ਰੁਪਿਆ ਤੇ ਪੁਰਸਤਕਾਰ ਵੀ ਹਾਸਲ ਕੀਤਾ ਹੈ ਪ੍ਰੋਫੈਸਰ ਤੇ ਗਿਆਨੀ ਦੀ ਪਦਵੀ ਹਾਸਲ ਹੈ ਗਿ: ਸੈਲਾਨੀ ਉਹਨਾਂ ਦਾ ਵਿਰਸਾ ਹੈ ਗਿ: ਹਰ ਕੇਵਲ ਸਿੰਘ ਜੀ ਦੀ ਮਾਹਲ ਪੁਰ ਤੋਂ ਪੁਜੀ ਪਤ੍ਰਕਾ ਹੈ ॥ ਆਪ ਲਿਖਦੇ ਨੇ—

*੧ਓ ਸਤਿਗੁਰ ਪ੍ਰਸਾਦਿ ॥*

*ਜਿਨ੍ਹਾਂ ਦਿਸੰਦਿਹੜਿਆ ਦੁਰਮਤਿ ਵੰਞੇ ਮਿਤ੍ਰ ਅਸਾਡੜੇ ਸੇਈ ॥ ਪ੍ਰਮ ਸਤਿਕਾਰ ਯੋਗ ਗਿਆਨੀ ਜੀਓ, ਨਮਸਕਾਰ ॥*☛

੧. ਦੇਖੋ ਕਿਆ ਹੋ ਗਿਆ ਇਸ ਰਾਜੇ ਦੀ ਮੂਰਖ ਮੱਤ ਨੂੰ
੨. ਜਿਹੜਾ ਆਪਣੀ ਭਲੀ ਬੁਰੀ ਗਲ ਵੀ ਨਹੀਂ ਜਾਣਦਾ॥੭॥
੩. ਜੇਹੜੀ ਰਾਣੀ ਦੁਰਾਚਾਰ (ਚਰਿਤ੍ਰ ਹੀਣ) ਹੈ ।
੪. ਰੋਜ ਉਸ ਦੇ ਘਰ ਤੁਰਿਆ ਰਹਿੰਦਾ ਹੈ ।
੫. ਇਹ ਮੂਰਖ ਸਮਝਦਾ ਹੈ ਕਿ ਰਾਣੀ ਮੇਰੀ ਬੜੀ ਹਿਤੂ ਹੈ ।
੬. ਪਰ ਓਹ ਨਿੱਤ ਜਾ ਕੇ ਯਾਰਾਂ ਨਾਲ ਸੌਂਦੀ ਹੈ ॥੮॥
੭. ਰਾਜੇ ਦੇ ਇਹ ਗੱਲ ਕੰਨੀ ਜਾ ਪਈ ਤਾਂ-
੮. ਉਸੇ ਸਾਧੂ ਨੂੰ ਜਾ ਕੇ ਪੁੱਛਣ ਲੱਗਿਆ ਜਾ ਕੇ
੯. ਐ ਫਕੀਰ! ਰਾਜਾ ਇਸਦਾ ਕੀ ਉਪਾਇ ਕਰੇ ?
੧੦. ਜਿਹੜਾ ਉਪਾਇ ਤੂੰ ਕਹੇਂ ਉਸੇ ਤਰਾ ਉਹ ਇਸ ਰਾਣੀ ਤੋਂ ਪਰੇ ਹੋ ਜਾਵੇ ॥੯॥
੧੧. ਸਾਧੂ ਨੇ ਕਿਹਾ ਕਿ ਇਹੋ ਜਿਹੀ ਇਸਤ੍ਰੀ ਰਾਜੇ ਦੇ ਜੋਗ ਨਹੀਂ ਹੈ ।
੧੨. ਜਾਂ ਤਾਂ ਇਹ ਕਤਲ ਕਰ ਦਿੱਤੀ ਜਾਵੇ ਜਾਂ ਘਰੋਂ ਕੱਢ ਦਿੱਤੀ ਜਾਵੇ ।
੧੩. ਉਸਦੇ ਘਰ ਜਾਣਾ ਇਕ ਪਲ ਲਈ ਚੰਗਾ ਨਹੀਂ ।
੧੪. ਜਿਹੜੀ ਇਸਤ੍ਰੀ ਰਾਤ ਦਿਨ ਦੁਰਾਚਾਰ ਕਰਦੀ ਹੋਵੇ॥੧੦॥
੧੫. ਰਾਜੇ ਜੋਗ ਤਾਂ ਇਕ ਹੋਰ ਇਸਤ੍ਰੀ ਹੈ । ਐਥੇ -
੧੬. ਜੋ ਇਕ ਸ਼ਾਹੂਕਾਰ ਦੀ ਪੁੱਤ੍ਰੀ ਕਹੀ ਜਾਂਦੀ ਹੈ ।
੧੭. ਜਿਸ ਤਰ੍ਹਾਂ ਇਹ ਪੁਰਸ਼ਾਂ ਦੇ ਉਪਰ ਰਾਜਾ ਹੈ ।
੧੮. ਉਸੇ ਤਰ੍ਹਾਂ ਉਹ ਇਸਤ੍ਰੀ ਇਸਤ੍ਰੀਆਂ ਵਿਚ ਸ਼੍ਰੋਮਣੀ ਹੈ॥੧੧॥
੧੯. ਜੇ ਰਾਜਾ ਉਸਨੂੰ ਆਪਣੇ ਘਰ ਲੈ ਆਵੇ
੨੦. ਤਾਂ ਉਸ ਦਾ ਰਾਜ ਪਾਟ ਸਭ ਸੋਭਾ ਜਨਕ ਹੋ ਜਾਵੇ
੨੧. ਉਸਨੂੰ ਵੇਖਕੇ ਤਾਂ ਇਸਤ੍ਰੀਆਂ ਲੁਕ ਜਾਂਦੀਆਂ ਹਨ
੨੨. ਜਿਸ ਤਰ੍ਹਾਂ ਤਾਰੇ ਸੂਰਜ ਦੇ ਸਾਹਮਣੇ ਮੂੰਹ ਲਕੋ ਲੈਂਦੇ ਹਨ ॥੧੨॥
੨੩. ਜਦੋਂ ਰਾਜੇ ਨੇ ਇਸ ਤਰ੍ਹਾਂ ਸੁਣ ਲਿਆ ।
੨੪. ਤਾਂ ਇਹੋ ਗਲ ਉਸਨੇ ਦਿਲ ਵਿਚ ਪੱਕੀ ਧਾਰ ਲਈ।
੨੫. ਉਸ ਦੁਰਾਚਾਰ ਇਸਤ੍ਰੀ ਨੂੰ ਛੱਡ ਦਿਓ ।
੨੬. ਸ਼ਾਹ ਪੁਤ੍ਰੀ ਨੂੰ ਆਪਣੀ ਇਸਤ੍ਰੀ ਬਣਾ ਲਵੋ ॥੧੩॥
੨੭. ਸਵੇਰੇ ਜਦੋਂ ਮੁੜਕੇ ਘਰ ਆਇਆ ।
੨੮. ਲਾਗੀ ਪਾਸ ਕਹਿਕੇ ਭੇਜ ਦਿੱਤਾ ।
੨੯. ਜਿਉ ਤਿਉਂ ਕਰਕੇ ਸ਼ਾਹ ਦੀ ਪੁੱਤ੍ਰੀ ਲੈ ਆਂਦੀ ।
੩੦. ਰਾਣੀ ਦਿਲ ਤੋਂ ਲਾਹ ਕੇ ਭੁਲਾ ਦਿੱਤੀ ॥੧੪॥
੩੧. ਇਸ ਢੰਗ ਦੇ ਨਾਲ ਰਾਜੇ ਨੂੰ ਪਖੰਡ ਦਿਖਾ ਕੇ ।
੩੨. ਆਪਣੀ ਇਸਤ੍ਰੀ ਨਾਲੋਂ ਪਿਆਰ ਤੁੜਾਕੇ ਆਪਣਾ ਪਤੀ ਕਰ ਲਿਆ ਐਨ ਸਵਾਰ ਕੇ ॥੧੫॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਲਾਪ, ਤਿੰਨ ਸੌ ਚੌਹਦਵੀਂ ਕਥਾ ਸਮਾਪਤ ॥੩੧੪॥੫੯੭੩॥ਚਲਦਾ॥

---

੩੩. ਅਟਾਵਾ ਸ਼ਹਿਰ ਜੋ ਗੰਗਾ ਦੇ ਕਿਨਾਰੇ ਹੈ ।
੩੪. ਸੁਪੱਛਿਮ ਪਾਲ ਇਕ ਰਾਜਾ ਸੀ ।
੩੫. ਸਪਛਿਮ ਦੇਇ ਉਸ ਦੇ ਘਰ ਇਸਤ੍ਰੀ ਸੀ ।
੩੬. ਦੇਵ ਲੋਕ ਦੀ ਇਸਤ੍ਰੀ ਜਾਂ ਨਾਗਨੀ ਪਤਾਲ ਲੋਕ ਦੀ ਇਸਤ੍ਰੀ ਅਥਵਾ ਨਰੀ ਮਾਤ ਲੋਕ ਦੀ ਇਸਤ੍ਰੀ ਸਾਰਿਆਂ ਵਿਚੋਂ ਉਸ ਜਿਹੀ ਕੋਈ ਨਹੀਂ ਸੀ ॥੧॥
੩੭. ਰਾਣੀ ਨੇ ਇਕ ਤਰਖਾਣ ਵੇਖਿਆ ।
੩੮. ਉਸ ਦਾ ਸਰੀਰ ਉਸੇ ਵੇਲੇ ਕਾਮ ਨੇ ਘੇਰ ਲਿਆ ।
੩੯. ਬਹੁਤ ਪਿਆਰ ਉਸ ਨਾਲ ਪੈ ਗਿਆ ।
੪੦. ਰਾਜਾ ਦਿਲ ਤੋਂ ਭੁਲਾ ਹੀ ਛੱਡਿਆ ॥੨॥
੪੧. ਐਓਂ ਰਚ-ਮਿਚ ਗਈ ਉਸ ਦੇ ਨਾਲ ਉਹ ਇਸਤ੍ਰੀ ।
੪੨. ਜਿਸ ਕਰਕੇ ਪਤੀ ਨਾਲੋਂ ਮੋਹ ਹੀ ਭੁਲਾ ਦਿੱਤਾ ।
੪੩. ਇਕ ਦਿਨ ਉਸ ਨੇ ਗੇਰੂ ਘੋਲ ਕੇ ਪੀ ਲਿਆ ।
੪੪. ਰਾਜੇ ਦੇ ਦੇਖਦੇ ਸਮੇਂ ਮੂੰਹ ਚੋਂ ਕੱਢ ਕੇ ਡੋਲ ਦਿੱਤਾ॥੩॥
੪੫. ਰਾਜੇ ਨੇ ਸਮਝਿਆ ਕਿ ਇਸਤ੍ਰੀ ਦੇ ਮੁਖ ਤੋਂ ਖ਼ੂਨ ਜਾਂਦਾ ਹੈ । ਖ਼ੂਨ ਦੀਆਂ ਉਲਟੀਆਂ ਕਰਦੀ ਹੈ ।
੪੬. ਰਾਜਾ ਵੇਖ ਕੇ ਇਹ ਦੁਖ ਜਰ ਨਾ ਸਕਿਆ ।
੪੭. ਬਹੁਤ ਦੁਖੀ ਹੋ ਕੇ ਵੈਦ ਬੁਲਾ ਲਿਆ ।
੪੮. ਦਿਲ ਦੀ ਨਾੜ ਦਾ ਫਟ ਜਾਣਾ, ਇਸਤ੍ਰੀ ਨੇ ਕਿਹਾ॥੪॥
੪੯. ਫੇਰ ਉਸ ਨੇ ਗੇਰੂ ਪੀ ਕੇ ਬਾਹਰ ਕੱਢ ਦਿੱਤਾ ।
੫੦. ਖ਼ੂਨ ਦੀਆਂ ਉਛਾਲੀਆਂ ਸਭਨੇ ਜਾਣੀਆਂ ।
੫੧. ਫੇਰ ਪਤੀ ਨੂੰ ਉਸ ਇਸਤ੍ਰੀ ਨੇ ਕਿਹਾ -
੫੨. ਹੁਣ ਮੈਨੂੰ

---

☚ ਆਪ ਜੀ ਨੇ ਜੋ ਰਾਮਾਇਣ ਦਾ ਨਿਚੋੜ ਬਖਸਿਆ ਹੈ ਇਹ ਆਪ ਜੀ ਦੀ ਮਾਂ ਬੋਲੀ ਲਈ ਅਦੁਤੀ ਸੇਵਾ ਹੈ । ਮੈ ਜਦੋਂ ਵੀ ਇਸ ਨੂੰ ਪੜਦਾ ਹਾਂ ਤਾਂ ਆਪਣਾ ਬਚਪਨ ਯਾਦ ਆ ਜਾਂਦਾ ਹੈ । ਜਦੋਂ ਵੀ ਸਾਡੇ ਪਿੰਡ ਕਥਾ ਕਰਦੇ ਸਨ ਤਾਂ ਮੈ ਸਭ ਤੋਂ ਪਹਿਲਾਂ ਜਾਕੇ ਥਾਂ ਮਲ ਲੈਂਦਾ, ਤੇ ਬੜੇ ਧਿਆਨ ਨਾਲ ਸੁਣਦਾ ਸਾਂ, ਅਤੇ ਕਿਸੇ ਆਦਰਸ਼ਕ ਪਾਠਕ ਵਾਂਗ ਸੁਣਨਾ ਲੋਚਦਾ ਸਾਂ । ਕਹਿਣ ਦਾ ਭਾਵ ਇਹ ਕਿ ਮੇਰਾ ਇਸ ਨਾਲ ਕਾਫੀ ਲਗਾਓ ਸੀ। ਤੁਸੀਂ ਪਾਠਕ ਦੇ ਹਿਰਦੇ ਅੰਦਰ ਅਸਲ ਵਸਤੂ ਨੂੰ ਸਮਾਉਣ ਦੀ ਸਮਰੱਥਾ ਰੱਖਦੇ ਹੋ । ਅਸਲ ਤੇ ਗੱਪਾਂ ਨੂੰ ਆਪ ਜੀ ਨੇ ਬਹੁਤ ਹੀ ਸੁੰਦ੍ਰ ਢੰਗ ਨਾਲ ਨਿਖੇੜਿਆ ਹੈ । ਆਪ ਜੀ ਨੇ ਬੜੇ ਸਿਰੜ ਨਾਲ ਬਿਰਧ ਅਵਸਥਾ ਵਿਚ ਬੜੀ ਮੇਹਨਤ ਨਾਲ ਓਹ ਕੰਮ ਕੀਤਾ ਹੈ-ਜਿਹੜਾ ਜੇ ਇਹ ਨਾਂ ਕੀਤਾ ਜਾਂਦਾ ਤਾਂ ਇਕ ਬਹੁਤ ਵੱਡੀ ਘਾਟ ਰਹਿ ਜਾਣੀ ਸੀ । ਅਰਥਾਤ ਇਹ ਬਹੁਤ ਵਡੀ ਘਾਟ ਪੂਰੀ ਹੋ ਗਈ ਹੈ, ਆਮ ਸਿੱਖਾਂ ਅੰਦਰ ਇਹ ਘਾਟ ਵਧ ਰਹੀ ਹੈ ਪੜ੍ਹਨ ਤੇ ਲਿਖਣਾ ਧਾਰਮਿਕ ਗ੍ਰੰਥਾਂ ਨੂੰ ਅਖੋਂ ਉਹਲੇ ਕਰ ਰਹੇ ਹਨ, ਜਦੋਂ ਕਿ ਆਪ ਜੀ ਦੇ ਲਿਖਣ ਵਾਂਗ ਕਿ ਸ੍ਰੀ ਦਸਮ ਗ੍ਰੰਥ ਸਾਹਿਬ ਵੀ (ਕਮਾਲੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ) ਸਾਡੀ ਸੂਝ-ਬੂਝ ਵਧਾਉਣ ਲਈ ਬਖਸ਼ਿਆ ਸੀ । ਪਰ ਅਸੀਂ ਬਹਿਸਾਂ ਵਿਚ ਪੈਕੇ ਲਾਹਾ ਲੈਣ ਵਲੋਂ ਦਿਨੋ ਦਿਨ ਅਵੇਸਲੇ ਹੋ ਰਹੇ ਹਾਂ । ਅੰਬ ਚੂਪਨ ਦੀ ਥਾਂ ਗੁਠਲੀਆਂ ਗਿਣਨ ਦਾ ਸੁਭਾ ਬਣਦਾ ਜਾ ਰਿਹਾ ਹੈ । ਜਿਸ ਕਾਰਨ ਜੀਵਨ ਅੰਦਰ ਰੁੱਖਾ ਪਨ ਵਧਦਾ ਜਾ ਰਿਹਾ ਹੈ, ਫਿਰ ਵੀ ਆਪ ਜੀ ਦੀ ਸੇਵਾ ਜੋ ਆਪ ਜੀ ਤੋਂ ਵਾਹਿਗੁਰੂ ਜੀ ਨੇ ਖੁਦ ਲਈ ਹੈ ਉਸਦਾ ਲਾਭ ਕੌਮ ਜ਼ਰੂਰ ਉਠਾਇਗੀ । ਹੋ ਸਕਿਆ ਤਾ ਇਕ ਕਾਪੀ ਦਸਮ ਗ੍ਰੰਥ ਦੇ ਨਿਰਨੇ ਤੇ ਖੰਡਨ ਦੀ ਕ੍ਰਿਪਾਲਤਾ ਕਰਨੀ-ਜਾਂ ਮੈ ਦਰਸ਼ਨ ਕਰਨ ਆਇਆ ਤਾਂ ਲੈ ਆਵਾਂਗਾ ।

ਸਤਿਕਾਰ ਸਹਿਤ ਹਰ ਕੇਵਲ ਸਿੰਘ ੧੫.੧.੧੫

ਗਿਆਨੀ ਹਰ ਕੇਵਲ ਸਿੰਘ ਸੈਲਾਨੀ ਪ੍ਰੋਫੈਸਰ ਮਾਹਲ ਪੁਰ ਦੀ ਪੱਤ੍ਰਕਾ ਅੱਜ ਮਿਤੀ ੭.੧੨.੧੯੯੪ ਨੂੰ ਹੋਰ ਪੁੱਜੀ ਹੈ-ਜਿਸ ਵਿਚ ਆਹ ਕੁਝ ਲਿਖਦੇ ਹਨ—

ੴ ਸਤਿਗੁਰ ਪ੍ਰਸਾਦਿ

ਪ੍ਰਮ ਸਤਿਕਾਰ ਯੋਗ ਕਾਨੀ ਦੇ ਸ਼ਾਹ ਸਵਾਰ ਗਿਆਨੀ ਈਸਰ ਸਿੰਘ ਜੀਉਂ, ਸ੍ਰੀ ਵਾਹਿਗੁਰੂ ਜੀ ਕੀ ਫਤਹ ॥ ਆਪ ਜੀ ਨੇ ਆਪੂ ਭਰ ਸਿੱਖ ਜਗਤ ਨੂੰ ਸਿਖੀ ਨੂੰ ਲਗੀ ਢਾਹ ਬਾਰੇ ਚੈਤੰਨ ਤੇ ਚੋਕੰਨੇ ਕਰਨ ਵਾਲੀਆਂ ਅਰਦਾਸ ਕਰਦਾ ਹਾਂ ਕਿ ਵਾਹਿਗੁਰੂ ਜੀ ਕ੍ਰਿਪਾ ਕਰਨ ਆਪ ਜੀ ਦੀ ਕਲਪ ਨਿਰੰਤਰ ਆਪ ਜੀ ਦੇ ਆਖਰੀ ਸੁਆਸ ਤਕ ਚਲਦੀ ਰਹੇ । ਹੁਣੇ-ਹੁਣੇ ਆਪ ਜੀ ਵਲੋਂ ਪਿਆਰ ਸਹਿਤ ਭੇਟਾ ਕੀਤੀ ਆਪ ਜੀ ਦੀ ਅਣਮੁਲੀ ਕ੍ਰਿਤ (ਸ੍ਰੀ ਦਸਮ ਗੁਰੂ ਗ੍ਰੰਥ ਸਾਹਿਣ ਜੀ ਦੇ, ਖੰਡਨ ਦਾ ਖੰਡਨ (੧) ਦਸਮ ਸਤਿਗੁਰੂ ਜੀ ਦਾ ਉਪਦੇਸ਼ ਮਈ-ਬਾਣੀ (ਅ) ਸੰਸਕ੍ਰਿਤ ਗ੍ਰੰਥਾਂ ਦੇ ਅਨਵਾਦ ਦੇ ਖੰਡਨ ਦਾ ਖੰਡਨ ਮਿਲੀ ਤਾਂ ਉਸ ਨੂੰ ਪੜਨ ਉਪਰੰਤ ਇਹ ਲਿਖਣਾ ਅਤਿ ਕਥਨੀ ਨਹੀਂ ਹੋਵੇਗੀ ਕਿ ਆਪ ਜੀ ਨੇ ਕਿ ਦਸਮ ਗੁਰੂ ਗ੍ਰੰਥ ਦਾ ਖੰਡਨ ਕਰਨ ਵਾਲੇ ਮਾਲੀ ਖੋਲੀਯੇ ਦੇ ਮਰੀਜਾਂ ਦਾ ਖੰਡਨ ਕਰਕੇ ਇਕ ਸਫਲ ਹਕੀਮ ਵਾਂਗ ਇਜੇਹਾ ਇਲਾਜ ਕੀਤਾ ਹੈ ਕਿ ਇਹ ਬਿਮਾਰੀ ਮੁੜਕੇ ਨਾਂ ਜਾਗੇ ।—ਕਾਮ ਸ਼ਾਸਤ੍ਰ, ਕੋਕ ਸ਼ਾਸਤ੍ਰ, ਜਿਨ੍ਹਾਂ ਵਿਚੋਂ ਮਰਦ ਤੇ ਇਸਤ੍ਰੀ ਦੀ ਜਾਤਿ ਤੇ ਗੁਣ ਆਪਸੀ ਸਬੰਧਾ ਦੀ ਯੋਗਤਾ ਭੋਗ ਦੇ ਪ੍ਰਕਾਰ ਤੇ ਸਰੀਰਕ ਪੁਸ਼ਟੀ ਦੇ ਸਾਧਨ ਦੱਸਣ ਵਾਲੇ ਨੂੰ ਦੁਨੀਆਂ ਦੀਆਂ ਦੂਜੀਆਂ ਬੋਲੀਆਂ ਵਿੱਚ ਵੱਧ ਤੋਂ ਵੱਧ ਅਨੁਵਾਦ ਹੋਇ ਨੂੰ ਪੜ੍ਹਨ ਵਾਲੇ ਵਿਦਵਾਨ ਭੀ ਉਨ੍ਹਾਂ ਦੇ ਲੇਖਕਾਂ ਸ੍ਰੀ ਵਾਤਸਾਯਨ ਜੀ ਅਤੇ ਸ੍ਰੀ ਨੰਦੀਸ਼ਵਰ ਜੀ ਆਦਿ ਦੇ ਧੰਨਵਾਦੀ ਹੁੰਦੇ ਹੋਇ ਉਨ੍ਹਾਂ ਦੀ ਵਿਦਵਤਾ ਭਰੀ ਖੋਜ ਦੀ ਦਾਦ ਦਿਤੇ ਬਿਨਾਂ ਨਹੀਂ ਰਹਿੰਦੇ ॥ ਜਿਨ੍ਹਾਂ ਦੀਆਂ ਲਿਖਤਾਂ ਤੋਂ ਜਾਣੂ ਹੋ ਕੇ ਕਈਆਂ ਨੂੰ ਆਪਣੀਆਂ ਕਮਜੋਰੀਆਂ ਜਾਂ ਗਲਤ ਹੋਣ ਦਾ ਅਹਿਸਾਸ ਹੋ ਜਾਂਦਾ ਹੈ ਤੇ ਉਹ ਸੇਧ ਵੀ ਲੈ-ਲੈਂਦੇ ਹਨ । ਇਕ ਪਿੰਗਲ ਟੀਕਾਕਾਰ ਨੇ ਤਾਂ ਸਾਫ ਹੀ ਲਿਖ ਦਿੱਤਾ ਹੈ ਕਿ—

**ਪਿੰਗਲ ਬਾਝ ਨਾਂ ਕਵੀਸ਼ਰੀ ਗੀਤਾ ਬਿਨ ਨਾਂ ਗਿਆਨ ॥ ਕੋਕ ਪੜੇ ਬਿਨ ਭੋਗ ਕਰੇ ਸੋ ਨਰ ਪਸ਼ੂ ਸਮਾਨ ॥**

ਬਾਕੀ (ਅਨਾੜੀਆਂ ਜਾਂ ਅਗਿਆਨੀਆਂ) ਲਈ ਇਹ ਸਭ ਕੁਝ ਅਸਲੀਲਤਾ ਤੋਂ ਵੱਧ ਹੋਰ ਕੁਝ ਵੀ ਨਹੀਂ ਹੈ ॥ ਫੇਰ ਇਸ ਫਰੇਬਾਂ ਤੇ ਮਕਰਾਂ ਭਰੀ ਦੁਨੀਆਂ ਵਿੱਚ ਜਿੱਥੇ ਅੱਜ ਵੀ ਨਿੱਤ (ਤ੍ਰਿਯਾ ਚਰਿਤ੍ਰ) ਵਰਗੀਆਂ ਕਾਮੁਕ, ਹੇਰਾ ਫੇਰੀਆਂ ਭਰਪੂਰ (ਘਟਨਾਵਾਂ) ☛

[੧]ਕਹੱ ਮਰੀ ਬਿਚਾਰੋ ॥੫॥ [੨]ਰਾਨੀ ਕਹਤ ਨ੍ਰਿਪਤਿ ਸੋ ਕਰਿਯਹੁ ॥ [੩]ਮੇਰੋ ਬਹੁਰਿ ਨ ਬਦਨ ਨਿਹਰਿਯਹੁ ॥ [੪]ਔਰ ਸਖੀ ਕਾਹੂ ਨ ਦਿਖੈਯੋ ॥ [੫]ਰਾਨੀ ਜਾਇ ਜਾਰ ਘਰਿ ਐਯੋ ॥੬॥ [੬]ਸਾਚ ਬਚਨ ਜੜ੍ਹ ਸੁਨਤਿ ਉਚਰਿਕੈ ॥ [੭]ਦਮ ਕਹੱ ਰੋਕਿ ਗਈ ਜਨੁ ਮਰਿਕੈ ॥ [੮]ਆਂਸੁ ਪੁਲਿਤ ਅਖਿਆਂ ਪਤਿ ਭਈ ॥ [੯]ਤਬ ਹੀਂ ਜਾਰ ਸਾਥ ਉਠਿ ਗਈ[i] ॥੭॥ [੧੦]ਆਂਖਿ ਪੂੰਛਿ ਨ੍ਰਿਪ ਹੇਰੈ ਕਹਾ ॥ [੧੧]ਊਹਾਂ ਨ ਅੰਗ ਤਵਨ ਕੋ ਰਹਾ ॥ [੧੨]ਤਬ ਸਖਿਯਨ ਇਹ ਭਾਂਤਿ ਉਚਾਰਯੋ ॥ [੧੩]ਭੇਦ ਅਭੇਦ ਪਸੁ ਨ੍ਰਿਪ ਨ ਬਿਚਾਰਯੋ ॥੮॥ [੧੪]ਰਾਨੀ ਗਈ ਸਦੇਹ ਸ੍ਵਰਗ ਕਹੱ ॥ [੧੫]ਛੋਰਿ ਗਈ ਹਮ ਕੌ ਕਤ ਮਹਿ ਮਹੱ ॥ [੧੬]ਮੂਰਖ ਸਾਚੁ ਇਹੈ ਲਹਿ ਲਈ ॥ [੧੭]ਦੇਹ ਸਹਿਤ ਸੁਰਪੁਰ ਤ੍ਰਿਯ ਗਈ ॥੯॥ [੧੮]ਜੇ ਜੇ ਪੁੰਨਯਵਾਨ ਹੈਂ ਲੋਗਾ ॥ [੧੯]ਤੇ ਤੇ ਹੈਂ ਇਹ ਗਤਿ ਕੇ ਜੋਗਾ ॥ [੨੦]ਜਿਨ ਇਕ ਚਿਤ ਹ੍ਵੈ ਕੈ ਹਰਿ ਧਯਾਯੋ ॥ [੨੧]ਤਾ ਕੇ ਕਾਲ ਨਿਕਟ ਨਹਿ ਆਯੋ ॥੧੦॥ [੨੨]ਇਕ ਚਿਤ ਜੋ ਧਯਾਵਤ ਹਰਿ ਭਏ ॥ [੨੩]ਦੇਹ ਸਹਤ ਸੁਰਪੁਰ ਤੇ ਗਏ ॥ [੨੪]ਭੇਦ ਅਭੇਦ ਕੀ ਕ੍ਰਿਯਾ ਨ ਪਾਈ ॥ [੨੫]ਮੂਰਖ ਸੱਤਿ ਇਹੈ ਠਹਰਾਈ ॥੧੧॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਪੰਦ੍ਰਹ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੧੫॥੫੯੮੪॥ ਅਫਜੂੰ ॥

ਚੌਪਈ ॥ [੨੬]ਸਹਰ ਸੁਨਾਰ ਗਾਂਵ ਸੁਨਿਯਤ ਜਹੱ ॥ [੨੭]ਰਾਇ ਬੰਗਾਲੀ ਸੈਨ ਬਸਤ ਤਹੱ ॥ [੨੮]ਸ੍ਰੀ ਬੰਗਾਲਮਤੀ ਤਿਹੱ ਰਾਨੀ ॥ [੨੯]ਸੁੰਦਰਿ ਭਵਨ ਚੱਤ੍ਰਦਸ ਜਾਨੀ ॥੧॥ [੩੦]ਬੰਗਦੇਇ ਦੁਹਿਤਾ ਇਕ ਤਾ ਕੇ ॥ [੩੧]ਔਰ ਸੁੰਦਰੀ ਸਮ ਨਹਿ ਜਾ ਕੇ ॥ [੩੨]ਤਿਨ ਇਕ ਪੁਰਖ ਨਿਹਾਰੋ ਜਬਹੀ ॥ [੩੩]ਕਾਮਦੇਵ ਕੇ ਬਸਿ ਭੀ ਤਬਹੀ ॥੨॥ [੩੪]ਸੂਰ ਸੂਰ ਕਹਿ ਭੂ ਪਰ ਪਰੀ ॥ [੩੫]ਜਨੁ ਗਜ ਬੇਲਿ ਬਾਵ ਕੀ ਹਰੀ ॥ [੩੬]ਸੁਛਬਿ ਰਾਇ ਸੁਧਿ ਪਾਇ ਬੁਲਾਇਸਿ ॥ [੩੭]ਕਾਮ ਭੋਗ ਰੁਚਿ ਮਾਨ ਮਚਾਇਸਿ ॥੩॥ [੩੮]ਬਧਿਗੀ ਕੁਅਰਿ ਸਜਨ ਕੇ ਨੇਹਾ ॥ [੩੯]ਜਿਮਿ ਲਾਗਤ ਸਾਵਨ ਕੋ ਮੇਹਾ ॥ [੪੦]ਸੂਰ ਸੂਰ ਕਹਿ ਗਿਰੀ ਪ੍ਰਿਥੀ ਪਰ ॥ [੪੧]ਤਾਤ ਮਾਤ ਆਈ ਸਖਿ ਸਭ ਘਰ ॥੪॥ [੪੨]ਮਾਤ ਮਰੀ ਦੁਹਿਤਾ ਕਹੱ ਜਨਿਯਹੁ ॥ [੪੩]ਤਾ ਤਨ ਜੀ ਹੈ ਕੁਅਰਿ ਪ੍ਰਮਨਿਯਹੁ ॥ [੪੪]ਜੋ ਮੈ ਕਹਤ ਤੁਮੈ ਸੋ ਕਰਿਯਹੁ ॥ [੪੫]ਛੋਰਿ ਕਫਨ ਮੁਖ ਨਹਿਨ ਨਿਹਰਿਯਹੁ ॥੫॥ [੪੬]ਤੁਮ ਕੌ ਤਾਤ ਮਾਤ ਦੁਖ ਹ੍ਵੈ ਹੈ ॥ [੪੭]ਤੁਮਰੀ ਸੁਤਾ ਅਧੋਗਤ ਜੈ ਹੈ ॥ [੪੮]ਹਮਰੋ ਕਛੂ ਨ ਸੋਕਹਿ ਧਰਿਯਹੂ ॥ [੪੯]ਛਮਾ ਪਰਾਧ ਹਮਾਰੇ ਕਰਿਯਹੁ ॥੬॥ [੫੦]ਰਵਿ ਸਸਿ ਕੌ ਮੈਂ ਮੁਖ ਨ ਦਿਖਾਰਾ ॥ [੫੧]ਅਬ ਹੇਰੈ ਕਸ ਅੰਗ ਨ ਹਮਾਰਾ ॥ [੫੨]ਸਾਸ ਘੂਟਿ ਜਨੁ ਕਰਿ ਮਰਿ ਗਈ ॥ [੫੩]ਸਖਿਯਨ

---

i. ਕਿਥੇ ਇਕ ਰਾਜੇ ਦੀ ਰਾਣੀ ਕਿੱਥੇ ਇਕ ਤ੍ਰਖਾਣ ਜਿਸ ਨਾਲ ਇਤਨਾ ਬੜਾ ਛਲ ਕਰਕੇ ਤੁਰ ਗਈ। ਮੱਛੀ ਦੀਆਂ ਅਨੇਕ ਕਿਸਮਾਂ ਨੇ ਪਰ ਖਾਣ ਵਾਲੇ ਕਿਸੇ ਕਿਸਮ ਦੀ ਛਾਂਟੀ ਨਹੀਂ ਕਰਦੇ ਮੱਛੀ ਕਿਸੇ ਵੀ ਕਿਸਮ ਦੀ ਮਿਲ ਜਾਇ ਸਬ ਖਾ ਜਾਂਦੇ ਨੇ। ਮੱਖੀ ਕਦੇ ਕਿਸੇ ਦੀ ਜਾਤ ਨਹੀ ਤਕਦੀ ਗੰਦੈ ਦੇ ਉੱਪਰੋਂ ਉਠਕੇ ਦੁੱਧ ਉਪਰ ਜਾ ਬੈਠਦੀ ਹੈ। ਜਿਹੜੇ ਬ੍ਰਾਹਮਣ ਆਦਮੀ ਦੀ ਭਿੱਟ ਨਾਲ ਵਿਗੜ ਜਾਂਦੇ ਨੇ ਭਾਵੇਂ ਕਿਤਨਾ ਹੀ ਕੋਈ ਅਛੂਤ ਸਵੱਛ ਕਿਉਂ ਨਾਂ ਹੋਵੇ ਪਰ ਮਖੀ ਭਾਂਵੇ ਕਿਤਨੇ ਵੀ ਗੰਦੇ ਥਾਂ ਤੇ ਉਠਕੇ ਉਸ ਪਰ ਬੈਠ ਜਾਵੇ ਬ੍ਰਾਹਮਣ ਦਾ ਕੁਝ ਨਹੀ ਵਿਗੜਦਾ ਇਸੇ ਤਰ੍ਹਾਂ ਇਸਤ੍ਰੀ ਜਦੋਂ ਆਪਣੀ ਲੈਣ ਤੋ ਉਤਰ ਖਲੋਂਦੀ ਹੈ ਤਾ ਜਾਤ ਕੁਜਾਤ ਦਾ ਉਸ ਤੇ ਭੈ ਉੱਕਾ ਹੀ ਨਹੀ ਆਉਂਦਾ।

*ਮੱਖੀ-ਮੱਛੀ, ਇਸਤ੍ਰੀ ਤਿਨੈ ਜਾਤ ਕੁਜਾਤ ॥ ਚੋਰ ਠਗ ਤੇ ਝੂਠ ਦੀ ਕੌਣ ਸੁਣਾਵੇ ਬਾਤ ॥*

ਰਾਜਾ ਉਸ ਨੂੰ ਮਹਾਨ ਭਜਨੀਕ ਤੇ ਆਤਮ ਸਰੇਸ਼ਟ ਪ੍ਰਮਆਤਮ ਨਾਲ ਇਕ ਸੁਰ ਹੋਈ ਦੇਵੀ ਮੰਨੀ ਬੈਠਾ ਹੈ- ਦਸੋ ਉਸ ਦੀ ਸੂਝ ਬੂਝ ਕੀ ਹੋਈ ਕੋਲ ਬੈਠ ਕੇ ਅੱਖਾਂ ਹੀ ਮਲਦਾ ਰਹਿ ਗਿਆ। ਦੱਸੋ ਇਹੋ ਜਿਹਾ ਰਾਜਾ ਪ੍ਰਜਾ ਦੀ ਤੇ ਪ੍ਰਜਾ ਦੇ ਧਨ ਮਾਲ ਦੀ ਕੀ ਰਾਖੀ ਕਰੇਗਾ ਸੋ ਨੇਤ੍ਰ ਹੀਣ ਲੱਡੂਆਂ ਦੀ ਰਾਖੀ ਲਈ ਬੈਠ ਜਾਵੇ ਤਾਂ ਉਹ ਕਿਸ ਨੂੰ ਰੋਕ ਸਕਦਾ ਹੈ ਲੱਡੂ ਖਾਣ ਤੋਂ। ਸੁਦਛਨ ਦੇਇ-ਰਾਣੀ ਵਾਲਾ ਹੀ ਹਾਲ ਅੱਜ ਕੱਲ ਦੇ ਗੁਰਸਿੱਖਾਂ ਤੇ ਮਨਮੁਖਾਂ ਦਾ ਹੈ ਪੂਰੇ ਗੁਰ ਨੂੰ ਛੱਡ ਕੇ ਕੋਈ ਕਿਸੇ ਨਾਲ ਕੋਈ ਕਿਸੇ ਨਾਲ ਤੁਰਿਆ ਫਿਰਦਾ ਹੈ ਜਿਨ੍ਹਾਂ ਬਾਰੇ ਗੁਰਬਾਣੀ ਦਾ ਪ੍ਰਾਵਨ ਬਚਨ ਹੈ—*ਮਨਮੁਖ ਦੁਖ ਦਾ ਖੇਤੁ ਹੈ ਦੁਖ ਬੀਜੈ ਦੁਖੁ ਖਾਇ ॥ ਦੁਖਿ ਵਿਚਿ ਜੰਮੈ ਦੁਖਿ ਮਰੈ ਹਉਮੈ ਕਰਤ ਵਿਹਾਇ ॥ਪੰ:੯੪੭॥ਮ:੩॥*

੧. ਤੂੰ ਮਰੀ ਸਮਝ ਲੈ ॥੫॥
੨. ਰਾਜੇ ਨੂੰ ਕਹਿ ਦਿੱਤਾ ਕਿ ਹੁਣ ਤੂੰ ਹੋਰ ਰਾਣੀ ਕਰ ਲਵੀਂ ।
੩. ਮੇਰਾ ਮੁੜਕੇ ਮੂੰਹ ਨਹੀਂ ਵੇਖੇਂਗਾ ।
੪. ਨਾਂ ਕਿਸੇ ਹੋਰ ਸਖੀ ਨੂੰ ਦਿਖਾ ਸਕੋਗੇ ।
੫. ਮੈਨੂੰ ਸਾੜ ਕੇ ਘਰ ਆ ਜਾਣਾ ॥੬॥
੬. ਇਹੋ ਜਿਹੀਆਂ ਸੱਚੀਆਂ ਗੱਲਾਂ ਕਰਕੇ ਉਸ ਰਾਜੇ ਨੂੰ ਮੂਰਖ ਬਣਾ ਕੇ-
੭. ਸਾਹ ਰੋਕ ਲਿਆ ਜਾਣੋ ਮਰ ਹੀ ਗਈ ਹੈ ।
੮. ਰਾਜੇ ਦੇ ਨੇਤ੍ਰ ਪਾਣੀ ਨਾਲ ਭਰ ਗਏ ਤੇ ਨੇਤ੍ਰ ਮੂੰਦਕੇ ਬੈਠ ਗਿਆ
੯. ਉਸੇ ਵੇਲੇ ਉਠ ਕੇ ਯਾਰ ਵੱਲ ਤੁਰ ਗਈ ॥੭॥
੧੦. ਜਦੋਂ ਅੱਖਾਂ ਪੂੰਝ ਕੇ ਰਾਜੇ ਨੇ ਵੇਖਿਆ ਤਾਂ ਪੁੱਛਦਾ ਹੈ ਕਿ ਰਾਣੀ ਦੀ ਲਾਸ਼ ਕਿਥੇ ਗਈ ?
੧੧. ਉਥੇ ਉਸਦਾ ਕੋਈ ਅੰਗ ਨਾ ਰਿਹਾ ।
੧੨. ਸਖੀਆਂ ਪਹਿਲਾਂ ਹੀ ਸਿਖਾ ਦਿੱਤੀਆਂ ਸਨ ਤਾਂ ਉਹਨਾਂ ਕਹਿ ਦਿੱਤਾ ਰਾਜੇ ਨੇ ਸੱਚ ਝੂਠ ਦੀ -
੧੩. ਕੋਈ ਵਿਚਾਰ ਨਾ ਕੀਤੀ ॥੮॥
੧੪. ਸਖੀਆਂ ਨੇ ਕਹਿ ਦਿੱਤਾ ਕਿ ਰਾਣੀ ਤਾਂ ਸਣੇ ਦੇਹ ਸੂਰਗ ਨੂੰ ਚਲੀ ਗਈ ।
੧੫. ਸਾਨੂੰ ਇਸੇ ਧਰਤੀ ਉੱਪਰ ਛੱਡ ਗਈ
੧੬. ਮੂਰਖ ਰਾਜੇ ਨੇ ਇਹੀ ਗੱਲ ਸੱਚ ਸਮਝ ਲਈ
੧੭. ਕੇ ਸਣ ਦੇਹ ਦੇਵ ਲੋਕ ਨੂੰ ਮੇਰੀ ਇਸਤ੍ਰੀ ਚਲੀ ਗਈ ॥੯॥
੧੮. ਰਾਜਾ ਕਹਿੰਦਾ ਹੈ ਕਿ ਜਿਹੜੇ ਲੋਕ ਨਾਮ ਰਸੀਏ ਹੁੰਦੇ ਨੇ।
੧੯. ਉਹ ਸਾਰੇ ਇਸੇ ਤਰਾਂ ਜਾਣ ਯੋਗ ਹੁੰਦੇ ਨੇ ।
੨੦. ਜਿਸਨੇ ਇਕ ਚਿੱਤ ਹੋ ਕੇ ਹਰਿ ਸਿਮਰਨ ਕੀਤਾ ਹੈ ।
੨੧. ਉਸਦੇ ਮੌਤ ਨੇੜੇ ਨਹੀਂ ਆਉਂਦੀ ॥੧੦॥
੨੨. ਜਿਹੜਾ ਹਰਿ ਸਿਮਰਨ ਇਕ ਚਿੱਤ ਹੋ ਕੇ ਜਪਦਾ ਹੈ।
੨੩. ਉਹ ਦੇਹ ਸਮੇਤ ਦੇਵ ਪੁਰੀ ਨੂੰ ਚਲਾ ਜਾਂਦਾ ਹੈ ।
੨੪. ਵਿਚੋਂ ਪਾਖੰਡ ਦੀ ਗੱਲ ਕਿਸੇ ਨੇ ਨਾ ਲੱਭੀ ।
੨੫. ਮੂਰਖ ਇਸੇ ਗੱਲ ਨੂੰ ਸੱਚ ਜਾਣ ਗਏ ।

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਪੰਦਰਵੀਂ ਕਥਾ ਸਮਾਪਤ ॥੩੧੫॥੫੯੮੪॥ਚਲਦਾ॥

---

੨੬. ਸੁਨਾਰ ਸ਼ਹਿਰ ਦੇ ਕੋਲ ਇਕ ਗਾਉਂ ਸੁਣਿਆ ਹੈ ।
੨੭. ਰਾਇ ਬੰਗਾਲੀ ਸੈਨ ਉਥੇ ਵੱਸਦਾ ਸੀ ।
੨੮. ਸ੍ਰੀ ਬੰਗਾਲ ਮਤੀ ਉਸਦੀ ਰਾਣੀ ਸੀ ।
੨੯. ਜਿਸ ਦੀ ਸੁੰਦ੍ਰਤਾ ਚੌਦਾਂ ਭਵਨਾਂ (ਲੋਕਾਂ) ਵਿਚ ਜਾਣੀ ਜਾਂਦੀ ਸੀ ॥੧॥
੩੦. ਬੰਗਾ ਦੇਇ ਉਹਨਾਂ ਦੇ ਇਕ ਪੁੱਤ੍ਰੀ ਸੀ ।
੩੧. ਜਿਸਦੇ ਬਰਾਬਰ ਦੀ ਹੋਰ ਕੋਈ ਸੁੰਦਰੀ ਨਹੀਂ ਸੀ ।
੩੨. ਜਿਸ ਵੇਲੇ ਉਸਨੇ ਇਕ ਪੁਰਸ਼ ਵੇਖਿਆ ।
੩੩. ਉਸੇ ਵੇਲੇ ਕਾਮ ਦੇਵ ਦੇ ਕਾਬੂ ਆ ਗਈ ॥੨॥
੩੪. ਮੇਰੇ ਪੇਟ ਵਿਚ ਸੂਲ (ਦਰਦ) ਹੁੰਦਾ ਹੈ ਕਹਿਕੇ ਧਰਤੀ ਦੇ ਗਿਰ ਪਈ ਉਸੇ ਵੇਲੇ ।
੩੫. ਜਿਵੇਂ ਹਾਥੀ ਰੁੱਖ ਦੇ ਉਪਰੋ ਵੇਲ ਨੂੰ ਥੱਲੇ ਸੁੱਟ ਲੈਂਦਾ ਹੈ ਬੜੇ ਲੰਮੇ ਬਾਸ ਦੇ ਉਤੋਂ ।
੩੬. ਜਿਸ ਵੇਲੇ ਸੁਰਤ ਆ ਗਈ ਤਾਂ ਉਹ ਪੁਰਸ਼ ਜਿਸ ਦਾ ਨਾਮ ਸੁਛਿਬਿ ਰਾਇ ਸੀ ਬੁਲਾ ਲਿਆ ।
੩੭. ਉਸਦੇ ਨਾਲ ਕਾਮ ਭੋਗ ਦਿਲ ਦੀ ਚਾਹ ਨਾਲ ਕੀਤਾ॥੩॥
੩੮. ਉਹ ਇਸਤ੍ਰੀ ਸੱਜਣ ਦੇ ਪ੍ਰੇਮ ਵਿਚ ਵਿੰਨੀ ਗਈ ।
੩੯. ਜਿਸ ਤਰਾਂ ਸਾਵਨ ਦੇ ਮਹੀਨੇ ਝੜੀ ਲੱਗ ਜਾਂਦੀ ਹੈ।
੪੦. ਇਕ ਦਿਨ ਫੇਰ ਸੂਲ-ਸੂਲ ਕਰੱਕੇ ਧਰਤੀ ਦੇ ਉਪਰ ਗਿਰ ਗਈ ਤੇ ਕਿਹਾ ਮੇਰੇ ਪੇਟ ਵਿਚ ਬਹੁਤ ਦਰਦ ਹੈ ।
੪੧. ਪਿਤਾ ਤੇ ਮਾਤਾ ਸਖੀਆਂ ਸਾਰੇ ਘਰ 'ਚ ਇਕੱਠੇ ਹੋ ਗਏ ॥੪॥
੪੨. ਮਾਤਾ ਅਪਣੀ ਪੁੱਤ੍ਰੀ ਤੋਂ ਉਸ ਦਾ ਹਾਲ ਪੁੱਛਦੀ ਹੈ ?
੪੩. ਕਿ ਪੁੱਤ੍ਰੀ ਦੱਸ ਕੀ ਕੀਤਾ ਜਾਵੇ ਜਿਵੇਂ ਤੇਰੀ ਜਾਨ ਬਚੇ?
੪੪. ਬੰਗਾ ਦੇਇ ਨੇ ਕਿਹਾ ਕਿ ਜੋ ਮੈ ਕਹਿੰਦੀ ਹਾਂ ਤੁਸੀਂ ਉਹੋ ਕਰੋ ।
੪੫. ਮੇਰੇ ਉਤੇ ਕੱਫਨ ਪਾ ਦਿਉ ਮੁੜ ਕੇ ਮੂੰਹ ਨਾ ਦੇਖਣਾ॥੫॥
੪੬. ਐ ਮਾਤਾ ਤੇ ਪਿਤਾ! ਤੁਹਾਨੂੰ ਦੁੱਖ ਤਾਂ ਹੋਵੇਗਾ ਹੀ ।
੪੭. ਕਿਉਂਕਿ ਤੁਹਾਡੀ ਪੁਤ੍ਰੀ ਤੁਹਾਡੇ ਕੋਲੋਂ ਜਾ ਰਹੀ ਹੈ ।
੪੮. ਪਰ ਤੁਸੀਂ ਮੇਰਾ ਕੋਈ ਅਫਸੋਸ ਨਹੀਂ ਕਰਨਾ ।
੪੯. ਮੇਰੀ ਕੋਈ ਭੁੱਲ ਹੋਵੇ ਛਮਾ ਕਰ ਦੇਣਾ ॥੬॥
੫੦. ਮੈ ਹੁਣ ਤਕ ਕਦੇ ਬਾਹਰ ਨਹੀ ਨਿਕਲੀ ਸੂਰਜ ਚੰਦ ਨੂੰ ਵੀ ਮੈ ਆਪਣਾ ਕਦੇ ਮੂੰਹ ਨਹੀ ਦਿਖਾਇਆ ।
੫੧. ਹੁਣ ਕੋਈ ਮੇਰੇ ਅੰਗ ਨੂੰ ਨਾ ਵੇਖੇ ।
੫੨. ਸਾਹ ਘੁੱਟ ਲਿਆ ਜਾਣੋ ਮਰ ਗਈ ਹੈ ।
੫੩. ਸਖੀਆਂ ਨੇ ਕੱਫਣ ਵਿਚ ਲਪੇਟ ਕੇ (ਢੱਕ ਦਿੱਤੀ) ॥੭॥

---

ਨਿਤ ਘਟਦੀਆਂ ਹਨ । ਉੱਥੇ ਗੁਰੂ ਸਾਹਿਬਾਂ ਨੇ ਕਿਤਨੇ ਸਾਲ ਪਹਿਲਾਂ ਹੀ ਸਾਨੂੰ (ਮਨੋਂ ਵਿਗਿਆਨਕ) ਢੰਗ ਨਾਲ ਚਰਿਤ੍ਰਾਂ ਦੀਆਂ ਰਚਨਾਵਾਂ ਰਾਹੀ ਸਾਵਧਾਨ ਕੀਤਾ ਹੈ । ਸੋ ਢੁਚਰਾਂ ਦੇ ਚਸਕਿਆਂ ਤੋਂ ਉਪਰ ਉਠ ਕੇ ਸਾਨੂੰ ਸ੍ਰੀ ਦਸ਼ਮੇਸ਼ ਪਿਤਾ ਜੀ ਦੇ ਸ਼ੁਕ੍ਰ ਗੁਜਾਰ ਹੋਣਾ ਚਾਹੀਦਾ ਹੈ ।

ਇਹ ਚੰਡੀ ਦੀ ਵਾਰ ਹੀ ਸੀ ਜਿਸ ਵਿੱਚ ਵਾਰਾਂ ਰਾਹੀਂ ਭਿਆਨਕ ਤੋਂ ਭਿਆਨਕ ਯੁਧ ਦੇ ਦ੍ਰਿਸ਼ ਪੇਸ਼ ਕਰਕੇ ਸਾਹਿਬੇ ਕਮਾਲ ਨੇ ਦੁਰਕਾਰੇ ਹੋਇ ਅਦਨੇ ਜਿਹੇ ਲੋਕਾਂ ਨੂੰ ਅਨਿਆਈ ਜ਼ਾਲਮਾਂ ਜਾਬਰਾਂ, ਦੇ ਤਾਜਾਂ ਨੂੰ ਹੱਥ ਪਾਉਣ ਦੇ ਸਮਰੱਥ ਸਰਦਾਰ ਬਣਾ ਦਿੱਤਾ । ਇਸ ਰਚਨਾ ਦੇ ਰਚਨਹਾਰੇ ਦੇ ਸਾਨੂੰ ਰਿਣੀ ਹੋਣਾ ਚਾਹੀਦਾ ਹੈ । ਅਕਾਲ ਉਸਤਤਿ ਵਿੱਚ ਜਿਤਨੀ ਸੰਖਿਆ ਵਿਚ ਅਕਾਲ ਪੁਰਖ ਦੇ ਵੱਖ-ਵੱਖ ਨਾਂ ਸ੍ਰੀ ਕਲਗੀਧਰ ਜੀ ਨੇ ਉਚਾਰੇ ਹਨ ਉਹਨਾਂ ਕਰਕੇ ਹੀ ਇਹ ਰਚਨਾਂ ਸੰਸਾਰ ਭਰ ਵਿਚ ਲਾਸਾਨੀ ਮੰਨੀ ਜਾਂਦੀ ਹੈ । ਚੌਬੀਸ ਅਵਤਾਰ ਆਦਿ ਦੀ ਪੰਜਾਬੀ ਵਿੱਚ ਜਾਣਕਾਰੀ ਦੇ ਕੇ ਸਾਹਿਬਾਂ ਨੇ ਕੇਵਲ ਗੁਰਮੁਖੀ (ਪੰਜਾਬੀ) ਪੜ੍ਹਿਆਂ ਗੁਰਸਿੱਖਾਂ ਨੂੰ ਭਾਰਤੀ (ਸੰਸਕ੍ਰਿਤਿ) ਦੇ ਪਿੜ ਅੰਦਰ ਦੂਜੇ ਧਰਮਾਂ ਦੇ ਵਕਤਾਵਾਂ ਦੇ ਮੂੰਹ ਵਲ ਤੱਕਣ ਦੀ ਥਾਂ ਸਮੇ ਤੇ ਲੋੜ ਅਨੁਸਾਰ ਖੁਦ-ਗੱਲ ਕਰਨ ਦੇ ਯੋਗ ਬਣਾਇਆ ।

ਇਸੇ ਤਰ੍ਹਾਂ ਬਚਿੱਤ੍ਰ ਨਾਟਕ ਰਾਹੀ ਸਾਹਿਬਾਂ ਨੇ ਸਾਨੂੰ ਅਨੇਕਾਂ ਇਤਿਹਾਸਕ ਭੁਲੇਖਿਆਂ, ਕਲਪਨਾਵਾਂ ਕਿਆਸਾਂ ਤੇ ਅਟਕਲ ਪਚੂੱਆਂ ਤੋਂ ਬਚਾ ਲਿਆ । ਸ੍ਰੀ ਦਸਮੇਸ ਪਿਤਾ ਜੀ ਦਾ ਜਫਰਨਾਮਾ ਸਾਨੂੰ ਹਰ ਵੇਲੇ (ਚੜ੍ਹਦੀ ਕਲਾ) ਵਿਚ ਰਹਿਣ ਦੀ ਪ੍ਰੇਰਨਾਂ ਦਿੰਦਾ ਰਹਿੰਦਾ ਹੈ । ਪਰ ਵਿਰੋਧੀ ਅਖੌਤੀ ਵਿਦਵਾਨ, ਕਿੰਤੂ ਪ੍ਰੰਤੂ ਕਰਨੋਂ ਨਹੀ ਸੰਗਦੇ ਜਦੋਂ ਕਿ-ਆਲਮਾਨਾਂ ਦੁਨੀਆਂ ਦੇ ਹੋਰ ਧਰਮਾਂ ਦੇ ਵਿਦਵਾਨ ਵੀ ਇਸ ਅਕਾਲੀ ਤੇ ਰੱਬੀ ਬਾਣੀ ਦੀ ਮਹਾਨਤਾ ਅੱਗੇ ਬਿਨਾਂ ਸ਼ੰਕੇ ਦੇ ਸ਼ਰਧਾ ਨਾਲ ਸਿਰ ਝੁਕਾਉਂਦੇ ਹਨ । ਦਸਾ ਗੁਰੂ ਸਾਹਿਬਾਂ ਨੇ, ਬਾਣੀ ਦੁਆਰਾ ਜਿੱਥੇ ਸਾਨੂੰ ਸੱਚ ਦੇ ਪਾਂਧੀ ਬਣਾਇਆ ਉਥੇ ਭਾਰਤੀ ਸੰਸਕ੍ਰਿਤੀ ਨਾਲੋ ਤੋੜਿਆ ਨਹੀਂ ਸਗੋਂ ਜੋੜਿਆ ਹੈ । ਜਿਨ੍ਹਾਂ ਨੂੰ ਇਤਿਹਾਸ-ਮਿਥਿਹਾਸ ਦਾ ਫੋਬੀਆ ਹੋ ਜਾਂਦਾ ਹੈ ਉਹ ਇਹ ਨਹੀਂ ਵਿਚਾਰਦੇ ਕਿ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਵੱਚ ਐਨਾ ਸੁੰਦ੍ਰ ਦ੍ਰਿਸਟਾਂਤ ਹੋਰ ਕਿਥੋਂ ਦਿੱਤਾ ਜਾ ਸਕਦਾ ਸੀ ?

*ਰਾਮ ਜਪਉ ਜੀ ਐਸੇ ਐਸੇ ॥ ਧ੍ਰੂ ਪ੍ਰਹਿਲਾਦ ਜਪਿਓ ਹਰਿ ਜੈਸੇ ॥*

ਜਿਹੜੇ ਸਾਹਿਤ ਨੂੰ ਕੁਝ ਨਾਵਾਂ ਦੇਣਾ ਚਾਹੁੰਦੇ ਹੋਇ ਵੀ-ਕੁਝ ਨਾਂ ਦੇ ਸਕਣ ਤਾਂ ਉਹ ਕਈ ਵਾਰ ਅਲੋਚਕ (ਪੜਚੋਲਕ) ਜਾਂ ਖੋਜੀ ਬਣਕੇ ਆਪਣੇ ਮਨ ਵਿਚ ਉਪਜੇ ਫਤੂਰੀ ਵਿਚਾਰਾਂ ਨੂੰ ਆਪਣੇ ਅਪਾਰ ਬਹਿਸਾਂ ਦੇ ਫਿਤਨੇ, ਖਯਾਲਾਂ ਦੀ ਪੁੱਠ ਚਾੜਕੇ ਸੋਹਰਤ ਦੀ ਭੁੱਖ ਮਨ ਵਸਾਈ ਸ੍ਰੀ ਰਾਮ ਬ੍ਰਿਕਸ਼ਨ ਜੀ ਬੇਨੀ ਪੁਰੀ ਦੇ ਕਥਨ ਅਨੁਸਾਰ ਕਿ=ਉਹ ਕਲਮ ਟੁੱਟ ਜਾਇ ਜੋ ਭੰਡਣ ਲਈ ਹੀ ਉਠਦੀ ਹੈ । (ਕਥਨਾਵਲੀ ਸੰਪਾਦਕ ਨਰਿੰਜਨ ਸਿੰਘ ਸਾਥੀ) ਨੂੰ ਭੁਲਕੇ ਹਿੰਗ ਲਗੇ ਨਾਂ ਫਟਕੜੀ ਰੰਗ ਵੀ ਚੋਖਾ ਆਏ ਦੇ ਅਧਾਰ ਤੇ ਬੇਲੋੜਾ ਕਿੰਤੂ ਕਰਕੇ ਕੱਦੂ ਵਿਚ ਤੀਰ ਮਾਰਕੇ ਬਦਨਾਮ ਹੂਏ ਤੋ ਕਿਆ ਨਾਮ ਨਾਂ ਹੋਗਾ- ਦੇ ਰਾਹ ਪਏ ਕੇਵਲ ਕਲਮੀ ਤੇ ਚੁੰਜ ਚਰਚਾ ਵਿਚ ਹੀ ਨਹੀਂ ਘਿਰਦੇ ਸਗੋਂ ਬੱਲੇ-ਬੱਲੇ ਦੀ ਹਵਸ ਉਹਨਾਂ ਨੂੰ ਜਿੱਚ ਹੋਣਦੀ ਆਤਮਕ ਗਿਲਾਨੀ ਤੱਕ ਲੈ ਜਾਂਦੀ ਹੈ । ਹਾਲਾਂ ਕਿ ਇਹ ਸਭ ਜਾਣਦੇ ਹਨ ਕਿ ਹਰੇਕ ਵਿਸ਼ੇ ਤੇ ਦੋ ਰਾਵਾਂ
ਹੋ ਸਕਦੀਆਂ ਹਨ, ਇਕ ਗਲਤ ਤੇ ਇਕ ਸਹੀ ਪਰ ਸਹੀ ਨੂੰ ਨਹੀ ਕਿਹਾ ਜਾ ਸਕਦਾ ਹੈ, ਕਿਉਂਕਿ ਕੋਈ ਮੁੱਲ ਨਹੀ ਲਗਦਾ । ਪਰ ਸਹੀ ਨੂੰ ਝੁਠਲਾਇਆ ਨਹੀਂ ਜਾ ਸਕਦਾ ।—ਦਾਸ ਉਪਰ ਲਿਖੇ ਸਿਧੇ ਸਾਦੇ ਵਿਚਾਰਾਂ ਨਾਲ ਆਪ ਜੀ ਦੇ ਵਿਚਾਰਾਂ ਦੀ ਕਦਰ ਕਰਦਾ ਹੋਇਆ ਪੁਸ਼ਟੀ ਹੀ ਕਰਦਾ ਹੈ ਕਿ ਆਪ ਜੀ ਨੇ ਬੜੀ ਬੁਰਦ ਨਾਲ ਬਾ-ਦਲੀਲ ਤੇ ਜੁਗਤੀ ਪੂਰਨ ਉੱਤ੍ਰ ਦਿੱਤੇ ਹਨ ਤਾਂ ਜੋ ਅਜੇਹੀ ਬੇਲੋੜੀ ਬਹਿਸ ਦਾ ਭੋਗ ਸਦਾ ਲਈ ਪੈ ਜਾਵੇ । ਵਾਹਿਗੁਰੂ ਆਪ ਜੀ ਨੂੰ ਦੇਹ ਅਰੋਗਤਾ ਤੇ ਆਦਰ ਸਹਿਤ (੨.੧੨.੧੯੯੫) ਲੰਮੇਰੀ ਆਯੂ ਬਖਸ਼ਣ ।

ਨੋਟ-ਸਾਨੂੰ ਇਹਨਾਂ ਲੇਖਾਂ ਨੂੰ ਗੰਭੀਰਤਾ ਨਾਲ ਵਾਚ ਕੇ ਅੱਗੇ ਪ੍ਰਚਾਰਨਾ ਚਾਹੀਦਾ ਹੈ ।

ਹਿਤੂ-ਹਰਕੇਵਲ ਸਿੰਘ-ਸੈਲਾਨੀ (ਨੇਸਨਲ-ਟੀਚਰਜ, ਅਵਾਰਡ) ਮਾਹਿਲ ਪੁਰ (ਹੁਸਿਆਰਪੁਰ)

ਲਪਿਟਿ ਬਸਤ੍ਰ ਮਹਿ ਲਈ ॥੭॥ [੧]ਬਕਰੀ ਬਾਂਧ ਸਿਰ੍ਰੀ ਮਧਿ ਦੀਨੀ ॥ [੨]ਛੋਰ ਬਸਤ੍ਰ ਪਿਤੁ ਮਾਤ ਨ ਚੀਨੀ ॥ [੩]ਦੁਹੂੰ ਸੁਤਾ ਕੋ ਬਚਨ ਸੰਭਾਰਾ ॥ [੪]ਸਲ ਕੇ ਮਾਂਝ ਬਕਰਿਯਹਿ ਜਾਰਾ ॥੮॥ [੫]ਗਈ ਜਾਰ ਸੰਗ ਰਾਜ ਕੁਮਾਰੀ ॥ [੬]ਭੇਦ ਅਭੇਦ ਕਿਨ੍ਹੀ ਨ ਬਿਚਾਰੀ ॥ [੭]ਦੁਹਿਤਾ ਮਰੀ ਜਾਰਿ ਜਨੁ ਦੀਨੀ ॥ [੮]ਤ੍ਰਿਯ ਚਰਿਤ੍ਰ ਕੀ ਕ੍ਰਿਯਾ ਨ ਚੀਨੀ[i] ॥੯॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਸੋਲਹ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੧੬॥੫੯੯੩॥ ਅਫਜੂੰ ॥

ਚੌਪਈ ॥ [੯]ਮੰਤ੍ਰੀ ਕਥਾ ਉਚਾਰੀ ਔਰੈ ॥ [੧੦]ਰਾਜਾ ਦੇਸ ਬੰਗਲਾ ਗੌਰੈ ॥
[੧੧]ਸਮਨ ਪ੍ਰਭਾ ਤਾ ਕੀ ਪਟਰਾਨੀ ॥ [੧੨]ਜਿਹ ਸਮ ਸੁਨੀ ਨ ਕਿਨੀ ਬਖਾਨੀ ॥੧॥
[੧੩]ਪੁਹਪ ਪ੍ਰਭਾ ਇਕ ਰਾਜ ਦੁਲਾਰੀ ॥ [੧੪]ਬਹੁਰਿ ਬਿਧਾਤਾ ਤਸਿ ਨ ਸਵਾਰੀ ॥
[੧੫]ਤਾ ਕੀ ਆਭਾ ਜਾਤ ਨ ਕਹੀ ॥ [੧੬]ਜਨੁ ਕਰਿ ਫੂਲਿ ਅਬਾਸੀ ਰਹੀ ॥੨॥
[੧੭]ਭੂਮਿ ਗਿਰੀ ਤਾ ਕੀ ਸੁੰਦ੍ਰਤਾਈ ॥ [੧੮]ਤਾਂਤੇ ਅਬਾਸੀ ਲਈ ਲਲਾਈ ॥
[੧੯]ਗਾਲ੍ਹਨ ਤੇ ਜੋ ਰਸ ਚੁਇ ਪਰਾ ॥ [੨੦]ਭਯੋ ਗੁਲਾਬ ਤਿਸੀ ਤੇ ਹਰਾ ॥੩॥
[੨੧]ਜੋਬਨ ਜਬ ਆਯੋ ਅੰਗ ਤਾਂਕੇ ॥ [੨੨]ਸਾਹ ਏਕ ਆਯੋ ਤਬ ਵਾਂਕੇ ॥
[੨੩]ਏਕ ਪੁਤ੍ਰ ਸੁੰਦਰਿ ਤਿਹ ਸੰਗਾ ॥ [੨੪]ਜਨ ਮਨਸਾ ਦ੍ਵੈ ਜਏ ਅਨੰਗਾ ॥੪॥
[੨੫]ਗਾਜੀ ਰਾਇ ਨਾਮ ਤਿਹੱ ਨਰ ਕੋ ॥ [੨੬]ਕੰਕਨ ਜਾਨ ਕਾਮ ਕੇ ਕਰ ਕੋ ॥
[੨੭]ਭੂਖਨ ਕੋ ਭੂਖਨ ਤਿਹ ਮਾਨੋ ॥ [੨੮]ਦੂਖਨ ਕੋ ਦੂਖਨ ਪਹਿਚਾਨੋ ॥੫॥ [੨੯]ਪੁਹਪ ਪ੍ਰਭਾ ਤਾਕੋ ਜਬ ਲਹਾ ॥ [੩੦]ਮਨ ਬਚ ਕ੍ਰਮ ਐਸੇ ਕਰ ਕਹਾ ॥ [੩੧]ਐਸਿ ਕਰੌ ਮੈ ਕਵਨ ਉਪਾਈ ॥ [੩੨]ਮੋਰਿ ਇਹੀ ਸੰਗ ਹੋਇ ਸਗਾਈ ॥੬॥
[੩੩]ਪ੍ਰਾਤਹਿਕਾਲ ਸੁਯੰਬਰ ਕਿਯਾ ॥ [੩੪]ਕੁੰਕਮ ਡਾਰਿ ਤਿਸੀ ਪਰ ਦਿਯਾ ॥
[੩੫]ਅਰੁ ਪੁਪਨ ਕੋ ਡਾਰਿਸਿ ਹਾਰਾ ॥ [੩੬]ਹੇਰਿ ਰਹੇ ਮੁਖ ਭੂਪ ਅਪਾਰਾ ॥੭॥
[੩੭]ਤਿਹੱ ਨ੍ਰਿਪ ਸੁਤ ਸਭਹੂੰ ਕਰਿ ਜਾਨਾ ॥ [੩੮]ਸਾਹ ਪੁਤ੍ਰ ਕਿਨਹੂੰ ਨ ਪਛਾਨਾ ॥
[੩੯]ਮਾਤ ਪਿਤਾ ਨਹਿ ਭੇਦ ਬਿਚਰਾ ॥ [੪੦]ਇਹੱ ਛਲ ਕੁਅਰਿ ਸਭਨ ਕਹੱ ਛਰਾ[0] ॥੮॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਸਤ੍ਰਹ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੧੭॥੬੦੦੧॥ ਅਫਜੂੰ ॥

ਚੌਪਈ ॥ [੪੧]ਮਰਗਜ ਸੈਨ ਹੁਤੋ ਇਕ ਨ੍ਰਿਪ ਬਰ ॥ [੪੨]ਮਰਗਜ ਦੇਇ ਨਾਰਿ ਜਾਕੇ ਘਰ ॥ [੪੩]ਰੂਪਵਾਨ ਧਨਵਾਨ ਬਿਸਾਲਾ ॥ [੪੪]ਭਿਛਕ ਕਲਪਤਰੁ; ਦੁਜਨਨ ਕਾਲਾ ॥੧॥
[੪੫]ਮੂੰਗੀ ਪਤਨਾ[ii] ਦੇਸ ਤਵਨ ਕੋ ॥ [੪੬]ਜੀਤਿ ਕਵਨ ਰਿਪ ਸਕਤ ਜਵਨ ਕੋ ॥
[੪੭]ਅਪ੍ਰਮਾਨ ਤਿਹੱ ਪ੍ਰਭਾ ਬਿਰਾਜੈ ॥ [੪੮]ਸੁਰ ਨਰ ਨਾਗ ਅਸੁਰ ਮਨ ਲਾਜੈ ॥੨॥

i. ਇਹੋ ਜਿਹੇ ਧੋਖੇ ਫਰੇਬ ਠਗੀਆਂ ਜਾਂ ਚੋਰੀਆਂ ਦੀਆਂ ਅਨੇਕਾਂ ਕਿਸਮਾਂ ਇਹਨਾਂ ਚਰਿਤ੍ਰਾਂ ਵਿਚ ਸਮੋਈਆਂ ਪਈਆਂ ਹਨ, ਜੋ ਪੁਰਸ਼ਾਂ ਉਤੇ ਬੁੱਕਲ ਦੇ ਸੂਪ ਬਣਕੇ ਡੱਸਦੀਆਂ ਹਨ । ਖਾਸ ਕਰ ਰਾਜੇ ਰਾਣਿਆਂ ਤੇ ਪਦਾਰਥ ਵਾਦੀਆਂ ਦੇ ਘਰਾਂ ਵਿਚ ਇਹ ਘਟਨਾਵਾਂ ਵਰਤ ਜਾਂਦੀ ਸੀ । ਜਿਸ ਕਰਕੇ ਇਸਤ੍ਰੀ ਨੂੰ ਕਈ ਸਦੀਆਂ ਨਜਰ ਬੰਦ ਹੋ ਕੇ ਘਰਾਂ ਵਿਚ ਹੀ ਕੈਦ ਕੱਟਣੀ ਪਈ ਤੇ ਨਕਾਬ (ਬੁਰਕੇ) ਵਿਚ ਲਕੋ ਕੇ ਰੱਖਣ ਦਾ ਰਿਵਾਜ ਬਣਿਆ ਤੇ ਇਹ ਕਿਹਾ ਜਾਣ ਲੱਗਾ—ਜਨਾਨਾ, ਖਜਾਨਾ, ਰਧਾਨਾ ਤਿੰਨੇ ਪ੍ਰਦੇ ਦੇ ਮੁਹਥਾਜ ਨੇ ।
ਹੁਣ ਇਸਤ੍ਰੀ ਪ੍ਰਦੇ ਪਾੜਕੇ ਬਾਹਰ ਆ ਗਈ ਹੈ ਰੱਬ ਖੈਰ ਕਰੇ ।

ii ਮੁੰਗੀ ਪਟਨ (ਮਦਰਾਸ ਦੇ ਵਿਜਅ ਪਤਮ ਜਿਲੇ ਦਾ ਇਕ ਨਗਰ ਹੈ

0. ਵੈਸੇ ਇਸ ਢੰਗ ਵਿਚ ਛਲ ਕਪਟ ਵਾਲੀ ਕੋਈ ਗੱਲ ਨਹੀ ਇਕ ਪਤੀ ਧਾਮਮ ਕਰਨਾ ਹਰੇਕ ਇਸਤ੍ਰੀ ਤੇ ਪੁੱਤ੍ਰੀ ਦਾ ਮੁੱਢਲਾ ਹੱਕ ਹੈ, ਸੁਯੰਬਰ ਦਾ ਢੰਗ ਸਮਾਜ ਤੋਂ ਉਲਟ ਨਹੀਂ ਮੰਨਿਆਂ ਜਾਂਦਾ ਹੈ । ਐਥੋਂ ਹੀ ਤਾਂ ਗੁਰਮੁਖ ਨੇ ਸਿਖਆ ਲੈਣੀ ਹੈ—ਜਿਵੇਂ ਇਕ ਇਸਤ੍ਰੀ ਆਪਣੇ ਆਪ ਨੂੰ ਇਕ ਪਤੀ ਦੇ ਹਵਾਲੇ ਕਰ ਦਿੰਦੀ ਹੈ । ਉਹ ਉਸਦੀਆਂ ਇੱਛਾਵਾਂ ਅੱਗੇ ਰੋਕ ਨਹੀ ਬਣਦੀ ਜਿਹੜੇ ਉਹ ਪਤੀ ਬਸਤ੍ਰ ਬਣਵਾ ਕੇ ਦਿੰਦਾ ਹੈ ਉਹ ਪਹਿਨ ਲੈਂਦੀ ਹੈ ਪੇਕੇ ਦਾ ਬਹੁਤਾ ਮੋਹ ਨਹੀ ਰਖਦੀ ਪਤੀ ਨੂੰ ਢਾਹ ਨਾਲ ਵਰਦੀ ਹੈ ਉਸਨੂੰ ਸਾਰੇ ਸੰਸਾਰ ਦੇ ਰਾਜੇ ਮਹਾਰਾਜੇ ਜਾ ਪੁਰਸ਼ਾਂ ਤੋਂ ਬੜਾ ਮਹਾਰਾਜਾ ਮੰਨਦੀ ਹੈ ਕਿਉਂਕਿ ਇਸਤ੍ਰੀ ਬਾਦਸ਼ਾਹ ਪਤੀ ਹੀ ਹੈ ਸੋ ਇਸ ਲਈ (ਪੁਹਪ ਪ੍ਰਭਾ) ਨੇ ਆਪਣੇ ਮਾਤਾ ਪਿਤਾ ਦੀ ਰਜਾਮੰਦੀ ਦੇ ☛

੧. ਮਰੀ ਬੱਕਰੀ ਬੰਨ ਕੇ ਸਿਰੀ ਉਸ ਦੀ ਆਪਣੇ ਥਾਂ ਢੱਕ ਦਿੱਤੀ ।
੨. ਕੱਫਣ ਵਿਚੋਂ ਆਪ ਨਿਕਲ ਗਈ ਮਾਤ ਪਿਤਾ ਨੇ ਨਾ ਵੇਖੀ, ਦੋਹਾਂ ਨੇ ਆਪਣੀ ਪੁੱਤ੍ਰੀ ਦੇ ਬਚਨ ।
੩. ਦੀ ਪਾਲਨਾ ਕੀਤੀ ਕਿਸੇ ਨੇ ਕੱਪੜਾ ਚੁਕ ਕੇ ਮੁਖ ਨਾ ਵੇਖਿਆ ।
੪. ਸਿਵਿਆਂ ਵਿਚ ਲਿਜਾ ਕੇ ਬੱਕਰੀ ਸਾੜ ਦਿੱਤੀ ॥੮॥
੫. ਰਾਜ ਕੁਮਾਰੀ ਆਪ ਯਾਰ ਨਾਲ ਤੁਰ ਗਈ ।
੬. ਕਿਸੇ ਨੇ ਉਸ ਦਾ ਭੇਤ ਨਾ ਪਾਇਆ । ਉਹਨਾਂ ਨੇ-
੭. ਪੁੱਤ੍ਰੀ ਮਰੀ ਹੋਈ ਆਪਣੇ ਵੱਲੋਂ ਸਾੜ ਦਿੱਤੀ ।
੮. ਇਸਤ੍ਰੀ ਦੇ ਚਿਰਿਤ੍ਰ ਦੀ ਕ੍ਰਿਆ ਕਿਸੇ ਨਾ ਸਮਝੀ ॥੯॥੧

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਸੋਹਲਵੀਂ ਕਥਾ ਸਮਾਪਤ ॥੩੧੬॥੫੯੯੩॥ਚਲਦਾ॥

---

੯. ਚੌਪਈ ॥ ਫੇਰ ਸੁਬੁੱਧ ਵਜੀਰ ਨੇ ਹੋਰ ਕਥਾ ਕਹੀ ।
੧੦. ਬੰਗਲਾ ਦੇਸ ਦਾ ਰਾਜਾ ਗੌਰ ਯੋਗ ਸੀ ਭਾਵ ਗੌਰਾ ਨਾਮ ਦਾ ॥
੧੧. ਸਮਨ ਪ੍ਰਭਾ ਉਸਦੀ ਪਟਰਾਨੀ ਸੀ ।
੧੨. ਜਿਸ ਜਿਹੀ ਨਾਂ ਕਦੇ ਸੁਣੀ ਹੈ ਨਾ ਕਿਸੇ ਦੱਸੀ ਹੈ ॥੧॥
੧੩. ਪੁਹਪ ਪ੍ਰਭਾ ਉਸ ਦੀ ਇਕ ਰਾਜ ਪੁੱਤ੍ਰੀ ਸੀ ।
੧੪. ਜਿਸ ਜਿਹੀ ਬਿਧਾਤਾ ਨੇ ਮੁੜਕੇ ਨਹੀਂ ਬਣਾਈ ।
੧੫. ਉਸਦੀ ਦਿਖ ਕਹੀ ਨਹੀਂ ਜਾਂਦੀ ।
੧੬. ਜਾਣੋਂ ਫੁਲਵਾੜੀ ਖਿੜੀ ਹੋਈ ਹੈ ॥੨॥
੧੭. ਜਿਵੇਂ ਫੁਲ ਦੀ ਸੁੰਦ੍ਰਤਾ ਧਰਤੀ ਤੇ ਗਿਰ ਗਈ ।
੧੮. ਉਸ ਦੀ ਲਾਲੀ ਇਸ ਨੇ ਲੈ ਲਈ ਹੈ ਅਤੇ-
੧੯. ਇਸ ਦੀਆਂ ਗੱਲਾਂ ਤੋਂ ਜੋ ਰਸ ਚੋ ਕੇ ਗਿਰਿਆ ।
੨੦. ਉਸ ਦੀ ਹਰਿਆਈ ਚੋਂ ਗੁਲਾਬ ਦਾ ਫੁੱਲ ਨਿਕਲ ਆਇਆ ਹੈ ॥੩॥
੨੧. ਜਿਸ ਵੇਲੇ ਉਸਦੇ ਅੰਗਾਂ ਤੇ ਜੋਬਨ ਆ ਗਿਆ
੨੨. ਤਦ ਇਕ ਸ਼ਾਹ ਉਥੇ ਆ ਗਿਆ ।
੨੩. ਇਕ ਬਹੁਤ ਸੁੰਦਰ ਪੁੱਤ੍ਰ ਉਸ ਦੇ ਨਾਲ ਸੀ ।
੨੪. ਜਾਣੋ ਮਨਸਾ ਦੇਵੀ ਨੇ ਦੋਵੇਂ ਕਾਮ ਦੇਵ ਨੂੰ ਜਨਮ ਦੇ ਦਿੱਤਾ ਹੈ ॥੪॥
੨੫. ਗਾਜੀ ਰਾਇ ਉਸ ਪੁਰਸ਼ ਦਾ ਨਾਮ ਸੀ ਜਿਸਨੂੰ
੨੬. ਜਾਣੋ ਕਿ ਕਾਮ ਦੇ ਹੱਥ ਦਾ ਕੜਾ ਹੈ (ਕੰਗਨ) ।
੨੭. ਉਸਨੂੰ ਤੁਸੀ ਜੇਵਰਾਂ ਦਾ ਵੀ ਜੇਵਰ ਸਮਝੋ ।
੨੮. ਅਤੇ ਦੁਖੀ ਦਿਲਾਂ ਲਈ ਇਕ ਰੋਗ ਤੁਸੀਂ ਜਾਣ ਲਵੋ ॥੫॥
੨੯. ਪੁਹਪ ਦੇਇ ਨੇ ਜਿਸ ਵੇਲੇ ਉਸਦੀ ਪ੍ਰਭਾ ਵੇਖੀ ।
੩੦. ਉਸ ਨੇ ਮਨ ਬਚਨ ਕਰਕੇ ਇਕ ਹੋ ਕੇ ਅੰਦਰੋਂ ਬਾਹਰੋਂ ਇਹ ਕਿਹਾ-
੩੧. ਐਸਾ ਹੁਣ ਮੈ ਕਿਹੜਾ ਉਪਾਇ ਕਰਾਂ ਜਿਸ ਕਰਕੇ-
੩੨. ਮੇਰੀ ਇਸਦੇ ਨਾਲ ਸ਼ਾਦੀ ਹੋ ਜਾਵੇ ॥੬॥
੩੩. ਮਾਪਿਆ ਨੂੰ ਕਹਿਕੇ ਸਵੇਰ ਹੁੰਦਿਆਂ ਹੀ ਸੁਅੰਬਰ ਦੀ ਰਚਨਾ ਰਚਾ ਦਿੱਤੀ ਜਿਸ ਵਿਚ ਬਹੁਤ ਸਾਰੇ ਰਾਜੇ ਮਹਾ ਰਾਜੇ ਬੁਲਾ ਲਏ ਤੇ ਚੋਣ ਕਰਨ ਦਾ ਅਵਸਰ ਮਿਲ ਗਿਆ
੩੪. ਕੇਸਰ ਕੁੰਗੂ ਜੈ ਮਾਲਾ ਲੈਕੇ ਆ ਗਈ
੩੫. ਉਸੇ ਸ਼ਾਹ ਦੇ ਪੁਤ੍ਰ ਤੇ ਕੁੰਗੂ ਡੋਲ ਕੇ ਫੁਲਾਂ ਦੀ ਜੈ ਮਾਲਾ ਉਸਦੇ ਗਲੇ ਵਿਚ ਪਾ ਦਿੱਤੀ ।
੩੬. ਹੋਰ ਬੇਅੰਤ ਰਾਜੇ ਮੂੰਹ ਦੇਖਦੇ ਹੀ ਰਹਿ ਗਏ ॥੭॥
੩੭. ਸਭ ਨੇ ਉਸਨੂੰ ਕਿਸੇ ਰਾਜੇ ਦਾ ਪੁਤ੍ਰ ਕਰਕੇ ਸਮਝਿਆ।
੩੮. ਕਿਸੇ ਨੇ ਵੀ ਸ਼ਾਹ ਦਾ ਪੁਤ੍ਰ ਕਰਕੇ ਨਾ ਸਮਝਿਆ ।
੩੯. ਮਾਤਾ ਨੇ ਵੀ ਕੋਈ ਭੇਤ ਨਾਂ ਪਾਇਆ ।
੪੦. ਐਸ ਢੰਗ ਦੇ ਨਾਲ ਉਸ ਕੁਮਾਰੀ ਨੇ ਸਭ ਨੂੰ ਧੋਖਾ ਦੇ ਦਿੱਤਾ ॥੮॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਸਤਾਰਵੀਂ ਕਥਾ ਸਮਾਪਤ ॥੩੧੭॥੬੦੦੧॥ਚਲਦਾ॥

---

੪੧. ਮਰਗਜ ਸੈਨ ਇਕ ਰਾਜਾ ਹੁੰਦਾ ਸੀ ।
੪੨. ਮਰਗਜ ਦੇਇ ਜਿਸ ਦੇ ਘਰ ਇਸਤ੍ਰੀ ਸੀ ।
੪੩. ਉਹ ਰਾਜਾ ਰੂਪਵਾਨ ਤੇ ਧਨਵਾਨ ਬਹੁਤ ਸੀ ।
੪੪. ਮੰਗਤਿਆਂ ਲਈ ਕਲਪ ਬ੍ਰਿਛ ਸਮਾਨ ਸੀ ਤੇ ਬੁਰੀ ਬੁੱਧੀ ਵਾਲਿਆਂ ਲਈ ਕਾਲ ਰੂਪ ਸੀ ।
੪੫. ਮੂੰਗੀ ਪਟਨ ਉਸ ਦਾ ਦੇਸ ਸੀ ।
੪੬. ਉਹ ਕੇਹੜਾ ਦੁਸਮਨ ਹੈ ਸੀ ਜਿਹੜਾ ਉਸਨੂੰ ਜਿਤ ਸਕੇ?
੪੭. ਬੇਅੰਤ ਉਸ ਪਰ ਪ੍ਰਭਾ ਬਿਰਾਜ ਰਹੀ ਸੀ ।
੪੮. ਜਿਹੜੀ ਸੁਰ ਨਰ ਤੇ ਨਾਗ ਅਰਥਾਤ ਤਿੰਨਾਂ ਲੋਕਾਂ ਦੀ ਪ੍ਰਭਾ ਨੂੰ ਮਾਤ ਕਰਦਾ ਸੀ

---

☛ ਨਾਲ ਸ਼ਾਹ ਦਾ ਪੁੱਤ੍ਰ ਦੀ ਚੋਣ ਕਰ ਲਈ ਹੁਣ ਉਹ ਸ਼ਾਹ ਪੁੱਤ੍ਰ ਸਭ ਨੂੰ ਸ਼ਹਿਜ਼ਾਦਾ ਹੀ ਜਾਪਦਾ ਹੈ । ਤੇ ਇਸ ਤਰ੍ਹਾਂ ਇਕ ਨੇਕ ਇਸਤ੍ਰੀ ਦੀ ਉਦਾਹਰਣ ਦੇ ਕੇ ਗੁਰੂ ਜੀ ਸੱਚਾ ਸਿੱਖ ਬਨਣ ਦੀ ਹਦਾਇਤ ਕਰਦੇ ਹਨ ।

ੳ- *ਮੈ ਕਾਮਣਿ ਮੇਰਾ ਕੰਤੁ ਕਰਤਾਰੁ ॥ ਜੇਹਾ ਕਰਾਏ ਤੇਹਾ ਕਈ ਸੀਗਾਰ ॥੧॥*
*ਜਾਂ ਤਿਸ ਭਾਵੈ ਤਾਂ ਕਰੇ ਭੋਗੁ ॥ ਤਨੁ ਮਨੁ ਸਾਚੇ ਸਾਹਿਬ ਜੋਗੁ ॥ਪੰ:੧੧੨੮॥ਮ:੩॥*

ਅ- *ਸੋ ਜਾਗੈ ਜੋ ਏਕੋ ਜਾਣੈ ॥ ਪਰ ਕਿਰਤਿ ਛੋਡੈ ਤਤੁ ਪਛਾਣੈ ॥ਉਹੀ॥*
ਗੁਰਬਾਣੀ ਨੂੰ ਸਨਮੁਖ ਨੂੰ ਸੁਹਾਗਣ ਦਾ ਪ੍ਰਤੀਕ ਬਣਾਇਆ ਹੈ ਅਤੇ ਮਨਮੁਖ ਨੂੰ ਦੁਹਾਗਣ ਦੀ ਤਸਬੀਹ ਵਿਚ ਰਖਿਆ ਹੈ ਜਿਵੇਂ ਕਿ ਦੇਖੋ, ਅੱਗੇ ਪੜ੍ਹਕੇ—ਜਿਸ ਵਿਚ ਦਸਿਆ ਹੈ ਕਿ ਪਤੀ ਦੀ ਵਫਾਦਾਰ, ਆਗਿਆਕਾਰ-ਗੁਣਵੰਤੀ ਤੋ ਗੁਣ ਲੈ ਕੇ ਅਸਾਂ ਗੁਰਮੁਖ ਬਣਨਾ ਹੈ ਇਹਨਾਂ ਗੁਣਾਂ ਤੋਂ ਬਚਤ ਪਰਾਣੀ ਬੇਮੁਖ ਹੈ

ੳ- *ਦੋਹਾਗਣੀ ਮਹਲ ਨ ਪਾਇਨੀ ਨ ਜਾਣਨਿ ਪਿਰ ਕਾ ਸੁਆਉ ॥ ਫਿਕਾ ਬੋਲਹਿ ਨਾ ਨਿਵਹਿ ਦੂਜਾ ਭਾਉ ਸੁਆਉ ॥੧॥*
ਕਿਉਂਕਿ ਉਹਨਾਂ ਦਾ ਮਨ ਕਿਵੇਂ ਵਸ ਆ ਸਕਦਾ ਹੈ ਜਿਨ੍ਹਾਂ ਦੇ ਮਨ ਤੇ ਗੁਰੂ ਪਤੀ ਦਾ *ਗੁਰ ਪਰਸਾਦੀ ਠਾਕੀਐ ਗਿਆਨ ਮਤੀ ਘਰਿ ਆਵੈ ॥ਪੰ:੪੨੬॥ਮ:੩॥*

ਅ- *ਸੋਹਾਗਣੀ ਆਪਿ ਸਵਾਰੀਓਨੁ ਲਾਇ ਪ੍ਰੇਮ ਪਿਆਰੁ ॥ ਸਤਿਗੁਰ ਕੈ ਭਾਣੈ ਚਲਦੀਆ ਨਾਮੇ ਸੀਗਾਰੁ ॥੨॥*
*ਸਦਾ ਗਾਵਹਿ ਪਿਰੁ ਆਪਣਾ ਸਚੀ ਸੇਜ ਸੁਭਾਇ ॥ ਪਿਰ ਕੈ ਪ੍ਰੇਮਿ ਮੋਹੀਆ ਮਿਲਿ ਪ੍ਰੀਤਮ ਸੁਖ ਪਾਇ ॥੩॥*
*ਗਿਆਨ ਅਪਾਰੁ ਸੀਗਾਰੁ ਹੈ ਸੋਭਾਵੰਤੀ ਨਾਰਿ ॥ ਸਾ ਸਭਰਾਈ ਸੁੰਦਰੀ ਪਿਰ ਕੈ ਹੇਤਿ ਪਿਆਰਿ ॥੪॥*
ਜਿਸ ਦੀ ਉਦਾਹਰਣ ਬੰਗਾ ਦੇਵੀ ਪੇਸ਼ ਕਰਦੀ ਹੈ

ੲ- *ਸੋਹਾਗਣੀ ਸੀਗਾਰੁ ਬਣਾਇਆ ਗੁਣ ਜਾ ਗਲਿ ਹਾਰ ॥ ਪ੍ਰੇਮ ਪਿਰਮਲੁ ਤਨ ਲਾਵਣਾ ਅੰਤਰਿ ਰਤਨੁ ਵੀਚਾਰੁ ॥੬॥*
ਅਰਥਾਤ ਜਿਵੇਂ ਸੁਹਾਗਣੀ (ਪਿਰਮਲੁ) ਪਤੀ ਦਾ ਮੇਲ ਉਸ ਨੂੰ ਅੰਗ ਲਾਵਣਾ ਹੀ ਇਹ ਸੁਹਾਗਣੀ ਲਈ ਇਕ ਰਤਨ ਰੂਪੀ ਉਚੀ ਤੇ ਪਵਿਤ੍ਰ ਵਿਚਾਰ ਹੈ-ਇਸੇ ਤਰਾਂ ਭਗਤਾਂ ਲਈ ਭਗਤੀ ਸੁਹਾਗਣਾ ਵਾਂਗ ਪਤੀ ਪ੍ਰਮੇਸ਼ਰ ਨਾਲ ਮਿਲੇ ਰਹਿੰਦੇ ਹਨ ਉਹਨਾਂ ਬਾਰੇ ਬਚਨ ਹੈ—
*ਭਗਤ ਰਤੇ ਸੇ ਊਤਮਾ ਜਤਿ ਪਤਿ ਸਬਦੇ ਹੋਇ ॥ ਬਿਨ ਨਾਵੈ ਸਭ ਨੀਚ ਜਾਤਿ ਬਿਸਟਾ ਕਾ ਕੀੜਾ ਹੋਇ ॥੭॥ਉਹੀ॥*

ਸ- *ਇਕਿ ਪਿਰੁ ਹਦੂਰਿ ਨ ਜਾਣਨੀ ਦੂਜੈ ਭਰਮਿ ਭੁਲਾਇ ॥ ਕਿਉ ਪਾਇਨਿ ਡੋਹਾਗਣੀ ਦੁਖੀ ਰੈਣਿ ਵਿਹਾਇ ॥ਪੰ:੪੨੮॥ਮ:੩॥*

ਹ- *ਦੋਹਾਗਣੀ ਭਰਮ ਭੁਲਾਈਆਂ ਕੂੜ ਬੋਲਿ ਬਿਖੁ ਖਾਹਿ ॥ ਪਿਰ ਨ ਜਾਣਨਿ ਆਪਣਾ ਸੁੰਞੀ ਸੇਜ ਦੁਖ ਪਾਹਿ ॥ਉਹੀ॥*

ਕ- *ਸੋ ਪਿਰੁ ਮੇਰਾ ਏਕੁ ਹੈ ਏਕਸੁ ਸਿਉ ਲਿਵ ਲਾਇ ॥ ਨਾਨਕ ਜੇ ਸੁਖ ਲੋੜਹਿ ਕਾਮਣੀ ਹਰਿ ਕਾ ਨਾਮ ਮੰਨਿ ਵਸਾਇ ॥੮॥ਉਹੀ॥*

ਖ- *ਮਨਮੁਖਿ ਸਦਾ ਦੁਹਾਗਣੀ ਦਰਿ ਖੜੀਆ ਬਿਲਲਾਹਿ ॥ ਜਿਨ੍ਹਾਂ ਪਿਰ ਕਾ ਸੁਆਦੁ ਨ ਆਇਓ ਜੋ ਧੁਰ ਲਿਖਿਆ ਸੋ ਕਮਾਹਿ ॥੨॥੨੨੮॥ਉਹੀ॥*

ਗ- *ਗੁਰਮੁਖਿ ਸਦਾ ਸੋਹਾਗਣੀ ਭੈ ਭਗਤਿ ਸੀਗਾਰਿ ॥ ਅਨਦਿਨ ਰਾਵਹਿ ਪਿਰੁ ਆਪਣਾ ਸਚੁ ਰਖਹਿ ਉਰਧਾਰਿ ॥੪॥ਉਹੀ॥*
*ਜਿਨ੍ਹਾ ਪਿਰੁ ਰਾਵਿਆ ਆਪਣਾ ਤਿਨਾ ਵਿਟਹੁ ਬਲਿ ਜਾਉ ॥ ਸਦਾ ਪਿਰ ਕੈ ਸੰਗਿ ਰਹਹਿ ਵਿਚਹੁ ਆਪੁ ਗਵਾਇ ॥੫॥*
*ਤਨ ਮਨੁ ਸੀਤਲ ਮੁਖ ਉਜਲੇ ਪਿਰ ਕੈ ਭਾਇ ਪਿਆਰਿ ॥ ਸੇਜ ਸੁਖਾਲੀ ਪਿਰੁ ਰਵੈ ਹਉਮੈ ਤ੍ਰਿਸਨਾ ਮਾਰਿ ॥ਪੰ:੪੨੮॥ਮ:੩॥* ☚

[੧]ਏਕ ਪੁਰਖ ਰਾਨੀ ਲਖਿ ਪਾਯੋ ॥ [੨]ਤੇਜਮਾਨ ਗੁਨ ਮਾਨ ਸਵਾਯੋ ॥ [੩]ਪੁਹਪ ਰਾਜ ਜਨੁ ਮਧਿ ਪੁਹਪਨ ਕੇ ॥ [੪]ਚੋਰਿ ਲੇਤਿ ਜਨੁ ਚਿਤ ਇਸਤ੍ਰਿਨ ਕੇ ॥੩॥ ਸੋਰਠਾ ॥ [੫]ਰਾਨੀ ਲਯੋ ਬੁਲਾਇ; ਤਵਨ ਪੁਰਖ ਅਪਨੇ ਸਦਨ ॥ [੬]ਅਤਿ ਰੁਚਿ ਅਧਿਕ ਬਢਾਇ ਤਾ ਸੌ ਰਤਿ ਮਾਨਤ ਭਈ ॥੪॥ ਚੌਪਈ ॥ [੭]ਤਬ ਲਗਿ ਨਾਥ ਧਾਮ ਤਿਹੱ ਆਯੋ ॥ [੮]ਮਨਹਾਂ ਤਰ ਤ੍ਰਿਯ ਜਾਰ ਛਪਾਯੋ ॥ [੯]ਬਹੁ ਬੁਗਚਾ ਆਗੇ ਦੈ ਡਾਰੇ ॥ [੧੦]ਤਾ ਕੇ ਜਾਤ ਨ ਅੰਗ ਨਿਹਾਰੇ ॥੫॥ [੧੧]ਬਹੁ ਚਿਰ ਤਹੱ ਬੈਠਾ ਨ੍ਰਿਪ ਰਹਾ ॥ [੧੨]ਭਲਾ ਬੁਰਾ ਕਛੁ ਭੇਦ ਨ ਲਹਾ ॥ [੧੩]ਜਬ ਹੀਂ ਉਠਿ ਅਪਨੇ ਘਰ ਆਯੋ ॥ [੧੪]ਤਬ ਹੀ ਤ੍ਰਿਯ ਘਰ ਮੀਤ ਪਠਾਯੋ ॥੬॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਅਠਾਰਹ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੧੮॥੬੦੦੭॥ ਅਫਜੂੰ ॥

ਚੌਪਈ ॥ [੧੫]ਸੁਨੋ ਨ੍ਰਿਪਤਿ ਮੈਂ ਭਾਖਤ ਕਥਾ ॥ [੧੬]ਜਹੱ ਮਿਲਿ ਦੇਵ ਸਮੁੱਦ ਕਹੱ ਮਥਾ ॥ [੧੭]ਤਹਾ ਸੁ ਬ੍ਰਤ ਨਾਮਾ ਮੁਨਿ ਰਹੈ ॥ [੧੮]ਅਧਿਕ ਬ੍ਰਤੀ ਜਾਕਹੱ ਜਗ ਕਹੈ ॥੧॥ [੧੯]ਤ੍ਰਿਯ ਮੁਨਿ ਰਾਜ ਮਤੀ* ਤਿਹ ਰਹੈ ॥ [੨੦]ਰੂਪ ਅਧਿਕ ਜਾ ਕੋ ਸਭ ਕਹੈ॥ [੨੧]ਅਸਿ ਸੁੰਦਰਿ ਨਹਿ ਔਰੋ ਤਰੀ ॥ [੨੨]ਹੈ ਹ੍ਵੈ ਹੈ ਨ ਬਿਧਾਤਾ ਕਰੀ ॥੨॥ [੨੩]ਸਾਗਰ ਮਥਨ ਦੇਵ ਜਬ ਲਾਗੇ ॥ [੨੪]ਮਥਯੋ ਨ ਜਾਇ ਸਗਲ ਦੁਖ ਪਾਗੇ॥ [੨੫]ਤਬ ਤਿਨ ਤ੍ਰਿਯ ਇਹੱ ਭਾਂਤਿ ਉਚਾਰੋ ॥ [੨੬]ਸੁਨੋ ਦੇਵਤਿਯੋ ਬਚਨ ਹਮਾਰੋ ॥੩॥ [੨੭]ਜੌ ਬਿਧਿ ਧਰੈ ਸੀਸ ਪਰ ਝਾਰੀ ॥ [੨੮]ਪਾਨਿ ਭਰੈ ਜਲ ਰਾਸਿ ਮੰਝਾਰੀ ॥ [੨੯]ਮੇਰੇ ਧੂਰਿ ਪਗਨ ਕੀ ਧੋਵੈ ॥ [੩੦]ਤਬ ਯਹ ਸੁਫਲ ਮਨੋਰਥ ਹੋਵੈ ॥੪॥ [੩੧]ਬ੍ਰਹਮ ਅਤਿ ਆਤੁਰ ਕਛੁ ਨ ਬਿਚਰਾ ॥ [੩੨]ਝਾਰੀ ਰਾਖਿ ਸੀਸ ਜਲ ਭਰਾ ॥ [੩੩]ਦੇਖਹੁ ਇਹੱ ਇਸਤ੍ਰਿਨ ਕੇ ਚਰਿਤਾ ॥ [੩੪]ਇਹੱ ਬਿਧਿ ਚਰਿਤ੍ਰ ਦਿਖਾਯੋ ਕਰਤਾ[i] ॥੫॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਉਨੀਸ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੧੯॥੬੦੧੨॥ ਅਫਜੂੰ ॥

ਚੌਪਈ ॥ [੩੫]ਭੂਮਿ ਭਾਰ ਤੇਂ ਅਤਿ ਦੁਖ ਪਾਯੋ ॥ [੩੬]ਬ੍ਰਹਮਾ ਪੈ ਦੁਖਿ ਰੋਇ ਸੁਨਾਯੋ ॥ [੩੭]ਬ੍ਰਹਮਾ ਕਰੀ ਬਿਸਨ ਕੀ ਸੇਵਾ ॥ [੩੮]ਤਾ ਤੇ ਭਏ ਕ੍ਰਿਸਨ ਜਗ ਦੇਵਾ ॥੧॥ [੩੯]ਮੁਰ ਦਾਨਵ ਕੋ ਕੰਸਵਤਾਰਾ ॥ [੪੦]ਕਰਤ ਪੁਰਬਲੌ ਦ੍ਰੋਹ ਸੰਭਾਰਾ[0] ॥ [੪੧]ਵਾ ਕੇ ਕਰਤ ਹਨਨ ਕੇ ਦਾਵੈ ॥ [੪੨]ਨਿਤਿਪ੍ਰਤਿ ਆਸੁਰਨ ਤਹਾਂ ਪਠਾਵੈ ॥੨॥ [੪੩]ਪ੍ਰਥਮ ਪੂਤਨਾ ਕ੍ਰਿਸਨ ਸੰਘਾਰੀ ॥ [੪੪]ਪੁਨਿ ਸਕਟਾਸੁਰ ਦੇਹ ਉਧਾਰੀ ॥ [੪੫]ਬਹੁਰਿ

* ਸੁਬ੍ਰਤ ਮੁਨੀ ਦੀ ਇਸਤ੍ਰੀ ਸੀ ਰਾਜ ਮਤੀ

i ਵਜੀਰ ਸੁਬੁਧਿ ਰਾਜੇ ਚਿਤ੍ਰ ਸੈਨ ਨੂੰ ਕਹਿ ਰਿਹਾ ਹੈ ਕਿ ਇਕ ਮਾਤ ਲੋਕ ਦਾ ਨਰ ਤਾਂ ਕੀ ਵਸਤੂ ਹੈ ਇਸਤ੍ਰੀ ਨੇ ਤਾਂ ਬੜੇ-ਬੜੇ ਦੇਵਤੇ ਵੀ ਠੱਗ ਲਏ ਹਨ। ਇਥੋਂ ਤਕ ਕਿ ਜਗਤ ਦਾ ਕਰਤਾ ਜਿਸ ਨੂੰ ਬ੍ਰਹਮਾ ਕਿਹਾ ਜਾਂਦਾ ਹੈ ਉਸ ਤੋਂ ਪਾਣੀ ਭਰਾ ਕੇ ਆਪਣੇ ਪੈਰ ਪੁਜਾ ਲਏ ਸਨ ਅਰਥਾਤ ਇਸਤ੍ਰੀ ਵੱਡੇ ਤੋਂ ਵੱਡੇ ਰਿਸ਼ੀ ਮੁਨੀ ਰਾਜੇ ਮਹਾਰਾਜੇ ਦੇਵ ਤੇ ਦੈਂਤ ਸਭ ਨੂੰ ਪੈਰਾਂ ਹੇਠ ਮਿਧ ਸੁੱਟਦੀ ਹੈ ਜਿਸ ਦੇ ਅੱਗੇ ਸਭ ਦੇ ਅਕੜੇਵੇ ਢਿੱਲੇ ਪੈ ਜਾਂਦੇ ਨੇ ਹੋਸ਼ ਮਿੱਧ ਕੇ ਪੁਰਸ਼ ਨੂੰ ਮਜਨੂੰ ਬਣਾ ਦਿੰਦੀ ਹੈ।

0 ਇਹ ਦੋਵੇ ਦੈਤ ਪੂਰਬਲੇ ਜਨਮ ਦੇ ਵਿਸ਼ਨੂੰ ਨਾਲ ਵੈਰ ਰੱਖਦੇ ਸਨ, ਜਿਸ ਲਈ ਕ੍ਰਿਸ਼ਨ ਦੇ ਮਾਰਨ ਲਈ ਤਤਪਰ ਰਹਿੰਦੇ ਤੇ ਉਪਰਾਲੇ ਕਰਦੇ।

☚ ਵਿਚਾਰ ਕਰਕੇ ਤਕੋ-ਸੁਹਾਗਣ ਤੇ ਦੁਹਾਗਣ ਦੇ ਦੋਵੇਂ ਰੂਪ ਵਿਖਾ ਕੇ ਗੁਰਮੁਖ ਤੇ ਮਨਮੁਖ ਦੀ ਪ੍ਰਕ੍ਰਿਆ ਦਾ ਪ੍ਰਗਟਾਵਾ ਕਰਦੇ ਹਨ, ਗੁਰਦੇਵ ਇਹ ਦੋਵੇਂ ਨੁਸਖੇ ਦੇ ਕੇ ਇਸਤ੍ਰੀ ਦੀ ਉਦਾਹਰਨ ਤੇ ਤੁਰਨ ਲਈ ਰਾਹ ਵਿਖਾਉਂਦੇ ਹਨ। ਜਿਵੇਂ ਇਕ ਇਸਤ੍ਰੀ ਨੂੰ ਆਪਣੇ ਅਸਲ ਪਤੀ ਦਾ ਸਵਾਦ ਨਹੀ ਆਉਂਦਾ ਉਹ ਪਰ ਪੁਰਸ਼ਾਂ ਨਾਲ ਤੁਰੀ ਫਿਰਦੀ ਹੈ। ਜਿਸ ਲਈ ਅਨੇਕਾਂ ਕੂੜ ਕੁਸਤ ਦੀ ਟੇਕ ਲੈਂਦੀ ਹੈ-ਉਹ ਭ੍ਰਮ ਭੁਲ ਗਈਆਂ ਹਨ ਜੋ ਝੂਠ ਬੋਲ ਕੇ ਬਿਖ (ਜਹਿਰ ਜਾ ਗੰਦਗੀ) ਖਾਂਦੀਆਂ ਹਨ। ਤੇ ਦੱਸਿਆ ਹੈ ਕਿ ਮਨਮੁਖ ਰੂਹ ਵੀ ਇਸ ਇਸਤ੍ਰੀ ਤੁਲ ਹੀ ਹੈ। ਜਿਸ ਤਰ੍ਹਾਂ ਛੁਟੱੜ ਇਸਤ੍ਰੀ ਆਪਣੀ ਸੇਜ ਨੂੰ ਪਤੀ ਤੋਂ ਬਿਨਾ ਸੁੰਨੀ (ਖਾਲੀ) ਵੇਖਦੀ ਹੈ ਤਾਂ ਫੇਰ ਦੁਖੀ ਹੁੰਦੀ ਹੈ। ਜਿਸ ਇਸਤ੍ਰੀ ਦੇ ਬਹੁਤੇ ਪਤੀ ਨਹੀਂ ਹੁੰਦੇ ਉਨਾਂ ਨੂੰ ਪਤੀਵਰਤਾ ਸ਼ਬਦ ਨਾਲ ਸੰਬੋਧਨ ਕੀਤਾ ਜਾਂਦਾ ਹੈ। ਇਸੇ ਤਰਾਂ ਗੁਰਮੁਖਾਂ ਲਈ ਇਸ ਤੋਂ ਸੇਧ ਲੈ ਕੇ ਮੰਨਣਾ ਹੈ-ਕਿ ਸਾਡਾ ਪਤੀ ਇਕ ਹੈ ਇਸ ਲਈ ਉਸੇ ਨਾਲ ਚਿਤ ਜੋੜਨਾ ਹੈ। ਐ ਜੀਵ ਰੂਪੀ ਇਸਤ੍ਰੀ ਜੇ ਤੂੰ ਸੁਖ ਚਾਹੁੰਦੀ ਹੈ ਤਾਂ ਪਤੀਵਰਤਾ ਇਸਤ੍ਰੀ ਵਾਂਗ ਤੂੰ ਵੀ ☛

੧. ਇਕ ਪੁਰਸ਼ ਰਾਣੀ ਨੇ ਵੇਖ ਲਿਆ ।
੨. ਜੋ ਤੇਜਵਾਨ ਤੇ ਗੁਣਵਾਨ ਰਾਜੇ ਤੋਂ ਵੀ ਸਵਾਇਆ ਸੀ ।
੩. ਜਿਸ ਤਰਾਂ ਫੁੱਲਾਂ ਦੇ ਵਿਚ ਗੁਲਾਬ ਦਾ ਫੁੱਲ ਰਾਜਾ ਹੁੰਦਾ ਹੈ ।
੪. ਇਸ ਤਰ੍ਹਾਂ ਉਹ ਇਸਤ੍ਰੀਆਂ ਦਾ ਚਿਤ ਚੁਰਾ ਲੈਂਦਾ ਸੀ ॥੩॥
੫. ਰਾਣੀ ਨੇ ਉਸ ਪੁਰਸ਼ ਨੂੰ ਆਪਣੇ ਘਰ ਬੁਲਾ ਲਿਆ ।
੬. ਬਹੁਤ ਰੁਚੀ ਦੇ ਨਾਲ ਉਸ ਦੇ ਨਾਲ ਰਤ ਹੋਈ ॥੪॥
੭. ਇਤਨੇ ਨੂੰ ਉਸਦਾ ਪਤੀ ਘਰ ਆ ਗਿਆ ।
੮. ਪ੍ਰਛੱਤੀ ਦੇ ਹੇਠ ਉਸਨੇ ਯਾਰ ਲੁਕਾ ਦਿੱਤਾ-ਉਪਰ ਪ੍ਰਛੱਤੀ
੯. ਸੀ ਮੁਹਰੇ ਬਹੁਤ ਸਾਰੇ ਬਿਸਤ੍ਰੇ ਤੇ ਟਰੰਕ ਸਮਾਨ ਰੱਖ ਕੇ ਅੱਗਾ ਵੀ ਢੱਕ ਦਿੱਤਾ-ਜਿਸ ਕਰਕੇ ਉਸਦਾ-
੧੦. ਕੋਈ ਵੀ ਅੰਗ ਨਜਰ ਨਹੀਂ ਸੀ ਆਉਂਦਾ ॥੫॥
੧੧. ਰਾਜਾ ਬਹੁਤ ਦੇਰ ਤੱਕ ਉਥੇ ਬੈਠਾ ਰਿਹਾ ।
੧੨. ਉਸਦੀ ਭਲਾਈ ਬੁਰਾਈ ਦਾ ਉਸਨੂੰ ਕੁਝ ਪਤਾ ਨਾ ਲੱਗਿਆ ।
੧੩. ਜਦ ਰਾਜਾ ਉਠਕੇ ਆਪਣੇ ਘਰ ਚਲਾ ਗਿਆ ।
੧੪. ਉਸ ਵੇਲੇ ਰਾਣੀ ਨੇ ਮਿੱਤਰ ਘਰ ਨੂੰ ਤੋਰ ਦਿੱਤਾ ॥੬॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਅਠਾਰਵੀਂ ਕਥਾ ਸਮਾਪਤ ॥੩੧੮॥੬੦੦੭॥ਚਲਦਾ॥

---

੧੫. ਸੁਘੜ ਵਜੀਰ ਚਤ੍ਰਿ ਸਿੰਘ ਰਾਜੇ ਨੂੰ ਕਹਿੰਦਾ ਹੈ ਕਿ ਸੁਨੋ ਰਾਜਾ ਮੈ ਇਕ ਕਥਾ ਕਹਿੰਦਾ ਹਾਂ ।
੧੬. ਜਿਸ ਤਰ੍ਹਾਂ ਦੇਵ ਤੇ ਦੈਂਤਾ ਨੇਂ ਸਮੁੰਦਰ ਨੂੰ ਰਿੜਕਿਆ ।
੧੭. ਉਥੇ ਇਕ ਸੁਬ੍ਰਤ ਨਾਮ ਦਾ ਇਕ ਮੁਨੀ ਰਹਿੰਦਾ ਸੀ
੧੮. ਬਹੁਤ ਸੰਜਮੀ ਉਸਨੂੰ ਜਗ ਮੰਨਦਾ ਸੀ ॥੧॥
੧੯. ਸਬ੍ਰਤ ਮੁਨੀ ਦੀ ਪਤਨੀ ਮੁਨਿਰਾਜ ਮਤੀ ਵੀ ਨਾਲ ਹੀ ਰਹਿੰਦੀ ਸੀ ।
੨੦. ਜਿਸ ਤੇ ਰੂਪ ਬਹੁਤ ਸਾਰਾ ਜਗ ਕਹਿੰਦਾ ਸੀ ।
੨੧. ਐਸੀ ਸੁੰਦਰ ਹੋਰ ਕੋਈ ਨਹੀਂ ਆਈ ।
੨੨. ਨਾ ਹੈ ਨਾ ਹੋਵੇਗੀ ਨਾ ਵਿਧਾਤਾ ਹੋਰ ਬਣਾਈ ॥੨॥
੨੩. ਜਿਸ ਵੇਲੇ ਦੇਵਤੇ ਸੁਮੰਦਰ ਰਿੜਕਣ ਲੱਗੇ ।
੨੪. ਤਾਂ ਉਹ ਰਿੜਿਕਿਆ ਹੀ ਨਾ ਜਾਵੇ ਸਾਰੇ ਦੁਖੀ ਹੋ ਗਏ ।
੨੫. ਉਸ ਵੇਲੇ ਉਸ ਇਸਤ੍ਰੀ ਨੇ ਇਸ ਤਰਾਂ ਕਿਹਾ ।
੨੬. ਕਿ ਐ ਦੇਵਤਿਓ ਮੇਰੀ ਗੱਲ ਸੁਣੋ ॥੩॥
੨੭. ਜੇ ਬ੍ਰਹਮਾ ਆਪਣੇ ਸਿਰ ਪਰ ਗਾਗਰ ਧਰੇ ।
੨੮. ਤੇ ਇਸ ਸਮੁੰਦਰ ਤੋਂ ਪਾਣੀ ਦੀ ਭਰ ਕੇ ਲਿਆਵੇ ।
੨੯. ਅਤੇ ਉਸ ਨਾਲ ਮੇਰੇ ਪੈਰਾਂ ਦੀ ਮਿੱਟੀ ਧੋਵੇ ।
੩੦. ਤਾਂ ਤੁਹਾਡਾ ਕੰਮ ਸਿਰੇ ਚੜ੍ਹ ਜਾਵੇਗਾ ॥੪॥
੩੧. ਬ੍ਰਹਮਾ ਬਹੁਤ ਘਬਰਾਇਆ ਹੋਇਆ ਸੀ ਇਸ ਲਈ ਉਸ ਨੇ ਕੁਝ ਨਾ ਸੋਚਿਆ ।
੩੨. ਝੱਟ-ਪੱਟ ਗਾਗਰ (ਘੜਾ) ਚੁੱਕ ਕੇ ਸਿਰ ਪਰ ਰੱਖ ਲਿਆ
੩੩. ਵਜੀਰ ਕਹਿੰਦਾ ਹੈ ਕਿ ਰਾਜਨ ! ਵੇਖ ਇਸਤ੍ਰੀ ਦੇ ਚਰਿਤ੍ਰ
੩੪. ਜਗਤ ਦੇ ਰਚੇਤਾ ਬ੍ਰਹਮਾ ਨੂੰ ਭੀ ਇਸ ਤਰਾਂ ਚਰਿਤ੍ਰ ਦਿਖਾ ਦਿੱਤਾ ਸੀ ॥੫॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਉਨੀਵੀਂ ਕਥਾ ਸਮਾਪਤ ॥੩੧੯॥੬੦੧੨॥ਚਲਦਾ॥

---

੩੫. ਚੌਪਈ ॥ ਜਦੋਂ ਧਰਤੀ ਨੇ ਬਹੁਤੇ ਭਾਰ ਨਾਲ ਦੁਖ ਮੰਨਿਆ ।
੩੬. ਤਦ ਉਸਨੇ ਬ੍ਰਹਮਾ ਨੂੰ ਆਪਣਾ ਦੁੱਖ ਰੋ ਕੇ ਦੱਸਿਆ
੩੭. ਇਹ ਸੁਣ ਕੇ ਬ੍ਰਹਮ ਨੇ ਵਿਸ਼ਨੂੰ ਵੱਲ ਤੱਕਿਆ ।
੩੮. ਜੋ ਵਿਸ਼ਨੂੰ ਜਗਤ ਦਾ ਦੇਵਤਾ ਕ੍ਰਿਸਨ ਦੇ ਰੂਪ ਵਿਚ ਪ੍ਰਗਟ ਹੋਇਆ ਇਸ ਜਗਤ ਵਿਚ ॥੧॥
੩੯. ਕੰਸ ਜੋ ਮੁਰ ਦੈਂਤ ਦਾ ਅਵਤਾਰ ਸੀ ।
੪੦. ਉਹ ਪਿਛਲੇ ਜਨਮ ਦਾ ਦੁੱਖ ਸੰਭਾਲੀ ਹੋਇਆ ਸੀ ।
੪੧. ਜੋ ਕ੍ਰਿਸਨ ਦੇ ਮਾਰ ਦੇਣ ਦੇ ਲਈ ਉਪਾਇ ਸੋਚਦੇ ਰਹਿੰਦੇ ਸੀ-ਦਾਵ ਤੇ ਲੱਗੇ ਹੋਇ ਸੀ ।
੪੨. ਹਰ ਰੋਜ ਕੋਈ ਨਾ ਕੋਈ ਦੈਂਤ ਉਥੇ ਭੇਜਦੇ ਰਹਿੰਦੇ ਸੀ ਕ੍ਰਿਸਨ ਨੂੰ ਮਾਰ ਦੇਣ ਲਈ ॥੨॥
੪੩. ਪਹਿਲਾਂ ਪੂਤਨਾ ਰਾਖ਼ਸ਼ੀ ਭੇਜੀ ਸੀ ਜੋ ਕ੍ਰਿਸਨ ਨੇ ਮਾਰ ਦਿੱਤੀ ਸੀ ।
੪੪. ਫੇਰ ਸਕਟਾਸੁਰ ਦੈਂਤ ਦੀ ਦੇਹ ਦਾ ਉਧਾਰ ਕੀਤਾ। ਜਦੋਂ ਉਹ ਕ੍ਰਿਸਨ ਨੂੰ ਮਾਰਨ ਲਈ ਗਿਆ ਸੀ
੪੫. ਫੇਰ

---

☛ ਇਕ ਅਕਾਲ ਪੁਰਖ ਦੇ ਨਾਲ ਜੁੜ ਜਾਹ ਤੇ ਉਸੇ ਦੇ ਨਾਮ ਨੂੰ ਮੰਨ ਵਸਾ ਲੈ । ਜਿਹੜੀਆਂ ਰੂਹਾਂ ਮਨ ਦੀ ਮਰਜ਼ੀ ਨਾਲ ਛੁੱਟੜ ਇਸਤ੍ਰੀਆਂ ਵਾਂਗ ਆਪਣੇ ਪਤੀ ਤੇ ਨਾਂ ਸੁੰਤੁਸ਼ਟ ਹੋ ਕੇ ਧੱਕੇ ਖਾਂਦੀਆਂ ਫਿਰਦੀਆਂ ਹਨ ਤੇ ਉਹ ਦਰ ਤੇ ਖੜੀਆਂ ਰੋਂਦੀਆਂ ਹਨ ਉਹਨਾਂ ਦੀ ਪਤੀ ਕੋਈ ਅਵਾਜ ਨਹੀ ਸੁਣਦਾ ਉਹ ਆਪਣੇ ਮੱਥੇ ਤੇ ਧੁਰੋਂ ਲਿਖੇ ਲੇਖਾਂ ਨੂੰ ਭੁਗਤਦੀਆਂ ਹਨ । ਗੁਰਮੁਖ ਸਦਾ ਸੁਹਾਗਣਾਂ ਦੇ ਪ੍ਰਤੀਕ ਹਨ ਉਹ ਆਪਣੇ ਪਤੀ ਦੇ ਭੈਅ ਵਿਚ ਤੇ ਉਸਦੀ ਵਫਾਦਾਰੀ ਵਿਚ ਚੱਲਣ ਵਾਲਾ ਵੇਸ ਬਣਾ ਕੇ ਜਿਵੇਂ ਸੁਹਾਗਣ ਰਾਤ ਦਿਨ ਆਪਣੇ ਪਤੀ ਨਾਲ ਸੁਖ ਮਾਣਦੀਆਂ ਹਨ ਅਤੇ ਸੱਚ ਹਿਰਦੇ ਵਿਚ ਵਸਾ ਕੇ ਰੱਖਦੀਆਂ ਹਨ ਅਤੇ ਆਪਣੇ ਪਤੀ ਨਾਲ ਮੌਜ ਮਾਣਦੀਆਂ ਹਨ ਗੁਰੂ ਜੀ ਕਹਿੰਦੇ ਹਨ ਕਿ ਮੈ ਉਹਨਾਂ ਦੇ ਬਲਿਹਾਰ ਜਾਂਦਾ ਹਾਂ, ਜਿਹੜੀਆਂ ਆਪਾ ਮਾਰ ਕੇ ਹਮੇਸ਼ਾਂ ਪਤੀ ਦੇ ਨਾਲ ਰਹਿੰਦੀਆਂ ਹਨ । ਜਿਵੇਂ ਸੀਤਾ ਨੇ ਰਾਮ ਦਾ ਤੇ ਦਮਯੰਤੀ ਨਾਂ ਰਾਜੇ ਨਲ ਦਾ ਸਾਰੇ ਸੁਖਾਂ ਨੂੰ ਤਿਲਾਂਜਲੀ ਦੇ ਕੇ ਪਿੱਛਾ ਕੀਤਾ ਸੀ । ਉਨ੍ਹਾਂ ਦੇ ਤਨੁ ਮਨੁ ਠੰਡੇ ਠਾਰ ਤੇ ਮੁਖ ਸਾਫ ਸੁਥਰੇ ਹੁੰਦੇ ਨੇ ਜਿਨ੍ਹਾਂ ਦਾ ਇਸਤਰ੍ਹਾਂ ਪਤੀ ਨਾਲ ਪਿਆਰ ਹੁੰਦਾ ਹੈ । ਉਹਨਾਂ ਦੀ ਸੇਜ ਸੁਭਾਇਮਾਨ ਹੁੰਦੀ ਹੈ ਅਤੇ ਪਤੀ ਪ੍ਰੇਮ ਨਾਲ ਅਭੇਦ ਹੁੰਦਾ ਹੈ ਜਿਨ੍ਹਾਂ ਨੇ ਆਪਣੀ ਹੰਗਤਾ ਤੇ ਤ੍ਰਿਸ਼ਨਾਂ ਨੂੰ ਖਤਮ ਕਰ ਲਿਆ ਹੈ । ਉਹ ਆਪਨੂੰ ਆਉਗਣਾਂ ਭਰੀ ਨਿਮਰਤਾ ਨਾਲ ਬੇਨਤੀ ਕਰਦੀਆਂ ਹਨ ਕਿ ਮੈ ਕੋਈ ਇਕ ਅਉਗਣ ਨਹੀਂ ਕੀਤਾ ਜਿਸ ਨੂੰ ਇਕ ਗੁਣ ਕਰਕੇ ਧੋ ਕੇ ਸਾਫ ਕਰ ਲਵਾਂ । ਪਤੀ ਜਾਗਦਾ ਹੈ ਮੈਂ ਬੇਫਿਕਰ ਹੋ ਕੇ ਸੌਂ ਰਹੀ ਹਾਂ, ਫੇਰ ਮੈਂ ਕਿਵੇਂ ਪਤੀ ਨੂੰ ਪਿਆਰੀ ਹੋ ਸਕਦੀ ਹਾਂ । ਜੇ ਮੈ ਪਤੀ ਦੇ ਪ੍ਰੇਮੁਕ ਤ੍ਰਿਸ਼ਨਾ ਨਾਲ ਪਤੀ ਦੀ ਸੇਜ ਤੇ ਚਲੀ ਵੀ ਜਾਵਾਂ ਤਾਂ ਕੀ ਪਤਾ ਹੈ ਕਿ ਮੈ ਪਤੀ ਨੂੰ ਭਾਉਂਦੀ ਹਾਂ ਜਾਂ ਨਹੀਂ ਦੇਖੋ ਮੂਲ ਰੂਪ ਵਿਚ—

*ਏਕ ਨ ਭਰੀਆ ਗੁਣ ਕਰ ਧੋਵਾ ॥ ਮੇਰਾ ਸਹੁ ਜਾਗੈ ਹਉ ਨਿਸਿ ਭਰਿ ਸੋਵਾ ॥੧॥*
*ਇਉ ਕਿਉ ਕੰਤ ਪਿਆਰੀ ਹੋਵਾ॥ ਸਹੁ ਜਾਗੈ ਹਉ ਨਿਸ ਭਰਿ ਸੋਵਾ ॥੧॥ਰਹਾਉ॥*
*ਆਸ ਪਿਆਸੀ ਸੇਜੈ ਆਵਾ ॥ ਅਗੈ ਸਹੁ ਭਾਵਾ ਕਿ ਨਾ ਭਾਵਾ ॥੨॥*

ਇਹ ਉਦਾਹਾਰਣ ਦੇ ਕੇ ਇਸ ਮਨ ਦੀ ਬਹਿਬਲਤਾ ਪ੍ਰਗਟ ਕਰਦੇ ਹਨ

*ਕਿਆ ਜਾਨਾ ਕਿ ਕਿਆ ਹੋਇਗਾ ਹੀ ਮਾਈ ॥ ਹਰਿ ਦਰਸਨ ਬਿਨੁ ਰਹਨੁ ਨਾ ਜਾਈ ॥ਪੰ:੩੫੬-੫੭॥ਮ:੧॥॥੧॥ਰਹਾਉ॥*
*ਪ੍ਰੇਮੁ ਨ ਚਾਖਿਆ ਮੇਰੀ ਤਿਸ ਨ ਬੁਝਾਨੀ ॥ ਗਇਆ ਸੁ ਜੋਬਨੁ ਧਨ ਪਛਤਾਨੀ ॥੩॥*
*ਅਜੈ ਸੁ ਜਾਗਉ ਆਸ ਪਿਆਸੀ ॥ ਭਈ ਲੇ ਉਦਾਸੀ ਰਹਉ ਨਿਰਾਸੀ ॥੧॥ ਰਹਾਉ॥*
*ਹਉਮੈ ਖੋਇ ਕਰੇ ਸੀਗਾਰੁ ॥ ਤਉ ਕਾਮਣਿ ਸੇਜੈ ਰਵੈ ਭਤਾਰ ॥੪॥ਉਹੀ॥*

ਕੌਣ ਕਹਿੰਦਾ ਹੈ ਕਿ ਇਸਤ੍ਰੀ ਪੁਰਸ਼ ਦੇ ਮੇਲ ਵਿਚ ਬ੍ਰਹਮ ਗਿਆਨ ਸੰਕੋਚ ਕਰਦਾ ਹੈ ਜਾਂ ਇਸਨੂੰ ਅਸ਼ਲੀਲ ਮੰਨਦਾ ਹੈ-ਬ੍ਰਹਮ ਗਿਆਨ ਵਿਚ ਤਾਂ ਦੇਵਤੇ ਵਾਦ ਦਾ ਨਾਮ ਹੀ 0 ਸਿਫਰ ਹੈ ।

*ਆਪੇ ਰਸੀਆਂ ਆਪਿ ਰਸੁ ਆਪੇ ਰਾਵਣ ਹਾਰ ॥ ਆਪੇ ਹੋਵੈ ਚੋਲੜਾ ਆਪੇ ਸੇਜ ਭਤਾਰੁ ॥*
ਰੰਗਿ ਰਤਾ ਮੇਰਾ ਸਾਹਿਬ ਰਵਿ ਰਹਿਆ ਭਰਪੂਰਿ ॥ਪੰ:੨੩॥ਮ:੧॥

ਮੇਰੇ ਵਿਰੋਧੀ ਵੀਰੋ ਇਸ ਪੰਗਤੀ ਦੇ ਅਰਥ ਕਰਕੇ ਦਸਣ ? ਉਹ ਆਪੇ ਹੀ ਰਸ ਲੈਣ ਵਾਲਾ ਹੈ, ਜੋ ਇਸਤ੍ਰੀ ਪੁਰਸ ਦੇ ਸੰਜੋਗ ਤੋਂ ਰਸ ਪ੍ਰਾਪਤਿ ਹੁੰਦਾ ਹੈ ਉਹ ਵੀ ਉਹ ਆਪ ਹੈ ਜੋ ਇਸਤ੍ਰੀ ਪੁਰਸ਼ ਰਵਦੇ ਹਨ ਉਹ ਵੀ ਉਹ ਆਪ ਹੈ । ਅਤੇ ਇਸਤ੍ਰੀ ਰੂਪ ਚੋਲਾ ਵੀ ਉਹ ਆਪ ਹੈ ਤੇ ਸੇਜ ਅਤੇ ਭਤਾਰ (ਪਤੀ) ਵੀ ਉਹ ਆਪ ਹੈ-ਉਹ ਰੰਗੀਲਾ ਮੇਰਾ ਸਾਹਿਬ ਥਾਂ ਪਰ ਥਾਂ ਭਰਪੂਰ ਹੈ-ਫੇਰ ਉਹਲਾ ਕਿਸ ਤੋਂ ?=

ਜੇਤਾ ਸਬਦੁ ਸੁਰਤਿ ਤੇਤੀ ਜੇਤਾ ਰੂਪ ਕਾਇਆ ਤੇਰੀ ॥ ਤੂ ਆਪੇ ਰਸਨਾ ਆਪੇ ਬਸਨਾ ਅਵਰ ਨ ਦੂਜਾ ਕਹੋ ਮਾਈ ॥੧॥
ਸਾਹਿਬੁ ਮੇਰਾ ਏਕੋ ਹੈ ॥ ਏਕੋ ਹੈ ਭਾਈ ਏਕੋ ਹੈ ॥੧॥ਰਹਾਉ॥ ਆਪੇ ਮਾਰੇ ਆਪੇ ਛੋਡੈ ਆਪੇ ਲੇਵੈ ਦੇਇ ॥
ਆਪੇ ਵੇਖੈ ਆਪੇ ਵਿਗਸੇ ਆਪੇ ਨਦਰ ਕਰੇਇ ॥ਪੰ:੩੫੦॥ਮ:੧॥

ਅ-ਕਿਸੁ ਤੂੰ ਪੁਰਖੁ ਜੋਰੂ ਕਉਣ ਕਹੀਐ ਸਰਬ ਨਿਰੰਤਰਿ ਰਵਿ ਰਹਿਆ ॥੨॥ਉਹੀ॥ ਸੋਚੋ ਦਸੋ, ਇਸਤ੍ਰੀ ਕੌਣ ਹੈ ਤੇ ਪੁਰਸ਼ ਕੌਣ ਹੈ ॥

[੧]ਬਕਾਸੁਰ ਅਸੁਰ ਸੰਘਾਰ੍ਯੋ ॥ [੨]ਬ੍ਰਿਖਭਾਸੁਰ ਕੇ ਬ੍ਰਿਖਨ ਉਪਾਰ੍ਯੋ ॥੩॥ [੩]ਆਘਾਸੁਰ ਕੋ ਅਘ ਨਿਵਰਤ ਕਰਿ ॥ [੪]ਪੁਨਿ ਕੇਸੀ ਮਾਰ੍ਯੋ ਚਰਨਨ ਧਰਿ ॥ [੫]ਬਹੁਰਿ ਬ੍ਰਹਮ ਕਹੱ ਚਰਿਤ ਦਿਖਾਯੋ[i] ॥ [੬]ਧਰਿ ਕਰਿ ਪਰ ਗਿਰ; ਇੰਦ੍ਰ ਹਰਾਯੋ[ii] ॥੪॥ [੭]ਨੰਦਹਿ ਛੀਨ ਬਰਨ ਤੇ ਲ੍ਯਾਯੋ[iii] ॥ [੮]ਸੰਦੀਪਨ ਕੇ ਸੁਤਹਿ ਮਿਲਾਯੋ[iv] ॥ [੯]ਦਾਵਾਨਲ ਤੇ ਗੋਪ ਉਬਾਰੇ[v] ॥ [੧੦]ਗੋਪਨ ਸੌ ਬ੍ਰਿਜ ਕਰੇ ਅਖਾਰੇ[vi] ॥੫॥ [੧੧]ਕੁਬਲਯਾ ਗਜ ਕੋ ਦਾਂਤ ਲਯੋ ਹਰਿ[vii] ॥ [੧੨]ਚਾਂਡੂਰਹਿ ਮੁਸਟਕਹਿ ਪ੍ਰਹਰਿ ਕਰਿ[viii] ॥ [੧੩]ਪਕਰਿ ਕੇਸ ਤੇ ਕੰਸ ਪਛਾਰਾ ॥ [੧੪]ਉੱਗ੍ਰਸੈਨ ਸਿਰ ਛੱਤ੍ਰਹਿ ਢਾਰਾ[ix] ॥੬॥ [੧੫]ਜਰਾ ਸਿੰਧੁ ਕੀ ਚਮੂੰ ਸੰਘਾਰੀ[x] ॥ [੧੬]ਸੰਖ ਲਯੋ ਸੰਖਾਸੁਰ ਮਾਰੀ[xi] ॥ [੧੭]ਨਗਰ ਦ੍ਵਾਰਿਕਾ ਕਿਯਾ ਪ੍ਰਵੇਸਾ ॥ [੧੮]ਦੇਸ ਦੇਸ ਕੇ ਜੀਤਿ ਨਰੇਸਾ ॥੭॥ [੧੯]ਦੰਤ ਬੱਕ੍ਰ ਨਰਕਾਸੁਰ[xii] ਘਾਯੋ ॥ [੨੦]ਸੋਰਹ ਸਹੱਸ ਬਧੂ ਬਰਿ ਲ੍ਯਾਯੋ ॥ [੨੧]ਪਾਰਜਾਤ[xiii] ਸੁਰ ਪੁਰ ਤੇ ਲ੍ਯਾਯਾ ॥ [੨੨]ਬਿੰਦ੍ਰਾਬਨ ਮਹਿ ਖੇਲ ਦਿਖਾਯਾ ॥੮॥ [੨੩]ਪੰਡ੍ਵਨ ਕੀ ਜਿਨ ਕਰੀ ਜਿਤਾਰੀ ॥ [੨੪]ਦ੍ਰੋਪਦ ਸੁਤਾ ਕੀ ਲਾਜ ਉਬਾਰੀ ॥ [੨੫]ਸਭ ਕੌਰਵ ਕੇ ਦਲਹਿ ਖਪਾਈ ॥ [੨੬]ਸੰਤਹਿ ਆਂਚ ਨ ਲਾਗਨ ਪਾਈ ॥੯॥ [੨੭]ਸਭੈ ਸੁ ਚੁਨਤਾ ਜੌ ਕਰਿ ਜੈਯੈ ॥ [੨੮]ਗ੍ਰੰਥ ਬਢਨ ਤੇ ਅਧਿਕ ਡਰੈਯੈ ॥ [੨੯]ਤਾ ਤੇ ਥੋਰੀ ਕਥਾ ਉਚਾਰੀ ॥ [੩੦]ਚੂਕ ਹੋਇ ਕਬਿ ਲੇਹੁ ਸੁਧਾਰੀ[xiv] ॥੧੦॥ [੩੧]ਅਬ ਮੈਂ ਕਹਤ ਕਥਾ ਰੁਕਮਨੀ[xv] ॥ [੩੨]ਜਿਹੱ ਛਲ ਬਰ੍ਯੋ ਕ੍ਰਿਸਨ ਸੋ ਧਨੀ ॥ [੩੩]ਲਿਖਿ ਪਤਿਯਾ ਦਿਜ ਹਾਥ ਪਠਾਈ ॥ [੩੪]ਕਹਿਯਹੁ ਮਹਾਰਾਜ ਤਨ ਜਾਈ ॥੧੧॥ ਸਵੈਯਾ ॥ [੩੫]ਬ੍ਯਾਹ ਬਦ੍ਯੋ ਸਿਸਪਾਲ ਭਏ; ਸੁਈ ਜੋਰਿ ਬਰਾਤ ਬਿਯਾਹਨ ਆਏ ॥ [੩੬]ਹੌ ਅਟਕੀ ਮਧਸੂਦਨ ਸੌ; ਜਿਨ ਕੀ ਛਬਿ ਹਾਟਕ ਹੇਰਿ ਹਿਰਾਏ ॥ [੩੭]ਚਾਤ੍ਰਿਕ ਕੀ ਜਿਮਿ ਪ੍ਯਾਸ ਘਟੈ ਨ; ਬਿਨਾ ਘਨ ਸੇ ਘਨ ਸ੍ਯਾਮ ਸੁਹਾਏ ॥ [੩੮]ਹਾਰਿ ਗਿਰੀ, ਨ ਹਿਰ੍ਯੋ ਹਿਯ ਕੋ ਦੁਖ; ਹੇਰਿ ਰਹੀ, ਨ ਹਹਾ ਹਰਿ ਆਏ ॥੧੨॥ ਚੌਪਈ ॥ [੩੯]ਪਤਿਯਾ ਬਾਚਿ ਚੜ੍ਹੇ ਹਰਿ ਰਥੈ ॥ [੪੦]ਮਾਨਹੁ ਲੂਟ ਲਯੋ ਮਨ ਮਥੈ ॥ [੪੧]ਉਤ ਸਿਸੁਪਾਲ ਜੋਰਿ ਦਲ ਆਯੋ ॥ [੪੨]ਕੁੰਦਨ ਪੁਰੀ* ਨਗਰ ਨਿਯਰਾਯੋ ॥੧੩॥ [੪੩]ਭੇਦ ਕਹਾ ਰੁਕਮਿਨੀ ਬਿਪ੍ਰ ਸ੍ਯੋਂ ॥ [੪੪]ਪ੍ਰਾਨ ਨਾਥ ਸੇਤੀ ਕਹਿਯਹੁ ਯੌ ॥ [੪੫]ਜਬ ਮੈਂ ਗੌਰਿ ਪੂਜਬੇ ਐਹੋਂ ॥ [੪੬]ਤਬ ਤਵ ਦਰਸ ਚੰਦ੍ਰ ਸੋ ਪੈਹੋਂ ॥੧੪॥ ਦੋਹਰਾ ॥ [੪੭]ਤਬ ਤੁਮ ਹਮ ਕੌ ਭੁਜਾ ਭਰਿ; ਲਿਜਿਯਹੁ ਰਥਹਿ ਚੜ੍ਹਾਇ ॥ [੪੮]ਨਿਜੁ ਨਾਰੀ ਲੈ ਕੀਜਿਯਹੁ; ਦੁਸਟ ਸਭਨ ਕੋ ਘਾਇ ॥੧੫॥ ਚੌਪਈ ॥ [੪੯]ਰੁਕਮ ਬ੍ਯਾਹ ਕੀ ਸੌਜ ਬਨਾਈ ॥ [੫੦]ਭਾਂਤਿ ਭਾਂਤਿ ਪਕਵਾਨ ਮਿਠਾਈ ॥ [੫੧]ਫੂਲ੍ਯੋ ਫਿਰਤ ਤ੍ਰਿਯਨ ਕੇ ਗਨ

---

* ਕੁੰਦਨ ਪੁਰੀ (ਇਹ ਨਗਰ ਜਮਨਾ ਦੇ ਕਨਾਰੇ ਤੇ ਹੈ ਜਿਥੋਂ ਰੁਕਮਣੀ ਨੂੰ ਕ੍ਰਿਸ਼ਨ ਚੁੱਕ ਕੇ ਲੈ ਗਿਆ ਸੀ)

ਨੋਟ—ਬਲਰਾਮ ਨੂੰ ਕ੍ਰਿਸ਼ਨ ਹਰ ਸੰਭਵ ਸਮੇ ਬੜੇ ਪ੍ਰੇਮ ਪਿਆਰ ਨਾਲ-ਨਾਲ ਰੱਖਦਾ ਸੀ-ਜਿਸਦਾ ਨਾਮ ਸ੍ਰੀ ਕ੍ਰਿਸ਼ਨ ਨਾਲ-ਕ੍ਰਿਸਨ ਬਲ ਭੱਦਰ ਭਾਵ (ਕ੍ਰਿਸ਼ਨ ਬਲਰਾਮ) ਨਾਲ ਬੋਲਿਆ ਜਾਂਦਾ ਹੈ ਜਦ ਕਿ ਅੱਜ ਕਲ੍ਹ ਜਿਸਦੀ ਬੰਸਰੀ ਵੱਜ ਪਵੇ ਉਹ ਦੂਜੇ ਆਪਣੇ ਭਰਾਵਾਂ ਨੂੰ ਲਤਾੜ ਕੇ ਨੀਚਾ ਵਖਾਉਂਦਾ ਹੈ-ਅਤੇ ਦੂਜੇ ਭਰਾਵਾਂ ਨੂੰ ਵੇਖਣਾ ਵੀ ਨਹੀ ਚਾਹੁੰਦਾ । ਪਰ ਸ੍ਰੀ ਕ੍ਰਿਸ਼ਨ ਜੀ ਨੇ ਪਿਤਾ-ਮਾਤਾ ਤੇ ਭਰਾਤਾ ਦਾ ਸਤਿਕਾਰ ਕਾਅਮ ਕਰਕੇ ਸਮਾਜ ਨੂੰ ਪ੍ਰੇਮ ਪਿਆਰ ਦੀ ਸਿਖ੍ਯਾ ਦਿੱਤੀ ਹੈ ।

i. ਇਕ ਵੇਰ ਬ੍ਰਹਮਾਂ ਨੇ ਆ ਕੇ ਗਊਆਂ ਵੱਛੇ ਤੇ ਗਊਆਂ ਚਾਰਨ ਵਾਲੇ ਮੁੰਡੇ ਸਭ ਫੜਕੇ ਇਕ ਜੰਗਲ ਦੇ ਕੋਠੇ ਵਿਚ ਬੰਦ ਕਰ ਦਿੱਤੇ ਸਨ । ਤਾਂ ਕ੍ਰਿਸ਼ਨ ਨੇ ਆਤਮ ਬਲ ਨਾਲ ਉਹੋ ਜਿਹੀਆਂ ਗਊਆਂ ਤੇ ਵੱਛੇ ਅਤੇ ਗੁਆਲਵਾਰ ਹੋਰ ਰਚਕੇ ਘਰੋ ਘਰੀਂ ਭੇਜ ਦਿੱਤੇ ਇਕ ਸਾਲ ਤੱਕ ਕਿਸੇ ਨੂੰ ਕੋਈ ਸੰਕੇਤ ਨਾ ਹੋਈ । ਸਾਲ ਪਿੱਛੋਂ ਬ੍ਰਹਮਾਂ ਨੇ ਸਾਰੇ ਵੱਛੇ ਤੇ ਚਰਵਾਹੇ ਲਿਆ ਕੇ ਪੇਸ਼ ਕਰ ਦਿੱਤੇ ਤੇ ਨਾਲੇ ਕ੍ਰਿਸ਼ਨ ਤੋਂ ਮਾਫੀ ਮੰਗੀ ਸੀ ਕ੍ਰਿਸ਼ਨ ਨੇ ਮਾਫੀ ਦੇ ਕੇ ਪਹਿਲੇ ਸਾਰੇ ਗਾਇਬ ਕਰਕੇ ਅਸਲ ਘਰੋਂ ਘਰੀ ਭੇਜ ਦਿੱਤੇ ।

ii. ਜਿਸ ਵੇਲੇ ਇੰਦ੍ਰ ਧਰਤੀ ਪਰ ਆ ਵਰ੍ਹਿਆਂ ਤਾਂ ਹੱਥ ਪੁਰ ਪਹਾੜ ਰੱਖ ਕੇ ਨਗਰ ਵਾਸੀ ਬਚਾ ਲਏ ਸਨ ।

iii. ਵਰਨ ਦੇਵਤੇ ਕੋਲੋਂ ਦੇਵ ਲੋਕ ਤੋ ਕਲਪ ਬ੍ਰਿਛ ਖੋਹ ਕੇ ਲੈ ਆਂਦਾ ਸੀ । ☛

੧. ਬਕਾਸੁਰ ਦੈਂਤ ਜੋ (ਬਗਲੇ) ਵਰਗਾ ਸੀ ਉਹ ਗਿਆ। ਬਕਾਸੁਰ ਦੈਂਤ ਨੂੰ ਵੀ ਮਾਰਿ ਦਿੱਤਾ ਸੀ ।
੨. ਬ੍ਰਿਖਭਾਸੁਰ ਦੈਤ ਦਾ ਬੂਟਾ ਪੁਟਿਆ ਭਾਵ ਉਸਨੂੰ ਰੁਖ ਵਾਂਗ ਸੁਟ ਦਿੱਤਾ ਸੀ ॥੩॥
੩. ਅਘਾ ਸੁਰ ਦੈਂਤ ਦਾ ਬਲ ਤੋੜਕੇ ਪੁਟਕੇ ਦੇ ਪਾਪ ਸਾੜਕੇ ਨਵਿਰਤ ਕੀਤੇ ।
੪. ਫੇਰ ਕੇਸੀ ਦੈਤ ਨੂੰ ਪੈਰਾਂ ਤੋਂ ਫੜਕੇ ਧਰਤੀ ਦੇ ਨਾਲ ਲਤਾੜ ਦਿੱਤਾ ਪਟਕਾਕੇ ਮਾਰ ਦਿੱਤਾ ਸੀ ।
੫. ਫੇਰ ਬ੍ਰਹਮਾਂ ਨੂੰ ਕੌਤਕ ਕਰਕੇ ਦਿਖਾ ਦਿੱਤਾ ਸੀ
੬. ਹੱਥ ਪਰ ਪਹਾੜ ਧਰ ਕੇ ਇੰਦਰ ਨੂੰ ਹਾਰ ਦਿੱਤੀ ॥੫॥
੭. ਬਰਨ ਕੋਲੋਂ ਕਲਪ ਬਿਰਛ ਖੋਹ ਕੇ ਲਿਆਂਦਾ ।
੮. ਸੰਦੀਪਨ ਨੂੰ ਉਸਦਾ ਪੁੱਤ੍ਰ ਮਿਲਾਇਆ-ਜੋ ਕ੍ਰਿਸ਼ਨ ਦਾ ਗੁਰੂ ਸੀ ।
੯. ਅਗਨ ਤੋਂ ਗੁਆਲਿਆਂ ਨੂੰ ਬਚਾਇਆ ।
੧੦. ਗੋਪਾਂ ਨਾਲ ਰਲ ਕੇ ਬ੍ਰਿਜ ਵਿਚ ਅਖਾੜੇ ਕੀਤੇ ॥੫॥
੧੧. ਕੁਬਲੀਆਂ ਹਾਥੀ ਦੇ ਦੰਦ ਤੋੜ ਕੇ ਲੈ ਗਏ ।
੧੨. ਚੰਡੂਰ ਦੈਂਤ ਨੂੰ ਮੁੱਕਿਆਂ ਨਾਲ ਮਾਰ ਕੇ ਮਾਰ ਸੁੱਟਿਆ।
੧੩. ਕੇਸਾਂ ਤੋਂ ਪਕੜ ਮਹੱਲ ਦੀ ਕੰਧ ਨਾਲ ਮਾਰ ਕੇ ਕੰਸ ਨੂੰ ਖਤਮ ਕੀਤਾ
੧੪. ਉਗਰ ਸੈਨ ਦੇ ਸਿਰ ਤੇ ਛੱਤ੍ਰ ਪਾਇਆ ॥੬॥
੧੫. ਜਰਾ ਸਿੰਧ ਦੀ ਸੈਨਾ ਮਾਰ ਕੇ ਮੁਕਾਈ ।
੧੬. ਸੰਖਾ ਸੁਰ ਦੈਂਤ ਨੂੰ ਮਾਰ ਕੇ ਖਤਮ ਕੀਤਾ ।
੧੭. ਦੁਆਰਕਾ ਵਸਾਕੇ ਉਸ ਵਿਚ ਪ੍ਰਵੇਸ਼ ਕੀਤਾ ।
੧੮. ਦੇਸ ਦੇਸਾਂਤ੍ਰਾਂ ਦੇ ਰਾਜੇ ਜਿੱਤ ਕੇ ॥੭॥
੧੯. ਦੰਤ ਬਕਰਤੇ ਨਰਕਾਸੁਰ ਦੈਂਤ ਨੂੰ ਮਾਰ ਕੇ ।
੨੦. ਸੋਲਾਂ ਹਜਾਰ ਇਸਤ੍ਰੀ ਨੂੰ ਵਿਆਹ ਕੇ ਲਿਆਂਦਾ ।
੨੧. ਦੇਵ ਪੁਰੀ ਤੋਂ ਕਲਪ ਬ੍ਰਿਛ ਲਿਆਂਦਾ ।
੨੨. ਤੇ ਬਿੰਦ੍ਰਾ ਬਨ ਵਿਚ ਖੇਲ ਕੀਤੇ ॥੮॥
੨੩. ਜਿਸਨੇ ਫੇਰ ਪਾਂਡੋਆਂ ਨੂੰ ਜੁੱਧ ਵਿਚ ਜਿਤਾਇਆ ।
੨੪. ਰਾਜੇ ਦ੍ਰੋਪਤ ਦੀ ਪੁਤ੍ਰੀ ਦ੍ਰੋਪਤੀ ਦੀ ਲਾਜ ਬਚਾਈ ।
੨੫. ਕੈਰੋਆਂ ਦੀ ਸਾਰੀ ਸੈਨਾ ਮੁਕਾ ਦਿੱਤੀ ਪਰ ਆਪਣੇ-
੨੬. ਭਗਤਾਂ ਨੂੰ ਸੇਕ ਨਹੀਂ ਲੱਗਣ ਦਿੱਤਾ ॥੯॥
੨੭. ਲੇਖਕ ਕਹਿੰਦਾ ਹੈ ਕਿ ਜੇ ਕ੍ਰਿਸਨ ਦੇ ਕੌਤਕਾਂ ਦੀ ਸਾਰੀ ਸੂਚਨਾ ਦਿੱਤੀ ਜਾਵੇ ਤਾਂ -
੨੮. ਗ੍ਰੰਥ ਬਹੁਤ ਵਡੇਰਾ ਹੋ ਜਾਵੇਗਾ ਤਾਂ ਕਰਕੇ ਬਹੁਤ ਡਰ ਲਗਦਾ ਹੈ ।
੨੯. ਇਸ ਲਈ ਥੋੜ੍ਹੀ ਹੀ ਕਥਾ ਕਹੀ ਹੈ ।
੩੦. ਜੇ ਕੋਈ ਮੇਰੀ ਭੁੱਲ ਹੋਵੇ ਤਾਂ ਤੁਸੀ ਸੁਧਾਰ ਲੈਣੀ ॥੧੦॥
੩੧. ਹੁਣ ਮੈਂ ਅੱਗੇ ਰੁਕਮਣੀ ਦੀ ਕਥਾ ਕਹਿੰਦਾ ਹਾਂ ।
੩੨. ਜਿਸ ਤਰਾਂ ਰੁਕਮਣੀ ਨੇ ਕ੍ਰਿਸਨ ਜਿਹਾ ਪਤੀ ਚਤਰੁਤਾ ਨਾਲ ਵਰਿਆ ।
੩੩. ਉਸਨੇ ਪੱਤ੍ਰਕਾ ਲਿਖ ਕੇ ਬ੍ਰਾਹਮਣ ਦੇ ਹੱਥ ਭੇਜ ਦਿੱਤੀ ਤੇ-
੩੪. ਕਿਹਾ ਕਿ ਕ੍ਰਿਸ਼ਨ ਮਹਾਰਾਜ ਨੂੰ ਇਸ ਤਰ੍ਹਾਂ ਜਾ ਕੇ ਕਹਿ ਦੇਹ ॥੧੧॥
੩੫. ਕਿ ਮੇਰਾ ਵਿਆਹ ਸਸਪਾਲ ਦੇ ਨਾਲ ਹੋਣਾ ਨੀਯਤ ਹੋ ਗਿਆ ਹੈ ਉਹ ਬਰਾਤ ਲੈ ਕੇ ਵਿਅਹੁਣ ਲਈ ਆ ਰਿਹਾ ਹੈ ।
੩੬. ਪਰ ਮੈਂ ਕ੍ਰਿਸ਼ਨ ਦੇ ਨਾਲ ਬਿੰਨੀ ਗਈ ਹਾਂ ਸਿਸਪਾਲ ਦੀ ਧੂਮਾ ਧਾਮ ਨੂੰ ਹਰਾਕੇ ਪਿਛੇ ਹਟਾ ਦੇਵੇ-ਵੇਖ ਕੇ
੩੭. ਜਿਸ ਤ੍ਰਾਂ ਸੁਆਂਤੀ ਬੂੰਦ ਤੋ ਬਿਨਾਂ ਪਪੀਹੇ ਦੀ ਪਿਆਸ ਨਹੀਂ ਹਟਦੀ, ਇਸ ਤਰਾਂ ਮੈਨੂੰ ਵੀ ਕ੍ਰਿਸ਼ਨ ਤੋਂ ਬਿਨਾਂ ਹੋਰ ਕੋਈ ਨਹੀਂ ਸੁਹਾਉਂਦਾ ।
੩੮. ਮੈ ਹਾਰ ਕੇ ਗਿਰ ਪਈ ਹਾਂ ਮੇਰੇ ਹਿਰਦੇ ਦਾ ਦੁੱਖ ਦੂਰ ਨਹੀਂ ਕੀਤਾ ਮੈ ਵੇਖ ਰਹੀ ਪਰ ਹਾਇ-ਹਾਇ ਕ੍ਰਿਸ਼ਨ ਜੀ ਨਹੀਂ ਆਏ ॥੧੨॥
੩੯. ਪੱਤ੍ਰਕਾ ਪੜਕੇ ਕ੍ਰਿਸ਼ਨ ਜੀ ਰਥ ਪਰ ਚੜ੍ਹ ਗਏ ।
੪੦. ਜਾਣੋ ਉਸਦਾ ਮਨ ਕਿਸੇ ਨੇ ਲੁਟ ਲਿਆ ਹੈ ।
੪੧. ਉਧਰ ਸ਼ਸ਼ਪਾਲ ਬ੍ਰਾਤ ਜੋੜ ਕੇ ਤੁਰ ਪਿਆ ।
੪੨. ਕੁੰਦਨ ਪੁਰੀ ਨਗਰ ਵਿਚ ਪਹੁੰਚ ਗਿਆ ਨੇੜੇ ਆ ਗਿਆ ॥੧੩॥
੪੩. ਇਹ ਸਾਰੀ ਗੱਲ ਰੁਕਮਣੀ ਨੇ ਬ੍ਰਾਹਮਣ ਨੂੰ ਦੱਸ ਦਿੱਤੀ।
੪੪. ਕਿ ਮੇਰੇ ਪਤੀ ਕ੍ਰਿਸਨ ਨੂੰ ਇਸ ਤਰ੍ਹਾਂ ਕਹਿਣਾ ।
੪੫. ਉਸ ਵੇਲੇ ਮੈਂ ਦੇਵੀ ਦੀ ਪੂਜਾ ਕਰਨ ਲਈ ਆਵਾਂਗੀ
੪੬. ਉਸ ਵੇਲੇ ਸ੍ਰੀ ਕ੍ਰਿਸ਼ਨ ਚੰਦ੍ਰ ਮੈਨੂੰ ਮਿਲ ਪੈਣ ॥੧੪॥
੪੭. ਚੌਪਈ ॥ ਐ ਕ੍ਰਿਸ਼ਨ ਜੀ! ਉਸ ਵੇਲੇ ਮੈਨੂੰ ਬਾਂਹ ਤੋ ਪਕੜ ਕੇ ਰੱਥ ਉਪਰ ਚੜ੍ਹਾ ਲੈਣਾ ।
੪੮. ਮੈਨੂੰ ਆਪਣੀ ਇਸਤ੍ਰੀ ਬਣਾ ਲੈਣਾ ਸਾਰੇ ਵਿਰੋਧੀਆਂ ਨੂੰ ਮਾਰਕੇ ॥੧੫॥
੪੯. ਉਧਰ ਰੁਕਮਣੀ ਦੇ ਭਾਈ ਰੁਕਮੀ ਦੇ ਵਿਆਹ ਦੇ ਲਈ ਸਾਰੀ ਤਿਆਰੀ ਕੀਤੀ ।
੫੦. ਤਰਾਂ-ਤਰਾਂ ਦੀਆਂ ਮਿਠਾਈਆਂ ਤੇ ਪਕਵਾਨ ਆਦਿ ਤਿਆਰ ਕਰਾਏ ।
੫੧. ਤੇ ਫੁੱਲਿਆ ਫਿਰਦਾ ਸੀ ਮੇਲ ਦੀਆਂ ਇਸਤ੍ਰੀਆਂ ਦੇ ਵਿਚ

---

iv. ਕ੍ਰਿਸ਼ਨ ਦਾ ਗੁਰੂ ਮਹਾਂ ਰਿਸ਼ੀ ਸੰਦੀਪਨ ਸੀ ਉਸ ਦਾ ਪੁਤ੍ਰ ਗੁਆਚ ਗਿਆ ਸੀ ਜੋ ਕ੍ਰਿਸ਼ਨ ਨੇ ਲਿਆ ਕੇ ਮਿਲਾ ਦਿੱਤਾ ਸੀ ।

v. ਇਕ ਵਾਰੀ ਨਗਰ ਵਿਚ ਅਗਨ ਫੈਲ ਗਈ ਤਾਂ ਕ੍ਰਿਸ਼ਨ ਨੇ ਆਪਣਾ ਬੜਾ ਸਾਰਾ ਸਰੂਪ ਬਣਾ ਕੇ ਅੱਗ ਨੂੰ ਭਖ ਲਿਆ ਸੀ ।

vi. ਗੁਵਾਲ ਵਾਲਾਂ ਦੇ ਨਾਲ ਰਲ ਕੇ ਅਖਾੜੇ ਤੇ ਰਾਸਾਂ ਕਰਦਾ ਰਿਹਾ ਆਪ ਰਾਜ ਦੇ ਮਦ ਵਿਚ ਬੜਾ ਹੋ ਕੇ ਨਿਖੜਿਆ ਨਹੀਂ-ਉਹਨਾਂ ਜਿਹਾ ਹੀ ਹੋ ਕੇ ਰਿਹਾ ।

vii. ਕੰਸ ਨੇ ਹਾਥੀ ਕ੍ਰਿਸ਼ਨ ਦੇ ਮਾਰਨੇ ਲਈ ਭੇਜ ਦਿੱਤਾ ਸੀ-ਜਿਸਦੇ ਕ੍ਰਿਸ਼ਨ ਦੇਵ ਨੇ ਦੰਦ ਉਖਾੜ ਕੇ ਇਕ ਸੁੰਡ ਵਿਚ ਮਾਰ ਦਿਤਾ ਦੂਜਾ ਮੱਥੇ ਵਿਚ ਮਾਰਕੇ ਭਜਾ ਦਿੱਤਾ ਸੀ ।

viii. ਫੇਰ ਕੰਸ ਨੇ ਚੰਡੂਰ ਨਾਮ ਦੇ ਦੈਂਤ ਨੂੰ ਕ੍ਰਿਸਨ ਦੇ ਮਾਰਨੇ ਵਾਸਤੇ ਭੇਜਿਆ ਜਿਸਨੂੰ ਕ੍ਰਿਸਨ ਨੇ ਮੁੱਕਿਆਂ ਨਾਲ ਹੀ ਮਾਰ ਦਿੱਤਾ ਸੀ ।

ix. ਆਪਣੇ ਨਾਨਾ ਜੀ ਉਗ੍ਰਸੈਨ ਨੂੰ ਜੇਲ ਦੀ ਕੈਦ ਵਿਚੋਂ ਕੱਢ ਕੇ ਰਾਜ ਗੱਦੀ ਤੇ ਬਿਠਾ ਕੇ ਸਿਰ ਤੇ ਛੱਤ੍ਰ ਪਹਿਨਾਇਆ ਸੀ ।

x. ਜਰਾ ਸਿੰਧ ਬਹੁਤ ਬੜੀ ਸੈਨਾ ਲੈ ਕੇ ਟੁੱਟ ਪਿਆ ਸੀ ਉਸ ਦੀ ਸਾਰੀ ਸੈਨਾ ਖਪਾਈ ਸੀ

xi. ਸੰਖਾ ਸੁਰ ਦੈਤ ਆਇਆ ਉਹ ਵੀ ਮਾਰ ਮੁਕਾਇਆ ਤੇ ਦੁਆਰਕਾ ਪੁਰੀ ਦੇ ਵਿਚ ਪ੍ਰਵੇਸ਼ ਕੀਤਾ ਦੇਸ ਦੇਸਾਂਤਰਾ ਦੇ ਰਾਜੇ ਜਿਤ ਕੇ । ਜਿਹੜੀ ਇਸ ਤੋਂ ਸਿਖਆ ਲੈਣੀ ਹੈ ਉਹ ਇਹ ਹੈ ਕਿ ਔਰੰਗਜ਼ੇਬ ਨੇ ਭਾਈ ਕਤਲ ਕਰਕੇ ਪਿਤਾ ਨੂੰ ਕੈਦ ਕਰਕੇ ਆਪ ਗੱਦੀ ਪਰ ਬੈਠਾ ਸੀ ਪਰ ਕ੍ਰਿਸਨ ਨੇ ਇਤਨੀਆਂ ਮਾਰਾਂ ਮਾਰਕੇ ਵੀ ਆਪ ਰਾਜ ਗੱਦੀ ਹਾਸਲ ਕਰਕੇ ਆਪ ਹੰਡਾਈ ਨਹੀਂ ਸਗੋਂ ਹੰਡੋਣ ਵਾਸਤੇ ਆਪਣੇ ਨਾਨੇ ਦਾ ਸਨਮਾਨ ਕੀਤਾ ਸੀ-ਇਹ ਹੈ ਸਮਾਜ ਲਈ ਸੁੰਦ੍ਰ ਉਦਾਹਰਣ । ਦੰਤ ਬਕਰ ਤੇ ਨਰਕਾ ਸੁਰ ਦੈਤਾਂ ਨੂੰ ਮਾਰਕੇ ਫੇਰ ਉਸ ਦੇ ਸੋਨੇ ਚਾਂਦੀ ਲੋਹੇ ਦੇ ਕਿਲਿਆਂ ਵਿਚ ਬੰਦ ਕੀਤੀਆਂ ੧੬੦੦੦ ਸੋਲਾਂ ਹਜ਼ਾਰ ਇਸਤ੍ਰੀਆਂ ਨੂੰ ਅਜਾਦ ਕਰਾਇਆ, ਜਿਸ ਲਈ ਉਹਨਾਂ ਇਸਤ੍ਰੀਆਂ ਇਸ ਅਹਿਸਾਨ ਮੰਦੀ ਦੇ ਰਾਉ ਵਿਚ ਘਰ ਜਾਣ ਤੋਂ ਇਨਕਾਰ ਕਰਕੇ ਕ੍ਰਿਸ਼ਨ ਨਾਲ ਹੀ ਵਿਆਹ ਕਰਾਉਣ ਤੇ ਬਜਿਦ ਹੋ ਗਈਆਂ ਜਿਸ ਲਈ ਕ੍ਰਿਸ਼ਨ ਨੂੰ ੧੬੦੦੦ ਇਸਤ੍ਰੀ ਬਿਆਹੁਣੀ ਪਈ ਸੀ।

xiii. ਪਾਰ ਜਾਤ-ਸਮੁੰਦ੍ਰ ਵਿਚੋਂ ਕਢਿਆ ਇਕ ਬ੍ਰਿਛ ਹੈ ਉਸ ਦੀ ਇਹ ਸਿਫਤ ਹੈ ਕਿ ਉਸ ਦੀ ਛਾਂ ਹੇਠ ਖਲੋ ਕੇ ਬੈਠ ਕੇ ਜੋ ਚਿਤਵੋ ਉਹੀ ਪ੍ਰਾਪਤਿ ਹੋ ਜਾਂਦਾ ਹੈ । ਜਿਸ ਨੂੰ ਇੰਦ੍ਰ ਦੀ ਪਤਨੀ "ਸੱਚੀ" ਨੇ ਚਾਹ ਨਾਲ ਸਾਂਭਿਆ ਹੋਇਆ ਸੀ ਉਧਰ ਕ੍ਰਿਸ਼ਨ ਦੀ ਰਾਣੀ (ਸਤਪਭਾਮਾ) ਨੇ ਦੁਆਰਕਾ ਵਿਚ ਲਿਆਉਣ ਲਈ ਕਿਹਾ । ਜਿਸ ਕਰਕੇ ਇੰਦ੍ਰ ਅਤੇ ਕ੍ਰਿਸਨ ਵਿਚ ਜੁੱਧ ਹੋਇਆ ਅੰਤ ਇੰਦ੍ਰ ਹਾਰ ਗਿਆ ਤੇ ਕ੍ਰਿਸਨ ਜਿੱਤ ਗਿਆ । ਕ੍ਰਿਸ਼ਨ ਨੇ ਉਹ ਪਾਰਜਾਤ ਦਾ ਰੁੱਖ (ਸਤਅਭਾਮਾ) ਦੇ ਵੇਹੜੇ ਵਿਚ ਲਿਆ ਕੇ ਲਾ ਦਿੱਤਾ ਜੋ ਸ੍ਰੀ ਕ੍ਰਿਸ਼ਨ ਦੇ ਪ੍ਰਲੋਕ ਗਮਨ ਕਰ ਜਾਣ ਤੋਂ ਬਾਅਦ ਆਪ ਹੀ ਇੰਦ੍ਰ ਲੋਕ ਨੂੰ ਚਲਿਆ ਗਿਆ ਸੀ ।

xiv. ਇਹ ਹੈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਉਚਾਰਨ ਗਾਥਾ ਦਾ ਪ੍ਰਤੱਖ ਸਬੂਤ ਜੋ ਉਹ ਬਹੁਤੀ ਥਾਂ ਲਿਖਦੇ ਚਲੇ ਆ ਰਹੇ ਹਨ

xv. ਰੁਕਮਣੀ-ਵਿਦਰਵ ਦਾ ਰਾਜਾ ਭੀਸਮਕ ਦੀ ਪੁਤਰੀ ਤੇ ਰੁਕਮ ਦੀ ਭੈਣ ਸੀ । ਜੋ ਰਾਜਾ (ਦਮਘੋਸ) ਦੇ ਪੁਤ੍ਰ (ਸਿਸਪਾਲ) ਨਾਲ ਮੰਗੀ ਗਈ ਸੀ ਜੋ ਪੂਜਾ ਕਰਨ ਗਈ ਰੁਕਮਣੀ ਨੂੰ ਕ੍ਰਿਸ਼ਨ ਖੋਹਕੇ ਲੈ ਗਿਆ ਸੀ ਤੇ ਆਪਣੀ ਰਾਧਾ ਤੋਂ ਦੂਜੀ ਪਟਰਾਣੀ ਬਣਾ ਲਿਆ ਸੀ ਇਸ ਦੇ ਉਦਰ ਤੋਂ ਪ੍ਰਦੁਮਨ ਆਦਿ ਦਸ ਪੁਤ੍ਰ ਬੜੇ ਪ੍ਰਤਾਪੀ ਹੋਇ ਸਨ ਪਾਰ ਜਾਤ-ਸਮੁੰਦ੍ਰ ਵਿਚੋਂ ਕਢਿਆ ਇਕ ਬ੍ਰਿਛ ਹੈ ਉਸ ਦੀ ਇਹ ਸਿਫਤ ਹੈ

ਮੈਂ ॥ [੧]ਮੂੰਡ ਮੂੰਡੇ ਕੀ ਖਬਰਿ ਨ ਮਨ ਮੈਂ ॥੧੬॥ [੨]ਗੌਰਿ ਪੂਜਨੇ ਬਹਿਨਿ ਪਠਾਈ ॥ [੩]ਤਹੱ ਤੇ ਹਰੀ ਕ੍ਰਿਸਨ ਸੁਖਦਾਈ ॥ [੪]ਦੁਸਟ ਲੋਗ; ਮੁਖ ਬਾਇ ਰਹਤ ਭੇ ॥ [੫]ਹਾਇ ਹਾਇ ਇਹੱ ਭਾਂਤਿ ਕਹਤ ਭੇ ॥੧੭॥ ਭੁਜੰਗ ਛੰਦ॥ [੬]ਚਲਯੋ ਕ੍ਰਿਸ੍ਨ ਤਾ ਕੌ ਰਥੈ ਡਾਰਿ ਲੈਕੈ ॥ [੭]ਤਬੈ ਬੀਰ ਧਾਏ ਸਭੈ ਕੋਪ ਹ੍ਵੈਕੈ॥ [੮]ਜਰਾਸਿੰਧੁ ਤੇ ਆਦਿ ਲੈ ਬੀਰ ਜੇਤੇ ॥ [੯]ਹਥੈ ਲੈ ਪਟੈਲੈ ਚਲੇ ਡਾਰਿ ਤੇਤੇ॥੧੮॥ [੧੦]ਕਿਤੇ ਪਾਖਰੈਂ ਡਾਰਿਕੈ ਬਾਜਿਯੋ ਪੈ ॥ [੧੧]ਕਿਤੇ ਚਾਰ ਜਾਮੇ ਚੜ੍ਹੇ ਤਾਜਿਯੋ ਪੈ॥ [੧੨]ਮਘੇਲੇ ਧੱਧੇਲੇ ਬੁੰਦੇਲੇ ਚੰਦੇਲੇ॥ [੧੩]ਕਛ੍ਵਾ ਹੇਰ ਠੌਰੇ ਬਘੇਲੇ ਖੰਡੇਲੇ[i] ॥੧੯॥ [੧੪]ਤਬੈ ਰੁਕਮ ਰੁਕਮੀ ਸਭੈ ਭਾਇ ਲੈਕੈ ॥ [੧੫]ਚਲਯੋ ਸੈਨ ਬਾਂਕੀ ਹਠੀ ਗੋਲ ਕੈਕੈ॥ [੧੬]ਤਹਾਂ ਬਾਨ ਤੀਖੇ ਛੁਟੇ ਓਰ ਚਾਰੂ ॥ [੧੭]ਮੰਡੇ ਆਨਿ ਜੋਧਾ ਬਜਯੋ ਰਾਗ ਮਾਰੂ॥੨੦॥ [੧੮]ਕਹੀ ਭੀਮ ਭੇਰੀ ਬਜੈਂ ਸੰਖ ਭਾਰੇ ॥ [੧੯]ਕਹੂੰ ਨਾਦ ਨਾਫੀਰਿਯੈਂ ਔ ਨਗਾਰੇ ॥ [੨੦]ਪਰੀ ਮਾਰਿ ਬਾਨਾਨ ਕੀ ਭਾਂਤਿ ਐਸੀ ॥ [੨੧]ਉਠੀ ਅਗਨਿ ਜ੍ਵਾਲਾ ਪ੍ਰਲੈ ਕਾਲ ਜੈਸੀ ॥੨੧॥ [੨੨]ਚਲੈਂ ਸੀਘ੍ਰਤਾ ਸੌ ਖਹੈ ਬਾਨ ਬਾਨੇ ॥ [੨੩]ਉਠੈ ਅਗਨਿ ਜ੍ਵਾਲਾ ਲਸੈਂ ਜਯੋਂ ਟਨਾਨੇ॥ [੨੪]ਕਹੂੰ ਚਰਮ ਬਰਮੈਂ ਪਰੇ ਮਰਮ ਭੇਦੇ ॥ [੨੫]ਕਹੂੰ ਮਾਸ ਕੇ ਗੀਧ ਲੈਗੇ ਲਬੇਦੇ॥੨੨॥ [੨੬]ਕਹੂੰ ਅੰਗੁਲਿੱਤ੍ਰਾਣ ਕਾਟੇ ਪਰੇ ਹੈਂ ॥ [੨੭]ਕਹੂੰ ਅੰਗੁਲੀ ਕਾਟਿ ਰਤਨੈਂ ਝਰੇ ਹੈਂ ॥ [੨੮]ਰਹੀ ਹਾਥ ਹੀ ਮੈਂ ਕ੍ਰਿਪਾਨੈਂ ਕਟਾਰੇ ॥ [੨੯]ਗਿਰੇ ਜੂਝਿ ਕੈਕੈ ਪਰੇ ਭੂਮ ਮਾਰੇ॥੨੩॥ [੩੦]ਤਬੈ ਕੋਪ ਕੈਕੈ ਚੰਦੇਲੇ[ii] ਸਿਧਾਏ ॥ [੩੧]ਬੱਧੇ ਚੁੰਗ ਚੰਗੀ ਚਲੇ ਖੇਤ ਆਏ ॥ [੩੨]ਚਹੂੰ ਓਰ ਘੇਰਯੋ ਹਰੀ ਕ੍ਰਿਸ੍ਨ ਕੌ ਯੌ ॥ [੩੩]ਗੜ੍ਹੇ ਦਾਰ ਮਾਨੋ ਕਰੀ ਮੱਤ ਕੀ ਜਯੋਂ ॥੨੪॥ [੩੪]ਤਬੈ ਕੋਪ ਕੈ ਕ੍ਰਿਸ੍ਨ ਮਾਰੇ ਚੰਦੇਲੇ॥ [੩੫]ਮਘੇਲੇ ਧੱਧੇਲੇ ਬਘੇਲੇ ਬੁਦੇਲੇ[iii] ॥ [੩੬]ਚੰਦੇਰੀਸ ਹੂੰ ਕੌ ਤਬੈ ਬਾਨ ਮਾਰਾ॥ [੩੭]ਗਿਰਯੋ ਭੂਮਿ ਪੈ; ਨ ਹਥਯਾਰੈ ਸੰਭਾਰਾ ॥੨੫॥ ਚੌਪਈ॥ [੩੮]ਜਰਾਸਿੰਧੁ ਕਹਿ ਪੁਨਿ ਸਰ ਮਾਰਾ ॥ [੩੯]ਭਾਗਿ ਚਲਯੋ; ਨ ਹਥਯਾਰ ਸੰਭਾਰਾ॥ [੪੦]ਭਿਰੇ ਸੁ ਮਰੇ; ਬਚੇ ਤੇ ਹਾਰੇ ॥ [੪੧]ਚੰਦੇਰਿਯਹਿ ਚੰਦੇਲ ਸਿਧਾਰੇ ॥੨੬॥ [੪੨]ਤਬ ਰੁਕਮੀ ਪਹੁਚਤ ਭਯੋ ਜਾਈ ॥ [੪੩]ਅਧਿਕ ਕ੍ਰਿਸ੍ਨ ਸੌ ਕਰੀ ਲਰਾਈ ॥ [੪੪]ਭਾਂਤਿ ਭਾਂਤਿ ਤਨ ਬਿਸਿਖ ਪ੍ਰਹਾਰੇ ॥ [੪੫]ਹਾਰਯੋ ਵਹੈ; ਕ੍ਰਿਸਨ ਨਹਿ ਹਾਰੇ ॥੨੭॥ [੪੬]ਚਿਤ ਮੈ ਅਧਿਕ ਠਾਨਿ ਕੈ ਕ੍ਰੁੱਧਾ ॥ [੪੭]ਮਾਂਡਤ ਭਯੋ ਕ੍ਰਿਸ੍ਨ ਸੌਂ ਜੁੱਧਾ ॥ [੪੮]ਏਕ ਬਾਨ ਤਬ ਸ੍ਯਾਮ ਪ੍ਰਹਾਰਾ ॥ [੪੯]ਗਿਰਯੋ ਪ੍ਰਿਥੀ ਪਰ ਜਾਨੁ ਸੰਘਾਰਾ ॥੨੮॥ [੫੦]ਸਰ ਸੌ ਮੂੰਡਿ ਪ੍ਰਥਮ ਤਿਹੱ ਸੀਸਾ ॥ [੫੧]ਬਾਂਧਿ ਲਯੋ ਰਥ ਸੌ ਜਦੁਈਸਾ॥ [੫੨]ਭ੍ਰਾਤ ਜਾਨਿ ਰੁਕਮਿਨੀ ਛਡਾਯੋ ॥ [੫੩]ਲਜਤ ਧਾਮ ਸਿਸਪਾਲ ਸਿਧਾਯੋ ॥੨੯॥

---

i. ਇਹ ਸਾਰੇ ਬਘੇਲ ਖੰਡ ਦੇ ਵਸਨੀਕ ਸਨ ਜੋ ਰਾਜਪੂਤਾਂ ਦੀਆਂ ਜਾਤੀਆਂ ਹਨ

ii. ਚੰਦੇਰੀ: ਸੀਪੀ ਦੇ ਲਲਿਤ ਪੁਰ ਜ਼ਿਲੇ ਦੀ ਇਕ ਪੁਰਾਣੀ ਬਸਤੀ ਹੈ-ਤੇ ਸ਼ਿਸਪਾਲ ਚੰਦੇਰੀ ਦੀ ਹੀ ਰਾਜਧਾਨੀ ਵਿਚ ਅਸਥਿਤ ਸੀ ਜੋ ਅੱਜ ਕਲ ਮਦ ਭਾਰਤ ਵਿਚ ਹੈ ਉਸ ਵੇਲੇ (ਸ਼ਿਸਪਾਲ) ਦਾ ਪਿਤਾ ਚੰਦੇਰੀ ਦਾ ਰਾਜਾ ਸੀ-ਇਹ ਸਾਰੇ ਉਹਨਾਂ ਹੀ ਇਲਾਕਿਆਂ ਦੇ ਨਾਮ ਹਨ ।

iii. ਚੰਦੇਲੇ ਦੇ ਨਾਲ ਮਘੇਲੇ ਧੱਧੇਲੇ ਬਘੇਲੇ ਬੁੰਦੇਲੇ ਸ਼ਿਸਪਾਲ ਦੇ ਸਹਾਯਕ ਸਨ ।

---

☚ ਕਿ ਉਸ ਦੀ ਛਾਂ ਹੇਠ ਖਲੋ ਕੇ ਬੈਠ ਕੇ ਜੋ ਚਿਤਵੇ ਉਹੀ ਪ੍ਰਾਪਤਿ ਹੋ ਜਾਂਦਾ ਹੈ । ਜਿਸ ਨੂੰ ਇੰਦ੍ਰ ਦੀ ਪਤਨੀ "ਸੱਚੀ" ਨੇ ਚਾਹ ਨਾਲ ਸਾਂਭਿਆ ਹੋਇਆ ਸੀ ਉਧਰ ਕ੍ਰਿਸ਼ਨ ਦੀ ਰਾਣੀ (ਸਤਯਭਾਮਾ) ਨੇ ਦੁਆਰਕਾ ਵਿਚ ਲਿਆਉਣ ਲਈ ਕਿਹਾ । ਜਿਸ ਕਰਕੇ ਇੰਦ੍ਰ ਅਤੇ ਕ੍ਰਿਸਨ ਵਿਚ ਜੁੱਧ ਹੋਇਆ ਅੰਤ ਇੰਦ੍ਰ ਹਾਰ ਗਿਆ ਤੇ ਕ੍ਰਿਸਨ ਜਿੱਤ ਗਿਆ । ਕ੍ਰਿਸ਼ਨ ਨੇ ਉਹ ਪਾਰਜਾਤ ਦਾ ਰੁੱਖ (ਸਤਯਭਾਮਾ) ਦੇ ਵੇਹੜੇ ਵਿਚ ਲਿਆ ਕੇ ਲਾ ਦਿੱਤਾ ਜੋ ਸ੍ਰੀ ਕ੍ਰਿਸ਼ਨ ਦੇ ਪ੍ਰਲੋਕ ਗਮਨ ਕਰ ਜਾਣ ਤੋਂ ਬਾਅਦ ਆਪ ਹੀ ਇੰਦ੍ਰ ਲੋਕ ਨੂੰ ਚਲਿਆ ਗਿਆ ਸੀ ।

xii. ਨਰਕਾ ਸੁਰ: ਵਿਸ਼ਨੁ ਪੁਰਾਨ ਅਨੁਸਾਰ ਜਦ ਬਿਸ਼ਨ ਦੀ ਅੰਸ ਲੈਕੇ ਬੈਰਾਹ ਅਵਤਾਰ ਦਾ ਰੂਪ ਧਾਰਨ ਕੀਤਾ ਸੀ ਉਸ ਵੇਲੇ ਉਸਨੇ ☛

੧. ਜੁੱਧ ਕਰਨ ਦੀ ਜਾਂ ਸਿਰ ਮੁੰਨੇ ਜਾਣ ਭਾਵ ਬੇਇਜ਼ਤੀ ਹੋਣ ਦੀ ਕੋਈ ਮਨ ਵਿਚ ਧਾਰਨਾ ਨਹੀ ਸੀ ॥੧੬॥
੨. ਜਿਸ ਲਈ ਉਸਨੇ ਆਪਣੀ ਭੈਣ ਦੇਵੀ ਦੀ ਪੂਜਾ ਕਰਨ ਲਈ ਮੰਦ੍ਰ ਵਿਚ ਭੇਜ ਦਿੱਤੀ ।
੩. ਉਥੋਂ ਉਸਦੇ ਪ੍ਰੇਮੀ ਸੁਖ ਦੇਣ ਵਾਲੇ ਕ੍ਰਿਸ਼ਨ ਨੇ ਚੁਕ ਲਈ ।
੪. ਵਿਰੋਧੀ ਲੋਕ ਮੂੰਹ ਅੱਡ ਕੇ ਵੇਖਦੇ ਹੀ ਰਹਿ ਗਏ ।
੫. ਹਾ-ਹਾ ਕਾਰ ਕਰਦੇ ਹੀ ਰਹਿ ਗਏ ॥੭੬॥
੬. ਕ੍ਰਿਸ਼ਨ ਰੁਕਮਣੀ ਨੂੰ ਰੱਥ ਵਿਚ ਪਾ ਕੇ ਲੈ ਕੇ ਤੁਰ ਪਿਆ ।
੭. ਤਾਂ ਸ਼ਸ਼ਪਾਲ ਦੇ ਤੇ ਰੁਕਮੀ ਦੇ ਜੋਧੇ ਕ੍ਰੋਧ ਨਾਲ ਦੌੜੇ।
੮. ਜਰਾ ਸਿੰਧ ਆਦਿ ਜਿਤਨੇ ਸੂਰਮੇ ਸੀ ਉਹਨਾਂ ਨੂੰ ਲੈ ਕੇ।
੯. ਹੱਥਾਂ ਦੇ ਵਿਚ ਹਥਿਆਰ ਫੜਕੇ ਜਿਤਨੇ ਥੇ ਸਾਰੇ ਤੁਰ ਪਏ ॥੧੮॥
੧੦. ਕਿਤਨੇ ਘੋੜਿਆਂ ਪਰ ਕਾਠੀਆਂ ਪਾ ਕੇ ਚੱਲ ਪਏ
੧੧. ਕਿਤੇ ਚੰਗੇ ਬਸਤਰ ਪਹਿਨੇ ਹੋਏ ਚੜ੍ਹ ਗਏ ਘੋੜਿਆਂ ਤੇ।
੧੨. ਮਘੇਲੇ ਧਧੇਲੇ ਬੁੰਦਲੇ ਚੰਦੇਲੇ -
੧੩. ਕੁਛ ਇਹ ਵੇਖ ਕੇ ਬਘੇਲ ਖੰਡੀਏ ਉਸ ਥਾਂ ਆ ਡਟੇ ॥੧੯॥
੧੪. ਉਸੇ ਵੇਲੇ ਰੁਕਮਣੀ ਦਾ ਭਾਈ ਸਾਰੇ ਭਰਾਵਾਂ ਨੂੰ ਨਾਲ ਲੈ ਕੇ ।
੧੫. ਬੜੀ ਭਾਰੀ ਸੈਨਾ ਲੈ ਕੇ ਗੋਲ ਘੇਰਾ ਘੱਤ ਕੇ ਚੱਲ ਪਿਆ
੧੬. ਉਥੇ ਜਾ ਕੇ ਬੜੇ ਤਿੱਖੇ ਤੀਰ ਚਾਰੇ ਪਾਸਿਆ ਤੋਂ ਛੁੱਟ ਪਏ ।
੧੭. ਜੋਧੇ ਆਕੇ ਜੁਟ ਪਏ ਤੇ ਮਾਰੂ ਰਾਗ ਵੱਜ ਪਿਆ ॥੨੦॥
੧੮. ਬੜੀ ਉਚ ਭਿੜਨ ਕੇ ਭਰੀ ਤੇ ਸੰਖ ਉਚੀ ਵੱਜਣ ਲੱਗੇ
੧੯. ਕਿਤੇ ਨਫੀਰੀ ਤੇ ਕਿਤੇ ਨਗਾਰੇ ਵੱਜਦੇ ਹਨ ।
੨੦. ਤੀਰਾਂ ਦੀ ਮਾਰ ਐਸੀ ਇਸ ਤਰਾਂ ਦੀ ਹੋਈ ।
੨੧. ਕਿ ਅਗਨ ਭੜਕ ਉਠੀ ਜਾਣੋ ਪ੍ਰਲੈ ਕਾਲ ਆ ਗਿਆ ਹੈ ॥੨੧॥
੨੨. ਬੜੇ ਤੇਜੀ ਨਾਲ ਤੀਰ ਇਸ ਤਰ੍ਹਾਂ ਚੱਲਦੇ ਹਨ ਕਿ ਤੀਰ ਆਪਸ ਵਿਚ ਖਹਿੰਦੇ ਹਨ ਤੀਰਾਂ ਨਾਲ ਵੱਜਦੇ ਹਨ।
੨੩. ਤੀਰ ਨਾਲ ਤੀਰ ਵੱਜ ਕੇ ਅਗਨ ਐਓਂ ਚਮਕਦੀ ਹੈ ਜਿਵੇਂ ਟਿਟਾਣੇ ਉਡੇ ਫਿਰਦੇ ਨੇ-ਕਿਤੇ ਸੱਜੂਆਂ ਤੇ ਢਾਲਾਂ
੨੪. ਕਿਤੇ ਸਰੀਰ ਵਿੰਨੇ ਪਏ ਨੇ ਧਰਤੀ ਪਰ ਰੁਲੇ ਪਏ ਨੇ
੨੫. ਕਿਤੇ ਮਾਸ ਤੋੜ ਕੇ ਗਿਰਝਾਂ ਲੈ ਕੇ ਜਾ ਰਹੀਆਂ ਹਨ ॥੨੨॥
੨੬. ਕਿਤੇ ਉਂਗਲੀਆਂ ਤੇ ਹੱਥ ਕੱਟੇ ਪਏ ਨੇ ।
੨੭. ਕਿਤੇ ਉਂਗਲੀਆਂ ਕੱਟੀਆਂ ਹੋਈਆਂ ਵਿਚੋਂ ਲਹੂ ਚੋ ਰਿਹਾ ਹੈ ਛਾਪਾਂ (ਮੁੰਦ੍ਰੀਆਂ) ਡਿਗੀਆਂ ਪਈਆਂ ਨੇ ।
੨੮. ਕਿਤੇ ਕ੍ਰਿਪਾਨ ਹਥ ਵਿਚ ਹੀ ਹੈ ਆਪ ਕੱਟਿਆ ਗਿਆ।
੨੯. ਇਕ ਦੂਜੇ ਨਾਲ ਜੁੜ ਕੇ ਧਰਤੀ ਪਰ ਮਰੇ ਪਏ ਹਨ ॥੨੩॥
੩੦. ਉਧਰੋਂ ਕ੍ਰੋਧ ਵਿਚ ਆ ਕੇ ਸਿਸਪਾਲ ਦੇ ਬੰਦੇ ਪਹੁੰਚ ਗਏ ।
੩੧. ਚੰਗੀ ਚੁੰਗ ਬਣਾ ਕੇ ਖੇਤ ਵਿਚ ਪੁੱਜ ਗਏ ।
੩੨. ਸ੍ਰੀ ਕ੍ਰਿਸ਼ਨ ਨੂੰ ਆ ਕੇ ਚਾਰੇ ਪਾਸਿਆਂ ਤੋਂ ਘੇਰ ਲਿਆ।
੩੩. ਜਾਣੋ ਚਾਰੇ ਪਾਸਿਆਂ ਤੇ ਗੜੇ ਮਾਰ ਹੋਣ ਲੱਗ ਗਈ ॥੨੪॥
੩੪. ਉਸ ਵੇਲੇ ਕ੍ਰੋਧ ਵਿਚ ਆਕੇ ਕ੍ਰਿਸ਼ਨ ਚੰਦੇਲੇ ਬਹੁਤ ਮਾਰੇ।
੩੫. ਕੀ ਮੁਘੇਲੇ ਕੀ ਧੱਧੇਲੇ ਕੀ ਬਘੇਲੇ ਤੇ ਚੰਦੇਲੇ ਜੋ ਵੀ ਅੱਗੇ ਹੋਇਆ ਮਾਰ ਸੁੱਟਿਆ ।
੩੬. ਚੰਦੇਰੀ ਦੇ ਰਾਜੇ ਸਿਸਪਾਲ ਦੇ ਪਿਤਾ ਨੂੰ ਤੀਰ ਮਾਰਿਆ ਗਿਆ ।
੩੭. ਉਹ ਧਰਤੀ ਤੇ ਜਾ ਗਿਰਿਆ ਮੁੜਕੇ ਹਥਿਆਰ ਨਾਂ ਚੁਕਿਆ ॥੨੫॥
੩੮. ਫੇਰ ਕ੍ਰਿਸ਼ਨ ਨੇ ਜਰਾਸਿੰਧ ਦੇ ਤੀਰ ਮਾਰਿਆ ।
੩੯. ਉਹ ਦੌੜ ਗਿਆ ਮੁੜਕੇ ਹਥਿਆਰ ਹੀ ਨਾ ਚੁੱਕਿਆ
੪੦. ਜਿਹੜੇ ਸਾਹਮਣੇ ਆ ਕੇ ਭਿੜੇ ਉਹ ਮਾਰੇ ਗਏ ਜੋ ਬਚਿਆ ਉਹ ਹਾਰ ਗਿਆ-ਤੇ ਕਈ ਚੰਦੇਰੀਏ ਚੰਦੇਲੇ ਨੂੰ ਚਲੇ ਗਏ ।
੪੧. ਸ਼ਿਸ਼ਪਾਲ ਦੇ ਬੰਦੇ ਚੰਦੇਰੀ ਦੇ ਵਾਸੀ ਚੰਦੇਰ ਨੂੰ ਚਲੇ ਗਏ ॥੨੬॥
੪੨. ਇਤਨੇ ਨੂੰ ਬੀਬੀ ਰੁਕਮਣੀ ਦਾ ਭਾਈ ਰੁਕਮੀ ਜਾ ਪਹੁੰਚਿਆ ।
੪੩. ਉਸ ਨੇ ਕ੍ਰਿਸ਼ਨ ਨਾਲ ਬਹੁਤ ਲੜਾਈ ਲੜੀ
੪੪. ਤਰਾਂ-ਤਰਾਂ ਦੇ ਤੀਰ ਕ੍ਰਿਸ਼ਨ ਪਰ ਸੁੱਟੇ
੪੫. ਪਰ ਅੰਤ ਰੁਕਮੀ ਹਾਰ ਗਿਆ ਪਰ ਕ੍ਰਿਸ਼ਨ ਨਹੀ ਹਾਰਿਆ-ਭਗਵਾਨ ਜੀ ਦੀ ਜਿੱਤ ਹੋਈ ॥੨੭॥
੪੬. ਦਿਲ ਵਿਚ ਬਹੁਤ ਹੀ ਕ੍ਰੋਧ ਨੂੰ ਧਾਰ ਕੇ ।
੪੭. ਕ੍ਰਿਸ਼ਨ ਨਾਲ ਜੁੱਧ ਵਿਚ ਟਾਕਰਾ ਕੀਤਾ ।
੪੮. ਇਕ ਤੀਰ ਫੇਰ ਕ੍ਰਿਸ਼ਨ ਨੇ ਛੱਡਿਆ ।
੪੯. ਧਰਤੀ ਤੇ ਜਾਪਿਆ ਜਾਣੋ ਮਾਰਿਆ ਗਿਆ ਹੈ ॥੨੮॥
੫੦. ਕ੍ਰਿਸ਼ਨ ਨੇ ਪਹਿਲਾਂ ਤੀਰ ਨਾਲ ਉਸ ਦਾ ਸਿਰ ਮੁੰਨ ਦਿੱਤਾ ।
੫੧. ਜਦ ਵੰਸੀਆਂ ਦੇ ਮੁਖੀ ਨੇ ਉਸ ਨੂੰ ਰੱਥ ਨਾਲ ਬੰਨ ਲਿਆ ।
੫੨. ਭਾਈ ਜਾਣਕੇ ਰੁਕਮੀ ਨੂੰ ਬੀਬੀ ਰੁਕਮਣੀ ਨੇ ਕ੍ਰਿਸ਼ਨ ਤੋਂ ਜਾਨੋ ਮਾਰਨ ਤੋਂ ਬਚਾ ਲਿਆ ।
੫੩. ਸ਼ਰਮ ਦਾ ਮਾਰਿਆ ਸ਼ਿਸ਼ਪਾਲ ਘਰ ਨੂੰ ਤੁਰ ਗਿਆ ॥੨੯॥

---

☚ ਧਰਤੀ ਨਾਲ ਭੋਗ ਕੀਤਾ ਜਿਸ ਤੋਂ ਨਰਕਾਸੁਰ ਦਾਨਵ ਨੇ ਜਨਮ ਲਿਆ ਜਿਸ ਲਈ ਉਸਨੂੰ (ਭੂਮਾਸੁਰ ਅਤੇ ਭੋਮਾਸਰ) ਵੀ ਕਿਹਾ ਜਾਂਦਾ ਹੈ ਜੋ ਬੜਾ ਅੱਤਿਆਚਾਰੀ ੧-ਸੀ (ਵਿਸਥਾਰ ਪੰ:੧੧੦੦ ਤੇ ਦੇਖੋ)

ਹੁਣ ਐਥੇ ਗੁਰਮਤਿ ਦੇ ਝਰੋਖੇ ਚੋ ਅਵਤਾਰ ਵਾਦ ਦੇ ਦਸਮ ਗ੍ਰੰਥ ਦਾ ਹਵਾਲਾ ਤੇ ਉੱਤ੍ਰ ਦੇਣਾ ਅਯੋਗ ਨਹੀ ਹੋਵੇਗਾ ॥ ਜਿਸ ਦਾ ਪ੍ਰਕਾਸਕ ਹੈ ਡਾਕਟਰ ਤਰਲੋਚਨ ਸਿੰਘ ਅਤੇ ਸੰਪਾਦਕ ਹੈ=ਜੀਵਨ ਪ੍ਰੀਤੀ ।—ਪ੍ਰਥਮ ਵਿਚ ਅਕਾਲ ਉਸਤਤਿ ਪਾਤਸਾਹੀ ੧੦॥ਚੌਪਈ-ਪ੍ਰਣਵੋ ਆਦਿ ਏਕੰਕਾਰਾ ਦਾ ਹਵਾਲਾ ਦਿਤ ਹੈ ਜੋ ਸ਼ੁਭ ਮਹੂਰਤ ਹੈ । ਪਰ ਅਵਤਾਰ ਵਾਦ ਕਹਕੇ ਦਸਮ ਗ੍ਰੰਥ ਦਾ ਅਪਮਾਨ ਕੀਤਾ ਗਿਆ ਹੈ । ਜੋ ਭੂਮਕਾ ਵਿਚ ਪੰਥ ਦੇ ਗੁਰਮਤਿ ਦੀ ਅਡਰੀ ਹਸਤੀ ਨੂੰ ਖੜਾ ਕਰਕੇ ਲਿਖਿਆ ਹੈ-ਨਿੰਦਿਆ ਕਰ ਦੇਣੀ ਬੜੀ ਸੌਖੀ ਹੈ ਕੰਮ ਕਰਕੇ ਕਾਮਿਯਾਬ ਹੋਣਾ ਕਮਾਈ ਕਰਨੀ ਨੇਕੀ ਵਿਚ ਸਫਲਤਾ ਹਾਸਲ ਕਰਨੀ ਬੜੀ ਅਉਖੀ ਹੈ । ਦੇਵੀ ਦੇਵਤਿਆਂ ਅਵਤਾਰਾਂ ਪੈਗੰਬਰਾਂ ਨੇ ਪਹਿਲਾਂ ਭਗਤੀ ਕਰਕੇ ਆਪਣੇ ਮਾਲਿਕ ਪ੍ਰਮ ਪਿਤਾ ਨੂੰ ਪ੍ਰਸੰਨ ਕਰਕੇ ਉਸ ਨਾਲ ਸਾਂਝ ਬਣਾਈ ਹੈ ਪ੍ਰਮ ਪਿਤਾ ਨੇ ਉਹਨਾਂ ਤੇ ਰੀਝ ਕੇ ਉਹਨਾਂ ਨੂੰ ਪਦਵੀ ਤੇ ਅਧਿਕਾਰ ਅਥਵਾ ਪਾਵਰ ਦਿਤੀ ਹੈ । ਭਾਈ ਗੁਰਦਾਸ ਜੀ ਦਾ ਕਥਨ ਹੈ :-

*ਪਹਿਲਾ ਬਾਬੇ ਪਾਯਾ ਬਖਸ ਦਰਿ ਪਿੱਛੋਂ ਦੇ ਫਿਰਿ ਘਾਲ ਕਮਾਈ ॥ ਰੇਤੁ ਅਕੁ ਆਹਾਰੁ ਕਰਿ ਰੋੜਾ ਕੀ ਗੁਰ ਕਰੀ ਵਿਛਾਈ ॥*
*ਭਾਰੀ ਕਰੀ ਤਪਸਿਆ ਵਡੇ ਭਾਗ ਹਰਿ ਸਿਉ ਬਣਿ ਆਈ ॥ ਬਾਬਾ ਪੈਧਾ ਸਚ ਖੰਡਿ ਨਉ ਨਿਧਿ ਨਾਮੁ ਗਰੀਬੀ ਪਾਈ ॥੨੪॥੧॥*

ਇਹ ਉੱਚੀਆਂ ਪਦਵੀਆਂ ਐਵੇਂ ਮੁਫਤ ਨਹੀ ਮਿਲ ਜਾਂਦੀਆਂ ਪਹਿਲਾਂ ਆਪ ਕਮਾਈ ਕਰਨੀ ਪੈਂਦੀ ਹੈ ॥ ਗੁਰਬਾਣੀ ਇਹ ਕਹਿੰਦੀ ਹੈ ਜਿਸ ਬਾਰੇ ਪਹਿਲੀ ਗੁਰੂ ਜੋਤ ਦਾ ਪਾਵਨ ਬਚਨ ਹੈ:— *ਸਨਕ ਸਨਾਇ ਬ੍ਰਹਮਾਦਿਕ ਭਗਤਿ ਰਤੇ ਬਨਿ ਆਈ ॥ਪੰ:੧੨੩੨॥ਮ:੧॥* ਬ੍ਰਹਮਾਂ ਤੇ ਬ੍ਰਹਮਾਂ ਦੇ ਚਾਰੇ ਪੁਤ੍ਰ, ਸਨਕ, ਸਨੰਦਨ, ਸਨਾਤਨ, ਸੰਤ ਕੁਮਾਰ । ਇਹ ਚਾਰੇ ਵਿਸ਼ਨੂੰ ਦੇ ਦੁਆਰਪਾਲ ਕਹੇ ਜਾਂਦੇ ਨੇ । ਬ੍ਰਹਮਾਦਿ ਦਾ ਅਰਥ ਹੈ ਬ੍ਰਹਮਾਂ ਵਿਸਨੂੰ, ਸ੍ਰਿ ਤੇ ਇੰਦ੍ਰਆਦਿ ਦੇਵਤੇ ਭਗਤੀ ਵਿਚ ਰਤੇ ਹੋਇ ਹਨ ਅਤੇ ਇਹਨਾਂ ਦੀ ਆਪਣੇ ਮਾਲਿਕ ਨਾਲ ਸੁਰ ਬਣੀ ਹੋਈ ਹੈ । ਉੱਚ ਪੁਰਸਾਂ ਦੇ ਨਿਸ਼ਾਨੇ ਵੀ ਉੱਚੇ ਹੁੰਦੇ ਨੇ ਉਹ ਉਦਾਹਰਣ ਸ਼ਿਖਰ ਦੀ ਦੱਸ ਕੇ ਸਾਬੂਤ ਕਰਦੇ ਹਨ ਕਿ ਜਿਹੜਾ ਕੰਮ ਇਹ ਉਚੀਆਂ ਹਸਤੀਆਂ ਵੀ ਨਹੀਂ ਕਰ ਸਕੀਆਂ ਐ ਪੁਰਸ਼ਾ ਤੂੰ ਸੋਚ ਕਿ ਤੇਰੀ ਕੀ ਹਸਤੀ ਹੈ । ਐ ਪੁਰਸ਼ਾ ਤੂੰ ਸੋਚ ਕਿ ਜਿਸਨੂੰ ਸਾਧਨਾ ਕਰਨ ਵਾਲੇ ਸਾਧੂ ਲੱਭਦੇ ਫਿਰਦੇ ਹਨ ਬ੍ਰਹਮਾ ਦੇਇ ਭਾਵ ਤਿਨੇ ਦੇਵਤੇ ਬ੍ਰਹਮਾਂ ਵਿਸ਼ਨੂੰ ਦੇ ਸ਼ਿਵ ਆਦਿਕ ਜਿਸਦਾ ਧਿਆਨ ਸਿਮਰਨ ਕਰ ਰਹੇ ਹਨ ਅਤੇ ਤੇਤੀ ਕ੍ਰੋੜ ਦੇਵਤਾ ਜਿਸ ਦੀ ਖੋਜ ਵਿਚ ਹੈ-ਉਹ ਤੈਨੂੰ ਗੁਰੂ ਦੇ ਮਿਲਾਪ ਨਾਲ ਦਿਲ ਦੇ ਵਿਚੋਂ ਹੀ ਗੌਣ ਦੀ ਸੋਝੀ ਆ ਜਾਇਗੀ ।☛

[੧]ਕਿਨੂੰ ਚੰਦੇਲਨ ਕੇ ਸਿਰ ਫੂਟੇ ॥ [੨]ਕਈ ਕ ਗਏ ਮੂੰਡ ਘਰ ਟੂਟੇ ॥ [੩]ਸਕਲ ਚੰਦੇਲੇ ਲਾਜ ਲਜਾਏ ॥ [੪]ਨਾਰਿ ਗਵਾਇ; ਚੰਦੇਰੀ ਆਏ ॥੩੦॥ ਦੋਹਰਾ ॥ [੫]ਗਏ ਚੰਦੇਲ ਚੰਦੇਰਿਯਹਿ; ਕਰ ਤੇ ਨਾਰਿ ਗਵਾਇ ॥ [੬]ਇਹੱ ਚਰਿੱਤ੍ਰ ਤਨ ਰੁਕਮਨੀ; ਬਰਤ ਭਈ ਜਦੁਰਾਇ ॥੩੧॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਬੀਸ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੨੦॥੬੦੪੩॥ ਅਫਜੂੰ ॥

ਚੌਪਈ ॥ [੭]ਸੁਕ੍ਰਾਚਾਰਜ[i] ਦਾਨਵਨ ਕੋ ਗੁਰ ॥ [੮]ਸੁਕ੍ਰਾਵਤੀ ਬਸਤ ਜਾ ਕੋ ਪੁਰ ॥ [੯]ਮਾਰਿ ਦੇਵ ਜਾ ਕੌ ਰਨ ਜਾਵੈ ॥ [੧੦]ਪੜ੍ਹਿ ਸੰਜੀਵਨਿ ਤਾਹਿ ਜਿਯਾਵੈਂ ॥੧॥ [੧੧]ਦੇਵਜਾਨਿ ਇਕ ਸੁਤਾ ਤਵਨ ਕੀ ॥ [੧੨]ਅਪ੍ਰਮਾਨ ਛਬਿ ਹੁਤੀ ਜਵਨ ਕੀ ॥ [੧੩]ਕਚਨਾਮਾ ਦੇਵਨ ਕੋ ਦਿਜਬਰ ॥ [੧੪]ਆਵਤ ਭਯੋ ਸੁਕ੍ਰ ਕੇ ਤਬ ਘਰ ॥੨॥ [੧੫]ਦੇਵਜਾਨਿ ਸੰਗ ਕਿਯਾ ਅਧਿਕ ਹਿਤ ॥ [੧੬]ਹਰਿ ਲੀਨੋ ਜਯੋਂ ਤਯੋਂ ਤ੍ਰਿਯ ਕੋ ਚਿਤ ॥ [੧੭]ਮੰਤ੍ਰਹਿ ਲੇਨ ਸੰਜੀਵਨ ਕਾਜਾ ॥ [੧੮]ਇਹ ਛਲ ਪਠਯੋ ਦੇਵਤਨ ਰਾਜਾ ॥੩॥ [੧੯]ਦੈਤ ਭੇਦ ਪਾਵਤ ਜਬ ਭਏ ॥ [੨੦]ਤਾ ਕੋ ਡਾਰਿ ਨਦੀ ਹਨਿ ਗਏ ॥ [੨੧]ਬਿਲਮ ਲਗੀ ਵਹ ਧਾਮ ਨ ਆਯੋ ॥ [੨੨]ਦੇਵਜਾਨਿ ਅਤਿ ਹੀ ਦੁਖ ਪਾਯੋ ॥੪॥ [੨੩]ਭਾਖਿ ਪਿਤਾ ਤਨ ਬਹੁਰਿ ਜਿਯਾਯੋ ॥ [੨੪]ਦੈਤਨ ਦੇਖ ਅਧਿਕ ਦੁਖ ਪਾਯੋ ॥ [੨੫]ਨਿਤਿਪ੍ਰਤਿ ਮਾਰਿ ਤਾਂਹਿ ਉਠਿ ਜਾਵੈ ॥ [੨੬]ਪੁਨਿ ਪੁਨਿ ਤਾ ਕੌ ਸੁਕ੍ਰ ਜਿਯਾਵੈ ॥੫॥ [੨੭]ਤਬ ਤਿਹੱ ਮਾਰਿ ਮੱਦਯ ਮਹਿ ਡਾਰਯੋ ॥ [੨੮]ਬਚਤ ਭੂੰਜਿ ਨਿਜੁ ਗੁਰਹਿ ਖਵਾਰਯੋ ॥ [੨੯]ਦੇਵਜਾਨਿ ਜਬ ਤਾਹਿ ਨ ਲਹਾ ॥ [੩੦]ਅਧਿਕ ਦੁਖਿਤ ਹ੍ਵੈ ਪਿਤੁ ਪ੍ਰਤਿ ਕਹਾ ॥੬॥ [੩੧]ਅਬ ਲੌ ਕਚ ਜੁ ਧਾਮ ਨਹਿ ਆਯੋ ॥ [੩੨]ਜਨਿਯਤ ਕਿਨਹੂੰ ਅਸੁਰ ਚਬਾਯੋ ॥ [੩੩]ਤਾ ਤੇ ਪਿਤੁ ਤਿਹੱ ਬਹੁਰਿ ਜਿਯਾਵੋ ॥ [੩੪]ਹਮਰੇ ਮਨ ਕੋ ਸੋਕ ਮਿਟਾਵੋ ॥੭॥ [੩੫]ਤਬ ਹੀ ਸੁਕ੍ਰ ਧ੍ਯਾਨ ਮਹਿ ਗਏ ॥ [੩੬]ਤਿਹੱ ਨਿਜੁ ਪੇਟ ਬਿਲੋਕਤ ਭਏ ॥ [੩੭]ਮੰਤ੍ਰ ਸਜੀਵਨ ਕੌ ਤਿਹੱ ਦੈ ਕਰਿ ॥ [੩੮]ਕਾਢਤ ਭਯੋ ਉਦਰ ਅਪਨੋ ਫਰਿ ॥੮॥ [੩੯]ਕਾਢਤ ਤਾਹਿ ਸੁਕ੍ਰ ਮਰਿ ਗਯੋ ॥ [੪੦]ਬਹੁਰਿ ਮੰਤ੍ਰ ਬਲ ਕਚਹਿ ਜਿਯਯੋ ॥ [੪੧]ਸ੍ਰਾਪ ਦਯੋ ਮਦਰਾ ਕੋ ਤਿਹੱ ਤਹੱ ॥ [੪੨]ਤਾ ਤੇ ਪਿਯਤ ਨ ਯਾਕਹੱ ਕੋਊ ਕਹੱ ॥੯॥ [੪੩]ਦੇਵਿਜਾਨ ਪੁਨਿ ਐਸ ਬਿਚਾਰਾ ॥ [੪੪]ਯੌ ਕਚ ਤਨ ਤਜਿ ਲਾਜ ਉਚਾਰਾ ॥ [੪੫]ਕਾਮ ਭੋਗ ਮੋਸੌ ਤੈ ਕਰੁ ਰੇ ॥ [੪੬]ਹਮਰੇ ਮਦਨ ਤਾਪ ਕਹੱ ਹਰੁ ਰੇ ॥੧੦॥ [੪੭]ਤਿਨ ਰਤਿ ਕਰੀ ਨ ਤਾ ਕੇ ਸੰਗਾ ॥ [੪੮]ਬ੍ਯਾਪਿ ਰਹਯੋ ਤਿਹੱ ਜਦਪਿ ਅਨੰਗਾ ॥ [੪੯]ਦੇਵਜਾਨਿ ਤਬ ਅਧਿ ਰਿਸਾਈ ॥

i. ਸੁਕ੍ਰਾ ਚਾਰਜ-ਦੈਤਾਂ ਦਾ ਗੁਰੂ ਸੀ-ਜੋ ਦੇਵਤਿਆਂ ਦੀ ਹਰ ਸਕੀਮ ਦਾ ਵਿਰੋਧੀ ਸੀ ਭਾਂਵੇ ਉਹ ਇਕ ਬੜੀ ਅਥਾਰਟੀ ਰਖਦਾ ਸੀ ਪਰ ਉਸ ਦੀ ਪੁਤ੍ਰੀ ਨੇ ਉਸਨੂੰ ਵੀ ਭੰਬੀਰੀ ਵਾਂਗ ਘੁਮਾ ਕੇ ਦੱਸ ਦਿੱਤਾ ਸੀ ।

ਪਾਵਨ ਬਚਨ ਹੈ—

*ੳ-ਸਾਧਿਕ ਸਿਧਿ ਜਿਸੈ ਕੋਉ ਫਿਰਦੇ ॥ ਬ੍ਰਹਮੇ ਇੰਦ੍ਰ ਧਿਆਇਨਿ ਹਿਰਦੇ ॥*
*ਕੋਟਿ ਤੇਤੀਸਾ ਖੋਜਹਿ ਤਾਕਉ ਗੁਰ ਮਿਲਿ ਹਿਰਦੈ ਗਾਵਣਿਆ ॥ਪੰ:੧੩੦॥ਮ:੫॥*
*ਅ-ਬ੍ਰਹਮਾਦਿਕ ਸਨਕ ਸਨੰਦਨ ਸੰਨਤ ਕੁਮਾਰ ਤਿਨ ਕਉ ਮਹਲੁ ਦੁਲਭਾਵਉ ॥੨॥ਪੰ:੪੦੧॥ਮ:੫॥*
ਅਰਥਾਤ ਇਹਨਾਂ ਉਚੀਆਂ ਤੇ ਉਸਦੇ ਪ੍ਰੇਮ ਭਗਤਿ ਹੁੰਦਿਆਂ ਵੀ ਉਸ ਦਾ ਘਰ ਨਹੀ ਇਹਨਾਂ ਨੂੰ ਲੱਭਿਆ
*ੲ-ਕੋਟਿ ਬਿਸਨ ਅਵਤਾਰ ਸੰਕਰ ਜਟਾ ਧਾਰ ॥ ਚਾਹਹਿ ਤੁਝਹਿ ਦਿਆਰ ਮਨਿ ਤਨਿ ਰੁਚ ਅਪਾਰ ॥*
*ਸੁਰ ਸਿਧ ਗਣ ਗੰਧਰਬ ਧਿਆਵਹਿ ਜਖ ਕਿੰਨਰ ਗੁਣ ਭਨੀ ॥ ਕੋਟਿ ਇੰਦ੍ਰ ਅਨੇਕ ਦੇਵਾ ਜਪਤ ਸੁਆਮੀ ਜੈ ਜੈ ਕਾਰ ॥ ਪੰ:੪੫੫॥ਮ:੫॥*
ਕ੍ਰੋੜਾਂ ਹੀ ਇਹ ਉੱਚ ਹਸਤੀਆਂ ਹਨ, ਬਿਸ਼ਨੁ ਤੇ ਬਿਸ਼ਨੁ ਦੇ ਅਵਤਾਰ ਜਟਾ ਧਾਰੀ ਸਿਵ ਹੇ ਵਾਹਿਗੁਰੂ ਇਹ=ਸਾਰੇ ਤੇਰੇ ਚਾਹਵਾਨ ਚਹੇਤੇ ਹਨ, ਮਨ, ਤਨ, ਕਰਕੇ ਇਹ ਸਾਰੇ ਬਹੁਤ ਰੁਚੀ ਰੱਖਦੇ ਹਨ ਸੁਰ (ਦੇਵਤੇ) ਸਿਧ ਸਾਧਨਾ ਕਰਨ ਵਾਲੇ ਸਿਧ ਲੋਕ ਗਣ ਦੇਵਤਿਆਂ ਦੇ ਸੇਵਕ ਗੰਧਰਬ ਦੇਵਤਿਆਂ ਦੇ ਰਾਗੀ ਜਖ ਦੇਵਤਿਆਂ ਦੀ ਇਕ ਜਾਤੀ ਦੇ ਲੋਕ ਕਿੰਨਰ ਦੇਵਤਿਆਂ ਦੇ ਖਜ਼ਾਨਚੀ=ਕੁਬੇਰ ਦੀ ਸਭਾ

੧. ਕਿਤਨੇ ਹੀ ਚੰਦੇਲਾਂ ਦੇ ਸਿਰ ਟੁੱਟ ਗਏ ।
੨. ਕਈ ਸਿਰ ਭਨਾ ਕੇ ਘਰ ਚਲੇ ਗਏ ।
੩. ਸਾਰੇ ਚੰਦੇਲੇ ਸ਼ਰਮਿੰਦੇ ਹੋ ਗਏ ।
੪. ਰੁਕਮਣੀ ਨੂੰ ਹੱਥੋਂ ਗਵਾ ਕੇ ਚੰਦੇਰੀ ਸ਼ਹਿਰ ਵਿਚ ਮੁੜ ਕੇ ਆ ਗਏ ॥੩੦॥
੫. ਚੰਦੇਲੀ ਮੁੜਕੇ ਚਦੰਲੇ ਨੂੰ ਚਲੇ ਗਏ ਹੱਥੋਂ ਰੁਕਮਣੀ ਨੂੰ ਗੁਆ ਗਏ ।
੬. ਇਸ ਤਰ੍ਹਾਂ ਦਾ ਚਰਿਤ੍ਰ ਕਰਕੇ ਰੁਕਮਣੀ ਨੇ ਕ੍ਰਿਸ਼ਨ ਨੂੰ ਵਰ ਲਿਆ ॥੩੧॥੧

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਵੀਹਵੀਂ ਕਥਾ ਸਮਾਪਤ ॥੩੨੦॥੬੦੪੩॥ਚਲਦਾ॥

---

੭. ਚੌਪਈ ॥ ਸ਼ੁੱਕ੍ਰਾਚਾਰਜ ਦੈਂਤਾ (ਦਾਨਵਾ ਦਾ ਗੁਰੂ ਸੀ)
੮. ਸੁਕ੍ਰਾਵਤੀ ਪੁਰ ਵਿਚ ਵੱਸਦਾ ਸੀ ਜਿਹੜੀ ਉਸਦੀ ਪੁਰੀ ਸੀ ।
੯. ਜਦੋਂ ਦੇਵਤੇ ਜੁੱਧ ਵਿਚ ਉਸ ਨੂੰ ਮਾਰ ਕੇ ਜਾਂਦੇ ।
੧੦. ਤਾਂ ਉਸਦੀ ਪੁੱਤ੍ਰੀ ਸੰਜੀਵਨੀ ਮੰਤ੍ਰ ਪੜ੍ਹ ਕੇ ਉਨ੍ਹਾਂ ਨੂੰ ਜਿਵਾ ਲੈਂਦੀ ॥੧॥
੧੧. ਦੇਵ ਜਾਨ ਇਕ ਉਸ ਦੀ ਪੁਤ੍ਰੀ ਸੀ ।
੧੨. ਬੇਅੰਤ ਸੁੰਦ੍ਰਤਾ ਦੀ ਦਿਖ ਸੀ ਉਸਦੀ ।
੧੩. ਇਕ (ਕਚਮਾਨ) ਦੇਵਤਿਆਂ ਦਾ ਪ੍ਰੋਹਤ ਸੀ ।
੧੪. ਉਹ ਸ਼ੁਕ੍ਰ ਦੇ ਘਰ ਆ ਗਿਆ ॥੨॥
੧੫. ਦੇਵ ਜਾਨ ਨੇ ਉਸਨੇ ਚੰਗਾ ਪਿਆਰ ਕੀਤਾ ।
੧੬. ਜਿਉਂ ਤਿਉਂ ਕਰਕੇ ਕਚਮਾਨ ਬ੍ਰਾਹਮਣ ਨੇ ਦੇਵ ਜਾਨ ਦਾ ਦਿਲ ਜਿੱਤ ਲਿਆ ।
੧੭. ਸੰਜੀਵਨੀ ਮੰਤ੍ਰ ਲੈਣ ਖਾਤ੍ਰ-ਇਸੇ ਲਈ -
੧੮. ਦੇਵਤਿਆਂ ਦੇ ਰਾਜੇ ਇੰਦ੍ਰ ਨੇ ਉਸਨੂੰ ਭੇਜਿਆ ਸੀ ॥੩॥
੧੯. ਜਦੋਂ ਦੈਤਾਂ ਨੂੰ ਇਸ ਭੇਤ ਦਾ ਪਤਾ ਲੱਗਾ ।
੨੦. ਉਨ੍ਹਾਂ ਨੇ ਫੜ ਕੇ ਕਚਮਾਨ ਨੂੰ ਨਦੀ ਵਿਚ ਰੋੜ ਦਿੱਤਾ ਮਾਰ ਕੇ ।
੨੧. ਜਦੋਂ ਕੁਝ ਦੇਰ ਹੋ ਗਈ ਉਹ ਮੁੜ ਕੇ ਘਰ ਨਾ ਆਇਆ।
੨੨. ਤਾਂ ਦੇਵਜਾਨ ਬੜੀ ਦੁਖੀ ਹੋਈ ॥੪॥
੨੩. ਉਸਨੂੰ ਨਦੀ ਵਿਚੋਂ ਕਢਾਕੇ ਪਿਤਾ ਨੂੰ ਕਹਿ ਕੇ ਜਿਉਂਦਾ ਕਰ ਲਿਆ-ਉਸਨੂੰ ਜਿਉਂਦਾ ਦੇਖ ਕੇ ।
੨੪. ਦੈਂਤ ਬੜੇ ਦੁਖੀ ਹੋਇ-ਦੈਂਤ ਹਰ ਰੋਜ ਉਸਨੂੰ -
੨੫. ਮਾਰਕੇ ਸੁਟ ਜਾਣ ਪਰ ਮੁੜ-ਮੁੜ ਕੇ -
੨੬. ਉਸਨੂੰ ਸ਼ੁਕ੍ਰ ਜਿਉਂਦਾ ਕਰ ਲਵੇ ਫੇਰ ॥੫॥
੨੭. ਉਸਨੂੰ ਮਾਰਕੇ ਦੈਂਤਾਂ ਨੇ ਸ਼ਰਾਬ ਵਿਚ ਪਾ ਦਿੱਤਾ ।
੨੮. ਜਿਹੜੀ ਹੱਡੀ ਆਦਿ ਬਚੀ ਉਹ ਰਿੰਨ ਕੇ ਗੁਰੂ ਨੂੰ ਖੁਆ ਦਿੱਤੀ ।
੨੯. ਦੇਵ ਜਾਨ ਨੂੰ ਜਦੋਂ ਉਹ ਨਾ ਦਿਖਿਆ-ਤਾ ਉਸਨੇ
੩੦. ਬੜੀ ਦੁਖੀ ਹੋ ਕੇ ਪਿਤਾ ਸ਼ੁਕ੍ਰ ਨੂੰ ਕਿਹਾ ॥੬॥
੩੧. ਹੁਣ ਤਕ ਕਚ ਜਿਹੜਾ ਘਰ ਨਹੀਂ ਆਇਆ ।
੩੨. ਮਲੂਮ ਹੁੰਦਾ ਹੈ ਕਿ ਉਹ ਕਿਸੇ ਦੈਂਤ ਨੇ ਖਾ ਲਿਆ।
੩੩. ਇਸ ਕਰਕੇ ਪਿਤਾ ਉਸਨੂੰ ਮੁੜਕੇ ਜਿਉਂਦਾ ਕਰ ਦੇਹ।
੩੪. ਮੇਰੇ ਮਨ ਦਾ ਇਹ ਭਾਰ (ਦੁਖ) ਦੂਰ ਕਰ ਦੇਹ ॥੭॥
੩੫. ਤਾਂ ਸ਼ੁਕ੍ਰ ਨੇ ਅੰਤਰ ਧਿਆਨ ਹੋ ਕੇ ਵੇਖਿਆ ।
੩੬. ਸ਼ੁਕ੍ਰ ਨੇ ਤਾਂ ਉਸਨੂੰ ਆਪਣੇ ਪੇਟ ਵਿਚ ਪਿਆ ਦੇਖਿਆ।
੩੭. ਸੰਜੀਵਨੀ ਮੰਤ੍ਰ ਪੜ੍ਹਕੇ
੩੮. ਆਪਣੇ ਪੇਟ ਨੂੰ ਪਾੜਕੇ ਬਾਹਰ ਕੱਢ ਲਿਆ ਉਸਦੇ ॥੮॥
੩੯. ਕੱਢਣ ਕਰਕੇ ਸ਼ੁਕ੍ਰ ਦੀ ਮੌਤ ਹੋ ਗਈ ।
੪੦. ਕਚ ਨੇ ਸੰਜੀਵਨੀ ਮੰਤ੍ਰ ਦੇ ਬਲ ਨਾਲ ਉਸ ਨੂੰ ਜਿਉਂਦਾ ਕਰ ਲਿਆ ।
੪੧. ਸ਼ਰਾਬ ਨੂੰ ਉਸਨੇ ਸਰਾਪ ਦਿੱਤਾ ਜਿਸ ਕਰਕੇ ।
੪੨. ਸ਼ਰਾਬ ਪੀਣ ਤੋਂ ਲੋਕ ਹਟ ਗਏ ॥੯॥
੪੩. ਦੇਵ ਜਾਨ ਨੇ ਫੇਰ ਇਸ ਤਰ੍ਹਾਂ ਵਿਚਾਰਿਆ ।
੪੪. ਲਾਜ ਸ਼ਰਮ ਲਾਹ ਕੇ ਕੱਚ ਨੂੰ ਕਿਹਾ ।
੪੫. ਕਿ ਤੂੰ ਮੇਰੇ ਨਾਲ ਕਾਮ ਭੋਗ ਕਰ ।
੪੬. ਮੇਰੇ ਤਨ ਦੇ ਕਾਮ ਭੋਗ ਦੇ ਦੁਖ ਨੂੰ ਦੂਰ ਕਰ ਦੇਹ ॥੧੦॥
੪੭. ਪਰ ਕਚ ਨੇ ਉਸ ਨਾਲ ਰੱਤ ਨਾ ਮਾਨੀ ।
੪੮. ਜਦ ਕੇ ਦੇਵ ਜਾਨ ਨੂੰ ਕਾਮ ਬਹੁਤ ਵਿਆਪ ਰਿਹਾ ਸੀ ।
੪੯. ਜਿਸ ਕਰਕੇ ਦੇਵ ਜਾਨ ਬਹੁਤ ਕ੍ਰੋਧ ਵਿਚ ਆ ਗਈ।

---

☛ਵਿਚ ਨੱਚਣ ਵਾਲੇ ਦੇਵਤੇ ਸਾਰੇ ਹੈ ਪ੍ਰਭ ਜੋਤ ਤੇਰੇ ਇਹ ਗੁਣ ਗਉਂਦੇ ਹਨ । ਕ੍ਰੋੜਾਂ ਹੀ ਇੰਦ੍ਰ ਅਨੇਕ ਦੇਵੀ ਦੇਵਤੇ ਹੇ ਮਾਲਕ ਤੈਨੂੰ ਜਪਦੇ ਹਨ ਤੇ ਤੇਰੀ ਜੈ-ਜੈ ਕਾਰ ਕਰਦੇ ਹਨ ਇਹ ਸਿੱਧ ਹੋ ਜਾਂਦਾ ਹੈ ਕਿ ਦੇਵੀ ਦੇਵਤੇ ਸਾਰੇ ਸੰਤ ਭਗਤ ਪ੍ਰਭੂ ਜੋਤਿ ਦੇ ਉਪਾਸ਼ਕ ਹਨ, ਅਤੇ ਏਹ ਜੋ ਕੁਝ ਕਰਦੇ ਹਨ ਉਸਦੀ ਜੋਤ ਤੋਂ ਪ੍ਰਕਾਸ਼ ਲੈ ਕੇ ਕਰਦੇ ਹਨ ਜੈਸਾ ਕਿ=

***ਕੋਟਿ ਸੂਰ ਜਾਕੈ ਪਰਗਾਸ ॥ ਕੋਟਿ ਮਹਾਦੇਵ ਅਰ ਕਬਿਲਾਸ ॥ ਦੁਰਗਾ ਕੋਟਿ ਜਾਕੈ ਮਰਦਨ ਕਰੈ ॥ ਬ੍ਰਹਮਾ ਕੋਟਿ ਬੇਦ ਉਚਰੈ ॥***

ਸਾਰੇ ਦੇਵ ਆਪੋ ਆਪਣੇ ਥਾਂ ਤੇ ਮਹਾਨ ਹਨ-ਮੈ ਇਹਨਾਂ ਦਾ ਅਪਮਾਨ ਨਹੀਂ ਕਰਦਾ ਪਰ ਇਹਨਾਂ ਨਾਲ ਮੇਰਾ ਕੰਮ ਕੋਈ ਨਹੀਂ ਜੇ ਮੈ ਕੁਝ ਮੰਗਣਾ ਹੈ ਉਹ ਕੇਵਲ ਰਾਮ ਕੋਲੋਂ ਜੇ ਮੇਰੀ ਮੰਗ ਹੈ ਤਾਂ ਕੇਵਲ ਰਾਮ ਦੇ ਨਾਮ ਦੀ ਹੀ ਹੈ

***ਜਉ ਜਾਚਉ ਤਉ ਕੇਵਲ ਰਾਮ ॥ ਆਨ ਦੇਵ ਸਿਉ ਨਾਹੀ ਕਾਮ ॥੧॥ਪੰ:੧੧੬੨॥ਕਬੀਰ ਜੀ॥***

ਇਸ ਦਾ ਭਾਵ ਇਹ ਨਹੀਂ ਕਿ ਅਸੀ ਪ੍ਰਭੂ ਦਾ ਨਾਮ ਤਾਂ ਜਪਦੇ ਰਹੀਏ ਪ੍ਰਭੂ ਦੇ ਸੰਤ ਭਗਤਿ ਤੇ ਉਸਦੇ ਨੇੜੇ ਦੇ ਸੇਵਕਾਂ ਦੀ ਨਿੰਦਾ ਕਰਕੇ ਅਪਮਾਨ ਕਰੀਏ, ਆਪਣੇ ਪੱਖੀ ਭਗਤਾਂ ਤੇ ਸੇਵਕਾਂ ਦੀ ਅਲੋਚਨਾ ਪ੍ਰਮ ਪੁਰਖ ਸੁਣ ਕੇ ਕਿਵੇਂ ਪ੍ਰਸੰਨ ਹੋ ਸਕਦਾ ਹੈ ? ਇਹ ਤਾ ਨਿੰਦਿਆ ਵਿਆਜ ਦੋਹਾਂ ਦਾ ਹੀ ਸਮੇਲ ਹੋ ਜਾਂਦਾ ਹੈ

***ਨਿੰਦਕ ਨਿੰਦਾ ਕਰਿ ਮਲੁ ਧੋਵੈ ਓਹੁ ਮਲ ਭਖੁ ਮਾਇਆ ਧਾਰੀ ॥***
***ਸੰਤ ਜਨਾ ਕੀ ਨਿੰਦਾ ਵਿਆਪੇ ਨਾਂ ਉਰਵਾਰਿ ਨ ਪਾਰੀ ॥੬॥ਪੰ:੫੦੭॥ਮ:੪॥***

ਅਵਤਾਰ ਵਾਦ ਮੂੰਹ ਤੋਂ ਕਹਿਣਾਂ ਤਾਂ ਸੌਖਾ ਹੈ ਪਰ ਇਹ ਵੀ ਕਦੇ ਵੇਖਿਆ ਕਿ ਅਵਤਾਰਾਂ ਨੇ ਕੰਮ ਕਿਹੜਾ ਭੈੜਾ ਕੀਤਾ, ਕੀ ਸੰਤ ਭਗਤਾਂ ਦੀ ਸਹਾਇਤਾ ਕਰਨੀ ਦੁਸਟਾਂ ਨੂੰ ਡੰਡ ਦੇਣਾ ਹੀ ਬੁਰਾ ਕਰਮ ਹੈ ? ਜੇ ਇਹ ਬੁਰਾ ਕਰਮ ਹੁੰਦਾ ਤਾਂ ਸ੍ਰੀ ਗੁਰੂ ਅਰਜਨ ਦੇਵ ਜਿਹੇ ਏਕ ਦੇ ਪੁਜਾਰੀ ਆਦਿ ਬੀੜ ਵਿਚ ਕਿਉ ਚੜ੍ਹਾਉਂਦੇ ? ਅਵਤਾਰਾਂ ਦਾ ਵਜੂਦ ਵਿਚ ਆਉਣਾ ਇਕ ਸਮੇਂ ਦੀ ਲੋੜ ਹੁੰਦੀ ਹੈ ਪ੍ਰਭੂ ਨੇ ਧਰਤੀ ਸਾਧਾਂ ਵਾਸਤੇ ਬਣਾਈ ਹੈ ਜਦੋਂ ਸਾਧਾਂ ਦੇ ਵੈਰੀ ਤੇ ਚੋਰ ਆ ਕੇ ਪ੍ਰਜਾ ਨੂੰ ਦੁੱਖ ਦਿੰਦੇ ਹਨ ਜਿਸ ਤੋਂ ਦੁਖੀ ਹੋ ਕੇ ਧਰਤੀ ਮਾਤਾ ਆਪਣੇ ਬੱਚਿਆਂ ਦੇ ਦੁੱਖ ਨੂੰ ਵੇਖ ਕੇ ਆਤਰ ਹੋ ਜਾਂਦੀ ਹੈ ਤਾਂ ਉਹ ਜਾ ਕੇ ਉੱਚ ਹਸਤੀਆਂ ਪਾਸ ਰੁਦਨ ਕਰਦੀ ਹੈ । ਜਿਵੇਂ ਬਾਰਸ ਨਹੀਂ ਹੁੰਦੀ ਕਾਲ ਪੈ ਜਾਂਦਾ ਹੈ ਧਰਤੀ ਦੇ ਬੱਚੇ ਜੀਅ ਜੰਤ ਭੁੱਖ ਨਾਲ ਦੁਖੀ ਵੇਖ ਕੇ ਧਰਤੀ ਮਾਤਾ ਵਿਆਕਲ ਹੋ ਕੇ-ਪੁਕਾਰ ਕਰਦੀ ਹੈ—

***ਕਲਮਲਿ ਹੋਈ ਮੇਦਨੀ ਅਰਦਾਸਿ ਕਰੇ ਲਿਵ ਲਾਇ ॥ ਸਚੈ ਸੁਣਿਆ ਕੰਨੁ ਦੇ ਧੀਰਕ ਦੇਵੈ ਸਹਿਜਿ ਸੁਭਾਇ ॥***
***ਇੰਦ੍ਰੈ ਨੋ ਫੁਰਮਾਇਆ ਵੁਠਾ ਛਹਬਰ ਲਾਇ ॥ ਅਨੁ ਧਨੁ ਉਪਜੈ ਬਹੁ ਘਣਾ ਕੀਮਤਿ ਕਹਣੁ ਨ ਜਾਇ ॥ਪੰ:੧੨੮੧॥ਮ:੩॥***

ਇਹੋ ਬੋਲੀ ਦਸਮੇਸ ਗੁਰ ਨਾਨਕ ਬੋਲਦੇ ਹਨ, ਜਿਸ ਵੇਲੇ ਧਰਤੀ ਪਾਪ ਗ੍ਰਿਸਤ ਹੋ ਗਈ ਦੈਤਾਂ ਦਾ ਪੈਹਰਾ ਵਧ ਗਿਆ ਸੰਤ ਭਗਤ ਦੁਖੀ ਹੋ ਗਏ ਤਦ ਧਰਤੀ ਨੇ ਜਾਕੇ ਬ੍ਰਹਮਾਂ ਪਾਸ ਪੁਕਾਰ ਕੀਤੀ ਬ੍ਰਹਮਾਂ ਵਿਸ਼ਨੂੰ ਪਾਸ ਗਿਆ ਇਸ ਨੇ ਅਕਾਲ ਪੁਰਖ ਅੱਗੇ ਬੇਨਤੀ ਕੀਤੀ ਅਕਾਲ ਪੁਰਖ ਨੇ ਵਿਸਨੂੰ ਨੂੰ ਕ੍ਰਿਸ਼ਨ ਦਾ ਅਵਤਾਰ ਧਾਰਨ ਕਰਨ ਲਈ ਸ੍ਵ ਸ਼ਕਤੀ ਨੇ ਹੁਕਮ ਦਿੱਤਾ ਤੇ ਉਸ ਨੇ ਆ ਕੇ ਆਪਣੇ ਮਾਲਿਕ ਦਾ ਹੁਕਮ ਬਜਾਇਆ ਅਨੇਕਾਂ ਦੁਸ਼ਟ ਖਾਪੇ ਤੇ ਸੰਤ ਉਬਾਰੇ । ਜਿਸ ਦੇ ਹਵਾਲੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅਨੇਕਾਂ ਹੀ ਮਿਲਦੇ ਹਨ । ਕਿਸੇ ਇਤਿਹਾਸ ਨੂੰ ਸੰਕਲਨ ਕਰਨ ਉਸਦੀ ਪੂਜਾ ਨਹੀਂ ਹੁੰਦੀ ਸੋ ਪੁਰਸ਼ ਨੂੰ ਸਪੁਰਸ ਤੇ ਕਪੁਰਸ ਨੂੰ ਕਪੁਰਸ਼ ਕਰਕੇ ਲਿਖਣਾ ਪੁਰਸ਼ੋਤਮ ਪੁਰਸਾਂ ਦਾ ਧਰਮ ਹੁੰਦਾ ਹੈ। ਸੁਪੁਰਸ਼ ਦਾ ਸਤਿਕਾਰ ਕਰਨਾ ਉਸਦੇ ਮਾਲਿਕ ਦੀ ਪ੍ਰਸੰਸਾ ਦਾ ਵਾਚਕ ਹੈ ਕਪੁਰਸ ਨੂੰ ਮੂਰਖ ਜਾਂ ਕੁਕਰਮ ਕਰਕੇ ਲਿਖਣਾ ਸੱਚਾਈ ਪਸੰਦ ਲੇਖਕ ਦਾ ਵਿਰਸਾ ਹੁੰਦਾ ਹੈ ਜਿਵੇਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵੀ ਅਨੇਕਾਂ ਉਦਾਹਾਰਣਾ ਮਿਲਦੀਆਂ ਹਨ-

***ਪਾਂਚ ਬਰਖ ਕੋ ਅਨਾਥ ਧ੍ਰੂ ਬਾਰਿਕੁ ਹਰਿ ਸਿਮਰਤ ਅਮਰ ਅਟਾਰੇ ॥ਪੰ:੯੯੯॥ਮ:੫॥***

ਕੀ ਧ੍ਰੂ ਨੂੰ ਵਿਸਨੂੰ ਦੇ ਰੂਪ ਵਿਚ ਪ੍ਰਮ ਪਿਤਾ ਨੇ ਦਰਸਨ ਨਹੀਂ ਦਿਤੇ ? ☛ ✡

[੧]ਮੋਹਿ ਨ ਭਜਯੋ ਯਾਹਿ ਦੁਖਦਾਈ ॥੧੧॥ [੨]ਇਹ ਬਿਧਿ ਸ੍ਰਾਪ ਦੇਤ ਤਿਹੱ ਭਈ॥ [੩]ਕਥਾ ਚੌਪਈ ਸੁ ਮੈਂ ਬਨਈ ॥ [੪]ਪਾਪੀ ਫੁਰੈ ਮੰਤ੍ਰ ਤਵ ਨਾਹੀ ॥ [੫]ਤੋ ਤੇ ਸੁਰ ਨ ਜਿਵਾਏ ਜਾਂਹੀ ॥੧੨॥ [੬]ਪ੍ਰਥਮ ਜਿਯਾਯੋ ਤਾਂਹਿ ਕਸਟ ਕਰਿ ॥ [੭]ਰਮਯੋ ਨ, ਸੋ ਸ੍ਰਾਪਯੋ; ਤਬ ਰਿਸਿ ਭਰਿ ॥ [੮]ਪਿਤਾ ਭਏ ਇਹ ਭਾਂਤਿ ਸੁਨਾਯੋ ॥ [੯]ਦੇਵਰਾਜ ਇਹੱ ਕਚਹਿ ਪਠਾਯੋ ॥੧੩॥ [੧੦]ਤਾਤ, ਬਾਤ ਕਹੋ ਮੈਂ; ਸੋ ਕਰੋ ॥ [੧੧]ਮੰਤ੍ਰ ਸਜੀਵਨ ਇਹੱ ਨਨੁਸਰੋ[i] ॥ [੧੨]ਜਬ ਇਹੱ ਸੀਖਿ ਮੰਤ੍ਰ ਕਹੱ ਜੈਹੈਂ ॥ [੧੩]ਦੇਵਰਾਜ ਫਿਰਿ ਹਾਥ ਨ ਐਹੈਂ ॥੧੪॥ [੧੪]ਮੰਤ੍ਰ ਨ ਫੁਰੈ; ਸ੍ਰਾਪ ਇਹੱ ਦੀਜੈ ॥ [੧੫]ਮੇਰੋ ਬਚਨ ਮਾਨਿ ਪਿਤੁ ਲੀਜੈ ॥ [੧੬]ਭੇਦ ਅਭੇਦ ਕਛੁ ਸੁੱਕ੍ਰ ਨ ਪਾਯੋ ॥ [੧੭]ਮੰਤ੍ਰ ਨਿਫਲ ਕੋ ਸ੍ਰਾਪੁ ਦਿਵਾਯੋ ॥੧੫॥ [੧੮]ਤਾਂਹਿ ਮਰੇ ਬਹੁ ਬਾਰ ਜਿਯਾਯੋ ॥ [੧੯]ਤਬ ਸ੍ਰਾਪਯੋ; ਜਬ ਭੋਗ ਨ ਪਾਯੋ ॥ [੨੦]ਤ੍ਰਿਯ ਚਰਿੱਤ੍ਰ ਗਤਿ ਕਿਨੂੰ ਨ ਪਾਈ ॥ [੨੧]ਜਿਨਿ ਬਿਧਨੈ ਇਹੱ ਨਾਰਿ ਬਨਾਈ ॥੧੬॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਇਕੀਸ ਚਰਿਤ੍ਰ
ਸਮਾਪਤ ਮਸਤੁ ਸੁਭ ਮਸਤੁ ॥੩੨੧॥੬੦੫੯॥ ਅਫਜੂੰ ॥

ਚੌਪਈ ॥ [੨੨]ਸੁਨੁ ਪ੍ਰਭੁ ਔਰ ਬਖਾਨੋ ਕਥਾ ॥ [੨੩]ਐਹੈ ਚਿੱਤ ਹਮਾਰੇ ਜਥਾ ॥ [੨੪]ਛਜਕਰਨਨ ਕੋ ਦੇਸ ਬਸਤ ਜਹੱ ॥ [੨੫]ਸੁ ਛਬਿ ਕੇਤ ਇਕ ਹੁਤੋ ਨ੍ਰਿਪਤਿ ਤਹੱ ॥੧॥ [੨੬]ਅਚਰਜ ਦੇ ਤਾ ਕੇ ਇਕ ਨਾਰੀ ॥ [੨੭]ਕਨਕ ਅਵਟਿ ਸਾਂਚੇ ਜਨੁ ਢਾਰੀ ॥ [੨੮]ਸ੍ਰੀ ਮਕਰਾਛਮਤੀ ਦੁਹਿਤਾ ਤਿਹ ॥ [੨੯]ਛੀਨਿ ਕਰੀ ਸਸਿ ਅੰਸ ਸਕਲ ਜਿਹੱ ॥੨॥ [੩੦]ਜਬ ਬਰ ਜੋਗ ਭਈ ਵਹੁ ਦਾਰਾ ॥ [੩੧]ਸਾਹ ਪੂਤ ਤਨ ਕਿਯਾ ਪ੍ਯਾਰਾ ॥ [੩੨]ਕਾਮਕੇਲ ਤਿਹੱ ਸਾਥ ਕਮਾਵੈ ॥ [੩੩]ਭਾਂਤਿ ਅਨਿਕ ਤਨ ਤਾਹਿ ਰਿਝਾਵੈ ॥੩॥ [੩੪]ਨ੍ਰਿਪ ਤਨ ਭੇਦ ਕਿਸੂ ਨਰ ਭਾਖਾ ॥ [੩੫]ਤਬ ਤੇ ਤਾਂਹਿ ਧਾਮ ਅਸਿ ਰਾਖਾ॥ [੩੬]ਜਹਾਂ ਨ ਪੰਛੀ ਕਰੈ ਪ੍ਰਵੇਸਾ ॥ [੩੭]ਜਾਇ ਨ ਜਹਾਂ ਪਵਨ ਕੋ ਵੇਸਾ ॥੪॥ [੩੮]ਕੁਅਰਿ ਮਿੱਤ੍ਰ ਬਿਨੁ ਬਹੁ ਦੁਖੁ ਪਾਯੋ ॥ [੩੯]ਬੀਰ* ਹਾਂਕਿ ਇਕ ਨਿਕਟ ਬੁਲਾਯੋ ॥ [੪੦]ਤਾ ਸੌ ਕਹਾ ਤਹਾਂ ਤੁਮ ਜਾਈ ॥ [੪੧]ਲ੍ਯਾਹੁ ਸਜਨ ਕੀ ਖਾਟਿ ਉਚਾਈ ॥੫॥ [੪੨]ਸੁਨਤ ਬਚਨ ਤਹੱ ਬੀਰ ਸਿਧਯੋ ॥ [੪੩]ਖਾਟ ਉਚਾਇ ਲ੍ਯਾਵਤ ਭਯੋ ॥ [੪੪]ਕਾਮ ਭੋਗ ਕਰਿ ਕੁਅਰਿ ਕੁਅਰ ਸੰਗ ॥ [੪੫]ਪਹੁਚਾਯੋ ਗ੍ਰਿਹ ਤਾਹਿ ਤਿਸੀ ਢੰਗ ॥੬॥ ਦੋਹਰਾ ॥ [੪੬]ਏਕ ਦਿਵਸ ਤਾ ਕੌ ਪਿਤਾ, ਗਯੋ ਸੁਤਾ ਕੇ ਗ੍ਰੇਹ ॥ [੪੭]ਸੇਜ ਦੇਖਿ ਕਰਿ ਦਲਮਲੀ ਚਿਤ ਮਹਿ ਬਢਾ ਸੰਦੇਹ ॥੭॥ ਚੌਪਈ ॥ [੪੮]ਚਿੰਤਾਤੁਰ ਘਰ ਕੋ ਫਿਰਿ ਆਯੋ ॥ [੪੯]ਸਹਰ ਢੰਢੋਰਾ ਐਸ ਦਿਲਾਯੋ ॥ [੫੦]ਜੇ ਕੋਈ ਪੁਹਪ ਖਰੀਦਨ ਆਵੈ ॥ [੫੧]ਮੁਹਿ ਨਿਰਖੇ ਬਿਨੁ ਲੇਨ ਨ ਪਾਵੈ ॥੮॥

---

i ਵਜੀਰ ਰਾਜੇ ਚਿਤ੍ਰ ਸੈਨ ਨੂੰ ਸਮਝਾ ਰਿਹਾ ਹੈ ਕਿ ਐ ਰਾਜਨ ਤੂੰ ਕਿਥੇ ਇਕ ਜਵਾਨ ਇਸਤ੍ਰੀ ਦੀ ਕਹੀ ਗੱਲ ਤੇ ਭੁੱਲਿਆ ਫਿਰਦਾ ਹੈਂ । ਜਿਹੜਾ ਸ਼ੁਕਰ ਪ੍ਰੋਹਤ ਮੁਰਦੇ ਨੂੰ ਜਿਵਾਉਣ ਦੀ ਸ਼ਕਤੀ ਰੱਖਦਾ ਸੀ, ਧਰਤੀ ਦੇ ਕੁਲ ਦੈਤਾਂ ਤੇ ਦੈਂਤਾ ਤੇ ਬੜੇ-ਬੜੇ ਬਲੀ ਰਾਜੇ ਮਹਾਰਾਜੇ ਜਿਸ ਦੀ ਪਿੱਠ ਦੇ ਉਪਰ ਅਤੇ ਹੁਕਮ ਦੇ ਪਾਬੰਦ ਸੀ ਉਸ ਨੂੰ ਵੀ ਇਕ ਕੁੜੀ ਨੇ ਆਪਣੇ ਹੁਕਮ ਵਿਚ ਉਲਝਾ ਲਿਆ ਸੀ । ਇਸਤ੍ਰੀ ਦੀ ਅਕਲ ਅਗੇ ਕਿਸੇ ਦੀ ਪੇਸ਼ ਨਹੀਂ ਜਾਂਦੀ ਅਸੀਂ ਤੁਸੀਂ ਤਾਂ ਕੀ ਹੋਇ ਬ੍ਰਹਮਾ ਤੇ ਵਿਸਨੂੰ ਵੀ ਇਸਤ੍ਰੀ ਨੂੰ ਬਣਾਕੇ ਪਛਤਾਂਦੇ ਰਹੇ ਹਨ ।

* ਬੀਰ-ਹਿੰਦੂ ਮਤ ਵਿਚ ਬੀਰਾਂ ਦੀ ਬਹੁਤ ਮਹੱਤਤਾ ਰਹੀ ਹੈ-ਜੋਗੀ ਵੈਰਾਗੀ ਮਾਂਤ੍ਰੀ ਇਸ ਵਿਦਿਆ ਦੇ ਬੜੇ ਮਾਹਰ ਸੀ । ਬ੍ਰਾਹਮਣਾਂ ਦਾ ਇਸਤੇ ਪੂਰਨ ਵਿਸ਼ਵਾਸ਼ ਸੀ । ਵੀਰ ਵਸੀ ਕਰਤਾ ਇਕ ਤੌੜੀ ਵਿਚ ਪਾ ਕੇ ਮੁੱਠ ਚਲਾਉਂਦੇ ਸਨ ਜੋ ਦੁਸਮਨ ਦਾ ਨੁਕਸਾਨ ਕਰਦੀ ਸੀ । ਬੰਦਾ ਸਿੰਘ ਵੈਰਾਗੀ ਮਾਧੋ ਦਾਸ ਨੇ ਵੀਰ ਵਸਿ ਕੀਤੇ ਇਤਿਹਾਸ ਵਿਚ ਲਿਖੇ ਮਿਲਦੇ ਹਨ ਜਿਨ੍ਹਾਂ ਨੂੰ ਮਾਧੋ ਦਾਸ ਵੈਰਾਗੀ ਨੇ ਸ੍ਰੀ ਦਸ਼ਮੇਸ਼ ਪਾਤਸ਼ਾਹ ਦਾ ਪਲੰਘ ਉਲਟਾਉਣ ਲਈ ☛

੧. ਮੈਨੂੰ ਇਸ ਨੇ ਭੋਗਿਆ ਨਹੀਂ ਇਸ ਤੋਂ ਦੁਖੀ ਹੋ ਕੇ ॥੧੧॥
੨. ਇਸ ਤਰਾਂ ਸ੍ਰਾਪ ਉਸ ਨੂੰ ਦੇ ਦਿੱਤਾ- ਜਿਸ ਦੀ-
੩. ਕਥਾ ਚੌਂਪਈ ਵਿਚ ਮੈ ਬਣਾਈ-ਲੇਖਕ ਕਹਿੰਦਾ ਹੈ ਕਿ ਉਸ ਨੇ ਕਹਿ ਦਿੱਤਾ ਕਿ
੪. ਐ ਪਾਪੀ ਤੈਨੂੰ ਇਹ ਮੰਤ੍ਰ ਫੁਰੇ ਹੀ ਨਾ-
੫. ਤੇਰੇ ਕੋਲੋਂ ਦੇਵਤੇ ਜਿਵਾਏ ਹੀ ਨਾਂ ਜਾਣ। ਪਹਿਲਾਂ ॥੧੨॥
੬. ਤਾਂ ਬੜੀ ਦੁਖੀ ਹੋ ਕੇ ਉਸਨੂੰ ਜਿਉਂਦਾ ਕਰਦੀ ਰਹੀ -
੭. ਜਦੋਂ ਉਸ ਨਾਲ ਨਾਂ ਰਮਿਆ ਤਾਂ ਸਰਾਪ ਦੇ ਦਿੱਤਾ। ਨਰਾਜ ਹੋ ਕੇ ਪਿਤਾ ਨੂੰ ਵੀ ਇਸ ਤਰ੍ਹਾਂ -
੮. ਕਹਿ ਦਿੱਤਾ ਕਿ ਦੇਵ ਰਾਜ (ਇੰਦ੍ਰ ਨੂੰ)-
੯. ਇਹ ਕਚ ਜਿਉਂਦਾ ਕਰ ਦੇਵੇਗਾ ॥੧੩॥
੧੦. ਐ ਪਿਤਾ! ਮੈਂ ਤੁਹਾਨੂੰ ਇਕ ਗੱਲ ਕਹਿੰਦੀ ਹਾਂ।
੧੧. ਸੰਜੀਵਨੀ ਮੰਤ੍ਰ ਜੋ ਇਸ ਨੂੰ ਦਿੱਤਾ ਹੈ ਉਹ ਨਾ ਫੁਰੇ
੧੨. ਜੇ ਇਹ ਮੰਤ੍ਰ ਸਿਖ ਕੇ ਚਲਾ ਗਿਆ।
੧੩. ਫੇਰ ਇੰਦਰ ਤੇਰੇ ਕਾਬੂ ਨਹੀਂ ਆਏਗਾ ॥੧੪॥
੧੪. ਮੰਤ੍ਰ ਨਾਂ ਫੁਰਨੇ ਦਾ ਸਰਾਪ ਇਸ ਨੂੰ ਦੇ ਦਿਉ।
੧੫. ਐ ਪਿਤਾ ਮੇਰੀ ਇਹ ਗੱਲ ਮੰਨ ਲੈ।
੧੬. ਅੰਦਰਲੇ ਭੇਤ ਦਾ ਸ਼ੁਕ੍ਰ ਨੂੰ ਕੋਈ ਪਤਾ ਨਾ ਲੱਗਿਆ
੧੭. ਮੰਤ੍ਰ ਦੇ ਨਿਸਫਲ ਹੋਣ ਦਾ ਸਰਾਪ ਦੇ ਦਿੱਤਾ ॥੧੫॥
੧੮. ਮੰਤ੍ਰੀ ਕਹਿੰਦਾ ਹੈ ਐ ਰਾਜਾ! ਦੇਖ ਜਿਸ ਨੂੰ ਮਰੇ ਨੂੰ ਉਸ ਯੁਵਕੀ ਨੇ ਕਈ ਵਾਰ ਜਿਉਂਦਾ ਕੀਤਾ ਸੀ।
੧੯. ਜਦੋਂ ਉਸ ਨੇ ਉਸਦਾ ਕਹਿਆ ਨਾਂ ਮੰਨਿਆ ਤਦ ਸਰਾਪ ਦੇ ਦਿੱਤਾ
੨੦. ਇਹਨਾਂ ਇਸਤ੍ਰੀਆਂ ਦੇ ਪਾਖੰਡਾਂ ਦੀ ਗੱਲ ਕਿਸੇ ਨੇ ਵੀ ਨਹੀਂ ਜਾਣੀ। ਉਹ ਵੀ-
੨੧. ਨਹੀਂ ਜਾਣ ਸਕੇ ਜਿਸ ਬਿਧਨਾਂ ਨੇ ਇਸਤ੍ਰੀ ਨੂੰ ਬਣਾਇਆ ਹੈ ॥੧੬॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਇਕੀਵੀਂ ਕਥਾ ਸਮਾਪਤ ॥੩੨੧॥੬੦੫੯॥ਚਲਦਾ॥

---

੨੨. ਐ ਰਾਜਾ ਸੁਣ ਮੈ ਹੋਰ ਕਥਾ ਕਹਿੰਦਾ ਹਾਂ।
੨੩. ਜਿਸ ਤਰ੍ਹਾਂ ਇਹ ਮੇਰੇ ਚਿਤ ਵਿਚ ਹੈ।
੨੪. ਜਿਥੇ ਛਜ ਕਰਨ ਰਾਜੇ ਦਾ ਦੇਸ ਵੱਸਦਾ ਹੈ।
੨੫. ਉਥੇ ਇਕ ਸੁਛਿਬਿ ਕੇਤ ਇਕ ਰਾਜਾ ਹੁੰਦਾ ਸੀ ॥੧॥
੨੬. ਅਚਰਜ ਦੇ ਉਸਦੇ ਇਕ ਇਸਤ੍ਰੀ ਸੀ ਜੋ ਇਉਂ ਸੀ।
੨੭. ਜਿਵੇਂ ਸੋਨਾ ਢਾਲ ਕੇ ਸੰਚੇ ਵਿਚ ਭਰੀ ਹੁੰਦੀ ਹੈ
੨੮. ਸ੍ਰੀ ਮਕਰਾਛ ਮਤੀ ਉਸਦੀ ਪੁਤ੍ਰੀ ਸੀ ਜੋ ਐਉਂ ਸੀ
੨੯. ਜਿਵੇਂ ਚੰਦ੍ਰਮਾ ਦੀਆਂ ਸਾਰੀਆਂ ਕਿਰਨਾਂ ਖਿੱਚਕੇ ਬਣਾਈ ਹੁੰਦੀ ਹੈ ॥੨॥
੩੦. ਜਿਸ ਵੇਲੇ ਉਹ ਇਸਤ੍ਰੀ ਵਰ ਜੋਗ ਹੋ ਗਈ ਤਾਂ -
੩੧. ਉਸਨੇ ਇਕ ਸ਼ਾਹੂਕਾਰ ਦੇ ਪੁੱਤ੍ਰ ਨਾਲ ਪਿਆਰ ਪਾ ਲਿਆ
੩੨. ਉਸ ਨਾਲ ਵਿਹਾਰ ਕਰਦੀ ਰਹੇ।
੩੩. ਆਪਣੇ ਸਰੀਰ ਨਾਲ ਤਰਾਂ-ਤਰਾਂ ਉਸਨੂੰ ਖੁਸ਼ ਕਰੇ ॥੩॥
੩੪. ਕਿਸੇ ਪੁਰਸ਼ ਨੇ ਰਾਜੇ ਨੂੰ ਇਹ ਭੇਤ ਦੱਸ ਦਿੱਤਾ।
੩੫. ਤਦ ਤੇ ਉਸ ਨੂੰ ਇਹੋ ਜਿਹਾ ਥਾਂ ਰੱਖਿਆ ਗਿਆ।
੩੬. ਜਿਥੇ ਕੋਈ ਪੰਛੀ ਵੀ ਨਾਂ ਜਾ ਸਕੇ ॥੪॥
੩੭. ਅਤੇ ਜਿੱਥੇ ਹਵਾ ਵੀ ਪ੍ਰਵੇਸ਼ ਨਾ ਕਰ ਸਕੇ।
੩੮. ਉਹ ਇਸਤ੍ਰੀ ਉਸ ਆਪਣੇ ਮਿਤ੍ਰ ਦੇ ਨਾਂ ਆਉਣ ਕਾਰਨ ਬੜੀ ਦੁਖੀ ਹੋਈ-ਤਾਂ ਉਸਨੇ ਬੀਰ ਮੰਤ੍ਰਾਂ -
੩੯. ਰਾਹੀਂ ਸਿਧ ਕਰ ਲਿਆ ਤੇ ਉਸ ਨੂੰ ਕੋਲ ਬੁਲਾ ਲਿਆ
੪੦. ਤੇ ਉਸ ਨੂੰ ਕਿਹਾ ਕਿ ਤੂ ਉਥੇ ਨੂੰ ਜਾਹ
੪੧. ਤੇ ਮੇਰੇ ਪ੍ਰੇਮੀ ਨੂੰ ਮੰਜੀ ਸਮੇਤ ਚੁੱਕ ਲਿਆ ॥੫॥
੪੨. ਉਸਦੀ ਗੱਲ ਸੁਣ ਕੇ ਵੀਰ ਚਲਾ ਗਿਆ।
੪੩. ਤੇ ਮੰਜੇ ਸਮੇਤ ਚੁੱਕ ਕੇ ਲੈ ਆਇਆ।
੪੪. ਉਸਦੇ ਨਾਲ ਵਿਹਾਰ ਕਰਕੇ ਉਸੇ ਤਰਾਂ।
੪੫. ਉਸ ਦੇ ਘਰ ਪਹੁੰਚਾ ਦਿੱਤਾ ॥੬॥
੪੬. ਦੋਹਰਾ ॥ ਇਕ ਦਿਨ ਉਸਦਾ ਪਿਤਾ ਆਪਣੀ ਪੁੱਤ੍ਰੀ ਦੇ ਘਰ ਚਲਾ ਗਿਆ।
੪੭. ਮੰਜੇ ਤੇ ਬਿਸਤ੍ਰਾ ਗੜਬੜ ਹੋਇਆ ਦੇਖ ਕੇ ਉਸ ਦੇ ਚਿਤ ਵਿਚ ਸ਼ੱਕ ਪੈ ਗਿਆ ॥੭॥
੪੮. ਇਸੇ ਚਿੰਤਾ ਦੇ ਵਿਚ ਘਰ ਨੂੰ ਮੁੜ ਆਇਆ।
੪੯. ਅਤੇ ਆਪਣੇ ਸ਼ਹਿਰ ਦੇ ਵਿਚ ਇਹ ਉਸਨੇ ਮੁਨਾਦੀ ਕਰਾ ਦਿੱਤੀ।
੫੦. ਕਿ ਜੇ ਕੋਈ ਫੁਲ ਖਰੀਦਣ ਵਾਲਾ ਆਵੇ।
੫੧. ਮੈਨੂੰ ਮਿਲੇ ਬਿਨਾ ਖਰੀਦ ਨਾ ਸਕੇ ॥੮॥

---

☛ ਭੇਜਿਆ ਸੀ, ਪਰ ਬੀਰ ਗੁਰਦੇਵ ਅੱਗੇ ਕੁਝ ਜੋਰ ਨਾ ਚਲਾ ਸਕੇ ਨਿਹਕਾਮ ਹੋ ਕੇ ਬੰਦੇ ਪਾਸ ਚਲੇ ਗਏ ਸੀ ਜਿਸ ਲਈ ਮੁਤਾਸਰ ਹੋ ਕੇ ਬੰਦਾ (ਮਾਧੋ ਦਾਸ) ਵੈਰਾਗੀ ਗੁਰੂ ਜੀ ਦੇ ਚਰਨਾਂ ਤੇ ਢਹਿ ਪਿਆ ਸੀ ਤੇ ਪੁੱਛਣ ਪਰ ਕਿਹਾ ਸੀ ਕਿ ਮੈ ਤੇਰਾ ਬੰਦਾ ਜੋ ਜੀ ਚਾਹੋ ਮੈਥੋਂ ਕੰਮ ਲਵੋ। ਵੀਰਾਂ ਦੀ ਗਿਣਤੀ (ਸਕੰਧ ਪੁਰਾਣ ਕੇਦਾਰ ਖੰਡ ਅਨੁਸਾਰ ੫੨ ਬਵੰਜਾ ਹੈ, ਜਿਨ੍ਹਾਂ ਦੇ ਨਾਮ ਇਸ ਤਰਾਂ ਲਿਖੇ ਹਨ:—

੧-ਅਸਰਾਤ ੨-ਅਸ੍ਰ ਕਰਣ ੩-ਅਸ੍ਰ ਵਾਹਨ ੪-ਅਮਿਤਾਸਘ ੫-ਅਲਾਟਕ ੬-ਅੰਤਕਰ ੭-ਇਜਘ ੮-ਸੁਮੰਤ੍ਰ ਵਿਨੋਦੀ ੯-ਸੁਰਮੰਤ੍ਰ ੧੦-ਹਨੂਮਾਨ ੧੧-ਕਾਕੁਮ ੧੨-ਕਾਮੱਖਘ ੧੩-ਕਾਰਮਣ ੧੪-ਕਾਲਸਮ ੧੫-ਕਾਲਨਾਮ ੧੬-ਕਾਲੀਘ ੧੭-ਕੁਵਲਾਸੂ ੧੮-ਕੇਸਰੀ ੧੯-ਚੰਡਿਕਾ ੨੦-ਚੰਡੀਸ ੨੧-ਚੰਦਰਾਜ ੨੨-ਜਨਾਲੁਦ ੨੩-ਤੁੰਡਿਕ ੨੪-ਤੁੰਡੀ ੨੫-ਤੁਰਟਿ ੨੬-ਦੁੰਡਿਕ ੨੭-ਨਾਸਰਿ ੨੮-ਨਾਰ ਸਿੰਘ ੨੯-ਨਾਰਦ ੩੦-ਨਿਸਚਰ ੩੧-ਨਿਸਲਗ ੩੨-ਨਿਰਮੁੰਡ ੩੩-ਨਿਗਲੰਬ ੩੪-ਨੰਦੀ ੩੫-ਨੰਦੀਸੂਰ ੩੬-ਪੁਸਪਦੰਤ ੩੭-ਪੁਨਘ ਮਘ ੩੮-ਪ੍ਰੇਤਾਲ ੩੯-ਭੈਰਵ ੪੦-ਭ੍ਰਿੰਗੀ ੪੧-ਮਸਤ ਕਰਣ ੪੨-ਮਣਿਮਾਨ ੪੩-ਘਾਮਿਨ ੪੪-ਰਿਟੀ ੪੫-ਵਜ੍ਰ ੪੬-ਵਿਸੋਧਰੀ ੪੭-ਵਿਕਟ ੪੮-ਵਿਜਘ ੪੯-ਵਿਨੋਦੀ ੫੦-ਵੀਰ ਭਦ੍ਰ ੫੧-ਵੀਰ ਵੇਤਾਲ ੫੨-ਵ੍ਰਿਹਦਭਾਨ ॥

---

✡ ☛ ਬਾਲਮੀਕ ਸੁਪਚਾਰੋ ਤਰਿਓ ਬਧਿਕ ਤਰੇ ਬਿਚਾਰੇ ॥ਉਹੀ॥ ਬਧਕ ਨੇ ਕ੍ਰਿਸਨ ਦੇ ਪੈਰ ਵਿਚ ਤੀਰ ਮਾਰਿਆ ਸੀ ਫੇਰ ਉਸ ਦਾ ਉਧਾਰ ਕ੍ਰਿਸਨ ਨੇ ਨਹੀ ਕੀਤਾ ਤਾਂ ਉਥੇ ਹੋਰ ਸਖਸੀਅਤ ਕਿਹੜੀ ਸੀ ?
ਕੀਨੀ ਰਖਿਆ ਭਗਤ ਪ੍ਰਹਲਾਦੈ ਹਰਨਾਖਸ ਨਖਹਿ ਬਿਦਾਰੇ ॥ਉਹੀ॥ ਕੀ ਹਰਨਾਕਸ਼ ਨੂੰ ਨੌਹਾਂ ਨਾਲ ਮਾਰਨ ਵਾਲਾ ਨਰਸਿੰਘ ਦੇ ਅਵਤਾਰ ਦਾ ਰੂਪ ਨਹੀ ਸੀ ? ਫੇਰ ਅਵਤਾਰ ਚੰਦਰੇ ਕਿਓ ਕਹੇ ਜਾਂਦੇ ਨੇ ਕੀ ਨਰਸਿੰਘ ਅਵਤਾਰ ਨੇ ਹਰਨਾਕਸ ਨੂੰ ਮਾਰਕੇ ਪ੍ਰਹਲਾਦ ਨੂੰ ਉਬਾਰ ਕੇ ਕੀ ਚੰਦ੍ਰਾ ਕੰਮ ਕੀਤਾ ਸੀ ਫੇਰ ਉਹ ਬੁਰਾ ਕਿਉਂ ? ਇਸੇ ਤਰਾਂ ਆਪਣੀ ਇਸ ਬਹੁਤ ਵਡੀ ਵਰਕਸ਼ਾਪ ਵਿਚ ਕਿਸਨੇ ਕਿਸੇ ਰੂਪ ਵਿਚ ਜੁਗਾਂ ਜੁਗਾਤਾਂ ਤੋਂ ਵਰਤਦੇ ਤੇ ਸੰਤਾ, ਭਗਤਾਂ ਦੀ ਰਖਘਾ ਅਤੇ ਦੁਸਟਾਂ ਦਾ ਖੈ ਕਰਦਾ ਆਇਆ ਹੈ ਉਧਾਰਨ ਪ੍ਰਸਿੱਧ ਹੈ (ਪੈਜ ਰਖਦਾ ਆਇਆ ਜੀ ਜੁਗੋ ਜੁਗ ਭਗਤਾਂ ਦੀ) ਜਿਸ ਦਸਵੇ ਸ੍ਰੀ ਗੁਰੂ ਨਾਨਕ ਕ੍ਰਿਸਨ ਅਵਤਾਰ ਦੇ ਆਦਿ ਵਿਚ ਬਿਉਰੇ ਦੇ ਰੂਪ ਵਿਚ ਪ੍ਰਗਟ ਕਰਦੇ ਹਨ ॥
ਪਹਿਲਾਂ ਆਪ ਪ੍ਰਮ ਪੁਰਖ ਦੀ ਫਤਹ ਪ੍ਰਗਟ ਕਰਦੇ ਹਨ—

ੴ ਵਾਹਿਗੁਰੂ ਜੀ ਕੀ ਫਤਹ ॥

*ਅਥ ਕ੍ਰਿਸਨਾ ਅਵਤਾਰ ਇੱਕੀਸਮੋ ਅਵਤਾਰ ਕਥਨੰ ॥ਚੌਂਪਈ॥ ਅਬੋ ਬਰੋਣ ਕ੍ਰਿਸਨਾ ਅਵਤਾਰ ॥ ਜੈਸ ਭਾਂਤ ਬਪ ਧਰਯੋ ਮੁਰਾਰੂ ॥*
*ਪਰਮ ਪਾਪ ਤੇ ਭੂਮ ਡਰਾਨੀ ॥ ਡਗਮਗਾਤ ਬਿਧ ਤੀਰ ਸਿਧਾਨੀ ॥੧॥ਚੌਂਪਈ॥ ਬ੍ਰਹਮਾ ਗਯੋ ਛੀਰ ਨਿਧ ਜਹਾਂ ॥*
*ਕਾਲ ਪੁਰਖ ਇਸਥਿਤ ਥੇ ਤਹਾਂ ॥ ਕਹਯੋ ਬਿਸਨ ਕਹ ਨਿਕਟ ਬੁਲਾਈ ॥ ਕ੍ਰਿਸਨ ਅਵਤਾਰ ਧਰੋ ਤੁਮ ਜਾਈ*
*॥ਦੋਹਰਾ॥ ਕਾਲ ਪੁਰਖ ਕੇ ਬਚਨ ਤੇ ਸੰਤਨ ਹੇਤ ਸਹਾਇ ॥ ਮਥਰਾ ਮੰਡਲ ਕੇ ਬਿਪੈ ਜਨਮ ਧਰਯੋ ਹਰਿ ਰਾਇ ॥੩॥*
*ਚੌਂਪਈ॥ ਜੇ ਜੇ ਕ੍ਰਿਸਨ ਚਰਿਤ੍ਰ ਦਿਖਾਏ ॥ ਦਸਮ ਬੀਚ ਸਭ ਭਾਖ ਸੁਨਾਇ ॥*
*ਗਿਆਰਾ ਸਹਸ ਬਨਾਏ ਛੰਦਾ ॥ ਕਹੇ ਦਸਮ ਪੁਰ ਬੈਠ ਅਨੰਦਾ ॥੪॥*

ਐ ਮੇਰੇ ਪਿਆਰੇ ਸ੍ਰੀ ਦਸਮ ਗ੍ਰੰਥ ਸਾਹਿਬ ਤੇ ਅਵਤਾਰ ਵਾਦ ਦੇ ਵਿਰੋਧੀ ਸਜਨੋ ਪਹਿਲਾਂ ਆਪਣੇ ਦਿਲ ਤੇ ਦਿਮਾਗ ਨੂੰ ਸੁਲਘਦੇ ☛ ✡

[੧]ਪੁਹਪਨ ਸਮੈਂ ਬਿਕਨ ਜਬ ਭਯੋ ॥ [੨]ਤਬ ਤਹੱ ਨ੍ਰਿਪਤਿ ਬਿਲੋਕਨ ਅਯੋ ॥
[੩]ਜੋਗੀ ਏਕ ਤਹਾਂ ਤਬ ਆਯੋ ॥ [੪]ਪੁਹਪ ਪਾਂਚ ਮਨ ਮੋਲ ਚੁਕਾਯੋ ॥੯॥
[੫]ਆਇ ਸੁ ਫੂਲ ਮੋਲ ਲੈ ਗਯੋ ॥ [੬]ਪਾਛੋ ਗਹਤ ਨ੍ਰਿਪਤਿ ਤਿਹੱ ਭਯੋ ॥
[੭]ਜਾਤ ਜਾਤ ਦੋਊ ਗਏ ਗਹਿਰ ਬਨ ॥ [੮]ਜਹੱ ਲਖਿ ਜਾਤ ਤੀਸਰੋ ਮਨੁਛ
ਨ ॥੧੦॥ [੯]ਤਬ ਜੋਗੀ ਸਰ ਜਟਾ ਉਘਾਰੀ ॥ [੧੦]ਤਿਨ ਭੀਤਰ ਤੇਂ ਨਾਰਿ
ਨਿਕਾਰੀ ॥ [੧੧]ਭਾਂਤਿ ਭਾਂਤਿ ਤਾ ਸੌ ਰਤਿ ਕਰਿਕੈ ॥ [੧੨]ਸੋਯੋ ਤਾਪ ਮਦਨ
ਕੌ ਹਰਿਕੈ ॥੧੧॥ [੧੩]ਜਬ ਹੀ ਸੋਇ ਸੰਨਯਾਸੀ ਗਯੋ ॥ [੧੪]ਜੂਟ ਜਟਨ ਤਿਹੱ
ਨਾਰਿ ਛੁਰਯੋ ॥ [੧੫]ਤਹੱ ਤੇ ਪੁਰਖ ਏਕ ਤਿਹੱ ਕਾਢਾ ॥ [੧੬]ਕਾਮ ਭੋਗ ਤਾ
ਸੌ ਕਰਿ ਗਾਢਾ ॥੧੨॥ [੧੭]ਨ੍ਰਿਪ ਠਾਢੇ ਇਹੱ ਚਰਿਤ ਨਿਹਾਰਾ ॥ [੧੮]ਜੋਰਿ
ਹਾਥ ਜੋਗਿਯਹਿ ਉਚਾਰਾ ॥ [੧੯]ਮੋ ਗ੍ਰਿਹ ਕਾਲ ਕ੍ਰਿਪਾ ਕਰਿ ਐਯੋ ॥ [੨੦]ਜਥਾ
ਸਕਤਿ ਭੋਜਨ ਕਰਿ ਜੈਯੋ ॥੧੩॥ [੨੧]ਪ੍ਰਾਤ ਗਯੋ ਸੰਨਯਾਸੀ ਤਿਹੱ ਘਰ ॥
[੨੨]ਭਗਵਾ ਭੇਸ ਸਕਲ ਤਨ ਮੈਂ ਧਰਿ ॥ [੨੩]ਭਾਂਤਿ ਭਾਂਤਿ ਤਨ ਪ੍ਰਭਾ ਬਨਾਈ ॥
[੨੪]ਮਹਾਂ ਧਰਮ ਸੋ ਜਾਨਯੋ ਜਾਈ ॥੧੪॥ [੨੫]ਸੰਨਯਾਸੀ ਕਹੱ ਨ੍ਰਿਪ ਆਗੇ
ਧਰਿ ॥ [੨੬]ਦੁਹਿਤਾ ਕੇ ਰਾਜਾ ਆਯੋ ਘਰ ॥ [੨੭]ਤੀਨ ਥਾਲ ਭੋਜਨ ਕੇ ਭਰਿਕੈ ॥
[੨੮]ਆਗੇ ਰਾਖੇ ਬਚਨ ਉਚਰਿ ਕੈ ॥੧੫॥ [੨੯]ਇਹ ਬਿਧਿ ਬਚਨ ਕਹੇ
ਸੰਨਯਾਸੀ ॥ [੩੦]ਕਹਾ ਕਰਤ ਹੈ ਮੁਹਿ ਤਨ ਹਾਸੀ ॥ [੩੧]ਏਕ ਮਨੁਛ ਹੌਂ; ਇਤਨੋ
ਭੋਜਨ ॥ [੩੨]ਖਾਯੋ ਜਾਇ ਕਵਨ ਬਿਧਿ ਮੋ ਤਨ ॥੧੬॥ [੩੩]ਏਕ ਥਾਰ ਭੋਜਨ
ਤੁਮ ਕਰੋ ॥ [੩੪]ਦੁਤਿਯ ਜਟਨ ਮੋ ਤਿਹੱ ਅਨੁਸਰੋ ॥ [੩੫]ਜਿਹੱ ਤਿਹੱ ਭਾਂਤਿ
ਜਟਾ ਛੁਰਵਾਇ ॥ [੩੬]ਤਹੱ ਤੇ ਨਾਰਿ ਨਿਕਾਸੀ ਰਾਇ ॥੧੭॥ [੩੭]ਤ੍ਰਿਤਿਯ ਥਾਰ
ਆਗੇ ਤਿਹੱ ਰਾਖਾ ॥ [੩੮]ਬਿਹਸਿ ਬਚਨ ਤਾ ਸੌ ਨ੍ਰਿਪ ਭਾਖਾ ॥ [੩੯]ਕੇਸ ਫਾਂਸ
ਤੇ ਪੁਰਖ ਨਿਕਾਰਹੁ ॥ [੪੦]ਯਹ ਭੋਜਨ ਤੁਮ ਤਾਕਹੱ ਖ੍ਵਾਰਹੁ ॥੧੮॥ [੪੧]ਜਿਹੱ
ਤਿਹੱ ਬਿਧਿ; ਤਾ ਕੋ ਸੁ ਨਿਕਾਰਯੋ ॥ [੪੨]ਬਹੁਰਿ ਸੁਤਾ ਸੌ ਬਚਨ ਉਚਾਰਯੋ ॥
[੪੩]ਤੀਨਿ ਥਾਰ ਆਗੇ ਤਿਹੱ ਰਾਖੇ ॥ [੪੪]ਤੀਨੌ ਭਖਹੁ; ਯਾਹਿ ਬਿਧਿ ਭਾਖੇ ॥੧੯॥*
[੪੫]ਦੁਹਕਰ ਕਰਮ ਲਖਯੋ ਪਿਤ ਕੋ ਜਬ ॥ [੪੬]ਚੱਕ੍ਰਿਤ ਭਈ ਚਿਤ ਮਾਂਝ ਕੁਅਰਿ
ਤਬ ॥ [੪੭]ਜਾਰ ਸਹਿਤ ਵਹੱ ਬੀਰ ਬੁਲਾਯੋ ॥ [੪੮]ਆਪਨ ਸਹਿਤ ਭੋਜਵਹ
ਖਾਯੋ ॥੨੦॥ [੪੯]ਤ੍ਰਾਸ ਚਿਤ ਮੈਂ ਅਧਿਕ ਬਿਚਾਰਾ ॥ [੫੦]ਇਨ ਰਾਜੈ ਸਭ ਚਰਿਤ
ਨਿਹਾਰਾ ॥ [੫੧]ਕਵਨ ਉਪਾਇ ਆਜੁ ਹਯਾਂ ਕਰਿਯੈ ॥ [੫੨]ਕਛੁਕ ਖੇਲਿ ਕਰਿ
ਚਰਿਤ ਨਿਕਰਿਯੈ ॥੨੧॥ [੫੩]ਬੀਰ ਹਾਂਕਿ ਅਸ ਮੰਤ੍ਰ ਉਚਾਰਾ ॥ [੫੪]ਪਿਤ ਜੁਤ
ਅੰਧ ਤਿਨੈ ਕਰਿ ਡਾਰਾ ॥ [੫੫]ਗਈ ਮਿੱਤ੍ਰ ਕੇ ਸਾਥ ਨਿਕਰਿ ਕਰਿ ॥ [੫੬]ਭੇਦ
ਸਕਾ ਨਹਿ ਕਿਨੂੰ ਬਿਚਰਿ ਕਰਿ ॥੨੨॥ [੫੭]ਅੰਧ ਭਏ ਤੇ

*. ਇਹੋ ਜਿਹੇ ਕੌਤਕ ਕਿਸੇ ਵੇਲੇ ਜੋਗੀਆਂ ਪਾਸ ਜਾਂ ਕਈ ਬੰਗਾਲ ਦੀਆਂ ਇਸਤ੍ਰੀਆਂ ਪਾਸ ਦੇਖਣ ਨੂੰ ਮਿਲਦੇ ਤੇ ਇਤਿਹਾਸ ਫਰੋਲਿਆਂ ਸਾਹਮਣੇ ਆਉਂਦੇ ਹਨ, ਜਿਨ੍ਹਾਂ ਦੀ ਨਕਲ ਕਰਕੇ ਕਈ ਲੋਕ ਅੱਜਕਲ ਆਪਣਾ ਝੁੱਗਾ ਚੌੜ ਚਪੱਟ ਕਰ ਲੈਂਦੇ ਨੇ-੧੮ ਅਗਸਤ ੧੯੯੪ ਟ੍ਰਿਵਿਊਨ ਦੀ ਖਬਰ ਹੈ- ਕਿ ਹਨੂਮਾਨ ਵੀਰ ਨੂੰ ਰਝੌਂਦੇ ਚਾਰੀ ਵਲੋ ਪ੍ਰਵਾਰ ਦਾ ਘਾਣ-ਹੈਦਰਾਬਾਦ ੧੭ ਅਗਸਤ ਵਾਰੰਗਲ ਜਿਲੇ ਦੇ ਸਿੰਧ ਪੁਰ ਕਸਬੇ ਵਿਚ ਮਿਲਿ ਕਾਰਜਨ ਸਵਾਮੀ ਮੰਦਰ ਦੇ ਅਹਤੇ ਵਿਚ (ਰਾਜੇ ਸ਼ਵਰ ਚਾੜੀ ਨਾਂ ਦੇ ਜਿਸ ਹਨੂੰਮਾਨ ਭਗਤ ਨੇ ਆਪਣੇ ਪਰਿਵਾਰ ਦੇ ਛੇ ਜੀਆ ਦੀ ਦੀ ਹੱਤਿਆ ਕਰਕੇ ਖੁਦ ਅਤਮ ਹੱਤਿਆ ਕਰ ਲਈ। ਰਾਜੇਸਵਰ ਚਾੜੀ ਵਲੋਂ ਗੰਟੂਰ ਜ਼ਿਲੇ ਦੇ ਇਕ ਸਵਾਮੀ ਦੇ ਉਪਦੇਸ ਅਨੁਸਾਰ ਭਗਵਾਨ ਹਨੂੰਮਾਨ ਨੂੰ ਰਿਝਾਉਣ ਲਈ ੪੧ ਰੋਜਾ ਸ਼ਿਲਾ ਸ਼ੁਰੂ ਕੀਤਾ ਗਿਆ ਸੀ ਇਕ ਪਹਾੜੀ ਤੇ ਬੈਠਕੇ ਸ਼ਿਲਾ ਕਟਣਾ ਸ਼ੁਰੂ ਕਰ ਦਿੱਤਾ ਪਿਛਲੇ ਸ਼ੁਕਰਵਾਰ ਸ਼ਿਲੇ ਦਾ ਅੰਤਮ ਦਿਨ ਸੀ, ਉਸਨੂੰ ਵਿਸ਼ਵਾਸ ਸੀ ਕਿ ਭਗਵਾਨ ਹਨੂੰਮਾਨ ਉਸ ਦਿਨ ਉਸ ਨੂੰ ਆਕੇ ਦਰਸਨ ਦੇਣਗੇ, ਅਤੇ ਉਸ ਉਪਰ ਰਹਿਮਤ ਦੀ ਬਾਰਸ਼ ਹੋਵੇਗੀ। ਉਸਨੇ ਸ਼ਿਲੇ ਦੇ ੪੧ ਵੇ ਦਿਨ ਦੁਪਹਿਰੇ ੧੨ ਵਜੇ ਭਗਵਾਨ ਦੀ ਪੂਜਾ ਸ਼ੁਰੂ ਕੀਤੀ ਅਤੇ ੩ ਵਜੇ ਬਾਅਦ ਦੁਪਹਿਰ ਤਕ ਉਹ ਪੂਰੇ ਵੈਰਾਗ ਨਾਲ ਆਪਣੇ ਕੰਮ ਵਿਚ ਰੁਝਿਆ ਰਿਹਾ, ਅਖੀਰ ਤਿੰਨ ਵਜੇ ਉਸ ਉਪਰ ਵੈਰਾਗ ਦੀ ਅਜਿਹੀ ਸ਼ਿਦੱਤ ਭਾਰੀ ਹੋ ਗਈ ਕਿ ਉਸਨੇ ਉਠਕੇ ☛

੧. ਜਿਸ ਵੇਲੇ ਫੁਲਾਂ ਦੇ ਵਿਕਣ ਦਾ ਸਮਾਂ ਹੋਇਆ ।
੨. ਤਾਂ ਰਾਜਾ ਉਥੇ ਦੇਖਣ ਵਾਸਤੇ ਚਲਾ ਗਿਆ ।
੩. ਤਦ ਉਥੇ ਇਕ ਜੋਗੀ ਆਇਆ ।
੪. ਉਸ ਜੋਗੀ ਨੇ ਆ ਕੇ ਪੰਜ ਮਣ ਫੁੱਲਾਂ ਦਾ ਮੁੱਲ ਲਾਹ ਦਿੱਤਾ ॥੯॥
੫. ਅਤੇ ਫੁੱਲ ਆ ਕੇ ਮੁੱਲ ਲੈ ਗਿਆ ।
੬. ਪਿਛੇ ਰਹਿੰਦੇ ਫੁੱਲ ਰਾਜੇ ਨੇ ਲੈ ਲਏ ।
੭. ਜਾਂਦੇ ਜਾਂਦੇ ਦੋਵੇ ਇਕ ਸੰਘਣੇ ਬਣ ਵਿਚ ਚਲੇ ਗਏ।
੮. ਜਿਥੇ ਕੋਈ ਤੀਸਰਾ ਪੁਰਸ਼ ਨਹੀ ਸੀ ਦਿਸਦਾ ॥੧੦॥
੯. ਤਾਂ ਉਥੇ ਜਾਕੇ ਜੋਗੀ ਨੇ ਜਟਾ ਖੋਲੀਆਂ ।
੧੦. ਉਨ੍ਹਾਂ ਨੇ ਵਿਚੋਂ ਇਕ ਇਸਤ੍ਰੀ ਕੱਢ ਲਈ ।
੧੧. ਉਸਦੇ ਨਾਲ ਤਰ੍ਹਾਂ-ਤਰ੍ਹਾਂ ਵਿਹਾਰ ਕਰਕੇ ।
੧੨. ਕਾਮ ਦੇ ਵੇਗ ਨੂੰ ਦੂਰ ਕਰਕੇ ਜੋਗੀ ਸੌਂ ਗਿਆ ॥੧੧॥
੧੩. ਜਿਸ ਵੇਲੇ ਸੰਨਿਆਸੀ ਸੌ ਗਿਆ ਉਸ ਵੇਲੇ-
੧੪. ਜਿਵੇਂ ਜਟਾਂ ਵਿਚੋਂ ਇਸਤ੍ਰੀ ਕਢੀ ਸੀ ਉਸੇ ਤਰ੍ਹਾਂ ਹੀ ਇਸਤ੍ਰੀ ਨੇ ਆਪਣੇ ਕੇਸਾਂ ਵਿਚੋਂ-
੧੫. ਇਕ ਪੁਰਸ਼ ਕੱਢ ਲਿਆ-
੧੬. ਫੇਰ ਉਹਨਾਂ ਦੋਹਾਂ ਨੇ ਵਿਹਾਰ ਕੀਤਾ ॥੧੨॥
੧੭. ਰਾਜਾ ਖੜਾ ਇਹ ਸਭ ਕੁਝ ਵੇਖਦਾ ਰਿਹਾ ।
੧੮. ਜੋਗੀ ਨੂੰ ਕਰਾਮਾਤੀ ਜਾਣਕੇ ਉਸ ਅਗੇ ਹਥ ਜੋੜ ਕੇ ਰਾਜੇ ਨੇ ਇਸ ਤਰਾਂ ਕਿਹਾ ਕਿ ਕ੍ਰਿਪਾ ਕਰਕੇ-
੧੯. ਕਲ ਨੂੰ ਮੇਰੇ ਘਰ ਔਣਾ ।
੨੦. ਜਥਾ ਸ਼ਕਤ ਮੇਰੇ ਘਰ ਖਾਣਾ ਖਾ ਜਾਣਾ ॥੧੩॥
੨੧. ਸਵੇਰੇ ਸੰਨਿਆਸੀ ਚਲਿਆ ਗਿਆ ਉਸਦੇ ਘਰ ।
੨੨. ਤਨ ਤੇ ਸਾਰੇ ਭਗਵੇਂ ਬਸਤ੍ਰ ਪੈਹਨ ਕੇ ਉਸਨੇ-
੨੩. ਤਰ੍ਹਾਂ-ਤਰ੍ਹਾਂ ਦੀ ਤਨ ਤੇ ਦਿਖ ਬਣਾਈ ਹੋਈ ਸੀ ।
੨੪. ਜਿਸ ਤੋਂ ਮਹਾਂ ਧਰਮਾਤਮਾ ਮਲੂਮ ਹੁੰਦਾ ਸੀ ॥੧੪॥
੨੫. ਰਾਜਾ ਸੰਨਿਆਸੀ ਨੂੰ ਅਗੇ ਕਰਕੇ ।
੨੬. ਆਪਣੀ ਪੁੱਤ੍ਰੀ ਦੇ ਘਰ ਆ ਗਿਆ ।
੨੭. ਤਿਨ ਥਾਲ ਭੋਜਨ ਦੇ ਪ੍ਰੋਸ ਕੇ ।
੨੮. ਉਸ ਸੰਨਿਆਸੀ ਦੇ ਅੱਗੇ ਰੱਖ ਦਿੱਤੇ ਇਹ ਗੱਲ ਕਰਕੇ ॥੧੫॥
੨੯. ਅੱਗੋਂ ਸੰਨਿਆਸੀ ਨੇ ਇਸ ਤਰਾਂ ਗੱਲ ਕਹੀ ।
੩੦. ਕਿਆ ਤੁਸੀਂ ਇਹ ਮੇਰੇ ਨਾਲ ਹਾਸੀ ਕਰਦੇ ਹੋ ।
੩੧. ਮੈ ਖਾਣ ਵਾਲਾ ਇੱਕ ਪੁਰਸ਼ ਹਾਂ ਤਾਂ ਭੋਜਨ ਦੇ ਇਤਨੇ ਥਾਲ ਕਿਉਂ ?
੩੨. ਮੇਰੇ ਕੋਲੋਂ ਕਿਵੇਂ ਖਾਇਆ ਜਾ ਸਕਦਾ ਹੈ ॥੧੬॥
੩੩. ਉਸ ਨੇ ਕਿਹਾ ਇਕ ਥਾਲ ਦਾ ਭੋਜਨ ਤੂੰ ਖਾਹ ।
੩੪. ਦੂਸਰਾਂ ਜਟਾਂ ਵਾਲੇ ਨੂੰ ਦਿਓ ਇਹ ਕਹਿਕੇ-ਜਿਉਂ
੩੫. ਤਿਉਂ ਉਸ ਦੀਆਂ ਜਟਾਂ ਖੁਲਾਈਆਂ ।
੩੬. ਦੂਜੀ ਇਸਤ੍ਰੀ ਉਸ ਵਿਚੋਂ ਕਢਾ ਲਈ ਰਾਜੇ ਨੇ ॥੭੬॥
੩੭. ਤੀਜਾ ਥਾਲ ਉਸ ਇਸਤ੍ਰੀ ਦੇ ਅੱਗੇ ਰੱਖ ਦਿੱਤਾ ।
੩੮. ਮੁੜਕੇ ਫੇਰ ਉਸ ਇਸਤ੍ਰੀ ਨੂੰ ਗੱਲ ਕਹੀ ।
੩੯. ਕੇਸਾਂ ਵਿਚੋਂ ਪੁਰਖ ਨੂੰ ਵੀ ਤੁਸੀਂ ਬਾਹਰ ਕੱਢੋ ।
੪੦. ਇਹ ਭੋਜਨ ਉਸ ਨੂੰ ਵੀ ਖਾਣ ਲਈ ਦੇਵੋ ॥੧੮॥
੪੧. ਜਿਉਂ ਤਿਉਂ ਕਰਕੇ ਉਸ ਨੂੰ ਵੀ ਬਾਹਰ ਕੱਢਿਆ ।
੪੨. ਫੇਰ ਉਸ ਰਾਜੇ ਨੇ ਪੁੱਤ੍ਰੀ ਨੂੰ ਕਿਹਾ- ਕਿ
੪੩. ਤਿੰਨੇ ਥਾਲ ਅੱਗੇ ਰੱਖ ਦਿੱਤੇ ਤੇ ਕਿਹਾ
੪੪. ਕਿ ਤਿੰਨੇ ਜਣੇ ਖਾਉ ॥੧੯॥
੪੫. ਜਦੋਂ ਪਿਤਾ ਦਾ ਇਹ ਖੋਟਾ ਕਰਮ ਵੇਖਿਆ-ਤਾਂ ਉਸ
੪੬. ਮਾਦਰ (ਚਮਤਕਾਰ) ਨੂੰ ਵੇਖ ਕੇ ਹੈਰਾਨ ਹੋ ਗਈ ਉਹ ਇਸਤ੍ਰੀ ਉਸਨੇ ਵੀ ਚਮਤਕਾਰ-
੪੭. ਦਿਖਾਉਣ ਲਈ ਯਾਰ ਸਮੇਤ ਬੀਰ ਬੁਲਾ ਲਿਆ ।
੪੮. ਉਹਨਾਂ ਨੂੰ ਤਿੰਨ ਥਾਲ ਭੋਜਨ ਦੇ ਦਿੱਤੇ ਸਨ ਤਾਂ ਆਪ ਵੀ ਤਿੰਨ ਜਣੇ ਹੋ ਗਏ. ੧. ਆਪ ੨. ਬੀਰ ੩. ਯਾਰ ਅਪਣੇ ਸਮੇਤ ਤਿੰਨੇ ਹੀ ਉਨ੍ਹਾਂ ਨੇ ਖਾਧੇ ॥੨੦॥
੪੯. ਚਿਤ ਵਿਚ ਭੈ ਵੀ ਬਹੁਤ ਕੀਤਾ-ਕਿਉਕਿ ਰਾਜੇ ਨੇ
੫੦. ਇਹ ਸਾਰਾ ਚਰਿਤ੍ਰ ਵੇਖ ਲਿਆ ਸੀ ਤੇ ਸੋਚਿਆ-
੫੧. ਕਿ ਹੁਣ ਕੀ ਉਪਾਇ ਅੱਜ ਕੀਤਾ ਜਾਵੇ
੫੨. ਕੋਈ ਕੌਤਕ ਕਰਕੇ ਕੋਈ ਸਕੀਮ ਕਰੀਏ ॥੨੧॥
੫੩. ਬੀਰ ਨੂੰ ਬੁਲਾ ਕੇ ਉਸ ਨੂੰ ਇਹ ਗੱਲ ਕਹੀ ।
੫੪. ਪਿਤਾ ਉਸ ਬੀਰ ਨੇ ਅੰਨਾ ਕਰ ਦਿੱਤਾ ।
੫੫. ਮਿਤ੍ਰ ਦੇ ਨਾਲ ਨਿਕਲ ਕੇ ਤੁਰ ਗਈ ਰਾਜਾ ਅੰਨਾ-
੫੬. ਹੋਇਆ ਬੈਠਾ ਸੀ ਕਿਸੇ ਨੂੰ ਕੁਝ ਪਤਾ ਨਾ ਲੱਗਾ ॥੨੨॥
੫੭. ਰਾਜਾ ਸਾਥੀਆਂ ਸਮੇਤ ਜਦ......

---

☚ ਆਪਣੀਆ ਚਾਰ ਮਾਸੂਮ ਬਚੀਆਂ ਦਾ ਝਟਕਾ ਕਰ ਦਿੱਤਾ ਅਤੇ ਬਾਅਦ ਵਿਚ ਆਪਣੀ ੨੮ ਸਾਲਾ ਪਤਨੀ ਹਾਈਮ ਵਥੀ ਅਤੇ ੬੧ ਸਾਲਾ ਪਿਤਾ ਵੈਕਟਾ ਚਾਰੀ ਦੇ ਸਿਰਾਂ ਨੂੰ ਵੀ ਧੜਾਂ ਤੋਂ ਅਲਗ ਕਰ ਦਿੱਤਾ । ਉਸਦੀ ਮਾਤਾ ਉਥੇ ਮੌਕੇ ਤੇ ਹਾਜਰ ਨਾਂ ਹੋਣ ਕਰਕੇ ਬਚ ਗਈ. ਅੱਜ ਕਲ ਗੁਰਸਿੱਖਾਂ ਵਿਚ ਵੀ ਚਿਲੇ ਤੇ ਗੈਬੀ ਸ਼ਕਤੀਆਂ ਦਾ ਦੌਰ ਦੋਰਾ ਜੋਰਾਂ ਤੇ ਹੈ-ਕਾਮਯਾਬ ਤਾਂ ਕੋਈ ਹੀ ਹੁੰਦਾ ਹੈ ਫੋਕੀ ਸੋਹਰਤ ਜਰੂਰ ਮਿਲ ਜਾਂਦੀ ਹੈ-ਇਸ ਲਈ ਇਸ ਰਾਹ ਤੁਰਨਾਂ ਹੀ ਖਤ੍ਰਨਾਕ ਹੈ-ਪਰ ਹਵਸ ਬੁਰੀ ਬਲਾ ਹੈ ਜਿਧਰ ਨੂੰ ਨਹੀਂ ਜਾਣਾ ਉਧਰ ਨੂੰ ਹੀ ਤੋਰ ਦਿੰਦੀ ਹੈ ।

---

✡☚ ਏਰਨੇ ਗੋਹੇ ਦੀ ਧੂਣੀ ਨਾਲ ਠੰਡੇ ਕਰਕੇ ਇਸ ਦੇ ਅਰਥ ਕਰ ਲਵੋ ਕਿਥੇ ਸੰਕੇ ਤੇ ਪ੍ਰਮਾਦਿ ਦੀ ਪਥਰੀ ਰੜਕਦੀ ਹੈ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਗੁਰਦੇਵ ਦਸਵੇਂ ਪੰਜਵੇਂ ਗੁਰੂ ਦੀ ਲੀਹ ਤੇ ਚਲਦੇ ਹੋਇ ਕਹਿੰਦੇ ਹਨ ਕਿ ਮੇਰੀ ਉਸ ਵਾਹਿਗੁਰੂ ਇਕ ਏਕੰ ਕਾਠ ਨੂੰ ਗੁਰ ਫਤਹ ਹੈ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਫੇਰ ਮੈ ਸ੍ਰੀ ਕ੍ਰਿਸਨ ਵਿਸ਼ਨੂੰ ਦੇ ਇੱਕੀਵੇਂ ਅਵਤਾਰ ਦੀ ਕਥਾ ਵਰਨਣ ਕਰਦਾ ਹਾਂ । ਜਿਸ ਤਰ੍ਹਾਂ ਜਾਂ ਜਿਸ ਢੰਗ ਦੇ ਨਾਲ, ਮੁਰ ਦੈਂਤ ਨੂੰ ਮਾਰਨ ਵਾਲੇ ਕ੍ਰਿਸਨ ਨੇ ਧਾਰਨ ਕੀਤਾ ਸੀ । ਜਿਸ ਵੇਲੇ ਬਹੁਤ ਪਾਪਾਂ ਤੋਂ ਧਰਤੀ ਡਰੀ ਉਸ ਵੇਲੇ ਡੋਲਦੀ ਹੋਈ ਉਹ ਬ੍ਰਹਮਾ ਪਾਸ ਗਈ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬ੍ਰਹਮਾਂ ਉਸ ਦੀ ਫਰਿਆਦ ਲੈ ਕੇ ਜਿਥੇ ਦੁੱਧ ਵਿਸ਼ਨੂੰ ਬਰਾਜਮਾਨ ਹੈ-ਉਹ ਦੇ ਸਾਗਰ ਵਿਚ ਅਕਾਲ ਪੁਰਖ ਦੇ ਦਰ ਤੇ ਗਿਆ ਉਸ ਵੇਲੇ ਅਕਾਲ ਪੁਰਖ ਨੇ ਬਿਸ਼ਨੂੰ ਨੂੰ ਕੋਲ ਬੁਲਾ ਕੇ ਕਿਹਾ । ਕਿ ਤੂੰ ਕ੍ਰਿਸਨ ਦਾ ਅਵਤਾਰ ਧਾਰਨ ਕਰ ਜਾ ਕੇ । ਅਕਾਲ ਪੁਰਖ ਦੇ ਹੁਕਮ ਦੇ ਨਾਲ ਸੰਤਾ ਭਗਤਾਂ ਦੀ ਸਹਾਇਤਾ ਲਈ, ਮਥਰਾ ਮੰਡਲ ਦੇ ਵਿਚ ਆ ਕੇ ਵਿਸਨੂੰ ਨੇ ਕ੍ਰਿਸਨ ਦਾ ਜਨਮ ਲਿਆ ਵਿਸਨੂੰ ਭਗਵਾਨ ਨੇ । ਜੋ ਜੋ ਕ੍ਰਿਸ਼ਨ ਦੇ ਰੂਪ ਵਿਚ ਸੰਸਾਰ ਵਿਚ ਆ ਕੇ ਕੌਤਕ ਵਿਖਾਇ ਉਹਨਾਂ ਦਾ ਇਤਿਹਾਸ ਮੈਂ ਦਸਮ ਗ੍ਰੰਥ ਦੇ ਵਿਚ ਕਹਕੇ ਸੁਣਾਇ ਹਨ । ਜਿਨ੍ਹਾਂ ਵਿਚੋਂ ਗਿਆਰਾਂ ਸੌ ਛੰਦ ਅਨੰਦਪੁਰ ਹੀ ਬੈਠ ਕੇ ਲਿਖੇ ਹਨ । ਜੇਕਰ ਜਗਤ ਵਿਚ ਸੁਪੁਰਸਾਂ ਦੀ ਮਦਦ ਲਈ ਤੇ ਦੁਸ਼ਟਾਂ ਦੇ ਵਿਨਾਸ ਲਈ-ਅਵਤਾਰ ਹਸਤੀ ਆਪਣੇ ਮਾਲਿਕ ਦਾ ਹੁਕਮ ਵਜਾਉਂਦੀ ਹੈ ਤਾਂ ਅਸੀਂ ਅਕਾਲ ਪੁਰਖ ਦੇ ਹੁਕਮ ਤੇ ਕਿੰਤੂ ਕਰਨ ਵਾਲੇ ਕੌਣ ਹੋਇ ? ਗੁਰਬਾਣੀ ਦਾ ਪਾਵਨ ਸੰਕੇਤ ਹੈ:-

*ਅੰਮ੍ਰਿਤ ਕਾ ਰਸ ਵਿਰਲੀ ਪਾਇਆ ਸਤਿਗੁਰ ਮੇਲਿ ਮਿਲਾਏ ॥ ਜਬ ਲਗੁ ਸਬਦੁ ਭੇਦ ਨਹੀ ਆਇਆ ਤਬ ਲਗੁ ਕਾਲੁ ਸੰਤਾਏ ॥੩॥ਪੰ:੧੧੨੬॥ਮ:੧*

(੨) ਦੇਵੀ ਦੇਵਤੇ ਅਵਤਾਰ ਪ੍ਰਭੂ ਪੱਖੀ ਤੇ ਉਸਦੇ ਸੇਵਕ ਅਤੇ ਨਾਮ ਦੇ ਜਾਪੀ ਹਨ ਜੋ ਦਮ ਦਮ ਨਾਮ ਦੀ ਸੰਭਾਲ ਕਰਦੇ ਹਨ ਚੰਗਾ ਹੋਵੇ ਜੇ ਇਸ ਕਲਮ ਦੀ ਲਿਖੀ ਪੁਸਤਕ ਇਤਿਹਾਸ ਤੇ ਮਿਥਿਹਾਸ ਦੀ ਵਕਾਲਤ ਪੜ ਲਈ ਜਾਵੇ ਹਰਿ ਦੇ ਭਗਤਾਂ ਦੀ ਨਿੰਦਾ ਕਰਨ ਯੋਗ ਨਹੀ ਗੁਰਬਾਣੀ ਦਾ ਫੁਰਮਾਨ ਹੈ :—*ਹਰਿ ਕੀ ਭਗਤਿ ਕਰਹਿ ਤਿਨ ਨਿੰਦਹਿ ਨਿਗੁਰੇ ਪਸੂ ਸਮਾਨਾ ॥* ਇਹਨਾਂ ਮਹਾਂ ਪੁਰਸ਼ਾਂ ਨੇ ਭਗਤੀ ਕਰਕੇ ਹੀ ਉੱਚ ਪਦਵੀਆਂ ਤੇ ਪ੍ਰਭੂ ਦੀ ਨੇੜਤਾ ਹਾਸਲ ਕਰੀ ਹੈ ਪਰ ਸ੍ਰੀ ਦਸ਼ਮੇਸ਼ ਜੀ ਉਹਨਾਂ ਦਾ ਜੀਵਨ ਇਤਿਹਾਸ ਬੜੇ ਸਤਿਕਾਰ ਨਾਲ ਲਿਖਦੇ ਹਨ ਤੇ ਉਹਨਾਂ ਦੀ ਵਿਸ਼ੇਸਤਾ ਦੱਸ ਕੇ ਫੇਰ ਉਹਨਾਂ ਦਾ ਅੰਤ ਦਿਖਾਉਂਦੇ ਹਨ ਕਿ ਇਹ ਕਿਸੇ ਖਾਸ ਕੰਮ ਕਰਨ ਲਈ ਆਏ ਸੀ ਜੋ ਲੱਗੀ ਡਿਉਟੀ ਕਰਨ ਉਪਰੰਤ ਕਾਲ ਵਸ ਹੋ ਗਏ, ਇਹਨਾਂ ਨੂੰ ਪ੍ਰਮ ਪਿਤਾ, ਪ੍ਰਮ ਦੇਵ, ਪ੍ਰਮ ਸਿਵ ਅਕਾਲ ਪੁਰਖ ਕਰਕੇ ਨਹੀ ਮੰਨਣਾ ਪੂਜਣਾ ਅਕਾਲ ਪੁਰਖ ਸਭ ਕੁਝ ਕਰਦਾ ਹੋਇਆ ਵੀ ਨਿਸਕਾਮ ਹੈ ਚੰਗਿਆਈ ਬੁਰਿਆਈ ਲੈਣ ਲਈ ਕੋਈ ਹੋਰ ਰੂਪ ਧਾਰ ਲੈਂਦਾ ਹੈ ।

ੳ-*ਕਾਲ ਆਪਨੋ ਨਾਮੁ ਛਪਾਈ ॥ ਅਵਰਨ ਕੈ ਸਿਰਿ ਦੈ ਬੁਰਿਆਈ ॥ ਆਪਨ ਰਹਿਤ ਨਿਰਾਲਮ ਜਗ ਤੇ ॥*
*ਜਾਨ ਲਏ ਜਾਨਾ ਮੈ ਤਬਤੇ ॥੫॥ ਅਵਤਾਰ ਲੀਲਾ ਪਾ:੧੦॥*

ਅ-*ਪ੍ਰਿਥਮ ਕਾਲ ਸਭ ਜਗ ਕੋ ਤਾਤਾ ॥ ਤਾਤੇ ਭਯੋ ਤੇਜ ਬਖ੍ਯਾਤਾ ॥ ਸੋਈ ਭਵਾਨੀ ਨਾਮ ਕਹਾਈ ॥ ਜਿਨ ਸਿਗਰੀ ਯਹ ਸ੍ਰਿਸਟਿ ਉਪਾਈ ॥੨੯॥*

ੲ-*ਭਿਨ ਭਿਨ ਸਭਹੂ ਉਪਜਾਯੋ ॥ ਭਿੰਨ ਭਿੰਨ ਕਰਿ ਤਿਨੋ ਖਪਾਯੋ ॥ ਆਪ ਕਿਸੀ ਕੋ ਦੋਸ ਨ ਲੀਨਾ ॥ ਅਉਰਨ ਸਿਰਿ ਬੁਰਿਆਈ ਦੀਨਾ ॥੩੮॥ਉਹੀ*

ਸ-*ਕਯੋ ਕਹੁ ਕ੍ਰਿਸਨ ਕ੍ਰਿਪਾਨ ਨਿਧ ਹੈ ਕਿਹ ਕਾਜ ਤੇ ਬੱਧਕ ਬਾਣ ਲਗਾਯੋ ॥* ☛✡

ਲੋਗ ਸਭੈ ਜਬ ॥ [੧]ਇਹ ਬਿਧਿ ਬਚਨ ਬਖਾਨਾ ਨ੍ਰਿਪ ਤਬ ॥ [੨]ਆਛਿ ਬੈਦ ਕੋਊ ਲੇਹੁ ਬੁਲਾਇ ॥ [੩]ਜੋ ਆਂਖਿਨ ਕੋ ਕਰੈ ਉਪਾਇ ॥੨੩॥ [੪]ਦੁਹਿਤਾ ਬੈਦ ਭੇਸ ਤਹੱ ਧਰਿਕੈ ॥ [੫]ਰੋਗ ਨ੍ਰਿਪਤਿ ਅਖਿਯਨ ਕੌ ਹਰਿਕੈ ॥ [੬]ਮਾਂਗਿ ਲਯੋ ਪਿਤ ਤੇ ਸੋਈ ਪਤਿ ॥ [੭]ਖਰਿਤ ਹੁਤੀ ਜਾ ਕੇ ਭੀਤਰ ਮਤਿ ॥੨੪॥ [੮]ਇਹੱ ਛਲ ਬਰਯੋ ਬਾਲ ਪਤਿ ਤੌਨੈ ॥ [੯]ਮਨ ਮਹਿ ਚੁਭਯੋ ਚਤੁਰਿ ਕੇ ਜੌਨੈ ॥ [੧੦]ਇਨ ਇਸਤ੍ਰਿਨ ਕੇ ਚਰਿਤ ਅਪਾਰਾ ॥ [੧੧]ਸਜਿ ਪਛੁਤਾਨਯੋ ਇਨ ਕਰਤਾਰਾ ॥੨੫॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ, ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ, ਤੀਨ ਸੌ ਬਾਈਸ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੨੨॥੬੦੮੪॥ ਅਫਜੂੰ ॥

ਚੌਪਈ ॥ [੧੨]ਭੱਦ੍ਰਸੈਨ ਰਾਜਾ ਇਕ ਅਤਿ ਬਲ ॥ [੧੩]ਅਰਿ ਅਨੇਕ ਜੀਤੇ ਜਿਨ ਦਲਮਲਿ ॥ [੧੪]ਸਹਰ ਭੇਹਰਾ ਮੈਂ ਅਸਥਾਨਾ ॥ [੧੫]ਜਿਨ ਕੌ ਭਰਤ ਦੰਡ ਨ੍ਰਿਪ ਨਾਨਾ ॥੧॥ [੧੬]ਕੁਮਦਨਿ ਦੇ ਤਾ ਕੇ ਘਰ ਨਾਰੀ ॥ [੧੭]ਆਪੁ ਜਨੁਕ ਜਗਦੀਸ ਸਵਾਰੀ ॥ [੧੮]ਤਾ ਕੀ ਜਾਤ ਨ ਪ੍ਰਭਾ ਉਚਾਰੀ ॥ [੧੯]ਫੂਲ ਰਹੀ ਜਨੁ ਕਰਿ ਫੁਲਵਾਰੀ ॥੨॥ [੨੦]ਪ੍ਰਮੁਦ ਸੈਨ ਸੁਤ ਗ੍ਰਿਹ ਅਵਤਰਿਯੋ ॥ [੨੧]ਮਦਨ ਰੂਪ ਦੂਸਰ ਜਨੁ ਧਰਿਯੋ ॥ [੨੨]ਜਾ ਕੀ ਜਾਤ ਨ ਪ੍ਰਭਾ ਬਖਾਨੀ ॥ [੨੩]ਅਟਿਕ ਰਹਤ ਲਖਿ ਰੰਕ ਰੁ ਰਾਨੀ ॥੩॥ [੨੪]ਜਬ ਵਹ ਤਰੁਨ ਕੁਅਰ ਅਤਿ ਭਯੋ ॥ [੨੫]ਠੌਰਹਿ ਠੌਰ ਅਵਰ ਹ੍ਵੈ ਗਯੋ ॥ [੨੬]ਬਾਲਪਨੇ ਕਿ ਤਗੀਰੀ ਆਈ ॥ [੨੭]ਅੰਗ ਅੰਗ ਫਿਰੀ ਅਨੰਗ ਦੁਹਾਈ ॥੪॥ [੨੮]ਤਹੱ ਇਕ ਸੁਤਾ ਸਾਹ ਕੀ ਅਹੀ ॥ [੨੯]ਕੁਅਰ ਬਿਲੋਕ ਥਕਿਤ ਹ੍ਵੈ ਰਹੀ ॥ [੩੦]ਹੌਸ ਮਿਲਨ ਕੀ ਹ੍ਰਿਦੈ ਬਢਾਈ[1] ॥ [੩੧]ਏਕ ਸਹਚਰੀ ਤਹਾਂ ਪਠਾਈ ॥੫॥ [੩੨]ਸਖੀ ਕੁਅਰ ਤਨ ਬ੍ਰਿਥਾ ਜਨਾਈ ॥ [੩੩]ਸਾਹ ਸੁਤਾ ਤਵ ਹੇਰਿ ਲੁਭਾਈ[2] ॥ [੩੪]ਕਰਹੁ ਸਜਨ ਤਿਹੱ ਧਾਮ ਪਯਾਨਾ ॥ [੩੫]ਭੋਗ ਕਰੋ ਵਾ ਸੌ ਬਿਧਿ ਨਾਨਾ ॥੬॥ [੩੬]ਦ੍ਵੈ ਹੈਂਗੇ ਇਹ ਨਗਰ ਖੁਦਾਈ ॥ [੩੭]ਤਿਨ ਹਿੰਦੂਅਨ ਮੌ ਰਾਰਿ ਬਢਾਈ ॥ [੩੮]ਜੌ ਤੂੰ ਦੂਹੂੰ ਜਿਯਨ ਤੇਂ ਮਾਰੈਂ ॥ [੩੯]ਬਹੁਰਿ ਹਮਾਰੋ ਸਾਥ ਬਿਹਾਰੈਂ ॥੭॥ [੪੦]ਸੁਨਿ ਬਚ ਭੇਸ ਤੁਰਕ ਤ੍ਰਿਯ ਧਰਾ ॥ [੪੧]ਬਾਨਾ ਵਹੈ ਆਪਨੋ ਕਰਾ ॥ [੪੨]ਗਹਿ ਕ੍ਰਿਪਾਨ ਤਹੱ ਕਿਯੋ ਪਯਾਨਾ ॥ [੪੩]ਜਹਾਂ ਨਿਮਾਜੀ ਪੜ੍ਹਤ ਦੁਗਾਨਾ ॥੮॥ [੪੪]ਜਬ ਹੀ ਪੜ੍ਹੀ ਨਿਮਾਜ ਤਿਨੋ ਸਬ ॥ [੪੫]ਸਿਜਦਾ ਬਿਖੈ ਸੁ ਗਏ ਤੁਰਕ ਜਬ ॥ [੪੬]ਤਬ ਤਿਹੱ ਘਾਤ ਭਲੀ ਕਰਿ ਪਾਈ ॥ [੪੭]ਕਾਟਿ ਮੂੰਡ ਦੁਹੂੰਅਨ ਕੇ ਆਈ ॥੯॥ [੪੮]ਇਹ ਬਿਧਿ ਦੋਊ ਖੁਦਾਈ ਮਾਰੇ ॥ [੪੯]ਰਮੀ ਆਨਿ ਕਰਿ ਸਾਥ ਪਯਾਰੇ[i] ॥ [੫੦]ਭੇਦ ਅਭੇਦ ਨ ਕਿਨੀ ਬਿਚਾਰਾ ॥ [੫੧]ਕਿਨਹੀ ਦੁਸਟ; ਕਹਯੋ

1. ਪਾਠਾਂਤਰ-ਲੁਭਾਈ । 2. ਪਾਠਾਂਤਰ-ਭੁਲਾਈ ।

i ਇਸੇ ਤਰਾਂ ਆਪਣੀ ਲੋੜ ਪੂਰੀ ਕਰਨ ਲਈ ਚੋਰ ਡਾਕੂ ਕਤਲ ਕਰਦੇ ਹਨ ਇਹ ਵੀ ਇਕ ਚੋਰ ਤੇ ਡਾਕੂਆਂ ਦੀ ਕਿਸਮ ਹੈ ਜਿਸ ਨੇ ਆਪਣੇ ਮਨ ਦੀ ਲੋੜ ਨੂੰ ਪੂਰੀ ਕਰਨ ਲਈ ਅਕਾਰਣ ਰੱਬ ਦੇ ਨਾਮ ਨਾਲ ਜੁੜਕੇ ਪੁਰਖਾਂ ਨੂੰ ਕਤਲ ਕਰ ਦਿੱਤਾ ਭਾਵੇਂ ਉਹ ਮੁਸਲਮਾਨ ਹੀ ਸਨ ਪਰ ਆਪਣੇ ਸਜਣ ਦੀ ਬੇਹਤਰੀ ਅਤੇ ਉਸਦੇ ਹੁਕਮ ਦੀ ਪਾਲਨਾ ਅਤੇ ਉਸ ਪ੍ਰੀਤਮ ਮਤੀ ਦੇ ਹਾਸਲ ਕਰਨ ਲਈ ਜੋ ਵੀ ਕਰਨਾ ਪਿਆ ਉਹ ਕੀਤਾ ਕੀ ਮੁਸਲਮਾਨ ਫਕੀਰੀਆਂ ਮੀਰ ਜਾਂ ਬਾਬੇ ਫਰੀਦ ਨੂੰ ਨਹੀਂ ਸਨਮਾਨਿਆ ?

✡☛ *ਅਉਰ ਕੁਲੀਨ ਉਧਾਰਤ ਜੋ ਕਿਹ ਤੇ ਅਪਨੋ ਕੁਲ ਨਾਸੁ ਕਰਾਯੋ ॥ ਆਦਿ ਅਜੋਨਿ ਕਹਾਇ, ਕਹੋ ਕਿਮ ਦੇਵ ਕਿ ਕੇ ਜਠੰਤਰ ਆਯੋ ॥ ਤਾਤ ਨ ਮਾਤ ਕਹੈ ਜਿਹ ਕੋ ਤਿਹ ਕਯੋਂ ਬਸਦੇਵਹਿ ਬਾਪੁ ਕਹਾਯੋ ॥੧੪॥੩੩ਸਵੈਯੇ॥ਪਾ:੧੦॥*
ਪਰ-ਸਤਿਕਾਰ ਕਰਨਾ ਉਤਮ ਪੁਰਸ਼ਾਂ ਦਾ ਗੁਣ ਹੈ ਕਿਸੇ ਉਤਮ ਪੁਰਸ਼ ਦੀ ਨਿਰਾਦਰੀ ਅਪਮਾਨ ਕਰਨਾ ਮੂਰਖ ਲੋਕਾਂ ਦਾ ਵਿਰਸਾ ਹੈ-ਇਸ ਲਈ ਨਿੰਦਾ ਤਾਂ ਕਿਸੇ ਦੀ ਵੀ ਕਰਨੀ ਉਚਿਤ ਨਹੀਂ ਗੁਰਬਾਣੀ ਦਾ ਪਾਵਨ ਬਚਨ ਹੈ—ਕਿ ਜਿਸ ਸ਼ਖਸ਼ ਨੇ ਆਕੇ ਚੱਲ ਜਾਣਾ ਹੈ ਉਸਦੀ ਨਿਰਮੂਲ ਵਡਿਆਈ ਜਾਂ ਸਿਫਤਾਂ ਨਾਂ ਕਰੋ, ਪਰ ਨਿੰਦਾ ਵੀ ਕਰਨੀ ਚੰਗੀ ਨਹੀਂ ਬਚਨ ਹੈ- ☛✡

ਅੰਨਾ ਹੋ ਗਿਆ ।
੧. ਤਾਂ ਰਾਜੇ ਨੇ ਇਸ ਤਰਾਂ ਗੱਲ ਕਹੀ ਕਿ-
੨. ਕੋਈ ਚੰਗਾ ਜਿਹਾ ਵੈਦ ਬੁਲਾਕੇ ਲਿਆਵੋ ।
੩. ਜਿਹੜਾ ਸਾਡੀਆਂ ਅੱਖਾਂ ਦਾ ਇਲਾਜ ਕਰੇ ॥੨੩॥
੪. ਤਾਂ ਉਸ ਦੀ ਪੁਤ੍ਰੀ ਵੈਦ ਬਣ ਕੇ ਆ ਗਈ ।
੫. ਰਾਜੇ ਦੀਆਂ ਅੱਖਾਂ ਦਾ ਰੋਗ ਦੂਰ ਕਰ ਦਿੱਤਾ ।
੬. ਇਸਦੇ ਇਵਜਾਨੇ ਵਿਚ ਪਿਤਾ ਤੌਂ ਉਹ ਹੀ ਪਤੀ ਲੈਣਾ ਮੰਗ ਲਿਆ ।
੭. ਜਿਸ ਦੇ ਵਿਚ ਉਸਦਾ ਦਿਲ ਖੁੱਬਿਆ ਹੋਇਆ ਸੀ ॥੨੪॥
੮. ਇਸ ਢੰਗਦੇ ਨਾਲ ਉਸ ਬਾਲੜੀ ਨੇ ਓਹੀ ਪਤੀ-
੯. ਵਰ ਲਿਆ ਜਿਸ ਨੂੰ ਉਹ ਚਾਹੁੰਦੀ ਸੀ ।
੧੦. ਵਜੀਰ ਕਹਿੰਦਾ ਹੈ ਕਿ ਐ ਰਾਜਨ! ਇਹਨਾਂ ਇਸਤ੍ਰੀਆਂ ਦੇ ਕੋਲ ਚਰਿਤ੍ਰ ਬਹੁਤ ਹਨ ।
੧੧. ਜਿਨ੍ਹਾਂ ਨੂੰ ਪੈਦਾ ਕਰਕੇ ਇਹਨਾਂ ਦੇ ਕਰਨ ਵਾਲਾ ਕਰਤਾਰ ਵੀ ਪਛਤਾਇਆ ਹੈ ॥੨੫॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਬਾਈਵੀਂ ਕਥਾ ਸਮਾਪਤ ॥੩੨੨॥੬੦੮੪॥ਚਲਦਾ॥

---

੧੨. ਚੌਪਈ ॥ ਭਦ੍ਰ ਸੈਨ ਰਾਜਾ ਇਕ ਬਹੁਤ ਬਲੀ ਸੀ
੧੩. ਜਿਸ ਨੇ ਅਨੇਕਾਂ ਜੁਧ ਦਲ ਮਲ ਕੇ ਜਿੱਤੇ ਸਨ ।
੧੪. ਭੇਹਰਾ ਸ਼ਹਿਰ ਵਿਚ ਉਸਦਾ ਵਾਸ ਸੀ ।
੧੫. ਜਿਸ ਨੂੰ ਅਨੇਕਾਂ ਰਾਜੇ ਹਾਲਾ ਦਿੰਦੇ ਸਨ ॥੧॥
੧੬. ਕੁਮਦਨਿ ਦੇਇ ਉਸਦੇ ਘਰ ਇਸਤ੍ਰੀ ਸੀ ।
੧੭. ਜਾਣੋ ਜਗਤ ਦੇ ਮਾਲਕ ਨੇ ਆਪ ਬਣਾਈ ਹੈ ।
੧੮. ਉਸਦੀ ਪ੍ਰਭਤਾ ਕਹੀ ਨਹੀਂ ਜਾਂਦੀ ।
੧੯. ਐਓਂ ਜਾਪਦੀ ਸੀ ਜਿਵੇਂ ਫੁਲਵਾੜੀ ਖਿੜੀ ਹੁੰਦੀ ਹੈ ॥੨॥
੨੦. ਪ੍ਰਮੁਦ ਸੈਨ ਪੁਤ੍ਰ ਘਰ ਵਿਚ ਜਨਮਿਆ ।
੨੧. ਜਾਣੋ ਕਾਮ ਦੇਵ ਨੇ ਦੂਸਰਾ ਰੂਪ ਧਾਰ ਲਿਆ ਹੈ ।
੨੨. ਜਿਸ ਦੀ ਪ੍ਰਭਾ ਕਹੀ ਨਹੀ ਜਾਂਦੀ ।
੨੩. ਉਸਨੂੰ ਵੇਖਕੇ ਉਸ ਸ਼ਹਿਰ ਦੀ ਕੀ ਗਰੀਬ ਤੇ ਕੀ ਅਮੀਰ ਸਭ ਪ੍ਰਭਾਵਤ ਹੋ ਜਾਂਦੀਆਂ ਸਨ ॥੩॥
੨੪. ਜਿਸ ਵੇਲੇ ਰਾਜ ਕੁਮਾਰ ਜਵਾਨ ਹੋ ਗਿਆ ।
੨੫. ਤਾਂ ਉਸ ਦਾ ਜਿਸਮ ਥਾਂ-ਥਾਂ ਹੋਰ ਦਾ ਹੋਰ ਹੋ ਗਿਆ।
੨੬. ਬਾਲ ਪੁਣੇ ਵਿਚ ਤਬਦੀਲੀ ਆ ਗਈ ।
੨੭. ਅੰਗ ਅੰਗ ਵਿਚੋ ਕਾਮ ਦੀ ਆਵਾਜ ਔਣ ਲੱਗੀ ॥੪॥
੨੮. ਉਸੇ ਹੀ ਭੇਹਰਾ ਸ਼ਹਿਰ ਵਿਚ ਇਕ ਸ਼ਾਹੂਕਾਰ ਦੀ ਪੁਤ੍ਰੀ ਸੀ
੨੯. ਰਾਜ ਕੁਮਾਰ ਨੂੰ ਵੇਖ ਵੇਖਕੇ ਥਕ ਰਹੀ ਸੀ ।
੩੦. ਦਿਲ ਵਿਚ ਉਸ ਨੂੰ ਮਿਲਣ ਦੀ ਤਮੰਨਾ ਬਧ ਗਈ।
੩੧. ਇਕ ਸੇਵਕਾ ਉਥੇ ਭੇਜ ਦਿੱਤੀ ॥੫॥
੩੨. ਸਖੀ ਨੇ ਜਾਕੇ ਰਾਜ ਕੁਮਾਰ ਨੂੰ ਸਾਰੀ ਗੱਲ ਦੱਸੀ ।
੩੩. ਕਿ ਸ਼ਾਹ ਦੀ ਪੁਤ੍ਰੀ ਤੈਨੂੰ ਵੇਖ ਕੇ ਤੇਰੇ ਤੇ ਚਾਹਵਾਨ ਹੋ ਗਈ ਹੈ ।
੩੪. ਇਸ ਵਾਸਤੇ ਸਜਨ ਉਸ ਘਰ ਵੱਲ ਚੱਲੋ!
੩੫. ਉਸਦੇ ਨਾਲ ਅਨੇਕ ਪ੍ਰਕਾਰ ਭੋਗ ਵਿਲਾਸ ਕਰੋ ॥੬॥
੩੬. ਅੱਗੋਂ ਰਾਜ ਕੁਮਾਰ ਨੇ ਕਿਹਾ ਕਿ ਇਸ ਨਗਰ ਵਿਚ ੨ ਬੰਦੇ ਮੁਸਲਮਾਨ ਹਨ ।
੩੭. ਓਹਨਾਂ ਦੋਹਾਂ ਨੇ ਮੇਰਾ ਵਿਰੋਧ ਕਰਕੇ ਵੈਰ ਵਿਰੋਧ ਪਾਇਆ ਹੋਇਆ ਹੈ ਮੇਰੇ ਨਾਲ ।
੩੮. ਉਹਨਾਂ ਦੋਨਾਂ ਨੂੰ ਪਹਿਲਾਂ ਜੀ ਤੋ ਮਾਰ ਦੇਵੇ ।
੩੯. ਫੇਰ ਮੇਰੇ ਨਾਲ ਵਿਹਾਰ ਕਰ ਸਕਦੀ ਹੈ ॥੭॥
੪੦. ਇਹ ਸੁਣਕੇ ਉਸ ਇਸਤ੍ਰੀ ਨੇ ਮੁਸਲਮਾਨੀ ਭੇਸ ਕਰ ਲਿਆ ।
੪੧. ਮੁਸਲਮਾਨਾਂ ਵਾਲਾ ਆਪਣਾ ਬਾਣਾ ਕਰ ਲਿਆ ।
੪੨. ਕ੍ਰਿਪਾਨ ਲੈਕੇ ਉਥੇ ਨੂੰ ਤੁਰ ਪਈ ।
੪੩. ਜਿਥੇ ਥੜੇ ਦੇ ਉਪਰ ਨਿਮਾਜ ਪੜੀ ਦੀ ਸੀ ॥੮॥
੪੪. ਜਿਸ ਵੇਲੇ ਦੋਨਾਂ ਦੇ ਨਿਮਾਜ ਪੜੀ ।
੪੫. ਦੋਵੇ ਤੁਰਕ ਨਿਮਾਜ ਪੜਕੇ ਸਿਜਦਾ (ਸਿਰ ਨੀਵਾਂ ਕਰਕੇ ਦੁਆ ਮੰਗਿਆ ਕਰਦੇ ਹਨ ਜਿਵੇ ਲੋਕ ਸਿਜਦਾ ਕਰਨ ਲਈ ਦੋਨਾਂ ਸਿਰ ਝੁਕਾਇ ।
੪੬. ਤਾਂ ਉਸ ਇਸਤ੍ਰੀ ਨੇ ਠੀਕ ਸਮਾ ਪਾਇਆ ।
੪੭. ਦੋਹਾਂ ਦੀ ਗ੍ਰਦਨ ਤੇ ਵਾਰ ਕੀਤਾ ਤੇ ਦੋਹਾਂ ਦੇ ਸਿਰ ਕਟ ਕੇ ਚਲੀ ਗਈ ॥੯॥
੪੮. ਇਸ ਤਰ੍ਹਾਂ ਦੋਇ ਖੁਦਾਈ (ਤੁਰਕ) ਮਾਰ ਦਿੱਤੇ ।
੪੯. ਆਪਨੇ ਪਿਆਰੇ ਦੀ ਗੱਲ ਪੂਰੀ ਕਰਕੇ ਉਸ ਨਾਲ ਆ ਮਿਲੀ ।
੫੦. ਉਹ ਕਿਸੇ ਨੇ ਕਾਰਾ ਕਰਦੀ ਨਾ ਵੇਖੀ ।
੫੧. ਪਿਛੋਂ ਜਦੋਂ ਕਤਲ ਹੋਇ ਪਏ ਵੇਖੇ ਤਾ ਲੋਕੀਂ ਕਹਿਣ ਲੱਗੇ ਕਿ ਕੋਈ ਦੁਸ਼ਟ ਮਾਰ ਗਿਆ ਹੈ ਇਨ੍ਹਾਂ ਨੂੰ ॥੧੦॥

---

✡ *ਦੁਨੀਆਂ ਨ ਸਾਲਾਹ ਜੋ ਮਰ ਵੰਵਈ ॥ ਲੋਕਾ ਨਾ ਸਾਲਾਹਿ ਜੋ ਮਰਿ ਖਾਕੁ ਥੀਈ ॥੧॥ਪੰ:੭੫੫॥ਮ:੩॥*
*ਅ-ਦੁਸਟਾ ਨਾਲਿ ਦੋਸਤੀ ਨਾਲਿ ਸੰਤਾ ਵੈਰੁ ਕਰੰਨਿ ॥ ਆਪ ਡੁਬੇ ਕਟੰਬ ਸਿਉ ਸਗਲੇ ਕੁਲ ਡੋਬੰਨਿ ॥੫॥*
*ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ ॥ ਮੁਹ ਕਾਲੇ ਤਿਨ ਨਿੰਦਕਾਂ ਨਰਕੇ ਘੋਰਿ ਪਵੰਨਿ ॥ਓਹੀ॥*
ਮਹਾਂ ਪੁਰਖ ਕਿਸੇ ਉਧਾਰਣ ਨੂੰ ਲੈਕੇ ਕਿਸੇ ਪਰਥਾਏ ਹੀ ਬੋਲਦੇ ਹਨ ਕਿਉਂਕਿ ਉਹਨਾਂ ਨੂੰ ਕੋਈ ਮਾਯਕ ਲਾਭ ਦੀ ਤਮਾਂ ਨਹੀਂ ਹੁੰਦੀ-ਉਹ ਤਾਂ ਅੰਮ੍ਰਿਤ ਨਾਲ ਨਕੋ-ਨਕ ਭਰੇ ਹੋਇ ਹੁੰਦੇ ਨੇ ਉਸ ਲਈ ਉਹਨਾਂ ਦੇ ਅੰਦਰ ਅੰਮ੍ਰਿਤ ਰੂਪੀ ਹੀ ਬਚਨ ਨਿਕਲਦੇ ਹਨ ।

(3) ਇਹ ਅਵਤਾਰ ਵਾਦ ਦਾ ਦੁਸਮਨ ਨੇਤ੍ਰ ਨੂਟ ਕੇ ਲੇਖ ਲਿਖੀ ਜਾਂਦਾ ਹੈ ਜਿਸ ਗ੍ਰੰਥ ਨੇ ਜੰਗਾਂ ਜੁੱਧਾਂ ਦੀ ਸਪ੍ਰਿਟ ਭਰਕੇ ਕੌਮ ਨੂੰ ਜੀਵਤ ਕੀਤਾ ਜਿਸ ਗ੍ਰੰਥ ਨੇ ਦਵੈਤ ਵਾਦ ਦੀਆਂ ਜੜਾਂ ਖੋਖਲੀਆਂ ਕੀਤੀਆਂ ਸਗੋਂ ਪੁੱਟਕੇ ਪਰਾਂ ਸੁੱਟ ਦਿੱਤੀਆਂ ਜਿਸ ਗ੍ਰੰਥ ਨੇ ਸਿੱਖੀ ਜੀਉਂਣ ਦਾ ਬੇੜਾ ਬਣਾਇਆ ਹੈ ਉਸ ਬਾਰੇ ਇਹ ਲੇਖਕ ਭੂਮਿਕਾ ਵਿਚ ਲਿਖਦਾ ਹੈ । ਕਿ ਕਿਸੇ ਫਿਰਕੇ ਜਾਂ ਕੌਮ ਨੂੰ ਅੱਡਰੀ ਹੋਂਦ ਨੂੰ ਖਤਮ ਕਰਨ ਦਾ ਸਭ ਤੋਂ ਕਾਰਗਰ ਤਰੀਕਾ ਇਹ ਹੁੰਦਾ ਹੈ ਕਿ ਉਸਦੀ ਸਿਧਾਂਤਕ ਨਵੇਕਲਤਾ ਤੇ ਨਿਰਾਲਮਤਾ ਹੀ ਖਤਮ ਕਰ ਦਿੱਤੀ ਜਾਏ । ਇਸ ਲੇਖ ਦਾ ਸੀਮਤ ਉਦੇਸ ਸਿੱਖ ਜਗਤ ਨੂੰ ਉਸ ਖਤਰੇ ਤੋਂ ਚੌਕਸ ਕਰਨਾ ਹੈ ਜੋ ਪੰਥ ਦੀ ਨਿਵੇਕਲੀ ਹੋਂਦ ਨੂੰ ਢਾਹੁਣ ਵਾਲੀਆਂ ਸ਼ਕਤੀਆਂ ਨੇ ਦਸਮ ਗ੍ਰੰਥ ਵਿਚ ਅਵਤਾਰ ਵਾਦ ਸਬੰਧੀ ਦਿਤੀ ਸਮਗਰੀ ਨੂੰ ਵਰਤਕੇ ਸਿੱਖ ਮੱਤ ਦੇ ਬੁਨਿਆਦੀ ਅਸੂਲਾਂ ਵਿਚੋਂ ਇਕ ਅਵਤਾਰ ਵਾਦ ਵਿਰੋਧੀ ਸਿਧਾਂਤ ਨੂੰ ਢਾਹ ਲਾਉਣ ਤੇ ਖਤਨਾ ਨੇ ਪੈਦਾ ਕਰ ਦਿੱਤਾ ਹੈ । ਅੱਗੇ ਪੰ: ੨ ਤੇ ਲੇਖ ਹੈ ਕਿ ਭਾਰਤੀ ਸਾਹਿਤ ਦੀ ਇਹ ਪਰੰਪਰਾ ਰਹੀ ਹੈ ਕਿ ਲੇਖਕ ਆਪਣੀ ਰਚਨਾ ਨੂੰ ਅਰੰਭ ਕਰਨ ਤੋਂ ਪਹਿਲਾਂ ਆਦਿ ਵਿਚ ਆਪਣੇ ਇਸ਼ਟ ਦੀ ਉਪਾਸ਼ਨਾ ਕਰਦਾ ਹੈ ਜਿਸ ਨੂੰ ਮੰਗਲ ਜਾਂ ਮੰਗਲਾ ਚਰਣ ਦਾ ਨਾਮ ਦਿੱਤਾ ਜਾਂਦਾ ਹੈ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸ਼ੁਰੂ ਵਿਚ ਦਿਤੇ ਗਏ 'ਜਪ' ਸਾਹਿਬ ਦੇ ਆਦਿ ਵਿਚ ਇਸ ਮੰਗਲ ਨੂੰ ਇਉਂ ਅੰਕ੍ਰਤ ਕੀਤਾ ਹੈ-
੧ਓ *ਸਤਨਾਮੁ ਕਰਤਾ ਪੁਰਖ ਨਿਰ ਭਉ ਨਿਰ ਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥*
ਲਿਖਕੇ-ਅਕਾਲ ਪੁਰਖ ਦਾ ਮੰਗਲ ਕੀਤਾ ਹੈ । ਮੇਰਾ ਵਿਚਾਰ ਹੈ ਕਿ ਇਸ ਲੇਖਕ ਨੇ ਕਦੇ ਸੰਜਾਖੀ ਦੁਨੀਆਂ ਵਿਚ ਜਾ ਕੇ ਵੇਖਆ ਹੀ ਨਹੀਂ ਜਿਵੇਂ ਕਿਸੇ ਵੇਲੇ ਬੁਲੇ ਸਾਹ ਦੇ ਡੇਰੇ ਹੀ ਰਿਹਿਆ ਹੋਵੇ । ਕਿਉਂਕਿ ਬੁਲੇ ਸਾਹ ਕਹਿੰਦਾ ਹੈ ਕਿ (ਬੁਲੀਆ ਉਥੇ ਵੱਸੀਏ ਜਾ ਕੇ ਜਿੱਥੇ ਵਸਦੇ ਅੰਨੇ । ਨਾਂ ਕੋਈ ਸਾਨੂੰ ਵੇਖੇ ਨਾਂ ਕੋਈ ਸਾਨੂੰ ਮੰਨੇ) ਇਸ ਲਈ ਲਿਖਣ ਦਾ ਭਾਵ ਅੰਨਿਆਂ ਵਿਚ ਅੰਨੇ ਹੋਕੇ ਬੈਠੇ ਰਹੋ, ਨਾਂ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਪੜ੍ਹੀਐ ਨਾਂ ਉਸਦੀ ਜਾਣਕਾਰੀ ਕਰੀਐ ਤੇ ਲੋਕਾਂ ਨੂੰ ਵੀ ਇਸੇ ਡੇਰੇ ਵਿਚ ਫਸਣ ਲਈ ਪ੍ਰੇਰੀਐ । ਦੇਖੋ ਬਾਣੀ ਬਿਉਰੇ ਨੂੰ ਪੰਨਿਆਂ ਨਾਲ ਮੇਲ ਕੇ-ਲੇਖਕ (ਭਗਵੰਤ ਸਿੰਘ ਹਰੀ ਜੀ) ਛਾਪਕ-ਪੰਜਾਬੀ ਯੂਨੀ ਵਰਿਸਟੀ, ਪਟਿਆਲਾ । ਜੋ ਬਾਣੀਆਂ ਦੀ ਰਚਨਾ ਦੇ ਸੰਮਤ ਦਿਤੇ ਹਨ-ਕਦੋਂ ਸਮਾਪਤ ਹੋਈ ਕਿਥੇ ਹੋਈ ।

੧-ਦੇਖੋ ਕ੍ਰਿਸਨਾਵਤਾਰ -
*ੳ-ਸਤ੍ਰਹ ਸੈ ਚਵਤਾਲ ਮੈ ਸਾਵਨ ਸੁਦਿ ਬੁੱਧਵਾਰ ॥ ਨਗਰ ਪਾਵਟਾਂ ਮੋ ਤੁਮੋ ਰਚਿਯੋ ਗ੍ਰੰਥ ਸੁਧਾਰ ॥ ਕ੍ਰਿਸਨਾਵਤਾਰ ॥੯੮੩॥*
*ਅ-ਸਤ੍ਰਹ ਸੈ ਪੈਤਾਲ ਮਹਿ ਸਾਵਨੁ ਸੁਦਿ ਥਿਤੀ ਦੀਪ (ਚਾਨਣ ਪਖ) ਨਗਰ ਪਾਵਟਾ ਸੁਭ ਕਰਨ ਜਮਨਾ ਵਹੈ ਸਮੀਪ ॥ ਕ੍ਰਿਸ਼ਨਾਵਤਾਰ ੨੪੯੦ ॥*
੨-ਚਰਿਤ੍ਰਾਂ ਦੀ ਰਚਨਾ -
*ਸੰਬਤ ਸਤ੍ਰਹ ਸਹਸ ਭਣਿਜੈ । ਅਰਧ ਬਰਸ ਫੁਨ ਤੀਨ ਕਹਿਜੈ ਭਾਦ੍ਰਵ ਸੁਦੀ ਅਸਟਮੀ ਰਵਿ ਵਾਰਾ ॥* ✡

ਇਨ ਮਾਰਾ ॥੧੦॥ ਦੋਹਰਾ ॥ [੧]ਮਾਰਿ ਖੁਦਾਇਨ ਦੁਹੂੰ ਕਹੱ; ਬਰਯੋ ਆਨ ਕਰਿ ਮਿੱਤ੍ਰ ॥ [੨]ਦੇਵ ਅਦੇਵ ਨ ਪਾਵਹੀ; ਅਬਲਾਨ ਕੇ ਚਰਿੱਤ੍ਰ ॥੧੧॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ, ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ, ਤੀਨ ਸੌ ਤੇਈਸ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੨੩॥੬੦੯੫॥ ਅਫਜੂੰ ॥

ਚੌਪਈ ॥ [੩]ਮੰਤ੍ਰੀ ਕਥਾ ਉਚਾਰਨ ਲਾਗਾ ॥ [੪]ਜਾ ਕੇ ਰਸ ਰਾਜਾ ਅਨੁਰਾਗਾ ॥ [੫]ਸੂਰਤਿ ਸੈਨ ਨ੍ਰਿਪਤਿ ਇਕ ਸੂਰਤਿ ॥ [੬]ਜਾਨੁਕ ਦੁਤਿਯ ਮੈਨ ਕੀ ਮੂਰਤਿ ॥੧॥ [੭]ਅਛਰਾ ਦੇਇ ਸਦਨ ਤਿਹੱ ਨਾਰੀ ॥ [੮]ਕਨਕ ਅਵਟਿ[1] ਸਾਂਚੇ ਜਨ ਢਾਰੀ ॥ [੯]ਅਪਸਰ ਮਤੀ ਸੁਤਾ ਤਿਹੱ ਸੋਹੈ ॥ [੧੦]ਸੁਰ ਨਰ ਨਾਗ ਅਸੁਰ ਮਨ ਮੋਹੈ ॥੨॥ [੧੧]ਸੁਰਿਦ ਸੈਨ ਇਕ ਸਾਹ ਪੁੱਤ੍ਰ ਤਹੱ ॥ [੧੨]ਜਿਹੱ ਸਮ ਦੂਸਰ ਭਯੋ ਨ ਮਹਿ ਮਹੱ ॥ [੧੩]ਰਾਜ ਸੁਤਾ ਤਿਹੱ ਊਪਰ ਅਟਕੀ ॥ [੧੪]ਬਿਸਰਿ ਗਈ ਸਭ ਹੀ ਸੁਧਿ ਘਟ ਕੀ ॥੩॥ [੧੫]ਚਤੁਰਿ ਸਹਚਰੀ ਤਹਾਂ ਪਠਾਈ ॥ [੧੬]ਨਾਰਿ ਭੇਸ ਕਰਿ ਤਿਹੱ ਲੈ ਆਈ ॥ [੧੭]ਜਬ ਵਹੁ ਤਰੁਨ ਤਰੁਨਿਯਹਿ ਪਾਯੋ ॥ [੧੮]ਭਾਂਤਿ ਭਾਂਤਿ ਭਜਿ ਗਰੇ ਲਗਾਯੋ ॥੪॥ [੧੯]ਭਾਂਤਿ ਭਾਂਤਿ ਕੇ ਆਸਨ ਲੈ ਕੈ ॥ [੨੦]ਭਾਂਤਿ ਭਾਂਤਿ ਤਨ ਚੁੰਬਨ ਕੈ ਕੈ ॥ [੨੧]ਤਿਹੱ ਤਿਹੱ ਬਿਧਿ ਤਾ ਕੋ ਬਿਰਮਾਯੋ ॥ [੨੨]ਗ੍ਰਿਹ ਜੈਬੋ ਤਿਨਹੂੰ ਸੁ ਭੁਲਾਯੋ ॥੫॥ [੨੩]ਸਖੀ ਭੇਸ ਕਹੱ ਧਾਰੇ ਰਹੈ ॥ [੨੪]ਸੁਈ ਕਰੈ ਅਬਲਾ ਜੋ ਕਹੈ ॥ [੨੫]ਰੋਜ ਭਜੈ ਆਸਨ ਤਿਹੱ ਲੈ ਕੈ ॥ [੨੬]ਭਾਂਤਿ ਭਾਂਤਿ ਤਾਕਹੱ ਸੁਖ ਦੈਕੈ ॥੬॥ [੨੭]ਪਿਤ ਤਿਹੱ ਨਿਰਖੈ; ਭੇਦ ਨ ਜਾਨੈ ॥ [੨੮]ਦੁਹਿਤਾ ਕੀ ਤਿਹੱ ਸਖੀ ਪ੍ਰਮਾਨੈ ॥ [੨੯]ਭੇਦ ਅਭੇਦ ਜੜ੍ਹ ਕੋਈ ਨ ਲਹਹੀ ॥ [੩੦]ਵਾ ਕੀ ਤਾਂਹਿ ਖਵਾਸਿਨਿ ਕਹੱਹੀ ॥੭॥ [੩੧]ਇਕ ਦਿਨ ਦੁਹਿਤਾ ਪਿਤਾ ਨਿਹਾਰਤ ॥ [੩੨]ਭਈ ਖੇਲ ਕੇ ਬੀਚ ਮਹਾਂ ਰਤ ॥ [੩੩]ਤਵਨ ਪੁਰਖ ਕਹੱ ਪੁਰਖ ਉਚਰਿਕੈ ॥ [੩੪]ਭਰਤਾ ਕਰਾ ਸੁਯੰਬਰ ਕਰਿਕੈ ॥੮॥ [੩੫]ਬੈਠੀ ਬਹੁਰਿ ਸੋਕ ਮਨ ਧਰਿਕੈ ॥ [੩੬]ਸੁਨਤ ਮਾਤ ਪਿਤ ਬਚਨ ਉਚਰਿਕੈ ॥ [੩੭]ਕਹੱ ਇਹੱ ਕਰੀ ਲਖਹੁ ਹਮਰੀ ਗਤਿ ॥ [੩੮]ਮੁਹਿ ਇਨ ਦੀਨ ਸਹਚਰੀ ਕਰਿ ਪਤਿ ॥੯॥ [੩੯]ਅਬ ਮੁਹਿ ਭਈ ਇਹੈ ਸਹਚਰਿ ਪਤਿ ॥ [੪੦]ਖੇਲਤ ਦਈ ਲਰਿਕਵਨ ਸੁਭ ਮਤਿ ॥ [੪੧]ਅਬ ਜੌ ਹੈ ਮੋਰੈ ਸਤ ਮਾਂਹੀ ॥ [੪੨]ਤੌ ਇਹੱ ਨਾਰਿ ਪੁਰਖ ਹ੍ਵੈ ਜਾਹੀਂ ॥੧੦॥ [੪੩]ਤ੍ਰਿਯ ਤੇ ਇਹੈ ਪੁਰਖ ਹ੍ਵੈ ਜਾਹੀ ॥ [੪੪]ਜੌ ਕਛੁ ਸਤ ਮੇਰੇ ਮਹਿ ਆਹੀ ॥ [੪੫]ਯਹ ਅਬ ਜੂਨਿ ਪੁਰਖ ਕੀ ਪਾਵੈ ॥ [੪੬]ਮਦਨ ਭੋਗ ਮੁਰਿ ਸੰਗ ਕਮਾਵੈ ॥੧੧॥ [੪੭]ਚੱਕ੍ਰਿਤ ਭਯੋ ਰਾਜਾ ਇਨ ਬਚਨਨ ॥ [੪੮]ਰਾਨੀ ਸਹਿਤ ਬਿਚਾਰ ਕਿਯੋ ਮਨ ॥ [੪੯]ਦੁਹਿਤਾ ਕਹਾਂ ਕਹਤ ਬੈਨਨ ਕਹੱ ॥ [੫੦]ਅਚਰਜ ਸੋ ਆਵਤ ਹੈ ਜਿਯ ਮਹੱ ॥੧੨॥

1. ਅਵੱਟਿ (ਬੋਲੋ) ।

✡☛ ਤੀਰ ਸਤਦ੍ਰਵ ਗ੍ਰੰਥ ਸੁਧਾਰਾ ॥ (ਸਤਲੁਜ ਦਰਿਆ ਦੇ ਕਿਨਾਰੇ) ॥ ਚਿਰਿਤ੍ਰ ੪੦੫ ॥

੩- ਰਾਮਾ ਵਤਾਰ-ਸੰਬਤ ਸਤ੍ਰਹ ਸਹਸ ਪਚਾਵਨ ॥ ਹਾੜ ਵਦੀ ਪ੍ਰਿਥਮ ਸੁਖ ਦਾਵਨ ॥ ਨੇਤ੍ਰ ਤੁੰਗ ਕੇ ਚਰਨ ਤਰ ਸਤਦ੍ਰਵ ਤੀਰ ਤਰੰਗ ॥ ਸ੍ਰੀ ਭਗਵੰਤ ਪੂਰਨ ਕੀਯੋ ਰਘਵਰ ਕਥਾ ਪ੍ਰਸੰਗ ॥ ਰਾਮਾ ਵਤਾਰ ॥੮੯੧॥-

ਹੁਣ ਤਕੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਆਸਾ ਸਧਾਂਤ ਅਤੇ ਹੁਕਮ-

1-ਆਦਿ ਅੰਤ ਏਕੈ ਅਵਤਾਰਾ ॥ ਸੋਈ ਗੁਰੂ ਸਮਝਿਯਹੁ ਹਮਾਰਾ-ਦੇਖੋ ਚਰਿਤ੍ਰ ੪੦੫ ॥੩੮੫॥

2-ਹਮ ਇਹ ਕਾਜ ਜਗਤ ਮੋਂ ਆਏ ॥ ਧਰਮ ਹੇਤ ਗੁਰਦੇਵ ਪਠਾਏ ॥ ਬਚਿਤ੍ਰ .੫. ੪੨॥

3-ਮੈ ਹੋ ਪਰਮ ਪੁਰਖ ਕੋ ਦਾਸਾ ॥ ਦੇਖਨਿ ਆਯੋ ਜਗਤ ਤਮਾਸਾ ॥੬.੩੩॥

4-ਨਮਸਕਾਰ ਤਿਸੀ ਹੀ ਕੋ ਹਮਾਰੀ ॥ ਸਕਲ ਪ੍ਰਜਾ ਜਿਨਿ ਆਪ ਸਵਾਰੀ ॥ ਚਰਿਤ੍ਰ ੪੦੫.੩੯੬॥

5-ਅਸਿ ਕ੍ਰਿਪਾਣ ਖੰਡੋ ਖੜਕ ਤੁਪਕ ਤਬਰ ਅਰ ਤੀਰ ॥ ਸੈਫ ਸਰੋਹੀ ਸੈਹਥੀ ਯਹੈ ਹਮਾਰੇ ਪੀਰ ॥ ਸਨਾਮਾ.੩॥ ☚✡

੧. ਦੋਹਰਾ ॥ ਦੋਹਾ ਖੁਦਾਈ ਬੰਦਿਆਂ ਨੂੰ ਮਾਰਕੇ ਆ ਕੇ ਆਪਣੇ ਮਿਤ੍ਰ ਨੂੰ ਵਰ ਲਿਆ-ਵਜੀਰ ਕਹਿੰਦਾ ਹੈ ਐ ਰਾਜਾ!
੨. ਇਹਨਾਂ ਇਸਤ੍ਰੀਆਂ ਦੇ ਚਰਿਤ੍ਰਾਂ ਨੂੰ ਦੇਵ ਜਾਂ ਦੈਂਤ ਅਥਵਾ ਕੋਈ ਵੀ ਨਹੀਂ ਜਾਣ ਸਕਦਾ ॥੧੧॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਤੇਈਵੀਂ ਕਥਾ ਸਮਾਪਤ ॥੩੨੩॥੬੦੯੫॥ਚਲਦਾ॥

---

੩. ਸੁਬੁਧਿ ਮੰਤ੍ਰੀ ਹੋਰ ਕਥਾ ਕਹਿਣ ਲੱਗਿਆ ।
੪. ਜਿਸਦੇ ਰਸ ਵੱਲ ਰਾਜੇ ਨੇ ਤਵੱਜੋਂ ਦਿੱਤੀ
੫. ਸੂਰਤ ਸੈਨ ਰਾਜਾ ਇਕ ਨਿਰੀ ਸੂਰਤ ਹੀ ਸੀ ।
੬. ਜਾਣੋ ਦੂਜੀ ਕਾਮਦੇਵ ਦੀ ਮੂਰਤਿ ਹੈ ॥੧॥
੭. ਅਛੱਰਾ ਦੇਈ ਉਸਦੇ ਘਰ ਇਸਤ੍ਰੀ ਸੀ ।
੮. ਜਾਣੋ ਸੋਨਾ ਢਾਲ ਕੇ ਸੰਚੇ ਵਿਚ ਭਰੀ ਹੈ ।
੯. ਅਪਸੁਰ ਮਤੀ ਪੁਤ੍ਰੀ ਉਸਦੇ ਸੋਭਦੀ ਸੀ ।
੧੦. ਦੇਵਤੇ ਮਨੁਖ ਤੇ ਨਾਗ ਅਤੇ ਆਸੁਰ ਸਭ ਦਾ ਮਨ ਮੋਹੰਦੀ ਸੀ ॥੨॥
੧੧. ਸੁਰਿਦ ਸੈਨ ਇਕ ਸਾਹੂਕਾਰ ਦਾ ਪੁਤ੍ਰ ਸੀ ਉਥੇ ।
੧੨. ਜਿਸ ਦੇ ਜਿਹਾ ਦੂਸਰਾ ਕੋਈ ਧਰਤੀ ਵਿਚ ਨਹੀ ਹੋਇਆ।
੧੩. ਰਾਜੇ ਦੀ ਪੁਤ੍ਰੀ ਸੀ ਨਿਗ੍ਹਾ ਉਸ ਤੇ ਟਿਕ ਗਈ ।
੧੪. ਜਿਸ ਨੂੰ ਵੇਖ ਕੇ ਘਰ ਦੀ ਸਾਰੀ ਸੋਝੀ ਭੁੱਲ ਗਈ ॥੩॥
੧੫. ਸਿਆਣੀ ਜਿਹੀ ਦਾਸੀ ਉਥੇ ਭੇਜ ਦਿੱਤੀ ।
੧੬. ਜੋ ਉਸ ਸ਼ਾਹ ਦੇ ਪੁੱਤ੍ਰ ਨੂੰ ਇਸਤ੍ਰੀ ਦਾ ਭੇਸ ਕਰਕੇ ਨਾਲ ਲੈ ਆਈ ।
੧੭. ਜਦੋਂ ਉਸ ਮੁਟਿਆਰ ਨੇ ਜਵਾਨ ਪੁਰਸ਼ ਦੀ ਪਰਾਪਤੀ ਕਰ ਲਈ ਤਾਂ-
੧੮. ਉਸ ਨੂੰ ਕਈ ਤਰ੍ਹਾਂ ਨਾਲ ਗਲੇ ਲਾਇਆ ਤੇ ਵਿਹਾਰ ਕੀਤਾ ॥੪॥
੧੯. ਤਰ੍ਹਾਂ-ਤਰ੍ਹਾਂ ਦੇ ਆਸਣ ਲੈ ਕੇ ।
੨੦. ਤੇ ਤਰ੍ਹਾਂ ਤਰ੍ਹਾਂ ਦੇ ਚੁੰਮਨ ਕਰਕੇ ।
੨੧. ਕਈ ਤਰ੍ਹਾਂ ਉਸ ਨੂੰ ਮੋਹਿਤ ਕੀਤਾ ਜਿਸ -
੨੨. ਮੋਹ ਦੇ ਵਸਿ ਹੋ ਕੇ ਉਹ ਮੁੜ ਕੇ ਘਰ ਜਾਣਾ ਭੁੱਲ ਗਿਆ ॥੫॥
੨੩. ਇਸਤ੍ਰੀ ਲਿਬਾਸਧਾਰੀ ਰਹੇ-ਜੋ ਕੁਝ-
੨੪. ਉਹ ਇਸਤ੍ਰੀ ਕਹਿੰਦੀ ਉਹੀ ਉਹ ਕਰਦਾ ।
੨੫. ਹਰ ਰੋਜ ਆਸਣ ਲੈ ਕੇ ਕੇਲ ਕਰੇ ।
੨੬. ਤਰ੍ਹਾਂ-ਤਰ੍ਹਾਂ ਉਸ ਨੂੰ ਸੁਖ ਦੇ ਕੇ ॥੬॥
੨੭. ਪਿਤਾ ਉਸ ਨੂੰ ਵੇਖੇ ਪਰ ਇਸਤ੍ਰੀ ਰੂਪ ਦਾ ਭੇਤ ਨਾਂ ਸਮਝਿਆ-ਉਹ ਇਹੀ ਜਾਣਦਾ ਹੈ ਕਿ-
੨੮. ਮੇਰੀ ਪੁੱਤ੍ਰੀ ਦੀ ਕੋਈ ਸਹੇਲੀ ਹੈ ।
੨੯. ਮੂਰਖ ਅਸਲ ਗੱਲ ਨੂੰ ਕੋਈ ਵੀ ਨਾ ਜਾਣੇ ।
੩੦. ਅਪਣੀ ਪੁੱਤ੍ਰੀ ਦੀ ਪ੍ਰੇਮਣ ਹੀ ਸਮਝਦੇ ॥੭॥
੩੧. ਇਕ ਦਿਨ ਪੁੱਤ੍ਰੀ ਨੇ ਆਪਣੇ ਪਿਤਾ ਦੇ ਸਾਹਮਣੇ-
੩੨. ਖੇਲ ਵਿਚ ਰਚ ਮੱਚ ਗਈ ।
੩੩. ਉਸ ਅਖਾਉਤੀ ਸਖੀ ਨੂੰ ਪੁਰਸ਼ ਕਹਿ ਕੇ ।
੩੪. ਸੁਅੰਬਰ ਕਰਕੇ ਪਤੀ ਬਣਾ ਲਿਆ ॥੮॥
੩੫. ਫੇਰ ਮਨ ਵਿਚ ਉਦਾਸ ਜਿਹੀ ਹੋ ਕੇ ਬੈਠ ਗਈ ।
੩੬. ਅਤੇ ਮਾਤਾ ਪਿਤਾ ਨੂੰ ਸੁਣਾ ਕੇ ਗੱਲ ਕੀਤੀ ।
੩੭. ਇਹ ਪ੍ਰਮਾਤਮਾ ਨੇ ਮੇਰੇ ਨਾਲ ਕੀ ਕੀਤਾ ।
੩੮. ਜਿਸ ਨੇ ਮੈਨੂੰ ਕੀ ਸੇਵਕਣ ਪਤੀ ਦਿੱਤਾ ਹੈ ॥੯॥
੩੯. ਹੁਣ ਤਾਂ ਮੇਰਾ ਪਤੀ ਇਹ ਸੇਵਕਣ ਹੀ ਹੋ ਗਈ ।
੪੦. ਜਿਹੜੀ ਖੇਲਦਿਆਂ ਕੁੜੀਆਂ ਨੇ ਚੰਗੀ ਮੱਤ ਦਿੱਤੀ ਹੈ
੪੧. ਹੁਣ ਜੇਕਰ ਮੇਰੇ ਵਿਚ ਸੱਤ ਧ੍ਰਮ ਹੈ ।
੪੨. ਤਾਂ ਇਹੋ ਇਸਤ੍ਰੀ ਪੁਰਸ਼ ਬਣ ਜਾਇਗੀ ॥੧੦॥
੪੩. ਇਹੋ ਇਸਤ੍ਰੀ ਤੋਂ ਪੁਰਸ਼ ਬਣ ਜਾਇਗੀ ।
੪੪. ਜੇ ਮੇਰੇ ਵਿਚ ਕੁਝ ਸਤ ਧ੍ਰਮ ਹੈ ।
੪੫. ਤਾਂ ਇਹੋ ਇਸਤ੍ਰੀ ਪੁਰਖ ਦੀ ਜੂਨ ਪਾ ਲਵੇਗੀ ਅਤੇ ਇਹੋ-
੪੬. ਮੇਰੇ ਨਾਲ ਕਾਮ ਭੋਗ ਕਰੇਗੀ ॥੧੧॥
੪੭. ਇਹ ਬਚਨ ਸੁਣਕੇ ਰਾਜਾ ਹੈਰਾਨ ਹੋ ਗਿਆ ।
੪੮. ਰਾਣੀ ਨਾਲ ਮਿਲਕੇ ਮਨ ਵਿਚ ਵਿਚਾਰ ਕੀਤਾ ।
੪੯. ਇਹ ਸਾਡੀ ਪੁਤ੍ਰੀ ਇਹ ਕੀ ਗੱਲਾਂ ਕਰਦੀ ਹੈ ?
੫੦. ਜਿਨ੍ਹਾਂ ਨੂੰ ਸੁਣ ਕੇ ਮਨ ਵਿਚ ਬੜਾ ਹੀ ਅਸਚਰਜ ਜਿਹਾ ਸੰਕਲਪ ਉੱਠਦਾ ਹੈ ॥੧੨॥

---

*6-ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰਹੁ ਸਹਾਇ ॥ ਬਚਿਤ੍ਰ.੬.੩੦॥*
*7-ਆਦਿ ਪੁਰਖ ਜਿਸ ਏਕੁ ਪਛਾਨਾ ॥ ਦੁਤੀਆ ਭਾਵ ਨ ਮਨ ਮਹਿ ਆਨਾ ॥ ਚੌਬੀਸ ਵਤਾਰ.੨੧॥*
*8-ਨਮਸਕਾਰ ਤਿਸਹੀ ਕੋ ਹਮਾਰੀ ॥ ਸਕਲ ਪ੍ਰਜਾ ਜਿਨਿ ਆਪ ਸਵਾਰੀ ॥ ਚਰਿਤ੍ਰ ੪੦੫.੩੮੬॥*
*9-ਜੇ ਹਮਕੋ ਪਰਮੇਸਰ ਉਚਰਿ ਹੈ ॥ ਤੇ ਸਭ ਨਰਕ ਕੁੰਡ ਮਹਿ ਪਰਿ ਹੈ ॥*
*ਮੋਕੋ ਦਾਸੁ ਤਵਨ ਕਾ ਜਾਨੋ, ਯਾ ਮੈ ਭੇਦ ਨ ਰੰਚ ਪਛਾਨੋ ॥ ਬਚਿਤ੍ਰ ॥੧੩॥੩੨॥*
*10- ਜਿਸ ਨੋ ਸਾਜਨ ਰਾਖਸੀ ਦੁਸਮਨ ਕਵਨ ਬਿਚਾਰ ॥੧੩॥੨੪॥*
*ਛ੍ਵੈ ਨ ਸਕੇ ਤਿਹ ਛਾਹਿ ਕੋ ਨਿਹਫਲ ਜਾਇ ਗਵਾਰ ॥*
*11-ਜਾਂਤੇ ਛੂਟਿ ਗਿਯੋ ਭ੍ਰਮ ਉਰਕਾ ਤਿਹ ਆਗੈ ਹਿੰਦੂ ਕਿਆ ਤੁਰਕਾ ੧੦॥ ਚੌਬੀਸਵ॥੧੯॥*
*12-ਦਸਮ ਕਥਾ ਭਾਗੌਤ ਕੀ ਭਾਖਾ ਕਰੀ ਬਨਾਇ ॥ ਅਵਰ ਬਾਸਨਾ ਨਾਹਿ ਪ੍ਰਭ ਧਰਮ ਜੁੱਧ ਕੇ ਚਾਇ ॥ ਕ੍ਰਿਸਨਾਵ ੨੪੯੧॥*
*13-ਕ੍ਰਿਪਾ ਸਿੰਧ ਤੁਮਰੀ ਕ੍ਰਿਪਾ ਜੋ ਕਛੁ ਮੋਪਹਿ ਹੋਇ ॥ ਰਚੋਂ ਚੰਡਿਕਾ ਕੀ ਕਥਾ ਬਾਣੀ ਸੁਭ ਸਭ ਹੋਇ ॥ ਉਕਤ-੨॥*
*14-ਅਨੰਤ ਜੱਗਮ ਕਰਮਣੰ ਨ ਏਕ ਨਾਮ ਕੇ ਸਮੰ ॥ ਗਿਆਨ ਪ੍ਰਬੋਧ ੯੦॥*
*15-ਮੋ ਗ੍ਰਹ ਮੈ ਤਨ ਤੇ ਮਨ ਤੇ ਸਿਰ ਲਉ ਧਨ ਹੈ ਸਬ ਹੀ ਇਨਹੀ ਕੋ ॥ ਕੇਸੋ ਦਾਸ ਬ੍ਰਾਹਮਣ ਪ੍ਰਤਿ ੩॥*
*16-ਤਹ ਕੇ ਸਿੰਘ ਘਨੇ ਚੁਨਿ ਮਾਰੇ ॥ ਰੋਝ ਰੀਛ ਬਹੁ ਭਾਤਿ ਬਿਦਾਰੇ ॥ ਬਚਿਤ੍ਰ .੮. ੩॥*
*17-ਕਥਾ ਬਢਨ ਤੇ ਅਧਿਕ ਡਰਾਊਂ ੨. ੧੯॥*
*18-ਕਥਾ ਬ੍ਰਿਧ ਤੇ ਬਾਤ ਥੋਰੀ ਬਖਾਨੋ ॥ ਮਹਾਂ ਮੋਹਨੀਵ ੪॥*
*19-ਭੂਲ ਹੋਇ ਜੱਹ ਤਿਹ ਸੁ ਕਬਿ ਪੜੀਅਹੁ ਸਭੈ ਸੁਧਾਰ ॥ ਕ੍ਰਿਸਨ ਵਤਾਰ ੯੮੪॥*
*20-ਭੂਲ ਪਰੀ ਲਹੁ ਲੇਹੁ ਸੁਧਾਰਾ ॥ ਰਾਮਾ ਵ ੮੬੦॥*
*21-ਸਭ ਤੇ ਜਗ ਜੂਆ ਬੁਰੋ ਕੋਊ ਨ ਖੇਲਹੁ ਰਾਇ ॥ ਚਰਿਤ੍ਰ ੧੫੭.੩੧॥*
*22-ਲੋਗ ਉਠਾਇ ਪਾਨ ਮਦ ਕਰਯੋ ॥ ਮਨੁਖ ਹੁਤੋ ਜੋਨਿ ਪਸੁ ਪਰਯੋ ੧੦੫.੫॥*
*23-ਜੇ ਕੋਊ ਪਰ ਨਾਰੀ ਸੋ ਪਾਗੇ ॥ ਪਨਹੀ ਇਹਾਂ ਨਰਕ ਤੱਹ ਆਗੇ ੧੮੫.੧੧॥*
*24-ਹੁਣ ਅੱਗੇ ਦੇਖੋ ਇਸਟ ਦੇਵ ਪ੍ਰਤੀ ਕਿਸ ਅੱਗੇ ਮੰਗਲਾ ਚਰਣ ਕਰਦੇ ਹਨ ॥*
ੳ-ਤਵ ਪ੍ਰਸਾਦਿ ॥ ਅ-ਤ੍ਵ ਪ੍ਰਸਾਦਿ ॥ ੲ-ਤ੍ਵ ਪ੍ਰਸਾਦਿ ਕੱਥਤਾ ॥ ਸ-ਤੇਰਾ ਜੋਰ ॥ ਹ-ਤੇਰ ਜੋਰ ॥ ਕ-ਤੇਰੇ ਜੋਰ ਸੋ ਕਹੋ ॥ ਖ-ਤੇਰੇ ਜੋਰ ਸੰਗ ਕਹਤਾ ਹੈ ॥ ਗ-ਤੇਰੇ ਜੋਰ ਕਹਤਾ ਹੋ ॥ ਘ-ਤੇਰੇ ਜੋਰ ਗੁੰਗਾ ਕਹਤਾ ॥ ਙ-ਤੇਰੇ ਜੋਰ ਮੈਂ ਗੁੰਗਾ ਕਹਤਾ ਹੋ ॥ ਚ- ਤੇਰਾ ਸਦਕਾ ਤੇਰੀ ਸਰਣ ॥
*25-ਸਗਲ ਦੁਆਰ ਕੋ ਛਾਡਿ ਕੈ ਗਹਿਓ ਤੁਹਾਰੋ ਦੁਆਰ ॥ ਬਾਹਿ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ ॥ ਰਾਮਾਵ ੮੬੪॥* ਮੈਂ ਅਵਤਾਰ ਵਾਦ ਦੇ ਮੁਦਈ ਵੀਰ ਅਗੇ ਸਨਿਮਰ ਬਿਨੈ ਕਰਦਾ ਹਾਂ ਕਿ ਉਹ ਪਹਿਲਾਂ ਜਾਪ ਸਾਹਿਬ ਬਾਰੇ ਹੀ ਦੱਸੇ ਕਿ ਉਸ ਵਿਚ ਕਿਸ ਦਾ ਮੰਗਲ ਕੀਤਾ ਹੋਇਆ ਹੈ ਕੀ ਓਹ ਹਰ ਰੋਜ ਊਟ ਪੱਟਾਂਗੂਣ ਬਾਣੀ ਦਾ ਹੀ ਨਿੱਤਨੇਮ ਕਰਦੇ ਹਨ। ਅਕਾਲ ਉਸਤਤਿ ਵਿਚ ਨਿਰੋਲ ਤੇ ਨਿਰੋਕ ਕਿਸ ਦੀ ਉਪਮਾ ਕੀਤੀ ਗਈ ਹੈ ? ਜਿਸ ਤੇ ਪਹਿਲਾਂ *੧ਓ ਸਤਿਗੁਰ ਪ੍ਰਸਾਦਿ ॥ ਤੇ ਅੱਗੇ ਉਤਾਰ ਖਾਸੇ ਦਸਖਤ ਕਾ ॥* ਕੀ ਅਰਥ ਹੈ ? ਅੱਗੇ ਸਪੱਸਟ ਕੀਤਾ ਹੈ ॥ *ਪਾਤਸਾਹੀ ੧੦॥ ਅਕਾਲ ਪੁਰਖ ਕੀ ਰਛਾ ਹਮਨੈ ॥ ਸਰਬ ਲੋਹ ਦੀ ਰਛਿਆ ਹਮਨੈ ॥ ਸਰਬ ਕਾਲ ਜੀ ਦੀ ਰਛਿਅ ਹਮਨੈ ॥*

[੧]ਜਬ ਤਿਹੱ ਬਸਤ੍ਰ ਛੋਰਿ ਨ੍ਰਿਪ ਲਹਾ ॥ [੨]ਨਿਕਸਯੋ ਵਹੈ; ਜੁ ਦੁਹਿਤਾ ਕਹਾ ॥
[੩]ਅਧਿਕ ਸਤੀ ਤਾਕਹਿ ਕਰਿ ਜਾਨਾ ॥ [੪]ਭਲਾ ਬੁਰਾ ਨਹਿ ਮੂੜ੍ਹ ਪਛਾਨਾ* ॥੧੩॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ, ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ, ਤੀਨਿ ਸੌ ਚੌਬੀਸ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੨੪॥੬੧੦੮॥ ਅਫਜੂੰ ॥

॥੧੬॥੧॥ ਇਤਿ ਸ੍ਰੀ ਚਰਿਤ੍ਰ ਪਖ੍ਯਾਨੇ; ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ, ਤੀਨਿ ਸੌ ਪਚੀਸ ਚਰਿਤ੍ਰ ਸਮਾਪਤ ਮਸਤੁ ਸਭ ਮਸਤੁ ॥੩੨੫॥੬੧੨੭॥ਅਫਜੂੰ॥

ਚੌਪਈ ॥ [੫]ਸ੍ਰੀ ਸੁਲਤਾਨ ਸੈਨ ਇਕ ਰਾਜਾ ॥ [੬]ਜਾ ਸਮ ਦੁਤਿਯ ਨ ਬਿਧਨਾ ਸਾਜਾ ॥
[੭]ਸ੍ਰੀ ਸੁਲਤਾਨ ਦੇਇ ਤਿਹ ਨਾਰੀ ॥ [੮]ਰੂਪਵਾਨ ਗੁਨਵਾਨ ਉਜਿਯਾਰੀ ॥੧॥ [੯]ਤਾ ਕੇ ਭਵਨ ਭਈ ਇਕ ਬਾਲਾ ॥ [੧੦]ਜਾਨੁਕ ਸਿਖਰ ਅਗਨਿ ਕੀ ਜ੍ਵਾਲਾ ॥ [੧੧]ਸ੍ਰੀ ਸੁਲਤਾਨ ਕੁਅਰਿ ਉਜਿਯਾਰੀ ॥ [੧੨]ਕਨਕ ਅਵਟਿ ਸਾਂਚੇ ਜਨੁ ਢਾਰੀ ॥੨॥ [੧੩]ਜੋਬਨੰਗ ਤਾ ਕੇ ਜਬ ਭਯੋ ॥ [੧੪]ਬਾਲਪਨ ਤਬ ਹੀ ਸਭ ਗਯੋ ॥ [੧੫]ਅੰਗ ਅੰਗ ਦਯੋ ਅਨੰਗ ਦਮਾਮਾ ॥ [੧੬]ਜਾਹਿਰ ਭਈ ਜਗਤ ਮਹਿ ਬਾਮਾ ॥੩॥ [੧੭]ਸੁਨਿ ਸੁਨਿ ਪ੍ਰਭਾ ਕੁਅਰ ਤਹੱ ਆਵੈ ॥ [੧੮]ਦ੍ਵਾਰੇ ਭੀਰ ਬਾਰ ਨਹਿ ਪਾਵੈ ॥ [੧੯]ਏਕ ਤਰੁਨ ਤਰੁਨੀ ਕੌ ਭਾਯੋ ॥ [੨੦]ਜਾਨੁਕ ਮਦਨ ਰੂਪ ਧਰਿ ਆਯੋ ॥੪॥ [੨੧]ਸੋਈ ਕੁਅਰਿ ਤਰੁਨੀ ਕੌ ਭਾਯੋ ॥ [੨੨]ਪਠੈ ਸਹਚਰੀ ਬੋਲਿ ਪਠਾਯੋ ॥ [੨੩]ਕ੍ਰੀੜਾ ਕਰੀ ਬਹੁਤ ਬਿਧਿ ਵਾ ਸੋ ॥ [੨੪]ਕੀਨੋ ਪ੍ਰਾਤ ਸੁਯੰਬਰ ਤਾ ਸੋ ॥੫॥ [੨੫]ਜਬ ਹੀ ਬ੍ਯਾਹ ਤਵਨ ਸੌ ਕਿਯੋ ॥ [੨੬]ਬਹੁਤਿਕ ਬਰਿਸ ਨ ਜਾਨੇ ਦਿਯੋ ॥ [੨੭]ਕ੍ਰੀੜਾ ਕਰੈ ਭਾਂਤਿ ਭਾਂਤਿਨ ਤਨ ॥ [੨੮]ਹਰਖ ਬਢਾਇ ਬਢਾਇ ਅਧਿਕ ਮਨ ॥੬॥ [੨੯]ਭੋਗ ਬਹੁਤ ਦਿਨ ਤਾ ਸੰਗ ਕਯੋ ॥ [੩੦]ਤਾ ਕੋ ਬਲ ਸਭ ਹੀ ਹਰਿ ਲਯੋ ॥ [੩੧]ਜਬੈ ਨ੍ਰਿਧਾਤ ਕੁਅਰ ਵਹ ਭਯ[0] ॥ [੩੨]ਤਬ ਹੀ ਡਾਰਿ ਹ੍ਰਿਦੈ ਤੇ ਦਯੋ ॥੭॥ [੩੩]ਔਰਨ ਸਾਥ ਕਰੈ ਤਬ ਪ੍ਰੀਤਾ ॥ [੩੪]ਨਿਸੁ ਦਿਨ ਕਰੈ ਕਾਮ ਹੀ ਰੀਤਾ ॥ [੩੫]ਪਤਿਹਿ ਤੋਰਿ ਖੋਜਾ ਕਰਿ ਡਾਰਾ ॥ [੩੬]ਆਪੁ ਅਵਰ ਸੋ ਕੇਲ ਮਚਾਰਾ ॥੮॥ [੩੭]ਬਿਰਹ ਰਾਇ ਤਾ ਕੋ ਥੋ ਯਾਰਾ ॥ [੩੮]ਜਾ ਸੋ ਬਧਯੋ ਕੁਅਰ ਕੋ ਪ੍ਯਾਰਾ ॥ [੩੯]ਤਾ ਪਰ ਰਹੀ ਹੋਇ ਸੋ ਲਟਕਨ ॥ [੪੦]ਤਿਹ ਹਿਤ ਮਰਤ ਪ੍ਯਾਸ ਅਰੁ ਭੂਖਨ ॥੯॥ [੪੧]ਇਕ ਦਿਨ ਭਾਂਗ ਮਿਤ੍ਰ ਤਿਹੱ ਲਈ ॥ [੪੨]ਪੋਸਤ ਸਹਿਤ ਅਫੀਮ ਚੜ੍ਹਈ ॥ [੪੩]ਬਹੁ ਰਤਿ ਕਰੀ; ਨ ਬੀਰਜ ਗਿਰਾਈ ॥ [੪੪]ਆਠ ਪਹਰਿ ਲਗਿ ਕੁਅਰਿ ਬਜਾਈ ॥੧੦॥ [੪੫]ਸਭ ਨਿਸਿ ਨਾਰਿ ਭੋਗ ਜਬ ਪਾਯੋ ॥ [੪੬]ਬਹੁ ਆਸਨ ਕਰਿ ਹਰਖ ਬਢਾਯੋ ॥ [੪੭]ਤਾ ਪਰ ਤਰੁਨਿ ਚਿੱਤ ਤੇਂ ਅਟਕੀ ॥ [੪੮]ਭੂਲਿ ਗਈ ਸਭ ਹੀ ਸੁਧਿ ਘਟ ਕੀ ॥੧੧॥ [੪੯]ਦ੍ਵੈ ਘਟਿਕਾ ਜੋ ਭੋਗ ਕਰਤ ਨਰ ॥ [੫੦]ਤਾ ਪਰ ਰੀਝਤ ਨਾਰਿ ਬਹੁਤ ਕਰਿ[i] ॥ [੫੧]ਚਾਰਿ ਪਹਰ ਜੋ ਕੇਲ ਕਮਾਵੈ ॥ [੫੨]ਸੋ ਕਯੋਂ ਨ ਤ੍ਰਿਯ ਕੋ ਚਿੱਤ ਚੁਰਾਵੈ ॥੧੨॥

* ਤੱਕੋ ਇਕ ਕੁੜੀ ਨੇ ਆਪਣੇ ਮਾਤਾ ਪਿਤਾ ਨਾਲ ਕਿਵੇਂ ਧੋਖਾ ਤੇ ਠੱਗੀ ਕੀਤੀ ਹੈ ਕਿਵੇਂ ਉਹਨਾਂ ਨੂੰ ਮੂਰਖ ਬਣਾਇਆ ? ਅਤੇ ਰਾਜਾ ਤੇ ਰਾਣੀ ਕਿਤਨੇ ਮੂਰਖ ਸਨ ਜੋ ਇਹ ਸੋਚ ਨਹੀਂ ਸਕੇ ਕਿ ਇਹ ਫਰੇਬ ਹੈ ਸਗੋਂ ਪੁਤ੍ਰੀ ਨੂੰ ਕਰਨੀ ਕਰਾਮਾਤ ਵਾਲੀ ਭਗਤਣੀ ਕਰਕੇ ਮੰਨਦੇ ਹਨ ਜਿਸ ਨੇ ਇਕ ਇਸਤ੍ਰੀ ਨੂੰ ਪੁਰਸ਼ ਬਣਾ ਦੇਣ ਦੀ ਕਰਾਮਾਤ ਕਰ ਵਿਖਾਈ ਹੈ ।

i. ਇਸ ਤੇ ਵਿਰੋਧੀ ਇਤਰਾਜ ਕਰ ਸਕਦੇ ਹਨ-ਪਰ ਬਿਬੇਕ ਵਿਚਾਰ ਵਿਚ ਇਸ ਤੇ ਕੋਈ ਸੰਕੋਚ ਨਹੀਂ ਜਦੋਂ ਕਿਸੇ ਇਸਤ੍ਰੀ ਜਾਂ ਪੁਰਸ਼ ਦੇ ਗੁਪਤ ਅੰਗ ਤੇ ਕੋਈ ਨੁਕਸ ਪੈ ਜਾਵੇ ਤਾਂ ਡਾਕਟਰ ਨੂੰ ਉਸਦੀ ਚੀਰ ਫਾੜ ਕਰਨੀ ਪੈਂਦੀ ਹੈ ਤਾਂ ਉਥੇ ਕੋਈ ਸੰਕੋਚ ਜਿਹੀ ਵਸਤੂ ਨੂੰ ਮੱਦੇ ਨਜ਼ਰ ਨਹੀ ਰੱਖਣਾ ਪੈਂਦਾ, ਚੀਰ ਫਾੜ ਕਰਨ ਵਾਲਾ ਤੇ ਕਰਾਉਣ ਵਾਲਾ ਜਰਾ ਵੀ ਸੰਕੋਚ ਨਹੀ ਕਰਦਾ, ਗੁਰਬਾਣੀ ਸਪੱਸ਼ਟ ਕਹਿੰਦੀ ਹੈ ? ਕਾਮਨਿ ਚਾਹੈ ਸੁੰਦਰਿ ਭੋਗੁ ॥ ਪੰ:੧੧੮੭ ॥ ਭਾਂਵੇ ਇਹਨਾਂ ਹੱਦ ਤੋਂ ਵੱਧ ਭੋਗਾਂ ਤੋਂ ਕੁਝ ਸਮਾਂ ਹੀ ਸੁਖ ਪ੍ਰਤੀਤ ਹੁੰਦਾ ਹੈ ਅੰਤ ਭੋਗ ਸੋਗ ਤੇ ਰੋਗ ਦਾ ਕਾਰਣ ਬਣਦੇ ਨੇ ।

0 ਜਿਹੜਾ ਕੰਵਰ ਉਸ ਇਸਤ੍ਰੀ ਨੇ ਸੈਂਕੜਿਆਂ ਵਿਚੋਂ ਸੁੰਦ੍ਰ ਜਵਾਨ ਚੁਣਿਆ ਸੀ ਉਹ ਭੋਗ ਦੀ ਬਲੀ ਚੜ੍ਹਕੇ ਨਿਪੁੰਸਕ-ਨਾਮਰਦ ਹੋ ਕੇ ਘਰੋਂ ਧੱਕ ਦਿਤਾ ਗਿਆ ਸੀ-ਅੰਤ ਉਸ ਨੂੰ ਇਸੇ ਦੋਸ਼ ਕਰਕੇ ਮਾਰ ਮੁਕਾਇਆ ਸੀ ।

✡☚ *ਸਰਬ ਲੋਹ ਜੀ ਦੀ ਸਦਾ ਰਛਿਆ ਹਮਨੈ ॥* ਦੇ ਅਰਥ ਕਰਕੇ ਦੱਸਣ ॥ *ਅਗੈ ਲਿਖਾਰੀ ਦੇ ਦਸਖਤ ॥ ਤ੍ਵ ਪ੍ਰਸਾਦਿ* ਦੇ ਕੀ ਅਰਥ ਹਨ ॥ ਅੱਗੇ ਬਚਿਤ੍ਰ ਨਾਟਕ ਆ ਜਾਂਦਾ ਹੈ ਜਿਸ ਤੇ ਆਦਿ ਵਿਚ-੧ੴ *ਸਤਿਗੁਰ ਪ੍ਰਸਾਦਿ*-ਲਿਖਣ ਦੇ ਕੀ ਅਰਥ ਹਨ ? *ਅਥ ਬਚਿਤ੍ਰ ਨਾਟਕ ਗ੍ਰੰਥ ਲਿਖ੍ਯਤੇ ॥ ਤ੍ਵ ਪ੍ਰਸਾਦਿ*-ਕਿਸ ਨੂੰ ਕਿਹਾ ਹੈ ? ਅਗੇ ਫੇਰ ਸਪਸਟ ਹੈ-*ਸ੍ਰੀ ਮੁਖ ਵਾਕ ਪਾਤਸਾਹੀ ੧੦॥ ਨਮਸਕਾਰ ਸ੍ਰੀ ਖੜਗ ਕੋ ਕਰੌ ਸੋ ਹਿਤੁ ਚਿਤੁ ਲਾਇ ॥* ਇਹ ਨਮਸਕਾਰ ਕਿਸਨੂੰ ਕੀਤੀ ਹੈ ? *ਪੂਰਨ ਕਰੌ ਗ੍ਰੰਥ ਇਹ ਤੁਮ ਮੁਹਿ ਕਰਹੁ ਸਹਾਇ ॥੧॥* ਇਹ ਮੰਗਲਾ ਚਰਨ ਕਿਸ ਅੱਗੇ ਕਰ ਰਹੇ ਹਨ? ਦੇਖੋ ਪੰ:੩੯ ਤੋਂ ੪੭ ਤੱਕ ॥ ਅੱਗੇ ਪੰ:੪੯ ਤੋਂ ੫੨ ਤਕ ☛✡

੧. ਜਦੋਂ ਰਾਜੇ ਨੇ ਉਸ ਦੇ ਕੱਪੜੇ ਲੁਹਾ ਕੇ ਵੇਖਿਆ ।
੨. ਤਾਂ ਉਹੀ ਕੁਝ ਦਿਸਿਆ ਜੋ ਪੁੱਤ੍ਰੀ ਨੇ ਕਿਹਾ ਸੀ ।
੩. ਬਹੁਤ ਧਰਮ ਵੰਤੀ ਉਸ ਨੂੰ ਸਮਝਿਆ ।
੪. ਭਲਾ ਬੁਰਾ ਉਸ ਮੂਰਖ ਨੇ ਕੁਝ ਨਾ ਪਛਾਣਿਆ ॥੧੩॥੧॥
ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਚੌਵੀਵੀਂ ਕਥਾ ਸਮਾਪਤ ॥੩੨੪॥੬੧੦੮॥ਚਲਦਾ॥

---

ਚੌਪਈ ॥੧੯॥੧॥ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਪੱਚੀਵੀਂ ਕਥਾ ਸਮਾਪਤ ॥੩੨੫॥੬੧੨੭॥ਚਲਦਾ॥

੫. ਚੌਪਈ ॥ ਸ੍ਰੀ ਸੁਲਤਾਨ ਸੈਨ ਇਕ ਰਾਜਾ ਸੀ ।
੬. ਜਿਸ ਜਿਹਾ ਕੋਈ ਹੋਰ ਬ੍ਰਹਮਾਂ ਨੇ ਨਹੀਂ ਬਣਾਇਆ।
੭. ਸ੍ਰੀ ਸੁਲਤਾਨ ਦੇਇ ਇਸ ਦੀ ਇਸਤ੍ਰੀ ਸੀ ।
੮. ਜੋ ਗੁਣ ਕਰਕੇ ਤੇ ਰੂਪ ਕਰਕੇ ਬੜੀ ਰੋਸ਼ਨ ਸੀ ॥੧॥
੯. ਉਸਦੇ ਘਰ ਇਕ ਪੁੱਤ੍ਰੀ ਹੋਈ ।
੧੦. ਜਾਣੋ ਜਲ ਰਹੀ ਅਗਨ ਦੀ ਲਾਟ ਹੈ ।
੧੧. ਸ੍ਰੀ ਸੁਲਤਾਨ ਕੁਅਰ ਇਤਨੀ ਰੋਸ਼ਨ ਸੀ ।
੧੨. ਜਿਵੇਂ ਸੋਨਾ ਢਾਲ ਕੇ ਸੰਚੇ ਵਿਚ ਭਰੀ ਹੈ ॥੨॥
੧੩. ਜਿਸ ਵੇਲੇ ਕਾਮ ਦਾ ਜੋਬਨ ਉਸ ਤੇ ਆਇਆ ।
੧੪. ਤਾਂ ਬਚਪਨ ਸਾਰਾ ਚਲਾ ਗਿਆ ।
੧੫. ਅੰਗਾਂ ਵਿਚ ਕਾਮ ਦਾ ਢੋਲ ਵੱਜਣ ਲੱਗਾ ।
੧੬. ਜਗਤ ਵਿਚ ਮਸ਼ਹੂਰ ਹੋ ਗਈ ਉਹ ਇਸਤ੍ਰੀ ॥੩॥
੧੭. ਸੁਨਿ ਸੁਨ ਕੇ ਉਸਦੀ ਸੁੰਦ੍ਰਤਾ ਦੀਆਂ ਬਾਤਾਂ ਉਸਨੂੰ ਵਿਆਹ ਲਈ ਕਈ ਰਾਜ ਕੁਮਾਰ ਆ ਕੇ ਫੁਰਮਾਇਸ਼ਾਂ ਪਉਣ ਲੱਗੇ ।
੧੮. ਜੋ ਇਕ ਅਉਂਦਾ ਹੈ ਦੂਆ ਜਾਂਦਾ ਹੈ ਇਸੇ ਤਰ੍ਹਾਂ ਭੀੜ ਆਉਣ ਜਾਣ ਵਾਲਿਆਂ ਦੀ ਲੱਗ ਗਈ ।
੧੯. ਪਰ ਉਹ ਕਿਸੇ ਨੂੰ ਪਸੰਦ ਨਾ ਕਰੇ ਇਕ ਜੁਆਨ ਉਸ ਨੂੰ ਪਸੰਦ ਆ ਗਿਆ ਜੋ ਐਉਂ ਸੀ-
੨੦. ਜਿਵੇਂ ਕਾਮਦੇਵ ਰੂਪ ਧਰਕੇ ਹੀ ਆ ਗਿਆ ਹੈ ॥੪॥
੨੧. ਉਹ ਰਾਜ ਕੁਮਾਰ ਉਸ ਨੂੰ ਪਸੰਦ ਆ ਗਿਆ ।
੨੨. ਸੇਵਕਣ ਭੇਜ ਕੇ ਉਸ ਨੂੰ ਬੁਲਾ ਲਿਆ ।
੨੩. ਤੇ ਉਸ ਨਾਲ ਹਮ ਬਿਸਤਰ ਹੋਈ ।
੨੪. ਸਵੇਰੇ ਉਸ ਨਾਲ ਸੁਅੰਬਰ ਕਰ ਲਿਆ ॥੫॥
੨੫. ਜਿਸ ਵੇਲੇ ਵਿਆਹ ਉਸ ਨਾਲ ਹੋ ਗਿਆ ।
੨੬. ਬਹੁਤ ਸਾਰੇ ਸਾਲ ਮੁੜ ਕੇ ਉਸ ਨੂੰ ਘਰ ਵਾਪਸ ਨਾ ਜਾਣ ਦਿੱਤਾ ।
੨੭. ਤਰ੍ਹਾਂ-ਤਰ੍ਹਾਂ ਉਸ ਨਾਲ ਅਭੇਦ ਹੁੰਦੀ ।
੨੮. ਮਨ ਦੇ ਵਿਚ ਬੜੀ ਪ੍ਰਸੰਨਤਾ ਵਧਾ ਵਧਾ ਕੇ ॥੬॥
੨੯. ਬਹੁਤ ਦਿਨ ਉਸ ਨਾਲ ਭੋਗੇ- ਬਹੁਤਾ ਕ੍ਰੀੜਤ -
੩੦. ਹੋਣ ਕਰਕੇ ਅਖੀਰ ਓਹ ਬਲ ਹੀਣ ਹੋ ਗਿਆ ।
੩੧. ਜਦ ਉਹ ਰਾਜ ਕੁਮਾਰ ਨਿਪੁੰਸਕ ਹੋ ਗਿਆ ।
੩੨. ਤਦ ਉਸ ਨੂੰ ਦਿਲ ਤੋਂ ਲਾਹ ਦਿੱਤਾ ॥੭॥
੩੩. ਫੇਰ ਹੋਰਾਂ ਨਾਲ ਪ੍ਰੇਮ ਕਰਨ ਲੱਗ ਪਈ ।
੩੪. ਰਾਤ ਦਿਨ ਕਾਮ ਦੀ ਰੀਤ ਵਿਚ ਰਹਿੰਦੀ ।
੩੫. ਪਤੀ ਨੂੰ ਨਿਮਰਦ ਕਹਿਕੇ ਤੋਰ ਦਿੱਤਾ ।
੩੬. ਆਪ ਹੋਰਾਂ ਨਾਲ ਅਭੇਦ ਹੋਣ ਲਗ ਪਏ ॥੮॥
੩੭. ਬਿਰਹ ਰਾਇ ਉਸ ਦਾ ਯਾਰ ਸੀ ।
੩੮. ਜਿਸਦੇ ਨਾਲ ਉਸ ਇਸਤ੍ਰੀ ਦਾ ਪਿਆਰ ਵਧ ਗਿਆ।
੩੯. ਉਸ ਦੇ ਉਤੇ ਮਸਤ ਹੋਈ ਰਹਿੰਦੀ ।
੪੦. ਉਸਦੇ ਵਾਸਤੇ ਭੁਖ ਪਿਆਸ ਦੀ ਪ੍ਰਵਾਹ ਨਾ ਕਰਦੀ ॥੯॥
੪੧. ਇਕ ਦਿਨ ਮਿਤ੍ਰ ਨੇ ਭੰਗ ਪੀ ਲਈ ।
੪੨. ਤੇ ਪੋਸਤ ਦੇ ਨਾਲ ਅਫੀਮ ਵੀ ਖਾ ਲਈ ।
੪੩. ਬਹੁਤ ਦੇਰ ਤਕ ਰਤ ਹੋਣ ਦੇ ਬਾਵਜੂਦ ਖਲਾਸ ਨਾ ਹੋਇਆ ।
੪੪. ਅੱਠ ਪਹਿਰ ਤੱਕ ਉਸ ਨੂੰ ਵਜਾਉਂਦਾ ਰਿਹਾ ॥੧੦॥
੪੫. ਜਦੋਂ ਸਾਰੀ ਰਾਤ ਉਸ ਇਸਤ੍ਰੀ ਨੇ ਅਭੇਦਤਾ ਦਾ ਰਸ ਮਾਣਿਆ ।
੪੬. ਬਹੁਤ ਸਾਰੇ ਆਸਣ ਕਰਕੇ ਖੁਸ਼ੀ ਮਨਾਈ ।
੪੭. ਤਾਂ ਉਸ ਪਰ ਬਹੁਤ ਚਿਤ ਦੇ ਕੇ ਉਸਤੇ ਟਿਕ ਗਈ।
੪੮. ਘਰ ਦੀ ਸਾਰੀ ਸੋਝੀ ਭੁੱਲ ਗਈ ॥੧੧॥
੪੯. ਜੇ ਕੋਈ ਪੁਰਸ ੨ ਘੜੀ ਤੱਕ ਅਭੇਦ ਹੋਵੇ ।
੫੦. ਉਸ ਪਰ ਇਸਤ੍ਰੀ ਬਹੁਤ ਪ੍ਰਸੰਨਤਾ ਕਰਦੀ ਹੈ ।
੫੧. ਪਰ ਜੇ ਕੋਈ ਚਾਰ ਪਹਿਰ ਤਕ ਅਭੇਦ ਹੋਇਆ ਰਹੇ।
੫੨. ਉਹ ਇਸਤ੍ਰੀ ਦੇ ਚਿਤ ਨੂੰ ਕਿਉਂ ਚੰਗਾ ਨਾ ਲੱਗੇ ॥੧੨॥

---

✡☚ ਉਹਨਾਂ ਨੇ ਆਪਣੇ ਖਾਨਦਾਨ ਦਾ ਪ੍ਰੀਚੇ ਦਿੱਤਾ ਹੈ-੭੩ ਤਕ ਉਹਨਾਂ ਦਾ ਆਪਣੇ ਜੰਗਾਂ ਜੁੱਧਾ ਤੇ ਰਾਜ ਸਾਜ ਦਾ ਵਰਣਨ ਹੈ। ਅੱਗੇ ਗ੍ਰੰਥ ਦਾ ਪ੍ਰੀਚੇ ਪੰ: ੭੩ ਤੇ ਦਿੰਦੇ ਹਨ-

*ਸਰਬ ਕਾਲ ਸਭ ਸਾਧ ਉਬਾਰੇ ॥ ਦੁਖੁ ਦੈਕੈ ਦੋਖੀ ਸਭ ਮਾਰੇ ॥ ਅਦਭੁਤਿ ਗਤਿ ਭਗਤਨ ਦਿਖਰਾਈ ॥*
*ਸਭ ਸੰਕਟ ਤੇ ਲਏ ਬਚਾਈ ॥ ਸਭ ਸੰਕਟ ਤੇ ਸੰਤ ਬਚਾਇ ॥ ਸਭ ਕੰਟਕ ਕੰਟਕ ਜਿਮ ਘਾਏ ॥ ਦਾਸ ਜਾਨ ਮੁਰਿ ਕਰੀ ਸਹਾਇ ॥*
ਆਪ ਹਾਥ ਦੇ ਲਮੋ ਬਚਾਇ ॥੨॥ ਅਬ ਜੋ ਜੋ ਮੈ ਲਖੇ ਤਮਾਸਾ ॥ ਸੋ ਸੋ ਕਰੋ ਤੁਮੈ ਅਰਦਾਸਾ ॥ ਜਿਸਦਾ ਸਪੱਸਟ ਹੈ ਕਿ ਗੁਰਦੇਵ ਅੱਖੀਂ ਡਿੱਠੇ ਤਮਾਸ਼ੇ ਦੱਸ ਰਹੇ ਹਨ, ਅਗਲੀ ਪੰਗਤੀ ਨਿੰਮ੍ਰਤਾ ਦੀ ਹੱਦ ਤੇ ਪ੍ਰਭੂ ਦੀ ਕ੍ਰਿਪਾ ਦੀ ਨਜ਼ਰ ਦਾ ਸਦਕਾ ਮੈ ਦੀ ਅਫਲਤਾ ਦਸਦੇ ਕਹਿੰਦੇ ਹਨ:=ਜੋ ਪ੍ਰਭ ਕ੍ਰਿਪਾ ਕਟਾਛ ਦਿਖੈ ਹੈ ॥ ਸੋ ਤਵ ਦਾਸ ਉਚਾਰਤ ਜੈਹੈ ॥੩॥ ਜਿਹ ਜਿਹ ਬਿਧਿ ਮੈ ਲਖੇ ਤਮਾਸਾ ॥ ਚਾਹਤ ਤਿਨ ਕੋ ਕੀਯੋ ਪ੍ਰਕਾਸਾ ॥ ਜੋ ਜੋ ਜਨਮ ਪੂਰਬਲਹੇਰੇ ॥ ਕਹਿਹੋ ਸੁ ਪ੍ਰਭੂ ਪਰਾਕਰਮ ਤੇਰੇ ॥ ਸਰਬ ਕਾਲ ਹੈ ਪਿਤਾ ਹਮਾਰਾ ॥ ਦੇਬਿ ਕਾਲਕਾ ਮਾਤ ਹਮਾਰਾ ॥ ਮਨੂਆ ਗੁਰ ਮੁਰਿ ਮਨਸਾ ਮਾਈ ॥ ਜਿਨਿ ਮੋਕੋ ਸੁਭ ਕ੍ਰਿਆ ਪੜਾਈ ॥੫॥ ਭਾਵਾਰਥ-ਜੋ ਜੋ ਕੌਤਕ ਮੈਂ ਪਹਿਨੇ ਜਨਮਾਂ ਵਿਚ ਤੱਕੇ ਹਨ,

ਹੇ ਪ੍ਰਭੂ ਉਹ ਮੈ ਤੇਰੀ ਕ੍ਰਿਪਾ ਸਦਕਾ ਕਹਿ ਰਿਹਾ ਹਾਂ। ਜੋ ਭੂਤ ਭਵਿੱਖ ਤੇ ਭਵਾਨ ਤਿੰਨੇ ਕਾਲ ਹਰ ਸਮੇ ਮੌਜੂਦ ਰਹਿਣ ਵਾਲਾ ਹੈ ਉਹ ਹੈ ਮੇਰਾ ਪਿਤਾ। ਕਾਲਕਾ ਸਮੇਂ ਦੀ ਦੇਵੀ (ਭਗਉਤੀ) ਕੁਦਰਤ ਰਾਣੀ-ਉਹ ਹੈ ਮੇਰੀ ਮਾਤਾ। ਵਿਰੋਧੀ ਲੋਕ ਮੂਰਖਤਾ ਦੇ ਵੱਸ ਇਸਨੂੰ ਕਾਲਕਾ ਦੇਵੀ ਨਾਲ ਜਾ ਜੋੜਦੇ ਨੇ। ਜਦੋਂ ਗੁਰੂ ਦੀ ਮਤਿ ਲੈਕੇ ਮੇਰਾ ਮਨ ਸੁਧਰ ਗਿਆ ਤਾਂ ਉਹੀ ਮੇਰਾ ਗੁਰੂ ਰੂਪ ਹੋ ਗਿਆ ਤੇ ਸੁਧਰੀ ਹੋਈ ਮਤਿ ਹੀ ਮੇਰੀ ਮਾਤਾ ਬਣ ਗਈ, ਜਿਸ ਨੇ ਮੈਨੂੰ ਸੁਭ ਕਰਮ ਕਰਨ ਦੀ ਪ੍ਰੇਰਨਾ ਦਿੱਤੀ। ਪਰ ਅਣਜਾਣ ਵੀਰ ਮਨਸਾ ਮਾਈ ਨੂੰ ਮਨਸਾ ਦੇਵੀ ਨਾਲ ਜਾ ਜੋੜਦੇ ਹਨ=
*ਜਬ ਮਨਸਾ ਮਨ ਮਯਾ ਬਿਚਾਰੀ ॥ ਗੁਰ ਮਨੂਆ ਕਹ ਕਹ੍ਯੋ ਸੁਧਾਰੀ ॥ ਜੇ ਜੇ ਚਰਿਤ ਪੁਰਾਤਨ ਲਹੇ ॥ ਤੇ ਤੇ ਅਬ ਚਹੀਅਤ ਹੈ ਕਹੇ ॥੬॥*
*ਸਰਬ ਕਾਲ ਕਰੁਣਾ ਤਬ ਭਰੇ ॥ ਸੇਵਕ ਜਾਨਿ ਦਯਾ ਰਸ ਢਰੇ ॥ ਜੋ ਜੋ ਜਨਮੁ ਪੂਰਬਲੋ ਭਯੋ ॥ ਸੋ ਸੋ ਸਭ ਸਿਮਰਣ ਕਰ ਦਯੋ ॥੭॥-*
ਭਾਵ ਹੇ ਸਰਵ ਕਾਲ ਦੇ ਸਵਾਮੀ-ਮੈਨੂੰ ਆਪਣਾ ਸੇਵਕ ਜਾਣਕੇ ਮੇਰੇ ਤੇ ਕਰਣਾ ਰਸ (ਕ੍ਰਿਪਾ ਦਾ ਅੰਮ੍ਰਿਤ) ਬ੍ਰਸਾ ਦਿਉ ਤਾਂਕਿ ਇਹਨਾਂ ਲੇਖਾਂ ਵਿਚੋਂ ਕਰਣਾ ਰਸ ਭਰਿਆ ਜਾਪੇ। ਮੈਨੂੰ ਇਤਨੀ ਬੁਧ ਕਿਥੇ ਸੀ। ਜਿਹੜੇ ਮੈਨੂੰ ਪ੍ਰਭੂ ਨੇ ਯਾਦ ਬਖਸੀ ਹੈ। ਹੇ ਵਾਹਿਗੁਰੂ ਤੂੰ ਤੁਸੀਂ ਸਰਬਕਾਲ ਦਿਆਲੂ ਹੋ (ਲੋਹ) ਅਕਾਲ ਪੁਰਖ ਜੋ ਸਾਰੇ ਸੰਸਾਰ ਨੂੰ ਕੱਟਦਾ ਹੈ ਆਪ ਕਿਸੇ ਤੋਂ ਕੱਟਿਆ ਨਹੀਂ ਜਾਂਦਾ ਹਰ ਵੇਲੇ ਮੈਨੂੰ ਉਸਦੀ ਰੱਛਿਆ ਹੈ। ਜਦ ਮੈਂ ਤਕੜਾ ਹੋ ਕੇ ਉਸ ਦੀ ਸਰਣ ਲਈ ਤਾਂ ਉਸ ਕਿਰਪਾਲੂੰ ਨੇ ਇਹ ਕਥਾ ਲਿਖਵਾਈ ਹੈ। ਹੁਣ ਮੈ ਮਾਣ ਨਾਲ ਫਿਰਦਾ ਹਾਂ ਜੋ ਸਭ ਦਾ ਰਾਜਾ ਹੋ ਗਿਆ ਹਾਂ। ਜਿਵੇਂ ਜਿਵੇਂ ਮੈਨੂੰ ਪਿਛਲੇ ਜਨਮਾ ਦੀ ਯਾਦ ਆਈ। ਉਸ ਤਰਾਂ ਹੀ ਕਹਿ ਕੇ ਇਹ ਗ੍ਰੰਥ ਬਣਾ ਦਿੱਤਾ ਹੈ। ਜਿਸ ਤਰਾਂ ਮੈ ਪਹਿਲਾਂ ਸਤਜੁੱਗ ਨੂੰ ਵੇਖਯਾ। ਪਹਿਲਾ ਦੇਵੀ ਤੇ ਪ੍ਰਸੰਗ ਨੂੰ ਕਿਹਾ ਹੈ।
*ਪਹਿਲੇ ਚੰਡੀ ਚਰਿਤ੍ਰ ਬਣਾਯੋ ॥ ਨਖ ਸਿਖ ਤੇ ਕ੍ਰਮ ਭਾਖ ਸੁਨਾਯੋ ॥ ਛੋਰ ਕਥਾ ਤਬ ਪ੍ਰਥਮ ਸੁਨਾਈ ॥ ਅਬ ਚਾਹਤ ਫਿਰ ਕਰੌਂ ਬਡਾਈ ॥੧੧॥*
ਭਾਵ-ਹੁਣ ਮੈ ਚਾਹੁੰਦਾ ਹਾਂ ਹੇ ਪ੍ਰਭੂ ਤੇਰੀ ਵਡਿਆਈ ਕਰਾਂ। ਇਸ ਲਈ ਪਹਿਲਾਂ- *ੴ ਵਾਹਿਗੁਰੂ ਜੀ ਕੀ ਫਤੇ ॥* ਲਿਖਿਆ ਹੈ-ਫੇਰ ਅੱਗੇ-ਪ੍ਰਭੂ ਦੀ ਵਡਿਆਈ ਦਾ ਮੰਗਲਾਚਾਰ ਕਰਦੇ ਨੇ ਜੋ ਐਉਂ ਹੈ-ਜੋ ਚੰਡੀ ਚਰਿਤ੍ਰ ਦੇ ਆਦਿ ਵਿਚ ਕੀਤਾ ਹੈ।=
*ਆਦਿ ਅਪਾਰ ਅਲੇਖ ਅਨੰਤ ਅਕਾਲ ਅਭੇਖ ਅਲੱਖ ਅਨਾਸਾ ॥ ਕੈ ਸਿਵੰ ਸਕਤ ਦਏ ਸ੍ਰੁਤਿਚਾਰ ਰਜੋ ਤਮ ਸੱਤ ਤਿਹੂ ਪੁਰ ਵਾਸਾ ॥* ☛✡

---

. *ਸਿਵ ਸ਼ਕਤ ਦਾ ਅਰਥ ਸ੍ਰੀ ਅੰਮ੍ਰਿਤਸਰ ਸੋਧ ਕਮੇਟੀ ਦੀ ਛਪੀ ਬੀੜ ਵਿਚ ਪਾਰਬਤੀ ਕੀਤਾ ਹੈ ਜਿਸ ਦੇ ਫਲ ਸਰੂਪ ਵਕਸ਼ੇਪ ਪਾਠਕ ਦੇਵੀ ਹੀ ਸਮਝਦੇ ਹਨ, ਜੋ ਪ੍ਰਮਾਦ ਦਾ ਕਾਰਣ ਬਣ ਜਾਂਦਾ ਹੈ-ਸੰਸਾਰ ਦੀ ਰਚਨਾ ਦੇ ਕਾਰਣ ਪਾਰਬਤੀ ਨਹੀਂ ਦੇਖੋ ਜਪੁਜੀ ਸਾਹਿਬ ਦੀ ਪਉੜੀ ॥੩੦॥ ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ ॥*

[੧]ਰੈਨਿ ਸਕਲ ਤਿਨ ਤਰੁਨਿ ਬਜਾਈ ॥ [੨]ਭਾਂਤਿ ਭਾਂਤਿ ਕੇ ਸਾਥ ਹੰਢਾਈ ॥ [੩]ਆਸਨ ਕਰੇ ਤਰੁਨਿ ਬਹੁ ਬਾਰਾ ॥ [੪]ਚੁੰਬਨਾਦਿ ਨਖ ਘਾਤ ਅਪਾਰਾ ॥੧੩॥ [੫]ਭਾਂਤਿ ਭਾਂਤਿ ਕੇ ਚਤੁਰਾਸਨ ਕਰਿ ॥ [੬]ਭਜਯੋ ਤਾਂਹਿ ਤਰ ਦਾਬਿ ਭੁਜਨ ਭਰਿ ॥ [੭]ਚੁੰਬਨ ਆਸਨ ਕਰਤ ਬਿਚੱਛਨ ॥ [੮]ਕੋਕ ਕਲਾ ਕੋਬਿਦ ਸਭ ਲੱਛਨ ॥੧੪॥ ਦੋਹਰਾ ॥ [੯]ਪੋਸਤ ਸਰਾਬ ਅਫੀਮ ਬਹੁ ਘੋਟਿ ਚੜ੍ਹਾਵਤ ਭੰਗ ॥ [੧੦]ਚਾਰਿ ਪਹਰ ਭਾਮਹਿ ਭਜਾ ਤਊ ਨ ਮੁਚਾ ਅਨੰਗ ॥੧੫॥ ਚੌਪਈ ॥ [੧੧]ਭੋਗ ਕਰਤ ਸਭ ਰੈਨਿ ਬਿਤਾਵਤ ॥ [੧੨]ਦਲਿਮਲਿ ਸੇਜ ਮਲਿਨ ਹ੍ਵੈ ਜਾਵਤ ॥ [੧੩]ਹੋਤ ਦਿਵਾਕਰ ਕੀ ਅਰੁਨਾਈ ॥ [੧੪]ਛੈਲ ਸੇਜ ਮਿਲਿ ਬਹੁਰਿ ਬਿਛਾਈ ॥੧੬॥ [੧੫]ਪੌਢਿ ਪ੍ਰਜੰਕ ਅੰਕ ਭਰਿ ਸੋਊ ॥ [੧੬]ਭਾਂਗ ਅਫੀਮ ਪਿਯਤ ਮਿਲਿ ਦੋਊ ॥ [੧੭]ਬਹੁਰਿ ਕਾਮ ਕੀ ਕੇਲ ਮਚਾਵੈਂ ॥ [੧੮]ਕੋਕ ਸਾਰ ਮਤ ਪ੍ਰਗਟ ਦਿਖਾਵੈਂ ॥੧੭॥ [੧੯]ਕੈਫਨ ਸਾਥ ਰਸਮਸੇ ਹ੍ਵੈ ਕਰਿ ॥ [੨੦]ਪੌਢਿ ਪ੍ਰਜੰਕ ਰਹਤ ਦੋਊ ਸ੍ਵੈ ਕਰਿ ॥ [੨੧]ਬਹੁਰਿ ਜਗੈ ਰਸ ਰੀਤਿ ਮਚਾਵੈਂ ॥ [੨੨]ਕਬਿਤ ਉਚਾਰਹਿ ਧ੍ਰੁਰਪਦ ਗਾਵੈਂ ॥੧੮॥ [੨੩]ਤਬ ਲਗਿ ਬਿਰਹਨਟਾ ਤਾ ਕੋ ਪਤਿ ॥ [੨੪]ਨਿਕਸਯੋ ਆਇ ਤਹਾਂ; ਮੂਰਖ ਮਤਿ ॥ [੨੫]ਤਬ ਤ੍ਰਿਯ ਚਤੁਰ ਚਰਿੱਤ੍ਰ ਬਿਚਰਿਕੈ ॥ [੨੬]ਹਨਯੋ ਤਾਹਿ ਫਾਂਸੀ ਗਰ ਡਰਿਕੈ ॥੧੯॥ [੨੭]ਏਕ ਕੋਠਰੀ ਮਿੱਤ੍ਰ ਛਪਾਯੋ ॥ [੨੮]ਪਤਿਹਿ ਮਾਰਿ ਸੁਰ ਊਚ ਉਘਾਯੋ ॥ [੨੯]ਰਾਜਾ ਪ੍ਰਜਾ ਸਬਦ ਸੁਨਿ ਧਾਏ ॥ [੩੦]ਦੁਹਿਤਾ ਕੇ ਮੰਦਰਿ ਚਲਿ ਆਏ ॥੨੦॥ [੩੧]ਮ੍ਰਿਤਕ ਪਰਯੋ ਤਾ ਕੌ ਭਰਤਾਰਾ ॥ [੩੨]ਰਾਵ ਰੰਕ ਸਭਹੂੰਨ ਨਿਹਾਰਾ ॥ [੩੩]ਪੂਛਤ ਭਯੋ ਤਿਸੀ ਕਹੱ ਰਾਜਨ ॥ [੩੪]ਕਹਾ ਭਈ ਯਾ ਕੀ ਗਤਿ ਕਾਮਨਿ ॥੨੧॥ [੩੫]ਸੁਨਹੁ ਪਿਤਾ ਮੈ ਕਛੂ ਨ ਜਾਨੋ ॥ [੩੬]ਰੋਗ ਯਾਹਿ ਜੋ ਤੁਮੈ ਬਖਾਨੋ ॥ [੩੭]ਅਕਸਮਾਤ੍ ਯਾਕਹੱ ਕਛੁ ਭਯੋ ॥ [੩੮]ਜੀਵਤ ਹੁਤੋ; ਮ੍ਰਿਤਕ ਹ੍ਵੈ ਗਯੋ ॥੨੨॥ [੩੯]ਅਰੁ ਜੌ ਅਬ ਮੋ ਮੈ ਕਛੁ ਸਤ ਹੈ ॥ [੪੦]ਅਰੁ ਜੌ ਸਤਯ ਬੇਦ ਕੌ ਮਤ ਹੈ ॥ [੪੧]ਅਬ ਮੈ ਰੁਦ੍ਰ ਤਪਸਯਾ ਕਰਿਹੌਂ ॥ [੪੨]ਯਾਹਿ ਜਿਯਾਊਂ ਕੈ ਜਰਿ ਮਰਿਹੌਂ ॥੨੩॥ [੪੩]ਤੁਮਹੂੰ ਬੈਠਿ ਯਾਹਿ ਅੰਗਨਾ ਅਬ ॥ [੪੪]ਪੂਜਾ ਕਰਹੁ ਸਦਾ ਸਿਵ ਕੀ ਸਬ ॥ [੪੫]ਮੈ ਯਾ ਕੌ ਇਹ ਘਰ ਲੈ ਜੈਹੌਂ ॥ [੪੬]ਪੂਜਿ ਸਦਾ ਸਿਵ ਬਹੁਰਿ ਜਿਵੈਹੌਂ ॥੨੪॥ [੪੭]ਮਾਤ ਪਿਤਾ ਅੰਗਨਾ ਬੈਠਾਏ ॥ [੪੮]ਨੈਬੀ ਮਹਤਾ ਸਗਲ ਬੁਲਾਏ ॥ [੪੯]ਲੈ ਸੰਗ ਗਈ ਮ੍ਰਿਤਕ ਕਹੱ ਤਿਹੱ ਘਰ ॥ [੫੦]ਰਾਖਯੋ ਥੋ ਜਹਾਂ ਜਾਰ ਛਪਾ ਕਰਿ ॥੨੫॥ [੫੧]ਤਿਹੱ ਘਰ ਜਾਇ ਪਾਟ ਦ੍ਰਿੜ੍ਹ ਦੈ ਕਰਿ ॥ [੫੨]ਰਮੀ ਜਾਰ ਕੇ ਸਾਥ ਬਿਹਸਿ ਕਰਿ ॥ [੫੩]ਨ੍ਰਿਪ ਜੁਤ ਬੈਠ ਲੋਗ ਦ੍ਵਾਰਾ ਪਰਿ ॥ [੫੪]ਭੇਦ ਅਭੇਦ ਨ ਸਕਤ ਬਿਚਰਿ ਕਰਿ ॥੨੬॥

---

i. ਜਿਨ੍ਹਾਂ ਨੂੰ ਗੁਰੂ ਪ੍ਰਮੇਸ਼ਰ ਦਹਾ ਤੇ ਪ੍ਰਤੀਤ ਨਹੀਂ ਓਹ ਮੌਤ ਤੋਂ ਅਵੇਸਲੇ ਹੋ ਕੇ ਝੂਠ ਫਰੇਬ ਤੇ ਕਾਮ ਦੇ ਵਸਿ ਹੋ ਕੇ ਸ਼ਰਾਬ ਕਬਾਬ ਅਫੀਮ ਭੰਗ ਦੇ ਨਸ਼ਿਆਂ ਵਿਚ ਬਦ ਮਸਤ ਹੋ ਕੇ ਪਏ ਊਲ ਜਲੂਲ ਬਕਦੇ ਹਨ। ਕਿਉਂਕਿ ਪ੍ਰਮਦੇਵ ਜਨਮ ਸਮੇ ਤੋਂ ਈ ਇਸ ਜੀਵ ਨੂੰ ਪ੍ਰੀਖਿਆ ਵਿਚ ਪਾ ਕੇ ਐਸਾ ਅਮਲ ਦਾ ਗੋਲਾ ਦਿੰਦਾ ਹੈ ਜਿਸਨੂੰ ਕੂੜ ਕਿਹਾ ਜਾਂਦਾ ਹੈ ਜਿਸ ਦੇ ਨਸ਼ੇ ਵਿਚ ਜੀਵ ਮੌਤ ਨੂੰ ਭੁਲ ਜਾਂਦਾ ਹੈ ਤੇ ਚਾਰ ਦਿਨ ਦੀ ਵਿਸਿਆਂ ਦੇ ਅਲਪ ਸੁਖ ਵਿਚ ਪੈ ਕੇ ਜੋ ਕੁਝ ਵੀ ਨਾਂ ਕਰਨ ਵਾਲਾ ਕੰਮ ਹੋਵੇ ਉਹੋ ਕਰ ਜਾਂਦਾ ਹੈ। ਪਹਿਲਾਂ ਗੁਰਦੇਵ ਕਰਤਾਰ ਕੋਲੋਂ ਇਹਨਾਂ ਇਲਤਾਂ ਤੋਂ ਬਚਣ ਲਈ ਬੇਨਤੀ ਕਰਦੇ ਰਹਿੰਦੇ ਹਨ=

ਧਰਤੀ ਤ ਹੀਰੇ ਲਾਲ ਜੜਤੀ ਪਲੰਘ ਲਾਲ ਜੜਾਉ ॥ ਮੋਹਣੀ ਮੁਖਿ ਮਣੀ ਸੋਹੈ ਕਰੇ ਰੰਗਿ ਪਸਾਉ ॥
ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥ਪੰ:੧੪॥ਮ:੧॥

ਪਰ ਇਹ ਮਤਿ ਤੇ ਇਹ ਪਤਿ ਅਥਵਾ ਇਹ ਧਨ ਤਾਂ ਉਹਨਾਂ ਦੇ ਪੱਲੇ ਹੁੰਦਾ ਹੈ ਜਿਸ ਦੇ ਹਿਰਦੇ ਵਿਚ ਤੇਰਾ ਵਾਸਾ ਹੋਵੇ ਜੈਸਾ ਕਿ=ਤਿਨ ਮਤਿ ਤਿਨ ਪਤਿ ਤਿਨੁ ਧਨੁ ਪਲੈ ਜਿਨ ਹਿਰਦੇ ਰਹਿਆ ਸਮਾਇ ॥ ਪਰ ਜਿਹੜੇ ਤੇਰੀ ਮੇਹਰ ਦੀ ਨਿਗਾਹ ਤੋਂ ਬਾਂਝੇ ਹਨ ਉਹ ਤਾਂ ਨਾਂ ਨਾਮ ਜਪ ਸਕਦੇ ਨੇ ਨਾਂ ਦਾਨ ਕਰ ਸਕਦੇ ਨੇ ਸਗੋਂ ਉਹਨਾਂ ਦੀ ਤਾਂ ਆਹ ਦਿਸ਼ਾ ਹੈ=ਅਮਲੁ ਗਲੋਲਾ ਕੂੜ ਦਾ ਦਿੱਤਾ ਦੇਵਣ ਹਾਰਿ ॥ ਮਤੀ ਮਰਣੁ ਵਿਸਾਰਿਆ ਖੁਸੀ ਕੀਤੀ ਦਿਨ ਚਾਰਿ ॥ ਸਚ ਮਿਲਿਆ ਤਿਨ ਸੋਫੀਆਂ ਰਾਖਣ ਕੋ ਦਰਵਾਰੁ ॥ਪੰ:੧੫॥ਮ:੧॥ ਇਥੇ ਗੁਰਦੇਵ ਨੇ ਇਹ ਤਾਂ ਦੱਸ ਦਿੱਤਾ ਕਿ ਹੇ ਪ੍ਰਮ ਸ਼ਕਤੀ ਜਿਨ੍ਹਾਂ ਤੇ ਤੇਰੀ ਮਿਹਰ ਨਿਗਾਹ ਹੁੰਦੀ ਉਹ ਤੇਰੀਆਂ ਬਖਸ਼ਿਸ਼ਾਂ ਨੂੰ ਪਾ ਕੇ ਤੈਨੂੰ ਭੁੱਲ ਜਾਂਦੇ ਨੇ। ਤੇ ਸੋਫੀ ਪੁਣਾ ਛੱਡ ਕੇ ਬੇ ਪ੍ਰਹੇਜਗਾਰ ਹੋ ਕੇ ਬੇਹੁਦਰੀਆਂ ਕਰਦੇ ਨੇ ਮਾਇਆ ਦੇ ਵਸਿ ਹੋ ਕੇ ਬਿਭਚਾਰ ਤੇ ਬਿਖਨਾਂ ਪਾਪ ਕਮਾਂਦੇ ਨੇ ਪਰ ਇਹ ਨਹੀਂ ਦਸਿਆ ਕਿ ਪਾਪ ਕਿਸ ਤਰਾਂ ਕਮਾਂਦੇ ਨੇ ਉਹ ਦਸਵੇਂ ਰੂਪ ਵਿਚ ਆਪਣੀ ਕਹੀ ਗੱਲ ਨੂੰ ਦਸਵੇਂ ਰੂਪ ਵਿਚ ਸਮਝਾਉਂਦੇ ਨੇ ਕਿ ਜਿਸ ਤਰ੍ਹਾਂ ਅਹ ਰਾਜ ਕੁਮਾਰੀ (ਸੁਲਤਾਨ ਕੁਅਰਿ) ਦਾ ਪ੍ਰਸੰਗ ਦਸ ਰਿਹਾ ਹੈ। ਕਿ ਇਹੋ ਜਿਹੇ ਲੋਕ ਕਿਵੇਂ ਭੋਗ ਵਿਲਾਸ ਤੇ ਨਸ਼ੇ ਅਤੇ ਝੂਠ ਕਿਵੇਂ ਰਾਤ ਨੂੰ ਦਿਨ ਬਣਾ ਦਿੰਦੇ ਨੇ, ਅਤੇ ਪੁੰਨ ਪਾਪ ਤੋਂ ਕਿਵੇਂ ਬੇਖਬਰ ਹੋ ਜਾਂਦੇ ਨੇ ? ਅਤੇ ਕਿਵੇਂ ਹਨੇਰੀ ਰਾਤ ਵਿਚ ਸੂਰਜ ਚੜ੍ਹਿਆ ਵੇਖ ਕੇ ਦੂਜਿਆਂ ਦੀ ਮਤ ਮਾਰ ਦਿੰਦੇ ਨੇ ? ਜਿਸ ਲਈ ਅਗੇ ਗੁਰਦੇਵ ਪਾਠਕਾਂ ਨੂੰ ਸੂਚਤ ਕਰਦੇ ਹਨ=

ਤੂੰ ਵਲਵੰਚ ਲੂਕਿ ਕਰਹਿ ਸਭ ਜਾਣੈ ਜਾਣੀ ਰਾਮ ॥ ਲੇਖਾ ਧਰਮ ਭਇਆ ਤਿਲ ਪੀੜੇ ਘਾਣੀ ਰਾਮ ॥
ਕਿਰਤ ਕਮਾਣੇ ਦੁਖ ਸਹੁ ਪਰਾਣੀ ਅਨਿਕ ਜੋਨਿ ਭ੍ਰਮਾਇਆ ॥ ਮਹਾ ਮੋਹਨੀ ਸੰਗ ਰਤਾ ਰਤਨ ਜਨਮੁ ਗਵਾਇਆ ॥ ਪੰ:੫੪੬ ॥ਮ:੫॥

ਦੇਵੀ ਦੇਵ ਤੇ ਸ੍ਰਿ ਆਦਿਕ ਦੇ ਅੰਧ ਬਿਸਵਾਸੀ ਕਿੰਤੂ ਕਰਨ ਉਕਾ ਨਹੀ ਜਾਣਦੇ ।

੧. ਸਾਰੀ ਰਾਤ ਉਸ ਇਸਤ੍ਰੀ ਨੂੰ ਖੜਕਾਉਂਦਾ ਰਿਹਾ ।
੨. ਤਰ੍ਹਾਂ-ਤਰ੍ਹਾਂ ਉਸ ਨੂੰ ਹੰਡਾਇਆ ।
੩. ਆਸਨ ਕਰ ਕਰ ਕੇ ਬਹੁਤ ਹਾਰ ਗਏ ।
੪. ਚੁਬਨ ਆਦਿ ਨੌਹਾਂ ਦੇ ਨਿਸਾਨ ਬੇਅੰਤ ਸਨ ॥੧੩॥
੫. ਭਾਂਤ-ਭਾਂਤ ਦੇ ਉਹ ਇਸਤ੍ਰੀ ਦੇ ਆਸਨ ਕਰਕੇ ।
੬. ਉਸ ਨੂੰ ਭਜਿਆ ਬਾਹਾਂ ਹੇਠ ਦਬਾ ਕੇ ।
੭. ਚੁੰਬਨ ਆਸਨ ਕਰੇ ਬਹੁਤ ਸਾਰੇ ।
੮. ਕੋਕ ਦੇ ਅਧਾਰ ਤੇ ਸਾਰੇ ਢੰਗ (ਕਿਸਮਾ) ਦੇ ॥੧੪॥
੯. ਪੋਸਤ ਸ਼ਰਾਬ ਅਫੀਮ ਤੇ ਬਹੁਤ ਘੋਟ ਕੇ ਭੰਗ ਪੀਂਦੇ
੧੦. ਚਾਰ ਪਹਿਰ ਇਸਤ੍ਰੀ ਨਾਲ ਅਭੇਦ ਰਹੇ ਪਰ ਕਾਮ ਦਾ ਵੇਗ ਨਾਂ ਘਟਿਆ ॥੧੫॥
੧੧. ਇਸੇ ਤਰਾਂ ਸਾਰੀ ਰਾਤ ਬਤਾ ਦੇਵੇ ।
੧੨. ਦਲ ਮਲ ਕੇ ਬਿਸਤਰ ਵੀ ਮਲੀਨ ਹੋ ਜਾਵੇ ।
੧੩. ਜਿਸ ਵੇਲੇ ਕੁਝ ਸੂਰਜ ਦਾ ਪ੍ਰਕਾਸ਼ ਪਿਆ ।
੧੪. ਉਸ ਛੈਲ ਇਸਤ੍ਰੀ ਨੇ ਮੁੜਕੇ ਵਡਾਈ ਕੀਤੀ ॥੧੬॥
੧੫. ਮੁੜਕੇ ਦੋਵੇ ਇਕ ਦੂਏ ਨਾਲ ਬਗਲਗੀਰ ਹੋ ਕੇ ਸੌਂ ਗਏ ।
੧੬. ਭੰਗ ਅਫੀਮ ਦੋਵੇ ਮਿਲਕੇ ਪੀਂਦੇ ।
੧੭. ਮੁੜਕੇ ਫੇਰ ਕਾਮ ਵਸ ਹੋ ਜਾਂਦੇ ।
੧੮. ਕੋਕ ਦੇ ਅਰਥ ਪ੍ਰਗਟ ਕਰਕੇ ਦਿਖਾਉਣ ॥੭੬॥
੧੯. ਸ਼ਰਾਬ ਦੇ ਨਾਲ ਮਸਤ ਹੋ ਕੇ ।
੨੦. ਪਲੰਘ ਪਰ ਸੌ ਰਹਿੰਦੇ ਦੋਇ ਪੈ ਕੇ ।
੨੧. ਜਦੋਂ ਮੁੜਕੇ ਜਾਗਣ ਤਾਂ ਉਸੇ ਰਸ ਰੀਤ ਵਿਚ ਜੁਟ ਜਾਣ ।
੨੨. ਮਸਤੀ ਦੇ ਵਿਚ ਕਦੇ ਕਵਿਤ ਗਉਂਦੇ ਕਦੇ ਊਟ ਪਟਾਂਗ ਪਦੇ ਗਾਉਂਦੇ ॥੧੮॥
੨੩. ਇਤਨੇ ਨੂੰ ਉਹ ਵਿਚਾਰਾ ਬਿਰਹ ਦੀ ਸੱਟ ਦਾ ਮਾਰਿਆ ਪੁਰਾਣਾ ਪਤੀ ।
੨੪. ਮੂਰਖ ਮਤਿ ਦੇ ਅਧੀਨ ਉਥੇ ਚਲਾ ਗਿਆ ।
੨੫. ਉਸ ਚਲਾਕ ਇਸਤ੍ਰੀ ਨੇ ਇਕ ਢੰਗ ਸੋਚਿਆ ।
੨੬. ਗਲ ਵਿਚ ਫਾਹਾ ਪਾ ਕੇ ਗਲ ਘੁੱਟ ਕੇ ਮਾਰ ਦਿੱਤਾ ॥੧੯॥
੨੭. ਪਤੀ ਨੂੰ ਮਾਰ ਕੇ ਮਿੱਤ੍ਰ ਇਕ ਕੋਠੜੀ ਵਿਚ ਲਕੋ ਦਿੱਤਾ ।
੨੮. ਆਪ ਪਤੀ ਨੂੰ ਮਾਰ ਕੇ ਬੜੀ ਉਚੀ ਕੂਕ ਮਾਰੀ ।
੨੯. ਰਾਜਾ ਤੇ ਪ੍ਰਜਾ ਰੋਣ ਦੀ ਆਵਾਜ ਸੁਣਕੇ ਆ ਗਏ ।
੩੦. ਪੁਤ੍ਰੀ ਦੇ ਘਰ ਵਿਚ ਆ ਗਏ ਚੱਲ ਕੇ ॥੨੦॥
੩੧. ਮਰਿਆ ਪਿਆ ਉਸਦਾ ਭਰਤਾ ।
੩੨. ਛੋਟੇ ਬੜਿਆਂ ਨੇ ਸਭਨੇ ਵੇਖ ਲਿਆ ।
੩੩. ਰਾਜੇ ਨੇ ਉਸ ਨੂੰ ਪੁੱਛਿਆ ।
੩੪. ਕਿ ਐ ਪੁਤ੍ਰੀ! ਇਸ ਨੂੰ ਕੀ ਹੋਇਆ ਸੀ-ਇਸ ਦੀ ਮੌਤ ਕਿਉਂ ਤੇ ਕਿਵੇਂ ਹੋ ਗਈ ਤਾਂ ਉਤਰ ਦਿਤਾ ਕਿ ॥੨੧॥
੩੫. ਐ ਪਿਤਾ! ਤੂੰ ਮੇਰੀ ਗੱਲ ਸੁਣ ਮੈਂ ਇਹ ਕੁਝ ਨਹੀਂ ਜਾਣਦੀ ਕਿ ਇਸ ਨੂੰ ਕੀ ਹੋਇਆ ?
੩੬. ਜਾਂ ਕੀ ਰੋਗ ਸੀ ਜੋ ਮੈਂ ਤੈਨੂੰ ਦੱਸ ਦੇਵਾਂ ।
੩੭. ਐਂਵੇ ਜਰਾਕ ਇਸਨੂੰ ਕੁਝ ਹੋਇਆ ਭਲਾ ਚੰਗਾ ।
੩੮. ਜਿਉਂਦਾ ਰਾਜੀ ਬਾਜੀ ਸੀ ਜਦੋਂ ਪਤਾ ਲੱਗਿਆ ਤਾਂ ਮੌਤ ਹੀ ਹੋ ਗਈ ॥੨੨॥
੩੯. ਪਰ ਜੇ ਮੇਰੇ ਵਿਚ ਕੁਝ ਧਰਮ ਦੀ ਸਤਿਆ ਹੈ ।
੪੦. ਜੇ ਮੇਰੇ ਵਿਚ ਬੇਦ ਦੀ ਸਿਖਯਾ ਦੀ ਸਤਿਆ ਹੈ ।
੪੧. ਤਾਂ ਹੁਣ ਮੈ ਸ਼ਿਵ ਜੀ ਦਾ ਧਿਆਨ ਕਰਾਂਗੀ ।
੪੨. ਜਾਂ ਤਾਂ ਇਸ ਨੂੰ ਜਿਉਂਦਾ ਕਰ ਲਵਾਂਗੀ ਨਹੀ ਤੇ ਇਸਦੇ ਨਾਲ ਸਤੀ ਹੋਕੇ ਸੜ ਮਰਾਂਗੀ ॥੨੩॥
੪੩. ਮੈਂ ਇਸਨੂੰ ਐਸ ਕੋਠੜੀ ਵਿਚ ਲੈ ਜਾਵਾਂਗੀ ।
੪੪. ਸਦਾ ਸ਼ਿਵ ਦੀ ਪੂਜਾ ਕਰਕੇ ਮੁੜਕੇ ਜਿਉਂਦਾ ਕਰਾਂਗੀ ॥੨੪॥
੪੫. ਮਾਤਾ ਪਿਤਾ ਤੇ ਹੋਰ ਸਭ ਨੂੰ ਬਾਹਰ ਵਿਹੜੇ ਵਿਚ ਬੈਠਾ ਦਿੱਤਾ ।
੪੬. ਹੋਰ ਲਾਗੀ ਆਦਿ ਸਾਰੇ ਬੁਲਾ ਲਏ ।
੪੭. ਮੁਰਦੇ ਦੀ ਲਾਸ਼ ਨੂੰ ਯਾਰ ਵਾਲੀ ਕੋਠੜੀ ਵਿਚ ਲੈ ਗਈ
੪੮. ਜਿਸ ਕੋਠੜੀ ਵਿਚ ਯਾਰ ਲਕੋਇਆ ਹੋਇਆ ਸੀ ॥੨੫॥
੪੯. ਉਸ ਕੋਠੜੀ ਵਿਚ ਜਾ ਕੇ ਲਾਸ਼ ਉਪਰ ਕੱਪੜਾ ਪਾ ਕੇ
੫੦. ਯਾਰ ਦੇ ਨਾਲ ਡਟ ਕੇ ਅਭੇਦ ਹੋ ਗਈ ।
੫੧. ਰਾਜਾ ਤੇ ਹੋਰ ਲੋਕ ਜੋ ਦਰਵਾਜੇ ਤੋਂ ਬਾਹਰ ਬੈਠੇ ਸਨ
੫੨. ਉਹ ਕੋਈ ਉਸ ਗੱਲ ਦਾ ਭੇਤ ਜਾਂ ਅਭੇਤ ਨਾ ਜਾਣ ਸਕਿਆ ॥੨੬॥

---

✡☛ *ਦਿਉਸ ਨਿਸਾ ਸਸਿ ਸੂਰ ਕੈ ਦੀਪ ਸੋ ਸ੍ਰਿਸਟਿ ਰਚੀ ਪੰਚ ਤਤ ਪ੍ਰਕਾਸਾ ॥ ਬੈਰ ਬਢਾਇ ਲਰਾਇ ਸੁਰਾ ਸੁਰ ਆਪਹਿ ਦੇਖਤ ਬੈਠ ਤਮਾਸਾ ॥*
ਅਰਥਾਤ ਹੇ ਸਭ ਦੇ ਆਦਿ ਹੇ ਬੇਅੰਤ ਹੇ ਲੇਖਾ ਤੋਂ ਰਹਿਤ ਹੇ ਅੰਤ ਤੋਂ ਰਹਿਤ ਹੇ ਕਾਲ ਤੋਂ ਰਹਿਤ ਹੇ ਭੇਖਾਂ ਤੋਂ ਰਹਿਤ ਹੈ ਨਾਂ ਲਖੇ ਜਾਣ ਵਾਲੇ ਹੇ ਨਾਸ ਤੋਂ ਰਹਿਤ । ਤੇਰੀ ਸ਼ਕਤੀ ਮਾਇਆ ਕੁਦਰਤ ਨੇ ਚਾਰ ਪੁੱਤਰਾਂ ਨੂੰ ਜਨਮ ਦਿੱਤਾ, ਰਜੋ, ਤਮੋ, ਸਤੋ ਆਦਿ ਜਿਨ੍ਹਾਂ ਦਾ ਤਿੰਨਾ ਲੋਕਾਂ ਵਿਚ ਵਾਸਾ ਹੈ ਫੇਰ ਤੇਰੀ ਸ਼ਕਤੀ ਨੇ ਦਿਨ ਤੇ ਰਾਤ ਕਰਨ ਲਈ ਚੰਦ੍ਰਵਾਂ ਤੇ ਸੂਰਜ ਅਤੇ ਦੀਪ ਬਣਾਕੇ ਸ੍ਰਿਸਟੀ ਦੀ ਰਚਨਾ ਕੀਤੀ ਜੋ ਪੰਜਾ ਤੱਤਾਂ ਦਾ ਪ੍ਰਕਾਸ਼ ਰੂਪ ਹੈ । ਦੇਵਤੇ ਤੇ ਦੈਂਤਾ ਵਿਚ ਵੈਰ ਵਧਾਕੇ ਇਹਨਾਂ ਨੂੰ ਲੜਾ ਕੇ ਆਪ ਬੈਠ ਕੇ ਉਹਨਾਂ ਦਾ ਤਮਾਸ਼ਾ ਵੇਖ ਰਿਹਾ ਹੈ । ਆਸ ਹੈ ਇਸ ਥੋੜ੍ਹੇ ਜਿਹੇ ਵਿਚਾਰ ਤੋਂ ਹੀ ਅੰਨੀ ਨਗਰੀ ਬੇਦਾਰ ਰਾਜੇ ਦੇ ਵਸਨੀਕਾਂ ਨੂੰ ਪ੍ਰਕਾਸ਼ ਹੋ ਜਾਇਗਾ ਕਿ ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ ਦੇ ਉਚਰੇਤਾ ਦੀ ਇਸਟ ਦੇਵ ਕੌਣ ਸੀ ਤੇ ਮੰਗਲਾ ਚਰਨ ਕਿਸ ਦੇ ਕੀਤੇ ਹੋਇ ਹਨ ? ਜੇ ਸਾਰੇ ਗ੍ਰੰਥ ਦੇ ਮੰਗਲਾਚਰਨ ਦਿੱਤੇ ਜਾਣ ਤਾਂ ਇਕ ਵੱਡਾ ਗ੍ਰੰਥ ਤਿਆਰ ਹੋ ਸਕਦਾ ਹੈ ਇਸ ਲਈ ਕੜਾਹੇ ਵਿਚੋਂ ਇਕੋ ਚੌਲ ਟੋਹ ਕੇ ਵੇਖ ਲੈਣਾ ਕਾਫੀ ਹੁੰਦਾ ਹੈ-ਦੇਖੋ ਕ੍ਰਿਸਨਾਵਤਾਰ ਦੇ ਅੰਤ ਵਿਚ ਇਹ ਸਵੈਯਾ ॥
*ਧੰਨ ਜੀਓ ਤਿਹ ਕੋ ਜਗ ਮੈ ਮੁਖ ਤੇ ਹਰਿ ਚਿੱਤ ਮੈ ਜੁਧ ਬਿਚਾਰੈ ॥*
ਦੇਹ ਅਨਿੱਤ ਨ ਨਿੱਤ ਰਹੈ ਜਸੁ ਨਾਵ ਚੜੈ ਭਵ ਸਾਗਰ ਤਾਰੈ ॥ ਪੰ:੫੭੦॥ ਅੰਕ ੨੪੯੨॥
ਗੁਰੂ ਜੀ ਨੇ ਉਹਨਾਂ ਹੀ ਪ੍ਰਸੰਗਾਂ ਨੂੰ ਚੁਣਿਆ ਜਿਸ ਵਿਚ ਧਰਮ ਜੁੱਧ ਦਾ ਸਵਾਲ ਹੋਵੇ ਸੂਰਵੀਰ ਬਹਾਦਰੀ ਤੇ ਅਣਖ ਦਾ ਸਵਾਲ ਹੋਵੇ । ਚੋਰ ਜਾਰ ਠੱਗ ਝੂਠ ਦਾ ਪ੍ਰਹਾਰ ਹੋਵੇ, ਪ੍ਰੇਮਾ ਭਗਤੀ ਸੱਚ ਦਾ ਅਜ਼ਹਾਰ ਹੋਵੇ ਤਾਂਕਿ ਪੜਨ ਸੁਣਨ ਵਾਲਾ ਅਗਿਆਨ ਦੀ ਨੀਂਦ ਤੋਂ ਬੇਦਾਰ ਹੋਵੇ । ਰਾਮਾ ਵਤਾਰ ਦੇ ਪ੍ਰਸੰਗ ਦੇ ਅੰਤ ਵਿਚ ਸਪੱਸਟ ਕਰ ਦਿੱਤਾ ਗਿਆ ਹੈ-
*ਦੋਹਰਾ-ਨੇਤ੍ਰ ਤੁੰਗ ਕੇ ਚਰਨ ਤਰ ਸਤਦ੍ਰਵ ਤੀਰ ਤਰੰਗ ॥ ਸ੍ਰੀ ਭਾਗਵਤ ਪੂਰਨ ਕੀਯੋ ਰਘੁਵਰ ਕਥਾ ਪ੍ਰਸੰਗ ॥ਪੰ:੨੫੪*
ਸਾਧ ਅਸਾਧ ਜਾਨੋ ਨਹੀ ਬਾਦ ਸੁਬਾਦ ਬਿਬਾਦ ॥ ਗ੍ਰੰਥ ਸਕਲ ਪੂਰਣ ਕੀਯੋ ਭਗਵਤ ਕ੍ਰਿਪਾ ਪ੍ਰਸਾਦਿ ॥੮੬੨॥
ਨੋਟ-ਇਸ ਬਾਣੀ ਦੇ ਕਿਤਨੇ ਛੰਦ ਹਨ ਕਿਤਨੇ ਸਵੈਯੇ ਤੇ ਕਿਤਨੇ ਦੋਹਰੇ ਜਾਂ ਚੌਪੀਆਂ ਮੈ ਬੂਟਿਆ ਦੀ ਗਿਣਤਰ ਦਾ ਆਦੀ ਨਹੀ ਗੁਣ ਤੇ ਅਵਗੁਣ ਹਾਸਲ ਕਰੋ । ਭ੍ਰਮ ਭੇਦ ਬਿਸਮਾਦ ਲਈ ਕੋਈ ਥਾਂ ਨਹੀ ਸਪੱਸ਼ਟ ਆਪਣਾ ਨਾਮ ਦੱਸ ਦਿੱਤਾ ਹੈ ।
*ਸ੍ਵੈਯਾ-ਪਾਇ ਗਹੇ ਜਬ ਤੇ ਤੁਮਰੇ ਤਬ ਤੇ ਕੋਊ ਆਖ ਤਰੇ ਨਹੀ ਆਨਯੋ ॥ ਰਾਮ ਰਹੀਮ ਪੁਰਾਨ ਕੁਰਾਨ ਅਨੇਕ ਕਹੈ ਮਤ ਏਕ ਨ ਮਾਨਯੋ ॥—*
ਸਿੰਮ੍ਰਿਤਿ ਸਾਸਤ੍ਰ ਬੇਦ ਸਬੈ ਬਹੁ ਭੇਦ ਕਹੈ ਹਮ ਏਕ ਨ ਜਾਨਿਯੋ ॥ ਸ੍ਰੀ ਅਸਪਾਨ ਕ੍ਰਿਪਾ ਤੁਮਰੀ ਕਰਿ ਮੈ ਨ ਕਹਯੋ ਸਬ ਤੋਹਿ ਬਖਾਨਯੋ ॥੮੬੩॥
ਦੋਹਰਾ ॥ ਸਗਲ ਦੁਆਰ ਕਉ ਛਾਡਿ ਕੈ ਗਹਯੋ ਤੁਹਾਰੋ ਦੁਆਰ ॥ ਬਾਂਹਿ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ ॥੮੬੪॥ ਪੰ:੨੫੪॥
ਬੁਧੀਜੀਵੀ ਮਹਾਂ ਪੁਰਸ਼ ਤੇ ਵਿਦਵਾਨ ਸੱਜਨ ਵਿਚਾਰ ਲੈਣ ਕਿ ਗੋਬਿੰਦ ਦਾਸ ਕਿਸ ਕਵੀ ਦਾ ਨਾਮ ਹੈ ਅਤੇ ਇਸ ਗ੍ਰੰਥ ਦੇ ਲੇਖਕ ਦਾ ਨਿਸਚਾ ਕੀ ਹੈ ? ਸ੍ਰੀ ਅਸਪਾਨ ਕਿਹੜੇ ਅਵਤਾਰ ਦਾ ਨਾਮ ਹੈ ? ਕੀ ਅਵਤਾਰਾਂ ਦਾ ਜੀਵਨ ਇਤਿਹਾਸ ਵਾਚਣਾ ਗੁਨਾਂਹ ਹੈ ਜਾਂ ਅਵਤਾਰ ਕਿਸੇ ਬਦਰੂਹ ਦਾ ਨਾਮ ਹੈ ਜਿਸ ਤੋਂ ਵਿਰੋਧੀ ਦਲਾਂ ਨੂੰ ਖਤ੍ਰਾ ਪੈਦਾ ਹੋ ਗਿਆ ਹੈ ? ਆਦਿ ਬਾਣੀ ਦਸਮ ਬਾਣੀ ਅੰਮ੍ਰਿਤ ਹੈ ਪਰ ਜਦੋਂ ਤੱਕ ਸ਼ਬਦ ਦਾ ਭੇਤ ਸਮਝ ਵਿਚ ਨਹੀਂ ਆਇਆ ਉਦੋਂ ਤਕ ਖਤ੍ਰਾ ਹੀ ਖਤ੍ਰਾ ਹੈ ਸਤਿਗੁਰਾਂ ਦਾ ਪਾਵਨ ਬਚਨ ਹੈ:—
*ਜਿਹਵਾ ਰੰਗਿ ਨਹੀ ਹਰਿ ਰਾਤੀ ਜਬ ਬੋਲੈ ਤਬ ਫੀਕੇ ॥ ਸੰਤ ਜਨਾਂ ਕੀ ਨਿੰਦਾ ਵਿਆਪਸਿ ਪਸੂ ਭਏ ਕਦੇ ਹੋਹਿ ਨੀਕੇ ॥੨॥*
*ਅੰਮ੍ਰਿਤ ਦਾ ਰਸੁ ਵਿਰਲੀ ਪਾਇਆ ਸਤਿਗੁਰ ਮੇਲਿ ਮਿਲਾਏ ॥ ਜਬ ਲਗੁ ਸਬਦ ਭੇਦੁ ਨਹੀ ਆਇਆ ਤਬ ਲਗੁ ਕਾਲੁ ਸੰਤਾਏ ॥੩॥ ਪੰ:੧੧੨੬॥ ਮ:੧॥*
ਇਹ ਇਕ ਪ੍ਰਮ ਪਿਤਾ ਦੀ ਖੇਡ ਹੈ, ਕੌਤਕ ਹੈ, ਜੋ ਅਸਚਰਜ ਲੀਲਾ ਹੈ ਜਿਸ ਬਾਰੇ ਫਰਮਾਣ ਹੈ-
*ਆਪੇ ਦੈਤ ਲਾਇ ਦਿਤੇ ਸੰਤ ਜਨਾ ਕਉ ਆਪੇ ਰਾਖਾ ਸੋਈ ॥ ਜੋ ਤੇਰੀ ਸਦਾ ਸਰਣਾਈ ਤਿਨ ਮਨ ਦੁਖੁ ਨ ਹੋਈ ॥੧੧੩੩॥ਮ:੩॥*
ਇਸ ਲੀਲਾ ਨੂੰ ਜਾਨਣ ਲਈ ਬਹੁਤ ਲੋੜ ਹੈ-ਪੁਰਾਣੀਆਂ ਇਤਿਹਾਸਕ ਪੋਥੀਆਂ ਦਾ ਅਧਿਐਨ ਕਰਨਾ ਉਸ ਤੋਂ ਪ੍ਰੇਰਨਾ ਲੈ ਕੇ ਪ੍ਰਮੇਸ਼ਰ ਦਾ ਪ੍ਰੇਮ ਤੇ ਭੈ ਦੀ ਵੱਟੀ-ਵੱਟਕੇ ਇਸ ਤਨ ਰੂਪੀ ਦੀਵੇ ਵਿਚ ਰੱਖੀ ਜਾਵੇ । ਅਤੇ ਉਸ ਵਿਚ ਸਤ (ਸਚ) ਨੂੰ ਸਮਝਣ ਦੀ ਲੋ ਜਗਾ ਲਈ ਜਾਵੇ । ਇਹ ਹੈ ਇਸ ਤਨ ਰੂਪੀ ਦੀਵੇ ਦੇ ਜਗਾਉਣ ਦਾ ਢੰਗ । ਇਹ ਤਨ ਰੂਪੀ ਦੀਵਾ ਐਓਂ ਹੀ ਜਾਗਦਾ ਹੈ, ☛✡

[੧]ਤੇ ਸਭ ਹੀ ਜਿਯ ਮੈ ਅਸ ਜਾਨੈ ॥ [੨]ਸੁਤਾ ਸਿਵਹਿ ਪੂਜਤ ਅਨੁਮਾਨੈ ॥
[੩]ਯਾ ਕੀ ਆਜੁ ਸੱਤਤਾ ਲਹਿ ਹੈਂ ॥ [੪]ਭਲੀ ਬੁਰੀ ਬਤਿਯਾ ਤਬ ਕਹਿ ਹੈਂ ॥੨੭॥
[੫]ਜੋ ਯਹ ਕੁਅਰਿ ਰੁਦ੍ਰ ਸੋਂ ਰਤ ਹੈ ॥ [੬]ਜੌਂ ਯਹ ਤਿਹੱ ਚਰਨਨ ਮੈਂ ਮਤ
ਹੈ ॥ [੭]ਤੌਂ ਪਤਿ ਜੀਵਤ ਬਾਰ ਨ ਲਗਿ ਹੈ ॥ [੮]ਸਿਵ ਸਿਵ ਭਾਖਿ ਮ੍ਰਿਤਕ
ਪੁਨਿ ਜਗਿ ਹੈ ॥੨੮॥ [੯]ਇਤ ਏ ਦ੍ਵਾਰ ਬਿਚਾਰ ਬਿਚਾਰਤ ॥ [੧੦]ਉਤ ਤ੍ਰਿਯ
ਸੰਗ ਭੀ ਜਾਰ ਮਹਾ ਰਤ ॥ [੧੧]ਜਯੋਂ ਜਯੋਂ ਲਪਟਿ ਚੋਟ ਚਟਕਾਵੈ ॥ [੧੨]ਤੇ
ਜਾਨੇ ਵਹ ਗਾਲ੍ਹ ਬਜਾਵੈ ॥੨੯॥ [੧੩]ਤਹਾਂ ਖੋਦਿ ਭੂ ਤਾ ਕੋ ਗਾਡਾ ॥ [੧੪]ਬਾਹਰ
ਹਾਡ ਗੋਡ ਨਹਿ ਛਾਡਾ ॥ [੧੫]ਅਪਨੇ ਸਾਥ ਜਾਰ ਕਹ ਧਰਿਕੈ ॥ [੧੬]ਲੈ ਆਈ
ਇਹੱ ਭਾਂਤਿ ਉਚਰਿਕੈ ॥੩੦॥ [੧੭]ਜਬ ਮੈਂ ਧਯਾਨ ਰੁੱਦ੍ਰ ਕੋ ਧਰਿਯੋ ॥ [੧੮]ਤਬ
ਸਿਵ ਅਸ ਮੁਰ ਸਾਥ ਉਚਰਿਯੋ ॥ [੧੯]ਬਰੰਬ੍ਰਹ ਪੁਤ੍ਰੀ ਮਨ ਭਾਵਤ ॥ [੨੦]ਜੋ
ਇਹ ਸਮੈਂ ਹ੍ਰਿਦੈ ਮਹਿ ਆਵਤ ॥੩੧॥ [੨੧]ਤਬ ਮੈਂ ਕਹਯੋ ਜਿਯਾਇ ਦੇਹੁ
ਪਤਿ ॥ [੨੨]ਜੋ ਤੁਮਰੇ ਚਰਨਨ ਮਹਿ ਮੁਰ ਮਤਿ ॥ [੨੩]ਤਬ ਇਹੱ ਭਾਂਤਿ ਬਖਾਨਯੋ
ਸਿਵ ਬਚ ॥ [੨੪]ਸੋ ਤੁਮ ਸਮਝਿ ਲੇਹੁ ਭੂਪਤਿ ਸਚ ॥੩੨॥ ਦੋਹਰਾ ॥ [੨੫]ਤਾਂ
ਤੇ ਅਤਿ ਸੁੰਦਰ ਕਰੋ; ਵਾ ਤੇ ਬੈਸ ਕਿਸੋਰ ॥ [੨੬]ਨਾਥ ਜੀਯੋ ਸ੍ਰੀ ਸੰਭੁ ਕੀ
ਕ੍ਰਿਪਾ ਦ੍ਰਿਸਟਿ ਕੀ ਕੋਰ ॥੩੩॥ ਚੌਪਈ ॥ [੨੭]ਸਭਹਿੰਨ ਬਚਨ ਸਤਿ ਕਰਿ
ਜਾਨਾ ॥ [੨੮]ਸਿਵ ਕੋ ਸੱਤ ਬਚਨ ਅਨਮਾਨਾ ॥ [੨੯]ਤਬ ਤੇਂ ਤਜਿ ਸੁੰਦਰਿ
ਜਿਯ ਤ੍ਰਾਸਾ ॥ [੩੦]ਨਿਤਿ ਪ੍ਰਤਿ ਤਾ ਸੌ ਕਰਤ ਬਿਲਾਸਾ ॥੩੪॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਛੱਬੀਸ ਚਰਿਤ੍ਰ
ਸਮਾਪਤ ਮਸਤੁ ਸੁਭ ਮਸਤੁ ॥੩੨੬॥੬੧੬੧॥ ਅਫਜੂੰ ॥

ਚੌਪਈ ॥ [੩੧]ਗਹਰਵਾਰ ਰਾਜਾ ਇਕ ਅਤਿ ਬਲ ॥ [੩੨]ਕਬੈ ਨ ਚਲਯਾ; ਪਰੀ
ਹਲਾਚਲ ॥ [੩੩]ਗੂੜ੍ਹ ਮਤੀ ਨਾਰੀ ਤਾ ਕੇ ਘਰ ॥ [੩੪]ਕਹੀ ਨ ਪਰਤ ਪ੍ਰਭਾ
ਤਾ ਕੀ ਬਰ ॥੧॥ [੩੫]ਤਹੱ ਇਕ ਹੁਤੋ ਸਾਹ ਬਡਭਾਗੀ ॥ [੩੬]ਰੂਪਵਾਨ ਗੁਨਵਾਨ
ਨੁਰਾਗੀ ॥ [੩੭]ਸੁਕਚਮਤੀ ਦੁਹਿਤਾ ਤਾ ਕੇ ਘਰ ॥ [੩੮]ਪ੍ਰਗਟ ਭਈ ਜਨੁ ਕਲਾ
ਕਿਰਣਿਧਰ ॥੨॥ [੩੯]ਇਕ ਤਹਾਂ ਬੈਪਾਰੀ ਆਯੋ ॥ [੪੦]ਅਮਿਤ ਦਰਬ ਨਹਿ ਜਾਤ
ਗਨਾਯੋ ॥ [੪੧]ਜਵੱਤ੍ਰਿ ਜਾਇਫਰ ਉਸਟੈ ਭਰੇ ॥ [੪੨]ਲੌਂਗ ਲਾਯਚੀ ਕਵਨ
ਉਚਰੇ ॥੩॥ [੪੩]ਉਤਰਤ ਧਾਮ ਤਵਨ ਕੇ ਭਯੋ ॥ [੪੪]ਮਿਲਬੇ ਕਾਜ ਸਾਹ ਸੰਗ
ਗਯੋ ॥ [੪੫]ਦੁਹਿਤਾ ਘਾਤ ਤਵਨ ਕੀ ਪਾਈ ॥ [੪੬]ਸਕਲ ਦਰਬੁ ਤਿਹ ਲਿਯੋ
ਚੁਰਾਈ ॥੪॥ [੪੭]ਮਾਤ੍ਰਾ ਗ੍ਰਿਹ ਕੀ ਸਕਲ ਨਿਕਾਰਿ ॥ [੪੮]ਦਈ ਬਹੁਰਿ ਤਹੱ
ਆਗਿ ਪ੍ਰਜਾਰ ॥ [੪੯]ਰੋਵਤ ਸੁਤਾ; ਪਿਤਾ ਪਹਿ ਆਈ ॥ [੫੦]ਜਰਯੋ ਧਾਮ ਕਹਿ
ਤਾਂਹਿ ਸੁਨਾਈ ॥੫॥ [੫੧]ਸੁਨ ਤ੍ਰਿਯ ਬਚਨ ਸਾਹ ਦ੍ਵੈ ਧਾਏ ॥ [੫੨]ਘਰ ਕੋ ਮਾਲ

---

✡☛ ਗੁਰੂ ਜੀ ਕਹਿੰਦੇ ਹਨ ਕਿ ਭਾਈ ਇਸ ਤਰ੍ਹਾਂ ਅਗਿਆਨ ਦਾ ਹਨੇਰਾ ਦੂਰ ਕਰਕੇ ਚਾਨਣਾ ਕਰੋ ਮਾਲਿ ਤਾਂ ਹੀ ਮਿਲੇਗਾ । ਇਥੇ ਕੱਟੜ ਪੰਥੀ ਹੋਣ ਦੀ ਗੁੰਜਾਇਸ ਨਹੀਂ ।

*ਪਥੀ ਪੁਰਾਣ ਕਮਾਈਐ ॥ ਭਉ ਵਟੀ ਇਤੁ ਤਨਿ ਪਾਈਐ ॥ ਸਚੁ ਬੂਝਣੁ ਆਣਿ ਜਲਾਈਐ ॥੨॥*
*ਇਹੁ ਤੇਲ ਦੀਵਾ ਇਉ ਜਲੈ ॥ ਕਰਿ ਚਾਨਣੁ ਸਾਹਿਬੁ ਤਉ ਮਿਲੈ ॥ਪੰ:੨੫॥ਮ:੧॥*

ਸ੍ਰੀ ਗੁਰੂ ਅਰਜਨ ਦੇਵ ਜੀ ਬਾਣੀ ਦੇ ਬੋਹਿਥ ਆਹ ਕਦੇ ਨਾਂ ਲਿਖਦੇ ਜੇ ਉਹਨਾਂ ਨੂੰ ਅਵਤਾਰ ਵਾਦ ਦੇ ਸਰਪ ਦੇ ਡੱਸਣ ਦਾ ਭੈ ਹੁੰਦਾ ।
*ਗੁਰਮੁਖਿ ਮਧੁਸੂਦਨ ਨਿਸਤਾਰੇ ॥ ਗੁਰਮੁਖਿ ਸੰਗੀ ਕ੍ਰਿਸਨ ਮੁਰਾਰੇ ॥ ਦਇਆਲ ਦਮੋਦਰੁ ਗੁਰਮੁਖਿ ਪਾਈਐ ਹੋਰਤ ਕਿਤੈ ਨ ਭਾਤੀ ਜੀਉ ॥੨॥ ਨਿਰਾਹਾਰੀ ਕੇਸਵ ਨਿਰਵੈਰਾ ॥ ਕੋਟ ਜਨਾ ਜਾਕੇ ਪੂਜਹਿ ਪੈਰਾ ॥ ਗੁਰਮੁਖਿ ਹਿਰਦੈ ਜਾਕੈ ਹਰਿ ਹਰਿ ਸੋਈ ਭਗਤੁ ਇਕਾਤੀ ਜੀਉ ॥ ਪੰ:੯੮॥ਮ:੫॥*
ਆਉ-ਇਸ ਤੇ ਵਿਚਾਰ ਕਰੀਯੇ-ਗੁਰੂ ਬਾਣੀ ਵਿਚ ਕ੍ਰਿਸਨ ਨੂੰ ਗੁਰਮੁਖ ਦੀ ਪਦਵੀ ਹਾਸਲ ਹੈ ਮਧੂ ਨਾਮ ਦੇ ਰਾਖਸ਼ਸ ਨੂੰ ਕ੍ਰਿਸ਼ਨ ਨੇ ਮਾਰਿਆ ਸੀ ਜਿਸ ਕਰਕੇ ਕ੍ਰਿਸ਼ਨ ਨੂੰ (ਮਧ ਸੂਧਨ) ਕਿਹਾ ਜਾਂਦਾ ਹੈ ਕ੍ਰਿਸ਼ਨ ਨੇ ਉਸ ਰਾਖਸ਼ਸ਼ ਨੂੰ ਮਾਰ ਕੇ ਉਸਦਾ ਉਧਾਰ ਕਰ ਦਿੱਤਾ ਸੀ ਮੁਰ-ਰਾਖਸ਼ਸ਼ ਨੂੰ ਮਾਰਨ ਕਰਕੇ ਕ੍ਰਿਸ਼ਨ ਨੂੰ (ਮੁਰਾਰੇ-ਮੁਰਾਰੀ) ਕਿਹਾ ਜਾਂਦਾ ਹੈ, ਕ੍ਰਿਸ਼ਨ ਨੂੰ ਹਰਿ ਵੀ ਕਿਹਾ ਜਾਂਦਾ ਹੈ । ਜਿਸ ਦਾ ਕੇਂਦਰੀ ਭਾਵ ਹੈ ☛✡

੧. ਓਹ ਸਾਰੇ ਹੀ ਆਪਣੇ ਦਿਲ ਵਿਚ ਇਹ ਜਾਣਦੇ ਸਨ।
੨. ਕਿ ਸਾਡੀ ਪੁੱਤ੍ਰੀ ਸਿਵ ਜੀ ਨੂੰ ਪੂਜ ਕੇ ਉਸ ਨੂੰ ਮਨਾ ਰਹੀ ਹੈ ।
੩. ਇਸ ਦਾ ਅੱਜ ਸਤ ਧਰਮ ਦਾ ਪ੍ਰਚਾ ਲਵਾਂਗੇ ਤਾਂ
੪. ਫੇਰ ਹੀ ਕੋਈ ਭਲੀ ਬੁਰੀ ਗੱਲ ਕਹਾਂਗੇ ॥੨੭॥
੫. ਜੇ ਇਹ ਕੁਮਾਰੀ ਸਿਵ ਜੀ ਨਾਲ ਅਭੇਦ ਹੈ ।
੬. ਜੇ ਇਸਦੀ ਸ਼ਿਵ ਜੀ ਦੇ ਚਰਨਾਂ ਨਾਲ ਪਿਆਰ ਹੈ ।
੭. ਫੇਰ ਤਾਂ ਇਸ ਪਤੀ ਨੂੰ ਜਿਊਣ ਲਗਿਆਂ ਕੋਈ ਦੇਰ ਨਹੀਂ ਲੱਗਣੀ ।
੮. ਸ਼ਿਵ-ਸ਼ਿਵ ਕਹਿੰਦਾ ਹੋਇਆ ਮੁਰਦਾ ਜੀ ਪਵੇਗਾ ॥੨੮॥
੯. ਇਸ ਤਰ੍ਹਾਂ ਦੀਆਂ ਦੁਆਰ ਤੋਂ ਬਾਹਰ ਬੈਠੇ ਲੋਕ ਵਿਚਾਰਾਂ ਵਿਚਾਰਦੇ ਸਨ ।
੧੦. ਉਧਰ ਉਸ ਇਸਤ੍ਰੀ ਨਾਲ ਪ੍ਯਾਰ ਮਹਾਂ ਰਤ ਸੀ ।
੧੧. ਜਿਉਂ-ਜਿਉਂ ਉਹ ਇਕ ਦੂਜੇ ਨਾਲ ਲਪਟ ਕੇ ਚੋਟ ਕਰਦੇ।
੧੨. ਤਾਂ ਬਾਹਰ ਬੈਠੇ ਲੋਕ ਸਮਝਦੇ ਕਿ ਉਹ ਇਸਤ੍ਰੀ ਮੰਤ੍ਰ ਪੜ ਰਹੀ ਹੈ ॥੨੯॥
੧੩. ਉਥੇ ਕੋਠੜੀ ਦੇ ਅੰਦਰ ਟੋਆ ਪੁੱਟਕੇ ਮੁਰਦੇ ਨੂੰ ਉਸ ਵਿਚ ਦੱਬ ਦਿੱਤਾ ।
੧੪. ਬਾਹਰ ਉਸਦਾ ਹਡ ਗੋਡਾ ਕੋਈ ਨਾ ਰਹਿਣ ਦਿੱਤਾ
੧੫. ਉਸ ਦੇ ਕੱਢ ਕੇ ਬਸਤ੍ਰ ਯਾਰ ਦੇ ਪਾ ਦਿੱਤੇ-ਅਤੇ ਉਸਨੂੰ-
੧੬. ਨਾਲ ਲੈ ਆਈ ਇਸ ਤਰ੍ਹਾਂ ਕਹਿ ਕੇ ॥੩੦॥
੧੭. ਕਿ ਜਦੋਂ ਮੈਂ ਸ਼ਿਵ ਜੀ ਦਾ ਧਿਆਨ ਕੀਤਾ-
੧੮. ਤਾਂ ਸ਼ਿਵ ਜੀ ਨੇ ਆ ਕੇ ਮੈਨੂੰ ਇਸ ਤਰ੍ਹਾਂ ਕਿਹਾ -
੧੯. ਐ ਪੁੱਤ੍ਰੀ! ਮਨ ਭਾਉਂਦਾ ਵਰ ਮੰਗ ਉਹ ਮਿਲੇਗਾ ।
੨੦. ਜੋ ਵੀ ਇਸ ਵੇਲੇ ਤੇਰੇ ਦਿਲ ਵਿਚ ਆਉਂਦਾ ਹੈ ॥੩੧॥
੨੧. ਤਾਂ ਮੈ ਕਿਹਾ ਕਿ ਮੇਰਾ ਪਤੀ ਜਿਉਂਦਾ ਕਰ ਦੇਹ ।
੨੨. ਜੇ ਮੇਰਾ ਦਿਲ ਤੁਹਾਡੇ ਚਰਨਾ ਵਿਚ ਜੁੜਿਆ ਹੈ ।
੨੩. ਤਾਂ ਸ਼ਿਵ ਜੀ ਨੇ ਇਸ ਤਰ੍ਹਾਂ ਬਚਨ ਕਿਹਾ ।
੨੪. ਜਿਸ ਨੂੰ ਐ ਰਾਜਾ ਤੂੰ ਸੱਚ ਮੰਨ ਲੈ ॥੩੨॥
੨੫. ਮੈ ਸ਼ਿਵ ਜੀ ਨੂੰ ਕਿਹਾ ਕਿ ਮੇਰੇ ਪਤੀ ਨੂੰ ਬਹੁਤ ਸੁੰਦਰ ਬਣਾ ਦਿਓ-ਅੱਗੇ ਨਾਲੋਂ ਬਹੁਤ ਸੋਹਣਾ ।
੨੬. ਪਤੀ ਮੇਰਾ ਜਿਉਂਦਾ ਹੋ ਗਿਆ ਸ਼ਿਵ ਜੀ ਦੀ ਕ੍ਰਿਪਾ ਦ੍ਰਿਸ਼ਟੀ ਦੀ ਨਿਗਾਹ ਨਾਲ ॥੩੩॥
੨੭. ਸਾਰਿਆਂ ਨੇ ਉਸਦੀ ਇਹ ਗੱਲ ਸੱਚ ਕਰਕੇ ਮੰਨ ਲਈ ਭਾਵ ਜਾਣ ਲਈ ।
੨੮. ਤੇ ਸ਼ਿਵ ਜੀ ਦੇ ਸੱਚੇ ਬਚਨ ਅਨੁਮਾਨ ਲਏ ।
੨੯. ਇਸ ਬਾਅਦ ਉਸ ਸੁੰਦਰੀ ਦੇ ਦਿਲ ਦਾ ਸਭ ਡਰ ਦੂਰ ਹੋ ਗਿਆ- ਜੋ ਪਰ ਪੁਰਖ ਦਾ ਸ਼ੱਕ ਸੀ ਉਹ ਵੀ ਹਟ ਗਿਆ ।
੩੦. ਹੁਣ ਹਮੇਸ਼ਾਂ ਲਈ ਪਤੀ ਪਤਨੀ ਦਾ ਸਾਕ ਕਾਇਮ ਹੋ ਗਿਆ ਜੀਅ ਭਰਕੇ ਰਹਿਣ ਲੱਗੇ ॥੩੪॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਛੱਬੀਵੀਂ ਕਥਾ ਸਮਾਪਤ ॥੩੨੬॥੬੧੬੧॥ਚਲਦਾ॥

---

੩੧. ਗਹਰਵਾਰ ਇਕ ਰਾਜਾ ਬੜਾ ਬਲਵਾਨ ਸੀ ।
੩੨. ਕਦੇ ਉਹ ਕਿਸੇ ਤੋਂ ਡਰਕੇ ਨਹੀ ਸੀ ਹਿੱਲਿਆ ।
੩੩. ਗੂੜ ਮਤੀ ਉਸਦੇ ਘਰ ਇਸਤ੍ਰੀ ਸੀ ।
੩੪. ਕਹਿਣੀ ਨਹੀਂ ਬਣਦੀ ਉਸਦੀ ਪ੍ਰਭਾ ਕਿਸ ਦੇ ਬਰਾਬਰ ਸੀ ॥੧॥
੩੫. ਉਥੇ ਇਕ ਸ਼ਾਹੂਕਾਰ ਬੜਾ ਭਾਗਵਿਸ਼ਾਲੀ ਸੀ ।
੩੬. ਜੋ ਗੁਣ ਕਰਕੇ ਅਤੇ ਰੂਪ ਕਰਕੇ ਪ੍ਰੇਮ ਪਿਆਰ ਕਰਕੇ ਪੂਰਾ ਸੀ ।
੩੭. ਸੁਕਚ ਮਤੀ ਉਸ ਦੇ ਘਰ ਇਕ ਪੁੱਤ੍ਰੀ ਸੀ-ਜਾਣੋ-
੩੮. ਜੋ ਸੂਰਜ ਦੀ ਕਿਰਣ ਪ੍ਰਗਟ ਹੋ ਗਈ ਹੈ ॥੨॥
੩੯. ਇਕ ਉਥੇ ਵਪਾਰੀ ਆ ਗਿਆ ।
੪੧. ਜਿਸ ਪਾਸ ਧਨ ਬਹੁਤ ਸੀ ਜੋ ਗਿਣਿਆ ਨਹੀਂ ਜਾਂਦਾ।
੪੧. ਜਵਤ੍ਰੀ, ਜਾਇਫਲ ਆਦ ਦੇ ਊਠ ਭਰੇ ਹੋਇ ਸਨ ।
੪੨. ਲੌਂਗ ਲਾਇਚੀ ਆਦਿ ਕਿਹੜੀ-ਕਿਹੜੀ ਚੀਜ ਦੱਸੀਏ ॥੩॥
੪੩. ਉਹ ਰਾਜੇ ਦੇ ਘਰ ਆ ਕੇ ਉੱਤਰ ਪਿਆ ।
੪੪. ਮਿਲਨੇ ਵਾਸਤੇ ਉਸ ਨੂੰ ਸ਼ਾਹ ਚਲਾ ਗਿਆ ।
੪੫. ਕੁਮਾਰੀ ਨੇ ਉਹ ਵੇਲਾ ਠੀਕ ਸਮਝਿਆ ।
੪੬. ਸਾਰਾ ਧਨ ਉਸ ਵਪਾਰੀ ਦਾ ਕਾਬੂ ਕਰ ਲਿਆ ॥੪॥
੪੭. ਘਰ ਦਾ ਆੜ ਕਬਾੜ ਸਾਰਾ ਕੱਢ ਕੇ ।
੪੮. ਉਸ ਸਮਾਨ ਦੀ ਥਾਂ ਰੱਖ ਕੇ ਕੋਠੜੀ ਨੂੰ ਅੱਗ ।
੪੯. ਲਾ ਦਿੱਤੀ ਅਤੇ ਰੋਂਦੀ ਹੋਈ ਉਹ ਪੁੱਤ੍ਰੀ ਪਿਤਾ ਪਾਸ ਚਲੀ ਗਈ ।
੫੦. ਜਾ ਕੇ ਕਹਿ ਦਿੱਤਾ ਕਿ ਫਲਾਂ ਕੋਠਾ ਸੜ ਗਿਆ ਹੈ ॥੫॥
੫੧. ਕੁਮਾਰੀ ਦੀ ਗੱਲ ਸੁਣਕੇ ਰਾਜਾ ਤੇ ਸ਼ਾਹ ਦੋਵੇ ਦੌੜੇ।
੫੨. ਕਿ ਕਿਵੇਂ ਘਰ ਦਾ ਮਾਲ ।

---

✡☚ ਕਿ ਕ੍ਰਿਸ਼ਨ ਦਾ ਕ੍ਰਿਸ਼ਨ ਦੂਜੇ ਸਬਦਾਂ ਵਿਚ ਅਕਾਲ ਪੁਰਖ ਕਿਉਂਕਿ ਇਹ ਕ੍ਰਿਸ਼ਨ ਕਾਲ ਤੋਂ ਰਹਿਤ ਅਕਾਲ ਪੁਰਖ ਨਹੀਂ ਪਰ ਅਕਾਲ ਪੁਰਖ ਦਾ ਕੋਈ ਚਿੰਨ ਨਹੀਂ ਇਥੇ ਕੇਸਵ ਕੇਸਾਂ ਵਾਲਾ ਕ੍ਰਿਸ਼ਨ ਤੇ ਵਿਸ਼ਨ ਹੀ ਹੋ ਸਕਦਾ ਹੈ। ਜਿਸ ਦਾ ਭਾਵਾਰਥ ਕ੍ਰਿਸ਼ਨ ਵਿਸ਼ਨੂੰ ਦੇ ਇਹ ਅਨੇਕਾਂ ਪਵਿਤ੍ਰ ਕਰਮ ਕਰਨ ਵਾਲਾ ਅਕਾਲ ਪੁਰਖ, ਕ੍ਰਿਸ਼ਨ ਦੇ ਰਾਹੀ ਗੁਰਮੁਖਾਂ ਦੀ ਸਹਾਇਤਾ ਕਰਦਾ ਰਿਹਾ ਹੈ। ਜਿਹੜੇ ਕ੍ਰਿਸ਼ਨ ਵਿਸ਼ਨੂੰ ਕਾਲ ਦੇ ਅਧੀਨ ਅਕਾਲ ਪੁਰਖ ਦੇ ਅੰਗ ਹਨ ਉਹ ਨਿੰਦੇ ਕਿਵੇਂ ਜਾ ਸਕਦੇ ਨੇ ? ਜਿਵੇਂ ਸ੍ਰੀ ਦਸ਼ਮੇਸ਼ ਜੀ ਨੇ ਮਨ ਨੂੰ ਸ਼ੁੱਧ ਹੋ ਜਾਣ ਤੋ ਬਾਅਦਿ ਗੁਰੂ ਮੰਨਿਆ ਹੈ ਅਤੇ ਸੁਧ ਹੋਈ ਬੁੱਧੀ ਨੂੰ ਮਾਨਸ ਦੇ ਰੂਪ ਵਿਚ ਮਾਤਾ ਕਿਹਾ ਹੈ ਉਸੇ ਤਰਾਂ ਸ੍ਰੀ ਪੰਜਵੇਂ ਨਾਨਕ ਕਹਿੰਦੇ ਹਨ ਕਿ ਨਾਂ ਖਾਧੇ ਜਾਣ ਵਾਲੇ ਕਾਮ ਕ੍ਰੋਧ ਆਦੀ ਦੁਸਟਾਂ ਨੂੰ ਕਾਬੂ ਕਰਕੇ ਭਾਵ (ਖਾ ਕੇ) ਤਾਂ ਆਤਮਿਕ ਜਪਤ ਕਰਨ ਉਪ੍ਰੰਤ ਗਿਆਨ ਪ੍ਰਾਪਤਿ ਹੁੰਦਾ ਹੈ ਇਹਨਾਂ ਦੇ ਸਾਧਨਾਂ ਨਾਲ ਬੁਧੀ ਸਵੱਛ ਹੁੰਦੀ ਹੈ ਸਵੱਛ ਬੁੱਧੀ ਨਾਲ ਅਭਿਆਸ ਕਰਕੇ ਆਤਮਿਕ ਸ਼ਕਤੀ ਉਪਜਦੀ ਹੈ, ਜਦੋਂ ਸ਼ੁਧ ਬੁੱਧੀ ਰਾਹੀਂ ਅਭਿਆਸ ਹੁੰਦਾ ਹੈ ਫੇਰ ਪ੍ਰੇਮ ਜਨਮ ਲੈਂਦਾ ਹੈ ਜਦੋਂ ਪ੍ਰੇਮ ਦੇ ਤੀਰ ਸੀਨੇ ਵਿਚ ਖੁਬਦੇ ਹਨ ਫੇਰ ਭਰਮ ਦਾ ਨਾਸ ਹੋ ਜਾਂਦਾ ਹੈ ਜੈਸਾ ਕੇ ਪਾਵਨ ਬਚਨ ਹੈ-

*ਅਚਰੁ ਚਰੈ ਤਾ ਸਿਧਿ ਹੋਈ ਸਿਧੀ ਤੇ ਬੁਧਿ ਪਾਈ ॥ ਪ੍ਰੇਮ ਕੇ ਸਰ ਲਾਗੇ ਤਨ ਭੀਤਰਿ ਤਾ ਭ੍ਰਮੁ ਕਾਟਿਆ ਜਾਈ ॥*
*ਮੇਰੇ ਗੋਬਿੰਦ ਅਪੁਨੇ ਜਨ ਕਉ ਦੇਹਿ ਵਡਿਆਈ ॥ ਗੁਰਮਤਿ ਰਾਮ ਨਾਮੁ ਪਰਗਾਸਹੁ ਸਦਾ ਰਹਹੁ ਸਰਣਾਈ ॥ਪੰ:੬੦੭॥ਮ:੪॥*

ਹੁਣ ਪਾਠਕ ਹੀ ਵਿਚਾਰ ਲੈਣ ਕੇ ਪੰਜਵੇਂ ਗੁਰੂ ਨਾਨਕ ਤੇ ਦਸਵੇਂ ਗੁਰੂ ਨਾਨਕ ਦੇ ਵਿਚਾਰਾਂ ਵਿਚ ਕੀ ਅੰਤਰਾ ਹੈ ? ਦੇਵ ਤੇ ਅਵਤਾਰ ਸਾਰੇ ਹੁਕਮ ਦੇ ਪਾਬੰਦ ਹਨ ਦੈਂਤ ਆਕੀ ਹਨ ਜਿਨ੍ਹਾਂ ਦਾ ਰੂਪ ਖੁੱਲ ਕੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਖੁਲਾਸੇ ਨਾਲ ਇਹਨਾਂ ਦਾ ਰੂਪ ਨਹੀਂ ਵਿਖਾਇਆ ਗਿਆ ਉਹ ਓਨਰੀ ਢੰਗ ਨਾਲ ਦਸਮੇਸ ਪਾਤਸ਼ਾਹ ਨੇ ਕਥਾ ਦੇ ਰੂਪ ਵਿਚ ਪਾਠਕਾਂ ਨੂੰ ਖੋਲ੍ਹ ਕੇ ਵਿਖਾਇਆ ਹੈ ਪਰਤੀਤ ਤਾਂ ਕਿਸੇ ਨੂੰ ਹਜਾਰਾਂ ਵਿਚੋਂ ਇਕ ਨੂੰ ਹੀ ਹੁੰਦੀ ਹੈ ਪੜ੍ਹਨ ਵਾਲੇ ਤਾਂ ਬਹੁਤ ਹਨ ਬਿਨਾਂ ਪ੍ਰਤੀਤ ਤੇ ਭ੍ਰਮ ਦੂਰ ਨਹੀਂ ਹੁੰਦਾ ਉਹਨਾਂ ਨੂੰ ਤਾਂ ਪ੍ਰਮਾਦ ਹੀ ਪ੍ਰਮਾਦ ਵਿਖਾਈ ਦਿੰਦੇ ਨੇ ਗੁਰਬਾਣੀ ਦਾ ਆਦੇਸ਼ ਹੈ-ਕਿ ਪ੍ਰਭੂ ਪ੍ਰਮਾਤਮਾ ਜਿਵੇਂ ਸਤ ਸਰੂਪ ਹੈ ਤਿਵੇਂ ਹੀ ਗੁਰੂ ਨਾਨਕ ਜੋਤ ਗਿਆਰਾਂ ਰੂਪਾਂ ਵਿਚ ਵਿਚਰਦੀ ਹੋਈ ਸਤ ਸਰੂਪ ਹੈ ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ ਵੀ ਉਸੇ ਜੋਤਿ ਦਾ ਅਨਿਖੜਵਾਂ ਅੰਗ ਹੈ-ਜੋ ਇਸ ਵਿਚ ਭੇਦ ਹੁੰਦਾ ਤਾਂ ਕਦੇ ਵੀ ਨਿਤ ਨੇਮ ਵਿਚ ਇਸ ਬਾਣੀ ਨੂੰ ਸ਼ਾਮਲ ਕਰਨ ਦੀ ਪ੍ਰਵਾਨਗੀ ਨਾਂ ਦਿੰਦੇ। ਇਹ ਬਾਣੀ ਜਿਸ ਨੂੰ ਪ੍ਰਤੀਤ ਕਰਨ ਦੀ ਸਲਾਹ ਦਿੰਦੀ ਹੈ :—

*ਸਤਿ ਸਤਿ ਹਰਿ ਸਤਿ ਸੁਆਮੀ ਸਤਿ ਸਾਧ ਸੰਗੇਹੁ ॥ ਸਤਿ ਤੇ ਜਨ ਜਿਨ ਪਰਤੀਤਿ ਉਪਜੀ ਨਾਨਕ ਨਹ ਭਰਮੇਹੁ ॥ਪੰ:੧੨੨੬॥ਮ:੫॥*

ਅਵਤਾਰਵਾਦ ਦੇ ਹੇਜੜ-ਨੇਤ੍ਰ ਮੁੰਦ ਕੇ ਉਦਾਹਰਣਾਂ ਦੇਈ ਜਾਂਦਾ ਹੈ ਇਹ ਇਸ ਨੂੰ ਪਤਾ ਨਹੀਂ ਕਿ ਸ੍ਰੀ ਗੁਰੂ ਦਸਮ ਗ੍ਰੰਥ ਵਿਚ ਲਿਖਿਆ ਕੀ ਹੈ ਉਸ ਦੇ ਲੇਖਾਂ ਦਾ ਅਰਥ ਭਾਵ ਕੀ ਹੈ ? ਪੰਨਾ ੫ ਤੇ ਲਿਖਦਾ ਹੈ ਕਿ ਰਾਮ ਜੀ ਤੇ ਕ੍ਰਿਸ਼ਨ ਜੀ ਅਤੇ ਵਿਸ਼ਨੂੰ ਦੀ ਹਿੰਦੂ ਸਮਾਜ ਵਿਚ ਸਭ ਤੋਂ ਵਧੇਰੇ ਉਪਾਸ਼ਨਾ ਪ੍ਰਚਲਤ ਹੈ-ਜਿਸ ਨੂੰ ਗੁਰਬਾਣੀ ਵਿਚ ਸਪਸ਼ਟ ਤੌਰ ਤੇ ਵਰਜਿਆ ਹੈ। ਪਰ ਮੈ ਪੁੱਛਦਾ ਹਾਂ ਕੇ ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ ਵਿਚ ਕਿਥੇ ਉਪਾਸਨਾ ਕਰਨ ਦਾ ਸੁਝਾਉ ਉਸਨੂੰ ਰੜਕਿਆ ਹੈ। ਪਰ ਇਤਿਹਾਸ ਜਾਂ ਉਦਾਹਰਣਾ ਤਾਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਥਾਂ-ਥਾਂ ਮੌਜੂਦ ਹਨ। ਇਤਿਹਾਸ ਲਿਖਨ ਪੜਨ ਤੇ ਕਿਤੇ ਪਾਬੰਦੀ ਨਹੀ (ਦਾਲਦੁ ਭੰਜ ਸੁਦਾਮੇ ਮਿਲਿਓ ਭਗਤੀ ਭਾਇ ਤਰੇ) ਪੰ:੯੯੫॥ਮ:੪॥ ਸੁਦਾਮੇ ਦੇ ਦਲਿੱਦਰ ਤੋੜਨ ਦਾ ਸਬੰਧ ਸ੍ਰੀ ਕ੍ਰਿਸ਼ਨ ਨਾਲ ਨਹੀ: ਜੇ ਹੈ ਫੇਰ ਇਹ ਓਦਾਹਰਣ ਕਿਉਂ ਦਿੱਤੀ ਗਈ ?

*ਧਨਿ ਧਨਿ ਮੇਘਾ ਰੋਮਾਵਲੀ ॥ ਧੰਨ ਕ੍ਰਿਸ਼ਨ ਓਢੈ ਕਾਂਬਲੀ ॥੧॥ ਧਨਿ ਧਨਿ ਤੂ ਮਾਤਾ ਦੇਵਕੀ ॥* ☛✡

ਨਿਕਾਸਨ ਆਏ ॥ [੧]ਆਗੇ ਆਇ ਨਿਹਾਰੈਂ ਕਹਾਂ ॥ [੨]ਨਿਰਖਾ ਢੇਰ ਭਸਮ ਕਾ ਤਹਾਂ ॥੬॥ [੩]ਬਹੁਰਿ ਸੁਤਾ ਇਮਿ ਬਚਨ ਉਚਾਰੇ ॥ [੪]ਯਹੈ ਪਿਤਾ ਦੁਖ ਹ੍ਰਿਦੈ ਹਮਾਰੇ ॥ [੫]ਆਪਨਿ ਗਏ ਕਾ ਸੋਕ ਨ ਆਵਾ ॥ [੬]ਯਾ ਕੋ ਲਗਤ ਹਮੈਂ ਪਛਤਾਵਾ ॥੭॥ [੭]ਪੁਨਿ ਸੁਤ ਕੌ ਅਸ ਸਾਹ ਉਚਾਰੇ ॥ [੮]ਸੋਈ ਭਯੋ ਜੁ ਲਿਖਯੋ ਹਮਾਰੇ ॥ [੯]ਤੁਮ ਯਾ ਕੋ ਕਛੁ ਸੋਕ ਕਰਹੁ ਜਿਨ ॥ [੧੦]ਦੈਹੋ ਦਰਬੁ ਜਰਯੋ ਜਿਤਨੋ ਇਨ ॥੮॥ [੧੧]ਭੇਵ ਅਭੇਵ ਕਛ ਨਾ ਜੜ੍ਹ ਪਾਯੋ ॥ [੧੨]ਮੂੰਡ ਮੁੰਡਾਇ ਬਹੁਰਿ ਘਰ ਆਯੋ ॥ [੧੩]ਕਰਮ ਰੇਖ ਅਪਨੀ ਪਹਿਚਾਨੀ ॥ [੧੪]ਤ੍ਰਿਯ ਚਰਿੱਤ੍ਰ ਕੀ ਰੀਤਿ ਨ ਜਾਨੀ ॥੯॥ [੧੫]ਸਾਹੁ ਸੁਤਾ ਇਹ ਛਲ ਧਨ ਹਰਾ ॥ [੧੬]ਭੇਦ ਨ ਤਾ ਕੇ ਪਿਤੈਂ ਬਿਚਰਾ ॥ [੧੭]ਸਯਾਨਾ ਹੁਤੋ ਭੇਦ ਨਹਿ ਪਾਯੋ ॥ [੧੮]ਬਿਨੁ ਲਾਗੇ ਜਲ; ਮੂੰਡ ਮੁੰਡਾਯੋ[i] ॥੧੦॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨਿ ਸੌ ਸਤਾਈਸ ਚਰਿੱਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੨੭॥੬੧੭੧॥ ਅਫਜੂੰ ॥

ਚੌਪਈ ॥ [੧੯]ਅਚਲਾਵਤੀ ਨਗਰ ਇਕ ਸੋਹੈ ॥ [੨੦]ਅਚਲ ਸੈਨ ਰਾਜਾ ਤਹੱ ਕੋ ਹੈ ॥ [੨੧]ਅਚਲ ਦੇਇ ਤਾ ਕੇ ਘਰ ਰਾਨੀ ॥ [੨੨]ਸੁੰਦਰਿ ਭਵਨ ਚਤੁਦਸ ਜਾਨੀ ॥੧॥ [੨੩]ਅਚਲਮਤੀ ਦੂਸਰ ਤਿਹੱ ਦਾਰਾ ॥ [੨੪]ਤਾ ਤੇ ਸੁੰਦਰਿ ਹੁਤੀ ਅਪਾਰਾ ॥ [੨੫]ਤਾ ਸੌ ਨ੍ਰਿਪ ਕੌ ਨੇਹ ਅਪਾਰਾ ॥ [੨੬]ਜਾਨਤ ਊਚ ਨੀਚ ਤਿਹੱ ਪਯਾਰਾ ॥੨॥ [੨੭]ਦੁਤਿਯ ਨਾਰਿ ਅਸ ਚਰਿਤ ਬਿਚਾਰਯੋ ॥ [੨੮]ਏਕ ਨਾਰਿ ਕੇ ਸਾਥ ਸਿਖਾਰਯੋ ॥ [੨੯]ਤਾ ਕੋ ਭਰਯੋ ਦਰਬ ਸੌ ਧਾਮਾ ॥ [੩੦]ਜਾਨਤ ਅਵਰ ਨ ਦੂਜੀ ਬਾਮਾ ॥੩॥ [੩੧]ਜਬ ਸਭ ਅਰਧ ਰਾਤ੍ਰਿ ਸ੍ਵੈ ਜਾਂਹਿ ॥ [੩੨]ਜਾਗਤ ਰਹੈ ਏਕ ਜਨ ਨਾਹਿ ॥ [੩੩]ਦੀਪ ਜਰਯੋ ਧੌਲਰ ਜਬ ਲਹਿਯਹੁ ॥ [੩੪]ਤਬ ਤੁਮ ਅਸ ਰਾਜਾ ਸੌ ਕਹਿਯਹੁ ॥੪॥ [੩੫]ਮਾਯਾ ਗਡੀ ਮੋਹਿ ਨ੍ਰਿਪ ਜਾਨੋ ॥ [੩੬]ਏਕ ਬਾਤ ਮੈ ਤੁਮੈਂ ਬਖਾਨੋ ॥ [੩੭]ਅਛਲਾ ਦੇ ਤ੍ਰਿਯ ਕੌ ਬਲਿ ਦੈ ਕੈ ॥ [੩੮]ਗ੍ਰਿਹ ਲੈ ਜਾਂਹਿ ਕਾਢਿ ਮੁਹਿ ਲੈਕੈ ॥੫॥ [੩੯]ਅਛਲਾ ਦੇ ਜਬਹੀ ਸੁਨਿ ਪਾਯੋ ॥ [੪੦]ਉਲਟਿ ਭੇਦ ਤਿਹੱ ਤ੍ਰਿਯਹਿ ਸਿਖਾਯੋ ॥ [੪੧]ਏਕ ਬਾਤ ਮਾਂਗੇ ਮੁਹਿ ਦੇਹੁ ॥ [੪੨]ਨ੍ਰਿਪ ਪਹਿ ਨਾਮ ਤਿਸੀ ਕਾ ਲੇਹੁ ॥੬॥ [੪੩]ਪ੍ਰਥਮੈ ਅਧਿਕ ਦਰਬੁ ਤਿਹੱ ਦਿਯਾ ॥ [੪੪]ਦੁਗਨੋ ਦਰਬ ਦੇਨ ਤਿਹੱ ਕਿਯਾ ॥ [੪੫]ਤਿਨ ਸਹੇਟ ਉਤ ਦੀਪ ਜਗਾਯੋ ॥ [੪੬]ਇਤਿ ਇਸਤ੍ਰੀ ਇਮਿ ਭਾਖਿ ਸੁਨਾਯੋ ॥੭॥ [੪੭]ਹੇ ਨ੍ਰਿਪ ਮੁਹਿ ਮਾਯਾ ਤੁਮ ਜਾਨੋ ॥ [੪੮]ਬਿਕਟ ਕੇਤ ਕੀ ਗਡੀ ਪਛਾਨੋ ॥ [੪੯]ਅਪਨੀ ਇਸਤ੍ਰੀ ਕਹੱ ਬਲਿ ਦੈ ਕੈ ॥ [੫੦]ਯਾਤੇ ਭਖਹੁ ਕਾਢਿ ਧਨ ਲੈ ਕੈ ॥੮॥ [੫੧]ਰਾਨੀ ਸਾਥ ਜਹਾਂ ਨ੍ਰਿਪ ਸੋਯੋ ॥ [੫੨]ਅਰਧਿਕ

---

i ਚੋਰ ਯਾਰ, ਚਕਾਰ - ਇਹਨਾਂ ਦੀ ਬ੍ਰਿਤੀ ਇਤਨੀ ਤੇਜ ਹੁੰਦੀ ਹੈ ਕਿ ਬਡੇ-ਬਡੇ ਬੁੱਧੀ ਜੀਵੀ ਤੇ ਅਕਲ ਦੇ ਜਿੰਦਰੇ ਵੀ ਤੋੜਕੇ ਕਿਸੇ ਨੂੰ ਭੇਤ ਨਹੀਂ ਲੱਗਣ ਦਿੰਦੇ, ਬਡੇ-ਬਡੇ ਅਕਲ ਦੇ ਕੋਟਾਂ ਨੂੰ ਮੂਰਖ ਬਣਾ ਦਿੰਦੇ ਨੇ । ਇਕੋ ਇਕ ਸੱਚੇ ਦਾ ਦਰਬਾਰ ਹੈ । ਜਿਸ ਅੱਗੇ ਜਾ ਕੇ ਇਹਨਾਂ ਨੂੰ ਬੇਵੱਸ ਹੋਣਾ ਪੈਂਦਾ ਹੈ । ਅੰਤ ਮਾੜੇ ਕੰਮਾਂ ਦਾ ਨਤੀਜਾ ਮਾੜਾ ਹੁੰਦਾ ਹੈ । ਇਹਨਾਂ ਦੇ ਦਿਲ ਵਿਚ ਰਹਿਮ ਨਹੀਂ ਹੁੰਦਾ ਪਰ ਉਤੋਂ ਗੱਲਾਂ ਬੜੀਆਂ ਦਾਨੀਆਂ ਕਰਦੇ ਨੇ । ਨਾਂ ਕੋਈ ਇਹਨਾਂ ਦਾ ਦੀਨ ਹੁੰਦਾ ਹੈ ਨਾਂ ਇਹ ਕਿਸੇ ਨੂੰ ਦੋਸਤ ਜਾਣੇ ਹਨ । ਗੁਰਬਾਣੀ ਦਾ ਕਥਨ ਹੈ —

ੳ. ਚੋਰਾ ਜਾਰਾ ਰੰਡੀਆ ਕੁਟਣੀਆ ਦੀ ਬਾਣੁ ॥ ਵੇ ਦੀਨਾ ਕੀ ਦੋਸਤੀ ਵੇ ਦੀਨਾ ਕਾ ਖਾਣੁ ॥
ਸਿਫਤੀ ਸਾਰ ਨ ਜਾਣਨੀ ਸਦਾ ਵਸੈ ਸੈਤਾਨੁ ॥ ਅੰਗ ੭੯੦॥ ਮ: ੧॥

ਅ. ਮਾਇਆ ਮੋਹੁ ਸਭ ਕੂੜ ਹੈ ਕੂੜੋ ਹੋਇ ਗਇਆ ॥ ਹਉਮੈ ਝਗੜਾ ਪਾਇਓਨ ਝਗੜੈ ਜਗੁ ਮੂਆ ॥ ਉਹੀ ॥

ੲ. ਲਾਲਚ ਝੂਟ ਬਿਕਾਰ ਮੋਹ ਬਿਆਪਤ ਮੂੜੇ ਅੰਧ ॥ ਲਾਗਿ ਪਰੇ ਦੁਰਗੰਧ ਸਿਉ ਨਾਨਕ ਮਾਇਆ ਬੰਧ ॥ ਅੰਗ ੨੫੨॥ਮ:੫॥

ਸ. ਬਾਧੇ ਜਮ ਕੀ ਜੇਵਰੀ ਮੀਠੀ ਮਾਇਆ ਰੰਗ ॥ ਭ੍ਰਮ ਕੇ ਮੋਹੇ ਨ ਬੁਝਹਿ ਸੋ ਪ੍ਰਭੁ ਸਦ ਹੀ ਸੰਗ ॥ ਉਹੀ ॥

---

✡☛ *ਜਿਹ ਗ੍ਰਿਹਿ ਰਮਈਆ ਕਮਲਾ ਪਤੀ ॥੨॥ ਧੰਨਿ ਧੰਨਿ ਬਨ ਖੰਡ ਬਿੰਦ੍ਰਾ ਬਨਾ ॥ ਜਹ ਖੇਲੈ ਸ੍ਰੀ ਨਾਰਾਇਨਾ ॥੩॥*
*ਬੇਨ ਬਜਾਵੈ ਗੋਧਨ ਚਰੈ ॥ ਨਾਮੇ ਕਾ ਸੁਆਮੀ ਆਨਦ ਕਰੈ ॥੪॥ ਪੰ:੯੮੮॥ ਸ੍ਰੀ ਨਾਮਦੇਵ ਜੀ ॥*

ਇਹ ਕੌਣ ਸੀ ਭੇਡੂਆਂ ਦੀ ਉੱਨ ਦੀ ਕੰਬਲੀ ਲੈਣ ਵਾਲਾ ? ਕੀ ਸਪੱਸ਼ਟ ਨਹੀਂ ਕਿ ਕ੍ਰਿਸ਼ਨ ਸੀ ਜੋ ਕੰਬਲੀ ਓੜਦਾ ਸੀ ਧਨਤਾਯੋਗ ਮਾਤਾ ਦੇਵਕੀ ਕਿਸ ਕਾਰਣ ਹੋਈ ? ਜਿਸ ਦੇ ਘਰ ਲਛਮੀ ਦਾ ਪਤੀ ਵਿਸ਼ਨੂੰ ਕ੍ਰਿਸ਼ਨ ਜੀ ਦੇ ਰੂਪ ਵਿਚ ਰਮਿਆ ਸੀ । ਬਿੰਦ੍ਰਾਬਨ ਦਾ ਬਣ ਧਨਤਾਯੋਗ ਕਿਵੇਂ ਹੋਇਆ ? ਨਾਰਾਇਣ ਰੂਪ ਸ੍ਰੀ ਕ੍ਰਿਸ਼ਨ ਜੀ ਖੇਲਣ ਕਰਕੇ । ਬੇਨ ਵਜਾ ਕੇ ਗਊਆਂ ਚਾਰਨ ਵਾਲਾ ਕੌਣ ਸੀ ? ਉਹ ਸ੍ਰੀ ਨਾਮਦੇਵ ਦਾ ਸੁਆਮੀ ਸੀ ਜਿਹੜਾ ਕ੍ਰਿਸ਼ਨ ਵਿਚ ਆਨੰਦ ਮਾਣ ਰਿਹਾ ਸੀ । ਉਦਾਹਰਣਾ ਬਹੁਤ ਨੇ ਇਥੇ ਥਾਂ ਥੋੜੀ ਹੈ ਪਰ ਤਸੱਲੀ ਕਰਾਉਣ ਲਈ ਇਹ ਘੱਟ ਨਹੀਂ ਹਨ, ਇਸ ਲਈ ਪਹਿਲਾਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਬੇਦਾਵਾ ਲਿਖ ਦਿਓ - ਫੇਰ ਸ੍ਰੀ ਗੁਰੂ ਦਸਮ ਗ੍ਰੰਥ ਨੂੰ ਪੜ੍ਹਨਾ ਛੱਡ ਦਿਉ ਫੋਕੇ ਕੱਟੜ ਸਿੱਖ ਹੋ ਕੇ ਟਪੂਸੀਆਂ ਮਾਰੋ ਜੋ ਜੀ ਆਵੇ ਲਿਖੋ ਤੇ ਪ੍ਰਚਾਰ ਕਰੋ । ☛✡

ਕੱਢ ਲਿਆ ਜਾਵੇ ਉਸਨੂੰ ਕੱਢਣ ਲਈ ਆ ਗਏ ।
੧. ਅੱਗੇ ਆ ਕੇ ਕਿਆ ਦੇਖਿਆ ?
੨. ਕਿ ਸੁਆਹ ਦਾ ਢੇਰ ਲੱਗਿਆ ਪਿਆ ਹੈ ॥੬॥
੩. ਫੇਰ ਉਸ ਦੀ ਪੁੱਤ੍ਰੀ ਨੇ ਇਹ ਗੱਲ ਕਹੀ ।
੪. ਕਿ ਪਿਤਾ ਸਾਡੇ ਦਿਲ ਨੂੰ ਇਹ ਦੁੱਖ ਹੈ ਕਿ ਸਾਨੂੰ
੫. ਆਪਣੇ ਸਮਾਨ ਸੜੇ ਦਾ ਤਾਂ ਕੋਈ ਦੁੱਖ ਨਹੀ ।
੬. ਸਾਨੂੰ ਤਾਂ ਇਸ ਭਾਈ ਦੇ ਸਮਾਨ ਦਾ ਪਛਤਾਵਾ ਹੈ ॥੭॥
੭. ਫੇਰ ਸ਼ਾਹ ਦੇ ਪੁੱਤ੍ਰ ਨੂੰ ਐਉਂ ਕਿਹਾ ਕਿ ਕਿਸੇ ਦੇ
੮. ਵੱਸ ਦੀ ਗੱਲ ਨਹੀਂ ਜੋ ਸਾਡੇ ਕਰਮਾਂ ਵਿਚ ਲੇਖ ਲਿਖਿਆ ਸੀ ਉਹ ਸਾਡੇ ਨਾਲ ਵਰਤ ਗਿਆ ।
੯. ਤੂੰ ਇਸਦੀ ਕੁਝ ਚਿੰਤਾ ਨਾਂ ਕਰ ।
੧੦. ਜਿਤਨਾ ਨੁਕਸਾਨ ਇਸ ਦਾ ਹੋ ਗਿਆ ਹੈ ਉਹ ਅਸੀਂ ਦੇ ਦਿਆਂਗੇ ॥੮॥
੧੧. ਕਿਸੇ ਮੂਰਖ ਨੇ ਅਸਲੀਅਤ ਨਾਂ ਜਾਣੀ ।
੧੨. ਸ਼ਾਹ ਵਿਚਾਰਾ ਸਿਰ ਮੁਨਾ ਕੇ ਘਰ ਆ ਗਿਆ ।
੧੩. ਉਸ ਆਪਣੇ ਕਰਮ ਦੀ ਲਿਖੀ ਗੱਲ ਜਾਣੀ ।
੧੪. ਇਸ ਦੇ ਚਰਿਤ੍ਰ ਦਾ ਭੇਤ ਨਾਂ ਸਮਝਿਆ ॥੯॥
੧੫. ਸ਼ਾਹ ਦੇ ਪੁੱਤ੍ਰ ਇਸ ਤਰਾਂ ਧਨ ਗੁਆ ਲਿਆ ।
੧੬. ਨਾਂ ਹੀ ਉਸਦੇ ਪਿਤਾ ਨੇ ਇਸ ਦਾ ਭੇਤ ਸਮਝਿਆ ।
੧੭. ਵੈਸੇ ਸਮਝਦਾਰ ਸੀ ਪਰ ਇਸ ਦੇ ਕਾਰਣ ਦਾ ਭੇਤ ਨਾ ਪਾ ਸਕਿਆ ।
੧੮. ਬਿਨਾਂ ਹੀ ਪਾਣੀ ਲਾਇ ਸਿਰ ਮੁਨਾ ਲਿਆ ॥੧੦॥੧॥
ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਸਤਾਈਵੀਂ ਕਥਾ ਸਮਾਪਤ ॥੩੨੭॥੬੧੭੧॥ਚਲਦਾ॥

---

੧੯. ਚੌਪਈ ॥ ਇਕ ਅਚਲਵਤੀ ਨਗਰ ਸੋਭਦਾ ਸੀ ।
੨੦. ਅਚਲ ਸੈਨ ਉਥੋਂ ਦਾ ਰਾਜਾ ਸੀ ।
੨੧. ਅਚਲ ਦੇਵੀ ਉਸਦੇ ਘਰ ਰਾਣੀ ਸੀ ।
੨੨. ਜਿਸ ਦੀ ਸੁੰਦ੍ਰਤਾ ਚੌਦਾਂ ਲੋਕ ਜਾਣਦੇ ਸਨ ॥੧॥
੨੩. ਅਚਲ ਮਤੀ ਉਸਦੀ ਦੂਸ੍ਰੀ ਇਸਤ੍ਰੀ ਸੀ ।
੨੪. ਜੋ ਅਚਲ ਦੇਵੀ ਤੋਂ ਬਹੁਤੀ ਸੁੰਦਰ ਸੀ ।
੨੫. ਰਾਜੇ ਦਾ ਅਚਲ ਵਤੀ ਨਾਲ ਬਹੁਤਾ ਸਨੇਹ ਸੀ ।
੨੬. ਜਿਸ ਨੂੰ ਵੱਡਾ ਛੋਟਾ ਉਸਦਾ ਪਿਆਰ ਸਭ ਜਾਣਦਾ ਸੀ ॥੨॥
੨੭. ਇਸ ਲਈ ਅਚਲ ਦੇਵੀ ਨੇ ਇਕ ਢੰਗ ਸੋਚਿਆ ।
੨੮. ਇਕ ਇਸਤ੍ਰੀ ਨੂੰ ਬੁਲਾ ਕੇ ਸਿਖਾਇਆ ।
੨੯. ਕਿ ਅਚਲ ਮਤੀ ਪਾਸ ਧੰਨ ਦੇ ਬਹੁਤ ਖਜ਼ਾਨੇ ਭਰੇ ਪਏ ਹੋਇ ਹਨ ।
੩੦. ਜਿਨ੍ਹਾਂ ਦਾ ਹੋਰ ਇਸਤ੍ਰੀ ਨੂੰ ਕਿਸੇ ਨੂੰ ਪਤਾ ਨਹੀਂ ॥੩॥
੩੧. ਜਿਸ ਵੇਲੇ ਅੱਧੀ ਰਾਤ ਸਾਰੇ ਲੋਕ ਸੌਂ ਜਾਣ ।
੩੨. ਇਕ ਵੀ ਕੋਈ ਜਾਗਦਾ ਨਾਂ ਹੋਵੇ ।
੩੩. ਧੌਲਰ ਵਿਚ ਦੀਵਾ ਜਗਦਾ ਜਦ ਦੇਖੇ ।
੩੪. ਤਾਂ ਤੂੰ ਰਾਜੇ ਨੂੰ ਇਸ ਤਰ੍ਹਾਂ ਕਹਿ ਦੇਈਂ ॥੪॥
੩੫. ਐ ਰਾਜਨ! ਮੈਨੂੰ ਤੁਸੀਂ ਧਰਤੀ ਵਿਚ ਦਬਿਆ ਧਨ ਸਮਝੋਂ ।
੩੬. ਪਰ ਮੈਂ ਤੈਨੂੰ ਇਕ ਗੱਲ ਕਹਿੰਦੀ ਹਾਂ ।
੩੭. ਅਛਲਾ ਦੇ ਇਸਤ੍ਰੀ ਦੀ ਬਲੀ ਦੇ ਕੇ ।
੩੮. ਫੇਰ ਤੂੰ ਮੈਨੂੰ ਕੱਢ ਕੇ ਘਰ ਲੈ ਜਾਵੀਂ ॥੫॥
੩੯. ਜਦੋਂ ਇਹ ਗਲ ਅਛਲਾ ਦੇਇ ਨੂੰ ਜਾ ਦੱਸੀ ।
੪੦. ਉਸਨੇ ਉਲਟਕੇ ਉਸ ਇਸਤ੍ਰੀ ਨੂੰ ਇਸ ਤਰ੍ਹਾਂ ਸਿਖਾ ਦਿੱਤਾ।
੪੧. ਇਕ ਗੱਲ ਮੰਗਵੀਂ ਪਹਿਲਾਂ ਮੈਨੂੰ ਦੇਣ ਦਾ ਬਚਨ ਕਰ।
੪੨. ਫੇਰ ਤੂੰ ਰਾਜੇ ਪਾਸ ਮੇਰੀ ਬਜਾਇ ਉਸਦਾ ਨਾਮ ਲੈਣਾ॥੬॥
੪੩. ਜਿਨ੍ਹਾਂ ਧਨ ਪਹਿਲਾ ਰਾਣੀ ਨੇ ਉਸ ਇਸਤ੍ਰੀ ਨੂੰ ਦਿੱਤਾ ਸੀ ਬਹੁਤ ਸਾਰਾ ।
੪੪. ਉਸ ਤੋਂ ਦੁਗਣਾ ਧਨ ਦੇਣਾ ਕਹਿ ਦਿੱਤਾ ।
੪੫. ਉਧਰ ਧੌਲਰ ਵਿਚ ਦੀਵਾ ਜਗ ਪਿਆ ।
੪੬. ਇਸ ਉਸ ਇਸਤ੍ਰੀ ਨੇ ਐਉਂ ਕਹਿਕੇ ਸੁਣਾ ਦਿੱਤਾ ॥੭॥
੪੭. ਐ ਰਾਜਾ ਤੂੰ ਮੈਨੂੰ ਲਛਮੀ ਸਮਝ । ਜੋ ਮੈਂ-
੪੮. ਬਿਕਟ ਕੇਤ ਰਾਜੇ ਦੀ ਧਰਤੀ ਵਿਚ ਦੱਬੀ ਹੋਈ ਹਾਂ
੪੯. ਆਪਣੀ ਪਹਿਲੀ ਰਾਣੀ ਦੀ ਬਲੀ ਦੇ ਕੇ ।
੫੦. ਫੇਰ ਧਨ ਕੱਢ ਕੇ ਬਹੁਤ ਸਾਰਾ ਛਕੋ ॥੮॥
੫੧. ਰਾਣੀ ਨਾਲ ਜਿਥੇ ਰਾਜਾ ਸੋਇਆ ਹੋਇਆ ਸੀ ।
੫੨. ਅੱਧੀ ਰਾਤ......

---

ਅੱਗੇ ਸਫਾ ੬ ਦੇ ਸ੍ਰੀ ਦਸਮ ਗੁਰੂ ਗ੍ਰੰਥ ਨੂੰ ਅਨ ਗੁਰ ਉਚਰਤ ਬਾਣੀ ਸਿੱਧ ਕਰਨ ਲਈ ਪੰਗਤੀ ਦਿੱਤੀ ਹੈ -

ਉ—*ਜੈ ਜੈ ਹੋਸੀ ਮਹਿਖਾਸੁਰ ਮਰਦਨ ਭੂਮਿ ਅਕਾਸ ਪਤਾਲ ਤਲੈ ॥* ਜਿਸਦਾ ਅਰਥ ਕੀਤਾ ਹੈ - ਹੇ ਮਹਿਖਾਸੁਰ ਦੈਂਤ ਨੂੰ ਮਾਰਨ ਵਾਲੀ ਸ਼ਿਵਾ ਅਥਵਾ ਚੰਡਿਕਾ ਦੇਵੀ ਤੂੰ ਜੋ ਅਕਾਸ਼ ਪਤਾਲ ਅਤੇ ਜਲਾਂ ਥਲਾਂ ਵਿਚ ਵਿਆਪਕ ਹੈਂ ਤੇਰੀ ਜੈ ਹੋਵੇ । ਅੱਗੇ ਨੋਟ ਦਿੱਤਾ ਹੈ ਕਿ ਇਹ ਉਪਰੋਕਤ ਤੁਕ ਉਨ੍ਹਾਂ ੨੦ ਛੰਦਾਂ ਵਿਚੋਂ ਹੈ ਜੋ ਕਿਸੇ ਦੇਵੀ ਪੂਜਕ ਕਵੀ ਨੇ ੨੦ ਤੋਂ ੨੨੦ ਨੰ: ਤਕ - ਅਕਾਲ ਉਸਤਤਿ ਵਿਚ ਪਾ ਛੱਡੇ ਹਨ ਅਤੇ ਜੋ ਗੁਰਮਤਿ ਸਿਧਾਂਤ ਅਥਵਾ ਅਕਾਲ ਉਸਤਤਿ ਵਿਚ ਪਾ ਛੱਡੇ ਹਨ ਅਤੇ ਜੋ ਗੁਰਮਤਿ ਸਿਧਾਂਤ ਅਥਵਾ ਅਕਾਲ ਉਸਤਤਿ ਦੀ ਬਾਕੀ ਸਾਰੀ ਗੁਰਬਾਣੀ ਨਾਲ ਮੇਲ ਨਹੀਂ ਖਾਂਦੀ । ਮੈਂ ਉਪਰੋਕਤ ਉਟੰਕਣ ਲਿਖਣ ਵਾਲੇ ਮਹਾਂ ਵਿਦਵਾਨ ਦਾ ਧਨਵਾਦ ਕਰਦਾ ਹਾਂ ਸ਼ੁਕਰ ਹੈ ਉਸਨੇ ੨੦੧ ਤੋਂ ੨੨੦ ਨੰਬਰ ਤੱਕ ਹੀ ਬੀੜਾ ਚੁਕਿਆ ਹੈ ਜੇ ਸਾਰੇ ਅਕਾਲ ਉਸਤਤਿ ਨੂੰ ਮਸਕੂਕ ਕਹਿ ਦਿੰਦਾ ਤਾਂ ਵੀ ਸਿੱਖ ਕੌਮ ਬੜੀ ਭੋਡੀ ਗਊ ਹੈ ਕਿਸੇ ਨੂੰ ਕੁਝ ਨਹੀਂ ਕਹਿੰਦੀ ਭਾਵੇਂ ਕੋਈ ਟੰਗ ਵੀ ਕਿਉਂ ਨਾ ਤੋੜ ਦੇਵੇ । ਅਸਲੀਅਤ ਇਹ ਹੈ - ਜਿਵੇਂ ਅਕਾਲ ਸ਼ਕਤੀ ਦਾ ਕਿਸੇ ਨੂੰ ਕੋਈ ਭੇਤ ਨਹੀਂ ਲੱਗ ਸਕਿਆ। ਤਿਵੇਂ ਅਕਾਲ ਪੁਰਖ ਦੇ ਸਪੁੱਤਰ ਦੀ ਬਾਣੀ ਦਾ ਕੌਣ ਭੇਦ ਹਿੱਕ ਠੋਕ ਕੇ ਕਹਿ ਸਕਦਾ ਹੈ ? ਮੈਂ ਕੌਣ ਹਾਂ ਜੋ ਉਹਨਾਂ ਦੇ ਅਨੁਭਵ ਦੀ ਅਗੰਮੀ ਕਾਰਨਾਮੇ ਦੱਸ ਸਕਾਂ । ਪਰ ਫੇਰ ਵੀ ਉਹਨਾਂ ਦੀ ਬਾਣੀ ਦੇ ਤਰੰਗ ਤੇ ਆਸਰੇ ਕੁਝ ਪ੍ਰਗਟ ਕਰਦੇ ਹਨ ਜੋ ੨੦੦ ਅੰਕ ਤੋਂ ਅੱਗੇ ੨੦੧ ਤੋਂ ਚੱਲਕੇ ੨੩੧ ਤੱਕ ਅਕਾਲ ਸ਼ਕਤੀ ਦਾ ਵਰਨਣ ਹੈ । ਇਥੇ ਸਾਰੇ ਅਕਾਲ ਉਸਤਤਿ ਦੀ ਸਮੂਹਕ ਵਿਆਖਿਆ ਕਰਨ ਦਾ ਮੌਕਾ ਨਹੀਂ, ਕਿਉਂਕਿ ਪ੍ਰਕ੍ਰਣ ਅਨੁਸਾਰ ਜਿਹੜਾ ਵਿਦਵਾਨ ਇਸ ਹਿੱਸੇ ਦਾ ਟੀਕਾ ਕਰੇਗਾ ਉਸ ਵਿਚ ਇਸ ਪ੍ਰਕਰਣ ਦਾ ਟੀਕਾ ਆਪ ਹੀ ਆ ਜਾਏਗਾ, ਇਥੇ ਮੈਂ ਅਵਤਾਰ ਵਾਦ ਦੀ ਤਸੱਲੀ ਲਈ ਕੁਝ ਦਲੀਲ ਪੇਸ਼ ਕਰਦਾ ਹਾਂ । ੨੦੦ ਅੰਕ ਤੱਕ ਅਕਾਲ ਪੁਰਖ ਦੀ ਵਡਾਈ ਦੱਸੀ ਹੈ ਤੇ ਕਿਹਾ ਹੈ ਉਸਦਾ ਭੇਦ ਦੱਸਣ ਵਾਲਾ ਤਾਂ ਉਸਨੇ ਕੋਈ ਪੈਦਾ ਹੀ ਨਹੀਂ ਕੀਤਾ ਜੈਸਾ ਕਿ —

*ਆਦਿ ਅੰਤ ਨ ਮਧ ਜਾਕੋ ਭੂਤ ਭਬ ਭਵਾਨ ॥ ਸਤਿ, ਦੁਆਪੁਰ, ਤ੍ਰਿਤੀਅ ਕਲਜੁਗ ਚੱਤ੍ਰ ਕਾਲ ਪ੍ਰਧਾਨ ॥*
*ਧਿਆਇ ਧਿਆਇ ਥਕੇ ਮਹਾ ਮੁਨਿ ਗਾਇ ਗੰਧ੍ਰਬ ਅਪਾਰ ॥ ਹਾਰਿ ਹਾਰਿ ਥਕੇ ਸਭੈ ਨਹੀਂ ਪਈਐ ਤਿਹ ਪਾਰ ॥੧੯॥੧੯੯॥*
*ਨਾਰਦ ਆਦਿਕ ਬੇਦ ਬਿਆਸਕ ਮੌਨਿ ਮਹਾਨ ਅਨੰਤ ॥ ਧਿਆਇ ਧਿਆਇ ਥਕੇ ਸਭੈ ਕਰ ਕੋਟਿ ਕਸਟ ਦੁਰੰਤ ॥*
*ਗਾਇ ਗਾਇ ਥਕੇ ਗੰਧ੍ਰਬ ਨਾਚ ਅਪੱਛਰ ਅਪਾਰ ॥ ਸੋਧਿ ਸੋਧਿ ਥਕੇ ਮਹਾ ਸੁਰ ਪਾਇਓ ਨਹਿ ਪਾਰ ॥੨੦॥੨੦੦॥*

ਇਥੋਂ ਤੱਕ ਅਕਾਲ ਪੁਰਖ ਦੀ ਉਸਤਤਿ, ਉਪਮਾ ਬਡਾਈ ਤੇ ਉਸ ਦੇ ਕਰਤਵਾਂ ਦਾ ਵਰਨਣ ਹੈ । ਹੁਣ ਅੱਗੇ ਗਹੁ ਨਾਲ ਪੜ੍ਹਨ ਦੀ ਖੇਚਲ ਕਰੋ ॥ ਤ੍ਵਪ੍ਰਸਾਦਿ ॥ ਦੋਹਿਰਾ ॥ ਜੇਕਰ ਦਸਮੇਸ਼ ਜੀ ਸ੍ਵਾਮੀ ਦੇਵੀ ਦੀ ਉਪਮਾ ਕਰਦੇ ਹੁੰਦੇ ਤਾਂ ਦੇਵੀ ਤੋਂ ਕ੍ਰਿਪਾ ਮੰਗਦੇ ਪਰ ਨਹੀਂ ਤ੍ਵਪ੍ਰਸਾਦਿ ਅਕਾਲ ਪੁਰਖ ਵਾਚ ਉਹਨਾਂ ਦਾ ਪ੍ਰਕ੍ਰਮ ਅਲੰਕਾਰ ਹੈ ਜੋ ਅਸੰਕ ਹੈ। "ਮਹਾ ਪੁਰਸ਼ਾਂ ਦਾ ਬੋਲਣਾ ਹੋਵੈ ਕਿਤੇ ਪ੍ਰਥਾਇ ॥" ਅੰਗ ੭੫੫॥ ਸੋ ਇਸ ਬਾਣੀ ਦੇ ਲਿਖਣ ਦਾ ਕਾਰਣ ਕੀ ਹੈ ?

*ਏਕ ਸਮੇਂ ਸ੍ਰੀ ਆਤਮਾ ਉਚਰਿਓ ਮਤਿ ਸਿਉ ਬੈਨ ਸਬ ਪ੍ਰਤਾਪ ਜਗਦੀਸ ਕੋ ਕਹੋ ਸਕਲ ਬਿਧਿ ਤੈਨ ॥੧॥੨੦੧॥*

ਇਥੇ ਆਪ ਨੇ ਪਹਿਲਾਂ ਹੀ ਯਕੀਨ ਦਿਲਾ ਦਿੱਤਾ ਹੈ ਕਿ ਇਸ ਤੋਂ ਅੱਗੇ ਅਸੀਂ ਅਕਾਲ ਪੁਰਖ ਦੇ ਪ੍ਰਤਾਪ ਵਰਣਨ ਕਰਦੇ ਹਾਂ । ਜਿਸ ਲਈ ਦੱਸ ਦਿੱਤਾ ਹੈ ਕਿ ਦੇਵੀ ਨਹੀਂ ਅੱਗੇ (ਜਗਦੀਸ) ਜਗਤ ਦੇ ਮਾਲਕ ਦਾ ਵਰਣਨ ਹੈ । -

*ਕੋ ਆਤਮਾ ਸ੍ਰੂਪ ਹੈ ਕਹਾ ਸ੍ਰਿਸਟਿ ਕਾ ਬਿਚਾਰ ॥ ਕਉਨ ਧਰਮ ਕੋ ਕਰਮ ਹੈ ਕਹੋ ਸਕਲ ਬਿਸਥਾਰ ॥੨॥੨੦੨॥*

ਇਸ ਤਰ੍ਹਾਂ ਇਹ ੬੧ ਪ੍ਰਸ਼ਨ ਹਨ ਜਿਨ੍ਹਾਂ ਦਾ ਉੱਤਰ ਮਹਾਂ ਕੋਸ਼ ਅਨੁਸਾਰ ਵੱਡੇ ਵਿਸਥਾਰ ਵਿਚ ਹੈ ਪ੍ਰੰਤੂ ਗੁਰੂ ਜੀ ਦਾ ਆਸਾ ॥੧॥੧੧॥ ਅੰਕ ਤੇ ਦੇਖੋ ਜੋ ਐਓਂ ਹੈ—ਤ੍ਵਪ੍ਰਸਾਦਿ ॥ ਦੀਰਘ ਤ੍ਰਿਭੰਗੀ ਛੰਦ ॥

*ਦੂਰਜਨ ਦਲ ਦੰਡਣ ਅਸੁਰ ਬਿਹੰਡਣ ਦੁਸਟ ਨਿਕੰਦਣਿ ਆਦਿ ਬ੍ਰਿਤੇ ॥ ....... ॥*

ਰਾਤ੍ਰਿ ਬਚਨ ਤਹ ਹੋਯੋ ॥ [੧]ਮੁਹਿ ਮਾਯਾ ਕੌ ਘਰ ਹੀ ਰਾਖਹੁ ॥ [੨]ਇਸਤ੍ਰੀ ਦੈ ਅਪਨੀ ਬਲਿ ਭਾਖਹੁ ॥੯॥ [੩]ਜਿਨ ਇਸਤ੍ਰੀ ਇਹ ਚਰਿਤ ਬਨਾਯੋ ॥ [੪]ਤਾਹੀ ਕੋ ਨ੍ਰਿਪ ਨਾਮ ਸੁਨਾਯੋ ॥ [੫]ਰਾਜਾ ਲੋਭ ਦਰਬ ਕੇ ਮਾਰੇ ॥ [੬]ਤਿਸੀ ਨਾਰਿ ਕਹ ਬਲਿ ਦੈ ਡਾਰੇ ॥੧੦॥ [੭]ਜਿਨਹੁ ਨਾਰਿ ਕੌ ਮਤੋ ਸਿਖਾਯੋ ॥
[੮]ਪਲਟਿ ਕਾਮ ਤਾਹੀ ਕੇ ਆਯੋ ॥ [੯]ਉਨ ਤ੍ਰਿਯ ਦਰਬ ਤਾਂਹਿ ਬਹੁ ਦਯਾਇ ॥ [੧੦]ਨਾਰਿ ਤਿਸੀ ਕੌ ਹਨਯੋ ਬਜਾਇ ॥੧੧॥ [੧੧]ਬੁਰੀ ਬਾਤ ਜੋ ਕੋਈ ਬਨਾਵੈ ॥ [੧੨]ਉਲਟਿ ਕਾਮ ਤਾਹੀ ਕੇ ਆਵੈ[i] ॥ [੧੩]ਜੈਸਾ ਕਿਯੋ ਤੈਸ ਫਲ ਪਾਯੋ ॥ [੧੪]ਤਾਂਹਿ ਹਨਤ ਥੀ; ਆਪੁ ਹਨਾਯੋ ॥੧੨॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨਿ ਸੌ ਅਠਾਈਸ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੨੮॥੬੧੧੩॥ ਅਫਜੂੰ ॥

ਚੌਪਈ ॥ [੧੫]ਥੰਭ ਕਰਨ ਇਕ ਥੰਭ੍ਰ ਦੇਸ ਨ੍ਰਿਪ ॥ [੧੬]ਸਿਖ੍ਯ ਸਾਧੁ ਕੋ; ਦੁਸਟਨ ਕੋ ਰਿਪੁ ॥ [੧੭]ਤਾ ਕੇ ਸ੍ਵਾਨ ਏਕ ਥੋ ਆਛਾ ॥ [੧੮]ਸੁੰਦਰ ਘਨੋ ਸਿੰਘ ਸੋ ਕਾਛਾ ॥੧॥ [੧੯]ਇਕ ਦਿਨ ਧਾਮ ਨ੍ਰਿਪਤਿ ਕੇ ਆਯੋ ॥ [੨੦]ਪਾਹਨ ਹੱਨਿ ਤਿਹ ਤਾਹਿ ਹਟਾਯੋ ॥ [੨੧]ਤ੍ਰਿਯ ਕੀ ਹੁਤੀ ਸ੍ਵਾਨ ਸੌ ਪ੍ਰੀਤਾ ॥ [੨੨]ਪਾਹਨ ਲੱਗੇ ਭਯੋ ਦੁਖ ਚੀਤਾ ॥੨॥ [੨੩]ਪਾਹਨ ਲਗੇ ਸ੍ਵਾਨ ਮਰਿ ਗਯੋ ॥ [੨੪]ਰਾਨੀ ਦੋਸ ਨ੍ਰਿਪਤਿ ਕਹ ਦਯੋ ॥ [੨੫]ਮਰਯੋ ਸ੍ਵਾਨ ਭਯੋ ਕਹਾ ਉਚਾਰਾ ॥ [੨੬]ਐਸੇ ਹਮਰੇ ਪਰੇ ਹਜਾਰਾ ॥੩॥ [੨੭]ਅਬ ਤੈਂ ਯਾ ਕੌ ਪੀਰ ਪਛਾਨਾ ॥ [੨੮]ਤਾ ਕੋ ਭਾਂਤਿ ਪੂਜਿ ਹੈ ਨਾਨਾ ॥ [੨੯]ਕਹਯੋ ਸਹੀ ਤਬ ਯਾਹਿ ਪੁਜਾਊਂ ॥ [੩੦]ਭਲੇ ਭਲੇ ਤੇ ਨੀਰ ਭਰਾਊਂ ॥੪॥ [੩੧]ਕੁਤਬ ਸਾਹ ਰਾਖਾ ਤਿਹ ਨਾਮਾ ॥ [੩੨]ਤਹੀਂ ਖੋਦਿ ਭੂਅ ਗਾਡਯੋ ਬਾਮਾ ॥ [੩੩]ਤਾ ਕੀ ਗੋਰ ਬਨਾਈ ਐਸੀ ॥ [੩੪]ਕਿਸੀ ਪੀਰ ਕੀ ਹੋਇ ਨ ਜੈਸੀ ॥੫॥ [੩੫]ਇਕ ਦਿਨ ਆਪੁ ਤਹਾਂ ਤ੍ਰਿਯ ਗਈ ॥ [੩੬]ਸਿਰਨੀ ਕਛੂ ਚੜ੍ਹਾਵਤ ਭਈ ॥ [੩੭]ਮੰਨਤਿ ਮੋਰਿ ਕਹੀ ਬਰ ਆਈ ॥ [੩੮]ਸੁਪਨਾ ਦਿਯੋ ਪੀਰ ਸੁਖਦਾਈ ॥੬॥ [੩੯]ਮੋਹਿ ਸੋਵਤੇਂ ਪੀਰ ਜਗਾਯੋ ॥ [੪੦]ਆਪੁ ਆਪੁਨੀ ਕਬੁਰ ਬਤਾਯੋ ॥ [੪੧]ਤਾਂ ਤੇ ਮੈਂ ਇਹ ਠੌਰ ਪਛਾਨੀ ॥ [੪੨]ਜਬ ਹਮਰੀ ਮਨਸਾ ਬਰ ਆਨੀ ॥੭॥ [੪੩]ਇਹ ਬਿਧਿ ਜਬ ਪੁਰ ਮੈਂ ਸੁਨਿ ਪਾਯੋ ॥ [੪੪]ਜ੍ਯਾਰਤਿ ਸਕਲ ਲੋਗ ਮਿਲਿ ਆਯੋ ॥ [੪੫]ਭਾਂਤਿ ਭਾਂਤਿ ਸੀਰਨੀ ਚੜ੍ਹਾਵੈਂ ॥ [੪੬]ਚੂੰਬਿ ਕਬੁਰ ਕੂਕਰ ਕੀ ਜਾਵੈਂ ॥੮॥ [੪੭]ਕਾਜੀ ਸੇਖ ਸੈਯਦ ਤਹ ਆਵੈਂ ॥ [੪੮]ਪੜ੍ਹਿ ਫਾਤ੍ਯਾ ਸੀਰਨੀ ਬਟਾਵੈਂ ॥ [੪੯]ਧੂਰਿ ਸਮਸ ਝਾਰੂਅਨ ਉਡਾਂਹੀ ॥ [੫੦]ਚੂੰਮਿ ਕਬੁਰ ਕੂਕਰ ਕੀ ਜਾਹੀ[ii] ॥੯॥ ਦੋਹਰਾ ॥ [੫੧]ਇਹ ਛਲ ਅਪਨੇ ਸ੍ਵਾਨ ਕੋ ਚਰਿਤ ਦਿਖਾਯੋ ਬਾਮ ॥ [੫੨]ਅਬ ਲਗਿ ਕਹ ਜ੍ਯਾਰਤਿ ਕਰੈਂ ਸਾਹੁ

i. ਪਰ ਕਾ ਬੁਰਾ ਨ ਰਾਖਹੁ ਚੀਤੁ ॥ ਤੁਮ ਕਉ ਦੁਖੁ ਨਹੀ ਭਾਈ ਮੀਤ ॥੨॥ਅੰਗ੩੮੬॥ਮ:੫॥
ਸ਼ਾਂਤੀ ਦੇ ਪੁੰਜ ਸਭ ਦਾ ਭਲਾ ਮੰਗਣ ਵਾਲੇ ਪੰਜਵੇਂ ਗੁਰੂ ਨਾਨਕ ਦੇਵ ਜੀ ਨੇ ਇਹ ਸੰਦੇਸ਼ ਦਿੱਤਾ ਹੈ ਕਿ ਮੇਰੇ ਗੁਰਸਿੱਖੋ ਤੁਸੀਂ ਕਦੇ ਵੀ ਕਿਸੇ ਦਾ ਬੁਰਾ ਨਾ ਚਿਤਵੋ, ਫੇਰ ਤੁਹਾਨੂੰ ਕਦੇ ਦੁਖ ਨਹੀਂ ਹੋਵੇਗਾ । ਕਰ ਭਲਾ ਹੋ ਭਲਾ ਦਾ ਸਬਕ ਪੜ੍ਹਾਇਆ ਹੈ, ਗੁਰੂ ਘਰ ਦੀ ਇਹ ਰੀਤ ਚਲੀ ਆ ਰਹੀ ਹੈ । ਬੁਰੇ ਦਾ ਸਭ ਬੁਰਾ ਕਰੇਦੇ, ਮਾਫ ਕਰਨ ਕਈ ਸਿਆਣੇ । ਬੁਰੇ ਦੇ ਨਾਲ ਨੇਕੀ ਕਰਨੀ ਇਹ ਗੁਰੂ ਨਾਨਕ ਜਾਣੇ ॥ ਬੁਰੇ ਕੰਮਾਂ ਤੋਂ ਬਚੋ ਕਿਸੇ ਦਾ ਬੁਰਾ ਨਾ ਚਿਤਵੋ ਬੁਰਾ ਕਰਨ ਵਾਲੇ ਦਾ ਆਪਣਾ ਬੁਰਾ ਹੁੰਦਾ ਹੈ । ਇਹ ਤਾਂ ਗੁਰਾਂ ਨੇ ਦੱਸ ਦਿੱਤਾ । ਪਰ ਉਦਾਹਰਣ ਦੇ ਕੇ ਇਹ ਨਹੀਂ ਦੱਸਿਆ ਕਿ ਬੁਰਾ ਕਰਨ ਵਾਲੇ ਦਾ ਆਪਣਾ ਬੁਰਾ ਕਿਵੇਂ ਹੁੰਦਾ ਹੈ । ਜਿਸ ਨੂੰ ਦਸਵੇਂ ਗੁਰੂ ਨੇ ਉਦਾਹਰਣ ਦੇ ਕੇ ਦੱਸਿਆ ਹੈ ਕਿ ਅਚਲ ਦੇਵੀ ਆਪਣੀ ਸੌਂਕਣ ਅਚਲ ਮਤੀ ਦਾ ਬੁਰਾ ਕਰਦੀ ਕਿਵੇਂ ਆਪਣੇ ਤਣੇ ਜਾਲ ਵਿਚ ਆਪ ਹੀ ਫਸ ਕੇ ਮਾਰੀ ਗਈ ।
ਟੋਆ ਖਣੇ ਜੋ ਔਰ ਕੋ ਤਿਸ ਕੋ ਕੂਪ ਤਿਆਰ, ਭਲਾ ਭਲਾ ਕਾ ਹੋਤ ਹੈ ਕਥ ਗਏ ਬੇਦ ਵਿਚਾਰ ॥

ii. ਇਸ ਪ੍ਰਕਰਣ ਰਾਹੀਂ ਗੁਰਦੇਵ ਦੱਸਦੇ ਹਨ ਕਿ ਲੋਕ ਕਿਵੇਂ ਲਕੀਰ ਦੇ ਫਕੀਰ ਨੇ, ਨੰਦੀ ਇਕ ਕੁੜੀ ਸੀ ਉਸਨੇ ਇਕ ਬਿੱਲੀ ਪਾਲ ਰੱਖੀ ਸੀ ਤੇ ਉਸਦੇ ਨਾਲ ਖੇਡਦੀ ਰਹਿੰਦੀ ਸੀ । ਬਿੱਲੀ ਨੂੰ ਵੀ ਨੰਦੀ ਨਾਲ ਮੋਹ ਪੈ ਗਿਆ । ਨੰਦੀ ਜਿਧਰ ਜਾਂਦੀ ਬਿੱਲੀ ਨਾਲ ਹੀ ਤੁਰੀ ਰਹਿੰਦੀ, ਜੇ ਨੰਦੀ ਅੰਦਰ ਜਾਂਦੀ ਤੇ ਬਿੱਲੀ ਵੀ ਨਾਲ ਅੰਦਰ ਚਲੀ ਜਾਂਦੀ, ਜੇ ਨੰਦੀ ਬਾਹਰ ਨਿਕਲੀ ਤਾਂ ਬਿੱਲੀ ਵੀ ਨਾਲ ਬਾਹਰ ਆ ਜਾਂਦੀ । ਨੰਦੀ ਜਵਾਨ ਹੋ ਗਈ ਉਸਦੇ ਫੇਰਿਆਂ ਦਾ ਦਿਨ ਆ ਢੁਕਿਆ ਤਾਂ ਬਿੱਲੀ ਵੀ ਨੰਦੀ ਦੇ ਨਾਲ ਫੇਰੇ ਲੈਣ ਲਈ ਤਿਆਰ ਹੋ ਗਈ । ਨੰਦੀ ਦੀ ਮਾਤਾ ☛

ਰਾਜੇ ਨਾਲ ਇਹ ਗੱਲ ਹੋਈ ਕਿ -
੧. ਮੈਂ ਮਾਯਾ ਹਾਂ ਮੈਨੂੰ ਆਪਣੇ ਘਰ ਵਿਚ ਹੀ ਰੱਖੋ ।
੨. ਅਪਣੀ ਇਸਤ੍ਰੀ ਦੀ ਬਲੀ ਦੇ ਕੇ ਸਾਂਭ ਲਵੋ ॥੯॥
੩. ਵਜੀਰ ਕਹਿੰਦਾ ਹੈ ਐ ਰਾਜਨ! ਜਿਸ ਇਸਤ੍ਰੀ ਨੇ ਇਹ ਕਿਸੇ ਦੇ ਬੁਰਾ ਕਰਨ ਦਾ ਢੰਗ ਸੋਚਿਆ ਸੀ ।
੪. ਉਸੇ ਦਾ ਨਾਮ ਰਾਜੇ ਕੋਲ ਲਿਆ ਗਿਆ ।
੫. ਰਾਜ ਨੇ ਧਨ ਦੇ ਲੋਭ ਦਾ ਮਾਰਿਆ ਲਾਲਚ ਵਿਚ ਆ ਕੇ ।
੬. ਉਸੇ ਇਸਤਰੀ ਦੀ ਬਲੀ ਦੇ ਦਿੱਤੀ ॥੧੦॥
੭. ਜਿਸ ਨੇ ਉਸ ਇਸਤ੍ਰੀ ਨੂੰ ਗੱਲ ਸਿਖਾਈ ਸੀ-ਉਹ
੮. ਉਲਟਕੇ ਉਸੇ ਦੇ ਕੰਮ ਆ ਗਿਆ ।
੯. ਦੂਜੀ ਇਸਤ੍ਰੀ ਨੇ ਉਸ ਨੂੰ ਬਹੁਤਾ ਧਨ ਦੇ ਕੇ ।
੧੦. ਉਸੇ ਇਸਤਰੀ ਨੂੰ ਮਰਵਾ ਦਿੱਤਾ ਐਨ ਸੰਵਾਰ ਕੇ ॥੧੧॥
੧੧. ਜਿਹੜਾ ਕੋਈ ਕਿਸੇ ਦਾ ਬੁਰਾ ਕਰਦਾ ਹੈ-ਗੁਰੂ ਜੀ
੧੨. ਕਹਿੰਦੇ ਹਨ ਕਿ ਉਲਟ ਕੇ ਤਿਸੇ ਦਾ ਬੁਰਾ ਹੁੰਦਾ ਹੈ।
੧੩. ਜਿਹੋ ਜਿਹਾ ਉਸ ਨੇ ਕਰਮ ਕੀਤਾ ਸੀ-ਉਹੋ ਜਿਹਾ ਉਸ ਨੇ ਫਲ ਪਾ ਲਿਆ ।
੧੪. ਅਚਲ ਦੇਇ ਨੇ-ਅਚਲ ਮਤੀ ਨੂੰ ਮਾਰਨਾ ਚਾਹਿਆ ਸੀ ਉਸ ਨੂੰ ਮਾਰਦੀ ਆਪ ਹੀ ਮਰ ਗਈ ॥੧੨॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਅਠਾਈਵੀਂ ਕਥਾ ਸਮਾਪਤ ॥੩੨੮॥ ੬੧੧੩॥ਚਲਦਾ॥

---

੧੫. ਚੌਪਈ ॥ ਥੰਭ ਦੇਸ ਵਿਚ ਇਕ ਥੰਭ ਕਰਨ ਰਾਜਾ ਸੀ।
੧੬. ਸਾਧਾਂ ਲਈ ਸ਼ਰਧਾਲੂ ਤੇ ਦੁਸ਼ਟਾਂ ਲਈ ਦੁਸ਼ਮਨ ਸੀ ।
੧੭. ਉਸ ਦੇ ਘਰ ਇਕ ਬੜਾ ਸੁੰਦਰ ਕੁੱਤਾ ਸੀ ।
੧੮. ਵੇਖਣ ਨੂੰ ਸੋਹਣਾ ਤੇ ਸ਼ੇਰ ਜਿਹੇ ਕੱਦ ਦਾ ਸੀ ॥੧॥
੧੯. ਇਕ ਦਿਨ ਰਾਜੇ ਦੇ ਘਰ ਆ ਗਿਆ ।
੨੦. ਰਾਜੇ ਨੇ ਵੱਟਾ ਮਾਰ ਕੇ ਪਰਾਂ ਹਟਾਇਆ ।
੨੧. ਉਸਦੀ ਰਾਣੀ ਦਾ ਉਸ ਕੁੱਤੇ ਨਾਲ ਪ੍ਰੇਮ ਸੀ ।
੨੨. ਵੱਟਾ ਮਾਰਨ ਨਾਲ ਉਸ ਦੇ ਚਿੱਤ ਨੂੰ ਬੜਾ ਦੁੱਖ ਹੋਇਆ ॥੨॥
੨੩. ਪੱਥਰ ਵੱਜਣ ਨਾਲ ਕੁੱਤਾ ਮਰ ਗਿਆ ।
੨੪. ਰਾਣੀ ਨੇ ਰਾਜੇ ਦੇ ਸਿਰ ਉਸਦੇ ਮਾਰਨ ਦਾ ਦੋਸ਼ ਤਾਂ ਲਾਇਆ ਪਰ ਕਰ ਕੀ ਸਕਦੀ ਸੀ ?
੨੫. ਰਾਜੇ ਨੇ ਕਿਹਾ ਕਿ ਜੇ ਇਕ ਕੁੱਤਾ ਮਰ ਗਿਆ ਹੈ ਤਾਂ ਕੀ ਹੋ ਗਿਆ ?
੨੬. ਇਹੋ ਜਿਹੇ ਕੁੱਤੇ ਸਾਡੇ ਹਜ਼ਾਰਾਂ ਪਏ ਫਿਰਦੇ ਹਨ ॥੩॥
੨੭. ਤੈਂ ਕੀ ਇਸ ਨੂੰ ਪੀਰ ਸਮਝਿਆ ਹੈ ? ਜਿਸਨੂੰ
੨੮. ਅਨੇਕ ਤਰਾਂ ਪਈ ਪੂਜਦੀ ਹੈਂ ।
੨੯. ਮੁੜਕੇ ਰਾਣੀ ਨੇ ਕਿਹਾ ਕਿ ਹੁਣ ਮੈ ਇਸ ਕੁੱਤੇ ਨੂੰ ਹੀ ਪੂਜਾਉਂਗੀ ।
੩੦. ਚੰਗੇ-ਚੰਗੇ ਲੋਕ ਇਸਦਾ ਪਾਣੀ ਭਰਨਗੇ ॥੪॥
੩੧. ਉਥੇ ਹੀ ਟੋਆ ਪੁਟ ਕੇ ਉਸ ਨੂੰ ਉਸ ਇਸਤ੍ਰੀ ਨੇ
੩੨. ਦੱਬ ਦਿੱਤਾ ਤੇ ਕੁਤਬ ਸ਼ਾਹ ਦੀ ਕਬਰ ਉਸਦਾ ਨਾਮ ਰੱਖ ਦਿੱਤਾ ।
੩੩. ਉਸ ਦੀ ਕਬਰ ਇਹੋ ਜਿਹੀ ਬਣਾਈ ਜਿਹੋ ਜਿਹੀ-
੩੪. ਕਿਸੇ ਪੀਰ ਦੀ ਵੀ ਨਹੀਂ ਹੁੰਦੀ ॥੫॥
੩੫. ਇਕ ਦਿਨ ਰਾਣੀ ਆਪ ਕਬਰ ਪਾਸ ਚਲੀ ਗਈ ।
੩੬. ਤੇ ਕੁਝ ਸੀਰਨੀ ਚੜ੍ਹਾ ਦਿੱਤੀ ਤੇ ਕਹਿ ਦਿੱਤਾ ।
੩੭. ਕਿ ਮੈ ਇਸ ਪੀਰ ਦੀ ਕੁਝ ਮੰਨਤ ਮੰਨੀ ਸੀ ਜੋ ਪੂਰੀ ਹੋ ਗਈ ਹੈ ।
੩੮. ਸੁਪਨੇ ਵਿਚ ਇਸ ਸੁਖ ਦੇਣ ਵਾਲੇ ਪੀਰ ਨੇ ਦਰਸ਼ਨ ਦਿੱਤੇ।
੩੯. ਮੈਨੂੰ ਸੁੱਤੀ ਪਈ ਨੂੰ ਪੀਰ ਨੇ ਆ ਕੇ ਜਗਾ ਦਿੱਤਾ ॥੬॥
੪੦. ਤੇ ਆਪ ਉਸਨੇ ਮੈਨੂੰ ਆਪਣੀ ਕਬਰ ਦੱਸ ਦਿੱਤੀ ।
੪੧. ਇਸ ਕਰਕੇ ਮੈਨੂੰ ਇਸ ਥਾਂ ਦਾ ਪਤਾ ਲੱਗ ਗਿਆ ।
੪੨. ਜਦੋਂ ਮੇਰੀ ਚਿਤਵੀ ਹੋਈ ਮਨਸਾ ਪੂਰੀ ਹੋ ਗਈ ।
੪੩. ਇਸ ਤਰਾਂ ਇਹ ਗੱਲ ਜਦੋਂ ਸ਼ਹਿਰ ਵਿਚ ਲੋਕਾਂ ਨੇ ਸੁਣ ਲਈ ॥੭॥
੪੪. ਲੋਕ ਦਰਸ਼ਨ ਕਰਨ ਲਈ ਚੱਲ ਪਏ ਇਕੱਠੇ ਹੋ ਕੇ।
੪੫. ਤਰ੍ਹਾਂ ਤਰ੍ਹਾਂ ਦੀਆਂ ਸੀਰਨੀਆਂ ਚੜ੍ਹਨ ਲੱਗ ਪਈਆਂ।
੪੬. ਕੁੱਤੇ ਦੀ ਕਬਰ ਨੂੰ ਚੁੰਮ ਕੇ ਜਾਂਦੇ ਹਨ ॥੮॥
੪੭. ਮੌਲਵੀ, ਸੇਖ ਸਯਦ ਉਥੇ ਅਉਣ ਲੱਗੇ ।
੪੮. ਨਿਵਾਜ ਪੜ੍ਹਕੇ ਸੀਰਨੀ ਵੰਡਣ ਲੱਗ ਪਏ ।
੪੯. ਵਾਲਾਂ ਦਾ ਚੌਰ ਲੈ ਕੇ ਉਸਦੀ ਸਫਾਈ ਕਰਦੇ ਹਨ ।
੫੦. ਤੇ ਕੁੱਤੇ ਦੀ ਕਬਰ ਨੂੰ ਚੁੰਮ-ਚੁੰਮ ਜਾਂਦੇ ਹਨ ॥੯॥
੫੧. ਇਸ ਧੋਖੇ ਦੇ ਨਾਲ ਆਪਣੇ ਕੁੱਤੇ ਦਾ ਚਰਿਤ੍ਰ ਉਸ ਇਸਤ੍ਰੀ ਨੇ ਦਿਖਾਇਆ ।
੫੨. ਹੁਣ ਤੱਕ ਲੋਕ ਦਰਸ਼ਨ ਕਰਨ ਜਾਂਦੇ ਹਨ ਕੁਤਬ ਸ਼ਾਹ ਦੇ ਨਾਮ ਉਪਰ.....

---

☛ ਨੇ ਸੋਚ ਕੇ ਕਿਹਾ ਕਿ ਬਿੱਲੀ ਨੂੰ ਟੋਕਰੇ ਥੱਲੇ ਤਾੜ ਦਿਉ । ਐਸਾ ਹੀ ਕੀਤਾ ਗਿਆ । ਦਿਨ ਲੰਘਦੇ ਗਏ ਬਿੱਲੀ ਦਿਨ ਪਾ ਕੇ ਮਰ ਮੁੱਕ ਗਈ ਨੰਦੀ ਦੀ ਕੁੜੀ ਜਵਾਨ ਹੋ ਗਈ ਉਸ ਦੇ ਫੇਰਿਆਂ ਦਾ ਦਿਨ ਆ ਗਿਆ ਤਾਂ ਹੁਣ ਨੰਦੀ ਬਜਿਦ ਹੈ ਕਿ ਪਹਿਲਾਂ ਕੋਈ ਬਿੱਲੀ ਲਿਆ ਕੇ ਟੋਕਰੇ ਹੇਠਾਂ ਦੱਬੋ ਤਾਂ ਫੇਰ ਫੇਰੇ ਹੋਣਗੇ । ਘਰ ਦੇ ਪੁੱਛਦੇ ਨੇ ਕਿ ਇਸਦਾ ਕੀ ਭਾਵ ? ਤਾਂ ਨੰਦੀ ਕਹਿੰਦੀ ਹੈ ਕਿ ਜਦੋਂ ਮੇਰੇ ਫੇਰੇ ਹੋਏ ਸੀ ਤਾਂ ਮੇਰੀ ਮਾਂ ਨੇ ਬਿੱਲੀ ਟੋਕਰੇ ਹੇਠਾਂ ਦੱਬੀ ਸੀ। ਹੁਣ ਮੈਂ ਆਪਣੀ ਧੀ ਨੂੰ ਇਸ ਬੇਸ਼ਗਨੀ ਹਾਲਤ ਵਿਚ ਫੇਰੇ ਕਿਉਂ ਦੇਵਾਂ, ਬਿੱਲੀ ਟੋਕਰੇ ਹੇਠ ਦੱਬੋਗੇ ਤਾਂ ਸ਼ਗਨ ਪੂਰਾ ਹੋਵੇਗਾ । ਇਹ ਹੈ ਸਾਡੇ ਸਮਾਜ ਦੀ ਜਹਾਲਤ ਦਾ ਜਨਮ ਦਾਤਾ । ਇਸੇ ਤਰ੍ਹਾਂ ਗਗਾ ਗਪੌੜਾਂ, ਸੱਪਾਂ ਦੀ ਪੂਜਾ, ਸੀਤਲਾ ਦੇ ਥਾਨ ਜਿਥੇ ਦੋ ਇੱਟਾਂ ਧਰਕੇ ਹੀ ਮੱਥੇ ਟੇਕੇ ਜਾਂਦੇ ਨੇ । ਕੁੱਕੜ ਤੇ ਬੱਕ੍ਰਿਆਂ ਦੀਆਂ ਬਲੀਆਂ ਦਿੱਤੀਆਂ ਜਾਂਦੀਆਂ ਨੇ, ਖੋਤੇ ਨੂੰ ਮਾਤਾ ਰਾਣੀ ਦਾ ਘੋੜਾ ਕਹਿ ਕੇ ਪੂਜਿਆ ਜਾਂਦਾ ਹੈ, ਇਕ ਮੁਸਲਮਾਨਣੀ ਲਾਲਾਂ ਦੇ ਪਤੀ ਨੂੰ ਲਾਲਾਂ ਵਾਲਾ ਕਹਿ ਕੇ ਪੂਜਿਆ ਜਾਂਦਾ ਹੈ ਜੇ ਕਿਸੇ ਤੋਂ ਇਹਨਾਂ ਦੇ ਇਤਿਹਾਸ ਬਾਰੇ ਪੁੱਛੋ ਤਾਂ ਬੱਸ ਝਾਂਈ-ਮਾਂਈ ਵਿਚ ਉੱਤ੍ਰ ਮਿਲੇਗਾ ਇਸ ਲਈ ਦਸਮੇਸ਼ ਜੀ ਸਾਨੂੰ ਮੱਤ ਦਿੰਦੇ ਕਹਿੰਦੇ ਹਨ ਕਿ ਲੋਕੋ ਹੋਸ਼ ਕਰੋ ਗੂੜ੍ਹੀ ਨੀਂਦ ਤੋਂ ਬੇਦਾਰ ਹੋਵੋ । ਜਾਗੋ ਚੌਂਕੀਦਾਰ ਤੁਹਾਡਾ ਪਹਿਰਾ ਦੇ ਰਿਹਾ ਹੈ, ਤੁਹਾਡੀਆਂ ਸੇਵੀਆਂ ਤੇ ਮੋਹਿਤ ਹੋ ਕੇ ਸਰਪ ਨੇ ਡੰਗ ਮਾਰਨੋ ਨਹੀਂ ਰੁਕਣਾ ਫੇਰ ਕਾਹਦੇ ਲਈ ਕੁਤਬਦੀਨ ਦੀਆਂ ਕਬਰਾਂ ਪੂਜਦੇ ਫਿਰਦੇ ਹੋ ? ਜਦ ਕਿ ਸ੍ਰੀ ਦਸਮੇਸ਼ ਸ੍ਵਾਮੀ ਜੀ ਭੁੱਲ ਕੇ ਵੀ ਇਸ ਰਾਹ ਜਾਣ ਤੋਂ ਮਨਾਹੀ ਕਰਦੇ ਹਨ । ਆਪ ਦਾ ਹੁਕਮਨਾਮਾ ਹੈ :—

*ਜਾਗਤ ਜੋਤਿ ਜਪੈ ਨਿਸ ਬਾਸਰ ਏਕ ਬਿਨਾ ਮਨ ਨੈਕ ਨ ਆਨੈ ॥ ਪੂਰਨ ਪ੍ਰੇਮ ਪ੍ਰਤੀ ਸਜੈ ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ ॥*
*ਤੀਰਥ ਦਾਨ ਦਇਆ ਤਪ ਸੰਜਮ ਏਕ ਬਿਨਾ ਨਹਿ ਏਕ ਪਛਾਨੈ ॥ ਪੂਰਨ ਜੋਤ ਜਗੈ ਘਟ ਤਬ ਖਾਲਸ ਤਾਹਿਨ ਖਾਲਸ ਜਾਨੈ ॥ਪਾ: ਸ: ੧੦॥*

---

✡☛ *ਜੈ ਜੈ ਹੋਸੀ ਮਹਿਖਾਸੁਰ ਮਰਦਨ ਰੰਮ ਕਪਰਦਨ ਛੱਤਰ ਛਿਤੇ ॥੧॥੨੧੧॥*

ਬੇਸ਼ਕ ਇਹਨਾਂ ਛੰਦਾਂ ਵਿਚ ੨੩੦ ਅੰਕ ਤਕ ਇਸਤਰੀ ਲਿੰਗ ਵਰਤਿਆ ਹੈ । ਜਿਸ ਪ੍ਰਮਾਦ ਨਾਲ ਦੇਵੀ ਨਾਲ ਜੋੜਿਆ ਜਾਂਦਾ ਰਿਹਾ ਜੋ ਸਰਾਸਰ ਗਲਤ ਹੈ । ਇਸ ਦਾ ਅਰਥ ਸਪੱਸ਼ਟ ਹੈ । ਹੇ ਵਾਹਿਗੁਰੂ ਤੂੰ ਕਬੁੱਧੀ ਵਾਲੇ ਦਲ ਨੂੰ ਦੰਡ ਦੇਣ ਵਾਲਾ ਹੈਂ ਅਸੁਰ ਦੈਂਤ ਬੁੱਧੀ ਵਾਲਿਆਂ ਨੂੰ ਤਬਾਹ ਕਰਨ ਵਾਲਾ ਹੈ ਜਾਲਮਾਂ ਦਾ ਵੈਰੀ ਹੈਂ ਜੋ ਤੇਰੀ ਆਦਿ ਤੋਂ ਹੀ ਬਿਰਤੀ ਹੈ ਜਿਵੇਂ ਮਹਾਂ ਬਚਨ ਹੈ (ਪੈਜ ਰਖਦਾ ਆਇਆ ਜੁਗੋ ਜੁਗ ਭਗਤਾ ਦੀ) ਚਛਰਾਸੁਰ ਦੈਂਤ ਨੂੰ ਮਾਰ ਕੇ ਪਤਿਤਾਂ ਦਾ ਵੀ ਉਧਾਰ ਕਰਨ ਵਾਲਾ ਹੈਂ, ਨਰਕਾਂ ਤੋਂ ਜੀਵ ਨੂੰ ਬਚਾਉਣ ਦੀ ਬੜੀ ਗੂੜ ਗਤੀ ਹੈ । ਜਿਸ ਨੂੰ ਕੋਈ ਦਬਾ ਨਹੀਂ ਸਕਦਾ ਕੋਈ ਖੰਡ ਨਹੀਂ ਸਕਦਾ ਜਿਸ ਦਾ ਤੇਜ ਪ੍ਰਤਾਪ ਪ੍ਰਚੰਡ (ਬਹੁਤ ਪ੍ਰਬਲ) ਹੈ ਖੰਡਨ ਵਾਲਿਆਂ ਨੂੰ ਉਲਟਾ ਦੰਡ ਦੇਣ ਲਈ ਬੇਅੰਤ ਮੱਤ ਦਾ ਮਾਲਿਕ ਹੈਂ । ਹੇ ਵਾਹਿਗੁਰੂ ਹਮੇਸ਼ਾਂ ਤੇਰੀ ਹੀ ਜੈ ਹੋਵੇਗੀ ਐ ਮਹਿਖਾਸੁਰ ਦੈਂਤ ਦੇ ਮਾਰਨ ਵਾਲੇ ਸਾਰੀ ਧਰਤੀ ਦੇ ਛੱਤਰ ਧਾਰਨ ਵਾਲੇ ॥੧॥ ਵਾਹਿਗੁਰੂ ਕਿਸੇ ਦੀ ਮੌਤ ਨੂੰ ਆਪਣੇ ਜਿਮੇ ਨਹੀਂ ਲੈਂਦਾ ਉਸ ਲਈ ਕੋਈ ਕਾਰਜ ਰਚਦਾ ਹੈਂ ਇਸ ਲਈ ਕਿਸੇ ਨੂੰ ਉਸਦਾ ਜਿੰਮੇਵਾਰ ਠਹਿਰਾਉਂਦਾ ਹੈਂ ਜਿਵੇਂ ਦੈਂਤਾਂ ਨੂੰ ਮਾਰਨ ਲਈ ਰਾਮ, ਕ੍ਰਿਸ਼ਨ ਜਾਂ ਹੋਰ ਕਈ ਅਵਤਾਰ ਅੱਗੇ ਕਰਕੇ 'ਜ਼ਿਮੇਵਾਰ, ਠਹਿਰਾਏ ਨੇ ਇਸੇ ਤਰ੍ਹਾਂ ਦੇਵੀ ਨੂੰ ਆਪਣੀ ਪਰਥਾਇ ਥਾਪ ਕੇ ਉਸ ਦੇ ਰਚੇਤਾ ਦੀ ਉਸਤਤਿ ਕਰ ਰਹੇ ਹਨ ਜਿਵੇਂ ਚੌਥੇ ਗੁਰੂ ਨਾਨਕ ਦੱਸ ਰਹੇ ਹਨ ਜਿ ਮੇਰਾ ਗੋਬਿੰਦ ਬੜਾ ਚੋਜੀ ਹੈ । ਉਹ ਆਪੇ ਸੂਰਤਾਂ ਪੈਦਾ ਕਰਦਾ ਹੈ ਆਪੇ ਉਹਨਾਂ ਵਿਚ ਸਮੋਕੇ ਕੌਤਕ ਕਰਦਾ ਹੈ ਓ ਭਾਈ ਕਿਸੇ ਵਹਿਮ ਵਿਚ ਨਾ ਪਵੋ ਮੇਰਾ ਹਰੀ ਪ੍ਰਭੂ ਬਹੁਤ ਬੜਾ ਚੋਜੀ ਹੈ । ਐਉਂ ਨਾ ਕਹੋ ਕਿ ਕ੍ਰਿਸ਼ਨ ਨੇ ਗੋਪੀਆਂ ਨੂੰ ਚੌਹ ਕਿਲਿਆਂ ਦੇ ਵਿਚ ਜਾ ਕੇ ਲੱਭਿਆ ਸੀ ☚✡

ਕੁਤਬ [1]ਦੀ ਨਾਮ ॥੧੦॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ, ਤ੍ਰਿਯਾ ਚਰਿਤ੍ਰੇ, ਮੰਤ੍ਰੀ ਭੂਪ ਸੰਬਾਦੇ, ਤੀਨਿ ਸੌ ਉਨਤੀਸ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੨੯॥੬੧੯੩॥ ਅਫਜੂੰ ॥

ਚੌਪਈ ॥ [੧]ਬਿਜਿਯਾਵਤੀ ਨਗਰ ਇਕ ਸੋਹੈ ॥ [੨]ਬਿਭ੍ਰਮ ਸੈਨ ਨ੍ਰਿਪਤਿ ਤਹੱ ਕੋ ਹੈ॥ [੩]ਬ੍ਯਾਘ੍ਰ ਮਤੀ ਤਾ ਕੇ ਘਰ ਦਾਰਾ ॥ [੪]ਚੰਦ੍ਰ ਲਯੋ ਤਾ ਤੇ ਉਜਿਯਾਰਾ ॥੧॥ [੫]ਤਿਹੱ ਠਾਂ ਹੁਤੀ ਏਕ ਪਨਿਹਾਰੀ॥ [੬]ਨ੍ਰਿਪ ਕੇ ਬਾਰ ਭਰਤ ਥੀ ਦ੍ਵਾਰੀ ॥ [੭]ਤਿਨ ਕੰਚਨ ਕੇ ਭੂਖਨ ਲਹਿਕੈ ॥ [੮]ਡਾਰਿ ਦਏ ਘਟ ਮੈਂ ਕਰ ਗਹਿਕੈ ॥੨॥ [੯]ਊਪਰ ਜਲ ਤਾ ਕੇ ਤਰ ਭੂਖਨ ॥ [੧੦]ਕਿਨੂੰ ਨ ਨਰ ਸਮਝ੍ਯੋ ਤਿਹੱ ਦੂਖਨ॥ [੧੧]ਬਹੁ ਪੁਰਖਨ ਤਾ ਕੋ ਜਲ ਪਿਯਾ ॥ [੧੨]ਕਿਨਹੂ ਜਾਨਿ ਭੇਦ ਨਹਿ ਲਿਯਾ ॥੩॥ [੧੩]ਰਾਨੀ ਹੂੰ ਤਿਹੱ ਘਟਹਿ ਨਿਹਾਰਾ ॥ [੧੪]ਦ੍ਰਿਸਟਿ ਨ੍ਰਿਪਤਿ ਕੀ ਤਰ ਸੁ ਨਿਕਾਰਾ ॥ [੧੫]ਕਾਹੂ ਬਾਤ ਲਖੀ ਨੱਹਿ ਗਈ॥ [੧੬]ਭੂਖਨ ਜਾਤ ਨਾਰਿ ਹਰਿ ਭਈ[i] ॥੪॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ, ਤ੍ਰਿਯਾ ਚਰਿਤ੍ਰੇ, ਮੰਤ੍ਰੀ ਭੂਪ ਸੰਬਾਦੇ, ਤੀਨਿ ਸੌ ਤੀਸ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੩੦॥੬੧੯੭॥ ਅਫਜੂੰ ॥

ਚੌਪਈ ॥ [੧੭]ਬਿਰਹਾਵਤੀ ਨਗਰ ਇਕ ਦੱਛਿਨ ॥ [੧੮]ਬਿਰਹ ਸੈਨ ਤਹੱ ਨ੍ਰਿਪਤਿ ਬਿਚੱਛਨ ॥ [੧੯]ਬਿਰਹਾ ਦੇਇ ਸਦਨ ਮਹਿ ਬਾਲਾ ॥ [੨੦]ਜਨੁ ਕਰਿ ਸਿਖਰ ਅਗਨਿ ਕੀ ਜ੍ਵਾਲਾ ॥੧॥ [੨੧]ਇਸਕਾ ਦੇ ਤਿਹੱ ਸੁਤਾ ਭਨਿਜੈ ॥ [੨੨]ਚੰਦ ਸੂਰ ਜਿਹੱ ਸਮ ਛਬਿ ਦਿਜੈ ॥ [੨੩]ਅਵਰ ਨਾਰਿ ਤਿਹੱ ਸਮ ਨਹਿ ਕੋਈ ॥ [੨੪]ਤ੍ਰਿਯ ਕੀ ਉਪਮਾ ਕਹੱ ਤ੍ਰਿਯ ਸੋਈ ॥੨॥ [੨੫]ਸੁੰਦਰਤਾ ਤਾ ਕੇ ਤਨ ਐਸੀ॥ [੨੬]ਸਚੀ ਪਾਰਬਤੀ ਹੋਇ ਨ ਤੈਸੀ ॥ [੨੭]ਮਾਲਮ ਸਕਲ ਜਗਤ ਉਜਿਯਾਰੀ॥ [੨੮]ਜੱਛ ਗਾਂਧ੍ਰਬੀ ਭੀਤਰ ਪ੍ਯਾਰੀ ॥੩॥ [੨੯]ਕੰਚਨ ਸੈਨ ਦੈਤ ਤਹੱ ਭਾਰੋ ॥ [੩੦]ਬੀਰਜ ਮਾਨ ਦੁਤਿਮਾਨ ਕਰਾਰੋ ॥ [੩੧]ਨਿਹੱਕੰਟਕ ਅਸੁਰਾਨ ਕਰ੍ਯੋ ਜਿਨ॥ [੩੨]ਸਮੁਹਿ ਭਯੋ ਸੋ ਬਲੀ ਹਨ੍ਯੋ ਤਿਨ ॥੪॥ [੩੩]ਤਿਹ ਪੁਰ ਅਰਧਿ ਰਾਤਿ ਵਹ ਆਵੈ॥ [੩੪]ਏਕ ਪੁਰਖ ਨਿਤਪ੍ਰਤਿ ਭਖਿ ਜਾਵੈ॥ [੩੫]ਸਭਹਿੰਨ ਸੋਚ ਬਢ੍ਯੋ ਜਿਯ ਮੈ ਅਤਿ॥ [੩੬]ਬੈਠਿ ਬਿਚਾਰ ਕਰਤ ਭੇ ਸੁਭ ਮਤਿ ॥੫॥ [੩੭]ਇਹ ਰਾਛਸ ਅਤਿ ਹੀ ਬਲਵਾਨਾ ॥ [੩੮]ਮਾਨੁਖ ਭਖਤ ਰੈਨਿ ਦਿਨ ਨਾਨਾ ॥ [੩੯]ਤ੍ਰਾਸ ਕਰਤ ਕਾਹੂ ਨਹਿ ਜਨ ਕੌਂ ॥ [੪੦]ਨਿਰਭੈ ਫਿਰਤ ਹੋਤ ਕਰਿ ਮਨ ਕੌਂ ॥੬॥ [੪੧]ਬੇਸ੍ਵਾ ਹੁਤੀ ਏਕ ਪੁਰ ਤਵਨੈ ॥ [੪੨]ਦਾਨਵ ਖਾਤ ਮਨੁਖ ਭੂਅ ਜਵਨੈ ॥ [੪੩]ਸੋ ਅਬਲਾ ਰਾਜਾ ਪਹੱ ਆਈ॥ [੪੪]ਨਿਰਖ ਰਾਵ ਕੀ ਪ੍ਰਭਾ ਲੁਭਾਈ ॥੭॥ [੪੫]ਇਹੱ ਬਿਧਿ ਕਹ੍ਯੋ ਨ੍ਰਿਪਤਿ

1. ਬਿੰਦੀ ਲਾ ਕੇ "ਦੀਂ" (ਬੋਲੋ) ।

i ਇਹ ਝਿਉਰੀ ਦੀ ਚੋਰੀ ਕਰਨਾ ਵੀ ਇਕ ਚੋਰੀ ਦੀ ਕਿਸਮ ਹੈ, ਜੋ ਉਹਨਾਂ ਸਮਿਆਂ ਵਿਚ ਹਰ ਵੇਲੇ ਹੋ ਸਕਦੀ ਸੀ ਕਿਉਂਕਿ ਝਿਉਰ ਹੀ ਉਹਨਾਂ ਸਮਿਆਂ ਵਿਚ ਜਲ ਦਾਤਾ ਹੋਇਆ ਕਰਦੇ ਸਨ । ਪਰ ਅੱਜਕਲ ਤਾਂ ਘਰ-ਘਰ ਪਾਣੀ ਦੇ ਨਲਕੇ, ਕਮੇਟੀਆਂ ਦੇ ਪ੍ਰਬੰਧ ਸਰਕਾਰ ਵੱਲੋਂ ਸਹੂਲਤਾਂ ਦਿੱਤੀਆਂ ਜਾ ਰਹੀਆਂ ਹਨ ਝਿਉਰਾਂ ਦਾ ਕਿੱਤਾ ਹੀ ਅਲੋਪ ਹੋ ਰਿਹਾ ਹੈ ।

✡☛ ਉਹ ਤਾਂ ਮੇਰੇ ਚੋਜੀ ਪ੍ਰਭੂ ਨੇ ਆਪੇ ਪਹਿਲਾਂ ਕਾਨ੍ਹ ਪੈਦਾ ਕੀਤਾ ਫੇਰ ਉਸਦੇ ਜਰਿਏ ਆਪੇ ਜਾ ਕੇ ਗੋਪੀਆਂ ਨੂੰ ਲੱਭਕੇ ਅਜ਼ਾਦ ਕਰਾਇਆ ਸੀ । ਪੜ੍ਹੋ ਜਰਾ ਧਿਆਨ ਨਾਲ—

*ਚੋਜੀ ਮੇਰੇ ਗੋਵਿੰਦਾ ਚੋਜੀ ਮੇਰੇ ਪਿਆਰਿਆ ਹਰਿ ਪ੍ਰਭੁ ਮੇਰਾ ਚੋਜੀ ਜੀਉ ॥*

*ਹਰਿ ਆਪੇ ਕਾਨ੍ਹ ਉਪਾਇਦਾ ਮੇਰੇ ਗੋਵਿੰਦਾ ਹਰਿ ਆਪੇ ਗੋਪੀ ਖੋਜੀ ਜੀਉ ॥ ਹਰਿ ਆਪੇ ਸਭਿ ਘਟ ਭੋਗਦਾ ਮੇਰੇ ਗੋਵਿੰਦਾ ਆਪੇ ਰਸੀਆ ਭੋਗੀ ਜੀਉ ॥*

ਜਿਹੜੇ ਵਿਦਵਾਨ ਅੱਜ ਕਹਿੰਦੇ ਨੇ ਕਿ ਦਸਮ ਗੁਰੂ ਗ੍ਰੰਥ ਸਾਹਿਬ ਵਿਚ ਭੋਗ ਵਿਲਾਸ ਆਦਿ ਦੀਆਂ ਪਵਿੱਤ੍ਰ ਗਾਥਾ ਨੂੰ ਵੀ ਅਸ਼ਲੀਲ ਕਰਕੇ ਦੁਰਕਾਰਦੇ ਨੇ, ਉਹ ਨਹੀਂ ਜਾਣਦੇ ਕਿ ਪ੍ਰਭੂ ਤੇ ਪ੍ਰਭੂ ਦੇ ਪਿਆਰੇ ਪੁਤ੍ਰਾਂ ਕੋਲ ਅਸ਼ਲੀਲਤਾ ਤਾਂ ਢੁਕਦੀ ਹੀ ਨਹੀਂ । ਦੇਖੋ ਪੰ: ੨੩- ਹੇ ਮੇਰੇ ਪਤੀ ਪ੍ਰਮੇਸ਼ੁਰ ਤੂੰ ਆਪੇ ਹੀ ਤਾਂ ਰਸ ਰੂਪ ਹੈਂ ਆਪੇ ਹੀ ਸੇਜ ਹੈਂ ਆਪੇ ਹੀ ਪਤੀ ਹੈਂ ॥ ਪੜ੍ਹੋ ਮੂਲ ਰੂਪ ਵਿਚ - ☛✡

੧. ਕਿਤਨੇ ਹੀ ਚੰਦੇਲਾਂ ਦੇ ਸਿਰ ਟੁੱਟ ਗਏ ।
੨. ਕਈ ਸਿਰ ਭਨਾ ਕੇ ਘਰ ਚਲੇ ਗਏ ।
੩. ਸਾਰੇ ਚੰਦੇਲੇ ਸ਼ਰਮਿੰਦੇ ਹੋ ਗਏ ।
੪. ਰੁਕਮਣੀ ਨੂੰ ਹੱਥੋਂ ਗਵਾ ਕੇ ਚੰਦੇਰੀ ਸ਼ਹਿਰ ਵਿਚ ਮੁੜ ਕੇ ਆ ਗਏ ॥੩੦॥
੫. ਚੰਦੇਲੀ ਮੁੜਕੇ ਚਦੰਲੇ ਨੂੰ ਚਲੇ ਗਏ ਹੱਥੋਂ ਰੁਕਮਣੀ ਨੂੰ ਗੁਆ ਗਏ ।
੬. ਇਸ ਤਰ੍ਹਾਂ ਦਾ ਚਰਿਤ੍ਰ ਕਰਕੇ ਰੁਕਮਣੀ ਨੇ ਕ੍ਰਿਸ਼ਨ ਨੂੰ ਵਰ ਲਿਆ ॥੩੧॥੧

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਵੀਹਵੀਂ ਕਥਾ ਸਮਾਪਤ ॥੩੨੦॥੬੦੪੩॥ਚਲਦਾ॥

---

੭. ਚੌਪਈ ॥ ਸ਼ੁੱਕ੍ਰਾਚਾਰਜ ਦੈਂਤਾ (ਦਾਨਵਾ ਦਾ ਗੁਰੂ ਸੀ)
੮. ਸ਼ੁਕ੍ਰਾਵਤੀ ਪੁਰ ਵਿਚ ਵੱਸਦਾ ਸੀ ਜਿਹੜੀ ਉਸਦੀ ਪੁਰੀ ਸੀ ।
੯. ਜਦੋਂ ਦੇਵਤੇ ਜੁੱਧ ਵਿਚ ਉਸ ਨੂੰ ਮਾਰ ਕੇ ਜਾਂਦੇ ।
੧੦. ਤਾਂ ਉਸਦੀ ਪੁੱਤ੍ਰੀ ਸੰਜੀਵਨੀ ਮੰਤ੍ਰ ਪੜ੍ਹ ਕੇ ਉਨ੍ਹਾਂ ਨੂੰ ਜਿਵਾ ਲੈਂਦੀ ॥੧॥
੧੧. ਦੇਵ ਜਾਨ ਇਕ ਉਸ ਦੀ ਪੁਤ੍ਰੀ ਸੀ ।
੧੨. ਬੇਅੰਤ ਸੁੰਦ੍ਰਤਾ ਦੀ ਦਿਖ ਸੀ ਉਸਦੀ ।
੧੩. ਇਕ (ਕਚਮਾਨ) ਦੇਵਤਿਆਂ ਦਾ ਪ੍ਰੋਹਤ ਸੀ ।
੧੪. ਉਹ ਸ਼ੁਕ੍ਰ ਦੇ ਘਰ ਆ ਗਿਆ ॥੨॥
੧੫. ਦੇਵ ਜਾਨ ਨੇ ਉਸਨੇ ਚੰਗਾ ਪਿਆਰ ਕੀਤਾ ।
੧੬. ਜਿਉਂ ਤਿਉਂ ਕਰਕੇ ਕਚਮਾਨ ਬ੍ਰਾਹਮਣ ਨੇ ਦੇਵ ਜਾਨ ਦਾ ਦਿਲ ਜਿੱਤ ਲਿਆ ।
੧੭. ਸੰਜੀਵਨੀ ਮੰਤ੍ਰ ਲੈਣ ਖਾਤ੍ਰ-ਇਸੇ ਲਈ -
੧੮. ਦੇਵਤਿਆਂ ਦੇ ਰਾਜੇ ਇੰਦ੍ਰ ਨੇ ਉਸਨੂੰ ਭੇਜਿਆ ਸੀ ॥੩॥
੧੯. ਜਦੋਂ ਦੈਤਾਂ ਨੂੰ ਇਸ ਭੇਤ ਦਾ ਪਤਾ ਲੱਗਾ ।
੨੦. ਉਨ੍ਹਾਂ ਨੇ ਫੜ ਕੇ ਕਚਮਾਨ ਨੂੰ ਨਦੀ ਵਿਚ ਰੋੜ ਦਿੱਤਾ ਮਾਰ ਕੇ ।
੨੧. ਜਦੋਂ ਕੁਝ ਦੇਰ ਹੋ ਗਈ ਉਹ ਮੁੜ ਕੇ ਘਰ ਨਾ ਆਇਆ ।
੨੨. ਤਾਂ ਦੇਵਜਾਨ ਬੜੀ ਦੁਖੀ ਹੋਈ ॥੪॥
੨੩. ਉਸਨੂੰ ਨਦੀ ਵਿਚੋਂ ਕਢਾਕੇ ਪਿਤਾ ਨੂੰ ਕਹਿ ਕੇ ਜਿਉਂਦਾ ਕਰ ਲਿਆ-ਉਸਨੂੰ ਜਿਉਂਦਾ ਦੇਖ ਕੇ ।
੨੪. ਦੈਂਤ ਬੜੇ ਦੁਖੀ ਹੋਇ-ਦੈਂਤ ਹਰ ਰੋਜ ਉਸਨੂੰ -
੨੫. ਮਾਰਕੇ ਸੁਟ ਜਾਣ ਪਰ ਮੁੜ-ਮੁੜ ਕੇ -
੨੬. ਉਸਨੂੰ ਸ਼ੁਕ੍ਰ ਜਿਉਂਦਾ ਕਰ ਲਵੇ ਫੇਰ ॥੫॥
੨੭. ਉਸਨੂੰ ਮਾਰਕੇ ਦੈਂਤਾਂ ਨੇ ਸ਼ਰਾਬ ਵਿਚ ਪਾ ਦਿੱਤਾ ।
੨੮. ਜਿਹੜੀ ਹੱਡੀ ਆਦਿ ਬਚੀ ਉਹ ਰਿੰਨ ਕੇ ਗੁਰੂ ਨੂੰ ਖੁਆ ਦਿੱਤੀ ।
੨੯. ਦੇਵ ਜਾਨ ਨੂੰ ਜਦੋਂ ਉਹ ਨਾ ਦਿਖਿਆ-ਤਾ ਉਸਨੇ
੩੦. ਬੜੀ ਦੁਖੀ ਹੋ ਕੇ ਪਿਤਾ ਸ਼ੁਕ੍ਰ ਨੂੰ ਕਿਹਾ ॥੬॥
੩੧. ਹੁਣ ਤਕ ਕਚ ਜਿਹੜਾ ਘਰ ਨਹੀਂ ਆਇਆ ।
੩੨. ਮਲੂਮ ਹੁੰਦਾ ਹੈ ਕਿ ਉਹ ਕਿਸੇ ਦੈਂਤ ਨੇ ਖਾ ਲਿਆ।
੩੩. ਇਸ ਕਰਕੇ ਪਿਤਾ ਉਸਨੂੰ ਮੁੜਕੇ ਜਿਉਂਦਾ ਕਰ ਦੇਹ।
੩੪. ਮੇਰੇ ਮਨ ਦਾ ਇਹ ਭਾਰ (ਦੁਖ) ਦੂਰ ਕਰ ਦੇਹ ॥੭॥
੩੫. ਤਾਂ ਸ਼ੁਕ੍ਰ ਨੇ ਅੰਤਰ ਧਿਆਨ ਹੋ ਕੇ ਵੇਖਿਆ ।
੩੬. ਸ਼ੁਕ੍ਰ ਨੇ ਤਾਂ ਉਸਨੂੰ ਆਪਣੇ ਪੇਟ ਵਿਚ ਪਿਆ ਦੇਖਿਆ।
੩੭. ਸੰਜੀਵਨੀ ਮੰਤ੍ਰ ਪੜਕੇ
੩੮. ਆਪਣੇ ਪੇਟ ਨੂੰ ਪਾੜਕੇ ਬਾਹਰ ਕੱਢ ਲਿਆ ਉਸਦੇ ॥੮॥
੩੯. ਕੱਢਣ ਕਰਕੇ ਸ਼ੁਕ੍ਰ ਦੀ ਮੌਤ ਹੋ ਗਈ ।
੪੦. ਕਚ ਨੇ ਸੰਜੀਵਨੀ ਮੰਤ੍ਰ ਦੇ ਬਲ ਨਾਲ ਉਸ ਨੂੰ ਜਿਉਂਦਾ ਕਰ ਲਿਆ ।
੪੧. ਸ਼ਰਾਬ ਨੂੰ ਉਸਨੇ ਸਰਾਪ ਦਿੱਤਾ ਜਿਸ ਕਰਕੇ ।
੪੨. ਸ਼ਰਾਬ ਪੀਣ ਤੋਂ ਲੋਕ ਹਟ ਗਏ ॥੯॥
੪੩. ਦੇਵ ਜਾਨ ਨੇ ਫੇਰ ਇਸ ਤਰ੍ਹਾਂ ਵਿਚਾਰਿਆ ।
੪੪. ਲਾਜ ਸ਼ਰਮ ਲਾਹ ਕੇ ਕੱਚ ਨੂੰ ਕਿਹਾ ।
੪੫. ਕਿ ਤੂੰ ਮੇਰੇ ਨਾਲ ਕਾਮ ਭੋਗ ਕਰ ।
੪੬. ਮੇਰੇ ਤਨ ਦੇ ਕਾਮ ਭੋਗ ਦੇ ਦੁਖ ਨੂੰ ਦੂਰ ਕਰ ਦੇਹ ॥੧੦॥
੪੭. ਪਰ ਕਚ ਨੇ ਉਸ ਨਾਲ ਰੱਤ ਨਾ ਮਾਨੀ ।
੪੮. ਜਦ ਕੇ ਦੇਵ ਜਾਨ ਨੂੰ ਕਾਮ ਬਹੁਤ ਵਿਆਪ ਰਿਹਾ ਸੀ ।
੪੯. ਜਿਸ ਕਰਕੇ ਦੇਵ ਜਾਨ ਬਹੁਤ ਕ੍ਰੋਧ ਵਿਚ ਆ ਗਈ।

---

☛ਵਿਚ ਨੱਚਣ ਵਾਲੇ ਦੇਵਤੇ ਸਾਰੇ ਹੈ ਪ੍ਰਮ ਜੋਤ ਤੇਰੇ ਇਹ ਗੁਣ ਗਉਂਦੇ ਹਨ । ਕ੍ਰੋੜਾਂ ਹੀ ਇੰਦ੍ਰ ਅਨੇਕ ਦੇਵੀ ਦੇਵਤੇ ਹੇ ਮਾਲਕ ਤੈਨੂੰ ਜਪਦੇ ਹਨ ਤੇ ਤੇਰੀ ਜੈ-ਜੈ ਕਾਰ ਕਰਦੇ ਹਨ ਇਹ ਸਿੱਧ ਹੋ ਜਾਂਦਾ ਹੈ ਕਿ ਦੇਵੀ ਦੇਵਤੇ ਸਾਰੇ ਸੰਤ ਭਗਤ ਪ੍ਰਭੂ ਜੋਤਿ ਦੇ ਉਪਾਸ਼ਕ ਹਨ, ਅਤੇ ਏਹ ਜੋ ਕੁਝ ਕਰਦੇ ਹਨ ਉਸਦੀ ਜੋਤ ਤੋਂ ਪ੍ਰਕਾਸ਼ ਲੈ ਕੇ ਕਰਦੇ ਹਨ ਜੈਸਾ ਕਿ=

*ਕੋਟਿ ਸੂਰ ਜਾਕੈ ਪਰਗਾਸ ॥ ਕੋਟਿ ਮਹਾਦੇਵ ਅਰ ਕਬਿਲਾਸ ॥ ਦੁਰਗਾ ਕੋਟਿ ਜਾਕੈ ਮਰਦਨ ਕਰੈ ॥ ਬ੍ਰਹਮਾ ਕੋਟਿ ਬੇਦ ਉਚਰੈ ॥*

ਸਾਰੇ ਦੇਵ ਆਪੋ ਆਪਣੇ ਥਾਂ ਤੇ ਮਹਾਨ ਹਨ-ਮੈ ਇਹਨਾਂ ਦਾ ਅਪਮਾਨ ਨਹੀਂ ਕਰਦਾ ਪਰ ਇਹਨਾਂ ਨਾਲ ਮੇਰਾ ਕੰਮ ਕੋਈ ਨਹੀਂ ਜੋ ਮੈ ਕੁਝ ਮੰਗਣਾ ਹੈ ਉਹ ਕੇਵਲ ਰਾਮ ਕੋਲੋਂ ਜੋ ਮੇਰੀ ਮੰਗ ਹੈ ਤਾਂ ਕੇਵਲ ਰਾਮ ਦੇ ਨਾਮ ਦੀ ਹੀ ਹੈ

*ਜਉ ਜਾਚਉ ਤਉ ਕੇਵਲ ਰਾਮ ॥ ਆਨ ਦੇਵ ਸਿਉ ਨਾਹੀ ਕਾਮ ॥੧॥ਪੰ:੧੧੬੨॥ਕਬੀਰ ਜੀ॥*

ਇਸ ਦਾ ਭਾਵ ਇਹ ਨਹੀਂ ਕਿ ਅਸੀ ਪ੍ਰਭੂ ਦਾ ਨਾਮ ਤਾਂ ਜਪਦੇ ਰਹੀਏ ਪ੍ਰਭੂ ਦੇ ਸੰਤ ਭਗਤਿ ਤੇ ਉਸਦੇ ਨੇੜੇ ਦੇ ਸੇਵਕਾਂ ਦੀ ਨਿੰਦਾ ਕਰਕੇ ਅਪਮਾਨ ਕਰੀਏ, ਆਪਣੇ ਪੱਖੀ ਭਗਤਾਂ ਤੇ ਸੇਵਕਾਂ ਦੀ ਅਲੋਚਨਾ ਪ੍ਰਮ ਪੁਰਖ ਸੁਣ ਕੇ ਕਿਵੇਂ ਪ੍ਰਸੰਨ ਹੋ ਸਕਦਾ ਹੈ ? ਇਹ ਤਾ ਨਿੰਦਆ ਵਿਆਜ ਦੋਹਾਂ ਦਾ ਹੀ ਸਮੇਲ ਹੋ ਜਾਂਦਾ ਹੈ

*ਨਿੰਦਕ ਨਿੰਦਾ ਕਰਿ ਮਲੁ ਧੋਵੈ ਉਹ ਮਲ ਭਖੁ ਮਾਇਆ ਧਾਰੀ ॥*
*ਸੰਤ ਜਨਾ ਕੀ ਨਿੰਦਾ ਵਿਆਪੇ ਨਾਂ ਉਰਵਾਰਿ ਨ ਪਾਰੀ ॥੬॥ਪੰ:੫੦੭॥ਮ:੪॥*

ਅਵਤਾਰ ਵਾਦ ਮੂੰਹ ਤੋਂ ਕਹਿਣਾਂ ਤਾਂ ਸੌਖਾ ਹੈ ਪਰ ਇਹ ਵੀ ਕਦੇ ਵੇਖਿਆ ਕਿ ਅਵਤਾਰਾਂ ਨੇ ਕੰਮ ਕਿਹੜਾ ਭੈੜਾ ਕੀਤਾ, ਕੀ ਸੰਤ ਭਗਤਾਂ ਦੀ ਸਹਾਇਤਾ ਕਰਨੀ ਦੁਸਟਾਂ ਨੂੰ ਦੰਡ ਦੇਣਾ ਹੀ ਬੁਰਾ ਕਰਮ ਹੈ ? ਜੇ ਇਹ ਬੁਰਾ ਕਰਮ ਹੁੰਦਾ ਤਾਂ ਸ੍ਰੀ ਗੁਰੂ ਅਰਜਨ ਦੇਵ ਜਿਹੇ ਏਕ ਦੇ ਪੁਜਾਰੀ ਆਦਿ ਬੀੜ ਵਿਚ ਕਿਉ ਚੜ੍ਹਾਉਂਦੇ ? ਅਵਤਾਰਾਂ ਦਾ ਵਜੂਦ ਵਿਚ ਆਉਣਾ ਇਕ ਸਮੇਂ ਦੀ ਲੋੜ ਹੁੰਦੀ ਹੈ ਪ੍ਰਭੂ ਨੇ ਧਰਤੀ ਸਾਧਾਂ ਵਾਸਤੇ ਬਣਾਈ ਹੈ ਜਦੋਂ ਸਾਧਾਂ ਦੇ ਵੈਰੀ ਤੇ ਚੋਰ ਆ ਕੇ ਪ੍ਰਜਾ ਨੂੰ ਦੁੱਖ ਦਿੰਦੇ ਹਨ ਜਿਸ ਤੋਂ ਦੁਖੀ ਹੋ ਕੇ ਧਰਤੀ ਮਾਤਾ ਆਪਣੇ ਬੱਚਿਆਂ ਦੇ ਦੁੱਖ ਨੂੰ ਵੇਖ ਕੇ ਆਤਰ ਹੋ ਜਾਂਦੀ ਹੈ ਤਾਂ ਉਹ ਜਾ ਕੇ ਉੱਚ ਹਸਤੀਆਂ ਪਾਸ ਰੁਦਨ ਕਰਦੀ ਹੈ । ਜਿਵੇਂ ਬਾਰਸ ਨਹੀਂ ਹੁੰਦੀ ਕਾਲ ਪੈ ਜਾਂਦਾ ਹੈ ਧਰਤੀ ਦੇ ਬੱਚੇ ਜੀਅ ਜੰਤ ਭੁੱਖ ਨਾਲ ਦੁਖੀ ਵੇਖ ਕੇ ਧਰਤੀ ਮਾਤਾ ਵਿਆਕਲ ਹੋ ਕੇ-ਪੁਕਾਰ ਕਰਦੀ ਹੈ—

*ਕਲਮਲਿ ਹੋਈ ਮੇਦਨੀ ਅਰਦਾਸਿ ਕਰੇ ਲਿਵ ਲਾਇ ॥ ਸਚੈ ਸੁਣਿਆ ਕੰਨੁ ਦੇ ਧੀਰਕ ਦੇਵੈ ਸਹਿਜਿ ਸੁਭਾਇ ॥*
*ਇੰਦ੍ਰੈ ਨੋ ਫੁਰਮਾਇਆ ਵੁਠਾ ਛਹਬਰ ਲਾਇ ॥ ਅਨੁ ਧਨੁ ਉਪਜੈ ਬਹੁ ਘਣਾ ਕੀਮਤਿ ਕਹਣੁ ਨ ਜਾਇ ॥ਪੰ:੧੨੮੧॥ਮ:੩॥*

ਇਹੋ ਬੋਲੀ ਦਸਮੇਸ ਗੁਰ ਨਾਨਕ ਬੋਲਦੇ ਹਨ, ਜਿਸ ਵੇਲੇ ਧਰਤੀ ਪਾਪ ਗ੍ਰਿਸਤ ਹੋ ਗਈ ਦੈਤਾਂ ਦਾ ਪੈਹਰਾ ਵਧ ਗਿਆ ਸੰਤ ਭਗਤ ਦੁਖੀ ਹੋ ਗਏ ਤਦ ਧਰਤੀ ਨੇ ਜਾਕੇ ਬ੍ਰਹਮਾਂ ਪਾਸ ਪੁਕਾਰ ਕੀਤੀ ਬ੍ਰਹਮਾਂ ਵਿਸ਼ਨੂੰ ਪਾਸ ਗਿਆ ਇਸ ਨੇ ਅਕਾਲ ਪੁਰਖ ਅੱਗੇ ਬੇਨਤੀ ਕੀਤੀ ਅਕਾਲ ਪੁਰਖ ਨੇ ਵਿਸਨੂੰ ਨੂੰ ਕ੍ਰਿਸ਼ਨ ਦਾ ਅਵਤਾਰ ਧਾਰਨ ਕਰਨ ਲਈ ਸ੍ਵ ਸ਼ਕਤੀ ਨੇ ਹੁਕਮ ਦਿੱਤਾ ਤੇ ਉਸ ਨੇ ਆ ਕੇ ਆਪਣੇ ਮਾਲਿਕ ਦਾ ਹੁਕਮ ਬਜਾਇਆ ਅਨੇਕਾਂ ਦੁਸ਼ਟ ਖਾਪੇ ਤੇ ਸੰਤ ਉਬਾਰੇ । ਜਿਸ ਦੇ ਹਵਾਲੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅਨੇਕਾਂ ਹੀ ਮਿਲਦੇ ਹਨ । ਕਿਸੇ ਇਤਿਹਾਸ ਨੂੰ ਸੰਕਲਨ ਕਰਨ ਉਸਦੀ ਪੂਜਾ ਨਹੀਂ ਹੁੰਦੀ ਸੋ ਪੁਰਸ਼ ਨੂੰ ਸਪੁਰਸ ਤੇ ਕਪੁਰਸ ਨੂੰ ਕਪੁਰਸ਼ ਕਰਕੇ ਲਿਖਣਾ ਪੁਰਸ਼ੋਤਮ ਪੁਰਸਾਂ ਦਾ ਧਰਮ ਹੁੰਦਾ ਹੈ। ਸੁਪੁਰਸ਼ ਦਾ ਸਤਿਕਾਰ ਕਰਨਾ ਉਸਦੇ ਮਾਲਿਕ ਦੀ ਪ੍ਰਸੰਸਾ ਦਾ ਵਾਚਕ ਹੈ ਕਪੁਰਸ ਨੂੰ ਮੂਰਖ ਜਾਂ ਕੁਕਰਮ ਕਰਕੇ ਲਿਖਣਾ ਸੱਚਾਈ ਪਸੰਦ ਲੇਖਕ ਦਾ ਵਿਰਸਾ ਹੁੰਦਾ ਹੈ ਜਿਵੇਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵੀ ਅਨੇਕਾਂ ਉਦਾਹਾਰਣਾ ਮਿਲਦੀਆਂ ਹਨ-

*ਪਾਂਚ ਬਰਖ ਕੋ ਅਨਾਥ ਧ੍ਰੂ ਬਾਰਿਕੁ ਹਰਿ ਸਿਮਰਤ ਅਮਰ ਅਟਾਰੇ ॥ਪੰ:੯੯੯॥ਮ:੫॥*

ਕੀ ਧ੍ਰੂ ਨੂੰ ਵਿਸਨੂੰ ਦੇ ਰੂਪ ਵਿਚ ਪ੍ਰਮ ਪਿਤਾ ਨੇ ਦਰਸਨ ਨਹੀਂ ਦਿਤੇ ? ☛ ✡

ਤਨ ਬੈਨਾ ॥ [੧]ਜੌ ਤੁਮ ਮੁਹਿ ਰਾਖਹੁ ਨਿਜੁ ਐਨਾ ॥ [੨]ਤੌ ਹੌ ਮਾਰਿ ਅਸੁਰ ਕਹੱ ਆਵੌਂ ॥ [੩]ਯਾ ਪੁਰ ਕੋ ਸਭ ਸੋਕ ਮਿਟਾਵੌਂ ॥੮॥ [੪]ਤਬ ਮੈਂ ਬਰੌ ਤੋਹਿ ਕੌ ਧਾਮਾ ॥ [੫]ਜਬ ਤੈਂ ਹਨੈ ਅਸੁਰ ਕਹੱ ਬਾਮਾ ॥ [੬]ਦੇਸ ਸਬੈ ਅਰੁ ਲੋਗ ਬਸੈਂ ਸੁਖ ॥ [੭]ਮਿਟੈ ਪ੍ਰਜਾ ਕੇ ਚਿਤ ਕੋ ਸਭ ਦੁਖ ॥੯॥ [੮]ਬਲੀ ਆਠ ਸੈ ਮਹਿਖ ਮੰਗਾਯੋ ॥ [੯]ਭੱਛ ਭੋਜ ਪਕਵਾਨ ਪਕਾਯੋ ॥ [੧੦]ਮਦਰਾ ਅਧਿਕ ਤਹਾਂ ਲੈ ਧਰਾ॥ [੧੧]ਸਾਤ ਬਾਰ ਜੁ ਚੁਆਇ ਨਿਕਰਾ ॥੧੦॥ [੧੨]ਭਲੀ ਭਾਂਤਿ ਸਭ ਅੰਨ ਬਨਾਏ ॥ [੧੩]ਭਾਂਤਿ ਭਾਂਤਿ ਬਿਖੁ ਸਾਥ ਮਿਲਾਏ ॥ [੧੪]ਗਰਧਭਾਨ ਬਹੁ ਦਈ ਅਫੀਮੈਂ॥ [੧੫]ਬਾਂਧੇ ਆਨਿ ਅਸੁਰ ਕੀ ਸੀਮੈਂ ॥੧੧॥ [੧੬]ਆਧੀ ਰਾਤਿ ਦੈਤ ਤਹੱ ਆਯੋ ॥ [੧੭]ਗਰਧਭਾਨ ਮਹਿ ਖਾਨ ਚਬਾਯੋ ॥ [੧੮]ਭੱਛ ਭੋਜ ਬਹੁਤੇ ਤਬ ਖਾਏ ॥ [੧੯]ਭਰਿ ਭਰਿ ਪਯਾਲੇ ਮਦਹਿ ਚੜ੍ਹਾਏ ॥੧੨॥ [੨੦]ਮਦ ਕੇ ਪੀਏਂ; ਬਿਸੁਧ ਹ੍ਵੈ ਰਹਾ ॥ [੨੧]ਆਨਿ ਅਫੀਮ ਗਰੌ ਤਿਹੱ ਗਹਾ ॥ [੨੨]ਸੋਇ ਰਹਾ, ਸੁਧਿ ਕਛੂ ਨ ਪਾਈ ॥ [੨੩]ਨਾਰਿ ਪਛਾਨਿ ਘਾਤ ਕਹੱ ਧਾਈ ॥੧੩॥ [੨੪]ਆਠ ਹਜਾਰ ਮਨ ਸਿੱਕਾ ਲਯੋ ॥ [੨੫]ਤਾ ਪਰ ਅਵਟਿ ਢਾਰਿ ਕਰ ਦਯੋ ॥ [੨੬]ਭਸਮੀ ਭੂਤ ਦੈਤ ਵਹੁ ਕਿਯੋ ॥ [੨੭]ਬਿਰਹਵਤੀ ਪੁਰ ਕੌ ਸੁਖ ਦਿਯੋ ॥੧੪॥ ਦੋਹਰਾ॥ [੨੮]ਇਹ ਛਲ ਅਬਲਾ ਅਸੁਰ ਹਨਿ; ਨ੍ਰਿਪਹਿ ਬਰਯੋ ਸੁਖ ਪਾਇ ॥ [੨੯]ਸਕਲ ਪ੍ਰਜਾ ਸੁਖ ਸੌ ਬਸੀ; ਹ੍ਰਿਦੈ ਹਰਖ ਉਪਜਾਇ[i] ॥੧੫॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ, ਮੰਤ੍ਰੀ ਭੂਪ ਸੰਬਾਦੇ, ਤੀਨਿ ਸੌ ਇਕਤੀਸ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੩੧॥੬੨੧੨॥ ਅਫਜੂੰ ॥

ਚੌਪਈ ॥ [੩੦]ਵਲੰਦੇਜ ਕੋ ਏਕ ਨ੍ਰਿਪਾਲਾ ॥ [੩੧]ਵਲੰਦੇਜ ਦੇਈ ਘਰ ਬਾਲਾ॥ [੩੨]ਤਾ ਪਰ ਕੁਪਯੋ ਫਿਰੰਗ ਰਾਇ ਮਨ ॥ [੩੩]ਸੈਨ ਚੜ੍ਹਾ ਲੈ ਕਰਿ ਸੰਗ ਅਨ ਗਨ ॥੧॥ [੩੪]ਨਾਮੁ ਫਿਰੰਗੀ ਰਾਇ ਨ੍ਰਿਪਤਿ ਤਿਹੱ ॥ [੩੫]ਅੰਗਰੇਜਨ ਪਰ ਚੜ੍ਹਤ ਕਰੀ ਜਿਹੱ॥ [੩੬]ਅਨ ਗਨ ਲਏ ਚਮੂੰ ਚਤੁਰੰਗਾ ॥ [੩੭]ਜਨੁ ਕਰਿ ਉਮਡਿ ਚਲਯੋ ਜਲ ਗੰਗਾ॥੨॥ [੩੮]ਵਲੰਦੇਜ ਦੇਈ ਕੇ ਨਾਥੱਹਿ ॥ [੩੯]ਪ੍ਰਾਨ ਤਜੇ ਡਰ ਹੀ ਕੇ ਸਾਥੱਹਿ ॥ [੪੦]ਰਾਨੀ ਭੇਦ ਨ ਕਾਹੂ ਦਯੋ ॥ [੪੧]ਤ੍ਰਾਸ ਤ੍ਰਸਤ ਰਾਜਾ ਮਰਿ ਗਯੋ ॥੩॥ [੪੨]ਮ੍ਰਿਤਕ ਨਾਥ ਤਿਹੱ ਸਮੈਂ ਨਿਹਾਰਾ॥ [੪੩]ਔਰ ਸੰਗ ਬਹੁ ਸੈਨ ਬਿਚਾਰਾ ॥ [੪੪]ਇਹੈ ਘਾਤ ਜਿਯ ਮਾਂਹਿ ਬਿਚਾਰੀ॥ [੪੫]ਕਾਸਟ ਪੁਤ੍ਰਿਕਾ ਲੱਛ ਸਵਾਰੀ ॥੪॥ [੪੬]ਲੱਛ ਹੀ ਹਾਥ ਬੰਦੂਕ ਸਵਾਰੀ॥ [੪੭]ਦਾਰੂ ਗੋਲਿਨ ਭਰੀ ਸੁਧਾਰੀ ॥ [੪੮]ਡਿਵਢਾ ਚੁਨਤ ਭਈ ਤੁਪਖਾਨਾ॥ [੪੯]ਤੀਰ ਬੰਦੂਕ ਕਮਾਨ ਅਰੁ ਬਾਨਾ ॥੫॥ [੫੦]ਜਬ ਅਰਿ ਸੈਨ ਨਿਕਟ ਤਿਹੱ ਆਈ॥ [੫੧]ਸਭਹਿਨ ਗਈ ਪਲੀਤਾ ਲਾਈ॥ [੫੨]ਬੀਸ ਹਜਾਰ ਤੁਪਕ ਇਕ ਬਾਰਾ ॥ [੫੩]ਛੁਟਗੀ

1. ਅੱਧਕ ਲਾ ਕੇ ਅਵੱਟਿ (ਬੋਲੋ) ।

i. ਇਹ ਇਕ ਸਮਝਦਾਰ ਤੇ ਸਿਆਣੀ ਇਸਤਰੀ ਦੀ ਮਿਸਾਲ ਹੈ, ਭਾਵੇਂ ਉਹ ਵੇਸਵਾ ਹੀ ਸੀ ਪਰ ਜਿਹੜਾ ਕੰਮ ਨਾ (ਬ੍ਰਿਹਾ ਸੈਨ) ਰਾਜਾ ਤੇ ਨਾ ਉਸਦੀ ਪਰਜਾ ਕਰ ਸਕੀ ਉਹ ਉਸਨੇ ਬੜੀ ਸਿਆਣਪ ਦੇ ਨਾਲ ਕਰਕੇ ਕਾਮਯਾਬ ਹੋਈ ਅਤੇ ਸਾਰੇ ਸ਼ਹਿਰ ਤੇ ਦੇਸ ਨੂੰ ਦੈਂਤ ਦੇ ਭੈ ਤੋਂ ਨਿਰਭੈ ਕਰ ਦਿੱਤਾ। ਆਪ ਵੀ ਇਕ ਨਖਿਧ ਪੇਸ਼ੇ ਚੋਂ ਨਿਕਲ ਕੇ ਰਾਜ ਮਹਿਲਾਂ ਦੀ ਵਾਸੀ ਹੋ ਗਈ । ਜਿਸ ਵਿਚ ਉਸਦਾ ਭਲਾ ਤਾਂ ਹੈ ਹੀ ਸੀ ਪਰ ਸਾਰੇ ਸ਼ਹਿਰ ਦਾ ਦੇਸ਼ ਦਾ ਭਲਾ ਸਮੋਇਆ ਹੋਇਆ ਸੀ । ਕਿਸੇ ਦਾ ਬੁਰਾ ਕਰਕੇ ਆਪਣਾ ਭਲਾ ਕਰਨਾ ਗੁਨਾਹ ਹੈ । ਪਰ ਕਿਸੇ ਦਾ ਭਲਾ ਕਰਨ ਵਿਚ ਆਪਣਾ ਭਲਾ ਸੁਭਾਵਕ ਹੀ ਹੈ । ਇਕ ਵੇਸਵਾ ਤੋਂ ਰਾਣੀ ਦੀ ਪਦਵੀ ਤੇ ਜਾ ਪਹੁੰਚੀ। ਜਿਹੜੇ ਜ਼ਾਲਮ ਪਾਪੀ ਨਸ਼ਈ ਖਾਊ ਲੋਕ ਹੁੰਦੇ ਨੇ ਉਹਨਾਂ ਦਾ ਅੰਤ ਅਖੀਰ ਇਸ ਦੈਂਤ ਜਿਹਾ ਹੁੰਦਾ ਹੈ ਜਿਹੜੇ ਲੋਕ ਪਸ਼ੂ ਪੰਛੀਆਂ ਦੇ ਉਤੇ ਕੁਦ-ਕੁਦ ਕੇ ਬੰਦੂਕਾਂ, ਤਲਵਾਰਾਂ ਚਲਾਉਂਦੇ ਹਨ । ਉਹ ਭੀ ਇਸ ਦੈਂਤ ਵਾਂਗ ਆਪਣੇ ਕਾਲ ਤੋਂ ਬੇ -ਖਬਰ ਹਨ ਜਿਸ ਤੋਂ ਬਾਣੀ ਜਾਣੂ ਕਰਾਉਂਦੀ ਹੈ ਤੇ ਕਹਿੰਦੀ ਹੈ ਕਿ ਐ ਮਨੁੱਖ ਜਿਵੇਂ ਬਗਲਾ ਜਾਂ ਬਘਿਆੜ ਬੱਕਰੇ ਪਰ ਝਪਟ ਪੈਂਦਾ ਹੈ ਤੇ ਪਸ਼ੂਆਂ ਵਾਂਗ ਕੇਲ ਕਰਦਾ ਹੈ ਤੂੰ ਦੱਸ ਤੇਰੇ ਵਿਚ ਤੇ ਪਸ਼ੂਆਂ ਵਿਚ ਕੀ ਅੰਤਰਾ ਹੈ ? ਗੁਰਬਾਣੀ ਦਾ ਪਾਵਨ ਬਚਨ ਹੈ :—

ੳ. ਕੁਦਮ ਕਰੇ ਪਸੁ ਪੰਖੀਆ ਦਿਸੈ ਨਾਹੀ ਕਾਲੁ ॥ ਓਤੈ ਸਾਥਿ ਮਨੁਖੁ ਹੈ ਫਾਥਾ ਮਾਇਆ ਜਾਲਿ ॥ ਮੁਕਤੇ ਸੇਈ ਭਾਲੀਅਹਿ ਜਿ ਸਚਾ ਨਾਮੁ ਸਮਾਲਿ ॥੨॥ਅੰਗ੪੩॥ਮ:੫॥

ਅ. ਕੁਦਮ ਕਰੈ ਗਾਡਰ ਜਿਉ ਛੇਲ ॥ ਅਚਿੰਤੁ ਜਾਲੁ ਕਾਲ ਚਕ੍ਰੁ ਪੇਲ ॥੧॥ਅੰਗ੮੯੯॥

ਦੂਜਿਆਂ ਨੂੰ ਮਾਰਦਾ ਤੇ ਜੀਭ ਦਾ ਚਸਕਾ ਪੂਰਾ ਕਰਦਾ ਕਿਸੇ ਨੂੰ ਖਾਂਦਾ ਅਖੀਰ (ਕੰਚਨ ਸੈਨ) ਦੈਂਤ ਵਾਂਗ ਆਪ ਭੀ ਅਚਿੰਤ ਹੀ ਕਾਲ ਦਾ ਚਬੀਣਾ ਹੋ ਨਿਬੜਦਾ ਹੈ।

੧. ਜੇ ਤੂੰ ਮੈਨੂੰ ਆਪਣੇ ਨਿਜ ਘਰ ਵਿਚ ਰਖ ਲਵੇਂ ।
੨. ਤਾਂ ਮੈ ਉਸ ਦੈਂਤ ਨੂੰ (ਮੈਂ ਹਾਂ ਤਾਂ ਇਸਤ੍ਰੀ) ਪਰ ਦੈਂਤ ਨੂੰ ਕਾਬੂ ਕਰ ਲਵਾਂਗੀ ।
੩. ਇਸ ਨਗਰ ਦਾ ਸਾਰਾ ਸੰਤਾਪ ਮਿਟਾ ਦੇਵਾਂਗੀ ॥੯॥
੪. ਤਾਂ ਰਾਜੇ ਨੇ ਕਿਹਾ ਜੇ ਤੂੰ ਇਹ ਕੰਮ ਕਰ ਦੇਵੇ ਤਾਂ ਮੈ ਤੈਨੂੰ ਵਰ ਲਵਾਂਗਾ ਤੇ ਆਪਣੇ ਘਰ ਲੈ ਆਵਾਂਗਾ।
੫. ਹੇ ਇਸਤ੍ਰੀ ਜਦੋਂ ਤੈ ਦੈਂਤ ਨੂੰ ਮਾਰ ਦਿੱਤਾ ।
੬. ਦੇਸ ਤੇ ਸਭ ਲੋਕ ਸੁਖ ਨਾਲ ਵੱਸਣ ਲੱਗਣਗੇ ।
੭. ਪਰਜਾ ਦੇ ਦਿਲ ਦੇ ਸਭ ਦੁਖ ਮਿਟ ਜਾਣਗੇ ॥੯॥
੮. ਉਸ ਇਸਤ੍ਰੀ ਨੇ ਬੜੇ ਮੋਟੇ ਤਾਜੇ ਅੱਠ ਸੌ ਝੋਟੇ ਮੰਗਾ ਲਏ।
੯. ਉਹਨਾਂ ਨੂੰ ਮਾਰ ਕੇ ਉਸ ਮਾਸ ਨਾਲ ਭੋਜਨ ਤੇ ਪਕਵਾਨ ਪਕਾ ਲਏ ।
੧੦. ਬਹੁਤ ਸਾਰੀ ਸਰਾਬ਼ ਉਸ ਥਾਂ ਤੇ ਰੱਖ ਦਿੱਤੀ ।
੧੧. ਜੇਹੜੀ ਸਤ ਵਾਰ ਕਢੀ ਹੋਈ ਸੀ ॥੧੦॥
੧੨. ਚੰਗੀ ਤਰ੍ਹਾਂ ਸਾਰੇ ਖਾਣੇ ਲਈ ਪਦਾਰਥ ਬਣਾਏ ।
੧੩. ਤਰਾਂ-ਤਰਾਂ ਉਨ੍ਹਾਂ ਵਿਚ ਜ਼ਹਿਰ ਮਿਲਾ ਦਿੱਤੀ ।
੧੪. ਰਿੰਧਾਵਿਆਂ ਵਿਚ ਬਹੁਤ ਸਾਰੀ ਅਫੀਮ ਪਾ ਦਿੱਤੀ ।
੧੫. ਦੈਤ ਦੀ ਆਉਣ ਵਾਲੀ ਸੀਮਾਂ ਵਿਚ ਬੰਨ ਕੇ ਰੱਖ ਦਿੱਤੇ ॥੧੧॥
੧੬. ਜਦੋਂ ਅੱਧੀ ਰਾਤ ਹੋਈ ਤਾਂ ਦੈਤ ਉਥੇ ਆ ਗਿਆ ।
੧੭. ਬਰਤਨ ਵਿਚ ਪਾ ਕੇ ਰੱਖਿਆ ਹੋਇਆ ਖਾਣਾ ਖਾਧਾ।
੧੮. ਮਾਸ ਰਿੰਨਿਆ ਹੋਇਆ ਉਸ ਨੇ ਬਹੁਤਾ ਖਾਧਾ ।
੧੯. ਫੇਰ ਪਿਆਲੇ ਭਰ-ਭਰ ਕੇ ਸ਼ਰਾਬ ਦੇ ਪੀਤੇ ॥੧੨॥
੨੦. ਸ਼ਰਾਬ ਪੀ ਕੇ ਬੇਹੋਸ਼ ਹੋ ਗਿਆ ।
੨੧. ਅਫੀਮ ਨੇ ਆ ਕੇ ਗਲ ਪਕੜ ਲਿਆ ।
੨੨. ਪੈ ਕੇ ਸੌਂ ਗਿਆ ਕੋਈ ਸੋਝੀ ਸੰਭਾਲ ਨਾਂ ਰਹੀ ।
੨੩. ਉਹ ਵੇਸਵਾ ਠੀਕ ਸਮਾਂ ਦੇਖ ਕੇ ਚੱਲ ਪਈ ॥੧੩॥
੨੪. ਅੱਠ ਹਜਾਰ ਮਣ ਸਿੱਕਾ ਲੈ ਲਿਆ ।
੨੫. ਉਹ ਸਿੱਕਾ ਗ੍ਰਮ ਕਰਕੇ ਢਾਲ ਕੇ ਗਰਮ ਗਰਮ ਉਸ ਉਤੇ ਪਾ ਕੇ ਉਥੇ ਬੰਦ ਕਰ ਦਿੱਤਾ ਜਿਥੋਂ ਦੁਨੀਆਂ ਰਹਿੰਦੀ ਤਕ ਕਦੇ ਨਿਕਲ ਹੀ ਨਾ ਸਕੇ ।
੨੬. ਦੈਂਤ ਨੂੰ ਹਮੇਸਾ ਲਈ ਸਵਾਹ ਦਾ ਭੂਤ ਬਣਾ ਦਿੱਤਾ।
੨੭. ਬਿਰਹ ਵਤੀ ਨਗਰ ਦੈਂਤ ਤੋਂ ਸੁਖੀ ਕਰ ਦਿੱਤੀ ॥੧੪॥
੨੮. ਇਸ ਢੰਗ ਦੇ ਨਾਲ ਵੇਸਵਾ ਨੇ ਦੈਂਤ ਮਾਰ ਕੇ ਰਾਜੇ ਨੂੰ ਵਰ ਲਿਆ ਸੁਖੀ ਹੋ ਕੇ ।
੨੯. ਅਤੇ ਸਾਰੀ ਰਾਜੇ ਦੀ ਪਰਜਾ ਸੁਖੀ ਹੋ ਕੇ ਵੱਸਣ ਲੱਗੀ ਦਿਲ ਵਿਚ ਪ੍ਰਸੰਨਤਾ ਦੇ ਨਾਲ ॥੧੫॥੧॥
ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਇਕੱਤਵੀਂ ਕਥਾ ਸਮਾਪਤ ॥੩੩੧॥੬੨੧੨॥ਚਲਦਾ॥

---

੩੦. ਚੌਪਈ ॥ ਵਲੰਦੇਜ ਦੇ ਇਲਾਕੇ ਦਾ ਇਕ ਰਾਜਾ ਸੀ।
੩੧. ਬਲੰਦੇਜ ਦੇਈ ਉਸ ਦੇ ਘਰ ਇਸਤ੍ਰੀ ਸੀ ।
੩੨. ਉਸ ਦੇ ਉਪਰ ਇੰਗਲੈਂਡ ਦਾ ਰਾਜਾ ਕ੍ਰੋਧਿਤ ਹੋ ਗਿਆ।
੩੩. ਅਨਗਿਣਤ ਸੈਨਾ ਲੈ ਕੇ ਉਸ ਪਰ ਉਸਨੇ ਚੜ੍ਹਾਈ ਕਰ ਦਿੱਤੀ ॥੧॥
੩੪. ਉਸ ਰਾਜੇ ਦਾ ਨਾਮ ਫਰੰਗੀ ਰਾਇ ਸੀ ।
੩੫. ਜਿਸਨੇ ਅੰਗ੍ਰੇਜ਼ਾਂ ਦੇ ਉਪਰ ਵੀ ਚੜਾਈ ਕਰੀ ਸੀ ।
੩੬. ਅਣਗਿਣਤ ਚਾਰ ਪ੍ਰਕਾਰ ਦੀ ਫੌਜ ਲੈ ਲਈ ।
੩੭. ਉਹ ਐਉਂ ਚੱਲਿਆ ਜਿਵੇਂ ਗੰਗਾ ਭਰ ਕੇ ਚਲਦੀ ਹੈ ॥੨॥
੩੮. ਇਹ ਚੜ੍ਹਾਈ ਸੁਣਕੇ ਵਲੰਦੇਜ਼ ਦੇ ਰਾਜੇ ਨੇ ।
੩੯. ਭੈ ਭੀਤ ਹੋਕੇ ਪ੍ਰਾਣ ਤਿਆਗ ਦਿੱਤੇ ਡਰ ਦੇ ਨਾਲ ।
੪੦. ਰਾਣੀ ਨੇ ਰਾਜੇ ਦੀ ਮੌਤ ਦਾ ਭੇਤ ਬਾਹਰ ਨਾਂ ਨਿਕਲਨ ਦਿੱਤਾ ਅੰਦਰ ਹੀ ਛਪਾ ਦਿੱਤਾ ।
੪੧. ਰਾਜਾ ਤਾਂ ਡਰ ਦੇ ਨਾਲ ਹੀ ਡਰਕੇ ਮਰ ਗਿਆ ॥੩॥
੪੨. ਜਿਸ ਵੇਲੇ ਰਾਣੀ ਨੇ ਰਾਜੇ ਨੂੰ ਮਰਿਆ ਵੇਖਿਆ ।
੪੩. ਸੈਨਾ ਪਤੀਆਂ ਨੂੰ ਬੁਲਾ ਕੇ ਉਹਨਾਂ ਨਾਲ ਵਿਚਾਰ ਕੀਤੀ।
੪੪. ਕਿ ਮੈ ਇਸ ਸਮੇਂ ਦੇ ਅਨਕੂਲ ਇਹ ਵਿਚਾਰ ਕੀਤੀ ਹੈ ਆਪਣੇ ਦਿਲ ਵਿਚ ।
੪੫. ਕਿ ਇਕ ਲੱਖ ਪੁਤਲਾ ਲੱਕੜੀ ਦਾ ਬਣਾ ਕੇ ॥੪॥
੪੬. ਉਹਨਾਂ ਦੇ ਹੱਥਾਂ ਵਿਚ ਲੱਖ ਹੀ ਬੰਦੂਕ ਰੱਖੀ ਜਾਵੇ ।
੪੭. ਜੋ ਸੰਵਾਰ ਕੇ ਗੋਲੀਆਂ ਨਾਲ ਭਰ ਦਿੱਤੀਆਂ ਜਾਣ ।
੪੮. ਡਿਉਢੀ ਦੇ ਵਿਚ ਤੋਪ ਖਾਨਾ ਬੀੜ ਦਿੱਤਾ ਜਾਵੇ ।
੪੯. ਹੋਰ ਸੈਨਾ ਪਾਸ ਤੀਰ ਬੰਦੂਕ ਕਮਾਣ ਤੇ ਬਾਣ ਦੇ ਦਿੱਤੇ ॥੫॥
੫੦. ਜਿਸ ਵੇਲੇ ਦੁਸ਼ਮਨ ਦੀ ਸੈਨਾਂ ਨੇੜੇ ਆਈ ।
੫੧. ਕਾਠ ਦੇ ਪੁਤਲੇ ਵਾਲੀਆਂ ਬੰਦੂਕਾਂ ਸਾਰੀਆਂ ਨੂੰ ਪਲੀਤਾ ਲਾ ਦਿੱਤਾ ।
੫੨. ਵੀਹ ਹਜ਼ਾਰ ਤੋਪ ਇਕੋ ਵਾਰ ਛੱਡ ਦਿੱਤੀ-ਦੁਸ਼ਮਨ-
੫੩. ਨੂੰ ਸੰਭਾਲ ਹੀ ਨਾ ਰਹੀ ॥੬॥

---

✡☛ ਇਹ ਸੰਸਾਰਕ ਤਮਾਸ਼ੇ ਦੀ ਖੇਡ ਪ੍ਰਮ ਪਿਤਾ ਚਲਾ ਰਿਹਾ ਹੈ ਅਤੇ ਇਹਨਾਂ ਨੂੰ ਹਰਿ ਜਾਂ ਭਗਵਾਨ ਦੇ ਨਾਮ ਨਾਲ ਸੰਬੋਧਨ ਕੀਤਾ ਜਾਂਦਾ ਹੈ - ਜਿਸ ਨੂੰ ਅਸੀਂ ਭੁੱਲ ਨਾਲ ਪ੍ਰਮ ਰੂਪ ਪ੍ਰਮਾਤਮਾ ਦਾ ਸਥਾਨ ਦੇ ਬਹਿੰਦੇ ਹਾਂ । ਜੋ ਗਲਤ ਹੈ ਪ੍ਰੰਤੂ ਉਸਦੇ ਤਾਇਨਾਤ ਕੀਤੇ ਅਹਿਲਕਾਰਾਂ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਜੋ ਮਾਲਿਕ ਦੇ ਪ੍ਰਚਾਰ ਵੀ ਹਨ ਉਸਦਾ ਸਿਮਰਨ ਵੀ ਕਰਦੇ ਹਨ, ਉਸਦੇ ਕੀਤੇ ਹੁਕਮ ਤੇ ਡਿਊਟੀ ਦੀ ਪੂਰੀ ਪਾਲਨਾ ਕਰਦੇ ਹਨ ਕੀ ਮਜਾਲ ਸੂਰਜ ਚੰਦ ਜਾਂ ਮੌਤ ਦਾ ਫਰਿਸ਼ਤਾ ਇਕ ਮਿੰਟ ਅੱਗੇ ਪਿੱਛੇ ਹੋ ਜਾਇ ਜਿਸ ਲਈ ਸਮਝਦਾਰ ਲੋਕ ਉਹਨਾਂ ਨੂੰ ਸਤਿਕਾਰ ਵਜੋਂ ਪ੍ਰਭੂ ਵੀ ਕਹਿੰਦੇ ਹਨ । ਫੇਰ ਅਸੀਂ ਉਹਨਾਂ ਦਾ ਤ੍ਰਿਸਕਾਰ ਅਪਮਾਨ ਮਾਨ ਹਾਨੀ ਕਰਕੇ ਕੀ ਪੁਰਸਕਾਰ ਹਾਸਲ ਕਰਾਂਗੇ ? ਜਿਨ੍ਹਾਂ ਨੂੰ ਮਹਾਨ ਸੰਤ ਮਹਾਨ ਸਾਧੂ ਪ੍ਰਭੂ ਦੇ ਪ੍ਰੇਮੀ ਕਿਹਾ ਜਾਂਦਾ ਹੈ ।

**ਆਪਸ ਕਉ ਬਹੁ ਭਲਾ ਕਰਿ ਜਾਣਹਿ ਮਨਮੁਖਿ ਮਤਿ ਨ ਕਾਈ ॥ ਸਾਧੂ ਜਨ ਕੀ ਨਿੰਦਾ ਵਿਆਪੇ ਜਾਸਨਿ ਜਨਮੁ ਗਵਾਈ ॥**
**ਅ. ਨਿੰਦਾ ਦੁਸਟੀ ਤੇ ਕਿਨਿ ਫਲ ਪਾਇਆ ਹੁਰਨਾਖਸ ਨਖਹਿ ਬਿਦਾਰੇ ॥ਪੰ:੬੦੧॥ਮ:੩॥**

ਅਵਤਾਰ ਵਾਦ ਦੇ ਪੰਨਾ ੯ ਤੇ ਲਿਖਿਆ ਹੈ ਕਿ ਸਿੱਖ ਧਰਮ ਨੂੰ ਪਰਖਣ ਲਈ ਇਕੋ ਇਕ ਕਸਵੱਟੀ ਸ੍ਰੀ ਗੁਰੂ ਗ੍ਰੰਥ ਸਾਹਿਬ ਹੀ ਹੈ - ਮੈਂ ਬੇਨਤੀ ਕਰ ਦੇਵਾਂ ਕਿ ਮੈਂ ਇਸ ਪ੍ਰਕਰਣ ਵਿਚ ਕੋਈ ਵੀ ਬਾਹਰਲੀ ਦਲੀਲ ਦੀ ਵਰਤੋਂ ਨਹੀਂ ਕੀਤੀ । ਅੱਗੇ ਪ੍ਰਚੀਆਂ ਸੇਵਾਦਾਸ ਦੇ ਹਵਾਲੇ ਨਾਲ ਭਾਈ ਲਹਿਣੇ ਨੂੰ ਗੁਰੂ ਨਾਨਕ ਦੇਵ ਜੀ ਦੀ ਗੱਦੀ ਦੇਣ ਦਾ ਹਵਾਲਾ ਦਿਤਾ ਹੈ । ਕੀ ਗੁਰੂ ਗੋਬਿੰਦ ਸਿੰਘ ਜੀ ਅਖਾਉਤੀ ਹੀ ਗੁਰੂ ਹੋਇ ਹਨ ? ਉਹਨਾਂ ਦੀ ਬਾਣੀ ਨਿਰਮੂਲ ਹੀ ਹੈ ? ਅੱਗੇ ਪੰਨਾ ੯-੧੦ ਤੇ ਲੇਖ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ, ਗੁਰੂ ਗੱਦੀ ਦੇਣ ਤੋਂ ਪਹਿਲਾਂ ਇਹ ਪੋਥੀ ਸੀ ਜਾਂ ਆਦਿ ਗ੍ਰੰਥ ਦੇ ਨਾਮ ਨਾਲ ਜਾਣੇ ਜਾਂਦੇ ਸਨ । ਇਸ ਦੇ ਉੱਤਰ ਵਿਚ ਮੈਂ ਬੇਨਤੀ ਕਰ ਦੇਵਾਂ ਕਿ ਆਦਿ ਗੁਰੂ ਗ੍ਰੰਥ ਸਾਹਿਬ ਜੀ ਨਾਮ ਇਹਨਾਂ ਦਾ ਤਾਂ ਹੀ ਤਾਂ ਪਿਆ ਜਦੋਂ ਕੋਈ ਦੂਜਾ ਦਸਮ ਗੁਰੂ ਗ੍ਰੰਥ ਸਾਹਿਬ ਜੀ ਦਾ ਵਜੂਦ ਵਿਚ ਹੈ ਸੀ । ਜਦੋਂ ਤੱਕ ਦਸਮ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਨਹੀਂ ਸੀ ਉਦੋਂ ਤੱਕ ਆਦਿ ਸ਼ਬਦ ਦੀ ਵਰਤੋਂ ਨਿਰਮੂਲ ਸੀ । ਜਿਸ ਗੁਰੂ ਗ੍ਰੰਥ ਸਾਹਿਬ ਜੀ ਦੇ ਦੋ-ਦੋ ਭਾਗ ਹੋਣ ਤਾਂ ਉਥੇ ਪੂਰਬ ਤੇ ਉਤਰਾ ਅਧਯਾਇ ਲਿਖਣ ਦੀ ਲੋੜ ਪੈਂਦੀ ਹੈ, ਜਿਸ ਗੁਰੂ ਗ੍ਰੰਥ ਸਾਹਿਬ ਜੀ ਦਾ ਇਕੋ ਭਾਗ ਹੋਵੇ ਪੂਰਬ ਤੇ ਉੱਤਰ ਸ਼ਬਦ ਦੀ ਵਰਤੋਂ ਦਾ ਕੀ ਥਹੁ । ਉਤਰਾ ਅਧਿਆਇ ਪ੍ਰਗਟ ਕਰਦਾ ਹੈ ਇਸਦਾ (ਪੂਰਬ) ਕੋਈ ਪਹਿਲਾ ਹਿੱਸਾ ਵੀ ਹੈ, ਤੇ ਪੂਰਬ ਦੱਸਦਾ ਹੈ ਕਿ ਇਸਦਾ ਦੂਜਾ ਉਤ੍ਰਾ ਅਧਿਆਇ ਵੀ ਜਰੂਰ ਹੈ । ਇਸਤੇ ਸ਼ੰਕਾ ਹੀ ਬਾਕੀ ਨਹੀਂ ਰਹਿੰਦਾ ਕਿ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਬਾਅਦ ਵੀ ਕੋਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੈ । ਜਿਸ ਤੋਂ ਬਿਨਾਂ ਭਾਵੇਂ ਹੋਰ ਕਿਤਨੀ ਰਚਨਾ ਕਿਉਂ ਨਾ ਹੋਣ ਪਰ ਕਿਸੇ ਨੂੰ ਗੁਰੂ ਗ੍ਰੰਥ ਸਾਹਿਬ ਨਹੀਂ ਕਿਹਾ ਤੇ ਮੰਨਿਆਂ ਜਾਂਦਾ । ਜੇਕਰ ਕਿਸੇ ਵੇਲੇ ਸ੍ਰੀ ਗੁਰੂ ਦਸਮ ਗ੍ਰੰਥ ਨੂੰ ਪੋਥੀ ਕਿਹਾ ਜਾਂਦਾ ਸੀ ਤੇ ਕਿਸੇ ਵੇਲੇ ਆਦਿ ਗੁਰੂ ਗ੍ਰੰਥ ਸਾਹਿਬ ਨੂੰ ਵੀ ਪੋਥੀ ਲਿਖਿਆ ਮਿਲਦਾ ਹੈ - ਜਿਵੇਂ ਕਿ (ਪੋਥੀ) ਜਿਸ ਵਿਚੋਂ ਹਰਿ ਦੇ ਨਾਮ ਦੀ ਸਿਫਤ ਸਲਾਹ ਤੇ ਨਾਮ ਦੀ ਮਰਿਆਦਾ ਗਿਆਨ ਹੋਵੇ, ਜਿਵੇਂ ਕਿ ਸਾਧ ਸੰਗ ਜਿਥੇ ਹਰੀ ਨਾਮ ਦੀ ਚਰਚਾ ਹੋਵੇ ਉਹ ਪ੍ਰੇਮਸਰ ਦੇ ਵੱਸਣ ਦਾ ਅਸਥਾਨ ਹੁੰਦਾ ਹੈ ਜੋ ਦੋਨਾਂ ਹੀ ਗੁਰੂ ਗ੍ਰੰਥ ਵਿਚੋਂ ਪ੍ਰਾਪਤ ਹੁੰਦਾ ਹੈ।

**ਪੋਥੀ ਪ੍ਰਮੇਸਰ ਕਾ ਥਾਨ ॥ ਸਾਧ ਸੰਗਿ ਗਾਵਹਿ ਗੁਣ ਗੋਵਿੰਦ ਪੂਰਨ ਬ੍ਰਹਮ ਗਿਆਨ ॥ਅੰਗ੧੨੨੬॥ਮ:੫॥** ਪੋਥੀ ਕਹਿਣਾ ਸਤਿਗੁਰਾਂ ਲਈ ਪਵਿਤ੍ਰ ਹੈ ਪ੍ਰੰਤੂ ਸਾਡੇ ਤਾਂ ਗੁਰੂ ਦੇਵ ਦੇ ਮੂੰਹੋਂ ਉਚਰੀ ਹੋਈ ਸਤਿਕਾਰ ਦੀ ਪਾਤਰ ਮਹਾਨ ਗੁਰਬਾਣੀ ਹੈ । ਜੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਾਡੇ ਮਹਾਨ ਗੁਰੂਆਂ ਦੀ ਬਾਣੀ ਹੈ ਤਾਂ ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ ਜੀ ਵੀ ਸਾਡੇ ਪੂਜਅ ਮਹਾਨ ਗੁਰੂ ਪੰਥ ਦੇ ਰਚਤਾ ਸਾਹਿਬ ਗੁਰੂ - ਦਸਮ ਗੁਰੂ ਦੀ ਪ੍ਰਕਾਸਨਾ ਸ੍ਰੀ ਦਸਮ ਗੁਰੂ ਦੀ ਉਚਰਤ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿਚ - ਗੁਰਬਾਣੀ ਹੈ- ਫੇਰ ਸਾਡੇ ਲਈ ਇਸਦਾ ਸਤਿਕਾਰ ਘੱਟ ਕਰਨ ਦਾ ਕਾਰਣ ਕੀ ਹੈ ? ਸੋਚ ਕੇ ਉੱਤਰ ਦਿਉ । ਜਿਹੜੀਆਂ ਮੁਦੱਬਰ ਸ਼ਖਸ਼ੀਅਤਾ ਅੰਨ੍ਹੇਵਾਹ ਲਿਖੀ ਜਾਂਦੀਆਂ ਹਨ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ ਵਿਚ ਅਵਤਾਰਾਂ ਦੀਆਂ ਕਥਾਵਾਂ ਤੇ ਰਾਜੇ ਰਾਣਿਆਂ ਇਤਿਹਾਸ ਚਰਿਤ੍ਰਾਂ ਦੀ ਅਸ਼ਲੀਲ ਕਹਾਣੀਆਂ ਕਿਸੇ ਕਾਫਰ ਲੇਖਕ ਦੀਆਂ ਰਚਨਾਵਾਂ ਹਨ ਇਹ ਸ੍ਰੀ ਦਸਮੇਸ਼ ਜੀ ਨਹੀਂ ਸੀ ਲਿਖ ਸਕਦੇ, ਉਹ ਲੋਕ ਕਿਥੋਂ ਤੱਕ ਬੁਧੀ ਜੀਵੀ ਹੋ ਸਕਦੇ ਨੇ ਉਹ ਇਹ ਨਹੀਂ ਸੋਚਦੇ ਕਿ ਅੱਗਾ ਪਿੱਛਾ ਨਾ ਵੇਖਣ ਵਾਲੇ ਧੋਖੇ ਦਾ ਸ਼ਿਕਾਰ ਹੁੰਦੇ ਨੇ, ਉਹਨਾਂ ਨੂੰ ਅੰਧਿਆਂ ਨਾਲ ਤਸਬੀਹ ਦਿੱਤੀ ਜਾਂਦੀ ਹੈ । ਅੱਜ ਵੀ ਜਿਹੜੇ ਲੋਕ ਆਪਣੇ ਪੁਰਾਤਨ ਇਤਿਹਾਸ ਨਹੀਂ ਪੜ੍ਹਦੇ ਉਹ ਨਿਰੀਆਂ ਸਿੱਖਾਂ ਦੀਆਂ ਖਾਲੀ ਕਾਗਜ਼ੀ ਮੂਰਤਾਂ ਹਨ । ਉਹ ਭਵਿੱਖ ਲਈ ਨਾਂ ਕੁਝ ਸੋਚ ✡☛ (ਬਾਕੀ ਪੰਨਾ ੧੭ ਅਤੇ ੧੯ ਤੇ)

ਕਛੂ ਨ ਰਹੀ ਸੰਭਾਰਾ ॥੬॥ [੧]ਜਿਮ ਮਖੀਰ ਕੀ ਉਡਤ ਸੁ ਮਾਖੀ ॥ [੨]ਤਿਮਿ ਹੀ ਚਲੀ ਬੰਦੂਕੈ ਬਾਖੀ ॥ [੩]ਜਾ ਕੇ ਲਗੇ ਅੰਗ ਮੈਂ ਬਾਨਾ ॥ [੪]ਤਤਛਿਨ ਤਿਨ ਭਟ ਤਜੇ ਪਰਾਨਾ ॥੭॥ [੫]ਤਰਫਰਾਹਿ ਗੋਰਿਨ ਕੇ ਮਾਰੇ ॥ [੬]ਪਛੂ ਸੁਤ ਓਰਨ ਜਨੁਕ ਬਿਦਾਰੇ ॥ [੭]ਰਥੀ ਸਨਾਗਪਤੀ ਅਰੁ ਬਾਜਾ ॥ [੮]ਜਮ ਪੁਰ ਗਏ ਸਹਿਤ ਨਿਜੁ ਰਾਜਾ ॥੮॥ ਦੋਹਰਾ ॥ [੯]ਇਹੱ ਚਰਿਤ੍ਰ ਤਨ ਚੰਚਲਾ ਕੂਟੋ ਕਟਕ ਹਜਾਰ[i] ॥ [੧੦]ਅਰਿ ਮਾਰੇ ਰਾਜਾ ਸਹਿਤ ਗਏ ਗ੍ਰਿਹਨ ਕੌ ਹਾਰਿ ॥੯॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ, ਮੰਤ੍ਰੀ ਭੂਪ ਸੰਬਾਦੇ, ਤੀਨਿ ਸੌ ਬਤੀਸ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੩੨॥੬੨੨੧॥ ਅਫਜੂੰ ॥

ਚਪਈ ॥ [੧੧]ਸਹਰ ਭੇਹਰੇ ਏਕ ਨ੍ਰਿਪਤਿ ਬਰ ॥ [੧੨]ਕਾਮਸੈਨ ਤਿਹ ਨਾਮ ਕਹਤ ਨਰ ॥ [੧੩]ਕਾਮਾਵਤੀ ਤਵਨ ਕੀ ਨਾਰੀ ॥ [੧੪]ਰੂਪਵਾਨ ਦੁਤਿਵਾਨ ਉਜਿਯਾਰੀ ॥੧॥ [੧੫]ਤਾ ਕੇ ਬਹੁਤ ਰਹੈ ਗ੍ਰਿਹ ਬਾਜਿਨ ॥ [੧੬]ਜਯੋ[1] [੧੭]ਕਰਤ ਤਾਜੀ ਅਰੁ ਤਾਜਿਨ ॥ [੧੮]ਤਹੱ ਭਵ ਏਕ ਬਛੇਰਾ ਲਯੋ ॥ [੧੯]ਭੂਤ ਭਵਿਖ੍ਯ ਨ ਵੈਸੋ ਭਯੋ ॥੨॥ [੨੦]ਤਹੱ ਇਕ ਹੋਤ ਸਾਹ ਬਡਭਾਗੀ ॥ [੨੧]ਰੂਪ ਕੁਅਰ ਨਾਮਾ ਅਨੁਰਾਗੀ ॥ [੨੨]ਪ੍ਰੀਤਿ ਕਲਾ ਤਿਹੱ ਸੁਤਾ ਭਨਿਜੈ ॥ [੨੩]ਕੋ ਦੂਸਰ, ਪਟ ਤਰ ਤਿਹੱ ਦਿਜੈ ॥੩॥ [੨੪]ਸੋ ਤ੍ਰਿਯ ਏਕ ਚੌਧਰੀ ਸੁਤ ਪਰ ॥ [੨੪]ਅਟਕਿ ਗਈ ਤਰੁਨੀ ਅਤਿ ਰੁਚਿ ਕਰਿ ॥ [੨੫]ਮਿਜਮਾਨੀ ਛਲ ਤਾਹਿ ਬੁਲਾਯੋ ॥ [੨੬]ਭਾਂਤਿ ਭਾਂਤਿ ਭੋਜਨਹਿ ਭੁਜਾਯੋ ॥੪॥ [੨੭]ਕੀਨਾ ਕੈਫ ਰਸਮਸੋ ਜਬ ਹੀ ॥ [੨੮]ਤਰੁਨੀ ਇਹੱ ਬਿਧਿ ਉਚਰੀ ਤਬਹੀ ॥ [੨੯]ਅਬ ਤੈਂ ਗਵਨ ਆਇ ਮੇਰੋ ਕਰਿ ॥ [੩੦]ਕਾਮ ਤਪਤ ਅਬਹੀ ਹਮਰੋ ਹਰਿ ॥੫॥ [੩੧]ਤਬ ਇਹੱ ਬਿਧਿ ਤਿਨਿ ਪੁਰਖ ਉਚਾਰੀ ॥ [੩੨]ਯੌ ਨ ਭਜੌ ਤੁਹਿ ਸੁਨਹੁ ਪਯਾਰੀ ॥ [੩੩]ਜੋ ਰਾਜਾ ਕੇ ਉਪਜਯੋ ਬਾਜੀ ॥ [੩੪]ਸੋ ਦੈ ਪ੍ਰਥਮ ਆਨਿ ਮੁਹਿ ਤਾਜੀ ॥੬॥ [੩੫]ਤਬ ਤਿਨ ਤ੍ਰਿਯ ਬਿਚਾਰ ਅਸਿ ਕਿਯੋ ॥ [੩੬]ਕਿਹ ਬਿਧਿ ਜਾਇ ਤੁਰੰਗਮ ਲਿਯੋ ॥ [੩੭]ਐਸੋ ਕਰਿਯੈ ਕਵਨੁਪਚਾਰਾ ॥ [੩੮]ਜਾ ਤੇ ਪਰੈ ਹਾਥ ਮੋ ਪਯਾਰਾ ॥੭॥ [੩੯]ਅਰਧ ਰਾਤ੍ਰਿ ਬੀਤਤ ਭੀ ਜਬੈ ॥ [੪੦]ਸ੍ਵਾਨ ਭੇਖ ਧਾਰਾ ਤ੍ਰਿਯ ਤਬੈ ॥ [੪੧]ਕਰ ਮਹਿੰ ਗਹਿ ਕ੍ਰਿਪਾਨ ਇਕ ਲਈ ॥ [੪੨]ਬਾਜੀ ਹੁਤੋ ਜਹਾਂ; ਤਹੱ ਗਈ ॥੮॥ [੪੩]ਸਾਤ ਕੋਟ ਤਹੱ ਕੂਦਿ ਪਹੂੰਚੀ ॥ [੪੪]ਦਾਨ ਕ੍ਰਿਪਾਨ ਮਾਨ ਕੀ ਸੂਚੀ ॥ [੪੫]ਜਿਹੱ ਜਾਗਤ ਪਹਰੂਅਹਿ ਨਿਹਾਰੈ ॥ [੪੬]ਤਾ ਕੋ ਮੂੰਡ ਕਾਟਿ ਕਰਿ ਡਾਰੈ ॥੯॥ ਅੜਿਲ ॥ [੪੭]ਏਕ ਪਹਰੂਅਹਿ ਮਾਰਿ; ਦੁਤਿਯ ਕਹੱ ਮਾਰਿਯੋ ॥ [੪੮]ਤ੍ਰਿਤਿਯ ਮਾਰਿ; ਚਤੁਰਥ ਕੋ ਸੀਸ ਉਤਾਰਿਯੋ ॥ [੪੯]ਪੰਚਮ ਖਸਟਮ ਮਾਰਿ; ਸਪਤਵੌ ਹਤਿ ਕਿਯੋ ॥ [੫੦]ਹੋ

[੪੯]1. ਉਚਾਰਨ=ਜਇਓ ।

i. ਇਹ ਹੈ ਸੂਰ ਵੀਰ ਦਿਲ ਵਾਲੀ ਸਿਆਣੀ ਤੇ ਚਤ੍ਰ ਇਸਤਰੀ ਦੀ ਮਸਾਲ, ਦੂਜੇ ਪਾਸੇ ਉਸ ਕਮਜ਼ੋਰ ਦਿਲ ਤੇ ਡਰਾਕਲ ਰਾਜੇ ਦੀ ਦਾਸਤਾਨ ਜਿਸ ਨੂੰ ਪੜ੍ਹ ਕੇ ਇਹ ਨੁਸਖਾ ਪ੍ਰਾਪਤ ਹੁੰਦਾ ਹੈ ਕਿ ਜੀਵਨ ਦੇ ਵਿਚ ਉਹੀ ਸਖਸ਼ ਕਾਮਯਾਬ ਹੁੰਦਾ ਹੈ ਜੋ ਦਿਲਦਾਰ ਦਿਲ ਦਾ ਭਲਵਾਨ ਹੋਵੇ । ਕਮਜੋਰ ਦਿਲ ਹੋਣ ਕਰਕੇ ਹੀ ਹਿੰਦੂਸਤਾਨ ਤੇ ਪਰਾਈ ਕੌਮ ਤੇ ਪਰਾਏ ਮੁਲਖ ਰਾਜ ਕਰਦੇ ਰਹੇ । ਉਹਨਾਂ ਵਿਚ ਸ੍ਰੀ ਦਸਮੇਸ਼ ਜੀ ਨੇ ਦਿਲਾਂ ਵਿਚ ਫੂਕ ਭਰਕੇ ਇਕ ਕੂਲੇ ਜਿਹੇ ਬਲੈਡਰ ਨੂੰ ਗੇਂਦ ਬਣਾ ਦਿੱਤਾ ਜੋ ਆਪਣਾ ਭਾਰ ਚੁੱਕਣ ਜੋਗ ਨਹੀਂ ਸੀ ਹੁਣ ਭਾਵੇਂ ਉਸ ਤੇ ਪੁਰਸ਼ ਬੈਠ ਜਾਵੇ ਪਰ ਦਬਣ ਦਾ ਨਾਂ ਨਹੀਂ ਲੈਂਦੀ । ਇਤਿਹਾਸ ਗਵਾਹ ਹੈ - ਮਾਧੋ ਦਾਸ ਵੈਰਾਗੀ ਸਾਧੂ ਜੋ ਇਕ ਕੁੱਕੜ ਨਹੀਂ ਸੀ ਮਾਰ ਸਕਦਾ । ਕਸ਼ਮੀਰ ਤੋਂ ਚੱਲਕੇ ਨਾਦੇੜ ਡੇਰਾ ਬਣਾ ਕੇ ਬੈਠ ਗਿਆ ਸੀ । ਬੀਰਾਂ ਦੀ ਸਾਧਨਾ ਕਰਕੇ ਵਸਿ ਕਰ ਲਏ ਕੋਈ ਸਾਧੂ ਸੰਤ ਆ ਜਾਏ ਤਾਂ ਬੀਰਾਂ ਤੋਂ ਉਸਦਾ ਮੰਜਾ ਉਲਟਾ ਕੇ ਭੁੰਜੇ ਸੁੱਟ ਕੇ ਉਹਨਾਂ ਦੀ ਖਿੱਲੀ ਉਡਾਉਂਦਾ, (ਜਿਵੇਂ ਅੱਜ ਅਸੀਂ ਪ੍ਰਭੂ ਦੇ ਸੇਵਕਾਂ ਨੂੰ ਅਵਤਾਰ ਵਾਦ ਕਹਿਕੇ ਖੁਸ਼ ਹੁੰਦੇ ਹਾਂ) ਕੁਝ ਸਿੰਘਾਂ ਸਮੇਤ ਗੁਰਦੇਵ ਸ੍ਰੀ ਦਸਮੇਸ਼ ਜੀ ਉਸ ਦੇ ਡੇਰੇ ਜਾ ਪੁੱਜੇ ਤੇ ਉਸ ਦੇ ਪਲੰਘ ਤੇ ਤੀਰਾਂ ਦਾ ਭੱਥਾ ਰੱਖਕੇ ਪਾਵਿਆਂ ਨਾਲ ਕਮਾਣ ਟਿਕਾ ਦਿੱਤੀ, ਆਪ ਪਲੰਘ ਤੇ ਚੌਂਕੜਾ ਲਾ ਕੇ ਬੈਠ ਗਏ । ਮਾਧੋ ਦਾਸ ਨੇ ਸ਼ੌਂਕੀਆ ਤੌਰ ਤੇ ਬਹੁਤ ਸਾਰੇ ਜਾਨਵਰ ਰੋਜ, ਖਰਗੋਸ਼, ਹਿਰਨ ਆਦਿ ਅਤੇ ☛

੧. ਜਿਵੇਂ ਮਖੀਰ ਦੀਆਂ ਮੱਖੀਆਂ ਆ ਪੈਂਦੀਆਂ ਹਨ ਇਕ ਦਮ ਉੱਡ ਪੈਂਦੀਆ ਹਨ ।
੨. ਉਸੇ ਤਰਾਂ ਬੰਦੂਕਾਂ ਇਕ-ਦਮ ਚੱਲ ਪਈਆਂ ।
੩. ਜਿਸ ਦੇ ਜਿਸਮ ਵਿਚ ਬਾਣ ਲੱਗੇ ।
੪. ਉਸੇ ਵੇਲੇ ਉਹ ਜੁਆਨ ਪ੍ਰਾਣ ਤਿਆਗ ਦੇਵੇ ॥੭॥
੫. ਗੋਲਿਆਂ ਦੇ ਮਾਰੇ ਤੜਫਨ ਲੱਗੇ ।
੬. ਜਾਣੋ ਪੰਛੀਆਂ ਦੇ ਬੱਚੇ "ਓਰਨ" ਗੜਿਆਂ ਨੇ ਮਾਰ ਸੁਟੇ ਹਨ ।
੭. ਰਥੀ ਤੇ-ਹਾਥੀਆਂ ਵਾਲੇ ਅਤੇ ਘੋੜੇ-
੮. ਸਭ ਜਮ ਲੋਕ ਨੂੰ ਚਲੇ ਗਏ ਸਮੇਤ ਆਪਣੇ ਰਾਜੇ ਦੇ ॥੮॥
੯. ਦੋਹਰਾ ॥ ਇਸ ਢੰਗ ਦੇ ਨਾਲ ਉਸ ਚਤ੍ਰ ਇਸਤ੍ਰੀ ਨੇ ਹਜਾਰਾਂ ਦੀ ਫੌਜ ਮਾਰ ਕੇ ਕੁੱਟ ਸੁੱਟੀ ।
੧੦. ਦੁਸ਼ਮਨ ਮਾਰ ਦਿੱਤੇ ਰਾਜੇ ਦੇ ਸਮੇਤ ਜਿਹੜੇ ਬਚੇ ਓਹ ਘਰ ਨੂੰ ਹਾਰ ਖਾ ਕੇ ਚਲੇ ਗਏ ॥੯॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਬੱਤੀਵੀਂ ਕਥਾ ਸਮਾਪਤ ॥੩੩੨॥੬੨੨੧॥ਚਲਦਾ॥

---

੧੧. ਚੌਪਈ ॥ ਸ਼ਹਿਰ ਭੇਹਰੇ ਦੇ ਵਿਚ ਇਕ ਰਾਜਾ ਰਹਿੰਦਾ ਸੀ ।
੧੨. ਉਸਨੂੰ ਲੋਕ ਕਾਮ ਸੈਨ ਕਹਿੰਦੇ ਸਨ ।
੧੩. ਕਾਮਾਵਤੀ ਉਸਦੀ ਇਸਤ੍ਰੀ ਸੀ ।
੧੪. ਜੋ ਰੂਪਵਾਨ ਤੇ ਸੋਭਾਵਾਨ ਰੋਸ਼ਨ ਸੀ ॥੧॥
੧੫. ਉਸਦੇ ਕੋਲ ਬਹੁਤ ਸਾਰੇ ਘੋੜੇ ਰੱਖੇ ਸੀ ।
੧੬. ਜਿਥੇ ਤਬੇਲੇ ਵਿੱਚ ਘੋੜੇ ਤੇ ਘੋੜੀਆਂ ਹੋਰ ਪੈਦਾ ਹੁੰਦੀਆਂ ਸਨ ।
੧੭. ਉਸ ਦੇ ਇਕ ਘੋੜੀ ਤੋਂ ਇਕ ਬਛੇਰਾ ਹੋਇਆ ।
੧੮. ਨਾ ਗਏ ਸਮੇਂ ਵਿਚ ਨਾਂ ਵੇਖਣ ਵਾਲੇ ਵਿਚ ਐਸਾ ਕੋਈ ਵਛੇਰਾ ਹੋਇਆ ਹੈ ॥੨॥
੧੯. ਉਥੇ ਇਕ ਸ਼ਾਹ ਵੱਡੇ ਭਾਗਾਂ ਵਾਲਾ ਸੀ ।
੨੦. ਰੂਪ ਕੰਵਰ ਉਸ ਦੀ ਇਸਤਰੀ ਦਾ ਨਾਮ ਸੀ ।
੨੧. (ਪ੍ਰੀਤ ਕਲਾ) ਉਸਦੀ ਪੁਤ੍ਰੀ ਕਹਿੰਦੇ ਸੀ ।
੨੨. ਉਸ ਦੀ ਬਰਾਬਰੀ ਲਈ ਕਿਸ ਦੀ ਮਿਸਾਲ ਦਿੱਤੀ ਜਾਵੇ । ਭਾਵ ਉਸ ਜਿਹੀ ਕੋਈ ਹੋਰ ਹੈ ਹੀ ਨਹੀ ਸੀ ॥੩॥
੨੩. ਉਹ ਇਸਤ੍ਰੀ ਦੀ ਇਕ ਚੌਧਰੀ ਦੇ ਪੁੱਤ੍ਰ ਉਪਰ-
੨੪. ਨਿਗਾਹ ਟਿਕ ਗਈ ਬਹੁਤ ਮਨ ਦੀ ਰੁਚੀ ਨਾਲ ।
੨੫. ਪ੍ਰਾਉਹਣਚਾਰੀ ਦੇ ਲਈ ਰੋਟੀ ਵਰਜਕੇ ਲਿਆਉਣ । ਲਈ ਬਹਾਨਾ ਬਣਾ ਲਿਆ ਤੇ ਉਸਨੂੰ ਘਰ ਬੁਲਾ ਲਿਆ
੨੬. ਕਈ ਤਰ੍ਹਾਂ-ਤਰ੍ਹਾਂ ਦੇ ਭੋਜਨ ਪਕਾ ਲਏ ॥੪॥
੨੭. ਸ਼ਰਾਬ ਤੇ ਉਸ ਦੇ ਨਾਲ ਨਿਮਕੀਨ ਬਣਾ ਲਏ ਜਦ-
੨੮. ਉਸ ਵੇਲੇ ਉਸ ਮੁਟਿਆਰ ਨੇ ਇਸ ਤਰਾਂ ਕਿਹਾ ਕਿ-
੨੯. ਹੁਣ ਤੂੰ ਮੇਰੇ ਨਾਲ ਆ ਕੇ ਹਮ ਬਿਸਤਰ ਹੋ ਜਾਹ
੩੦. ਮੇਰੇ ਦਿਲ ਤੋਂ ਕਾਮ ਦੀ ਤਪਸ ਦੂਰ ਕਰ ਹਟਾ ਦੇਹ ॥੫॥
੩੧. ਤਾਂ ਅੱਗੋਂ ਉਸ ਪੁਰਸ਼ ਨੇ ਇਸ ਤਰ੍ਹਾਂ ਕਿਹਾ-
੩੨. ਐ ਪਿਆਰੀ ਮੈ ਇਸ ਤਰ੍ਹਾਂ ਤੇਰੇ ਨਾਲ ਮੇਲ ਨਹੀਂ ਕਰਾਂਗਾ ।
੩੩. ਜੇ ਤੈਂ ਮੇਰੇ ਨਾਲ ਸਬੰਧ ਕਾਇਮ ਕਰਨਾ ਹੈ ਤਾਂ ਜਿਹੜਾ ਰਾਜੇ ਦੇ ਘਰ ਘੋੜਾ ਪੈਦਾ ਹੋਇਆ ਹੈ ।
੩੪. ਪਹਿਲਾਂ ਮੈਨੂੰ ਉਹ ਲਿਆਣ ਕੇ ਦੇਹ ਘੋੜਾ ॥੬॥
੩੫. ਤਾਂ ਉਸ ਇਸਤ੍ਰੀ ਨੇ ਦਿਲ ਵਿਚ ਵਿਚਾਰ ਕੀਤਾ ਸ਼ਰਤ ਬੜੀ ਕਰੜੀ ਹੈ ।
੩੬. ਕਿਸ ਢੰਗ ਨਾਲ ਜਾ ਕੇ ਘੋੜਾ ਲਿਆਂਦਾ ਜਾਵੇ ।
੩੭. ਐਸਾ ਕਿਹੜਾ ਪੁਰਸ਼ਾਰਥ ਕੀਤਾ ਜਾਵੇ ਜਿਸ ਨੂੰ ਕਰਕੇ
੩੮. ਮੇਰਾ ਪਿਆਰਾ ਮੇਰੇ ਹੱਥ ਆ ਜਾਵੇ-ਸੋਚ ਸੋਚ ॥੭॥
੩੯. ਕੇ ਜਦੋਂ ਅੱਧੀ ਰਾਤ ਗਈ ।
੪੦. ਤਾਂ ਕੁੱਤੇ ਦਾ ਭੇਸ ਉਸ ਨੇ ਬਣਾ ਲਿਆ ।
੪੧. ਤੇ ਹੱਥ ਵਿਚ ਕ੍ਰਿਪਾਨ ਪਕੜ ਲਈ ।
੪੨. ਜਿਥੇ ਘੋੜਾ ਹੁੰਦਾ ਸੀ ਉਥੇ ਨੂੰ ਤੁਰ ਗਈ ॥੮॥
੪੩. ਸਤ ਕੋਟ ਸਨ ਕਿਲੇ ਦੇ ਦਵਾਲੇ ਉਹਨਾਂ ਸਤਾਂ ਨੂੰ ਟੱਪ ਕੇ ਅੱਗੇ ਚਲੀ ਗਈ ।
੪੪. ਜੋ ਆਪਣੇ ਨੀਅਮ ਤੇ ਤਲਵਾਰ ਵਿਚ ਪੂਰੀ ਨਿਪੁੰਨ ਸੀ ਅਤੇ ਵਿਸ਼ਵਾਸ਼ ਰੱਖਦੀ ਸੀ ਮਾਨ ਰਖਦੀ ਸੀ ।
੪੫. ਜਿਥੇ ਵੀ ਕੋਈ ਪਹਿਰੇਦਾਰ ਜਾਗਦਾ ਵੇਖੇ ।
੪੬. ਉਸ ਦਾ ਸਿਰ ਕੱਟ ਕੇ ਸੁੱਟ ਦੇਵੇ ॥੯॥
੪੭. ਅੜਿੱਲ ॥ ਪਹਿਲਾਂ ਇਕ ਪਹਿਰੇਦਾਰ ਨੂੰ ਮਾਰਿਆ ਫੇਰ ਅੱਗੇ ਜਾ ਕੇ ਦੂਜਾ ਵੇਖਿਆ ਤਾਂ ਉਹ ਵੀ ਮਾਰ ਦਿੱਤਾ ।
੪੮. ਅੱਗੇ ਤੀਸਰਾ ਮਿਲਿਆ ਤਾਂ ਉਸ ਨੂੰ ਮਾਰ ਕੇ ਫੇਰ ਚੌਥੇ ਨੂੰ ਮਾਰਿਆ ਉਸਦਾ ਸਿਰ ਲਾਹ ਦਿੱਤਾ ।
੪੯. ਪੰਜਵਾਂ, ਛੇਵਾਂ, ਅੱਗੇ ਸਤਵਾਂ ਮਾਰ ਸੁਟਿਆ ।
੫੦. ਅੱਠਵਾਂ......

---

ਬੱਕਰੀਆਂ ਰੱਖੀਆਂ ਸਨ । ਨਾਲ ਲੇਲੇ (ਬੱਕਰੇ) ਵੀ ਸਨ, ਭਾਵੇਂ ਗੁਰਦੇਵ ਨਿੱਕੇ ਜਾਨਵਰਾਂ ਨਾਲ ਉਹਨਾਂ ਨੂੰ ਮਾਰ ਕੇ ਜ਼ੁਲਮ ਨਹੀਂ ਸੀ ਕਰਦੇ ਨਾ ਮਾਸ ਖਾਣ ਦਾ ਚਸਕਾ ਰੱਖਦੇ ਸਨ । ਪਰ ਕੌਤਕ ਲਈ ਸਿੰਘਾਂ ਨੂੰ ਹੁਕਮ ਦੇ ਦਿੱਤਾ ਕਿ ਸਾਰੇ ਬੱਕਰੇ ਝਟਕ ਦਿਉ । ਇਹ ਵੇਖਕੇ ਮਾਧੋ ਦਾਸ ਦੇ ਚੇਲੇ ਨੇ ਜਾ ਕੇ ਮਾਧੋ ਦਾਸ ਨੂੰ ਸਾਰੀ ਗੱਲ ਦੱਸੀ । ਮਾਧੋ ਦਾਸ ਨੇ ਜੋ ਬੀਰ ਸਾਧ ਕੇ ਕਾਬੂ ਕਰ ਰੱਖੇ ਸਨ ਗੁਰਦੇਵ ਦਾ ਪਲੰਘ ਉਲਟਾਉਣ ਲਈ ਭੇਜੇ । ਪਰ ਗੁਰੂ ਦੇ ਬਲ ਅੱਗੇ ਹਾਰ ਕੇ ਉਹਨਾਂ ਮਾਧੋ ਦਾਸ ਨੂੰ ਦੱਸਿਆ ਕਿ ਉਹ ਤਾਂ ਕੋਈ ਮਹਾਨ ਸ਼ਕਤੀ ਹੈ ਜਿਸ ਅੱਗੇ ਸਾਡੀ ਪੇਸ਼ ਨਹੀਂ ਜਾਂਦੀ । ਇਹ ਸੁਣਕੇ ਮਾਧੋ ਦਾਸ ਗੁਰਾਂ ਦੇ ਪੈਰਾਂ ਤੇ ਸਿਰ ਰੱਖਕੇ ਬੈਠ ਗਿਆ ਬੋਲਣ ਦੀ ਹਿੰਮਤ ਨਾ ਪਈ । ਸ੍ਰੀ ਦਸਮੇਸ਼ ਜੀ ਨੇ ਪੁੱਛਿਆ ਤੇਰਾ ਨਾਂ ਕੀ ਹੈ ? "ਜੀ ਤੇਰਾ ਬੰਦਾ", ਗੁਰਾਂ ਨੇ ਉਸ ਦੇ ਖੂਨ ਨੂੰ ਝੰਜੋੜਿਆ ਤੇ ਕਿਹਾ ਤੈਨੂੰ ਪ੍ਰਮ ਪਿਤਾ ਨੇ ਇਹ ਸਮਰੱਥਾ ਇਸੇ ਲਈ ਦਿੱਤੀ ਹੈ ਕਿ ਤੂੰ ਉਸ ਦੇ ਬੰਦਿਆਂ ਦੀ ਖਿੱਲੀ ਉਡਾਕੇ ਖੁਸ਼ ਹੋਵੇਂ ? ਹੁਣ ਮਾਧੋ ਦਾਸ ਨਹੀਂ ਰਿਹਾ ਬੰਦਾ ਬਣ ਗਿਆ ਸੀ ਤੇ ਪ੍ਰਣ ਕਰ ਲਿਆ ਸੀ ਕਿ ਮੈਂ ਤੇਰਾ ਬੰਦਾ ਹਾਂ ਜੋ ਹੁਕਮ ਕਰੋਗੇ ਸੋ ਕੰਮ ਕਰਾਂਗਾ । ਗੁਰੂ ਜੀ ਨੇ ਪੰਜ ਤੀਰ ਦੇ ਕੇ ਪੰਜਾਬ ਵੱਲ ਭੇਜ ਦਿੱਤਾ । ਉਹ ਮਾਧੋ ਦਾਸ ਇਕ ਵੈਰਾਗੀ ਸਾਧੂ ਜੋ ਸਤਿਆ ਨਹੀਂ ਸੀ ਮਾਰ ਸਕਦਾ ਪਰ ਸ੍ਰੀ ਦਸਮੇਸ਼ ਜੀ ਦੀ ਬਖਸ਼ੀ ਸਪ੍ਰਿਟ ਲੈ ਕੇ ਹੁਣ ਬੰਦਾ ਸਿੰਘ ਬਹਾਦੁਰ ਹੋ ਗਿਆ ਸੀ । ਜਿਸ ਬਾਰੇ (ਸਿੱਖ ਧਰਮ ਮਈ ੧੯੭੩ ਲੇ:) (ਕਰਮ ਸਿੰਘ ਜਖਮੀ) ਲਿਖਦਾ ਹੈ ਕਿ ਬੰਦਾ ਸਿੰਘ ਬਹਾਦਰ ਦੀਆਂ ਜਿੱਤਾਂ - ਸ੍ਰੀ ਦਸਮੇਸ਼ ਜੀ ਪਿਤਾ ਜੀ ਕੋਲੋਂ ਵਰਦਾਨ ਦੇ ਨਾਲ ਪੰਜ ਸਿੰਘ ਤੇ ਸਾਹਿਬਾਂ ਦੇ ਤਰਕਿਸ਼ ਦੇ ਪੰਜ ਤੀਰ ਲੈ ਕੇ ਪੰਜਾਬ ਨੂੰ ਤੁਰਿਆ ਸੀ । ਪੰਜਾਬ ਪੁੱਜਣ ਤੇ ਬਹਾਦੁਰ ਸਿੰਘਾਂ ਦੀ ਭਾਰੀ ਗਿਣਤੀ ਉਸ ਦੇ ਦੁਆਲੇ ਹੋ ਗਈ, ਪੰਜ ਸੌ ਦੇ ਜਥੇ ਨਾਲ ਉਹ ਸੋਨੀਪਤ ਵੱਲ ਵਧਿਆ । ਉਥੋਂ ਦਾ ਫੌਜਦਾਰ ਡਰਕੇ ਦਿੱਲੀ ਨੂੰ ਭੱਜ ਗਿਆ । ਇਸ ਸ਼ਹਿਰ ਨੂੰ ਲੁੱਟਣ ਪਿਛੋਂ ਬੰਦਾ ਸਿੰਘ ਨੇ ਸਮਾਣੇ ਤੇ ਜਾ ਹਮਲਾ ਕੀਤਾ ਤੇ ਜ਼ਾਲਮਾਂ ਨੂੰ ਦੰਡ ਦੇ ਕੇ ਸ਼ਹਿਰ ਨੂੰ ਬੁਰੀ ਤਰ੍ਹਾਂ ਲੁੱਟਿਆ, ਤੇ ਫੇਰ ਉਸ ਨੂੰ ਢਾਹ ਤੇ ਸਾੜ ਕੇ ਧਰਤੀ ਨਾਲ ਮਿਲਾ ਦਿੱਤਾ । ਇਹੋ ਹਾਲ ਇਸਦੇ ਪਿੱਛੋਂ ਸੰਢੌਰੇ ਦਾ ਕੀਤਾ ਗਿਆ, ਇਸੇ ਤਰ੍ਹਾਂ ਮੱਲਾਂ ਮਾਰਦਾ ਹੋਇਆ ਬੰਦਾ ਸਿੰਘ ਬਹਾਦਰ ਨੇ ਸਰਹੰਦ ਵੱਲ ਰੁਖ ਕੀਤਾ । ਇਹ ਛੋਟੇ ਸਾਹਿਬਜ਼ਾਦੇ ਤੇ ਮਾਤਾ ਗੁਜਰੀ ਦੀ ਕਤਲਗਾਹ ਸੀ । ਬੰਦਾ ਸਿੰਘ ਨੂੰ ਇਹ ਸ਼ਹਿਰ ਦਾ ਨਾਂ ਸੁਣਕੇ ਅੱਗ ਲੱਗੀ ਹੋਈ ਸੀ, ਤੇ ਉਸ ਨੇ ਉਸ ਨੂੰ ਤਬਾਹ ਕਰਨ ਤੇ ਉਥੋਂ ਦੇ ਸੂਬੇਦਾਰ ਵਜ਼ੀਰ ਖਾਂ ਨੂੰ ਦੰਡ ਦੇਣ ਦਾ ਦ੍ਰਿੜ ਫੈਸਲਾ ਕਰ ਰਖਿਆ ਸੀ । ਵਜੀਰ ਖਾਂ ਨੇ ਭੀ ਬੰਦਾ ਸਿੰਘ ਦੀ ਆਮਦ ਸੁਣ ਲਈ ਸੀ ਤੇ ਆਪਣੇ ਬਚਾ ਲਈ ਭਾਰੀ ਫੌਜ ਤਿਆਰ ਕਰਕੇ ਜਹਾਦ ਦਾ ਐਲਾਨ ਕਰ ਰਖਿਆ ਸੀ । ਇਸ ਲਈ ਭਾਰੀ ਗਿਣਤੀ ਵਿਚ ਮੁਸਲਮਾਨਾ ਮਜਬ ਦੇ ਨਾਮ ਪਰ ਉਸ ਦੇ ਝੰਡੇ ਹੇਠ ਆਣ ਜੁੜੇ ਸਨ । ਉਸ ਨੇ ਭਾਰੀ ਗਿਣਤੀ ਵਿਚ ਤੋਪਾਂ ਤੇ ਹਾਥੀ ਭੀ ਸਿੱਖਾਂ ਦੇ ਮੁਕਾਬਲੇ ਲਈ ਤਿਆਰ ਕੀਤੇ ਹੋਏ ਸਨ ।— ਦੂਜੇ ਪਾਸੇ ਸਾਡਾ ਬੰਦਾ ਸਿੰਘ ਬਹਾਦਰ ਹਮਲੇ ਲਈ ਅੱਗੇ ਵਧ ਰਿਹਾ ਸੀ, ਪਰ ਨਾਂ ਉਸ ਪਾਸ ਤੋਪਾਂ ਸਨ ਤੇ ਨਾਂ ਹਾਥੀ । ਉਸ ਦੀ ਫੌਜ ਵਿਚ ਭੀ ਤਿੰਨ ਕਿਸਮ ਦੇ ਆਦਮੀ ਸਨ । ਇਕ ਹਿਸੇ ਵਿਚ ਮਰ ਮਿਟਣ ਦਾ ਜ਼ਜ਼ਬਾ ਰੱਖਣ ਵਾਲੇ ਸੱਚੇ ਸਿੱਖ । 2. ਤਨਖਾਹਦਾਰ ਸਿਪਾਹੀ । 3. ਲੁੱਟ ਦੇ ਯਾਰ ਜੋ ਕੇਵਲ ਲੁੱਟ ਮਾਰ ਲਈ ਹੀ ਆ ਜੁੜੇ ਸਨ । ਇਸ ਹਾਲਤ ਵਿਚ ਉਹ ਅੱਗੇ ਵਧਿਆ । ਵਜੀਰ ਖਾਂ ਭਾਰੀ ਗਿਣਤੀ ਵਿਚ ਫੌਜ ਲੈ ਕੇ ਉਸ ਦੇ ਮੁਕਾਬਲੇ ਲਈ ਨਿਕਲਿਆ । ਭਾਰੀ ਤੋਪਖਾਨਾ ਫੌਜਾਂ ਦੇ ਹਾਥੀ, ਸਿੰਘਾਂ ਦੀ ਪੇਸ਼ ਕਦਮੀ ਦਾ ਰਾਹ ਰੋਕਣ ਲਈ ਆਣ ਖੜੇ ਹੋਏ, ਬੰਦਾ ਸਿੰਘ ਨੇ ਆਪਣੇ ਜਰਨੈਲ ਫਤਹ ਸਿੰਘ ਤੇ ਬਾਜ ਸਿੰਘ ਨੂੰ ਹਮਲੇ ਦੇ ਨਾਲ ਇਹ ਭੀ ਹਦਾਇਤ ਕੀਤੀ ਕਿ ਵਜੀਰ ਖਾਂ ਨੂੰ ਹਰ ਕੀਮਤ ਤੇ ਗ੍ਰਿਫਤਾਰ ਕੀਤਾ ਜਾਵੇ । ਜਿਹੜਾ ਹਿੰਦੂ ਬੋਦੀ ਵਿਖਾਲ ਦੇਵੇ ਉਸਨੂੰ ਜਾਣ ਦਿੱਤਾ ਜਾਵੇ ਤੇ ਜਿਹੜਾ ਮੁਸਲਮਾਨ ਬਿਨਾਂ ਸ਼ਰਤ ਆਪਣੇ ਆਪ ਨੂੰ ਹਵਾਲੇ ਕਰ ਦੇਵੇ ਉਸ ਨੂੰ ਭੀ ਕੁਝ ਨਾ ਕਿਹਾ ਜਾਵੇ । ਸਰਹੰਦ ਦੀ ਫਤਹ ਦੇ ਨਾਹਰੇ ਲਾਉਂਦੇ ਹੋਏ ਸਿੱਖ ਮੁਗਲ ਫੌਜਾਂ ਪਰ ਟੁੱਟ ਪਏ । ਘਮਸਾਨ ਦੀ ਜੰਗ ਹੋਈ ਤੇ ਲਹੂ ਦੀ

ਅਸਟਮ ਪੁਰਖ ਸੰਘਾਰਿ; ਛੋਰਿ ਬਾਜੀ ਲਿਯੋ ॥੧੦॥ [੧]ਪਰੀ ਨਗਰ ਮੈਂ ਰੌਰਿ; ਜਬੈ ਤ੍ਰਿਯ ਹੈ ਹਰਯੋ ॥ [੨]ਪਠੈ ਪਖਰਿਯਾ ਕਛਿ ਕਛਿ ਕਹੈ ਕਹਾਂ ਪਰਯੋ ॥ [੩]ਬਾਟ ਘਾਟ ਸਭ ਰੋਕਿ ਗਹੋ ਇਹੱ ਚੋਰਿ ਕੌ ॥ [੪]ਹੋ ਧਰਿ ਲੀਜੈ ਇਹੱ; ਹੋਨ ਨ ਦੀਜੈ ਭੋਰ ਕੌ ॥੧੧॥ [੫]ਜਿਤ ਜਿਤ ਧਾਵਹਿ ਲੋਗ; ਹਰਯੋ ਹੈ ਕਹੈ ਕਿਸ ॥ [੬]ਕਢੈ ਕ੍ਰਿਪਾਨੈਂ ਦਿਖਿਯਤ; ਧਾਵਤ ਦਸੌ ਦਿਸਿ ॥ [੭]ਅਸ ਕਾਰਜ ਜਿਹੱ ਕਿਯ; ਨ ਜਾਨ ਤਿਹੱ ਦੀਜਿਯੈ ॥ [੮]ਹੋ ਜਯੋਂ ਤਯੋਂ ਜੀਤਿ ਤੁਰੰਗ ਨ੍ਰਿਪਤਿ ਕੋ ਲੀਜਿਯੈ ॥੧੨॥ [੯]ਬਹੁਤ ਪਹੂੰਚੇ ਨਿਕਟ ਤਰੁਨਿ ਕੇ ਜਾਇਕੈ ॥ [੧੦]ਫਿਰਿ ਮਾਰੇ ਤਿਨ ਵਹੈ ਤੁਰੰਗ ਨਚਾਇਕੈ ॥ [੧੧]ਕਰਿ ਕਰਿ ਜਾਹਿ ਚਲਾਕੀ ਬਾਹੀ ਤੇਗ ਤਨ ॥ [੧੨]ਹੋ ਤਿਨ ਕੀ ਹੌਂਸ ਨ ਰਾਖੀ ਰਾਖੇ ਏਕ ਬ੍ਰਨ ॥੧੩॥ ਚੌਪਈ ॥ [੧੩]ਕੂਦ ਕਿਯਾ ਜਾ ਕੇ ਪਰ ਵਾਰਾ ॥ [੧੪]ਇਕ ਤੇਂ ਤਾਂਹਿ ਦੋਇ ਕਰਿ ਡਾਰਾ ॥ [੧੫]ਚੁਨਿ ਚੁਨਿ ਹਨੇ ਪਖਰਿਯਾ ਮਨ ਤੇ ॥ [੧੬]ਦ੍ਵੈ ਦ੍ਵੈਗੇ ਹ੍ਵੈ ਇਕ ਇਕ ਤਨ ਤੈਂ ॥੧੪॥ [੧੭]ਬਹੁ ਬਿਧਿ ਬੀਰ ਪਖਰਿਯਾ ਮਾਰੇ ॥ [੧੮]ਇਕ ਇਕ ਤੇਂ ਕਰਿ ਦ੍ਵੈ ਦ੍ਵੈ ਡਾਰੇ ॥ [੧੯]ਘੋਰਾ ਸੋਹਿਤ ਘਾਇ ਜੋ ਘਏ ॥ [੨੦]ਦ੍ਵੈ ਤੇ ਚਾਰਿ ਟੂਕ ਤੇ ਭਏ ॥੧੫॥ ਦੋਹਰਾ ॥ [੨੧]ਇਹੱ ਬਿਧਿ ਬੀਰ ਬਿਦਾਰ ਬਹੁ ਨਦੀ ਤੁਰੰਗ ਤਰਾਇ ॥ [੨੨]ਜਹਾਂ ਮਿੱਤ੍ਰ ਕੋ ਗ੍ਰਿਹ ਹੁਤੋ ਤਹੀ ਨਿਕਾਸਯੋ ਆਇ ॥੧੬॥ ਚੌਪਈ ॥ [੨੩]ਜਬ ਤਿਹੱ ਆਨਿ ਤੁਰੰਗਮ ਦੀਯੋ ॥ [੨੪]ਕਾਮ ਭੋਗ ਤਾਸੌਂ ਦ੍ਰਿੜ੍ਹ ਕੀਯੋ ॥ [੨੫]ਜੌ ਪਾਛੇ ਤਿਨ ਫੌਜ ਨਿਹਾਰੀ ॥ [੨੬]ਇਹੱ ਬਿਧਿ ਸੌ ਤਿਹੱ ਤ੍ਰਿਯਹਿ ਉਚਾਰੀ ॥੧੭॥ ਅੜਿਲ ॥ [੨੭]ਬੁਰੋ ਕਰਮ ਹਮ ਕਰਯੋ ਤੁਰੰਗ ਨ੍ਰਿਪ ਕੋ ਹਰਯੋ ॥ [੨੮]ਆਪੁ ਆਪੁਨੇ ਪਗਨ ਕੁਹਾਰਾ ਕੌ ਮਰਯੋ ॥ [੨੯]ਅਬ ਏ ਤੁਰੰਗ ਸਮੇਤ ਪਕਰਿ ਲੈ ਜਾਇ ਹੈਂ ॥ [੩੦]ਹੋ ਫਾਂਸੀ ਦੇਹੈਂ ਦੂਹੂੰ ਕਿ ਸੂਰੀ ਦਆਇ ਹੈਂ ॥੧੮॥ ਚੌਪਈ ॥ [੩੧]ਤ੍ਰਿਯ ਭਾਖਯੋ ਪਿਯ ਸੋਕ ਨ ਕਰੋ ॥ [੩੨]ਬਾਜ ਸਹਿਤ ਦੋਊ ਬਚੇ ਬਿਚਰੋ ॥ [੩੩]ਐਸੋ ਚਰਿਤ ਅਬੈ ਮੈਂ ਕਰਿਹੋਂ ॥ [੩੪]ਦੁਸਟਨ ਡਾਰਿ ਸਿਰ ਛਾਰ ਉਬਰਿਹੋਂ ॥੧੯॥ [੩੫]ਤਹਾਂ ਪੁਰਖ ਕੋ ਭੇਸ ਬਨਾਇ ॥ [੩੬]ਦਲ ਕਹੱ ਮਿਲੀ ਅਗਮਨੇ ਜਾਇ ॥ [੩੭]ਕਹੀ ਹਮਾਰੋ ਸਤਰ ਉਬਾਰੋ ॥ [੩੮]ਔਰ ਗਾਂਵ ਤੇਂ ਸਕਲ ਨਿਹਾਰੋ ॥੨੦॥ [੩੯]ਮਿਲਿ ਦਲ ਧਾਮ ਅਗਮਨੇ ਜਾਇ ॥ [੪੦]ਬਾਜ ਪਾਇ ਝਾਂਝਰ ਪਹਿਰਾਇ ॥ [੪੧]ਸਕਲ ਗਾਂਵ ਤਿਨ ਕਹੱ ਦਿਖਰਾਈ ॥ [੪੨]ਫਿਰਿ ਤਿਹੱ ਠੌਰਿ ਤਿਨੈ ਲੈ ਆਈ ॥੨੧॥ [੪੩]ਪਰਦਾ ਲੇਤ ਤਾਨਿ ਆਗੇ ਤਿਨ ॥ [੪੪]ਦੇਖਹੁ ਜਾਇ ਜਨਾਨਾ ਕਹਿ ਜਿਨ ॥ [੪੫]ਆਗੇ ਕਰਿ ਸਭਹਿਨ ਕੇ ਬਾਜਾ ॥ [੪੬]ਇਹੱ ਛਲ ਬਾਮ ਨਿਕਾਰਯੋ [i] ॥੨੨॥ [੪੭]ਸੋ ਆਂਗਨ ਲੈ ਤਿਨੈ ਦਿਖਾਵੈ ॥ [੪੮]ਆਗੇ ਬਹੁਰਿ

i. ਇਹ ਇਕ ਬਹੁਤ ਹੀ ਰੌਚਕ ਪ੍ਰਕਰਣ ਹੈ ਜਿਸ ਦੀ ਦਾਦ ਦੇਣੀ ਬਣਦੀ ਹੈ - ਇਕ ਇਸਤਰੀ ਵਿਚ ਇਤਨੀ ਦਲੇਰੀ ਅੱਠਾਂ ਪਹਿਰਾਂ ਵਿਚੀਂ ਪਹਿਰੇਦਾਰਾਂ ਨੂੰ ਕਤਲ ਕਰਕੇ ਇਕ ਰਾਜੇ ਦੇ ਘੋੜ ਸਥਾਨ ਪੁੱਜਣਾ ਅਤੇ ਰਾਤ ਦੇ ਹਨੇਰੇ ਵਿਚ ਘੋੜੇ ਤੇ ਸਵਾਰ ਹੋ ਕੇ ਰਾਜੇ ਦੇ ਪਿੱਛੇ ਲਾਏ ਸਿਪਾਹੀਆਂ ਨੂੰ ਕਿਸ ਬਹਾਦਰੀ ਦੇ ਨਾਲ ਕਤਲ ਕਰ ਦੇਣਾ ਅਤੇ ਰਾਹ ਛੱਡ ਕੇ ਨਦੀ ਦੇ ਪਾਣੀ ਵਿਚੀਂ ਘੋੜੇ ਨੂੰ ਲੈ ਕੇ ਮਿਥੇ ਸਥਾਨ ਤੇ ਪੁੱਜਣਾ ਤੇ ਫੇਰ ਰਾਜੇ ਦੀ ਫੌਜ ਦੀਆਂ ਅੱਖਾਂ ਵਿਚ ਘੱਟਾ ਪਾ ਕੇ ਘੋੜੇ ਸਮੇਤ ਲੁਕੀ ਨਹੀਂ ਸਗੋਂ ਉਹਨਾਂ ਦੀ ਅਗਵਾਈ ਕਰਦੀ ਹੈ । ਕਿਤਨੀ ਬੜੀ ਕੁਰਬਾਨੀ ਹੈ ਇਹ ਇਕ ਆਪਣੇ ਪਤੀ ਦੀ ਚੋਣ ਲਈ । ਜੋ ਭਾਈ ਬਿਧੀ ਚੰਦ ਦੀ ਕੁਰਬਾਨੀ ਗੁਰੂ ਦੀ ਚੋਣ ਲਈ ਇਕ ਕੈਲਾਸ ਪ੍ਰਬਤ ਦਾ ਸਿਖਰ ਹੈ ਤਾਂ (ਪ੍ਰਤਿ ਕਲਾ) ਦਾ ਵੀ ਪਤੀ ਦੀ ਚੋਣ ਲਈ ਇਕ ਇੰਚ ਘੱਟ ਨਹੀਂ । ਇਹ ਇਕ ਜਗਦੀ ਮਿਸਾਲ ਹੈ ਇਕ ਇਸਤਰੀ ਪਤੀ ਦੀ ਚੋਣ ਲਈ ਕਿਥੋਂ ਤੱਕ ਕੁਰਬਾਨੀ ਕਰ ਸਕਦੀ ਹੈ ? ਇਹੋ ਸਪ੍ਰਿਟ ਸੀ ਜੋ ਸਿੰਘਾਂ ਨੂੰ ਆਪਣੇ ਗੁਰੂ ਤੇ ਕੁਰਬਾਨ ਹੋਣ ਲਈ ਪੰਜਾਬ ਤੋਂ ਚੱਲ ਕੇ ਨਾਦੇੜ ਤੱਕ ਦਾ ਸਫਰ ਕਰਨ ਲਈ ਠੁਮਣਾ ਬਣੀ ਹੋਈ ਸੀ । ਇਹੋ ਸਪ੍ਰਿਟ ਸੀ ਜੋ ਸਿੰਘਾਂ ਨੂੰ ਆਪਣੇ ਮਾਲਿਕ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਨਾਲ ਦਿੱਲੀ ਜਾ ਕੇ ਸ਼ਹੀਦੀ ਦੇਣ ਲਈ ਧੂਹ ਰਹੀ ਸੀ, ਇਹੋ ਖਿੱਚ ਸੀ ਚਾਲੀ ਸਿੰਘਾਂ ਨੂੰ ਆਪਣੇ ਮਾਲਿਕ ਲਈ ਖਿਦਰਾਣੇ ਦੀ ਢਾਬ ਤੇ ਸ਼ਹੀਦੀਆਂ ਦੇਣ ਲਈ ਪ੍ਰੇਰ ਰਹੀ ਸੀ, ਇਕ ਨੇ ਵੀ ਦੌੜ ਕੇ ਭੱਜ ਕੇ ਲੁਕ ਕੇ ਜਾਨ ਨਾ ਬਚਾਈ ਇਹੋ ਜਿਹੇ ਵਾਰਤਾਲਾਪ ਤੇ ਇਤਿਹਾਸ ਕੁਝ ਕਰਨ ਲਈ ਉਤਸ਼ਾਹ ਦਿੰਦੇ ਨੇ, ਕੁਝ ਕਰ ਗੁਜਰਨ ਲਈ ਪ੍ਰੇਰਨਾ ਦਿੰਦੇ ਨੇ ਤੇ ਦੱਸਦੇ ਹਨ ਕਿ—

*ਉਹ ਕੌਨਸਾ ਅਕੀਦਾ ਹੈ ਜੋ ਹੋ ਨਹੀਂ ਸਕਦਾ । ਹਿੰਮਤ ਕਰੇ ਇਨਸਾਨ ਤੋ ਕਿਆ ਹੋ ਨਹੀਂ ਸਕਤਾ । ਹਿੰਮਤੇ ਮਰਦ ਮਦਦੇ ਖੁਦਾ ।*

ਅਠਵਾਂ ਪੁਰਖ ਮਾਰ ਕੇ ਘੋੜਾ ਜਾ ਖੋਲਿਆ ॥੧੦॥

੧. ਨਗਰ ਵਿਚ ਘੋੜੇ ਦੇ ਖੁਲਣ ਤੇ ਰੌਲਾ ਪੈ ਗਿਆ ।

੨. ਉਸ ਵੇਲੇ ਘੋੜ ਸਵਾਰ ਕਿਧਰ ਗਿਆ ਕਿਧਰ ਗਿਆ ਕਹਿੰਦੇ ਲੋਕੀਂ ਪਿੱਛੇ ਪੈ ਗਏ ।

੩. ਰਸਤੇ ਤੇ ਘਾਟ ਸਾਰੇ ਰੋਕ ਦਿੱਤੇ, ਹੁਕਮ ਦੇ ਦਿੱਤਾ ਕਿ ਇਸ ਚੋਰ ਨੂੰ ਪਕੜੋ ।

੪. ਛੇਤੀ ਕਾਬੂ ਕਰ ਲਉ ਸਵੇਰ ਹੋਣ ਤੋਂ ਪਹਿਲਾਂ ॥੧੧॥

੫. ਜਿਧਰ ਕਿਧਰ ਲੋਕ ਤੁਰ ਪਏ ਤੇ ਕਹਿੰਦੇ ਹਨ ਘੋੜਾ ਚੋਰੀ ਕਿਸਨੇ ਕੀਤਾ ਹੈ ?

੬. ਕ੍ਰਿਪਾਨਾ ਕੱਢਕੇ ਨੰਗੀਆਂ ਕ੍ਰਿਪਾਨਾਂ ਹੱਥਾਂ ਵਿਚ ਲੈ ਕੇ ਜਾਂਦੇ ਦਿੱਸਦੇ ਹਨ ਦਸਾਂ ਹੀ ਦਿਸ਼ਾਵਾਂ ਨੂੰ ਤੇ ਕਹਿੰਦੇ ਹਨ ।

੭. ਕਿ ਜਿਸ ਨੇ ਇਹ ਕੰਮ ਕੀਤਾ ਹੈ ਉਹ ਜਾਣਾ ਨਾਂ ਪਾਵੇ

੮. ਜਿਉਂ-ਤਿਉਂ ਕਰਕੇ ਰਾਜੇ ਦਾ ਘੋੜਾ ਖੋ ਲਵੋ ॥੧੨॥

੯. ਪਰ ਉਸ ਇਸਤ੍ਰੀ ਦੇ ਨੇੜੇ ਜਾ ਪੁੱਜੇ ।

੧੦. ਜਿਹੜੇ ਨੇੜੇ ਗਏ ਉਹ ਵੀ ਉਸਨੇ ਘੋੜਾ ਦੁੜਾਕੇ ਮਾਰ ਦਿੱਤੇ ।

੧੧. ਬੜੀ ਚਲਾਕੀ ਕਰਿ ਕਰਿ ਕੇ ਉਸ ਵਲ ਤੇਜੀ ਨਾਲ-

੧੨. ਉਨ੍ਹਾਂ ਦੀ ਪ੍ਰਵਾਹ ਨਾਂ ਕੀਤੀ ਇਕ ਪ੍ਰਭੂ ਰਾਖੇ ਬਿਨਾਂ ॥੧੩॥

੧੩. ਚੌਪਈ ॥ ਕੁਦ ਕੇ ਜਿਸ ਪਰ ਵਾਰ ਕੀਤਾ ।

੧੪. ਉਸ ਨੂੰ ਇਕ ਤੋਂ ਦੋ ਟੋਟੇ ਕਰ ਸੁੱਟਿਆ ।

੧੫. ਟੋਲ ਕੇ ਮਾਰੇ ਘੋੜ ਸਵਾਰ ਮਨ ਕਰਕੇ ।

੧੬. ਇਕ ਇਕ ਸਰੀਰ ਤੋਂ ਦੋ ਦੋ ਟੋਟੇ ਹੋ ਗਏ ॥੧੪॥

੧੭. ਬਹੁਤ ਢੰਗ ਨਾਲ ਘੋੜ ਸਵਾਰ ਸੂਰਮੇ ਮਾਰ ਸੁੱਟੇ ।

੧੮. ਇਕ-ਇਕ ਤੇ ਦੋ-ਦੋ ਕਰ ਸੁਟੇ ।

੧੯. ਜਿਹੜੇ ਘੋੜੇ ਸਮੇਤ ਕਤਲ ਹੋ ਗਏ ।

੨੦. ਉਹ ਤਾਂ ਦੋ ਤੋਂ ਚਾਰ ਟੁਕੜੇ ਹੋ ਗਏ ॥੧੫॥

੨੧. ਇਸ ਤਰਾਂ ਬਹੁਤ ਸਾਰੇ ਸੂਰਮੇ ਮਾਰਕੇ ਘੋੜਾ ਨਦੀ ਦੇ ਵਿਚ ਤਰਾ ਲਿਆ ।

੨੨. ਜਿਥੇ ਮਿਤ੍ਰ ਦਾ ਘਰ ਸੀ ਉਥੇ ਆ ਕੇ ਘੋੜਾ ਨਦੀ ਵਿਚੋਂ ਬਾਹਰ ਕੱਢ ਲਿਆ ॥੧੬॥

੨੩. ਜਿਸ ਵੇਲੇ ਆ ਕੇ ਘੋੜਾ ਉਸ ਨੂੰ ਦੇ ਦਿੱਤਾ ।

੨੪. ਫੇਰ ਆ ਕੇ ਉਸ ਨਾਲ ਮੇਲ ਮਿਲਾਪ ਆ ਕੀਤਾ ।

੨੫. ਜਦੋਂ ਵੇਖਿਆ ਕਿ ਪਿੱਛੇ ਫੌਜ ਆ ਰਹੀ ਹੈ ।

੨੬. ਤਾਂ ਉਸ ਇਸਤ੍ਰੀ ਨੇ ਇਸ ਤਰ੍ਹਾਂ ਕਿਹਾ ॥੧੭॥

੨੭. ਅਸੀਂ ਇਹ ਬੜਾ ਬੁਰਾ ਕਰਮ ਕੀਤਾ ਹੈ ਜੋ ਰਾਜੇ ਦਾ ਘੋੜਾ ਚੁਰਾ ਲਿਆ ਹੈ ।

੨੮. ਇਹ ਅਸੀਂ ਆਪ ਹੀ ਆਪਣੇ ਪੈਰਾਂ ਤੇ ਕੁਹਾੜਾ ਮਾਰ ਲਿਆ ਹੈ ।

੨੯. ਹੁਣ ਇਹ ਸਾਨੂੰ ਘੋੜੇ ਸਮੇਤ ਪਕੜ ਕੇ ਲੈ ਜਾਣਗੇ।

੩੦. ਦੇਖੋ ਉਹ ਸਾਨੂੰ ਦੋਹਾਂ ਨੂੰ ਫਾਂਸੀ ਦਿੰਦੇ ਹਨ ਜਾਂ ਸੂਲੀ ਤੇ ਚੜਾਉਂਦੇ ਹਨ ॥੧੮॥

੩੧. ਪਰ ਫੇਰ ਕਹਿੰਦੀ ਹੈ ਕਿ ਪਤੀ ਜੀ ਤੁਸੀਂ ਚਿੰਤਾ ਨਾ ਕਰੋ ।

੩੨. ਘੋੜੇ ਸਹਿਤ ਦੋਇ ਬਚੇ ਹੀ ਸਮਝੋ ।

੩੩. ਇਹੋ ਜਿਹਾ ਢੰਗ ਹੁਣੇ ਮੈਂ ਕਰਦੀ ਹਾਂ ।

੩੪. ਦੁਸਟਾਂ ਦੇ ਸਿਰ ਵਿਚ ਸੁਆਹ ਪਾ ਕੇ ਬਚ ਜਾਂਵਾਗੀ॥੧੯॥

੩੫. ਉਥੇ ਜਦੇ ਆਪ ਪੁਰਸ਼ ਦਾ ਭੇਸ ਬਣਾ ਲਿਆ ।

੩੬. ਜਿਹੜਾ ਦੁਸ਼ਮਨ ਦਾ ਦਲ ਚੜ ਕੇ ਆਇਆ ਸੀ ਉਸਨੂੰ ਅਗਾੋਂ ਜਾ ਕੇ ਮਿਲ ਪਈ ।

੩੭. ਜਾ ਕੇ ਕਿਹਾ ਕਿ ਸਾਡਾ ਦੁਸ਼ਮਨ ਬਚ ਨਾ ਜਾਏ ।

੩੮. ਪਿੰਡ ਵਿਚ ਦਾਖਲ ਹੋ ਕੇ ਸਾਰੇ ਘਰਾਂ ਵਿਚ ਦੇਖੋ । ਐਉ ਉਹਨਾਂ ਦੀ ਹਮਦਰਦੀ ਜਤਾਈ ॥੨੦॥

੩੯. ਦੁਸ਼ਮਨ ਦੇ ਫੌਜੀ ਦਲ ਦੇ ਅੱਗੇ ਜਾ ਕੇ ।

੪੦. ਘੋੜੇ ਦੇ ਲੱਤਾਂ ਵਿਚ ਝਾਂਜਰਾਂ ਪਾ ਦਿੱਤੀਆਂ ਜਿਸ ਤੇ ਘੋੜਾ ਬੇ ਪਛਾਣ ਹੋ ਗਿਆ ।

੪੧. ਨਾਲ ਲੈਕੇ ਸਾਰੇ ਘਰਾਂ ਵਿਚ ਦਿਖਾ ਦਿੱਤਾ ।

੪੨. ਫੇਰ ਉਸ ਥਾਂ ਉਨ੍ਹਾਂ ਨੂੰ ਲੈ ਕੇ ਆ ਗਈ ॥੨੧॥

੪੩. ਜਿਹੜੇ ਲੋਕ ਘਰਾਂ ਵਿਚ ਪਰਦੇ ਰੱਖਦੇ ਸਨ ਉਨ੍ਹਾਂ ਦੀਆਂ ਇਸਤ੍ਰੀਆਂ ਪਰਦੇ ਪਿੱਛੋਂ ਕਰਕੇ ਸਾਰਾ ਘਰ ਫਿਰਕੇ ਦਿਖਾ ਦਿੱਤਾ ।

੪੪. ਤੇ ਉਨ੍ਹਾਂ ਨੂੰ ਕਿਹਾ ਕਿ ਅੱਗੇ ਹੋ ਕੇ ਵੇਖ ਲਵੋ ਜਨਾਨੀਆਂ ਨੂੰ ਪਿਛਾਂਹ ਕਰਕੇ ।

੪੫. ਆਪਣਾ ਘੋੜਾ ਸਭ ਅੱਗੇ ਲਾ ਲਿਆ ।

੪੬. ਇਸ ਢੰਗ ਦੇ ਨਾਲ ਰਾਜੇ ਨੂੰ ਪਿੰਡ ਤੋਂ ਬਾਹਰ ਕਰ ਦਿੱਤਾ ਉਸ ਇਸਤ੍ਰੀ ਨੇ ॥੨੨॥

੪੭. ਸਭ ਦੇ ਵਿਹੜੇ ਉਨ੍ਹਾਂ ਨੂੰ ਦਿਖਾ ਦਿੱਤੇ ।

੪੮. ਇਸਤ੍ਰੀਆਂ ਦੇ ਅੱਗੇ ਕਨਾਤ ਤਾਣ ਦੇਵੈ ।

☚ ਨਦੀ ਵਹਿ ਤੁਰੀ, ਬਹੁਤ ਸਾਰੇ ਮੁਗਲ ਹਾਕਮ ਜਿਨ੍ਹਾਂ ਵਿਚ ਸ਼ੇਰ ਮੁਹੰਮਦ ਖਾਂ ਤੇ ਮਲੇਰ ਕੋਟਲੇ ਦਾ ਨਵਾਬ ਖਵਾਜਾ ਅਲੀ ਭੀ ਸੀ, ਸਿੱਖਾਂ ਦੀ ਤਲਵਾਰ ਦੀ ਭੇਟਾ ਹੋਏ । ਹੱਥੋ ਹੱਥ ਦੀ ਲੜਾਈ ਵਿਚ ਵਜੀਰ ਖਾਂ ਤੇ ਉਸ ਦੇ ਆਦਮੀ ਬੜੀ ਬਹਾਦਰੀ ਨਾਲ ਲੜੇ । ਬਹੁਤ ਸਾਰੇ ਸਿੰਘ ਸ਼ਹੀਦ ਹੋਏ ਪਰ ਆਖਰਕਾਰ ਸਾਰੀ ਮੁਸਲਮਾਨ ਫੌਜ ਤਬਾਹ ਕਰ ਦਿੱਤੀ ਗਈ । ਵਜ਼ੀਰ ਖਾਂ, ਬਾਜ ਸਿੰਘ ਦੇ ਮੁਕਾਬਲੇ ਲਈ ਸਹਾਮਣੇ ਆਇਆ ਉਸ ਨੂੰ ਵੇਖਦੇ ਹੀ 'ਓ' ਨਾਪਾਕ ਕੁੱਤੇ ਹੁਸ਼ਿਆਰ ਹੋ ਜਾ । ਬਾਜ ਸਿੰਘ ਨੇ ਲਲਕਾਰਾ ਮਾਰਦੇ ਹੋਏ ਆਖਿਆ ਤੇ ਉਸ ਪਰ ਟੁੱਟ ਪਿਆ, ਲੜਾਈ ਸ਼ੁਰੂ ਹੋਈ। ਵਜ਼ੀਰ ਖਾਂ ਦੇ ਨੇਜੇ ਨਾਲ ਬਾਜ ਸਿੰਘ ਦੀ ਬਾਂਹ ਵਿੰਨੀ ਗਈ ਤੇ ਉਹ ਤਲਵਾਰ ਲੈ ਕੇ ਉਸ ਵੱਲ ਝਪਟਿਆ, ਇਹ ਵੇਖ ਕੇ ਫਤਹ ਸਿੰਘ ਅੱਗੇ ਵਧਿਆ ਤੇ ਤਲਵਾਰ ਦਾ ਅਜਿਹਾ ਵਾਰ ਕੀਤਾ ਕਿ ਨਵਾਬ ਵਜ਼ੀਰ ਖਾਂ ਦਾ ਸਿਰ ਧੜ ਤੋਂ ਵੱਖ ਹੋ ਕੇ ਧਰਤੀ ਪਰ ਆਣ ਡਿੱਗਿਆ । ਇਸ ਦੇ ਪਿਛੋਂ ਸਿੱਖ ਇਕ ਵਾਰ ਹੀ ਮੁਸਲਮਾਨ ਦਲ ਤੇ ਟੁੱਟ ਪਏ, ਜਿਸ ਪਰ ਉਹ ਮੈਦਾਨ ਛੱਡ ਕੇ ਉੱਠ ਭੱਜੇ, ਪਰ ਆਪਣੀ ਜਾਨ ਤੇ ਗਲ ਦੇ ਕੱਪੜਿਆ ਤੋਂ ਬਿਨਾਂ ਕੋਈ ਭੀ ਮੁਸਲਮਾਨ ਆਪਣੇ ਨਾਲ ਕੁਝ ਨਹੀਂ ਲੈ ਜਾ ਸਕਿਆ ੨੪ ਮਈ ੧੭੧੦ ਈ: ਨੂੰ ਬਾਬਾ ਬੰਦਾ ਸਿੰਘ ਬਹਾਦੁਰ ਜੇਤੂ ਦੀ ਹੈਸੀਅਤ ਵਿਚ ਸਰਹੰਦ ਚ ਦਾਖਲ ਹੋਇਆ, ਸਿੱਖ ਫੌਜਾਂ ਦੇ ਗੁੱਸੇ ਦੀ ਅੱਗ ਤੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦੀ ਯਾਦ ਨੇ ਤੇਲ ਪਾ ਦਿੱਤੀ ਮੱਚਦੀ ਅੱਗ ਤੇ ਵਜੀਰ ਖਾਂ ਦਾ ਬੜਾ ਪੁੱਤਰ ਪਿਉ ਦੀ ਮੌਤ ਤੇ ਫੌਜ ਦੀ ਹਾਰ ਦੀ ਖਬਰ ਨਾਲ ਪਰਵਾਰ ਨੂੰ ਲੈ ਕੇ ਪਹਿਲਾਂ ਹੀ ਦਿੱਲੀ ਨੂੰ ਭੱਜ ਗਿਆ ਸੀ। ਪ੍ਰੰਤੂ ਪਿਉ ਦੀ ਖੱਟੀ ਨਹੀਂ ਸੀ ਨਾਲ ਖੜ ਸਕਿਆ । ਸਭ ਕੁਝ ਸਰਹੰਦ ਦੇ ਖਜ਼ਾਨੇ ਵਿਚ ਹੀ ਭਰਿਆ ਪਿਆ ਸੀ । ਖਾਲਸਾ ਜੀ ਨੇ ਸਰਹੰਦ ਨੂੰ ਚੰਗੀ ਤਰ੍ਹਾਂ ਲੁਟਿਆ ਤੇ ਮੁਸਲਮਾਨਾਂ ਨੂੰ ਚੁਣ ਚੁਣ ਕੇ ਤਲਵਾਰ ਦੇ ਘਾਟ ਉਤਾਰਕੇ, ਨਰਕ ਪੁਰੀ ਵਿਚ ਜਾ ਪੁਚਾਇਆ, ਸਰਹੰਦ ਦੀ ਇੱਟ ਨਾਲ ਇੱਟ ਵਜਾਈ ਜਾ ਰਹੀ ਸੀ । ਜਦ ਉਥੋਂ ਦੇ ਹਿੰਦੂਆਂ ਨੇ ਬੰਦਾ ਸਿੰਘ ਬਹਾਦਰ ਪਾਸ ਸ਼ਹਿਰ ਨੂੰ ਤਬਾਹੀ ਤੋਂ ਬਚਾਉਣ ਦੀ ਆਣ ਬੇਨਤੀ ਕੀਤੀ ਜੋ ਬਾਬਾ ਬੰਦਾ ਸਿੰਘ ਬਹਾਦੁਰ ਨੇ ਮੰਨ ਲਈ । ਫੇਰ ੧੭੬੬ ਈ: ਵਿਚ ਜ: ਬੁੱਢ ਦਲ ਸ੍ਰ: ਜੱਸਾ ਸਿੰਘ ਆਹਲੂਵਾਲੀਏ ਨੇ ਇਸਦੀ ਬੁਰੀ ਤਰ੍ਹਾਂ ਇੱਟ ਨਾਲ ਇੱਟ ਖੜਕਾਈ । ਪਰ ਬਾਬਾ ਬੰਦਾ ਸਿੰਘ ਬਹਾਦਰ ਨੇ ਸਰਹੰਦ ਤੋਂ ਹੀ (ਸਿੱਖ ਰਾਜ ਦਾ ਅਰੰਭ) ਕੀਤਾ ਸੀ ਸਰਹੰਦ ਦੀ ਫਤਹ ਦੇ ਨਾਲ ਹੀ ਬੰਦਾ ਸਿੰਘ ਬਹਾਦਰ ਨੇ ਸਿੱਖ ਰਾਜ ਦੀ ਨੀਂਹ ਰੱਖ ਦਿੱਤੀ ਆਪਣੇ ਸਾਥੀ (ਆਲੀ ਸਿੰਘ) ਨੂੰ ਉਸ ਦਾ ਨਾਇਬ ਬਣਾਇਆ ਭਾਈ (ਫਤਹ ਸਿੰਘ) ਸਮਾਣਾ ਦਾ ਗਵਰਨਰ ਪੱਕਾ ਕਰ ਦਿੱਤਾ । ਬਾਜ ਸਿੰਘ ਦਾ ਭਰਾ (ਰਾਮ ਸਿੰਘ) ਥਾਨੇਸਰ ਦਾ ਗਵਰਨਰ ਬਣਾਇਆ ਗਿਆ । ਇਸ ਤਰ੍ਹਾਂ ਪੰਜਾਬ ਵਿਚ ਪੁੱਜਣ ਸਾਰ ਹੀ (ਬਾਬਾ ਬੰਦਾ ਸਿੰਘ) ਬਹਾਦਰ ਨੇ ਸਿੱਖ ਰਾਜ ਦੀ ਨੀਂਹ ਰੱਖ ਦਿੱਤੀ ਤੇ ਸਰਹੰਦ ਨੂੰ ਆਪਣੀ ਰਾਜਧਾਨੀ ਕਰਾਰ ਦੇ ਦਿੱਤਾ ਅਤੇ ਇਥੋਂ ਹੀ ਸਿੱਖ ਫੌਜਾਂ, ਦੱਖਣ ਪੂਰਬ ਤੇ ਪੱਛਮ ਦੇ ਇਲਾਕੇ ਫਤਹ ਕਰਨ ਲਈ ਜਾਣ ਲੱਗੀਆਂ । ਥੋੜੇ ਹੀ ਦਿਨਾਂ ਵਿਚ ਨੇੜੇ-ਤੇੜੇ ਦੇ ਛੋਟੇ ਮੋਟੇ ਪਰਗਣੇ ਜਿਨ੍ਹਾਂ ਦੀ ਸਾਲਾਨਾ ਆਮਦਨੀ ੩੬੦੦੦੦੦ ਰੁਪੈ ਸੀ ਖਾਲਸਾ ਰਾਜ ਵਿਚ ਸ਼ਾਮਲ ਕਰ ਲਏ ਗਏ ਸਰਹੰਦ ਵਿਚ ਰਹਿਣ ਸਮੇਂ ਬਾਬਾ ਬੰਦਾ ਸਿੰਘ ਬਹਾਦਰ ਨੇ ਬਹੁਤ ਸਾਰੇ ਮੁਸਲਮਾਨਾਂ ਤੇ ਹਿੰਦੂਆਂ ਨੂੰ ਸਿੰਘ ਸਜਾਇਆ । ਭਾਵੇਂ ਕੋਈ ਹਿੰਦੂ ਹੋਵੇ ਜਾਂ ਮੁਸਲਮਾਨ ਉਹ ਹਰ ਇਕ ਨੂੰ ਸਿੰਘ ਆਖ ਕੇ ਹੀ ਬੁਲਾਇਆ ਕਰਦੇ ਸਨ । ਸਾਡੇ ਵਿਚ ਇਹ ਕਿਥੋਂ ਦੀ ਸਿੱਖੀ ਆ ਘੁਸੀ ਆਪਣੇ ਪੁੱਤਰਾਂ ਨੂੰ ਟੀਟੂ, ਭੂਪੇ, ਜੈਕੂ, ਬੱਬੂ ਬੱਬੀ, ਪੱਪੂ, ਰਿੰਕੂ, ਪਿੰਕੂ, ਲੱਕੀ ਭਾਵ ਕੁੱਤਿਆਂ ਬਿੱਲਿਆਂ ਦੇ ਨਾਮ ਨਾਲ ਸੱਦਦੇ ਹਾਂ, ਫੇਰ ਇਹਨਾਂ ਵਿਚ ਸਿੰਘ ਪੁਣੇ ਦੇ ਬਹਾਦਰੀ ਦੇ ਜੌਹਰ ਕਿਵੇਂ ਪ੍ਰਗਟ ਹੋ ਸਕਦੇ ਹਨ ? ਸਰਹੰਦ ਤੋਂ ਬਾਅਦ ਬੰਦਾ ਸਿੰਘ ਨੇ ਮਲੇਰ ਕੋਟਲਾ ਤੇ ਰਾਇ ਕੋਟਿ ਨੂੰ ਸਰ ਕੀਤਾ ਤੇ ਫੇਰ ਆਪਣੀ ਰਾਜਧਾਨੀ ਸਰਹੰਦ ਵਿਚ ਮੁੜ ਆਇਆ । ਸਰਹੰਦ ਦਾ ਕਿਲਾ ਬੜੀ ਭੈੜੀ ਖਸਤਾ ਹਾਲਤ ਵਿਚ ਸੀ । ਉਸਦੀ ਮੁਰੰਮਤ ਕਰਕੇ ਉਸਦਾ ਨਾਮ ਲੋਹਗੜ੍ਹ ਰਖਿਆ ਤੇ ਖਜ਼ਾਨਾ ਇਥੇ ਕਾਇਮ ਕੀਤਾ । ਇਉਂ ਸਿੱਖ ਰਾਜ ਦੀ ਰਾਜਧਾਨੀ ਪਹਿਲੇ ਸਰਹੰਦ ਹੀ ਬਣਿਆ ਸੀ । ਹੁਣ ਬੰਦਾ ਸਿੰਘ ਬਹਾਦਰ ਇਕ ਮਾਧੋ ਦਾਸ ਵੈਰਾਗੀ ਨਹੀਂ ਸੀ । ਪੰਜਾਬ ਦਾ ਬਾਦਸ਼ਾਹ ਸੀ, ਉਸ ਦੇ ਪਾਸ ਹੋਰ ਕਈ ਇਲਾਕੇ ਸਨ । ਜਿਨ੍ਹਾਂ ਪਰ ਉਹ ਆਪਣੇ ਸਾਥੀਆਂ ਸਮੇਤ ਰਾਜ ਕਰਦਾ ਸੀ, ☛

ਕਨਾਤ ਤਨਾਵੈ ॥ [੧]ਆਗੇ ਕਰਿ ਕਰਿ ਬਾਜ ਨਿਕਾਰੈ ॥ [੨]ਨੇਵਰ ਕੇ ਬਾਜਤ ਝਨਕਾਰੈ ॥੨੩॥ [੩]ਬਹੂ ਬਧੂ ਤਿਨਕੀ ਵਹੁ ਜਾਨੈ ॥ [੪]ਬਾਜੀ ਕਹੱ ਮੂਰਖ ਨ ਪਛਾਨੈ ॥ [੫]ਨੇਵਰ ਕੈ ਬਾਜਤ ਝਨਕਾਰਾ ॥ [੬]ਭੇਦ ਅਭੇਦ ਨ ਜਾਤ ਬਿਚਾਰਾ ॥੨੪॥ [੭]ਦੁਹਿਤਾ ਬਹੂ ਤਿਨੈ ਕਰਿ ਜਾਨੈ ॥ [੮]ਸੁਨਿ ਸੁਨਿ ਧੁਨਿ ਨੇਵਰ ਕੀ ਕਾਨੈ ॥ [੯]ਭੇਦ ਅਭੇਦ ਕਛੂ ਨ ਬਿਚਾਰੀ ॥ [੧੦]ਇਹੱ ਛਲ ਛਲੈ ਪੁਰਖ ਸਭ ਨਾਰੀ ॥੨੫॥ [੧੧]ਜਵਨ ਰੁਚਾ ਜਯੋਂ ਤਯੋਂ ਤਿਹ ਭਜਾ ॥ [੧੨]ਜਿਯ ਜੁ ਨ ਭਾਯੋ ਤਿਹੱ ਕੌ ਤਜਾ ॥ [੧੩]ਇਨ ਇਸਤ੍ਰੀਨ ਕੇ ਚਰਿਤ ਅਪਾਰਾ ॥ [੧੪]ਜਿਨੈ ਨ ਬਿਧਨਾ ਸਕਤ ਬਿਚਾਰਾ ॥੨੬॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ, ਤੀਨਿ ਸੌ ਤੇਤੀਸ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੩੩॥੬੨੪੭॥ ਅਫਜੂੰ ॥

ਚੌਪਈ ॥ [੧੫]ਸੁਨਹੋ ਰਾਜ ਕੁਅਰ ਇਕ ਬਾਤਾ ॥ [੧੬]ਤ੍ਰਿਯ ਚਰਿੱਤ੍ਰ ਜੋ ਕਿਯ ਬਿਖ੍ਯਾਤਾ ॥ [੧੭]ਪਸਚਿਮ ਦਿਸਾ ਹੁਤੀ ਇਕ ਨਗਰੀ ॥ [੧੮]ਹੰਸ ਮਾਲਨੀ ਨਾਮ ਉਜਗਰੀ ॥੧॥ [੧੯]ਹੰਸ ਸੈਨ ਜਿਹੱ ਰਾਜ ਬਿਰਾਜੈ ॥ [੨੦]ਹੰਸ ਪ੍ਰਭਾ ਜਾਕੀ ਤ੍ਰਿਯ ਰਾਜੈ ॥ [੨੧]ਰੂਪਵਾਨ ਗੁਨਵਾਨੁ ਜਿਯਾਰੀ ॥ [੨੨]ਜਾਹਿਰ ਲੋਕ ਚੌਦਹੂੰ ਪ੍ਯਾਰੀ ॥੨॥ [੨੩]ਤਹੱ ਇਕ ਸਾਹੁ ਸੁਤਾ ਦੁਤਿਮਾਨਾ ॥ [੨੪]ਬਹੁਰਿ ਜਿਯਤ ਜਿਹੱ ਨਿਰਖਿ ਸਸਾਨਾ ॥ [੨੫]ਜੋਬਨ ਭਯੋ ਅਧਿਕ ਤਿਹੱ ਜਬਹੀ ॥ [੨੬]ਬਹੁਤਨ ਸਾਥ ਬਿਹਾਰਤ ਤਬਹੀ ॥੩॥ [੨੭]ਇਕ ਦਿਨ ਭੇਸ ਪੁਰਖ ਕੋ ਧਾਰਿ ॥ [੨੮]ਨਿਜੁ ਪਤਿ ਸਾਥ ਕਰੀ ਬਹੁ ਰਾਰਿ ॥ [੨੯]ਲਾਤ ਮੁਸਟ ਕੇ ਕਰਤ ਪ੍ਰਹਾਰ ॥ [੩੦]ਸੋ ਤਿਹੱ ਨਾਰਿ ਨ ਸਕੈ ਬਿਚਾਰਿ ॥੪॥ [੩੧]ਤਾ ਸੌ ਲਰਿ ਕਾਜੀ ਪਹਿ ਗਈ ॥ [੩੨]ਲੈ ਇਲਾਮ ਪ੍ਯਾਦਨ ਸੰਗ ਅਈ ॥ [੩੩]ਐਂਚ ਪਤਿਹਿ ਲੈ ਤਹਾ ਸਿਧਾਈ ॥ [੩੪]ਕੋਤਵਾਰ ਕਾਜੀ ਜਿਹੱ ਠਾਈ ॥੫॥ [੩੫]ਪ੍ਯਾਦਨ ਸਾਥ ਦ੍ਵਾਰ ਪਤਿ ਥਿਰ ਕਰਿ ॥ [੩੬]ਦਿਨ ਕਹੱ ਗਈ ਮਿਤ੍ਰ ਅਪਨੇ ਘਰ ॥ [੩੭]ਤਾ ਸੰਗ ਕਰਿ ਕ੍ਰੀੜਾ ਕੀ ਗਾਥਾ ॥ [੩੮]ਲੈ ਆਈ ਸਾਹਿਦ ਕਹਿ ਸਾਥਾ ॥੬॥ ਅੜਿੱਲ ॥ [੩੯]ਜਾਰ ਪਯਾਦਨ ਪਤਿ ਜੁਤਿ ਦ੍ਵਾਰੇ ਠਾਢਿ ਕਰਿ ॥ [੪੦]ਦੁਤਿਯ ਮਿਤ੍ਰ ਕੇ ਗਈ ਦਿਵਸ ਕਹ ਨਾਰਿ ਘਰ ॥ [੪੧]ਕਾਮ ਭੋਗ ਤਿਹੱ ਸਾਥਿ ਕੀਯਾ ਰੁਚਿਮਾਨਿ ਕਰਿ ॥ [੪੨]ਹੋ ਸਾਹਿਦ ਕੈ ਲ੍ਯਾਈ ਅਪਨੇ ਤਿਹੱ ਸਾਥ ਧਰਿ ॥੭॥ ਚੌਪਈ ॥ [੪੩]ਕਹਾਂ ਲਗੇ ਮੈਂ ਕਹੋਂ ਉਚਰਿ ਕਰਿ ॥ [੪੪]ਇਹ ਬਿਧਿ ਗਈ ਬਹੂਤਨ ਕੇ ਘਰ ॥ [੪੫]ਸੰਗ ਸਾਹਿਦ ਸਭ ਹੀ ਕਰਿ ਲੀਨੇ ॥ [੪੬]ਸਕਲ ਰੁਜੂ ਕਾਜੀ ਕੇ ਕੀਨੇ ॥੮॥ [੪੭]ਤਿਹੱ ਅਪਨੀ ਅਪਨੀ ਤੇ ਮਾਨੈ ॥ [੪੮]ਏਕ ਏਕ ਕੋ ਭੇਦ ਨ ਜਾਨੈ ॥ [੪੯]ਜੁ ਤ੍ਰਿਯ ਕਹਤ ਸੋ ਪੁਰਖ ਬਖਾਨਤ ॥

☚ ਤੇ ਸਿੱਖ ਰਾਜ ਦਾ ਸਿੱਕਾ ਭੀ ਚਲਾ ਦਿੱਤਾ ਸੀ, ਪਰ ਸਿੱਕੇ ਦੇ ਉਪਰ ਆਪਣਾ ਨਾਮ ਨਹੀਂ ਉਕਰਿਆ । ਫਾਰਸੀ ਲਿੱਪੀ ਤੇ ਅੱਖਰਾਂ ਵਿਚ
ਇਕ ਪਾਸੇ - *ਸਿੱਕਾ ਜ਼ਦਬਰ ਹਰ ਦੋ ਆਲਮ ਤੇਗ ਨਾਨਕ ਵਾਹਦ ਅਸਤ ॥ ਫ਼ਤਹ ਗੋਬਿੰਦ ਸਿੰਘ ਸ਼ਾਹੇ ਸ਼ਾਹਾਂ ਫਜ਼ਲ ਸੱਚਾ ਸ਼ਾਹੇ ਅਸਤ ॥*
ਤੇ ਦੂਜੇ ਪਾਸੇ - *ਜ਼ਰਬ ਬਾ ਆਮਾਂ ਅਲਦਹਿਰ ਸਸੱਵਰਤ ਅਲ ਤਖ਼ਤ ਮੁਬਾਰਕ ਬਖਤ ॥*
ਅਤੇ ਬੰਦਾ ਸਿੰਘ ਦੀ ਸ਼ਾਹੀ ਮੋਹਰ ਇਸ ਪ੍ਰਕਾਰ ਸੀ -
*ਦੇਗੋ ਤੇਗੋ ਫਤਹ ਵਨੁਸਰਤ ਬੇਵਰੰਗ ॥ ਯਾਫਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ ॥*

ਇਸ ਲੇਖ ਨੂੰ ਲਿਖਣ ਦਾ ਭਾਵ - ਇਹ ਕਿ ਹਰ ਪੁਰਸ਼ ਨੂੰ ਆਪਣੇ ਦਿਲ ਤੇ ਸੁਐਮਾਨ ਤੇ ਭਰੋਸਾ ਹੋਣਾ ਚਾਹੀਦਾ ਹੈ - ਕਰਮ ਦੀ ਵਾਗਡੋਰ ਇਕ ਸੁਚੱਜੇ ਜਰਨੈਲ ਦੇ ਹੱਥ ਹੋਣੀ ਚਾਹੀਦੀ ਹੈ, ਜਦੋਂ ਸ੍ਵੈ ਭਰੋਸੇ ਤੇ ਇਨਸਾਨ ਇਕਮੁੱਠ ਹੋ ਕੇ ਤੁਰ ਪਵੇ ਤਾਂ ਮੁੱਕਾ ਮਾਰ ਕੇ ਦੁਸ਼ਮਨ ਦਾ ਬੁਥਾੜ ਭੰਨ ਸੁੱਟਦਾ ਹੈ । ੩੦ ਮਾਰਚ ੧੬੯੯ ਈ: ਨੂੰ ਸਿੱਖ ਕੌਮ ਦੀ ਸਿਰਜਨਾ ਹੋਈ - ੨੪ ਮਈ ੧੭੧੦ ਈ: ਨੂੰ ਬੰਦਾ ਸਿੰਘ ਬਹਾਦਰ ਸਰਹੰਦ ਤੇ ਜੇਤੂ ਹੋਇਆ ਖਾਲਸਾ ਕੌਮ ਦੀ ਉਮਰ ਅਜੇ ੧੧ ਸਾਲ ਦੇ ਬੱਚੇ ਦੇ ਤੁੱਲ ਸੀ ਗਿਣਤੀ ਲੱਖਾਂ ਤੋਂ ਉਰਾਂ ਹਜ਼ਾਰਾਂ ਵਿਚ ਹੀ ਗਿਣੀ ਜਾ ਸਕਦੀ ਸੀ ਪਰ ਸ੍ਰੀ ਦਸਮੇਸ਼ ਪਿਤਾ ਦਾ ਥਾਪੜਾ ਇਕੋ ਬਹਾਦਰ ਜਰਨੈਲ ਬਾਬਾ ਬੰਦਾ ਸਿੰਘ ਬਹਾਦਰ ਦੀ ਅਗਵਾਈ ਦੇ ਨਾਲ, ਲੱਖਾਂ ਵਰੇ ਦੀ ਉਮਰ ਤੇ ਕ੍ਰੋੜਾਂ ਦੀ ਤਾਅਦਾਦ ਹਿੰਦੂ - ਹਜ਼ਾਰਾਂ ਵਰਿਆਂ ਦੀ ਉਮਰ ਤੇ ਅਰਬਾਂ ਦੀ ਤਾਅਦਾਦ ੭੦੦ ਸਾਲ ਦੀ ਜੰਮੀ ਹਕੂਮਤ ਨੂੰ ਗੋਦੀ ਚੁੰਘਦੇ ਬੱਚੇ ਦੀ ਹੈਸੀਅਤ ਵਿਚ ਪੰਥ ਖਾਲਸ ਕੌਮ ਨੇ ਹਿੰਦੂ ਮੁਸਲਮਾਨ ਤੇ ਆਪਣੀ ਸਲਤਨਤ ਕਾਯਮ ਕੀਤੀ, ਇਕ ਸ੍ਰੀ ਦਸਮੇਸ਼ ਜੀ ਦੀ ਭਰੀ ਸਿਪ੍ਰਿਟ ਤੇ ਉਸ ਦੀ ਸਿੱਖੀ ਤੇ ਅਮਲ ੧ ਇੱਕ ਜਰਨੈਲ ਦੀ ਅਗਵਾਈ ਤੇ ਇਤਫਾਕ ਦੇ ਜ਼ੋਰ ਨਾਲ । ਪਰ ਅੱਜ ਕੀ ਹੋ ਰਿਹਾ ਹੈ ? ਜਦ ਕਿ ਕੌਮ ਦੀ ਉਮਰ ਵਧਕੇ ੧੧ ਸਾਲਾਂ ਤੋਂ ੪੦੦ ਵਰੇ ਨੂੰ ਢੁਕ ਗਈ ਹੈ ਆਬਾਦੀ ਡੇਢ ਅਰਬ ਨੂੰ ਪਾਰ ਕਰ ਰਹੀ ਹੈ - ਸਾਡੇ ਮੁਖੀ ਖੁੰਬਾਂ ਵਾਂਗ ਰੋਜ ਨਵੇਂ ਤੋਂ ਨਵੇਂ ਪੈਦਾ ਹੋ ਰਹੇ ਹਨ ਅਕਾਲ ਤਖ਼ਤ ਇਕ ਹੈ ਅਕਾਲੀ ਦਲ ਕਈ ਸਿੱਖਾਂ ਨੂੰ ਸੰਭਾਲੀ ਬੈਠਾ ਹੈ, ਅਕਾਲ ਪੁਰਖ ਕਦੇ ਮਰਦਾ ਨਹੀਂ । ਅਕਾਲ ਤਖ਼ਤ ਕਦੇ ਬਦਲਦਾ ਨਹੀਂ । ਪਰ ਅਕਾਲੀ ਦਲ ਇਕ ਮਰ ਜਾਂਦਾ ਹੈ ਤਾਂ ਉਸ ਦੀ ਥਾਂ ਹੋਰ ਨਵੇਂ ਦਿਨ ਜੰਮ ਪੈਂਦੇ ਨੇ, ਇਕ ਦੂਜੇ ਤੇ ਜੁੱਤੀਆਂ ਝਾੜਦੇ ਨੇ ਇਕ ਦੂਜੇ ਦਾ ਵਿਰੋਧ ਕਰਦੇ ਨੇ ਇਕ ਦੂਜੇ ਨੂੰ ਨਿਸਚਾ ਵਿਖਾਉਂਦੇ ਨੇ, ਲੜ ਕੇ ਫਤੇਹ ਤਾਂ ਕੀ ਕਰਨੀ ਹੋਈ ਵੋਟਾਂ ਲਈ ਵੀ ਤਰਸਦੇ ਨੇ । ਇਹਨਾਂ ਦੀ ਪੌਲਸੀ ਨੇ ਕੌਮ ਖੇਰੂੰ ਖੇਰੂੰ ਕਰ ਦਿੱਤੀ ਹੈ, ਕੋਈ ਨਿਰੰਕਾਰੀ ਬਣ ਬੈਠਾ ਹੈ, ਕੋਈ ਰਾਧਾ ਸੁਆਮੀ, ਕੋਈ ਅਕਾਲੀ ਕੋਈ ਕਾਂਗਰਸੀ । ☛

੧. ਆਪਣੇ ਘੋੜੇ ਨੂੰ ਸਭ ਤੋਂ ਅੱਗੇ ਕੱਢ ਲਵੇ ।
੨. ਘੋੜੇ ਦੀਆਂ ਝਾਂਜਰਾ ਵੱਜਕੇ ਝਨਕਾਰ ਕਰਦੀਆਂ ਹਨ ॥੨੩॥
੩. ਉਹ ਸਭ ਦੀਆਂ ਧੀਆਂ ਤੇ ਬਹੂਆਂ ਹੀ ਜਾਨਣਾ ਸੀ।
੪. ਪਰ ਘੋੜਾ ਕਰਕੇ ਕੋਈ ਨਾਂ ਪਛਾਣੇ ਉਸਨੂੰ ।
੫. ਘੋੜੇ ਦੀ ਝਾਂਜਰਾ ਦੀ ਛਣਕਾਟ ਵੱਜਦੀ ਸੀ ।
੬. ਇਸ ਲਈ ਅਸਲ ਭੇਦ ਕੋਈ ਵੀ ਨਾ ਵਿਚਾਰ ਸਕਿਆ ॥੨੪॥
੭. ਕੁੜੀਆਂ ਤੇ ਵਹੁਟੀਆਂ ਉਸਨੂੰ ਹੀ ਕਰਕੇ ਜਾਨਣ।
੮. ਤੇ ਫੌਜੀ ਝਾਜਰਾਂ ਦੀ ਛਨਕਾਰ ਸੁਣਕੇ ਘੋੜਾ ਨਾ ਪਛਾਣ ਸਕੇ ਇਸ ਤਰਾਂ-
੯. ਭੇਦ ਅਭੇਦ ਕੋਈ ਵੀ ਨਾਂ ਪਹਿਚਾਣ ਸਕਿਆ ।
੧੦. ਇਸ ਛਲ ਦੇ ਨਾਲ ਸਾਰੇ ਛਲ ਲਏ ਕੀ ਪੁਰਸ਼ ਤੇ ਕੀ ਇਸਤ੍ਰੀ ? ॥੨੫॥
੧੧. ਇਥੇ ਹੁਣ ਸਿਆਣਾ ਵਜੀਰ ਰਾਜੇ ਚਿਤ੍ਰ ਸੈਨ ਨੂੰ ਕਹਿੰਦਾ ਹੈ ਕਿ ਇਸਤ੍ਰੀਆਂ ਦੇ ਬੜੇ ਭੇਦ ਹਨ ਜੋ ਦਿਲ ਨੂੰ ਚੰਗਾ ਲੱਗਦਾ ਹੈ ਉਸਦੇ ਨਾਲ ਅਭੇਦ ਹੋ ਜਾਂਦੀਆਂ ਨੇ ।
੧੨. ਜਿਹੜਾ ਉਹਨਾਂ ਦੇ ਪਸੰਦ ਨਾ ਆਵੇ ਉਸਨੂੰ ਛੱਡ ਦਿੰਦੀਆਂ ਹਨ ।
੧੩. ਇਨ੍ਹਾਂ ਇਸਤ੍ਰੀਆਂ ਦੇ ਚਰਿਤ੍ਰ ਬਹੁਤ ਹਨ ।
੧੪. ਜਿਨ੍ਹਾਂ ਨੂੰ ਵਿਧਾਤਾ ਵੀ ਵਿਚਾਰ ਨਹੀ ਸਕਿਆ ॥੨੬॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਤੇਤੀਵੀਂ ਕਥਾ ਸਮਾਪਤ ॥੩੩੩॥੬੨੪੭॥ਚਲਦਾ॥

---

੧੫. ਚੌਪਈ ॥ ਸੁਣ ਰਾਜਨ! ਇਕ ਇਸਤ੍ਰੀ ਦੀ ਗੱਲ
੧੬. ਜਿਸ ਨੇ ਤ੍ਰਿਪਾ ਚਰਿਤ੍ਰ ਇਕ ਅਜੀਬ ਜਿਹਾ ਹੀ ਕੀਤਾ ਸੀ।
੧੭. ਪਸਚਮ ਦੇਸ ਵਿਚ ਇਕ ਨਗਰੀ ਹੁੰਦੀ ਸੀ ।
੧੮. ਉਥੇ (ਹੰਸ ਮਾਲਨੀ) ਨਾਮ ਕਰਕੇ ਇਕ ਇਸਤ੍ਰੀ ਉਜਾਗਰ ਸੀ ॥੧॥
੧੯. ਹੰਸ ਸੈਨ ਉਥੇ ਦਾ ਰਾਜਾ ਰਹਿੰਦਾ ਸੀ ।
੨੦. ਹੰਸ ਪ੍ਰਭਾ ਉਸਦੀ ਇਸਤ੍ਰੀ ਰਹਿੰਦੀ ਸੀ ।
੨੧. ਉਹ ਰੂਪਵਾਨ ਵੀ ਸੀ ਤੇ ਗੁਣਵਾਨ ਵੀ ।
੨੨. ਚੌਦਾਂ ਲੋਕਾਂ ਵਿਚ ਜਾਹਰ ਤੇ ਪਿਆਰੀ ਸੀ ॥੨॥
੨੩. ਉਥੇ ਇਕ ਸ਼ਾਹ ਦੀ ਪੁੱਤ੍ਰੀ ਪ੍ਰਭਾਵ ਵਾਲੀ ਸੀ ।
੨੪. ਸਬੰਧੀ ਲੋਕ ਉਸਨੂੰ ਵੇਖਕੇ ਜਿਉਂਦੇ ਸਨ ।
੨੫. ਜਿਸ ਵੇਲੇ ਉਸ ਉਪਰ ਹੁਸਨ ਬਹੁਤ ਆ ਗਿਆ ।
੨੬. ਤਾਂ ਉਹ ਬਹੁਤੇ ਲੋਕਾਂ ਨਾਲ ਬਿਹਾਰਨ ਲੱਗ ਪਈ ॥੩॥
੨੭. ਇਕ ਦਿਨ ਉਸ ਭੇਸ ਪੁਰਸ਼ ਦਾ ਧਾਰ ਕੇ-
੨੮. ਆਪਣੇ ਪਤੀ ਨਾਲ ਬਹੁਤ ਝਗੜਾ ਕਰ ਲਿਆ ।
੨੯. ਲੱਤਾਂ ਮੁੱਕੇ ਮਾਰਨ ਤਕ ਦੀ ਨੌਬਤ ਹੋ ਗਈ ।
੩੦. ਪੁਰਸ਼ ਦਾ ਭੇਸ ਹੋਣ ਕਰਕੇ ਉਸਦਾ ਪਤੀ ਉਸਨੂੰ ਆਪਣੀ ਇਸਤ੍ਰੀ ਨਾ ਜਾਣ ਸਕਿਆ ॥੪॥
੩੧. ਉਸਦੇ ਨਾਲ ਲੜ ਕੇ ਮੌਲਵੀ ਕੋਲ ਚਲੀ ਗਈ ।
੩੨. ਸਿਪਾਹੀਆਂ ਦੀ ਫੌਜ ਨਾਲ ਲੈ ਆਈ ।
੩੩. ਪਤੀ ਨੂੰ ਫੜ ਕੇ ਉਥੇ ਲੈ ਕੇ ਚਲੀ ਗਈ ।
੩੪. ਜਿਥੇ ਕੋਤਵਾਲ ਅਤੇ ਮੌਲਵੀ ਬੈਠੇ ਸਨ ॥੫॥
੩੫. ਸਿਪਾਹੀਆਂ ਦੇ ਨਾਲ ਪਤੀ ਨੂੰ ਦਰਵਾਜੇ ਨਾਲ ਖੜਾ ਕਰਕੇ ।
੩੬. ਦਿਨ ਦੇ ਵਿਚ ਆਪਣੇ ਇਕ ਮਿੱਤ੍ਰ ਪਾਸ ਚਲੀ ਗਈ।
੩੭. ਉਸਦੇ ਨਾਲ ਅਭੇਦਤਾ ਦੀ ਕਹਾਣੀ ਕਰਕੇ-
੩੮. ਉਸ ਨੂੰ ਗੁਆਹ ਬਣਾ ਕੇ ਲੈ ਆਈ ॥੬॥
੩੯. ਯਾਰ ਨੂੰ ਸਿਪਾਹੀਆਂ ਦੇ ਕੋਲ ਜਿਥੇ ਪਤੀ ਦਰਵਾਜੇ ਨਾਲ ਲੱਗਿਆ ਖੜਾ ਸੀ ਉਥੇ ਖੜਾ ਕਰਕੇ-
੪੦. ਦਿਨ ਦੇ ਵਿਚ ਦੂਜੇ ਮਿੱਤ੍ਰ ਦੇ ਘਰ ਚਲੀ ਗਈ ।
੪੧. ਉਥੇ ਵੀ ਦਿਲ ਦੀ ਚਾਹ ਨਾਲ ਅਭੇਦ ਹੋਈ ।
੪੨. ਦੂਜਾ ਗੁਆਹ ਨਾਲ ਲੈ ਕੇ ਜਾ ਪਹੁੰਚੀ ॥੭॥
੪੩. ਲੇਖਕ ਕਹਿੰਦਾ ਹੈ ਕਿ ਮੈਂ ਕਿਥੇ ਤੱਕ ਕਹਿਕੇ ਦੱਸਾਂ
੪੪. ਇਸੇ ਤਰ੍ਹਾਂ ਬਹੁਤਿਆਂ ਦੇ ਘਰ ਗਈ ਉਹ ।
੪੫. ਸਾਰੇ ਹੀ ਗੁਆਹ ਨਾਲ ਲੈ ਲਏ ।
੪੬. ਸਾਰੇ ਹੀ ਮੌਲਵੀ ਅੱਗੇ ਜਾ ਕੇ ਪੇਸ਼ ਕਰ ਦਿੱਤੇ ॥੮॥
੪੭. ਉਹ ਸਾਰੇ ਹੀ ਉਸਨੂੰ ਆਪੋ ਆਪਣੀ ਸਮਝਦੇ ਹਨ ।
੪੮. ਇਕ ਦੂਸਰੇ ਦਾ ਕੋਈ ਭੇਤ ਨਹੀ ਜਾਣਦਾ ।
੪੯. ਜੋ ਕੁਝ ਉਹ ਇਸਤ੍ਰੀ ਕਹੇ ਉਹ ਬਿਆਨ ਉਹ ਲੋਕ ਦੇਈ ਜਾਂਦੇ ।

---

☛ ਸਭ ਆਪੋ ਆਪਣੇ ਦਾਉ ਮਾਰਦੇ ਨੇ । ਪਰ ਰਾਜ ਸਤਾ ਤੋਂ ਥਿੜਕ ਕੇ ਉਹੀ ਗੁਲਾਮੀ ਦਾ ਹਾਰ ਗਲੇ ਪਾਈ ਫਿਰਦੇ ਨੇ । ਕੁਰਸੀ ਦੀਆਂ ਟੰਗਾਂ ਨੂੰ ਫੜਨ ਲਈ ਦੌੜਦੇ ਨੇ ਕੁਰਸੀ ਅੱਗੇ ਅੱਗੇ ਤੁਰੀ ਜਾਂਦੀ ਹੈ । ਕਬੀਰ ਜੀ ਕਹਿੰਦੇ ਨੇ (ਜਦੋਂ ਤਿਆਗ ਦਈ ਤਬ ਉਹ ਸਰਨੀ ਆ ਪਈ) ਸਾਨੂੰ ਬੀਤੇ ਦੇ ਇਤਿਹਾਸ ਤੋਂ ਸਿਖਿਆ ਲੈਣੀ ਬਣਦੀ ਹੈ । ਬਾਬਾ ਬੰਦਾ ਸਿੰਘ ਦੀ ਸ਼ਹੀਦੀ ਤੋਂ ਪਹਿਲਾਂ ਹੀ ਕੌਮ ਵਿਚ ਫੁੱਟ ਉਂਗਰ ਪਈ ਸੀ, ਜਿਸ ਕਰਕੇ ਮਾਤਾ ਸੁੰਦਰੀ ਜੀ ਨੇ ਸ਼ਹੀਦ ਮਨੀ ਸਿੰਘ ਜੀ ਨੂੰ (ਸ੍ਰੀ ਦਰਬਾਰ ਸਾਹਿਬ) ਸ੍ਰੀ ਅੰਮ੍ਰਿਤਸਰ ਦਾ ਗ੍ਰੰਥੀ ਥਾਪ ਕੇ ਦਿੱਲੀ ਤੋਂ ਭੇਜਿਆ ਸੀ । ਅੰਮ੍ਰਿਤਸਰ ਵਿਚ ਝਗੜਾ ਉਦੋਂ ਵੀ ਹੋਇਆ ਜੋ ਕਾਫੀ ਵਧ ਗਿਆ ਸੀ । ਪਰ ਬਾਬਾ ਦੀਪ ਸਿੰਘ ਜੀ, ਭਾਈ ਮਨੀ ਸਿੰਘ ਜੀ ਤੇ ਪ੍ਰਮੁੱਖ ਆਗੂਆਂ ਤੇ ਹਜ਼ੂਰੀ ਸਿੰਘਾਂ ਦੇ ਯਤਨਾਂ ਨਾਲ ਟਲ ਗਿਆ ਸੀ । ਤਤ ਖਾਲਸਾ ਤੇ ਬੰਦਈ ਖਾਲਸਾ 2 ਪੱਕੇ ਧੜੇ ਬਣ ਗਏ ਸਨ । ਤੱਤ ਖਾਲਸੇ ਨੇ ਬੰਦਈ ਸਿੰਘਾਂ ਦੀ ਮਦਦ ਕਰਨੀ ਬੰਦ ਕਰ ਦਿੱਤੀ ਸੀ । ਇਸੇ ਕਰਕੇ (ਬੰਦਾ ਸਿੰਘ) ਬਹਾਦਰ ਨੂੰ ਦੁਸ਼ਮਣਾਂ ਨਾਲ ਇਕੱਲਿਆਂ ਟਾਕਰਾ ਕਰਨਾ ਮੁਸ਼ਕਲ ਹੋ ਗਿਆ । ਜਿਸ ਕਰਕੇ ਉਸ ਦੀ ਤਾਕਤ ਦਿਨ ਬਦਿਨ ਘਟਦੀ ਗਈ, ਅੰਤ ਗੁਰਦਾਸ ਨੰਗਲ ਦੇ ਕਿਲੇ ਵਿਚੋਂ ਫੜ ਕੇ ਦੁਸ਼ਮਨ ਨੇ ਬੁਰੀ ਤਰ੍ਹਾਂ ਸ਼ਹੀਦ ਕਰ ਦਿੱਤਾ । ਜਿਹੜਾ ਛੇ ਸੱਤ ਸੌ ਸਿੰਘ ਨਾਲ ਸੀ ਉਹ ਵੀ ਮਾਰਿਆ ਗਿਆ । ਉਸ ਕਿਸੇ ਨੇ ਵੀ ਧਰਮ ਨੂੰ ਧੱਕਾ ਦੇ ਕੇ ਜਾਨ ਪਿਆਰੀ ਨਹੀਂ ਕੀਤੀ। ਬੰਦਈ ਸਿੰਘਾਂ ਤੇ ਤੱਤ ਖਾਲਸੇ ਦਿਚ ਝਗੜਾ ਤੂਲ ਪਕੜ ਗਿਆ, ਸਿੰਘਾਂ ਦੀ ਫੁੱਟ ਨੇ ਦੁਸ਼ਮਨ ਨੂੰ ਇਹ ਮੌਕਾ ਆਪ ਹੀ ਦੇ ਦਿੱਤਾ । ਬੰਦਈ ਸਿੰਘਾਂ ਦਾ ਯਤਨ ਸੀ ਕਿ ਸ੍ਰੀ ਦਰਬਾਰ ਸਾਹਿਬ ਦੇ ਪ੍ਰਬੰਧ ਵਿਚ ਉਨ੍ਹਾਂ ਦਾ ਵੀ ਹਿੱਸਾ ਹੋਵੇ, ਉਹ ਵੀ ਤੱਤ ਖਾਲਸੇ ਦੇ ਬਰਾਬਰ ਦੇ ਹੱਕਦਾਰ ਹਨ । ਗਿਆਨੀ ਗਿਆਨ ਸਿੰਘ ਤੇ ਭਾਈ ਸੰਤੋਖ ਸਿੰਘ ਸਿੱਖ ਇਤਿਹਾਸ ਦੇ ਪ੍ਰਮੁੱਖ ਲਿਖਾਰੀ ਮੰਨੇ ਜਾਂਦੇ ਹਨ, ਉਹਨਾਂ ਦਾ ਕਥਨ ਹੈ ਕਿ ਬਾਬਾ ਬੰਦਾ ਸਿੰਘ ਬਹਾਦਰ ਸ੍ਰੀ ਦਸਮੇਸ਼ ਜੀ ਦੀਆਂ ਦਿੱਤੀਆਂ ਹਦਾਇਤਾਂ ਦਾ ਉਲੰਘਣਾਂ ਕਰ ਗਿਆ ਸੀ, ਗੁਰਦੇਵ ਜੀ ਦਾ ਹੁਕਮ ਸੀ ਕਿ ਤੂੰ ਜਤੀ-ਸਤੀ ਰਹਿਣਾ ਪਰ ਬੰਦਾ ਸਿੰਘ ਨੇ 2 ਵਿਆਹ ਕਰਾ ਲਏ ਸਨ । ਗੁਰੂ ਜੀ ਦਾ ਆਦੇਸ਼ ਸੀ ਕਿ ਸਿੰਘਾਂ ਦੀ ਸਲਾਹ ਨਾਲ ਕੰਮ ਕਰਨਾ ਪਰ ਬਾਬਾ ਜੀ ਸੁਤੰਤਰ ਮਰਜੀ ਦੇ ਮਾਲਿਕ ਹੋ ਗਏ ਸਨ, ਭਾਵੇਂ ਕਾਰਣ ਹੋਰ ਵੀ ਸਨ ਪਰ ਇਥੇ ਤੂਲ ਦੀ ਗੁੰਜਾਇਸ਼ ਨਹੀਂ । ਨਤੀਜਾ ਇਹ ਕਿ ਤੱਤ ਖਾਲਸੇ ਤੇ ਬੰਦਈ ਖਾਲਸੇ ਦੀ ਫੁੱਟ ਦਾ ਨਤੀਜਾ ਇਹ ਸਾਹਮਣੇ ਆਇਆ ਕਿ ਬੰਦਾ ਸਿੰਘ ਬਹਾਦਰ ਛੇ ਸੱਤ ਸੌ ਸਾਥੀਆਂ ਸਮੇਤ ਸ਼ਹੀਦ ਹੋ ਗਿਆ ਤੇ ਪਿਛੋਂ ਤੱਤ ਖਾਸਲਾ ਦਰਬਾਰ ਸਾਹਿਬ ਤੇ ਕਾਬਜ ਸੀ, ਬੰਦਈ ਖਾਲਸਾ ਉਸ ਵਿਚ ਸ਼ਾਮਲ ਹੋ ਕੇ ਹਿੱਸੇਦਾਰ ਹੋਣਾ ਚਾਹੁੰਦਾ ਸੀ । ਤੱਤ ਖਾਲਸੇ ਦਾ ਕਹਿਣਾ ਸੀ ਕਿ ਤੁਸੀਂ ਅੰਮ੍ਰਿਤ ਛਕੋ ਦਰਸਨ ਫਤਹ ਛੱਡਕੇ ਵਾਹਿਗੁਰੂ ਜੀ ਦੀ ਫਤਹ ਅਪਨਾਉ ਪਰ ਇਹ ਸਲਾਹ ਬੰਦੱਈਆਂ ਨੂੰ ਰਾਸ ਨਾ ਆਈ -

*ਸਿੰਘ ਕਹੈ ਹਮ ਗੁਰ ਦਰਬਾਰ ॥ ਇਹਾਂ ਬਨੇ ਨਹੀ ਤੁਮਰੀ ਕਾਰ ॥੫॥ ਦੋਹਰਾ - ਫਤੇ ਦਰਸਨ ਤੁਮ ਛਡ ਰਲੋ ਪਾਹੁਲ ਪੀਓ ਸਰਬੰਗ ॥*
*ਬਰਨ ਸੰਗ ਮਿਲ ਬਹ ਛਕੋ ਕਹਾਵੋ ਪੰਥ ਭੁਜੰਗ ॥੬॥ ਪ੍ਰਾਚੀਨ ਪੰਥ ਪ੍ਰ: ॥*

ਇਹਨਾਂ ਦੇ ਇਸ ਆਪਸੀ ਝਗੜੇ ਨੂੰ ਵੇਖ ਕੇ ਮੌਕੇ ਦੀ ਸਰਕਾਰ ਨੂੰ ਵੀ ਮੌਕਾ ਮਿਲ ਗਿਆ ਉਹ ਆਪਣਾ ਹੱਕ ਜਤਾਉਣ ਲੱਗ ਪਏ, ਉਹਨਾਂ ਦਾ ਕਹਿਣਾ ਸੀ ਕਿ ਮੁਗਲ ਬਾਦਸ਼ਾਹ ਨੇ ਇਸ ਅਸਥਾਨ ਦੀ ਸੇਵਾ ਕਰਾਈ ਹੈ । ਝਗੜਾ ਗੰਭੀਰ ਰੂਪ ਧਾਰਨ ਕਰ ਗਿਆ, ਭਾਈ ਮਨੀ ਸਿੰਘ ਸੇਵਾ ਦੇ ਪੁੰਜ ਤੇ ਨਾਮ ਦੇ ਰਸੀਏ - ਪੰਥ ਵਿਚ ਤੇ ਆਮ ਸਤਿਕਾਰਤ ਹਸਤੀ ਸੀ, ਉਹ ਪੂਰਨ ਸੱਚੇ-ਸੁੱਚੇ ਕਰਨੀ ਦੇ ਪੱਕੇ ਸਿੱਖ ਸਨ ਤੇ ਸ੍ਰੀ ਦਰਬਾਰ ਸਾਹਿਬ ਦੇ ਗ੍ਰੰਥੀ ਵੀ ਸਨ ਉਹਨਾਂ ਦੇ ਅੱਗੇ ਸਾਰਿਆਂ ਨੂੰ ਸਿਰ ਨਿਵਾਉਣਾ ਪਿਆ, ਉਹਨਾਂ ਕਿਹਾ ਕਿ ਅਰਦਾਸ ਸੋਧ ਕੇ ਤਿੰਨ ਪਰਚੀਆਂ 1. ਤੱਤ ਖਾਲਸਾ । 2. ਬੰਦਈ ਖਾਲਸਾ । 3. ਸਰਕਾਰ ਦੀ ਤਿੰਨੇ ਪਰਚੀਆਂ ਸਰੋਵਰ ਵਿਚ ਰੱਖ ਦਿੱਤੀਆਂ, ਪਹਿਲਾਂ ਤਿੰਨੇ ਡੁਬ ਗਈਆਂ ਫੇਰ ਤੱਤ ਖਾਲਸੇ ਵਾਲੀ ਪਰਚੀ ਉਪਰ ਆ ਗਈ । ਜੋ ਭਰੋਸੇ ਤੇ ਗੁਰੂ ਮਹਾਰਾਜ ਦਾ ਫੈਸਲਾ ਮੰਨਿਆ ਗਿਆ ਤੇ ਪ੍ਰਬੰਧ ਤੱਤ ਖਾਲਸੇ ਦੇ ਸਪੁਰਦ ਹੋ ਕੇ ਝਗੜਾ ਮੁਕ ਗਿਆ । ਪਰ ਅੱਜ ਕਲ ਤਾਂ ਕਿਵੇਂ ਵੀ ਕਿਸੇ ਲੀਡਰ ਦੀ ਪਹਿਚਾਣ ਨਹੀਂ ਹੁੰਦੀ । ਤਾਂ ਮੁਖੀ ਕਿਸ ਨੂੰ ਮੰਨਿਆ ਜਾਵੇ ? ਇਸ ਫੁੱਟ ਬਦਲੇ ਕਵੀ ਸਵਾਲ ਲਿਖਦਾ ਹੈ ਕਿ ਸੰਸਾਰ ਭਰ ਵਿਚ ਇਹੋ ਜਿਹੇ ਬਲੀ ਹੋ ਚੁਕੇ ਨੇ ਜੋ ਕਦੇ ਵੀ ਆਪਣੇ ਮਨ ਰੂਪੀ ਪਹਾੜ ਤੋਂ ਥੱਲੇ ਨਹੀਂ ਸੀ ਉਤਰਦੇ ਭਾਵ ਕਿਸੇ ਅੱਗੇ ਸਿਰ ਨੀਵਾਂ ਨਹੀਂ ਸੀ ਕਰਦੇ ਪਰ ਹੋਣਹਾਰ ਬੜੀ ਪਰਬਲ ਹੈ - ਆਪ ਦਾ ਕਥਨ ਹੈ :- ☛

[੧]ਆਪੁ ਆਪੁ ਕੀ ਬਾਤ ਨ ਜਾਨਤ ॥੯॥ [੨]ਸਭ ਸਾਹਿਦ ਜਬ ਨਜਰਿ ਗੁਜਰੇ ॥
[੩]ਏਕ ਬਚਨ ਵਹੁ ਤ੍ਰਿਯਾ ਉਚਰੇ ॥ [੪]ਤਬ ਕਾਜੀ ਸਾਚੀ ਇਹ ਕੀਨੋ ॥
[੫]ਦਰਬ ਬਟਾਇ ਅਰਧ ਤਿਹ ਦੀਨੋ ॥੧੦॥ [੬]ਕਿਨੂੰ ਨ ਤਾ ਕੋ ਭੇਦ ਬਿਚਾਰਾ ॥
[੭]ਕਸ ਚਰਿੱਤ੍ਰ ਇਹ ਨਾਰਿ ਦਿਖਾਰਾ[i] ॥ [੮]ਔਰਨ ਕੀ ਕੋਊ ਕਹਾ ਬਖਾਨੈ ॥
[੯]ਆਪੁ ਆਪ ਮਹਿ ਤੇਊ ਨ ਜਾਨੈ ॥੧੧॥ ਦੋਹਰਾ ॥ [੧੦]ਕਹਾਂ ਲਖਾ ਤ੍ਰਿਯ
ਕਰਮ ਕਰਿ ਕੈਸੇ ਕਰਮ ਕਮਾਇ ॥ [੧੧]ਭੇਦ ਅਭੇਦ ਸਭ ਆਪੁ ਮਹਿ ਸਕਾ
ਨ ਕੋਊ ਪਾਇ ॥੧੨॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ, ਤੀਨਿ ਸੌ ਚੌਤੀਸ ਚਰਿਤ੍ਰ
ਸਮਾਪਤ ਮਸਤੁ ਸੁਭ ਮਸਤੁ ॥੩੩੪॥੬੨੫੯॥ ਅਫਜੂੰ ॥

ਚੌਪਈ ॥ [੧੨]ਰਾਜਸੈਨ ਇਕ ਰਾਜਾ ਦੱਛਿਨ ॥ [੧੩]ਤ੍ਰਿਯ ਤਿਹੱ ਰਾਜਮਤੀ ਸੁਭ
ਲੱਛਨ ॥ [੧੪]ਅਮਿਤ ਦਰਬ ਤਨ ਭਰੇ ਭੰਡਾਰਾ ॥ [੧੫]ਜਿਨ ਕੋ ਆਵਤ ਵਾਰ
ਨ ਪਾਰਾ ॥੧॥ [੧੬]ਪਿੰਗਲ ਦੇ ਤਹੱ ਸਾਹ ਦੁਲਾਰੀ ॥ [੧੭]ਜਾ ਕੀ ਸਮ ਨਹਿ
ਦੁਤਿਯ ਕੁਮਾਰੀ ॥ [੧੮]ਨਿਰਖਿ ਨ੍ਰਿਪਤਿ ਤ੍ਰਿਯ ਭਈ ਦਿਵਾਨੀ ॥ [੧੯]ਤਬ ਤੇ
ਰੁਚਤ ਖਾਨ ਨਹਿ ਪਾਨੀ ॥੨॥ [੨੦]ਤਾ ਕੀ ਲਗਨਿ ਨ੍ਰਿਪਤਿ ਤਨ ਲਾਗੀ ॥
[੨੧]ਛੂਟੈ ਕਹਾ; ਅਨੋਖੀ ਜਾਗੀ ॥ [੨੨]ਸਖੀ ਚੀਨਿ ਇਕ ਹਿਤੂ ਸਯਾਨੀ ॥
[੨੩]ਪਠੈ ਦਈ ਨ੍ਰਿਪ ਕੀ ਰਜਧਾਨੀ ॥੩॥ [੨੪]ਜਿਮਿ ਤਿਮਿ ਬਦਾ ਮਿਲਨ ਤਿਹੱ
ਸੰਗਾ ॥ [੨੫]ਤਿਹੱ ਤਨ ਬ੍ਯਾਪ੍ਯੋ ਅਧਿਕ ਅਨੰਗਾ ॥ [੨੬]ਤਿਹੱ ਭੇਟਨ ਕੌ
ਚਿਤ ਲਲਚਾਵੈ ॥ [੨੭]ਘਾਤ ਨ ਨਿਕਸਨ ਕੀ ਤ੍ਰਿਯ ਪਾਵੈ ॥੪॥ [੨੮]ਕਹ੍ਯੋ
ਸਾਹੁ ਇਕ ਭੂਪ ਬੁਲਾਵਤ ॥ [੨੯]ਸਭ ਅੰਨਨ ਕੋ ਨਿਰਖ ਲਿਖਾਵਤ ॥ [੩੦]ਬਚਨ
ਸੁਨਤ ਤਹੱ ਸਾਹੁ ਸਿਧਾਰਾ ॥ [੩੧]ਭਲੋ ਬੁਰੋ ਨਹਿ ਮੂੜ ਬਿਚਾਰਾ ॥੫॥
[੩੨]ਨਿਕਸਤ ਭਈ ਘਾਤ ਤ੍ਰਿਯ ਪਾਇ ॥ [੩੩]ਭੋਗ ਕੀਆ ਰਾਜਾ ਸੌ ਜਾਇ ॥
[੩੪]ਰਹ੍ਯੋ ਮੂੜ੍ਹ ਪਰ ਦ੍ਵਾਰ ਬਹਿੱਠੋ ॥ [੩੫]ਭਲਾ ਬੁਰਾ ਕਛੁ ਲਹ੍ਯੋ ਨ ਡਿੱਠੋ ॥੬॥
[੩੬]ਤ੍ਰਿਯ ਕਰਿ ਕੇਲ ਭੂਪ ਸੌ ਆਈ ॥ [੩੭]ਲਯੋ ਸਾਹੁ ਘਰ ਬਹੁਰਿ ਬੁਲਾਈ ॥
[੩੮]ਕਹ੍ਯੋ ਪ੍ਰਾਤ ਹਮ ਤੁਮ ਦੋਊ ਜੈਹੈਂ ॥ [੩੯]ਰਾਜਾ ਕਹੱ ਤਵ ਹੈ ਕਰਿ ਐਹੈਂ[0] ॥੭॥
ਦੋਹਰਾ ॥ [੪੦]ਇਹ ਛਲ ਮੂਰਖ ਤਿਹੱ ਛਲਾ ਸਕ੍ਯੋ ਨ ਭੇਦ ਬਿਚਾਰ ॥ [੪੧]ਕਹਾ
ਚਰਿੱਤ੍ਰ ਇਨ ਤ੍ਰਿਯ ਕਿਯਾ ਨ੍ਰਿਪ ਸੰਗ ਰਮੀ ਸੁਧਾਰਿ ॥੮॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ, ਮੰਤ੍ਰੀ ਭੂਪ ਸੰਬਾਦੇ, ਤੀਨਿ ਸੌ ਪੈਂਤੀਸ ਚਰਿਤ੍ਰ
ਸਮਾਪਤ ਮਸਤੁ ਸੁਭ ਮਸਤੁ ॥੩੩੫॥੬੨੬੭॥ ਅਫਜੂੰ ॥

---

i. ਇਹੋ ਜਿਹੇ ਇਸਤਰੀ ਪੁਰਸ਼ ਦੇ ਸਿਦਕੇ ਤੇ ਕਲੰਕਤ ਕਹੇ ਜਾ ਸਕਦੇ ਹਨ ਜਿਹੜੇ ਲੋਕ ਗੁਣਾਂ ਨੂੰ ਛੱਡ ਕੇ ਅਵਗੁਣਾਂ ਦੇ ਵਿਚ ਲੀਨ ਹੋ ਜਾਂਦੇ ਨੇ ਉਹਨਾਂ ਬਾਰੇ ਗੁਰਬਾਣੀ ਦਾ ਫੁਰਮਾਨ ਹੈ -

*ੳ. ਗੁਣ ਛੋਡਿ ਅਉਗਣ ਕਮਾਵਦੇ ਦਰਗਹ ਹੋਹਿ ਖੁਆਰੁ ॥ ਜੂਐ ਜਨਮੁ ਤਿਨੀ ਹਾਰਿਆ ਕਿਤੁ ਆਏ ਸੰਸਾਰਿ ॥ ਅੰਗ ੧੨੮੪॥ਮ:੩*
*ਅ. ਦੁਰਮਤਿ ਝੂਠੀ ਬੁਰੀ ਬੁਰਿਆਰਿ ॥ ਅਉਗਣਿਆਰੀ ਅਉਗਣਿਆਰਿ ॥ ਕਚੀ ਮਤਿ ਫੀਕਾ ਮੁਖਿ ਬੋਲੈ ਦੁਰਮਤਿ ਨਾਮੁ ਨ ਪਾਈ ਹੇ ॥੫॥*
*ਅਉਗਣਿਆਰੀ ਕੰਤ ਨ ਭਾਵੈ ॥ ਮਨ ਕੀ ਜੂਠੀ ਜੂਠੁ ਕਮਾਵੈ ॥ ਪਿਰ ਕਾ ਸਾਉ ਨ ਜਾਣੈ ਮੂਰਖਿ ਬਿਨੁ ਗੁਰ ਬੂਝ ਨ ਪਾਈ ਹੇ ॥੬॥*
*ਦੁਰਮਤਿ ਖੋਟੀ ਖੋਟੁ ਕਮਾਵੈ ॥ ਸੀਗਾਰੁ ਕਰੇ ਪਿਰ ਖਸਮ ਨ ਭਾਵੈ ॥ ਗੁਣਵੰਤੀ ਸਦਾ ਪਿਰੁ ਰਾਵੈ ਸਤਿਗੁਰਿ ਮੇਲਿ ਮਿਲਾਈ ਹੇ ॥੭॥ ਅੰਗ ੧੦੪੭॥ਮ:੩॥*

ਤੀਸਰੇ ਗੁਰੂ ਨਾਨਕ ਸਾਹਿਬ ਸ੍ਰੀ ਗੁਰੂ ਅਮਰਦਾਸ ਜੀ ਨੇ ਇਸ ਇਸਤਰੀ ਦਾ ਕਰਤੱਵ ਤੇ ਉਸ ਦੀ ਜਹਾਲਤ ਅਥਵਾ ਕਰਤੂਤ, ਦੁਰਮਤਿ ਝੂਠੀ, ਬੁਰੀ ਅਉਗਣਿਆਰੀ, ਕੱਚੀ ਮਤ, ਜ਼ੁਬਾਨ ਦੀ ਫਿੱਕੀ, ਨਾਮ ਤੋਂ ਕੰਗਾਲ, ਕੰਤ ਪਤੀ ਤੇ ਅਨ ਬਿਸਵਾਸ ਮੂਰਖ, ਮਨ ਦੀ ਜੂਠੀ, ਨਿਗੁਰੀ ਦੇ ਸਾਰੇ ਲੱਛਣ ਪਹਿਲੋਂ ਹੀ ਲਿਖ ਦਿੱਤੇ ਹਨ । ਪਰ ਇਹੋ ਜਿਹੀਆਂ ਇਸਤਰੀਆਂ ਦੇ ਢੰਗ ਤੇ ਤਰੀਕੇ ਨਹੀਂ ਦੱਸੇ ਕਿ ਇਹ ਇਸਤਰੀਆਂ ਕੂੜ ਦਾ ਵਰਤਾਉ ਕਿਵੇਂ ਕਰਦੀਆਂ ਹਨ ? ਜਿਨ੍ਹਾਂ ਬਾਰੇ ਸ੍ਰੀ ਦਸਵੇਂ ਨਾਨਕ ਉਹਨਾਂ ਦੀ ਪੂਰੀ ਪੂਰੀ ਨਕਲ ਕਹਿ ਕੇ ਦੱਸਦੇ ਹਨ :-

ਸੋਮਵਾਰ ਸਵਾਸਾਂ ਦੀ ਗੰਢ ਤੇਰੀ, ਵੇਲੇ ਮੌਤ ਦੇ ਆਣਕੇ ਖੁਲਣੀ ਏ ॥
ਪਿਛਲਾ ਜਨਮ ਨਹੀਂ ਤੈਨੂੰ ਯਾਦ ਰਹਿਣਾ, ਅਕਲ ਸ਼ਕਲ ਸਭ ਚੇਤਿਓਂ ਭੁਲੱਣੀ ਏ ॥
ਸੁਣਨਾ ਬੋਲਣਾ ਵੇਖਣਾ ਬੰਦ ਹੋਣਾ, ਸਰੋਂ ਅੱਖੀਆਂ ਦੇ ਅੱਗੋਂ ਫੁੱਲਣੀ ਏ ॥
ਕਾਲੀ ਦਾਸ ਨੇਕੀ ਬਦੀ ਵਿਚ ਕੰਢੇ, ਜਾ ਕੇ ਵਿਚ ਦਰਗਾਹ ਦੇ ਤੁੱਲਣੀ ਏ ॥

0. ਇਹ ਹੈ ਘਰ ਦੀ ਭੇਤਣ ਤੇ ਬੁੱਕਲ ਦੇ ਚੋਰ ਦੀ ਚੋਰੀ ਤੇ ਠੱਗੀ ਜਿਸ ਤੋਂ ਬਚਣਾ ਬਹੁਤ ਹੀ ਔਖਾ ਹੈ । ਇਥੇ ਪੁਰਸ਼ ਦੀ ਸਾਰੀ ਸਿਆਣਪ ਨਿਕਾਰੀ ਹੋ ਕੇ ਰਹਿ ਜਾਂਦੀ ਹੈ ।

---

☚ ਕੈਸੇ ਕੈਸੇ ਬਲੀ ਭੂਪ ਭੂ ਪਰ ਵਿਖਯਾਤ ਭਏ, ਕਬਹੂੰ ਨਾ ਉਤਰੇ ਹੈ ਮਨ ਕੇ ਪਹਾਰ ਸੇ ॥
ਦੇਵ ਸੇ ਨਾ ਹਾਰੇ ਪੁੰਨ ਦਾਨ ਸੇ ਨਾ ਹਾਰੇ, ਫੇਰ ਕਾਹੂੰ ਸੇ ਨ ਹਾਰੇ ਏਕ ਹਾਰੇ ਹੋਨ ਹਾਰ ਸੇ ॥
ਭਾਵ - ਹੋਣਹਾਰ ਨੇ ਸਿੰਘਾਂ ਵਿਚ ਫੁੱਟ ਪਾ ਦਿੱਤੀ ਜਿਸ ਦੇ ਕਾਰਣ ਕਰਕੇ ਸਿੰਘ ਹਾਰ ਗਏ, ਸ੍ਰੀ ਦਸਮੇਸ਼ ਜੀ ਦਾ ਇਹੋ ਪਰਮੁਖ ਯਤਨਸ਼ੀਲ ਵਿਸ਼ਾ ਹੈ ਜੋ ਸ੍ਰੀ ਦਸਮ ਗ੍ਰੰਥ ਸਾਹਿਬ ਵਿਚ ਦਰਸ਼ਨ ਸੀਲ ਕੀਤਾ ਗਿਆ ਹੈ ਕਿ ਸਤਿਜੁਗ ਤੋਂ ਕਲਜੁਗ ਤੱਕ ਚੋਣਵੇਂ ਸੂਰਮੇਂ ਬਹਾਦਰ ਲੜਾਕੇ ☛

੧. ਆਪਣੇ ਦਿਲ ਦੀ ਕੋਈ ਵੀ ਗੱਲ ਨਹੀਂ ਜਾਣਦਾ ॥੯॥
੨. ਜਦੋਂ ਸਾਰੇ ਗੁਆਹ ਉਹਨਾਂ ਦੇ ਸਾਹਮਣੇ ਭੁਗਤ ਗਏ।
੩. ਸਭਨੇ ਇਕੋ ਗੱਲ ਕਹੀ ਜੋ ਉਸ ਇਸਤ੍ਰੀ ਨੇ ਦੱਸੀ ਸੀ।
੪. ਤਾਂ ਕਾਜੀ ਨੂੰ ਉਸ ਦੇ ਸਚੀ ਹੋਣ ਤੇ ਯਕੀਨ ਹੋ ਗਿਆ।
੫. ਉਸਦੇ ਪਤੀ ਕੋਲੋਂ ਅਧਾ ਧਨ ਵੰਡਵਾ ਕੇ ਉਸਨੂੰ ਦੇ ਦਿੱਤਾ ॥੧੦॥
੬. ਕਿਸੇ ਨੂੰ ਵੀ ਅਸਲੀਅਤ ਦਾ ਪਤਾ ਨਾ ਲੱਗਿਆ ।
੭. ਕਿਹੋ ਜਿਹਾ ਚਰਿਤ੍ਰ ਇਸ ਇਸਤ੍ਰੀ ਨੇ ਕਰ ਦਿਖਾਇਆ।
੮. ਹੋਰ ਦੀ ਕੋਈ ਕੀ ਗੱਲ ਕਰੇ ।
੯. ਆਪੋ ਵਿਚ ਉਹ ਪੁਰਸ਼ ਵੀ ਨਾਂ ਜਾਣ ਸਕੇ ॥੧੧॥
੧੦. ਦੋਹਰਾ ॥ ਲੇਖਕ ਕਹਿੰਦਾ ਹੈ ਕਿ ਮੈਂ ਕੀ ਲਿਖਾ ਉਸ ਇਸਤ੍ਰੀ ਨੇ ਇਹੋ ਜਿਹੇ ਕਰਮ ਕਰਕੇ ਕੀ ਕੀ ਕਰਮ ਕਮਾਏ ?
੧੧. ਜਿਨ੍ਹਾਂ ਦਾ ਭੇਤ ਉਹ ਲੋਕ ਆਪੋ ਵਿਚ ਵੀ ਕੋਈ ਨਾ ਪਾ ਸਕਿਆ ॥੧੨॥੧

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਚੌਂਤੀਵੀਂ ਕਥਾ ਸਮਾਪਤ ॥੩੩੪॥੬੨੫੯॥ਚਲਦਾ॥

---

੧੨. ਚੌਪਈ ॥ ਰਾਜ ਸੈਨ ਦੱਖਣ ਦੇਸ਼ ਦਾ ਰਾਜਾ ਸੀ ।
੧੩. ਉਸਦੀ ਇਸਤ੍ਰੀ (ਰਾਜਮਤੀ) ਚੰਗੇ ਸੁਭਾਉ ਦੀ ਸੀ ।
੧੪. ਘਰ ਵਿਚ ਧਨ ਦੇ ਬੇਅੰਤ ਭੰਡਾਰ ਭਰੇ ਹੋਇ ਸਨ ।
੧੫. ਜਿਨ੍ਹਾਂ ਦਾ ਕੋਈ ਵਾਰ-ਪਾਰ ਨਹੀ ਕਿ ਕਿਤਨੇ ਕੁ ਹਨ ॥੧॥
੧੬. ਉਥੇ ਇਕ ਪਿੰਗਲ ਦੇਵੀ ਸ਼ਾਹ ਦੀ ਪੁੱਤਰੀ ਸੀ ।
੧੭. ਜਿਸਦੇ ਸਮਾਨ ਕੋਈ ਰਾਜ ਕੁਮਾਰੀ ਵੀਂ ਨਹੀਂ ਸੀ ।
੧੮. ਰਾਜੇ ਨੂੰ ਵੇਖ ਕੇ ਉਹ ਸ਼ੁਦੈਣ ਹੋ ਗਈ ।
੧੯. ਅਤੇ ਉਸ ਵੇਲੇ ਖਾਣ-ਪੀਣ ਦੀ ਸੁੱਧ ਭੁੱਲ ਗਈ ॥੨॥
੨੦. ਉਸਦੀ ਤਵੱਜੋਂ ਰਾਜੇ ਵੱਲ ਲੱਗ ਗਈ ।
੨੧. ਹੁਣ ਕਿਵੇਂ ਹਟ ਸਕਦੀ ਹੈ ਜੋ ਨਾਂ ਹਟਣ ਵਾਲੀ ਬੱਤੀ ਜਾਗ ਪਈ ।
੨੨. ਇਕ ਆਪਣੀ ਹਮਦਰਦੀ ਵਾਲੀ ਸਮਝਦਾਰ ਸਹੇਲੀ ਜਾਂ ਗੋਲੀ-
੨੩. ਰਾਜੇ ਦੀ ਰਾਜਧਾਨੀ (ਉਸਦੀ ਰਹਾਯਸ) ਵਿਚ ਭੇਜ ਦਿੱਤੀ ॥੩॥
੨੪. ਜਿਸ ਤਰਾਂ ਰਾਜੇ ਨਾਲ ਮਿਲਨਾ ਉਸਨੇ ਆਪਣੇ ਮਨ ਵਿਚ ਮਿਥਿਆ ਸੀ ।
੨੫. ਉਹ ਉਸ ਨੇ ਰਾਜੇ ਪਾਸ ਜਾ ਦੱਸਿਆ ਕਿ ਸ਼ਾਹ ਪੁੱਤ੍ਰੀ ਨੂੰ ਬਹੁਤ ਕਾਮ ਵਿਆਪ ਗਿਆ ਹੈ ।
੨੬. ਉਹ ਤੁਹਾਡੇ ਨਾਲ ਮਿਲਨ ਲਈ ਦਿਲ ਵਿਚ ਲਾਲਸਾ ਕਰਦੀ ਹੈ ।
੨੭. ਪਰ ਉਸ ਇਸਤ੍ਰੀ ਨੂੰ ਘਰ ਤੋਂ ਬਾਹਰ ਨਿਕਲਨੇ ਦਾ ਸਮਾਂ ਢੁਕਵਾਂ ਨਹੀਂ ਮਿਲਦਾ ॥੪॥
੨੮. ਜਦੋਂ ਰਾਜੇ ਨਾਲ ਸਖੀ ਗੱਲ ਕਰ ਗਈ ਤਾਂ ਉਸ ਸ਼ਾਹਣੀ ਨੇ ਆਪਣੀ ਪਤੀ ਨੂੰ ਕਿਹਾ ਕਿ ਤੈਨੂੰ ਰਾਜੇ ਨੇ ਬੁਲਾਇਆ ਹੈ।
੨੯. ਉਹ ਸਾਰੇ ਅੰਨ ਦਾਣੇ ਦੇ ਭਾਉ ਜਾਨਣਾ ਚਾਹੁੰਦਾ ਹੈ।
੩੦. ਇਹ ਗੱਲ ਸੁਣ ਕੇ ਸ਼ਾਹ ਰਾਜੇ ਦੀ ਕਚਹਿਰੀ ਵਿਚ ਚਲਾ ਗਿਆ ।
੩੧. ਉਸ ਮੂਰਖ ਨੇ ਇਸ ਵਿਚ ਆਪਣਾ ਭਲਾ ਬੁਰਾ ਨਾਂ ਸੋਚਿਆ ॥੫॥
੩੨. ਸਾਹਣੀ ਨੇ ਠੀਕ ਸਮਾਂ ਸਮਝਕੇ ਸ਼ਾਹ ਦੀ ਗੈਰ ਹਾਜਰੀ ਵਿਚ ਘਰੋਂ ਨਿਕਲ ਤੁਰੀ ।
੩੩. ਜਾ ਕੇ ਰਾਜੇ ਨਾਲ ਅਭੇਦ ਹੋ ਗਈ ।
੩੪. ਮੂਰਖ ਸਾਹ ਰਾਜ ਦਰਬਾਰ ਵਿਚ ਬੈਠਾ ਰਿਹਾ ।
੩੫. ਨਾਂ ਕੁਝ ਭਲਾ ਬੁਰਾ ਕਿਹਾ ਨਾਂ ਕੁਝ ਵੇਖਿਆ ॥੬॥
੩੬. ਸ਼ਾਹਣੀ ਰਾਜੇ ਨਾਲ ਖੁਸ਼ੀ ਮਾਣਕੇ ਘਰ ਆ ਗਈ ।
੩੭. ਤੇ ਸਾਹ ਨੂੰ ਸਨੇਹਾ ਭੇਜ ਕੇ ਘਰ ਬੁਲਾ ਲਿਆ ।
੩੮. ਤੇ ਉਸ ਨੂੰ ਕਹਿ ਦਿੱਤਾ ਕਿ ਕੱਲ੍ਹ ਨੂੰ ਮੈਂ ਤੇ ਤੂੰ ਦੋਵੇਂ ਹੀ ਚੱਲਾਂਗੇ ।
੩੯. ਜੋ ਕੁਝ ਰਾਜਾ ਕਹੇਗਾ ਉਹੀ ਕਰ ਲਵਾਂਗੇ ॥੭॥
੪੦. ਇਸ ਤਰ੍ਹਾਂ ਦਾ ਧੋਖਾ ਕਰਕੇ ਉਸ ਇਸਤ੍ਰੀ ਨੇ ਸ਼ਾਹ ਨੂੰ ਠੱਗ ਲਿਆ ਮੂਰਖ ਬਣਾ ਕੇ - ਉਹ ਇਸ ਗੱਲ ਦਾ ਭੇਤ ਨਾਂ ਸਮਝ ਸਕਿਆ ।
੪੧. ਵਜੀਰ ਕਹਿੰਦਾ ਹੈ ਕੇ ਐ ਰਾਜਾ ਦੇਖ ਇਸਤ੍ਰੀ ਨੇ ਆਪਣੇ ਪਤੀ ਨਾਲ ਕੀ ਚਰਿਤ੍ਰ ਖੇਲਿਆ ਰਾਜੇ ਨਾਲ ਜਾ ਅਭੇਦ ਹੋਈ ਐਨ ਸੁਖ ਨਾਲ ॥੮॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਪੈਂਤੀਵੀਂ ਕਥਾ ਸਮਾਪਤ ॥੩੩੫॥੬੨੬੭॥ਚਲਦਾ॥

---

☚ ਕਿਸ ਕਿਸ ਕਿਸਮ ਦੇ ਰਾਜੇ ਮਹਾਰਾਜੇ ਦੇਵ ਦੈਂਤ ਹੋ ਚੁਕੇ ਹਨ। ਜੋ ਕਦੇ ਵੀ ਭੱਜ ਕੇ ਜੁੱਧ ਤੋਂ ਮੂੰਹ ਨਹੀਂ ਮੋੜਦੇ ਸਨ ਅੰਤ ਹੋਣੀ ਨੇ ਸਭ ਨੂੰ ਭੱਛ ਲਿਆ । ਉਹੀ ਤੱਤ ਖਾਲਸਾ ਜਿਸਨੇ ਸਾਥ ਦੇ ਕੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਜਿੱਤਾਂ ਤੋਂ ਮਾਰਾ-ਮਾਰ ਕੇ ਵਿਜੱਈ ਕੀਤਾ ਸੀ, ਹੁਣ ਉਹੋ ਤੱਤ ਖਾਲਸਾ ਤੇ ਬੰਦਈ ਖਾਲਸਾ ਦਾ ਪ੍ਰਚੀ ਦਵਾਰਾ ਫੈਸਲਾ ਹੋ ਜਾਣ ਉਪਰੰਤ ਐਨ ਅਕਾਲ ਤਖ਼ਤ ਦੇ ਸਾਹਮਣੇ ਫਿਰ ਝਗੜਾ ਹੋ ਗਿਆ ਤੇ ਹੁਣ ਸਿੰਘਾਂ ਦੀਆਂ ਤਲਵਾਰੀ ਦੇਸੀ ਬਦੇਸੀ ਦੂਜੀ ਕੌਮ ਤੇ ਫਤਹ ਪਾਉਣ ਵਾਲੇ ਇਕ ਝੰਡੇ ਹੇਠ ਖੜੇ ਹੋ ਕੇ ਨਾਹਰੇ ਲਾਉਣ ਵਾਲੇ, ਦੁਸ਼ਮਨ ਨੂੰ ਨਿਤ ਨਵੀਆਂ ਹਾਰਾਂ ਛਕਾਉਣ ਵਾਲੇ ਸਿੰਘ ਹੀ ਸਿੰਘਾਂ ਤੇ ਤਲਵਾਰ ਅਜਮਾਈ ਕਰ ਰਹੇ ਸਨ । ਜੋ ਤੱਤ ਖਾਲਸੇ ਦੇ ਹੱਥੋਂ ਬਹੁਤੇ ਬੰਦਈ ਮਾਰੇ ਗਏ, ਬਾਕੀ ਰਹਿੰਦੇ ਨੱਸ ਭੱਜਕੇ ਤਿੱਤ੍ਰ ਹੋ ਗਏ, ਜਿਨ੍ਹਾਂ ਨੂੰ ਹੁਣ ਹਰਨ ਨਹੀਂ ਕਿਹਾ ਜਾਂਦਾ ਅਤੇ ਨਾ ਹੀ ਉਹਨਾਂ ਦੀ ਕੋਈ ਵੁਕਤ ਹੀ ਰਹੀ, ਪਰ ਸਿੰਘਾਂ ਨੂੰ ਭੀ ਬੇ ਓੜਕੀਆਂ ਸਖਤੀਆਂ ਦਾ ਸਾਹਮਣਾ ਕਰਨਾ ਪਿਆ ਸੀ । ਪੁਰਾਤਨ ਇਤਿਹਾਸ ਆਪਣੀਆਂ ਬੜੀਆਂ ਪੈੜਾਂ ਛੱਡ ਜਾਂਦੇ ਨੇ । ਉਹਨਾਂ ਨੂੰ ਵਾਚਕੇ ਹਾਰਾਂ ਜਿੱਤਾਂ ਦੇ ਬੇਅੰਤ ਨੁਸਖੇ ਪ੍ਰਾਪਤ ਹੋ ਸਕਦੇ ਨੇ, ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅਨੇਕਾਂ ਇਤਿਹਾਸਕ ਇਸ਼ਾਰੇ ਮਿਲਦੇ ਨੇ। ਇਕ ਕੁਕਰਮ ਕਰਕੇ ਇੰਦਰ ਜਿਹਾ ਦੇਵਤਿਆਂ ਦਾ ਬਾਦਸ਼ਾਹ ਵੀ ਰੋਂਦਾ ਹੈ, ਆਪ ਤੋਂ ਪ੍ਰਬਲ ਪੁਰਸ਼ ਨਾਲ ਟੱਕਰ ਲੈ ਕੇ ਪ੍ਰਸਰਾਮ ਨੂੰ ਰੋਣਾ ਪਿਆ ਸੀ । ਸ਼ਰਾਬ ਜਿਹੀ ਬਲਾ ਦੇ ਨਸ਼ੇ ਵਿਚ ਭੁੱਲ ਕਰਕੇ ਅਜੈ ਰਾਜੇ ਨੂੰ ਘੋੜਿਆਂ ਦੀ ਲਿੱਦ ਖਾਣੀ ਪਈ ਸੀ । ਗੁਰੂ ਜੀ ਕਹਿੰਦੇ ਹਨ ਭਾਈ ਪਾਠਕੋ ! ਖਬਰਦਾਰ ਹੋਵੋ ਭੁਲ ਕਰਨ ਤੋਂ ਬਚੋ ਨਹੀਂ ਤਾਂ ਦਰਗਾਹ ਵਿਚ ਇਸ ਤਰ੍ਹਾਂ ਸਜਾ ਮਿਲਦੀ ਹੈ । ਰਾਮ ਚੰਦ੍ਰ ਜਿਹੇ ਅੰਸਾ ਅਵਤਾਰ ਨੂੰ ਵੀ ਰੋਣਾ ਪਿਆ ਸੀ । ਜਦੋਂ ਉਸ ਨੂੰ ਸੀਤਾ ਤੇ ਲਛਮਣ ਦੇ ਵਿਛੋੜੇ ਦਾ ਦੰਡ ਮਿਲਿਆ ਸੀ । ਦਸ ਸਿਰਾਂ ਵਾਲੇ ਨੂੰ ਵੀ ਲੰਕਾ ਜਿਹੀ ਸਵਰਨ ਪੁਰੀ ਲੰਕਾ ਗਵਾਉਣੀ ਪਈ ਸੀ ਪਰਾਈ ਇਸਤਰੀ ਦੇ ਦੋਸ਼ ਵਿਚ ਜਿਹੜੀ ਉਸ ਹੰਕਾਰ ਵਿਚ ਆ ਕੇ ਲਲਕਾਰ ਕੇ ਚੁੱਕ ਲਿਆਂਦੀ ਸੀ । ਜੂਏ ਜਿਹੀ ਭੈੜੀ ਕਰਤੂਤ ਦੇ ਬਦਲੇ ਜਦੋਂ ਪਾਂਡੋ ਜਾ ਕੇ ਬ੍ਰਾਟ ਰਾਜੇ ਕੋਲ ਨੌਕਰ ਹੋ ਗਏ ਸਨ ਉਸ ਅਵਸਥਾ ਨੂੰ ਤੱਕ ਕੇ ਫੇਰ ਪਾਂਡੋ ਵੀ ਰੋਂਦੇ ਰਹੇ ਸਨ, ਭਾਵੇਂ ਲੋਕ ਨਾਯਕ ਕ੍ਰਿਸਨ ਜਿਹੇ ਸਵਾਮੀ ਉਹਨਾਂ ਦੇ ਅੰਗ ਸੰਗ ਰਹਿੰਦਾ ਸੀ ਪਰ ਜੂਏ ਦੀ ਕੀਤੀ ਕਾਰ ਦਾ ਫਲ ਨਹੀਂ ਰੋਕ ਸਕਿਆ । ਜਨੇਮੇਜੇ ਜਿਹੇ ਨੀਤੀਵਾਨ ਤੇ ਜਿਸ ਨੂੰ ਬੇਦ ਬਿਆਸ ਨੇ ਅਗਾਊ ਚੈਲੰਜ ਵੀ ਕਰ ਦਿੱਤਾ ਸੀ । ਪਰ ੧੮ ਬ੍ਰਾਹਮਣਾਂ ਨੂੰ ਕਤਲ ਕਰਕੇ ਉਸ ਕੀਤੇ ਕਰਮ ਦੇ ਦੋਸ਼ ਤੋਂ ਨਾ ਬਚ, ਇਕ ਕੁਕਰਮ ਕਰਕੇ ਪਾਪੀ ਹੋ ਗਿਆ ਸੀ । ਬਡੇ ਸੇਖ ਮੁਸੇ ਜਿਹੇ ਮੁਸਾਯਕ ਅਤੇ ਪੀਰ ਵੀ ਆਪਣੀਆਂ ਗਲਤੀਆਂ ਕਾਰਨ ਦੰਡ ਤੋਂ ਨਾ ਬਚਕੇ ਅੰਤ ਰੋਂਦੇ ਰਹੇ ਹਨ । ਇਸ ਵਾਸਤੇ ਗੁਰਦੇਵ ਜੀ ਕਹਿੰਦੇ ਹਨ ਕਿ ਭਾਈ ਇਸ ਮਾਯਕ ਖੁਮਾਰੀ ਤੋਂ ਬੇਦਾਰ ਹੋ ਜਾਹ ਦੇਖੀਂ ਕਿਤੇ ਅੰਤ ਸਮੇਂ ਦੁਖ ਦੀ ਭੀੜ ਵਿਚ ਫਸ ਜਾਵੇਂ । ਬੜੇ ਬੜੇ ਰਾਜੇ ਗੋਪੀਚੰਦ ਭਰਥਰੀ ਜਿਹੇ ਕੰਨ ਪੜਾਕੇ ਜੋਗੀ ਤਾਂ ਹੋ ਗਏ ਪਰ ਉਹਨਾ ਨੂੰ ਭਿਖਿਆ ਮੰਗਣੀ ਕਿਤਨੀ ਅਉਖੀ ਸੀ ਜਦੋਂ ਉਹ ਭਿਛਾ ਮੰਗਦੇ ਸਨ ਤਾਂ ਉਹਨਾਂ ਦਾ ਦਿਲ ਰੋਂਦਾ ਸੀ । ਕੰਜੂਸ ਲੋਕ ਧੰਨ ਦਾ ਲਾਭ ਤਾਂ ਲੈ ਨਹੀਂ ਸਕਦੇ ਪਰ ਧੰਨ ਕਮਾਉਣ ਲਈ ਬੜੇ ਔਖੇ ਤੋਂ ਔਖੇ ਕੰਮ ਕਰਦੇ ਹਨ । ਅਨਪੜ੍ਹ ਤੇ ਗਿਆਨ ਤੋਂ ਹੀਣੇ ਪੰਡਿਤਾਂ ਨੂੰ ਕੋਈ ਨਹੀਂ ਪੁੱਛਦਾ ਇਸ ਲਈ ਪਛੋਤਾਂਦੇ ਹੀ ਮਰ ਜਾਂਦੇ ਨੇ । ਜਿਸ ਜਵਾਨ ਇਸਤਰੀ ਦਾ ਪਤੀ ਮਰ ਜਾਏ ਜਾਂ ਕਿਧਰੇ ਅਣਦਸੇ ਥਾਂ ਚਲਾ ਜਾਵੇ ਤਾਂ ਉਸਦੇ ਮਨ ਦੀ ਦਸ਼ਾ ਉਹੀ ਜਾਣ ਸਕਦੀ ਹੈ । ਇਹ ਸੰਪੂਰਨ ਸ਼ਬਦ ਅੰਗ ੯੫੩ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਚੇਤਾਵਨੀ ਦੇ ਤੌਰ ਪਰ ਦਿੱਤਾ ਹੈ ਜਿਸਦਾ ਖਾਲਸਾ ਦਸਮ ਗ੍ਰੰਥ ਵਿਚ ਸ੍ਰੀ ਦਸਵੇਂ ਨਾਨਕ ਨੇ ਕੀਤਾ ਹੈ ਕਿਹੜੀ ਟੂਕ ਹੈ ਜਿਸਦਾ ਚਿਹਰਾ ਸ੍ਰੀ ਦਸਮੇਸ਼ ਜੀ ਨੇ ਸੰਪੂਰਨ ਨਹੀਂ ਵਿਖਾਇਆ । ਜਿਸਦਾ ਅੰਤ ਵਿਚ ਪੈਸਲਾ ਕੀਤਾ ਹੈ ਕਿ ਜਿਤਕੇ ਉਹੀ ਜਾਂਦੇ ਨੇ ਜੋ ਵਿਕਾਰਾਂ ਤੇ ਭੁੱਲਾਂ ਤੋਂ ਮੂੰਹ ਮੋੜਕੇ ਨਾਮ ਨੂੰ ਮੰਨਦੇ ਹਨ : ਬਚਨ ਹੈ —

*ਮੰਨੇ ਨਾਉ ਸੋਈ ਜਿਣਿ ਜਾਇ ॥ ਅਉਰੀ ਕਰਮ ਨ ਲੇਖੈ ਲਾਇ ॥*

ਅਵਤਾਰ ਵਾਦ ਦਾ ਲੇਖਕ ਪੰਨਾ ੧੦ ਤੇ ਲਿਖਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਬਾਣੀ ਜਿਸਨੂੰ ਗੁਰੂ ਦੀ ਪਦਵੀ ਹਾਸਲ ਹੈ ☛

ਦੋਹਰਾ ॥ [੧]ਸਹਰ ਸਰੋਹੀ ਕੇ ਬਿਖੈ ਬਿਕ੍ਰਤ ਕਰਨ ਇਕ ਰਾਇ ॥ [੨]ਬੀਰ ਬਡੋ
ਬਾਂਕੋ ਰਥੀ ਰਾਖਤ ਸਭ ਕੋ ਭਾਇ ॥੧॥ ਚੌਪਈ ॥ [੩]ਅਬਲਾ ਦੇ ਰਾਨੀ ਤਾ
ਕੇ ਘਰ ॥ [੪]ਅਧਿਕ ਪੰਡਿਤਾ ਸਕਲ ਹੁਨਰ ਕਰਿ ॥ [੫]ਬੀਰਮ ਦੇਵ ਪੁੱਤ੍ਰ ਤਿਹੱ
ਜਾਯੋ॥ [੬]ਤੇਜਵਾਨ ਬਲਵਾਨ ਸੁਹਾਯੋ ॥੨॥ [੭]ਤਾ ਕੀ ਜਾਤ ਨ ਪ੍ਰਭਾ ਬਖਾਨੀ॥
[੮]ਰੂਪ ਅਨੰਗ ਧਰਯੋ ਹੈ ਜਾਨੀ ॥ [੯]ਕਹੱ ਲਗਿ ਪ੍ਰਭਾ ਕਰੈ ਕਵਨੈ ਕਬਿ ॥
[੧੦]ਨਿਰਖਿ ਸੂਰ ਸਸਿ ਰਹਤ ਇੰਦ੍ਰ ਦਬਿ ॥੩॥ [੧੧]ਛੈਲ ਛਬੀਲੋ ਕੁਅਰ ਅਪਾਰਾ॥
[੧੨]ਆਪੁ ਘੜਾ ਜਾਨੁਕ ਕਰਤਾਰਾ ॥ [੧੩]ਕਨਕ ਅਵਟਿ ਸਾਚੇ ਜਨ ਢਾਰਯੋ ॥
[੧੪]ਰੀਝਿ ਰਹਿਤ ਜਿਨ ਬ੍ਰਹਮ ਸਵਾਰਯੋ ॥੪॥ [੧੫]ਨੈਨ ਫਬਤ ਮ੍ਰਿਗ ਸੇ ਕਜਰਾਰੇ॥
[੧੬]ਕੇਸ ਜਾਲ ਜਨੁ ਫਾਂਸ ਸਵਾਰੇ ॥ [੧੭]ਜਾ ਕੇ ਪਰੈ ਗਰੇ; ਸੋਈ ਜਾਨੈ ॥ [੧੮]ਬਿਨੁ
ਬੂਝੇ ਕੋਈ ਕਹਾ ਪਛਾਨੈ ॥੫॥ [੧੯]ਜੇਤਿਕ ਦੇਤ ਪ੍ਰਭਾ ਸਭਹੀ ਕਬਿ ॥ [੨੦]ਤੇਤਿਕ
ਹੁਤੀ ਤਵਨ ਭੀਤਰਿ ਛਬਿ॥ [੨੧]ਪੁਰਖ ਨਾਰਿ ਚਿਤਵਤ ਜੋ ਤਾਂਹਿ ॥ [੨੨]ਕਛੂ
ਨ ਸੰਭਾਰ ਰਹਤ ਤਬ ਵਾਹਿ ॥੬॥ [੨੩]ਚੰਚਰੀਟ ਦੁਤਿ ਦੇਖਿ ਬਿਕਾਨੇ ॥ [੨੪]ਭਵਰ
ਆਜੁ ਲਗਿ ਫਿਰਤਿ ਦਿਵਾਨੇ ॥ [੨੫]ਮਹਾਦੇਵ; ਤੇ ਨੈਕ ਨਿਹਾਰੇ ॥ [੨੬]ਅਬ ਲਗਿ
ਬਨ ਮੈਂ ਬਸਤ ਉਘਾਰੇ ॥੭॥ ਅੜਿੱਲ ॥ [੨੭]ਚਤੁਰਾਨਨ ਮੁਖ ਚਤੁਰ ਲਖਿ ਯਾਹੀ
ਤੇ ਕਰੈਂ॥ [੨੮]ਸਿਖਿ ਬਾਹਨ ਖਟ ਬਦਨ ਸੁ ਯਾਹੀ ਤੇ ਧਰੈਂ ॥ [੨੯]ਪੰਚਾਨਨ ਯਾਤੇ
ਸਿਵ ਭਏ ਬਚਾਰਿ ਕਰਿ ॥ [੩੦]ਹੋ ਸਹਸਾਨਨਹੁ ਨ ਸਕਾ ਪ੍ਰਭਾ ਕੋ ਸਿੰਧੁ ਤਰਿ ॥੮॥
ਚੌਪਈ ॥ [੩੧]ਜੇ ਅਬਲਾ ਤਿਹ ਰੂਪ ਨਿਹਾਰਤ॥ [੩੨]ਲਾਜ ਸਾਜ ਧਨ ਧਾਮ
ਬਿਸਾਰਤ॥ [੩੩]ਮਨ ਮੈ ਰਹਤ ਮਗਨ ਹ੍ਵੈ ਨਾਰੀ ॥ [੩੪]ਜਾਨੁ ਬਿਸਿਖ ਤਨ ਮ੍ਰਿਗੀ
ਪ੍ਰਹਾਰੀ ॥੯॥ [੩੫]ਸਾਹਜੈਨ ਅੱਲਾਵਦੀਨ ਜਹੱ ॥ [੩੬]ਆਯੋ ਕੁਅਰ ਰਹਨ ਚਾਕਰ
ਤਹ ॥ [੩੭]ਫੂਲਮਤੀ ਹਜਰਤਿ ਕੀ ਨਾਰੀ ॥ [੩੮]ਤਾ ਕੇ ਗ੍ਰਿਹ ਇਕ ਭਈ
ਕੁਮਾਰੀ॥੧੦॥ [੩੯]ਸ੍ਰੀ ਦਿਮਾਗ ਰੋਸਨ ਵਹ ਬਾਰੀ ॥ [੪੦]ਜਨੁ ਰਤਿ ਪਤਿ ਤੇ
ਭਈ ਕੁਮਾਰੀ ॥ [੪੧]ਜਨੁਕ ਚੀਰਿ ਚੰਦ੍ਰਮਾ ਬਨਾਈ॥ [੪੨]ਤਾਹੀ ਤੇ ਤਾ ਮੈ
ਅਤਿਤਾਈ॥੧੧॥ [੪੩]ਬੀਰਮ ਦੇ ਮੁਜਰਾ ਕਹੱ ਆਯੋ॥ [੪੪]ਅਸਾਹੁ ਸੁਤਾ ਕੋ ਹ੍ਰਿਦੈ
ਚੁਰਾਯੋ ॥ [੪੫]ਅਨਿਕ ਜਤਨ ਅਬਲਾ ਕਰਿ ਹਾਰੀ॥ [੪੬]ਕੈਸਿਹੁ ਮਿਲਾ ਨ ਪ੍ਰੀਤਮ
ਪਯਾਰੀ ॥੧੨॥ [੪੭]ਕਾਮਾਤੁਰ ਭੀ ਅਧਿਕ ਬਿਗਮ ਜਬ ॥ [੪੮]ਪਿਤਾ ਪਾਸ ਤਜਿ
ਲਾਜ ਕਹੀ ਤਬ ॥ [੪੯]ਕੈ ਬਾਬੁਲ ਗ੍ਰਿਹ ਗੋਰਿ ਖੁਦਾਓ ॥ [੫੦]ਕੈ ਬੀਰਮ ਦੇ
ਮੁਹਿ ਬਰ ਦਯਾਓ ॥੧੩॥ [੫੧]ਭਲੀ ਭਲੀ ਤਬ ਸਾਹ ਉਚਾਰੀ ॥ [੫੨]ਮੁਸਲਮਾਨ
ਬੀਰਮ ਕਰ ਪਯਾਰੀ ॥ [੫੩]ਬਹੁਰਿ ਤਾਹਿ ਤੁਮ ਕਰੌਂ ਨਿਕਾਹਾ॥ [੫੪]ਜਿਹ

1. ਆਹ ਉਦਾਹਰਣਾਂ ਹਨ ਸ੍ਰੀ ਦਸਮੇਸ਼ ਸਾਗਰ ਜੀ ਦੀ ਮੂੰਹ ਬੋਲਦੀ ਤਸਵੀਰ ਕਿਹੜਾ ਕਵੀ ਹੈ ਇਹਨਾਂ ਅਲੰਕਾਰਾਂ ਦੀ ਘਾੜਤ ਘੜਨ ਵਾਲਾ। ਪਰ ਹੀਰੇ ਮੋਤੀ ਬਿਖਰੇ ਪਏ ਹਨ ਸਾਡੇ ਰਾਹ ਦੇ ਵਿਚ ਜੇ ਸਾਡੇ ਕੋਲ ਪਰਖ ਅੱਖਾਂ ਨਹੀਂ ਤਾਂ ਅਸੀਂ ਅੰਧਿਆਂ ਦੇ ਤੁਲ ਹੀ ਹੋਵਾਂਗੇ - ਕਬੀਰ ਜੀ ਕਹਿੰਦੇ ਹਨ।
*ਮਾਰਗਿ ਮੋਤੀ ਬੀਖਰੇ ਅੰਧਾ ਨਿਕਸਿਓ ਆਇ ॥ ਜੋਤਿ ਬਿਨਾ ਜਗਦੀਸ ਕੀ ਜਗਤੁ ਉਲੰਘੇ ਜਾਇ ॥੧੧੪॥ਅੰਗ ੧੩੭੦॥*

☚ ਅਤੇ ਇਸਤੋਂ ਬਾਹਰੀ ਉਪ ਬਾਣੀ (ਜੋ ਸਿੱਖਾਂ ਲਈ ਸਤਿਕਾਰ ਯੋਗ ਹੈ) ਵਿਚ ਬਹੁਤ ਅੰਤਰਾ ਹੈ। ਇਹ ਅੰਤਰਾ ਉਸੇ ਤਰ੍ਹਾਂ ਦੇ ਅੰਤਰੇ ਨਾਲ ਮੇਲ ਖਾਂਦਾ ਹੈ, ਜਿਵੇਂ ਗੁਰੂ ਹਰ ਗੋਬਿੰਦ ਸਾਹਿਬ ਜੀ ਨੇ ਗੁਰੂ ਹੁੰਦਿਆਂ ਬਾਬਾ ਬੁੱਢਾ ਜੀ ਦੇ ਚਰਨ ਫੜੇ ਪਰ ਬਾਬਾ ਬੁੱਢਾ ਜੀ ਕਦੇ ਵੀ ਗੁਰੂ ਨਹੀਂ ਮੰਨੇ ਗਏ। ਇਸ ਕਿਤਾਬਚੇ ਦੇ ਸਾਰੇ ਅੰਸ ਤਾਂ ਇਥੇ ਦੇਣੇ ਸੰਭਵ ਨਹੀਂ। ਤਾਂ ਬੀ ਪੰ: ੧੧ ਤੇ ਲਿਖਦਾ ਹੈ ਕਿ ਜਿਹੜਾ ਉਪਲਬਧ ਗ੍ਰੰਥ ਦਸਮ ਗ੍ਰੰਥ ਦੇ ਨਾਮ ਹੇਠਾਂ ਪ੍ਰਚੱਲਤ ਹੋ ਗਿਆ ਹੈ ਇਸ ਨੂੰ ਗੁਰਿਆਈ ਦਿੱਤੇ ਜਾਣ ਬਾਰੇ ਸਿੱਖ ਇਤਿਹਾਸ ਜਾਂ ਸਿੱਖ ਪਰੰਪਰਾ ਵਿਚ ਨਾਮ ਨਿਸ਼ਾਨ ਤੱਕ ਨਹੀਂ। ਸਗਵੇਂ ਗੁਰਿਆਈ ਦੀ ਪਦਵੀ ਤਾਂ ਕਿਧਰੇ ਰਹੀ ਇਸ ਗ੍ਰੰਥ ਦੇ ਬਣਨ ਦਾ ਇਤਿਹਾਸ, ਇਸ ਵਿਚ ਸ਼ਾਮਲ ਲਿਖਤੀ ਸਮੱਗਰੀ ਅਤੇ ਇਸਦੀ ਬਣਤਰ ਸਭ ਸਪੱਸ਼ਟ ਕਰਦੀਆਂ ਹਨ ਕਿ ਦਸਵੇਂ ਪਾਤਸ਼ਾਹ ਦੇ ਸਮੇਂ ਵਾਲਾ ਉਪਲਬਧ ਗ੍ਰੰਥ ਇਕ ਸਰੂਪ ਹੈ ਤੇ ਇਕ ਇਕਾਈ ਗ੍ਰੰਥ ਵੀ ਨਹੀਂ ਸੀ। - ਜਿਸ ਲਿਖਤ ਤੋਂ ਸਾਬਤ ਹੁੰਦਾ ਹੈ ਕਿ ਲੇਖਕ ਸ੍ਰੀ ਗੁਰੂ ਦਸਮ ਗ੍ਰੰਥ ਨੂੰ ਇਕ ਇਕਾਈ ਕਰਕੇ ਜਾਂ ਉਸ ਦੇ ਤੁਲ ਵੀ ਨਹੀਂ ਮੰਨਦਾ। ਜਦਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਪੰਚਮ ਨਾਨਕ ਦੀ ਚਾੜ੍ਹੀ ਬਾਣੀ ਭਾਵੇਂ ਕਿਸੇ ਵੀ ਸੰਤ ਭਗਤ ਜਾਂ ਸੂਫੀ ਦੀ ਬਾਣੀ ਹੈ ਉਸ ਨੂੰ ਅਸੀਂ ਗੁਰੂ ਕਰਕੇ ਮੰਨਦੇ ਹਾਂ, ਕੀ ਦਸਮੇਸ਼ ਜੀ ਗੁਰੂ ਦੀ ਪਦਵੀ ਤੇ ਸ਼ਸ਼ੋਬਤ ਨਹੀਂ ? ਕੀ ਗੁਰੂ ਨਾਨਕ ਗੁਰੂ ਅਰਜਨ ਦੇਵ ਤੇ ਗੁਰੂ ਗੋਬਿੰਦ ਸਿੰਘ ਜੀ ਵਿਚ ਅੰਤਰਾ ਜਾਂ ਮਤਭੇਦ ਹਨ, ਜੇ ਸ੍ਰੀ ਦਸਮੇਂ ਨਾਨਕ ਦੀ ਬਾਣੀ ਇਤਨੀ ਘਟੀਆ ਹੈ ਤਾਂ ਇਸਨੂੰ ਨਿਤਨੇਮ ਵਿਚ ਕਿਉਂ ਲਿਆ ਗਿਆ ? ਜੇ ਇਸਦਾ ਇਤਿਹਾਸ ਹੀ ਕਿਤੇ ਨਹੀਂ ਤਾਂ ਲੇਖਕ ਦੱਸਣ ਦੀ ਖੇਚਲ ਕਰੇ ਕਿ ੧੬੯੯ ਦੀ ਵਿਸਾਖੀ ਸਮੇਂ ਨਿਤਨੇਮ ਦੀਆਂ ਬਾਣੀਆਂ ਵਿਚੋਂ ੩ ਬਾਣੀਆਂ ਜਾਪੁ, ਤੇ ਸਵੈਯੇ ਅਤੇ ਚੌਪਈ ਸਾਹਿਬ ਕਿਥੋਂ ਆ ਗਈਆਂ ? ਸ਼ਰਮ ਆਉਣੀ ਚਾਹੀਦੀ ਹੈ ਇਹੋ ਜਿਹੇ ਲਿਖਾਰੀਆਂ ਨੂੰ ਆਪਣੀ ਕਲਮ ਤੇ ਕੀ ਗੁਰੂ ਗੋਬਿੰਦ ਸਿੰਘ ਜੀ ਗੁਰੂ ਨਹੀਂ ਥੇ ਜੇ ਥੇ ਤਾਂ ਉਹਨਾਂ ਨੂੰ ਦਸਮ ਗੁਰੂ ਕਹਿਣਾ ਗੁਨਾਹ ਹੈ ਜਿਸ ਦਾ ਭਾਵਅਰਥ ਹੈ ਕਿ ਸ੍ਰੀ ਦਸਮ ਗੁਰੂ ਦਾ ਲਿਖਿਆ ਅਰਥਾਤ ਉਚਰਿਆ ਗ੍ਰੰਥ ਸਾਹਿਬ ਜੇ ਅਸੀਂ ਦਸਮ ਗੁਰੂ ਨੂੰ ਗੁਰੂ ਮੰਨਦੇ ਹਾਂ ਤਾਂ ਉਹਨਾਂ ਦੀ ਬਾਣੀ ਦਾ ਅਪਮਾਨ ਗੁਰੂ ਗੋਬਿੰਦ ਸਿੰਘ ਜੀ ਤੇ ਗੁਰੂ ਹੋਣ ਤੋਂ ਇਨਕਾਰ ਹੈ। ਆਪਣੇ ਗੁਰੂ ਲਈ ਇਤਨੇ ਘਟੀਆਂ ਸ਼ਬਦ ਵਰਤਣ ਵਾਲੇ ਵੀ ਆਪ ਨੂੰ ਗੁਰੂ ਗੋਬਿੰਦ ਸਿੰਘ ਦੇ ਸਿੱਖ ਕਹਾਂਦੇ ਹਨ। ਦਸਮ ਗ੍ਰੰਥ ਬਾਰੇ ਸੰਖੇਪ ਜਾਣਕਾਰੀ ਨੰ: ੬੪ ਸਿੱਖ ਮਿਸ਼ਨਰੀ ਕਾਲਜ (ਰਜਿ:) ਦੇ ਪੰਨਾ ੮ ਤੇ - ਸੰਨ ੧੯੦੨ ਈ: ਵਿਚ ਭਾਈ ਬਿਸ਼ਨ ਸਿੰਘ☛

੧. ਦੋਹਰਾ ॥ ਸਰੋਹੀ ਸ਼ਹਿਰ ਦੇ ਵਿਚ ਬਿਕ੍ਰਤ ਕਰਨ ਇਕ ਰਾਜਾ ਸੀ ।
੨. ਜੋ ਬੜਾ ਬਾਂਕਾ ਸੂਰਮਾ ਬਲਬੀਰ ਸੀ ਜਿਸ ਨੂੰ ਮਹਾਂ ਰਥੀ ਕਿਹਾ ਜਾਂਦਾ ਸੀ-ਸਭ ਦੇ ਨਾਲ ਬਣਾ ਕੇ ਰੱਖਦਾ ਸੀ ॥੧॥
੩. ਚੌਪਈ ॥ ਅਬਲਾ ਦੇ ਉਸ ਦੇ ਘਰ ਰਾਣੀ ਸੀ ।
੪. ਜੋ ਸਾਰੇ ਹੁਨਰਾਂ ਵਿਚ ਪ੍ਰਬੀਨ ਸੀ ।
੫. ਉਸਨੇ ਬੀਰਮ ਦੇਵ ਪੁੱਤ੍ਰ ਨੂੰ ਜਨਮ ਦਿੱਤਾ ।
੬. ਜੋ ਬੜਾ ਹੋ ਕੇ ਜਵਾਨ ਤੇ ਬਲਵਾਨ ਸੁਭਾਇਮਾਨ ਹੋਇਆ ॥੨॥
੭. ਉਸਦੀ ਸੋਭਾ ਕਹੀ ਨਹੀਂ ਜਾਂਦੀ ।
੮. ਜਿਸ ਵੇਲੇ ਉਸਦਾ ਰੂਪ ਨਿਖਰਿਆ ਤੇ ਕਾਮ ਨੇ ਆਪਣਾ ਜਾਣੂ ਬਣਾ ਲਿਆ ।
੯. ਕੋਈ ਕਵੀ ਕਿਥੋਂ ਤੱਕ ਉਸਦੀ ਸੋਭਾ ਬਿਆਨ ਕਰੇ ।
੧੦. ਉਸਨੂੰ ਵੇਖ ਕੇ ਸੂਰਜ, ਚੰਦ ਤੇ ਇੰਦ੍ਰ ਵੀ ਦੰਦਾਂ ਵਿਚ ਜੀਭ ਦੱਬ ਲੈਂਦੇ ਸਨ ਭਾਵ ਮਾਤ ਪੈ ਜਾਂਦੇ ਸਨ ॥੩॥
੧੧. ਰਾਜ ਕੁਮਾਰ ਬਹੁਤ ਹੀ ਸੁੰਦਰ ਪ੍ਰਭਾਵਿਸ਼ਾਲੀ ਸੀ ।
੧੨. ਜਾਣੋਂ ਕਰਤਾਰ ਨੇ ਆਪ ਘੜਿਆ ਹੈ ।
੧੩. ਜਿਵੇਂ ਸੋਨਾ ਢਾਲ ਕੇ ਸੰਚੇ ਵਿਚ ਭਰਿਆ ਹੈ ।
੧੪. ਜਿਸ ਬ੍ਰਹਮਾਂ ਨੇ ਉਸ ਨੂੰ ਸਵਾਰਿਆ ਸੀ ਉਹ ਵੀ ਉਸ ਨੂੰ ਵੇਖ ਕੇ ਪ੍ਰਸੰਨ ਹੁੰਦਾ ਸੀ ॥੪॥
੧੫. ਮਿਰਗ ਜਿਹੇ ਕਾਲੇ ਨੇਤ੍ਰ ਸੋਭਦੇ ਸਨ ।
੧੬. ਕੇਸ ਐਉਂ ਸਨ ਜਾਣੋ ਫਾਂਸੀ ਬਣਾਈ ਹੋਈ ਹੈ ।
੧੭. ਪਰ ਜਿਸਦੇ ਕੋਈ ਗੱਲ-ਗਲ਼ੇ ਪੈਂਦੀ ਹੈ ਉਹਦਾ ਦੁਖ ਸੁੱਖ ਤਾਂ ਉਹੀ ਜਾਣਦਾ ਹੈ ।
੧੮. ਬਿਨਾਂ ਸਮਝੇ ਕਿਸੇ ਨੂੰ ਕੀ ਪਹਿਚਾਣ ਹੈ ? ॥੫॥
੧੯. ਜੇਕਰ ਕਵੀ ਉਸ ਦੀ ਸਾਰੀ ਛਬਿ ਲਿਖੇ ।
੨੦. ਹੇ ਪਰੀ ਪੂਰਨ ਪ੍ਰਮਾਤਮਾ! ਉਸ ਸਾਰੀ ਛਬਿ 'ਚ ਤੂੰ ਹੀ ਬਿਰਾਜਮਾਨ ਹੈਂ ।
੨੧. ਜਿਹੜਾ ਵੀ ਪੁਰਖ ਜਾਂ ਇਸਤ੍ਰੀ ਬੀਰਮ ਦੇਵ ਨੂੰ ਵੇਖਦਾ ਸੀ ।
੨੨. ਉਸ ਨੂੰ ਆਪਣੀ ਕੋਈ ਵੀ ਸੰਭਾਲ ਨਹੀਂ ਸੀ ਰਹਿੰਦੀ ॥੬॥
੨੩. ਮਿਮੋਲੇ ਵੀ ਉਸਦੀ ਛਬਿ ਵੇਖ ਕੇ ਵਿਕ ਗਏ ।
੨੪. ਭਉਰੇ ਹੁਣ ਤਕ ਸ਼ੁਦਾਈ ਹੋਏ ਫਿਰਦੇ ਨੇ ।
੨੫. ਜਦੋਂ ਮਹਾਂਦੇਵ ਨੇ ਥੋੜਾ ਜਿਹਾ ਵੇਖਿਆ ।
੨੬. ਹੁਣ ਤਕ ਜੰਗਲਾਂ ਵਿਚ ਉਜੜਿਆ ਫਿਰਦਾ ਹੈ ਨੰਗੇ ਪਿੰਡੇ ॥੭॥
੨੭. ਅੜਿੱਲ ॥ ਬ੍ਰਹਮਾਂ ਨੇ ਚਾਰ ਮੁਖ ਇਸੇ ਨੂੰ ਦੇਖਣ ਵਾਸਤੇ ਕਰੇ ਨੇਂ ।
੨੮. ਗਣੇਸ਼ ਦੇ ਪੁੱਤ੍ਰ ਕਾਰਤਕ ਨੇ ੬ ਮੁਖ ਇਸੇ ਲਈ ਕੀਤੇ ਹਨ ।
੨੯. ਇਹੀ ਵਿਚਾਰ ਕਰਕੇ ਸ਼ਿਵ ਜੀ ਵੈਰਾਗੀ ਹੋ ਗਏ ਪੰਜ ਮੂੰਹ ਬਣਾ ਕੇ ।
੩੦. ਇਸੇ ਪ੍ਰਭਾ ਨੂੰ ਤੱਕ ਕੇ ਸ਼ੇਸ਼ ਨਾਗ ਸਿੰਧ ਸਾਰਾਗਤ ਵਿਚ ਪਿਆ ਹੈ ਸਾਗਰ ਤਰ ਕੇ ਬਾਹਰ ਨਹੀਂ ਆਉਂਦਾ ॥੮॥
੩੧. ਚੌਪਈ ॥ ਜਿਹੜੀ ਇਸਤ੍ਰੀ ਉਸਦਾ ਰੂਪ ਵੇਖ ਲੈਂਦੀ ।
੩੨. ਲਾਜ ਸੂਮ ਦੇ ਅੰਗ ਧੰਨ ਤੇ ਘਰ ਭੁੱਲ ਜਾਂਦੀ ਤੇ ਉਹ
੩੩. ਇਸਤ੍ਰੀ ਮਨ ਦੇ ਵਿਚ ਮਸਤ ਹੋ ਜਾਂਦੀ ।
੩੪. ਜਾਣੋਂ ਕਿਸੇ ਮ੍ਰਿਗੀ ਦੇ ਤਨ ਵਿਚ ਤੀਰ ਮਾਰ ਕੇ ਮਾਰ ਦਿੱਤੀ ॥੯॥
੩੫. ਜੈਨ ਸ਼ਾਹ ਆਲਾਵਲ ਦੀਨ ਜਿਥੇ ਰਹਿੰਦਾ ਸੀ ।
੩੬. ਬੀਰਮ ਦੇਵ ਉਸ ਦੇ ਪਾਸ ਨੌਕਰੀ ਕਰਨ ਵਾਸਤੇ ਆ ਗਿਆ ।
੩੭. ਬਾਦਸ਼ਾਹ (ਹਜਰਤ) ਦੀ ਫੂਲਮਤੀ ਰਾਣੀ ਸੀ ।
੩੮. ਉਸਦੇ ਘਰ ਇਕ ਪੁਤ੍ਰੀ ਸੀ ॥੧੦॥
੩੯. ਜਿਸ ਦਾ ਨਾਮ ਸ੍ਰੀ ਦਿਮਾਗ ਰੋਸ਼ਨ ਸੀ ।
੪੦. ਜੋ ਅਜੇ ਜਾਣੇ ਅਭੇਦਤਾ ਤੋਂ ਕੁਆਰੀ ਸੀ ਜਿਸਦਾ-
੪੧. ਹੁਸਨ ਐਓਂ ਸੀ ਜਿਵੇਂ ਚੰਦ ਨੂੰ ਚੀਰਕੇ ਬਣਾਈ ਹੋਵੇ ।
੪੨. ਉਸੇ ਥਾਂ ਤੇ ਮੁਜਰਾ ਵੇਖਣ ਲਈ ਆ ਗਈ ॥੧੧॥
੪੩. ਤੇ ਬੀਰਮ ਦੇਵ ਵੀ ਮੁਜਰਾ ਵੇਖਣ ਲਈ ਚਲਾ ਗਿਆ ।
੪੪. ਸਾਹ ਦੀ ਪੁਤ੍ਰੀ ਦਾ ਉਸਨੇ ਦਿਲ ਚੁਰਾ ਲਿਆ ।
੪੫. ਉਹ ਇਸਤ੍ਰੀ ਅਨੇਕ ਜਤਨ ਕਰ ਕਰਕੇ ਥੱਕ ਗਈ ।
੪੬. ਤੇ ਚਾਹੈ ਮੈ ਪਿਆਰੇ ਪ੍ਰੀਤਮ ਨੂੰ ਕਿਵੇਂ ਮਿਲਾ ਉਸਦੀ ਕਿਵੇਂ ਵੀ ਪੇਸ਼ ਨਾ ਗਈ ਭਾਵ ਮਿਲ ਨਾ ਸਕੀ ॥੧੨॥
੪੭. ਜਿਸ ਵੇਲੇ ਕਾਮਾਤਰ ਹੋ ਕੇ ਉਹ ਬਹੁਤ ਬੇਵਸ ਹੋ ਗਈ ਬੇਗਮ ।
੪੮. ਲਾਜ ਸ਼ਰਮ ਛੱਡ ਕੇ ਆਪਣੇ ਪਿਤਾ ਨੂੰ ਜਾ ਕੇ ਕਿਹਾ-
੪੯. ਕਿ ਐ ਪਿਤਾ! ਜਾਂ ਤਾਂ ਘਰ ਵਿਚ ਕਬਰ ਪੁਟਾ ਲਉ
੫੦. ਜਾਂ ਬੀਰਮ ਦੇਵ ਮੈਨੂੰ ਵਰ ਦੇ ਦਿਓ ।
੫੧. ਸ਼ਾਹ ਨੇ ਇਹ ਗੱਲ ਠੀਕ ਮੰਨ ਲਈ ਤੇ ਕਿਹਾ ਕਿ-
੫੨. ਪੁੱਤ੍ਰੀ ਪਹਿਲਾਂ ਬੀਰਮ ਦੇਵ ਨੂੰ ਦੀਨ ਵਿਚ ਲੈ ਆ ।
੫੩. ਫੇਰ ਤੂੰ ਉਸ ਨਾਲ ਨਿਕਾਹ ਕਰ ਲਵੀਂ ।
੫੪. ਜਿਸ -

---

☚ (ਸੰਗਰੂਰ) ਸਪੁੱਤਰ ਭਾਈ ਗੁਰਦਿਆਲ ਸਿੰਘ ਆਨੰਦਪੁਰੀ ਨੇ ਦਸਮ ਗ੍ਰੰਥ ਸਾਹਿਬ ਕਿਸਨੇ ਬਣਾਇਆ, ਨਾਮ ਦੀ ਇਕ ਛੋਟੀ ਜਿਹੀ ਪੋਥੀ ਲਿਖੀ । ਇਸ ਵਿਚ ਉਨ੍ਹਾਂ ਨੇ ਸੈਲੀ ਸੰਬੰਧੀ ਅਨੇਕ ਪ੍ਰਮਾਣ ਦੇ ਕੇ ਸੰਪੂਰਨ ਦਸਮ ਗ੍ਰੰਥ ਨੂੰ ਗੁਰੂ ਗੋਬਿੰਦ ਸਿੰਘ ਜੀ ਰਚਨਾ ਸਿੱਧ ਕਰਨ ਦਾ ਯਤਨ ਕੀਤਾ ਹੈ ਰਾਮ ਸ਼ਿਆਮ ਕਾਲ ਆਦਿ ਕਵੀ ਛਾਪ ਨੂੰ ਗੋਬਿੰਦ ਸ਼ਬਦ ਦਾ ਪ੍ਰਯਾਯ ਸਿੱਧ ਕਰਨ ਵਾਲੀ ਦਲੀਲ ਨੂੰ ਵੀ ਸ਼ਾਇਦ ਸਭ ਤੋਂ ਪਹਿਲਾਂ ਇਸੇ ਪੋਥੀ ਵਿਚ ਪੇਸ਼ ਕੀਤਾ ਗਿਆ ।

2. ਸੰਨ ੧੯੩੫ ਦੇ ਨੇੜੇ-ਤੇੜੇ ਭਾਈ ਸ਼ੇਰ ਸਿੰਘ (ਕਸ਼ਮੀਰ) ਨੇ ਵੀ ਦਸਮੇਸ਼ ਦਰਪਣ ਨਾਂ ਦੀ ਪੁਸਤਕ ਛਪਵਾਈ ਸੀ ਲੇਖਕ ਨੇ ਦਸਮ ਗ੍ਰੰਥ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਸਿੱਧ ਕਰਨ ਦਾ ਯਤਨ ਕੀਤਾ ।

3. ਮਾਸਕ ਪੱਤਰ ਅੰਮ੍ਰਿਤ ਦੇ ਸੰ: ੧੯੩੭ ਈ: ਦੇ ਕੁਝ ਅੰਕਾਂ ਵਿਚ ਡਾ: ਜਸਵੰਤ ਸਿੰਘ (ਲਖਨਊ) ਨੇ ਸ੍ਰੀ ਦਸਮ ਗ੍ਰੰਥ ਪੁਰ ਖੋਜ ਪੂਰਨ ਵਿਚਾਰ ਸਿਰਲੇਖ ਹੇਠਾਂ ਲੜੀ ਵਾਰ ਲੇਖ ਛਪਵਾਏ ਤੇ ਇਹ ਸਿੱਧ ਕਰਨ ਦਾ ਯਤਨ ਕੀਤਾ ਕਿ ਸਮੁੱਚਾ ਦਸਮ ਗ੍ਰੰਥ ਹੀ ਦਸਵੇਂ ਪਾਤਸ਼ਾਹ ਦਾ ਰਚਿਆ ਹੋਇਆ ਹੈ ।

4. (Granth) ਨਾਂ ਦਾ ਆਪਣਾ ਲੜੀਵਾਰ ਨਿਬੰਧ ਪ੍ਰਕਾਸ਼ਿਤ ਕਰਵਾਇਆ ਅਤੇ ਦਸਮ ਗ੍ਰੰਥ ਦੀਆਂ ਸਾਰੀਆਂ ਰਚਨਾਵਾਂ ਨੂੰ ਦਸਮ ਗੁਰੂ ਜੀ ਦੁਆਰਾ ਰਚਿਆ ਮੰਨਿਆ ਹੈ । ਲੇਖਕ ਨੇ ਰਾਮ ਸ਼ਿਆਮ ਆਦਿ ਕਵੀ ਛਾਪਾਂ ਨੂੰ (ਗੋਬਿੰਦ) ਸਬਦਿ ਦਾ ਪ੍ਰਯਾਯਵਾਚੀ ਸਿੱਧ ਕਰਨ ਦੀ ਕੋਸ਼ਿਸ਼ ਕੀਤੀ ਹੈ । ਸੰਨ ੧੯੫੫ ਈ: ਵਿਚ ਸਿੱਖ ਹਿਸਟਰੀ ਸੋਸਾਇਟੀ ਅੰਮ੍ਰਿਤਸਰ ਦੇ ਵਿਦਵਾਨ ਸ੍ਰ: ਰਣਧੀਰ ਸਿੰਘ ਨੇ (ਦਸਵੇਂ ਪਾਤਸ਼ਾਹ ਕੇ ਗ੍ਰੰਥ ਕਾ ਇਤਿਹਾਸ) ਨਾਂ ਦੀ ਪੁਸਤਕ ਲਿਖੀ, ਜਿਸ ਵਿਚ ਸਮੁੱਚੇ ਦਸਮ ਗ੍ਰੰਥ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਸਿੱਧ ਕਰਨ ਦਾ ਯਤਨ ਕੀਤਾ ।

5. ਬਾਰਿੰਗ ਕ੍ਰਿਸਚੀਅਨ ਕਾਲਿਜ, ਬਟਾਲਾ ਦੇ ਵਾਈਸ ਪ੍ਰਿੰਸੀਪਲ (ਡਾ; ਸੀ. ਐਚ.) ਲੋਹਲੀਨ (C. H. Loelin) ਨੂੰ ਸੰਨ ੧੯੫੮ ਈ: ਵਿਚ ਹਾਰਟ ਫੋਰਡ ਸੇਮਰੀ ਫਾਉਡੇਸ਼ਨ ਅਮਰੀਕਾ ਤੋਂ ਦਸਮ ਗੁਰੂ ਦਾ ਪਵਿੱਤਰ ਗਰੰਥ (The Holy Granth of the 10th Sovereish) ਵਿਸ਼ੇ ਉਤੇ ਖੋਜ ਪ੍ਰਬੰਧ ਲਿਖਣ ਉਤੇ ਪੀ. ਐਚ. ਡੀ. ਦੀ ਡਿਗਰੀ ਮਿਲੀ ਸੀ ।

6. ਸੰਨ - ੧੯੫੮ ਵਿਚ ਡਾ: ਧਰਮ ਪਾਲ ਆਸ਼ਟਾ ਨੇ (ਦੀ ਪੋਇਟ੍ਰੀ ਆਫ ਦੀ ਦਸਮ ਗ੍ਰੰਥ ਵਿਸ਼ੇ ਉਤੇ ਖੋਜ ਪ੍ਰਬੰਧ ਲਿਖਕੇ ਪੰਜਾਬ ਯੂਨੀਵਰਸਿਟੀ ਤੋਂ ਪੀ. ਐਚ. ਡੀ. ਦੀ ਡਿਗਰੀ ਪ੍ਰਾਪਤ ਕੀਤੀ । ਆਪ ਵੀ ਸਮੁੱਚੇ ਦਸਮ ਗ੍ਰੰਥ ਨੂੰ ਦਸਵੇਂ ਪਾਤਸ਼ਾਹ ਦੀ ਰਚਨਾ ਮੰਨਦੇ ਹਨ ।

7. ਸੰਨ ੧੯੬੧ ਈ: ਵਿਚ ਪੰਜਾਬੀ ਵਿਚ (ਡਾ. ਕੁਮਾਰੀ ਪ੍ਰਸਿੰਨੀ ਸਹਿਗਲ) ਨੂੰ ਲਖਨਊ ਯੂਨੀਵਰਸਿਟੀ ਵੱਲੋਂ (ਗੁਰੂ ਗੋਬਿੰਦ ਸਿੰਘ ਜੀਵਨੀ) ਅਤੇ ਸਾਹਿਤ ਨਾਂ ਦੇ ਖੋਜ ਪ੍ਰਬੰਧ ਲਿਖਣ ਤੇ ਪੀ. ਐਚ. ਡੀ ਦੀ ਡਿਗਰੀ ਦਿੱਤੀ ਗਈ । ਗਲਤੀਆਂ ਦਾ ਜ਼ਿਕਰ ਕੀਤਾ ਹੈ ਇਹ ਪ੍ਰੈਸ ਦੇ ਪ੍ਰਮਾਦਿ ਨਾਲ ਜਾਂ ਜਬਾਨੀ ਲਿਖਣ ਨਾਲ ਭੀ ਹੋ ਸਕਦੀਆਂ ਹਨ । ਇਹਨਾਂ ਦਾ ਇਸ ਵਿਸ਼ੇ ਨਲ ਕੋਈ ਮਤਲਬ ਹੀ ਨਹੀਂ ਹੋ ਸਕਦਾ ।

8. ਸੰਨ ੧੯੬੨ ਈ, ਵਿਚ ਡਾਕਟਰ ਰਤਨ ਸਿੰਘ ਜੱਗੀ ਨੇ ਦਸਮ ਗ੍ਰੰਥ ਦਾ ਪੌਰਾਣਕ ਅਧਿਐਨ - ਖੋਜ ਪ੍ਰਬੰਧ ਲਿਖ ਕੇ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਤੋਂ ਪੀ. ਐਚ. ਡੀ. ਦੀ ਡਿਗਰੀ ਪ੍ਰਾਪਤ ਕੀਤੀ । ਇਹ ਆਮ ਵੇਖਣ ਵਿਚ ਆਉਂਦਾ ਹੈ ਕਿ ਕੋਈ ਚਾਰ ਪੰਜ ਬਾਣੀਆਂ ਹੀ ਸ੍ਰੀ ਦਸਮੇਸ਼ ਉਚਰਤ ਮੰਨਦਾ ਹੈ ਕੋਈ ਅੱਠ ਦਸ ਇਨ੍ਹਾਂ ਦੇ ਆਪਣੇ ਇਕ ਦੂਜੇ ਨਾਲ ਵਿਚਾਰ ਨਹੀਂ ਮਿਲਦੇ - ਉਹ ਤਾਂ ਉਕੇ ਹੀ ਇਸ ਮਜ਼ਮੂਨ ਤੋਂ ਅਭਿੱਜ ਹਨ ਉਹਨਾਂ ਦਾ ਕਿਆ ਮੁੱਲ ਹੋ ਸਕਦਾ ਹੈ ।

ਅੱਗੇ ਗਿ. ਭਾਗ ਸਿੰਘ ਦੇ (ਦਸਮ ਗ੍ਰੰਥ ਨਿਰਣੈ) ਦਾ ਹਵਾਲਾ ਦਿੱਤਾ ਜੋ ਉਕਾ ਹੀ ਬੇਹੁਦਾ ਹੈ ਇਸ ਬਾਰੇ ਇਹ ਕਲਮ (ਦਸਮ ਗ੍ਰੰਥ ਦੇ ਨਿਰਣੇ ਦਾ ਨਿਰਣਾ) ਲਿਖ ਚੁਕੀ ਹੈ - ਉਹ ਅੰਮ੍ਰਿਤਸਰ ਸਿੰਘ ਬ੍ਰਦਰਜ਼ ਜਾਂ ਦਾਸ ਕੋਲੋਂ ਮੰਗਾ ਕੇ ਪੜ੍ਹ ਲਵੋ ਉਸ ਦੀ ਦਲੀਲ ਵਿਚ ☛

ਸੌ ਤੁਮਰੀ ਲਗੀ ਨਿਗਾਹਾ ॥੧੪॥ [੧]ਬੀਰਮ ਤੀਰ; ਵਜੀਰ ਪਠਾਯੋ ॥ [੨]ਸਾਹ ਕਹ੍ਯੋ ਤਿਨ ਤਾਹਿ ਸੁਨਾਯੋ ॥ [੩]ਹਮਰੇ ਦੀਨ ਪ੍ਰਥਮ ਤੁਮ ਆਵਹੁ ॥ [੪]ਬਹੁਰਿ ਦਿਲਿਸ ਕੀ ਸੁਤਾ ਬਯਾਵਹੁ ॥੧੫॥ [੫]ਬੀਰਮ ਦੇਵ ਕਹਾ ਨਹਿ ਮਾਨਾ ॥ [੬]ਕਰਯੋ ਆਪਨੇ ਦੇਸ ਪਯਾਨਾ ॥ [੭]ਪ੍ਰਾਤੇ ਖਬਰਿ ਦਿਲਿਸ ਜਬ ਪਾਈ ॥ [੮]ਅਮਿਤਿ ਸੈਨ ਅਰਿ ਗਹਨ ਪਠਾਈ ॥੧੬॥ [੯]ਬੀਰਮ ਦੇਵ ਖਬਰਿ ਜਬ ਪਾਈ ॥ [੧੦]ਪਲਟ ਕਰੀ ਤਿਨ ਸਾਥ ਲਰਾਈ ॥ [੧੧]ਭਾਂਤਿ ਭਾਂਤਿ ਭਾਰੀ ਭਟ ਘਾਏ ॥ [੧੨]ਤਹਾਂ ਨ ਟਿਕੇ ਤਵਨ ਕੇ ਪਾਏ[i] ॥੧੭॥ [੧੩]ਕਾਂਧਲ ਵਤ ਰਾਜਾ ਥੋ ਜਹਾਂ ॥ [੧੪]ਬੀਰਮ ਦੇਵ ਜਾਤ ਭਯੋ ਤਹਾਂ ॥ [੧੫]ਕਾਂਧਲ ਦੇ ਆਗੇ ਜਹੱ ਰਾਨੀ ॥ [੧੬]ਰੂਪਵਾਨ ਗੁਨਵਾਨ ਸਯਾਨੀ ॥੧੮॥ ਅੜਿੱਲ ॥ [੧੭]ਕਾਂਧਲ ਦੇ ਰਾਨੀ; ਤਿਹੱ ਰੂਪ ਨਿਹਾਰਿਕੈ ॥ [੧੮]ਗਿਰੀ ਧਰਨਿ ਕੇ ਭੀਤਰ; ਹਿਯੇ ਬਿਚਾਰਿਕੈ ॥ [੧੯]ਐਸੋ ਇਕ ਪਲ ਕੁਅਰ ਜੁ ਭੇਟਨ ਪਾਇਯੈ ॥ [੨੦]ਹੋ ਜਨਮ ਪਚਾਸਿਕ ਲੌ ਸਖੀ ਬਲਿ ਬਲਿ ਜਾਇਯੈ ॥੧੯॥ ਚੌਪਈ ॥ [੨੧]ਜਾਇ ਸਖੀ ਬੀਰਮ ਦੇ ਪਾਸਾ ॥ [੨੨]ਇਹ ਬਿਧਿ ਸਾਥ ਕਰੀ ਅਰਦਾਸਾ ॥ [੨੩]ਕੈ ਤੁਮ ਕਾਂਧਲ ਦੇ ਕੌ ਭਜੋ ॥ [੨੪]ਕੈ ਇਹ ਦੇਸ ਹਮਾਰੋ ਤਜੋ[ii] ॥੨੦॥ [੨੫]ਪਾਛੇ ਲਗੀ ਫੌਜ ਤਿਨ ਮਾਨੀ ॥ [੨੬]ਦੁਤਿਯ ਰਹਨ ਕੀ ਠੌਰ ਨ ਜਾਨੀ ॥ [੨੭]ਤਾ ਕੋ ਦੇਸ ਤਰੁਨ ਨਹਿ ਤਜੋ ॥ [੨੮]ਕਾਂਧਲ ਦੇ ਰਾਨੀ ਕਹੱ ਭਜੋ ॥੨੧॥ [੨੯]ਰਾਨੀ ਰਮੀ ਮਿੱਤ੍ਰ ਕੇ ਭੋਗਾ ॥ [੩੦]ਚਿਤ ਕੇ ਦਏ ਤ੍ਯਾਗਿ ਸਭ ਸੋਗਾ ॥ [੩੧]ਤਬ ਲਗਿ ਲਿਖੋ ਸਾਹ ਕੋ ਆਯੋ ॥ [੩੨]ਬਾਂਚਿ ਮੰਤ੍ਰਿਯਨ ਭਾਖਿ ਸੁਨਾਯੋ ॥੨੨॥ [੩੩]ਲਿਖਿ ਸੁ ਲਿਖਾ ਮਹਿ ਯਹੈ ਪਠਾਈ ॥ [੩੪]ਔਰ ਬਾਤ ਦੂਜੀ ਨ ਜਨਾਈ ॥ [੩੫]ਕੈ ਬੀਰਮ ਕਹੱ ਬਾਂਧਿ ਪਠਾਵਹੁ ॥ [੩੬]ਕੈ ਮੇਰੇ ਸੰਗ ਜੁੱਧ ਮਚਾਵਹੁ ॥੨੩॥ [੩੭]ਰਾਣੀ ਬਾਂਧਿ ਨ ਬੀਰਮ ਦਯੋ ॥ [੩੮]ਪਹਿਰ ਕੌਚ ਦੁੰਦਭੀ ਬਜਯੋ ॥ [੩੯]ਨਿਰਭੈ ਚਲੀ ਜੁੱਧ ਕੇ ਕਾਜਾ ॥ [੪੦]ਹੈ ਗੈ ਰਥ ਸਾਜਤ ਸਰ ਸਾਜਾ ॥੨੪॥ ਭੁਜੰਗ ਪ੍ਰਯਾਤ ਛੰਦ ॥ [੪੧]ਬਜਯੋ ਰਾਗ ਮਾਰੂ ਮੰਡੇ ਛੱਤ੍ਰਧਾਰੀ ॥ [੪੨]ਬਹੇ ਤੀਰ ਤਰਵਾਰ ਕਾਤੀ ਕਟਾਰੀ ॥ [੪੩]ਕਹੂੰ ਕੇਤ ਫਾਟੇ ਗਿਰੇ ਛੱਤ੍ਰ ਟੂਟੇ ॥ [੪੪]ਕਹੂੰ ਮੱਤ ਦੰਤੀ ਫਿਰੈਂ ਬਾਜ ਛੂਟੇ ॥੨੫॥ [੪੫]ਕਹੂੰ ਬਾਜ ਜੂਝੇ ਪਰੇ ਹੈਂ ਮਤੰਗੈ ॥ [੪੬]ਕਹੂੰ ਨਾਗ ਮਾਰੇ ਬਿਰਾਜੇ ਉਤੰਗੈ ॥ [੪੭]ਕਹੂੰ ਬੀਰ ਡਾਰੇ ਪਰੇ ਬਰਮ ਫਾਟੇ ॥ [੪੮]ਕਹੂੰ ਖੇਤ ਖਾਂਡੇ ਲਸੈ ਚਰਮ ਕਾਟੇ ॥੨੬॥ [੪੯]ਗਿਰੇ ਬੀਰ ਮਾਰੇ ਕਹਾ ਲੌ ਗਨਾਊਂ ॥ [੫੦]ਕਹੌ ਜੋ ਸਭੈ; ਏਕ ਗ੍ਰੰਥੈ ਬਨਾਊਂ ॥ [੫੧]ਜਥਾ ਸਕਤਿ ਕੈ ਅਲਪ ਤਾਂ ਤੇ ਉਚਾਰੋ ॥ [੫੨]ਸੁਨੋ ਕਾਨ ਦੈਕੈ ਸਭੈ ਹੀ ਪਿਆਰੋ ॥੨੭॥ [੫੩]ਇਤੈ ਖਾਨ ਢੂਕੇ; ਉਤੈ ਰਾਜ ਨੀਕੇ ॥ [੫੪]ਹਠੀ ਰੋਸ ਬਾਢੇ ਸੁ ਗਾਢੇ ਅਨੀ ਕੇ ॥

i. ਇਹ ਇਕ ਰੋਚਕ ਤੇ ਸ੍ਰੀ ਦਸਮੇਸ਼ ਜੀ ਦੀ ਰੁਚੀ ਮੁਤਾਬਿਕ ਕਰਮ ਯੁੱਧ ਦਾ ਲਖਾਯਕ ਪ੍ਰਕਰਣ ਹੈ ਬੀਰਮ ਦੇਵ ਜਿਸ ਰਾਜੇ ਪਾਸ ਨੌਂਕਰ ਹੈ, ਉਹ ਉਸ ਨੂੰ ਪੁੱਤਰੀ ਦੇ ਕੇ ਜਵਾਈ ਗ੍ਰਦਾਨਣਾ ਚਾਹੁੰਦਾ ਹੈ । ਜਦ ਕਿ ਉਸਦੀ ਪੁੱਤਰੀ ਇਕ 'ਹੂਰ' ਦਾ ਨਮੂਨਾ ਪੇਸ਼ ਕਰਦੀ ਹੈ । ਪਰ ਬੀਰਮ ਦੇਵ ਸਾਰੀ ਸੁੰਦਰਤਾ ਅਤੇ ਸੁਖ ਆਪ ਧਰਮ ਵਿਚ ਵੇਖਦਾ ਹੈ (ਧਰਮ ਛੋਡ ਧਨ ਕੋਈ ਖਾਇ) ਦੇ ਮਹਾਂ ਵਾਕ ਤੇ ਦ੍ਰਿੜ ਹੈ । ਨੌਕਰੀ ਛੱਡ ਕੇ ਤੁਰ ਪੈਂਦਾ ਹੈ, ਜੋ ਹਜ਼ਾਰਾਂ ਦੀ ਗਿਣਤੀ ਵਿਚ ਚਤਰੰਗਨੀ ਸੈਨਾ ਦਾ ਟਾਕਰਾ ਕਰਨਾ ਪਿਆ ਤਾਂ ਇਕੱਲਾ ਹੀ ਡਟ ਜਾਂਦਾ ਹੈ ਪਰ ਉਹਨਾਂ ਤੋਂ ਡਰਕੇ ਮੌਤ ਦਾ ਭੈ ਖਾਕੇ ਉਹਨਾਂ ਅੱਗੇ ਹਥਿਆਰ ਨਹੀਂ ਸੁੱਟਦਾ । ਜੇ ਇਕ ਛਤਰਾਣੀ ਦੀ ਓਟ ਲੈਣੀ ਪਈ ਤਾਂ ਲੈ ਲੈਂਦਾ ਹੈ ਪਰ ਦੀਨ ਕਬੂਲਣ ਲਈ ਕਿਸੇ ਸ਼ਰਤ ਪਰ ਰਜ਼ਾਮੰਦ ਨਹੀਂ ਹੁੰਦਾ ।

ii. ਕਾਧਲ ਦੇ ਰਾਣੀ ਵਿਧਵਾ ਸੀ । ਉਹ ਮਰਦ ਦੀ ਘਾਟ ਪੂਰੀ ਕਰਨ ਲਈ ਇਕ ਸੁੰਦਰ ਪਤੀ ਦੀ ਚੋਣ ਕਰ ਲੈਂਦੀ ਹੈ ਜੋ ਸਮਾਜਿਕ ਤੌਰ ਪਰ ਵਿਵਰਜਿਤ ਨਹੀਂ ਸਗੋਂ ਬਿਭਚਾਰ ਤੋਂ ਬਚਣ ਲਈ ਇਕ ਮਰਿਆਦਾ ਸ਼ੀਲ ਯਤਨ ਹੈ । ਪਰ ਉਸਦੀ ਮਰਦਊ ਪਨ ਕਿਤਨੀ ਸ਼ਲਾਘਾਯੋਗ ਹੈ ਇਕ ਇਸਤਰੀ ਹੁੰਦੀ ਹੋਇਆ ਇਕ ਪ੍ਰਦੇਸੀ ਦੇ ਵਾਸਤੇ ਇਤਨੀ ਬੜੀ ਸਲਤਨਤ ਦਿੱਲੀ ਪੁੱਤਰ ਦੇ ਨਾਲ ਮੱਥਾ ਡਾਹ ਦੇਣਾ ਕੋਈ ਛੋਟੀ ਜਿਹੀ ਗੱਲ ਨਹੀਂ - ਕਾਲ ਦੇਇ ਰਾਣੀ ਤੇ ਬੀਮ ਦੇਇ ਰਾਜ ਕੁਮਾਰੀ ਇਸ ਬਚਨ ਨੂੰ ਸਫਲ ਕਰਦੇ ਹਨ - ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਓ ॥ ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ ॥੧॥ ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥ ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥੨॥੨॥ਅੰਗ ੧੧੦੫॥

ਨਾਲ ਤੇਰੀ ਨਿਗ੍ਹਾ ਲਗ ਗਈ ਹੈ ਉਹ ਠੀਕ ਹੈ ॥੧੪॥
੧. ਬੀਰਮ ਦੇਵ ਕੋਲ ਵਜੀਰ ਭੇਜ ਦਿੱਤਾ ।
੨. ਜੋ ਕੁਝ ਬਾਦਸ਼ਾਹ ਨੇ ਕਿਹਾ ਸੀ ਵਜੀਰ ਨੇ ਜਾ ਕੇ ਦੱਸ ਦਿੱਤਾ ।
੩. ਪਹਿਲਾਂ ਤੂੰ ਸਾਡੇ ਦੀਨ ਵਿਚ ਸਾਮਲ ਹੋ ਜਾਹ ।
੪. ਫੇਰ ਦਿੱਲੀ ਦੇ ਬਾਦਸ਼ਾਹ ਦੀ ਪੁੱਤ੍ਰੀ ਵਿਆਹ ਲੈ ॥੧੫॥
੫. ਧਰਮੀ ਬੀਰਮ ਦੇਵ ਨੇ ਉਸਦਾ ਕਿਹਾ ਨਾ ਮੰਨਿਆ ।
੬. ਆਪਣੇ ਦੇਸ਼ ਨੂੰ ਤੁਰ ਪਿਆ ।
੭. ਸਵੇਰੇ ਜਦੋਂ ਦਿਲੀ ਪਤਿ ਨੇ ਇਹ ਗੱਲ ਸੁਣੀ ।
੮. ਤਾਂ ਅਣ ਗਿਣਤ ਸੈਨਾ ਉਸ ਦੇ ਪਿਛੇ ਲਾ ਦਿੱਤੀ ॥੧੬॥
੯. ਜਦੋਂ ਬੀਰਮ ਦੇਵ ਨੂੰ ਇਹ ਖ਼ਬਰ ਮਿਲੀ ।
੧੦. ਉਸਨੇ ਉਲਟ ਕੇ ਉਨ੍ਹਾਂ ਨਾਲ ਲੜਾਈ ਕੀਤੀ ।
੧੧. ਤਰਾਂ-ਤਰਾਂ ਬਹੁਤ ਬਡੇ ਸੂਰਮੇ ਮਾਰੇ ।
੧੨. ਪਰ ਐਨੀ ਫੌਜ ਅੱਗੇ ਉਸਦੇ ਪੈਰ ਨਾ ਟਿਕ ਸਕੇ ॥੧੭॥
੧੩. ਜਿਥੇ ਕਾਂਧਲ ਵਤ ਰਾਜਾ ਹੁੰਦਾ ਸੀ ।
੧੪. ਬੀਰਮ ਦੇਵ ਉਥੇ ਚਲਾ ਗਿਆ ।
੧੫. ਕੰਧਲ ਦੇ ਅਗੇ ਉਸਦੀ ਵਿਧਵਾ ਰਾਣੀ ਸੀ ।
੧੬. ਜਿਥੇ ਉਹ ਰੂਪਵਾਨ ਸੀ ਉਥੇ ਗੁਣਵਾਨ ਤੇ ਅਕਲ ਦੀ ਵੀ ਬੜੀ ਸਮਝਦਾਰ ਸੀ ॥੧੮॥
੧੭. ਅੜਿੱਲ ॥ ਕਾਂਧਲ ਦੇ ਰਾਣੀ ਨੇ ਬੀਰਮ ਦੇਵ ਦਾ ਜਦੋਂ ਰੂਪ ਵੇਖਿਆ।
੧੮. ਤਾਂ ਧਰਤੀ ਤੇ ਗਿਰ ਪਈ ਤੇ ਹਿਰਦੇ ਵਿਚ ਵਿਚਾਰ ਕੀਤੀ।
੧੯. ਜੇ ਇਹੋ ਜਿਹਾ ਸੁੰਦਰ ਕੁਮਾਰ ਇਕ ਪਲ ਵੀ ਮੇਲ ਕਰ ਲਵੇ ਆਪਣੀ ਗੋਲੀ ਨੂੰ ਕਹਿਣ-
੨੦. ਲੱਗੀ ਕਿ ੪੦ ਜਨਮ ਬਲਿਹਾਰ ਜਾਵਾਂ ॥੧੯॥
੨੧. ਚੌਪਈ ॥ ਸਖੀ ਨੇ ਜਾ ਕੇ ਬੀਰਮ ਦੇਵ ਦੇ ਪਾਸ-
੨੨. ਇਸ ਤਰ੍ਹਾਂ ਬੇਨਤੀ ਕੀਤੀ ।
੨੩. ਜਾਂ ਤੂੰ ਕਾਂਬਲ ਦੇਵ ਰਾਣੀ ਨਾਲ ਅਭੇਦ ਹੋ ਜਾਹ ।
੨੪. ਜਾਂ ਫੇਰ ਸਾਡੇ ਦੇਸ ਨੂੰ ਛੱਡ ਕੇ ਤੁਰ ਜਾਓ ॥੨੦॥
੨੫. ਬੀਰਮ ਦੇਵ ਨੇ ਵੇਖਿਆ ਕਿ ਪਿੱਛੇ ਫੌਜ ਲੱਗੀ ਹੋਈ ਹੈ।
੨੬. ਦੂਜੀ ਹੋਰ ਕੋਈ ਟਿਕਣ ਲਈ ਥਾਂ ਨਹੀਂ ਦਿਸਦੀ ।
੨੭. ਇਸ ਵਾਸਤੇ ਕਹਿ ਦਿੱਤਾ ਕਿ ਮੈਂ ਤੇਰਾ ਦੇਸ ਛੱਡ ਕੇ ਨਹੀਂ ਜਾਂਦਾ ।
੨੮. ਕਾਂਧਲ ਦੇ ਰਾਣੀ ਨੂੰ ਅਪਣਾਉਂਦਾ ਹੈ ॥੨੧॥
੨੯. ਰਾਣੀ ਮਿੱਤ੍ਰ ਦੇ ਨਾਲ ਅਭੇਦ ਹੋਈ ।
੩੦. ਚਿਤ ਵਿਚ ਜੋ ਪਤੀ ਦੀ ਅਣਹੋਂਦ ਦਾ ਸ਼ੋਕ ਸੀ ਉਹ ਦੂਰ ਹੋ ਗਿਆ ।
੩੧. ਇਤਨੇ ਨੂੰ ਦਿਲੀ ਪਤਿ ਦਾ ਲਿਖਿਆ ਪੱਤ੍ਰ ਆ ਗਿਆ -
੩੨. ਵਜੀਰਾਂ ਨੇ ਪੜ੍ਹ ਕੇ ਸੁਣਾ ਦਿੱਤਾ ।
੩੩. ਜਿਸ ਵਿਚ ਲੇਖ ਲਿਖਧਾ ਸੀ ਓਹ ਭੇਜ ਦਿੱਤੀ ।
੩੪. ਕਿ ਹੋਰ ਦੂਜੀ ਕਿਸੇ ਬਾਤ ਲਈ ਥਾਂ ਨਹੀਂ ਹੈ ।
੩੫. ਜਾਂ ਤਾਂ ਬੀਰਮ ਦੇਵ ਨੂੰ ਬੰਨ੍ਹ ਕੇ ਸਾਡੇ ਕੋਲ ਭੇਜ ਦਿਓ
੩੬. ਜਾਂ ਮੇਰੇ ਨਾਲ ਜੁੱਧ ਕਰੋ ॥੨੩॥
੩੭. ਰਾਣੀ ਨੇ ਬੀਰਮ ਦੇਵ ਨੂੰ ਬੰਨ ਕੇ ਦੇਣਾ ਨਾ ਮੰਨਿਆ ।
੩੮. ਸੰਜੋ ਪਾ ਲਈ ਤੇ ਜੰਗੀ ਬਿਗਲ ਵਜਾ ਦਿੱਤਾ ।
੩੯. ਬੇਡਰ ਹੋਕੇ ਜੁਧ ਦੇ ਕੰਮ ਲਈ ਤੁਰ ਪਈ ।
੪੦. ਹਾਥੀ ਘੋੜੇ-ਰਥ ਤਿਆਰ ਕਰ ਲਏ ॥੨੪॥
੪੧. ਭੁਜੰਗ ਪ੍ਰਯਾਤ ਛੰਦ ॥ ਮਾਰੂ ਰਾਗ ਵੱਜ ਗਿਆ ਛੱਤ੍ਰਧਾਰੀ ਜੁੱਧ ਕਰਨ ਲੱਗੇ।
੪੨. ਤੀਰ-ਤਲਵਾਰ ਤੇ ਕਾਤੀ ਕਟਾਰੀ ਚੱਲਣ ਲੱਗੀ ।
੪੩. ਕਿਸੇ ਦੇ ਝੰਡੇ ਪਾਟ ਗਏ ਕਿਸੇ ਦੇ ਛੱਤਰ ਟੁੱਟ ਕੇ ਗਿਰੇ ਪਏ ਹਨ ।
੪੪. ਕਿਤੇ ਮਸਤ ਹਾਥੀ ਕਿਤੇ ਘੋੜੇ ਬਿਨਾਂ ਸਵਾਰ ਫਿਰਦੇ ਹਨ ॥੨੫॥
੪੫. ਕਿਤੇ ਘੋੜੇ ਮਰੇ ਪਏ ਨੇ ਕਿਤੇ ਹਾਥੀ ।
੪੬. ਕਿਤੇ ਨਾਗਨੀ ਦੇ ਮਾਰੇ ਉਲਟੇ ਪਏ ਹਨ ।
੪੭. ਕਿਤੇ ਸੂਰਮੇ ਜਖਮ ਲੱਗੇ ਤਨ ਪਾਟੇ ਪਏ ਹਨ ।
੪੮. ਕਿਤੇ ਖੇਤ ਦੇ ਵਿਚ ਖੰਡੇ ਪਏ ਲਸ਼ਕਦੇ ਹਨ ਕਿਤੇ ਕਿਸੇ ਦੇ ਤਨ ਵਿਚ ਖੁਬੇ ਹੋਇ ਦਿਸਦੇ ਹਨ ॥੨੬॥
੪੯. ਜਿਹੜੇ ਜੋਧੇ ਮਾਰੇ ਗਏ ਉਹ ਕਿਥੋਂ ਤਕ ਗਿਣਾਂ ।
੫੦. ਜੇ ਸਾਰੇ ਦੱਸਾਂ ਤਾਂ ਇਕ ਹੋਰ ਗ੍ਰੰਥ ਬਣ ਜਾਵੇ ।
੫੧. ਇਸ ਵਾਸਤੇ ਮੈਂ ਆਪਣੇ ਸ਼ਕਤੀ ਨਾਲ ਥੋੜੇ ਦੱਸੇ ਹਨ।
੫੨. ਐ ਪਿਆਰਿਓ ਸਾਰੇ ਹੀ ਕੰਨ ਕਰ ਕੈ ਸੁਣ ਲਵੋ ॥੨੭॥
੫੩. ਇਧਰ ਤਾਂ ਖਾਨ ਪੁੱਜ ਗਏ ਉਧਰ ਨਿੱਕਾ ਜਿਹਾ ਰਾਜਾ ਹੈ।
੫੪. ਸੂਰਮਿਆਂ ਵਿਚ ਗੁੱਸਾ ਵਧਿਆ ਬੇਅੰਤ ਸੈਨਾ ਦੇ ਸਿਪਾਹੀ।

---

☛ ਕੀ ਵਜ਼ਨ ਹੈ । ਜਿਸ ਦੇ ਉੱਤਰ ਵਿਚ (ਦਸਮ ਗ੍ਰੰਥ ਦਰਪਣ) ਲੇ: ਗਿ: ਹਰਬੰਸ ਸਿੰਘ ਜੀ ਪਟਿਆਲਾ ਪੜ੍ਹਕੇ ਤਕੋ ਕਿ ਗਿ: ਭਾਗ ਸਿੰਘ ਦੀ ਖੋਜ ਦੇ ਨਬੰਧ ਵਿਚ ਉਸ ਦੀ ਕੀ ਪੋਜੀਸ਼ਨ ਹੈ ? ਜਿਨ੍ਹਾਂ ਬਾਰੇ 20- ਬੁੱਧੀਜੀਵੀ ਵਿਦਵਾਨਾਂ ਜਿਨ੍ਹਾਂ ਦੇ ਨਾਮ ਇਹ ਹਨ - 1. ਸੰਤ ਬਲਦੇਵ ਸਿੰਘ ਜੀ ਖਾਲਸਾ ਜੋਗੇ ਵਾਲੇ । 2. ਸੰਤ ਗਿਆਨੀ ਦਲ ਸਿੰਘ ਜੀ ਖਾਲਸਾ ਲਧਾਈਕੇ ਵਾਲਾ । 3. ਸੰਤ ਕੁੰਡਾ ਸਿੰਘ ਜੀ ਖਾਲਸਾ ਸਮਾਧ ਭਾਈ । 4. ਸੰਤ ਗਿਆਨੀ ਸੋਹਣ ਸਿੰਘ ਜੀ ਖਾਲਸਾ ਧੱਲੇ ਕੇ ਵਾਲਾ । 5. ਗਿਆਨੀ ਜੋਗਿੰਦਰ ਸਿੰਘ ਢੁੱਡੀਕੇਘੋਲੀਆਂ । 6. ਜ: ਬਾਬਾ ਕੁੰਦਨ ਸਿੰਘ ਜੀ ਨਿਹੰਗ ਸਿੰਘ ਮਿਸਲ ਸ਼ਹੀਦਾਂ ਕੋਟ ਈਸੇ ਖਾਂ । 7. ਭਾਈ ਸ਼ੇਰ ਸਿੰਘ ਨਿਹੰਗ ਸਿੰਘ ਖਡੂਰ ਸਾਹਿਬ ਸ੍ਰੀ ਅੰਮ੍ਰਿਤਸਰ । 8. ਗਿਆਨੀ ਕਰਤਾਰ ਸਿੰਘ ਜੀ ਗੁਰਦੁਆਰਾ ਕਰਤਾਰ ਭਵਨ ਸੰਗੀਤ ਵਿਦਿਆਲਾ ਮੋਗਾ । 9. ਸੰਤ ਮਹਿੰਦਰ ਸਿੰਘ ਜਨੇਰ । 10. ਸੰਤ ਬਲਵੀਰ ਸਿੰਘ ਜੀ ਜੱਟਪੁਰਾ ਲੰਮੇ। 11. ਗਿਆਨੀ ਪ੍ਰੀਤਮ ਸਿੰਘ ਜੀ ਸ਼ਹੀਦ ਬੁਰਜ ਬਾਬਾ ਜੀਵਨ ਸਿੰਘ ਚਮਕੌਰ ਸਾਹਿਬ । 12. ਮਾਸਟਰ ਗੁਰਨੇਕ ਸਿੰਘ । 13. ਡਾਕਟਰ ਸੁਰਜੀਤ ਸਿੰਘ ਦਿਉਲ ਮਹਿਰੋ । 14. ਭਾਈ ਅਮਰੀਕ ਸਿੰਘ ਪਟਵਾਰੀ ਬ੍ਰਹਮ ਕੇ ਜੀਰਾ । 15. ਗਿ: ਜੋਗਿੰਦਰ ਸਿੰਘ ਗੁ: ਗੁਰਮਤਿ ਪ੍ਰਕਾਸ ਚੌਂਕ ਮਹਿਤਾ। 16. ਡਾ: ਸੰਤੋਖ ਸਿੰਘ ਪ੍ਰਧਾਨ ਸ਼ਰੋਮਣੀ ਅਕਾਲੀ ਦਲ (ਮਾਨ) ਮਹਿਰੋ । 17. ਭਾਈ ਕਾਨ ਸਿੰਘ ਸੇਵਾਦਾਰ ਗੁ: ਰਾਜਧਾਨੀ ਬੁੰਗਾ ਨਿਹੰਗ ਸਿੰਘਾਂ ਮਾਹਰੋਂ । 18. ਬਾਬਾ ਹਰਪਾਲ ਸਿੰਘ ਨਿਹੰਗ ਸਿੰਘ ਰਾਮੂੰ ਵਾਲਾ । 19. ਭਾਈ ਖੁਸ਼ਵਿੰਦਰ ਸਿੰਘ ਅਕਾਲ ਸਹਾਇ ਮੈਡੀਕੋਜ਼ (ਮੋਗਾ) । 20. ਭਾਈ ਲਖਬੀਰ ਸਿੰਘ ਕਸੋਆਣਾ ਜ਼ੀਰਾ - ਇਹਨਾਂ ਸੱਜਨਾ ਦੀ ਰਿਪੋਟ ਹੈ ਤੇ ਇਸ਼ਤਿਹਾਰ ਛਾਪਕੇ ਵੰਡਿਆ ਹੈ, ਜਿਸ ਦਾ ਮਜ਼ਮੂਨ ਹੈ -

*ੴ ਸਤਿਗੁਰ ਪ੍ਰਸਾਦਿ ॥*

*ਸ੍ਰੀ ਵਾਹਿਗੁਰੂ ਜੀ ਕੀ ਫਤਹ ॥*

*ਵਹ ਪ੍ਰਗਟਿਉ ਮਰਦ ਅਗੰਮੜਾ ਵਰਿਆਮ ਅਕੇਲਾ ॥ ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ ॥*

(ਜਾਹਰ ਪੀਰ ਜਗਤ ਗੁਰ ਬਾਬਾ) ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਦਸਵੇਂ ਸਰੂਪ - ਬਾਦਸ਼ਾਹ ਦਰਵੇਸ (ਗੁਰੂ ਗੋਬਿੰਦ ਸਿੰਘ) ਜੀ ਮਹਾਰਾਜ ਕਲਗੀਧਰ ਪਾਤਸ਼ਾਹ ਜੀ ਦੀ ਮੁਖਾਰ ਬਿੰਦ ਰਚਨਾ ਅੰਮ੍ਰਿਤ ਬਾਣੀ ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ - ਜਿਸ ਦੀ ਬਾਣੀ ਦਾ ਪਾਠ ਕਰਨ ਕਰਕੇ ਨਿੱਤਨੇਮ ਸੰਪੂਰਨ ਹੁੰਦਾ ਹੈ । ਅਰ ਤਿਆਰ ਬਰ ਤਿਆਰ ਸਿੰਘ (ਖਾਲਸਾ) ਸਜਣ ਵਾਸਤੇ ਇਸ ਬੀਰ ਰਸ ਭਰੀ ਬਾਣੀ ਦੇ ਪਾਠ ਨਾਲ ਹੀ ਅੰਮ੍ਰਿਤ ਬਾਟਾ ਤਿਆਰ ਕੀਤਾ ਜਾਂਦਾ ਹੈ । ਅੰਮ੍ਰਿਤ ਤਿਆਰ ਕਰਨ ਸਮੇਂ ਦੋ ਬਾਣੀਆਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਪੜ੍ਹੀਆਂ ਜਾਂਦੀਆਂ ਹਨ ? ਸ੍ਰੀ ਜਪੁ ਜੀ ਸਾਹਿਬ ਅਤੇ ਦੂਜੀ ਸ੍ਰੀ ਅਨੰਦ ਸਾਹਿਬ ਅਤੇ ਤਿੰਨ ਬਾਣੀਆਂ (ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ) ਜੀ ਵਿਚੋਂ ਪੜ੍ਹੀਆਂ ਜਾਂਦੀਆਂ ਹਨ । 1. ਸ੍ਰੀ ਜਾਪੁ ਸਾਹਿਬ 2. ਸੁਧਾ ਸਵੈਯੇ 3. ਸ੍ਰੀ ਚੌਪਈ ਸਾਹਿਬ ॥ ਸਾਹਿਬੇ ਕਮਾਲ (ਗੁਰੂ ਗੋਬਿੰਦ ਸਿੰਘ ਜੀ) ਦੀ ਮੁਖਾਰ ਬਿੰਦ ਰਚਨਾ ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਸ੍ਰੀ ਜਾਪ ਸਾਹਿਬ, ਅਕਾਲ ਉਸਤਤਿ, ਬਚਿੱਤ੍ਰ ਨਾਟਕ, ਚੰਡੀ ਚਰਿਤ੍ਰ ਗਿਆਨ ਪ੍ਰਬੋਧ ੨੪ ਅਵਤਾਰ ਤੇ ਅਵਤਾਰ ਲੀਲਾ ਬ੍ਰਹਮਾ ਜੀ ਅਤੇ ਸ਼ਿਵ ਜੀ ਦੇ ਅਵਤਾਰ ਚਰਿਤਰ, ਸ਼ਬਦ ਹਜ਼ਾਰੇ, ਰਾਮਕਲੀ ਪਾਤਸ਼ਾਹੀ ੧੦ਵੀਂ, ੩੩ ਸਵੱਯੈ, ਸ਼ਸਤ੍ਰ ਨਾਮ ਮਾਲਾ, ਚਾਰ ਸੌ ਪਾਂਚ ਇਸਤਰੀ ਪੁਰਸ਼ਾਂ ਦੇ ਰੌਚਕ ਪਖਿਆਨ ਚਰਿਤਰ ਅਤੇ ਔਰੰਗਜ਼ੇਬ ਵੱਲ ਲਿਖੀ ਫਤਹਿ ਦੀ ਚਿੱਠੀ, ਜ਼ਫਰਨਾਮਹਾ ਆਦਿ ਅਸਚਰਜ ਰਚਨਾ ਆਪਣੀ ਮਸਾਲ ਆਪ ਹੀ ਹੈ । ਗਿਆਨੀ ਈਸ਼ਰ ਸਿੰਘ ਜੀ ਮੁਤਾਬਿਕ ਇਹ ਕਿ ਜਿਥੇ ਇਹ ਰੂਹਾਨੀਅਤ ਦਾ ਮੰਬਾ ਹੈ - ਉਥੇ ਸਮਾਜਿਕ ਪੱਖੋਂ ਅਥਾਹ ਸਮੁੰਦਰ ਵੀ ਹੈ । ਧਰਮ ਤੇ ਧਾਰਮਿਕ ਪੱਖੋਂ ਹਮਾਲੀਆ ਦੀ ਟੀਸੀ ਨੂੰ ਛੂੰਹਦਾ ਹੈ ਇਤਿਹਾਸ ਪੱਖੋਂ ਸਭ ਦਾ ਸਿਰਮੌਰ ਹੈ, ਜਿਸਦਾ ਕੋਈ ਸ਼ਾਨੀ ਨਹੀਂ। ਜਿਸ ਵਿਚ ਸਾਰੀ ਦੀ ਸਾਰੀ ਬਾਣੀ ਸ੍ਰੀ ਮੁਖਵਾਕ ਤੇ ਸ੍ਰੀ ਕਮਾਲੇ ਗੁਰੂ ਗੋਬਿੰਦ ਸਿੰਘ ਜੀ ਦੇ ਹਿਰਦੇ ਦੀ ਅਨੁਭਵਤਾ ਉਜਾਗਰ ਕਰਦੀ ਹੈ ਅਤੇ ਸ੍ਰੀ ਦਸਮੇਸ਼ ਜੀ ਦੀ ਅਨੁਭਵੀ ਲੇਖਣ ਦੀ ਕੋਈ ਹੋਰ ਕਲਮ ਟਾਕਰਾ ਨਹੀਂ ਕਰ ਸਕਦੀ, ਨਾਂ ਹੀ ਉਨ੍ਹਾਂ ਦੀ ਉਪਮਾਤ੍ਰ ☛

[੧]ਲਰੇ ਕੋਪ ਕੈ ਕੈ ਸੁ ਏਕੈ ਨ ਭਾਜਯੋ ॥ [੨]ਘਰੀ ਚਾਰਿ ਲੌ ਸਾਰ ਸੌ ਸਾਰ ਬਾਜਯੋ ॥੨੮॥ [੩]ਤਹਾ ਸੰਖ ਭੇਰੀ ਘਨੇ ਨਾਦ ਬਾਜੇ ॥ [੪]ਮ੍ਰਿਦੰਗੈਂ ਮੁਚੰਗੈਂ ਉਪੰਗੈਂ ਬਿਰਾਜੇ ॥ [੫]ਕਹੂੰ ਨਾਇ ਨਾਫੀਰਿਯੈਂ ਔ ਨਗਾਰੇ ॥ [੬]ਕਹੂੰ ਝਾਂਝ ਬੀਨਾ ਬਜੈਂ ਘੰਟ ਭਾਰੇ ॥੨੯॥ [੭]ਕਹੂੰ ਟੂਕ ਟੂਕ ਹ੍ਵੈ ਗਿਰੇ ਹੈਂ ਸਿਪਾਹੀ ॥ [੮]ਮਰੇ ਸ੍ਵਾਮ ਕੇ ਕਾਜਹੂੰ ਕੋ ਨਿਬਾਹੀ ॥ [੯]ਤਹਾਂ ਕੌਚ ਧਾਰੇ ਚੜ੍ਹੇ ਛੱਤ੍ਰ ਧਾਰੀ ॥ [੧੦]ਮਿਲੇ ਮੇਲ ਮਾਨੋ ਮਦਾਰੈ ਮਦਾਰੀ ॥੩੦॥ [੧੧]ਕਿਤੇ ਭੂਮਿ ਲੋਟੈਂ ਸੁ ਹਾਥੈਂ ਉਚਾਏ ॥ [੧੨]ਡਰੈਂ[i] ਸੇਖ ਜੈਸੇ ਸਮਾਈ ਸਮਾਏ ॥ [੧੩]ਜੁਝੇ ਜ੍ਵਾਨ ਜੋਧਾ ਜਗੇ ਜੋਰ ਜੰਗੈ ॥ [੧੪]ਮਨੋ ਪਾਨ ਕੈ ਭੰਗ ਸੋਏ ਮਲੰਗੈ[ii] ॥੩੧॥ [੧੫]ਬਹੈਂ ਆਨ ਐਸੇ ਬਚੈ ਬੀਰ ਕੌਨੈ॥ [੧੬]ਲਰਯੋ ਆਨਿ ਜੋ ਪੈ ਗਯੋ ਜੂਝਿ ਤੌਨੈ ॥ [੧੭]ਤਹਾਂ ਜੋਜਨੰ ਪਾਂਚ ਭਯੋ ਬੀਰ ਖੇਤੰ ॥ [੧੮]ਬਿਦਾਰੇ ਪਰੇ ਬੀਰ ਬ੍ਰਿੰਦੇ ਬਿਚੇਤੰ ॥੩੨॥ [੧੯]ਕਹੂੰ ਬੀਰ ਬੈਤਾਲ ਬੀਨਾ ਬਜਾਵੈਂ॥ [੨੦]ਕਹੂੰ ਜੋਗਿਨੀਯੈਂ ਖਰੀ ਗੀਤ ਗਾਵੈਂ॥ [੨੧]ਕਹੂੰ ਲੈ ਬਰੰਗਨਿ ਬਰੈਂਵੈ ਤਿਸੀ ਕੋ ॥ [੨੨]ਲਹੈਂ ਸਾਮੁਹੇ ਜੁੱਧ ਜੂਝੇ ਜਿਸੀ ਕੋ ॥੩੩॥ ਚੌਪਈ ॥ [੨੩]ਜਬਹੀ ਸੈਨ ਜੂਝਿ ਸਭ ਗਈ ॥ [੨੪]ਤਬ ਤ੍ਰਿਯ ਸੁਤਹਿ ਪਠਾਵਤ ਭਈ ॥ [੨੫]ਸੋਊ ਜੂਝਿ ਜਬ ਸੂਰਗ ਸਿਧਾਯੋ ॥ [੨੬]ਦੂਤਿਯ ਪੂੱਤ੍ਰ ਤਹੱ ਔਰ ਪਠਾਯੋ ॥੩੪॥ [੨੭]ਸੋਊ ਗਿਰਯੋ ਜੂਝਿ ਰਨ ਜਬ ਹੀ ॥ [੨੮]ਤੀਜੇ ਸੁਤਹਿ ਪਠਾਯੋ ਤਬ ਹੀ ॥ [੨੯]ਸੋਊ ਜੂਝਿ ਜਬ [1]ਗਯੋ ਦਿਵਾਲੈ ॥ [੩੦]ਚੌਥੋ ਪੂਤ ਪਠਾਯੋ ਬਾਲੈ[iii] ॥੩੫॥ [੩੧]ਚਾਰੌ ਗਿਰੇ ਜੂਝਿ ਸੁਤ ਜਬ ਹੀ ॥ [੩੨]ਅਬਲਾ ਚਲੀ ਜੁੱਧ ਕੌਂ ਤਬਹੀ ॥ [੩੩]ਸੂਰ ਬਚੇ ਤੇ ਸਕਲ ਬੁਲਾਇਸਿ॥ [੩੪]ਲਰਨ ਚਲੀ ਦੁੰਦਭੀ ਬਜਾਇਸਿ ॥੩੬॥ [੩੫]ਐਸਾ ਕਰਾ ਬਾਲ ਤਹੱ ਜੁੱਧਾ॥ [੩੬]ਰਹੀ ਨ ਭਟ ਕਾਹੂ ਮਹਿ ਸੁੱਧਾ ॥ [੩੭]ਮਾਰੇ ਪਰੇ ਬੀਰ ਬਿਕਰਾਰਾ॥ [੩੮]ਗੋ ਮੁਖ ਝਾਂਝਰ ਬਜਤ ਨਗਾਰਾ ॥੩੭॥ [੩੯]ਜਾ ਪਰ ਸਿਮਟਿ ਸਰੋਹੀ ਮਾਰਤਿ॥ [੪੦]ਤਾ ਕੋ ਕਾਟਿ ਭੂਮ ਸਿਰ ਡਾਰਤਿ ॥ [੪੧]ਜਾ ਕੇ ਹਨੈਂ ਤਰੁਨਿ ਤਨ ਬਾਨਾ॥ [੪੨]ਕਰੈ ਸੁਭਟ ਮ੍ਰਿਤ ਲੋਕ ਪਯਾਨਾ ॥੩੮॥ [੪੩]ਚੁਨਿ ਚੁਨਿ ਜ੍ਵਾਨ ਪਖਰਿਯਾ ਮਾਰੇ ॥ [੪੪]ਇਕ ਇਕ ਤੇ ਦ੍ਵੈ ਦ੍ਵੈ ਕਰਿ ਡਾਰੇ ॥ [੪੫]ਉਠੀ ਧੂਰਿ ਲਾਗੀ ਅਸਮਾਨਾ॥ [੪੬]ਅਸਿ ਚਮਕੈ ਬਿਜੁਰੀ ਪਰਮਾਨਾ ॥੩੯॥ [੪੭]ਕਾਟ ਸੁਭਟ ਸਰੋਹਿਨ ਪਰੇ ॥ [੪੮]ਜਨੁ ਮਾਰੁਤ ਬਰ ਬਿਰਛ ਉਪਰੇ ॥ [੪੯]ਗਜ ਜੂਝੇ ਮਾਰੇ ਬਾਜੀ ਰਨ ॥ [੫੦]ਜਨੁ ਕ੍ਰੀੜਾ ਸਿਵਕੋ ਯਹ ਹੈ ਬਨ[iv] ॥੪੦॥ [੫੧]ਰਨ ਐਸੋ ਅਬਲਾ ਤਿਨ ਕੀਯਾ ॥ [੫੨]ਪਾਛੇ ਭਯੋ ਨ ਆਗੇ ਹੂਆ ॥ [੫੩]ਖੰਡ ਖੰਡ ਹ੍ਵੈ ਗਿਰੀ ਧਰਨਿ ਪਰ ॥ [੫੪]ਰਨ ਜੂਝੀ ਭਵਸਿੰਧੁ ਗਈ ਤਰਿ ॥੪੧॥ [੫੫]ਖੰਡ ਖੰਡ ਬਾਜੀ ਪਰ ਭਈ ॥ [੫੬]ਤਊ ਨ ਛੋਰਿ ਅਯੋਧਨ ਗਈ[v] ॥ [੫੭]ਭੂਤ ਪਿਸਾਚ ਗਏ ਭਖਿ ਤਾਮਾ ॥ [੫੮]ਬਾਗਿ ਮੋਰਿ ਤਊ [2]ਭਜੀ

---

1. ਪਾਠਾਂਤਰ - ਗਏ । 2. ਅੱਧਕ ਲਾ ਕੇ "ਭੱਜੀ" (ਬੋਲੋ) ।

---

i. ਜਿਸ ਤਰ੍ਹਾਂ ਸੂਪ ਤੋਂ ਡਰ ਕੇ ਸਹਿਮਕੇ ਛੁਪ ਜਾਂਦੇ ਨੇ

ii. ਜਾਣੋ ਭੰਗ ਪੀ ਕੇ ਮਲੰਗ ਸੁੱਤੇ ਪਏ ਹਨ - ਦੇਖੋ ਇਹ ਉਦਾਹਰਣ ਚੰਡੀ ਦੀ ਵਾਰ ਵਿਚ ਮਿਲਦੀ ਹੈ । (ਸੁਤੇ ਜਾਣੁ ਜਟਾਲੇ ਭੰਗਾ ਖਾਇ ਕੇ) ਪਉੜੀ ੧੭ ਦੇਖੋ । ਇਸੇ ਤਰ੍ਹਾਂ ਦੇਵੀ ਤੇ ਦੈਤਾਂ ਦੇ ਜੁੱਧ ਵੀ ਇਸੇ ਢਾਲ ਵਿਚ ਦੇਖ ਸਕਦੇ ਹੋ । ਜਿਸ ਤੇ ਸਪੱਸ਼ਟ ਹੈ ਕਿ ਸਾਰੇ ਦਸਮ ਗ੍ਰੰਥ ਦਾ ਉਚਰੇਤਾ ਇਕੋ ਇਕ ਮਹਾਂ ਕਵੀ ਸ੍ਰੀ ਦਸਮੇਸ਼ ਜੀ ਹੀ ਹੈ।

iii. ਕੈਸਾ ਕਿਰਦਾਰ ਹੈ ਇਸ ਇਸਤਰੀ ਦਾ ਇਕ ਅਜਨਬੀ ਪੁਰਸ਼ ਦੇ ਵਾਸਤੇ ਚਾਰੇ ਪੁੱਤਰ ਵਾਰ ਦਿੱਤੇ ।

iv. ਇਕ ਇਕ ਪ੍ਰਮਾਣ ਦੇ ਵਿਚੋਂ ਗੁਰੂ ਗੋਬਿੰਦ - ਗੁਰੂ ਗੋਬੰਦ ਦੀ ਅਵਾਜ ਆ ਰਹੀ ਹੈ ।

v. ਇਹ ਹੈ ਇਕ ਇਸਤਰੀ ਦੀ ਬਹਾਦਰੀ ਦੀ ਸਿਖਰ - ਇਹੋ ਜਿਹੇ ਸੂਰਵੀਰ ਜੋਧੇ ਮੁਕਤਿ ਪਦਵੀ ਪਾਉਂਦੇ ਹਨ । ਗੁਰੂ ਜੀ ਦਾਦ ਦਿੰਦੇ ਹਨ ਕਿ ਮਰਕੇ ਉਹ ਸੰਸਾਰ ਰੂਪੀ ਭਵ ਸਿੰਧ ਤੋਂ ਪਾਰ ਹੋ ਗਈ ਤਰ ਕੇ । ਜੋ ਸੂਰਾ ਤਿਸ ਹੀ ਹੋਇ ਮਰਣਾ ॥ ਜੋ ਭਾਗੈ ਤਿਸੁ ਜੂਨੀ ਫਿਰਣਾ ॥ ਜੋ ਵਰਤਾਇ ਸੋਈ ਭਲ ਮਾਨੈ ਬੂਝਿ ਹੁਕਮੈ ਦੁਰਮਤਿ ਜਾਲੀਐ ॥ਪੰ:੧੦੧੯॥ਮ:੫॥ ਪੰਜਵੇਂ ਨਾਨਕ ਹੋ ਗਏ ਦੇ ਆਸੇ ਵਿਚ ਫਰਕ ਦੱਸੋ ।

੧. ਜੰਗ ਕਰਦੇ ਹਨ ਕ੍ਰੋਧ ਵਿਚ ਆ ਕੇ ਕੋਈ ਵੀ ਭੱਜਦਾ ਨਹੀਂ ।
੨. ਚਾਰ ਘੜੀ ਤੱਕ ਲੋਹੇ ਨਾਲ ਲੋਹਾ ਖੜਕਿਆ ॥੨੮॥
੩. ਉਥੇ ਸੰਖ-ਭੇਰੀ ਤੇ ਹੋਰ ਕਈ ਵਾਜੇ-ਵੱਜੇ ।
੪. ਧੌਂਸੇਂ ਢੋਲਕੀ-ਢੋਲ ਆਦਿ ਵੱਜਦੇ ਹਨ ।
੫. ਕਿਤੇ ਨਫੀਰੀ ਦੀ ਅਵਾਜ ਤੇ ਨਗਾਰੇ ਦੀ ਆ ਰਹੀ ਹੈ।
੬. ਕਿਤੇ ਝਾਂਜ ਤੇ ਕਿਤੇ ਬੀਨ ਤੇ ਭੇਰੀ ਘੰਟੇ ਵਜਦੇ ਨੇਂ ॥੨੯॥
੭. ਕਿਤੇ ਫੌਜੀ ਟੁਕੜੇ-ਟੁਕੜੇ ਹੋ ਕੇ ਗਿਰ ਰਹੇ ਹਨ ।
੮. ਜੋ ਆਪਣੇ ਮਾਲਿਕ ਦੇ ਕੰਮ ਨੂੰ ਨਿਭਾਂਦੇ ਮਰ ਗਏ ਹਨ।
੯. ਉਥੇ ਸੰਜੋਆਂ ਪਹਿਨਕੇ ਰਾਜੇ ਚੜ੍ਹੇ ਹਨ ।
੧੦. ਜਾਣੋ ਮਦਾਰੀ ਤੇ ਜਮੂਰੇ ਦਾ ਮੇਲ ਮਿਲ ਗਿਆ ਹੈ ॥੩੦॥
੧੧. ਕਿਤੇ ਧਰਤੀ ਤੇ ਲਿਟੇ ਹੋਇ ਨੇ ਹੱਥ ਉੱਚਾ ਕਰਕੇ ।
੧੨. ਕਈ ਡਰਕੇ ਐਉਂ ਸਹਿਮੇ ਹੋਇ ਸੀ ਜਿਵੇਂ ਸ਼ੇਖ ਧਰਮੀ ਕਾਜ 'ਚ ਫਸੇ ਹੋਣ ।
੧੩. ਬੜੇ-ਬੜੇ ਜੁਆਨ ਤੇ ਜੋਧੇ ਮਰ ਗਏ ਸਨ ਜੰਗ ਪੂਰੇ ਜੋਰ ਤੇ ਹੋ ਰਿਹਾ ਸੀ । ਜੋਧੇ ਜੁਆਨ ਮਰੇ ਤੇ ਜੰਗ ਜੋਬਨ ਤੇ ਸੀ ।
੧੪. ਮੁਰਦੇ ਐਉਂ ਲੇਟੇ ਪਏ ਸਨ ਜਿਵੇਂ ਮਲੰਗ ਭੰਗ ਪੀ ਕੇ ਸੁੱਤੇ ਪਏ ਹੁੰਦੇ ਹਨ ॥੩੧॥
੧੫. ਜਿਥੇ ਐਨੇ ਸਸਤ੍ਰ ਚਲ ਰਹੇ ਹੋਣ ਉਥੇ ਕੋਈ ਸੂਰਮਾ ਕਿਹੜਾ ਬਚ ਸਕਦਾ ਹੈ ?
੧੬. ਜਿਹੜੀ ਆ ਕੇ ਲੜਿਆ ਉਹੀ ਮਾਰਿਆ ਗਿਆ ।
੧੭. ਜਿਹੜਾ ਵੀ ਉਥੇ ਆ ਪਹੁੰਚਿਆ ਸੂਰਮਾ ਖੇਤ ਵਿਚ।
੧੮. ਉਹ ਐਉਂ ਪਏ ਸਨ ਮਾਰੇ ਹੋਇ ਬੇਫਿਕਰ ਹੋ ਕੇ ॥੩੨॥
੧੯. ਕਿਤੇ ਬੀਰ ਬੈਤਾਲ ਬੇਨ ਵਜਾ ਰਹੇ ਸਨ ।
੨੦. ਕਿਤੇ ਜੋਗਣੀਆਂ ਖੜੀਆਂ ਗੀਤ ਗਉਂਦੀਆਂ ਸਨ ।
੨੧. ਕਿਤੇ ਅਪੱਛਰਾਂ ਉਸ ਨੂੰ ਬਰ ਰਹੀਆਂ ਸਨ ।
੨੨. ਉਸਨੂੰ ਜਿਹੜਾ ਸਨਮੁਖ ਹੋ ਕੇ ਜੁੱਧ ਕਰਕੇ ਮਰਿਆ ਗਿਆ ਸੀ ॥੩੩॥
੨੩. ਚੌਪਈ ॥ ਜਿਸ ਵੇਲੇ ਰਾਣੀ ਦੀ ਸਾਰੀ ਸੈਨਾ ਮਰ ਗਈ।
੨੪. ਫੇਰ ਉਸ ਇਸਤ੍ਰੀ ਨੇ ਆਪਣਾ ਪੁੱਤ੍ਰ ਭੇਜ ਦਿੱਤਾ ।
੨੫. ਜਿਸ ਵੇਲੇ ਉਹ ਮਰ ਕੇ ਸੁਰਗ ਸੁਧਾਰ ਗਿਆ ।
੨੬. ਫੇਰ ਦੂਸਰਾ ਪੁਤ੍ਰ ਹੋਰ ਭੇਜ ਦਿੱਤਾ ॥੩੪॥
੨੭. ਜਿਸ ਵੇਲੇ ਦੂਸਰਾ ਵੀ ਮਰ ਕੇ ਗਿਰ ਗਿਆ ।
੨੮. ਫੇਰ ਉਸ ਵੇਲੇ ਤੀਜਾ ਪੁੱਤ੍ਰ ਭੇਜ ਦਿੱਤਾ ।
੨੯. ਜਿਸ ਵੇਲੇ ਉਹ ਵੀ ਮਰਕੇ ਦੇਵ ਲੋਕ ਨੂੰ ਚਲਾ ਗਿਆ।
੩੦. ਤਾਂ ਉਸ ਇਸਤ੍ਰੀ ਨੇ ਚੌਥਾ ਪੁਤ੍ਰ ਭੇਜ ਦਿੱਤਾ ॥੩੫॥
੩੧. ਜਿਸ ਵੇਲੇ ਚਾਰੇ ਪੁਤ੍ਰ ਲੜ ਕੇ ਮਰ ਕੇ ਗਿਰ ਪਏ ।
੩੨. ਉਸ ਵੇਲੇ ਉਹ ਇਸਤ੍ਰੀ ਆਪ ਜੁੱਧ ਨੂੰ ਉਸੇ ਵੇਲੇ ਚੱਲ ਪਈ ।
੩੩. ਜਿਹੜੇ ਸੂਰਮੇ ਬਚ ਗਏ ਸੀ ਉਹ ਸਾਰੇ ਬੁਲਾ ਲਏ।
੩੪. ਲੜਨ ਲਈ ਤੁਰ ਪਈ ਢੋਲ ਵਜਾ ਕੇ ॥੩੬॥
੩੫. ਉਸ ਇਸਤ੍ਰੀ ਨੇ ਉਥੇ ਐਸਾ ਜੁਧ ਕਰਿਆ ।
੩੬. ਕਿਸੇ ਸੂਰਮੇ ਨੂੰ ਸੋਝੀ ਨਾ ਰਹੀ ।
੩੭. ਮਾਰੇ ਹੋਇ ਸੂਰਮੇ ਡਰੌਣੇ ਰੂਪ ਹੋਇ ਪਏ ਸੀ ।
੩੮. ਗੋਮੁਖ ਤੇ ਝਾਂਜ ਅਤੇ ਨਗਾਰੇ ਵੱਜ ਰਹੇ ਸਨ ॥੩੭॥
੩੯. ਜਿਸਦੇ ਉਤੇ ਸੰਭਾਲ ਕੇ ਤਲਵਾਰ ਮਾਰਦੀ ।
੪੦. ਉਸਦਾ ਸਿਰ ਕੱਟ ਕੇ ਧਰਤੀ ਤੇ ਸੁੱਟ ਦੇਂਦੀ ।
੪੧. ਜਿਸਦੇ ਉਹ ਮੁਟਿਆਰ ਸਰੀਰ ਵਿਚ ਬਾਣ ਮਾਰਦੀ ।
੪੨. ਉਸ ਸੂਰਮੇ ਨੂੰ ਮਿੱਤ੍ਰ ਲੋਕ ਨੂੰ ਤੋਰ ਦੇਂਦੀ ॥੩੮॥
੪੩. ਟੋਲ-ਟੋਲ ਕੇ ਜੁਆਨ ਘੋੜਿਆਂ ਵਾਲੇ ਮਾਰ ਦਿੱਤੇ ।
੪੪. ਇਕ-ਇਕ ਤੋਂ ਦੋ ਦੋ ਕਰਕੇ ਸੁੱਟ ਦਿੱਤੇ ।
੪੫. ਧੂੜ ਉਠਕੇ ਅਸਮਾਨ ਨੂੰ ਜਾ ਲੱਗੀ ।
੪੬. ਐਉਂ ਚਮਕਦੀ ਸੀ ਜਿਵੇਂ ਬਿਜਲੀ ਚਮਕਦੀ ਹੈ ॥੩੯॥
੪੭. ਸੂਰਮੇ ਤਲਵਾਰ ਨਾਲ ਕੱਟੇ ਪਏ ਸਨ ਜਿਸ ਤਰਾਂ-
੪੮. ਹੜ੍ਹ ਦੇ ਪਾਣੀ ਨਾਲ ਦਰੱਖਤ ਉਖੜੇ ਗਿਰੇ ਪਏ ਹੁੰਦੇ ਨੇਂ ।
੪੯. ਮਰੇ ਹੋਇ ਹਾਥੀ ਐਉਂ ਪਏ ਸੀ ਜਿਵੇਂ ਹਾਥੀ ਆਪ ਵਿਚ-ਮਸਤ ਕੇ ਇਕ ਦੂਜੇ ਨੂੰ ਮਾਰ ਕੇ ਗਿਰੇ ਪਏ ਹੁੰਦੇ ਹਨ
੫੦. ਜਾਂ ਜਿਥੇ ਸ਼ਿਵ ਜੀ ਪਾਰਬਤੀ ਨਾਲ ਅਭੇਦ ਹੁੰਦਾ ਸੀ ਉਥੇ ਬਣ ਵਿਚ ਆਲੇ ਦਵਾਲੇ ਕੋਈ ਨਹੀਂ ਸੀ ਦਿਸਦਾ ਜੰਗਲ ਉਜਾੜ ਬੀਆਬਾਨ ਦਾ ਪ੍ਰਤੀਕ ਹੈ ॥੪੦॥
੫੧. ਉਸ ਇਸਤ੍ਰੀ ਨੇ ਰਣ ਦੇ ਵਿਚ ਐਸਾ ਜੁੱਧ ਕਰਿਆ
੫੨. ਨਾਂ ਪਿੱਛੇ ਕਦੇ ਹੋਇਆ ਨਾਂ ਅੱਗੇ ਨੂੰ ਹੋਵੇਗਾ ।
੫੩. ਅੰਤ ਬੋਟੀ-ਬੋਟੀ ਹੋ ਕੇ ਧਰਤੀ ਤੇ ਗਿਰ ਪਈ । ਸ਼ਹੀਦ ਹੋ ਗਈ ।
੫੪. ਰਣ ਵਿਚ ਮਰ ਕੇ ਸੰਸਾਰ ਸਮੁੰਦਰ ਤੋਂ ਤਰ ਗਈ ॥੪੧॥
੫੫. ਬੋਟੀ-ਬੋਟੀ ਘੋੜੇ ਦੇ ਉਪਰ ਹੀ ਹੋ ਗਈ ।
੫੬. ਫੇਰ ਵੀ ਹੱਥੋਂ ਹਥਿਆਰ ਸੁੱਟੇ ਨਹੀਂ ।
੫੭. ਭੂਤ ਪ੍ਰੇਤ ਉਸਦਾ ਮਾਸ ਤਾਂ ਖਾ ਗਏ ਪਰ-
੫੮. ਘੋੜੇ ਦੀ ਵਾਗ ਮੋੜ ਕੇ ਭੱਜੀ ਨਹੀਂ ਉਹ ਇਸਤ੍ਰੀ ॥੪੨॥

☛ ਦ੍ਰਿਸ਼ਟਾਂਤਾਂ ਦੀ ਲੜੀ ਦਾ ਸਾਹਮਣਾ ਹੋ ਸਕਦਾ ਹੈ । ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਨਿੰਦਕਾਂ ਦਾ ਮੂੰਹ (ਦਸਮ ਗ੍ਰੰਥ ਦਰਪਣ) ਕ੍ਰਿਤ ਗਿਆਨੀ (ਹਰਬੰਸ ਸਿੰਘ) ਜੀ ਪਟਿਆਲਾ ਅਤੇ ਦਸਮ ਗੁਰੂ ਗ੍ਰੰਥ ਸਾਹਿਬ ਜੀ ਦੇ ਨਿਰਣੇ ਦਾ ਨਿਰਣਾ ਕ੍ਰਿਤ (ਗਿਆਨੀ ਈਸ਼ਰ ਸਿੰਘ ਰੋਪੜ) ਦੇ ਗ੍ਰੰਥਾਂ ਨੇ ਮੂੰਹ ਤੇ ਚਪੇੜ ਮਾਰ ਕੇ ਮੂੰਹ ਬੰਦ ਕਰ ਦਿੱਤਾ ਹੈ । ਨੋਟ—ਇਹ ਦੋਨੋਂ ਗ੍ਰੰਥ ਹਰ ਇਕ ਗੁਰਮੁਖ ਪਿਆਰੇ ਨੂੰ ਪੜ੍ਹਨੇ ਚਾਹੀਦੇ ਹਨ। ਤਾਂਕਿ ਸਾਨੂੰ ਦਸਮ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ) ਬਾਰੇ ਪੂਰੀ ਪੂਰੀ ਜਾਣਕਾਰੀ ਹੋ ਸਕੇ । ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਪਾਈ ਦਾ ਉੱਦਮ (ਸੰਤ ਬਾਬਾ ਤੇਜਾ ਸਿੰਘ ਜੀ) ਨਿਹੰਗ ਸਿੰਘ ਰਾਜਧਾਨੀ ਬੁੰਗਾ ਨਿਹੰਗ ਸਿੰਘਾਂ ਮਹਿਰੋਂ (ਮੋਗਾ) ਨੇ ਕੀਤਾ ਜੋ ਸਤਿਗੁਰੂ ਦੀ ਕ੍ਰਿਪਾ ਸਦਕਾ ਪੂਰਾ ਹੋ ਗਿਆ ਹੈ ਤੇ ਛਪ ਕੇ ਤਿਆਰ ਹੈ । ਸੋ ਐਸ ਤਰ੍ਹਾਂ ਗਿਆਨੀ ਭਾਗ ਸਿੰਘ ਦੀਆਂ ਦਲੀਲਾਂ ਨੂੰ ਅਕੱਟ ਮੰਨਣ ਵਾਲਾ ਕਿਹੜਾ ਗਿ: ਭਾਗ ਸਿੰਘ ਤੋਂ ਘੱਟ ਸਮਝਿਆ ਜਾ ਸਕਦਾ ਹੈ - ਕੀ ਅਸੀਂ ਅੰਨ੍ਹੇ ਵਾਹ ਗਲਤ ਤੇ ਨਾ ਸਮਝਣ ਵਾਲੇ ਲਿਖਾਰੀਆਂ ਨੂੰ ਅਹਿਮੀਅਤ ਦੇਈ ਜਾਣੀ ਹੈ, ਜਾਂ ਉਸਨੂੰ ਆਪ ਵੀ ਸਮਝਣ ਦਾ ਕੋਈ ਪਰਿਆਸ ਕਰਨਾ ਹੈ ।

ਗਿ. ਸ਼ਮਸ਼ੇਰ ਸਿੰਘ ਅਸ਼ੋਕ ਦੇ ਤਾਂ ਇਕੋ ਇਕ ਭੂਤ ਮਨ ਵਿਚ ਬੈਠ ਗਿਆ ਸੀ ਕੇ ਰਾਮ ਸ਼ਾਮ ਨਾਮ ਦੇ ਗੁਰਦੇਵ ਪਾਸ 2 ਕਵੀ ਸੀ ਪਰ ਇਹ ਭੂਤ ਪਿਛੇ ਇਕ ਪ੍ਰਕਰਣ ਵਿਚ ਕੱਢ ਦਿਤਾ ਗਿਆ ਹੈ ਜਿਸ ਵਿਚ ਇਕੋ ਪ੍ਰਕਰਣ ਦੇ ਪਹਿਲੇ ਪੰਨੇ ਤੇ ਰਾਮ ਦੀ ਛਾਪ ਤੇ ਅੰਤਲੇ ਪੰਨੇ ਦੇ ਸ਼ਾਮ ਦੀ ਛਾਪ ਹੈ ਜੋ ਇਸ ਭੂਤ ਨੂੰ ਉੱਕਾ ਹੀ ਬਰਦਾਸ਼ਤ ਨਹੀਂ ਕਰਦੀ, ਇਹ ਕਦੇ ਨਹੀਂ ਹੋਇਆ ਨਾ ਹੋ ਸਕਦਾ ਹੈ ਕਿ ਇਕ ਪ੍ਰਕਰਣ ਦੇ ਲਿਖਾਰੀ ਅੱਧੋ ਅੱਧ ਵੰਡ ਕੇ ਲਿਖਣ । ਹਾਂ ਇਕ ਲਿਖਾਰੀ ਆਪਣੇ ਨਾਮਾਂ ਦੀਆਂ ਦੋ ਤਿੰਨ ਛਾਪਾਂ ਵੀ ਲਾ ਸਕਦਾ ਹੈ । ਜਿਵੇਂ ਇਕ ਥਾਂ ਈਸ਼ਰ ਸਿੰਘ ਤੇ ਇਕ ਥਾਂ ਈਸ਼ਰ ਹਰੀ ਲਿਖ ਦਿੱਤਾ ਜਾਵੇ ਤਾਂ ਇਕੋ ਲੇਖਕ ਦੇ ਦੋ ਨਾਂਮ ਸਮਝੇ ਜਾ ਸਕਦੇ ਹਨ - ਸ੍ਰ: ਮਾਨ ਸਿੰਘ ਬਾਰੇ ਜੇ ਇਕ ਆਦਮੀ ਪ੍ਰਮਾਦ ਗ੍ਰਿਸਤ ਹੋ ਕੇ ਪ੍ਰਚਿਆਂ ਵਿਚ ਗਲਤ ਪ੍ਰਾਪੇਗੰਡਾ ਕਰੇ ਤਾਂ ਸਿਆਣਿਆਂ ਨੂੰ ਆਪਣੇ ਤਰਾਜੂ ਨਾਲ ਵੀ ਤਾਂ ਤੋਲਣ ਦਾ ਹੱਕ ਹੈ ਕਿਆ ਅਸੀਂ ਇਸ ਲਹਿਰ ਦੇ ਮੋਚੀ ਹਾਂ । ਜੇ ਕੋਈ ਇਕ ਸਖਸ਼ ਕਹੇ ਸਹੇ ਦੀਆਂ ਤਿੰਨ ਟੰਗਾਂ ਹਨ ਦੂਜਾ ਕਹੇ ਨਹੀਂ 2 ਹਨ ਤੀਜਾ ਕਹੈ ਨਾ ਭਾਈ ਇਕੋ ਹੈ - ਜਦਕਿ ਉਸ ਦੀਆਂ ਚਾਰ ਹੀ ਟੰਗਾਂ ਹੁੰਦੀਆਂ ਹਨ ਚਾਰੇ ਮੌਜੂਦ ਹਨ ਫੇਰ ਅਸੀਂ ਆਪ ਕਿਉਂ ਨਾ ਵੇਖੀਏ ਕਿ ਸਹੇ ਦੀਆਂ ਕਿਤਨੀਆਂ ਟੰਗਾਂ ਹਨ । ਇਹ ਕਿਹੜੀ ਗੱਲ ਹੋਈ ਫਲਾਨਾ ਦੋ ਕਹਿੰਦਾ ਹੈ ਜਾਂ ਫਲਾਨਾ ਤਿੰਨ ਕਹਿੰਦਾ ਹੈ, ਅਸੀਂ ਕਿਸੇ ਦੇ ਗਲਤ ਪਰਾਪੇਗੰਡੇ ਨੂੰ ਕਿਉਂ ਕਬੂਲਦੇ ਹਾਂ ? ਕਿਉਂਕਿ ਕਬੂਲੀਏ ਕਿਉਂ ਆਪਣੇ ਢੰਗ ਨਾਲ ਨਾ ਸੋਚੀਏ ? ਪੰਨਾ ੧੪ ਤੇ ਗਿਆਨੀ ਗਿਆਨ ਸਿੰਘ ਦੀ ਲਿਖਤ ਦਾ ਅਹਵਾਲਾ ਦਿੱਤਾ ਹੈ ਉਸ ਦਾ ਅਰਥ ਇਹ ਨਹੀਂ ਕਿ ਸ੍ਰੀ ਗੁਰੂ ਦਸਮ ਗ੍ਰੰਥ ਨੂੰ ਗੁਰਦੇਵ ਨੇ ਪਰਾਂ ਸੁੱਟਣ ਲਈ ਕਿਹਾ ਹੈ, ਉਹ ਆਪਣੇ ਬਜ਼ੁਰਗ ਗੁਰਾਂ ਦਾ ਪੂਰਾ ਮਾਣ ਤੇ ਸਤਿਕਾਰ ਨੂੰ ਕਾਯਮ ਰੱਖਣ ਵਾਲੇ ਸਨ । ਇਸ ਲਈ ਸ੍ਰੀ ਦਸਮੇਂ ਗੁਰੂ ਨਾਨਕ ਨੇ ਪੰਜਵੇਂ ਨਾਨਕ ਦੀ ਬਰਾਬਰੀ ਕਰਨ ਦਾ ਦਾਵਾ ਨਹੀਂ ਕੀਤਾ । ਉਹਨਾਂ ਨੇ ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ ਦੇ ੧੪੨੮ ਪੰਨੇ ਰੱਖੇ ਹਨ ਜਦਕਿ ਆਦਿ ਗੁਰੂ ਗ੍ਰੰਥ ਸਾਹਿਬ ਨੂੰ ਮੁਖ ਰੱਖਿਆ ਹੈ ਅਤੇ ਆਪਣੇ ਲਿਖੇ ਗ੍ਰੰਥ ਨੂੰ ਸਹਾਯਕ ਕਿਹਾ ਹੈ ਦੇਖੋ ਗਿਆਨੀ ਭਾਗ ਸਿੰਘ ਦੇ ਲਿਖੇ ਦਸਮ ਗ੍ਰੰਥ ਦੇ ਨਿਰਨੇ ਦਾ ਨਿਰਨਾ ।

ਇਹ ਗਿ: ਗਿਆਨ ਸਿੰਘ ਉਸ ਵੇਲੇ ਦਾ ਹਵਾਲਾ ਦੇ ਰਹੇ ਹਨ, ਜਿਸ ਵੇਲੇ ਸਾਹਿਬ ਸ੍ਰੀ ਦਸਮੇਸ਼ ਜੀ ਹਜ਼ੂਰ ਸਾਹਿਬ ਆਪਣੀ ਜੋਤਿ ਸਾਡੇ ਨੇਤ੍ਰਾਂ ਤੋਂ ਅਲੋਪ ਕਰਨ ਲੱਗੇ ਤਾਂ ਸਿੱਖਾਂ ਨੇ ਬੇਨਤੀ ਕੀਤੀ ਸੀ ਕਿ ਸੱਚੇ ਪਾਤਿਸ਼ਾਹ ਅਸੀਂ ਹੁਣ ਕਿਸ ਗੁਰੂ ਦੇ ਪਿੱਛੇ ਤੁਰਾਂਗੇ ? ਤਾਂ ਹਜ਼ੂਰ ਨੇ ਕਿਹਾ ਕਿ ਅਸੀਂ ਤੁਹਾਨੂੰ ਹੁਣ ਉਸ ਗੁਰੂ ਦੇ ਲੜ ਲਾਵਾਂਗੇ ਜਿਸ ਤੋਂ ਤੁਸੀਂ ਕਦੇ ਵਿਛੜੋਗੇ ਹੀ ਨਹੀਂ ਤੇ ☛

ਨ ਬਾਮਾ ॥੪੨॥ [੧]ਪ੍ਰਥਮ ਚਾਰ ਊ ਪੁੱਤ੍ਰ ਜੁਝਾਏ ॥ [੨]ਬਹੁਰਿ ਆਪੁ ਬੈਰੀ ਬਹੁ ਘਾਏ ॥ [੩]ਪ੍ਰਥਮ ਬਾਲ ਕੌ ਜਬੈ ਸੰਘਾਰਯੋ ॥ [੪]ਤਿਹ ਪਾਛੇ ਬੀਰਮ ਦੇ ਮਾਰਯੋ[i] ॥੪੩॥ [੫]ਤਾ ਕੋ ਮਾਰਿ; ਕਾਟਿ ਸਿਰ ਲਿਯੋ ॥ [੬]ਲੈ ਹਾਜਰ ਹਜਰਤਿ ਕੇ ਕਿਯੋ ॥ [੭]ਤਬ ਪਿਤ ਪਠੈ ਸੁਤਾ ਪਹਿ ਦੀਨਾ ॥ [੮]ਅਧਿਕ ਦੁਖਿਤ ਹ੍ਵੈ ਦੁਹਿਤਾ ਚੀਨਾ ॥੪੪॥ ਦੋਹਰਾ ॥ [੯]ਜਬ ਬੇਗਮ ਤਿਹੱ ਸ੍ਵਾਰ ਕੌ ਦੇਖਾ ਸੀਸ ਉਘਾਰਿ॥ [੧੦]ਪਲਟਿ ਪਰਾ ਤਬ ਮੂੰਡ ਨ੍ਰਿਪ; ਤਉ ਨ ਕਬੂਲੀ ਨਾਰਿ[ii] ॥੪੫॥ ਚੌਪਈ ॥ [੧੧]ਬੇਗਮ ਸੋਕ ਮਾਨ ਤਬ ਹ੍ਵੈ ਕੈ ॥ [੧੨]ਜਮਧਰ ਹਨਾ ਉਦਰ ਕਰ ਲੈਕੈ ॥ [੧੩]ਪ੍ਰਾਨ ਮਿੱਤ੍ਰ ਕੇ ਲੀਨੇ ਦੀਨਾ ॥ [੧੪]ਧ੍ਰਿਗ ਮੋ ਕੋ ਜਿਨ ਅਸ ਕ੍ਰਮ ਕੀਨਾ ॥੪੬॥ ਦੋਹਰਾ॥ [੧੫]ਬੀਰਮ ਦੇ ਰਾਜਾ ਨਿਮਿਤਿ; ਬੇਗਮ ਤਜੇ ਪਰਾਨ॥ [੧੬]ਸੁ ਕਬਿ ਸ੍ਯਾਮ ਯਾ ਕਥਾ ਕੋ ਤਬਹੀ ਭਯੋ ਨਿਦਾਨ ॥੪੭॥ ੧ ॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ, ਤੀਨਿ ਸੌ ਛਤੀਸ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੩੬॥੬੩੬੪॥ ਅਫਜੂੰ ॥

ਚੌਪਈ ॥ [੧੭]ਰਾਜ ਸੈਨ ਇਕ ਸੁਨਾ ਨ੍ਰਿਪਤਿ ਬਰ ॥ [੧੮]ਰਾਜ ਦੇਇ ਰਾਨੀ ਤਾ ਕੇ ਘਰ ॥ [੧੯]ਰੰਗਝੜ ਦੇ ਦੁਹਿਤਾ ਤਿਹੱ ਸੋਹੈ ॥ [੨੦]ਸੁਰ ਨਰ ਨਾਗ ਅਸੁਰ ਮਨ ਮੋਹੈ ॥੧॥ [੨੧]ਬਢਤ ਬਢਤ ਅਬਲਾ ਜਬ ਬਢੀ ॥ [੨੨]ਮਦਨ ਸੁਨਾਰ ਆਪੁ ਜਨੁ ਗਢੀ ॥ [੨੩]ਮਾਤ ਪਿਤਾ ਚਰਚਾ ਭਈ ਜੋਈ ॥ [੨੪]ਪ੍ਰਚੁਰ ਭਈ ਜਗ ਭੀਤਰਿ ਸੋਈ ॥੨॥ [੨੫]ਮਾਤੈਂ ਕਹੀਂ ਸੁਤਾ ਕੇ ਸੰਗਾ ॥ [੨੬]ਚੰਚਲਤਾ ਜਿਨ ਕਰੁ ਸੁੰਦ੍ਰੰਗਾ॥ [੨੭]ਕਹਾ ਬਿਸੇਸ ਧੁਜਹਿ ਤੂੰ ਬਰਿ ਹੈਂ ॥ [੨੮]ਤਾ ਕੋ ਜੀਤਿ ਦਾਸ ਲੈ ਕਰਿ ਹੈਂ॥੩॥ [੨੯]ਸੁਨਤ ਬਾਤ ਤਾ ਕਹ ਲਗਿ ਗਈ॥ [੩੦]ਰਾਖੀ ਗੂੜ੍ਹ ਨ ਭਾਖਤ ਭਈ ॥ [੩੧]ਜਬ ਅਬਲਾ ਨਿਸਿ ਕੌ ਘਰ ਆਈ॥ [੩੨]ਚਲੀ ਤਹਾਂ ਨਰ ਭੇਸ ਬਨਾਈ॥੪॥ [੩੩]ਚਲਤ ਚਲਤ ਬਹੁ ਚਿਰ ਤਹ ਗਈ ॥ [੩੪]ਜਹਾਂ ਬਿਲਾਸਵਤੀ ਨਗਰਈ ॥ [੩੫]ਤਵਨ ਨਗਰ ਚਲਿ ਜੂਪ ਮਚਾਯੋ ॥ [੩੬]ਊਚ ਨੀਚ ਸਭ ਹੀਨ ਹਰਾਯੋ ॥੫॥ [੩੭]ਬਡੇ ਬਡੇ ਜੂਪੀ ਜਬ ਹਾਰੇ ॥ [੩੮]ਮਿਲਿ ਰਾਜਾ ਕੇ ਤੀਰ ਪੁਕਾਰੇ ॥ [੩੯]ਇਕ [1]ਹ੍ਯਾਂ ਐਸ ਜੁਆਰੀ ਆਯੋ ॥ [੪੦]ਕਿਸੂ ਪਾਸ ਨਹਿ ਜਾਤ ਹਰਾਯੋ ॥੬॥ [੪੧]ਇਹੱ ਬਿਧਿ ਸੁਨੇ ਬਚਨ ਜਬ ਰਾਜਾ ॥ [੪੨]ਆਪਨ ਸਜਯੋ ਜੂਪ ਕੋ ਸਾਜਾ॥ [੪੩]ਕਹਯੋ ਤਾਂਹਿ [1]ਹ੍ਯਾਂ ਲੇਹੁ ਬੁਲਾਇ ॥ [੪੪]ਜਿਨ ਜੂਪੀ ਸਭ ਲਏ ਹਰਾਇ॥੭॥ [੪੫]ਭ੍ਰਿਤ ਸੁਨਿ ਬਚਨ ਪਹੂੰਚੇ ਤਹਾਂ ॥ [੪੬]ਜੂਪਿਨ ਕੁਅਰਿ ਹਰਾਵਤ ਜਹਾਂ ॥ [੪੭]ਕਹਯੋ ਤਾਹਿ; ਤੁਹਿ ਰਾਇ ਬੁਲਾਯੋ॥ [੪੮]ਚਾਹਤ ਤੁਮ ਸੌ ਜੂਪ ਮਚਾਯੋ॥੮॥ [੪੯]ਨ੍ਰਿਪ ਕੇ ਤੀਰ ਤਰੁਨਿ ਤਬ ਗਈ॥ [੫੦]ਬਹੁ ਬਿਧਿ ਜੂਪ ਮਚਾਵਤ ਭਈ॥ [੫੧]ਅਧਿਕ ਦਰਬ ਤਿਨ ਭੂਪ ਹਰਾਯੋ ॥

1. ਹਿਆਂ (ਬੋਲੋ) ।

i. ਉਸ ਇਸਤਰੀ ਨੇ ਪਹਿਲਾਂ ਆਪਣਾ ਸਰਬੰਸ ਵਾਰ ਦਿੱਤਾ ਫੇਰ ਬੋਟੀ-ਬੋਟੀ ਹੋ ਕੇ ਆਪ ਸੁਰਗ ਦੇ ਰਾਹ ਪੈ ਗਈ ਪਿਛੋਂ ਬੀਰਮ ਫੌਜਾਂ ਨੇ ਮਾਰ ਦਿੱਤਾ। ਪਰ ਜ਼ਿੰਦੇ ਜੀ ਬੀਰਮ ਦੇ ਦੁਸ਼ਮਨ ਦੇ ਹੱਥ ਨਹੀਂ ਦਿੱਤਾ । ਇਹ ਸਾਖੀ ਹਮੀਰ ਕਸੱਤ੍ਰੀ ਸੂਰਵੀਰ ਦੀ ਯਾਦ ਦਿਲਾਉਂਦੀ ਹੈ ਕਿ ਸਰਣ ਆਏ ਦੇ ਵਾਸਤੇ ਲੜਾਈ ਕੀਤੀ ਪ੍ਰੰਤੂ ਆਪਣਾ ਆਪ ਲੇਖੇ ਲਾ ਕੇ ਸ਼ਹੀਦ ਹੋ ਗਿਆ ਸੀ ਜਿਸ ਬਾਰੇ ਲੇਖਕ ਲਿਖਦਾ ਹੈ ।

ਸਿੰਘ ਗਵਨ ਸੋ ਪੁਰਸ਼ ਬਚਨ ਕਦਲੀ ਫਿਰੇ ਇਕ ਵਾਰ । ਤ੍ਰਿਆ ਤੇਲ ਹਮੀਰ ਹਠ ਚੜੇ ਨਾ ਦੂਜੀ ਵਾਰ ॥

ਇਸੇ ਤਰ੍ਹਾਂ ਬੀਰਮ ਦੇ ਰਾਜੇ ਦੇ ਲੇਖੇ ਆਪਣਾ ਸਰਬੰਸ ਵਾਰ ਦਿੱਤਾ ਪਰ ਜੁੱਧ ਤੋਂ ਪਿੱਠ ਨਹੀਂ ਮੋੜੀ ਅਤੇ ਬੀਰਮ ਦੇ ਧਰਮੀ ਨੇ ਹਕੀਕਤ ਰਾਇ ਦੀ ਮਿਸਾਲ ਕਾਇਮ ਕਰ ਵਿਖਾਈ ਸਿਰ ਤਾਂ ਦੇ ਦਿੱਤਾ ਪਰ ਆਪਣੇ ਧਰਮ ਤੋਂ ਮੂੰਹ ਨਹੀਂ ਮੋੜਿਆ, ਦਿਲੀਪਤਿ ਦੀ ਪੁੱਤ੍ਰੀ ਬੇਗਮ ਕਬੂਲ ਨਹੀਂ ਕੀਤੀ ਅਤੇ ਉਸ ਲੜਕੀ ਨੇ ਵੀ ਭਾਵੇਂ ਦਿਲ ਦੀ ਕਿਆਸ ਗਈ ਨੇ ਹੀਂ ਉਸ ਨੂੰ ਪਤੀ ਬਨਾਉਣਾ ਚਾਹਿਆ ਸੀ ਪਰ ਬੀਰਮ ਦੀ ਮੌਤ ਦਾ ਆਪ ਨੂੰ ਕਾਰਣ ਜਾਣ ਕੇ ਤੇ ਉਸ ਦੀ ਮੌਤ ਨੂੰ ਵੇਖ ਕੇ ਸਹਾਰ ਨਹੀਂ ਸਕੀ ਆਪਾ ਬੈਰਮ ਦੇਵ ਦੇ ਲੇਖੇ ਲਾ ਦਿੱਤਾ । ਇਹ ਇਕ ਧਰਮ ਪੱਖ ਤੇ ਸੂਰਮਤਾਈ ਅਤੇ ਨਿਰਭੈ ਤੇ ਫਰਜ ਦੀ ਅਦਾਇਗੀ ਅਤੇ ਸਿਰੜ ਦੀ ਅਦੁਤੀ ਮਿਸਾਲ ਹੈ ਜੋ ਕੌਮ ਨੂੰ ਜਾਗਦੀ ਮਸਾਲ ਵਾਂਗ ਰਾਹ ਵਿਖਾਉਂਦੀ ਹੈ। ☛✡

੧. ਪਹਿਲਾਂ ਚਾਰੇ ਪੁੱਤ੍ਰ ਲੜਾ ਕੇ ਮਰਵਾ ਦਿੱਤੇ ।
੨. ਫੇਰ ਆਪ ਬਹੁਤ ਸਾਰੇ ਵੈਰੀ ਮਾਰੇ ।
੩. ਫੇਰ ਜਦੋਂ ਉਸ ਇਸਤ੍ਰੀ ਨੂੰ ਮਾਰ ਦਿੱਤਾ ।
੪. ਤਾਂ ਉਸ ਦੀ ਜਾਨ ਤੋਂ ਪਿਛੋਂ ਬੀਰਮ ਦੇਵ ਨੂੰ ਮਾਰ ਦਿੱਤਾ ॥੪੩॥
੫. ਬੀਰਮ ਨੂੰ ਮਾਰ ਕੇ ਉਸਦਾ ਸਿਰ ਕੱਟ ਲਿਆ ।
੬. ਉਹ ਜਾ ਕੇ ਦਿੱਲੀ ਪਤਿ ਦੇ ਅੱਗੇ ਪੇਸ਼ ਕਰ ਦਿੱਤਾ।
੭. ਤਾਂ ਪਿਤਾ ਨੇ ਉਹ ਸਿਰ ਆਪਣੀ ਪੁੱਤ੍ਰੀ ਪਾਸ ਭੇਜ ਦਿੱਤਾ।
੮. ਉਸਦੀ ਪੁੱਤ੍ਰੀ ਨੇ ਬਹੁਤ ਦੁਖੀ ਹੋ ਕੇ ਉਸਨੂੰ ਵੇਖਿਆ॥੪੪॥
੯. ਦੋਹਰਾ ॥ ਜਿਸ ਵੇਲੇ ਉਸ ਬੇਗਮ ਨੇ ਉਸ ਸ਼ਾਹ ਸਵਾਰ ਨੂੰ ਦੇ ਸਿਰ ਨੂੰ ਵੇਖਿਆ ਨੇਤ੍ਰ ਖੋਲ੍ਹ ਕੇ ।
੧੦. ਮੁੜਕੇ ਉਸ ਰਾਜੇ ਦਾ ਸਿਰ ਤਾਂ ਆ ਗਿਆ ਪਰ ਉਸਨੇ ਆਪਣੇ ਧਰਮ ਤੇ ਉਲਟ ਉਹ ਇਸਤ੍ਰੀ ਨਾਂ ਕਬੂਲ ਕੀਤੀ ਭਾਵ ਸਿਰ ਦੇ ਦਿੱਤਾ ਸਿਰੜ ਤੇ ਧਰਮ ਨਾ ਦਿੱਤਾ (੪੫)
੧੧. ਬੇਗਮ ਨੇ ਸ਼ੋਕਾਤ੍ਰ ਹੋ ਕੇ ਮਨ ਦੇ ਵਿਚ ।
੧੨. ਕਟਾਰ ਲੈ ਕੇ ਪੇਟ ਵਿਚ ਮਾਰ ਕੇ ਮਰ ਗਈ ।
੧੩. ਮਿੱਤ੍ਰ ਦੇ ਵਾਸਤੇ ਆਪਣੇ ਪ੍ਰਾਣ ਦੇ ਦਿੱਤੇ ਤੇ ਕਿਹਾ -
੧੪. ਕਿ ਧਿਰਕਾਰ ਹੈ ਮੈਨੂੰ ਜਿਸ ਨੇ ਇਹ ਐਸਾ ਕਰਮ ਕੀਤਾ ਹੈ ॥੪੬॥
੧੫. ਬੀਰਮ ਦੇ ਰਾਜੇ ਦੇ ਨਮਿਤ ਬੇਗਮ ਨੇ ਪ੍ਰਾਣ ਦੇ ਦਿੱਤੇ।
੧੬. ਕਵੀ ਸ੍ਯਾਮ ਸ੍ਰੀ ਗੁਰੂ ਗੋਬਿੰਦ ਸਿੰਘ ਕਹਿੰਦਾ ਹੈ ਕਿ ਇਥੇ ਹੀ ਕਥਾ ਸਮਾਪਤ ਹੁੰਦੀ ਹੈ ॥੪੭॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਛੱਤੀਵੀਂ ਕਥਾ ਸਮਾਪਤ ॥੩੩੬॥੬੩੬੪॥ਚਲਦਾ॥

---

੧੭. ਚੌਪਈ ॥ ਰਾਜ ਸੈਨ ਇਕ ਰਾਜਾ ਸੁਣਿਆ ਹੈ ।
੧੮. ਰਾਜ ਦੇਵੀ ਇਸਤ੍ਰੀ ਉਸਦੇ ਘਰ ਸੀ ।
੧੯. ਰੰਗਝੜ ਦੇਵੀ ਪੁੱਤ੍ਰੀ ਉਸਦੇ ਸੋਭਦੀ ਸੀ ।
੨੦. ਸੁਰ ਨਰ ਨਾਗ ਅਸੁਰ ਸਭ ਦਾ ਮਨ ਮੋਂਹਦੀ ਸੀ ॥੧॥
੨੧. ਵਧਦੀ-ਵਧਦੀ ਉਹ ਇਸਤ੍ਰੀ ਜਦੋਂ ਵਧ ਗਈ ।
੨੨. ਜਾਣੋ ਉਹ ਇਸਤ੍ਰੀ ਆਪ ਕਾਮਦੇਵ ਹੋ ਗਈ ਹੈ ।
੨੩. ਮਾਤਾ ਪਿਤਾ ਵੱਲੋਂ ਜੋ ਗੱਲ ਚਲਦੀ ਹੈ ।
੨੪. ਉਹੀ ਜਗਤ ਵਿਚ ਪ੍ਰਚਲਤ ਹੋ ਜਾਂਦੀ ਹੈ ॥੨॥
੨੫. ਮਾਤਾ ਨੇ ਗੱਲ ਕੀਤੀ ਉਸਦੇ ਨਾਲ ।
੨੬. ਕਿ ਬੇਸ਼ਕ ਤੇਰੇ ਸੁੰਦ੍ਰ ਅੰਗ ਹਨ ਪਰ ਤਾਂ ਵੀ ਆਪਣੇ ਬਿੱਤ ਵੱਲ ਦੇਖ ਕੇ ਰਹੁ ।
੨੭. ਅਸੀਂ ਗਰੀਬ ਬੰਦੇ ਹਾਂ ਇਸ ਲਈ ਤੂੰ ਕਿਹੜਾ ਵੱਡਾ ਰਾਜਾ ਤੈਨੂੰ ਵਰ ਮਿਲ ਜਾਣਾ ਹੈ ।
੨੮. ਜਿਸ ਨੂੰ ਜਿਤ ਕੇ ਆਪਣਾ ਦਾਸ ਕਰ ਲੈਂਗੀ ॥੩॥
੨੯. ਇਹ ਗੱਲ ਸੁਣਕੇ ਉਸ ਦੇ ਦਿਲ ਨੂੰ ਲੱਗ ਗਈ ।
੩੦. ਪਰ ਮਨ ਵਿਚ ਹੀ ਰੱਖੀ ਕਿਸੇ ਨੂੰ ਨਹੀਂ ਦਸੀ ।
੩੧. ਜਦ ਉਸ ਬਾਲੀ ਨੂੰ ਘਰ ਰਾਤ ਆ ਗਈ ।
੩੨. ਤਾਂ ਹੁਣ ਰਾਤ ਦੇ ਸਮੇ ਪੁਰਸ਼ ਭੇਸ ਬਣਾ ਕੇ ਤੁਰ ਪਈ ਕਿਸੇ ਥਾਂ ਨੂੰ ॥੪॥
੩੩. ਤੁਰਦੀ-ਤੁਰਦੀ ਬਹੁਤ ਦੇਰ ਵਿਚ ਉਥੇ ਗਈ ।
੩੪. ਜਿਥੇ ਬਿਲਾਸਵਤੀ ਨਗਰ ਵੱਸਦਾ ਹੈ ।
੩੫. ਉਸ ਨਗਰ ਵਿਚ ਜਾ ਕੇ ਜੂਏ ਦੀ ਖੇਡ ਅਰੰਭ ਕਰ ਦਿੱਤੀ।
੩੬. ਛੋਟਾ ਬੜਾ ਸਭ ਹੀ ਆ ਬੈਠਾ ॥੫॥
੩੭. ਵੱਡੇ-ਵੱਡੇ ਜੁਆਰਹਰੀ ਹਾਰ ਗਏ ਉਹ-
੩੮. ਇਕੱਠੇ ਹੋ ਕੇ ਰਾਜੇ ਪਾਸ ਜਾਕੇ ਕਹਿਣ ਲੱਗੇ ।
੩੯. ਕਿ ਐਥੇ ਇਕ ਇਹੋ ਜਿਹਾ ਜੁਆਹਰੀ ਆਇਆ ਹੈ ।
੪੦. ਉਹ ਕਿਸੇ ਤੋ ਵੀ ਹਰਾਇਆ ਨਹੀਂ ਜਾਂਦਾ ॥੬॥
੪੧. ਜਦੋਂ ਇਸ ਤਰ੍ਹਾਂ ਦੀਆਂ ਗੱਲਾਂ ਰਾਜੇ ਨੇ ਸੁਣੀਆਂ ।
੪੨. ਉਸਨੇ ਆਪ ਜੂਆ ਖੇਡਣ ਦੀ ਤਿਆਰੀ ਕਰ ਲਈ।
੪੩. ਤੇ ਕਿਹਾ ਕਿ ਉਸ ਨੂੰ ਐਥੇ ਬੁਲਾ ਲਿਆਉ ।
੪੪. ਜਿਸ ਜੁਆਹਰੀ ਨੇ ਸਭ ਹਰਾ ਦਿੱਤੇ ॥੭॥
੪੫. ਪਿਆਦੇ ਰਾਜੇ ਦਾ ਹੁਕਮ ਸੁਣਕੇ ਉਥੇ ਜਾ ਪੁੱਜੇ ।
੪੬. ਜਿਥੇ ਉਹ ਇਸਤ੍ਰੀ ਜੁਆਰੀਆਂ ਨੂੰ ਹਰਾਉਂਦੀ ਸੀ ।
੪੭. ਉਸ ਨੂੰ ਜਾ ਕੇ ਕਹਿ ਦਿੱਤਾ ਕਿ ਤੈਨੂੰ ਰਾਜੇ ਨੇ ਬੁਲਾਇਆ।
੪੮. ਉਹ ਤੇਰੇ ਨਾਲ ਜੂਆ ਖੇਡਣਾ ਚਾਹੁੰਦਾ ਹੈ ॥੮॥
੪੯. ਰਾਜੇ ਦੇ ਕੋਲ ਤਦ ਉਹ ਚਲੀ ਗਈ ।
੫੦. ਬਹੁਤ ਤਰ੍ਹਾਂ ਜੂਆ ਖੇਡਣ ਲੱਗੀ ।
੫੧. ਸਾਰਾ ਧਨ ਜਦੋਂ ਰਾਜਾ ਹਾਰ ਗਿਆ ।

---

✡☚ ੳ. *ਮਰਣੁ ਨ ਮੰਦਾ ਲੋਕਾ ਆਖੀਐ ਜੇ ਮਰਿ ਜਾਣੈ ਐਸਾ ਕੋਇ ॥ ਮਰਣੁ ਨ ਮੰਦਾ ਲੋਕਾ ਆਖੀਐ ਜੇ ਕੋਈ ਮਰਿ ਜਾਣੈ ॥੨॥ ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ ॥ ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ ॥ਅੰਗ ੫੭੯ ੮੦॥ਮ:੧॥*

ii. ਜਿਸ ਵੇਲੇ ਥਾਲ ਵਿਚ ਬੀਰਮ ਰਾਏ ਦਾ ਕੱਟਿਆ ਹੋਇਆ ਸਿਰ ਰੱਖ ਕੇ ਰੁਮਾਲ ਚੁੱਕ ਕੇ ਬੇਗਮ ਦੇ ਅੱਗੇ ਵੇਖਣ ਲਈ ਕੀਤਾ ਤਾਂ ਸਿਰ ਉਛਲਕੇ ਧਰਤੀ ਦੇ ਜਾ ਪਿਆ । ਪਰ ਮਰਕੇ ਵੀ ਮੁਸਲਮਾਨ ਇਸਤਰੀ ਕਬੂਲ ਨਾਂ ਕਰੀ । ਜੋ ਸਿੱਖ ਧਰਮ ਲਈ ਰਹਿੰਦੀ ਦੁਨੀਆਂ ਤੱਕ ਬੰਗਾਰ ਹੈ ।

---

☚ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਵਾਰੀ ਲਿਆਕੇ ਪ੍ਰਕਾਸ਼ ਕਰਨ ਲਈ ਕਿਹਾ ਸੀ । ਤਾਂ ਸਿੰਘ ਦਸਮ ਗੁਰੂ ਗ੍ਰੰਥ ਸਾਹਿਬ ਲੈ ਆਏ ਜਿਸ ਤੇ ਆਪ ਨੇ ਕਿਹਾ ਸੀ ਨਹੀਂ ਗੱਦੀ ਦੇਣ ਲਈ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਕਾਸ਼ ਕੀਤਾ ਜਾਵੇ । ਇਹ ਉਸ ਵੇਲੇ ਦੇ ਸੁਆਲ-ਜੁਆਬ ਹਨ ਤੇ ਸਿੱਖਾਂ ਨੇ ਬੇਨਤੀ ਕੀਤੀ ਸੀ ਕਿ ਜਿਸ ਤਰ੍ਹਾਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੱਦੀ ਦਿੱਤੀ ਹੈ ਉਸੇ ਤਰ੍ਹਾਂ ਸ੍ਰੀ ਗੁਰੂ ਦਸਮ ਗ੍ਰੰਥ ਨੂੰ ਦਿੱਤੀ ਜਾਵੇ ਤਾਂ ਕਿ ਪੰਥ ਇਸ ਦੀ ਵੀ ਉਸੇ ਤਰ੍ਹਾਂ ਮਾਨਤਾ ਕਰੇ ਜਿਸ ਤਰ੍ਹਾਂ ਆਦਿ ਗੁਰੂ ਗ੍ਰੰਥ ਦੀ ਕਰਨੀ ਹੈ - ਦੇਖੋ ਗਿ: ਗਿਆਨ ਸਿੰਘ ਦੀ ਲਿਖਤ ਦਾ ਭਾਵਾਰਥ ਜੋ ਐਉਂ ਹੈ — *ਜੋ ਅਬ ਗ੍ਰੰਥ ਦਸਮ ਗੁਰ ਕੇਰਾ ॥ ਕਹਿਲਾਵਤ ਮਧ ਪੰਥ ਵਡੇਰਾ ॥* ਭਾਵ ਸਿੱਖ ਬੇਨਤੀ ਕਰਦੇ ਹਨ ਹੇ ਸਤਿਗੁਰੋ ਜਿਹੜਾ ਦਸਮ ਗ੍ਰੰਥ ਆਪ ਦਾ ਉਚਾਰਨ ਕੀਤਾ । ਕਿਹਾ ਜਾਂਦਾ ਹੈ - ਗੁਰ ਕੇ ਸਮ ਬੀੜ ਨਹਿ ਤਾਂਕੀ ॥ ਭਈ ਬਾਣੀਆਂ ਰਹੀ ਇਕਾਂਕੀ ॥ ਅਰਥਾਤ ਆਦਿ ਗ੍ਰੰਥ ਵਾਂਗ ਉਸ ਦੀ ਬੀੜ ਨਹੀਂ, ਬਾਣੀਆਂ ਅਲੱਗ-ਅਲੱਗ ਹਨ । ਜਿਸਦਾ ਭਾਵ ਇਹ ਨਹੀਂ ਕਿ ਇਹ ਬਾਣੀਆਂ ਆਪ ਦੀ ਉਚਰਤ ਨਹੀਂ - ਇਸਦਾ ਭਾਵ ਇਹ ਹੈ ਕਿ ਸ੍ਰੀ ਦਸਮੇਸ਼ ਜੀ ਦਾ ਜੀਵਨ ਬੇਅੰਤ ਰੁਝੇਵੇਂ ਭਰਿਆ ਸੀ । ਜਿਸ ਲਈ ਜਿਥੇ ਟਿਕਦੇ ਉਥੇ ਹੀ ਕੋਈ ਨਾ ਕੋਈ ਬਾਣੀ ਰਚ ਦਿੰਦੇ ਨਾਲ ਨੋਟ ਵੀ ਦੇ ਦਿੰਦੇ ਜੈਸਾ ਕਿ - ਕ੍ਰਿਸ਼ਨਾਵਤਾਰ ਬਾਰੇ

*ਸਤ੍ਰਹ ਸੈ ਚਵਤਾਲ ਮੈ ਸਾਵਨ ਸੁਦਿ ਬੁੱਧਵਾਰ ॥ ਨਗਰ ਪਾਵਦਾ ਮੋ ਤੁਮੋ ਰਚਿਯੋ ਗ੍ਰੰਥ ਸੁਧਾਰ ॥੯੮੩॥*

*ਸਤ੍ਰ ਸੈ ਪੈਤਾਲ ਮਹਿ ਸਾਵਨ ਸੁਦਿ ਥਿਤਿ ਦੀਪ (ਚਾਨਣੀ) ॥ ਨਗਰ ਪਾਵਟਾ ਸੁਭ ਕਰਨ ਜਮਨਾ ਵਹੈ ਸਮੀਪ ॥ ਕ੍ਰਿਸਨਾਵਤਾਰ ॥੨੪੯॥*

ਚਾਰ ਸੌ ਪੰਜਵੇਂ ਚਰਿਤ੍ਰ ਦੀ ਸਮਾਪਤੀ

*ਸੰਬਤ ਸਤ੍ਰਹ ਸਹਸ ਭਣਿਜੈ ॥ ਅਰਧ ਸਹਸ ਫੁਨਿ ਤੀਨ ਕਹਿਜੈ ॥ ਭਾਦ੍ਰਵ ਸੁਦੀ ਅਸਟਮੀ ਰਵਿ ਵਾਰਾ ॥ ਤੀਰ ਸਤਦ੍ਰਵ ਗ੍ਰੰਥ ਸੁਧਾਰਾ ॥ ਚਿਰਿਤ੍ਰ ੪੦੫॥*

ਅਰਥਾਤ ਸਤਾਰਾਂ ਸੌ ਪੰਜਾਬ ਦੇ ਮਹੀਨੇ ਤਿਥੀ ੩ ਨੂੰ ਭਾਦੋਂ ਸੁਦੀ ਅਸਟਮੀ ਦਿਨ ਐਤਵਾਰ ਸਤਲੁਜ ਦੇ ਕਿਨਾਰੇ ਇਸ ਗ੍ਰੰਥ ਦੀ ਸਮਾਪਤੀ ਤੇ ਸੁਧਾਈ ਕੀਤੀ - ਰਾਮਾਵਤਾਰ -

*ਸੰਬਤ ਸਤ੍ਰਹ ਸਹਸ ਪਚਾਵਨ ॥ ਹਾੜ ਵਦੀ ਪ੍ਰਿਥਮ ਸੁਖ ਦਾਵਨ ॥*

*ਨੇਤ੍ਰ ਤੁੰਗ ਕੇ ਚਰਨ ਤਰ ਸਤਦ੍ਰਵ ਤੀਰ ਤਰੰਗ ॥ ਸ੍ਰੀ ਭਗਵਤ ਪੂਰਨ ਕੀਯੋ ਰਘੁਬਰ ਕਥਾ ਪ੍ਰਸੰਗ ॥*

ਅਰਥਾਤ - ਸੰਬਤ ੧੭੫੫ ਹਾੜ ਵਦੀ ੧ ਤਿਥੀ ਸੁਖ ਦੇਣ ਵਾਲੀ ਨੈਣਾ ਦੇਵੀ ਪਹਾੜ ਦੇ ਪੈਰਾਂ ਵਿਚ ਭਾਵ ਉਸ ਤੋਂ ਥੱਲੇ ਸਤਲੁਜ ਦਰਿਆ ਦੇ ਵਗਦੇ ਤ੍ਰੰਗਾਂ ਦੇ ਕੋਲ ਸ੍ਰੀ ਭਗਵਾਨ ਦੀ ਕ੍ਰਿਪਾ ਸਦਕਾ ਰਾਮ ਚਰਿਤ੍ਰ ਦਾ ਪ੍ਰਸੰਗ ਪੂਰਾ ਕੀਤਾ - ਐਉਂ ਕਈ ਹਿਸਿਆਂ ਵਿਚ ਲਿਖਿਆ ਹੋਇਆ ਜਿਵੇਂ ਆਦਿ ਗ੍ਰੰਥ ਵੀ ਪਹਿਲਾਂ ਕਿਤਨੀਆਂ ਪੋਥੀਆਂ ਵਿਚ ਲਿਖਿਆ ਹੋਇਆ ਪੰਚਮ ਪਾਤਸ਼ਾਹ ਨੇ ਇਕ ਸਰੂਪ ਵਿਚ ਲਿਆਂਦਾ ਸੀ - ਤਿਵੇਂ ਸਰੀ ਦਸਮ ਗ੍ਰੰਥ ਵੀ ਮਾਤਾ ਸੁੰਦਰੀ ਜੀ ਨੇ ਭਾਈ ਮਨੀ ਸਿੰਘ ਕੋਲੋਂ ਲਿਖਾ ਕੇ ਇਕ ਸਰੂਪ ਤਿਆਰ ਕਰਾਇਆ ਸੀ ਜਿਸ ਦੇ ਚਾਰ ਉਤਾਰੇ ਬਾਬਾ ਦੀਪ ਸਿੰਘ ਜੀ ਨੇ ਕੀਤੇ ਸਨ । ਇਸ ਤਰੋਂ ਇਹ ਵੀ ਭਲੀ ਪ੍ਰਕਾਰ ਸਿੱਧ ਹੋ ਜਾਂਦਾ ਹੈ ਕਿ ਨੰਦੇੜ ਜਾਣ ਵੇਲੇ ਸ੍ਰੀ ਦਸਮ ਗ੍ਰੰਥ ਪੋਥੀਆਂ ਦੀ ਸ਼ਕਲ ਵਿਚ ਜਾਂ ਇਕ ਸਰੂਪ ਵਿਚ ਸ੍ਰੀ ਦਸਮੇਸ਼ ਜੀ ਦੇ ਨਾਲ ਤੇ ਕੋਲ ਹੈ ਸੀ - ਪਿੱਛੋਂ ਨਹੀਂ ਲਿਖਿਆਂ ਸੰਪਾਦਤ ਫੇਰ ਵੀ ਹੋ ਸਕਦਾ ਹੈ । ਗਿ: ਗਿਆਨ ਸਿੰਘ ਜੀ ਵੀ ਸਪਸ਼ਟ ਕਰਦੇ ਹਨ - ਅਨਿਕੈ ਠੌਰ ਪੋਥੀਆ ਮਾਹੁ ॥ ਬਾਣੀ ਰਹੀ ਦਸਮ ਗੁਰ ਵਾਹਿ ॥ ਅਰਥਾਤ ਸ੍ਰੀ ਗੁਰੂ ਦਸਮੇਸ਼ ਜੀ ਦੀ ਬਾਣੀ ਗੁਰੂ ਜੀ ਪਾਸ ਸੀ ਜਿਸ ਕਰਕੇ ਇਕ ਵਾਰੀ ਸਿੰਘਾਂ ਨੇ ਬੇਨਤੀ ਕੀਤੀ ਸੀ ਇਸ ਤਰ੍ਹਾਂ ਹੇ ਸਤਿਗੁਰ ਜੀ ਜਿਹੜੀ ਆਪਦੀ ਬਾਣੀ ਹੈ ☛

[੧]ਬ੍ਰਹਮਾ ਤੇਂ ਨਹਿ ਜਾਤ ਗਨਾਯੋ ॥੯॥ [੨]ਜਬ ਨ੍ਰਿਪ ਦਰਬ ਬਹੁਤ ਬਿਧਿ ਹਾਰਾ ॥ [੩]ਸੁਤ ਊਪਰ ਪਾਸਾ ਤਬ ਢਾਰਾ॥ [੪]ਵਹੈ ਹਰਾਯੋ ਦੇਸ ਲਗਾਯੋ॥ [੫]ਜੀਤਾ ਕੁਅਰਿ ਭਜਯੋ ਮਨ ਭਾਯੋ ॥੧੦॥ ਦੋਹਰਾ ॥ [੬]ਜੀਤਿ ਸਕਲ ਧਨ ਤਵਨ ਕੋ; ਦੀਨਾ ਦੇਸ ਨਿਕਾਰ ॥ [੭]ਕੁਅਰ ਜੀਤਿ ਕਰਿ ਪਤਿ ਕਰਾ; ਬਸੀ ਧਾਮ ਹ੍ਵੈ ਨਾਰਿ ॥੧੧॥ ਦੋਹਰਾ ॥ [੮]ਚੰਚਲਾਨ ਕੇ ਚਰਿਤ ਕੋ ਸਕਤ ਨ ਕੋਈ ਬਿਚਾਰ॥ [੯]ਬ੍ਰਹਮ ਬਿਸਨ ਸਿਵ, ਖਟ ਬਦਨ; ਜਿਨ ਸਿਰਜੀ ਕਰਤਾਰ[i] ॥੧੨॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ, ਮੰਤ੍ਰੀ ਭੂਪ ਸੰਬਾਦੇ, ਤੀਨਿ ਸੌ ਸੈਂਤੀਸ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੩੭॥੬੩੨੯॥ ਅਫਜੂੰ ॥

ਚੌਪਈ ॥ [੧੦]ਜਮਲ ਸੈਨ ਰਾਜਾ ਬਲਵਾਨਾ ॥ [੧੧]ਤੀਨ ਲੋਕ ਮਾਨਤ ਜਿਹੱ ਆਨਾ॥ [੧੨]ਜਮਲਾ ਟੋਡੀ ਕੋ ਨਰਪਾਲਾ ॥ [੧੩]ਸੂਰਬੀਰ ਅਰੁ ਬੁਧਿ ਬਿਸਾਲਾ॥੧॥ [੧੪]ਸੋਰਠ ਦੇ ਰਾਨੀ ਤਿਹੱ ਸੁਨਿਯਤ ॥ [੧੫]ਦਾਨ ਸੀਲ ਜਾਕੋ ਜਗ ਗੁਨਿਯਤ॥ [੧੬]ਪਰਜ ਮਤੀ ਦੁਹਿਤਾ ਇਕ ਤਾ ਕੀ ॥ [੧੭]ਨਰੀ ਨਾਗਨੀ ਸਮ ਨਹਿ ਜਾਕੀ॥੨॥ [੧੮]ਬਿਸਹਰ ਕੋ ਇਕ ਹੁਤੋ ਨ੍ਰਿਪਾਲਾ॥ [੧੯]ਆਯੋ ਗੜ੍ਹ ਜਮਲਾ ਕਿਹੱ ਕਾਲਾ॥ [੨੦]ਛਾਡ਼ਿ ਕਾਮਨੀ ਕੀ ਪੂਜਾ ਹਿਤ॥ [੨੧]ਮਨ ਕ੍ਰਮ ਬਚਨ ਇਹੈ ਕਰਿ ਕਰਿ ਬ੍ਰਤ॥੩॥ [੨੨]ਠਾਢਿ ਪਰਜ ਦੇ ਨੀਕ ਨਿਵਾਸਨ॥ [੨੩]ਰਾਜ ਕੁਅਰ ਨਿਰਖਾ ਦੁਖ ਨਾਸਨ॥ [੨੪]ਇਹੈ ਚਿੱਤ ਮੈ ਕੀਅਸਿ ਬਿਚਾਰਾ॥ [੨੫]ਬਰੌ ਯਾਹਿ ਕਰਿ ਕਵਨ ਪ੍ਰਕਾਰਾ ॥੪॥ [੨੬]ਸਖੀ ਭੇਜਿ ਤਿਹ ਧਾਮ ਬੁਲਾਯੋ॥ [੨੭]ਭਾਂਤਿ ਭਾਂਤਿ ਕੋ ਭੋਗ ਕਮਾਯੋ ॥ [੨੮]ਇਹੱ ਉਪਦੇਸ ਤਵਨ ਕਹੱ ਦਯੋ ॥ [੨੯]ਗੌਰਿ ਪੁਜਾਇ ਬਿਦਾ ਕਰਿ ਗਯੋ ॥੫॥ [੩੦]ਬਿਦਾ ਕੀਯਾ ਤਿਹੱ ਐਸ ਸਿਖਾਇ॥ [੩੧]ਆਪੁ ਨ੍ਰਿਪਤਿ ਸੋ ਕਹੀ ਜਤਾਇ ॥ [੩੨]ਮਨੀਕਰਨ ਤੀਰਥ ਮੈਂ ਜੈਹੌਂ[ii] ॥ [੩੩]ਨ੍ਹਾਇ ਧੋਇ ਜਮਲਾ ਫਿਰਿ ਐਹੌਂ ॥੬॥ [੩੪]ਜਾਤ ਤੀਰਥ ਜਾਤ੍ਰਾ ਕਹੱ ਭਈ ॥ [੩੫]ਸਹਰ ਬੇਸਹਰ[iii] ਮੋਂ ਚਲਿ ਗਈ ॥ [੩੬]ਹੋਤ ਤਵਨ ਸੌ ਭੇਦ ਜਤਾਯੋ ॥ [੩੭]ਮਨ ਮਾਨਤ ਕੇ ਭੋਗ ਕਮਾਯੋ॥ [੩੮]ਕਾਮ ਭੋਗ ਕਰਿਕੈ ਘਰ ਰਾਖੀ ॥ [੩੯]ਰੱਛ ਪਾਲਕਨ ਸੌ ਅਸ ਭਾਖੀ ॥ [੪੦]ਬੇਗਿ ਨਗਰ ਤੇ ਇਨੈ ਨਿਕਾਰਹੁ॥ [੪੧]ਹਾਥ ਉਠਾਵੈ ਤਿਹ ਹਨਿ ਡਾਰਹੁ ॥੮॥ [੪੨]ਸੋ ਤਰੁਨੀ ਤਿਹੱ ਰਸ ਰਸਿ ਗਈ॥ [੪੩]ਕਾਢਿ ਸਮਿੱਗ੍ਰੀ ਸਿਗਰੀ ਦਈ ॥ [੪੪]ਇਹੱ ਛਲ ਸਾਥ ਲਹਾ ਮਨ ਭਾਵਨ ॥ [੪੫]ਸਕਾ ਚੀਨ ਕੋਊ ਪੁਰਖ ਉਪਾਵ ਨ ॥੯॥ [੪੬]ਕਾਢਿ ਦਏ ਸਭ ਹੀ ਰਖਵਾਰੇ॥ [੪੭]ਲੋਹ ਕਰਾ ਜਿਨ ਤੇ ਹਨਿ ਡਾਰੇ ॥ [੪੮]ਜਮਲੇਸ੍ਵਰ ਨ੍ਰਿਪ ਸੌ ਯੌ ਭਾਖੀ ॥ [੪੯]ਤੁਮਰੀ ਛੀਨਿ ਸੁਤਾ ਨ੍ਰਿਪ ਰਾਖੀ ॥੧੦॥ [੫੦]ਬੇਸਹਰਾ

i. ਜਿਸ ਦਾ ਭਾਵ ਹੈ ਕਿ ਜਿਥੇ ਇਸਤ੍ਰੀ ਨੂੰ ਕਰਤਾਰ ਨੇ ਕੋਮਲਤਾ ਤੇ ਸੁੰਦਰਤਾ ਦਿੱਤੀ ਹੈ ਉਥੇ ਇਸ ਵਿਚ ਸੂਝ ਬੂਝ ਵੀ ਪੁਰਸ਼ ਨਾਲੋਂ ਬਹੁਤੀ ਦਿੱਤੀ ਹੈ ਪਰ ਜੇਕਰ ਆਪਣੀ ਠੀਕ ਲਾਈਨ ਤੇ ਚਲਦੀ ਜਾਏ। ਲਾਈਨ ਤੋਂ ਉਖੜਕੇ ਤਬਾਹੀ ਦਾ ਕਾਰਣ ਬਣ ਜਾਂਦੀ ਹੈ। ਪਰ ਜੂਆ ਖੇਡ ਕੇ ਰਾਜੇ ਨੇ ਕੀ ਹਾਸਲ ਕੀਤਾ ? ਬਣਬਾਸ।

ii. ਮਨੀਕਰਨ (ਇਹ ਕਾਮ ਰੂਪ ਵਿਚ ਸ੍ਰਿ ਲਿੰਗ ਦਾ ਮੰਦਰ ਹੈ।)

iii. ਸਹਰ -ਬਸਹਰ-ਪਹਾੜ ਰਿਆਸਤਾਂ ਵਿਚੋਂ (ਰਾਮਪੁਰ) ਨੂੰ ਕਿਹਾ ਜਾਂਦਾ ਹੈ।

☛ ਇਸ ਦੀ ਇਕ ਬੀੜ ਤਿਆਰ ਕਰਨੀ ਚਾਹੀਦੀ ਹੈ, ਤਾਂਕਿ ਆਦਿ ਗ੍ਰੰਥ ਸਾਹਿਬ ਵਾਂਗ ਹੀ ਇਹ ਤਿਆਰ ਹੋ ਜਾਵੇ ਤੇ ਪੰਥ ਇਸ ਦੀ ਮਾਨਤਾ ਕਰ ਸਕੇ। ਐਨ ਸਪੱਸ਼ਟ ਹੈ - ਬਲਕਿ

*ਇਕ ਬੀਰ ਸਿੰਘ ਨੇ ਬਖਯਾਤ ॥ ਗੁਰ ਢਿਗ ਬਿਨੈ ਕਰੀ ਇਮ ਭਾਂਤ ॥ ਹੇ ਸਤਿਗੁਰ ਜੋ ਤੁਮਰੀ ਬਾਨੀ ॥ ਚਾਹੀਏ ਇਕ ਠਾਂ ਬੀੜ ਬਨਾਨੀ ॥ ਅਦਿ ਗ੍ਰੰਥ ਸਾਹਿਬ ਸਮ ਗ੍ਰੰਥ ॥ ਇਹ ਭੀ ਬਨ ਹੈ ਮਾਨੈ ਪੰਥ ॥ ਇਹ ਸੁਣ ਦਸਮੇਂ ਗੁਰੂ ਉਚਾਰੀ ॥ ਗੁਰੂ ਅਰਜਨ ਬਡ ਭਏ ਉਪਕਾਰੀ ॥ ਤਿਨਕੀ ਨਹਿ ਬਰਾਬਰੀ ਚਹੀਏ ॥ ਨਾ ਹਮ ਕਰੈ ਨਾ ਤੁਮ ਫਿਰ ਕਹੀਏ ॥ ਇਤਿ ਆਦਿਕ ਸੁਣ ਸਤਿਗੁਰ ਬੈਨ ॥* ☛

੧. ਜਿਹੜਾ ਰਾਜਾ ਧਨ ਹਾਰ ਗਿਆ ਉਹ ਐਨਾ ਸੀ ਕਿ ਬ੍ਰਹਮਾ ਤੋਂ ਵੀ ਗਿਣਿਆ ਨਹੀ ਜਾ ਸਕਦਾ ॥੯॥
੨. ਜਦੋਂ ਰਾਜਾ ਬਹੁਤ ਤਰਾਂ ਧਨ ਹਾਰ ਗਿਆ ।
੩. ਤਾਂ ਪੁਤ੍ਰ ਬਾਜੀ ਦੇ ਉਪਰ ਲਾ ਦਿੱਤਾ ।
੪. ਜਦੋਂ ਉਹ ਵੀ ਹਾਰ ਗਿਆ ਤਾਂ ਦੇਸ ਨੂੰ ਦੇਸ ਨਿਕਾਲਾ ਦੇ ਦਿੱਤਾ ।
੫. ਹੁਣ ਰਾਜ ਕੁਮਾਰ ਜਿੱਤ ਲਿਆ ਉਸ ਨਾਲ ਹਰ ਤਰ੍ਹਾਂ ਮਨ ਮਾਨੀ ਕੀਤੀ ॥੧੦॥
੬. ਦੋਹਰਾ ॥ ਰਾਜੇ ਦਾ ਸਭ ਕੁਝ ਜਿੱਤ ਕੇ ਉਸ ਨੂੰ ਦੇਸ ਵਿਚੋਂ ਕੱਢ ਦਿੱਤਾ ।
੭. ਰਾਜ ਕੁਮਾਰ ਨੂੰ ਜਿੱਤ ਕੇ ਉਸ ਨੂੰ ਪਤੀ ਬਣਾ ਕੇ ਉਸ ਦੇ ਘਰ ਉਸਦੀ ਇਸਤ੍ਰੀ ਬਣਕੇ ਵੱਸ ਗਈ ॥੧੧॥
੮. ਇਹਨਾਂ ਚੰਚਲ ਇਸਤ੍ਰੀਆਂ ਦੇ ਚਰਿਤ੍ਰਾਂ ਨੂੰ ਕੋਈ ਨਹੀਂ ਸਮਝ ਸਕਦਾ ।
੯. ਬ੍ਰਹਮਾ ਵਿਸ਼ਨੂੰ ਸ਼ਿਵਜੀ ਜਾਂ ਕਾਰਤਕਯ ਜਾਂ ਜਿਸ ਕਰਤਾਰ ਨੇ ਸ੍ਰਿਸਟੀ ਰਚੀ ਹੈ ਉਹ ਵੀ ਨਹੀਂ ਜਾਣ ਸਕੇ ॥੧੨॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਸੈਂਤੀਵੀਂ ਕਥਾ ਸਮਾਪਤ ॥੩੩੭॥੬੩੨੬॥ਚਲਦਾ॥

---

੧੦. ਚੌਂਪਈ ॥ ਜਮਲ ਸੈਨ ਇਕ ਰਾਜਾ ਬੜਾ ਬਲਵਾਨ ਸੀ।
੧੧. ਜਿਸਦਾ ਤਿੰਨੇ ਲੋਕ ਭੈ ਮੰਨਦੇ ਸਨ ।
੧੨. ਜਮਲਾ ਟੋਡੀ ਦਾ ਰਾਜ ਕਰਦਾ ਸੀ ।
੧੩. ਸੂਰਮਾ ਤੇ ਬਹੁਤ ਬੁੱਧੀ ਦਾ ਮਾਲਿਕ ਸੀ ॥੧॥
੧੪. ਸੋਰਠ ਦੇਈ ਰਾਣੀ ਉਸਦੀ ਸੁਣੀਦੀ ਸੀ ।
੧੫. ਸ਼ੁਭ ਕਰਮਾਵਾਲੀ ਉਸਨੂੰ ਜਗ ਕਹਿੰਦਾ ਸੀ ।
੧੬. ਪਰਜ ਮਤੀ ਉਸਦੀ ਇਕ ਪੁੱਤ੍ਰੀ ਸੀ ।
੧੭. ਮਾਤ ਲੋਕ ਤੇ ਪਤਾਲ ਲੋਕ ਦੀ ਕੋਈ ਇਸਤ੍ਰੀ ਉਸ ਜਿਹੀ ਸੁੰਦਰ ਨਹੀਂ ਸੀ ॥੨॥
੧੮. ਬਿਸਹਰ-ਦੇਸ ਦਾ ਇਕ ਰਾਜਾ ਹੁੰਦਾ ਸੀ ।
੧੯. ਉਸ ਗੜ੍ਹ ਸਹਿਰ ਵਿਚ ਕਿਸੇ ਵੇਲੇ ਉਹ ਆ ਗਿਆ
੨੦. ਛਾਛ ਕਾਮਨੀ ਦੇਵੀ ਦੀ ਪੂਜਾ ਕਰਨ ਲਈ-
੨੧. ਉਹ ਮਨ ਕ੍ਰਮ ਕਰਕੇ ਇਸ ਤਰਾਂ ਕਰ-ਕਰ ਕੇ ਬਿਹਤਰ ਰਿਹਾ ਸੀ ॥੩॥
੨੨. ਐਨ ਠੀਕ ਪਰਜ ਦੇਵੀ ਦੇ ਸੁੰਦਰ ਨਿਵਾਸ ਦੇ ਸਾਹਮਣੇ
੨੩. ਰਾਜ ਕੁਮਾਰੀ ਨੇ ਉਸ ਨੂੰ ਵੇਖਿਆ ਜਿਸ ਨੂੰ ਵੇਖ ਕੇ ਦੁੱਖ ਦੂਰ ਹੁੰਦੇ ਸਨ ।
੨੪. ਉਸਨੇ ਆਪਣੇ ਚਿਤ ਵਿਚ ਇਹ ਸੋਚ ਵਿਚਾਰੀ ਕਿ-
੨੫. ਜੇ ਹੋਵੇ ਨਾਂ ਤਾਂ ਇਸ ਨੂੰ ਵਰ ਲਵਾਂ ਕੋਈ ਨਾ ਕੋਈ ਯਤਨ ਕਰਕੇ ॥੪॥
੨੬. ਇਕ ਗੋਲੀ ਭੇਜ ਕੇ ਉਸ ਨੂੰ ਘਰ ਬੁਲਾ ਲਿਆ ।
੨੭. ਉਸ ਨਾਲ ਤਰ੍ਹਾਂ-ਤਰ੍ਹਾਂ ਅਭੇਦ ਹੋ ਗਈ ।
੨੮. ਤੇ ਉਸ ਨੂੰ ਇਸ ਤਰਾਂ ਸਿਖਾ ਦਿੱਤਾ ।
੨੯. ਕਿ ਹੁਣ ਤੂੰ ਦੇਵੀ ਨੂੰ ਪੂਜ ਕੇ ਘਰ ਨੂੰ ਚਲਾ ਜਾਹ ॥੫॥
੩੦. ਇਸ ਤਰਾਂ ਉਸ ਨੂੰ ਸਿਖਾ ਕੇ ਸਾਰੀ ਗੱਲ ਦੱਸ ਕੇ ਤੋਰ ਦਿੱਤਾ ।
੩੧. ਆਪ ਰਾਜੇ ਨੂੰ ਕਿਹਾ ਕਿ ਮੈ ।
੩੨. ਮਨੀਕਰਨ ਤੀਰਥ ਨੂੰ ਜਾਣਾ ਹੈ ਉਥੇ-
੩੩. ਨ੍ਹਾ ਧੋ ਕੇ ਮੁੜਕੇ ਫਿਰ ਆ ਜਾਵਾਂਗੀ ॥੬॥
੩੪. ਇਹ ਕਹਿ ਕੇ ਤੀਰਥ ਯਾਤਰਾ ਨੂੰ ਤੁਰ ਪਈ ।
੩੫. ਸ਼ਹਿਰ ਬੇਸ਼ਹਿਰ ਦੇ ਵਿਚ ਚਲੀ ਗਈ ।
੩੬. ਉਸ ਰਾਜੇ ਨੂੰ ਸਾਰੀ ਭੇਤ ਦੀ ਗੱਲ ਦੱਸੀ ਹੋਈ ਸੀ।
੩੭. ਉਸ ਦੇ ਘਰ ਚਲੀ ਗਈ ਤੇ-
੩੮. ਮਨ ਭਉਂਦੇ ਉਸ ਨਾਲ ਖੇਲ ਕੀਤੇ ॥੭॥
੩੯. ਰਾਜੇ ਨੇ ਅਭੇਦ ਹੋ ਕੇ ਉਸ ਨੂੰ ਆਪਣੇ ਘਰ ਰੱਖ ਲਿਆ।
੪੦. ਜਿਹੜੇ ਨਾਲ ਰੱਖਿਅਕ ਆਏ ਸਨ ਉਨ੍ਹਾਂ ਬਾਰੇ ਐਉਂ ਕਹਿ ਦਿੱਤਾ-
੪੧. ਕਿ ਝਟ ਪਟ ਨਗਰ ਵਿਚੋਂ ਇਨ੍ਹਾਂ ਨੂੰ ਕੱਢ ਦਿਓ ।
੪੨. ਜਿਹੜਾ ਸਾਹਮਣੇ ਹੱਥ ਚੁੱਕੇ ਉਸ ਨੂੰ ਕਤਲ ਕਰਕੇ ਮਾਰ ਦਿਓ ।
੪੩. ਉਹ ਮੁਟਿਆਰ ਉਸ ਰਾਜੇ ਦੇ ਸੁਖ ਵਿਚ ਰਸ ਗਈ ॥੮॥
੪੪. ਜਿਹੜੀ ਸਮੱਗਰੀ ਕੋਲ ਲੈ ਕੇ ਗਈ ਸੀ ਸਾਰੀ ਦੇ ਦਿੱਤੀ ਇਸ ਛਲ ਦੇ ਨਾਲ ਮਨ ਭਾਉਂਦਾ ਪਤੀ ਲੈ ਲਿਆ।
੪੫. ਕੋਈ ਪੁਰਸ਼ ਇਸ ਦਾ ਉਪਾਇ ਨਾ ਸੋਚ ਸਕਿਆ ॥੯॥
੪੬. ਜੋ ਨਾਲ ਗਏ ਸਨ ਰਖਵਾਰ ਸਭੇ ਭਜਾ ਦਿੱਤੇ ।
੪੭. ਜੋ ਅੜਦਾ ਦੇਖਿਆ ਉਹ ਮਾਰ ਦਿੱਤਾ।
੪੮. ਜਮਲੇਸ੍ਵਰ ਰਾਜੇ ਨੂੰ ਜਾ ਕੇ ਇਹ ਦੱਸ ਦਿੱਤਾ ਕਿ ਰਾਜੇ-
੪੯. ਨੇ ਤੇਰੀ ਪੁੱਤ੍ਰੀ ਸਾਥੋਂ ਖੋਹ ਕੇ ਆਪਣੇ ਘਰ ਰੱਖ ਲਈ
੫੦. ਬੇਸਹਿਰਾ.....

---

☛ *ਮੋਨ ਭਏ ਤਬ ਸਭ ਸਿੰਘ ਐਨ ॥ ਪੰਥ ਪ੍ਰ: ਨਿਵਾਸ ੩੬॥ਅੰਕ ੧੯॥*

ਕੌਣ ਕਹਿ ਸਕਕਦਾ ਹੈ ਕਿ ਦਸਮ ਗ੍ਰੰਥ ਸਾਹਿਬ ਦੀ ਬਾਣੀ ਸ੍ਰੀ ਦਸਮੇਸ਼ ਬਾਣੀ ਨਹੀਂ - ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਤਿਕਾਰ ਵਜੋਂ ਇਸਦੇ 2 ਪੰਨੇ ਘੱਟ ਰੱਖੇ ਗਏ ਅਤੇ ਉਪ ਗੁਰੂ ਦਾ ਸ੍ਰੀ ਦਸਮੇਸ਼ ਬਾਣੀ ਨੂੰ ਦਰਜਾ ਹਾਸਲ ਹੈ । ਸਾਡੇ ਪੂਜੀਯ ਗੁਰੂ ਦੀ ਬਾਣੀ ਸਾਡੇ ਸਤਿਕਾਰ ਤੇ ਪੂਜਣ ਯੋਗ ਹੈ ਅਤੇ ਆਦਿ ਬਾਣੀ ਤੇ ਦਸਮੇਸ਼ ਬਾਣੀ ਦੇ ਰਾਗ ਵੀ ਮਿਲਦੇ ਹਨ ਦੇਖੋ ਗਹੁ ਨਾਲ ਸਾਰੰਗ - ਸੂਹੀ - ਸੋਰਠਿ - ਕਲਿਆਨ - ਕਾਫੀ - ਕਿਦਾਰਾ- ਗੌੜੀ - ਤਿਲੰਗ - ਦੇਵ ਗੰਧਾਰੀ - ਧਨਾਸਰੀ - ਪਰਸ - ਬਸੰਤ - ਭੈਰੋਂ - ਮਾਰੂ - ਭੁਜੰਗ ਪ੍ਰਯਾਤ - ਮੋਹਣੀ - ਰਸਾਵਲ - ਰਾਮਕਲੀ - ਰੁਆਮਲ - ਰੁਆਲ - ਪਉੜੀਆਂ - ਮਾਲ ਕੌਂਸ - ਕਬਿੱਤ - ਦੋਹਰੇ - ਜਪ ਦੇ ਥਾਂ ਜਾਪ -ਸ਼ਬਦ ਹਜਾਰਿਆਂ ਦੇ ਥਾਂ ਸ਼ਬਦ ਹਜ਼ਾਰੇ, ਸੁਖਮਨੀ ਸਾਹਿਬ ਦੀ ਥਾਂ ਅਕਾਲ ਉਸਤਤਿ ਪ੍ਰਸਤੁਤ ਹਨ । ਕੌਣ ਕਹਿ ਸਕਦਾ ਹੈ ਕਿ ਕਿਸੇ ਸਾਧਾਰਨ ਕਵੀ ਦੀਆਂ ਕਲਪਣਾਂ ਇਥੋਂ ਤੱਕ ਉਡਾਰੀਆਂ ਮਾਰ ਸਕਦੀਆਂ ਹਨ ਕਿ ਗੂੜ੍ਹ ਤੇ ਅਲੋਕਿਕ ਦ੍ਰਿਸ਼ਟਾਂਤ ਅਤੇ ਅਛਰਾ, ਪੱਛਰਾ,ਤੇ ਮਛਰਾ ਤਿਨਾਂ ਲੋਕਾਂ ਦੇ ਇਤਿਹਾਸ ਨੂੰ ਪ੍ਰਗਟ ਕਰਨਾ ਕੋਈ ਰੱਜੀ ਮਾਈ ਦੇ ਸੁਪਨਿਆਂ ਦਾ ਚਮਤਕਾਰ ਨਹੀਂ । ਕੁਝ ਪਰਾਚੀਨ ਗ੍ਰੰਥਾਂ ਦੇ ਹਵਾਲੇ ਪੰ: ੧੪ ਤੇ ਦੇ ਕੇ ਦੇਵੀ ਪੂਜ ਸਿੱਧ ਕੀਤੀ ਹੈ। ਗੁਰਦੇਵ ਨੇ ਜਾਂ ਸ੍ਰੀ ਦਸਮ ਗ੍ਰੰਥ ਦੇ ਭੰਡਾਰ ਵਿਚ ਕਿਤੇ ਵੀ ਦੇਵੀ ਪੂਜਾ ਦਾ ਸੰਕਲਪ ਨਹੀਂ । ਇਹ ਸਾਡੇ ਅੰਦਰੂਨੀ ਪ੍ਰਮਾਦ ਹਨ ਜੋ ਭਗੌਤੀ ਨੂੰ ਦੇਵੀ ਨਾਲ ਜਾ ਜੋੜਦੇ ਹਨ ਤੇ ਸ਼ਕਤੀ ਨੂੰ ਦੇਵੀ ਕਹਿ ਦਿੰਦੇ ਨੇ, ਦੈਵੀ ਨੂੰ ਵੀ ਦੇਵੀ ਸਮਝ ਲੈਂਦੇ ਨੇ । ਹਾਂ ਦੇਵੀ ਇਤਿਹਾਸ ਵਿਚ ਦੇਵੀ ਦਾ ਜਿਕਰ ਕਰਨਾ ਜਾਂ ਉਸਦੀ ਪੂਜਾ ਕਰਨਾ ਇਤਿਹਾਸਕ ਤੇ ਪਰਸੰਗਕ ਨਬੰਧ ਹੈ ਜੋ ਨਿਖੇੜਿਆ ਨਹੀਂ ਜਾ ਸਕਦਾ । ਇਸ ਨੂੰ ਦੇਵੀ ਦੀ ਪੂਜਾ ਦਾ ਪ੍ਰਚਾਰ ਵੀ ਨਹੀਂ ਕਿਹਾ ਜਾ ਸਕਦਾ । ਪਿਤਾ ਦਾ ਸਬਦ ਲਿੰਗ ਰੂਪ ਵਿਚ ਤਾਂ ਮਾਤਾ ਸਬਦ ਪੋਲਿੰਗ ਰੂਪ ਵਿਚ ਦੇਵੀ ਵਾਚਕ ਵਰਤਿਆ ਜਾਂਦਾ ਹੈ । - ਪੰ ੧੫ ਤੇ ੧੬ ਤੱਕ ਬਾਵਾ ਸਰੂਪ ਦਾਸ ਦਾ ਹਵਾਲਾ ਦਿੱਤਾ ਹੈ ਕਿ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਨੇ ਬ੍ਰਾਹਮਣਾਂ ਨੂੰ ਬੁਲਾਕੇ ਪੁਰਾਤਨ ਗ੍ਰੰਥਾਂ ਦੀ ਰਚਨਾ ਕਰਾਈ ਜੈਸਾ ਕਿ—

*ਦੋਹਰਾ ॥ ਬੇਦ ਬਿਦਿਆ ਪ੍ਰਕਾਸ਼ ਕੋ ਸੰਕਲਪ ਧਰਿਓ ਦਿਆਲ ॥ ਪੰਡਿਤ ਪੁਰਾਨ ਇਕਤ੍ਰ ਕਰ ਭਾਖਾ ਰਚੀ ਬਿਸਾਲ ॥੧॥*
*ਚੌਪਈ ॥ ਆਗਿਆ ਕੀਨੀ ਸਤਿਗੁਰ ਦਿਆਲ ॥ ਬਿਦਿਆਵਾਨ ਪੰਡਿਤ ਲੇਹੁ ਭਾਲ ॥ ਜੋ ਜਿਸ ਬਿਦਿਆ ਗਿਆਤਾ ਹੋਈ ॥*
*ਵਹੀ ਪੁਰਾਨ ਸੰਗ ਲਿਆਵੈ ਸੋਈ ॥੨॥ ਦੇਸ ਦੇਸ ਕੋ ਸਿਖ ਚਲਾਏ ॥ ਪੰਡਤ ਪੁਰਾਨ ਸੰਗਤ ਲਿਆਏ ॥ ਬਾਨਾਰਸ ਆਦਿ ਜੋ ਬਿਦਿਆ ਠੌਰ ॥*
*ਪੰਡਤ ਸਭ ਬਿਦਿਆਸਿਰ ਮੌਰ ॥੩॥ ਸਤਗੁਰ ਕੇ ਆਏ ਇਕਤ੍ਰ ਸਭ ਭਏ ॥ ਬਹੁ ਆਦਰ ਸਤਗੁਰੂ ਜੋ ਦਏ ॥*
*ਮਿਰਜਾਦਾ ਬਾਂਧ ਖਰਚ ਨੋ ਦਇਆ ॥ ਖੇਦ ਬਿਭੇਦ ਕਾਹੂ ਨਹੀਂ ਭਇਆ ॥੪॥ ਗੁਰਮੁਖੀ ਲਿਖਾਰੀ ਨਿੰਕਟ ਬੁਲਾਏ ॥*
*ਤਾਕੇ ਸਭ ਬਿਧ ਦੀ ਬੁਝਾਇ ॥ ਕਰ ਭਾਖਾ ਲਿਖੋ ਗੁਰਮੁਖੀ ਭਾਈ ॥ ਪੁਨ ਮੋਕੋ ਦੇਹੁ ਕਥਾ ਸੁਨਾਈ ॥ ਦੋਹਰਾ ॥*
*ਨਨੂਆ ਬੈਰਾਗੀ ਸਿਆਮ ਕਬ, ਬ੍ਰਹਮ ਭਾਟ ਜੋ ਆਂਹ ॥ ਭਈ ਨਿਹਚਲ ਫਕੀਰ, ਗੁਰ ਬਡੇ ਗੁਨਮ ਗੁਨ ਤਹਾ ॥੬॥*
*ਅਵਰ ਕੇਤਕ ਤਿਨ ਨਾਮ ਨ ਜਾਨੋ ॥ ਲਿਖੇ ਸਗਲ ਪੁਨ ਕਰੇ ਬਖਾਨੋ ॥ ਚਾਰ ਬੇਦ ਦਸ ਅਸ਼ਟ ਪੁਰਾਨਾ ॥*
*ਛੇ ਸਾਸਤ੍ਰ ਸਿੰਮ੍ਰਿਤ ਆਂਨਾ ॥੭॥ ਚੌਬੀਸ ਅਵਤਾਰ ਕੋ ਭਾਖਾ ਕੀਨਾ ॥ ਚਾਰ ਸੌ ਚਾਰ ਚਲਿਤ੍ਰ ਨਵੀਨਾ ॥*
*ਭਖਾ ਬਨਾਈ ਪ੍ਰਭ ਸਰਵਨ ਕਰਾਈ ॥ ਭਏ ਪ੍ਰਸੰਨ ਸਤਗੁਰ ਮਨ ਭਾਈ ॥੮॥ ਸਭ ਸਹੰਸ ਕ੍ਰਿਤ ਭਾਖਾ ਕਰੀ ॥*
*ਬਿਦਿਆ ਸਾਗਰ ਗ੍ਰੰਥ ਪਰ ਚੜੀ ॥ ਬਿਦਿਆ ਸਾਗਰ ਭਏ ਤਿਆਰ ॥ ਕਛ ਸੋਭ ਅੰਤ ਨਾ ਪਾਰਾਵਾਰ ॥੯॥* ☛

ਪਰ ਕਛੁ ਨ ਬਸਾਯੋ ॥ [੧]ਸੁਨਤ ਬਾਤ ਨ੍ਰਿਪ ਮੂੰਡ ਢੁਰਾਯੋ ॥ [੨]ਇਹੱ ਛਲ
ਬਰਾ ਕੁਅਰਿ ਵਹੁ ਰਾਜਾ ॥ [੩]ਬਾਇ ਰਹਾ ਮੁਖ ਸਕਲ ਸਮਾਜਾ ॥੧੧॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ, ਮੰਤ੍ਰੀ ਭੂਪ ਸੰਬਾਦੇ, ਤੀਨਿ ਸੌ ਅਠੱਤੀਸ ਚਰਿਤ੍ਰ
ਸਮਾਪਤ ਮਸਤੁ ਸੁਭ ਮਸਤੁ ॥੩੩੮॥੬੩੩੭॥ ਅਫਜੂੰ ॥

ਦੋਹਰਾ ॥ [੪]ਨਗਰ ਬਿਭਾਸਾਵਤੀ ਮੈ ਕਰਨ ਬਿਭਾਸ ਨਰੇਸ ॥ [੫]ਜਾ ਕੇ ਤੇਜ
ਰੁ ਤ੍ਰਾਸ ਕੌ ਜਾਨਤ ਸਗਰੋ ਦੇਸ ॥੧॥ ਚੌਪਈ ॥ [੬]ਮਤੀ ਬਿਭਾਸ ਤਵਨ
ਕੀ ਰਾਨੀ॥ [੭]ਸੁੰਦਰਿ ਭਵਨ ਚੱਤ੍ਰ ਦਸ ਜਾਨੀ ॥ [੮]ਸਾਤ ਸਵਤਿ ਤਾ ਕੀ
ਛਬਿ ਮਾਨ ॥ [੯]ਜਾਨੁਕ ਸਾਤ ਰੂਪ ਕੀ ਖਾਨ ॥੨॥ [੧੦]ਆਯੋ ਤਹਾਂ ਏਕ
ਬੈਰਾਗੀ॥ [੧੧]ਰੂਪਵਾਨ ਗੁਨਵਾਨ ਤਿਆਗੀ[i] ॥ [੧੨]ਸ੍ਯਾਮ ਦਾਸ ਤਾ ਕੋ ਭਨਿ
ਨਾਮਾ ॥ [੧੩]ਨਿਸ ਦਿਨ ਨਿਰਖਿ ਰਹਤ ਤਿਹੱ ਬਾਮਾ ॥੩॥ [੧੪]ਮਤੀ ਬਿਭਾਸ
ਤਵਨ ਰਸ ਰਾਚੀ॥ [੧੫]ਕਾਮ ਭੋਗ ਮਿਤਵਾ ਕੇ ਮਾਚੀ ॥ [੧੬]ਗਵਨ ਕਰੈ
ਤਾ ਸੌ ਮਨ ਭਾਵੈ ॥ [੧੭]ਸਵਤਿਨ ਸੋਕ ਹ੍ਰਿਦੈ ਮਹਿ ਆਵੈ ॥੪॥ [੧੮]ਅਹਿਧੁਜ
ਦੇ ਝਖਕੇਤ ਮਤੀ ਭਨਿ ॥ [੧੯]ਪੁਹਪ ਮੰਜਰੀ ਫੂਲਮਤੀ ਗਨਿ ॥ [੨੦]ਨਾਗਰਿ
ਦੇ ਨਾਗਨਿ ਦੇ ਰਾਨੀ ॥ [੨੧]ਨ੍ਰਿਤ ਮਤੀ ਸਭ ਹੀ ਜਗ ਜਾਨੀ ॥੫॥ [੨੨]ਤਿਨ
ਦਿਨ ਏਕ ਕਰੀ ਮਿਜਮਾਨੀ ॥ [੨੩]ਨਿਵਤਿ ਪਠੀ ਸਭ ਹੀ ਘਰ ਰਾਨੀ ॥
[੨੪]ਬਿਖੁ ਕੌ ਭੋਜਨ ਸਭਨ ਖਵਾਇ ॥ [੨੫]ਸਕਲ ਦਈ ਮ੍ਰਿਤ ਲੋਕ ਪਠਾਇ ॥੬॥
[੨੬]ਬਿਖੁ ਕਹੱ ਖਾਇ ਮਰੀਂ ਸਵਤੈਂ ਸਬ ॥ [੨੭]ਰੋਵਤ ਭਈ ਬਿਭਾਸ ਮਤੀ ਤਬ ॥
[੨੮]ਪਾਪ ਕਰਮ ਕੀਨਾ ਮੈਂ ਭਾਰੋ ॥ [੨੯]ਧੋਖੇ ਲਵਨ ਇਨੈ ਬਿਖੁ ਖ੍ਵਾਰੋ ॥੭॥
[੩੦]ਅਬ ਮੈਂ ਗਰੌ ਹਿਮਾਂਚਲ ਜਾਇ ॥ [੩੧]ਕੈ ਪਾਵਕ ਮਹਿ ਬਰੌ ਬਨਾਇ ॥
[੩੨]ਸਹਚਰਿ ਸਹੱਸ ਹਟਕਿ ਤਿਹੱ ਰਹੀ ॥ [੩੩]ਮਾਨਤ ਭਈ ਨ ਤਿਨ ਕੀ
ਕਹੀ ॥੮॥ [੩੪]ਵਹੈ ਸੰਗ ਬੈਰਾਗੀ ਲੀਨਾ ॥ [੩੫]ਜਾ ਸੌ ਕਾਮ ਭੋਗ ਕਹੱ ਕੀਨਾ ॥
[੩੬]ਲੋਗ ਲਖੈਂ ਤ੍ਰਿਯ ਗਰਬੇ ਗਈ ॥ [੩੭]ਕਿਨਹੂੰ ਬਾਤ ਜਾਨਿ ਨਹਿ ਲਈ ॥੯॥
[੩੮]ਮੂਰਖ ਰਾਇ; ਬਾਇ ਮੁਖ ਰਹਾ ॥ [੩੯]ਭਲਾ ਬੁਰਾ ਕਛੁ ਤਾਹਿ ਨ ਕਹਾ ॥
[੪੦]ਨਾਰਿ ਜਾਰਿ ਕੇ ਸਾਥ ਸਿਧਾਈ ॥ [੪੧]ਬਾਤ ਭੇਦ ਕੀ ਕਿਨਹੂੰ ਨ ਪਾਈ ॥੧੦॥
[੪੨]ਤ੍ਰਿਯ ਕੋ ਚਰਿਤ ਨ ਬਿਧਨਾ ਜਾਨੈ ॥ [੪੩]ਮਹਾਂ ਰੁਦ੍ਰ ਭੀ ਕਛੁ ਨ ਪਛਾਨੈ ॥
[੪੪]ਇਨਕੀ ਬਾਤ ਏਕ ਹੀ ਪਾਈ ॥ [੪੫]ਜਿਨ ਇਸਤ੍ਰੀ ਜਗਦੀਸ ਬਨਾਈ ॥੧੧॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ, ਮੰਤ੍ਰੀ ਭੂਪ ਸੰਬਾਦੇ ਤੀਨਿ ਸੌ ਉਨਤਾਲੀਸ ਚਰਿਤ੍ਰ
ਸਮਾਪਤ ਮਸਤੁ ਸੁਭ ਮਸਤੁ ॥੩੩੯॥੬੩੪੮॥ ਅਫਜੂੰ ॥

---

i. ਇਹ ਹਨ ਤਿਆਗੀ ਤੇ ਬੈਰਾਗੀਆਂ ਦੇ ਲੱਛਣ । ਜਿਸ ਲਈ ਅੱਜ ਕਲ ਕਿਸੇ ਤੇ ਵਿਸ਼ਵਾਸਸੀਲ ਹੋਣ ਦਾ ਸਮਾਂ ਨਹੀਂ । ਸ੍ਰੀ ਗੁਰੂ ਅਮਰਦਾਸ ਜੀ ਵੀ ਇਹੋ ਜਿਹੇ ਭੇਖਧਾਰੀਆਂ ਤੋਂ ਸਾਵਧਾਨ ਹੋਣ ਲਈ ਅਨੰਦ ਬਾਣੀ ਵਿਚ ਬਚਨ ਕਰਦੇ ਹਨ (ਜੀਅਹੁ ਮੈਲੇ ਬਾਹਰਹੁ ਨਿਰਮਲ ॥ ਬਾਹਰੋ ਨਿਰਮਲ ਜੀਅਹੁ ਤ ਮੈਲੇ ਤਿਨੀ ਜਨਮੁ ਜੂਐ ਹਾਰਿਆ) ਨ ਦੌਲਤ ਤੇ ਰੂਪ ਇਹ ਇਕ ਪਰਬਲ ਤ੍ਰਿਸ਼ਨਾ ਹੈ ਜਿਸ ਦੇ ਵਸ ਪੈ ਕੇ ਇਸਤਰੀ ਕੀ ਤੇ ਪੁਰਸ਼ ਕੀ ਆਪਣੇ ਕੀਮਤੀ ਜਨਮ ਮਨੁਖਾ ਦੇਹ ਨੂੰ ਰੋਗ ਗ੍ਰਹਿਸਤ ਕਰਕੇ ਮਰਣ ਨੂੰ ਭੁੱਲ ਕੇ ਜਨਮ ਨੂੰ ਭੰਗ ਦੇ ਭਾੜੇ ਜੂਏ ਵਿਚ ਹਾਰ ਰਹੇ ਹਨ। ਜਿਨ੍ਹਾਂ ਦੀ ਮਿਸਾਲ ਪੇਸ਼ ਕਰਕੇ ਸ੍ਰੀ ਦਸਮੇਸ ਜੀ ਵਿਖਾ ਰਹੇ ਨੇ । ਇਕ ਉਸ ਇਸਤਰੀ ਦਾ ਕੀ ਹਾਲ ਹੋਵੇਗਾ ਜਿਸਨੇ ਆਪਣੀ ਤ੍ਰਿਸ਼ਨਾ ਦੀ ਪੂਰਤੀ ਲਈ ੬ ਖੂਨ ਕਰਕੇ ਆਪਣੇ ਪਤੀ ਨੂੰ ਧੋਖਾ ਦੇ ਕੇ ਇਹ ਅਪਕਰਮ ਕੀਤਾ । ਇਸ ਲਈ ਗੁਰਦੇਵ ਜੀ ਪਾਵਨ ਬਚਨ ਕਰਦੇ ਹਨ -

*ਇਹ ਤਿਸਨਾ ਵਡਾ ਰੋਗ ਲਗਾ ਮਰਣ ਮਨਹੁ ਵਿਸਾਰਿਆ ॥ ਵੇਦਾ ਮਹਿ ਨਾਮੁ ਉਤਮੁ ਸੋ ਸੁਣਹਿ ਨਾਹੀ ਫਿਰਹਿ ਜਿਉ ਬੇਤਾਲਿਆ ॥*
*ਕਹੈ ਨਾਨਕੁ ਜਿਨ ਸਚੁ ਤਜਿਆ ਕੂੜੇ ਲਾਗੇ ਤਿਨੀ ਜਨਮ ਜੂਏ ਹਾਰਿਆ ॥੧੯॥*

ਜਿਵੇਂ ਇਕ ਰਾਜਾ ਜੂਆ ਖੇਡ ਕੇ ਰਾਜ ਮਹਿਲ ਤੋਂ ਹੱਥ ਧੋ ਕੇ ਜੰਗਲ ਵਾਲੀ ਹੋ ਗਿਆਂ ਸੀ, ਇਸੇ ਤਰ੍ਹਾਂ ਇਸ ਜਨਮ ਨੂੰ ਜੂਏ ਵਿਚ ਹਾਰ ਕੇ ਜੀਵ ਪਛੋਤਾਂਦਾ ਹੈ ।

---

*ਸਤਿਗੁਰੂ ਸ੍ਰੀ ਮੁਖ ਕਹਿਓ ਬਖਾਨਾ ॥ ਮੈ ਭਾਖਾ ਰਚੀ ਪੜੇ ਸੁਗਮ ਸੁਜਾਨਾ ॥ ਪੜ੍ਹਤੇ ਸਹੰਸ ਕ੍ਰਿਤ ਮਨ ਉਕਲਾਈ ॥*
*ਭਾਖਾ ਪੜ੍ਹਤੇ ਚਿਲ ਲਗਾਈ ॥੧੦॥ ਭਾਖਾ ਰਚੀ ਦਿਆਲ ਗੁਰ ਸਭ ਮਨ ਭਏ ਅਨੰਦ ॥ ਦੁਰਗਮ ਸੁਗਮ ਭਏ ਸਕਲ ਪੜ੍ਹ ਸਿਖ ਨ ਹੋਇ ਭੰਗ ॥੧੧॥*
*ਤੋਮਰ ਛੰਦ ॥ ਲੀਏ ਬਿਪ੍ਰਸਰਾ ਬੁਲਾਈ ॥ ਦਈ ਦਛਨਾ ਪ੍ਰੇਮ ਬੜਾਈ ॥ ਸਭ ਲੇਤ ਭਏ ਪ੍ਰਸੰਨਾ ॥ ਦੀਏ ਬਸਨ ਭੂਖਨ ਧੰਨਾ ॥੧੨॥*
*ਧਨ ਲੇਤ ਭਏ ਪ੍ਰਸੰਨ ॥ ਕਹੈ ਸਤਿਗੁਰ ਧੰਨੁ ਧੰਨ ॥੧੩॥ ਮਹਿਮਾ ਪ੍ਰਕਾਸ਼ ਪੱਤਰ ੪੧੧-੧੨੫॥*

ਦਸਮ ਗ੍ਰੰਥ ਬਾਰੇ ਸੰਖੇਪ ਜਾਣਕਾਰੀ - ਸਿੱਖ ਮਿਸ਼ਨਰੀ ਕਾਲਜ (ਰ:) ਲੁਧਿਆਣਾ ਵੱਲੋਂ ਇਸ ਦੇ ਕੇਂਦਰੀ ਭਾਵ ਅਹਿ ਲਏ ਗਏ ਹਨ -

ਰਾਜਾ ਭਾਰੀ ਸੀ ਉਸ ਅੱਗੇ ਕੋਈ ਪੇਸ਼ ਨਾ ਗਈ ।

੧. ਇਹ ਗੱਲ ਸੁਣ ਕੇ ਰਾਜੇ ਨੇ ਸਿਰ ਹਿਲਾ ਦਿੱਤਾ ।
੨. ਇਸ ਢੰਗ ਦੇ ਨਾਲ ਕੁਮਾਰੀ ਨੇ ਬੜਾ ਰਾਜਾ ਵਰ ਲਿਆ।
੩. ਸਾਰਾ ਪ੍ਰਵਾਰ ਵੇਖਦਾ ਹੀ ਰਹਿ ਗਿਆ ।

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਅਠੱਤਵੀਂ ਕਥਾ ਸਮਾਪਤ ॥੩੩੮॥੬੩੩੭॥ਚਲਦਾ॥

---

੪. ਦੋਹਰਾ ॥ ਬਿਭਾਸਾਵਤੀ ਨਗਰ ਦੇ ਵਿਚ ਬਿਭਾਸਾ ਨਾਮ ਰਾਜਾ ਸੀ।
੫. ਜਿਸ ਦੇ ਤੇਜ ਤੇ ਪ੍ਰਤਾਪ ਨੂੰ ਸਾਰੇ ਦੇਸ ਜਾਣਦੇ ਸਨ ॥੧॥
੬. ਚੌਪਈ ॥ ਬਿਵਾਸ ਮਤੀ ਉਸ ਦੀ ਰਾਣੀ ਸੀ ।
੭. ਜਿਸ ਦੀ ਸੁੰਦ੍ਰਤਾ ਚੌਦਾਂ ਭਵਨਾਂ ਵਿਚ ਜਾਣਦੇ ਸਨ ।
੮. ਸਤ ਸੌਂਕਣਾ ਉਸਦਾ ਭੈ ਮੰਨਦੀਆਂ ਸਨ ਉਂਜ ।
੯. ਤਾਂ ਜਾਣੋ ਸਤੇ ਰੂਪ ਦਾ ਖਜਾਨਾ ਸਨ ॥੨॥
੧੦. ਉਥੇ ਇਕ ਬੈਰਾਗੀ ਸਾਧੂ ਆ ਗਿਆ ।
੧੧. ਜੋ ਬੜਾ ਰੂਪਵਾਨ ਤੇ ਗੁਣੀ ਅਤੇ ਤਯਾਗੀ ਦਿਸਦਾ ਸੀ।
੧੨. ਸਿਆਮ ਦਾਸ ਉਸ ਦਾ ਨਾਮ ਸਮਝ ਲਵੋ ।
੧੩. ਰਾਤ ਦਿਨ ਇਸਤ੍ਰੀਆਂ ਉਸ ਵਲ ਦੇਖਦੀਆਂ ਰਹਿੰਦੀਆਂ ਸਨ ॥੩॥
੧੪. ਬਿਭਾਸ ਮਤੀ ਰਾਣੀ ਉਸ ਦੇ ਨਾਲ ਰਚ ਮਿਚ ਗਈ।
੧੫. ਉਸ ਨਾਲ ਅਭੇਦ ਹੋਣ ਦੇ ਸੁਖ ਵਿਚ ਮਿਚ ਗਈ ।
੧੬. ਹੁਣ ਉਸ ਦਾ ਦਿਲ ਚਾਹੁੰਦਾ ਹੈ ਕਿ ਇਸ ਦੇ ਨਾਲ ਹੀ ਚਲੀ ਜਾਵਾਂ ।
੧੭. ਪਰ ਸੌਂਕਣਾ ਦਾ ਡਰ ਮਨ ਵਿਚ ਔਂਦਾ ਸੀ ਕਿ ਕਿਤੇ ਇਹ ਸਾਨੂੰ ਪਕੜਾ ਹੀ ਨਾਂ ਦੇਣ ॥੪॥
੧੮. ਜਿਨ੍ਹਾਂ ਦੇ ਨਾਮ ੧- ਅਹਧੁਜ ੨- ਝਖ ਕੇਤ ਮਤੀ।
੧੯. ੩- ਪੁਹਪ ਮੰਜਰੀ ੪-ਫੂਲ ਮਤੀ ਗਿਣ ਲਵੋ ।
੨੦. ੫- ਨਾਗਰਿ ਦੇਈ ੬ ਦੇਈ ਨਾਗਨਿ ਦੇ ਰਾਣੀ ।
੨੧. ੭- ਨ੍ਰਿਤ ਮਤੀ ਨੂੰ ਸਾਰਾ ਜਗ ਜਾਣਦਾ ਸੀ ॥੫॥
੨੨. ਬਿਭਾਸ਼ ਮਤੀ ਨੇ ਇਕ ਦਿਨ ਸਾਰੀਆਂ ਸੌਂਕਣਾਂ ਨੂੰ ਨਿਉਂਦਾ ਦੇ ਕੇ ਰੋਟੀ ਕੀਤੀ ।
੨੩. ਸਾਰੀਆਂ ਰਾਣੀਆਂ ਦੇ ਘਰ ਨਿਉਂਦਾ ਭੇਜ ਦਿੱਤਾ ।
੨੪. ਜ਼ਹਿਰ ਪਾਕੇ ਸਭਨੂੰ ਖਾਣਾ ਖਵਾ ਦਿੱਤਾ ।
੨੫. ਸਾਰੀਆਂ ਹੀ ਜਮ ਲੋਕ ਨੂੰ ਭੇਜ ਦਿਤੀਆਂ ॥੬॥
੨੬. ਜ਼ਹਿਰੀਲਾ ਖਾਣਾ ਖਾ ਕੇ ਸਾਰੀਆਂ ਸੌਂਕਣਾ ਮਰ ਗਈਆਂ।
੨੭. ਬਿਭਾਸਮਤੀ ਆਪ ਰੋਣ ਲੱਗ ਪਈ ਤੇ ਕਹਿਣ ਲੱਗੀ।
੨੮. ਹਾਇ ਮੈ ਬਹੁਤ ਵੱਡਾ ਪਾਪ ਕਰਕੇ ਪਾਪਣ ਹੋ ਗਈ ਹਾਂ ।
੨੯. ਲੂਣ ਦੇ ਭੁਲੇਖੇ ਜ਼ਹਿਰ ਖਵਾ ਬੈਠੀ ॥੭॥
੩੦. ਹੁਣ ਮੈ ਹਿਮਾਚਲ ਜਾ ਕੇ ਬਰਫ ਵਿਚ ਗੱਲ ਮਰਕੇ ਇਸਦਾ ਪ੍ਰਾਸਚਿਤ ਕਰਾਂਗੀ ।
੩੧. ਜਾਂ ਅੱਗ ਵਿਚ ਸੜ ਕੇ ਮਰ ਜਾਵਾਂਗੀ ।
੩੨. ਸੈਂਕੜੇ ਗੋਲੀਆਂ ਸਮੇਤ ਸਭ ਰੋਕ ਰਹੇ ।
੩੩. ਪਰ ਉਸਨੇ ਕਿਸੇ ਦਾ ਕਿਹਾ ਨਾ ਮੰਨਿਆ ॥੮॥
੩੪. ਉਹ ਵੈਰਾਗੀ ਸਾਧ ਨਾਲ ਲੈ ਲਿਆ ।
੩੫. ਜਿਸ ਨਾਲ ਪਹਿਲਾਂ ਅਭੇਦ ਹੁੰਦੀ ਰਹੀ ਸੀ ।
੩੬. ਲੋਕ ਵੇਖਦੇ ਹਨ ਕਿ ਉਹ ਇਸਤ੍ਰੀ ਹਿਮਾਚਲ ਪਹਾੜ ਦੀ ਬ੍ਰਫ ਵਿਚ ਗਲ੍ਹ ਕੇ ਮਰਨ ਲਈ ਗਈ ਹੈ ।
੩੭. ਕਿਸੇ ਦੇ ਇਹ ਗੱਲ ਸਮਝ ਵਿਚ ਨਾ ਆਈ ॥੯॥
੩੮. ਮੂਰਖ ਰਾਜਾ ਮੂੰਹ ਬੰਦ ਕਰਕੇ ਰਹ ਗਿਆ ।
੩੯. ਉਸਨੂੰ ਭਲਾ ਬੁਰਾ ਕੁਝ ਵੀ ਨਾਂ ਕਿਹਾ ।
੪੦. ਉਹ ਇਸਤ੍ਰੀ ਯਾਰ ਦੇ ਨਾਲ ਤੁਰ ਗਈ ।
੪੧. ਅੰਦਰ ਦੀ ਗੱਲ ਕਿਸੇ ਨੇ ਵੀ ਨਾ ਸਮਝੀ ॥੧੦॥
੪੨. ਵਜੀਰ ਕਹਿੰਦਾ ਹੈ ਐ ਰਾਜਨ ਇਸਤ੍ਰੀਆਂ ਦੇ ਚਰਿਤ੍ਰ ਤਾਂ ਬਿਧਨਾ ਵੀ ਨਹੀਂ ਜਾਣ ਸਕੀ ।
੪੩. ਮਹਾ ਰੁਦ੍ਰ ਵੀ ਕੁਝ ਨਹੀਂ ਪਛਾਣ ਸਕਿਆ ।
੪੪. ਇਨ੍ਹਾਂ ਦੀ ਗੱਲ ਤਾਂ ਇਕ ਨੇ ਹੀ ਜਾਣੀ ਹੈ ।
੪੫. ਜਿਸ ਜਗਦੀਸ ਨੇ ਇਸਤ੍ਰੀ ਬਣਾਈ ਹੈ ॥੧੧॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਉਨਤਾਲਵੀਂ ਕਥਾ ਸਮਾਪਤ ॥੩੩੯॥੬੩੪੮॥ਚਲਦਾ॥

---

1. ਗੁਰੂ ਗੋਬਿੰਦ ਸਿੰਘ ਜੀ ਨੇ ਬਨਾਰਸ (ਕਾਸ਼ੀ) ਆਦਿ ਪ੍ਰਮੁਖ ਵਿਦਿਆ ਧਾਮਾਂ ਤੋਂ ਵੱਖ-ਵੱਖ ਪੁਰਾਣਾ ਅਤੇ ਵਿਦਿਆਵਾਂ ਦੇ ਪੰਡਤਾਂ ਨੂੰ ਇਕੱਠਾ ਕਰਵਾਇਆ ।
2. ਪੰਡਤਾਂ ਨਾਲ ਗੁਰਮੁਖੀ ਲਿਖਾਰੀ ਲਗਾਏ ॥
3. ਨਨੂਆ ਬਿਰਾਗੀ, ਸਿਆਮ ਕਵੀ, ਬ੍ਰਹਮ. ਭਾਟ, ਨਿਸਚਲ ਫਕੀਰ ਆਦਿ ਅਨੇਕ ਵਿਅਕਤੀਆਂ ਨੇ ਵੇਦਾਂ ਪੁਰਾਣਾਂ ਅਤੇ ਸਿੰਮ੍ਰਤੀਆਂ ਨੂੰ ਭਾਸ਼ਾ ਦਾ ਰੂਪ ਦੇ ਕੇ ਉਹਨਾਂ ਦਾ ਵਿਖਿਆਨ ਕੀਤਾ।
4. ਇਹਨਾਂ ਕਵੀਆਂ ਨੇ ਚੌਬੀਸ ਅਵਤਾਰ ਅਤੇ ੪੦੪ ਚਰਿਤਰਾਂ ਦੀ ਭਾਸ਼ਾ ਵਿਚ ਰਚਨਾ ਕੀਤੀ ਅਤੇ ਗੁਰੂ ਜੀ ਨੂੰ ਸੁਣਾਏ। ਸਤਿਗੁਰੂ ਸੁਣਕੇ ਪ੍ਰਸੰਨ ਹੋਏ।
5. ਸੰਸਕ੍ਰਿਤ ਦੇ ਸਾਰੇ ਗਿਆਨ ਵਿਗਿਆਨ ਨੂੰ ਭਾਸ਼ਾ, ਗੁਰਮੁਖੀ ਵਿਚ ਲਿਖਕੇ (ਵਿਦਿਆ ਸਾਗਰ) ਗ੍ਰੰਥ ਤਿਆਰ ਕੀਤਾ।
6. ਗੁਰੂ ਜੀ ਨੇ ਕਿਹਾ ਕਿ ਇਹ ਮੈਂ ਆਪ ਭਾਸ਼ਾ ਵਿਚ ਰਚਨਾ ਕੀਤੀ ਹੈ । ਬੁਧੀਮਾਨ ਇਸ ਨੂੰ ਪੜ੍ਹਨ, ਇਸ ਨਾਲ ਮਨ ਉਕਤਾਉਂਦਾ ਨਹੀਂ ਅਤੇ -
7. ਪੰਡਿਤਾਂ ਨੂੰ ਧਨ ਬਸਤਰ ਅਤੇ ਭੂਖਣ ਦੇ ਕੇ ਪ੍ਰਸੰਨ ਚਿਤ ਘਰਾਂ ਨੂੰ ਤੋਰਿਆ , ਸਿੱਟਾ ਇਹ ਕਿ ਚੌਵੀ ਅਵਤਾਰ ਚਰਿਤਰ ਪਾਖਿਆਨੇ ਅਤੇ ਬਚਿਤੱਰ ਨਾਟਕ । ਜਿਵੇਂ ਬਚਨਿਕਾਂ ਤੋਂ ਸਪੱਸ਼ਟ ਹੈ । ਨਾਮਕ ਕ੍ਰਿਤੀਆਂ ਕਵੀਆਂ, ਭੱਟਾਂ ਪੰਡਿਤਾਂ ਆਦਿ ਦੀਆਂ ਰਚਨਾਵਾਂ ਹਨ ਅਤੇ ਦਸਵੇਂ ਗੁਰੂ ਦੀ ਇਨਾਂ ਨੂੰ ਕੇਵਲ ਮਾਨਤਾ ਹੀ ਪ੍ਰਾਪਤ ਸੀ । ਇਨ੍ਹਾਂ ਕ੍ਰਿਤੀਆਂ ਪ੍ਰਤੀ ਸ਼ਰਧਾ ਪੈਦਾ ਕਰਨ ਲਈ ਗੁਰੂ ਜੀ ਨੇ ਇਹਨਾਂ ਨੂੰ ਆਪਣੀਆਂ ਰਚਨਾਵਾਂ ਦੇ ਰੂਪ ਵਿਚ ਪ੍ਰਚਾਰਤ ਕੀਤਾ । ਕਦਾ ਚਿਤ ਇਸੇ ਗੱਲ ਦਾ ਕਲਾਂਤਰ ਵਿਚ ਇਤਨਾ ਪ੍ਰਚਾਰ ਹੋ ਗਿਆ ਕਿ ਇਹਨਾਂ ਸਾਰੀਆਂ ਕ੍ਰਿਤੀਆਂ ਦਾ ਰਚਨਹਾਰ ਦਸਵੇਂ ਗੁਰੂ ਨੂੰ ਹੀ ਸਮਝਿਆ ਜਾਣ ਲੱਗਾ । ਅਸਲ ਵਿਚ (ਮਹਿਮਾ ਪ੍ਰਕਾਸ਼) ਦਾ ਇਹ ਉਲੇਖ ਦੋ ਕਾਰਨਾਂ ਕਰਕੇ ਬਹੁਤ ਮਹੱਤਵ ਪੂਰਣ ਹੈ । ਆਉ ਇਸ ਮਹੱਤਵ ਪੂਰਨ ਲੇਖ ਤੇ ਵਿਚਾਰ ਕਰੀਏ-

1. ਜੇ ਗੁਰੂ ਜੀ ਨੇ ਬਨਾਰਸ ਆਦਿ ਪੰਡਿਤਾਂ ਨੂੰ ਬੁਲਾ ਕੇ ਪੁਰਾਣਾਂ ਆਦਿ ਦਾ ਤ੍ਰਜਮਾ ਕੀਤਾ ਤਾਂ ਅਸੀਂ ਗੁਰੂ ਜੀ ਦੀ ਕੀਤੀ ਕਾਰਵਾਈ ਨੂੰ ਨਿੰਦਣ ਵਾਲੇ ਕੌਣ ਹੋਇ - ਸੇਵਕ ਜਾਂ ਸਵਾਮੀ -
2. ਪੰਡਿਤਾਂ ਨਾਲ ਗੁਰਮੁਖੀ ਲਿਖਾਰੀ ਲਾਏ - ਸਵਾਲ - ਉਹਨਾਂ ਨੂੰ ਗੁਰਮੁਖੀ ਲਿਖਾਰੀ ਲੌਣ ਦੀ ਕੀ ਲੋੜ ਪਈ ਕੀ ਗੁਰੂ ਜੀ ਦਾ ਦਿਮਾਗੀ ਤਵਾਜ ਖਰਾਬ ਹੋ ਗਿਆ ਸੀ ?
3. ਅਨੇਕ ਲਿਖਾਰੀਆਂ ਨੇ ਵੇਦਾਂ ਪੁਰਾਣਾਂ ਸਿਮ੍ਰਤੀਆਂ ਨੂੰ ਪੰਜਾਬੀ ਭਾਸ਼ਾ ਦਾ ਰੂਪ ਦੇ ਦਿੱਤਾ, ਜਿਨ੍ਹਾਂ ਨੇ ਚੌਵੀ ਅਵਤਾਰ ਤੇ ੪੦੪ ਚਰਿਤ੍ਰਾਂ ਦਾ ਉਲੇਖ ਕੀਤਾ ਤੇ ਗੁਰੂ ਜੀ ਨੂੰ ਸੁਣਾਇਆ, ਸਤਿਗੁਰੂ ਸੁਣਕੇ ਪ੍ਰਸੰਨ ਹੋਇ । ਸਵਾਲ - ਫੇਰ ਗੁਰੂ ਜੀ ਤਾਂ ਪਗਲੇ ਹੀ ਸੀ ਜਿਸ ਨੂੰ ਅਸੀਂ ਪੜ੍ਹਨਾ ਸੁਣਨਾ ਗੁਨਾਹ ਪਾਪ ਸਮਝਦੇ ਹਾਂ ਤਾਂ ਉਹ ਤਾਂ ਬੇਅਕਲੀ ਕਰਕੇ ਹੀ ਖੁਸ਼ ਹੋਇ ਹੋਣਗੇ ?
4. ਸਾਰੇ ਗਿਆਨ ਵਗਿਆਨ ਨੂੰ ਲਿਖ ਕੇ (ਵਿਦਿਆ ਸਾਗਰ ਗ੍ਰੰਥ ਤਿਆਰ ਕੀਤਾ । - ਸਵਾਲ ਸਾਰੇ ਜਾਣਦੇ ਹਨ ਕਿ ਵਿਦਿਆ ਸਾਗਰ ਗ੍ਰੰਥ ਦਰਿਯਾਇ ਸਤਿਲੁਜ ਦੀ ਭੇਟ ਹੋ ਗਿਆ, ਫੇਰ ਇਹ ਦਸੇ ਪ੍ਰਕ੍ਰਣ ਸ੍ਰੀ ਦਸਮ ਗ੍ਰੰਥ ਜੀ ਵਿਚ ਕਿਵੇਂ ਆ ਗਏ - ਜਦ ਉਹ ਗ੍ਰੰਥ ਡੁੱਬ ਕੇ ਰੁੜ ਹੀ ਗਿਆ ਫੇਰ ਦਸਮ ਗ੍ਰੰਥ ਤੇ ਟਿੱਪਣੀ ਕਿਉਂ
5. ਗੁਰੂ ਜੀ ਨੇ ਕਿਹਾ ਕਿ ਮੈਂ ਆਪ ਭਾਸ਼ਾ ਵਿਚ ਰਚਨਾ ਕੀਤੀ ਹੈ - ਤਾਂ ਇਹ ਗੁਰੂ ਜੀ ਨੇ ਸੰਗਤਾਂ ਨਾਲ ਧੋਖਾ ਹੀ ਕੀਤਾ ਹੈ - ਜਿਸ ਧੋਖੇ ਦਾ ਪੋਲ ਅਸੀਂ ਖੋਲ ਰਹੇ ਹਾਂ - ਕਿਉਂਕਿ ਇਹ ਗ੍ਰੰਥ ਲਗ-ਪਗ ਥੋੜ੍ਹਾ ਹਿੱਸਾ ਛੱਡਕੇ ਸਾਰਾ ਹੀ ਆ ਜਾਂਦਾ ਹੈ । ਕਿਉਂਕਿ ਬਚਿੱਤਰ ਨਾਟਕ ਤੋਂ ਪਹਿਲਾਂ ਤਾਂ ਜਾਪ ਸਾਹਿਬ ਤੇ ਅਕਾਲ ਉਸਤਤਿ ੩੯ ਪੰਨੇ ਤੱਕ ਪੂਰੇ ਹੋ ਜਾਦੇ ਨੇ ੩੯ ਤੋਂ ਅੱਗੇ ਸਾਰਾ ਬਚਿੱਤਰ ਨਾਟਕ ਹੀ ਹੈ । ਭਾਵੇਂ ਚੰਡੀ ਦੀ ਜੁੱਧ ਭੂਮੀ ਹੈ, ਭਾਵੇਂ ਗੁਰੂ ਜੀ ਦਾ ਆਪਣਾ ਜੀਵਨ ਹੈ ਭਾਵੇਂ ਰਾਜਿਆਂ ਦੇ ਪ੍ਰਸੰਗ ਹਨ ਭਾਵੇਂ ਅਵਤਾਰ ਲੀਲਾ ਹੈ । ਇਹ ਸਾਰਾ ਬਚਿੱਤਰ ਨਾਟਕ ਹੀ ਹੈ ਤੇ ਆਪਾਖਯਾਨੇ । ਕੁਝ ਥੋੜੇ ਜਿਹੇ ਪੇਜ ਜਫਰਨਾਮੇ ਦੇ ਹੀ ਬਾਕੀ ਰਹਿ ਜਾਂਦੇ ਨੇ । ਇਸ ਤੋਂ ਅੱਗੇ ਇਹੋ ਲਿਖਾਰੀ (ਗੁਰ ਪ੍ਰਤਾਪ ਸੂਰਜ) ਦੇ ਪ੍ਰਮਾਣ ਦਿੰਦਾ ਹੈ ।

ਚੌਪਈ ॥ [੧]ਸੁਨਿਯਤ ਇਕ ਨਗਰੀ ਉਜਿਯਾਰੀ ॥ [੨]*ਬਿਸੁਕਰਮਾ ਨਿਜੁ ਹਾਥ ਸਵਾਰੀ ॥ [੩]ਨਾਮ ਅਲੂਰਾ ਤਾ ਕੋ ਸੋਹੈ ॥ [੪]ਤੀਨੋ ਲੋਕ ਰਚਿਤ ਤਿਹੱ ਮੋਹੈ ॥੧॥
[੫]ਭੂਪ ਭੱਦ੍ਰ ਤਿਹੱ ਗੜ ਕੋ ਰਾਜਾ ॥ [੬]ਰਾਜਪਾਟ ਤਾਹੀ ਕਹੱ ਛਾਜਾ ॥ [੭]ਰਤਨ ਮਤੀ ਤਿਹੱ ਨ੍ਰਿਪ ਕੀ ਰਾਨੀ ॥ [੮]ਅਧਿਕ ਕੁਰੂਪ ਜਗਤ ਮਹਿ ਜਾਨੀ ॥੨॥
[੯]ਤਾ ਕੇ ਨਿਕਟ ਨ ਰਾਜਾ ਜਾਵੈ ॥ [੧੦]ਨਿਰਖਿ ਨਾਰਿ ਕੋ ਰੂਪ ਡਰਾਵੈ ॥
[੧੧]ਅਵਰ ਰਾਨਿਯਨ ਕੇ ਘਰ ਰਹੈ ॥ [੧੨]ਤਾ ਸੌ ਬੈਨ ਨ ਬੋਲਾ ਚਹੈ ॥੩॥
[੧੩]ਯਹ ਦੁਖ ਅਧਿਕ ਨਾਰਿ ਕੇ ਮਨੈ ॥ [੧੪]ਚਾਹਤ ਪ੍ਰੀਤਿ ਨ੍ਰਿਪਤਿ ਸੌ ਬਨੈ ॥
[੧੫]ਏਕ ਜਤਨ ਤਬ ਕਿਯਾ ਪਿਆਰੀ ॥ [੧੬]ਸੁਨਹੁ ਕਹਤ ਹੌ ਕਥਾ ਬਿਚਾਰੀ ॥੪॥
[੧੭]ਪੂਜਾ ਕਰਤ ਲਖਯੋ ਜਬ ਰਾਜਾ ॥ [੧੮]ਤਬ ਤਨ ਸਜਾ ਸਕਲ ਤ੍ਰਿਯ ਸਾਜਾ ॥
[੧੯]ਮਹਾਂ ਰੁਦ੍ਰ ਕੋ ਭੇਸ ਬਨਾਇ ॥ [੨੦]ਅਪਨੈ ਅੰਗ ਬਿਭੂਤਿ ਚੜਾਇ ॥੫॥
[੨੧]ਕਰਤ ਹੁਤੋ ਰਾਜਾ ਜਪੁ ਜਹਾਂ ॥ [੨੨]ਸਿਵ ਬਨਿ ਆਨਿ ਠਾਢਿ ਭੀ ਤਹਾਂ ॥
[੨੩]ਜਬ ਰਾਜੈ ਤਿਹੱ ਰੂਪ ਨਿਹਰਾ ॥ [੨੪]ਮਨ ਕ੍ਰਮ ਈਸ ਜਾਨਿ ਪਗ ਪਰਾ ॥੬॥
[੨੫]ਸੁਫਲ ਭਯੋ ਅਬ ਜਨਮ ਹਮਾਰਾ ॥ [੨੬]ਮਹਾਂਦੇਵ ਕੋ ਦਰਸ ਨਿਹਾਰਾ ॥
[੨੭]ਕਹਯੋ ਕਰੀ ਮੈਂ ਬਡੀ ਕਮਾਈ ॥ [੨੮]ਜਾ ਤੇ ਦੀਨੀ ਰੁਦ੍ਰ ਦਿਖਾਈ ॥੭॥
[੨੯]ਬਰੰ ਬ੍ਰੂਹ ਤਿਹੱ ਕਹਾ ਨਾਰਿ ਤਬ ॥ [੩੦]ਜੌ ਜੜ ਰੁਦ੍ਰ ਲਖਯੋ ਜਾਨਾ ਜਬ ॥
[੩੧]ਤੈਂ ਮੁਹਿ ਕਰੀ ਸੇਵ ਭਾਖਾ ਅਤਿ ॥ [੩੨]ਤਬ ਤੁਹਿ ਦਰਸੁ ਦਿਯੋ ਮੈਂ ਸੁਭ ਮਤਿ ॥੮॥ [੩੩]ਸੁਨਿ ਬਚ ਨਾਰਿ ਰਾਇ ਹਰਖਾਨਾ ॥ [੩੪]ਭੇਦ ਅਭੇਦ ਜੜ ਕਛੂ ਨ ਜਾਨਾ ॥ [੩੫]ਤ੍ਰਿਯ ਕੇ ਚਰਨ ਰਹਾ ਲਪਟਾਈ ॥ [੩੬]ਨਾਰਿ; ਚਰਿਤ ਕੀ ਬਾਤ ਨ ਪਾਈ ॥੯॥ [੩੭]ਤਬ ਐਸਾ ਤ੍ਰਿਯ ਕਿਯਾ ਉਚਾਰਾ ॥ [੩੮]ਸੁਨਹੁ ਬਾਤ ਤੁਮ ਰਾਜ ਕੁਮਾਰਾ ॥ [੩੯]ਰਤਨਮਤੀ ਤੁਮਰੀ ਜੋ ਰਾਨੀ ॥ [੪੦]ਯਹ ਮੁਰਿ ਅਤਿ ਸੇਵਕੀ ਪ੍ਰਮਾਨੀ ॥੧੦॥ [੪੧]ਜੌ ਯਾ ਸੌ ਤੁਮ ਕਰਹੁ ਪਯਾਰਾ ॥ [੪੨]ਹ੍ਵੈ ਹੈ ਤੁਮਰੋ ਤਬੈ ਉਧਾਰਾ ॥ [੪੩]ਸੱਤ੍ਰੁ ਨਾਸ ਹੋਇਗੋ ਤਿਹਾਰੋ ॥ [੪੪]ਤਬ ਜਾਨੌ ਤੂੰ ਭਗਤ ਹਮਾਰੋ ॥੧੧॥ [੪੫]ਯੌ ਕਹਿ ਲੋਕੰਜਨ ਦ੍ਰਿਗ ਡਾਰੀ ॥ [੪੬]ਭਈ ਲੋਪ; ਨਹਿ ਜਾਇ ਨਿਹਾਰੀ ॥ [੪੭]ਮੂੜ ਰਾਵ ਤਿਹੱ ਰੁਦ੍ਰ ਪ੍ਰਮਾਨਾ ॥ [੪੮]ਭੇਦ [i] ॥੧੨॥ [੪੯]ਤਬ ਤੇ ਤਾ ਸੌ ਕੀਆ ਪਯਾਰਾ ॥
[੫੦]ਤਜਿ ਕਰਿ ਸਕਲ ਸੁੰਦਰੀ ਨਾਰਾ ॥ [੫੧]ਇਹ ਛਲ ਛਲਾ ਚੰਚਲਾ ਰਾਜਾ ॥
[੫੨]ਆਲੂਰੋ ਗੜ੍ਹ ਕੋ ਸਿਰਤਾਜਾ ॥੧੩॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ, ਮੰਤ੍ਰੀ ਭੂਪ ਸੰਬਾਦੇ ਤੀਨਿ ਸੌ ਚਾਲੀਸ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੪੦॥੬੩੬੧॥ ਅਫਜੂੰ ॥

---

i. ਇਹ ਭੀ ਧੋਖੇਬਾਜੀ ਚੋਰੀ, ਠੱਗੀ ਦਾ ਨੁਸਖਾ ਹੈ ਜਿਸ ਨਾਲ ਉਸ ਰਾਣੀ ਨੇ ਆਪਣਾ ਮਤਲਬ ਸਿੱਧ ਕਰ ਲਿਆ। ਪਰ ਰਾਜਾ ਕਿਤਨਾ ਬੇਵਕੂਫ ਸੀ ਜੋ ਸ੍ਰਿਜੀ ਤੇ ਇਸਤਰੀ ਦੇ ਅੰਗਾਂ ਨੂੰ ਵੀ ਨਾ ਪਹਿਚਾਣ ਸਕਿਆ, ਕੀ ਇਹ ਅੰਧ ਵਿਸ਼ਵਾਸ ਨਹੀਂ ?

---

1. *ਸੁਨਿ ਯਹਿ ਸਾਹਿਬ ਸਿੰਘ ਲਿਖਾਰੀ ॥ ਇਹ ਸਾਖੀ ਗੁਰ ਆਪ ਉਚਾਰੀ ॥*
   *ਮੋ ਕੋ ਦੀਨੀ ਕਿਰਪਾ ਕਰਿਕੇ ॥ ਤੂੰ ਲਿਖ ਸਿਖਨ ਹੇਤ ਸੁਧਰਿ ਕੈ ॥੩੫॥ਰਿਤੁ ੫॥ ਅੰਕ ॥੭॥*
2. *ਸੋ ਹਮ ਪੰਥ ਹੇਤ ਕਰਿਵਾਵੈ ॥ ਪਠਹਿ ਆ ਸਭ ਹੂੰ ਸੁਣਾਵੈ ॥*
   *ਹੁਤੇ ਬਵੰਜਾ ਕਵਿ ਗੁਰ ਪਾਸ ॥ ਸਭ ਹੀ ਬਾਨੀ ਕਰਤਿ ਪ੍ਰਕਾਸ ॥੪੭॥ਰਿਤੁ ੩॥ ਅੰਸੂ ੫੧॥*
3. *ਸਤਿਗੁਰ ਸਭੀ ਇਕਤ੍ਰ ਕਰਵਾਵੈ ॥ ਪੜੇ ਦੀਰਘ ਪਰ ਲਿਖਵਾਵੈ ॥*
   *ਨਾਮ ਗ੍ਰੰਥ ਕੋ ਵਿਦਿਆ ਸਾਗਰ ॥ ਰਾਖਨ ਕੀਨੇ ਸ੍ਰੀ ਪ੍ਰਭੁ ਨਾਗਰ ॥ ਰਿਤੁ ੩॥ ਅੰਸੂ ੫੧॥*
   ਮੈਂ ਹੋਰ ਇਸ ਪੁਸਤਕ ਵਿਚ ਲਿਖੇ ਊਟ-ਪਟਾਂਗ ਵੱਲ ਨਹੀਂ ਜਾਂਦਾ ਕਿਉਂ ਜਿਸਨੂੰ ਇਹ ਵੀ ਪਤਾ ਨਹੀਂ ਗ੍ਰੰਥ ਵਿਦਿਆ ਸਾਗਰ ਕੀ ਸੀ - ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ ਕੀ ਹੈ - ਭਗਉਤੀ ਕਿਸ ਨੂੰ ਕਿਹਾ ਹੈ, ਗੁਰੂ ਤੇ ਸਿੱਖ ਦਾ ਨਾਤਾ ਕੀ ਹੁੰਦਾ ਹੈ ? ਇਹੋ ਜਿਹੇ ਨਾਸਤਕ ਰਾਗੀ ਪ੍ਰੋ. ਦਰਸਨ ਸਿੰਹੁ ਜਿਹੇ ਲਿਖਾਰੀਆਂ ਨੇ - ਸ੍ਰੀ ਦਸਮ ਗੁਰੂ ਸਾਹਿਬ ਤੇ ਨਿੰਦਿਆ ਕਰਨ ਲਈ ਨੀਮ ਸਰਧਕ ਲਿਖਾਰੀਆਂ ਨੂੰ ਉਤਸ਼ਾਹਤ ਕਰ ਕੇ ਇਸ ਦੇ ਬਰਖਿਲਾਫ ਹੜ ਹੀ ਲੈ ਆਂਦਾ। ਜਿਹੜਾ ਇਸ ਪਾਵਨ ਗਿਆਨ ਦੇ ਸੋਮੇ ਸ੍ਰੀ ਦਸਮੇਸ਼ ਜੀ ਦੇ ਸੀਨੇ ਚੋਂ ਨਿਕਲੀ ਪਾਵਨ ਬਾਣੀ ਦਾ ☛

੧. ਚੌਪਈ ॥ ਇਕ ਨਗਰੀ ਰੋਸ਼ਨ ਸੁਣੀਦੀ ਹੈ ਜਿਵੇਂ ਕਿ-
੨. ਵਿਸ਼ਕਰਮਾ ਨੇ ਆਪਣੇ ਹੱਥਾਂ ਨਾਲ ਬਣਾਈ ਹੋਵੇ ।
੩. ਜਿਸਦਾ ਨਾਮ ਅਲੂਰਾ ਸੋਭਦਾ ਹੈ - ਉਹ ਤਿੰਨਾਂ
੪. ਲੋਕਾਂ ਦੀ ਰਚਨਾ ਦਾ ਮਨ ਮੋਹਦੀ ਸੀ ॥੧॥
੫. ਭੂਪ ਭਦ੍ਰ ਉਸ ਸ਼ਹਿਰ ਦਾ ਰਾਜਾ ਸੀ ।
੬. ਰਾਜ ਦਾ ਕੰਮ ਸਾਰਾ ਉਸੇ ਤੇ ਸਜਾਇਆ ਗਿਆ ਸੀ।
੭. ਤਰਨ ਮਤੀ ਉਸ ਰਾਜੇ ਦੀ ਰਾਣੀ ਸੀ ।
੮. ਜੋ ਦੇਖਣ ਨੂੰ ਬਹੁਤ ਕਰੂਪ ਜਾਪਦੀ ਸੀ ॥੨॥
੯. ਰਾਜਾ-ਉਸਦੇ ਨੇੜੇ ਨਹੀ ਸੀ ਜਾਂਦਾ ।
੧੦. ਉਸ ਇਸਤ੍ਰੀ ਦਾ ਰੂਪ ਦੇਖਕੇ ਉਸਨੂੰ ਡਰ ਆਉਂਦਾ ਸੀ।
੧੧. ਹੋਰ ਰਾਣੀਆਂ ਦੇ ਹੀ ਘਰ ਰਹਿੰਦਾ ਸੀ ।
੧੨. ਤਰਨ ਮਤੀ ਨਾਲ ਗੱਲ ਵੀ ਕਰਨੀ ਨਹੀਂ ਸੀ ਚਾਹੁੰਦਾ॥੩॥
੧੩. ਇਹ ਦੁੱਖ ਉਸ ਇਸਤ੍ਰੀ ਦੇ ਮਨ ਵਿੱਚ ਸੀ ।
੧੪. ਉਹ ਚਾਹੁੰਦੀ ਸੀ ਕਿ ਕਿਵੇਂ ਰਾਜੇ ਨਾਲ ਪ੍ਰੇਮ-ਪ੍ਰੀਤ ਨੇੜਤਾ ਹੋ ਜਾਵੇ ।
੧੫. ਉਸ ਪਿਆਰੀ ਨੇ ਫੇਰ ਇਕ ਢੰਗ ਵਰਤਿਆ ।
੧੬. ਸੂਤੇ ਜਨੋ ਸੁਣੋਂ ਮੈਂ ਵਿਚਾਰ ਕੇ ਕਥਾ ਕਹਿੰਦਾ ਹਾਂ ॥੪॥
੧੭. ਜਿਸ ਵੇਲੇ ਉਸ ਨੇ ਰਾਜੇ ਨੂੰ ਪੂਜਾ ਕਰਦਾ ਵੇਖਯਾ ।
੧੮. ਉਸ ਵੇਲੇ ਉਸ ਇਸਤ੍ਰੀ ਨੇ ਇਕ ਭੇਖ ਤਨ ਤੇ ਸਜਾ ਲਿਆ ਜੋ -
੧੯. ਮਹਾਂ ਰੁਦ੍ਰ-ਅਰਥਾਤ ਸ਼ਿਵ ਜੀ ਦਾ ਭੇਸ ਸੀ ।
੨੦. ਆਪਣੇ ਅੰਗਾਂ ਦੇ ਉਤੇ ਸੁਆਹ ਲਾ ਲਈ ॥੫॥
੨੧. ਜਿਥੇ ਰਾਜਾ ਜਪੁ ਕਰ ਰਿਹਾ ਸੀ ।
੨੨. ਸ਼ਿਵ ਜੀ ਬਣ ਕੇ ਉਥੇ ਆ ਖੜੀ ਹੋਈ ।
੨੩. ਜਿਸ ਵੇਲੇ ਰਾਜੇ ਨੇ ਸ਼ਿਵ ਜੀ ਦਾ ਰੂਪ ਵੇਖਿਆ ।
੨੪. ਮਨ ਕ੍ਰਮ ਕਰਕੇ ਉਸ ਨੂੰ ਈਸ਼ਵਰ ਜਾਣ ਕੇ ਪੈਰਾਂ ਤੇ ਢਹਿ ਪਿਆ ॥੬॥
੨੫. ਤੇ ਮਨ ਵਿਚ ਕਿਹਾ ਕਿ ਮੇਰਾ ਜਨਮ ਸਫਲਾ ਹੋ ਗਿਆ ਹੈ ।
੨੬. ਮੈਂ ਮਹਾਂ ਦੇਵ ਦਾ ਦਰਸ਼ਨ ਵੇਖ ਲਿਆ ਹੈ ਤੇ ਕਿਹਾ-
੨੭. ਕਿ ਮੈਂ ਬਹੁਤ ਵੱਡੀ ਕਮਾਈ ਕਰ ਲਈ ਹੈ ।
੨੮. ਜਿਸ ਕਰਕੇ ਸ਼ਿਵ ਜੀ ਨੇ ਆ ਕੇ ਦਰਸ਼ਨ ਦਿੱਤੇ ਹਨ ॥੭॥
੨੯. ਬਰੰ-ਬ੍ਰੂਹ ਅਰਥਾਤ ਮੈਂ ਖੁਸ਼ ਹਾਂ ਵਰ ਮੰਗ ਇਹ ਉਸ ਇਸਤ੍ਰੀ ਨੇ ਆ ਕੇ ਰਾਜੇ ਨੂੰ ਕਿਹਾ ।
੩੦. ਜਿਸ ਵੇਲੇ ਉਸ ਮੂਰਖ ਨੇ ਸ਼ਿਵ ਜੀ ਦਿਸ ਰਿਹਾ ਜਾਣਿਆ ਤਾਂ -
੩੧. ਅੱਗੋਂ ਇਸਤ੍ਰੀ ਨੇ ਕਿਹਾ ਕਿ ਤੈਂ ਮੇਰੀ ਬੜੀ ਸੇਵਾ ਕੀਤੀ ਹੈ ।
੩੨. ਇਸ ਲਈ ਮੈਂ ਆ ਕੇ ਤੇਰੀ ਚੰਗੀ ਮੱਤ ਜਾਣ ਕੇ ਦਰਸ਼ਨ ਦਿੱਤਾ ਹੈ ॥੮॥
੩੩. ਇਸਤ੍ਰੀ ਦੇ ਇਹ ਬਚਨ ਸੁਣ ਕੇ ਰਾਜਾ ਬੜਾ ਖੁਸ਼ ਹੋਇਆ।
੩੪. ਉਸ ਮੂਰਖ ਨੇ ਅਸਲ ਭੇਦ ਨੂੰ ਨਾ ਜਾਣਿਆ ।
੩੫. ਆਪਣੀ ਇਸਤ੍ਰੀ ਦੇ ਪੈਰਾਂ ਨਾਲ ਹੀ ਜੁੜ ਗਿਆ ।
੩੬. ਇਸਤ੍ਰੀ ਦੇ ਚਰਿੱਤ੍ਰ ਦੀ ਗੱਲ ਨਾ ਸਮਝੀ ॥੯॥
੩੭. ਫੇਰ ਉਸ ਇਸਤ੍ਰੀ ਨੇ ਐਸਾ ਬਚਨ ਕਿਹਾ -
੩੮. ਐ ਰਾਜ ਕੁਮਾਰ ਮੇਰੀ ਗੱਲ ਸੁਣ!
੩੯. ਰਤਨ ਮਨੀ ਜੋ ਤੇਰੀ ਇਸਤ੍ਰੀ ਹੈ ।
੪੦. ਉਹ ਮੇਰੀ ਬਹੁਤ ਪ੍ਰਮਾਣਕ ਸੇਵਕ ਹੈ ॥੧੦॥
੪੧. ਜੇ ਤੂੰ ਉਸ ਦੇ ਨਾਲ ਪਿਆਰ ਕਰੇਂ ।
੪੨. ਤਾਂ ਤੇਰਾ ਉਧਾਰ ਭਾਵ (ਬੇੜਾ ਪਾਰ ਹੋ ਜਾਇਗਾ)
੪੩. ਤੇਰੇ ਦੁਸਮਣਾਂ ਦਾ ਨਾਸ ਹੋ ਜਾਇਗਾ ।
੪੪. ਫੇਰ ਤੂੰ ਮੇਰਾ ਭਗਤ ਜਾਣਿਆ ਜਾਏਂਗਾ ॥੧੧॥
੪੫. ਇਹ ਕਹਕੇ ਇਕ ਸੁਰਮੇ ਦੀ ਸਲਾਈ ਉਸ ਦੀਆਂ ਨੇਤ੍ਰਾਂ ਵਿਚ ਪਾ ਲਈ (ਜੋ ਸੁਰਮਾ ਗੁਪਤ ਕਰ ਦਿੰਦਾ ਹੈ)।
੪੬. ਆਪ ਉਥੋਂ ਗੁਪਤ ਹੋ ਗਈ ਮੁੜਕੇ ਨਾ ਦਿਸੀ ।
੪੭. ਮੂਰਖ ਰਾਜੇ ਨੇ ਉਸ ਨੂੰ ਸ਼ਿਵ ਜੀ ਕਰਕੇ ਮੰਨ ਲਿਆ॥੧੨॥
੪੮. ਇਸ ਧੋਖੇ ਦਾ ਭੇਤ ਨਾ ਜਾਣਿਆ ।
੪੯. ਉਸ ਵੇਲੇ ਤੋਂ ਉਸ ਨਾਲ ਪਿਆਰ ਕਰਨ ਲੱਗ ਪਿਆ।
੫੦. ਸਾਰੀਆਂ ਸੁੰਦਰ ਇਸਤ੍ਰੀਆਂ ਛੱਡ ਦਿੱਤੀਆਂ ।
੫੧. ਇਸ ਧੋਖੇ ਨਾਲ ਉਸ ਇਸਤ੍ਰੀ ਨੇ ਰਾਜੇ ਨੂੰ ਛਲ ਲਿਆ।
੫੨. ਜਿਹੜਾ ਅਲੂਰੇ ਗੜ੍ਹ ਦਾ ਸਿਰ ਤਾਜ ਸੀ ॥੧੩॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਚਾਲੀਵੀਂ ਕਥਾ ਸਮਾਪਤ ॥੩੪੦॥੬੩੬੧॥ਚਲਦਾ॥

---

☛ ਵਿਰੋਧ ਨਾ ਕਰੇ ਉਹ ਆਪ ਨੂੰ ਪਛੜੇ ਸਮਝਦਾ ਹੈ । ਅਫਸੋਸ ਤਾਂ ਇਹ ਹੈ ਕਿ ਇਹ ਵਿਰੋਧੀ ਸੱਜਣ ਮਾਨਤਾ ਦੇ ਅਰਥ ਵੀ ਨਹੀਂ ਸਮਝਦੇ, ਮਾਨਤਾ ਕਿਉਂ ਤੇ ਕਿਸ ਲਈ ਇਸ ਅਹਿਮੀਯਤ ਕੀ ਹੁੰਦੀ ਹੈ ? ਇਕ ਜੱਜ ਦੀ ਮਾਨਤਾ ਨੂੰ ਹਾਈ ਕੋਟ ਤੋਂ ਉਰੇ ਕੋਈ ਰੱਦ ਨਹੀਂ ਕਰ ਸਕਦਾ, ਹਾਈ ਕੋਟ ਦੀ ਪ੍ਰਵਾਨਗੀ ਨੂੰ ਪ੍ਰਧਾਨ ਮੰਤਰੀ ਵੀ ਅੱਖੋਂ ਉਹਲੇ ਨਹੀਂ ਕਰ ਸਕਦਾ । ਕੀ ਸ੍ਰੀ ਗੁਰੂ ਗੋਬਿੰਦ ਸਿੰਘ ਸਿੱਖ ਪੰਥ ਦੇ ਹਾਈ ਕੋਰਟ ਤੋਂ ਘੱਟ ਹੈ ? ਫੇਰ ਉਹਨਾਂ ਦੀ ਪ੍ਰਵਾਨਗੀ ਨੂੰ ਚੈਲੰਜ ਕਰਨ ਵਾਲੇ ਅਸੀਂ ਕੌਣ ਹੋਏ । ਪਹਿਲਾਂ ਤਾਂ ਇਹਨਾਂ ਲਿਖਾਰੀਆਂ ਨੂੰ ਇਹੀ ਥਹੁ ਪਤਾ ਨਹੀਂ ਗੱਲ ਕਰਦੇ ਨੇ ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ ਜੀ ਉਧਾਰ ਨਾ ਦਿੰਦੇ ਨੇ (ਵਿਦਿਆ ਸਾਗਰ) ਦੀਆਂ । ਆਂਪੇ ਕਹਿੰਦੇ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪ੍ਰਵਾਨਗੀ ਹੀ ਹਾਸਲ ਹੈ, ਜਿਸ ਦਾ ਮਤਲਬ ਹੈ ਕਿ ਪ੍ਰਵਾਨਗੀ ਦੀ ਕਈ ਵੈਲੀਊ ਹੀ ਨਹੀਂ ਹੁੰਦੀ ਜਿਸ ਦੀ ਮਰਜੀ ਹੈ ਚੈਲੰਜ ਕਰੇ । ਇਹਨਾਂ ਭੱਦਰ ਪੁਰਸ਼ਾਂ ਤੋਂ ਕੋਈ ਪੁੱਛੇ ਕਿ ਕਬੀਰ ਜੀ ਦੀ ਬਾਣੀ ਬਹੁਤ ਵੱਡੇ ਅਕਾਰ ਵਿਚ ਮੌਜੂਦ ਹੈ ਪਰ ਅਸੀਂ ਉਸ ਬਾਣੀ ਨੂੰ ਗੁਰੂ ਦੀ ਤੁਲਨਾ ਦਿੰਦੇ ਹਾਂ । ਜਿਸ ਨੂੰ ਸ੍ਰੀ ਗੁਰੂ ਪੰਚਮ ਨਾਨਕ ਨੇ ਪ੍ਰਵਾਨਗੀ ਦੇ ਦਿੱਤੀ ਹੈ ਉਸ ਤੇ ਕੋਈ ਕਿੰਤੂ ਨਹੀਂ ਕਰ ਸਕਦੇ ਭਾਵੇਂ ਉਹ ਬਾਣੀ ਬੇਣੀ ਭਗਤ ਦੀ ਹੈ ਭਾਵੇਂ, ਸੈਣ ਨਾਈ ਦੀ ਹੈ, ਭਾਵੇਂ ਰਾਮਾ ਨੰਦ ਦੀ ਹੈ, ਭਾਵੇਂ ਇਕ ਮੁਸਲਮਾਨ ਫਕੀਰ ਬਾਬੇ ਫਰੀਦ ਦੀ ਹੈ । ਜਿਹੜੀ ਬਾਣੀ ਨੂੰ ਸਤਿਗੁਰਾਂ ਦੀ ਪ੍ਰਵਾਨਗੀ ਨਹੀਂ ਉਸ ਨੂੰ ਅਸੀਂ ਕਦੇ ਗੁਰੂ ਨਹੀਂ ਮੰਨਦੇ ਭਾਂਵੇ ਸਤਿਗੁਰਾਂ ਦੇ ਪੁੱਤਰ ਮੋਹਨ ਜੀ ਦੀ ਵੀ ਕਿਉਂ ਨਾ ਹੋਵੇ । ਇਹ ਵਿਰੋਧੀ ਸੱਜਨ ਤਾਂ ਭਗਉਤੀ ਦੇ ਅਰਥ ਵੀ ਨਹੀਂ ਜਾਣਦੇ ਭਗਉਤੀ ਵੀ ਦੇਵੀ ਨਾਲ ਜੋੜੀ ਜਾਂਦੇ ਨੇ ਕੀ ਅਸੀਂ ਅਕਾਲ ਪੁਰਖ ਨੂੰ ਭਗਵੰਤ ਨਹੀਂ ਮੰਨਦੇ ਜੋ ਲਿੰਗ ਰੂਪ ਵਿਚ ਪੁਰਸ਼ ਕਹਿ ਕੇ ਮੰਨਿਆਂ ਜਾਂਦਾ ਹੈ ਉਸਦੀ ਕਲਾ ਸ਼ਕਤੀ ਕੁਦਰਤ ਕੀ ਉਸ ਤੋਂ ਅਲੱਗ ਹੋ ਸਕਦੀ ਹੈ ? ਜਿਸ ਨੂੰ ਅਸੀਂ ਪੋਲਿੰਗ ਮਾਤਾ ਦੇ ਰੂਪ ਵਿਚ ਮੰਨਦੇ ਹਾਂ, ਜਿਸ ਨੂੰ ਦੇਵੀ ਵੀ ਕਿਹਾ ਜਾ ਸਕਦਾ ਹੈ - ਜਦੋਂ ਇਹ ਸ਼ਕਤੀ ਦੇਵੀ ਵਿਚ ਪ੍ਰਕਾਸ਼ ਹੋ ਕੇ ਅਦ-ਭੁਤ ਕੌਤਕ ਕਰਦੀ ਹੈ ਤਾਂ ਦੇਵੀ ਦੀ ਕਿਹੜੀ ਵੈਲਿਊ ਰਹ ਗਈ, ਪਾਵਨ ਬਚਨ ਹੈ : ਬ੍ਰਹਮਾ ਬਿਸਨੁ ਮਹੇਸ ਇਕ ਮੂਰਤਿ ਹੋ ਕੇ ਰਹਿ ਜਾਂਦੇ ਹਨ ਦਸੋ ਮੂਰਤ ਕਿਸੇ ਦਾ ਕੀ ਕਾਰਜ ਕਰ ਸਕਦੀ ਹੈ ? ਕਾਰਜ ਕਰਨ ਵਾਲੀ ਕਰਤੇ ਦੀ ਕਲਾ ਹੈ ਜਿਸ ਨੂੰ ਅਸੀਂ ਮਾਤਾ ਦੇ ਦਸਵੇਂ ਨਾਨਕ ਦੀ ਬੋਲੀ ਵਿਚ ਭਗਉਤੀ ਕਿਹਾ ਹੈ ਕਾਰਣ ਕਰਣ ਕਰੀਮ ਕੁਦਰਤਿ ਤੇਰੀਆ) ਅੰਗ ੯੬੪॥ਮ:੫॥

ਯਾਦ ਰਹੇ - ਸ੍ਰੀ ਚਮਕੌਰ ਸਾਹਿਬ ਦੀ ਜੰਗ ਸਮੇਂ ਜਿਸ ਵੇਲੇ ਸਿੰਘ ਸ਼ਹੀਦੀਆਂ ਪਾ ਗਏ - ਦੋਵੇਂ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ, ਜੁਝਾਰ ਸਿੰਘ ਸ਼ਹੀਦ ਹੋ ਗਏ ਉਸ ਵੇਲੇ ਗੁਰਦੇਵ ਆਪ ਮੈਦਾਨੇ ਜੰਗ ਵਿਚ ਜ਼ਾਣ ਲਈ ਤਿਆਰ ਹੋਣ ਲੱਗੇ ਜਿਸ ਤੇ ਸਿੰਘਾਂ ਦੀ ਬੇਨਤੀ ਪਰ ਵੀ ਨਾ ਰੁਕੇ ਪਰ ਜਦੋਂ ਪੰਜਾਂ ਸਿੰਘਾਂ ਨੇ ਹੁਕਮ ਦਿੱਤਾ ਕਿ ਤੁਸੀਂ ਜੁੱਧ ਨਹੀਂ ਕਰਨਾ ਐਥੋਂ ਬਾਹਰ ਚਲੇ ਜਾਉ ਤਾਂ ਗੁਰਦੇਵ ਨੇ ਸੀਸ ਨਿਵਾਕੇ ਪੰਜ ਪਿਆਰਿਆਂ ਦੀ ਕਮੇਟੀ ਦਾ ਹੁਕਮ ਮੰਨ ਲਿਆ ਸੀ ਤੇ ਰਾਤ ਸਮੇਂ ਤਾੜੀ ਵਜਾਕੇ ਸਰਹੰਦ ਦੀ ਸੀਮਾਂ ਚੋਂ ਬਾਹਰ ਚਲੇ ਗਏ ਸਨ । ਪਰ ਅੱਜ ਸਾਡੀ ਕੀ ਦਸ਼ਾ ਹੈ ਕਿ ਸੰ: ੧੯੫੨ ਬਿ: ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਸ੍ਰੀ ਅੰਮ੍ਰਿਤਸਰ ੩੧ ਮੈਂਬਰੀ ਕਮੇਟੀ ਵਲੋਂ ਸੋਧਕੇ ਪ੍ਰਵਾਨ ਕੀਤੀ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ ਬੀੜ ਨੂੰ ਪ੍ਰਵਾਨਤ ਕਰਨ ਉਪ੍ਰੰਤ ਵੀ ਅੱਜ ਇਕ-ਇਕ ਵਿਅਕਤੀ ਇਸ ਵਿਰੁੱਧ ਕਮਰ ਕਸੇ ਕਰਨ ਨੂੰ ਆਪਣਾ ਹੱਕ ਸਮਝਦਾ ਹੈ । ਸਾਡੀ ਸ੍ਰੋਮਣੀ ਪਾਵਰ ਸੁਧਾ ਕਮੇਟੀ ਅੱਖ ਤਾਹਾਂ ਚੁੱਕ ਕੇ ਨਹੀਂ ਵੇਖਦੀ ਕੋਈ ਕੁਝ ਲਿਖੀ ਜਾਵੇ । ਗਿ: ਸ਼ਮਸ਼ੇਰ ਸਿੰਘ, ਅਸ਼ੋਕ, ਗਿ. ਰੰਗ ਸਿੰਘ ਅਤੇ ਪ੍ਰਿੰਸੀਪਲ ਭਜਨ ਸਿੰਘ ਵਗੈਰ ਦੇ ਲੇਖਾਂ ਦਾ ਜੁਆਬ ਪੜ੍ਹੋ - ਸ੍ਰੀ ਦਸਮ ਗ੍ਰੰਥ ਸਾਹਿਬ ਦੇ ਨਿਰਨੇ ਦਾ ਨਿਰਨਾ ਅਤੇ ਖੰਡਨ ਦਾ ਖੰਡਨ ਅਥਵਾ ਦਸਮ ਗ੍ਰੰਥ ਦਰਪਨ ਜੋ ਉਹਨਾ ਦੇ ਲੇਖ ਦੋਬਾਰਾ ਲਿਖਣਾਂ ਗ੍ਰੰਥ ਦਾ ਵਜਨ ਵਧਦਾ ਹੈ । ਕੁਝ ਤਥ ਸੰਗਤਾਂ ਤੇ ਪਾਠਕਾਂ ਦੀ ਜਾਣਕਾਰੀ ਲਈ ਭੇਟ ਕਰਦਾ ਹਾਂ।

ਸ਼ਬਦਾਰਥ ਦਸਮ ਗ੍ਰੰਥ ਸਾਹਿਬ - ਅਰਥ ਕਰਤਾ ਹੈ ਭਾਈ ਰਣਧੀਰ ਸਿੰਘ ਜੀ ਅਤੇ ਸੰਪਾਦਿਕ ਹੈ - ਡਾਕਟਰ ਤਾਰਨ ਸਿੰਘ ਜੀ - ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਪੰਜਾਬੀ ਯੂਨੀਵਰਸਿਟੀ ਪਟਿਆਲਾ, ਜਿਸ ਦੀ 1973 ਵਿੱਚ ਭੂਮਿਕਾ ਲਿਖੀ ਗਈ । ☛

ਚੌਪਈ ॥ [੧]ਮਥੁਰਾ ਨਾਮ ਹਮਾਰੇ ਰਹੇ ॥ [੨]ਜਗ ਤਿਹੱ ਤ੍ਰਿਯਹਿ ਗੁਲਾਬੋ ਕਹੇ ॥
[੩]ਰਾਮਦਾਸ ਨਾਮਾ ਤਹੱ ਆਯੋ ॥ [੪]ਨਿਰਖਿ ਨਾਰਿ ਤਿਹੱ ਮਦਨ ਸੰਤਾਯੋ ॥੧॥
[੫]ਬਹੁਤ ਬਰਿਸ ਤਾ ਸੌ ਵਹੁ ਰਹਾ ॥ [੬]ਪੁਨਿ ਐਸੇ ਤਿਹੱ ਤ੍ਰਿਯ ਸੌ ਕਹਾ ॥
[੭]ਆਉ ਹੋਹਿ ਹਮਰੀ ਤੈ ਨਾਰੀ ॥ [੮]ਕਸਿ ਦੈਹੈਂ ਤੁਹਿ ਇਹ ਮੁਰਿਦਾਰੀ ॥੨॥
[੯]ਭਲੀ ਭਲੀ ਅਬਲਾ ਤਿਨ ਭਾਖੀ ॥ [੧੦]ਚਿਤ ਮਹਿ ਰਾਖਿ; ਨ ਕਾਹੂ ਆਖੀ ॥
[੧੧]ਜਬ ਮਥੁਰਾ ਆਯੋ ਤਿਹੱ ਧਾਮਾਂ ॥ [੧੨]ਤਬ ਅਸਿ ਬਚਨ ਬਖਾਨ੍ਯੋ ਬਾਮਾ ॥੩॥
[੧੩]ਹਰੀਚੰਦ ਰਾਜਾ ਜਗ ਭਯੋ ॥ [੧੪]ਅੰਤਕਾਲ ਸੋ ਭੀ ਮਰਿ ਗਯੋ ॥ [੧੫]ਮਾਨਧਾਤ ਪ੍ਰਭ ਭੂਪ ਬਢਾਯੋ ॥ [੧੬]ਅੰਤ ਕਾਲ ਸੋਊ ਕਾਲ ਖਪਾਯੋ ॥੪॥ [੧੭]ਜੋ ਨਰ ਨਾਰਿ ਭਯੋ; ਸੋ ਮਰਾ ॥ [੧੮]ਯਾ ਜਗ ਮਹਿ ਕੋਊ ਨ ਉਬਰਾ ॥ [੧੯]ਇਹ ਜਗ ਥਿਰ ਏਕੈ ਕਰਤਾਰਾ ॥ [੨੦]ਔਰ ਮ੍ਰਿਤਕ ਇਹ ਸਕਲ ਸੰਸਾਰਾ ॥੫॥
ਦੋਹਰਾ ॥ [੨੧]ਯਾ ਜਗ ਮਹਿ ਸੋਈ ਜਿਯਤ; ਪੁੰਨ੍ਯ ਦਾਨ ਜਿਨ ਕੀਨ ॥
[੨੨]ਸਿਖ੍ਯਨ ਕੀ ਸੇਵਾ; ਕਰੀ ਜੋ ਮਾਂਗੈ ਸੋ ਦੀਨ ॥੬॥ ਚੌਪਈ ॥ [੨੩]ਯਹ ਉਪਦੇਸ ਸੁਨਤ ਜੜ੍ਹ ਢਰਿਯੋ ॥ [੨੪]ਬਹੁਰਿ ਨਾਰਿ ਸੌ ਬਚਨ ਉਚਰਿਯੋ ॥
[੨੫]ਜੋ ਉਪਜੇ ਜਿਯ ਭਲੀ ਤਿਹਾਰੈ ॥ [੨੬]ਵਹੈ ਕਾਮ ਮੈਂ ਕਰੌ ਸਵਾਰੈ ॥੭॥
ਤ੍ਰਿਯਬਾਚ ॥ [੨੭]ਫਟਾ ਬਸਤ੍ਰ ਜਾ ਕਾ ਲਖਿ ਲੀਜੈ ॥ [੨੮]ਬਸਤ੍ਰ ਨਵੀਨ ਤੁਰਤ ਤਿਹੱ ਦੀਜੈ ॥ [੨੯]ਜਾ ਕੇ ਘਰਿ ਮਹਿ ਹੋਇ ਨ ਦਾਰਾ ॥ [੩੦]ਤਾਕਹ ਦੀਜੈ ਅਪਨੀ ਨਾਰਾ ॥੮॥ [੩੧]ਰਾਮਦਾਸ ਤਬ ਤਾਹਿ ਨਿਹਾਰ੍ਯੋ ॥ [੩੨]ਧਨ ਬਿਹੀਨ; ਬਿਨੁ ਨਾਰਿ ਬਿਚਾਰ੍ਯੋ ॥ [੩੩]ਧਨ ਹੂੰ ਦੀਯਾ; ਨਾਰਿ ਹੂੰ ਦੀਨੀ ॥ [੩੪]ਭਲੀ ਬੁਰੀ ਜੜ੍ਹ ਕਛੂ ਨ ਚੀਨੀ ॥੯॥ [੩੫]ਇਹ ਛਲ ਗਈ ਜਾਰ ਕੇ ਨਾਰਾ ॥
[੩੬]ਬਸਤ੍ਰ ਦਰਬ ਲੈ ਸਾਥ ਅਪਾਰਾ ॥ [੩੭]ਇਹ ਆਪਨ ਅਤਿ ਸਾਧ ਪਛਾਨਾ ॥
[੩੮]ਭਲੀ ਬੁਰੀ ਕਾ ਭੇਵ ਨ ਜਾਨਾ[i] ॥੧੦॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨਿ ਸੌ ਇਕਤਾਲੀਸ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੪੧॥੬੩੬੯॥ ਅਫਜੂੰ ॥

ਚੌਪਈ ॥ [੩੯]ਸੁਕ੍ਰਿਤਾਵਤੀ ਨਗਰ ਇਕ ਸੁਨਾ ॥ [੪੦]ਸੁਕ੍ਰਿਤਸੈਨ ਰਾਜਾ ਬਹੁ ਗੁਨਾ ॥
[੪੧]ਸੁਭ ਲੱਛਨਿ ਦੇ ਨਾਰਿ ਬਿਰਾਜੈ ॥ [੪੨]ਚੰਦ੍ਰ ਸੂਰ ਕੀ ਲਖਿ ਦੁਤਿ ਲਾਜੈ ॥੧॥
[੪੩]ਸ੍ਰੀ ਅਪਛਰਾ ਦੇਇ ਸੋ ਬਾਲਾ ॥ [੪੪]ਮਾਨਹੁ ਸਕਲ ਰਾਗ ਕੀ ਮਾਲਾ ॥ [੪੫]ਕਹੀ ਨ ਜਾਤ ਤਵਨ ਕੀ ਸੋਭਾ ॥ [੪੬]ਇੰਦ੍ਰ ਚੰਦ੍ਰ ਜਸ ਰਵਿ ਲਖਿ ਲੋਭਾ ॥੨॥
[੪੭]ਤਹੱ ਇਕ ਆਇ ਗਯੋ ਸੌਦਾਗਰ ॥ [੪੮]ਪੂਤ ਸਾਥ ਤਿਹੱ ਜਾਨੁ ਪ੍ਰਭਾਕਰ ॥
[੪੯]ਰਾਜ ਸੁਤਾ ਤਿਹੱ ਊਫਰ ਅਟਕੀ ॥ [੫੦]ਚਟਪਟ ਲਾਜ ਲੋਕ ਕੀ ਸਟਕੀ ॥੩॥ [੫੧]ਚਤੁਰਿ

i. ਗੁਰਦੇਵ ਸਾਨੂੰ ਮੱਤ ਦੇ ਰਹੇ ਹਨ ਕਿ ਸੰਸਾਰ ਵਿਚ ਚੋਰਾ ਜਾਰਾਂ, ਠੱਗਾਂ ਦੀ ਘਾਟ ਨਹੀਂ ਹਰ ਪਾਸੇ ਇਹ ਦੌੜ ਲੱਗੀ ਹੋਈ ਹੈ ਕਿ ਕਿਵੇਂ ਕਿਸੇ ਨੂੰ ਝਾੜਨਾ ਹੈ । ਸੇਵਾ ਦੇ ਪੁੰਜ ਭਗਤ ਪੂਰਨ ਸਿੰਘ ਸ੍ਰੀ ਅੰਮ੍ਰਿਤਸਰ ਵਿਚ ਪਿੰਗਲਵਾੜੇ ਦੀ ਤੇ ਧਾਰਮਿਕ ਲਿਟਰੇਚਰ ਦੀ ਅਣਥਕ ਸੇਵਾ ਕਰਦੇ ਆ ਰਹੇ ਹਨ । ਉਹਨਾਂ ਸੰਗਤਾਂ ਦੀ ਹਾਰਦਿਕ ਸਪੋਟ ਕਰਦਿਆਂ ਵੇਖ ਕੇ ਕੁਝ ਭਾਟੜਿਆਂ ਰਲਕੇ ਹੋਰ ਪਿੰਗਲਵਾੜੇ ਦੇ ਨਾਮ ਪਰ ਉਗਰਾਹੀਆਂ ਕਰਨੀਆਂ ਆਰੰਭ ਦਿੱਤੀਆਂ । ਖੂਬ ਢੋਲ ਢਮੱਕੇ ਸਪੀਕਰ ਕਾਰਾਂ ਜੀਪਾਂ ਚਲਾਈਆਂ ਪ੍ਰਾਪੇਗੰਡੇ ਕੀਤੇ । ਪਰ ਅੰਤ ਸੰਗਤਾਂ ਜਾਣ ਗਈਆਂ । ਉਸ ਨੇ ਕਿਤਨੇ ਬ੍ਰਾਦਰੀ ਦੇ ਬੰਦੇ ਪਿੰਗਲਵਾੜੇ ਦਾ ਨਾਮ ਲਿਖਕੇ ਗੋਲਕਾਂ ਦੇ ਦਿੱਤਆਂ ਜੋ ਸਾਰੇ ਆਪਣੇ ਰੋਜਗਾਰ ਤੇ ਲੱਗ ਗਏ । ਜਦੋਂ ਲੋਕਿ ਨਾ ਵਿਸਦੇ ਵੇਖੇ ਹੁਣ ਕੁਝ ਠੰਢੇ ਪੈ ਗਏ । ੧੧ ਨਵੰਬਰ ੧੯੯੪ ਸਾਢੇ ਤਿੰਨ ਵਜੇ ਅੱਜ ਇਕ ਹੋਰ ਪਾਰਟੀ ਜੀਪ ਤੇ ਪਿੰਗਲਵਾੜਾ ਲੁਧਿਆਣਾ ਨਾਮ ਲਿਖ ਕੇ ਆ ਗਈ ਮੈਂ ਵੇਖਣ ਲਈ ਇਕ ਰੁਪਿਆ ਦਿੱਤਾ ਜੋ ਬਿਨ ਪਰਚੀ ਕੱਟੇ ਲੈ ਕੇ ਤੁਰ ਗਏ । ਜਿਸ ਤੋਂ ਸਿੱਧ ਹੋ ਗਿਆ ਕਿ ਇਹ ਠੱਗਾਂ ਦੀ ਪਾਰਟੀ ਹੈ । ਇਸ ਨੂੰ ਅੱਗੇ ਤੋਂ ਪੈਸਾ ਦੇਣਾ ਵਿਅਰਥ ਹੈ । ਇਸ ਕਈ ਉਦਾਹਰਣਾ ਮੇਰੇ ਪਾਸ ਹਨ ਪਰ ਲਿਖਣ ਦਾ ਭਾਵ ਥੋੜੇ ਵਿਚ ਹੀ ਸਮਝ ਸਕਦੇ ਹਨ ਗੁਰੂ ਜੀ ਚੈਤਨ ਹੋ ਕੇ ਆਪ ਨੂੰ ਬਚਕੇ ਜੀਵਨ ਬਤੀਤ ਕਰਨ ਦੇ ਨੁਸਖੇ ਦੇ ਰਹੇ ਹਨ ।

☛ ਜੋ ਐਉਂ ਹੈ - ਦਸਮ ਗ੍ਰੰਥ ਜੀ ਦਾ ਇਹ ਸ਼ਬਦਾਰਥ ਮੂਲ ਰੂਪ ਵਿਚ (ਭਾਈ ਰਣਧੀਰ ਸਿੰਘ) ਜੀ ਓਰੀਐਂਟਲ ਸਕਾਲਰ ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਸਾਲ ੧੯੬੬-੬੭ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਤਿੰਨ ਸੋ ਸਾਲਾ ਪ੍ਰਕਾਸ਼ ਬਰਸੀ ਸਮੇਂ ਸ਼ੁਰੂ ਕਰਕੇ ੧੯੬੯ ਵਿਚ ਮੁਕੰਮਲ ਕੀਤਾ ਸੀ । ਭੂਮਿਕਾ ਵਿਚ ਲਿਖਿਆ ਹੈ ਛਪਾਈ ਕਰਨ ਤੋਂ ਪਹਿਲਾਂ ਸ਼ਬਦਾਰਥ ਦਾ ਖਰੜਾਂ ਨਿਮਨ ਦਰਜ ਕਮੇਟੀ ਨੂੰ ਸੁਧਾਈ ਲਈ ਸੌਂਪਿਆ ਗਿਆ । ਕਮੇਟੀ ਦੇ ਮੈਂਬਰਾਂ ਦੇ ਨਾਮ - ੧ ਡਾਕਟਰ ਤਾਰਨ ਸਿੰਘ (ਕਨਵੀਨਰ) 2. ਡਾ. ਪ੍ਰੇਮ ਪ੍ਰਕਾਸ਼ ਸਿੰਘ ੩. ਪ੍ਰੋ. ਗੁਲਵੰਤ ਸਿੰਘ ੪. ਡਾ. ਜੀਤ ਸਿੰਘ ਸੀਤਲ । ਕਮੇਟੀ ਦੇ ਹਰ ਮੈਂਬਰ ਨੇ ਖਰੜੇ ਨੂੰ ਵਾਚਿਆ ਸਮੂਹਕ ਪੜ੍ਹਨ ਲਈ ਦੇਖੋ ਨਿਰਨੇ ਦੇ ਨਿਰਨੇ ਦਾ ਪੰ: ੭੬-੭੭ ਸਹੀ
ਤਾਰਨ ਸਿੰਘ ਪ੍ਰੋਫੈਸਰ ਅਤੇ ਮੁਖੀ ਸ੍ਰੀ ਗੁਰੂ ਗ੍ਰੰਥ ਸਾਹਿਬ
ਅਧਿਐਨ ਵਿਭਾਗ ।
ਪੰਜਾਬੀ ਯੂਨੀਵਰਸਿਟੀ ਪਟਿਆਲਾ
੪-੧੨-੭੩

ਹੁਣ ਸੋਚੋ ਇਹਨਾਂ ਅਲੋਚਕਾਂ ਦੀ ਕੀ ਅਥਰਟੀ ਹੈ ? ਸ੍ਰੀ ਅਕਾਲ ਤਖਤ ਦੀ ਬਣੀ ਕਮੇਟੀ ਤੇ ਯੂਨੀਵਰਸਿਟੀ ਦੀ ਪਟਿਆਲਾ ਦੀ ਕਮੇਟੀ, ☛

੧. ਚੌਪਈ ॥ ਇਕ ਮਥਰਾ ਨਾਮ ਹਮਾਰੇ ਭਾਵ (ਅਨੰਦਪੁਰ) ਰਹਿੰਦਾ ਸੀ।
੨. ਉਸ ਦੀ ਇਸਤ੍ਰੀ ਨੂੰ ਲੋਕ ਗੁਲਾਬੋ ਕਹਿੰਦੇ ਸਨ ।
੩. ਇਕ ਰਾਮ ਦਾਸ ਪੁਰਸ਼ ਉਥੇ ਆ ਗਿਆ ।
੪. ਇਸਤ੍ਰੀ ਨੂੰ ਵੇਖ ਕੇ ਉਸਨੂੰ ਕਾਮ ਨੇ ਦੁਖੀ ਕਰ ਦਿੱਤਾ ॥੧॥
੫. ਬਹੁਤ ਸਾਰੇ ਬਰਸ ਉਹ ਉਸ ਨਾਲ ਜੁੜਿਆ ਰਿਹਾ ।
੬. ਫੇਰ ਉਸਨੇ ਇਸ ਤਰਾਂ ਉਸ ਇਸਤ੍ਰੀ ਗੁਲਾਬੋ ਨੂੰ ਕਿਹਾ -
੭. ਆ ਹੁਣ ਤੂੰ ਮੇਰੀ ਇਸਤ੍ਰੀ ਹੀ ਹੋ ਜਾਹ ।
੮. ਕੀ ਦੇਣਾ ਹੈ ਤੈਨੂੰ ਇਸ ਮੁਰਦੇ ਨੇਂ ? ॥੨॥
੯. ਠੀਕ ਹੈ । ਇਹ ਅੱਗੋਂ ਇਸਤ੍ਰੀ ਨੇ ਕਿਹਾ ।
੧੦. ਇਹ ਗੱਲ ਦਿਲ ਵਿਚ ਹੀ ਰੱਖੀ ਕਿਸੇ ਨੂੰ ਨਾ ਦੱਸੀ।
੧੧. ਜਿਸ ਵੇਲੇ ਉਸ ਦਾ ਪਤੀ ਮਥਰਾ ਘਰ ਆਇਆ ।
੧੨. ਤਾਂ ਆਹ ਗਲ ਉਸਨੂੰ ਉਸ ਇਸਤ੍ਰੀ ਨੇ ਕਹੀ ॥੩॥
੧੩. ਕਿ ਹਰੀ ਚੰਦ ਰਾਜਾ ਜਗ ਵਿਚ ਹੋਇਆ ਹੈ ।
੧੪. ਅੰਤ ਕਾਲ ਅਖੀਰ ਉਹ ਵੀ ਮਰ ਗਿਆ ।
੧੫. ਮਾਨਧਾਤੂ ਪ੍ਰਭੂ ਨੇ ਬਹੁਤ ਵੱਡਾ ਰਾਜਾ ਕੀਤਾ ਸੀ ।
੧੬. ਅੰਤ ਕਾਲ ਨੇ ਉਹ ਭੀ ਖਪਾ ਦਿੱਤਾ ॥੪॥
੧੭. ਜਿਹੜਾ ਵੀ ਇਸਤ੍ਰੀ ਪੁਰਸ਼ ਹੋਇਆ ਸੋ ਮਰ ਗਿਆ।
੧੮. ਇਸ ਜਗ ਦੇ ਵਿਚ ਕੋਈ ਵੀ ਨਹੀਂ ਬਚਿਆ ।
੧੯. ਇਸ ਜਗ ਵਿਚ ਇਕੋ ਕਰਤਾਰ ਹੈ ।
੨੦. ਹੋਰ ਸਾਰਾ ਸੰਸਾਰ ਮੌਤ ਦਾ ਖਾਜਾ ਹੈ ॥੫॥
੨੧. ਦੋਹਰਾ ॥ ਇਸ ਜਗ ਦੇ ਵਿਚ ਉਹੀ ਜਿਉਂਦਾ ਹੈ ਜਿਸ ਨੇ ਪੁੰਨ ਦਾਨ ਕੀਤਾ ਹੈ ।
੨੨. ਜਿਸਨੇ ਸਿੱਖਾਂ ਦੀ ਸੇਵਾ ਕੀਤੀ ਜੇ ਕੋਈ ਕੁਝ ਮੰਗੇ ਸੋ ਉਸ ਨੂੰ ਦੇ ਦਿੱਤਾ ॥੬॥
੨੩. ਚੌਪਈ ॥ ਇਹ ਉਪਦੇਸ਼ ਸੁਣਕੇ ਉਹ ਮੂਰਖ ਮਥਰਾ ਢਲ ਗਿਆ ।
੨੪. ਮੁੜ ਕੇ ਉਸ ਇਸਤ੍ਰੀ ਨੂੰ ਗੱਲ ਕਹੀ ।
੨੫. ਜਿਹੜੀ ਗੱਲ ਤੇਰੇ ਦਿਲ ਵਿਚ ਚੰਗੀ ਆਈ ਹੈ ।
੨੬. ਉਹ ਤੂੰ ਮੈਨੂੰ ਕਹੁ ਉਹੀ ਕੰਮ ਮੈਂ ਠੀਕ ਸੰਵਾਰਕੇ ਕਰ ਦਿੰਦਾ ਹਾਂ ॥੭॥
੨੭. ਇਸਤ੍ਰੀ ਕਹਿੰਦੀ ਹੈ ਕਿ ਜਿਸ ਦੇ ਬਸਤ੍ਰ ਫਟੇ ਹੋਇ ਦਿਖਾਈ ਦੇਣ ।
੨੮. ਨਵੇਂ ਬਸਤ੍ਰ ਉਸੇ ਵੇਲੇ ਉਸ ਨੂੰ ਦੇ ਦਿਓ ।
੨੯. ਜਿਸ ਦੇ ਘਰ ਵਿਚ ਇਸਤ੍ਰੀ ਨਾ ਹੋਵੇ ।
੩੦. ਉਸ ਨੂੰ ਆਪਣੀ ਇਸਤ੍ਰੀ ਦੇ ਦਿਓ ॥੮॥
੩੧. ਰਾਮ ਦਾਸ ਨੂੰ ਤਦ ਮਥਰੇ ਨੇ ਵੇਖਿਆ ।
੩੨. ਤੇ ਉਹ ਧਨ ਤੋਂ ਵੀ ਖਾਲੀ ਤੇ ਇਸਤ੍ਰੀ ਤੋਂ ਵੀ ਬਿਨਾਂ ਸੀ । ਆਪਣੇ ਦਿਲ ਵਿਚ ਵਿਚਾਰਿਆ -
੩੩. ਉਸ ਨੂੰ ਧਨ ਵੀ ਦੇ ਦਿੱਤਾ ਤੇ ਇਸਤ੍ਰੀ ਵੀ ਸੌਂਪ ਦਿੱਤੀ।
੩੪. ਆਪਣਾ ਭਲਾ ਬੁਰਾ ਮੂਰਖ ਨੇ ਕਿਛ ਵੀ ਨਾ ਵੇਖਿਆ ॥੯॥
੩੫. ਇਸ ਧੋਖੇ ਦੇ ਨਾਲ ਉਹ ਇਸਤ੍ਰੀ ਪਾਰ ਪਾਸ ਚਲੀ ਗਈ ।
੩੬. ਬਸਤ੍ਰ ਤੇ ਧਨ ਨਾਲ ਬਹੁਤ ਸਾਰਾ ਲੈ ਕੇ ।
੩੭. ਮਥਰਾ ਆਪਨੂੰ ਬੜਾ ਸਾਧ ਸਮਝਦਾ ਹੈ ।
੩੮. ਭਲੀ ਬੁਰੀ ਗੱਲ ਦਾ ਭੇਤ ਨਾਂ ਜਾਣਿਆ ॥੧੦॥੧॥
ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਇਕਤਾਲਵੀਂ ਕਥਾ ਸਮਾਪਤ ॥੩੪੧॥੬੩੭੧॥ਚਲਦਾ॥

---

੩੯. ਚੌਪਈ ॥ਸੁਕ੍ਰਿਤ ਵਤੀ ਨਗਰ ਇਕ ਸੁਣਿਆ ਹੈ ।
੪੦. ਸੁਕ੍ਰਿਤਸੈਨ ਰਾਜਾ ਉਥੋਂ ਦਾ ਬਹੁਤ ਗੁਣੀ ਸੀ ।
੪੧. ਸੁਭ ਲੱਛਨਿ ਦੇਵੀ ਉਸ ਦੀ ਨਾਰ ਵੱਸਦੀ ਸੀ ।
੪੨. ਜਿਸ ਨੂੰ ਵੇਖ ਕੇ ਚੰਦ ਤੇ ਸੂਰਜ ਦੀ ਚਮਕ ਵੀ ਮੱਠੀ ਪੈ ਜਾਂਦੀ ਸੀ ॥੧॥
੪੩. ਸ੍ਰੀ ਅਪੱਛਰਾ ਦੇਇ ਉਹਨਾਂ ਦੀ ਪੁੱਤ੍ਰੀ ਸੀ ।
੪੪. ਜਿਵੇਂ ਉਹ ਸਾਰੇ ਰਾਗਾਂ ਦੀ ਮਾਲਾ ਹੁੰਦੀ ਹੈ ।
੪੫. ਉਸਦੀ ਸੋਭਾ ਕਹੀ ਨਹੀਂ ਜਾਂਦੀ ।
੪੬. ਜਿਸਨੂੰ ਵੇਖਕੇ ਇੰਦ੍ਰ, ਚੰਦ੍ਰ ਸੂਰਜ ਵੀ ਲੁਭਾਇਮਾਨ ਹੁੰਦੇ ਸਨ ॥੨॥
੪੭. ਉਥੇ ਇਕ ਸੌਦਾਗਰ ਆ ਗਿਆ ਜਿਸਦੇ ਨਾਲ -
੪੮. ਉਸਦਾ ਪੁੱਤ੍ਰ ਹੈ, ਜਾਣੋ ਸਵੇਰ ਦਾ ਸੂਰਜ ਹੈ ।
੪੯. ਰਾਜ ਕੁਮਾਰੀ ਦੀ ਨਿਗਾਹ ਉਸ ਤੇ ਅਟਕ ਗਈ ।
੫੦. ਝੱਟ ਹੀ ਲੋਕ ਲਾਜ ਉਸ ਤੋਂ ਛੁੱਟ ਗਈ ॥੩॥
੫੧. ਸਿਆਣੀ ਜਾਣਕੇ ਉਸਨੇ ਇਕ....

---

☛ ਪੰਡਿਤ ਨਰਾਇਣ ਸਿੰਘ ਝੂਠੇ ਹਨ ਜਾਂ ਅਲੋਚਕ ।

ਗਿਆਨੀ ਈਸ਼ਰ ਸਿੰਘ ਜੀ ਨਾਰਾ ਜਿਨ੍ਹਾਂ ਨੇ ਦਰਜਨ ਤੋਂ ਵੱਧ ਗ੍ਰੰਥ ਲਿਖੇ ਹਨ ਜੋ ਮੰਨੇ ਪਰਮੰਨੇ ਸਕਾਲਰ ਸਨ ਉਹ ਦਸਮੇਸ਼ ਜੀਵਨ ਦੇ ਪੰ: ੯ ਤੇ ਨੋਟ ਦਿੰਦੇ ਹਨ ਕਿ ਇਹ ਸਮਾਂ ਉਹ ਸਮਾਂ ਹੈ ਜਦੋਂ ਗੁਰੂ ਸਾਹਿਬ ਰਾਜਾ ਬਿਭੌਰ ਦੇ ਪ੍ਰੇਮ ਵਸ ਉਸ ਦੇ ਪਾਸ ਕਦੀ ਕਦਾਂਈ ਜਾ ਕੇ ਠਹਿਰਦੇ ਅਤੇ ਬਾਬਾ ਕਲਾਧਾਰੀ ਜੀ ਉਨ੍ਹਾ ਵਾਲਿਆਂ ਨਾਲ ਮਿਲਕੇ ਸ਼ਿਕਾਰ ਖੇਡਿਆ ਕਰਦੇ ਹੁੰਦੇ ਸਨ । ਫੇਰ ਇਹ ਵੀ ਨਾਲ ਨਿਸਚਿਤ ਹੈ ਕਿ ਅਗਰ ਅਨੂਪ ਕੁਅਰਿ ਦਾ ਇਹ ਚਰਿਤਰ ਪੇਸ਼ ਨਾਂ ਆਉਂਦਾ ਤਾਂ ਸ਼ਾਇਦ ਇਸ ਚੌਪਈ ਬੇਨਤੀ ਜੈਸੀ ਅਮੁਲ ਦਾਤ ਪੰਥ ਪਾਸ ਨਾ ਹੁੰਦੀ ਅਤੇ ਨਾਂ ਹੀ ੪੦੫ ਤ੍ਰਿਪਾ ਚਰਿਤਰ ਪਖਿਆਣ ਜੈਸੀ ਸਿਖਿਆ ਦਾ ਇਕ ਲਿਖਤ ਵਜੂਦ ਵਿਚ ਆਉਂਦੀ । ਜੋ ਵਖੋ-ਵੱਖ ਥਾਵਾਂ ਵਿਚ ਕਿਤੇ ਕੋਈ ਕ੍ਰਿਤ ਜਾਂ ਕੋਈ ਕਹਾਣੀ ਤਾਂ ਹੈਗੀ ਸੀ ਪਰ ਇਕੋ ਪੁਸਤਕ ਰੂਪ ਵਿਚ ਸੰਕਲਤ ਕਰਕੇ ਅਤੇ ਆਪਣੇ ਉਤੇ ਬੀਤੇ ਹਾਲ ਨੂੰ ਨਾਲ ਰਲਾਇ ਲਿਖਿਆ ਜੋ ਹੈ ਸਾਰੇ ਸਿਖ ਤੇ ਅਸਿੱਖ ਲੋਕਾਂ ਦੀਆਂ ਅੱਖਾਂ ਖੋਹਲ ਕੇ ਚੇਤੰਨ ਕਰਨ ਵਾਲਾ ਗੁਰੂ ਦਸਮ ਗ੍ਰੰਥ ਦਾ ਇਕ ਹਿੱਸਾ ਹੋ ਚੁੱਕਾ ਹੈ । ਅੱਗੇ ਸਫਾ ੯੨ ਪਰ ਦਸਮ ਗੁਰੂ ਗ੍ਰੰਥ ਦੀ ਪਹਿਲੀ ਰੂਪਤਾ ਦੇ ਮੋਟੇ ਹਰਫਾਂ ਵਿਚ ਸਿਰਲੇਖ ਲਿਖਿਆ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਖੁਦ ਭੀ ਬਹੁਤ ਗ੍ਰੰਥ ਲਿਖੇ ਜਿਨ੍ਹਾਂ ਵਿਚ ਆਪਣੇ ਕਈ ਜਨਮ ਧਾਰਦੇ ਹਾਲ ਦਸੇ ਸਨ । ਉਹ ਨਹੀਂ ਮਿਲ ਸਕੇ । ਕੇਵਲ ਹੁਣ ਤੋਂ ਪਿਛਲੇ ਬੀਤੇ ਜਨਮ ਦਾ ਹਾਲ ਇਤਨਾ ਹੀ ਦਸਿਆ ਹੈ ਕੇ (ਹੇਮਕੁੰਟ) ਪ੍ਰਬਤ ਉਤੇ ਸਪਤ ਸ੍ਰਿੰਗ ਥਾਇ ਤਪੱਸਿਆ ਕੀਤੀ ਹੈ । ਫਿਰ ਬਚਿਤ੍ਰ ਨਾਟਕ ਦੇ ੧੪ਵੇਂ ਧਿਆਇ ਦੇ ਅਖੀਰ ਵਿਚ ਲਿਖੇ ਤੇ ਪਤਾ ਚਲਦਾ ਹੈ ਕਿਉਂ ਉਨ੍ਹਾਂ ਨੇ ਪੂਰਬਲੇ ਕਈ ਜਨਮਾਂ ਦੇ ਗ੍ਰੰਥ ਲਿਖੇ ਤਾਂ ਪਹਿਲਾਂ ਜਨਮ ਸਤਜੁਗ ਦਾ ਦਸਿਆ ਸੀ ।

***ਜਿਹ ਜਿਹ ਬਿਧਿ ਜਨਮਨ ਸੁਧ ਆਈ ॥ ਤਿਮ ਤਿਮ ਕਹੇ ਗ੍ਰੰਥ ਬਨਾਈ ॥ ਪ੍ਰਿਥਮੇ ਸਤਿਜੁਗ ਜਿਹ ਬਿਧ ਲਹਾ ॥ ਪ੍ਰਥਮੇ ਦੇਬਿ ਚਰਿਤ੍ਰ ਕੋ ਕਹਾ ॥੧॥***

ਨਾਰਾ ਜੀ ਦਾ ਕਥਨ ਹੈ ਕਿ ਉਹ ਗ੍ਰੰਥ ਹੁਣ ਨਹੀਂ ਮਿਲਦੇ, ਜਿਸ ਤੇ ਪਤਾ ਚਲਦਾ ਹੈ ਕਿ ਉਪਕਾਰੀ ਸਤਿਗੁਰੂ ਨੇ ਹੁਣ ਤੋਂ ਪਹਿਲੇ ਕੀ-ਕੀ ਉਪਕਾਰ ਕੀਤੇ ਸਨ ? ਪਰ ਆਪ ਜੀ ਦੀ ਨਵੀਨ ਰਚਨਾ (ਸ੍ਰੀ ਜਾਪੁ ਸਾਹਿਬ, ਵਾਰ ਸ੍ਰੀ ਭਗਉਤੀ ਜੀ ਕੀ) ਰਾਮ ਕਥਾ (ਰਾਮਾਇਣ) ਕ੍ਰਿਸ਼ਨ ਵਤਾਰ ਆਦਿਕ ਸੰਚੀਆਂ ਡਬਲ ਕਾਪੀਆਂ ਜੋ ਦੂਰ ਨੇੜੇ ਦੇ (ਕਈ ਸਿੱਖਾਂ ਨੇ ਲਿਖ ਰਖੀਆਂ ਸਨ) ਗੁਰੂ ਗੋਬਿੰਦ ਸਿੰਘ ਜੀ ਤੋਂ ਪੰਜ ਸਾਲ ਪਿਛੋਂ ਲਭਦੇ ਸੰਮਤ ੧੭੭੦ ਵਿਚ ਭਾਈ ਮਨੀ ਸਿੰਘ ਜੀ ਨੇ ਦਸਮ ਗੁਰੂ ਗ੍ਰੰਥ ਇਕੱਠਾ ਕਰਕੇ ਆਦਿ ਗੁਰੂ ਗ੍ਰੰਥ ਜੀ ਨਾਲ ਪਿਛੇ ਜੋੜ ਦਿਤਾ ਸੀ । ਇਸ ਲਈ ਭਾਈ ਮਨੀ ਸਿੰਘ ਦੀ ਕ੍ਰਿਤ ਵਿਚ ਕੋਈ ਪ੍ਰਮਾਦ ਨਹੀਂ ਹੋ ਸਕਦਾ । ਜਿਸ ਤੋਂ ਸਾਬਤ ਹੋ ਜਾਂਦਾ ਹੈ ਕਿ ਉਹਨਾਂ ਦੇ ਵਿਚਾਰ ਵਿਚ ਵੀ ਸ੍ਰੀ ਦਸਮ ਗ੍ਰੰਥ ਦੀ ਸਾਰੀ ਬਾਣੀ (ਗੁਰੂ ਗੋਬਿੰਦ ਸਿੰਘ) ਜੀ ਦੀ ਰਚਿਤ ਹੈ । ਕਿਉਂਕਿ ਉਸ ਵੇਲੇ ਉਨ੍ਹਾਂ ਦੀ ਰਚਨਾ ਦੇ ਇਹੋ ਵਧੇਰੇ ਪਾਰਖੂ ਸਨ, ਜਿਨ੍ਹਾਂ ਦੀ ਲਿਖੀ ਬੀੜ ਇਕੋ ਜਿਲਧ ਰੂਪ ਵਿਚ (ਰਾਜਾ ਗੁਲਾਬ ਸਿੰਘ) ਸੇਠੀ ਦੇ ਘਰ (ਹਨੂਮਾਨ ਰੋਡ) ਨਵੀਂ ਦਿੱਲੀ ਮੌਜੂਦ ਹੈ । ਮੌਜਸ ਵਿਚ ਗੁਰੂ ਦਸਮ ਗ੍ਰੰਥ ਸਾਹਿਬ ਰੂਪਮਾਨ ਹੋਇਆ ਸੀ ।

ਪੰਡਿਤ ਨਰਾਇਣ ਸਿੰਘ ਵਿਦਿਆ ਮਾਰ ਤੰਡ ਖੁਲਾਸੇ ਵਿਚ ਲਿਖਦੇ ਹਨ ਇਹ ਪੁਸਤਕ ਸ੍ਰੀ ਦਸਮ ਗ੍ਰੰਥ ਸਾਹਿਬ ੧੭੫੫ ਵਿਚ ਪੂਰਾ ਕੀਤਾ ਹੈ ਅਤੇ ਅੰਮ੍ਰਿਤ ਪ੍ਰਚਾਰ ੧੭੫੬ ਵਿਸਾਖ ਤੋਂ ਅਰੰਭ ਹੁੰਦਾ ਹੈ, ਇਸ ਲਈ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਆਪਣੇ ਨਾਮ ਦੇ ਨਾਲ ਸਿੰਘ ਨਹੀਂ ਲਾਇਆ ਓਂਤ ਵਿਚ ਲਿਖਦੇ ਹਨ :

***ਦੋਹਰਾ ॥ ਸਗਲ ਦੁਆਰ ਕਉ ਛਾਡ ਕੇ ਗਹਿਯੋ ਤੁਹਾਰੋ ਦੁਆਰ ॥ ਬਾਹਿ ਗਹੇ ਕੀ ਲਾਜ ਅਸ ਗੋਬੰਦ ਦਾਸ ਤੁਹਾਰ ॥***

ਇਸ ਦੇ ਅਰਥ ਹਨ :- ਸਾਰੀ ਕਾਇਨਾਤ ਤੇ ਹੁਕਮ ਕਰਨ ਵਾਲੀ ਲਿਸ਼ਕਦੀ ਤਲਵਾਰ - ਜਿਸਦੀ ਪ੍ਰਤੀਕ ਭਗਉਤੀ ਹੈ । ਸਜਰੇ ਸਬੂਤ ਲਈ ਦੇਖੋ (ਸੱਚਖੰਡ ਪੱਤ੍ਰ) ਜਨਵਰੀ ੧੯੯੫ ਅੰਗ ੪੬॥ ਅਖੰਡ ਪਾਠਾਂ ਸਬੰਧੀ ਬੇਨਤੀ :- ਅਗੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੇ ਪਾਠਾਂ ਦਾ ਪ੍ਰਵਾਹ ਤਖਤ ਸਾਹਿਬ ਵਿਖੇ ਸਦਾ ਹੀ ਚਲਦਾ ਰਹਿੰਦਾ ਹੈ । ☛

ਜਾਨਿ ਤਹੱ ਸਖੀ ਪਠਾਈ ॥ [੧]ਜਯੋਂ ਤਯੋਂ ਤਹਾਂ ਤਾਹਿ ਲੈ ਆਈ ॥ [੨]ਰਾਜ ਸੁਤਾ ਤਾ ਸੌ ਰਤਿ ਮਾਨੀ ॥ [੩]ਕੇਲ ਕਰਤ ਸਭ ਰਾਤਿ ਬਿਹਾਨੀ ॥੪॥ [੪]ਬਾਢਾ ਬਿਰਹ ਦੁਹਨ ਕੋ ਐਸਾ ॥ [੫]ਹਮ ਤੇਂ ਭਾਖਿ ਨ ਜਾਈ ਕੈਸਾ ॥ [੬]ਏਕ ਛੋਰਿ ਇਕ ਅਨਤ ਨ ਜਾਵੈਂ ॥ [੭]ਪਲਕ ਓਟ ਜੁਗ ਕੋਟਿ ਬਿਹਾਵੈਂ ॥੫॥ [੮]ਕਾਮਭੋਗ ਕਰਿ ਬਦਾ ਸੰਕੇਤਾ ॥ [੯]ਲਾਗਯੋ ਸਾਹ ਪੁਤ੍ਰ ਸੋ ਹੇਤਾ ॥ [੧੦]ਮੁਹਿ ਅਪਨੇ ਲੈ ਸੰਗ ਸਿਧਾਰੋ ॥ [੧੧]ਤਬ ਜਾਨੌ ਤੈ ਯਾਰ ਹਮਾਰੋ ॥੬॥ [੧੨]ਤਾ ਸੌ ਰਤਿ ਕਰਿ ਧਾਮ ਸਿਧਾਯੋ ॥ [੧੩]ਕੀਯਾ ਜਤਨ ਜੋ ਹਿਤੂ ਸਿਖਾਯੋ ॥ [੧੪]ਬਸਤ੍ਰ ਬਹੁਤ ਬਹੁ ਮੋਲ ਪਠਾਏ ॥ [੧੫]ਪ੍ਰਥਮ ਨ੍ਰਿਪਤਿ ਕਹੱ ਸਕਲ ਦਿਖਾਏ ॥੭॥ [੧੬]ਪੁਨਿ ਰਨਿਵਾਸਹਿ ਪਠੈ ਬਨਾਏ ॥ [੧੭]ਰਾਜ ਸੁਤਹਿ ਅਸ ਗਯੋ ਜਤਾਏ ॥ [੧੮]ਜੋ ਪਸੰਦ ਇਨ ਮੈ ਤੇ ਕੀਜੈ ॥ [੧੯]ਸੋ ਦੈ ਬਸਤ੍ਰ ਮੂਲ ਮੁਰਿ ਲੀਜੈ ॥੮॥ ਅੜਿਲ ॥ [੨੦]ਰਾਨੀ ਮਾਲੁ ਦਿਖਾਇ ਬਹੁਰਿ ਲੈ ਕੁਅਰ ਦਿਖਾਯੋ ॥ [੨੧]ਲਪਟਿ ਤਰੁਨਿ ਤਿਹੱ ਮਾਂਹਿ ਆਪਨੋ ਅੰਗ ਦੁਰਾਯੋ ॥ [੨੨]ਗਈ ਮਿਤ੍ਰ ਕੇ ਧਾਮ ਨ ਭੂਪ ਬਿਚਾਰਿਯੋ ॥ [੨੩]ਹੋ ਇਹ ਛਲ ਤਿਹੱ ਲੈ ਸਾਥ ਹਰੀਫ ਸਿਧਾਰਿਯੋ ॥੯॥ ਦੋਹਰਾ ॥ [੨੪]ਭਾਂਗ ਨ ਭੌਦੂ ਪਿਯਤ ਥੋ ਰਹਤ ਭਯੋ ਪ੍ਰਬੀਨ ॥ [੨੫]ਦੁਹਿਤਾ ਹਰੀ ਹਰੀਫ ਯੌ ਸਕਾ ਨ ਜੜ੍ਹ ਛਲ ਚੀਨ ॥੧੦॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ, ਮੰਤ੍ਰੀ ਭੂਪ ਸੰਬਾਦੇ, ਤੀਨਿ ਸੌ ਬ੍ਯਾਲੀਸ ਚਰਿੱਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੪੨॥੬੩੭੯॥ ਅਫਜੂੰ ॥

ਚੌਪਈ ॥ [੨੬]ਉੱਤਰ ਦਿਸਾ ਪ੍ਰਗਟ ਇਕ ਨਗਰੀ ॥ [੨੭]ਸ੍ਰੀ ਬ੍ਰਿਜਰਾਜਾਵਤੀ ਉਜਗਰੀ॥ [੨੮]ਸ੍ਰੀ ਬ੍ਰਿਜਰਾਜ ਸੈਨ ਤਹ ਰਾਜਾ ॥ [੨੯]ਜਾਕਹੱ ਨਿਰਖਿ ਇੰਦ੍ਰ ਅਤਿ ਲਾਜਾ ॥੧॥ [੩੦]ਸ੍ਰੀ ਬ੍ਰਿਜਰਾਜ ਮਤੀ ਤਿਹੱ ਰਾਨੀ ॥ [੩੧]ਸੁੰਦਰਿ ਭਵਨ ਚਤੁਰਦਸ ਜਾਨੀ ॥ [੩੨]ਸ੍ਰੀ ਬਰੰਗਨਾ ਦੇ ਤਿਹੱ ਬਾਲਾ ॥ [੩੩]ਜਨੁ ਨਿਰਧੂਮ ਅਗਨਿ ਕੀ ਜ੍ਵਾਲਾ ॥੨॥ [੩੪]ਚਤੁਰਿ ਸਖੀ ਜਬ ਤਾਹਿ ਨਿਹਾਰੈ ॥ [੩੫]ਮਧੁਰ ਬਚਨ ਮਿਲਿ ਐਸ ਉਚਾਰੈ ॥ [੩੬]ਜੈਸੀ ਇਹ ਹੈ; ਦੁਤਿਯ ਨ ਜਈ ॥ [੩੭]ਆਗੇ ਹੋਇ ਨ ਪਾਛੇ ਭਈ॥੩॥ [੩੮]ਜਬ ਬਰੰਗਨਾ ਦੇਇ ਤਰੁਨਿ ਭੀ ॥ [੩੯]ਲਰਿਕਾਪਨ ਕੀ ਬਾਤ ਬਿਸਰਿ ਗੀ ॥ [੪੦]ਰਾਜ ਕੁਅਰ ਤਬ ਤਾਹਿ ਨਿਹਾਰਯੋ॥ [੪੧]ਤਾ ਪਰ ਤਰੁਨਿ ਪ੍ਰਾਨ ਕਹੱ ਵਾਰਯੋ ॥੪॥ [੪੨]ਤਾ ਸੌ ਕਾਮ ਭੋਗ ਨਿਤ ਮਾਨੈ ॥ [੪੩]ਦ੍ਵੈ ਤੇ ਏਕ ਦੇਹੱ ਕਰਿ ਜਾਨੈ ॥ [੪੪]ਤਬ ਚਤੁਰਾ ਇਹ ਚਰਿਤ ਬਿਚਾਰਯੋ ॥ [੪੫]ਕਹੋ ਨ੍ਰਿਪਤਿ ਸੋ ਪ੍ਰਗਟ ਉਚਾਰਯੋ ॥੫॥ [੪੬]ਮੋ ਕੌ ਸ੍ਰਾਪ ਸਦਾ ਸਿਵ ਦੀਨਾ॥ [੪੭]ਤਾਂ ਤੇ ਜਨਮ ਤਿਹਾਰੇ ਲੀਨਾ ॥ [੪੮]ਸ੍ਰਾਪ ਅਵਧਿ ਪੂਰਨ ਹ੍ਵੈ ਹੈ ਜਬ ॥ [੪੯]ਪੁਨਿ ਜੈ ਹੌ ਹਰਿ

i. ਦਸੋ ਭੰਗ ਪੀਣ ਵਾਲੇ ਬੁਧੂ ਵਿਚ ਤੇ ਨਾਂ ਪੀਣ ਵਾਲੇ ਸਿਆਣੇ ਰਾਜੇ ਤੇ ਰਾਣੀ ਵਿਚ ਕੀ ਅੰਤਰਾ ਹੈ। ਭੰਗ ਪੀਣ ਵਾਲੇ ਤਾਂ ਲੋਰ ਵਿਚ ਅੱਖਾਂ ਮੀਟ ਕੇ ਪੈ ਜਾਂ ਸੌਂ ਜਾਂਦੇ ਹਨ ਪਰ ਇਹ ਤਾਂ ਖੁਲੀਆਂ ਅੱਖਾਂ ਤੇ ਦਿਨ ਦਿਹਾੜੇ ਜਾਗਦੇ ਬੈਠੇ ਸਨ ਜਦ ਕਿ ਸਾਰੀ ਇੱਜ਼ਤ ਗੁਆ ਬੈਠੇ ਅਤੇ ਬਿਨਾਂ ਹੀ ਭੰਗ ਪੀਤੇ ਭੌਦੂ ਬਣ ਗਏ। ਆਪਣੇ ਵਲੋਂ ਬੜਾ ਚੌਕਸ ਹੋ ਕੇ ਰਹਿੰਦਾ ਸੀ।

☛ ਅਖੰਡ ਪਾਠ ਕਰਵਾਇ ਜਾਣ ਦੇ ਇੱਛਕ ਸੱਜਣਾਂ ਪਾਸ ਬੇਨਤੀ ਹੈ, ਇਸ ਸਬੰਧੀ ਵਿਚ ਮਾਇਆ ਸੁਪਰਡੈਂਟ ਗੁ: ਸੱਚਖੰਡ ਸ੍ਰੀ ਹਜ਼ੂਰ ਸਾਹਿਬ ਨਾਦੇੜ ੪੩੧੬੦੧ (ਮਹਾਰਾਸ਼ਟਰ) ਦੇ ਨਾਮ ਭੇਜ ਦੇਣ। ਜਿਸਦਾ ਭਾਵ ਕਿ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ ਦੇ ਅਖੰਡ ਪਾਠ ਜਾਂ ਸਹਿਜ ਪਾਠ ਅੱਜ ਵੀ ਸੱਚਖੰਡ ਗੁਰਦੁਆਰੇ ਵਿਚ ਪੁਰਾਤਨ ਰਵਾਇਤ ਅਨੁਸਾਰ ਕੀਤੇ ਜਾਂਦੇ ਹਨ।

### ਸ੍ਰੀ ਗੁਰੂ ਦਸਮ ਗ੍ਰੰਥ ਜੀ ਦੀ ਪੜਚੋਲ ਤੇ ਦਸਮ ਗ੍ਰੰਥ ਦੀ ਰਾਸ਼ਟਰੀ ਮਹਾਨਤਾ

ਜਗ੍ਰਤੀ ਫਰਵਰੀ ੧੯੯੩ ਵਿਚੋਂ ਵਲੋਂ ਡਾ: ਬਲਬੀਰ ਸਿੰਘ ਦਿਲ-ਹੇਠ ਲਿਖੀਆਂ ਤੁਕਾਂ ਰਚਣ ਵਾਲੇ ਅਧਿਆਤਮਿਕ ਕਵੀ ਦੀ ਆਤਮਿਕ ਅਵਸਥਾ ਅਦਵੈਤ ਵਾਦ ਦੀ ਅੰਤਮ ਚਰਮ - ਸੀਮਾ ਨੂੰ ਪਾਰ ਕਰ ਗਈ ਹੈ। ਅੰਤਰ ਕੇਵਲ ਇਤਨਾ ਹੈ ਕਿ (ਸੰਕਰ) ਦਾ ਅਦਵੈਤਵਾਦ "ਅਹੰ ਬ੍ਰਹਮ ਅਸਮੀ" ਆਖਦਾ ਹੈ, ਪਰ ਗੁਰੂ ਗੋਬਿੰਦ ਸਿੰਘ "ਮੈਂ, ਉਹੀ ਦੀ ਥਾਂ ਏਕ ਤੂਹੀਂ" "ਤੂੰਹੀ ਤੁਹੀ" ਆਖਦਾ ਹੋਇਆ ਪ੍ਰਭੂ ਨਾਲ ਅਭੇਦ ਹੋ ਜਾਦਾ ਹੈ। ਜਿਵੇਂ ਜਿਮੀ ਤੁਹੀ। ਜਮਾ ਤੁਹੀ ॥ ਮਕੀ ਤੁਹੀ ॥ ਮਕਾ ਤੁਹੀ ॥ ਅਭੂ ਤੁਹੀ ॥ ਅਭੈ ਤੁਹੀ ॥ ਅਛੂ ਤੁਹੀ। ਅਛੈ ਤੁਹੀ ॥ ਵੈਸੇ ਅਕਾਲ ਉਸਤਤਿ ਨਾਮੀ ਬਾਣੀ ਦੁਆਰਾ ਗੁਰੂ ਸਾਹਿਬ ਨੇ ਪ੍ਰਭੂ ਦੇ ਨਿਰਗੁਣ ਅਤੇ ਸਰਗੁਣ ਸਰੂਪਾਂ ਨੂੰ ਕਈ ਥਾਂਈ ਰਹੱਸਬਾਦੀ ਰਮਜ਼ਾਂ, ਚਿੰਨਾਂ, ਇਸ਼ਾਰਿਆਂ ਦੁਆਰਾ ਸੂਤਰ ਬੱਧ ਸ਼ੈਲੀ ਵਿਚ ਵੀ ਅਨੂਪਮ ਅੰਦਾਜ਼ ਨਾਲ ਦਰਸਾਇਆ ਹੈ। ਪਰ ਆਮ ਕਰਕੇ ਮਨੁੱਖਤਾ ਦੀ ਏਕਤਾ ਨੂੰ ਦ੍ਰਿੜ੍ਹ ਕਰਵਾਇਆ ਹੈ। ਗੁਰੂ ਗੋਬਿੰਦ ਸਿੰਘ ਜੀ ਨੇ, ਅਕਾਲ ਉਸਤਤਿ, ਬਾਣੀ ਦੁਆਂਰਾ ਸਮੁੱਚੀ ਸ੍ਰਿਸਟੀ ਨੂੰ ਪ੍ਰਭੂ ਦਾ ਜਾਪ ਕਰਦਿਆਂ ਵਿਖਾਇਆ ਹੈ। ਪ੍ਰਾਕ੍ਰਿਤਕ ਦ੍ਰਿਸ਼ਾਂ, ਚੰਦ-ਸੂਰਜ ਆਦਿਕ, ਸਿਆਰਿਆ ਅਤੇ ਮਿਥਿਹਾਸਕ ਦੇਵਤਿਆਂ-ਦੈਂਤਾਂ ਤੋਂ ਲੈ ਕੇ ਸੰਸਾਰ ਭਰ ਦੇ ਮੁਲਕਾਂ, ਕੌਮਾਂ, ਨਸਲਾਂ, ਧਰਮਾਂ ਅਤੇ ਭੇਖਾਂ ਦੇ ਸਮੂਹ ਲੋਕਾਂ ਨੂੰ ਗੁਰੂ ਜੀ ਨੇ ਇਕੋ ਜਿਹੇ ਸਤਿਕਾਰ ਅਤੇ ਪਿਆਰ ਨਾਲ ਪ੍ਰਭੂ ਦੀ ਯਾਦ ਵਿਚ ਜੁੜਿਆ ਵਿਖਾਇਆ ਹੈ।☚

ਗੋਲੀ ਭੇਜ ਦਿੱਤੀ ।
੧. ਜਿਉਂ ਤਿਉਂ ਕਰਕੇ ਓਹ ਗੋਲੀ ਉਸਨੂੰ ਲੈ ਆਈ ।
੨. ਰਾਜ ਕਮਾਰੀ ਉਸ ਨਾਲ ਅਭੇਦ ਹੋਈ ।
੩. ਸਾਰੀ ਰਾਤ ਕੇਲ ਕਰਦਿਆਂ ਬਿਤਾ ਦਿੱਤੀ ॥੪॥
੪. ਦੋਹਾਂ ਵਿਚ ਐਸਾ ਪਿਆਰ ਵਧ ਗਿਆ ।
੫. ਸਾਡੇ ਕੋਲੋਂ ਕਿਹਾ ਨਹੀਂ ਜਾਂਦਾ ਹੈ ਕਿ ਉਹ ਕੈਸਾ ਸੀ ?
੬. ਇਕ ਨੂੰ ਛੱਡ ਕੇ ਦੂਜਾ ਹੋਰ ਕਿਧਰੇ ਨਾ ਜਾਵੇ ਵਿਛੋੜੇ ਦੀ।
੭. ਇਕ ਪਲ ਕੋਟ ਜੁਗ ਸਮਾਨ ਭਾਸਦੀ ਸੀ ॥੫॥
੮. ਕਾਮ ਭੋਗ ਕਰਕੇ ਪਿਆਰ ਵਧ ਗਿਆ ਅਤੇ
੯. ਸ਼ਾਹ ਪੁੱਤਰ ਨਾਲ ਨੇਹੁ ਜੁੜ ਗਿਆ ਅਤੇ ਕਹਿ ਦਿੱਤਾ।
੧੦. ਕਿ ਮੈਨੂੰ ਆਪਣੇ ਨਾਲ ਲੈ ਚੱਲ ਮੈ ਤਾਂ ਹੀ ।
੧੧. ਸਮਝਾਂਗੀ ਕਿ ਤੂੰ ਮੇਰਾ ਯਾਰ ਹੈਂ ॥੬॥
੧੨. ਉਸ ਨਾਲ ਮਿਲਕੇ ਉਹ ਘਰ ਨੂੰ ਚਲਾ ਗਿਆ ।
੧੩. ਤੇ ਉਸ ਕੰਮ ਵਿਚ ਲੱਗ ਗਿਆ ਜੋ ਉਸ ਦੀ ਪਿਆਰੀ ਨੇ ਕਿਹਾ ਸੀ ।
੧੪. ਬਹੁਤ ਕੀਮਤੀ ਬਸਤ੍ਰਾਂ ਦੇ ਥਾਨ ਬਹੁਤ ਸਾਰੇ ਭੇਜ ਦਿੱਤੇ।
੧੫. ਪਹਿਲਾਂ ਆ ਕੇ ਸਾਰੇ ਰਾਜੇ ਨੂੰ ਦਿਖਾ ਦਿੱਤੇ ॥੭॥
੧੬. ਫੇਰ ਰਣਵਾਸ ਵਿਚ ਭੇਜ ਦਿੱਤੇ ਤਾਂ ਕਿ ਰਾਣੀਆਂ ਪਸੰਦ ਕਰ ਲੈਣ
੧੭. ਉਹ ਸ਼ਾਹ ਦਾ ਪੁੱਤ੍ਰ-ਰਾਜ ਕੁਮਾਰੀ ਨੂੰ ਇਹ ਕਹਿ ਗਿਆ
੧੮. ਕਿ ਜਿਹੜਾ ਥਾਨ ਇਹਨਾਂ ਵਿਚੋਂ ਪਸੰਦ ਕਰੋ
੧੯. ਉਹ ਮੈਨੂੰ ਮੁੱਲ ਦੇ ਕੇ ਲੈ ਲੈਣਾ ।
੨੦. ਰਾਣੀ ਨੇ ਪਹਿਲਾਂ ਆਪ ਵੇਖਿਆ ਫੇਰ ਕੁਮਾਰੀ ਨੂੰ ਦਿਖਾਇਆ ।
੨੧. ਉਸ ਕੁਮਾਰੀ ਨੇ ਆਪਣੀ ਮਾਤਾ ਕੋਲੋਂ ਕੱਪੜਾ ਲੈ ਕੇ ਹਾਸੇ-ਹਾਸੇ ਵਿਚ ਆਪਣੇ ਜਿਸਮ ਤੇ ਲਪੇਟ ਲਿਆ। ਆਪਣੇ ਅੰਗ ਸਾਰੇ ਉਸ ਵਿਚ ਲਕੋ ਲਏ ।
੨੨. ਰਾਜੇ ਦੇ ਕੋਲ ਦੀ ਲੰਘ ਗਈ ਤੇ ਮਿੱਤ੍ਰ ਪਾਸ ਜਾ ਪੁੱਜੀ ਰਾਜਾ ਪਛਾਣ ਹੀ ਨਾ ਸਕਿਆ ।
੨੩. ਇਸ ਛਲ ਦੇ ਨਾਲ ਸ਼ਾਹ ਪੁੱਤ੍ਰ ਲੈ ਕੇ ਤੁਰ ਗਿਆ ॥੯॥
੨੪. ਰਾਜਾ ਭੰਗ ਤਾਂ ਨਹੀਂ ਸੀ ਪੀਂਦਾ, ਵੈਸ਼ਨੂੰ ਸੀ ਰਹਿੰਦਾ ਬੜਾ ਹੋਸ਼ਿਆਰ ਹੋ ਕੇ ਸੀ ।
੨੫. ਪਰ ਪੁੱਤ੍ਰੀ ਨੂੰ ਦਿਨ ਦਿਹਾੜੇ ਪ੍ਰੇਮੀ ਲੈ ਕੇ ਤੁਰ ਗਿਆ, ਉਸਨੂੰ ਮੂਰਖ ਪਹਿਚਾਣ ਨਹੀਂ ਸਕਿਆ ਉਹ ਕੋਲ ਦੀ ਹੀ ਨਿਕਲ ਗਈ ॥੧੦॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਬਤਾਲਵੀਂ ਕਥਾ ਸਮਾਪਤ ॥੩੪੨॥੬੩੮੧॥ਚਲਦਾ॥

---

੨੬. ਚੌਪਈ ॥ ਉਤ੍ਰ ਦੇ ਪਾਸੇ ਇਕ ਨਗਰ ਪ੍ਰਸਿੱਧ ਸੀ ।
੨੭. ਸ੍ਰੀ ਬ੍ਰਿਜਰਾਜ ਵਤੀ ਉਸ ਨਗਰੀ ਦਾ ਨਾਮ ਸੀ ।
੨੮. ਸ੍ਰੀ ਬ੍ਰਿਜ ਰਾਜ ਸੈਨ ਉਥੋਂ ਦਾ ਰਾਜਾ ਸੀ ।
੨੯. ਜਿਸਨੂੰ ਵੇਖ ਕੇ ਇੰਦ੍ਰ ਵੀ ਲਜਖਾਮਾਨ ਹੋ ਗਿਆ ਸੀ ॥੧॥
੩੦. ਸ੍ਰੀ ਰਾਜ ਮਤੀ ਉਸਦੀ ਰਾਣੀ ਸੀ ।
੩੧. ਜਿਸਦੀ ਸੁੰਦ੍ਰਤਾ ਚੌਦਾਂ ਭਵਨਾ ਵਿਚ ਜਾਣੀ ਜਾਂਦੀ ਸੀ।
੩੨. ਸ੍ਰੀ ਬਰੰਗਨਾ ਦੇਵੀ ਉਸ ਦੀ ਪੁੱਤ੍ਰੀ ਸੀ ।
੩੩. ਜਾਣੋ ਧੂੰਏ ਤੋਂ ਬਿਨਾ ਅੱਗ ਦੀ ਲਾਟ ਹੈ ॥੨॥
੩੪. ਗੋਲੀਆਂ ਜਾਂ ਸਹੇਲੀਆਂ ਜਦੋਂ ਰਲਕੇ ਉਸ ਨੂੰ ਵੇਖਦੀਆਂ।
੩੫. ਮਿੱਠੀ ਜਬਾਨ ਦੇ ਨਾਲ ਤਦ ਉਹ ਇਸ ਤਰ੍ਹਾਂ ਕਹਿਣ।
੩੬. ਜਿਹੋ ਜਿਹੀ ਰਾਜ ਕੁਮਾਰੀ ਸੁੰਦ੍ਰ ਹੈ ਇਹੋ ਜਿਹੀ ਹੋਰ ਕਿਸੇ ਨਹੀਂ ਜੰਮੀ ਦੂਸਰੀ-ਨਾ ਇਹੋ ਜਿਹੀ ।
੩੭. ਅੱਗੇ ਨੂੰ ਹੋਵੇਗੀ ਨਾ ਪਿੱਛੇ ਹੋਈ ਹੈ ॥੩॥
੩੮ਜਦੋਂ ਬ੍ਰੰਗਨਾ ਦੇਵੀ ਜੁਆਨ ਹੋ ਗਈ ।
੩੯. ਤਾਂ ਬਚਪਨ ਵਾਲੀਆਂ ਗੱਲਾਂ ਭੁੱਲ ਗਈਆਂ ।
੪੦. ਇਕ ਰਾਜ ਕੁਮਾਰੀ ਨੇ ਕੁਮਾਰ ਵੇਖਿਆ ।
੪੧. ਉਸਦੇ ਉਪਰ ਕੁਮਾਰੀ ਪ੍ਰਾਣ ਵਾਰਦੀ ॥੪॥
੪੨. ਉਸਨੂੰ ਬੁਲਾ ਕੇ ਹਰ ਰੋਜ਼ ਅਭੇਦ ਹੁੰਦੀ ।
੪੩. ਇਕ ਤਨ ਦੋ ਮੂਰਤੀਆਂ ਵਾਲੀ ਗੱਲ ਹੋ ਗਈ ।
੪੪. ਉਸ ਵੇਲੇ ਚਾਲਾਕ ਇਸਤ੍ਰੀ ਨੇ ਇਹ ਢੰਗ ਸੋਚਿਆ ।
੪੫. ਜੋ ਰਾਜੇ ਪਾਸ ਜਾ ਕੇ ਸਾਫ ਕਹਿ ਦਿੱਤਾ ॥੫॥
੪੬. ਕਿ ਮੈਨੂੰ ਸਦਾ ਸ਼ਿਵ (ਸ਼ਿਵ ਜੀ) ਨੇ ਇਹ ਸ੍ਰਾਪ ਦਿੱਤਾ ਹੈ।
੪੭. ਜਿਸ ਕਰਕੇ ਤੁਹਾਡੇ ਘਰ ਆ ਕੇ ਜਨਮ ਲਿਆ ਹੈ।
੪੮. ਜਿਸ ਵੇਲੇ ਸਰਾਪ ਦੇ ਦਿਨ ਪੂਰੇ ਹੋ ਗਏ ।
੪੯. ਤਦ ਮੈਂ ਦੇਵ ਲੋਕ ਨੂੰ ਚਲੀ ਜਾਵਾਂਗੀ ॥੬॥

---

☛ ਪ੍ਰਾਚੀਨ ਭਾਰਤ ਜੋ ਸੰ: ੪੭ ਤੋਂ ਪੂਰਵ ਕਈ ਵਾਰ ਵੰਡਿਆ ਜਾ ਚੁਕਾ ਹੈ, ਗੁਰੂ ਜੀ ਦੀ ਕਲਪਨਾ ਦੇ ਕੈਨਵਸ ਉਤੇ ਇਕੋ ਜਿਹੇ ਪਿਆਰ ਨਾਲ ਚਿਤਰਿਆ ਗਿਆ ਹੈ। ਉੱਤਰੀ ਹਿਮਾਲਾ ਤੋਂ ਲੈ ਕੇ ਦੱਖਣ ਵਿਚ ਰਾਮੇਸ਼ਵਰ ਤੀਕ ਅਤੇ ਪੂਰਬ ਵਲੋਂ ਕੀਚ ਮਕਰਾਨ (ਅੱਜ ਕੱਲ ਭਾਰਤ ਤੋਂ ਬਾਹਰ) ਤੋਂ ਲੈ ਕੇ ਆਸਾਮ ਦੀਆਂ ਪਹਾੜੀਆਂ ਤੋਂ ਪਾਰ ਮਤ ਲੋਕ ਗੁਰੂ ਜੀ ਦੇ ਪਿਆਰ ਦਾ ਪਾਤਰ ਬਣੇ ਹਨ। ਇਸੇ ਤਰ੍ਹਾਂ ਭਾਰਤ ਤੋਂ ਬਾਹਰ ਗੁਆਂਢੀ ਦੇਸਾਂ ਵਿਚੋਂ ਤਿੱਬਤ, ਚੀਨ, ਨੇਪਾਲ, ਅਫਗਾਨਿਸਤਾਨ, ਈਰਾਨ ਆਦਿਕ ਮੁਲਕਾਂ ਦੇ ਲੋਕਾਂ ਦਾ ਗੁਰੂ ਜੀ ਨੇ ਪਿਆਰ ਸਹਿਤ ਵਰਣਨ ਕੀਤਾ ਹੈ। ਦੂਰ ਦੁਰਾਡੇ ਦੇਸਾਂ ਵਿਚੋਂ ਅਰਬ ਦੇਸ ਫਿਰੰਗ ਸਥਾਨ, ਇਟਲੀ (ਰੂਮ੍ਰ) ਅਫਰੀਕਾ (ਹਬਸ ਦੇਸ) ਦੇ ਲੋਕਾਂ ਦਾ ਵੀ ਵਰਣਨ ਹੈ। ਖੂਬੀ ਇਹ ਹੈ ਕਿ ਭਾਰਤ ਦੇ ਵੱਖ-ਵੱਖ ਪ੍ਰਾਤਾਂ ਦੇ ਲੋਕਾਂ (ਮਰਹੱਟਿਆਂ) ਮਘੇਲਿਆਂ, ਰੁਹੇਲਿਆਂ, ਬੁੰਦੇਲਿਆਂ, ਤਿਲੰਗੀਆਂ, ਦਿੱਲੀ ਵਾਲਿਆਂ, ਆਦਿਕ ਨੂੰ ਵੀ ਅਤੇ ਉਨ੍ਹਾਂ ਦੇ ਨਾਲ ਹੀ ਬਾਕੀ ਦੇ ਦੇਸ ਦੇ ਲੋਕਾਂ ਨੂੰ ਵੀ ਮੁਲਕੀ ਹੱਦਾਂ ਅਤੇ ਨਸਲੀ ਵਿਤਕਰਿਆਂ ਨੂੰ ਦੂਰ ਕਰਕੇ ਸਰਬ ਸਾਂਝੀ ਵਾਲ ਭਾਈ ਚਾਰੇ ਵਾਂਗ ਇਕੋ-ਇਕ ਅਤੇ ਸਰਬ ਸਾਂਝੇ ਪ੍ਰਭੂ ਨਾਲ ਇਕ ਸੁਰ ਹੋਣ ਦੀ ਪ੍ਰੇਰਨਾ ਕੀਤੀ ਹੈ। ਇਸ ਕਥਨ ਦੀ ਪੁਸ਼ਟੀ ਵਜੋਂ ਅਕਾਲ-ਉਸਤਤਿ ਦੇ ਤੇਰ੍ਹਾਂ ਕਬਿਤ ਅੰਕ ਨੰ: ੨੫੪ ਤੋਂ ੨੬੬ ਪੇਸ਼ ਕੀਤੇ ਜਾ ਸਕਦੇ ਹਨ। ਤੁਰੰਤ ਹਵਾਲੇ ਲਈ ੨ ਕਬਿੱਤ ਹਾਜ਼ਰ ਹਨ ਜੋ ਭਾਰਤ ਦੇ ਵੱਖ-ਵੱਖ ਪ੍ਰਾਤਾਂ ਦੇ ਲੋਕਾਂ ਨੂੰ ਦੂਜੇ ਦੇਸਾਂ ਦੇ ਨਾਲ ਇਕ ਪਿੜ ਖੜੋਤਿਆਂ ਵਿਖਾ ਕੇ ਸਭਨਾਂ ਨੂੰ ਉਚੇਰੇ ਆਦਰਸ਼ ਦੀ ਯਾਦ ਕਰਾਉਂਦੇ ਹਨ। ਕਿਆ ਅਜੀਬ ਕਾਵ ਅਲੰਕਾਰ ਭਰਪੂਰਵਕ ਪ੍ਰੇਮ ਪਿਆਰ ਦਾ ਹਾਰ ਗੁੰਦਿਆਂ ਹੈ :-

*ਪੂਰਬੀ ਨ ਪਾਰ ਪਾਵੈ, ਹਿੰਗੁਲਾ ਹਮਾਲੇ ਧਿਆਵੈ ॥ ਗੋਰ ਗਰਦੇਜੀ ਗੁਨ ਗਾਵੈ ਤੇਰੇ ਨਾਮ ਹੈ ॥*
*ਜੋਗੀ ਜੋਗ ਸਾਧੈ ਪਉਨ ਸਾਧਨਾ ਕਿਤਕ ਬਾਧੈ ॥ ਆਰਬ ਕੇ ਆਰਬੀ ਅਰਾਧੈ ਤੇਰੋ ਨਾਮ ਹੈਂ ॥*
*ਫਰਾ ਕੇ ਫਿਰੰਗੀ ਕੰਧਾਰੀ ਕੁਰੇਸੀ ਜਾਨੈ ॥ ਪਛਮ ਕੇ ਪਛਮੀ ਪਛਾਨੈ ਨਿਜ ਕਾਮ ਹੈਂ ॥*
*ਮਰਹਟਾ ਮਘੇਲੇ ਤੇਰੀ ਮਨ ਸੋ ਤਪਸਿਆ ਕਰੈ ਦ੍ਰਿੜਵੈ ਤਲੰਗੀ ਪਹਚਾਨੈ ਧਰਮ ਧਾਮ ਹੈਂ ॥੨੫੪॥*
*ਬੰਗ ਕੇ ਬੰਗਾਲੀ ਫਿਰਹੰਗ ਕੇ ਫਿਰੰਗਾ ਵਾਲੀ ਦਿਲੀ ਕੇ ਦਿਲਵਾਲੀ ਤੇਰੀ ਆਗਿਆ ਮੈਂ ਚਲਤ ਹੈਂ ॥*
*ਰੋਹ ਕੇ ਰੁਹੇਲੇ ਮਾਘ ਦੇਸ ਕੇ ਮਘੇਲੇ ਬੀਰ ਬੰਗਸੀ ਬੁੰਦੇਲੇ ਪਾਪ ਪੁੰਜ ਕੋ ਮਲਤ ਹੈਂ ॥*
*ਗੋਖਾ ਗੁਨ ਗਾਵੈ ਚੀਨ ਮਚੀਨਾ ਕੇ ਸੀਸ ਨਿਆਵੈਂ ਤਿਬਤੀ ਧਿਆਇ ਦੋਖ ਦੇਹ ਕੋ ਦਲਤ ਹੈਂ ॥*
*ਜਿਨੈ ਤੋਹਿ ਧਿਆਇਓ ਤਿਨੈ ਪੂਰਨ ਪ੍ਰਤਾਪ ਪਾਇਓ ਸਰਬ ਧਨ ਧਾਮ ਫਲ ਫੂਲ ਸੋ ਫਲਤ ਹੈਂ ॥੨੫੫॥ਅੰਗ ੩੬॥*

ਅਖੀਰਲੀ ਤੁਕ ਰਾਹੀਂ ਸਰਬ ਦੇਸਾਂ ਅਤੇ ਸਰਬ ਭੇਖਾਂ ਦੇ ਲੋਕਾਂ ਨੂੰ ਪ੍ਰਭੂ ਭਗਤੀ ਦੁਆਰਾ ਪ੍ਰਾਪਤ ਹੋਣ ਵਾਲੇ ਫਲ ਵਲ ਵੀ ਸੰਕੇਤ ਬਿਨਾਂ ਕਿਸੇ ਵਿਤਕਰੇ ਦੇ ਕੀਤਾ ਗਿਆ ਹੈ। ਇਸੇ ਤਰ੍ਹਾਂ ਭਾਰਤ ਦੀਆਂ ਉੱਨਤ ਅਤੇ ਵਿਕਸਤ ਜਾਤੀਆਂ ਦਾ ਜਿੱਥੇ ਵਰਣਨ ਕੀਤਾ ਹੈ, ਉਥੇ ਭਾਰਤ ਦੇ ਆਦਿਵਾਸੀ ਦਿਗਵੜਾਂ (ਦ੍ਰਿੜਵੈ) ਨੂੰ ਵੀ ਜਿਹਾ ਹੀ ਸਤਿਕਾਰ ਅਤੇ ਪਿਆਰ ਪ੍ਰਦਾਨ ਕੀਤਾ ਗਿਆ ਹੈ। ਸੋ ਅਕਾਲ ਉਸਤਤਿ ਦੀ ਵਿਸ਼ੇਸ਼ਤਾ ਪ੍ਰਭੂ ਦੀ ਏਕਤਾ ਦਰਸਾਉਣ ਵਿਚ ਵੀ ਉਨਤੀ ਹੀ ਮਹਾਨ ਹੈ। ਜਿਤਨੀ ਸਰਬ ਦੇਸਾਂ ਅਤੇ ਸਰਬ ਭੇਖਾਂ ਦੇ ਲੋਕਾਂ ਵਿਚ ਮਨੁੱਖੀ ਏਕਤਾ ਦਾ ਭਾਵ ਦ੍ਰਿੜ ਕਰਵਾਉਣ ਵਿਚ ਹੈ। ਗੁਰੂ ਗੋਬਿੰਦ ਸਿੰਘ ਜੀ ਦਾ ਸਮੁੱਚਾ ਜੀਵਨ ਅਕਾਲ-ਉਸਤਤਿ ਦੇ ਇਸ ਕਥਨ ਦੀ ਗੁਆਹੀ ਦਿੰਦਾ ਹੈ।

**ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ ਮਾਨਸ ਕੀ ਜਾਤ ਸਬੈ ਏਕੈ ਪਹਿਚਾਨਵੋ ।**

ਰਾਮਕਲੀ ਰਾਗ ਵਿਚ ਉਨ੍ਹਾਂ ਦੇ ਸ਼ਬਦ ਉਤੇ ਏਸੇ ਤਰ੍ਹਾਂ ਦਸਮ ਗ੍ਰੰਥ ਵਿਚ ਵੱਖ-ਵੱਖ ਥਾਵਾਂ ਉਤੇ ਦਰਜ ਕੀਤੇ ਕਈ ਸਵੈਯੇ ਵੀ ਉਪਰੋਕਤ ਬਾਣੀਆਂ ਵਾਂਗ ਆਦਿ-ਗ੍ਰੰਥ ਸਾਹਿਬ ਦੀ ਬਾਣੀ ਇਕ ਸੁਰ ਹੁੰਦੇ ਹੋਏ ਕਾਵਿ-ਸ਼ੈਲੀ ਦੇ ਪੱਖ ਤੋਂ ਨਿਵੇਕਲੀ ਛਬ ਵਾਲੇ ਹਨ। ਸ੍ਰੀ ਦਸਮ ਗ੍ਰੰਥ ਵਿਚ ਸ਼ਾਮਿਲ ਕਾਵਿ ਰਚਨਾਵਾਂ, ਬਚਿੱਤਰ ਨਾਟਕ ਅਤੇ ਜ਼ਫਰਨਾਮਾ ਦਾ ਅਧਿਐਨ ਕਰਨ ਤੋਂ ਬਿਨਾਂ ਨਾਂ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਅਤੇ ਮਿਸ਼ਨ ਬਾਰੇ ਠੋਸ ਜਾਣਕਾਰੀ ਪ੍ਰਾਪਤ ਕੀਤੀ ਜਾ ਸਕਦੀ ਹੈ ਅਤੇ ਨਾਹੀ ਗੁਰੂ ਤੇਗ ਬਹਾਦਰ ਜੀ ਨੇ ਆਪਣੀ ਸ਼ਹੀਦੀ ਹਿੰਦੂ ਧਰਮ ਦੀ ਰੱਖਿਆਂ ☛

ਲੋਕ ਬਿਖੈ ਤਬ ॥੬॥ [੧]ਇਕ ਦਿਨ ਗਈ ਮਿੱਤ੍ਰ ਕੇ ਸੰਗਾ ॥ [੨]ਲਿਖਿ ਪੱਤ੍ਰਾ ਪਰ ਅਪਨੇ ਅੰਗਾ ॥ [੩]ਸ੍ਰਾਪ ਅਵਧਿ ਪੂਰਨ ਅਬ ਭਈ ॥ [੪]ਸੁਰਪੁਰ ਸੁਤਾ ਤਿਹਾਰੀ ਗਈ ॥੭॥ [੫]ਅਬ ਜੋ ਧਾਮ ਹਮਾਰੇ ਮਾਲਾ ॥ [੬]ਸੋ ਦੀਜੈ ਦਿਜ ਕੌ ਤਤਕਾਲਾ ॥ [੭]ਯਾਰ ਅਪਨ ਬ੍ਰਹਮਨ ਠਹਰਾਯੋ ॥ [੮]ਸਕਲ ਦਰਬ ਇਹ ਛਲ ਤਿਹੱ ਦ੍ਯਾਯੋ ॥੮॥ [੯]ਇਹੱ ਚਰਿਤ੍ਰ ਗੀ ਮਿੱਤ੍ਰਹਿ ਸਾਥਾ ॥ [੧੦]ਦੈ ਧਨ ਕਿਯਾ ਅਨਾਥ ਸਨਾਥਾ ॥ [੧੧]ਮਾਤ ਪਿਤਾ ਸਭ ਅਸ ਲਖਿ ਲਈ ॥ [੧੨]ਸ੍ਰਾਪ ਮੁਚਿਤ ਭਯੋ ਸੁਰਪੁਰ ਗਈਂ ॥੯॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ, ਮੰਤ੍ਰੀ ਭੂਪ ਸੰਬਾਦੇ, ਤੀਨ ਸੌ ਤੇਤਾਲੀਸ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੪੩॥੬੩੮੮॥ ਅਫਜੂੰ ॥

ਚੌਪਈ ॥ [੧੩]ਸੋਰਠ ਦੇਸ[ii] ਬਸਤ ਹੈ ਜਹਾਂ ॥ [੧੪]ਦਿਜਬਰ ਸੈਨ ਨਰਾਧਿਪ ਤਹਾਂ ॥ [੧੫]ਮਤੀ ਸੁਮੇਰ[iii] ਤਵਨ ਕੀ ਨਾਰੀ ॥ [੧੬]ਦੁਤਿਯ ਨ ਜਗ ਮੈਂ ਐਸਿ ਕੁਮਾਰੀ ॥੧॥ [੧੭]ਸੋਰਠ ਦੇਈ ਸੁਤਾ ਇਕ ਤਾ ਕੇ ॥ [੧੮]ਔਰ ਅਬਲਾ ਸਮ ਤੁੱਲਿ ਨ ਵਾ ਕੇ ॥ [੧੯]ਦੁਤਿਯ ਪਰਜ ਦੇ ਭਈ ਕੁਮਾਰੀ ॥ [੨੦]ਜਿਹੱ ਸੀ ਦੁਤਿਯ ਨ ਬ੍ਰਹਮ ਸਵਾਰੀ ॥੨॥ [੨੧]ਦੋਊ ਸੁਤਾ ਤਰੁਨੀ ਜਬ ਭਈ ॥ [੨੨]ਜਨ ਕਰਿ ਕਿਰਨਿ ਸੂਰ ਸਸਿ ਵਈ ॥ [੨੩]ਐਸੀ ਪ੍ਰਭਾ ਹੋਤ ਭੀ ਤਿਨ ਕੀ ॥ [੨੪]ਬਾਛਾ ਕਰਤ ਬਿਧਾਤਾ ਜਿਨ ਕੀ ॥੩॥ [੨੫]ਓਜ ਸੈਨ ਇਕ ਅਨਤ ਨ੍ਰਿਪਤਿ ਬਰ ॥ [੨੬]ਜਨੁ ਕਰਿ ਮੈਨ ਪ੍ਰਗਟਿਯੋ ਬਪੁ ਧਰਿ ॥ [੨੭]ਸੋ ਨ੍ਰਿਪ ਖੇਲਨ ਚੜ੍ਹਾ ਸਿਕਾਰਾ ॥ [੨੮]ਰੋਝ ਰੀਛ ਮਾਰੇ ਝੰਖਾਰਾ ॥੪॥ [੨੯]ਨਿਕਸ੍ਯੋ ਤਹਾਂ ਏਕ ਝੰਖਾਰਾ ॥ [੩੦]ਦ੍ਵਾਦਸ ਜਾ ਕੇ ਸੀਂਗ ਅਪਾਰਾ ॥ [੩੧]ਨ੍ਰਿਪ ਤਿਹੱ ਨਿਰਖਿ ਤੁਰੰਗ ਧਵਾਵਾ ॥ [੩੨]ਪਾਛੇ ਚਲਾ ਕੋਸ ਬਹੁ ਆਵਾ ॥੫॥ [੩੩]ਬਹੁਤ ਕੋਸ ਤਿਹੱ ਮ੍ਰਿਗਹਿ ਖਦੇਰਾ ॥ [੩੪]ਚਾਕਰ ਏਕ ਨ ਪਹੁਚਾ ਨੇਰਾ ॥ [੩੫]ਆਯੋ ਦੇਸ ਸੋਰਠੀ ਕੇ ਮਹਿ ॥ [੩੬]ਨ੍ਰਿਪ ਕੀ ਸੁਤਾ ਅਨ੍ਹਾਤ ਹੁਤੀ ਜਹਿ ॥੬॥ [੩੭]ਆਨਿ ਤਹੀ ਝੰਖਾਰ ਨਿਕਾਰਾ ॥ [੩੮]ਅਬਲਾ ਦੁਹੂ ਨਿਹਾਰਤਿ ਮਾਰਾ ॥ [੩੯]ਐਸਾ ਬਾਨ ਤਵਨ ਕਹੱ ਲਾਗਾ ॥ [੪੦]ਠੌਰ ਰਹਾ; ਪਗ ਦ੍ਵੈਕ ਨ ਭਾਗਾ ॥੭॥ [੪੧]ਰਾਜ ਕੁਆਰੀ ਦੁਹੂੰ ਨਿਹਾਰੋ ॥ [੪੨]ਦੁਹੂੰ ਹ੍ਰਿਦੈ ਇਹ ਭਾਂਤਿ ਬਿਚਾਰੋ ॥ [੪੩]ਬਿਨੁ ਪੂਛੇ ਪਿਤੁ; ਇਹੱ ਹਮ ਬਰਿਹੈਂ ॥ [੪੪]ਨਾਤਰ ਮਾਰਿ ਕਟਾਰੀ ਮਰਿਹੈਂ ॥੮॥ [੪੫]ਤਬ ਲਗੁ ਭੂਪ ਤ੍ਰਿਖਾਤੁਰ ਭਯੋ ॥ [੪੬]ਮ੍ਰਿਗ ਕੇ ਸਹਿਤ ਤਹਾਂ ਚਲਿ ਗਯੋ ॥ [੪੭]ਸੋ ਮ੍ਰਿਗ ਰਾਜ ਸੁਤਨ ਕਹੱ ਦੀਯੋ ॥ [੪੮]ਤਿਨ ਤੇ ਸੀਤ ਬਾਰਿ ਲੈ ਪੀਯੋ ॥੯॥ [੪੯]ਬਾਂਧਾ ਬਾਜ ਏਕ ਦ੍ਰੁਮ ਕੇ ਤਰ ॥ [੫੦]ਸੋਵਤ ਭਯੋ ਹ੍ਵੈ ਭੂਪ ਸ੍ਰਮਾਤਰ ॥ [੫੧]ਰਾਜ ਕੁਆਰਨ ਘਾਤ ਪਛਾਨਾ ॥ [੫੨]ਸਖਿਯਨ ਸੋ ਅਸ ਕਿਯਾ ਬਖਾਨਾ ॥੧੦॥ [੫੩]ਮਦਰਾ ਬਹੁ ਦੁਹੂੰ ਕੁਅਰਿ ਮੰਗਾਯੋ ॥

i. ਇਹ ਹਨ ਘਰ ਦ ਤ ਬਗਲ ਦ ਧਾ-ਪੁੱਤਰ ਚਰ, ਜ ਅਧ ਵਿਸਵਾਸੀ ਲੋਕਾਂ ਦੇ ਨਾਲ ਇਸ ਢੰਗ ਦੇ ਨਾਲ ਠਗਦੇ ਹਨ। ਜਾਂ ਮਾਪ ਇਸ ਤਰ੍ਹਾਂ ਉਹਨਾਂ ਦਾ ਸਾਬਕਾ ਕਰਜ਼ਾ ਚੁਕਾਉਂਦੇ ਹਨ ਪਰ ਸੋਚ ਸਮਝ ਤੋਂ ਕੋਰੇ ਹੁੰਦੇ ਹਨ ਜੋ ਇਹਨਾਂ ਹਰਕਤਾਂ ਨੂੰ ਨਹੀਂ ਸਮਝਦੇ, ਜਿਨ੍ਹਾਂ ਤੋਂ ਗੁਰਦੇਵ ਸਾਨੂੰ ਜਾਣ ਕਰਾ ਰਹੇ ਹਨ ਤੇ ਅੰਧ ਵਿਸ਼ਵਾਸ ਦੀ ਨੀਂਦ੍ਰ ਤੋਂ ਜਗਾ ਰਹੇ ਹਨ ਤੇ ਕਹਿ ਰਹੇ ਹਨ ਕਿ ਭਾਈ ਕਿਉਂ ਜਾਗਦੇ ਹੀ ਲੁੱਟੇ ਜਾ ਰਹੇ ਹੋ

*ਜਾਗਤੁ ਬਿਗਸੈ ਮੂਠੋ ਅੰਧਾ ॥ ਗਲਿ ਫਾਹੀ ਸਿਰਿ ਮਾਰੇ ਧੰਧਾ ॥ ਆਸਾ ਆਵੈ ਮਨਸਾ ਜਾਇ ॥*

*ਉਰਝੀ ਤਾਣੀ ਕਿਛੁ ਨ ਬਸਾਇ ॥੧॥ ਜਾਗਸਿ ਜੀਵਣ ਜਾਗਣਹਾਰਾ ॥ ਸੁਖ ਸਾਗਰ ਅੰਮ੍ਰਿਤ ਭੰਡਾਰਾ ॥੧॥ ਰਹਾਉ ॥ਅੰਗ੧੩੩੦॥ਮ:੧॥*

ii. ਸੋਰਠ ਦੇਸ (ਕਾਠੀਆ ਵਾੜ ਦੇ ਇਲਾਕੇ ਨੂੰ ਕਿਹਾ ਜਾਂਦਾ ਹੈ)

iii. ਸਮੇਰ ਮਤੀ ਉਸ ਦੀ ਇਸਤਰੀ ਸੀ।

☚ ਲਈ ਦਿੱਤੀ ਸੀ।

*ਧਰਮ ਹੇਤ ਸਾਕਾ ਜਿਨਿ ਕੀਆ ॥ ਸੀਸ ਦੀਆ ਪਰ ਸਿਰਰੁ ਨ ਦੀਆ ॥*

ਇਹ ਦੋਵੇਂ ਮਹਾਂ ਵਾਕ ਇਸ ਗੱਲ ਵੱਲ ਸੰਕੇਤ ਕਰਦੇ ਹਨ ਕਿ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਹਿੰਦੂ ਧਰਮ ਨੂੰ ਬਚਾਉਣ ਲਈ ਸ਼ਹੀਦੀ ਦਾ ਜਾਮ ਆਪਣੇ ਆਪ ਪੀਤਾ ਸੀ ਅਤੇ ਉਨ੍ਹਾਂ ਆਪਣੇ ਸੀਸ ਦਾ ਬਲੀਦਾਨ ਬੇਸ਼ਕ ਦੇ ਦਿੱਤਾ ਪਰ ਉਨ੍ਹਾਂ ਔਰੰਗਜ਼ੇਬ ਦੇ ਆਖਣ ਉਤੇ ਵੀ ਕਰਾਮਾਤ ਵਿਖਾਉਣ ਤੋਂ ਇਨਕਾਰ ਕਰ ਦਿੱਤਾ ਸੀ। ਜਿਥੋਂ ਤਕ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਅਤੇ ਮਿਸ਼ਨ ਦਾ ਸੰਬੰਧ ਹੈ, ਬਚਿੱਤਰ ਨਾਟਕ ਦੇ ਛੇਵੇਂ ਅਧਿਆਇ ਤੋਂ ਤੇਰਵੇਂ ਅਧਿਆਇ ਤੀਕ ਹਰ ਇਕ ਤਕ ਡੂੰਘੇ ਵਿਚਾਰ ਦੀ ਮੰਗ ਕਰਦੀ ਹੈ। ਇਨ੍ਹਾਂ ਅਧਿਆਵਾਂ ਵਿਚ ਭੰਗਾਣੀ ਦੇ ਯੁੱਧ ਤੋਂ ਇਲਾਵਾ ਨਿਦੌਣ ਯੁੱਧ, ਹੁਸੈਨੀ ਯੁੱਧ, ਆਦਿਕ ਕਈ ਇਤਿਹਾਸਕ ਯੁੱਧਾਂ ਦਾ ਗੁਰੂ ਸਾਹਿਬ ਵਲੋਂ ਨਿਜੀ ਵਰਣਨ ਹੈ। ☛

੧. ਇਕ ਦਿਨ ਮਿਤ੍ਰ ਦੇ ਨਾਲ ਚਲੀ ਗਈ ।
੨. ਇਕ ਚਿੱਠੀ ਪੱਤ੍ਰ ਆਪਣੇ ਹੱਥ ਨਾਲ ਲਿਖ ਕੇ ਰੱਖ ਦਿੱਤਾ ।
੩. ਜਿਸ ਵਿੱਚ ਲਿਖਿਆ ਸੀ ਕਿ ਸ੍ਰਾਪ ਦੀ ਮੁਨਿਆਦ ਪੂਰੀ ਹੋ ਗਈ ਹੈ ।
੪. ਤੁਹਾਡੀ ਪੁੱਤ੍ਰੀ ਦੇਵ ਪੁਰੀ ਨੂੰ ਚਲੀ ਗਈ ਹੈ ॥੭॥
੫. ਜਿਹੜਾ ਮੇਰੇ ਘਰ ਵਿਚ ਧਨ ਮਾਲ ਹੈ ।
੬. ਉਹ ਇਸੇ ਵੇਲੇ ਬ੍ਰਾਹਮਣਾਂ ਨੂੰ ਦੇ ਦਿਉ ।
੭. ਤੇ ਆਪਣਾ ਯਾਰ ਹੀ ਬ੍ਰਾਹਮਣ ਬਣਾ ਕੇ ਭੇਜ ਦਿੱਤਾ।
੮. ਸਾਰਾ ਧਨ ਇਸ ਧੋਖੇ ਨਾਲ ਉਸਨੂੰ ਦੁਆ ਦਿੱਤਾ ॥੮॥
੯. ਇਸ ਢੰਗ ਦੇ ਨਾਲ ਮਿੱਤ੍ਰ ਦੇ ਨਾਲ ਚਲੀ ਗਈ ।
੧੦. ਧਨ ਦੇ ਕੇ ਕੰਗਾਲ ਤੋਂ ਬਖਤਾਵਰ ਕਰ ਦਿੱਤਾ ।
੧੧. ਮਾਤਾ ਪਿਤਾ ਸਾਰੇ ਪ੍ਰਵਾਰ ਨੇ ਇਹ ਜਾਣ ਲਈ ਕਿ
੧੨. ਸ਼ਿਵ ਜੀ ਦਾ ਸਰਾਪ ਮੁੱਕ ਜਾਣ ਤੇ ਦੇਵ ਲੋਕ ਨੂੰ ਚਲੀ ਗਈ ॥੯॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਤਰਤਾਲਵੀਂ ਕਥਾ ਸਮਾਪਤ ॥੩੪੩॥੬੩੯੦॥ਚਲਦਾ॥

---

੧੩. ਚੌਪਈ ॥ ਜਿਥੇ ਸੋਰਠ ਦੇਸ ਵੱਸਦਾ ਹੈ ।
੧੪. ਉਥੇ ਦਿਜਬਰ ਸੈਨ ਰਾਜਾ ਸੀ ।
੧੫. ਸਮੇਰ ਮਤੀ ਉਸਦੀ ਇਸਤ੍ਰੀ ਸੀ ।
੧੬. ਹੋਰ ਜਗ ਵਿਚ ਦੂਈ ਇਹੋ ਜਿਹੀ ਇਸਤ੍ਰੀ ਨਹੀਂ ਸੀ ॥੧॥
੧੭. ਸੋਰਠ ਦੇਵੀ ਉਸ ਦੇ ਇਕ ਪੁੱਤ੍ਰੀ ਸੀ ।
੧੮. ਹੋਰ ਕੋਈ ਇਸਤ੍ਰੀ ਉਸਦੇ ਸਮਾਨ ਨਹੀਂ ਸੀ ।
੧੯. ਦੂਜੀ ਉਸਦੀ ਭੈਣ ਪਰਜ ਦੇਵੀ ਸੀ ।
੨੦. ਜਿਸ ਜਿਹੀ ਦੂਜੀ ਕੋਈ ਨਾ ਬ੍ਰਹਮਾ ਨੇ ਬਣਾਈ ॥੨॥
੨੧. ਜਦੋਂ ਦੋਵੇਂ ਪੁੱਤ੍ਰੀਆਂ ਜਵਾਨ ਹੋ ਗਈਆਂ ।
੨੨. ਜਾਣੋ ਸੂਰਜ ਚੰਦ ਦੀਆਂ ਕਿਰਨਾਂ ਪ੍ਰਗਟ ਹੋ ਗਈਆਂ ਹਨ ।
੨੩. ਇਹੋ ਜਿਹੀ ਪ੍ਰਭਾ ਹੋ ਗਈ ਉਨ੍ਹਾਂ ਦੀ -
੨੪. ਜਿਨਾਂ ਦੀ ਵਿਧਾਤਾ ਵੀ ਇੱਛਾ ਕਰਦਾ ਸੀ ॥੩॥
੨੫. ਇਕ ਓਜ ਸੈਨ ਹੋਰ ਰਾਜਾ ਸੀ ਜਿਸ ਦੀ ਸੋਭਾ -
੨੬. ਐਓਂ ਸੀ ਜਾਣੋਂ ਕਾਮਦੇਵ ਜਨਮ ਧਾਰਕੇ ਪ੍ਰਗਟ ਹੋ ਗਿਆ ਹੈ ।
੨੭. ਉਹ ਰਾਜਾ ਸ਼ਿਕਾਰ ਖੇਡਣ ਚੜ੍ਹਿਆ ਸੀ ਤੇ ਉਹ-
੨੮. ਉਸ ਜੰਗਲ ਵਿਚ ਚਲਾ ਗਿਆ ਜਿੱਥੇ-ਰੋਝ ਰਿਛ ਆਦਿ ਕਿਲਕਾਂ ਮਾਰਦੇ ਸਨ ॥੪॥
੨੯. ਉਥੇ ਇਕ ਬਾਰਾਂ ਸਿੰਘਾ ਆ ਨਿਕਲਿਆ ।
੩੦. ਜਿਸਦੇ ਬਾਰਾਂ ਸਿੰਘਾਂ ਤੋਂ ਵੀ ਵੱਧ ਸਨ ।
੩੧. ਰਾਜੇ ਨੇ ਉਸ ਨੂੰ ਵੇਖ ਕੇ ਘੋੜਾ ਦੜਾਇਆ ।
੩੨. ਬਾਰਾਂ ਸਿੰਗੇ ਦੇ ਪਿੱਛੇ ਲੱਗ ਕੇ ਬਹੁਤ ਕੋਹ ਆ ਗਿਆ ॥੫॥
੩੩. ਬਹੁਤ ਕੋਹ ਤਕ ਉਹ ਮਿਰਗ ਦਿਸਦਾ ਰਿਹਾ ।
੩੪. ਨੌਕਰ ਚਾਕਰ ਕੋਈ ਨਾਲ ਨਾਂ ਪੁੱਜ ਸਕਿਆ ।
੩੫. ਜੋ ਸੋਰਠਾ ਦੇਸ ਵਿਚ ਆ ਗਿਆ ਜਿਥੇ -
੩੬. ਸੋਰਠ ਦੇਸ ਦੇ ਰਾਜੇ ਦਿਜਬਰ ਸੈਨ ਦੀਆਂ ਪੁੱਤ੍ਰੀਆਂ ਨ੍ਹਾ-ਰਹੀਆਂ ਸਨ-ਜਾਂ ਨ੍ਹਾਂਦੀਆਂ ਹੁੰਦੀਆਂ ਸਨ ॥੬॥
੩੭. ਬਾਰਾਂ ਸਿੰਗਾ ਉਥੇ ਆ ਨਿਕਲਿਆ ।
੩੮. ਉਹ ਦੋਵੇਂ ਰਾਜ ਕੁਮਾਰੀਆਂ ਵੇਖ ਰਹੀਆਂ ਸਨ ਉਹਨਾਂ ਦੇ ਸਾਹਮਣੇ ਉਹ ਬਾਰਾਂ ਸਿੰਗਾ ਪਾਰ ਕਰ ਦਿੱਤਾ ।
੩੯. ਇਹੋ ਜਿਹਾ ਤੀਰ ਉਸ ਦੇ ਲਗਿਆ ਕੇ ਉਹ ।
੪੦. ਉਸੇ ਥਾਂ ਰਹਿ ਗਿਆ ਦੋ ਪੈਰ ਵੀ ਨਾਂ ਚੱਲ ਸਕਿਆ ॥੭॥
੪੧. ਇਹ ਸੀਨ ਦੋਹਾਂ ਰਾਜ ਕੁਮਾਰੀਆਂ ਨੇ ਵੇਖਿਆ ।
੪੨. ਦੋਹਾਂ ਨੇ ਹੀ ਦਿਲ ਦੇ ਵਿਚ ਇਸ ਤਰ੍ਹਾਂ ਸੋਚਿਆ ।
੪੩. ਕਿ ਪਿਤਾ ਨੂੰ ਪੁੱਛੇ ਬਿਨਾਂ ਅਸੀਂ ਇਸੇ ਨੂੰ ਵਰਨਾ ਹੈ।
੪੪. ਨਹੀ ਤਾਂ ਕਟਾਰੀ ਮਾਰ ਕੇ ਮਰ ਜਾਵਾਂਗੀਆਂ ॥੮॥
੪੫. ਇਤਨੇ ਨੂੰ ਉਸ ਰਾਜੇ ਨੂੰ ਤ੍ਰੇਹ ਲੱਗ ਗਈ ।
੪੬. ਮਿਰਗ ਸਮੇਤ ਉਹਨਾਂ ਪਾਸ ਆ ਗਿਆ ।
੪੭. ਮਾਰਿਆ ਹੋਇਆ ਮ੍ਰਿਗ ਤਾਂ ਉਹਨਾਂ ਨੂੰ ਸੌਂਪ ਦਿੱਤਾ।
੪੮. ਉਹਨਾਂ ਕੋਲੋਂ ਠੰਡਾ ਪਾਣੀ ਲੈ ਕੇ ਪੀਤਾ ॥੯॥
੪੯. ਘੋੜਾ ਇਕ ਰੁੱਖ ਦੇ ਥੱਲੇ ਬੰਨ ਦਿੱਤਾ ।
੫੦. ਰਾਜਾ ਥੱਕਾ ਹੋਇਆ ਸੀ ਆਪ ਰੁੱਖ ਦੀ ਛਾਂਵੇ ਪੈ ਕੇ ਸੌਂ ਗਿਆ ।
੫੧. ਰਾਜ ਕੁਮਾਰੀਆਂ ਨੇ ਠੀਕ ਸਮਾਂ ਵੇਖਿਆ ।
੫੨. ਗੋਲੀਆਂ ਨੂੰ ਇਹ ਗੱਲ ਕਹੀ ਤੇ ॥੧੦॥
੫੩. ਬਹੁਤ ਸਾਰੀ ਸ਼ਰਾਬ ਦੋਹਾਂ ਕੁਮਾਰੀਆਂ ਨੇ ਮੰਗਾ ਲਈ।

---

ਗੁਰੂ ਜੀ ਦਾ ਮਿਸ਼ਨ ਉਨ੍ਹਾਂ ਦੇ ਆਪਣੇ ਸ਼ਬਦਾਂ ਵਿਚ ਇਹੋ ਸੀ ਕਿ :-

*ਯਾਹੀ ਕਾਜ ਧਰਾ ਹਮ ਜਨਮੰ ॥ ਸਮਝ ਲਿਹੁ ਸਾਧੂ ਸਭ ਮਨਮੰ ॥ ਧਰਮ ਚਲਾਵਨ ਸੰਤ ਉਬਾਰਨ ॥ ਦੁਸ਼ਟ ਸਭਨ ਕੋ ਮੂਲ ਉਪਾਰਨ ॥*

ਗੁਰੂ ਗੋਬਿੰਦ ਸਿੰਘ ਜੀ ਨੇ ਧਰਮ ਸ਼ਬਦ ਨੂੰ ਬਹੁਤ ਵਿਸ਼ੇਸ਼ ਅਰਥਾਂ ਵਿਚ ਵਰਤਿਆ ਹੈ । ਜਿਥੋਂ ਤਕ ਸੰਤ ਪੁਰਸ਼ਾਂ ਦਾ ਭਾਵ ਭਲੇ ਪੁਰਖਾਂ ਉਤੇ ਦੁਸ਼ਟ ਆਤਮਾ ਭਾਵ ਜ਼ਾਲਮਾਂ ਦਾ ਪਰਸ਼ਨ ਹੈ, ਗੁਰੂ ਜੀ ਜ਼ੁਲਮ ਨੂੰ ਜੜ੍ਹ ਤੋਂ ਉਖੇੜ ਦੇਣਾ ਚਾਹੁੰਦੇ ਹਨ । ਪਰ ਉਨ੍ਹਾਂ ਦਾ ਵੈਰ ਜ਼ਾਲਮ ਦੀ ਥਾਂ ਜ਼ੁਲਮ ਨਾਲ ਸੀ ਅਤੇ ਹਥਿਆਰ ਵੀ ਉਹ ਕੇਵਲ ਉਦੋਂ ਚੁੱਕਣ ਦੇ ਹੱਕ ਵਿਚ ਸਨ, ਜਦੋਂ ਬਾਕੀ ਹੋਰ ਕੋਈ ਚਾਰਾ ਨਾ ਰਹੇ । ਜਫਰਨਾਮਾ ਵਿਚ ਉਨ੍ਹਾਂ ਔਰੰਗਜ਼ੇਬ ਨੂੰ ਇਹੋ ਲਿਖਿਆ ਸੀ :—

*ਚੂੰਕਾਰ ਅਜ਼ ਹਮਾ ਹੀਲਤੇ ਦਰ -ਗੁਜ਼ਸ਼ਤ ॥ ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ ॥*

ਰੂਪਕ ਪੱਖ ਤੋਂ ਵੀ ਬਚਿੱਤਰ ਨਾਟਕ ਅਤੇ ਜਫਰਨਾਮਹ ਵਿਚ ਬਹੁਤ ਵਿਸ਼ੇਸ਼ਤਾਵਾਂ ਹਨ । ਦੁਨੀਆਂ ਦੇ ਕਿਸੇ ਵੀ ਮਹਾਂਪੁਰਖ ਨੇ ਆਪਣੀ ਸਵੈ-ਜੀਵਨੀ ਕਵਿਤਾ ਵਿਚ ਨਹੀਂ ਲਿਖੀ । ਗੁਰੂ ਗੋਬਿੰਦ ਸਿੰਘ ਨੇ ਇਸ ਸੰਸਾਰ ਦੇ ਇਤਿਹਾਸ ਅਤੇ ਸਾਹਿਤ ਵਿਚ ਇਕ ਨਵੀਂ ਪਰੰਪਰਾ ਕਾਇਮ ਕੀਤੀ ਹੈ । ਦੋਹਾਂ ਰਚਨਾਵਾਂ ਵਿਚ ਬੀਰ-ਰੌਦਰ, ਬੀਭਤਸ ਆਦਿਕ ਕਈ ਰਸਾਂ ਦੇ ਅਨੇਕਾਂ ਅਨੂਪਮ ਪ੍ਰਮਾਣ ਮਿਲਦੇ ਹਨ । ਚੰਡੀ ਚਰਿਤ੍ਰ ਵਾਰ ਸ੍ਰੀ ਭਗਉਤੀ ਕੀ, ਗਿਆਨ ਪ੍ਰਬੋਧ ਅਤੇ ਚੌਬੀਸ ਅਵਤਾਰ ਆਦਿਕ, ਪੌਰਾਣਕ ਕਥਾਂਵਾਂ ਉਤੇ ਅਧਾਰਤ ਕਾਵਿ -ਰਚਨਾਵਾਂ ਦਾ ਮਹੱਤਵ ਕੇਵਲ ਮਿਥਿਹਾਸਕ ਨਹੀਂ ਸਗੋਂ ਹਰ ਪ੍ਰਕਾਰ ਦੇ ਪਾਪ, ਜ਼ੁਲਮ ਅਤੇ ਅਨਿਆਇ ਵਿਰੁੱਧ ਵਿਦਰੋਹ ਦੀ ਪ੍ਰੇਰਨਾ ਦੇਣ ਵਾਲੀਆਂ ਇਹ ਭਾਰਤੀ ਕਥਾਵਾਂ, ਸਭ ਜੁੱਗਾਂ ਦੇ ਰਾਜਾਂ-ਵਰਗ ਅਤੇ ਪਰਜਾ ਵਰਗ ਲਈ ਇਕੋ ਜਿਹੀਆਂ ਮਹੱਤਵ ਪੂਰਨ ਹਨ । ਪੌਰਾਣਕ ਕਥਾਵਾਂ ਅਨੁਸਾਰ ਨੇਕੀ ਅਤੇ ਬਦੀ ਦੀ ਲੜਾਈ ਵਿਚ ਭਗਵਾਨ ਸਦਾ ਨੇਕੀ ਨੂੰ ਕਾਇਮ ਰੱਖਣ ਲਈ ਬਦੀ ਦੇ ਵਿਰੁੱਧ ਆਪਣੀ ਅਥਾਹ ਸ਼ਕਤੀ ਦਾ ਪਰਗਟਾਵਾ ਕਰਦਾ ਹੈ । ਵਿਦਿਆ ਪਰ ਨਾਮੀ ਅਲੋਪ ਹੋ ਚੁੱਕੇ ਗ੍ਰੰਥ ਵਿਚਲੀਆਂ ਰਮਾਇਣ ਮਹਾਂ ਭਾਰਤ ਅਤੇ ਪੁਰਾਣਾਂ ਨਾਲ ਸੰਜੁਗਤ ਰਚਨਾਵਾਂ, ਸਦੀਆਂ ਤੋਂ ਨਿਘਰ ਚੁੱਕੇ ਭਾਰਤੀ ਸਮਾਜ ਨੂੰ ਪ੍ਰਾਚੀਨ ਭਾਰਤ ਦੀ ਮਹਾਨ ਪਰੰਪਰਾ ਦਾ ਅਹਿਸਾਸ ਕਰਾਉਣ ਲਈ, ਕਿਸੇ ਉਚੇਰੇ ਮਨੋਰਥ ਲਈ ਰਚੀਆ ਗਈਆਂ ਸਨ । ਇਨ੍ਹਾਂ ਕਾਵਿ -ਰਚਨਾਵਾਂ ਨੂੰ ਰਚਨ ਦਾ ਮਨੋਰਥ ਦੇਵੀ ਦੇਵਤਿਆਂ ਜਾਂ ਅਵਤਾਰਾਂ ਦੀ ਪੂਜਾ ਲਈ ਲੋਕਾਂ ਨੂੰ ਪ੍ਰੇਰਿਤ ਕਰਨਾ ਕਦਾਚਿਤ ਨਹੀਂ, ਸਗੋਂ (ਬਚਿੱਤਰ ਨਾਟਕ) ਰਾਹੀਂ ਗੁਰੂ ਜੀ ਨੇ ਦੇਵਤਾ ਅਤੇ ਦੈਂਤਾਂ ਦੇ ਮਿਥਿਹਾਸਕ ਸ਼ਬਦਾਂ ਨੂੰ ਵਿਸ਼ਾਲ ਅਰਥ ਦਿੰਦੇ ਹੋਇਆਂ ਉਨ੍ਹਾਂ ਨੂੰ ਇਤਨਾ ਵਿਸ਼ਾਲ ਕਰ ਦਿਤਾ ਹੈ ਕਿ ਆਧੁਨਿਕ ਯੁੱਧ ਹੀ ਨਹੀਂ ,ਸਗੋਂ (ਬਚਿੱਤਰ ਨਾਟਕ) ਰਾਹੀਂ ਗੁਰੂ ਜੀ ਨੇ ਦੇਵਤਾ ਅਤੇ ਦੈਂਤਾਂ ਦੇ ਮਿਥਿਹਾਸਕ ਸ਼ਬਦਾਂ ਨੂੰ ਵਿਸ਼ਾਲ ਅਰਥ ਦਿੰਦੇ ਹੋਇਆਂ ਉਨ੍ਹਾਂ ਨੂੰ ਇਤਨਾ ਵਿਸ਼ਾਲ ਕਰ ਦਿੱਤਾ ਹੈ ਕਿ ਆਧੁਨਿਕ ਯੁੱਧ ਹੀ ਨਹੀਂ, ਸਗੋਂ ਭੂਤ, ਭਵਿੱਖ ਵਰਤਮਾਨ ਤਿੰਨਾਂ ਕਾਲਾਂ ਵਿਚ ਵਿਚਰਨ ਵਾਲੀ ਮਨੁੱਖਤਾ ਵਿਚ ਨੇਕ ਕਰਮ ਕਰਨ ਵਾਲੇ ਮਨੁੱਖਾਂ ਨੂੰ ਦੇਵਤੇ ਅਤੇ ਮੰਦੇ ਕਰਮ ਕਰਨ ਵਾਲਿਆਂ ਨੂੰ ਦੈਂਤ ਆਖਿਆਂ ਹੈ :—

*ਸਾਧ ਕਰਮ ਜੋ ਪੁਰਖ ਕਮਾਵੈ ॥ ਨਾਮ ਦੇਵਤਾ ਜਗਤ ਕਹਾਵੈ ॥ ਕੁਕ੍ਰਿਤ ਕਰਮ ਜੋ ਜਗ ਮੈ ਕਰਹੀ ॥*
*ਨਾਮ ਅਸੁਰ ਤਿਨ ਕੋ ਸਭ ਧਰਹੀ ॥ ਬਚਿ: ਨਾ: ਅਧਿ: ੨ ॥*

ਤਾਂ ਕਿ ਸੁਕਰਮ ਕਰਕੇ ਦੇਵਤਾ ਕੁਹਾਣ ਦੀ ਲਾਲਸਾ ਵਧੇ ਅਤੇ ਕੁਕ੍ਰਮ ਕਰਕੇ ਦੈਂਤਾਂ ਦੇ ਪ੍ਰਤੀਕ ਹੋਣ ਤੋਂ ਪ੍ਰਹੇਜ਼ ਵਧੇ ਕੀ ਗੁਰੂ ਗੋਬਿੰਦ ਸਿੰਘ ਜਿਨ੍ਹਾਂ ਦੇਸ ਧਰਮ ਅਤੇ ਕੌਮ ਲਈ ਸਾਰਾ ਸਰਬੰਸ ਕੁਰਬਾਨ ਕਰ ਦਿੱਤਾ ਕਿਸੇ ਦੇਵਤਾ ਨਾਲੋਂ ਘੱਟ ਸਨ ? ਪਰ ਇਸ ਵਿਚ ਉਨ੍ਹਾਂ ਦੀ ਵਡਿਆਈ ਹੈ ਕਿ ਉਹ ਤਾੜਨਾ ਕਰਦੇ ਹਨ ਕਿ ਮੈਨੂੰ ਪਰਮ ਪੁਰਖ ਦਾ ਦਾਸ ਸਮਝੋ । ਜਿਥੋਂ ਤੀਕ ਚੰਡੀ ਚਰਿਤ੍ਰ (ਉਕਤ ਬਿਲਾਸ) ਅਤੇ ਵਾਰ ਭਗਉਤੀ ਕੀ ਦੋ ਰਚਨਾਵਾਂ ਦਾ ਸੰਬੰਧ ਹੈ ਇਨ੍ਹਾਂ ਦੋਹਾਂ ਦਾ ਪ੍ਰੇਰਨਾ ਸਰੋਤ ਮਾਰਕੰਡੇ ਪੁਰਾਣ ਹੈ । ਚੰਡੀ ਚਰਿਤ੍ਰ ਦੂਜਾ (ਭਾਗਵਤ) ਪੁਰਾਣ ਉਤੇ ਆਧਾਰਿਤ ਹੈ । ਇਨ੍ਹਾਂ ਕਾਵ ਰਚਨਾ ਦਾ ਵਿਸ਼ਾ ਵਸਤੂ ਦੇਵਾਂ ਤੇ ਦੈਂਤਾਂ ਦੇ ਯੁੱਧਾਂ ਦੁਆਰਾ ਨੇਕੀ ਦੀ ਬਦੀ ਉਤੇ (ਬਾਕੀ ਪੰਨਾ ੧੭੧ ਤੇ)

[੧]ਸਾਤ ਬਾਰ ਜੋ ਹੁਤੋ ਚੁਆਯੋ ॥ [੨]ਆਪਨ ਸਹਿਤ ਸਖਿਯਨ ਕੌ ਪਯਾਇ ॥ [੩]ਅਧਿਕ ਮੱਤ ਕਰਿ ਦਈ ਸੁਵਾਇ ॥੧੧॥ [੪]ਜਬ ਜਾਨਾ ਤੇ ਭਈ ਦਿਵਾਨੀ ॥ [੫]ਸੋਏ ਸਕਲ ਪਹਰੂਆ ਜਾਨੀ ॥ [੬]ਦੁਹੂੰ ਸਨਾਹੀ ਲਈ ਮੰਗਾਇ ॥ [੭]ਪਹਿਰਿ ਨਦੀ ਮੈਂ ਧਸੀ ਬਨਾਇ ॥੧੨॥ [੮]ਤਰਤ ਤਰਤ ਆਈ ਤੇ ਤਹਾਂ ॥ [੯]ਸੋਵਤ ਹੁਤੋ ਨਰਾਧਿਪ ਜਹਾਂ ॥ [੧੦]ਪਕਰਿ ਪਾਵ ਤਿਹੱ ਦਿਯਾ ਜਗਾਇ ॥ [੧੧]ਅਜਾ ਚਰਮ ਪਰ ਲਿਯਾ ਚੜ੍ਹਾਇ ॥੧੩॥ [੧੨]ਭੂਪਤਿ ਲਿਯਾ ਚੜ੍ਹਾਇ ਸਨਾਈ ॥ [੧੩]ਸਰਿਤਾ ਬੀਚ ਪਰੀ ਪੁਨਿ ਜਾਈ ॥ [੧੪]ਤਰਤ ਤਰਤ ਅਪਨੋ ਤਜਿ ਦੇਸਾ ॥ [੧੫]ਪ੍ਰਾਪਤਿ ਭਈ ਤਿਹੱ ਦੇਸ ਨਰੇਸਾ ॥੧੪॥ [੧੬]ਜਬ ਕਛੁ ਸੁਧਿ ਸਖਿਯਨ ਤਿਨ ਪਾਈ॥ [੧੭]ਨ੍ਰਿਸੰਦੇਹ ਯੌ ਹੀ ਠਹਰਾਈ ॥ [੧੮]ਮਦ ਸੌ ਭਈ ਜਾਨੁ ਮਤਵਾਰੀ ॥ [੧੯]ਡੂਬਿ ਮੁਈ ਦੋਊ ਰਾਜ ਦੁਲਾਰੀ ॥੧੫॥ ਦੋਹਰਾ ॥ [੨੦]ਵੈ ਦੋਊ ਨ੍ਰਿਪ ਸੰਗ ਗਈ; ਅਧਿਕ ਹਿਯੇ ਹਰਖਾਤ ॥ [੨੧]ਅਜਾ ਚਰਮ ਪਰ ਭੂਪ ਬਰ ਦੁਹੂੰਅਨ ਚਲਾ ਬਜਾਤ[i] ॥੧੬॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ, ਮੰਤ੍ਰੀ ਭੂਪ ਸੰਬਾਦੇ, ਤੀਨਿ ਸੌ ਚੌਆਲੀਸ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੪੪॥੬੪੦੪॥ ਅਫਜੂੰ ॥

ਚੌਪਈ ॥ [੨੨]ਹਰਿਦ੍ਵਾਰ ਇਕ ਸੁਨਾ ਨ੍ਰਿਪਾਲਾ ॥ [੨੩]ਤੇਜਵਾਨ ਦੁਤਿਮਾਨ ਛਿਤਾਲਾ ॥ [੨੪]ਸ੍ਰੀ ਰਸ ਰੰਗਮਤੀ ਤਿਹ ਜਾਈ ॥ [੨੫]ਜਿਹੱ ਸਮ ਦੂਸਰਿ ਬਿਧਿ ਨ ਬਨਾਈ ॥੧॥ [੨੬]ਜਬ ਵਹੁ ਤਰੁਨਿ ਤਰੁਨ ਅਤਿ ਭਈ ॥ [੨੭]ਭੂਪ ਸੈਨ ਨ੍ਰਿਪ ਕਹਿ ਪਿਤ ਦਈ ॥ [੨੮]ਸਿਰੀਨਗਰ[0] ਭੀਤਰ ਜਬ ਆਈ ॥ [੨੯]ਲਖਿ ਚੰਡਾਲਿਕ ਅਧਿਕ ਲੁਭਾਈ ॥੨॥ [੩੦]ਪਠੈ ਸਹਚਰੀ ਲਿਯਾ ਬੁਲਾਈ ॥ [੩੧]ਨ੍ਰਿਪ ਸੌ ਭੋਗ ਕਥਾ ਬਿਸਰਾਈ ॥ [੩੨]ਰੈਨਿ ਦਿਵਸ ਤਿਹੱ ਲੇਤ ਬੁਲਾਈ ॥ [੩੩]ਰਤਿ ਅਤਿ ਨਿਤਿਪ੍ਰਤਿ ਕਰਤ ਬਨਾਈ ॥੩॥ [੩੪]ਰਸਤ ਰਸਤ ਐਸੀ ਰਸਿ ਗਈ ॥ [੩੫]ਜਨੁ ਕਰ ਨਾਰਿ ਤਵਨ ਕੀ ਭਈ ॥ [੩੬]ਸਭ ਬ੍ਰਿਤਾਂਤ ਕਹਿ ਤਾਂਹਿ ਸਿਖਾਯੋ ॥ [੩੭]ਸੋਵਤਿ ਸਮੈਂ ਭੂਪ ਕਹੱ ਘਾਯੋ ॥੪॥ [੩੮]ਪ੍ਰਾਤ ਜਰਨ ਕੇ ਕਾਜ ਸਿਧਾਈ ॥ [੩੯]ਆਗੇ ਰਾਖਿ ਲਏ ਨਿਜੁ ਰਾਈ ॥ [੪੦]ਜਬੈ ਚਿਤਾ ਪਰ ਬੈਠੀ ਜਾਇ ॥ [੪੧]ਚਹੂੰ ਓਰ ਦਿਯ ਆਗਿ ਲਗਾਇ ॥੫॥ [੪੨]ਚਾਰੋ ਦਿਸਾ ਅਗਨਿ ਜਬ ਲਾਗੀ ॥ [੪੩]ਤਬਹੀ ਉਤਰਿ ਚਿਤਾ ਤੇ ਭਾਗੀ ॥ [੪੪]ਲੋਗਨ ਚਰਿਤ ਕ੍ਰਿਯਾ ਨਹਿ ਜਾਨੀ ॥ [੪੫]ਦੀਨੀ ਤਿਸੀ ਚੰਡਾਰਹਿ ਰਾਨੀ[ii] ॥੬॥ [੪੬]ਯੌਂ ਛਲਿ ਛੈਲ ਚਿਕਨਿਸਨ ਗਈ ॥ [੪੭]ਕਿਨੂੰ ਨ ਬਾਤ ਤਾਹਿ ਲਖਿ ਲਈ ॥ [੪੮]ਨਾਰਿ ਅਧਿਕ ਮਨ ਹਰਖ ਬਢਾਯੋ ॥ [੪੯]ਚਾਹਤ ਹੁਤੀ ਸੋਈ ਪਤਿ ਪਾਯੋ ॥੭॥ [੫੦]ਤਬ ਤੇ ਆਜੁ ਲਗੇ ਉਹ ਦੇਸਾ ॥

0. ਸਿਰੀ ਨਗ (ਟਿਹਰੀ ਰਾਜ ਦਾ ਪ੍ਰਸਿੱਧ ਨਗਰ ਹੈ)

i. ਹਰ ਇਕ ਇਸਤਰੀ ਸੁੰਦਰ ਸਡੌਲ ਤੇ ਜਵਾਂ ਮਰਦ ਪਤੀ ਦੀ ਚਾਹ ਰਖਦੀ ਹੈ - ਖਾਸ ਕਰ ਰਾਹ ਘਰਾਣੇ ਦੀਆਂ ਸੁੰਦਰ ਤੇ ਅਜਾਦ ਪੁੱਤਰੀਆਂ ਤਾਂ ਖਾਸ ਕਰ ਜਿਥੇ ਨਸ਼ਿਆਂ ਦੀਆਂ ਆਦੀ ਹੋ ਜਾਂਦੀਆਂ ਹਨ ਉਥੇ ਵਿਕਾਰ ਦੀਆਂ ਵੀ ਲਹਿਰਾਂ ਵਿਚ ਰੁੜ੍ਹ ਜਾਂਦੀਆਂ ਹਨ । ਉਹ ਆਪਣੇ ਪਤੀ ਦੀ ਪ੍ਰਾਪਤੀ ਲਈ ਜੋ ਕੁਝ ਕਰਨਾ ਪਏ ਕਰ ਗੁਜਰਦੀਆਂ ਹਨ ਅਤੇ ਆਪਣੇ ਪਸੰਦੀ ਦੇ ਪਤੀ ਨੂੰ ਮੁਹੱਈਆ ਕਰਨ ਲਈ ਜੋ ਕੁਝ ਵੀ ਕਰਨਾ ਪਏ ਕਰਦੀਆਂ ਹਨ । ਜਾਨ ਮਾਲ ਪਿਤਾ ਭਾਈ ਬੰਧੂ ਸਭ ਕੁਝ ਵਾਰ ਸਕਦੀਆਂ ਹਨ । ਜਿਸ ਤਰ੍ਹਾਂ ਹਰ ਇਸਤਰੀ ਨੂੰ ਪਤੀ ਦੀ ਲੋੜ ਹੈ ਸਭ ਕੁਝ ਉਸਤੇ ਕੁਰਬਾਨ ਕਰ ਦਿੰਦੀ ਹੈ । ਇਸੇ ਤਰ੍ਹਾਂ ਹਰ ਪੁਰਸ਼ ਨੂੰ ਗੁਰੂ ਦੀ ਲੋੜ ਹੈ ਪਰ ਐਸਾ ਪੁਰਸ਼ ਭਾਈ ਮੰਝ ਜਿਹਾ ਜੋ ਗੁਰੂ ਤੇ ਸਭ ਕੁਝ ਕੁਰਬਾਨ ਕਰ ਦੇਵੇ ਬਹੁਤ ਘੱਟ ਮਿਲਦਾ ਹੈ । ਜੈਸਾ ਕਿ ਭਾਈ ਮੰਝ ਨੇ ਆਪਣੇ ਪੀਰ ਦੀ ਕਬਰ ਪੁੱਟ ਕੇ ਢਾਹ ਸੁੱਟੀ ਸੀ ਗੁਰੂ ਦੇ ਹੁਕਮ ਤੇ ਫੁਲ ਚੜ੍ਹਾਉਣ ਲਈ ਘਰ ਬਾਹਰ ਪੈਸਾ-ਧੇਲਾ ਸਭ ਕੁਝ ਕੁਰਬਾਨ ਕਰ ਦਿੱਤਾ ਸੀ। ਇਥੋਂ ਤੱਕ ਕਿ ਪੁੱਤਰੀ ਨੂੰ ਸ਼ਾਹੂਕਾਰ ਪਾਸ ਗਹਿਣੇ ਰੱਖਣ ਤੋਂ ਗੁਰੇਜ ਨਹੀਂ ਸੀ ਕੀਤਾ।

ii. ਇਹ ਰਿਵਾਜ ਨਹੀਂ ਪਿਛਲੇ ਸਮਿਆਂ ਵਿਚ ਸ਼ਾਸ਼ਤਰ ਬਧਾਨ ਸੀ ਕਿ ਜਿਹੜੀ ਇਸਤਰੀ ਘਰੋਂ ਸਤੀ ਹੋਣ ਲਈ ਤਿਆਰ ਹੋ ਕੇ ਆ ਜਾਵੇ ਉਸ ਨੂੰ ਮੁੜਕੇ ਵਾਪਸ ਘਰ ਨਹੀਂ ਸੀ ਵੜਨ ਦਿੰਦੇ । ਅੱਵਲ ਤਾਂ ਪਕੜ ਕੇ ਜਬਰਦਸਤੀ ਸਿਵੇ ਦੀ ਮੱਚਦੀ ਅੱਗ ਵਿਚ ਸੁੱਟ ਦਿੰਦੇ । ਜੇ ਬਚ ਜਾਏ ਤਾਂ ਮੁੜਕੇ ਘਰ ਵਿਚ ਨਾ ਲੈ ਕੇ ਆਉਂਦੇ ਜਿਸ ਲਈ ਨੀਚ ਚੰਡਾਲ ਨੂੰ ਦੇ ਕੇ ਉਸ ਨੂੰ ਸਮਾਜ ਵੱਲੋਂ ਦੰਡ ਦਿੱਤਾ ਗਿਆ ਜੋ ਉਸ ਦੇ ਮਨ ਭਾਉਂਦਾ ਸੀ, ਉਹ ਤਾਂ ਬੁਰੇ ਭਲੇ ਤੋਂ ਆਜਾਦ ਹੋ ਚੁਕੀ ਸੀ । ਭਾਵੇਂ ਕਿਤਨੀ ਵੀ ਅਨੇਕ ਪ੍ਰਕਾਰ ਤੋਂ ਕੋਈ ਇਸਤਰੀ ਸੁੰਦਰ ਕਿਉਂ ਨਾ ਹੋਵੇ

੧. ਜਿਹੜੀ ੭ ਵਾਰ ਕੱਢੀ ਹੋਈ ਸੀ ।
੨. ਕੁਝ ਆਪ ਪੀਤੀ ਬਹੁਤੀ ਗੋਲੀਆਂ ਨੂੰ ਪਿਆ ਦਿੱਤੀ।
੩. ਉਹ ਬਹੁਤ ਨਸ਼ੱਈ ਕਰਕੇ ਸੁਆ ਦਿਤੀਆਂ ॥੧੧॥
੪. ਜਦੋਂ ਦੇਖਿਆ ਕਿ ਸਭ ਬੇਸੁਰਤ ਹੋ ਗਈਆਂ ਹਨ ।
੫. ਅਤੇ ਪਹਿਰੇਦਾਰ ਵੀ ਸੁੱਤੇ ਵੇਖੇ ।
੬. ਦੋਹਾਂ ਨੇ ਮਛਕਾਂ ਮੰਗਾ ਲਈਆਂ ।
੭. ਮਛਕਾਂ ਪਰ ਬੈਠ ਕੇ ਨਦੀ ਵਿਚ ਤਰ ਪਈਆਂ ॥੧੨॥
੮. ਤਰਦੀਆਂ ਤਰਦੀਆਂ ਉਥੇ ਆ ਗਈਆਂ ।
੯. ਜਿਥੇ ਰਾਜਾ ਸੁੱਤਾ ਪਿਆ ਸੀ ।
੧੦. ਪੈਰ ਫੜ ਕੇ ਉਸ ਨੂੰ ਜਗਾ ਲਿਆ ।
੧੧. ਬੱਕਰੇ ਦੀ ਖੱਲ ਜਿਸ ਵਿਚ ਪਾਣੀ ਭਰਕੇ ਬੰਦ ਕੀਤੀ ਹੁੰਦੀ ਹੈ ਉਸ ਦੇ ਉਪਰ ਰਾਜੇ ਨੂੰ ਬੈਠਾ ਲਿਆ ॥੧੩॥
੧੨. ਰਾਜਾ ਸਹਿਨਾਈ ਪਰ ਚੜਾ ਲਿਆ ।
੧੩. ਨਦੀ ਦੇ ਵਿਚ ਜਾ ਵੜੀਆਂ ।
੧੪. ਤਰਦੀਆਂ-ਤਰਦੀਆਂ ਆਪਣਾ ਦੇਸ਼ ਛੱਡ ਕੇ ।
੧੫. ਉਸ ਰਾਜੇ ਦੇ ਦੇਸ ਜਾ ਪੁੱਜੀਆਂ ॥੧੪॥
੧੬. ਜਿਸ ਵੇਲੇ ਗੋਲੀਆਂ ਨੂੰ ਸੁਰਤ ਆਈ ।
੧੭. ਉਨ੍ਹਾਂ ਨੇ ਬਿਨਾਂ ਸ਼ੱਕ ਇਹੀ ਠੀਕ ਸਮਝਿਆ ਕਿ-
੧੮. ਸ਼ਰਾਬ ਨਾਲ ਮਦਹੋਸ਼ ਹੋ ਗਈਆਂ ਸਨ ।
੧੯. ਅਤੇ ਨਦੀ ਵਿਚ ਦੋਵੇਂ ਰਾਜ ਕੁਮਾਰੀਆਂ ਡੁੱਬ ਗਈਆਂ ਹੋਣਗੀਆਂ ॥੧੫॥
੨੦. ਉਹ ਦੋਵੇਂ ਰਾਜੇ ਨਾਲ ਤੁਰ ਗਈਆਂ ਬਹੁਤ ਦਿਲ ਵਿਚ ਪ੍ਰਸੰਨ ਹੋ ਕੇ -
੨੧. ਬੱਕਰੇ ਦੀ ਖੱਲ ਦੀ ਬਣੀ ਮਸ਼ਕ (ਸਹਿਨਾਈ) ਉਪਰ ਰਾਜਾ ਦੋਹਾਂ ਨੂੰ ਖੜਕਾ ਕੇ ਲੈ ਗਿਆ ॥੧੩॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਚਤਲਵੀਂ ਕਥਾ ਸਮਾਪਤ ॥੩੪੪॥੬੪੦੬॥ਚਲਦਾ॥

---

੨੨. ਚੌਪਈ ॥ ਹਰਿਦਵਾਰ ਇਕ ਰਾਜਾ ਸੁਣਿਆ ਹੈ ।
੨੩. ਬੜਾ ਤੇਜਸਵੀ ਤੇ ਪ੍ਰਭਾਵਸ਼ਾਲੀ ਛੱਤਰੀ ਸੀ ।
੨੪. ਸ੍ਰੀ ਰਸ ਰੰਗ ਮਤੀ ਉਨ੍ਹਾਂ ਦੀ ਪੁਤ੍ਰੀ ਸੀ ।
੨੫. ਜਿਹੋ ਜਿਹੀ ਬ੍ਰਹਮਾ ਨੇ ਹੋਰ ਨਹੀਂ ਬਣਾਈ ॥੧॥
੨੬. ਜਿਸ ਵੇਲੇ ਉਹ ਇਸਤ੍ਰੀ ਜਵਾਨ ਹੋ ਗਈ ਤਾਂ
੨੭. ਪਿਤਾ ਨੇ ਭੂਪ ਸੈਨ ਰਾਜੇ ਨਾਲ ਵਿਆਹ ਦਿੱਤੀ ।
੨੮. ਜਦੋਂ ਰਾਜਾ ਸ੍ਰੀ ਨਗਰ ਆਪਣੇ ਮਹਿਲਾਂ ਵਿਚ ਉਸ ਨੂੰ ਲੈ ਕੇ ਆ ਗਿਆ ।
੨੯. ਇਕ ਚੰਡਾਲ ਨੂੰ ਵੇਖ ਕੇ ਉਸ ਪਰ ਬਹੁਤ ਲੁਭਾਇ ਮਾਨ ਹੋ ਗਈ ॥੨॥
੩੦. ਲੌਂਡੀ ਭੇਜ ਕੇ ਚੰਡਾਲ ਬੁਲਾ ਲਿਆ ।
੩੧. ਨ੍ਰਿਪ ਨਾਲ ਮੇਲ ਜੋਲ ਦੀ ਗਲ ਭੁਲਾ ਦਿੱਤੀ ।
੩੨. ਰਾਤ ਦਿਨ ਉਸਨੂੰ ਬੁਲਾ ਲੈਂਦੀ ।
੩੩. ਹਰ ਰੋਜ ਉਸ ਨਾਲ ਅਭੇਦ ਹੁੰਦੀ ॥੩॥
੩੪. ਅਖੀਰ ਉਸ ਨਾਲ ਰਚਦੀ ਰਚਦੀ ਐਸੀ ਰਚ ਮਿਚ ਗਈ।
੩੫. ਜਾਣੋਂ ਉਸੇ ਦੀ ਇਸਤ੍ਰੀ ਹੋ ਗਈ ।
੩੬. ਸਾਰਾ ਭੇਤ ਉਸ ਨੂੰ ਦੇ ਦਿੱਤਾ ਤੇ ਸਿਖਾ ਦਿੱਤਾ ।
੩੭. ਕਿ ਜਿਸ ਵੇਲੇ ਰਾਜਾ ਸੁੱਤਾ ਪਿਆ ਹੋਵੇ ਰਾਜਾ ਉਸ ਵੇਲੇ ਉਸ ਨੂੰ ਕਤਲ ਕਰ ਦੇਹ । ਇੰਞ ਸੁੱਤੇ ਪਏ ਰਾਜੇ ਨੂੰ ਮਾਰ ਦਿੱਤਾ ॥੪॥
੩੮. ਸਵੇਰੇ ਉਸ ਨਾਲ ਸਤੀ ਹੋ ਕੇ ਸੜਨ ਲਈ ਤੁਰ ਪਈ।
੩੯. ਰਾਜੇ ਦੀ ਅਰਥੀ ਅੱਗੇ ਕਰ ਲਈ ਪਿੱਛੇ ਆਪ ਚੱਲ ਪਈ ।
੪੦. ਜਦੋਂ ਚਿਤਾ ਬਣ ਗਈ ਤਾਂ ਉਸਦੇ ਉਪਰ ਜਾ ਕੇ ਬੈਠ ਗਈ ।
੪੧. ਚਾਰੇ ਪਾਸੇ ਅੱਗ ਲਾ ਦਿੱਤੀ ਗਈ ॥੫॥
੪੨. ਜਦੋਂ ਚਾਰੇ ਪਾਸੇ ਅੱਗ ਲੱਗ ਗਈ ।
੪੩. ਤਦੇ ਛਾਲ ਮਾਰ ਕੇ ਚਿਤਾ ਤੋਂ ਹੇਠਾ ਉਤ੍ਰ ਆਈ ।
੪੪. ਲੋਕਾਂ ਹੇ ਉਸਦੇ ਇਸ ਪਖੰਡ ਦੇ ਕੰਮ ਨੂੰ ਨਾ ਜਾਣਿਆ।
੪੫. ਰਾਣੀ ਉਸੇ ਚੰਡਾਲ ਦੇ ਹਵਾਲੇ ਕਰ ਦਿੱਤੀ ॥੬॥
੪੬. ਇਸ ਤਰਾਂ ਉਹ ਛੈਲ ਇਸਤ੍ਰੀ ਲੋਕਾਂ ਨੂੰ ਚਕਮਾਂ ਦੇ ਗਈ ।
੪੭. ਕਿਸੇ ਨੇ ਉਸ ਦੇ ਅੰਦਰ ਦੀ ਗੱਲ ਨਾਂ ਬੁੱਝੀ ।
੪੮. ਉਹ ਇਸਤ੍ਰੀ ਦਿਲ ਵਿਚ ਬਹੁਤ ਖੁਸ਼ ਹੋਈ ।
੪੯. ਜਿਸ ਨੂੰ ਉਹ ਚਾਹੁੰਦੀ ਸੀ ਉਹ ਪਤੀ ਉਸਨੂੰ ਮਿਲ ਗਿਆ ॥੭॥
੫੦. ਉਦੋਂ ਤੋਂ ਲੈ ਕੇ ਅੱਜ ਤੱਕ ਉਸ ਦੇਸ਼ ਵਿੱਚ.....

---

✡☛ ਪਰ ਜਿਹੜੀ ਵਿਕਾਰਾਂ ਦੇ ਵੱਸ ਪੈ ਜਾਵੇ ਉਸਨੂੰ ਤਾਂ ਬੁਰੇ ਭਲੇ ਦੀ ਸੋਝੀ ਹੀ ਨਹੀਂ ਰਹਿੰਦੀ । ਗੁਰਬਾਣੀ ਦਾ ਪਾਵਨ ਬਚਨ ਹੈ ਕਿ ਜਿਹੜਾ ਪੁਰਸ਼ ਪਰ ਘਰ ਜਾਣ ਦੇ ਚਸਕੇ ਵਿਚ ਪੈ ਜਾਵੇ ਉਸ ਦੇ ਘਰ ਭਾਵੇਂ ਕਿਤਨੀ ਵੀ ਕਈ ਤਰ੍ਹਾਂ ਤੋਂ ਸੁੰਦਰ ਇਸਤਰੀ ਕਿਉਂ ਨਾ ਹੋਵੇ ਉਸਨੂੰ ਵੀ ਬੁਰਾ ਭਲਾ ਨਹੀਂ ਸੁੱਝਦਾ । ਇਸ ਲਈ ਆਹ ਪਾਵਨ ਬਚਨ ਇਸਤਰੀ ਪੁਰਸ਼ ਦੋਹਾਂ ਨੂੰ ਠੋਕਰ ਮਾਰਦਾ ਹੈ । ਕਿ ਭਾਵੇਂ ਇਸਤਰੀ ਹੈ ਭਾਵੇਂ ਪੁਰਸ਼ ਪਰ ਘਰ ਦਾ ਜਿਹੜਾ ਵਿਕਾਰੀ ਹੈ ਇਹ ਦੋਹਾਂ ਲਈ ਮਾਰੂ ਰੋਗ ਹੈ । ਇਸ ਦੇ ਵਸਿ ਪਿਆ ਕੋਈ ਵੀ ਬੁਰੇ ਭਲੇ ਕਰਮ ਦੀ ਸੂਝ ਬੂਝ ਨਹੀਂ ਰੱਖ ਸਕਦਾ :

*ਸੁੰਦਰ ਨਾਰੀ ਅਨਿਕ ਪਰਕਾਰੀ ਪਰ ਗ੍ਰਿਹ ਬਿਕਾਰੀ ॥ ਬੁਰਾ ਭਲਾ ਨਹੀ ਸੁਝੀ ਹੇ ॥੨॥*
*ਅਨਿਕ ਬੰਧਨ ਮਾਇਆ ਭਰਮਤੁ ਭਰਮਾਇਆ ਗੁਣ ਨਿਧਿ ਨਹੀ ਗਾਇਆ ॥ ਮਨ ਬਿਖੈ ਹੀ ਮਹਿ ਲੁਝੀ ਹੇ ॥੩॥ਅੰਗ ੨੧੩॥ਮ:੫॥*

ਅੱਜ ਕਲਿਯੁਗ ਵਿਚ ਸਾਡੇ ਸੁਭਾਉ ਕੁਤਿਆਂ ਜਿਹੇ ਹੋ ਗਏ ਨੇ ਕਮੀਨੇ ਤੇ ਜਾਲਮ, ਇਸਤਰੀ ਨੇ ਆਪਣੀ ਕੋਮਲਤਾ ਨਾਲ ਰਾਖੀ ਕਰਨੀ ਸੀ ਉਹ ਆਪ ਸ਼ਰਮ ਹਿਯਾ ਗੁਆਕੇ ਕੁਰਾਹੇ ਪੈ ਗਈਆਂ ਨੇ । ਜੋ ਝੂਠ ਬੋਲਦੀਆਂ ਤੇ ਆਪਣੀ ਇੱਜ਼ਤ ਗਵਾ ਰਹੀਆਂ ਹਨ ਤੇ ਕੁੱਤੇ ਵਾਂਗ ਭੌਂਕਦੀਆਂ ਹਨ ਧਰਮ ਦੀ ਵਿਚਾਰ ਛੱਡ ਬੈਠੀਆਂ ਹਨ । ਜਿਨ੍ਹਾਂ ਦੀ ਜਿਉਂਦੇ ਹੀ ਇੱਜ਼ਤ ਮਾਣ ਨਹੀਂ ਉਹਨਾਂ ਦੀਆਂ ਤਾਂ ਮਰਿਆਂ ਪਿਛੋਂ ਕੀ ਸੋਆ ਆਉਣੀਆਂ ਨੇ । ਪੁਰਸ਼ ਜਾਲਮ ਤੇ ਸ਼ਿਕਾਰੀ (ਕਸਾਈ) ਹੋ ਗਿਆ ਹੈ, ਇਸਤਰੀ ਸੁਚੇਤ ਹੋ ਕੇ ਇਸ ਜ਼ੁਲਮ ਨੂੰ ਰੋਕਣ ਦੀ ਥਾਂ ਮੂਰਖ ਹੋ ਕੇ ਵਰਤ ਰਹੀ ਹੈ। ਜਿਸ ਲਈ ਆਪਣਾ ਸ਼ੀਲ ਤੇ ਸੰਜਮ ਭੰਨ ਕੇ ਨਾ ਖਾਣੇ ਵਾਲਾ ਖਾਜਾ ਤੇ ਨਾ ਕਰਨੇ ਵਾਲੇ ਕੰਮ ਕਰ ਰਹੀਆਂ ਹਨ, ਸ਼ਰਮ ਹਿਆ ਆਪਣੇ ਘਰ ਨੂੰ ਤੁਰ ਗਿਆ, ਇੱਜ਼ਤ ਤੇ ਪਤ ਵੀ ਉਠਕੇ ਉਸਦੇ ਨਾਲ ਤੁਰ ਗਈ । ਪੜ੍ਹੋ ਨੀਚੇ ਸਤਿਗੁਰੂ ਨਾਨਕ ਦੇਵ ਜੀ ਕੀ ਕਹਿੰਦੇ ਨੇ ?

*ਕਲਿ ਹੋਈ ਕੁਤੇ ਮੁਹੀ ਖਾਜੁ ਹੋਆ ਮੁਰਦਾਰੁ ॥ ਕੂੜੁ ਬੋਲਿ ਬੋਲਿ ਭਉਕਣਾ ਚੂਕਾ ਧਰਮੁ ਬੀਚਾਰੁ ॥*
*ਜਿਨ ਜੀਵੰਦਿਆ ਪਤਿ ਨਹੀ ਮੁਇਆ ਮੰਦੀ ਸੋਇ ॥ ਲਿਖਿਆ ਹੋਵੈ ਨਾਨਕਾ ਕਰਤਾ ਕਰੇ ਸੁ ਹੋਇ ॥੧॥ ਮ: ੧ ॥*
*ਰੰਨਾ ਹੋਈਆ ਬੋਧੀਆ ਪੁਰਸ ਹੋਏ ਸਈਆਦ ॥ ਸੀਲੁ ਸੰਜਮੁ ਸੁਚ ਭੰਨੀ ਖਾਣਾ ਖਾਜੁ ਅਹਾਜੁ ॥*
*ਸਰਮੁ ਗਇਆ ਘਰਿ ਆਪਣੈ ਪਤਿ ਉਠਿ ਚਲੀ ਨਾਲਿ ॥ ਨਾਨਕ ਸਚਾ ਏਕੁ ਹੈ ਅਉਰੁ ਨ ਸਚਾ ਭਾਲਿ ॥੨॥ਅੰਗ ੧੨੪੩॥ਮ:*

ਗੁਰੂ ਜੀ ਜਿਹੜੇ ਕਲਿਜੁਗੀ ਪ੍ਰਭਾਵ ਹੇਠ ਕ੍ਰਿਅ ਵਹੀਨ ਅਪਮਾਨ ਜਨਕ ਕਰਮ ਹੋ ਰਹੇ ਹਨ ਜਾਂ ਹੋਣਾ ਚਾਹੁੰਦੇ ਹਨ ਜਾਂ ਹੋਣ ਵਾਲੇ ਹਨ ਉਹਨਾਂ ਦੇ ਸੰਕੇਤਕ ਦ੍ਰਿਸ਼ ਦੇ ਕੇ ਭਵਿਖਤ ਜਾਣਕਾਰੀ ਦੇ ਰਹੇ ਹਨ । ਜੈਸਾ ਕਿ ਗੁਰਦੇਵ ਨੇ ਸੂਦਰਾਂ ਨੂੰ ਚੁਕ ਕੇ ਜੰਗ ਜੂ ਸਪ੍ਰਿਟ ਭਰਕੇ ਛੱਤ੍ਰੀ ਬਣਾ ਦਿੱਤਾ ਸੀ । ਪਰ ਗੁਰੂ ਜੀ ਕਹਿੰਦੇ ਹਨ ਕਿ ਐਸਾ ਸਮਾਂ ਆ ਰਿਹਾ ਹੈ ਕਿ ਸਾਰੇ ਮਤ ਇਹੋ ਚਾਹੁਣਗੇ ਕੇ ਸਾਰੇ ਲੋਕ ਸੂਦਰ ਹੀ ਹੋ ਜਾਣਗੇ - ਜੈਸਾ ਕਿ ਆਪਦਾ ਪਾਵਨ ਬਚਨ ਹੈ :-

*ਏਕ ਏਕ ਮਤ ਐਸਉ ਚਹੈ ॥ ਜਾਤੇ ਸਕਲ ਸੂਦ੍ਰ ਹੋਇ ਜੈ ਹੈ ॥ ਸੂਦ੍ਰ ਧਾਮ ਬਸਿ ਹੈਂ ਬ੍ਰਹਮਣੀ ॥ ਬਈਸ ਨਾਰ ਹੋਇ ਹੈ ਛਤ੍ਰਨੀ ॥*
*ਬਸਿ ਹੈ ਛਤ੍ਰ ਧਾਮ ਬੈਸਨੀ ॥ ਬ੍ਰਹਮਨ ਗ੍ਰਿਹ ਇਸਤਰੀ ਸੂਦ੍ਰਾਨੀ ॥੧੬॥ਅੰਗ ੫੭੨॥*
*ਪਾਪ ਕਰਮ ਕਰੈ ਜਹਾਂ ਤਹਾਂ ਧਰਮ ਕਰਮ ਬਿਸਾਰਕੈ ॥ ਨਹੀ ਦ੍ਰਬ ਦੇਖਤ ਛੋਡ ਹੈ ਲੈ ਪੁਤ੍ਰਮਿਤ੍ਰ ਸੰਘਾਰ ਕੈ ॥੨੪॥ਪੰ: ਉਹੀ ॥*

ਭਾਵ—੧. ਸਾਰੇ ਮਤਾਂ ਵਾਲੇ ਇਹੋ ਚਾਹੁਣਗੇ ਕਿ ਸਾਰੇ ਸੂਦਰ ਹੀ ਹੋ ਜਾਣ ।
੨. ਸੂਦਰ ਦੇ ਘਰ ਬ੍ਰਾਹਮਣੀ ਬਸੇਗੀ ਤੇ ਬਾਇਸ ਇਸਤਰੀ ਛੱਤ੍ਰੀ ਦੇ ਘਰ ਹੋਵੇਗੀ ਤੇ ਛਤਰੀ ਦੇ ਘਰ ਬੈਸਨੀ ਬਸੇਗੀ ।
੩. ਬ੍ਰਾਹਮਣਾਂ ਦੀਆਂ ਪੁੱਤ੍ਰੀਆਂ ਸੂਦਰਾਂ ਦੇ ਨਾਲ ਤੇ ਸੂਦ੍ਰਨੀਆਂ ਬ੍ਰਾਹਮਣਾਂ ਦੇ ਨਾਲ ਰਤ ਹੋਣਗੀਆਂ - ਜਿਨ੍ਹਾਂ ਦੇ ਨਮੂਨੇ ਭਰਕੇ ਆਪਨੇ ਇਹਨਾਂ ਪ੍ਰਕਰਣਾਂ ਵਿਚ ਵਿਖਾਏ ਹਨ ਅਤੇ ਦੱਸਿਆ ਹੈ ਕਿ ਜਿਹੜੇ ਧਰਮੀ ਬੰਦੇ ਨੇ ਉਹ ਤਾਂ ਮਰਕੇ ਕਟਿਆ ਹੋਇਆ ਸਿਰ ਵੀ ਇਕ ਮੋਮਨ ਪੁਤਰੀ ਦੇ ਹੱਥ ਵਿਚ ਨਹੀਂ ਸੀ ਗਿਆ ।

*ਧਰਮ ਭਰਮ ਉਡਿਯੋ ਜਹਾਂ ਤਹਾਂ ਪਾਪ ਪਗ ਪਗ ਹੋਹਿੰਗੇ । ਅਬਕੇਕ ਅਉਰ ਬਬੇਕ ਕੋਨ ਬਬੇਕ ਬੈਠ ਬਿਚਾਰ ਹੈਂ ॥*
*ਪੁਨ ਝੂਠ ਬੋਲ ਕਮਾਹਿੰਗੇ ਸਿਰ ਸਾਚ ਬੋਲ ਉਤਾਰ ਹੈਂ ॥੨੫॥ਂ:੫੭੩॥*

੫. ਜਿਥੇ ਕਿਥੇ ਧਰਮ ਦੇ ਕੰਮ ਛੱਡਕੇ ਪਾਪ ਕਰਮ ਹੀ ਹੋਣਗੇ ਧੰਨ ਵੇਖਕੇ ਛੱਡਣਗੇ ਨਹੀਂ - ਭਾਵੇਂ ਕੋਈ ਸਬੰਧੀ ਕਤਲ ਕਰਨਾ ਪਵੇ । ਬ੍ਵਾਨ ਗਿਆਨੀ ਲੋਕ ਵੀ ਪੁੰਨ ਪਾਪ ਦੀ ਕੋ ਵਿਚਾਰ ਨਹੀਂ ਕਰਨਗੇ । ਝੂਠ ਬੋਲਕੇ ਝੂਠ ਦੀ ਕਮਾਈ ਕਰਨਗੇ ਸੱਚ ਬੋਲਣ ਵਾਲੇ ਦਾ ਸਿਰ ਕਲਮ ਕਰ ਦਿੱਤਾ ਜਾਵੇਗਾ।

[੧]ਮਾਰਤ ਤ੍ਰਿਯ ਕੌ ਪ੍ਰਥਮ ਨਰੇਸਾ[i] ॥ [੨]ਕਾਠ ਤਰੇ ਕਰਿ ਤਾਂਹਿ ਜਰਾਵਤ ॥ [੩]ਭਾਖਿ ਸਕਤਿ ਨਹਿ ਬਾਤ ਲਜਾਵਤ ॥੮॥ ਦੋਹਰਾ ॥ [੪]ਤਿਹ ਰਾਨੀ ਕੇ ਪੁਤ੍ਰ ਤਬ ਰਾਜ ਕਰਾ ਤਿਹੰ ਠਾਂਵ ॥ [੫]ਆਜੁ ਲਗੇ ਚੰਡਾਲਿਯੇ ਭਾਖਤ ਤਿਨ ਕੋ ਨਾਵ ॥੯॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ, ਮੰਤ੍ਰੀ ਭੂਪ ਸੰਬਾਦੇ, ਤੀਨਿ ਸੌ ਪੈਂਤਾਲੀਸ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੪੫॥੬੪੧੩॥ ਅਫਜੂੰ ॥

ਚੌਪਈ ॥ [੬]ਦੌਲਾ ਕੀ ਗੁਜਰਾਤਿ ਬਸਤ ਜਹ ॥ [੭]ਅਮਰ ਸਿੰਘ ਇਕ ਹੁਤਾ ਨ੍ਰਿਪਤਿ ਤਹ ॥ [੮]ਅੰਗਨਾ ਦੇ ਰਾਨੀ ਤਿਹ ਰਾਜੈ ॥ [੯]ਨਿਰਖਿ ਦਿਵੰਗਨਨ ਕੋ ਮਨ ਲਾਜੈ ॥੧॥ [੧੦]ਰਾਜਾ ਅਧਿਕ ਪੀਰ ਕਹ ਮਾਨੈ ॥ [੧੧]ਭਲੀ ਬੁਰੀ ਜੜ੍ਹ ਬਾਤ ਨ ਜਾਨੈ ॥ [੧੨]ਤਹਾ ਸੁਬਰਨ ਸਿੰਘ ਇਕ ਛਤ੍ਰੀ ॥ [੧੩]ਰੂਪਵਾਨ ਧਨਵਾਨ ਧਰਤ੍ਰੀ ॥੨॥ [੧੪]ਸੁੰਦਰ ਅਧਿਕ ਹੁਤੋ ਖਤਿਰੇਟਾ ॥ [੧੫]ਜਨੁਕ ਰੂਪ ਸੌ ਸਕਲ ਲਪੇਟਾ ॥ [੧੬]ਜਬ ਤੇਂ ਨਿਰਖਿ ਨਾਰਿ ਤਿਹ ਗਈ ॥ [੧੭]ਸੁਧਿ ਬੁਧਿ ਛਾਡਿ ਦਿਵਾਨੀ ਭਈ[0] ॥੩॥ [੧੮]ਤਾ ਸੰਗ ਨੇਹ ਸਜਾ ਰੁਚਿ ਮਾਨ ॥ [੧੯]ਜਾਨਿ ਬੂਝਿ ਹ੍ਵੈ ਗਈ ਅਜਾਨ ॥ [੨੦]ਦਈ ਸਹਚਰੀ ਤਹਿਕ ਪਠਾਇ ॥ [੨੧]ਜਯੋਂ ਤਯੋਂ ਤਿਹ ਗ੍ਰਿਹਿ ਲਿਯਾ ਮੰਗਾਇ[ii] ॥੪॥ [੨੨]ਪੋਸਤ ਭਾਂਗ ਅਫੀਮ ਮੰਗਾਈ ॥ [੨੩]ਪਾਨਿ ਡਾਰਿ ਕਰਿ ਭਾਂਗ ਘੁਟਾਈ ॥ [੨੪]ਪਾਨ ਕਿਯਾ ਦੁਹੂੰ ਬੈਠਿ ਪ੍ਰਜੰਕਹਿ ॥ [੨੫]ਰਤਿ ਮਾਨੀ ਭਰਿ ਭਰਿ ਦ੍ਰਿੜ੍ਹ ਅੰਕਹਿ ॥੫॥ ਦੋਹਰਾ ॥ [੨੬]ਜਬੈ ਟਨਾਨੇ ਕੈਫ ਕੇ ਆਏ ਅਖਿਯਨ ਮਾਹਿ ॥ [੨੭]ਕਰਹਿ ਬਿਲਾਸ ਪ੍ਰਜੰਕ ਚੜਿ ਹਸਿ ਹਸਿ ਨਾਰਿ ਔ ਨਾਹਿ ॥੬॥ ਚੌਪਈ ॥ [੨੮]ਭਾਂਤਿ ਭਾਂਤਿ ਕੇ ਆਸਨ ਲੈ ਕੈ ॥ [੨੯]ਅਬਲਾ ਕਹ ਬਹੁ ਭਾਂਤਿ ਰਿਝੈ ਕੈ ॥ [੩੦]ਆਪਨ ਪਰ ਘਾਯਲ ਕਰਿ ਮਾਰੀ ॥ [੩੧]ਮਦਨ ਮੋਹਨੀ ਰਾਜ ਦੁਲਾਰੀ ॥੭॥ [੩੨]ਅਧਿਕ ਬਢਾਇ ਨਾਰਿ ਸੌ ਹੇਤਾ ॥ [੩੩]ਇਹਿ ਬਿਧਿ ਬਾਂਧਤ ਭਏ ਸੰਕੇਤਾ ॥ [੩੪]ਧੂੰਈ ਕਾਲ੍ਹਿ ਪੀਰ ਕੀ ਐਯਹੁ ॥ [੩੫]ਡਾਰਿ ਭਾਂਗ ਹਲਵਾ ਮਹਿ ਜੈਯਹੁ ॥੮॥ [੩੬]ਸੋਫੀ ਜਬੈ ਚੂਰਮਾ ਖੈਹੈਂ ॥ [੩੭]ਜੀਯਤ ਮ੍ਰਿਤਕ ਸਭੈ ਹ੍ਵੈ ਜੈਹੈਂ ॥ [੩੮]ਤਹੀਂ ਕ੍ਰਿਪਾ ਕਰਿ ਤੁਮ ਹੂੰ ਐਯਹੁ ॥ [੩੯]ਮੁਹਿ ਲੈ ਸੰਗ ਦਰਬ ਜੁਤ ਜੈਯਹੁ ॥੯॥ [੪੦]ਜਬ ਹੀ ਦਿਨ ਧੂੰਈ ਕੋ ਆਯੋ ॥ [੪੧]ਭਾਂਗਿ ਡਾਰਿ ਚੂਰਮਾ ਪਕਾਯੋ ॥ [੪੨]ਸਕਲ ਮੁਰੀਦਨ ਗਈ ਖ੍ਵਾਇ ॥ [੪੩]ਰਾਖੇ ਮੂੜ੍ਹ; ਮੱਤ ਕਰਿ ਸ੍ਵਾਇ ॥੧੦॥ [੪੪]ਸੋਫੀ ਭਏ ਜਬੈ ਮਤਵਾਰੇ ॥ [੪੫]ਪ੍ਰਿਥਮ ਦਰਬ ਹਰਿ ਬਸਤ੍ਰ ਉਤਾਰੇ ॥ [੪੬]ਦੁਹੂੰਅਨ ਲਿਯਾ ਦੇਸ ਕੋ ਪੰਥਾ ॥ [੪੭]ਇਹ ਬਿਧਿ ਦੈ ਸਾਜਨ ਕਹ ਸੰਥਾ ॥੧੧॥ [੪੮]ਭਯਾ ਪ੍ਰਾਤ ਸੋਫੀ ਸਭ ਜਾਗੇ ॥ [੪੯]ਪਗਰੀ ਬਸਤ੍ਰ ਬਿਲੋਕਨ ਲਾਗੇ ॥ [੫੦]ਸਰਵਰ ਕਹੈ ਕ੍ਰੋਧ ਕਿਯ ਭਾਰਾ ॥ [੫੧]ਸਭਹਿਨ

i. ਪਹਿਲਾਂ ਇਸਤਰੀ ਨੇ ਰਾਜੇ ਨੂੰ ਮਰਵਾ ਦਿੱਤਾ ਫੇਰ ਸਿਵੇ ਦੀਆਂ ਲੱਕੜਾਂ ਵਿਚ ਸੜਨ ਲਈ ਚਲੀ ਗਈ, ਪਰ ਉਹ ਲੋਕ ਉਸਨੂੰ ਸਾੜ ਵੀ ਨਾ ਸਕੇ। ਜੋ ਚੰਡਾਲ ਨੂੰ ਸੌਂਪ ਦਿੱਤੀ ਪਰ ਉਸ ਦੇ ਇਸ ਸ਼ਰਮਨਾਕ ਕ੍ਰਮ ਨੂੰ ਸੁਧਾਰ ਨਾ ਸਕੇ । ਭਾਵੇਂ ਉਸ ਰਾਣੀ ਦਾ ਪੁੱਤਰ ਰਾਜਾ ਬਣ ਗਿਆ ਤੇ ਉਥੋਂ ਦਾ ਰਾਜ ਕਰਦਾ ਰਿਹਾ । ਪਰ ਅੱਜ ਤੱਕ ਉਹ ਲਗਿਆ ਕਲੰਕ ਉਸ ਤੋਂ ਨਹੀਂ ਉਤਰਿਆ ਜੋ ਅੱਜ ਤਕ ਉਸ ਖਾਨਦਾਨ ਦਾ ਨਾਮ ਚੰਡਾਲੀਕਾ ਪੈ ਗਿਆ ਹੈ । ਨੇਕ ਕੰਮ ਕਰਕੇ ਉਹ ਜੀਵ ਆਪਣੀਆਂ ੨੧ ਕੁਲਾਂ ਤਾਰ ਦੇਂਦਾ ਹੈ । ਪਰ ਮੰਦੇ ਕੰਮਾਂ ਵਾਲਾ ਮੰਦਾ ਹੀ ਕਿਹਾ ਜਾਂਦਾ ਹੈ ਨਾਂ ਉਸਦੀ ਜਿਊਂਦੇ ਇਜ਼ਤ ਰਹਿੰਦੀ ਹੈ ਨਾ ਮਰਨ ਪਿਛੋਂ ਉਸਨੂੰ ਕੋਈ ਚੰਗਾ ਕਹਿੰਦਾ ਹੈ । ਇਥੇ ਪੰਜਾਬ ਦੇ ਵਿਚ ਹੀ ਇਕ ਕੰਜਰੀ ਦਾ ਪੁੱਤਰ ਭਲਵਾਨ ਹੋ ਗਿਆ ਸੀ ਜੋ ਪਹਿਲਵਾਨੀ ਦੰਗਲਾਂ ਵਿਚ ਬੜਾ ਮਸ਼ਹੂਰ ਹੋ ਗਿਆ ਸੀ ਪ੍ਰੰਤੂ ਉਸ ਦੇ ਨਾਮ ਦਾ ਸਾਨੂੰ ਹੁਣ ਤਕ ਕੋਈ ਪਤਾ ਨਹੀਂ ਲੱਗਿਆ ਕਿ ਕੀ ਸੀ ਜੇ ਸੀ ਤਾਂ ਬਸ ਕੰਜਰ ਕਹਿ ਕੇ ਹੀ ਬੁਲਾਇਆ ਜਾਂਦਾ ਸੀ । ਮਰ ਗਿਆ, ਮੁਕ ਗਿਆ ਪਰ ਨਾਮ ਕੰਜਰ ਹੀ ਰਿਹਾ, ਇਸੇ ਤਰ੍ਹਾਂ ਇਸ ਰਾਣੀ ਦੇ ਖਾਨਦਾਨ ਨੂੰ ਚੰਡਾਲੀ ਦੇ ਨਾਮ ਨਾਲ ਹੀ ਕਿਹਾ ਜਾਂਦਾ ਹੈ । ਜਿਸ ਲਈ ਚੰਗੇ ਪੁੱਤਰ ਨੂੰ ਸਪੁੱਤਰ ਕਿਹਾ ਜਾਂਦਾ ਹੈ ਤੇ ਬੁਰੇ ਨੂੰ ਕਪੁੱਤਰ ਕਹਿਕੇ ਸਦੀਦਾ ਹੈ ਤੇ ਚੰਗੀ ਇਸਤਰੀ ਨੂੰ ਰੰਨ ਕਹਿੰਦੇ ਨੇ ਪਰ ਕੁਕਰਮਣ ਨੂੰ ਨਾਲ ਕੱਕਾ ਲਾ ਕੇ (ਕੁਰੰਨ) ਨਾਮ ਪੈ ਜਾਂਦਾ ਹੈ ।

0. ਇਹ ਇਸਤਰੀ ਤੇ ਪੁਰਸ਼ ਦੀ ਫਿਤਰਤ ਦੀ ਕਮਜ਼ੋਰੀ ਹੈ ਕਿ ਸੁੰਦਰਤਾ ਨੂੰ ਤੱਕ ਕੇ ਸ਼ੁਦਾਈ ਹੋ ਜਾਂਦਾ ਹੈ ਆਪਣੀ ਭਲਾਈ ਬੁਰਾਈ ਵੀ ਨਹੀਂ ਸੋਚ ਸਕਦਾ ਅਤੇ ਕੀ ਕੁਝ ਕਰ ਗੁਜਰਦਾ ਹੈ । ਉਸ ਪਰ ਇਹ ਪਰਕਰਣ ਰੌਸ਼ਨੀ ਪਾਉਂਦਾ ਹੈ ਅਤੇ ਠੱਗੀ ਚੋਰੀ ਤੇ ਧੋਖਾ ਦੇਹੀ ਜਿਹੀ ਕਾਰਵਾਈ ਕਰਨ ਲਈ ਮਜ਼ਬੂਰ ਕਰ ਦਿੰਦਾ ਹੈ ਪਰ ਅੰਧ ਵਿਸ਼ਵਾਸੀ ਲੋਕ ਕਿਵੇਂ ਇਹਨਾਂ ਦੇ ਧੋਖੇ ਵਿਚ ਆ ਕੇ ਪੀਰਾਂ ਫਕੀਰਾਂ ਤੇ ਵਿਸ਼ਵਾਸ ਜਿਤਾਉਂਦੇ ਹਨ ?

ii. ਇਸ ਕਰਮ ਨੂੰ ਗੁਰਦੇਵ ਸੁ ਕਰਮ ਨਹੀਂ ਕਹਿੰਦੇ ਸਗੋਂ ਕਹਿੰਦੇ ਹਨ ਕਿ ਜਾਣਦੀ ਹੋਈ ਸਭ ਕੁਝ ਬੱਚਿਆਂ ਵਾਲੀ ਬੁਧ ਲੈ ਕੇ ਅਣਜਾਣ ਹੋ ਕੇ ਕੁਕਰਮ ਵੱਲ ਤੁਰ ਪਈ - ਇਸ ਪ੍ਰਸੰਗ ਰਾਹੀਂ ਦੱਸਦੇ ਹਨ ਕਿ ਜਿਹੜੇ ਲੋਗ ਇਸ ਇਸਤਰੀ ਵਾਂਗ ਮਾਲਿਕ ਨੂੰ ਭੁਲਕੇ ਇਹਨਾਂ ਦੁਨਿਆਵੀ ਰਸ ਭੋਗ ਕਰਦੇ ਹਨ ਉਹਨਾਂ ਨੂੰ ਸੈਂਕੜੇ ਦੁੱਖਾਂ ਨਾਲ ਟਾਕਰਾ ਕਰਨਾ ਪੈਂਦਾ ਹੈ । ਜੈਸਾ ਕਿ ਪਾਵਨ ਬਚਨ ਹੈ । ਖਸਮ ਵਿਸਾਰ ਕੀਏ ਰਸ ਭੋਗ ਤਾਂ ਤਨਿ ਉਠਿ ਖਲੋਇ ਰੋਗ ॥ ਮਨ ਅੰਧੇ ਕਉ ਮਿਲੈ ਸਜਾਇ ॥ ਵੈਦ ਨ ਭੋਲੇ ਦਾਰੂ ਲਾਇ ॥੨॥ਅੰਗ ੧੨੫੬॥ਮ:੧॥

੧. ਰਾਜੇ ਦੇ ਸਸਕਾਰ ਕਰਨ ਤੋਂ ਪਹਿਲਾਂ ਇਸਤਰੀ ਨੂੰ ਸਾੜ ਦਿੰਦੇ ਹਨ ।
੨. ਤੇ ਉਸਨੂੰ ਸਾੜਨ ਵਾਸਤੇ ਲੱਕੜਾ ਦੇ ਥੱਲੇ ਦਿੰਦੇ ਹਨ।
੩. ਸ਼ਰਮ ਦੇ ਮਾਰੇ ਇਹ ਗੱਲ ਵੀ ਕਿਸੇ ਨੂੰ ਨਹੀਂ ਦਸਦੇ (ਕਿ ਸਾਡੇ ਵੱਡਿਆਂ ਦੀ ਲੜਕੀ ਸਤੀ ਹੋਣ ਦੇ ਬਹਾਨੇ ਆਪਣੇ ਪ੍ਰੇਮੀ ਇਕ ਚੰਡਾਲ ਨਾਲ ਉਧਲ਼ ਗਈ ਸੀ) ॥੮॥
੪. ਦੋਹਰਾ ॥ ਕਿਉਂਕਿ ਉਸ ਰਾਣੀ ਦੇ ਪੁੱਤ੍ਰ ਨੇ ਉਥੇ ਦਾ ਮੁੜਕੇ ਰਾਜ ਕੀਤਾ ਸੀ । ਉਹਨਾਂ ਦੀ ਕੁਲ
੫. ਵਿਚੋਂ ਇਹ ਸਬਦ ਨਹੀਂ ਗਿਆ-ਅੱਜ ਤੱਕ ਚੰਡਾਲਿਪੈ ਭਾਵ ਚੰਡਾਲ ਦੀ ਔਲਾਦ ਹੀ ਕਿਹਾ ਜਾਂਦਾ ਹੈ ॥੯॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਪੰਜਤਾਲਵੀਂ ਕਥਾ ਸਮਾਪਤ ॥੩੪੫॥੬੪੧੫॥ਚਲਦਾ॥

---

੬. ਚੌਪਈ ॥ ਦੁੱਲੇ ਦੀ ਬਾਰ ਵਿਚ ਇਕ ਗੁਜਰਾਤ ਸ਼ਹਿਰ ਹੈ ।
੭. ਉਥੇ ਇਕ ਅਮਰ ਸਿੰਘ ਰਾਜਾ ਹੁੰਦਾ ਸੀ ।
੮. ਅੰਗਨਾ ਦੇਇ ਰਾਣੀ ਉਸ ਦੇ ਵੱਸਦੀ ਸੀ ।
੯. ਜਿਸ ਨੂੰ ਵੇਖ ਕੇ ਦੇਵ ਰਾਣੀਆਂ ਵੀ ਮਨ ਵਿਚ ਲਾਜ ਮਹਿਸੂਸ ਕਰਦੀਆਂ ਸਨ ॥੧॥
੧੦. ਰਾਜਾ ਅਮਰ ਸਿੰਘ ਬਹੁਤਾ ਸਖੀ ਸਰਵਰ ਪੀਰ ਤੇ ਸ਼ਰਧਾ ਰੱਖਦਾ ਸੀ ।
੧੧. ਠੀਕ ਅਠੀਕ ਉਹ ਮੂਰਖ ਕੁਝ ਨਹੀਂ ਸੀ ਜਾਣਦਾ ।
੧੨. ਉਥੇ ਇਕ ਸਬਰਨ ਸਿੰਘ ਇਕ ਛੱਤ੍ਰੀ ਸੀ ।
੧੩. ਸੁੰਦਰ ਰੂਪ ਤੇ ਧਨ ਕਰਕੇ ਤਕੜਾ ਸੀ ॥੨॥
੧੪. ਉਸ ਖਤ੍ਰੇਟੇ ਦੇ ਉਪਰ ਸੁੰਦ੍ਰਤਾ ਬਹੁਤ ਸੀ ।
੧੫. ਜਾਣੋਂ ਰੂਪ ਦੇ ਵਿਚ ਲਪੇਟਿਆ ਹੋਇਆ ਹੈ ।
੧੬. ਜਿਸ ਵੇਲੇ ਉਸਨੂੰ ਰਾਣੀ ਵੇਖ ਗਈ ।
੧੭. ਸੁਧ ਬੁਧ ਗਵਾ ਕੇ ਸ਼ੁਦੈਣ ਹੋ ਗਈ ॥੩॥
੧੮. ਉਸ ਨਾਲ ਦਿਲ ਦੀ ਚਾਹ ਨਾਲ ਪ੍ਰੇਮ ਪਾ ਲਿਆ ।
੧੯. ਸਭ ਕੁਝ ਜਾਣਦੀ ਹੋਈ ਅਨਜਾਣ ਹੋ ਗਈ ।
੨੦. ਉਥੇ ਇਕ ਗੋਲੀ ਭੇਜ ਦਿੱਤੀ ।
੨੧. ਜਿਵੇਂ ਵੀ ਹੋ ਸਕਿਆ ਉਸ ਨੂੰ ਘਰ ਬੁਲਾ ਲਿਆ ॥੪॥
੨੨. ਪੋਸਤ ਭੰਗ ਅਫੀਮ ਮੰਗਾ ਲਈ ।
੨੩. ਪਾਣੀ ਪਾ ਕੇ ਭੰਗ ਘੋਟ ਲਈ ।
੨੪. ਦੋਹਾਂ ਨੇ ਮੰਜੇ ਪਰ ਬੈਠ ਕੇ ਪੀ ਲਿਆ ।
੨੫. ਨਸੇ ਨਾਲ ਚੂਰ ਹੋ ਕੇ ਅੜ-ਅੜ ਕੇ ਦੋਹਾਂ ਨੇ ਕ੍ਰੀੜਾ ਕੀਤਾ ॥੫॥
੨੬. ਦੋਹਰਾ ॥ ਜਿਸ ਵੇਲੇ ਨਸ਼ੇ ਦਾ ਸਰੂਰ ਆਇਆ ਤਾਂ ਅੱਖਾਂ ਵਿਚ ਟਿਟਾਣੇ ਚਮਕਣ ਲੱਗੇ ।
੨੭. ਤਾਂ ਗੱਲਾਂ ਫੁਰਨ ਲੱਗੀਆਂ ਜੋ ਮੰਜੇ ਤੇ ਬੈਠ ਕੇ ਹੱਸ-ਹੱਸ ਕੇ ਇਸਤ੍ਰੀ ਪੁਰਸ਼ ਦੋਇ ਕਰਨ ਲੱਗੇ ॥੬॥
੨੮. ਚੌਪਈ ॥ ਤਰ੍ਹਾਂ-ਤਰ੍ਹਾਂ ਦੇ ਆਸਣ ਲੈ ਕੇ ।
੨੯. ਉਸ ਇਸਤ੍ਰੀ ਨੂੰ ਬਹੁਤ ਤਰ੍ਹਾਂ ਖੁਸ਼ ਕਰਕੇ ।
੩੦. ਅਪਣੇ ਉਪਰ ਨਿਢਾਲ ਕਰ ਦਿੱਤੀ ।
੩੧. ਉਹ ਕਾਮ ਦੇ ਮੋਹ ਵਿਚ ਪਈ ਰਾਜੇ ਦੀ ਪੁਤ੍ਰੀ ॥੭॥
੩੨. ਉਸ ਇਸਤ੍ਰੀ ਦੇ ਨਾਲ ਬਹੁਤ ਪ੍ਰੇਮ ਵਧਾ ਲਿਆ ।
੩੩. ਏਸ ਤਰ੍ਹਾਂ ਉਸ ਨੂੰ ਸਲਾਹ ਦੇਣ ਲੱਗੀ ।
੩੪. ਕਿ ਕੱਲ ਨੂੰ ਪੀਰ ਦੇ ਸਥਾਨ ਆ ਜਾਣਾ ।
੩੫. ਪੀਰ ਦੇ ਡੇਰੇ ਚੜ੍ਹਾਉਣ ਲਈ ਕੜਾਹੀ ਵਿਚ ਭੰਗ ਪਾ ਦੇਣੀ ਉਹ ਲੈ ਜਾਣਾ ॥੮॥
੩੬. ਪੀਰ ਦੇ ਮੰਜੌਰ ਜਦੋਂ ਭੰਗ ਵਾਲਾ ਚੂਰਮਾ ਖਾਣਗੇ ।
੩੭. ਸਾਰੇ ਹੀ ਜਿਉਂਦੇ ਮੁਰਦੇ ਹੋ ਜਾਣਗੇ ।
੩੮. ਇਸ ਲਈ ਕ੍ਰਿਪਾ ਕਰਕੇ ਉਥੇ ਤੁਸਾਂ ਨੇ ਆ ਜਾਣਾ।
੩੯. ਮੈਨੂੰ ਨਾਲ ਲੈ ਕੇ ਸਮੇਤ ਧਨ ਦੇ ਤੁਰ ਜਾਣਾ ॥੯॥
੪੦. ਜਿਸ ਦਿਨ ਪੀਰ ਦੀ ਮੰਨਤ ਵਾਲਾ ਦਿਨ ਆਇਆ।
੪੧. ਤਾਂ ਉਸ ਵਿਚ ਭੰਗ ਪਾ ਕੇ ਚੂਰਮਾ ਬਣਾ ਕੇ ਪਕਾ ਲਿਆ।
੪੨. ਉਹ ਸਾਰੇ ਮੁਰੀਦਾਂ ਨੂੰ ਰੱਜ-ਰੱਜ ਕੇ ਖੁਆ ਦਿੱਤਾ ।
੪੩. ਉਹਨਾਂ ਨੂੰ ਮੂਰਖ ਬਣਾ ਕੇ ਉਹਨਾਂ ਦੀ ਮੱਤ ਮਾਰਕੇ ਨਸ਼ੇ ਨਾਲ ਸਵਾ ਦਿੱਤੇ ॥੧੦॥
੪੪. ਸੋਫੀ ਥੇ ਪਰ ਹੁਣ ਅਮਲ ਨੇ ਸਭ ਦੀ ਮੱਤ ਮਾਰ ਦਿੱਤੀ।
੪੫. ਪਹਿਲਾਂ ਉਹਨਾਂ ਦਾ ਧਨ ਚੁਰਾ ਲਿਆ ਫੇਰ ਕੱਪੜੇ ਵੀ ਲਾਹ ਲਏ, ਦੋਇ ਜਣੇ ਕਿਸੇ -
੪੬. ਹੋਰ ਦੇਸ ਦੇ ਰਾਹ ਪੈ ਗਏ ।
੪੭. ਇਸ ਤਰ੍ਹਾਂ ਆਪਣੇ ਪ੍ਰੇਮੀ ਨੂੰ ਸਬਕ ਦੇ ਕੇ ॥੧੧॥
੪੮. ਜਦੋਂ ਸਵੇਰ ਹੋਈ ਨਸ਼ਾ ਉਤਰ ਗਿਆ-ਤੇ ਉਠੇ ।
੪੯. ਕੋਈ ਪਗੜੀ ਟੋਲਦਾ ਹੈ ਕੋਈ ਬਸਤ੍ਰ - ਜਦ ਨਾ -
੫੦. ਮਿਲੇ ਤਾਂ ਸੂਵਰ ਪੀਰ ਦੀ ਕਰੋਪੀ ਮੰਨ ਲਈ ।
੫੧. ਸਾਰਿਆਂ ਨੇ ਹੀ ਅਤੇ ਸਾਰਿਆਂ ਨੂੰ ।

---

(ਪੰਨਾ ੧੬੭ ਦੀ ਬਾਕੀ) ਜਿਤ ਦਾ ਭਾਵ ਦ੍ਰਿੜ ਕਰਾਉਣਾ ਹੈ ਜੋ ਆਖਰੀ ੪੦੫ ਵੇਂ ਚਰਿਤ੍ਰ ਵਿਚ ਵੀ ਦੇਖੋਗੇ ਸ੍ਰੀ ਦਸਮ ਗ੍ਰੰਥ ਵਿਚ ਸ਼ਾਮਿਲ ਇਨ੍ਹਾਂ ਕਾਵਿ ਰਚਨਾਵਾਂ ਦੇ ਮਹਾਨ ਕਵੀ ਨੇ ਬੀਰ ਰਸ ਉਪਜਾਉਣ ਵਿਚ ਅਬਭ੍ਰੰਸ ਦੇ ਜਗਤ ਪ੍ਰਸਿੱਧ ਕਵੀ ਚਾਂਦ-ਬਰਦੌਂਾਈ ਅਤੇ ਹਿੰਦੀ ਦੇ ਪ੍ਰਸਿੱਧ ਕਵੀ (ਭੂਸ਼ਨ) ਨੂੰ ਵੀ ਮਾਤ ਪਾ ਦਿੱਤੀ ਹੈ । ਉਂਜ ਵੀ ਚਾਂਦ ਬਰਦਾਈ ਦੀਆਂ ਰਾਸੋ ਦਾ ਨਾਇਕ ਦੁਨੀਆਵੀ ਰਾਜਾ (ਪ੍ਰਿਥਵੀ ਰਾਜ) ਹੈ ਜੋ ਕਦੇ "ਸੰਜੋਗਤਾ" ਕਦੇ ਕਿਸੀ ਸੁੰਦਰੀ ਨੂੰ ਆਪਣੇ ਮਹਿਲਾਂ ਲਈ ਪ੍ਰਾਂਪਤ ਕਰਨ ਵਾਸਤੇ ਜੰਗ ਜੁੱਧ ਕਰਦਾ ਹੈ । ਭੂਸ਼ਨ ਦਾ ਨਾਇਕ ਬੇਸ਼ਕ ਪ੍ਰਸਿੱਧ ਦੇਸ਼ ਭਗਤ, ਛਤ੍ਰਪਤੀ ਸ਼ਿਵਾਜੀ ਹੈ, ਪਰ ਉਹ ਵੀ ਸਮੁੱਚੇ ਦੇਸ਼ ਅਤੇ ਸਮੁੱਚੀ ਮਨੁੱਖਤਾ ਦੀ ਥਾਂ ਆਪਣੇ ਰਾਜ ਭਾਗ ਨਾਲ ਸੀਮਤ ਮਨੋਰਥ ਲਈ ਯੁੱਧ ਕਰਦਾ ਵਿਖਾਈ ਦਿੰਦਾ ਹੈ । ਦਸਮ ਗ੍ਰੰਥ ਨਾਲ ਸਬੰਧਤ ਉਪਰੋਕਤ ਕਥਾਵਾਂ ਅਤੇ ਉਨ੍ਹਾਂ ਦੇ ਨਾਲ ਹੀ ਚੌਬੀਸ ਅਵਤਾਰਾਂ ਦੇ ਲਗ-ਭਗ ਸਾਰੇ ਨਾਇਕ ਦੁਨਿਆਵੀ ਰਾਜਿਆਂ ਦੀ ਮੁਲਕ-ਗੀਰੀ ਦੀ ਹਵਸ ਨਾਲੋਂ ਬਹੁਤ ਉਚੇਰੇ ਆਦਰਸ਼ਾਂ ਲਈ ਮਨੁੱਖਤਾ ਨੂੰ ਪ੍ਰੇਰਤ ਕਰਦੇ ਹਨ । ਚੌਬੀਸ ਅਵਤਾਰ ਕਾਵਿ ਰਚਨਾ ਦੇ ਮਹਾਨ ਕਵੀ ਨੇ ਜਗਤ-ਪ੍ਰਸਿੱਧ ਦਸ ਅਵਤਾਰ (ਮੱਛ, ਕੱਛ, ਵਰਾਹ, ਨਰ ਸਿੰਘ, ਵਾਮਨ, ਪਰਸ ਰਾਮ, ਰਾਮ ਚੰਦਰ, ਕ੍ਰਿਸ਼ਨ ਬੱਧ ਅਤੇ ਕਲਕੀ) ਤੋਂ ਇਲਾਵਾ ਨਰ, ਨਾਰਾਇਣ, ਮਹਾਂ-ਮੋਹਨੀ, ਬ੍ਰਹਮਾ, ਰੁਦ੍ਰ, ਜਲੰਧਰ ਅਰ ਹੰਤ ਦੇਵ, ਮਨੁਰਾਜਾ, ਧਨੰਤਰ, ਵੈਦ ਸੂਰਜ, ਚੰਦ੍ਰ, ਬਾਲਮੀਕ, ਦਿੱਤਾ ਤ੍ਰੇਪ, ਮਹਿੰਦੀ ਮੀਰ ਆਦਿਕ ਕਿਤਨੇ ਹੋਰ ਪ੍ਰਮਾਣਿਤ ਅਤੇ ਕੁਝ ਅਪ੍ਰਮਾਣਿਤ ਅਵਤਾਰਾਂ ਦੀ ਵੀ ਕਲਪਨਾ ਕੀਤੀ ਹੈ । ਦੂਜੇ ਸ਼ਬਦਾਂ ਵਿਚ ਪੌਰਾਣਿਕ, ਪਰੰਪਰਾ ਬਾਰੇ ਦਸਮ ਗ੍ਰੰਥ ਦੇ ਰਚਨਹਾਰ ਦੀ ਦ੍ਰਿਸ਼ਟੀ ਕਿਸੇ ਹੱਦ ਤੀਕ ਵਧੇਰੇ ਵਿਸ਼ਾਲ ਅਤੇ ਸੁਤੰਤਰ ਵੀ ਹੈ । ਮਹਿਦੀ ਮੀਰ ਜਿਸਦਾ ਸੰਬੰਧ ਹਿੰਦੂ ਧਰਮ ਦੀ ਥਾਂ ਇਸਲਾਮ ਧਰਮ ਨਾਲ ਹੈ (ਵੇਖੋ: ਐਨਸਾਈਕਲੋਪੀਡੀਆ ਔਫ ਰਿਲੀਜਨ ਐਂਡ ਐਥਿਕਸ ੧੯੫੩ ਐਡੀਸ਼ਨ ਪੰ: ੩੩੬-੩੩੮) ਇਸ ਦ੍ਰਿਸ਼ਟੀ ਤੋਂ ਵਿਸ਼ੇਸ਼ ਵਿਚਾਰ ਦਾ ਪਾਤਰ ਹੈ । ਨਿਰ ਕਲੰਕੀ ਅਵਤਾਰ (ਜਿਸਦਾ ਪ੍ਰਸੰਗ ਕਿਸੇ ਹੱਦ ਤਕ ਕਲੰਕੀ ਪੁਰਾਣ ਨਾਲ ਮਿਲਦਾ ਹੈ) ਬਾਰੇ ਵੀ ਦਸਮ ਗ੍ਰੰਥ ਦੇ ਕਵੀ ਨੇ ਕਥਾ-ਵਸਤੂ ਦੇ ਪੱਖ ਤੋਂ ਕਾਫੀ ਖੁਲ ਲਈ ਹੈ । ਕਲਕੀ ਪੁਰਾਣ ਅਨੁਸਾਰ ਨਿਹਕਲੰਕੀ ਅਵਤਾਰ ਅਤੇ ਮਹਿੰਦੀ ਅਵਤਾਰ ਦਾ ਆਪੋ ਵਿਚ ਨਾ ਕੋਈ ਸੰਬੰਧ ਹੈ ਅਤੇ ਨਾ ਕੋਈ ਉਨ੍ਹਾਂ ਦਾ ਕੋਈ ਯੁਧ ਹੈ ਕਿਤੇ ਹੋਣਾ ਮੰਨਿਆ ਗਿਆ, ਪਰ ਦਸਮ ਗ੍ਰੰਥ ਦੇ ਕਵੀ ਨੇ ਨਿਹਕਲੰਕੀ ਅਵਤਾਰ ਨੂੰ ਅਵਤਾਰ ਹੋਣ ਦਾ ਅਭਿਮਾਨ ਦਰਸਾ ਕੇ ਉਸ ਦਾ ਬੱਧ (ਕਤਲ) ਇਸਲਾਮੀ ਨਾਲ ਸੰਬੰਧਤ) ਮੀਰ ਮਹਿੰਦੀ ਦੁਆਰਾ ਕਰਵਾਇਆ ਹੈ । ਕਿਉਂਕਿ ਨਿਹਕਲੰਕੀ, ਅਵਤਾਰ ਸਰੀ ਦੁਨੀਆਂ ਨੂੰ ਵੀ ਆਪਣੇ ਅਧੀਨ ਕਰਨ ਲਈ ਉਨ੍ਹਾਂ ਉਤੇ ਹਮਲਾ ਕਰਦਾ ਹੈ । ਇਸ ਲਈ ਨਿਹਕਲੰਕੀ ਅਵਤਾਰ ਦਾ ਅਭਿਮਾਨ ਤੋੜਨ ਲਈ ਪ੍ਰਭੂ ਮੀਰ ਮਹਿੰਦੀ ਦਾ ਅਵਤਾਰਨ ਕਰਵਾਉਂਦਾ ਹੈ । ਹੋ ਸਕਦਾ ਹੈ ਕਿ ਉਨ੍ਹਾਂ ਦੋਹਾਂ ਮਿਥਿਹਾਸਕ ਹਸਤੀਆਂ ਬਾਰੇ ਪ੍ਰਚਲਤ ਕਥਾਵਾਂ ਵਿਚ ਆਪਣੇ ਮਨੋਰਥ ਦੀ ਪੂਰਤੀ ਲਈ ਤਬਦੀਲੀ ਕਰਕੇ, ਦਸਮ ਗ੍ਰੰਥ ਦੇ ਕਵੀ ਨੇ ਇਹ ਉਪਦੇਸ਼ ਦਿੱਤਾ ਹੋਵੇ ਕਿ ਭਗਵਾਨ ਨੂੰ ਨਾ ਸਮੁੱਚੀ ਦੁਨੀਆਂ ਵਿਚ ਹਿੰਦੂ-ਸ਼ਾਹੀ ਪ੍ਰਵਾਨ ਹੈ ਅਤੇ ਨਾ ਮੁਸਲਮਾਨਾਂ ਦਾ ਦਾਰ-ਉਲ-ਸਲਾਮ । ਗੁਰੂ ਜੀ ਦੇ ਸਮਕਾਲੀ ਭਾਰਤ ਵਿਚ ਔਰੰਗਜ਼ੇਬ ਦੂਜੇ ਧਰਮਾਂ ਦੇ ਅਨੁਯਾਈਆਂ ਨੂੰ ਤਲਵਾਰ ਦੇ ਜ਼ੋਰ ਨਾਲ ਮੁਸਲਮਾਨ ਬਨਾ ਰਿਹਾ ਸੀ । ਸੋ ਦਸਮ ਗ੍ਰੰਥ ਦੇ ਰਚਨਹਾਰ ਦਾ ਮਨੋਰਥ ਸਾਰੇ ਧਰਮਾਂ ਦੇ ਅਨਿਯਾਈਆਂ ਨੂੰ ਬਿਨਾਂ ਮਨੋਰਥ ਸਾਰੇ ਧਰਮਾਂ ਦੇ ਅਨੁਯਾਈਆਂ ਨੂੰ ਬਿਨਾਂ ਦੂਜੇ ਧਰਮ ਦਖਲ ਦੇਣ ਦੇ ਆਪੋ ਆਪਣੇ ਧਰਮ ਅਤੇ ਕੌਮ ਦੀ ਰੱਖਿਆ ਕਰਨ ਦਾ ਉਪਦੇਸ਼ ਦੇਣਾ ਹੈ । ਚੌਬੀਸ ਅਵਤਾਰ ਕਾਵਿ ਰਚਨਾ ਵਿਚ ਕ੍ਰਿਸ਼ਨਾਵਤਾਰ ਅਤੇ ਰਾਮਾਵਤਾਰ ਦੋ ਰਚਨਾਵਾਂ ਰਸ, ਵਧਾਨ ਅਤੇ ਅਲੰਕਾਰ ਤੇ ਬਿੰਬ - ਬਧਾਨ ਵਿਚ ਸਰਬੋਤਮ ਰਚਨਾਵਾਂ ਹਨ । ਇਹ ਦੋਵੇਂ ਰਚਨਾਵਾਂ ਦੇ ਸਾਹਿਤ ਵਿਚ ਦਸਮ ਗ੍ਰੰਥ ਦਾ ਮਾਨ ਵਧਾਉਣ ਵਾਲੀਆਂ ਹਨ । ਜਿਹੜੇ ਪੌਰਾਣਿਕ ਸਾਹਿਤ ਉਤੇ ਚੌਬੀਸ ਅਵਤਾਰ ਕਾਵਿ ਰਚਨਾ ਦਾ ਕਥਾ ਵਸਤੂ ਆਧਾਰਿਤ ਹੈ, ਉਨ੍ਹਾਂ ਵਿਚੋਂ ਭਗਵਤ - ਪੁਰਾਣ ਪ੍ਰਧਾਨ ਹੈ । ਵੈਸੇ ਵਿਸ਼ਨੂੰ ਪੁਰਾਣ, ਮਾਰਕੰਡੇ ਪੁਰਾਣ ਸ਼ਿਵ ਪੁਰਾਣ, ਬ੍ਰਹਮ ਪੁਰਾਣ, ਆਦਿਕ ਪੁਰਾਣਾ ਤੋਂ ਵੀ ਕਈ ਅਵਤਾਰਾਂ

ਕੌ ਅਸ ਚਰਿਤ ਦਿਖਾਰਾ ॥੧੨॥ [੧]ਸਭ ਜੜ੍ਹ ਰਹੇ ਤਹਾ ਮੁਖ ਬਾਈ ॥ [੨]ਲੱਜਾ ਮਾਨ ਮੂੰਡ ਨਿਹੁਰਾਈ ॥ [੩]ਭੇਦ ਅਭੇਦ ਨ ਕਿਨੂੰ ਪਛਾਨਾ ॥ [੪]ਸਰਵਰ ਕਿਯਾ ਸੁ ਸਿਰ ਪਰ ਮਾਨਾ[i] ॥੧੩॥ ਦੋਹਰਾ ॥ [੫]ਭੇਦ ਅਭੇਦ ਤ੍ਰਿਯਾਨ ਕੋ ਸਕਤ ਨ ਕੋਊ ਪਾਇ ॥ [੬]ਸਭਨ ਲਖੋ ਕੈਸੇ ਛਲਾ ਅਸ ਕਰਿ ਗਈ ਉਪਾਇ ॥੧੪॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਆ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨਿ ਸੌ ਛਯਾਲੀਸ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੪੬॥੬੪੨੭॥ ਅਫਜੂੰ ॥

ਚੌਪਈ ॥ [੭]ਸੁਨੁ ਰਾਜਾ ਇਕ ਕਹੌਂ ਕਬਿੱਤ ॥ [੮]ਜਿਹ ਬਿਧਿ ਅਬਲਾ ਕਿਯਾ ਚਰਿੱਤ ॥ [੯]ਸਭਹਿੱਨ ਕੌ ਦਿਨ ਹੀ ਮਹਿ ਛਲਾ ॥ [੧੦]ਨਿਰਖਹੁ ਯਾ ਸੁੰਦਰਿ ਕੀ ਕਲਾ ॥੧॥ [੧੧]ਇਸਕਾਵਤੀ ਨਗਰ ਇਕ ਸੋਹੈ ॥ [੧੨]ਇਸਕ ਸੈਨ ਰਾਜਾ ਤਹੱ ਕੋ ਹੈ ॥ [੧੩]ਸ੍ਰੀ ਗਜਗਾਹ ਮਤੀ ਤਿਹ ਨਾਰੀ ॥ [੧੪]ਜਾ ਸਮ ਕਹੂੰ ਨ ਰਾਜ ਕੁਮਾਰੀ ॥੨॥ [੧੫]ਇਕ ਰਨ ਦੂਲਹ ਸੈਨ ਨ੍ਰਿਪਤਿ ਤਿਹ ॥ [੧੬]ਜਾ ਸਮ ਉਪਜਾ ਦੁਤਿਯ ਨ ਮਹਿ ਮਹਿ ॥ [੧੭]ਮਹਾ ਸੂਰ ਅਰੁ ਸੁੰਦਰ ਘਨੋ ॥ [੧੮]ਜਨੁ ਅਵਤਾਰ ਮਦਨ ਕੋ ਬਨੋ ॥੩॥ [੧੯]ਸੋ ਨ੍ਰਿਪ ਇਕ ਦਿਨ ਚੜ੍ਹਾ ਸਿਕਾਰਾ ॥ [੨੦]ਮਾਰਤ ਰੀਛ ਰੋਝ ਝੰਖਾਰਾ ॥ [੨੧]ਇਸਕਾਵਤੀ ਨਗਰ ਤਰ ਨਿਕਸਾ ॥ [੨੨]ਪ੍ਰਭਾ ਬਿਲੋਕਿ ਨਗਰ ਕੀ ਬਿਗਸਾ ॥੪॥ [੨੩]ਅਸ ਸੁੰਦਰਿ ਜਿਹੱ ਨ੍ਰਿਪ ਕੀ ਨਗਰੀ ॥ [੨੪]ਕਸ ਹ੍ਵੈ ਹੈ ਤਿਹੱ ਨਾਰਿ ਉਜਗਰੀ ॥ [੨੫]ਜਿਹੱ ਤਿਹੱ ਬਿਧਿ ਤਿਹੱ ਰੂਪਿ ਨਿਹਰਿਯੈ ॥ [੨੬]ਨਾਤਰ ਅਤਿਥ ਇਹੀ ਹ੍ਵੈ ਮਰਿਯੈ ॥੫॥ [੨੭]ਬਸਤ੍ਰ ਉਤਾਰਿ ਮੇਖਲਾ ਡਾਰੀ ॥ [੨੮]ਭੂਖਨ ਛੋਰਿ ਬਿਭੂਤਿ ਸਵਾਰੀ ॥ [੨੯]ਸਭ ਤਨ ਭੇਖ ਅਤਿਥ ਕਾ ਧਾਰਾ ॥ [੩੦]ਆਸਨ ਆਨ ਦ੍ਵਾਰ ਤਿਹੱ ਮਾਰਾ ॥੬॥ [੩੧]ਕਿਤਕ ਬਰਿਸ ਤਹਾਂ ਬੀਤਾਏ ॥ [੩੨]ਰਾਜ ਤਰੁਨਿ ਕੇ ਦਰਸ ਨ ਪਾਏ ॥ [੩੩]ਕਿਤਕ ਦਿਨਨ ਪ੍ਰਤਿਬਿੰਬੁ ਨਿਹਾਰਾ ॥ [੩੪]ਚਤੁਰ ਭੇਸ ਸਭ ਗਯੋ ਬਿਚਾਰਾ ॥੭॥ [੩੫]ਤਰੁਨੀ ਖਰੀ ਸਦਨ ਆਨੰਦ ਭਰਿ ॥ [੩੬]ਜਲ ਪ੍ਰਤਿਬਿੰਬ ਪਰਾ ਤਿਹੱ ਸੁੰਦਰਿ ॥ [੩੭]ਤਹੀ ਸੁਘਰ ਤਿਹ ਠਾਢ ਨਿਹਾਰਾ ॥ [੩੮]ਜਾਨਿ ਗਯੋ ਸਭ ਭੇਦ ਸੁਧਾਰਾ ॥੮॥ [੩੯]ਤ੍ਰਿਯਹੁ ਤਾਂਹਿ ਪ੍ਰਤਿਬਿੰਬੁ ਲਖਾ ਜਬ ॥ [੪੦]ਇਹ ਬਿਧਿ ਕਹਾ ਚਿੱਤ ਭੀਤਰ ਤਬ ॥ [੪੧]ਇਹੁ ਜਨਿਯਤ ਕੋਈ ਰਾਜ ਕੁਮਾਰਾ ॥ [੪੨]ਪਾਰਬਤੀਸ ਅਰਿ ਕੋ ਅਵਤਾਰਾ ॥੯॥ [੪੩]ਰਾਨੀ ਬੋਲਿ ਸੁਰੰਗਿਯਾ ਲੀਨਾ ॥ [੪੪]ਅਤਿ ਹੀ ਦਰਬ ਗੁਪਤ ਤਿਹੱ ਦੀਨਾ ॥ [੪੫]ਨਿਜੁ ਗ੍ਰਿਹ ਭੀਤਰਿ ਸੁਰੰਗਿ ਦਿਵਾਈ ॥ [੪੬]ਕਾਢੀ ਤਹੀਂ; ਨ ਕਿਨਹੂੰ ਪਾਈ ॥੧੦॥ ਦੋਹਰਾ ॥ [੪੭]ਸਖੀ ਤਿਸੀ ਮਾਰਗ ਪਠੀ; ਤਹੀਂ ਪਹੂੰਚੀ ਜਾਇ ॥ [੪੮]ਗਹਿ ਜਾਂਘਨ ਤੇ ਲੈ ਗਈ; ਚਲਾ ਨ

i. ਇਸ ਤਰ੍ਹਾਂ ਅੰਧ ਵਿਸ਼ਵਾਸੀ ਤੇ ਭੰਗ ਅਤੇ ਸਰਾਬ ਆਦਿ ਅਮਲਾਂ ਦੇ ਨਾਲ ਲੋਕਾਂ ਨੂੰ ਮੂਰਖ ਬਣਾ ਕੇ ਲੁਟਿਆ ਜਾਂਦਾ ਹੈ ਇਸ ਤਰ੍ਹਾਂ ਉਹ ਲੋਕ ਦਰਗਾਹ ਵਿਚੋਂ ਵੀ ਲੁਟੇ ਜਾਂਦੇ ਨੇ । ਤੇ ਅੰਤ ਇਹ ਹੁੰਦਾ ਹੈ = *ਕਾਚੀ ਦੇਹ ਮੋਹ ਫੁਨਿ ਬਾਂਧੀ ਸਠ ਕਠੋਰ ਕੁਚੀਲ ਕੁ ਗਿਆਨੀ ॥ ਧਾਵਤ ਭ੍ਰਮਤ ਰਹਨੁ ਨਹੀ ਪਾਵਤ ਪਾਰਬ੍ਰਹਮ ਕੀ ਗਤਿ ਨਹੀ ਜਾਨੀ ॥ ਜੋਬਨ ਰੂਪ ਮਾਇਆ ਮਦ ਮਾਤਾ ਬਿਚਰਤ ਬਿਕਲ ਬਡੌ ਅਭਿਮਾਨੀ ॥ ਪਰ ਧਨ ਪਰ ਅਪਵਾਦ ਨਰਿ ਨਿੰਦਾ ਯਹ ਮੀਠੀ ਜੀਅ ਮਾਹਿ ਹਿਤਾਨੀ ॥ ਬਲਬੰਚ ਛਪਿ ਕਰਤ ਉਪਾਵਾ ਪੇਖਤ ਸੁਨਤ ਪ੍ਰਭ ਅੰਤਰਜਾਮੀ ॥ਅੰਗ ੧੩੮੭॥ਮ:੫॥*

☚ - ਪੁਰਾਣ ਪ੍ਰਧਾਨ ਹੈ । ਵੈਸੇ ਵਿਸ਼ਨੂੰ ਪੁਰਾਣ, ਮਾਰਕੰਡੇ ਪੁਰਾਣ ਸ਼ਿਵ ਪੁਰਾਣ, ਬ੍ਰਹਮ ਪੁਰਾਣ, ਆਦਿਕ ਪੁਰਾਣਾ ਤੋਂ ਵੀ ਕਈ ਅਵਤਾਰਾਂ ਦੇ ਪ੍ਰਸੰਗਾਂ ਲਈ ਕਥਾ-ਵਸਤੂ ਲਿਆ ਗਿਆ ਹੈ । ਉਂਜ ਸ਼ਸਤ੍ਰ ਨਾਮ-ਮਾਲਾ ਪੁਰਾਣ ਹਿੰਦੂ ਧਰਮ ਦੇ ਅਠਾਰਾਂ ਪੁਰਾਣਾਂ ਤੋਂ ਨਿਆਰਾ ਕਵੀ ਦੀ ਕਲਪਣਾ ਵਿਚੋਂ ਉਪਜਿਆ ਨਵਾਂ ਤੇ ਅਨੋਖਾ ਪੁਰਾਣ ਹੈ ।

ਦਸਮ ਗ੍ਰੰਥ ਵਿਚ ਤ੍ਰਿਯਾ - ਚਰਿਤ੍ਰਾਂ ਦੀ ਗਿਣਤੀ ੪੦੫ ਹੈ ਅਤੇ ਇਹ ੧੪੨੮ ਪੰਨਿਆਂ ਵਾਲੀ ਦਸਮ ਗ੍ਰੰਥ ਦੀ ਜਿਲਦ ਦੇ ੫੭੯ ਪੰਨਿਆਂ (੮੦੯ ਤੋਂ ੧੩੮੮) ਨੂੰ ਮੱਲੀ ਬੈਠੇ ਹਨ । ਇਸ ਕਾਵਿ ਰਚਨਾ ਦੇ ਕਾਵ ਬੰਦਾਂ ਦੀ ਗਿਣਤੀ ੭੭੫੫ ਹੈ । ਦੂਜੇ ਸ਼ਬਦਾਂ ਵਿਚ ਚੌਬੀਸਵਤਾਰ ਤੋਂ ਵੀ ਜ਼ਿਆਦਾ ਵੱਡਾ ਆਕਾਰ ਹੈ ਇਸ ਕਾਵਿ ਰਚਨਾ ਦਾ ਦਸਮ ਗ੍ਰੰਥ ਵਿਚ ਆਕਾਰ ਦੇ ਪੱਖ ਤੋਂ ਸਭ ਤੋਂ ਲਮੇਰੀ ਰਚਨਾ ਹੈ । ਇਸ ਦਾ ਰਚਨ ਮਨੋਰਥ ਪ੍ਰਮਾਤਮਾ ਅਤੇ ਜੀਵ ਆਤਮਾ ਵਿਚਕਾਰ ਦਵੰਦ ਪੈਦਾ ਕਰਨ ਵਾਲੀ ਮਨਮੋਹਨੀ ਮਾਇਆ ਦੇ ਰੰਗ ਬਰੰਗੇ ਚਰਿਤ੍ਰ ਵਖਾਉਣਾ ਹੈ, ☛

ਨੂੰ ਹੀ ਐਸਾ ਚਰਿਤ੍ਰ ਵਿਖਾਇਆ ਕਿ ॥੧੨॥

੧. ਸਾਰੇ ਹੀ ਮੂਰਖ ਹੋ ਕੇ ਮੂੰਹ ਲਟਕਾ ਕੇ ਬੈਠ ਗਏ ।
੨. ਸ਼ਰਮ ਦੇ ਮਾਰੇ ਸਿਰ ਨੀਵਾਂ ਕਰੀ ਬੈਠੇ ਸਨ ।
੩. ਅਸਲ ਗੱਲ ਨੂੰ ਕਿਸੇ ਨੇ ਪਛਾਣਿਆ ਨਹੀਂ ।
੪. ਸਰਵਰ ਪੀਰ ਦਾ ਭਾਣਾ ਸਿਰ ਪਰ ਮੰਨ ਲਿਆ ॥੧੩॥
੫. ਦੋਹਰਾ ॥ ਇਹਨਾਂ ਇਸਤ੍ਰੀ ਦੇ ਦਿਲ ਦਾ ਭੇਤ ਅਭੇਤ ਕੋਈ ਨਹੀਂ ਪਾ ਸਕਿਆ ।
੬. ਦੇਖੋ ਸਾਰਿਆ ਨੂੰ ਕਿਵੇਂ ਠੱਗ ਲਿਆ ਕਿਸ ਤਰਾਂ ਦਾ ਢੰਗ ਵਰਤ ਗਈ ॥੧੪॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਛਿਆਲਵੀਂ ਕਥਾ ਸਮਾਪਤ ॥੩੪੬॥੬੪੨੯॥ਚਲਦਾ॥

---

੭. ਚੌਪਈ ॥ ਐ ਰਾਜਾ ! ਸੁਣ ਮੈ ਤੈਨੂੰ ਇਕ ਕਬਿਤ ਕਹਿੰਦਾ ਹਾਂ ।
੮. ਜਿਸ ਤ੍ਰਾਂ ਇਕ ਇਸਤ੍ਰੀ ਨੇ ਚਰਿਤ੍ਰ ਕੀਤਾ ਜੋ ।
੯. ਸਾਰਿਆਂ ਨੂੰ ਦਿਨ ਦਿਹਾੜੇ ਛਲ ਗਈ ।
੧੦. ਦੇਖੋ ਇਹ ਮੁੰਦ੍ਰੀ ਦੀ ਕਰਾਮਾਤ ॥੧॥
੧੧. ਇਕ ਇਸ਼ਕਾਵਤੀ ਨਗਰ ਸੋਭਦਾ ਹੈ ।
੧੨. ਇਸਕ ਸੈਨ ਉਥੋਂ ਦਾ ਰਾਜਾ ਹੈ ।
੧੩. ਸ੍ਰੀ ਗਜ ਗਾਹ ਮਤੀ ਉਸਦੀ ਇਸਤ੍ਰੀ ਸੀ ।
੧੪. ਜਿਸਦੇ ਜਿਹੀ ਕਿਤੇ ਵੀ ਨਹੀ ਰਾਜਕੁਮਾਰੀ ॥੨॥
੧੫. ਇਕ ਰਣ ਦੂਲਹ ਸੈਨ ਰਾਜਾ ਹੈ ਉਥੇ ।
੧੬. ਜਿਹੋ ਜਿਹਾ ਧਰਤੀ ਤੇ ਕੋਈ ਨਹੀਂ ਜੰਮਿਆ ।
੧੭. ਮਹਾਂ ਸੂਰਮਾ ਤੇ ਬਹੁਤ ਹੀ ਸੁੰਦਰ -
੧੮. ਜਾਣੋ ਕਾਮ ਦੇਵ ਦਾ ਅਵਤਾਰ ਬਣਿਆ ਹੈ ॥੩॥
੧੯. ਉਹ ਰਾਜਾ ਇਕ ਦਿਨ ਸ਼ਿਕਾਰ ਲਈ ਚੱਲਿਆ ।
੨੦. ਜੋ ਰਿੱਛਾਂ ਅਤੇ ਹਿਰਨਾਂ ਨੂੰ ਰੋਜ ਮਾਰਦਾ ਸੀ ।
੨੧. ਉਹ ਇਸ਼ਕਵਤੀ ਨਗਰੀ ਵੱਲ ਜਾ ਕੇ -
੨੨. ਨਗਰ ਦੀ ਸੁੰਦਰਤਾ ਵੇਖ ਕੇ ਖੁਸ਼ ਹੋਇਆ ॥੪॥
੨੩. ਜਿਸ ਨੇ ਸੋਚਿਆ ਰਾਜ ਦੀ ਨਗਰੀ ਇਹੋ ਜਿਹੀ ਸੋਹਣੀ ਹੈ ।
੨੪. ਤਾਂ ਉਸ ਸ਼ਹਿਰ ਦੇ ਰਾਜੇ ਦੀ ਇਸਤ੍ਰੀ ਕਿਹੋ ਜਿਹੀ ਸੋਹਣੀ ਹੋਵੇਗੀ ?
੨੫. ਜਿਵੇਂ ਵੀ ਹੋ ਸਕੇ ਉਸਦੀ ਇਸਤ੍ਰੀ ਦਾ ਰੂਪ ਵੇਖੀਏ।
੨੬. ਬੱਸ, ਨਹੀ ਤਾਂ ਸਾਧ ਫਕਰਿ ਹੋ ਕੇ ਐਥੇ ਹੀ ਮਰ ਜਾਈਏ ॥੫॥
੨੭. ਬਸਤ੍ਰ ਰਾਜਸੀ ਲਾਹ ਦਿੱਤੇ ਕਫਨੀ ਪਹਿਨ ਲਈ; ਫਕੀਰੀ ਲਿਬਾਸ ਕੀਤਾ ।
੨੮. ਗਹਿਣੇ ਲਾਹ ਕੇ ਤਨ ਤੇ ਸੁਆਹ ਮਲ ਲਈ ।
੨੯. ਆਪਣੇ ਸਰੀਰ ਦੀ ਬਣਾਵਟ ਤੇ ਭੇਖ ਫੱਕਰਾਂ ਵਾਲਾ ਕਰ ਲਿਆ ਤੇ ਰਾਜੇ ਦੇ -
੩੦. ਦਰ ਦੇ ਅੱਗੇ ਆਸਣ ਲਾ ਲਿਆ ॥੬॥
੩੧. ਕਈ ਬਰਸ ਉਥੇ ਬਿਤਾ ਦਿੱਤੇ ।
੩੨. ਪਰ ਰਾਜੇ ਦੀ ਰਾਣੀ ਦੇ ਦਰਸ਼ਨ ਨਾ ਹੋਇ ।
੩੩. ਕਿਤਨੇ ਦਿਨਾਂ ਪਿਛੋਂ ਉਸਦਾ ਪਰਛਾਵਾਂ ਵੇਖਿਆ ।
੩੪. ਉਹ ਸਿਆਣਾ ਸਾਰੀ ਗਲ ਸਮਝ ਗਿਆ ॥੭॥
੩੫. ਉਹ ਇਸਤ੍ਰੀ ਆਪਣੇ ਘਰ ਦੇ ਰਿਹਾਇਸ਼ੀ ਸੁਖ ਭਵਨ ਪਰ ਖੜੀ ਸੀ ।
੩੬. ਪਾਣੀ ਦੇ ਉਤੇ ਉਸ ਦਾ ਬੜਾ ਸੁੰਦਰ ਪ੍ਰਛਾਂਵਾ ਪੈ ਗਿਆ।
੩੭. ਉਥੋਂ ਹੀ ਉਸ ਰਾਜੇ ਦਾ ਜਲ ਵਿਚ ਪ੍ਰਛਾਵਾਂ ਵੇਖਿਆ ਤੇ ਉਥੇ -
੩੮. ਹੀ ਸਾਰੀ ਗੱਲ ਸਮਝ ਲਈ ॥੮॥
੩੯. ਜਲ ਵਿਚ ਜਿਸ ਵੇਲੇ ਉਸ ਇਸਤ੍ਰੀ ਨੇ ਵੀ ਪ੍ਰਛਾਵਾਂ ਵੇਖ ਲਿਆ ।
੪੦. ਤਾਂ ਉਸਨੇ ਚਿਤ ਵਿਚ ਇਸ ਤਰ੍ਹਾਂ ਕਿਹਾ ਕਿ ਇਹ
੪੧. ਤਾਂ ਕੋਈ ਰਾਜ ਕੁਮਾਰ ਦਿੱਸਦਾ ਹੈ ।
੪੨. ਪਾਰਬਤੀ ਦੇ ਪਤਿ ਸ਼ਿਵ ਜੀ ਦਾ ਅਵਤਾਰ ਹੈ ॥੯॥
੪੩. ਰਾਣੀ ਨੇ ਸੁਰੰਗ ਬਨਾਉਣ ਵਾਲਾ ਬੁਲਾ ਲਿਆ ।
੪੪. ਗੁਪਤ ਤੌਰ ਪਰ ਉਸਨੂੰ ਬਹੁਤ ਧਨ ਦੇ ਦਿੱਤਾ ।
੪੫. ਆਪਣੇ ਘਰ ਦੇ ਅੰਦਰੋ ਸੁਰੰਗ ਕੱਢ ਲਈ ।
੪੬. ਜੋ ਜੋਗੀ ਦੇ ਧੂਣੇ ਕੋਲ ਜਾ ਕਢੀ ਕਿਸੇ ਨਾਂ ਵੇਖੀ ॥੧੦॥
੪੭. ਦੋਹਰਾ ॥ ਇਕ ਗੋਲੀ ਸੁਰੰਗ ਦੇ ਵਿਚ ਦੀ ਭੇਜ ਦਿੱਤੀ ਜੋ ਉਸ ਰਾਜੇ ਦੇ ਕੋਲ ਜਾ ਪਹੁੰਚੀ ।
੪੮. ਉਸ ਨੂੰ ਲੱਤਾਂ ਤੋਂ ਫੜ ਕੇ ਸੁਰੰਗ ਦੇ ਵਿਚ ਦੀ ਰਾਣੀ ਦੇ ਕੋਲ ਲੈ ਗਈ ਰਾਜੇ ਜੋਗੀ ਦਾ ਕੋਈ ਵੱਸ ਨਾ ਚੱਲਿਆ ॥੧੧॥

---

☛ ਤਾਂ ਜੋ ਮਨੁੱਖ ਨੂੰ ਕਾਮ. ਕ੍ਰੋਧ, ਅਹੰਕਾਰ ਆਦਿਕ ਵਿਕਾਰਾਂ ਵਾਲੀ ਅਤੇ ਅਤ੍ਰਿਪਤ ਤ੍ਰਿਸ਼ਨਾ ਦੀ ਪ੍ਰਤੀਕ ਮਾਇਆ ਦੇ ਹੱਥ ਕੰਡਿਆਂ ਦੀ ਸੋਝੀ ਹੋ ਜਾਵੇ ਅਤੇ ਉਹ ਮਾਇਆ ਦੇ ਭਰਮ ਵਿਚ ਨਾ ਫਸੇ । ਮਿਸਾਲ ਵਜੋਂ ਪਹਿਲੇ ਤ੍ਰੀਆ ਚਰਿਤ੍ਰ (ਚਿਤ੍ਰਵਤੀ ਨਗਰੀ ਵਾਲਾ) ਦੀ ਨਾਇਕਾ ਜੋ ਬਿਰਧ ਰਾਜਾ ਚਿਤ੍ਰ ਸਿੰਘ ਦੀ ਜੁਆਨ ਪਤਨੀ ਹੈ ਆਪਣੇ ਜੁਆਨ ਧਰਮ ਪੁੱਤਰ ਉਤੇ ਮੋਹਤ ਹੋਣ ਉਪਰੰਤ ਉਸ ਨੂੰ ਆਪਣੇ ਨਾਲ ਬਿਭਚਾਰ ਕਰਨ ਲਈ ਉਕਸਾਉਂਦੀ ਹੈ, ਪਰ ਪੂਰਨ ਭਗਤ ਵਾਂਗ ਲੂਣਾ ਰੂਪੀ ਮਤਰੇਈ ਮਾਂ ਦਾ ਆਖਾ ਨਹੀਂ ਮੰਨਦਾ । ਰਾਣੀ ਕ੍ਰੋਧਿਤ ਹੋ ਕੇ ਛਲ ਕਪਟ ਦੁਆਰਾ ਰਾਜਾ ਚਿਤ੍ਰ ਸਿੰਘ ਨੂੰ ਧਰਮੀ ਰਾਜ-ਕੁਮਾਰ ਦਾ ਕਤਲ ਕਰਾਉਣ ਲਈ ਭੜਕਾਉਨਦੀ ਹੈ । ਚਿਤ੍ਰ ਸਿੰਘ ਸਲਵਾਨ ਵਾਂਗ ਪੁੱਤ੍ਰ ਨੂੰ ਕਤਲ ਕਰਨ ਦਾ ਹੁਕਮ ਦਿੰਦਾ ਹੈ, ਪਰ ਰਾਜੇ ਦੇ ਸਿਆਣੇ ਮੰਤ੍ਰੀ ਰਾਜੇ ਨੂੰ ਵਾਰੋ ਵਾਰ ੪੦੪ ਤ੍ਰੀਆ ਚਰਿਤ੍ਰਾਂ ਦੇ ਪ੍ਰਸੰਗ ਸੁਣਾਕੇ, ਧਰਮੀ-ਰਾਜ ਕੁਮਾਰ ਨੂੰ ਬਚਾਉਣ ਦਾ ਜਤਨ ਕਰਦਾ ਹੈ । ਇਸ ਲਈ ਹਰ ਤ੍ਰੀਆ ਚਰਿਤ੍ਰ ਦੇ ਅੰਤ ਮੰਤ੍ਰੀ ਭੂਪ ਸੰਬਾਦੇ ਨਾਮੀ ਵਾਕਸ਼ ਹੈ, ਜਿਸ ਤੋਂ ਸੰਕੇਤ ਮਿਲਦਾ ਹੈ ਕਿ ਅਲਫ ਲੈਲਾ ਦੀ ਜਗਤ ਪ੍ਰਸਿੱਧ ਲੋਕ ਕਥਾ ਵਾਂਗ ਇਕ ਤੋਂ ਬਾਅਦ ਦੂਜੀ ਘਟਨਾ ਮੂਲ ਵਿਸ਼ੇ ਨਾਲ ਜੁੜਦੀ ਜਾਵੇ । ਇਨ੍ਹਾਂ ਤ੍ਰੀਆ ਚਰਿਤ੍ਰਾਂ ਦਾ ਨਰੀਖਣ ਕਰਨ ਤੇ ਇਹੋ ਸਿੱਧ ਹੁੰਦਾ ਹੈ ਕਿ ਇਹ ਸਾਹਿਤਕ ਵਿਅੰਗ ਹਨ ਅਤੇ ਬੇਸ਼ਕ ਤ੍ਰੈਗੁਣੀ ਮਾਇਆ ਦੇ ਤਿੰਨਾਂ ਰੰਗਾਂ ਵਿਚੋਂ, ਇਨ੍ਹਾਂ ਵਿਚ ਪਾਠਕਾਂ ਨੂੰ ਰਾਜਸ ਅਤੇ ਤਾਮਸ ਰੰਗ ਵਧੇਰੇ ਵਿਖਾਈ ਦੇਣਗੇ ਅਤੇ ਸਾਤਵਿਕ ਰੰਗ ਥੋੜੇ, ਪਰ ਇਹ ਕਾਵਿ ਰਚਨਾ ਕਵੀ ਨੇ ਬਿਨਾਂ ਮਨੋਰਥ ਨਹੀਂ ਕੀਤੀ । ਇਨ੍ਹਾਂ ਤ੍ਰੀਆ ਚਰਿਤ੍ਰਾਂ ਵਿਚੋਂ ਕਈ ਚਰਿਤ੍ਰਾਂ ਦੀਆਂ ਅਰਧੰਗੀਆਂ ਹਨ ਜੋ ਦੁਸ਼ਟਾਂ ਨਾਲ ਯੁੱਧ ਕਰਕੇ ਆਪਣਾ ਧਰਮ ਬਚਾਉਂਦੀਆਂ ਹਨ । ਮਿਸਾਲ ਵਜੋਂ ਅਰਜਨ ਦੇ ਮੂਰਛਿਤ ਹੋਣ ਉਪ੍ਰੰਤ ਉਸਦੀ ਪਤਨੀ ਦਰੋਪਤੀ ਆਪ ਯੁੱਧ ਕਰਦੀ ਹੈ । ਚਰਿਤ੍ਰ ਨੰ: ੧੩੭ ਅਤੇ ਮਹਾਂ ਕਾਲ ਦੀਰਘ ਦਾੜ ਪ੍ਰੰਗ (ਚਰਿਤ੍ਰ ਨੰ: ੧੦੨) ਦਾ ਸਰੋਤ ਰਾਮਾਇਣ ਹੈ ਅਤੇ ਊਸਾ ਅਨਿਰੁੱਧ (ਚਰਿਤ੍ਰ ਨੰ: ੪੦੫ ਦੂਲਹ ਦੇਵੀ, ੧੪੨) ਦਾ ਸਰੋਤ ਭਾਗਵਤ ਪੁਰਾਣ । ਪੰਜਾਬੀ ਸਾਹਿਬ ਨਾਲ ਸਬੰਧਤ ਕਈ ਪ੍ਰੀਤ ਕਥਾਵਾਂ ਸੱਸ਼ੀ-ਪੁੰਨੂ, ਹੀਰ ਰਾਂਝਾ, ਮਿਰਜਾ ਸਾਹਿਬਾਂ ਆਦਿਕ ਬਾਰੇ ਵੀ ਇਨ੍ਹਾਂ ਤ੍ਰੀਆ ਚਰਿਤ੍ਰਾਂ ਦਾ ਕਾਰਜ ਖੇਤਰ ਕਿਸੇ ਇਕ ਪ੍ਰਾਂਤ ਦਾ ਸੀਮਤ ਇਲਾਕਾ ਨਹੀਂ, ਸਗੋਂ ਸਮੁੱਚਾ ਭਾਰਤ ਨਹੀਂ ਸਗੋਂ ਮਾਤ ਲੋਕ, ਅਕਾਸ਼ ਲੋਕ ਤੇ ਪਤਾਲ ਲੋਕ ਤਕ ਪਹੁੰਚ ਕਰਦਾ ਹੈ। ਇਹ ਕੇਵਲ ਸਿੰਗਾਰ ਕਾਵਿ ਨਹੀਂ, ਇਸ ਰਚਨਾ ਵਿਚ ਬੀਰ-ਰਸ, ਰੌਦਰ ਰਸ, ਬੀਭਤਸ ਅਤੇ ਕਈ ਹੋਰ ਰਸਾਂ ਦੇ ਪ੍ਰਮਾਣ ਮਿਲਦੇ ਹਨ । ਵਿਸ਼ੇਸ਼ ਘਟਨਾ ਨਾਲ ਸਬੰਧਤ ਹੋਣ ਕਰਕੇ ਕਈ ਤ੍ਰੀਆ ਚਰਿਤ੍ਰ ਅਧੁਨਿਕ ਕਹਾਣੀਆਂ ਦੀ ਬਣਤਰ ਦੇ ਨੇੜੇ ਹਨ । ਆਦਿ ਮਧ ਅਤੇ ਅੰਤ ਦੇ ਨਾਲ ਇਨ੍ਹਾਂ ਵਿਚ ਆਮ ਕਰਕੇ ਸਿਖਰ ਵੀ ਬਹੁਤ ਪ੍ਰਭਾਵਸਾਲੀ ਹੈ, ਮਨੋ ਵਿਗਿਆਨਕ ਛੋਹਾਂ ਵੀ ਘੱਟ ਨਹੀਂ । ਜੇਕਰ ਕਿਸੇ ਦੁਰਾਚਾਰੀ ਪਾਤਰ ਦਾ ਵਾਸਤਵਿਕ ਚਿਤ੍ਰ ਉਲੀਕਣ ਲਈ ਉਸਨੂੰ ਉਸ ਦੇ ਨੰਗੇ ਤੇ ਰਜ਼ੀਲ ਰੂਪ ਵਿਚ ਪੇਸ਼ ਕੀਤਾ ਗਿਆ ਹੈ, ਤਾਂ ਅਜਿਹੇ ਨੰਗੇਜ ਨੂੰ ਦਰਸਾਉਣ ਵਾਲੇ ਕਵੀ ਨੂੰ ਅਸ਼ਲੀਲ ਚਰਿਤ੍ਰ ਉਲੀਕਣ ਵਾਲਾ ਨਹੀਂ ਆਖਿਆ ਜਾ ਸਕਦਾ, ਕਿਉਂਕਿ ਜਦੋਂ ਕਿਸੇ ਚਰਿਤ੍ਰ ਵਿਚ ਵਖਾਏ ਗਏ ਨੰਗੇਜ਼ ਉਤੇ ਉਪਦੇਸ ਮਈ - ਵਿਅੰਗ ਦੀ ਤਲਵਾਰ ਦਾ ਪਹਿਰਾ ਹੋਵੇ ਉਹ ਨੰਗੇਜ਼ ਅਸ਼ਲੀਲ ਨਹੀਂ ਆਖਿਆ ਜਾ ਸਕਦਾ । ਇਸੇ ਵਿਸ਼ੇ ਤੇ ਭਾਰਤੀ ਜੀ ਪੰ: ੧੨੯ ਸਤਿਗੁਰ ਤਿਸਕਾ ਨਾਉਂ ਤੇ ਲਿਖਦੇ ਹਨ ਕਿ ਕੁਝ ਵਿਦਵਾਨ ਆਖ ਸਕਦੇ ਹਨ, ਕਿ ਸ੍ਰੀ ਦਸਮ ਗ੍ਰੰਥ ਦੀ ਬਾਣੀ ਦੀ ਪ੍ਰਮਾਣਤਾ ਬਾਰੇ ਸ਼ੱਕ ਹੈ । ਕਈ ਵਿਦਵਾਨਾਂ ਦਾ ਮੱਤ ਹੈ ਕਿ (ਸ੍ਰੀ ਦਸਮ ਗ੍ਰੰਥ ਸਾਹਿਬ) ਵਿਚ (ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ) ਹੈ ਹੀ ਨਹੀਂ । ਉਹਨਾਂ ਵਿਦਵਾਨਾਂ ਵਿਚੋਂ ਸ੍ਰੀ (ਸ੍ਰੀ ਸਮਸ਼ੇਰ ਸੰਘ ਅਸ਼ੋਕ - ਆਦਿ ਹਨ, ਕੁਝ ਕੁ ਵਿਦਵਾਨਾਂ ਦਾ ਮੱਤ ਹੈ ਕਿ ਸ੍ਰੀ ਦਸਮ ਗ੍ਰੰਥ ਦੀ ਕੁਝ ਬਾਣੀ (ਗੁਰੂ ਗੋਬਿੰਦ ਸਿੰਘ) ਜੀ ਦੀ ਰਚਨਾ ਹੈ ਤੇ ਬਾਕੀ ਬਹੁਤ ਸਾਰੀ ਕਿਸੇ ਹੋਰ ਕਵੀਆਂ ਆਦਿ ਦੀ (ਅਖੇਪਕ) ਉਨ੍ਹਾਂ ਵਿਚੋਂ (ਮਾਸਟਰ ਤਾਰਾ ਸਿੰਘ) ਵੀ ਇਕ ਹਨ । ਜਿਹੜੇ ਵਿਦਵਾਨ ਇਹ ਮੰਨਦੇ ਹਨ ਕਿ (ਸ੍ਰੀ ਸਦਮ ਗ੍ਰੰਥ ਸਾਹਿਬ) ਦੀ ਸਾਰੀ ਬਾਣੀ (ਸ੍ਰੀ ਗੁਰੂ ਗੋਬਿੰਦ ਸਿੰਘ) ਜੀ ਦੀ ਰਚਨਾ ਹੈ- ਉਹ ਵੀ : ਗੁਰੂ ਦੀ ਪਦਵੀ (ਸ੍ਰੀ ਦਸਮ ਗ੍ਰੰਥ ਸਾਹਿਬ) ਨੂੰ ਦੇਣ ਲਈ ਤਿਆਰ ਨਹੀਂ ਹਨ । ਜਿਵੇਂ ਕਿ ਸ੍ਰੀ ਪਿਆਰਾ ਸਿੰਘ ਜੀ ਪਦਮ, ਹਾਲਾਂ ਕਿ ਪਦਮ ਜੀ ਦੇ ਕਥਨ ਅਨੁਸਾਰ ਹੀ ਇਹ ਬੀੜ ਸਭ ਤੋਂ ਵੱਧ ਭਰੋਸੇ ਯੋਗ ਹੈ, ਮਸਤਨਿੰਦ ਹੈ ਜੋ ਕਿ (ਮਤਾ ਸੁੰਦਰੀ ਜੀ) ਦੀ ਨਿਗਰਾਨੀ ਹੇਠ (ਭਾਈ ਮਨੀ ਸਿੰਘ) ਜੀ ☛

ਭੂਪ ਉਪਾਇ ॥੧੧॥ ਚੌਪਈ ॥ [੧]ਗਹਿ ਨ੍ਰਿਪ ਕੋ ਲੈ ਗਈ ਸਖੀ ਤਹੱ ॥ [੨]ਰਾਨੀ ਹੁਤੀ ਬਿਲੋਕਿਤ ਮਗ ਜਹੱ ॥ [੩]ਦਿਯਾ ਮਿਲਾਇ ਮਿੱਤ੍ਰ ਤਾ ਕੋ ਇਨ ॥ [੪]ਮਨ ਮਾਨਤ ਰਤਿ ਕਰੀ ਦੁਹੂ ਤਿਨ ॥੧੨॥ [੫]ਭਾਂਤਿ ਭਾਂਤਿ ਚੁੰਬਨ ਦੁਹੂੰ ਲੀਨੇ ॥ [੬]ਅਨਿਕ ਅਨਿਕ ਆਸਨ ਤ੍ਰਿਯ ਦੀਨੇ ॥ [੭]ਅਸ ਲੁਭਧਾ ਰਾਜਾ ਕੋ ਚਿੱਤਾ ॥ [੮]ਜਸ ਗੁਨਿ ਜਨ; ਸੁਨਿ ਸ੍ਰਵਨ ਕਬਿੱਤਾ ॥੧੩॥ [੯]ਰਾਨੀ ਕਹਤ ਬਚਨ ਸੁਨੁ ਮੀਤਾ ॥ [੧੦]ਤੋਸੌਂ ਬਧਾ ਹਮਾਰਾ ਚੀਤਾ ॥ [੧੧]ਜਬ ਤੇ ਤਵ ਪ੍ਰਤਿਬਿੰਬੁ ਨਿਹਾਰਾ ॥ [੧੨]ਤਬਤੇ ਮਨ ਹਠ ਪਰਯੋ ਹਮਾਰਾ ॥੧੪॥ [੧੩]ਨਿਤਿਪ੍ਰਤਿ ਕਹੈ ਤੁਮੀ ਸੰਗ ਜਾਊਂ ॥ [੧੪]ਮਾਤ ਪਿਤਾ ਕੀ ਕਾਨਿ ਨ ਲ੍ਯਾਊਂ ॥ [੧੫]ਅਬ ਕਿਛੁ ਅਸ ਪਿਯ ਚਰਿਤ ਬਨੈਯੈ ॥ [੧੬]ਲਾਜੌਂ ਰਹੈ ਤੋਹਿ ਪਤਿ ਪੈਯੈ ॥੧੫॥ [੧੭]ਛੋਰਿ ਕਥਾ ਤਿਹੱ ਭੂਪ ਸੁਨਾਈ ॥ [੧੮]ਨਿਜੁ ਨ੍ਰਿਪ ਤਾ ਕੀ ਕਥਾ ਜਤਾਈ ॥ [੧੯]ਮੈਂਹੌ ਰਾਸਟ੍ਰ ਦੇਸ ਕੋ ਰਾਜਾ ॥ [੨੦]ਤਵ ਹਿਤ ਭੇਸ ਅਤਿਥ ਕੋ ਸਾਜਾ ॥੧੬॥ [੨੧]ਨੇਤ੍ਰ ਲਗੇ ਤੁਮ ਸੌਂ ਹਮਰੇ ਤਬ ॥ [੨੨]ਤਵ ਮੁਰਿ ਜਬ ਪ੍ਰਤਿਬਿੰਬੁ ਲਖੇ ਜਲ ਮਹਿ ਜਬ ॥ [੨੩]ਤਵ ਮੁਰਿ ਜਬ ਪ੍ਰਤਿਬਿੰਬੁ ਨਿਹਾਰਾ ॥ [੨੪]ਗਯੋ ਮਾਰਿ ਤੁਹਿ ਮਦਨ ਕਟਾਰਾ ॥੧੭॥ [੨੫]ਮੁਹਿ ਲਖਿ ਧੀਰਜ ਨ ਤੁਮਰਾ ਰਹਾ ॥ [੨੬]ਸੁਰੰਗ ਖੋਦਿ ਸਖਿਯਨ ਅਸ ਕਹਾ ॥ [੨੭]ਸੋ ਗਹਿ ਮੁਹਿ ਗੀ ਤੀਰ ਤਿਹਾਰੀ ॥ [੨੮]ਚਹਤ ਜੁ ਥੋ; ਸੋ ਭਈ ਪਯਾਰੀ ॥੧੮॥ [੨੯]ਦੁਹੂੰ ਬੈਠ ਇਕ ਮੰਤ੍ਰ ਬਿਚਾਰਾ ॥ [੩੦]ਮੈਂ ਰਾਜਾ ਲਖਿ ਗਯੋ ਰਖਵਾਰਾ ॥ [੩੧]ਪਿਯ ਪਠਾਇ ਗ੍ਰਿਹ ਐਸ ਉਚਾਰੀ ॥ [੩੨]ਲੋਨਾਂ ਲੇਤ ਨ੍ਰਿਪ ਨਾਰ ਤਿਹਾਰੀ ॥੧੯॥ [੩੩]ਸੁਨਤ ਸ੍ਰਵਨ ਸਭ ਜਨ ਮਿਲਿ ਆਏ ॥ [੩੪]ਆਨਿ ਤਵਨ ਕਹੱ ਬਚਨ ਸੁਨਾਏ ॥ [੩੫]ਕਿਹ ਨਿਮਿਤ ਛਾਡਤ ਹੈਂ ਦੇਹੀ ॥ [੩੬]ਸੁਨਿ ਰਾਜਾ ਕੀ ਨਾਰਿ ਸਨੇਹੀ ॥੨੦॥ [੩੭]ਸੁਨੁ ਰਾਜਾ ਇਕ ਦਿਜ ਮਾਰਯੋ ਮੁਹਿ ॥ [੩੮]ਲੌਨ ਲੇਊਂਗੀ ਸਾਚ ਕਹੂੰ ਤੁਹਿ ॥ [੩੯]ਜੋ ਧਨ ਹਮਰੇ ਧਾਮ ਨਿਹਾਰਹੁ ॥ [੪੦]ਸੋ ਸਭ ਗਾਡਿ ਗੋਰਿ ਮਹਿ ਡਾਰਹੁ ॥੨੧॥ [੪੧]ਹੋਰਿ ਰਹੇ ਸਭ; ਏਕ ਨ ਮਾਨੀ ॥ [੪੨]ਪਰੀ ਭੋਹਰਾ ਭੀਤਰ ਰਾਨੀ ॥ [੪੩]ਆਸ ਪਾਸ ਲੈ ਲੋਨ ਬਿਥਾਰੋ ॥ [੪੪]ਜੋ ਧਨ ਹੁਤੋ ਗਾਡਿ ਸਭ ਡਾਰੋ ॥੨੨॥ [੪੫]ਸੁਰੰਗਿ ਸੁਰੰਗਿ ਰਾਨੀ ਤਹੱ ਆਈ ॥ [੪੬]ਬੈਠੇ ਜਹਾਂ ਮੀਤ ਸੁਖਦਾਈ ॥ [੪੭]ਤਾ ਕੋ ਸੰਗ ਲੈ ਤਹੀ ਸਿਧਾਰੀ ॥ [੪੮]ਮੂੜ ਲੋਗ ਕਛੁ ਗਤਿ ਨ ਬਿਚਾਰੀ ॥੨੩॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ, ਤ੍ਰਿਯਾ ਚਰਿਤ੍ਰੇ, ਮੰਤ੍ਰੀ ਭੂਪ ਸੰਬਾਦੇ, ਤੀਨਿ ਸੌ ਸੰਤਾਲੀਸ ਚਰਿੱਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੪੭॥੬੪੪੯॥ ਅਫਜੂੰ ॥

ਚੌਪਈ ॥ [੪੯]ਜਹੱ ਹਮ ਦਿਸਾ ਉੱਤਰਾ ਸੁਨੀ ॥ [੫੦]ਰਾਜਾ ਤਹਿੰਕ ਬਸਤ ਥੋ ਗੁਨੀ ॥ [੫੧]ਕਲਗੀ ਰਾਇ ਜਾਂਹਿ ਜੱਗ ਭਾਖਤ ॥ [੫੨]ਨਾਨਾ ਦੇਸ ਕਾਨਿ ਤਿਹੱ ਰਾਖਤ ॥੧॥

i. ਟੋਆ ਪੁੱਟਕੇ ਉਸ ਵਿਚ ਜਿੰਦਾ ਜਾਂ ਬੈਠੀ ਉਪਰੋ ਲੂਣ ਪਾ ਕੇ ਮਿੱਟੀ ਪਾ ਦੇਣੀ ਇਸ ਤਰ੍ਹਾਂ ਆਪਣੇ ਆਪ ਨੂੰ ਖਤਮ ਕਰ ਦੇਣਾ । ਇਸ ਜੀਵ ਦਾ ਵਨ ਇਸ ਤਰ੍ਹਾਂ ਹੈ ਜਿਵੇਂ ਕੋਈ ਰੇਤੇ ਦਾ ਘਰ ਬਣਾਕੇ ਉਸ ਵਿਚ ਵਸ ਰਿਹਾ ਹੋਵੇ । ਰੇਤੇ ਦੇ ਘਰ ਦਾ ਕੀ ਵਿਸਾਹ ਹੈ ਕਿਸ ਵੇਲੇ ਢਹਿ ਢੇਰੀ ਹੋ ਜਾਵੇ ਪਰ ਆਪਣੇ ਮਨ ਦੀ ਮੌਜ ਖੁਸ਼ੀਆ ਤੇ ਕਾਮ ਦੇ ਵੇਗ ਵਿਚ ਰੁੜਕੇ ਮਾਇਆ ਦੇ ਰੰਗਾਂ ਵਿਚ ਮਸਤ ਹੋ ਕੇ ਕਾਲ ਨੂੰ ਭੁਲਕੇ ਅਨੇਕਾਂ ਵਲ-ਛਲ ਤੇ ਝੂਠ ਫਰੇਬ ਵਿਕਾਰਾਂ ਲਈ ਕਮਾਉਂਦਾ ਹੈ ਫੇਰ ਪਿਆ ਜਨਮ ਜਨਮਾਤ੍ਰਾਂ ਲਈ ਤ੍ਰਿਗਧ ਜੂਨੀਆਂ ਭੁਗਤਦਾ ਹੈ । ਗੁਰਬਾਣੀ ਦਾ ਫੁਰਮਾਣ ਹੈ :-

*ਸੰਗਿ ਸਹਾਈ ਸੁ ਆਵੈ ਨ ਚੀਤਿ ॥ ਜੋ ਬੈਰਾਈ ਤਾ ਸਿਉ ਪ੍ਰੀਤਿ ॥ ਬਲੂਆ ਕੇ ਗ੍ਰਿਹ ਭੀਤਰਿ ਬਸੈ ॥*
*ਅਨਦ ਕੇਲ ਮਾਇਆ ਰੰਗਿ ਰਸੈ ॥ ਦ੍ਰਿੜੁ ਕਰਿ ਮਾਨੈ ਮਨਹਿ ਪ੍ਰਤੀਤਿ ॥ ਕਾਲੁ ਨ ਆਵੈ ਮੂੜੇ ਚੀਤਿ ॥*
*ਬੈਰ ਬਿਰੋਧ ਕਾਮ ਕ੍ਰੋਧ ਮੋਹ ॥ ਝੂਠ ਬਿਕਾਰ ਮਹਾ ਲੋਭ ਧ੍ਰੋਹ ॥ਅੰਗ ੨੬੭॥ਮ:੫॥*

ਸਿਆਣਾ ਵਜ਼ੀਰ ਰਾਜੇ ਚਿਤ੍ਰ ਸੈਨ ਨੂੰ ਕਹਿ ਰਿਹਾ ਹੈ ਕਿ ਰਾਜਨ ਇਹ ਬੁੱਕਲ ਦੇ ਚੋਰ ਠੱਗਾਂ ਤੋਂ ਬਚ ਕੇ ਰਹਿਣਾ ਚਾਹੀਦਾ ਹੈ, ਇਹ ਬੜੇ ਸ਼ੈਤਾਨ ਹੁੰਦੇ ਨੇ । ਜਿਵੇਂ ਸਪੋਲੀਏ ਦਾ ਕੀ ਵਸਾਹ ਹੈ ਕਿ ਕਿਸ ਵੇਲੇ ਡੰਗ ਮਾਰ ਦੇਵੇ, ਇਹੋ ਜਿਹੀਆਂ ਇਸਤਰੀਆਂ ਵੀ ਮਨੁੱਖਾ ਦੇਹ ਵਿਚ ਸਪੋਲੀਏ ਹੀ ਹਨ ਜੋ ਕੀ ਪਤਾ ਕਿਸ ਵੇਲੇ ਪਟਾਰੀ ਚੋਂ ਨਿਕਲ ਕੇ ਖਿਸਕ ਜਾਏ ?

੧. ਚੌਪਈ ॥ ਪਕੜ ਕੇ ਗੋਲੀ ਰਾਜੇ ਨੂੰ ਉਥੇ ਲੈ ਗਈ ਜਿਥੇ-
੨. ਰਾਣੀ ਉਹਨਾਂ ਦਾ ਰਾਹ ਵੇਖ ਰਹੀ ਸੀ ਉਸ ਗੋਲੀ ਨੇ-
੩. ਉਸਦਾ ਮਿਤ੍ਰ ਲਿਆ ਕੇ ਮਿਲਾ ਦਿੱਤਾ ।
੪. ਮਨ ਦੀ ਚਾਹ ਅਨੁਸਾਰ ਮੇਲ ਮਿਲਾਪ ਕੀਤਾ ਦੋਹਾਂ ਨੇ ॥੧੨॥
੫. ਤਰ੍ਹਾਂ-ਤਰ੍ਹਾਂ ਦੇ ਦੋਹਾਂ ਨੇ ਚੁੰਬਨ ਲਏ ।
੬. ਕਿਤਨੇ ਆਸਣ ਉਸ ਇਸਤ੍ਰੀ ਨੇ ਦਿੱਤੇ ।
੭. ਰਾਜੇ ਦਾ ਚਿਤ ਐਸਾ ਖਿਚਿਆ ਜਿਸ ਤਰ੍ਹਾਂ-
੮. ਗੁਣਵਾਨ ਕਬਿਤ ਸੁਣਾ ਕੇ ਖਿੱਚ ਲੈਂਦਾ ਹੈ ॥੧੩॥
੯. ਰਾਣੀ ਨੇ ਕਿਹਾ ਕਿ ਐ ਮਿੱਤ੍ਰ ਮੇਰੀ ਗੱਲ ਸੁਣ-
੧੦. ਮੇਰਾ ਦਿਲ ਤੇਰੇ ਨਾਲ ਬੰਨਿਆ ਗਿਆ ਹੈ ।
੧੧. ਜਿਸ ਵੇਲੇ ਤੋਂ ਮੈ ਤੇਰਾ ਪਾਣੀ ਵਿਚ ਪ੍ਰਛਾਵਾਂ ਵੇਖਿਆ-
੧੨. ਉਸ ਵੇਲੇ ਤੋਂ ਮੇਰਾ ਮਨ ਤੇਰੇ ਤੇ ਟਿਕ ਗਿਆ ॥੧੪॥
੧੩. ਹਰ ਰੋਜ ਮੈਨੂੰ ਉਹ ਇਹੀ ਕਹਿੰਦਾ ਹੈ ਕਿ ਮੈ ਤੇਰੇ ਨਾਲ ਹੀ ਚਲੀ ਜਾਵਾਂ ।
੧੪. ਮਾਤਾ ਪਿਤਾ ਦਾ ਕੋਈ ਡਰ ਨਹੀ ਰਖਾਂਗੀ ।
੧੫. ਐ ਪਤੀ ਹੁਣ ਮੈਂ ਕੋਈ ਐਸਾ ਢੰਗ ਕਰਾਂਗੀ-ਜਿਸ ਨਾਲ-
੧੬. ਬਦਨਾਮੀ ਵੀ ਨਾਂ ਹੋਵੇ ਤੇ ਤੈਨੂੰ ਪਤੀ ਵੀ ਬਣਾ ਲਵਾਂ ਇਹ ਸੁਣਕੇ ਰਾਜੇ ਨੇ ਵੀ ॥੧੫॥
੧੭. ਆਪਣੀ ਕਹਾਣੀ ਸੁਣਾ ਦਿੱਤੀ ਕਿ ਮੈਂ-
੧੮. ਰਾਜਾ ਹਾਂ ਇਹ ਗੱਲ ਦੱਸੀ ।
੧੯. ਮੈਂ ਰਾਸਟ੍ਰ ਦੇਸ ਦਾ ਰਾਜਾ ਹਾਂ ।
੨੦. ਤੇਰੇ ਵਾਸਤੇ ਫਕੀਰੀ ਵੇਸ ਧਾਰਨ ਕੀਤਾ ॥੧੬॥
੨੧. ਮੇਰੀਆਂ ਅੱਖਾਂ ਤੇਰੇ ਨਾਲ ਲੱਗ ਗਈਆਂ ।
੨੨. ਜਦੋਂ ਮੈਂ ਤੇਰਾ ਪ੍ਰਛਾਵਾਂ ਪਾਣੀ ਵਿਚ ਵੇਖਿਆ ।
੨੩. ਅਤੇ ਜਦੋ ਤੈਂ ਮੇਰਾ ਪ੍ਰਛਾਵਾ ਵੇਖਿਆ ।
੨੪. ਤਾਂ ਤੇਰੇ ਕਾਮ ਕਟਾਰੀ ਮਾਰ ਗਿਆ ॥੭੬॥
੨੫. ਮੈਨੂੰ ਵੇਖ ਤੇ ਤੇਰਾ ਧੀਰਜ ਟੁੱਟ ਗਿਆ ।
੨੬. ਸੁਰੰਗ ਪਟਵਾਕੇ ਗੋਲੀ ਨੂੰ ਐਉਂ ਕਹਿ ਦਿੱਤਾ ।
੨੭. ਜੋ ਪਕੜ ਕੇ ਮੈਨੂੰ ਤੇਰੇ ਕੋਲ ਲੈ ਆਈ ।
੨੮. ਜਿਸ ਨੂੰ ਮੈਂ ਚਾਹੁੰਦਾ ਸੀ ਉਹੀ ਪਿਆਰੀ ਮੈਨੂੰ ਮਿਲ ਗਈ ॥੧੮॥
੨੯. ਦੋਹਾਂ ਨੇ ਬੈਠ ਕੇ ਇਕ ਸਲਾਹ ਕੀਤੀ ।
੩੦. ਇਕ ਪਹਿਰੇਦਾਰ ਦਿਖਾਈ ਦਿੱਤਾ ਉਸਨੂੰ ।
੩੧. ਬੁਲਾ ਕੇ ਰਾਜੇ ਪਾਸ ਇਹ ਕਹਿਕੇ ਭੇਜ ਦਿੱਤਾ ਕਿ-
੩੨. ਐ ਰਾਜਨ! ਤੇਰੀ ਰਾਣੀ ਲੋਨ ਲੈਣ ਲੱਗੀ ਹੈ ॥੧੯॥
੩੩. ਇਹ ਗੱਲ ਸੁਣਕੇ ਸਨ ਸਨੀ ਫੈਲ ਗਈ ਸਾਰੇ ਇਕੱਠੇ ਹੋ ਕੇ ਉਥੇ ਆ ਗਏ। ਸਾਧ ਆਪਣੇ ਠਿਕਾਣੇ ਚਲਾ ਗਿਆ।
੩੪. ਆ ਕੇ ਰਾਣੀ ਨੂੰ ਪੁੱਛਣ ਲੱਗੇ ਕਿ ਤੂੰ-
੩੫. ਕਿਸ ਲਈ ਸਰੀਰ ਛੱਡਣ ਲੱਗੀ ਹੈਂ? ਐ
੩੬. ਰਾਜੇ ਦੀ ਪਿਆਰੀ ਰਾਣੀ ਤੂੰ ਸਾਨੂੰ ਉਹ ਗੱਲ ਦੱਸ॥੨੦॥
੩੭. ਐ ਰਾਜਾ ਸੁਣ ਮੈ ਇਕ ਬ੍ਰਾਹਮਣ ਮਾਰ ਦਿੱਤਾ ਸੀ ।
੩੮. ਉਸਦੇ ਪ੍ਰਾਸਚਿਤ ਲਈ ਮੈ ਅਵੱਸ਼ ਲੋਨ ਲਵਾਂਗੀ ਇਹ ਮੈਂ ਤੈਨੂੰ ਸੱਚ ਕਹਿੰਦੀ ਹਾਂ ।
੩੯. ਮੇਰੇ ਘਰ ਵਿਚ ਜੋ ਧਨ ਤੁਹਾਨੂੰ ਦਿੱਸੇ ।
੪੦. ਉਹ ਸਾਰਾ ਪਹਿਲਾਂ ਮੇਰੀ ਕਬਰ ਵਿਚ ਸੁੱਟ ਦੇਣਾ ॥੨੧॥
੪੧. ਰੋਕ ਰਹੇ । ਪਰ ਉਸਨੇ ਇਕ ਕਿਸੇ ਦੀ ਗੱਲ ਨਾ ਮੰਨੀ।
੪੨. ਰਾਣੀ ਜਿਹੜੀ ਸੁਰੰਗ ਪੁੱਟੀ ਹੋਈ ਸੀ ਉਸੇ [illegible]ਬਰ ਕਹਿ ਕੇ ਉਸ ਵਿਚ ਚਲੀ ਗਈ ।
੪੩. ਉਸਦੇ ਵਿਚ ਆਸੇ ਪਾਸੇ ਲੂਣ ਖਿਲਾਰ ਦਿੱਤਾ ।
੪੪. ਜਿਹੜਾ ਧਨ ਸੀ ਉਹ ਵੀ ਉਸ ਵਿਚ ਸੁੱਟ ਦਿੱਤਾ ॥੨੨॥
੪੫. ਸੁਰੰਗ ਦੇ ਰਾਹ ਰਾਣੀ ਉਥੇ ਪਹੁੰਚ ਗਈ ।
੪੬. ਜਿਥੇ ਉਸ ਦਾ ਸੁਖ ਦੇਣ ਵਾਲਾ ਮਿੱਤ੍ਰ ਬੈਠਾ ਸੀ ।
੪੭. ਉਸਨੂੰ ਨਾਲ ਲੈ ਕੇ ਉਸ ਦੇ ਨਾਲ ਚਲੀ ਗਈ ਸਭ ਨੂੰ -
੪੮. ਮੂਰਖ ਬਣਾ ਗਈ ਕਿਸੇ ਨੂੰ ਪਤਾ ਨਹੀਂ ਲਗਿਆ ॥੨੩॥੧

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਸੰਤਾਲਵੀਂ ਕਥਾ ਸਮਾਪਤ ॥੩੪੭॥੬੪੫੧॥ਚਲਦਾ॥

---

੪੯. ਚੌਪਈ ॥ ਜਿਹੜੀ ਅਸੀਂ ਉਤ੍ਰ ਦੀ ਦਿਸ਼ਾ ਸੁਣਦੇ ਹਾਂ
੫੦. ਉਥੇ ਇਕ ਗੁਣਵਾਨ ਰਾਜਾ ਵੱਸਦਾ ਸੀ
੫੧. ਜਿਸ ਨੂੰ ਲੋਕ ਕਲਗੀ ਰਾਇ ਕਹਿੰਦੇ ਸਨ ।
੫੨. ਅਨੇਕਾਂ ਦੇਸ ਉਸਦਾ ਭੈ ਮੰਨਦੇ ਸਨ ਭਾਵ ਉਸਨੂੰ ਹਾਲਾ (ਮਾਮਲਾ) ਭਰਦੇ ਸਨ ॥੧॥

---

☛ ਜਿਹੇ ਵਿਦਵਾਨ ਦੀ ਘਾਲ ਸਦਕਾ (ਭਾਈ ਸੀਹਾਂ ਸਿੰਘ) ਆਦਿ ਲਿਖਾਰੀਆਂ ਤਿਆਰ ਕੀਤਾ - ਜਿਨ੍ਹਾਂ ਤੇ ਪ੍ਰਮਾਦ ਦੇ ਸਾਏ ਦਾ ਖਤਰਾ ਹੋ ਹੀ ਨਹੀਂ ਸਕਦਾ । ਪਿੱਛੇ ਅਸੀਂ (ਪਦਮ ਜੀ ਦੇ) ਸ਼ਬਦਾਂ ਵਿਚ ਇਹ ਗੱਲ ਦੱਸ ਆਏ ਹਾਂ ਕਿ ਏਸੇ ਬੀੜ ਦਾ ਹੀ ਪਹਿਲਾ ਹਿੱਸਾ (ਸ੍ਰੀ ਆਦਿ ਗ੍ਰੰਥ ਹੈ) ਇਹ ਦੋਵੇਂ ਗ੍ਰੰਥ ਅਨਿਖੜਵੇਂ ਰੂਪ ਵਿਚ ਇਕ ਹਨ । ਕਿਉਂਕਿ ਇਸ ਬੀੜ ਦੀ ਬਾਣੀ ਤਰਤੀਬ, ਅਨੁਸਾਰ (ਗੁਰੂ ਗੋਬਿੰਦ ਸਿੰਘ ਜੀ) ਦੀ ਬਾਣੀ ਚਰਿੱਤਰ ਪਾਖਿਯਾਨ ਤੇ ਪਿਛੋਂ ਭਗਤ ਬਾਣੀ ਤੇ ਭੱਟਾਂ ਦੀ ਰਚਨਾ ਆ ਜਾਂਦੀ ਹੈ । ਜੋ ਸ੍ਰੀ (ਆਦਿ ਗ੍ਰੰਥ ਸਾਹਿਬ) ਜੀ ਦੀ ਬਾਣੀ ਹੈ । ਅੰਤ ਤੇ, ਜ਼ਫਰਨਾਮਾ ਤੇ ਲੱਖੀ ਜੰਗਲ ਵਾਲੀ ਸੱਦ ਹੈ । ਜੋ ਸ੍ਰੀ ਦਸਮ ਗ੍ਰੰਥ ਦਰਸਨ ਪੰ: ੧੮ ਤੇ ੨੪ ਤੇ ਦੇਖ ਸਕਦੇ ਹੋ । ਭਾਵੇਂ ਪਹਿਲੇ ਨਾਮ ਦੇਣ ਦਾ ਰਿਵਾਜ ਘੱਟ ਸੀ, ਪਰ ਤਤਕਰੇ ਵਿਚ ਗ੍ਰੰਥ ਦਾ ਜ਼ਿਕਰ ਆ ਜਾਦਾ ਸੀ (ਸ੍ਰੀ ਦਸਮ ਗ੍ਰੰਥ ਨਾਮ ਪੁਰਾਣਾ ਨਹੀਂ .... ੧੩੯੯ ਸਫੇ ਵਾਲੀ ਟਾਇਪ ਦੀ ਬੀੜ ਜੋ ਮੁਫੀਦ ਆਮ ਪ੍ਰੈਸ ਲਾਹੌਰ ਦੀ ਛਪੀ ਹੋਈ ਹੈ । ਇਸਤੇ ਸਿਰਲੇਖ ਹੈ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਸਮ ਪਾਤਸ਼ਾਹੀ) ਐਂਗਲੋ ਸੰਸਕ੍ਰਿਤ ਪ੍ਰੈਸ ਅਨਾਰ ਕਲੀ (ਲਾਹੌਰ) ਦੀ ਛਪੀ ੧੨੮੬ ਪੰਨੇ ਦੀ ਬੀੜ ਤੇ ਇਉਂ ਹੈ - ਤਤਕਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਦਸਮ ਪਾਤਸ਼ਾਹੀ ਜੀ ਕਾ ਲਿਖਯਤੇ । ਆਪ ਪੰ: ੧੩੧ ਤੇ ਲਿਖਦੇ ਹਨ ਕਿ ਦਸਮ ਗ੍ਰੰਥ ਸ੍ਰੀ ਆਦਿ ਗ੍ਰੰਥ ਦੇ ਵਿਚਾਰ ਦੇ ਭਰਪੂਰ ਵਿਕਾਸ ਕ੍ਰਮ ਦਾ ਇਕ ਜਬਰਦਸਤ ਉਚਾਰਨ ਹੈ । ਸ੍ਰੀ ਦਸਮ ਗ੍ਰੰਥ ਦੀ ਪਹਿਲੀ ਬਾਣੀ (ਜਾਪੁ ਸਾਹਿਬ) ਸ੍ਰੀ ਆਦਿ ਗ੍ਰੰਥ ਦੀ ਬਾਣੀ ਦੇ "ਕੇਂਦਰੀ ਤੱਤ" ਨਿਰਾ ਕਾਰ (ਬ੍ਰਹਮ) ਦੀ ਹੀ ਵਿਆਖਿਆ ਹੈ ਅਤੇ (ਦਸਮ ਗ੍ਰੰਥ ਸਾਹਿਬ) ਅੰਤਮ ੪੦੪ ਵਾਂ ਚਰਿਤ੍ਰ ਅਕਾਲ ਦਾ ਚਰਿਤਰ ਹੈ ਜੋ ਕਿ ਖੁਦ ਆਪਣੀਆਂ ਸਾਰੀਆਂ 'ਸਾਕਾਰ' ਸ਼ਕਤੀਆਂ ਨਾਲ ਰਲ ਕੇ ਸੰਗ੍ਰਾਮ ਵਿਚ ਉਤਰਦਾ ਹੈ । ਜੋ ਇਹ ਭਾਰਤੀ ਦਰਸ਼ਨ ਅਤੇ ਗੁਰਮਤਿ ਦਰਸ਼ਨ ਨੂੰ ਵੀ ਗੁਰੂ ਗੋਬਿੰਦ ਸਿੰਘ ਜੀ ਦੀ ਇਕ ਅਦੁੱਤੀ ਦੇਣ ਹੈ । ਆਦਿ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਚਾਰ ਦਾ ਕ੍ਰਮ ਵਿਕਾਸ ਹੈ ਤੇ ਯਤਾਰਥ ਤੇ ਦਰਾਤਲ ਉਪਰ ਉਸਰਿਆ ਹੈ । ਆਦਿ ਗ੍ਰੰਥ ਦੀ ਬਾਣੀ ਵਿਚ ਅਕਾਲ ਪੁਰਖ ਦੀਆਂ ਪ੍ਰਤੱਖ ਸ਼ਕਤੀਆਂ ਦੀ ਗੱਲ ਪ੍ਰਤੀਕਾਂ ਰਾਹੀਂ ਕੀਤੀ ਗਈ ਹੈ । ਜਦਕਿ ਸ੍ਰੀ ਦਸਮ ਗ੍ਰੰਥ ਸਾਹਿਬ ਵਿਚ ਅਕਾਲ ਪੁਰਖ ਦੀਆਂ ਉਨ੍ਹਾਂ ਸਾਰੀਆਂ ਪ੍ਰਤੱਖ ਸ਼ਕਤੀਆਂ ਨੂੰ ਬਾਕਾਇਦਾ ਕਥਾ ਰੂਪ ਵਿਚ ਪੇਸ਼ ਕਰਕੇ ਉਨ੍ਹਾਂ ਦੀ ਰਾਹੀਂ ਅਨਿਆਈ, ਅਧਰਮੀ ਤੇ ਮਲੇਛ ਦਵੰਦ ਤਾਕਤਾਂ ਵਿਰੁੱਧ ਪ੍ਰਤੱਖੀ ਜੁੱਧ ਵਿਚ ਜੂਝਿਆ ਵਿਖਾਇਆ ਗਿਆ ਹੈ ।

ਅਵਤਾਰ ਵਾਦ ਦੇਵੀ ਪੂਜਾ ਭੋਗ ਵਿਲਾਸ ਅਥਵਾ ਰਮਣਾ, ਰਤ ਹੋਣਾ ਜਾਂ ਚੁੰਮਣ ਸਬਦ ਤੇ ਕਟਾਕਸ਼ ਕਰਨਾ ਇਕ ਬੱਚਿਆਂ ਵਾਲੀ ਗੱਲ ਹੈ - ਗਿੱਦੜ ਦਾਖ ਨਾ ਅਪੜੇ ਆਖੇ ਥੂ ਕੌੜੀ - ਵਾਲੀ ਗੱਲ ਹੈ । ਅਖਬਾਰਾਂ ਵਿਚ ਚੁੰਮਣ ਲੈਂਦੇ ਤੇ ਕਲਾਵੇ ਭਰਨ ਦੀਆਂ ਨਿਤ ਤਸਵੀਰਾਂ ਵਿਖਾਈਆਂ ਜਾਂਦੀਆਂ ਹਨ ਕਿਹੜਾ ਇਸਤਰੀ ਪੁਰਸ਼ ਜਾਂ ਬੱਚਾ ਹੈ ਜੋ ਉਹਨਾਂ ਨੂੰ ਨਹੀਂ ਵੇਖਦਾ । ਅਰਥ ਸਮਝ ਵਿਚ ਨਹੀਂ ਆਏ ਤਾਂ ਇਹ ਸਾਡੀ ਆਪਣੀ ਘਾਟ ਹੈ ਨਾਂ ਕਿ ਧਰਮ ਦੇ ਰਹਿਬਰ ਸੱਚ ਦੇ ਪੁਜਾਰੀ ਵਿਦਿਆ ਦੇ ਮਾਰਤੰਡ ਸਮਾਜ ਭਲਾਈ ਦੇ ਉਸਾਰੂ ਮਹਾਨ ਸੁਧਾਰੂ ਨੁਸਖੇ ਦੇਣ ਵਾਲੇ ਸ੍ਰੀ ਦਸਮੇਸ਼ ਪਿਤਾ ਦਾ ਕਸੂਰ ਹੈ । ਬੀਤੇ ਤੇ ਵਰਤਮਾਨ ਦੀ ਘਟਨਾ ਇਤਿਹਾਸ ਬਣਦੀ ਹੈ ਉਹ ਜਿਉਂਦੀ ਤਿਉਂ ਲਿਖੀ ਪੜੀ ਤੇ ਵਰਣਨ ਕੀਤੀ ਜਾਂਦੀ ਹੈ ਜਿਸ ਤੇ ਕਿਸੇ ਨੂੰ ਕੋਈ ਗਿਲਾ ਨਹੀਂ ਹੁੰਦਾ । ਟ੍ਰਿਬਿਊਨ ਦੀ ਖਬਰ ਹੈ - ਅੰਮ੍ਰਿਤਸਰ ੧੩ ਜੁਲਾਈ ਸਿਟੀ ਪੋਲੀਸ ਨੇ ਅਜ (ਜਿਸਮਫਰੋਸ਼ੀ) ਦਾ ਧੰਧਾ ਕਰਨ ਵਾਲੀਆਂ ਚਾਰ ਇਸਤਰੀਆਂ ਅਤੇ ਦੋ ਪੁਰਸ਼ਾਂ ਨੂੰ ਗ੍ਰਿਫਤਾਰ ਕੀਤਾ ਹੈ । ਉਹ ਚਾਰ ਦਿਵਾਰੀ ਤੋਂ ਬਾਹਰਲੇ ਸ਼ਹਿਰ ਵਿਚਲੇ ਇਕ ਅੱਡੇ ਤੇ ਇਹ ਧੰਧਾ ਚਲਾਉਂਦੇ ਸਨ, ਜਿਸ ਦੀ ਮੁਖੀ ਕਮਲੇਸ਼ ਕੁਮਾਰੀ ਅਤੇ ਉਸਦੇ ਪਤੀ ਅਵਤਾਰ ਚੰਦ ਨੂੰ ਗੁਆਂਢੀਆਂ ਵਲੋਂ ਦਿੱਤੀ ਸੂਹ ਦੇ ਆਧਾਰ ਉਤੇ ਕਾਬੂ ਕੀਤਾ ਗਿਆ । ੨੫ ਮਈ ੧੯੯੪ ਜੀਂਦ ੨੪ ਮਈ ਇਸ ਜ਼ਿਲ੍ਹੇ ਦੇ ਪਿੰਡ (ਗਟਾਲੀ) ਵਿਚ ਇਕ ਕਮਸਿਨ ਮੁਟਿਆਰ ਨਾਲ ਇਸੇ ਹੀ ਪਿੰਡ ਦੇ ਇਕ ਮੁੰਡੇ ਵਲੋਂ ਬਲਾਤਕਾਰ ਕੀਤੇ ਜਾਣ ਦੀ ਖਬਰ ਮਿਲੀ ਹੈ । ਹੁਣ ਇਥੇ ਬਲਾਤਕਾਰ ਤੇ ਜਿਸਮ ਫਰੋਸ਼ੀ ਨੂੰ ਕੀ ਸਥਾਨ ਦਿਉਗੇ । ਇਹਨਾਂ ਲੇਖਾਂ ਨੂੰ ਕਿਵੇਂ ਰੋਕ ਲਾਉਗੇ ? ਦਸਮ ਗ੍ਰੰਥ ਸਾਹਿਬ ਦੀਆਂ ਗਾਥਾਵਾਂ ਅਸ਼ਲੀਲ ਕਿਉਂ ? ਇਹਨਾਂ ਦਾ ਉਤਰ ਕੌਣ ਦੇਵੇਗਾ ?

* * * * *

[੧]ਮੀਤ ਮਤੀ ਤਿਹੱ ਨਾਰਿ ਬਿਰਾਜੈ ॥ [੨]ਜਾਹਿ ਬਿਲੋਕਿ ਚੰਦ੍ਰਮਾ ਲਾਜੈ ॥ [੩]ਤਾ ਕੀ ਏਕ ਲੱਛਿਮਨਿ ਦਾਸੀ ॥ [੪]ਦੁਰਬਲ ਦੇਹ ਘੜੀ ਅਬਿਨਾਸੀ ॥੨॥ [੫]ਤਾ ਸੌ ਨਾਰਿ ਹੇਤੁ ਅਤਿ ਮਾਨੈ ॥ [੬]ਮੂੜ੍ਹ ਨ ਰਾਨੀ ਕ੍ਰਿਆ ਪਛਾਨੈ ॥ [੭]ਗੁਪਤ ਲੇਤ ਦਾਸੀ ਸੁ ਛਿਮਾਹੀ ॥ [੮]ਬੁਰੀ ਬੁਰੀ ਤਿਹੱ ਦੇਤ ਉਗਾਹੀ ॥੩॥ [੯]ਤਿਹੱ ਰਾਨੀ ਅਪਨੀ ਕਰਿ ਮਾਨੈ ॥ [੧੦]ਮੂਰਖ ਤਾਹਿ ਜਸੂਸ ਨ ਜਾਨੈ ॥ [੧੧]ਪਰੈ ਬਾਤ ਤਾਕਹੱ ਜੇ ਸ੍ਰਵਨਨ ॥ [੧੨]ਲਿਖਿ ਪਠਵੈ ਤਤਛਿਨ ਰਾਜਾ ਤਨ ॥੪॥
[੧੩]ਹੁਤੇ ਦੋਇ ਦਾਸੀ ਕੇ ਭਾਈ ॥ [੧੪]ਬਿਰਧਦੰਤ ਕਛੁ ਕਹਾ ਨ ਜਾਈ ॥
[੧੫]ਸਯਾਮ ਬਰਨ ਇਕ; ਦੁਤਿਯ ਕੁਰੂਪਾ ॥ [੧੬]ਆਖੈਂ ਜਾਨੁ ਸੁਰਨ ਕੇ ਕੂਪਾ ॥੫॥
[੧੭]ਬਗਲਗੰਧਿ ਤਿਨ ਤੇ ਅਤਿ ਆਵੈ ॥ [੧੮]ਬੈਠਨ ਨਿਕਟ ਨ ਕੋਈ ਪਾਵੈ ॥
[੧੯]ਚੇਰੀ ਭ੍ਰਾਤ ਜਾਨਿ ਹਿਤ ਮਾਨੈ ॥ [੨੦]ਮੂੜ੍ਹ ਨਾਰਿ ਕਛੂ ਕ੍ਰਿਯਾ ਨ ਜਾਨੈ ॥੬॥
[੨੧]ਤਹੱ ਇਕ ਹੁਤੀ ਜਾਟਿ ਕੀ ਨਾਰਿ ॥ [੨੨]ਮੈਨ ਕਹਤ ਤਿਹੱ ਨਾਮ ਉਚਾਰ ॥
[੨੩]ਜੌ ਤਿਹੱ ਨਾਮ ਚੇਰਿ ਸੁਨਿ ਪਾਵੈ ॥ [੨੪]ਤਹੱ ਤੇ ਤਾਂਹਿ ਟੂਕਰਾ ਜਾਵੈ[i] ॥੭॥
[੨੫]ਤਿਨ ਇਸਤ੍ਰੀ ਇਹ ਭਾਂਤ ਬਿਚਾਰੀ ॥ [੨੬]ਦਾਸੀ ਮੂੜ੍ਹ ਹ੍ਰਿਦੈ ਮਹਿ ਧਾਰੀ ॥
[੨੭]ਭਾਇ ਖਰਚੁ ਕਛੁ ਮਾਂਗਤ ਤੇਰੇ ॥ [੨੮]ਗੁਹਜ ਪਠੈਯੈ ਕਰਿ ਕਰਿ ਮੇਰੇ ॥੮॥
[੨੯]ਤਬ ਚੇਰੀ ਐਸੋ ਤਿਨ ਕਿਯੋ ॥ [੩੦]ਡਾਰਿ ਦਰਬ ਭੋਜਨ ਮਹਿ ਦਿਯੋ ॥
[੩੧]ਭਾਇ ਨਿਮਿਤਿ ਖਰਚੀ ਪਠ ਦਈ ॥ [੩੨]ਸੋ ਲੈ ਨਾਰਿ ਦਰਬੁ ਘਰ ਗਈ ॥੯॥
[੩੩]ਆਧੋ ਧਨ ਤਿਹੱ ਭ੍ਰਾਤਨ ਦੀਨਾ ॥ [੩੪]ਆਧੋ ਕਾਢਿ ਆਪਿ ਤ੍ਰਿਯ ਲੀਨਾ ॥
[੩੫]ਮੂਰਖ ਚੇਰੀ ਭੇਦ ਨ ਪਾਵੈ ॥ [੩੬]ਇਹ ਚਰਿਤ੍ਰ ਤਨ ਮੂੰਡ ਮੁੰਡਾਵੈ[0] ॥੧੦॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨਿ ਸੌ ਅਠਤਾਲੀਸ
ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੪੮॥੬੪੫੯॥ ਅਫਜੂੰ ॥

ਚੌਪਈ ॥ [੩੭]ਗੌਰਿਪਾਲ ਇਕ ਸੁਨਾ ਨਰੇਸਾ ॥ [੩੮]ਮਾਨਤ ਆਨਿ ਸਕਲ ਤਿਹੱ ਦੇਸਾ ॥ [੩੯]ਗੌਰਾ ਦੇਈ ਨਾਰਿ ਤਿਹੱ ਸੋਹੈ ॥ [੪੦]ਗੌਰਾਵਤੀ ਨਗਰ ਤਿਹੱ ਕੋ ਹੈ ॥੧॥
[੪੧]ਤਾ ਕੀ ਤ੍ਰਿਯਾ ਨੀਚ ਸੇਤੀ ਰਤਿ ॥ [੪੨]ਭਲੀ ਬੁਰੀ ਜਾਨਤ ਨ ਮੂੜ੍ਹ ਮਤਿ ॥
[੪੩]ਇਕ ਦਿਨ ਭੇਦ ਭੂਪ ਲਖਿ ਲਯੋ ॥ [੪੪]ਤ੍ਰਾਸਿਤ ਜਾਰੁ ਤੁਰਤੁ ਭਜਿ ਗਯੋ ॥੨॥
[੪੫]ਗੌਰਾ ਦੇ ਇਕ ਚਰਿਤ ਬਨਾਯੋ ॥ [੪੬]ਲਿਖਾ ਏਕ ਲਿਖਿ ਤਹਾਂ ਪਠਯੋ ॥
[੪੭]ਇਕ ਰਾਜਾ ਕੀ ਜਾਨ ਸੁਰੀਤਾ ॥ [੪੮]ਸੋ ਤਾਂ ਕੌ ਠਹਰਾਯੋ ਮੀਤਾ ॥੩॥ [੪੯]ਤਿਸੁ ਮੁਖ ਤੇ ਲਿਖਿ ਲਿਖਾ ਪਠਾਈ ॥ [੫੦]ਜਹਾਂ ਹੁਤੇ ਅਪਨੇ ਸੁਖਦਾਈ ॥ [੫੧]ਕੋ ਦਿਨ ਰਮਤ ਈਹਾਂ ਤੇ ਰਹਨਾ ॥ [੫੨]ਦੈ ਕਰਿ ਪਠਿਵਹੁ ਹਮਰਾ ਲਹਨਾ ॥੪॥ [੫੩]ਸੋ ਪੱਤ੍ਰੀ ਨ੍ਰਿਪ ਕੇ ਕਰ ਆਈ ॥ [੫੪]ਜਾਨੀ ਮੋਰਿ ਸੁਰੀਤਿ ਪਠਾਈ ॥ [੫੫]ਜੜ੍ਹ ਨਿਜੁ ਤ੍ਰਿਯ ਕੋ ਭੇਦ ਨ ਪਾਯੋ ॥ [੫੬]ਨੇਹੱ ਤਯਾਗ ਤਿਹ ਸਾਥ ਗਵਾਯੋ ॥੫॥

---

i ਦੇਖੋ ਭਾਈ ਗੁਰਦਾਸ ਜੀ ਲਿਖਦੇ ਹਨ ਕਿ ਜਿਸ ਵੇਲੇ ਧ੍ਰੂ ਨੂੰ ਉਸਦੀ ਮਤ੍ਰੇਈ ਮਾਤਾ ਨੇ ਰਾਜੇ ਦੀ ਗੋਦ ਵਿਚੋਂ ਕੱਢ ਦਿੱਤਾ ਸੀ ਤਾਂ ਧ੍ਰੂ ਨਿਰਾਸ ਤੇ ਉਦਾਸ ਹੋ ਕੇ ਆਪਣੀ ਮਾਤਾ ਨੂੰ ਪੁੱਛਦਾ ਹੈ ਕਿ ਤੂੰ ਰਾਣੀ ਹੈਂ ਕਿ ਗੋਲੀ ?

ਸੁਰੀਤਾ ਦੇ ਅਰਥ

*ਧ੍ਰੂ ਹੱਸਦਾ ਘਰ ਆਂਇਆ ਕਰਿ ਪਿਆਰੁ ਪਿਉ ਕੁਛੜਿ ਲੀਤਾ ॥*
*ਬਾਹਹੁ ਪਕੜਿ ਉਠਾਲਿਆ ਮਨ ਵਿਚਿ ਰੋਸੁ ਮਤ੍ਰੇਈ ਕੀਤਾ ॥*
*ਡਡਹੁਲਿਕਾ ਮਾਂ ਪੁੱਛੇ ਤੂੰ ਸਵਾਣੀ ਹੈਂ ਕਿ ਸੁਰੀਤਾ ॥੧॥੧੦॥*

ਜੇਕਰ ਅਸੀਂ ਨੇਤਰ ਖੋਲ੍ਹ ਕੇ ਵੇਖਾਂਗੇ ਤਾਂ ਬਹੁਤ ਸਾਰੇ ਲਫਜ਼ ਸਾਨੂੰ ਆਦਿ ਬਾਣੀ ਤੇ ਭਾਈ ਗੁਰਦਾਸ ਨਾਲ ਮਿਲਦੇ ਜੁਲਦੇ ਦਿੱਸਣਗੇ ।

0. ਇਹ ਜੀਵ ਮੋਹ ਦੇ ਵੱਸ ਪੈ ਕੇ ਅਗਿਆਨ ਦੇ ਹਨੇਰੇ ਵਿਚ ਮਨ ਨੂੰ ਉਲਝਾ ਬਹਿੰਦਾ ਹੈ, ਜਿਸ ਕਰਕੇ ਚੋਰੀ ਠੱਗੀ ਕਿਸੇ ਨੂੰ ਧੋਖਾ ਦੇਣ ਜਿਹੇ ਕਸਬ ਕਰਦਾ ਹੈ । ਜਿਸ ਲਈ ਆਪਣੇ ਮਾਲਿਕ ਵੱਲ ਤੱਕਣ ਤੋਂ ਆਸਮਰਥ ਹੋ ਜਾਂਦਾ ਹੈ । ਸਬੰਧੀ ਤਾਂ ਸੁਖੀ ਹੋਣ ਜਾਂ ਨਾ ਹੋਣ ਆਪ ਵੀ ਠਗਿਆ ਜਾਂਦਾ ਹੈ, ਜਿਵੇਂ ਬਜ਼ੁਰਗਾਂ ਦਾ ਕਹਿਣਾ ਹੈ ਕਿ ਚੋਰਾਂ ਤੇ ਮੋਰ ਪੈ ਗਏ ਨੇ । ਗੁਰੂ ਜੀ ਕੋਹਿੰਦੇ ਹਨ :-

*ਮਾਈ ਮੈ ਕਿਹਿ ਬਿਧਿ ਲਖਉ ਗੁਸਾਈ ॥ ਮਹਾ ਮੋਹ ਅਗਿਆਨਿ ਤਿਮਰਿ ਮੋ ਮਨੁ ਰਹਿਓ ਉਰਝਾਈ ॥੧॥ਅੰਗ ੬੩੨॥ਮ:੯॥*

੧. ਮੀਤ ਮਤੀ ਉਸਦੇ ਘਰ ਇਸਤ੍ਰੀ ਵੱਸਦੀ ਸੀ ।
੨. ਜਿਸ ਨੂੰ ਵੇਖ ਕੇ ਚੰਦ੍ਰਮਾਂ ਵੀ ਸ਼ਰਮਾਂਦਾ ਸੀ ।
੩. ਉਸਦੀ ਇਕ ਲਛਿਮਿਨਿ ਦੇਈ ਦਾਸੀ ਸੀ ।
੪. ਜਿਸਦੀ ਪ੍ਰਮਾਤਮਾ ਨੇ ਬੜੀ ਕਮਜੋਰ ਦੇਹ (ਸਰੀਰ ਘੜਿਆ ਸੀ) ॥੨॥
੫. ਉਸਦੇ ਤੇ ਰਾਣੀ ਦਾ ਬਹੁਤ ਹਿਤ ਦੇ ਵਿਸ਼ਵਾਸ਼ ਸੀ।
੬. ਮੂਰਖ ਰਾਣੀ ਉਸਦੀ ਕਾਰਗੁਜਾਰੀ ਨਾਂ ਸਮਝੀ ।
੭. ਉਹ ਦਾਸੀ ਰਾਜੇ ਕੋਲੋਂ ਅੰਦਰ ਗਤਿ ਵੇਤਨ ਲੈਂਦੀ ਸੀ।
੮. ਜਿਹੜੀ ਕੋਈ ਬੁਰੀ ਤੋਂ ਬੁਰੀ ਗੱਲ ਵੀ ਹੁੰਦੀ ਉਹ ਜਾ ਕੇ ਰਾਜੇ ਨੂੰ ਦੱਸ ਦਿੰਦੀ ॥੩॥
੯. ਪਰ ਰਾਣੀ ਉਸ ਨੂੰ ਆਪਣੀ ਹਿਤੂ ਕਰਕੇ ਜਾਣਦੀ ਸੀ।
੧੦. ਮੂਰਖ ਰਾਣੀ ਉਸ ਨੂੰ ਜਸੂਸ ਨਹੀਂ ਸੀ ਜਾਣਦੀ ।
੧੧. ਉਸਦੇ ਕੰਨ ਵਿਚ ਜਿਹੜੀ ਗੱਲ ਪੈ ਜਾਂਦੀ ।
੧੨. ਉਹ ਉਸੇ ਵੇਲੇ ਰਾਜੇ ਪਾਸ ਪਹੁੰਚਾ ਦਿੰਦੀ ॥੪॥
੧੩. ਦੋ ਉਸ ਦਾਸੀ ਦੇ ਭਾਈ ਹੁੰਦੇ ਸਨ ।
੧੪. ਜੋ ਬੜੀ ਉਮਰ ਦੇ ਦੰਦਾਂ ਤੋਂ ਹੀਣੇ ਜਿਨ੍ਹਾਂ ਬਾਰੇ ਕੁਝ ਕਿਹਾ ਨਹੀਂ ਜਾਂਦਾ ।
੧੫. ਇਕ ਦੂਤ ਦਾ ਕਾਲਾ ਰੰਗ ਤੇ ਬਹੁਤ ਬਦ ਸ਼ਕਲ ।
੧੬. ਅੱਖਾਂ ਇਉਂ ਸਨ ਜਿਵੇਂ ਸੂਰਾਂ ਦਾ ਖੁੱਡਾ ਹੁੰਦਾ ਹੈ ॥੫॥
੧੭. ਬਦ ਬੂ ਉਹਨਾਂ ਕੋਲੋਂ ਬਹੁਤ ਆਉਂਦੀ ਸੀ ।
੧੮. ਕੋਈ ਉਹਨਾਂ ਦੇ ਕੋਲ ਬੈਠ ਨਹੀਂ ਸੀ ਸਕਦਾ ।
੧੯. ਪਰ ਉਹ ਗੋਲੀ ਭਾਈ ਜਾਣ ਕੇ ਪ੍ਰੇਮ ਕਰਦੀ ਸੀ ਭਾਵ ਉਨ੍ਹਾਂ ਦਾ ਮੋਹ ਕਰਦੀ ਸੀ ।
੨੦. ਰਾਣੀ ਉਸਦੀ ਕਰਤੂਤ ਨਹੀਂ ਸੀ ਜਾਣਦੀ ॥੬॥
੨੧. ਉਥੇ ਇਕ ਜੱਟ ਦੀ ਇਸਤ੍ਰੀ ਹੁੰਦੀ ਸੀ ।
੨੨. ਜਿਸਦਾ ਲੋਕ ਮੈਨ ਨਾਮ ਕਹਿੰਦੇ ਸਨ ।
੨੩. ਜਦੋਂ ਗੋਲੀ ਉਸ ਦਾ ਨਾਮ ਸੁਣ ਲੈਂਦੀ ।
੨੪. ਤਾਂ ਉਹ ਉਸ ਕੋਲੋਂ ਰੋਟੀ ਲੈ ਜਾਵੇ ॥੭॥
੨੫. ਉਸ ਇਸਤ੍ਰੀ ਨੇ ਇਸ ਤਰਾਂ ਸੋਚ ਲਿਆ ਜੋ-
੨੬. ਮੂਰਖ ਗੋਲੀ ਨੇ ਦਿਲ ਵਿਚ ਪੱਕੀ ਕਰ ਲਈ ।
੨੭. ਆ ਕੇ ਕਹਿ ਦੇਵੋ ਕਿ ਕੁਝ ਤੇਰੇ ਕੋਲੋਂ ਖਰਚ ਲਈ ਮੈ ਮੰਗਦੀ ਹਾਂ ।
੨੮. ਲਕੋ ਕੇ ਕੁਝ ਮੇਰੇ ਘਰ ਭੇਜ ਦੇਹ ॥੮॥
੨੯. ਤਦ ਉਸ ਦਾਸੀ ਨੇ ਐਸਾ ਕੀਤਾ ।
੩੦. ਰੋਟੀ ਦੇ ਵਿਚ ਅਸਰਫੀਆਂ ਪਾ ਦਿੱਤੀਆ ।
੩੧. ਕਿਹਾ ਕਿ ਇਹ ਖਰਚੀ ਮੇਰੇ ਭਰਾਵਾਂ ਨੂੰ ਦੇ ਦੇਵੀਂ ।
੩੨. ਉਹ ਧਨ ਵਾਲੀ ਰੋਟੀ ਲੈ ਕੇ ਉਹ ਜੱਟੀ ਆਪਣੇ ਘਰ ਚਲੀ ਗਈ ਅਤੇ ਜਾ ਕੇ ਰੋਟੀ ਵਿਚੋਂ ॥੯॥
੩੩. ਕੱਢ ਕੇ ਅੱਧਾ ਧਨ ਉਸ ਦੇ ਭਰਾਵਾਂ ਨੂੰ ਦੇ ਦਿੱਤਾ ।
੩੪. ਅੱਧਾ ਰੋਟੀ ਵਿਚੋਂ ਕੱਢ ਕੇ ਆਪ ਰੱਖ ਲਿਆ ।
੩੫. ਉਸ ਮੂਰਖ ਗੋਲੀ ਨੂੰ ਕੋਈ ਪਤਾ ਨਾ ਲੱਗਿਆ ।
੩੬. ਇਸ ਤਰਾਂ ਉਸਦੇ ਕੋਲੋਂ ਸਿਰ ਮੁਨਾਉਂਦੀ ਰਹੀ ॥੧੦॥੧॥
ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਅਠਤਾਲਵੀਂ ਕਥਾ ਸਮਾਪਤ ॥੩੪੮॥੬੪੬੧॥ਚਲਦਾ॥

---

੩੭. ਚੌਪਈ ॥ ਗੌਰਪਾਲ ਇਕ ਰਾਜਾ ਸੁਣਿਆ ਹੈ ।
੩੮. ਜਿਸਦੀ ਸਾਰੇ ਰਾਜੇ ਆਣ ਮੰਨਦੇ ਸੀ ਭਾਵ ਉਹ ਰਾਜਿਆਂ ਤੇ ਮਹਾਰਾਜਾ ਸੀ ।
੩੯. ਗੌਰ ਦੇਈ ਉਸਦੇ ਘਰ ਇਸਤ੍ਰੀ ਸੋਭਦੀ ਸੀ ॥੧॥
੪੦. ਜਿਸਦਾ ਨਗਰ ਗੌਗਵਤੀ ਸੀ ।
੪੧. ਜਿਸਦੀ ਇਸਤ੍ਰੀ ਨੀਚ ਦੇ ਨਾਲ ਅਭੇਦ ਸੀ ।
੪੨. ਉਹ ਮਤਿ ਦੀ ਮੂਰਖ ਭਲਾ ਬੁਰਾ ਆਪਣਾ ਕੁਝ ਵੀ ਨਾਂ ਸੋਚਦੀ ।
੪੩. ਇਕ ਦਿਨ ਰਾਜੇ ਨੇ ਇਹ ਭੇਤ ਦੇਖ ਲਿਆ ।
੪੪. ਜਿਸ ਤੋਂ ਡਰਦਾ ਉਹ ਨੀਚ ਯਾਰ ਝੱਟ ਦੌੜ ਗਿਆ॥੨॥
੪੫. ਗੌਰਾ ਦੇਵੀ ਨੇ ਇਕ ਚਰਿਤ੍ਰ ਕਰ ਲਿਆ ।
੪੬. ਇਕ ਪੱਤ੍ਰ ਲਿਖਿਆ ਲਿਖ ਕੇ ਉਸ ਕੋਲ ਭੇਜ ਦਿੱਤਾ।
੪੭. ਰਾਜੇ ਦੀ ਇਕ ਮੁਲ ਲਈ ਇਸਤ੍ਰੀ ਸੀ (ਜਿਸਨੂੰ ਖਾਹਸ਼ਾ) ਵੀ ਕਿਹਾ ਜਾਂਦਾ ਹੈ ਜਾਂ ਸੁਰੀਤਾ ।
੪੮. ਉਸ ਪੱਤ੍ਰ ਤੇ ਲਿਖ ਦਿੱਤਾ ਕਿ ਇਹ ਜੋ ਦੌੜ ਗਿਆ ਹੈ ਸੁਰੀਤਾ ਦਾ ਮਿੱਤ੍ਰ ਸੀ ॥੩॥
੪੯. ਮੁਖ ਤੋਂ ਇਹ ਗੱਲ ਲਿਖ ਕੇ ਭੇਜ ਦਿੱਤੀ ।
੫੦. ਜਿਥੇ ਉਸਦਾ ਮਿੱਤ੍ਰ ਸੀ ।
੫੧. ਕੁਛ ਦਿਨ ਤੂੰ ਇਥੇ ਹੀ ਵਿਚਰੇ ਰਹਿਣਾ ।
੫੨. ਮੇਰਾ ਲੇਖਾ ਚੁਕਤ ਕਰ ਦੇਹੁ ॥੪॥
੫੩. ਜਦੋਂ ਉਹ ਪੱਤ੍ਰ ਰਾਜੇ ਦੇ ਹੱਥ ਆਈ ਤਾਂ ਉਸਨੇ -
੫੪. ਇਹੋ ਜਾਣਿਆ ਕਿ ਮੇਰੀ ਸੁਰੀਤਾ ਦੀ ਹੀ ਲਿਖੀ ਹੈ।
੫੫. ਉਸ ਮੂਰਖ ਨੇ ਆਪਣੀ ਇਸਤ੍ਰੀ ਦਾ ਭੇਤ ਨਾ ਜਾਣਿਆ।
੫੬. ਉਸ ਦੇ ਨਾਲੋਂ ਨੇਹ ਤੋੜ ਗਵਾਇਆ ॥੫॥

---

☛ (ਪੰਨਾ ੧੯੧ ਦੀ ਬਾਕੀ) ਹੁਣ ਸਵਾਲ ਇਹ ਹੈ ਜਿਸ ਦੀ ਸ਼ਕਤੀ ਬਾਹਰ ਮੁਖੀ ਹੋ ਕੇ ਖਤਮ ਹੋ ਰਹੀ ਹੈ, ਉਸ ਦਾ ਰੁੱਖ ਤਾਂ ਅੰਦਰ ਮੋੜੇ ਜਾਣ ਦੀ ਸੰਭਾਵਨਾ ਹੈ, ਜਿਹੜਾ ਇਸ ਸ਼ਕਤੀ ਨੂੰ ਨਾਂ ਬਣਨ ਦੇਣ ਲਈ ਕਮਰਕੱਸਾ ਕਰੀ ਬੈਠਾ ਹੈ ਉਸਦੀ ਅੰਤਰਮੁਖੀ ਯਾਤਰਾ ਦਾ ਕੋਈ ਸਵਾਲ ਹੀ ਨਹੀਂ ਉਠਦਾ । ਇਸ ਲਈ ਕਿਹਾ ਜਾ ਸਕਦਾ ਹੈ ਕਿ ਕਾਮ ਵਾਸ਼ਨਾ ਨੂੰ ਦਬਾਉਣ ਜਾਂ ਮਾਰ ਛੱਡਣ ਦਾ ਦਾਅਵਾ ਕਰਨ ਵਾਲੇ ਸਾਧੂ ਸੰਤ ਨਿਸਚਿਤ ਰੂਪ ਵਿਚ ਬੁਰੀ ਅਵਸਥਾ ਵਿਚੋਂ ਗੁਜ਼ਰ ਰਹੇ ਹਨ । ਇਸ ਲਈ ਗੁਰੂ ਗੋਬਿੰਦ ਸਿੰਘ ਜੀ ਅਤੇ ਸਿੱਖ ਧਰਮ ਕਿਸੇ ਨੂੰ ਸਾਧੂ ਸੰਨਿਆਸੀ ਹੋਣ ਦੀ ਸਲਾਹ ਨਹੀਂ ਦਿੰਦੇ ਅਤੇ ਗ੍ਰਿਹਸਥ ਧਰਮ ਦੀ ਪ੍ਰੇਰਨਾ ਦਿੰਦੇ ਹਨ । ਕਹਿਣ ਦੀ ਲੋੜ ਨਹੀਂ ਕਿ ਗੁਰੂ ਸਾਹਿਬ ਖੁਦ ਗ੍ਰਿਹਸਤੀ ਸਨ, ਉਨ੍ਹਾਂ ਦੇ ਚਾਰ ਸਾਹਿਬਜ਼ਾਦੇ ਸਨ, ਜਿਹੜੇ ਤਤ ਕਾਲੀਨ ਸ਼ਾਸ਼ਕਾਂ ਦੁਆਰਾ ਸ਼ਹੀਦ ਕਰ ਦਿਤੇ ਗਏ ਸਨ । ਇਸੇ ਲਈ ਸ੍ਰੀ ਦਸਮੇਸ਼ ਬਾਦਸ਼ਾਹ ਨੇ ਕਿਤਨੇ ਚਰਿਤਰ ਜੋਗੀ ਸੰਨਿਆਸੀ ਵੈਰਾਗੀ ਸਾਧੂਆਂ ਦੇ ਚਿਤਰ ਉਲੀਕ ਕੇ ਇਹਨਾਂ ਦੀਆਂ ਕਰਤੂਤਾਂ ਵਿਖਾਈਆਂ ਹਨ ਤਾਂ ਕਿ ਇਹਨਾਂ ਤੇ ਵਿਸ਼ਵਾਸ਼ ਨਾ ਕੀਤਾ ਜਾਇ । ਜੈਸਾ ਕਿ ਆਦਿ ਗ੍ਰੰਥ ਸਾਹਿਬ ਦੀ ਬਾਣੀ ਨੇ ਇਹਨਾਂ ਕਰਮਾਂ ਸੁਕਰਮਾ ਦੀ ਖੁੱਲੀ ਵਿਆਖਿਆ ਕੀਤੀ ਹੈ ।

ੳ. *ਘੋਲੀ ਗੇਰੂ ਰੰਗੁ ਚੜਾਇਆ ਬਸਤ੍ਰ ਭੇਖ ਭੇਖਾਰੀ ॥ ਕਾਪੜ ਫਾਰਿ ਬਨਾਈ ਖਿੰਥਾ ਝੋਲੀ ਮਾਇਆ ਧਾਰੀ ॥*
*ਘਰਿ ਘਰਿ ਮਾਗੈ ਜਗੁ ਪਰਬੋਧੈ ਮਨਿ ਅੰਧੈ ਪਤਿ ਹਾਰੀ ॥ਅੰਗ ੧੦੧੩॥ਮ:੧॥*

ਅ. *ਮੂੰਡੁ ਮੁਡਾਇ ਜਟਾ ਸਿਖ ਬਾਧੀ ਮੋਨਿ ਰਹੈ ਅਭਿਮਾਨਾ ॥ ਮਨੂਆ ਡੋਲੈ ਦਹ ਦਿਸ ਧਾਵੈ ਬਿਨੁ ਰਤ ਆਤਮ ਗਿਆਨਾ ॥ ਉਹੀ ॥*

ੲ. *ਹਾਥ ਕਮੰਡਲੁ ਕਾਪੜੀਆ ਮਨਿ ਤ੍ਰਿਸਨਾ ਉਪਜੀ ਭਾਰੀ ॥ ਇਸਤ੍ਰੀ ਤਜਿ ਕਰਿ ਕਾਮਿ ਵਿਆਪਿਆ ਚਿਤੁ ਲਾਇਆ ਪਰ ਨਾਰੀ ॥੬॥ਉਹੀ....*
ਕੌਣ ਕਹਿ ਸਕਦਾ ਹੈ ਕਿ ਬ੍ਰਹਮ ਗਿਆਨ ਬਬੇਕ ਪ੍ਰਚਾਰ ਲਈ ਕੋਈ ਅਸ਼ਲੀਲ ਵਾਰਤਾ ਰੋੜਾ ਬਣ ਸਕਦੀ ਹੈ - ਗੁਰੂ ਜੀ ਸਪਸ਼ਟ ਕਰਦੇ ਹਨ ਪ੍ਰਮ ਪਿਤਾ ਦੇ ਮਿਲਾਪ ਲਈ ਕਿਵੇਂ ਅਭਿਆਸ ਕਰਨਾ ਹੈ - ਉਦਾਹਰਣ -

*ਮੈ ਕਾਮਣਿ ਮੇਰਾ ਕੰਤੁ ਕਰਤਾਰੁ ॥ ਜੇਹਾ ਕਰਾਏ ਤੇਰਾ ਕਰੀ ਸੀਗਾਰੁ ॥੧॥*
*ਜਾਂ ਤਿਸੁ ਭਾਵੈ ਤਾਂ ਕਰੇ ਭੋਗੁ ॥ ਤਨੁ ਮਨੁ ਸਾਚੇ ਸਾਹਿਬ ਜੋਗੁ ॥੧॥ ਰਹਾਉ ॥*
*ਉਸਤਤਿ ਨਿੰਦਾ ਕਰੇ ਕਿਆ ਕੋਈ ॥ ਜਾਂ ਆਪੇ ਵਰਤੈ ਏਕੋ ਸੋਈ ॥੨॥ਅੰਗ ੧੧੨੮॥ਮ:੩॥*

ਕੀ ਇਥੇ ਆ ਕੇ ਇਸਤਰੀਆਂ ਪੜ੍ਹਨ ਸੁਣਨ ਤੇ ਰੁਕ ਜਾਂਦੀਆਂ ਹਨ, ਜਾਂ ਸਭਾ ਵਿਚ ਕਥਾ ਨਹੀਂ ਕੀਤੀ ਜਾਂਦੀ ?

* * * * *

[੧]ਸੁਘਰ ਹੁਤੌ ਤੌ ਭੇਵ ਪਛਾਨਤ[i] ॥ [੨]ਤ੍ਰਿਯ ਕੀ ਘਾਤ ਸੱਤਿ ਕਰਿ ਜਾਨਤ ॥ [੩]ਮੂੜ ਰਾਵ ਕਛੁ ਕ੍ਰਿਯਾ ਨ ਜਾਨੀ ॥ [੪]ਇਹ ਬਿਧਿ ਮੂੰਡ ਮੂੰਡਿਗੀ ਰਾਨੀ ॥੬॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨਿ ਸੌ ਉਨਚਾਸ
ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੪੯॥੬੪੬੫॥ ਅਫਜੂੰ ॥

ਚੌਪਈ ॥ [੫]ਸੁਨੁ ਰਾਜਾ ਇਕ ਕਥਾ ਪ੍ਰਕਾਸੌ ॥ [੬]ਤੁਮਰੇ ਜਿਯ ਕਾ ਭਰਮ ਬਿਨਾਸੌ॥ [੭]ਉੱਗ੍ਰਦੱਤ ਇਕ ਸੁਨਿਯਤ ਰਾਜਾ ॥ [੮]ਉਗ੍ਰਾਵਤੀ ਨਗਰ ਜਿਹੱ ਛਾਜਾ ॥੧॥ [੯]ਉੱਗ੍ਰਦੇਇ ਤਿਹੱ ਧਾਮ ਦੁਲਾਰੀ ॥ [੧੦]ਬ੍ਰਹਮ ਬਿਸਨ ਸਿਵ ਤਿਹੂੰ ਸਵਾਰੀ ॥ [੧੧]ਅਵਰਿ ਨ ਅਸਿ ਕੋਈ ਨਾਰਿ ਬਨਾਈ ॥ [੧੨]ਜੈਸੀ ਯਹੱ ਰਾਜਾ ਕੀ ਜਾਈ ॥੨॥ [੧੩]ਅਜਬ ਰਾਇ ਇਕ ਤਹੱ ਖਤਿਰੇਟਾ ॥ [੧੪]ਇਸਕ ਮੁਸਕ ਕੇ ਸਾਥ ਲਪੇਟਾ ॥ [੧੫]ਰਾਜ ਸੁਤਾ ਜਬ ਤਿਹੱ ਲਖਿ ਪਾਯੋ ॥ [੧੬]ਪਠੈ ਸਹਚਰੀ ਪਕਰਿ ਮੰਗਾਯੋ ॥੩॥ [੧੭]ਕਾਮਭੋਗ ਮਾਨਾ ਤਿਹ ਸੰਗਾ ॥ [੧੮]ਲਪਟਿ ਲਪਟਿ ਤਾ ਕੇ ਤਰ ਅੰਗਾ ॥ [੧੯]ਛਿਨ ਇਕ ਛੈਲ ਨ ਛੋਰਾ ਭਾਵੈ ॥ [੨੦]ਮਾਤ ਪਿਤਾ ਤੇਂ ਅਧਿਕ ਡਰਾਵੈ ॥੪॥ [੨੧]ਇਕ ਦਿਨ ਕਰੀ ਸਭਨ ਮਿਜਮਾਨੀ ॥ [੨੨]ਸੰਬਲਖਾਰ ਡਾਰਿ ਕਰਿ ਸ੍ਯਾਨੀ ॥ [੨੩]ਰਾਜਾ ਰਾਨੀ ਸਹਿਤ ਬੁਲਾਏ ॥ [੨੪]ਦੇ ਦੋਊ ਬਿਖਿ ਸ੍ਵਰਗ ਪਠਾਏ ॥੫॥ [੨੫]ਆਪੁ ਸਭਨ ਪ੍ਰਤਿ ਐਸ ਉਚਾਰਾ ॥ [੨੬]ਬਰ ਦੀਨਾ ਮੁਹਿ ਕਹੱ ਤ੍ਰਿਪੁਰਾਰਾ[ii] ॥ [੨੭]ਰਾਨੀ ਸਹਿਤ ਨਰਾਧਿਪ ਘਾਏ ॥ [੨੮]ਮੁਰ ਨਰ ਕੇ ਸਭ ਅੰਗ ਬਨਾਏ ॥੬॥ [੨੯]ਅਧਿਕ ਮਯਾ ਮੋਂ ਪਰ ਸਿਵ ਕੀਨੀ ॥ [੩੦]ਰਾਜ ਸਮੱਗ੍ਰੀ ਸਭ ਮੁਹਿ ਦੀਨੀ ॥ [੩੧]ਭੇਦ ਅਭੇਦ ਨ ਕਾਹੂ ਪਾਯੋ ॥ [੩੨]ਸੀਸ ਸੁਤਾ ਕੇ ਛੱਤ੍ਰ ਫਿਰਾਯੋ ॥੭॥ [੩੩]ਕਿਤਕ ਦਿਵਸ ਇਹੱ ਭਾਂਤਿ ਬਿਤਾਈ ॥ [੩੪]ਰੋਮ ਮਿੱਤ੍ਰ ਕੇ ਦੂਰ ਕਰਾਈ ॥ [੩੫]ਤ੍ਰਿਯ ਕੇ ਬਸਤ੍ਰ ਸਗਲ ਦੈ ਵਾ ਕੌ ॥ [੩੬]ਬਰ ਆਨਯੋ ਇਸਤ੍ਰੀ ਕਰਿ ਤਾ ਕੌ ॥੮॥ ਦੋਹਰਾ ॥ [੩੭]ਮਾਤ ਪਿਤਾ ਹਨਿ ਪੁਰਖ ਬਨ; ਬਰਯੋ ਮਿੱਤ੍ਰ ਤ੍ਰਿਯ ਸੋਇ ॥ [੩੮]ਰਾਜ ਕਰਾ ਇਹ ਛਲ ਭਏ; ਭੇਦ ਨ ਪਾਵਤ ਕੋਇ ॥੯॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ, ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ, ਤੀਨਿ ਸੌ ਪਚਾਸ
ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੫੦॥੬੪੭੪॥ ਅਫਜੂੰ ॥

ਚੌਪਈ ॥ [੩੯]ਸੁਜਨਾਵਤੀ ਨਗਰ ਇਕ ਪੂਰਬ ॥ [੪੦]ਸਭ ਸਹਰਨ ਤੇ ਹੁਤੋ ਅਪੂਰਬ ॥ [੪੧]ਸਿੰਘ ਸੁਜਾਨ ਤਹਾਂ ਕੋ ਰਾਜਾ ॥ [੪੨]ਜਿਹੱ ਸਮ ਬਿਧਨੈ ਔਰ ਨ ਸਜਾ ॥੧॥ [੪੩]ਸ੍ਰੀ ਨਵਜੋਬਨ ਦੇ ਤਿਹੱ ਨਾਰੀ ॥ [੪੪]ਘੜ੍ਹੀ ਨ ਜਿਹੱ ਸੀ ਬ੍ਰਹਮ ਕੁਮਾਰੀ ॥ [੪੫]ਜੋ ਅਬਲਾ ਤਿਹੱ ਰੂਪ ਨਿਹਾਰੈਂ ॥ [੪੬]ਮਨ ਕ੍ਰਮ ਬਚ ਇਹੱ ਭਾਂਤਿ ਉਚਾਰੈਂ ॥੨॥

---

i. ਲੇਖਕ ਕਹਿੰਦਾ ਹੈ ਕਿ ਜੇਕਰ ਰਾਜਾ ਸਮਝਦਾਰ ਸਿਆਣਾ ਹੁੰਦਾ ਇਸ ਗੱਲ ਨੂੰ ਸਮਝ ਲੈਂਦਾ ਭਾਵੇਂ ਉਹ ਰਾਜਾ ਕਈ ਰਿਆਸਤਾਂ ਦਾ ਦਾ ਸਵਾਮੀ ਸੀ ਪਰ ਸੀ ਮੂਰਖ । ਜਿਸ ਲਈ ਉਸ ਮੂਰਖ ਨੇ ਆਪਣੀ ਰਾਣੀ ਦੀ ਕਾਰਵਾਈ ਨਾ ਸਮਝੀ ਸਗੋਂ ਉਸ ਸੁਰੀਤਾ ਇਸਤਰੀ ਹੀ ਤਿਆਗ ਦਿੱਤੀ ਅਤੇ ਝੂਠੀ ਰਾਣੀ ਨੂੰ ਸੱਚੀ ਕਰਕੇ ਜਾਣ ਲਿਆ ਜੋ ਛਲ ਨਾਲ ਛਲ ਗਈ । ਕਹਿੰਦੇ ਨੇ ਇਕ ਮਦਾਰੀ ਨੇ ਚਾਂਦੀ ਵਿਛਾ ਕੇ ਬੜੇ ਸੁਰ ਦੇ ਨਾਲ ਬੀਨ ਵਜਾਈ ਜਿਸ ਦੇ ਰਸ ਵਿਚ ਆ ਕੇ ਮਸਤ ਹੋ ਕੇ ਚਾਦਰ ਉਤੇ ਕੁਛ ਪੈਸੇ ਸੁੱਟ ਦਿੱਤੇ । ਜਿਸ ਨੂੰ ਵੇਖ ਕੇ ਇਕ ਪੁਰਸ਼ ਨੇ ਆਪਣੀ ਗਾਏਂ ਮਦਾਰੀ ਨੂੰ ਦੇ ਕੇ ਬੀਨ ਨਾਲ ਵਟਾਕੇ ਲੈ ਲਈ । ਘਰ ਆ ਕੇ ਚਾਰਦ ਵਿਛਾ ਕੇ ਬੀਨ ਵਜਾਉਂਦਾ ਰਿਹਾ । ਪਰ ਪੈਸਾ ਕਿਸੇ ਵੀ ਨਾ ਦਿੱਤਾ, ਬੀਨ ਬਦਲੇ ਗਾਂ ਗਵਾ ਬੈਠਾ ਜਿਵੇਂ ਗੁਰਪਾਲ ਰਾਜੇ ਨੇ ਜਾਨ ਗਵਾ ਲਈ ।

ii. ਇਹ ਹੈ ਉਹਨਾ ਧੀਆਂ ਪੁੱਤਰਾਂ ਦੀ ਕਹਾਣੀ ਜਿਨ੍ਹਾਂ ਵਾਸਤੇ ਮਾਤਾ ਪਿਤਾ ਸਾਰੀ ਉਮਰ ਭੱਠ ਝੋਕਦੇ ਹਨ ਤੇ ਸਾਰੀ ਦੁਨੀਆਂ ਦੇ ਸੁਖ ਜਿਨ੍ਹਾਂ ਲਈ ਮੁਹੱਈਆ ਕਰਨ ਖਾਤਰ ਰਾਤ ਦਿਨ ਸੋਚਦੇ ਹਨ । ਜੇ ਪੁੱਤਰ ਹੈ ਤਾਂ ਅਸੀਂ ਉਸਨੂੰ ਆਪ ਜੁੱਤੀਆਂ ਗੰਡਕੇ ਵੀ ਡੀਸੀ ਦੀ ਕੁਰਸੀ ਤੇ ਬੈਠਾ ਵੇਖਣਾ ਚਾਹੁੰਦੇ ਹਾਂ । ਜੇ ਪੁੱਤਰੀ ਹੈ ਤਾਂ ਅਪਾ ਤੋਂ ਉੱਚਾ ਘਰਾਣਾ ਲੈ ਕੇ ਦੇਣ ਲਈ ਆਪਣਾ ਝੁੱਗਾ ਵੀ ਵੇਚਣ ਲਈ ਤਤਪਰ ਹੁੰਦੇ ਹਾਂ ਪਰ ਕੰਬਖਤ ਔਲਾਦ ਉਹਨਾਂ ਮਾਤਾ ਪਿਤਾ ਦਾ ਬੁਰਾ ਤੱਕਦੀ ਹੈ ਜਿਨ੍ਹਾਂ ਬਾਰੇ ਗੁਰਦੇਵ ਝਗੜਨ ਦੀ ਵੀ ਮਨਾਹੀ ਕਰਕੇ ਕਹਿੰਦੇ ਹਨ ।

*ਕਾਹੇ ਪੂਤ ਝਗਰਤ ਹਉ ਸੰਗਿ ਬਾਪ ॥ ਜਿਨ ਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ ॥੧॥ ਰਹਾਉ ॥*☛

੧. ਸਿਆਣਾ ਹੁੰਦਾ ਤਾ ਭੇਤ ਸਮਝ ਲੈਂਦਾ ।
੨. ਪਰ ਉਹ ਉਸ ਇਸਤ੍ਰੀ ਦੀ ਚਲਾਕੀ ਸੱਚ ਕਰਕੇ ਮੰਨ ਗਿਆ ।
੩. ਮੂਰਖ ਰਾਜੇ ਨੇ ਕੁਝ ਉਸਦੀ ਕਰਤੂਤ ਨਾਂ ਸਮਝੀ ।
੪. ਇਸ ਤਰ੍ਹਾਂ ਸਿਰ ਮੁਨਾ ਗਿਆ, ਆਪ ਬੜਾ ਖਾਨ ਬਹਾਦੁਰ ਸਮਝਣ ਵਾਲਾ (ਰਾਜਿਆਂ ਦਾ ਮਹਾਰਾਜਾ) ॥੬॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਉਨਿੰਜਵੀਂ ਕਥਾ ਸਮਾਪਤ ॥੩੪੯॥੬੪੬੭॥ਚਲਦਾ॥

---

੫. ਚੌਪਈ ॥ ਵਜ਼ੀਰ ਕਹਿੰਦਾ ਹੈ ਕਿ ਰਾਜਾ ਸੁਣ ਮੈਂ ਇਕ ਹੋਰ ਕਥਾ ਸੁਣਾਉਂਦਾ ਹਾਂ ।
੬. ਤੇਰੇ ਦਿਲ ਦਾ ਭਰਮ ਦੂਰ ਕਰ ਦੇਵਾਂ ।
੭. ਉੱਗ੍ਰ ਦੱਤ ਨਾਮੀ ਇਕ ਰਾਜਾ ਸੁਣਿਆ ਹੈ ।
੮. ਉੱਗ੍ਰ ਵਤੀ ਨਗਰ ਵਿਚ ਉਸਦੀ ਰਾਜਧਾਨੀ ਸੀ ॥੧॥
੯. ਉਸਦੇ ਘਰ-ਉਗ੍ਰ ਦੇਇ ਇਕ ਪੁੱਤ੍ਰੀ ਸੀ ਜੋ ਐਉਂ ਸੀ ਜਿਵੇਂ-
੧੦. ਬ੍ਰਹਮਾਂ, ਬਿਸ਼ਨੁ ਤੇ ਸ਼ਿਵ ਜੀ ਤਿੰਨਾਂ ਨੇ ਰਲ ਕੇ ਬਣਾਈ ਹੋਵੇ ।
੧੧. ਹੋਰ ਇਹੋ ਜਿਹੀ ਕੋਈ ਇਸਤ੍ਰੀ ਨਹੀਂ ਬਣਾਈ ।
੧੨. ਜਿਸ ਤਰ੍ਹਾਂ ਦੀ ਇਹ ਰਾਜੇ ਦੀ ਪੁੱਤ੍ਰੀ ਸੀ ॥੨॥
੧੩. ਉਥੇ ਇਕ ਅਜਬ ਰਾਏ ਨਾਮੀ ਖੱਤ੍ਰੀ ਸੀ ।
੧੪. ਜਿਹੜਾ ਇਸ਼ਕ ਤੇ ਮੁਸ਼ਕ ਵਿਚ ਲਪੇਟਿਆ ਹੋਇਆ ਸੀ ।
੧੫. ਰਾਜ ਕੁਮਾਰੀ ਨੇ ਉਸ ਨੂੰ ਵੇਖ ਲਿਆ ।
੧੬. ਗੋਲੀ ਭੇਜ ਕੇ ਫੜ ਕੇ ਮੰਗਾ ਲਿਆ ॥੩॥
੧੭. ਤੇ ਉਸ ਦੇ ਨਾਲ ਕਾਮ ਭੋਗ ਕੀਤਾ ।
੧੮. ਉਸਦੇ ਹੇਠ ਪੈ ਕੇ ਤੇ ਲਪਟਾ ਕੇ -
੧੯. ਉਸਨੂੰ ਇਕ ਪਲ ਲਈ ਵੀ ਦੂਰ ਨਾ ਕਰਨਾ ਚਾਹੇ
੨੦. ਪਰ ਦੂਜੇ ਪਾਸੇ ਮਾਤਾ ਪਿਤਾ ਤੋਂ ਭੀ ਬਹੁਤ ਭੈ ਖਾਂਦੀ ਸੀ ॥੪॥
੨੧. ਇਕ ਦਿਨ ਸਾਰਿਆਂ ਨੂੰ ਨਿਉਂਦਾ ਦੇ ਦਿੱਤਾ ।
੨੨. ਉਸ ਚਾਲਾਕ ਇਸਤ੍ਰੀ ਨੇ ਭੋਜਨ ਵਿਚ ਸਿੰਬਲ ਖਾਰ ਜ਼ਹਿਰ ਪਾ ਦਿੱਤੀ ।
੨੩. ਆਪਣੇ ਮਾਤਾ ਪਿਤਾ ਅਰਥਾਤ ਰਾਜੇ ਤੇ ਰਾਣੀ ਦੋਹਾਂ ਨੂੰ ਬੁਲਾ ਲਿਆ ।
੨੪. ਦੋਹਾਂ ਨੂੰ ਜ਼ਹਿਰ ਖੁਆ ਕੇ ਸਵਰਗਾਂ ਨੂੰ ਭੇਜ ਦਿੱਤਾ ॥੫॥
੨੫. ਆਪ ਸਾਰਿਆਂ ਨੂੰ ਇਸ ਤਰਾਂ ਕਹਿ ਦਿੱਤਾ ਤੇ ਆਪਣੇ ਸਾਰੇ ਅੰਗ ਤੇ ਬਸਤ੍ਰ ਪੁਰਸ਼ਾਂ ਵਾਲੇ ਬਣਾ ਲਏ ਤੇ ਕਹਿ ਦਿੱਤਾ ਕਿ-
੨੬. ਮੈਨੂੰ ਤਿਨ ਨੇਤ੍ਰਾਂ ਵਾਲੇ ਸ਼ਿਵ ਜੀ ਨੇ ਵਰ ਦਿੱਤਾ ਹੈ।
੨੭. ਰਾਣੀ ਸਮੇਤ ਰਾਜੇ ਨੂੰ ਮਾਰ ਦਿੱਤਾ ਤੇ ਮੇਰੇ -
੨੮. ਸ਼ਿਵ ਜੀ ਨੇ ਸਾਰੇ ਅੰਗ ਪੁਰਸ਼ਾਂ ਵਾਲੇ ਬਣਾ ਦਿੱਤੇ ਨੇ ॥੬॥
੨੯. ਮੇਰੇ ਉਤੇ ਸ਼ਿਵ ਜੀ ਨੇ ਬਹੁਤ ਮਿਹਰ ਕੀਤੀ ਹੈ ।
੩੦. ਤੇ ਇਹ ਰਾਜ ਦਾ ਕਾਜ ਸਾਰਾ ਮੈਨੂੰ ਸੌਂਪ ਦਿੱਤਾ ਹੈ।
੩੧. ਗਲਤ ਠੀਕ ਕਿਸੇ ਨੇ ਨਹੀ ਸੋਚਿਆ ।
੩੨. ਉਸਦੇ ਸਿਰ ਤੇ ਛੱਤਰ ਧਰ ਦਿੱਤਾ ॥੭॥
੩੩. ਕਿਤਨੇ ਦਿਨ ਇਸੇ ਤਰ੍ਹਾਂ ਲੰਘ ਗਏ ।
੩੪. ਆਪਣੇ ਮਿੱਤ੍ਰ ਦੇ ਰੋਮ ਉਤਾਰ ਦਿੱਤੇ ।
੩੫. ਤੇ ਉਸਦੇ ਇਸਤ੍ਰੀ ਵਾਲੇ ਬਸਤ੍ਰ ਪਹਿਨਾ ਦਿੱਤੇ ।
੩੬. ਇਸਤ੍ਰੀ ਬਣਾ ਕੇ ਉਸ ਨੂੰ ਵਿਆਹ ਲਿਆਂਦਾ ॥੮॥
੩੭. ਮਾਤਾ ਪਿਤਾ ਨੂੰ ਮਾਰ ਕੇ ਤੇ ਆਪ ਪੁਰਸ਼ ਬਣ ਕੇ ਉਹੀ ਮਿੱਤ੍ਰ ਉਸ ਇਸਤ੍ਰੀ ਨੇ ਵਰ ਲਿਆ ।
੩੮. ਐਸ ਛਲ ਦੇ ਨਾਲ ਰਾਜ ਕਰਨ ਲੱਗੀ ਕੋਈ ਵੀ ਭੇਤ ਨਾ ਜਾਣ ਸਕਿਆ ॥੯॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾਵਾਰਤਾਲਾਪ, ਦੋ ਸੌ ਪੰਜਾਹਵੀਂ ਕਥਾ ਸਮਾਪਤ ॥੩੫੦॥੬੪੬੭॥ਚਲਦਾ॥

---

੩੯. ਚੌਪਈ ॥ ਪੂਰਬ ਦੇਸ਼ ਵਿਚ ਇਕ ਸੁਜਨਾ ਵਤੀ ਨਗਰ ਸੀ।
੪੦. ਜਿਹੜਾ ਸਾਰਿਆਂ ਸ਼ਹਿਰਾਂ ਨਾਲੋਂ ਪਹਿਲੇ ਨੰਬਰ ਤੇ ਸੀ।
੪੧. ਸੁਜਾਨ ਸਿੰਘ ਉਥੇ ਦਾ ਰਾਜਾ ਸੀ ।
੪੨. ਜਿਸ ਜਿਹਾ ਬ੍ਰਹਮਾ ਨੇ ਹੋਰ ਨਹੀਂ ਬਣਾਇਆ ॥੧॥
੪੩. ਸ੍ਰੀ ਨਵਜੋਬਨ ਦੇਵੀ ਉਸਦੀ ਇਸਤ੍ਰੀ ਸੀ ।
੪੪. ਜਿਸ ਜਿਹੀ ਹੋਰ ਨਹੀਂ ਘੜੀ ਬ੍ਰਹਮਾ ਨੇ ਰਾਜ ਕੁਮਾਰੀ।
੪੫. ਜਿਹੜੀ ਇਸਤ੍ਰੀ ਉਸ ਦਾ ਰੂਪ ਵੇਖਦੀ ਸੀ ।
੪੬. ਉਹ ਆਪਣੇ ਮਨ ਬਚਨ ਭਾਵ ਹਿਰਦੇ ਦੀ ਅੰਦਰਲੀ ਅਵਾਜ ਨੂੰ ਐਉਂ ਕਹਿੰਦੀ ਸੀ ॥੨॥

---

*ਜਿਸੁ ਧਨ ਕਾ ਤੁਮ ਗਰਬੁ ਕਰਤ ਹਉ ਸੋ ਧਨੁ ਕਿਸਹਿ ਨ ਆਪ ॥ ਖਿਨ ਮਹਿ ਛੋਡਿ ਜਾਇ ਬਿਖਿਆ ਰਸੁ ਤਉ ਲਾਗੈ ਪਛੁਤਾਪ ॥੧॥ਅੰਗ੧੨੦੦॥ਮ:੪॥*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਔਰੰਗਜ਼ੇਬ ਨੂੰ ਲਾਹਨਤਾਂ ਪਾਉਂਦਿਆਂ ਕਿਹਾ ਸੀ ਕਿ ਐ ਔਰੰਗਜ਼ੇਬ ਤੇਰੀ ਇਹੋ ਜ਼ਮੀਰ ਤੇ ਉਪਮਾ ਹੈ ਕਿ ਤੂੰ

*ਕੀਆ ਅਪਨੇ ਵਾਲਦ ਕੋ ਤੁਨ ਅਸੀਰ ॥ ਸਾਦਤ ਦਿਖਾਈ ਹੈ ਕਿਆ ਬੇ ਨਜ਼ੀਰ ॥੬੧॥*
*ਤੇਰੇ ਦਿਲ ਮੇਂ ਇਜ਼ਤ ਨਹੀਂ ਬਾਪ ਕੀ ॥ ਬੜੀ ਹੈ ਨਿਸ਼ਾਨੀ ਪਾਹੀ ਪਾਪ ਕੀ ॥੬੨॥*
*ਲਹੂ ਪਾਪ ਕਾ ਹੱਡੀਆਂ ਭਾਈ ਕੀ ॥ ਇਨਹੀਂ ਸੇ ਤਿਰੀ ਐਸ਼ ਮਜ਼ਲ ਬਨੀ ॥੬੭॥*
*ਤੇਰਾ ਘਰ ਨਹੀਂ ਘਰ ਹੈ ਸ਼ੈਤਾਨ ਕਾ ॥ ਯੇਹ ਆਈਨਾ ਹੈ ਤੇਰੇ ਈਮਾਨ ਕਾ ॥੬੮॥ਜ਼ਫਰਨਾਮਾ॥*
*ਮਾਂ ਪਿਉ ਪਰ ਹਰ ਸੁਣੇ ਬੇਦ ਭੇਦ ਨ ਜਾਣੈ ਕਥਾ ਕਹਾਣੀ ॥ ਮਾਂ ਪਿਉ ਪਰ ਹਰ ਕਰੈ ਤਪ ਵਣਖੰਡ ਭੁਲਾ ਫਿਰੈ ਬਿਬਾਣੀ ॥*
*ਮਾਂ ਪਿਉ ਪਰ ਹਰ ਕਰੈ ਪੂਜ ਦੇਵੀ ਦੇਵ ਨ ਸੇਵ ਕਮਾਣੀ ॥ ਮਾਂ ਪਿਉ ਪਰ ਹਰ ਨ੍ਹਾਵਣਾ ਅਠ ਸਠ ਤੀਰਥ ਘੁੰਮਣ ਜਾਣੀ ॥*
*ਮਾਂ ਪਿਉ ਪਰ ਹਰ ਵਰਤ ਕਰ ਮਰ ਮਰ ਜੰਮੈ ਭਰਮ ਭੁਲਾਣੀ ॥ ਗੁਰ ਪ੍ਰਮੇਸਰ ਸਾਰ ਨਾ ਜਾਣੀ ॥੧੩॥੩੭॥ਭਾ: ਗੁਰਦਾਸ ਜੀ॥*

ਜਦੋਂ ਕਿ ਸਾਡੀ ਸੱਭਿਅਤਾ ਕਹਿੰਦੀ ਹੈ ਕਿ—

੧. ਪਹਿਲਾਂ ਆਪਣੇ ਮਾਤਾ ਪਿਤਾ ਨੂੰ ਵੇਖਕੇ ਵਾਹਿਗੁਰੂ ਜੀ ਕੀ ਫਤਹ ॥, ਸਤਿ ਸ੍ਰੀ ਅਕਾਲ, ਪੈਰੀ ਪੈਣਾ ਕਰੋ ।
੨. ਉਹਨਾਂ ਦੇ ਸਾਹਮਣੇ ਕੌੜਾ ਨਾ ਬੋਲੋ - ਹੌਲੀ ਬੋਲੋ - ਉਹਨਾਂ ਦੀ ਗੱਲ ਧਿਆਨ ਨਾਲ ਸੁਣੋ ਉਹਨਾਂ ਦੇ ਸਾਹਮਣੇ ਉੱਚੀ ਥਾਂ ਤੇ ਨਾ ਬੈਠੋ ਜੇ ਉਹ ਖੜੇ ਹੋਣ ਤਾਂ ਆਪ ਵੀ ਨਾਂ ਬੈਠੋ, ਉਹਨਾ ਨੂੰ ਆਉਂਦੇ ਜਾਂਦੇ ਰਸਤਾ ਦਿਉ, ਉਹਨਾਂ ਨੂੰ ਕੰਮ ਕਰਦੇ ਵੇਖ ਕੇ ਉਹਨਾਂ ਦੀ ਮਦਦ ਕਰੋ । ਜੇ ਉਹ ਕੁਝ ਔਖਾ ਮੰਨਣ ਤਾਂ ਉਹਨਾਂ ਦਾ ਕੰਮ ਆਪ ਕਰੋ, ਉਹਨਾਂ ਦਾ ਦਿਲੋਂ ਸਤਿਕਾਰ ਕਰੋ, ਉਹਨਾਂ ਨੂੰ ਨਫਰਤ ਨਾਲ ਨਾ ਵੇਖੋ ਉਹਨਾਂ ਦੇ ਬਰਾਬਰ ਨਾ ਚੱਲੋ । ਸਗੋਂ ਪਿੱਛੇ ਹੋ ਕੇ ਤੁਰੋ । ਦਾਦੇ-ਦਾਦੀ ਨੂੰ ਫਾਲਤੂ ਜਾਣਕੇ ਉਹਨਾਂ ਨੂੰ ਮੰਦਾ ਸ਼ਬਦ ਨਾ ਬੋਲੋ, ਆਪ ਖਲੋਕੇ ਬਜ਼ੁਰਗਾਂ ਨੂੰ ਆਦਰ ਨਾਲ ਬੈਠਣ ਲਈ ਥਾਂ ਦਿਉ । ਰਾਹ ਵਾਟੇ ਗਲੀਆਂ ਵਿਚ ਕਿਸੇ ਬਜ਼ੁਰਗ ਦਾ ਅਪਮਾਨ ਨਾ ਕਰੋ - ਕਦੇ ਵੀ ਉਹਨਾਂ ਦੀ ਸ਼ਾਨ ਤੋਂ ਖਿਲਾਫ ਸ਼ਬਦ ਨਾ ਬੋਲੋ । ਇਹਨਾਂ ਦੀ ਮੰਜੀ ਬਾਹਰ ਵੇਹੜਿਆਂ ਵਿਚ ਜਾਂ ਡਿਉੜੀ ਵਿਚ ਇਕੱਲ ਪੁਣੇ 'ਚ ਨਾ ਰੱਖੋ । ਜਿਥੇ ਲੋੜ ਵੇਲੇ ਕੋਈ ਵੀ ਕੋ ਨਾ ਹੋਵੇ । ਨੇਤ੍ਰ ਹੀਣ ਜਾਂ ਹਰਕਤ ਹੀਣ ਅੰਗ ਹੋ ਜਾਣ ਉਪਰ ਇਹਨਾਂ ਦੀ ਦੇਖ ਭਾਲ ਤੇ ਲੋੜ ਹਾਜਰ ਦਵਾਈ ਜਾਂ ਖੁਰਾਕ ਦਾ ਧਿਆਨ ਬਹੁਤ ਜਰੂਰੀ ਹੈ । ਆਪਣੇ ਮਾਤਾ ਪਿਤਾ ਨੂੰ ਬੁਢਾਪੇ ਤੇ ਬੀਮਾਰੀ ਦੀ ਲਾਚਾਰੀ ਵਿਚ ਘਰੋਂ ਕੱਢ ਦੇਣਾ ਜਾਂ ਉਸ ਨੂੰ ਛੱਡ ਦੇਣਾ ਉਸ ਦੀ ਲਾਚਾਰੀ ਦੀ ਪ੍ਰਵਾਹ ਨਾ ਕਰਨੀ । ਬਹੁਤ ਵੱਡਾ ਜੁਰਮ ਹੈ । ਭਾਈ ਲਿਖਾਰੀ ਜੀ ਦਾ ਪ੍ਰਬਚਨ ਹੈ :-

ਪਿਆਰ ਮੂਰਤ ਮਧਰਤਾ ਅਵਤਾਰ ਜਾਨ ਸੰਸਾਰ ਦੀ । ਪੁੱਤਰ ਦੇ ਜੀਵਨ ਵਾਸਤੇ ਜੀਵਨ ਜੋ ਆਪਣਾ ਵਾਰਦੀ ॥
ਮਾਤਾ ਅਜਿਹੀ ਵਾਸਤੇ ਜਿਸ ਪੁੱਤਰ ਵਿਚ ਨਾ ਸਤਿਕਾਰ ਹੈ ॥ ਉਸ ਦੇ ਜੀਵਨ ਤੇ ਸਾਰੇ ਜਗਤ ਦਾ ਧ੍ਰਿਕਾਰ ਹੈ ॥

੩. ਟੋਕਾ ਟਾਕੀ - ਕਈ ਪੁੱਤਰਾਂ ਦਾ ਕਹਿਣਾ ਹੈ ਕਿ ਇਹ ਬੁੱਢੇ ਮਾਂ ਪਿਉ ਸਾਡੀ ਅਜਾਦੀ ਤੇ ਸਾਡੇ ਕਾਰ ਵਿਹਾਰ ਤੇ ਟੋਕਾ ਟਾਕੀ ਕਰਦੇ ਨੇ - ਪਰ ਤਾਂ ਵੀ ਉਹਨਾਂ ਨੂੰ ਝਿੜਕਣਾਂ ਜਾਂ ਬੁਰਾ ਸਲੂਕ ਕਰਨਾ ਸਾਡਾ ਹੱਕ ਨਹੀਂ, ਉਹਨਾਂ ਦੀ ਨੇਕ ਸਲਾਹ ਗਹੁ ਨਾਲ ਸੁਣਨੀ ਚਾਹੀਦੀ ਹੈ, ਉਹਨਾ ਦੀ ਖੁਸ਼ੀ ਵਿਚ ਆਪਣੀ ਖੁਸ਼ੀ ਪ੍ਰਤੀਤ ਕਰਨੀ ਚਾਹੀਦੀ ਹੈ । ਮਾਸਟਰ ਦਿਲੋ ਰਾਮ ਰੋਪੜ ਵਿਚ ਚੰਗਾ ਸਮਝਦਾਰ ਤੇ ਸਿਰ ਕੱਢ ਪੁਰਸ਼ ਸੀ । ਉਹ ਆਰੀਆ ਸਮਾਜੀ ਹੋਣ ਕਰਕੇ ਬੁਤ ਪਰਸਤੀ ਅਤੇ ਥਾਂ-ਥਾਂ ਦੇ ਮੱਥੇ ਟੇਕਣ ਦੇ ਹੱਕ ਵਿਚ ਨਹੀਂ ਸੀ, ਪਰ ਉਸ ਦੇ ਵਿਆਹ ਉਪ੍ਰੰਤ

[੧]ਇੰਦ੍ਰ ਧਾਮ ਹੈ ਐਸ ਨ ਨਾਰੀ ॥ [੨]ਜੈਸੀ ਨ੍ਰਿਪ ਕੀ ਨਾਰਿ ਨਿਹਾਰੀ ॥ [੩]ਅਸ ਸੁੰਦਰ ਇਕ ਸਾਹ ਸੁਪੂਤਾ ॥ [੪]ਜਿਹੱ ਲਖਿ ਪ੍ਰਭਾ ਲਜਤ ਪੁਰਹੂਤਾ ॥੩॥ [੫]ਯਹ ਧੁਨਿ ਪਰੀ ਤਰੁਨਿ ਕੇ ਕਾਨਨ ॥ [੬]ਤਬ ਤੇਂ ਲਗੀ ਚਟਪਟੀ ਭਾਮਨਿ ॥ [੭]ਜਤਨ ਕਵਨ ਸੌ ਆਜੁ ਸੁ ਧਾਰੂ ॥ [੮]ਉਹਿ ਸੁੰਦਰ ਕਹੱ ਨੈਨ ਨਿਹਾਰੂ ॥੪॥ [੯]ਨਗਰ ਢੰਢੋਰਾ ਨਾਰਿ ਫਿਰਾਯੋ ॥ [੧੦]ਸਭਹਿਨ ਕਹ ਇਹੱ ਭਾਂਤਿ ਸੁਨਾਯੋ ॥ [੧੧]ਊਚ ਨੀਚ ਕੋਈ ਰਹੈ ਨ ਪਾਵੈ ॥ [੧੨]ਪ੍ਰਾਤਕਾਲ ਭੋਜਨ ਸਭ ਖਾਵੈ ॥੫॥ [੧੩]ਰਾਜਹਿ ਬਾਤ ਕਛੂ ਨਹਿ ਜਾਨੀ ॥ [੧੪]ਨਿਵਤਾ ਦਿਯੋ ਲਖਯੋ ਤ੍ਰਿਯ ਮਾਨੀ ॥ [੧੫]ਭਾਂਤਿ ਭਾਂਤਿ ਪਕਵਾਨ ਪਕਾਏ ॥ [੧੬]ਊਚ ਨੀਚ ਸਭ ਨਿਵਤਿ ਬੁਲਾਏ ॥੬॥ [੧੭]ਭੋਜਨ ਖਾਨ ਜਨਾਵਹਿ ਬਿਗਸਹਿੱ ॥ [੧੮]ਤ੍ਰਿਯ ਕੀ ਦ੍ਰਿਸਟਿ ਤਰੇ ਹ੍ਵੈ ਨਿਕਸਹਿੱ ॥ [੧੯]ਐਂਠੀ ਰਾਇ ਜਬਾਯੋ ਤਹਾਂ ॥ [੨੦]ਬੈਠਿ ਝਰੋਖੇ ਰਾਨੀ ਜਹਾਂ ॥੭॥ [੨੧]ਰਾਨੀ ਨਿਰਖਿ ਚੀਨ ਤਿਹੱ ਗਈ ॥ [੨੨]ਬਹੁ ਬਿਧਿ ਤਾਂਹਿ ਸਰਾਹਤ ਭਈ ॥ [੨੩]ਧੱਨਿ ਧੱਨਿ ਮੁਖ ਤੇ ਬਹੁਰਿ ਉਚਾਰਾ ॥ [੨੪]ਜਿਨ ਕਰਤੈ ਇਹੱ ਕੁਅਰ ਸਵਾਰਾ ॥੮॥ [੨੫]ਲੀਨਾ ਸਖੀ ਪਠਾਇ ਤਿਸੈ ਘਰਿ ॥ [੨੬]ਕਾਮਭੋਗ ਕਿਯ ਲਪਟਿ ਲਪਟਿ ਕਰਿ ॥ [੨੭]ਏਕ ਤਰੁਨ ਅਰੁ ਭਾਂਗ ਚੜ੍ਹਾਈ ॥ [੨੮]ਚਾਰ ਪਹਰਿ ਨਿਸਿ ਨਾਰਿ ਬਜਾਈ ॥੯॥ [੨੯]ਐਂਠੀ ਸੌ ਬਧਿ ਗਯੋ ਸਨੇਹਾ ॥ [੩੦]ਜੋ ਮੁਹਿ ਕਹੇ ਨ ਆਵਤ ਨੇਹਾ ॥ [੩੧]ਭੇਦ ਸਿਖੈ ਤਿਹੱ ਧਾਮ ਪਠਾਯੋ ॥ [੩੨]ਆਧੀ ਰੈਨਿ ਨਰੇਸਹਿ ਘਾਯੋ ॥੧੦॥ [੩੩]ਪ੍ਰਾਤ ਚਲੀ ਜਰਬੇ ਕੇ ਕਾਜਾ ॥ [੩੪]ਦਰਬੁ ਲੁਟਾਵਤ ਨਾਰਿ ਨ੍ਰਿਲਾਜਾ ॥ [੩੫]ਦਿਸਟ ਬੰਧੁ ਸਭ ਕੀ ਅਸਿ ਕਰੀ ॥ [੩੬]ਸਭਹੁ ਲਖਾ ਅਬਲਾ ਜਰਿ ਮਰੀ ॥੧੧॥ [੩੭]ਨਿਕਸਿ ਜਾਰਿ ਸੰਗ ਆਪੁ ਸਿਧਾਰੀ ॥ [੩੮]ਭੇਦ ਨ ਲਖੈਂ ਪੁਰਖ ਅਰੁ ਨਾਰੀ ॥ [੩੯]ਦ੍ਰਿਸਟਿ ਬੰਦ ਕਰਤੀ ਅਸ ਭਈ ॥ [੪੦]ਮੂੰਡ ਮੂੰਡਿ ਸਭਹਿਨ ਕੋ ਗਈ ॥੧੨॥੧

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨਿ ਸੌ ਇਕਯਾਵਨ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੫੧॥੬੪੮੯॥ ਅਫਜੂੰ ॥

ਚੌਪਈ ॥ [੪੧]ਸੁਨੋ ਭੂਪ ਇਕ ਕਹੌ ਕਹਾਨੀ ॥ [੪੨]ਕਿਨਹੂ ਸੁਨੀ ਨ ਆਗੇ ਜਾਨੀ ॥ [੪੩]ਭੂਪ ਸੁ ਬਸਤ੍ਰ ਸੈਨ ਇਕ ਸੋਹੈ ॥ [੪੪]ਤਾ ਕੇ ਸਮ ਨ ਨਰਾਧਿਪ ਕੋ ਹੈ ॥੧॥ [੪੫]ਧਾਮ ਸੁ ਬਸਤ੍ਰ ਮਤੀ ਤਿਹ ਨਾਰੀ ॥ [੪੬]ਬਸਤ੍ਰਾਵਤੀ ਨਗਰ ਉਜਿਯਾਰੀ ॥ [੪੭]ਅਵਲ ਚੰਦ ਤਿਹੱ ਠਾਂ ਇਕ ਰਾਵਤ ॥ [੪੮]ਰਾਨੀ ਸੁਨਾ ਏਕ ਦਿਨ ਗਾਵਤ ॥੨॥ [੪੯]ਬਧਿ ਗਯੋ ਤਾ ਸੌ ਐਸ ਸੁਨੇਹਾ ॥ [੫੦]ਜਸ ਸਾਵਨ ਕੋ ਬਰਸਤ ਮੇਹਾ ॥ [੫੧]ਏਕ ਜਤਨ ਤਿਨ ਨਾਰਿ ਬਨਾਯੋ ॥ [੫੨]ਪਠੈ ਸਖੀ ਤਿਹੱ ਬੋਲਿ ਪਠਾਯੋ ॥੩॥ [੫੩]ਕਾਮ ਭੋਗ ਤਾ ਸੌ

1. ਜਿਸਦਾ ਜ਼ਿਕਰ ਗੁਰਬਾਣੀ ਇਉਂ ਕਰਦੀ ਹੈ :-
ਕੰਤਾ ਨਾਲਿ ਮਹੇਲੀਆ ਸੇਤੀ ਅਗਿ ਜਲਾਹਿ ॥ ਜੇ ਜਾਣਹਿ ਪਿਰੁ ਆਪਣਾ ਤਾ ਤਨਿ ਦੁਖ ਸਹਾਹਿ ॥
ਨਾਨਕ ਕੰਤ ਨ ਜਾਣਨੀ ਸੇ ਕਿਉ ਅਗਿ ਜਲਾਹਿ ॥ ਭਾਵੈ ਜੀਵਉ ਕੈ ਮਰਉ ਦੂਰਹੁ ਹੀ ਭਜਿ ਜਾਹਿ ॥੩॥ਮ:੩॥
ਸ੍ਰੀ ਗੁਰੂ ਅਮਰਦਾਸ ਜੀ ਨੇ ਇਹ ਤਾਂ ਦੱਸ ਦਿੱਤਾ ਕਿ ਜਿਨ੍ਹਾਂ ਦਾ ਤਾਂ ਪਤੀ ਨਾਲ ਪ੍ਰੇਮ ਹੈ। ਉਹ ਤਾਂ ਉਸਦੇ ਨਾਲ ਅੱਗ ਵਿਚ ਪੈ ਕੇ ਸੜ ਮਰਦੀਆਂ ਹਨ। ਪਰ ਜਿਹੜੀ ਆਪਣੇ ਪਤੀ ਨੂੰ ਪਤੀ ਨਹੀਂ ਜਾਣਦੀਆਂ ਉਹ ਅੱਗ ਵਿਚ ਪੈ ਕੇ ਕਿਸ ਲਈ ਸੜਨ। ਉਹਨਾਂ ਦੇ ਭਾਵੇਂ ਪਤੀ ਜੀਵੇ ਜਾਂ ਮਰੇ ਉਹ ਤਾਂ ਦੂਰ ਤੋਂ ਹੀ ਭੱਜ ਜਾਂਦੀਆਂ ਹਨ। ਇਹ ਠੀਕ ਹੈ ਗੁਰਦੇਵ ਨੇ ਇਹ ਤਾਂ ਦੱਸ਼ ਦਿੱਤਾ ਕਿ ਦੂਰ ਤੋਂ ਹੀ ਭੱਜ ਜਾਂਦੀਆਂ ਹਨ ਪਰ ਤੀਸਰੇ ਗੁਰੂ ਨਾਨਕ ਨੇ ਇਹ ਨਹੀਂ ਦੱਸਿਆ ਕਿ ਕਿਵੇਂ ਕਾਰਾ ਕਰਕੇ ਭੱਜ ਜਾਂਦੀਆਂ ਹਨ ਉਸ ਦਾ ਨਕਸ਼ਾ ਦਸਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਫੋਟੋ ਉਤਾਰ ਕੇ ਵਿਖਾਉਂਦੇ ਹਨ ਕਿ ਉਹ ਇਸ ਤਰ੍ਹਾਂ ਆਪ ਪਤੀ ਨੂੰ ਕਤਲ ਕਰਕੇ ਤੇ ਸਤੀ ਹੋਣ ਦਾ ਡਰਾਮਾ ਰਚਕੇ ਲੋਕਾਂ ਦੀਆਂ ਅੱਖਾਂ ਵਿਚ ਘੱਟ ਘੱਤ ਕੇ ਇਉਂ ਭੱਜ ਜਾਂਦੀਆਂ ਹਨ ਜਿਵੇਂ। (ਸ੍ਰੀ ਨਵ ਜੋਬਨ ਦੇਇ) ਭੱਜ ਗਈ ਸੀ।

☚ ਇਸਤਰੀਆਂ ਦੇ ਰਿਵਾਜ ਅਨੁਸਾਰ ਉਸ ਦੀ ਮਾਤਾ ਉਸ ਜੋੜੀ ਨੂੰ ਕਿਤੇ ਕਿਤੇ ਮੱਥਾ ਟਿਕਾਉਣਾ ਚਾਹੁੰਦੀ ਸੀ। ਉਸ ਵੇਲੇ ਮਾਸਟਰ ਦਿਲੇ ਰਾਮ ਦਾ ਆਪਣੀ ਮਾਤਾ ਨੂੰ ਸਤਿਕਾਰ ਨਾਲ ਕਹਿਣਾ ਸੀ ਕਿ ਮਾਂ ਮੈਂ ਤਾਂ ਇਸ ਦੇ ਹੱਕ ਵਿਚ ਨਹੀਂ ਪਰ ਜੇ ਤੇਰੇ ਮਨ ਦੀ ਖੁਸ਼ੀ ਮੈਨੂੰ ਪ੍ਰਾਪਤ ਹੋ ਜਾਏ ਤਾਂ ਲੈ ਚੱਲ ਜਿਥੇ ਤੂੰ ਚਾਹੁੰਦੀ ਹੈਂ ਮੈਂ ਤੇਰੀ ਖੁਸ਼ੀ ਹਾਸਲ ਕਰਨ ਲਈ ਜਿਥੇ ਵੀ ਤੂੰ ਕਹੇਂਗੀ ਉਥੇ ਹੀ ਮੱਥਾ ਟੇਕ ਦਿਆਂਗਾ। ਜਿਹੜੀ ਗੱਲ ਸਾਨੂੰ ਉੱਕੀ ਹੀ ਨਾ ਜਚੇ ਤਾਂ ਚੁੱਪ ਕਰ ਜਾਉ ਲੇਕਿਨ ਆਪਣੇ ਕਿਸੇ ਬਜ਼ੁਰਗ ਦਾ ਅਪਮਾਨ ਜਨਕ ਸ਼ਬਦ ਕਹਿਕੇ ਅਪਮਾਨ ਨਾ ਕਰੋ। ਇਹ ਗੱਲ ਕਦੇ ਭੁੱਲ ਨਹੀਂ ਜਾਣਾ ਚਾਹੀਦਾ ਕਿ ਕਿਸੇ ਵੇਲੇ ਇਹੇ ਵੀ ਨੌ ਜੁਆਨ ਸੀ ਤੇ ਇਹ ਮੁਖਤਿਆਰ ਸੀ ਅਸੀਂ ਲੇਲੜੀ ਕੱਢਕੇ ਇਹਨਾਂ ਨੂੰ ਆਪਣੀ ਲੋੜ ਦੀ ਪੂਰਤੀ ਕਰਨੀ ਪੈਂਦੀ ਸੀ ਜੋ ਅੱਜ ਇਹ ਲਾਚਾਰ ਤੇ ਪ੍ਰਾਧੀਨ ਹੋ ਗਏ ਹਨ, ਇਸ ਤਰ੍ਹਾਂ ਸਾਨੂੰ ਵੀ ਕਿਸੇ ਵੇਲੇ ਆਪਣੇ ਪੁੱਤਰਾਂ ਦੇ ਅਧੀਨ ਹੋਣਾ ਪੈਣਾ ਹੈ। ਜੇ ਅਸੀਂ ਇਹਨਾਂ ਦੀ ਸੇਵਾ ਕਰਾਂਗੇ ਤਾਂ ਸਾਨੂੰ ਵੇਖ ਕੇ ਸਾਡੇ ਧੀ ਪੁੱਤ੍ਰ ਵੀ ਉਸੇ ਤਰ੍ਹਾਂ ਸਾਡੀ ਸੇਵਾ ਕਰਨਗੇ, ਨਹੀਂ ਤਾਂ ਸਾਡੀ ਵੀ ਦੁਰਦਿਸ਼ਾ ਇਹੋ ਜਿਹੀ ਹੀ ਹੋਵੇਗੀ ਜੇ ਸੋਚਿਆ ਜਾਵੇ ਤਾਂ ਉਹਨਾਂ ਬਜ਼ੁਰਗਾਂ ਦੀ ਸੋਚ ਸਾਡੇ ਭਲੇ ਲਈ ਹੀ ਹੋਵੇਗੀ - ☛

੧. ਕਿ ਇੰਦ੍ਰ ਪੁਰੀ ਵਿਚ ਵੀ ਇਹੋ ਜਿਹੀ ਇਸਤ੍ਰੀ ਨਹੀਂ ਹੈ।
੨. ਜਿਹੋ ਜਿਹੀ ਰਾਜੇ ਦੀ ਇਸਤ੍ਰੀ ਵੇਖੀ ਹੈ ।
੩. ਇਹੋ ਜਿਹਾ ਹੀ ਸੁੰਦਰ ਇਕ ਸ਼ਾਹ ਦਾ ਸਪੁੱਤ੍ਰ ਹੈ ਸੀ।
੪. ਜਿਸਨੂੰ ਵੇਖ ਕੇ ਇੰਦ੍ਰ ਵੀ ਸ਼ਰਮਸਾਰ ਹੋ ਜਾਂਦਾ ਸੀ ॥੩॥
੫. ਇਹ ਗੱਲ ਉਸ ਜੁਆਨ ਰਾਣੀ ਦੇ ਕੰਨ 'ਚ ਪੈ ਗਈ।
੬. ਇਹ ਸੁਣ ਕੇ ਉਸ ਇਸਤ੍ਰੀ ਨੂੰ ਝਣ-ਝਣੀ ਲੱਗ ਗਈ ਭਾਵ ਕਿ ਮੈ ਹੁਣ ਇਸ ਨੂੰ ਕਿਵੇਂ ਹਾਸਲ ਕਰ ਲਵਾਂ।
੭. ਹੁਣ ਮੈ ਕਿਹੜਾ ਜਤਨ ਕਰਾਂ ਕਿ ਮੈਂ ਜਿਸ ਨਾਲ-
੮. ਉਸ ਸੁੰਦਰ ਪੁਰਸ਼ ਨੂੰ ਆਪਣੇ ਨੇਤ੍ਰਾਂ ਨਾਲ ਵੇਖਾਂ ॥੪॥
੯. ਉਸ ਇਸਤ੍ਰੀ ਨੇ ਸਾਰੇ ਨਗਰ ਵਿਚ ਮੁਨਾਦੀ ਕਰਾ ਦਿੱਤੀ।
੧੦. ਤੇ ਸਾਰਿਆਂ ਨੂੰ ਇਸ ਤਰ੍ਹਾਂ ਕਹਿ ਕੇ ਸੁਣਾ ਦਿੱਤਾ ।
੧੧. ਕਿ ਕੋਈ ਅਮੀਰ ਗਰੀਬ ਪਿੱਛੇ ਨਾ ਰਹੇ ।
੧੨. ਸਵੇਰੇ ਆ ਕੇ ਭੋਜਨ ਸਾਰੇ ਹੀ ਐਥੇ ਖਾਣ ॥੫॥
੧੩. ਰਾਜੇ ਨੇ ਕੋਈ ਗੱਲ ਨਾ ਸਮਝੀ ।
੧੪. ਉਸਨੇ ਇਹ ਮੰਨ ਲਿਆ ਕਿ ਜੱਗ ਕਰਨ ਲਈ ਸਾਰੇ ਨਗਰ ਨੂੰ ਨਿਉਂਦਾ ਦਿੱਤਾ ਹੈ ਉਸਨੇ ਇਹੀ ਗੱਲ ਸਮਝੀ।
੧੫. ਕਈ ਕਿਸਮ ਦੇ ਪਕਵਾਨ ਪਕਾ ਲਏ ।
੧੬. ਉਚੀਆਂ ਤੇ ਨੀਵੀਆਂ ਜਾਤਾਂ ਦੇ ਲੋਕ ਨਿਉਂਦਾ ਦੇ ਕੇ ਬੁਲਾ ਲਏ ॥੬॥
੧੭. ਜਿਹੜੇ ਲੋਕ ਭੋਜਨ ਖਾਣ ਅਉਂਦੇ ਹਨ ਉਹ ਪ੍ਰਸੰਨ ਹੁੰਦੇ ਹਨ ।
੧੮. ਰਾਣੀ ਇਹੋ ਜਿਹੇ ਥਾਂ ਤੇ ਖਲੋ ਗਈ ਕਿ ਸਭ ਉਸਦੀ ਨਿਗਾਹ ਵਿਚ ਹੋ ਕੇ ਲੰਘਦੇ ਸਨ ।
੧੯. ਜਿਸ ਵੇਲੇ ਐਠੀਂ ਰਾਇ ਉਥੇ ਆਇਆ ।
੨੦. ਤਾਂ ਰਾਣੀ ਨੇ ਮਹੱਲ ਦੇ ਝਰੋਖੇ ਵਿਚ ਬੈਠੀ ਨੇ ਵੇਖ ਲਿਆ ॥੭॥
੨੧. ਰਾਣੀ ਵੇਖ ਕੇ ਉਸ ਨੂੰ ਸਮਝ ਗਈ ਅਤੇ ਬਹੁਤ -
੨੨. ਤਾਂ ਉਸ ਦੀ ਸਿਫਤ ਕੀਤੀ ।
੨੩. ਆਪਣੇ ਮੁਖ ਤੋਂ ਉਸਨੂੰ ਕਈ ਵਾਰ ਧੰਨ-ਧੰਨ ਕਿਹਾ।
੨੪. ਕਿ ਉਹ ਧੰਨ ਹੈ ਜਿਸ ਕਰਨਹਾਰ ਨੇ ਇਹ ਕੁਮਾਰ ਨੂੰ ਘੜਿਆ ਹੈ ॥੮॥
੨੫. ਗੋਲੀ ਭੇਜ ਕੇ ਉਸਨੂੰ ਘਰ ਬੁਲਾ ਲਿਆ ।
੨੬. ਉਸ ਨਾਲ ਲਪਟਾ ਕੇ ਹਮ ਬਿਸਤ੍ਰ ਹੋਈ ।
੨੭. ਇਕ ਦੋਵੇਂ ਜੁਆਨ ਉਮਰ ਤੇ ਦੂਜੇ ਭੰਗ ਪੀ ਲਈ ।
੨੮. ਚਾਰ ਪਹਿਰ ਰਾਤ ਉਸੀ ਐਂਠੀ ਰਾਇ ਨੇ ਉਸ ਇਸਤ੍ਰੀ ਨੂੰ ਖੜਕਾਇਆ ॥੯॥
੨੯. ਹੁਣ ਐਂਠੀ ਰਾਏ ਦੇ ਨਾਲ ਉਸ ਰਾਣੀ ਨੂੰ ਪ੍ਰੇਮ ਪੈ ਗਿਆ ਜੋ ਬਹੁਤ ਵਧ ਗਿਆ ।
੩੦. ਕਵੀ ਕਹਿੰਦਾ ਹੈ ਕਿ ਐਸਾ ਪ੍ਰੇਮ ਪੈ ਗਿਆ ਜੋ ਮੇਰੇ ਮੁਖ ਤੋਂ ਕਿਹਾ ਨਹੀ ਜਾਂਦਾ ।
੩੧. ਉਸਨੂੰ ਇਕ ਭੇਤ ਦੀ ਗੱਲ ਦੱਸ ਕੇ ਆਪਣੇ ਘਰ ਨੂੰ ਭੇਜ ਦਿੱਤਾ ।
੩੨. ਜਿਸ ਵੇਲੇ ਅੱਧੀ ਰਾਤ ਹੋਈ ਰਾਜਾ ਕਤਲ ਕਰ ਦਿੱਤਾ ॥੧੦॥
੩੩. ਸਵੇਰੇ ਉਸਦੀ ਅਰਥੀ ਦੇ ਨਾਲ ਸਤੀ ਹੋ ਕੇ ਸੜਨ ਲਈ ਚਲੀ ਗਈ ।
੩੪. ਉਹ ਨਿਰਲੱਜ ਇਸਤ੍ਰੀ ਸਤੀ ਹੋਣ ਦੇ ਡਰਾਮੇ ਨੂੰ ਸਿੱਧ ਕਰਨ ਲਈ ਧਨ ਲਟਾਉਂਦੀ ਹੈ ਅਤੇ ਲੋਕਾਂ ਦੀਆਂ
੩੫. ਨਿਗਾਹਾਂ ਵਿੱਚ ਐਸਾ ਘੱਟਾ ਪਾ ਕੇ ਇਹ ਕਾਰਾ ਕੀਤਾ
੩੬. ਸਾਰੇ ਵੇਖਦੇ ਨੇ ਕਿ ਰਾਣੀ ਸੜ ਕੇ ਮਰ ਗਈ ਹੈ ॥੧੧॥
੩੭. ਕਿਸੇ ਨੂੰ ਪਤਾ ਨਹੀਂ ਲੱਗਿਆ ਜਦ ਉਹ ਨਿਕਲ ਕੇ ਯਾਰ ਦੇ ਨਾਲ ਤੁਰ ਗਈ ।
੩੮. ਕਿਸੇ ਇਸਤ੍ਰੀ ਪੁਰਸ਼ ਨੂੰ ਭੇਤ ਨਹੀ ਲੱਗਣ ਦਿੱਤਾ ।
੩੯. ਇਹੋ ਜਿਹੀ ਲੋਕਾਂ ਦੀ ਨਿਗਾ ਬੰਦ ਕੀਤੀ ।
੪੦. ਕਿ ਸਾਰਿਆਂ ਦਾ ਸਿਰ ਮੁੰਨ ਗਈ ॥੧੨॥੧॥
ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਇਕਵਿੰਜਵੀਂ ਕਥਾ ਸਮਾਪਤ ॥੩੫੧॥੬੪੮੮॥ਚਲਦਾ॥

~~੪੧. ਚੌਪਈ ॥ ਵਜੀਰ ਕਹਿੰਦਾ ਹੈ ਕਿ ਐ ਰਾਜਨ ! ਸੁਣ~~ ਮੈਂ ਇਕ ਕਹਾਣੀ ਕਹਿੰਦਾ ਹਾਂ ।
੪੨. ਇਹੋ ਜਿਹੀ ਕਹਾਣੀ ਨਾ ਕਿਸੇ ਨੇ ਕਦੇ ਸੁਣੀ ਨਾਂ ਕਿਸੇ ਦੇ ਨੋਟ ਵਿਚ ਆਈ ।
੪੩. ਇਕ ਰਾਜਾ-ਸੁਬਸਤ੍ਰ ਸੈਨ ਸੋਭਿਦਾ ਸੀ ।
੪੪. ਉਸਦੇ ਜਿਹਾ ਹੋਰ ਕੋਈ ਰਾਜਾ ਨਹੀਂ ਹੈ ॥੧॥
੪੫. ਉਸਦੇ ਘਰ ਸੁਬਸਤ੍ਰ ਮਤੀ ਇਸਤ੍ਰੀ ਸੀ ।
੪੬. ਬਸਤ੍ਰਾ ਵਤੀ ਨਗਰੀ ਇਕ ਬੜੀ ਰੋਸ਼ਨ ਸੀ ।
੪੭. ਅਵਲ ਚੰਦ ਉਸ ਥਾਂ ਤੇ ਇਕ ਗਵੱਯਾ ਸੀ ।
੪੮. ਇਕ ਦਿਨ ਰਾਣੀ ਨੇ ਉਸ ਨੂੰ ਗਾਉਂਦਾ ਸੁਣ ਲਿਆ ॥੨॥
੪੯. ਉਸਦੇ ਨਾਲ ਰਾਣੀ ਦਾ ਐਸਾ ਪ੍ਰੇਮ ਵਧ ਗਿਆ ।
੫੦. ਜਿਸ ਤਰਾਂ ਸਾਵਣ ਦੇ ਮਹੀਨੇ ਝੜੀ ਲੱਗ ਜਾਂਦੀ ਹੈ ਤੇ ਹਟਣ ਵਿਚ ਨਹੀ ਆਉਂਦੀ ।
੫੧. ਇਕ ਢੰਗ ਉਸ ਇਸਤ੍ਰੀ ਨੇ ਕੀਤਾ ।
੫੨. ਗੋਲੀ ਭੇਜ ਕੇ ਉਸ ਨੂੰ ਕਹਿ ਕੇ ਬੁਲਾ ਲਿਆ ॥੩॥
੫੩. ਉਸ ਦੇ ਨਾਲ ਅਭੇਦ-

---

☚ ਜੇ ਮਾਸਟਰ ਦਿਲੇ ਰਾਮ ਦੀ ਮਾਤਾ ਉਸ ਜੋੜੀ ਨੂੰ ਮੱਥੇ ਟਿਕਾਉਂਦੀ ਫਿਰਦੀ ਹੈ - ਭਾਵੇਂ ਇਹ ਦੇਖਾ ਦੇਖੀ ਅੰਧ ਵਿਸ਼ਵਾਸ ਹੀ ਹੈ । ਪ੍ਰੰਤੂ ਮਾਤਾ ਦੇ ਦਿਲ ਦੀ ਭਾਵਨਾ ਉਹਨਾਂ ਦੀ ਸੁੱਖ ਦੀ ਅਭਿਲਾਸ਼ਾ ਨਾਲ ਭਰਪੂਰ ਹੈ । ਇਥੇ ਮੈਂ ਇਕ ਹੋਰ ਆਪ ਬੀਤੀ ਉਦਾਹਰਨ ਪੇਸ਼ ਕਰਦਾ ਹਾਂ ਜੋ ਪ੍ਰਕਰਣ ਅਨੁਸਾਰ ਵਿਅਰਥ ਨਹੀਂ ਹੋਵੇਗੀ - ਮੇਰਾ ਬੜਾ ਭਰਾ ਪੂਰਨ ਚੰਦ ਮੋਨਾ ਸੀ ਉਸ ਦਾ ਪੁੱਤਰ ਉਜਾਗਰ ਸਿੰਘ ਸਿੱਖ ਸੀ ਉਜਾਗਰ ਸਿੰਘ ਦਾ ਵਿਆਹ ਮਾਘੀ ਸਿੰਘ ਦੀ ਪੁੱਤਰੀ ਨਾਲ ਕਰਨ ਲਈ ਅਸੀਂ ਕਰਾਲੀ ਤਹਿਸੀਲ ਖਰੜ ਗਏ ਸੀ । ਪਰ ਮਾਘੀ ਸਿੰਘ ਦੀ ਮੌਤ ਵਿਆਹ ਤੋਂ ਪਹਿਲਾਂ ਹੀ ਹੋ ਚੁਕੀ ਸੀ । ਮਾਘੀ ਸਿੰਘ ਦਾ ਚਾਚਾ ਸੁੰਦਰ ਸਿੰਘ ਅਤੇ ਸੁੰਦਰ ਸਿੰਘ ਦਾ ਪੁੱਤਰ ਪ੍ਰੇਮ ਇਸ ਵਿਆਹ ਦੀ ਜ਼ਿਮੇਵਾਰੀ ਨਿਭਾ ਰਹੇ ਸੀ । ਲੜਕੀ ਦਾ ਨਾਮ ਅੰਮ੍ਰਿਤ ਛਕ ਕੇ ਮਨਜੀਤ ਕੌਰ ਰਖਿਆ ਗਿਆ, ਉਸ ਦੀ ਇਕ ਛੋਟੀ ਭੈਣ ਸੀ । ਉਸ ਦਾ ਵਿਆਹ ਵੀ ਉਸੇ ਦਿਨ ਦਾ ਨੀਅਤ ਸੀ ਤੇ ਉਹ ਉਕੇ ਹੀ ਮਨ ਮਤੀਏ ਸਨ ਜਿਸ ਲਈ ਬ੍ਰਾਹਮਣੀ ਮਤ ਅੁਸਾਰ ਬੇਦੀ ਵਿਆਹ ਫੇਰੇ ਕਰਨ ਦਾ ਪ੍ਰਬੰਧ ਕੀਤਾ ਗਿਆ । ਪਰ ਜਦੋਂ ਮੈਂ ਜਾ ਕੇ ਸ੍ਰ. ਸੁੰਦਰ ਸਿੰਘ ਜੋ ਮੇਰੇ ਸਹੁਰੇ ਦਾ ਬਹਿਨੋਈ ਸੀ ਉਸ ਨੂੰ ਜਾ ਕੇ ਆਪਣੀ ਇੱਛਾ ਪ੍ਰਗਟ ਕੀਤੀ ਕਿ ਅਸਾਂ ਤਾਂ ਆਨੰਦ ਵਿਧੀ ਕਰਨੀ ਹੈ - ਤਾਂ ਉੱਤਰ ਸੀ ਕਿ ਕੋਈ ਬਾਤ ਨਹੀਂ ਤੁਹਾਡੇ ਲਈ ਅਨੰਦਾਂ ਦਾ ਪ੍ਰਬੰਧ ਕਰ ਦਿੰਦੇ ਹਾਂ । ਉਹਨਾਂ ਉਸੇ ਵੇਲੇ ਬੰਦਾ ਭੇਜਕੇ ਨਾਲ ਦੇ ਪਿੰਡ ਵਿਚ ਰਾਗੀ ਸਿੰਘਾਂ ਨੂੰ ਸੁਨੇਹਾ ਭੇਜ ਦਿੱਤਾ । ਪਰ ਜਦੋਂ ਮੇਰੇ ਸਹੁਰੇ ਤੁਲਸੀ ਰਾਮ ਨੂੰ ਇਹ ਖਬਰ ਮਿਲੀ ਤਾਂ ਉਸ ਨੇ ਡੇਰੇ ਆ ਕੇ ਰਾਤ ਦੇ ੯ ਵਜੇ ਉਜਾਗਰ ਸਿੰਘ ਦੇ ਪਿਤਾ ਤੇ ਮੇਰੇ ਵੱਢੇ ਭਰਾ ਪੂਰਨ ਚੰਦ ਨਾਲ ਇਹ ਕਲਪਣਾ ਪ੍ਰਗਟ ਕੀਤੀ ਕਿ ਸਾਡੀ ਵੱਲ ਆਉਣ ਵਾਲੀ ਲੜਕੀ ਬੜੀ ਹੈ ਇਸ ਲਈ ਸਾਨੂੰ ਫੇਰੇ ਪਹਿਲਾਂ ਮਿਲਣੇ ਚਾਹੀਦੇ ਨੇ, ਜੇ ਆਨੰਦ ਹੋਏ ਤਾਂ ਸਵੇਰੇ ਦਿਨ ਚੜ੍ਹੇ ਹੋਣਗੇ ਇਸ ਲਈ (ਭਬਾਤ) ਵਾਲੇ ਸਾਥੋਂ ਮੋਹਰੀ ਹੋ ਜਾਣਗੇ ਬਸ ਸਾਡੀ ਹੇਠੀ ਹੋ ਜਾਇਗੀ ਅਸੀਂ ਪਿਛੇ ਰਹ ਜਾਵਾਂਗੇ, ਉਹ ਲਗ ਪਗ ਇਹ ਕਲਪਣਾ ਕਰਦੇ ਰਹੇ ਤੇ ਮਾਘ ਦਾ ਮਹੀਨਾ ਸੀ ਮੈਂ ਰਜਾਈ ਵਿਚ ਕੋਲ ਹੀ ਸਿਰ ਮੂੰਹ ਲਪੇਟੀ ਪਿਆ ਸੀ ਉਹਨਾਂ ਦੀ ਸਾਰੀ ਗੱਲ ਸੁਣਦਾ ਪਰ ਉੱਤਰ ਕੋਈ ਨਹੀਂ ਦਿੱਤਾ । ਅਖੀਰ ਉਹਨਾਂ ਮੈਨੂੰ ਆਵਾਜ਼ ਮਾਰੀ ਤੇ ਕਿਹਾ ਕਿ ਜਾ ਕੇ ਸੁੰਦਰ ਸਿੰਘ ਨੂੰ ਕਹੁ ਕਿ ਸਾਨੂੰ ਵੀ ਫੇਰ ਹੀ ਮਨਜ਼ੂਰ ਹਨ ਨਹੀਂ ਤਾਂ ਅਸੀ ਪਿੱਛੇ ਪੈ ਜਾਵਾਂਗੇ - ਪਰ ਮੈਨੂੰ ਤਾਂ ਅਗੇ ਪਿਛੇ ਦਾ ਕੋਈ ਇਤਰਾਜ ਹੀ ਨਹੀਂ ਸੀ ਸਾਨੂੰ ਗੁਰੂ ਦੀ ਸਿੱਖੀ ਦਾ ਸਵਾਲ ਪਹਿਲੇ ਸੀ ਹੋਰ ਸਭ ਕੁਝ ਪਿਛੋਂ, ਪਰ ਮੈਂ ਉਹਨਾਂ ਨਾਲ ਕੋਈ ਤਕਰਾਰ ਨਹੀਂ ਕੀਤਾ ਉਹਨਾਂ ਦਾ ਹੁਕਮ ਮੰਨ ਕੇ ਚਲਾ ਗਿਆ । ਅੱਧਾ ਘੰਟਾ ਸ੍ਰ. ਸੁੰਦਰ ਸਿੰਘ ਤੇ ਪ੍ਰੇਮ ਸਿੰਘ ਜੋ ਆਪਣੇ ਕਾਰਜ ਦੀ ਤਿਆਰੀ ਵਿਚ ਜੁਟੇ ਹੋਏ ਸੀ । ਉਹਨਾਂ ਪਾਸ ਬੈਠਾ ਰਿਹਾ ਹੋਰ ਗੱਲਾਂ ਬਾਤਾਂ ਕਰਦੇ ਰਹੇ - ਅਨੰਦਾਂ ਬਾਰੇ ਗੱਲ ਪਹਿਲਾਂ ਹੋ ਚੁਕੀ ਹੋਈ ਸੀ । ਉਹਨਾਂ ਵੀ ਉਸ ਦੇ ਮੁਤਾਬਕ ਪ੍ਰੋਗਰਾਮ ਸੈਟ ਕਰ ਲਿਆ ਸੀ ਮੈਨੂੰ ਹੋਰ ਗੱਲ ਕਰਨ ਦੀ ਲੋੜ ਨਹੀਂ ਸੀ ਰਾਤ ਦੇ ੧੧ ਵੱਜ ਚੁਕੇ ਸਨ ਵਾਪਸ ਜਾ ਕੇ ਕਹਿ ਦਿੱਤਾ ਕਿ ਹੁਣ ਤਾਂ ਉਹਨਾਂ ਦਾ ਪ੍ਰੋਗ੍ਰਾਮ ਬਣ ਗਿਆ ਹੈ ਜੋ ਤਬਦੀਲ ਨਹੀਂ ਹੋ ਸਕਦਾ । ਕਹਿਣ ਦਾ ਭਾਵ ਕੰਮ ਸਾਡੀ ਮਰਜੀ ਦੇ ਮੁਤਾਬਕ ਹੋ ਗਿਆ ਪਰ ਬੜੇ ਭਾਈ ਤੇ ਬਜ਼ੁਰਗ ਸਹੁਰੇ ਸਾਹਿਬ ਨਾਲ ਕੋਈ ਝਗੜਾ ਜਾਂ ਤਕਰਾਰ ਕਰਨ ਦੀ ਲੋੜ ਨਾ ਪਈ ਤੇ ਉਹਨਾਂ ਦੀ ਮਾਨਸਕ ਅਵਸਥਾ ਤੇ ਵੀ ਕੋਈ ਬੋਝ ਨਾ ਪਿਆ, ਇਸ ਲਈ ਵੱਡਿਆਂ ਦਾ ਘਰ ਵਿਚ ਦਰਜਾ ਕਾਇਮ ਰੱਖਣਾ ਚਾਹੀਦਾ ਹੈ ਜੇ ਕਿਸੇ ਵੀ ਕੰਮ ਕਾਰ ਵਿਚ ਉਹਨਾਂ ਦੀ ਸਲਾਹ ਲਈ ਜਾਵੇ ਤਾਂ ਉਹ ਫਖਰ ਮਹਿਸੂਸ ਕਰਦੇ ਹਨ । ਜਿਸ ਕਰਕੇ ਉਸ ਆਦਰ ਤੇ ਸਤਿਕਾਰ ਦੇ ਸਦਕਾ ਉਹ ਆਪਣਾ ਦੁਖ ਵੀ ☛

ਦ੍ਰਿੜ੍ਹ ਕੀਨਾ ॥ [੧]ਭਾਂਤਿ ਭਾਂਤਿ ਪਿਯ ਕੋ ਰਸ ਲੀਨਾ ॥ [੨]ਰਾਜ ਪਾਟ ਸਭਹੀ ਸੁ ਬਿਸਾਰਯੋ ॥ [੩]ਤਾ ਕੇ ਹਾਥ ਬੇਚਿ ਜੀਯ ਡਾਰਯੋ ॥੪॥ [੪]ਸਭ ਅਤੀਤ ਗ੍ਰਿਹਿ ਨਿਵਤਿ ਪਠਾਏ ॥ [੫]ਬਸਤ੍ਰ ਭਗੌਹੈਂ ਤਿਹ ਪਹਿਰਾਏ ॥ [੬]ਆਪਹੁ ਬਸਤ੍ਰ ਭਗੌਹੇ ਧਰਿਕੈ ॥ [੭]ਜਾਤ ਭਈ ਤਿਹੱ ਸਾਥ ਨਿਕਰਿਕੈ ॥੫॥ [੮]ਚੋਬਦਾਰ ਕਿਨਹੂੰ ਨ [੯]ਸਭਹਿਨ ਕਰਿ ਜੋਗੀ ਠਹੱਰਾਈ[i] ॥ [੧੦]ਜਬ ਵਹੁ ਜਾਤ ਕੋਸ ਬਹੁ ਭਈ ॥ [੧੧]ਤਬ ਰਾਜੈ ਪਾਛੈ ਸੁਧ ਲਈ ॥੬॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨਿ ਸੌ ਬਾਵਨ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੫੨॥੬੪੯੨॥ ਅਫਜੂੰ ॥

ਚੌਪਈ ॥ [੧੨]ਇਸਕ ਤੰਬੋਲ ਸਹਰ ਜਹੱ ਸੋਹੈ ॥ [੧੩]ਇਸਕ ਤੰਬੋਲ ਨਰਿਸ ਤਹੱ ਕੋ ਹੈ ॥ [੧੪]ਇਸਕ ਪੇਚ ਦੇ ਤਾ ਕੀ ਰਾਨੀ ॥ [੧੫]ਸੁੰਦਰਿ ਦੇਸ ਦੇਸ ਮਹਿ ਜਾਨੀ ॥੧॥ [੧੬]ਕਾਜੀ ਬਸਤ ਏਕ ਤਹੱ ਭਾਰੋ ॥ [੧੭]ਆਰਫ ਦੀਨ ਨਾਮ ਉਜਿਯਾਰੋ ॥ [੧੮]ਸੁਤਾ ਜੇਬਤੁਲ ਨਿਸਾ ਤਵਨ ਕੀ ॥ [੧੯]ਸਸਿ ਕੀ ਸੀ ਦੁਤਿ ਲਗਤ ਜਵਨ ਕੀ ॥੨॥ [੨੦]ਤਹੱ ਗੁਲਜਾਰ ਰਾਇਕ ਇਕ ਨਾਮਾ ॥ [੨੧]ਬਕਿਤ ਰਹਤ ਨਿਰਖਤ ਜਿਹੱ ਬਾਮਾ॥ [੨੨]ਸੋ ਕਾਜੀ ਕੀ ਸੁਤਾ ਨਿਹਾਰਾ ॥ [੨੩]ਮਦਨ ਬਾਨ ਤਨ ਤਾਂਹਿ ਪਰਹਾਰਾ ॥੩॥ [੨੪]ਹਿਤੂ ਜਾਨਿ ਇਕ ਸਖੀ ਬੁਲਾਈ ॥ [੨੫]ਤਾਕਹੱ ਕਹਾ ਭੇਦ ਸਮੁਝਾਈ ॥ [੨੬]ਜੌ ਤਾਕਹੱ ਤੈਂ ਮੋਹਿ ਮਿਲਾਵੈਂ ॥ [੨੭]ਮੁਖ ਮਾਂਗੈ ਸੋਈ ਬਰੁ ਪਾਵੈਂ ॥੪॥ [੨੮]ਸਖੀ ਗਈ ਤਬਹੀ ਤਾ ਕੇ ਪ੍ਰਤਿ ॥ [੨੯]ਆਨਿ ਮਿਲਾਇ ਦਯੋ ਤਿਨ ਸੁਭ ਮਤਿ ॥ [੩੦]ਭਾਂਤਿ ਭਾਂਤਿ ਦੁਹੂੰ ਕਰੇ ਬਿਲਾਸਾ ॥ [੩੧]ਤਜਿ ਕਰਿ ਮਾਤ ਪਿਤਾ ਕੋ ਤ੍ਰਾਸਾ ॥੫॥ [੩੨]ਅਸ ਗੀ ਅਟਕਿ ਤਵਨ ਪਰ ਤਰੁਨੀ ॥ [੩੩]ਜੋਰਿ ਨ ਸਕਤ ਪਲਕ ਸੌਂ ਬਰਨੀ ॥ [੩੪]ਰੈਨਿ ਦਿਵਸ ਤਿਹੱ ਪ੍ਰਭਾ ਨਿਹਾਰੈ ॥ [੩੫]ਧੰਨਯ ਜਨਮ ਕਰਿ ਅਪਨ ਬਿਚਾਰੈ ॥੬॥ [੩੬]ਧੰਨਿ ਧੰਨਿ ਤਵਨ ਦਿਵਸ ਬਡਭਾਗੀ ॥ [੩੭]ਜਿਹੱ ਦਿਨ ਲਗਨ ਤੁਮਾਰੀ ਲਾਗੀ ॥ [੩੮]ਅਬ ਕਛੁ ਐਸ ਉਪਾਵ ਬਨੈਯੈ ॥ [੩੯]ਜਿਹ ਛਲ ਪਿਯ ਕੇ ਸੰਗ ਸਿਧੈਯੈ ॥੭॥ [੪੦]ਬੋਲਿ ਭੇਦ ਸਭ ਪਿਯਹਿ ਸਿਖਾਯੋ ॥ [੪੧]ਰੋਮਨਾਸ ਤਿਹੱ ਬਦਨ ਲਗਾਯੋ ॥ [੪੨]ਸਭ ਹੀ ਕੇਸ ਦੂਰ ਕਰਿ ਡਾਰੇ ॥ [੪੩]ਪੁਰਖ ਨਾਰਿ ਨਹਿ ਜਾਤ ਬਿਚਾਰੇ ॥੮॥ [੪੪]ਸਭ ਤ੍ਰਿਯ ਭੇਸ ਧਰਾ ਪ੍ਰੀਤਮ ਜਬ ॥ [੪੫]ਠਾਢਾ ਭਯੋ ਅਦਾਲਤਿ ਮੈ ਤਬ ॥ [੪੬]ਕਹਿ ਮੁਰਿ ਚਿਤ ਕਾਜੀ ਸੁਤ ਲੀਨਾ ॥ [੪੭]ਮੈਂ ਚਾਹਤ ਤਾ ਕੌ ਪਤਿ ਕੀਨਾ ॥੯॥ [੪੮]ਕਾਜੀ ਕਾਢਿ ਕਿਤਾਬ ਨਿਹਾਰੀ ॥ [੪੯]ਦੇਖਿ ਦੇਖਿ ਕਰਿ ਇਹੈ ਉਚਾਰੀ ॥ [੫੦]ਜੋ ਆਵੈਂ ਆਪਨ ਹ੍ਵੈ ਰਾਜੀ ॥ [੫੧]ਤਾਕਹੱ ਕਹਿ ਨ ਸਕਤ ਕਛੁ ਕਾਜੀ[0] ॥੧੦॥

i. ਇਸੇ ਵਾਸਤੇ ਇਹ ਕਹਾਵਤ ਸਿੱਧ ਹੋਈ ਹੈ ਕਿ ਇਸਤਰੀ ਦੀ ਗੁੱਤ ਪਿਛੇ ਮੱਤ ਹੁੰਦੀ ਹੈ - ਜਜ਼ਬਾਤ ਦੇ ਵਿਚ ਘਿਰ ਕੇ ਆਪਣਾ ਭਲਾ ਬੁਰਾ ਨਾ ਸੋਚਕੇ ਰਾਜ ਘਰਾਣਾ ਤਿਆਗਕੇ ਕੀ ਇਕ ਫਕੀਰ ਦੇ ਨਾਲ ਰਾਣੀ ਨਿਕਲ ਕੇ ਤੁਰ ਪਈ । ਉਹ ਵੀ ਫੋਕਾ ਭੇਖ ਬਣਾਕੇ ਲੋਕਾਂ ਨੂੰ ਤਾਂ ਧੋਖਾ ਦੇ ਗਈ ਪਰ ਉਸ ਪ੍ਰਭੂ ਪਿਤਾ ਤੋਂ ਕਿਵੇਂ ਬਚ ਸਕੇਗੀ - ਸ੍ਰੀ ਦਸਮੇਸ਼ ਪਿਤਾ ਦਾ ਪਾਵਨ ਬਚਨ ਹੈ :

*ਭੇਖ ਦਿਖਾਯੋ ਜਗਤ ਕੋ ਲੋਗਨ ਕਉ ਵਸ ਕੀਨ ॥ ਅੰਤਕਾਲ ਕਾਤੀ ਕਟਿਉ ਬਾਸ ਨਰਕ ਮੋ ਲੀਨ ॥*

ਪਰ ਇਹ ਮਨ ਦੀ ਖੋਟੀਆਂ ਤ੍ਰਿਪਤੀ ਦਾ ਸ਼ਿਕਾਰ ਹੋਈਆਂ ਇਸਤਰੀਆਂ ਕਾਮੁਕ ਸੁਖ ਦੇ ਲਈ ਸਾਰੇ ਮੋਹ ਪਿਆਰ ਰਿਸ਼ਤੇ ਨਾਤੇ ਤੋੜਕੇ ਪਾਪ ਦੀ ਨਦੀ ਵਿਚ ਵਹਿ ਤੁਰਦੀਆਂ ਹਨ । ਉਹ ਕਿਹੜਾ ਕੰਮ ਹੈ ਜੋ ਇਸ ਜ਼ਜ਼ਬਾਤ ਤੇ ਕੁਰਬਾਨ ਨਹੀਂ ਕੀਤਾ ਜਾਂਦਾ, ਕਿਹੜਾ ਪਾਪ ਹੈ ਜੋ ਨਹੀਂ ਕਰ ਗੁਜ਼ਰਦੀਆਂ ?

*ਲਖ ਚੋਰੀਆਂ ਲਖ ਜਾਰੀਆਂ ਲਖ ਕੂੜੀਆਂ ਲਖ ਗਾਲ ॥ ਲਖ ਠਗੀਆ ਪਹਿਨਾਮੀਆ ਰਾਤਿ ਦਿਨਸ ਜੀਅ ਨਾਲਿ ॥ਅੰਗ ੪੭੧॥ਮ:੧॥*

0. ਜਿਹੜਾ ਮੌਲਵੀ ਹਰ ਰੋਜ ਲੋਕਾਂ ਨੂੰ ਇਨਸਾਫ ਦੇ ਫਤਵੇ ਦਿੰਦਾ ਸੀ ਅੱਜ ਉਹ ਆਪਣੀ ਪੁੱਤਰੀ ਕੋਲੋਂ ਸਕਿਸਤਾ ਹੋ ਕੇ ਬੇਵਸ ਹੋ ਗਿਆ ਹੈ । ਅਤੇ ਆਹ ਉਦਾਹਰਨ ਸਫਲ ਕਰ ਦਿੱਤੀ :-ਮੀਆਂ ਬੀਵੀ ਰਾਜੀ, ਕਿਆ ਕਰੇਗਾ ਕਾਜੀ

☚ ਭੁਲ ਜਾਂਦੇ ਹਨ । ਨੌਜਵਾਨਾਂ ਨੂੰ ਸਤਿਗੁਰਾਂ ਦੇ ਦ੍ਰਿੜਾਇਆ ਇਹ ਉਪਦੇਸ ਕਦੇ ਵੀ ਭੁਲਣਾ ਨਹੀਂ ਚਾਹੀਦਾ :- *ਬਾਲ ਜੁਆਨੀ ਅਰੁ ਬਿਰਧਿ ਫੁਨਿ ਤੀਨਿ ਅਵਸਥਾ ਜਾਨਿ ॥* ਭਾਵ ਇਹ ਤਿਨ ਅਵਸਥਾ ਸਭ ਤੇ ਢੁਕਦੀਆਂ ਹਨ, ਆਪਣੇ ਫਰਜਾਂ ਦੀ ਪੂਰਤੀ ਅਤੇ ਹਰਿ ਦੇ ਭਜਨ ਤੋਂ ਬਿਨਾਂ ਇਹ ਅਵਸਥਾਂਵਾਂ ਬਿਰਥੀਆਂ ਹੋ ਜਾਂਦੀਆਂ ਨੇ (*ਕਹੁ ਨਾਨਕ ਹਰਿ ਭਜਨ ਬਿਨੁ ਬ੍ਰਿਥਾ ਸਭ ਹੀ ਮਾਨ*)੩੫ ਅੰਗ ੧੪੨੮॥ਮ:੯॥

ਅੱਜ ਦਾ ਇਨਸਾਨ ਇਹ ਵਿਚਾਰ ਗੁਆ ਬੈਠਾ ਹੈ ਤਾਂ ਫੇਰ ਕਸੂਰ ਕਿਸਦਾ ਹੈ ? ਮਾਤਾ ਪਿਤਾ ਦਾ ਜਿਨ੍ਹਾਂ ਨੇ ਆਪਣੀ ਜ਼ਿਮੇਵਾਰੀਆ ਔਲਾਦ ਨੂੰ ਨੈਤਿਕ ਤੇ ਸੈਕਸ ਸਿਖਯਾ ਨਹੀਂ ਦਿੱਤੀ ਜਿਸ ਲਈ ਔਲਾਦ ਵਿਕਾਰਾਂ ਦੀ ਦ੍ਰਿਸ਼ਟੀ ਵਿਚ ਬਝ ਜਾਂਦੀ ਹੈ ਜਿਸ ਕਰਕੇ ਪਾਪ ਪੁੰਨ ਦਾ ਵਿਚਾਰ ਵਿਸਰ ਜਾਂਦਾ ਹੈ ਪਾਵਨ ਬਚਨ :-

*ਦਿਸਟਿ ਬਿਕਾਰੀ ਬੰਧਨਿ ਬਾਂਧੈ ਹਉ ਤਿਸ ਕੈ ਬਲਿ ਜਾਈ ॥ਪਾਪ ਪੁੰਨ ਕੀ ਸਾਰ ਨ ਜਾਣੈ ਭੂਲਾ ਫਿਰੈ ਅਜਾਈ ॥ਅੰਗ ੧੩੨੯॥ਮ:੧॥*

ਪਰ ਸੋਚੋ ਅਸੀਂ ਬ੍ਰਹਮ ਗਿਆਨ ਲਈ ਕੀ ਉਪਚਾਰ ਕਰਦੇ ਹਾਂ ਜਦੋਂ ਅਸੀਂ ਆਪ ਬ੍ਰਹਮ ਗਿਆਨ ਦੀ ਭੁੱਖ ਨਹੀਂ ਰੱਖਦੇ ਸਾਡੇ ਬੱਚੇ ☛

ਸਮੂੰਹਕ ਤੌਰ ਪਰ ਹੋ ਗਈ ।
੧. ਤਰ੍ਹਾਂ-ਤਰ੍ਹਾਂ ਉਸ ਪਤੀ ਦੇ ਨਾਲ ਸੁਖ ਮਾਣਿਆ ।
੨. ਰਾਜ ਦਾ ਪਟੰਬਰ ਸਭ ਭੁਲਾ ਦਿੱਤਾ ।
੩. ਰਾਵਲ ਚੰਦ ਗਵੀਏ ਜੋਗੀ ਦੇ ਅੱਗੇ ਆਪਣਾ ਦਿਲ ਵੇਚ ਦਿੱਤਾ ॥੪॥
੪. ਬਹੁਤ ਸਾਰੇ ਸਾਧੂ ਨਿਉਂਦਾ ਦੇ ਕੇ ਘਰ ਬੁਲਾ ਲਏ ।
੫. ਆਪ ਵੀ ਭਗਵੇਂ ਕੱਪੜੇ ਪਹਿਨਾ ਲਏ ।
੬. ਰਾਵਲ ਚੰਦ ਗਵੀਏ ਨੂੰ ਵੀ ਭਗਵੇਂ ਕੱਪੜੇ ਪਹਿਨਾ ਦਿੱਤੇ ।
੭. ਆਪ ਵੀ ਪਹਿਨ ਕੇ ਉਸ ਦੇ ਨਾਲ ਨਿਕਲ ਕੇ ਚਲੀ ਗਈ ॥੫॥
੮. ਪਹਿਰੇਦਾਰਾਂ ਦੀ ਨਿਗਾਹ ਵਿਚ ਘੱਟਾ ਪਾ ਦਿੱਤਾ ਉਹਨਾਂ ਕੋਈ ਸਾਧਣੀ ਜਾਣ ਕੇ ਕਿਸੇ ਨਾ ਰੋਕਿਆ ।
੯. ਸਾਰੇ ਇਹੀ ਸਮਝੇ ਕਿ ਇਸ ਜੋਗੀ ਦੀ ਹੀ ਇਸਤ੍ਰੀ ਹੈ ।
੧੦. ਜਿਸ ਵੇਲੇ ਉਹ ਬਹੁਤ ਕੋਹ ਦੂਰ ਚਲੇ ਗਏ ।
੧੧. ਫੇਰ ਰਾਜੇ ਨੂੰ ਖਿਆਲ ਆਇਆ ॥੬॥
ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਬਵਿੰਜਵੀਂ ਕਥਾ ਸਮਾਪਤ ॥੩੫੨॥੬੫੯੪॥ਚਲਦਾ॥

---

੧੨. ਚੌਪਈ ॥ ਇਸ਼ਕ ਤੰਬੋਲ ਸ਼ਹਿਰ ਜਿਥੇ ਸੋਭਦਾ ਹੈ ।
੧੩. ਉਥੇ ਦਾ ਰਾਜਾ ਇਸ਼ਕ ਤੰਬੋਲ ਸੀ ।
੧੪. ਇਸ਼ਕ ਪੇਚ ਦੇ ਉਸਦੀ ਰਾਣੀ ਸੀ ।
੧੫. ਜਿਸ ਦੀ ਸੁੰਦ੍ਰਤਾ ਦੇਸ਼ਾਂ ਦੇਸ਼ਾਂਤਾਂ ਵਿਚ ਮੰਨੀ ਹੋਈ ॥੧॥
੧੬. ਉਥੇ ਇਕ ਤਕੜਾ ਕਾਜੀ ਵੱਸਦਾ ਸੀ ।
੧੭. ਜਿਸਦਾ ਆਰਫਦੀਨ ਨਾਮ ਰੋਸ਼ਨ ਸੀ ।
੧੮. ਉਸਦੀ ਪੁਤ੍ਰੀ (ਜੇਬ ਤੁਲ ਨਿਸ਼ਾ) ਸੀ ।
੧੯. ਜਿਸ ਦੀ ਦਿਖ ਚੰਦ੍ਰਮਾ ਜਿਹੀ ਸੀ ॥੨॥
੨੦. ਉਥੇ ਇਕ ਗੁਜਾਰ ਰਾਇ ਨਾਮ ਦਾ ਪੁਰਸ਼ ਸੀ ।
੨੧. ਜਿਸਨੂੰ ਵੇਖ-ਵੇਖ ਕੇ ਇਸਤ੍ਰੀਆਂ ਥੱਕ ਜਾਂਦੀਆਂ ਸਨ ।
੨੨. ਉਸਨੂੰ ਉਸ ਮੌਲਵੀ ਦੀ ਪੁੱਤ੍ਰੀ ਨੇ ਵੇਖ ਲਿਆ ।
੨੩. ਕਾਮ ਨੇ ਉਸ ਦੇ ਤਨ ਵਿਚ ਤੀਰ ਮਾਰ ਦਿੱਤਾ ॥੩॥
੨੪. ਇਕ ਇਤਬਾਰੀ ਸਖੀ ਉਸ ਨੇ ਬੁਲਾ ਲਈ ।
੨੫. ਉਸਨੂੰ ਸਾਰੀ ਗੱਲ ਦਾ ਭੇਤ ਸਮਝਾ ਕੇ ਕਹਿ ਦਿੱਤਾ ।
੨੬. ਕਿ ਜੇ ਤੂੰ ਉਸ ਨੂੰ ਲਿਆ ਕੇ ਮੈਨੂੰ ਮਿਲਾ ਦੇਵੇਂ ।
੨੭. ਤਾਂ ਆਪਣੇ ਮੂੰਹ ਤੋਂ ਮੰਗਿਆ ਇਨਾਮ ਮਿਲ ਜਾਵੇਗਾ ॥੪॥
੨੮. ਸਖੀ ਉਸੇ ਵੇਲੇ ਉਸਦੇ ਪਾਸ ਚਲੀ ਗਈ ।
੨੯. ਉਸ ਸਮਝਦਾਰ ਸਖੀ ਨੇ ਲਿਆ ਕੇ ਮਿਲਾ ਦਿੱਤਾ ।
੩੦. ਦੋਹਾਂ ਨੇ ਤਰ੍ਹਾਂ-ਤਰ੍ਹਾਂ ਦੀਆਂ ਗੱਲਾਂ ਕੀਤੀਆਂ ।
੩੧. ਮਾਤ ਪਿਤਾ ਦਾ ਭੈ ਛੱਡ ਦਿੱਤਾ ॥੫॥
੩੨. ਤੇ ਕਿਹਾ ਕਿ ਮੈਂ ਤੇਰੇ ਤੇ ਅਟਕ ਗਈ ਹਾਂ ।
੩੩. ਉਸ ਨੂੰ ਵੇਖਣ ਤੋਂ ਅੱਖ ਦੀ ਪਲਕ ਕਹੀ ਨਹੀਂ ਜਾਂਦੀ।
੩੪. ਰਾਤ ਦਿਨ ਉਸਦੀ ਸੁੰਦ੍ਰਤਾ ਨੂੰ ਵੇਖੇ ।
੩੫. ਤਾਂ ਆਪਣਾ ਧੰਨ ਜਨਮ ਸਮੇਤ ਜਿਸ ਨੂੰ ਇਹੋ ਜਿਹਾ ਪਤੀ ਮਿਲ ਗਿਆ ਹੈ ॥੬॥
੩੬. ਉਹ ਦਿਨ ਧੰਨ ਸੀ ਜੋ ਵੱਡੇ ਭਾਗਾਂ ਵਾਲਾ ਸੀ ।
੩੭. ਜਿਸ ਦਿਨ ਮੇਰੀ ਨਿਗ੍ਹਾ ਤੇਰੇ ਨਾਲ ਲੱਗ ਗਈ ।
੩੮. ਹੁਣ ਕੁਝ ਇਹੋ ਜਿਹਾ ਉਪਾਇ ਢੰਗ ਸੋਚੀਏ ਜਾਂ ਕਰੀਏ
੩੯. ਜਿਸ ਧੋਖੇ ਨਾਲ ਪਤੀ ਦੇ ਨਾਲ ਤੁਰ ਜਾਵਾਂ ॥੭॥
੪੦. ਉਸ ਆਪਣੇ ਪਤੀ ਨੂੰ ਸਾਰੀ ਗੱਲ ਕਹਿ ਕੇ ਸਿਖਾ ਦਿੱਤੀ
੪੧. ਵਾਲ ਸਫਾ ਉਸੇ ਤਨ ਤੇ ਲਾ ਦਿੱਤਾ ।
੪੨. ਜਿਸ ਦੇ ਨਾਲ ਸਾਰੇ ਰੋਮ ਲਾਹ ਸੁਟੇ ।
੪੩. ਇਹ ਪਛਾਣ ਹੀ ਨਾਂ ਰਹੀ ਕਿ ਇਹ ਇਸਤ੍ਰੀ ਹੈ ਕਿ ਪੁਰਸ਼-ਪਛਾਣਿਆਂ ਨਾਂ ਜਾਵੇ ॥੮॥
੪੪. ਉਸਦੇ ਪ੍ਰੇਮੀ ਨੇ ਜਦੋਂ ਸਾਰਾ ਇਸਤ੍ਰੀ ਵਾਲਾ ਭੇਸ ਬਣਾ ਲਿਆ ।
੪੫. ਉਸ ਵੇਲੇ ਕਚਹਿਰੀ ਵਿਚ ਚਲੀ ਗਈ ਅਰਥਾਤ ਅਦਾਲਤ ਵਿਚ ਜਾ ਖੜੀ ਹੋਈ-ਜਿਥੇ ਜੱਜ ਦਾ ਫੈਸਲਾ (ਆਰਫਦੀਨ) ਹੀ ਦਿੰਦਾ ਸੀ ।
੪੬. ਜਾ ਕੇ ਕਹਿ ਦਿੱਤਾ ਕਿ ਮੇਰਾ ਦਿਲ (ਆਰਫਦੀਨ) ਕਾਜੀ ਦੇ ਪੁੱਤ੍ਰ ਨਾਲ ਲੱਗ ਗਿਆ ਹੈ । ਇਸ ਲਈ-
੪੭. ਮੈਂ ਚਾਹੁੰਦੀ ਹਾਂ ਕਿ ਕਾਜੀ ਦੇ ਪੁੱਤ੍ਰ ਨੂੰ ਪਤੀ ਬਣਾ ਲਵਾਂ ॥੯॥
੪੮. ਕਾਜੀ ਨੇ ਕਾਨੂੰਨ ਦੀ ਕਿਤਾਬ ਕੱਢ ਕੇ ਵੇਖੀ ।
੪੯. ਉਸਨੇ ਵੇਖ-ਵੇਖ ਕੇ ਇਹ ਕਿਹਾ ਕਿ ਜਿਹੜੀ ।
੫੦. ਕੁੜੀ ਆਪਣੇ ਮਨ ਦੀ ਖੁਸ਼ੀ ਨਾਲ ਆਉਣਾ ਚਾਹੇ ।
੫੧. ਤਾਂ ਉਸ ਨੂੰ ਕਾਜੀ ਕੁਝ ਨਹੀ ਕਹਿ ਸਕਦਾ ਭਾਵ ਉਸ ਨੂੰ ਕੋਈ ਰੋਕ ਨਹੀਂ ਹੈ (ਨੋਟ:-ਇਥੋਂ ਹੀ ਕਹਾਵਤ ਤੁਰੀ ਹੈ-"ਮੀਆਂ ਬੀਵੀ ਰਾਜੀ ਤੇ ਕੀ ਕਰੇ ਕਾਜੀ" ॥੧੦॥

---

ਕਿਵੇਂ ਬ੍ਰਹਮ ਗਿਆਨ ਦੀ ਕਦਰ ਕਰ ਸਕਦੇ ਹਨ । ਬ੍ਰਹਮ ਗਿਆਨ ਦੀ ਪੁਸਤਕ ਤੇ ਚਾਰ ਕੌਡੀਆਂ ਅਸਾਂ ਖਰਚ ਨਹੀਂ ਕਰਨੀਆਂ, ਬ੍ਰਹਮ ਗਿਆਨ ਦੀ ਪੁਸਤਕ ਅਸਾਂ ਨਹੀਂ ਵੇਖਣੀ - ਮਨ ਲਾ ਕੇ ਅਰਥਾਂ ਸਮੇਤ ਗੁਰਬਾਣੀ ਅਸਾਂ ਨਹੀਂ ਪੜ੍ਹਨੀ ਸਤ ਸੰਗਤ ਵਿਚ ਅਸਾਂ ਨਹੀਂ ਜਾਣਾ ਸਾਡੇ ਪੁੱਤਰ ਧੀਆਂ ਨੂੰ ਜਾਗ ਕਿਥੋਂ ਲਗੇਗੀ, ਉਹ ਤੇ ਅਸੀਂ ਬ੍ਰਹਮ ਗਿਆਨ ਨੂੰ ਕਿਥੋਂ ਲੱਭਣਾ ਹੈ ? ਅਸਾਂ ਬ੍ਰਹਮ ਗਿਆਨ ਦੀ ਕਦਰ ਕਿਥੋਂ ਸਿੱਖਣੀ ਹੈ ? ਗੁਰੂ ਜੀ ਕਹਿੰਦੇ ਹਨ ਕਿ ਭਾਈ ਬ੍ਰਹਮ ਗਿਆਨ ਬੜੀ ਉੱਤਮ ਵਸਤੂ ਹੈ - ਪਰ ਗੁਰੂ ਦੀ ਕ੍ਰਿਪਾ ਨਾਲ ਉਸ ਨੂੰ ਪਾ ਕੇ ਮਾਨ ਪ੍ਰਾਪਤ ਕਰੋ :

ੳ. *ਗੁਰ ਪ੍ਰਸਾਦੀ ਵਿਦਿਆ ਵੀਚਾਰੈ ਪੜਿ ਪੜਿ ਪਾਵੈ ਮਾਨੁ ॥ ਆਪਾ ਮਧੇ ਆਪੁ ਪਰਗਾਸਿਆ ਪਾਇਆ ਅੰਮ੍ਰਿਤੁ ਨਾਮੁ ॥੧॥*

ਅ. *ਦ੍ਰਿਸਟਿ ਬਿਕਾਰੀ ਦੁਰਮਤਿ ਭਾਗੀ ਐਸਾ ਬ੍ਰਹਮ ਗਿਆਨੁ ॥੨॥ਅੰਗ੧੩੨੯॥ਮ:੧॥*

ਇਸ ਬ੍ਰਹਮ ਗਿਆਨ ਦੀ ਅਣਹੋਂਦ ਸਦਕਾ (ਉਗ੍ਰਦੇਇ) ਰਾਜੇ ਦੀ ਪੁੱਤਰੀ ਨੇ ਆਪਣੀ ਹਵਸ ਪੂਰੀ ਕਰਨ ਲਈ ਤੇ ਰਾਜ ਪਾਟ ਆਪਣੇ ਹੱਥ ਵਿਚ ਲੈਣ ਲਈ ਜਿਨ੍ਹਾਂ ਮਾਤਾ ਪਿਤਾ ਨੇ ਜਨਮ ਦੇ ਕੇ ਸਾਰੇ ਸੁਖਾਂ ਨਾਲ ਭਰਪੂਰ ਕਰਕੇ ਉਸ ਪੁੱਤਰੀ ਦੀ ਰੱਖਿਆ ਤੇ ਪਾਲਨਾ ਨੂੰ ਕੀਤਾ ਸੀ - ਉਹਨਾਂ ਦੀ ਹੀ ਕਾਤਲ ਬਣ ਗਈ । ਅਖਬਾਰਾਂ ਵਿਚ ਨਿਤ ਨਵੇਂ ਦਿਨ ਖਬਰਾਂ ਛਪਦੀਆਂ ਹਨ, ਥੋੜੀ ਜਿਹੀ ਜਾਇਦਾਦ ਪਿੱਛੇ ਮਾਤਾ ਪਿਤਾ ਦੇ ਕਤਲ ਹੁੰਦੇ ਹਨ । ਮਾਤ ਪਿਤਾ ਦੀ ਦੁਰਦਸ਼ਾ ਹੁੰਦੀ ਤੱਕੀ ਜਾਂਦੀ ਹੈ । ਮਾਤਾ ਪਿਤਾ ਦੀ ਜਾਇਦਾਦ ਤੇ ਡਾਕੇ ਪੈਂਦੇ ਨੇ । ਜਾਅਲੀ ਰਜਿਸਟਰੀਆਂ ਬਣਦੀਆਂ, ਘਰਾਂ ਵਿਚ ਝਗੜੇ ਤੇ ਗੁੰਝਲਦਾਰ ਮਹੌਲ ਬਣਦੇ ਨੇ ਭਾਈ ਭਾਈ ਦੇ ਦੁਸ਼ਮਨ ਹੋ ਰਹੇ ਨੇ । ਬੜੀ ਲੋੜ ਹੈ ਸ੍ਰੀ ਦਸਮੇਸ਼ ਗੁਰੂ ਦੇ ਇਸ ਬ੍ਰਹਮ ਗਿਆਨ ਦੀ ਰੋਸ਼ਨੀ ਹਾਸਲ ਕਰਨ ਦੀ ।

ਜਿਹੜੀਆਂ ਦੁਰਾਚਾਰਕ ਇਸਤਰੀਆਂ ਜਿਸ ਪਤੀ ਨਾਲ ਆਯੂ ਸੁਖ ਪੂਰਬ ਭੋਗਣ ਤੇ ਹਲਫ ਲੈ ਕੇ ਫੇਰ ਉਹਨਾਂ ਤੋਂ ਬਦਲ ਕੇ ਪਤੀ ਦਾ ਬੁਰਾ ਕਰਦੀਆਂ ਹਨ ਕੀ ਉਹ ਸੁਖ ਦੀ ਨੀਂਦਰ ਸੌਂ ਸਕਦੀਆਂ ਹਨ ? ਨਹੀਂ, ਉਨ੍ਹਾਂ ਦਾ ਅੰਤ ਬੁਰਾ ਹਸ਼ਰ ਹੀ ਸਾਹਮਣੇ ਆਉਂਦਾ ਹੈ । ਇਹ ਹੋਈਆਂ ਘਟਨਾ ਅਸ਼ਲੀਲ ਨਹੀਂ ਸਗੋਂ ਸਿਖਿਆ ਦਾ ਮਾਧਮ ਹੈ ।

**ਸਰਹੰਦ ਦੇ ਕਤਲ ਕਾਂਡ ਦੇ ਦੋਸ਼ੀ ਕਾਬੂ** - ਦੇ ਸਿਰ ਲੇਖ ਹੇਠ ਟ੍ਰਿਬਿਊਨ ਦੀ ਖਬਰ ਹੈ ਕਿ ਫ਼ਤਿਹਗੜ੍ਹ ਸਾਹਿਬ ੨੭ ਜੂਨ (ਪੱਤਰ ਪ੍ਰੇਰਕ) ਸ਼ਨਿਚਰਵਾਰ ਦੀ ਰਾਤ ਨੂੰ ਪਿੰਡ (ਬਾੜਾ) ਸਰਹਿੰਦ ਵਿਖੇ ਨਗਰ ਪਾਲਕਾ ਮੈਂਬਰ ਸੇਵਾ ਸਿੰਘ, ਉਸਦਾ ਪੁੱਤਰ (ਰਛਪਾਲ ਸਿੰਘ) ਅਤੇ ਦੋ ਰਾਗੀ ਇੰਦਰਜੀਤ ਸਿੰਘ ਅਤੇ ਕੁਲਦੀਪ ਸਿੰਘ ਕਤਲ ਕੀਤੇ ਗਏ । ਤਿੰਨ ਵਿਅਕਤੀ ਕਾਤਲ ੧ ਕਮਲਜੀਤ ਸਿੰਘ ਉਰਫ ਮਿੰਨੀ ਬਾਵਾ (੨੯) ਸਾਲ ਮਨਜੀਤ ਸਿੰਘ ਵਾਸੀ ਆਦਮਪੁਰ ਅਤੇ ਸੇਵਾ ਸਿੰਘ ਦੀ ਪਤਨੀ (ਭੁਪਿੰਦਰ ਕੌਰ) ਨੂੰ ਗ੍ਰਿਫਤਾਰ ਕਰ ਲਿਆ ਹੈ । ਐਸ. ਐਸ. ਪੀ. ਸ੍ਰੀ ਇਕਬਾਲ ਪ੍ਰੀਤ ਸਿੰਘ ਸਹੋਤਾ ਨੇ ਦਸਿਆ ਕਿ ੧੯੯੬ ਵਿਚ ਸੇਵਾ ਸਿੰਘ ਤੇ ਕਮਲਜੀਤ ਸਿੰਘ ਸੈਂਟਰਲ ਜੇਲ ਪਟਿਆਲਾ ਸੈਂਟਰਲ ਜੇਲ੍ਹ ਪਟਿਆਲਾ ਕਿਸੇ ਦੋਸ਼ ਵਿਚ ਬੰਦ ਸਨ । ਸੇਵਾ ਸਿੰਘ ਨੇ ਕਮਲਜੀਤ ਸਿੰਘ ਦੀ ਜ਼ਮਾਨਤ ਤੇ ਇਸ ਸ਼ਰਤ ਤੇ ਕਰਾ ਦਿੱਤੀ ਕਿ ਤੂੰ ਮੇਰੇ ਘਰ ਦਾ ਧਿਆਨ ਰੱਖੀਂ । ਕਮਲਜੀਤ ਸਿੰਘ ਜ਼ਮਾਨਤ ਤੇ ਰਿਹਾ ਹੋ ਕੇ ਆ ਗਿਆ, ਸੇਵਾ ਸਿੰਘ ਜੋ ਜੇਲ ਵਿਚ ਹੀ ਸੀ । ਸੇਵਾ ਸਿੰਘ ਦੀ ਪਤਨੀ ਨੇ ਇਸਦੀ ਗੈਰ ਹਾਜ਼ਰੀ ਵਿਚ ਕਮਲਜੀਤ ਸਿੰਘ ਨੂੰ ਭ੍ਰਮਾਉਣਾ ਸ਼ੁਰੂ ਕਰ ਦਿੱਤਾ ਅਤੇ ਕਮਲਜੀਤ ਸਿੰਘ ਗੁਰਦੁਆਰੇ ਦੀ ਸੇਵਾ ਦੇ ਨਾਲ ਹੀ ਸੇਵਾ ਸਿੰਘ ਦੇ ਪ੍ਰੀਵਾਰ ਨੂੰ ਪਾਲਦਾ ਰਿਹਾ ਅਤੇ ਕੁਝ ਚਿਰ ਪਿਛੋਂ ਸੇਵਾ ਸਿੰਘ ਵੀ ਰਿਹਾ ਹੋ ਕੇ ਆ ਗਿਆ ਪਰ ਕਮਲਜੀਤ ਸਿੰਘ ਦਾ ਉਸ ਦੇ ਘਰ ਆਉਣਾ ਜਾਣਾ ਬਦਸਤੂਰ ਬਣਿਆ ਰਿਹਾ ਕਿਉਂਕਿ ਕਮਲਜੀਤ ਸਿੰਘ ਦੇ ਸੇਵਾ ਸਿੰਘ ਦੀ ਪਤਨੀ ੩੫ ਸਾਲ ਜੋ ੧ ਪੁੱਤਰ ਤੇ ੪ ਪੁੱਤਰੀਆਂ ਦੀ ਮਾਂ (ਭੁਪਿੰਦਰ ਕੌਰ) ਉਸ ਦੇ ਨਾਲ ਨਜਾਇਜ ਸਬੰਧ ਚਾਰ ਸਾਲ ਤੋਂ ਪੱਕੇ ਹੋ ਗਏ ਸਨ ਹੁਣ ਤਿੰਨ ਚਾਰ ਮਹੀਨਿਆਂ ਤੋਂ (ਸੇਵਾ ਸਿੰਘ) ਤੇ ਉਸਦੇ ਪੁੱਤਰ (ਹੈਪੀ) ਨੂੰ ਕਮਲਜੀਤ ਸਿੰਘ ਤੇ ਸ਼ੱਕ ਹੋ ਗਿਆ,

[੧]ਯੇਹ ਹਮਰੇ ਸੁਤ ਕੀ ਭੀ ਦਾਰਾ ॥ [੨]ਹਮ ਯਾ ਕੀ ਕਰਿ ਹੈਂ ਪ੍ਰਤਿਪਾਰਾ॥ [੩]ਭੇਦ ਅਭੇਦ ਜੜ੍ਹ ਕਛੂ ਨ ਚੀਨੀ ॥ [੪]ਨਿਰਖਿਤ ਸਾਹ ਮੁਹਰ ਕਰਿ ਦੀਨੀ॥੧੧॥ [੫]ਮੁਹਰ ਕਰਾਇ ਧਾਮ ਵਹੱ ਗਯੋ ॥ [੬]ਪੁਰਖ ਭੇਸੁ ਧਰਿ ਆਵਤ ਭਯੋ ॥ [੭]ਜਬ ਦਿਨ ਦੁਤਿਯ ਕਚਹਿਰੀ ਲਾਗੀ ॥ [੮]ਪਾਤਸਾਹ ਬੈਠੇ ਬਡਭਾਗੀ ॥੧੨॥ [੯]ਕਾਜੀ ਕੋਟਵਾਰ ਥੋ ਜਹਾਂ ॥ [੧੦]ਪੁਰਖ ਭੇਸ ਧਰਿ ਆਯੋ ਤਹਾਂ ॥ [੧੧]ਸੰਗ ਸੁਤਾ ਕਾਜੀ ਕੀ ਆਨੀ ॥ [੧੨]ਸਾਹ ਸੁਨਤ ਇਹੱ ਭਾਂਤਿ ਬਖਾਨੀ ॥੧੩॥ [੧੩]ਨਿਰਖਹੁ ਕਾਜਿ ਸੁਤਾ ਮੁਹਿ ਬਰਾ ॥ [੧੪]ਆਪਹਿ ਰੀਝਿ ਮਦਨ ਪਤਿ ਕਰਾ ॥ [੧੫]ਵਹੈ ਮੁਹਰ ਹਜਰਤਿਹਿ ਦਿਖਾਈ ॥ [੧੬]ਜੋ ਇਸਤ੍ਰੀ ਹ੍ਵੈ ਆਪੁ ਕਰਾਈ ॥੧੪॥ [੧੭]ਨਿਰਖਤ ਮੁਹਰ ਸਭਾ ਸਭ ਹਸੀ ॥ [੧੮]ਕਾਜਿ ਸੁਤਾ ਮਿਤਵਾ ਗ੍ਰਿਹ ਬਸੀ ॥ [੧੯]ਕਾਜੀ ਹੂੰ ਚੁਪ ਹ੍ਵੈ ਕਰਿ ਰਹਾ ॥ [੨੦]ਨ੍ਯਾਇ ਕਿਯਾ ਤੈਸਾ ਫਲ ਲਹਾ ॥੧੫॥ ਦੋਹਰਾ॥ [੨੧]ਇਹ ਛਲ ਸੌ ਕਾਜੀ ਛਲਾ ਬਸੀ ਮਿੱਤ੍ਰ ਕੇ ਧਾਮ ॥ [੨੨]ਲਖਨ ਚਰਿੱਤ੍ਰ ਚਤੁਰਾਨ ਕੇ ਹੈ ਨ ਕਿਸੀ ਕੋ ਕਾਮ ॥੧੬॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ, ਮੰਤ੍ਰੀ ਭੂਪ ਸੰਬਾਦੇ, ਤੀਨਿ ਸੌ ਤ੍ਰਿਪਨ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੫੩॥੬੫੦੧॥ ਅਫਜੂੰ ॥

ਚੌਪਈ ॥ [੨੩]ਸੁਨਹੁ ਰਾਜ ਇਕ ਕਥਾ ਉਚਾਰੋ ॥ [੨੪]ਜਿਯ ਤੁਮਰੇ ਕੋ ਭਰਮ ਨਿਵਾਰੋ॥ [੨੫]ਬਿਸਨਾਵਤੀ ਨਗਰ ਇਕ ਦੱਛਿਨ ॥ [੨੬]ਬਿਸਨ ਚੰਦ ਤਹ ਭੂਪ ਬਿਚੱਛਨ ॥੧॥ [੨੭]ਉਗ੍ਰ ਸਿੰਘ ਤਹੱ ਸਾਹੁ ਭਨਿੱਜੈ ॥ [੨੮]ਕਵਨ ਭੂਪ ਪਟਤਰ ਤਿਹ ਦਿੱਜੈ ॥ [੨੯]ਸ੍ਰੀ ਰਨ ਝੂਮਕ ਦੇ ਤਿਹ ਬਾਲਾ ॥ [੩੦]ਚੰਦ੍ਰ ਲਯੋ ਜਾਤੇ ਉਜਿਆਲਾ॥੨॥ [੩੧]ਸੁੰਭ ਕਰਨ ਕਹੱ ਹੁਤੀ ਬਿਵਾਹੀ ॥ [੩੨]ਸੋ ਦਿਨ ਏਕ ਨਿਰਖ ਨ੍ਰਿਪ ਚਾਹੀ ॥ [੩੩]ਜਤਨ ਥਕਯੋ ਕਰਿ; ਹਾਥ ਨ ਆਈ ॥ [੩੪]ਕੋਪ ਬਢਾ ਅਤਿ ਹੀ ਨਰ ਰਾਈ॥੩॥ [੩੫]ਦੇਖਹੁ ਇਹੁ ਅਬਲਾ ਕਾ ਹੀਯਾ ॥ [੩੬]ਜਿਹੱ ਕਾਰਨ ਹਮ ਅਸ ਛਲ ਕੀਆ॥ [੩੭]ਰੰਕ ਛੋਰਿ ਕਰਿ ਰਾਵ ਨ ਭਾਯੋ ॥ [੩੮]ਬਹੁ ਭ੍ਰਿੱਤਨ ਕਹੱ ਤਹਾਂ ਪਠਾਯੋ ॥੪॥ [੩੯]ਸੁਨਤ ਬਚਨ ਚਾਕਰ ਤਹੱ ਗਏ॥ [੪੦]ਘੇਰ ਲੇਤ ਤਾ ਕੋ ਘਰ ਭਏ ॥ [੪੧]ਤਾ ਕੇ ਪਤਿ ਕਹੱ ਹਨਾ ਰਿਸਾਈ ॥ [੪੨]ਭਾਜਿ ਗਈ ਤ੍ਰਿਯ ਹਾਥ ਨ ਆਈ ॥੫॥ [੪੩]ਮ੍ਰਿਤਕ ਨਾਥ ਜਬ ਨਾਰਿ ਨਿਹਾਰਯੋ ॥ [੪੪]ਇਹੈ ਚੰਚਲਾ ਚਰਿਤ ਬਿਚਾਰਯੋ ॥ [੪੫]ਕਵਨ ਜਤਨ ਰਾਜਾ ਕਹੱ ਮਰਿਯੈ ॥ [੪੬]ਅਪਨੇ ਪਤਿ ਕੋ ਬੈਰ ਉਤਰਿਯੈ ॥੬॥ [੪੭]ਲਿਖ ਪਤਿਯਾ ਪਠਈ ਇਕ ਤਹਾਂ ॥ [੪੮]ਬੈਠੋ ਹੁਤੋ ਨਰਾਧਿਪ ਜਹਾਂ ॥ [੪੯]ਜੋ ਮੋਕਹ ਰਾਨੀ ਤੁਮ ਕਰਹੁ ॥ [੫੦]ਤੌ ਮੁਹਿ ਭੂਪ ਆਜੁ ਹੀ ਬਰਹੁ ॥੭॥ [੫੧]ਸੁਨਤ ਬਚਨ ਨ੍ਰਿਪ ਬੋਲਿ ਪਠਾਈ ॥ [੫੨]ਪਰ ਕੀ

☚ ਜਿਸ ਕਾਰਨ ਸੇਵਾ ਸਿੰਘ ਆਪਣੀ ਪਤਨੀ ਭੁਪਿੰਦਰ ਕੌਰ ਨੂੰ ਰੋਕਣ ਲਈ ਤਾੜਦਾ ਤੇ ਕੁੱਟ ਮਾਰ ਤੱਕ ਨੌਬਤ ਪੁੱਜ ਗਈ। ਪਰ ਗੁਰੂ ਜੀ ਦੇ ਕਹਿਣ ਅਨੁਸਾਰ ਇਹ ਨਗੌੜੀ ਲਗਨ ਲੱਗੀ ਹੋਈ ਤੋੜਨੀ ਬੜੀ ਅਉਖੀ ਹੈ। ਇਸ ਲਈ ਭੁਪਿੰਦਰ ਕੌਰ ਨੇ ਕਮਲਜੀਤ ਸਿੰਘ ਨੂੰ ਸੁਝਾ ਦਿੱਤਾ ਤੇ ਰਾਜੀ ਕਰ ਲਿਆ ਕਿ ਮੇਰੇ ਪਤੀ ਸੇਵਾ ਸਿੰਘ ਤੇ ਪੁੱਤਰ (ਰਛਪਾਲ ਸਿੰਘ) ਹੈਪੀ ਨੂੰ ਕਤਲ ਕਰ ਦਿੱਤਾ ਜਾਵੇ ਤਾਂ ਕਿ ਸਾਡੇ ਰਾਹ ਅੱਗੋਂ ਰੋੜਾ ਪਾਸੇ ਹੋ ਜਾਵੇ। ਕਮਲਜੀਤ ਸਿੰਘ ਨੇ ਆਪਣੇ ਸਾਥੀ, ਮਨਜੀਤ ਸਿੰਘ ਨੂੰ ਨਾਲ ਲੈ ਕੇ ੨੫-੨੬ ਜੂਨ ਦੀ ਰਾਤ ਨੂੰ, (ਖੰਡਾ ਅਤੇ ਤਲਵਾਰ) ਲੈ ਕੇ - ਕੁਲਦੀਪ ਸਿੰਘ ਦੇ ਕਮਰੇ ਵਿਚ ਪਏ ਇੰਦਰਜੀਤ ਸਿੰਘ ਅਤੇ ਸੇਵਾ ਸਿੰਘ ਦੇ ਪੁੱਤਰ ਰਛਪਾਲ ਸਿੰਘ ਨੂੰ ਮੌਤ ਦੇ ਘਾਟ ਉਤਾਰ ਦਿੱਤਾ। ਫੇਰ ਸੇਵਾ ਸਿੰਘ ਦੇ ਕਮਰੇ ਵਿਚ ਗਏ ਜਿਥੇ (ਭੁਪਿੰਦਰ ਕੌਰ) ਨੇ ਸਕੀਮ ਅਨੁਸਾਰ ਦਰਵਾਜੇ ਖੁੱਲ੍ਹੇ ਰੱਖੇ ਹੋਏ ਸਨ, ਕਮਲਜੀਤ ਸਿੰਘ ਅੰਦਰ ਗਿਆ ਤੇ ਸੇਵਾ ਸਿੰਘ ਨੂੰ ਵੀ ਕਤਲ ਕਰ ਦਿੱਤਾ। ਹੁਣ ਕੰਵਲਜੀਤ ਸਿੰਘ ੨੯ ਸਾਲ ਤੇ ਮਨਜੀਤ ਸਿੰਘ ਅਤੇ ਸੇਵਾ ਸਿੰਘ ਦੀ ਪਤਨੀ ਤਿੰਨੇ ਗ੍ਰਿਫਤਾਰ ਹਨ ਉਹਨਾਂ ਦੀ ਅਗਲੀ ਦੁਰਦਿਸ਼ਾ ਬੀਤਣ ਵਾਲਾ ਸਮਾਂ ਦੱਸੇਗਾ ਕਿ ਕੀ ਇਵਜਾਨਾ ਮਿਲਦਾ ਹੈ --- ਲਿਖਣ ਦਾ ਚਾਉ ਇਹ ਕਿ ਇਕ ਇਸਤਰੀ ਨੇ ਆਪਣੀ ਹਵਸ ਪੂਰੀ ਕਰਨ ਲਈ ਕੁਟ ਮਾਰ ਵੀ ਖਾਧੀ ਇਕੋ ਇਕ ਜੁਆਨ ਪੁੱਤਰ ਕਤਲ ਕਰਾ ਦਿਤਾ ਪੰਜ ਬੱਚਿਆਂ ਦੀ ਮਾਂ ਧੀਆਂ ਦੀ ਸ਼ਰਮ ਨਹੀਂ ਖਾਧੀ, ਆਪਣਾ ਪਤੀ ਜਿਸ ਨਾਲ ਹੈਲਫ ਲੈ ਕੇ ਫੇਰੇ ਲਏ ਸਨ ਨੂੰ ਕਤਲ ਕਰਾ ਦਿੱਤਾ ਯਾਰ ਦਾ ਸੁੱਖ ਲੈਣ ਲਈ। ਹੁਣ ਵਿਰੋਧੀ ਸੱਜਣ ਦੱਸਣ ਦੀ ਕਿਰਪਾ ਕਰਨ ਕਿ ਇਸ ਸਟੋਰੀ ਨੂੰ ਕੀ ਉਹ ਅਸ਼ਲੀਲ ਕਹਿਣਗੇ ਜੇ ਅਸ਼ਲੀਲ ਹੈ ਤਾਂ ਅਖਬਾਰ ਵਿਚ ਕਿਉਂ ਛਪੀ ? ਜੇ ਇਹ ਅਸ਼ਲੀਲ ਨਹੀਂ ਤਾਂ ਸ੍ਰੀ ਦਸਮੇਸ਼ ਲਿਖਤ ਅਸ਼ਲੀਲ ਕਿਉਂ ? ਟ੍ਰਿਬਿਊਨ ੧੯ ਮਾਰਚ ੧੯੯੪ ਦੂਰ ਦਰਸਨ ਤੇ ਫਿਲਮਾਂ 'ਚ ਅਸ਼ਲੀਲਤਾ ਵਿਰੁੱਧ ਰੋਸ ਦੇ ਸਿਰਲੇਖ ਹੇਠ ਬੜਾ ਤਕੜਾ ਲੇਖ ਛਪਿਆ ਹੈ - ਸਵੇਰੇ ਉਠਕੇ ਇਸਨੂੰ ਪਾਠ ਕਰਨ ਤੋਂ ਪਹਿਲਾਂ ਹੀ ਪਰਚੇ ਪੁੱਜ ਜਾਂਦੇ ਨੇ ਇਸਤਰੀਆਂ ਦੇ ਨੰਗੇ ਪੋਜ, ਕਿਤੇ ਕੁਲਾਵੇ ਵਿਚ ਲਈ ਬੈਠੇ ਨੇ ਕਿਤੇ ਚੁੰਮਣ ਲਏ ਜਾਂਦੇ ਨੇ ਕਿਤੇ ਗਲੇ ਨਾਲ ਲਾਈ ਬੈਠੇ ਨੇ ਕਿਤੇ ਉਹ ਕਿਹੜਾ ਦ੍ਰਿਸ਼ ਹੈ ਜਿਸ ਤੋਂ ਸੰਕੋਚ ਕੀਤਾ ਜਾਦਾ ਹੋਵੇ। ਅਵਤਾਰ ਵਾਦ ਦਾ ਲੇਖਕ - ਪੰ: ੨੧ ਤੇ ਲਿਖਦਾ ਹੈ ਕਿ ਪੰਥ ਦੇ ਚੇਤੰਨ ਵਰਗ ਦਾ ਕਾਫੀ ਹਿੱਸਾ ਅੱਜ ਕੱਲ੍ਹ ☛

੧. ਆਰਫਦੀਨ ਕਾਜੀ ਨੇ ਫੈਸਲਾ ਦੇ ਦਿੱਤਾ ਕਿ ਹੁਣ ਇਹ ਮੇਰੇ ਪੁੱਤ੍ਰ ਸੀ ਇਸਤ੍ਰੀ ਬਣ ਗਈ ।
੨. ਅਸੀ ਇਸਦੀ ਪ੍ਰਵਰਿਸ਼ ਕਰਾਂਗੇ
੩. ਉਸ ਮੂਰਖ ਕਾਜੀ ਨੇ ਅੰਦ੍ਰਲਾ ਭੇਤ ਨਾ ਜਾਣਿਆ ।
੪. ਸੁੰਦਰ ਕੁੜੀ ਵੇਖ ਕੇ ਇਸ ਫੈਸਲੇ ਤੇ ਮੁਹਰ ਲਾ ਦਿੱਤੀ ॥੧੧॥
੫. ਗੁਜਾਰ ਰਾਇ ਇਸਤ੍ਰੀ ਦੇ ਰੂਪ ਵਿਚ ਮੁਹਰ ਲੁਆ ਕੇ ਇਸ ਫੈਸਲੇ ਤੇ ਘਰ ਨੂੰ ਚਲਾ ਗਿਆ ।
੬. ਤੇ ਘਰ ਜਾ ਕੇ ਪੁਰਸ ਦਾ ਵੇਸ ਬਣਾ ਲਿਆ ਤੇ ਜਦੋਂ
੭. ਦੂਜੇ ਦਿਨ ਕਚਹਿਰੀ ਲੱਗੀ ।
੮. ਰਾਜਾ ਭਾਗ ਵਾਲੀ ਅਦਾਲਤ ਲਾ ਕੇ ਬੈਠ ਗਿਆ ॥੧੨॥
੯. ਜਿਥੇ ਕਾਜੀ ਤੇ ਕੋਤਵਾਲ ਵੀ ਹਾਜਰ ਸਨ ।
੧੦. ਗੁਜਾਰ ਰਾਇ ਪੁਰਸ਼ ਦੇ ਵੇਸ ਵਿਚ ਆ ਗਿਆ ।
੧੧. ਤੇ ਕਾਜੀ (ਆਰਫਦੀਨ) ਦੀ ਪੁੱਤ੍ਰੀ ਨਾਲ ਲੈ ਲਈ ।
੧੨. ਰਾਜੇ ਨੂੰ ਸੁਣਾ ਕੇ ਉਸ ਨੇ ਇਹ ਗੱਲ ਕਹੀ ਇਸ ਤਰ੍ਹਾਂ ॥੧੩॥
੧੩. ਕਿ ਆਹ ਵੇਖੋ ਇਸ ਕਾਜੀ ਦੀ ਪੁੱਤ੍ਰੀ ਨੇ ਮੈਨੂੰ ਵਰ ਲਿਆ ਹੈ ।
੧੪. ਆਪ ਹੀ ਇਸ ਨੇ ਪਸੰਦ ਕਰਕੇ ਮੈਨੂੰ ਪਤੀ ਕਰ ਲਿਆ ਹੈ।
੧੫. ਉਹ ਕਲ ਵਾਲੀ ਲਿਖਤ ਤੇ ਲੱਗੀ ਮੋਹਰ ਉਸਨੂੰ ਵਖਾ ਦਿੱਤੀ ਕਿ ਕੁੜੀ ਨੂੰ ਆਪਣੀ ਮਰਜੀ ਨਾਲ ਪਤੀ ਕਰ ਲੈਣ ਦਾ ਹੱਕ ਹੈ ।
੧੬. ਜਿਸ ਦੀ ਬਿਨੈ ਤੇ ਕਾਜੀ ਕਲ ਆਪਣੇ ਪੁੱਤ੍ਰ ਲਈ ਇਸਤ੍ਰੀ ਆਪ ਮਨਜ਼ੂਰ ਕੀਤੀ ਹੈ ॥੧੪॥
੧੭. ਉਹ ਮੋਹਰ ਲੱਗੀ ਵੇਖ ਕੇ ਸਾਰੀ ਸਭਾ ਹੱਸ ਪਈ ।
੧੮. ਹੁਣ ਕੱਲ ਦੇ ਮਨਜ਼ੂਰ ਕੀਤੇ ਕਾਨੂੰਨ ਨੂੰ ਅੱਜ ਕਿਵੇਂ ਕਾਜੀ ਬਦਲ ਸਕਦਾ ਸੀ । ਉਹ ਕਾਜੀ ਦੀ ਪੁੱਤ੍ਰੀ ਮਿੱਤ੍ਰ ਨਾਲ ਜਾ ਕੇ ਉਸਦੇ ਘਰ ਜਾ ਵੱਸੀ ।
੧੯. ਕਾਜੀ ਵਿਚਾਰਾ ਚੁੱਪ ਦਾ ਚੁੱਪ ਹੀ ਰਹਿ ਗਿਆ ।
੨੦. ਜਿਹੋ ਜਿਹਾ ਉਸਨੇ ਕਲ ਇਨਸਾਫ ਕੀਤਾ ਸੀ ਉਹੋ ਜਿਹਾ ਹੀ ਫਲ ਉਸ ਨੂੰ ਪ੍ਰਾਪਤ ਹੋ ਗਿਆ ॥੧੫॥
੨੧. ਐਸ ਧੋਖੇ ਦੇ ਨਾਲ ਕਾਜੀ ਠੱਗ ਲਿਆ ਅਤੇ ਆਪ ਮਿੱਤ੍ਰ ਦੇ ਘਰ ਜਾ ਵੱਸੀ ।
੨੨. ਇਹਨਾਂ ਚਤੁਰ ਇਸਤ੍ਰੀਆਂ ਦੇ ਚਰਿਤ੍ਰਾਂ ਨੂੰ ਸਮਝਣਾ ਕਿਸੇ ਦਾ ਕੰਮ ਨਹੀਂ ਹੈ । ਇਹ ਗੱਲ ਵਜੀਰ ਨੇ ਰਾਜੇ ਨੂੰ ਅੰਤ ਵਿਚ ਕਹੀ ॥੧੬॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਤਰਵਿੰਜਵੀਂ ਕਥਾ ਸਮਾਪਤ ॥੩੫੩॥੬੫੦੮॥ਚਲਦਾ॥

---

੨੩. ਚੌਪਈ ॥ ਐ ਰਾਜਾ ਸੁਣ ਮੈਂ ਇਕ ਹੋਰ ਕਥਾ ਕਹਿੰਦਾ ਹਾਂ ।
੨੪. ਤੇਰੇ ਦਿਲ ਦਾ ਭਰਮ ਦੂਰ ਕਰਦਾ ਹਾਂ ।
੨੫. ਦੱਖਨ ਦੇਸ ਵਿਚ ਇਕ ਬਿਸਨਾਵਤੀ ਨਗਰ ਹੈ ।
੨੬. ਉਥੇ ਬਿਸਨ ਚੰਦ ਰਾਜਾ ਪ੍ਰਸਿੱਧ ਸੀ ॥੧॥
੨੭. ਉਥੇ ਇਕ ਉਗ੍ਰ ਸਿੰਘ ਸ਼ਾਹੂਕਾਰ ਕਹੀਦਾ ਸੀ ।
੨੮. ਕਿਹੜੇ ਰਾਜੇ ਦੀ ਉਸ ਦੇ ਅੱਗੇ ਉਦਾਹਰਣ ਦਿੱਤੀ ਜਾਵੇ।
੨੯. ਰਨ ਝੁਮਕ ਦੇਇ ਉਸਦੀ ਇਕ ਲੜਕੀ ਸੀ ।
੩੦. ਜਿਸ ਕੋਲੋਂ ਚੰਦ੍ਰਵਾਂ ਨੇ ਰੋਸ਼ਨੀ ਲਈ ਸੀ ॥੨॥
੩੧. ਉਹ ਸੁੰਭ ਕਰਨ ਦੇ ਨਾਲ ਵਿਆਹੀ ਹੋਈ ਸੀ ।
੩੨. ਰਨ ਝੁਮਕ ਦੇ ਰਾਜੇ ਨੇ ਵੇਖ ਕੇ ਆਪਣੇ ਕੋਲ ਲਿਆਉਣੀ ਚਾਹੀ ।
੩੩. ਜਤਨ ਕਰ-ਕਰ ਕੇ ਥੱਕ ਗਿਆ ਪਰ ਉਹ ਉਸਦੇ ਕਾਬੂ ਨਾ ਆਈ ।
੩੪. ਜਿਸ ਤੇ ਰਾਜੇ ਨੂੰ ਕ੍ਰੋਧ ਵਧ ਗਿਆ ਤੇ ॥੩॥
੩੫. ਕਹਿੰਦਾ ਹੈ ਕਿ ਦੇਖੋ ਇਸ ਇਸਤ੍ਰੀ ਦਾ ਜਿਗਰਾ ।
੩੬. ਜਿਸ ਦੇ ਵਾਸਤੇ ਅਸੀਂ ਇਤਨੇ ਢੰਗ ਵਰਤੇ ਹਨ ।
੩੭. ਇਸ ਨੂੰ ਇਕ ਗਰੀਬ ਪਤੀ ਛੱਡ ਰਾਜਾ ਨਹੀ ਚੰਗਾ ਲੱਗਿਆ ।
੩੮. ਬਹੁਤ ਸਾਰੇ ਨੌਕਰਾਂ ਨੂੰ ਉਸਦੇ ਘਰ ਭੇਜ ਦਿੱਤਾ ॥੪॥
੩੯. ਹੁਕਮ ਸੁਣਕੇ ਰਾਜੇ ਦਾ ਨੌਂਕਰ ਉਥੇ ਚਲੇ ਗਏ ਅਤੇ
੪੦. ਜਾ ਕੇ ਉਸ ਦੇ ਘਰ ਨੂੰ ਘੇਰਾ ਪਾ ਲਿਆ ਉਹਨਾਂ ਨੇ
੪੧. ਗੁੱਸੇ ਵਿਚ ਆ ਕੇ ਉਸ ਇਸਤ੍ਰੀ ਦੇ ਪਤੀ ਨੂੰ ਕਤਲ ਕਰ ਦਿੱਤਾ ।
੪੨. ਇਸਤ੍ਰੀ ਕਿਤੇ ਵਲ ਭੱਜ ਗਈ ਜਿਸ ਕਰਕੇ ਉਨ੍ਹਾਂ ਦੇ ਕਾਬੂ ਨਾ ਆਈ ॥੫॥
੪੩. ਜਦੋਂ ਉਸ ਇਸਤ੍ਰੀ ਨੇ ਪਤੀ ਨੂੰ ਮਾਰਿਆ ਵੇਖਿਆ ।
੪੪. ਉਸ ਸਿਆਣੀ ਇਸਤ੍ਰੀ ਨੇ ਇਹ ਢੰਗ ਸੋਚਿਆ ਕਿ -
੪੫. ਕਿਸੇ ਢੰਗ ਦੇ ਨਾਲ ਰਾਜੇ ਨੂੰ ਮਾਰ ਦਿੱਤਾ ਜਾਵੇ ।
੪੬. ਤਾਂਕਿ ਆਪਣੇ ਪਤੀ ਦਾ ਬਦਲਾ ਲਿਆ ਜਾਵੇ ॥੬॥
੪੭. ਇਕ ਚਿੱਠੀ ਲਿਖ ਕੇ ਉਥੇ ਭੇਜ ਦਿੱਤੀ ।
੪੮. ਜਿਥੇ ਰਾਜਾ ਬੈਠਾ ਸੀ ਚਿੱਠੀ 'ਚ ਲਿਖਿਆ ਸੀ ਕਿ-
੪੯. ਜੇ ਤੂੰ ਮੈਨੂੰ ਰਾਣੀ ਬਣਾ ਲਵੇਂ ।
੫੦. ਐ ਰਾਜਾ ਫੇਰ ਤੂੰ ਮੈਨੂੰ ਅੱਜ ਹੀ ਵਰ ਲੈ ॥੭॥
੫੧. ਰਾਜੇ ਨੇ ਚਿਠੀ ਸੁਣ ਕੇ ਜਦੋਂ ਬੁਲਾ ਲਈ ।
੫੨. ਕਿਸੇ ਦੀ ਪਰਾਈ ਇਸਤ੍ਰੀ.....

---

☛ ਚਰਿਤ੍ਰ ਪਖਿਆਨ ਨੂੰ ਦਸਮ ਗੁਰੂ ਜੀ ਦੀ ਨਿਜੀ ਕ੍ਰਿਤ ਮੰਨਣ ਤੋਂ ਸੰਕੋਚ ਕਰਦਾ ਹੈ । ਇਸਦੇ ਬਾਵਜੂਦ ਜਿਹੜੇ ਵੀਰ ਅਜੇ ਵੀ ਉਪਲਭਧ ਦਸਮ ਗ੍ਰੰਥ ਦੀ ਸਾਰੀ ਰਚਨਾ ਨੂੰ ਦਸਮ ਗੁਰੂ ਜੀ ਦੀ ਆਪਣੀ ਨਿੱਜੀ ਰਚਨਾ ਹੋਣ ਦਾ ਪੱਖ ਪੂਰਦੇ ਹਨ, ਕੀ ਉਹ ਖੁਲੇ ਦੀਵਾਨ ਵਿਚ ਮਾਵਾਂ ਧੀਆਂ ਭੈਣਾਂ ਦੇ ਸਾਹਮਣੇ, ਚਰਿਤਰ ਪਖਯਾਨ ਦਾ ਇਹ ਹਿੱਸਾ ਤੇ ਇਸਦੀ ਵਿਆਖਿਆ ਕਰਨ ਲਈ ਤਿਆਰ ਹਨ । ਜੇ ਨਹੀਂ ਤਾਂ ਕੀ ਐਸੀ ਲਿਖਤ ਨੂੰ ਗੁਰੂ ਸਾਹਿਬ ਦੀ ਕ੍ਰਿਤ ਮੰਨਣੀ ਵਾਜਬ ਹੈ ? - ਉੱਤਰ ਵਿਚ ਮੇਰੇ ਵੀਰ ਧਿਆਨ ਨਾਲ ਪੜ੍ਹ ਲੈਣ ਕਿ ਕੀ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਕੋਈ ਸੰਕੋਚ ਹੈ ? ਜਦ ਕਿ ਪ੍ਰਭੂ ਪ੍ਰਾਪਤੀ ਤੇ ਗੁਰੂ ਅਤੇ ਗੁਰਬਾਣੀ ਦੇ ਮਿਲਾਪ ਲਈ ਨਾ ਗਿਣੀਆਂ ਜਾਣ ਵਾਲੀਆਂ ਉਦਾਹਰਣਾਂ ਇਸਤਰੀ ਪਤੀ ਦੇ ਸੰਜੋਗ ਪੂਰਵਕ ਚਿਤਰਨ ਦਿੱਤੀਆਂ ਗਈਆਂ ਹਨ - ਚੰਦ ਉਦਾਹਰਣਾ ਹਾਜ਼ਰ ਹਨ ਜੋ ਗੁਰਬਾਣੀ ਸਪਸ਼ਟ ਕਰਦੀ ਹੈ ਕਿ ਜਿਸ ਤਰ੍ਹਾਂ ਪਤਨੀ ਪਤੀ ਨਾਲ ਪ੍ਰੇਮ ਕਰਦੀ ਹੈ । ਇਸੇ ਤਰ੍ਹਾਂ ਸਾਨੂੰ ਗੁਰੂ ਦੇ ਸ਼ਬਦ ਨਾਲ ਪ੍ਰੇਮ ਕਰਨਾ ਚਾਹੀਦਾ ਹੈ ਅਤੇ ਸੰਸੇ ਭਰਮ ਤੋੜ ਕੇ ਸਹਜ ਅਵਸਥਾ ਵਿਚ ਸਿਫਤੀ ਦਾ ਤੀਰ ਕਮਾਣ ਤੇ ਧਰਕੇ ਸੁਰਤ ਦੀ ਡੋਰੀ ਖਿੱਚ ਕੇ ਨਿਸ਼ਾਨਾ ਸਿੰਨੇ ਅਤੇ ਗੁਰੂ ਦੇ ਸ਼ਬਦ ਦੁਆਰਾ ਮਨ ਨੂੰ ਵਿਸ਼ੇ ਵਿਰਤੀ ਵੱਲੋਂ ਰੋਕ ਕੇ ਨਿਸ਼ਾਨਾ ਕਰਨਾ ਹੀ ਚੰਗਾ ਤੇ ਜੋਗ ਹੈ । ਪੜੋ ਮੂਲ ਰੂਪ ਵਿਚ :—

ੳ. *ਪਿਰ ਸੇਤੀ ਧਨ ਪ੍ਰੇਮੁ ਰਚਾਏ ॥ ਗੁਰ ਕੈ ਸਬਦਿ ਤਥਾ ਚਿਤੁ ਲਾਏ ॥ ਸਹਜ ਸੇਤੀ ਧਨ ਖਰੀ ਸੁਹੇਲੀ ਤ੍ਰਿਸਨਾ ਤਿਖਾ ਨਿਵਾਰੀ ਜੀਉ ॥੨॥*
*ਸਹਸਾ ਤੋੜੇ ਭਰਮੁ ਚੁਕਾਏ ॥ ਸਹਜੇ ਸਿਫਤੀ ਧਣਖੁ ਚੜਾਏ ॥ ਗੁਰ ਕੈ ਸਬਦਿ ਮਰੈ ਮਨੁ ਮਾਰੇ ਸੁੰਦਰਿ ਜੋਗਾਧਾਰੀ ਜੀਉ ॥੩॥ ਅੰਗ ੯੯੩॥ਮ:੧॥*
ਅ. *ਕੁਆਰ ਕੰਨਿਆ ਜੈਸੇ ਕਰਤ ਸੀਗਾਰਾ ॥ ਕਿਉ ਰਲੀਆ ਮਾਨੈ ਬਾਝੁ ਭਤਾਰਾ ॥੩॥ਅੰਗ੭੯੨॥ਕਬੀਰ ਜੀ॥*
ੲ. *ਧਨੁ ਸੋਹਾਗਨਿ ਜੋ ਪ੍ਰਭੂ ਪਛਾਨੈ ॥ ਮਾਨੈ ਹੁਕਮੁ ਤਜੈ ਅਭਿਮਾਨੈ ॥ ਪ੍ਰਿਅ ਸਿਉ ਰਾਤੀ ਰਲੀਆ ਮਾਨੈ ॥੧॥*
*ਸੁਨਿ ਸਖੀਏ ਪ੍ਰਭ ਮਿਲਣ ਨੀਸਾਨੀ ॥ ਮਨੁ ਤਨੁ ਅਰਪਿ ਤਜਿ ਲਾਜ ਲੋਕਾਨੀ ॥੧॥ ਰਹਾਉ ॥*
*ਸਖੀ ਸਹੇਲੀ ਕਉ ਸਮਝਾਵੈ ॥ ਸੋਈ ਕਮਾਵੈ ਜੋ ਪ੍ਰਭ ਭਾਵੈ ॥ ਸਾ ਸੋਹਾਗਣਿ ਅੰਕਿ ਸਮਾਵੈ ॥੨॥ਅੰਗ ੭੩੭॥ਮ:੫॥*
ਸ. *ਨਵਰੰਗ ਲਾਲੁ ਸੇਜ ਰਾਵਣ ਆਇਆ ॥ ਜਨ ਨਾਨਕ ਪਿਰ ਧਨ ਮਿਲਿ ਸੁਖ ਪਾਇਆ ॥੪॥ ਉਹੀ ॥*
ਹ. *ਮੈ ਕਾਮਣਿ ਮੇਰਾ ਕੰਤੁ ਕਰਤਾਰੁ ॥ ਜੇਹਾ ਕਰਾਏ ਤੇਰਾ ਕਰੀ ਸੀਗਾਰੁ ॥੧॥ ਜਾਂ ਤਿਸੁ ਭਾਵੈ ਤਾਂ ਕਰੇ ਭੋਗੁ ॥*
*ਤਨੁ ਮਨੁ ਸਾਚੇ ਸਾਹਿਬ ਜੋਗੁ ॥੧॥ਅੰਗ੧੧੨੮॥ਮ:੩॥*
ਕ. *ਜੇ ਲਖ ਇਸਤਰੀਆਂ ਭੋਗ ਕਰਹਿ ਨਵਖੰਡ ਰਾਜ ਕਮਾਹਿ ॥ਅੰਗ ੨੬॥ ਮ:੩॥*
ਖ. *ਮਨਮੁਖ ਕਰਮ ਕਮਾਵਣੇ ਜਿਉ ਦੁਹਗਾਣਿ ਤਨਿ ਸੀਗਾਰੁ ॥ ਸੇਜੈ ਕੰਤੁ ਨ ਆਵਈ ਨਿਤਨਿਤ ਹੋਇ ਖੁਆਰੁ ॥ਅੰਗ ੩੧॥ ਮ:੩॥*
ਗ. *ਰਾਜ ਕਮਾਵੈ ਦਹ ਦਿਸ ਸਾਰੀ ॥ ਮਾਣੈ ਰੰਗ ਭੋਗ ਬਹੁ ਨਾਰੀ ॥ਅੰਗ ੧੭੬॥ਮ:੫॥*

ਵੰਨਗੀ ਮਾਤਰ ਇਤਨੇ ਹੀ ਬਥੇਰੇ ਨੇ ਪ੍ਰਮਾਣ ਸੁਭਾਵਕ ਬਥੇਰੇ ਦਿੱਤੇ ਜਾ ਚੁੱਕੇ ਨੇ ਉਹ ਕਿਹੜਾ ਗ੍ਰੰਥ ਹੈ ਜਿਸ ਵਿਚ ਇਸਤਰੀ ਪੁਰਸ਼ ਦਾ ਸੰਜੋਗ ਜਾਂ ਵਰਣਨ ਨਹੀਂ ਆਉਂਦਾ । ਰਾਮਾਇਣ ਮਹਾਂ ਭਾਰਤ, ਭਾਗਵਤ ਪੁਰਾਣ ਆਦਿਕ ਜਾਂ ਸਿੱਖ ਇਤਿਹਾਸ ਵਿਚ ਕਿਤਨੇ ਕੁ ਗਿਣ ਕੇ ਦੱਸੇ ☛

ਤ੍ਰਿਯ; ਰਾਨੀ ਠਹਰਾਈ ॥ [੧]ਜਿਹ ਤਿਹ ਬਿਧਿ ਤਾ ਕੌ ਗ੍ਰਿਹ ਆਨੋ ॥ [੨]ਭੇਦ ਅਭੇਦ ਜੜ੍ਹ ਕਛੁ ਨ ਪਛਾਨੋ ॥੮॥ [੩]ਸੰਗ ਅਪਨੇ ਤਾ ਕੌ ਲੈ ਸੋਯੋ ॥ [੪]ਚਿਤ ਕੋ ਭਰਮੁ ਸਕਲ ਹੀ ਖੋਯੋ ॥ [੫]ਕਾਮਾਤੁਰ ਹ੍ਵੈ ਹਾਥ ਚਲਾਯੋ ॥ [੬]ਕਾਢਿ ਕ੍ਰਿਪਾਨ ਨਾਰਿ ਤਿਨ ਘਾਯੋ ॥੯॥ [੭]ਨ੍ਰਿਪ ਕਹੱ ਮਾਰਿ ਵੈਸ ਹੀ ਡਾਰੀ ॥ [੮]ਤਾ ਪਰ ਤਯੋਂ ਹੀ ਬਸਤ੍ਰ ਸਵਾਰੀ ॥ [੯]ਆਪੁ ਜਾਇ ਨਿਜੁ ਪਤਿ ਤਨ ਜਲੀ ॥ [੧੦]ਨਿਰਖਹੁ ਚਤੁਰਿ ਨਾਰਿ ਕੀ ਭਲੀ ॥੧੦॥ ਦੋਹਰਾ ॥ [੧੧]ਬੈਰ ਲਿਯਾ ਨਿਜੁ ਨਾਹਿ ਕੋ ਨ੍ਰਿਪ ਕਹੱ ਦਿਯਾ ਸੰਘਾਰਿ ॥ [੧੨]ਬਹੁਰਿ ਜਰੀ ਨਿਜੁ ਨਾਥ ਸੌ ਲੋਗਨ ਚਰਿਤ ਦਿਖਾਰਿ* ॥੧੧॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨਿ ਸੌ ਚੌਵਨ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੫੪॥੬੫੧੯॥ ਅਫਜੂੰ ॥

ਚੌਪਈ ॥ [੧੩]ਸੁਨਹੁ ਭੂਪ ਇਕ ਕਥਾ ਨਵੀਨੀ ॥ [੧੪]ਕਿਨਹੂੰ ਲਖੀ ਨ ਆਗੇ ਚੀਨੀ ॥ [੧੫]ਰਾਧਾ ਨਗਰ ਪੂਰਬ ਮੈਂ ਜਹਾਂ ॥ [੧੬]ਰੁਕਮ ਸੈਨ ਰਾਜਾ ਇਕ ਤਹਾਂ ॥੧॥ [੧੭]ਸ੍ਰੀ ਦਲਗਾਹ ਮਤੀ ਤ੍ਰਿਯ ਤਾ ਕੀ ॥ [੧੮]ਨਰੀ ਨਾਗਨੀ ਤੁਲਿ ਨ ਵਾ ਕੀ ॥ [੧੯]ਸੁਤਾ ਸਿੰਧੁਲਾ ਦੇਇ ਭਨਿਜੈ ॥ [੨੦]ਪਰੀ ਪਦਮਨੀ ਪ੍ਰਕ੍ਰਿਤ ਕਹਿਜੈ ॥੨॥ [੨੧]ਤਹਿਕ ਭਵਾਨੀ ਭਵਨ ਭਨੀਜੈ ॥ [੨੨]ਕੋ ਦੂਸਰ ਪਟਤਰ ਤਿਹਿ ਦੀਜੈ ॥ [੨੩]ਦੇਸ ਦੇਸ ਏਸ੍ਵਰ ਤਹ ਆਵਤ ॥ [੨੪]ਆਨਿ ਗਵਰਿ[i] ਕਹੱ ਸੀਸ ਝੁਕਾਵਤ ॥੩॥ [੨੫]ਭੁਜਬਲ ਸਿੰਘ ਤਹਾਂ ਨ੍ਰਿਪ ਆਯੋ ॥ [੨੬]ਭੋਜਰਾਜ ਤੇ ਜਨੁਕ ਸਵਾਯੋ ॥ [੨੭]ਨਿਰਖਿ ਸਿੰਧੁਲਾ ਦੇ ਦੁਤਿ ਤਾ ਕੀ ॥ [੨੮]ਮਨ ਬਚ ਕ੍ਰਮ ਚੇਰੀ ਭੀ ਵਾ ਕੀ ॥੪॥ [੨੯]ਆਗੇ ਹੁਤੀ ਔਰ ਸੋ ਪਰਨੀ ॥ [੩੦]ਅਬ ਇਹ ਸਾਥ ਜਾਤ ਨਹਿ ਬਰਨੀ ॥ [੩੧]ਚਿਤ ਮਹਿ ਅਧਿਕ ਬਿਚਾਰ ਬਿਚਾਰਤ ॥ [੩੨]ਸਹਚਰਿ ਪਠੀ ਤਹਾ ਹ੍ਵੈ ਆਰਤਿ ॥੫॥ [੩੩]ਸੁਨੁ ਰਾਜਾ ਤੈਂ ਪਰ ਮੈਂ ਅਟਕੀ ॥ [੩੪]ਭੂਲਿ ਗਈ ਸਭ ਹੀ ਸੁਧਿ ਘਟ ਕੀ ॥ [੩੫]ਜੌ ਮੁਹਿ ਅਬ ਤੁਮ ਦਰਸ ਦਿਖਾਵੌ ॥ [੩੬]ਅੰਮ੍ਰਿਤ ਡਾਰਿ ਜਨੁ ਮ੍ਰਿਤਕ ਜਿਯਾਵੋ ॥੬॥ [੩੭]ਸੁਨਿ ਸਖੀ ਬਚਨ ਕੁਅਰ ਕੇ ਆਤੁਰ ॥ [੩੮]ਜਾਤ ਭਈ ਰਾਜਾ ਤਹਿ ਸਾਤਿਰ ॥ [੩੯]ਜੁ ਕਛੁ ਕਹਯੋ ਕਹਿ ਤਾਹਿ ਸੁਨਾਯੋ ॥ [੪੦]ਸੁਨਿ ਬਚ ਭੂਪ ਅਧਿਕ ਲਲਚਾਯੋ ॥੭॥ [੪੧]ਚਿੰਤ ਕਰੀ ਕਿਹੱ ਬਿਧਿ ਤਹੱ ਜੈਯੈ ॥ [੪੨]ਕਿਹੱ ਛਲ ਸੌ ਤਾ ਕੌ ਹਰਿ ਲਯੈਯੈ ॥ [੪੩]ਸੁਨਿ ਬਚ ਭੂਖਿ ਭੂਪ ਕੀ ਭਗੀ ॥ [੪੪]ਤਬ ਤੇ ਅਧਿਕ ਚਟਪਟੀ ਲਗੀ ॥੮॥ [੪੫]ਭੂਪ ਸਖੀ ਤਬ ਤਹੀ ਪਠਾਈ ॥ [੪੬]ਇਸਥਿਤ ਹੁਤੀ ਜਹਾਂ ਸੁਖਦਾਈ ॥ [੪੭]ਕਹਾ ਚਰਿਤ ਕਛੁ ਤੁਮਹਿ ਬਨਾਵਹੁ ॥ [੪੮]ਜਿਹ ਛਲ ਸਦਨ ਹਮਾਰੇ ਆਵਹੁ ॥੯॥ [੪੯]ਏਕ ਢੋਲ ਤ੍ਰਿਯ ਕੋਰ ਮੰਗਾਵਾ ॥ [੫੦]ਬੈਠਿ ਚਰਮ ਸੀ ਬੀਚ ਮੜ੍ਹਾਵਾ ॥ [੫੧]ਇਸਥਿਤ ਆਪੁ ਤਵਨੁ ਮਹਿ ਭਈ ॥ [੫੨]ਇਹ ਛਲ

---

i. ਗਵਰ (ਗੌਰੀ ਦੇਵੀ)

*. ਗੁਣਵੰਤੀ ਪਤੀਵਰਤਾ ਜਾਂ ਧਰਮ ਦੀ ਮੂਰਤਿ ਹੈ (ਝੁਮਕ ਦੇਇ) ਸ਼ਾਹ ਦੀ ਪਤਨੀ ਜਿਸ ਨੇ ਰਾਜੇ ਤੇ ਰਾਜ ਦੇ ਸੁਖਾਂ ਦੀ ਜਰਾ ਵੀ ਪ੍ਰਵਾਹ ਨਹੀਂ ਕੀਤੀ ਅਤੇ ਰਾਜੇ ਦੇ ਮੁਕਾਬਲੇ ਧਰਮ ਦੀ ਜਿੱਤ ਕਰ ਵਿਖਾਈ, ਇਹ ਤਾਂ ਸੰਸਰ ਦੀ ਤਿੰਨਾਂ ਲੋਕਾਂ ਵਿਚ ਸਮੂਹਕ ਪ੍ਰਸਥਿਤੀ ਹੈ ਕਿ ਹਰ ਇਸਤਰੀ ਪਤੀ ਨਾਲ ਅਭੇਦ ਹੁੰਦੀ ਹੈ, ਜਿਸਨੂੰ ਗੁਣਵੰਤੀ ਕਿਹਾ ਜਾਂਦਾ ਹੈ, ਜਿਹੜੀ ਪਤੀ ਤੋਂ ਦੂਰ ਹੋ ਕੇ ਰਵਦੀ ਹੈ ਉਹ ਔਗੁਣਆਰੀ। ਪਹਿਲੇ ਕੁਝ ਪ੍ਰਕਰਣ ਉਹ ਵਖਾਇ ਹਨ ਜੋ ਪਤੀ ਨੂੰ ਵਿਸਾਰ ਕੇ ਤ੍ਰਿਸ਼ਨਾ ਦੇ ਅਧੀਨ ਖਸਮ ਤੋਂ ਦੂਰ ਹੋ ਗਈਆਂ ਹਨ। ਉਹਨਾਂ ਦੇ ਟਾਕਰੇ (ਝੁਮਕ ਦੇਵੀ ਦਾ ਪ੍ਰਕਰਣ ਹੈ, ਜਿਸਨੇ ਆਪਣੇ ਗਰੀਬ ਪਤੀ ਤੇ ਪੂਰਮ ਇਮਾਨ ਰਖਦੇ ਹੋਇਆਂ ਰਾਜ ਦਰਬਾਰ ਜਾਂ ਰਾਣੀ ਦੀ ਪਦਵੀ ਨੂੰ ਠੁਕਰਾਇਆ ਹੀ ਨਹੀਂ ਸਗੋਂ ਆਪਣੇ ਪਤੀ ਦੇ ਕਾਤਲ (ਰੁਕਮ ਸੈਨ) ਰਾਜੇ ਨੂੰ ਕਤਲ ਕਰਕੇ ਆਪਣੇ ਪਤੀ ਦੀ ਮੌਤ ਦਾ ਫੱਟਾ-ਚੁਕੱਤ ਕੀਤਾ। ਹੁਣ ਇਸ ਦੋਸ਼ ਵਿਚ ਰਾਜ ਦਰਬਾਰ ਵਲੋਂ ਉਸ ਤੇ ਕਹਿਰ ਢਹਿਣਾ ਕੁਦਰਤੀ ਸੀ ਜਿਸ ਨਾਲ ਜ਼ਲੀਲ ਹੋਣ ਨਾਲੋਂ ਉਸ ਨੇ ਸਤੀ ਦੀ ਸ਼ਹੀਦੀ ਨੂੰ ਤਰਜੀਹ ਦਿਤੀ ਤੇ ਹੋ ਗਈ। ਸਤਿਗੁਰਾਂ ਦਾ ਮਤਲਬ ਹੈ ਕਿ ਦੋਵੇਂ ਪੱਖ ਵੇਖਕੇ ਪਾਠਕ ਆਪ ਹੀ ਰਾਹ ਚੁਣ ਲੈਣ। ਜਿਸ ਤੋਂ ਓਦਿ ਗੁਰੂ ਨਾਨਕ ਇਹਨਾਂ ਸ਼ਬਦਾਂ ਵਿਚ ਉਕਰਦੇ ਹਨ।

ੳ. *ਗੁਣ ਸਾਰ ਨ ਜਾਣੀ ਭਰਮਿ ਭੁਲਾਣੀ ਜੋਬਨੁ ਬਾਦਿ ਗਵਾਇਆ ॥*
*ਵਰੁ ਘਰੁ ਦਰੁ ਦਸਰਨੁ ਨਹੀ ਜਾਤਾ ਪਿਰ ਕਾ ਸਹਜੁ ਨ ਭਾਇਆ ॥ਅੰਗ ੭੬੩॥ਮ:੧॥* ☛ ✡

ਆਪਣੀ ਰਾਣੀ ਮੰਨ ਲਈ ।
੧. ਜਿਵੇਂ-ਤਿਵੇਂ ਕਰਕੇ ਉਸਨੂੰ ਘਰ ਲੈ ਆਂਦਾ ।
੨. ਅੰਦਰਲੀ ਗੱਲ ਕੋਈ ਨਾ ਵੇਖੀ ॥੮॥
੩. ਉਸਨੂੰ ਨਾਲ ਲੈ ਕੇ ਸੌਂ ਗਿਆ ।
੪. ਆਪਣੇ ਚਿਤ ਵਿਚ ਕੋਈ ਭਰਮ ਨਾਂ ਰੱਖਿਆ ।
੫. ਜਿਸ ਵੇਲੇ ਕਾਮ ਵੱਸ ਹੋ ਕੇ ਰਾਜੇ ਨੇ ਉਸ ਵੱਲ ਹੱਥ ਵਧਾਇਆ ।
੬. ਉਹ ਪਹਿਲਾਂ ਹੀ ਤਿਆਰ ਹੋ ਕੇ ਪਈ ਸੀ ਉਸ ਵੇਲੇ ਤਲਵਾਰ ਲੈ ਕੇ ਰਾਜੇ ਨੂੰ ਕਤਲ ਕਰ ਦਿੱਤਾ ॥੯॥
੭. ਉਸ ਨੂੰ ਮਾਰ ਕੇ ਉਸੇ ਤਰਾਂ ਸਵਾਰ ਕੇ ਲਿਟਾ ਦਿੱਤਾ।
੮. ਤੇ ਉਸੇ ਤਰਾਂ ਸੰਵਾਰ ਕੇ ਕੱਪੜਾ ਪਾ ਦਿੱਤਾ ।
੯. ਆਪ ਜਾ ਕੇ ਆਪਣੇ ਪਤੀ ਦੇ ਨਾਲ ਸੜ ਕੇ ਸਤੀ ਹੋ ਗਈ ।
੧੦. ਲੇਖਕ ਕਹਿੰਦਾ ਹੈ ਕਿ ਦੇਖੋ ਉਸ ਗੁਣਵੰਤੀ ਇਸਤ੍ਰੀ ਦੀ ਚੰਗੀ ਅਕਲ ਤੇ ਯੁਗਤੀ ਅਤੇ ਸਿਆਣਪ ॥੧੦॥
੧੧. ਦੋਹਰਾ ॥ ਉਸ ਵਫਾਦਾਰ ਇਸਤ੍ਰੀ ਨੇ ਆਪਣੇ ਪਤੀ ਦੀ ਮੌਤ ਦਾ ਵੈਰ ਤੇ ਵੱਟਾ ਲੈ ਲਿਆ ਰਾਜੇ ਨੂੰ ਮਾਰ ਕੇ।
੧੨. ਫੇਰ ਆ ਕੇ ਆਪਣੇ ਪਤੀ ਦੇ ਨਾਲ ਸਤੀ ਹੋ ਗਈ ਪਰ ਧਰਮ ਨੂੰ ਛੱਡ ਕੇ ਰਾਜੇ ਦੀ ਗੱਲ ਨਹੀਂ ਮੰਨੀ ਰਾਜ ਦੇ ਸੁਖਾਂ ਦੀ ਪ੍ਰਵਾਹ ਨਹੀਂ ਕੀਤੀ ਅਤੇ ਰਾਜ ਦਰਬਾਰ ਦੀ ਕਰੋਪੀ ਤੋਂ ਬਚਣ ਲਈ ਮੌਤ ਨੂੰ ਤਰਜੀਹ ਦਿੱਤੀ ।

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਚਰਿੰਜਵੀਂ ਕਥਾ ਸਮਾਪਤ ॥੩੫੪॥੬੫੨੦॥ਚਲਦਾ॥

---

੧੩. ਚੌਪਈ ॥ ਸੁਨ ਰਾਜਾ ਇਕ ਹੋਰ ਨਵੀ ਕਥਾ-
੧੪. ਨਾਂ ਕਿਸੇ ਨੇ ਅੱਗੇ ਵੇਖੀ ਨਾ ਅੱਗੇ ਹੋਵੇਗੀ ।
੧੫. ਜਿਥੇ ਪੂਰਬ ਦੇਸ ਵਿਚ ਰਾਧਾ ਨਗਰ ਹੈ ।
੧੬. ਉਥੇ ਇਕ ਰੁਕਮ ਸੈਨ ਰਾਜਾ ਸੀ ॥੧॥
੧੭. ਸ੍ਰੀ ਦਲਗਾਹ ਮਤੀ ਉਸਦੀ ਇਸਤ੍ਰੀ ਸੀ ।
੧੮. ਮਾਤ ਲੋਕ ਤੇ ਪਤਾਲ ਲੋਕ ਵਿਚ ਉਸ ਜੇਹੀ ਕੋਈ ਨਹੀਂ ਸੀ।
੧੯. ਉਸ ਦੀ ਪੁੱਤ੍ਰੀ ਨੂੰ (ਸਿੰਧਲਾ ਦੇਇ) ਕਹਿੰਦੇ ਸਨ ।
੨੦. ਪਰੀ-ਪਦਮਨੀ ਵੀ ਉਸੋਂ ਹੇਠ ਕਹਿੰਦੇ ਸਨ ॥੨॥
੨੧. ਉਥੇ ਇਕ ਦੇਵੀ ਦਾ ਮੰਦਰ ਸੀ ।
੨੨. ਉਸ ਮੰਦਰ ਜਿਹਾ ਹੋਰ ਕਿਹੜਾ ਮੰਦਰ ਕਿਹਾ ਜਾਵੇ ?
੨੩. ਦੇਸ਼-ਦੇਸ਼ਾਂਤ੍ਰ ਦੇ ਰਾਜੇ ਉਥੇ ਆਉਂਦੇ ਸਨ ।
੨੪. ਆ ਕੇ ਦੇਵੀ ਨੂੰ ਮੱਥਾ ਟੇਕਦੇ ਸਨ ॥੩॥
੨੫. ਭੁਜਬਲ ਸਿੰਘ ਉਥੇ ਇਕ ਰਾਜਾ ਆ ਗਿਆ ।
੨੬. ਜਾਣੋ ਉਹ ਰਾਜੇ ਭੋਜ ਤੋਂ ਵੀ ਸਵਾਇਆ ਸੀ ।
੨੭. ਸੰਦਲਾ ਦੇਈ ਉਸਦੀ ਛਬੀ ਤੱਕ ਕੇ ।
੨੮. ਮਨ ਬਚਨ ਕਰਕੇ ਉਸਦੀ ਸੇਵਕਾ ਹੋ ਗਈ ॥੪॥
੨੯. ਪਹਿਲਾਂ ਉਹ ਹੋਰ ਨਾਲ ਵਿਆਹੀ ਹੋਈ ਸੀ ।
੩੦. ਇਸ ਵਾਸਤੇ ਹੁਣ ਇਸ ਨਾਲ ਵਿਆਹੀ ਨਹੀਂ ਸੀ ਜਾ ਸਕਦੀ ।
੩੧. ਚਿਤ ਵਿਚ ਬਹੁਤ ਵਿਚਾਰਾਂ ਵਿਚਾਰਦੀ ।
੩੨. ਅਖੀਰ ਇਕ ਸੇਵਕਾ ਬੇਵਸ ਹੋ ਕੇ ਭੇਜ ਦਿੱਤੀ ॥੫॥
੩੩. ਸਾਫ ਹੀ ਉਸ ਨੇ ਜਾਕੇ ਰਾਜ ਦੁਲਾਰੀ ਵੱਲੋਂ ਕਹਿ ਦਿੱਤਾ ਕਿ ਐ ਰਾਜਾ ਮੇਰੀ ਨਿਗਾਹ ਤੇਰੇ ਤੇ ਟਿਕ ਗਈ ਹੈ
੩੪. ਮੈਨੂੰ ਘਰ ਦੀ ਸਾਰੀ ਸੋਝੀ ਭੁੱਲ ਗਈ ਹੈ ।
੩੫. ਜੇ ਤੂੰ ਮੈਨੂੰ ਆ ਕੇ ਦਰਸ਼ਨ ਦੇ ਦੇਵੇਂ ।
੩੬. ਸਮਝੋ ਕਿ ਮੁਰਦੇ ਤੇ ਅੰਮ੍ਰਿਤ ਪਾ ਕੇ ਜਿਉਂਦਾ ਕਰ ਦਿੱਤਾ ਹੈ ॥੬॥
੩੭. ਇਹ ਗੱਲ ਸੁਣ ਕੇ ਸਖੀ ਨੇ ਕੁਮਾਰੀ ਦੇ ਦੁਖਪਤ ਚਿੱਤ ਦੇ ਬੈਣ ਸੁਣ ਕੇ ।
੩੮. ਰਾਜੇ ਪਾਸ ਚਲੀ ਗਈ ।
੩੯. ਜੋ ਕੁਝ ਕੁਮਾਰੀ ਕਿਹਾ ਸੀ ਉਹੋ ਜਾ ਕੇ ਰਾਜੇ ਨੂੰ ਸੁਣਾ ਦਿੱਤਾ ।
੪੦. ਇਹ ਗੱਲਾਂ ਸੁਣਕੇ ਰਾਜਾ ਵੀ ਲਾਲਚ ਵਿਚ ਆ ਗਿਆ ॥੭॥
੪੧. ਸੋਚਣ ਲੱਗਾ ਕਿ ਕਿਸ ਤਰਾਂ ਜਾਇਆ ਜਾਵੇ ।
੪੨. ਕਿਸ ਧੋਖੇ ਦੇ ਨਾਲ ਉਸਨੂੰ ਚੁਰਾ ਕੇ ਲੈ ਆਈਏ ।
੪੩. ਇਹ ਗਲ ਸੁਣਕੇ ਰਾਜੇ ਦੀ ਭੁੱਖ ਵੀ ਮਿਟ ਗਈ ।
੪੪. ਉਸਨੂੰ ਉਸ ਵੇਲੇ ਤੋਂ ਤੜਫਣਾ ਲੱਗ ਗਈ ॥੮॥
੪੫. ਰਾਜੇ ਨੇ ਗੋਲੀ ਉਥੇ ਭੇਜ ਦਿੱਤੀ ਜਿਥੇ ਉਸ ਦੀ ।
੪੬. ਚਾਹਵਾਨ ਟਿਕੀ ਹੋਈ ਸੀ ।
੪੭. ਕੀ ਢੰਗ ਕਰਕੇ ਮੈ ਤੈਨੂੰ ਲੈਣ ਲਈ ਬਣਾਵਾਂ ?
੪੮. ਜਿਸ ਢੰਗ ਦੇ ਨਾਲ ਤੂੰ ਸਾਡੇ ਘਰ ਆ ਸਕੇ ॥੯॥
੪੯. ਉਸਨੇ ਇਕ ਢੋਲ ਵੱਡਾ ਸਾਰਾ ਮੰਗਾ ਲਿਆ ।
੫੦. ਉਸ ਵਿਚ ਬੈਠ ਕੇ ਚਮੜੇ ਨਾਲ ਮੜ ਦਿੱਤਾ ।
੫੧. ਆਪ ਉਸ ਵਿਚ ਵੜ ਕੇ ਬੈਠ ਗਈ ।
੫੨. ਇਸ ਢੰਗ ਦੇ ਨਾਲ.....

---

✡ ਉੱਤਰ - ਅ - *ਤ੍ਰਿਭਵਣ ਕੰਤੁ ਰਵੈ ਸੁਹਾਗਣਿ ਅਵਗਣਵੰਤੀ ਦੂਰੇ ॥ ਜੈਸੀ ਆਸਾ ਤੈਸੀ ਮਨਸਾ ਪੂਰ ਰਹਿਆ ਭਰਪੂਰੇ ॥ ਉਹੀ ॥*
ੲ. *ਜਤੁ ਸਤੁ ਸੰਜਮੁ ਜਿ ਸਚੁ ਕਮਾਵੈ ॥ ਇਹੁ ਮਨੁ ਨਿਰਮਲੁ ਜਿ ਹਰਿ ਗੁਣ ਗਾਵੈ ॥*
*ਇਸੁ ਬਿਖੁ ਮਹਿ ਅੰਮ੍ਰਿਤੁ ਪਰਾਪਤਿ ਹੋਵੈ ਹਰਿ ਜੀਉ ਮੇਰੇ ਭਾਇਆ ॥੧੧॥*
ਸ. *ਬਿਨੁ ਕਰਮਾ ਹੋਰ ਫਿਰੈ ਘਨੇਰੀ ॥ ਮਰਿ ਮਰਿ ਜੰਮੈ ਚੁਕੈ ਨ ਫੇਰੀ ॥*
*ਬਿਖੁ ਕਾ ਰਾਤਾ ਬਿਖੁ ਕਮਾਵੈ ਸੁਖੁ ਨ ਕਬਹੂ ਪਾਇਆ ॥੧੩॥ਉਹੀ॥*
ਇਹ ਦੋਵੇਂ ਰਾਹ ਸ੍ਰੀ ਆਦਿ ਗੁਰੂ ਗ੍ਰੰਥ ਦੀ ਬਾਣੀ ਦਸ ਰਹੀ ਹੈ ਅਤੇ ਦੋਵੇਂ ਰਾਹ ਸ੍ਰੀ ਦਸਮ ਗ੍ਰੰਥ ਦੀ ਬਾਣੀ ਵਿਖਾ ਰਹੀ ਹੈ ਪਾਠਕ ਜਿਸ ਤੋਂ ਆਪਣੇ ਰਾਹ ਦੀ ਚੋਣ ਕਰ ਸਕਦੇ ਹਨ ।

---

ਜਾਣ। ਇਸਤਰੀ ਜਾਤੀ ਖੁਦ ਆਪ ਨਾਲ ਹੋ ਰਹੀ ਵਧੀਕੀ ਦਾ ਸ਼ਰੇਆਮ ਪ੍ਰਗਟਾਵਾ ਕਰ ਰਹੀ ਹੈ, ਕਿਤੇ ਉਧਾਲੇ ਹੋ ਰਹੇ ਨੇ, ਕਿਤੇ ਜਬਰ ਹੁੰਦੇ ਨੇ, ਪਰ ਅਖਬਾਰਾਂ ਸਿਨੇਮੇ ਤੇ ਦੂਰਦਰਸ਼ਨ ਕਾਮ ਨੂੰ ਭੜਕਾਵਾ ਦੇ ਰਹੇ ਨੇ ਉਸ ਨੂੰ ਅਸ਼ਲੀਲ ਕਿਹਾ ਜਾ ਸਕਦਾ ਹੈ, ਮਰਜ ਨੂੰ ਬੜ੍ਹਾਵਾ ਦੇਣ ਵਾਲੇ ਕਿਟਾਣੂ ਮਾਰਨੇ ਚਾਹੀਦੇ ਹਨ, ਜਿਨ੍ਹਾਂ ਨੂੰ ਪੁਰਸਤ ਕਾਲ ਤੋਂ ਫੋਟੋਆਂ ਤੇ ਪ੍ਰਸੰਸਾ ਕਰਕੇ ਬੜ੍ਹਾਵਾ ਦਿੱਤਾ ਜਾ ਰਿਹਾ ਹੈ । ਮਰਜ਼ ਦੀ ਰੋਕਥਾਮ ਲਈ ਤਿਆਰ ਹੋਏ ਟੀਕਿਆਂ ਨੂੰ ਬੰਦ ਕਰਨ ਲਈ ਚੰਦ ਅਣਜਾਣ ਲੋਕ ਤੁਲੇ ਹੋਏ ਨੇ ਜੋ ਝਾੜਾਂ ਨੂੰ ਕੇਲੇ ਲੱਗੇ ਦੱਸ ਰਹੇ ਨੇ ਅਤੇ ਅੰਗੂਰਾਂ ਨੂੰ ਡਿਕਾਲੀ।

ਦਸਮ ਗ੍ਰੰਥ ਦੇ ਚੰਡੀ ਚਰਿਤ੍ਰ ਤੇ ਤ੍ਰਿਯਾ ਚਰਿਤਰ ਦੇ ਸਿਰਲੇਖ ਹੇਠ ਅਜੀਤ ਅਖਬਾਰ ਵਿਚ ਡਾ. ਜੋਧ ਸਿੰਘ ਦਾ ਲੇਖ ਛਪਿਆ ਸੀ, ਉਹ ਲਿਖਦੇ ਹਨ ਜੋ ਮੂਲ ਰੂਪ ਵਿਚ ਐਉਂ ਹੈ । ਵਿਦਵਤ ਸਮਾਜ ਦਸਮ ਗ੍ਰੰਥ ਨੂੰ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਦੀ ਰਚਨਾ ਮੰਨਣ ਤੋਂ ਇਸ ਲਈ ਵੀ ਇਨਕਾਰੀ ਹੈ, ਕਿਉਂਕਿ ਇਸ ਵਿਚ ਚੰਡੀ ਚਰਿਤਰ ਅਤੇ ਤ੍ਰਿਆ ਚਰਿਤ੍ਰ ਤੇ ਵੀ ਕਾਫੀ ਜ਼ੋਰ ਲਗਾਇਆ ਗਿਆ ਹੈ । ਇਸ ਵਿਚ ਕੋਈ ਸੰਦੇਹ ਨਹੀਂ ਕਿ ਚੰਡੀ ਨਾਲ ਸੰਬੰਧਿਤ ਪ੍ਰਕਰਣ ਦਸਮ ਗ੍ਰੰਥ ਵਿਚ ਇਕ ਤੋਂ ਵੱਧ ਵਾਰ ਆਏ ਹਨ । ਜਿਨ੍ਹਾਂ ਵਿਚ ਕਵੀ ਦੇਵੀ ਦੇ ਪ੍ਰਤੀ ਆਪਣੀ ਵਿਨਿਮਰ ਭਾਵਨਾ ਦਾ ਪ੍ਰੀਚੇ ਦਿੰਦਾ ਹੈ । ਪਰ ਇਨ੍ਹਾਂ ਬਾਰੇ ਵਰਨਣਾਂ ਤੋਂ ਇਹ ਮੰਨ ਲੈਣਾ ਕਿ ਗ੍ਰੰਥ ਦਾ ਕਰਤਾ ਦੇਵੀ ਦਾ ਉਪਾਸ਼ਕ ਹੈ, ਇਕ ਦਮ ਨਿਰਮੂਲ ਅਤੇ ਭ੍ਰਾਂਤੀ ਜਨਕ ਹੈ । ਉਂਜ ਵੀ ਦਾਰਸ਼ਨਿਕ ਦ੍ਰਿਸ਼ਟੀਕੋਣ ਤੋਂ ਵੇਖਣ ਤੇ ਕਿਸੇ ਵੀ ਦੇਵੀ ਜਾਂ ਦੇਵਤੇ ਦਾ ਮਾਨਵੀ ਕਰਣ ਕਰਨਾ ਤਰਕ ਸੰਗਤ ਅਤੇ ਉਚਿਤ ਨਹੀਂ । ਕਿਉਂਕਿ ਅਜਿਹਾ ਮੰਨ ਲੈਣ ਨਾਲ ਪ੍ਰਮਾਤਮਾ ਸ੍ਰਿਸ਼ਟੀ ਅਤੇ ਮਨੁੱਖ ਦੀ ਸਹੀ ਵਿਆਖਿਆ ਕਰ ਸਕਣਾ ਸੰਭਵ ਨਹੀਂ । ਪ੍ਰੰਤੂ ਮਨੁੱਖੀ ਮਨ ਸਾਹਮਣੇ ਇਹ ਕਠਿਨਾਈ ਵੀ ਬੜੀ ਸੁਭਾਵਕ ਹੈ - ਕਿ ਖੁਦ ਉਸ ਧਰਮ ਸੱਤਾ ਦਾ ਇਕ ਛੋਟਾ ਜਿਹਾ ਕਿਣਕਾ ਹੋਣ ਦੇ ਨਾਤੇ ਉਹ ਉਸ ਸੰਪੂਰਨ ਸੱਤਾ ਨੂੰ ਕਿਵੇਂ ਸਮਝੇ । ਮਨ ਦਾ ਇਹ ਸੁਭਾਅ ਅਤੇ ਉਸ ਦੀ ਇਹ ਕਮਜ਼ੋਰੀ ਇਕ ਵਿਗਿਆਨਕ ਤੱਥ ਹੈ ਕਿ ਉਹ ਕਿਸੇ ਵੀ ਵਸਤੂ ਨੂੰ ਉਸ ਦੀ ਸਮਗ੍ਰਤਾ ਅਤੇ ਨਿਰਪੇਖਤਾ ਵਿਚ ਗ੍ਰਿਹਣ ਨਹੀਂ ਕਰ ਸਕਦਾ । ਉਹ ਹਰ ਨਵੇਂ ਪਦਾਰਥ ਨੂੰ ਹਿੱਸਿਆਂ ਵਿਚ ਵੰਡਕੇ ਉਨ੍ਹਾਂ ਨੂੰ ਪਹਿਲਾਂ ਹੀ ਉਪਸਥਿੱਤ ਬਿੰਬਾਂ ਨਾਲ ਸਮਾਯੋਤ ਕਰਕੇ ਅਪੇਖਕ ਸਤਰ ਤੇ ਹੀ ਉਨ੍ਹਾਂ ਦੀ ਪਛਾਣ ਨਿਰਧਾਰਤ ਕਰਦਾ ਹੈ । ਇਹ ਵੱਖਰੀ ਗੱਲ ਹੈ ਕਿ ਮਨ ਇਹ ਸਮਾਯੋਜਨ ਏਨੀ ਜਲਦੀ ਕਰਦਾ ਹੈ ਕਿ ਖੁਦ ਜੀਵ ਨੂੰ ਵੀ ਇਹ ਸਪੱਸ਼ਟ ਪਤਾ ਨਹੀਂ ਲੱਗ ਪਾਉਂਦਾ ਕਿ ਟੁਕੜਿਆਂ ਨੂੰ ਜੋੜਨ ਦੀ ਪ੍ਰਕ੍ਰਿਆ ਅੰਦਰ ਚੱਲ ਰਹੀ ਹੈ । ਅਧਿਆਤਮਕ ਖੇਤ੍ਰ ਵਿਚ ਪ੍ਰਚਲਤ ਸ਼ਬਦ ਸਚਿਦਾਨੰਦ ਮਨ ਦੀ ਅਪੂਰਨਤਾ ਅਤੇ ਖੰਡ-ਖੰਡ ਕਰਕੇ ਸਮਝ ਸਕਣ

ਧਾਮ ਮਿੱਤ੍ਰ ਕੇ ਗਈ ॥੧੦॥ [੧]ਇਹੱ ਛਲ ਢੋਲ ਬਜਾਵਤ ਚਲੀ ॥ [੨]ਮਾਤ ਪਿਤਾ ਸਭ ਨਿਰਖਤ ਅਲੀ ॥ [੩]ਭੇਵ ਅਭੇਵ ਨ ਕਿਨਹੂੰ ਪਾਯੋ ॥ [੪]ਸਭ ਹੀ ਇਹੱ ਬਿਧਿ ਮੂੰਡ ਮੁੰਡਾਯੋ ॥੧੧॥ ਦੋਹਰਾ ॥ [੫]ਇਹੱ ਚਰਿੱਤ੍ਰ ਤਨ ਚੰਚਲਾ ਗਈ ਮਿੱਤ੍ਰ ਕੇ ਧਾਮ ॥ [੬]ਢੋਲ ਢਮਾਕੋ ਦੈ ਗਈ ਕਿਨਹੂੰ ਲਖਾ ਨ ਬਾਮ* ॥੧੨॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨਿ ਸੌ ਪਚਪਨ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੫੫॥੬੫੩੧॥ ਅਫਜੂੰ ॥

ਚੌਪਈ ॥ [੭]ਸੁਨੁ ਰਾਜਾ ਇਕ ਕਥਾ ਅਪੂਰਬ ॥ [੮]ਜੋ ਛਲ ਕਿਯਾ ਸੁਤਾ ਨ੍ਰਿਪ ਪੂਰਬ ॥ [੯]ਭੁਜੰਗ ਧੁਜਾ ਇਕ ਭੂਪ ਕਹਾਵਤ ॥ [੧੦]ਅਮਿਤ ਦਰਬ ਬਿੱਪਨ ਪਹੱ ਦਯਾਵਤ ॥੧॥ [੧੧]ਅਜਿਤਾਵਤੀ ਨਗਰ ਤਿਹ ਰਾਜਤ ॥ [੧੨]ਅਮਰਾਵਤੀ ਨਿਰਖਿ ਜਿਹ ਲਾਜਤ ॥ [੧੩]ਬਿਮਲ ਮਤੀ ਤਾ ਕੇ ਗ੍ਰਿਹ ਰਾਨੀ ॥ [੧੪]ਸੁਤਾ ਬਿਲਾਸ ਦੇਇ ਪਹਿਚਾਨੀ ॥੨॥ [੧੫]ਮੰਤ੍ਰ ਜੰਤ੍ਰ ਤਿਨ ਪੜ੍ਹੇ ਅਪਾਰਾ ॥ [੧੬]ਜਿਹੱ ਸਮ ਪੜ੍ਹੈ ਨ ਦੂਸਰਿ ਨਾਰਾ ॥ [੧੭]ਗੰਗ ਸਮੁਦ੍ਰਹਿ ਜਹਾਂ ਮਿਲਾਨੀ ॥ [੧੮]ਤਹੀ ਹੁਤੀ ਤਿਨ ਕੀ ਰਜਧਾਨੀ ॥੩॥ [੧੯]ਨਿਰਖਿ ਪ੍ਰਭਾ ਤਿਹੱ ਜਾਤ ਨ ਕਹੀ ॥ [੨੦]ਰਜਧਾਨੀ ਐਸੀ ਤਿਹੱ ਅਹੀ ॥ [੨੧]ਊਚ ਧੌਲਹਰ ਤਹਾਂ ਸੁਧਾਰੇ ॥ [੨੨]ਜਿਨ ਪਰ ਬੈਠਿ ਪਕਰਿਯਤ ਤਾਰੇ ॥੪॥ [੨੩]ਮੱਜਨ ਹੇਤ ਤਹਾਂ ਨ੍ਰਿਪ ਆਵਤ ॥ [੨੪]ਨ੍ਹਾਇ ਪੂਰਬਲੇ ਪਾਪ ਗਵਾਵਤ ॥ [੨੫]ਤਹ ਇਕ ਨ੍ਹਾਨ ਨਰਾਧਿਪ ਚਲੋ ॥ [੨੬]ਜੋਬਨਵਾਨ ਸਿਪਾਹੀ ਭਲੋ ॥੫॥ [੨੭]ਸੋ ਬਿਲਾਸ ਦੇ ਨੈਨ ਨਿਹਾਰਾ ॥ [੨੮]ਮਨ ਕ੍ਰਮ ਬਚ ਇਹ ਭਾਂਤਿ ਬਿਚਾਰਾ ॥ [੨੯]ਕੈ ਮੈਂ ਅਬ ਯਾਹੀ ਕਹੱ ਬਰਿਹੌਂ ॥ [੩੦]ਨਾਤਰ ਬੂਡਿ ਗੰਗ ਮਹਿ ਮਰਿਹੌਂ ॥੬॥ [੩੧]ਏਕ ਸਖੀ ਲਖਿ ਹਿਤੂ ਸਿਯਾਨੀ ॥ [੩੨]ਤਾ ਸੌ ਚਿਤ ਕੀ ਬਾਤ ਬਖਾਨੀ ॥ [੩੩]ਜੋ ਤਾਕੌ ਤੈਂ ਮੁਝੈ ਮਿਲਾਵੈਂ ॥ [੩੪]ਮੁਖ ਮਾਂਗੈ ਜੇਤੋ ਧਨ ਪਾਵੈਂ ॥੭॥ [੩੫]ਤਬ ਸਖਿ ਗਈ ਤਵਨ ਕੇ ਗ੍ਰੇਹਾ ॥ [੩੬]ਪਰਿ ਪਾਇਨ ਅਸਿ ਦਿਯੋ ਸੰਦੇਹਾ ॥ [੩੭]ਰਾਜਸੁਤਾ ਤੁਮਰੇ ਪਰ ਅਟਕੀ ॥ [੩੮]ਭੂਲਿ ਗਈ ਤਾਕਹਿ ਸੁਧਿ ਘਟ ਕੀ ॥੮॥ [੩੯]ਸੁਨਿ ਨ੍ਰਿਪ ਬਚਨ ਭਯੋ ਬਿਸਮੈ ਮਨ ॥ [੪੦]ਇਹੱ ਬਿਧਿ ਤਾਂਹਿ ਬਖਾਨੇ ਬੈਨਨ ॥ [੪੧]ਅਸ ਕਛੁ ਕਰਿਜੈ ਬਚਨ ਸਯਾਨੀ ॥ [੪੨]ਸ੍ਰੀ ਬਿਲਾਸ ਦੇ ਹ੍ਵੈ ਮੁਰ ਰਾਨੀ ॥੯॥ ਚੌਪਈ ॥ [੪੩]ਤੁਮ ਨ੍ਰਿਪ ਭੇਸ ਨਾਰਿ ਕੋ ਧਾਰਹੁ ॥ [੪੪]ਭੂਖਨ ਬਸਤ੍ਰ ਅੰਗ ਸੁਧਾਰਹੁ ॥ [੪੫]ਭੁਜੰਗ ਧੁਜਾ ਕਹੱ ਦੈ ਦਿਖਰਾਈ ॥ [੪੬]ਫੁਨਿ ਅੰਗਨਾ ਮਹਿ ਜਾਹੁ ਛਪਾਈ ॥੧੦॥ [੪੭]ਭੂਪਤਿ ਬਸਤ੍ਰ ਨਾਰਿ ਕੇ ਧਾਰੇ ॥ [੪੮]ਅੰਗ ਅੰਗ ਗਹਨਾ ਗੁਹਿ ਡਾਰੇ ॥ [੪੯]ਭੁਜੰਗ ਧੁਜਾ ਕਹੱ ਦਈ ਦਿਖਾਈ ॥ [੫੦]ਨਿਜੁ ਅੰਗਨਾ ਮਹਿ ਗਯੋ ਲੁਕਾਈ ॥੧੧॥

* ਜਦੋਂ ਪਾਣੀ ਕਿਨਾਰਿਆਂ ਤੋਂ ਬਾਹਰ ਹੋ ਜਾਂਦਾ ਹੈ ਤਾਂ ਉਹ ਕਿਸੇ ਨਾ ਕਿਸੇ ਪਾਸੇ ਨੂੰ ਆਪਣਾ ਰਾਹ ਬਣਾਉਂਦਾ ਹੈ। ਇਸੇ ਤਰ੍ਹਾਂ ਮਨਮੁਖ ਭ੍ਰਿਸ਼ਟ ਆਤਮਾ ਆਂਪਣੇ ਮਨ ਦੇ ਅੱਗੇ ਬੇਵਸ ਹੋ ਕੇ ਜਿਵੇਂ ਦਿਸੇ ਉਧਰ ਨੂੰ ਹੀ ਹੋ ਤੁਰਦੀ ਹੈ।

☚ ਦੇ ਤੱਥ ਦਾ ਹੀ ਲਖਾਇਕ ਹੈ। ਇਕ ਹੀ ਪਰਮ ਸੱਤਾ ਪ੍ਰਭੂ ਨੂੰ ਸਤ: ਚਿਤ ਅਤੇ ਅਨੰਦ ਵੱਖ-ਵੱਖ ਰੂਪਾਂ ਵਿਚ ਗ੍ਰਹਣ ਕਰਕੇ ਹੀ ਮਨ ਉਸ ਨੂੰ ਸੱਚਦਾਨੰਦ ਕਹਿੰਦਾ ਹੈ ਅਤੇ ਉਸ ਪ੍ਰਮ ਤੱਤ ਨੂੰ ਸੰਪੂਰਨ ਰੂਪ, ਵਿਸ਼ਵ ਜਨੀਨ ਰੂਪ ਵਿਚ ਸਮਝਣ ਵਿਚ ਆਪਣੇ ਆਪ ਨੂੰ ਅਸਮਰਥ ਮੰਨਦਾ ਹੈ। ਇਹ ਸਤ, ਚਿਤ, ਆਨੰਦ ਤਾਂ ਦਾਰਸਨਿਕ ਸਤਰ ਉਤੇ ਪ੍ਰਮ ਤੱਤ ਨੂੰ ਸਮਝਣ ਦਾ ਪ੍ਰਯਤਨ ਕਰਨ ਵਾਲਿਆਂ ਦਾ ਮਾਨਸਿਕ ਪ੍ਰਬੰਧ ਹੈ, ਪ੍ਰੰਤੂ ਅਜਿਹਾ ਹੀ ਪ੍ਰਬੰਧ ਮਾਨਸਿਕ ਰੂਪ ਵਿਚ ਘੱਟ ਵਿਕਸਿਤ ਅਥਵਾ ਸਥੂਲ ਰੂਪ ਵਿਚੀ ਪ੍ਰਮਾਤਮਾ ਨੂੰ ਜਾਨਣ ਦੀ ਜਿਦ ਕਰਨ ਵਾਲਿਆਂ ਨੇ ਵੀ ਕੀਤਾ ਹੈ। ਉਨ੍ਹਾਂ ਨੇ ਆਪਣੇ ਲਈ ਆਪਣੀ ਗਿਣਤੀ ਅਤੇ ਮਾਨਸਿਕ ਪੱਧਰ ਦੇ ਅਨੁਰੂਪ ਕ੍ਰੋੜਾਂ ਦੇਵੀ-ਦੇਵਤਿਆਂ ਦੀ ਰਚਨਾ ਪ੍ਰਮਾਤਮਾ ਦੇ ਕਿਰਤਿਮ ਦੀ ਰਚਨਾ ਕਿਰਤਮ ਰੂਪ ਦੇ ਅਧਾਰ ਤੇ ਕਰ ਲਈ। ਗੁਰੂ ਗ੍ਰੰਥ ਸਾਹਿਬ ਵਿਚ ਕੇਵਲ ਇਕ ਸੱਚ ਨੂੰ ਹੀ ਉਸ ਦਾ ਵਾਸਤਵਿਕ ਨਾ ਮੰਨਿਆ ਗਿਆ ਹੈ ਅਤੇ ਕਿਹਾ ਗਿਆ ਹੈ ਕਿ ਬਾਕੀ ਸਾਰੇ ਨਾ ਉਸ ਪ੍ਰਭੂ ਦੀ ਸਰਬ ਸ਼ਕਤੀ ਸੰਪਨਤ ਅਤੇ ਵਿਆਪਕਤ ਨੂੰ ਸੀਮਤ ਕਰਦੇ ਹਨ - (ਕਿਰਤਮ ਨਾਮ ਕਥੈ ਤੇਰੀ ਜਿਹਬਾ) ਸਤਿਨਾਮ ਤੇਰਾ ਪਰਾ ਪੂਰਬਲਾ ॥ਅੰਗ ੧੦੮੩॥ ਗੁਰੂ ਗੋਬਿੰਦ ਸਿੰਘ ਏਸੇ ਸੱਚ ਨੂੰ "ਮਹਾਂਕਾਲ" ਅਕਾਲ ਪੁਰਖ, ਨਿਰੰਕਾਰ, ☛

ਮਿੱਤ੍ਰ ਦੇ ਘਰ ਚਲੀ ਗਈ ।

1. ਢੋਲਚੀ ਢੋਲ ਵਜਾਉਂਦੇ ਜਾ ਰਹੇ ਹਨ ।
੨. ਮਾਤਾ ਪਿਤਾ ਦੇ ਦਾਸ ਦਾਸੀਆਂ ਸਭ ਦੇ ਸਾਹਮਣੇ ।
੩. ਭੇਤ ਅਭੇਤ ਦਾ ਕਿਸੇ ਨੂੰ ਪਤਾ ਨਾਂ ਲੱਗਿਆ ।
੪. ਸਾਰੇ ਹੀ ਇਸ ਤਰਾਂ ਸਿਰ ਮੁੰਨਾ ਗਏ ॥੧੧॥
੫. ਦੋਹਰਾ ॥ ਇਹ ਢੰਗ ਕਰਕੇ ਉਹ ਚਾਲਾਕ ਇਸਤ੍ਰੀ ਮਿੱਤ੍ਰ ਦੇ ਕੋਲ ਚਲੀ ਗਈ ।
੬. ਢੋਲ ਦਾ ਢਮਾਕਾ ਦੇ ਕੇ ਤੁਰ ਗਈ ਕਿਸੇ ਨੇ ਨਾ ਵੇਖਿਆ। ਕਿ ਇਸ ਦੇ ਵਿਚ ਕੁਮਾਰੀ ਹੈ ॥੧੨॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਪਚਵਿੰਜਵੀਂ ਕਥਾ ਸਮਾਪਤ ॥੩੫੫॥੬੫੩੨॥ਚਲਦਾ॥

---

੭. ਚੌਪਈ ॥ ਵਜੀਰ ਕਹਿੰਦਾ ਹੈ ਕਿ ਐ ਰਾਜਨ! ਇਕ ਕਥਾ ਬਹੁਤੀ ਪੁਰਾਣੀ ਨਹੀਂ ਤੂੰ ਉਹ ਸਰਵਣ ਕਰ ।
੮. ਜਿਹੜਾ ਛਲ ਇਕ ਪੂਰਬ ਦੇ ਰਾਜੇ ਦੀ ਪੁੱਤ੍ਰੀ ਨੇ ਕੀਤਾ।
੯. ਭੁਜੰਗ ਧੁਜਾ ਨਾਮ ਦਾ ਇਕ ਰਾਜਾ ਕਹੀਦਾ ਸੀ ।
੧੦. ਉਹ ਬੇਅੰਤ ਧਨ ਬ੍ਰਾਹਮਣਾਂ ਨੂੰ ਦਿੰਦਾ ਸੀ ॥੧॥
੧੧. ਤੇ ਅਜਿਤਾਵਤੀ ਨਗਰ ਵਿਚ ਰੈਹਿੰਦਾ ਸੀ ।
੧੨. ਜਿਸ ਦੀ ਛਬ ਨੂੰ ਵੇਖ ਕੇ ਅਮਰਾਪੁਰੀ ਵੀ ਸ਼ਰਮਾਂਦੀ ਸੀ ।
੧੩. ਉਸ ਦੇ ਘਰ ਰਾਣੀ (ਬਿਮਲਦੇਈ) ਕਰਕੇ ਪਹਿਚਾਣੀ ਜਾਂਦੀ ਸੀ॥੨॥
੧੪. ਬਿਲਾਸ ਦੇਵੀ ਉਸ ਦੀ ਲੜਕੀ ਸੀ ।
੧੫. ਜਿਸਨੇ ਮੰਤ੍ਰ-ਜੰਤ੍ਰ ਬੇਅੰਤ ਪੜੇ ਹੋਇ ਸਨ ।
੧੬. ਜਿਸ ਦੇ ਬਰਾਬਰ ਹੋਰ ਦੂਸਰੀ ਇਸਤ੍ਰੀ ਪੜ੍ਹਾਈ ਵਿੱਚ ਨਹੀਂ ਸੀ।
੧੭. ਜਿਥੇ ਜਾ ਕੇ ਗੰਗਾ ਸਮੁੰਦਰ ਵਿਚ ਪੈਂਦੀ ਹੈ ।
੧੮. ਉਥੇ ਸੀ ਉਹਨਾਂ ਦੀ ਰਾਜਧਾਨੀ ॥੩॥
੧੯. ਉਸ ਰਾਜਧਾਨੀ ਦੀ ਸੋਭਾ ਵੇਖ ਕੇ ਕਹੀ ਨਹੀਂ ਜਾਂਦੀ।
੨੦. ਉਹ ਇਤਨੀ ਸੁੰਦਰ ਰਾਜਧਾਨੀ ਸੀ ।
੨੧. ਬੜੇ ਉਚੇ ਮਹਿਲ ਉਥੇ ਬਣਾਏ ਹੋਇ ਸਨ ।
੨੨. ਜਾਣੋ ਕਿ ਜਿਨ੍ਹਾਂ ਦੇ ਉਪਰ ਬਹਿ ਕੇ ਤਾਰੇ ਫੜੇ ਜਾਂਦੇ ਸਨ ॥੪॥
੨੩. ਇਸ਼ਨਾਨ ਭਾਵ ਤੀਰਥ ਯਾਤ੍ਰਾ ਕਰਨ ਲਈ ਉਥੇ ਰਾਜੇ ਆਇਆ ਕਰਦੇ ਸਨ ਉਹ ਸਮਝਦੇ ਸਨ ।
੨੪. ਕਿ ਇਥੇ ਨ੍ਹਾ ਕੇ ਪਿਛਲੇ ਕੀਤੇ ਪਾਪ ਚਲੇ ਜਾਂਦੇ ਹਨ।
੨੫. ਉਥੇ ਇਸ਼ਨਾਨ ਵਾਸਤੇ ਇਕ ਰਾਜਾ ਚਲਾ ਗਿਆ ।
੨੬. ਜੋ ਬੜਾ ਜੋਬਨ ਵਾਲਾ ਤੇ ਛੈਲ ਸੀ ॥੫॥
੨੭. ਉਸ ਨੂੰ (ਬਿਲਾਸ ਦੇਇ) ਰਾਜੇ ਦੀ ਪੁਤ੍ਰੀ ਨੇ ਵੇਖ ਲਿਆ।
੨੮. ਮਨ ਕਰਮ ਕਰਕੇ ਉਸ ਨੇ ਦਿਲ ਵਿਚ ਵਿਚਾਰ ਕੀਤੀ।
੨੯. ਜਾਂ ਤਾਂ ਹੁਣ ਮੈ ਇਸ ਨੂੰ ਵਰਾਂਗੀ ।
੩੦. ਨਹੀਂ ਤਾਂ ਗੰਗਾ ਵਿਚ ਡੁੱਬ ਕੇ ਮਰ ਜਾਵਾਂਗੀ ॥੬॥
੩੧. ਇਕ ਸਿਆਣੀ ਜਿਹੀ ਗੋਲੀ ਨੂੰ ਭਰੋਸੇ ਯੋਗ ਵੇਖ ਕੇ।
੩੨. ਉਸਦੇ ਪਾਸ ਆਪਣੇ ਦਿਲ ਦੀ ਗੱਲ ਕਹਿ ਦਿੱਤੀ ।
੩੩. ਜੇ ਤੂੰ ਮੈਨੂੰ ਉਸਨੂੰ ਲਿਆ ਕੇ ਮਿਲਾ ਦੇਵੇ ।
੩੪. ਤਾਂ ਤੈਨੂੰ ਮੂੰਹ ਮੰਗਿਆ ਧਨ ਮਿਲ ਜਾਏਗਾ ॥੭॥
੩੫. ਤਾਂ ਉਹ ਗੋਲੀ ਉਸਦੇ ਸਥਾਨ ਤੇ ਚਲੀ ਗਈ ।
੩੬. ਉਸਦੇ ਪੈਰਾਂ ਤੇ ਸੀਸ ਨਿਵਾ ਕੇ ਸੁਨੇਹਾ ਦੇ ਦਿੱਤਾ ਤੇ ਕਿਹਾ ।
੩੭. ਕਿ ਰਾਜੇ ਦੀ ਪੁੱਤ੍ਰੀ ਦੀ ਨਿਗਾਹ ਤੇਰੇ ਨਾਲ [illegible] ਗਈ ਹੈ ।
੩੮. ਜਿਸ ਲਈ ਉਹ ਆਪਣੇ ਹਿਰਦੇ ਦੀ ਸਾਰੀ ਸੁੱਧ ਭੁੱਲ ਗਈ ਹੈ ॥੮॥
੩੯. ਰਾਜਾ ਇਹ ਗੱਲ ਸੁਣ ਕੇ ਮਨ ਵਿਚ ਬੜਾ ਅਸਚਰਜ ਹੋਇਆ ।
੪੦. ਤੇ ਮੁੜ ਕੇ ਉਸ ਨੇ ਇਉਂ ਗੱਲ ਕੀਤੀ ।
੪੧. ਐ ਸਿਆਣੀ ਇਸਤ੍ਰੀ ਕੋਈ ਇਸ ਤਰਾਂ ਗੱਲ ਕਰੀਏ ਜਿਸ ਢੰਗ ਦੇ ਨਾਲ -
੪੨. ਬਿਲਾਸ ਦੇਇ ਮੇਰੀ ਰਾਣੀ ਬਣ ਜਾਏ ॥੯॥
੪੩. ਐ ਰਾਜਨ ਤੂੰ ਆਪਣਾ ਭੇਸ ਇਸਤ੍ਰੀ ਦਾ ਧਾਰ ਲੈ ।
੪੪. ਬਸਤ੍ਰ ਤੇ ਜੇਵਰ ਅੰਗਾਂ ਵਿਚ ਪਾ ਲਵੋ ।
੪੫. ਤੇ ਰਾਜੇ ਭੁਜੰਗ ਧੁਜਾ ਨੂੰ ਜਾ ਕੇ ਸਾਹਮਣੇ ਹੋ ਕੇ ਦਰਸ਼ਨ ਵਿਖਾ ਦੇਹ।
੪੬. ਫੇਰ ਬੇਹਿੜੇ ਵਿਚ ਹੀ ਛਪ ਜਾਣਾ ॥੧੦॥
੪੭. ਰਾਜੇ ਨੇ ਬਸਤ੍ਰ ਇਸਤ੍ਰੀ ਦੇ ਪਹਿਨ ਲਏ ।
੪੮. ਤੇ ਸਾਰੇ ਅੰਗਾਂ ਵਿਚ ਗਹਿਣੇਂ ਪਾ ਲਏ ।
੪੯. ਤੇ ਰਾਜੇ ਭੁਜੰਗ ਧੁਜਾ ਦੇ ਸਾਹਮਣੇ ਜਾ ਹੋਇਆ ।
੫੦. ਤੇ ਫੇਰ ਆਪਣੇ ਬਸਤਰਾਂ ਦੇ ਵਿਚ ਹੀ ਛੁਪ ਗਿਆ ॥੧੧॥

---

☛ ਆਦਿ ਨਾਵਾਂ ਨਾਲ ਸੰਬੋਧਨ ਕਰਦੇ ਹੋਏ, ਦਸਮ ਗ੍ਰੰਥ ਵਿਚ ਸਪਸ਼ਟ ਕਰਦੇ ਹਨ। (ਜੇਤੇ ਬਦਨ ਸ੍ਰਿਸ਼ਟ ਸਭ ਧਾਰੇ, ਆਪ ਆਪਨੀ ਬੂਝਿ ਉਚਾਰੇ)....ਆਪ ਆਪਨੀ ਬੁਧ ਹੈ ਜੇਤੀ ॥ ਬਰਨਤ ਭਿੰਨ ਭਿੰਨ ਤੁਹਿ ਤੇਤੀ ॥ਅੰਗ ਦਸਮ ੧੩੭੭॥

**ਸ਼ਕਤੀ**—ਆਪਣੀ ਆਪਣੀ ਬੁੱਧੀ ਨੂੰ ਆਧਾਰ ਮੰਨਕੇ ਸਰਬ ਸ਼ਕਤੀਮਾਨ ਪ੍ਰਮਾਤਮਾ ਦੀ ਸ਼ਕਤੀ ਨੂੰ ਕੁਝ ਲੋਕਾਂ ਨੇ ਚੰਡੀ ਭਵਾਨੀ, ਭਗਉਤੀ ਆਦਿ ਨਾ ਦਿੱਤੇ ਹਨ । ਦਸਮ ਗ੍ਰੰਥ ਵਿਚ ਵਰਤੇ ਸ਼ਬਦ ਪ੍ਰਮਾਤਮਾ ਦੀ ਉਦਾਹਰਣ ਦੇ ਕੇ ਵੀ ਅਲੋਚਕ ਕਹਿੰਦੇ ਹਨ ਕਿ ਇਹ ਪਦ ਦੇਵੀ ਵਾਸਤੇ ਹੈ । ਯਥਾ:—*"ਕ੍ਰਿਪਾ ਕਰੀ ਹਮ ਪਰ ਜਗ ਮਾਤਾ ॥ ਗ੍ਰੰਥ ਕਰਾ ਪੂਰਨ ਸੁਭ ਰਾਤਾ"* ਪ੍ਰੰਤੂ ਸ਼ਸ਼ਤ੍ਰਨਾਮ ਮਾਲਾ ਵਿਚ ਕਿਰਪਾਨ ਦੇ ਨਾਵਾਂ ਦਾ ਉਚਾਰਨ ਕਰਦੇ ਹੋਏ ਗੁਰੂ ਸਾਹਿਬ ਕਹਿੰਦੇ ਹਨ । *(ਸਿੰਘ ਸ਼ਬਦ ਭਾਖੇ ਪ੍ਰਥਮ ਬਾਹਨ ਬਹੁਰ ਉਚਾਰ ॥ ਸਭੈ ਨਾਮ ਜਗ ਮਾਤ ਕੇ ਲੀਜਹੁ ਸੁਕਬਿ ਸੁਧਾਰ)* ਸਪਸ਼ਟ ਹੈ ਜਗ ਮਾਤਾ, ਕ੍ਰਿਪਾਨ ਲਈ ਵਰਤਿਆ ਗਿਆ ਹੈ, ਇਸੇ ਤਰ੍ਹਾਂ ਹੀ ਜਾਪੁ ਸਾਹਿਬ ਵਿਚ ਪ੍ਰਮਾਤਮਾ ਨੂੰ ਨਮਸਕਾਰ ਕਰਦੇ ਹੋਏ ਗੁਰੂ ਸਾਹਿਬ ਕਹਿੰਦੇ ਹਨ । *ਨਮੋ ਸ਼ਸਤ੍ਰ ਪਾਣੇ ਨਮੋ ਅਸਤ੍ਰ ਮਾਣੇ ॥ ਨਮੋ ਪਰਮ ਗਿਆਤਾ ॥ ਨਮੋ ਲੋਕ ਮਾਤਾ ॥* ਇਹ ਲੋਕ ਮਾਤਾ ਜਗ ਮਾਤਾ ਹੀ ਹੈ । ਇਹੋ ਹਾਲ ਸ਼ਬਦ (ਭਗਉਤੀ) ਦਾ ਹੈ । ਭਗਉਤੀ ਦੀ ਨਿਸ਼ਚਿਤ ਹੀ ਤਲਵਾਰ ਲਈ ਤੇ ਪ੍ਰਮਾਤਮਾ ਦੀ ਸ਼ਕਤੀ ਲਈ ਜੋ ਤਲਵਾਰ ਦੀ ਪ੍ਰਤੀਕ ਹੈ ਦੇ ਲਈ ਹੀ ਵਰਤਿਆ ਗਿਆ ਹੈ । ਜਿਹੜਾ ਪ੍ਰੰਪਰਾ ਤੋਂ ਹੁਣ ਤਕ ਸਿੱਖ ਜਗਤ ਵਿਚ ਇਸੇ ਅਰਥ ਵਿਚ ਪ੍ਰਯੋਗ ਕੀਤਾ ਜਾ ਰਿਹਾ ਹੈ । ਚੰਡੀ ਦੀ ਵਾਰ ਵਿਚ ਗੁਰੂ ਸਾਹਿਬ ਇਸ ਲਫਜ਼ ਦੇ ਅਰਥ ਨੂੰ ਹੋਰ ਖੋਲਦੇ ਹਨ ਜਦੋਂ ਉਹ ਕਹਿੰਦੇ ਹਨ :- *ਦੁਹਾਂ ਕੰਧਾਰਾਂ ਮੁਹਿ ਜੁੜੇ ਨਾਲ ਧਉਸਾ ਭਾਰੀ ॥ ਲਈ ਭਗਉਤੀ ਦੁਰਗ ਸਾਹ ਵਰ ਜਾਗਨ ਭਾਰੀ ॥ ਅਤੇ ਸੱਟ ਪਈ ਜਮ ਧਾਣੀ ਦਲਾਂ ਮੁਕਾਬਲਾ ॥ ਧੂਹਿ ਲਈ ਕ੍ਰਿਪਾਣੀ ਦੁਰਗਾ ਮਿਆਨ ਤੇ...ਆਦਿ ॥* ਪ੍ਰਮਾਤਮਾ ਦੀ ਸ਼ਕਤੀ ਨੂੰ ਚੰਡੀ...ਭਵਾਨੀ....ਭਗਉਤੀ ਅਥਵਾ ਕ੍ਰਿਪਾਨ ਦਾ ਨਾਮ ਦੇਣ ਦਾ ਪ੍ਰਬੰਧ ਵੀ ਪ੍ਰਮਾਤਮਾ ਦੀ ਨਿਰਪੇਖ ਉਸ ਦੀ ਸਮਗ੍ਰਤਾ ਅਤੇ ਨਿਰਪੇਖ ਉਸ ਦੀ ਸਮਗ੍ਰਤਾ ਅਤੇ ਨਿਰਪੇਖ ਸੱਤਾ ਅਥਵਾ ਸ਼ਕਤੀ ਨੂੰ ਨਾਂ ਸਮਝ ਸਕਣ ਦੀ ਅਸਮਰਥਾ ਦਾ ਪਹਿਚਾਯਕ ਹੈ । ਫਿਰ ਇਹ ਵੀ ਸੰਭਵ ਨਹੀਂ ਕਿ ਸ਼ਕਤੀ ਨੂੰ ਸ਼ਕਤੀਮਾਨ ਤੋਂ ਵੱਖ ਕਰਕੇ ਦੇਖਿਆ ਜਾਂ ਸਮਝਿਆ ਜਾ ਸਕੇ । ਸ਼ਕਤੀ ਅਤੇ ਸ਼ਕਤੀਮਾਨ ਉਸੇ ਤਰ੍ਹਾਂ ਹੀ ਇਕ ਹਨ, ਜਿਵੇਂ ਆਤਮਾ ਸਰੀਰ ਤੇ ਭਿੰਨ ਹੁੰਦਿਆਂ ਹੋਇਆਂ ਵੀ ਨਿਰਪੱਖ ਰੂਪ ਵਿਚ ਸਰੀਰ ਤੇ ਵੱਖ ਕਰਕੇ ਵਿਖਾਈ ਨਹੀਂ ਜਾ ਸਕਦੀ। ਸਥੂਲ ਸਰੀਰ ਹੀ ਵੇਖਿਆ ਜਾ ਸਕਦਾ ਹੈ, ਅਤੇ ਇਹ ਸਕੂਲ ਤੱਤਾਂ ਦਾ ਯੋਗਿਕ ਸਰੀਰ ਇਸ ਦੇ ਨਾਲ ਸਦਾ ਇਕ ਮਿਕ ਸੂਖਮ ਆਤਮਾ ਦਾ ਅਭਾਸ ਅਤੇ ਵਿਸ਼ਵਾਸ ਦਿੰਦਾ ਹੈ ।

**ਸਥੂਲ ਰੂਪ**—ਸਰੀਰ ਅਤੇ ਆਤਮਾ ਦੇ ਸਬੰਧ ਵਿਚ ਤਾਂ ਇਹ ਮੰਨਿਆ ਜਾ ਸਕਦਾ ਹੈ, ਪ੍ਰੰਤੂ ਸੂਖਮ ਸ਼ਕਤੀਮਾਨ ਪ੍ਰਮਾਤਮਾ ਦਾ ਸਾਧਾਰਣ ਮਨ ਕਿਵੇਂ ਸਾਖਿਆਤਕਾਰ ਕਰੇ, ਇਸ ਦਾ ਪ੍ਰਬੰਧ ਵੀ ਪੁਰਾਣਕਾਰੀ ਨੇ ਧਰਮ ਸਾਧਨਾ ਵਿਚ ਕਾਫੀ ਪ੍ਰਚੱਲਤ ਹੈ । ਸ਼ਿਵ ਅਤੇ ਚੰਡੀ ਦੀ ਇਸ ਮੁਦਰਾ ਦੀ ਦਾਰਸ਼ਨਿਕ ਵਿਆਖਿਆ ਜਿਥੇ ਇਹ ਕਹਿੰਦੀ ਹੈ ਕਿ ਚੰਡਿਕਾ ਰੂਪੀ ਸ਼ਕਤੀ ਤੋਂ ਵਿਹੀਨ ਸ਼ਿਵ ਸਿਰਫ ਇਕ "ਸ਼ਵ" (ਬੇਜਾਨ ਵਸਤੂ) ਹੈ, ਅਤੇ ਇਹ ਸ਼ਕਤੀ ਹੀ ਉਸ ਨੂੰ ਸ਼ਕਤੀਮਾਨ ਅਤੇ ਕਲਿਆਣਕਾਰੀ ਬਣਾਉਂਦੀ ਹੈ ਉਥੇ ਨਾਲ ਹੀ ਨਾਲ ਜਿਹੜੇ ਸ਼ਿਵ ਤੋਂ ਵੱਖਰਿਆਂ ਕਰਕੇ ਉਸਦੀ ਸ਼ਕਤੀ ਦਾ ਦਰਸ਼ਨ ਕਰਨਾ ਚਾਹੁੰਦੇ ਹਨ ਉਨ੍ਹਾਂ ਲਈ ਇਹ ਸਥੂਲ ਪਰ ਸੁੰਦਰ ਪ੍ਰਸਿੱਧ ਹੈ । ਫੇਰ ਵੀ ਇਹ ਸਾਧਾਰਨ ਮਨਾਂ ਦੀ ਸ਼ਾਂਤੀ ਦਾ ਉਪਾਇ ਮਾਤਰ ਹੈ - ਜਿਹੜਾ ਭਾਰਤ ਵਿਚ ਸੈਂਕੜੇ ਸਾਲਾਂ ਤੋਂ ਚਲਿਆ ਆ ਰਿਹਾ ਹੈ । ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਵੀ ਚੰਡੀ ਦਾ ਇਹ ਸਥੂਲ ਰੂਪ ਜਨ-ਸਾਧਾਰਨ ਵਿਚ ਭਲੀ ਭਾਂਤ ਪ੍ਰਚਲਤ ਸੀ ਜਿਸ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਮਾਰਕੰਡੇ ਪੁਰਾਣ ਤੇ ਆਧਾਰਤ ਚੰਡਿਕਾ ਦੇ ਪਹਿਲਾਂ ਹੀ ਪ੍ਰਚਲਤ ਪ੍ਰਸੰਗਾਂ ਦਾ ਯਥਾਸੰਭਵ ਕਵੀ ਕਲਪਨਾ ਦੀ ਛੋਹ ਦਿੰਦਿਆਂ ਹੋਇਆਂ ਅਨੁਵਾਦ ਭਰ ਕਰ ਦਿੱਤਾ ਹੈ, ਜਿਸ ਰਾਹੀਂ ਲੋਕ ਭਾਵਨਾ ਦੀ ਅਭਿ ਵਿਅਕਤੀ ਦਾ ਚੰਡੀ ਚਰਿੱਤਰਾਂ ਰਾਹੀਂ ਅਵੱਸ਼ ਮੰਨੀ ਜਾ ਸਕਦੀ ਹੈ - ਪਰੰਤੂ ਇਹ ਨਹੀਂ ਮੰਨਿਆ ਜਾ ਸਕਦਾ ਕਿ ਗੁਰੂ ਗੋਬਿੰਦ ਸਿੰਘ ਜੀ ਕਿਸੇ ਸਥੂਲ ਚੰਡੀ ☛

[੧]ਨਿਰਖਿ ਭੂਪ ਤਿਹੱ ਰਹਾ ਲੁਭਾਇ ॥ [੨]ਵਹੈ ਸਖੀ ਤਹ ਦਈ ਪਠਾਇ ॥ [੩]ਪ੍ਰਿਥਮੈ ਨਿਰਖਿ ਤਾਹਿ ਤੁਮ ਆਵਹੁ ॥ [੪]ਬਹੁਰਿ ਬਆਹ ਕੋ ਬਓਂਤ ਬਨਾਵਹੁ ॥੧੨॥ [੫]ਸੁਨਤ ਬਚਨ ਸਹਚਰਿ ਤਹੱ ਗਈ ॥ [੬]ਟਾਰਿ ਘਰੀ ਦ੍ਵੈ ਆਵਤ ਭਈ ॥ [੭]ਤਿਹੱ ਮੁਖ ਤੇ ਹ੍ਵੈ ਬਚਨ ਉਚਾਰੇ ॥ [੮]ਸੁਨਹੁ ਸ੍ਰਵਨ ਦੈ ਭੂਪ ਹਮਾਰੇ ॥੧੩॥ [੯]ਪ੍ਰਥਮ ਸੁਤਾ ਅਪਨੀ ਤਿਹੱ ਦੀਜੈ ॥ [੧੦]ਬਹੁਰੌ ਬਹਿਨਿ ਤਵਨ ਕੀ ਲੀਜੈ ॥ [੧੧]ਸੁਨਤ ਬੈਨ ਨ੍ਰਿਪ ਫੇਰ ਨ ਕੀਨੋ ॥ [੧੨]ਦੁਹਿਤਹਿ ਕਾਢਿ ਤਵਨ ਕਹ ਦੀਨੋ ॥੧੪॥ [੧੩]ਸੁਤਾ ਪ੍ਰਥਮ ਦੈ ਬਆਹ ਰਚਾਯੋ ॥ [੧੪]ਨ੍ਰਿਪ ਕੌ ਬਜਾਹ ਨਾਰਿ ਕਰ ਲਆਯੋ ॥ [੧੫]ਤਬ ਤਿਨ ਬਧਿ ਤਿਹ ਜੜ੍ਹ ਕੋ ਕਿਯੋ ॥ [੧੬]ਦੁਹਿਤਾ ਸਹਿਤ ਰਾਜ ਹਰਿ ਲਿਯੋ[i] ॥੧੫॥ [੧੭]ਪ੍ਰਥਮ ਸੁਤਾ ਰਾਜਾ ਕੀ ਹਰੀ ॥ [੧੮]ਬਹੁਰਿ ਨਾਸ ਤਿਹ ਤਨ ਕੀ ਕਰੀ ॥ [੧੯]ਬਹੁਰੌ ਛੀਨਿ ਰਾਜ ਤਿਨ ਲੀਨਾ ॥ [੨੦]ਬਰਿ ਬਿਲਾਸ ਦੇਈ ਕਹੱਕੀਨਾ ॥੧੬॥੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਛਪਨ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੫੬॥੬੫੪੭॥ ਅਫਜੂੰ ॥

ਚੌਪਈ ॥ [੨੧]ਸੁਨੁ ਨ੍ਰਿਪ ਕਥਾ ਬਖਾਨੌ ਔਰੈ ॥ [੨੨]ਜੋ ਭਈ ਏਕ ਰਾਜ ਕੀ ਠੌਰੈ ॥ [੨੩]ਸਹਰ ਸੁਨਾਰ ਗਾਂਵ ਹੈ ਜਹਾਂ ॥ [੨੪]ਸਬਲ ਸਿੰਘ ਰਾਜਾ ਇਕ ਤਹਾਂ ॥੧॥ [੨੫]ਦਲ ਥੰਭਨ ਦੇਈ ਤਿਹ ਨਾਰਿ ॥ [੨੬]ਜੰਤ੍ਰ ਮੰਤ੍ਰ ਜਿਹੱ ਪੜੇ ਸੁਧਾਰਿ ॥ [੨੭]ਜੋਗੀ ਇਕ ਸੁੰਦਰ ਤਹੱ ਆਯੋ ॥ [੨੮]ਜਿਹੱ ਸਮ ਸੁੰਦਰ ਬਿਧ ਨ ਬਨਾਯੋ ॥੨॥ [੨੯]ਰਾਨੀ ਨਿਰਖਿ ਰੀਝਿ ਤਿਹੱ ਰਹੀ ॥ [੩੦]ਮਨ ਬਚ ਕ੍ਰਮ ਐਸੀ ਬਿਧਿ ਕਹੀ ॥ [੩੧]ਜਿਹੱ ਚਰਿੱਤ੍ਰ ਜੁਗਿਯਾ ਕਹੱ ਪੈਯੈ ॥ [੩੨]ਉਸੀ ਚਰਿਤ੍ਰ ਕੌ ਆਜੁ ਬਨੈਯੈ ॥੩॥ [੩੩]ਬ੍ਰਿਸਟਿ ਬਿਨਾ ਬਦਰਾ ਗਰਜਾਏ ॥ [੩੪]ਮੰਤ੍ਰ ਸਕਤਿ ਅੰਗਰਾ ਬਰਖਾਏ ॥ [੩੫]ਸ੍ਰੋਨ ਅਸਥਿ ਪ੍ਰਿਥਮੀ ਪਰ ਪਰੈਂ ॥ [੩੬]ਨਿਰਖਿ ਲੋਗ ਸਭਹੀ ਜਿਯ ਡਰੈਂ ॥੪॥ [੩੭]ਭੂਪ ਮੰਤ੍ਰਿਯਨ ਬੋਲਿ ਪਠਾਯੋ ॥ [੩੮]ਬੋਲਿ ਬਿਪ੍ਰ ਪੁਸਤਕਨ ਦਿਖਾਯੋ ॥ [੩੯]ਇਨ ਬਿਘਨਨ ਕੌ ਕਹੱ ਉਪਚਾਰਾ ॥ [੪੦]ਤੁਮ ਸਭ ਹੀ ਮਿਲਿ ਕਰਹੁ ਬਿਚਾਰਾ ॥੫॥ [੪੧]ਤਬ ਲਗਿ ਬੀਰ ਹਾਂਕਿ ਤਿਨ ਰਾਨੀ ॥ [੪੨]ਇਹੱ ਬਿਧਿ ਸੌ ਕਹੱਵਾਈ ਬਾਨੀ ॥ [੪੩]ਏਕ ਕਾਜ ਉਬਰੈ ਜੋ ਕਰੈ ॥ [੪੪]ਨਾਤਰ ਪ੍ਰਜਾ ਸਹਿਤ ਨ੍ਰਿਪ ਮਰੈ ॥੬॥ [੪੫]ਸਭਹਿੱਨ ਲਖੀ ਗਗਨ ਕੀ ਬਾਨੀ ॥ [੪੬]ਬੀਰ ਬਾਕਅ ਕਿਨਹੂੰ ਨ ਪਛਾਨੀ ॥ [੪੭]ਬਹੁਰਿ ਬੀਰ ਤਿਨ ਐਸ ਉਚਾਰੋ ॥ [੪੮]ਸੁ ਮੈਂ ਕਹਤ ਹੌ ਸੁਨਹੁ ਪਆਰੋ ॥੭॥ [੪੯]ਜੌ ਰਾਜਾ ਅਪਨੀ ਲੈ ਨਾਰੀ ॥ [੫੦]ਜੁਗਯਹਿ ਦੈ ਧਨ ਸਹਿਤ ਸੁਧਾਰੀ ॥ [੫੧]ਤਬ ਇਹ ਪ੍ਰਜਾ ਸਹਿਤ ਨਹਿ ਮਰੈ ॥ [੫੨]ਅਬਿਚਲ ਰਾਜ ਪ੍ਰਿਥੀ

---

i ਰਾਜੇ ਦੇ ਕੋਈ ਪੁੱਤਰ ਹੈ ਹੀ ਨਹੀਂ ਸੀ । ਇਸ ਲਈ ਪੁੱਤਰੀ ਵਾਰਸ ਬਣ ਗਈ ਇਹ ਇਕ ਬਹੁਤ ਵੱਡਾ ਸਾਕੈਂਡਲ ਹੈ । ਬਹੁਤ ਬੜੀ ਠੱਗੀ ਧੋਖਾ ਵਿਸ਼ਵਾਸ ਘਾਤ ਦੀ ਕਹਾਣੀ ਹੈ - ਜੋ ਰਾਜੇ ਭੁਜੰਗ ਧੁਜ ਨੇ ਕਾਮ ਵਸ ਇਕ ਇਸਤਰੀ ਦੀ ਲਾਲਸਾ ਕਰਕੇ ਮੂਰਖ ਮਤ ਕੀਤੀ ਤੇ ਇਨਾ ਬੜਾ ਰਾਜ ਅਤੇ ਉਹ ਰਾਜ ਭਵਨ ਜੋ ਅਕਾਸ਼ ਨਾਲ ਗੱਲਾਂ ਕਰਦਾ ਸੀ । ਸਭ ਕੁਝ ਇਸ ਲਾਲਚ ਦੇ ਵਸਿ ਹੋ ਕੇ ਆਪਣੇ ਬੁੱਕਲ ਦੀ ਚੋਰ ਆਪਣੀ ਪੁੱਤਰੀ ਤੇ ਵਿਸ਼ਵਾਸ਼ ਕਰਕੇ ਆਪਣੇ ਸੁਆਸਾਂ ਸਮੇਤ ਭੇਟ ਕਰ ਬੈਠਾ । ਇਸ ਤਰ੍ਹਾਂ ਇਹਨਾਂ ਧੋਖਿਆਂ ਵਿਚ ਜਾਗਦੇ ਹੀ ਲੁਟੇ ਜਾਂਦੇ ਹਨ । ਇਹ ਆਸਾ ਤ੍ਰਿਸ਼ਨਾ ਧੰਨ ਤੇ ਜੋਬਨ ਦੇ ਧੋਖੇ ਵਿਚ ਬਡੇ ਬਡੇ ਅਕਲ ਦੇ ਕੋਟ ਲੁਟੇ ਜਾਂਦੇ ਨੇ ਗੁਰੂ ਜੀ ਦਸਦੇ ਹਨ ਕਿ ਭਾਈ ਇਹਨਾਂ ਠੱਗਾਂ ਤੋਂ ਬਚੋ :

*ਤ੍ਰਿਸਨਾ ਮਾਇਆ ਮੋਹਣੀ ਸੁਤ ਬੰਧਪ ਘਰ ਨਾਰਿ ॥ ਧਨਿ ਜੋਬਨਿ ਜਗੁ ਠਗਿਆ ਲਬਿ ਲੋਭਿ ਅਹੰਕਾਰਿ ॥*
*ਮੋਹ ਠਗਉਲੀ ਹਉ ਮੁਈ ਸਾ ਵਰਤੈ ਸੰਸਾਰਿ ॥੧॥ ਅੰਗ ੬੧॥ਮ:੧॥*

ਇਹਨਾਂ ਠੱਗਾਂ ਦੇ ਅੜਿਕੇ ਜੀਵ ਕਿਵੇਂ ਆ ਜਾਂਦਾ ਹੇ ? ਇਹ ਸਾਨੂੰ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨਹੀਂ ਦਸਦੀ । ਇਹ ਦਸਮ ਸਰੂਪ ਹੀ ਹੈ ਜੋ ਠੱਗੀਆਂ ਦੀ ਕਿਸਮਾਂ ਉਦਾਹਰਨਾਂ ਸੰਜੁਗਤ ਦਸ ਰਹੇ ਹਨ । ਮਹਾਂ ਪਾਵਨ ਬਚਨ ਹੈ—

*ਲੋਭ ਮੋਹ ਸਿਉ ਗਈ ਵਿਖੋਟਿ ॥ ਗੁਰਿ ਕ੍ਰਿਪਾਲਿ ਮੋਹਿ ਕੀਨੀ ਛੋਟਿ ॥ ਇਹ ਠਗਵਾਲੀ ਬਹੁਤੁ ਘਰ ਗਾਲੇ ॥*
*ਹਮ ਗੁਰਿ ਰਾਖਿ ਲੀਏ ਕਿਰਪਾਲੇ ॥੩॥ ਕਾਮ ਕ੍ਰੋਧ ਸਿਉ ਠਾਟੁ ਨ ਬਨਿਆ ॥ ਗੁਰ ਉਪਦੇਸੁ ਮੋਹਿ ਕਾਨੀ ਸੁਨਿਆ ॥*
*ਜਹ ਦੇਖਉ ਤਹ ਮਹਾ ਚੰਡਾਲ ॥ ਰਾਖਿ ਲੀਏ ਅਪੁਨੈ ਗੁਰਿ ਗੋਪਾਲ ॥੪॥ ਦਸ ਨਾਰੀ ਮੈ ਕਰੀ ਦੁਹਾਗਨਿ ॥*
*ਗੁਰਿ ਕਹਿਆ ਏਹ ਰਸਹਿ ਬਿਖਾਗਨਿ ॥ ਇਨ ਸਨਬੰਧੀ ਰਸਾਤਲਿ ਜਾਇ ॥ ਹਮ ਗੁਰਿ ਰਾਖੇ ਹਰਿ ਲਿਵ ਲਾਇ ॥੫॥ਅੰਗ ੧੩੪੭॥ਮ:੫॥*

੧. ਰਾਜਾ ਵੇਖ ਕੇ ਉਸ ਨੂੰ ਚਾਹਵਾਨ ਹੋ ਗਿਆ ।
੨. ਉਹੀ ਸਖੀ ਉਸ ਦੇ ਕੋਲ ਭੇਜ ਦਿੱਤੀ ਤੇ ਕੋਈ ਗੱਲ ਕਹਿ ਕੇ -
੩. ਕਿ ਪਹਿਲਾਂ ਤੂੰ ਜਾ ਕੇ ਉਸ ਨੂੰ ਵੇਖ ਕੇ ਆ ।
੪. ਫੇਰ ਵਿਆਹ ਦੀ ਕਾਰਵਾਈ ਕਰਨੀ ਹੈ ॥੧੨॥
੫. ਇਹ ਗੱਲ ਸੁਣ ਕੇ ਗੋਲੀ ਰਾਜੇ ਕੋਲ ਗਈ ।
੬. ਦੋ ਘੜੀ ਤੋਂ ਬਾਅਦ ਆ ਗਈ ।
੭. ਤੇ ਰਾਜੇ ਨੂੰ ਇਹ ਗੱਲ ਆ ਕੇ ਕਹੀ ।
੮. ਕਿ ਕੰਨ ਦੇ ਕੇ ਮੇਰੀ ਗੱਲ ਸੁਣੋ!
੯. ਕਿ ਇਕ ਰਾਜਾ ਆਇਆ ਹੈ-ਪਹਿਲਾਂ ਤੂੰ ਆਪਣੀ ਪੁੱਤ੍ਰੀ ਉਸ ਨੂੰ ਵਿਆਹ ਦੇਹ ।
੧੦. ਫੇਰ ਤੂੰ ਉਸਦੀ ਭੈਣ ਵਿਆਹ ਕੇ ਲੈ ਲੈ ।
੧੧. ਭੁਜੰਗ ਧੁਜ ਰਾਜੇ ਨੇ ਇਹ ਗੱਲ ਸੁਣ ਕੇ ਦੇਰ ਨਾਂ ਕੀਤੀ ।
੧੨ . ਆਪਣੀ ਪੁੱਤ੍ਰੀ ਬਿਲਾਸ ਦੇਵੀ ਉਸ ਨੂੰ ਦੇ ਦਿੱਤੀ ॥੧੪॥
੧੩. ਪਹਿਲਾਂ ਆਪਣੀ ਪੁੱਤ੍ਰੀ ਦੇਣ ਲਈ ਵਿਆਹ ਦੀ ਰਚਨਾ ਕਰ ਦਿੱਤੀ ਤੇ ਵਿਆਹ ਕੇ ਤੋਰ ਦਿੱਤੀ ।
੧੪. ਫੇਰ ਆਪ ਵਿਆਹੁਣ ਲਈ ਗਿਆ-ਤੇ ਉਸੇ ਰਾਜੇ ਨੇ ਜਿਸ ਨੇ ਬਿਲਾਸ ਦੇਈ ਨੂੰ ਵਿਆਹ ਕੇ ਲੈ ਗਿਆ ਇਸਤ੍ਰੀ ਰੂਪ ਬਣਾ ਕੇ ਭੁਜੰਗ ਧੁਜ ਰਾਜੇ ਦੇ ਘਰ ਆ ਗਿਆ।
੧੫. ਉਸ ਰਾਜੇ ਨੇ ਜੋ ਇਸਤ੍ਰੀ ਬਣ ਕੇ ਆਇਆ ਸੀ ਭੁਜੰਗ।
੧੬. ਧੁਜ ਰਾਜੇ ਨੂੰ ਕਤਲ ਕਰ ਦਿੱਤਾ ਅਤੇ ਪੁੱਤ੍ਰੀ ਸਮੇਤ।
੧੭. ਰਾਜਾ ਬਣ ਗਿਆ ਭਾਵ ਰਾਜ ਖੋਹ ਲਿਆ ॥੧੫॥
੧੮. ਪਹਿਲਾਂ ਧੋਖੇ ਨਾਲ ਰਾਜੇ ਦੀ ਪੁੱਤ੍ਰੀ ਲੈ ਲਈ ।
੧੯. ਫੇਰ ਉਸਦਾ ਸਰੀਰ ਖਤਮ ਕਰ ਦਿੱਤਾ ।
੨੦. ਫੇਰ ਉਸ ਦਾ ਰਾਜ ਸਾਂਭ ਲਿਆ ।
੨੧. ਤੇ ਬਿਲਾਸ ਦੇਈ ਨੂੰ ਵਿਆਹ ਲਿਆ ॥੧੬॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਛਪਿੰਜਵੀਂ ਕਥਾ ਸਮਾਪਤ ॥੩੫੬॥੬੫੪੮॥ਚਲਦਾ॥

---

੨੨. ਚੌਪਈ ॥ ਵਜੀਰ ਕਹਿੰਦਾ ਹੈ ਕਿ ਐ ਰਾਜਨ ਸੁਣ! ਮੈਂ ਹੋਰ ਕਥਾ ਕਹਿੰਦਾ ਹਾਂ ।
੨੩. ਜੋ ਕਹਾਣੀ ਇਕ ਰਾਜਧਾਨੀ ਵਿਚ ਵਰਤੀ ਸੀ ।
੨੪. ਜਿਥੇ ਇਕ ਸੁਨਾਰ ਨਾਮ ਦਾ ਸ਼ਹਿਰ ਹੈ ।
੨੫. ਉਥੇ ਇਕ ਸਬਲ ਸਿੰਘ ਰਾਜਾ ਰਹਿੰਦਾ ਸੀ ॥੧॥
੨੬. ਦਲ ਥੰਭਨ ਦੇਈ ਉਸ ਦੀ ਇਸਤ੍ਰੀ ਸੀ ।
੨੭. ਜੋ ਜੰਤ੍ਰਾਂ ਮੰਤ੍ਰਾਂ ਦੀ ਬੜੀ ਮਾਹਿਰ ਸੀ ਜਿਸਨੇ ਜਦੂਗਰੀ ਬੜੀ ਸੰਵਾਰ ਕੇ ਪੜੀ ਹੋਈ ਸੀ ।
੨੮. ਉਥੇ ਇਕ ਸੁੰਦ੍ਰ, ਜੋਗੀ ਆ ਗਿਆ ।
੨੯. ਜਿਹੋ ਜਿਹਾ ਸੁੰਦ੍ਰ ਹੋਰ ਬ੍ਰਹਮਾਂ ਨੇ ਨਹੀਂ ਬਣਾਇਆ ॥੨॥
੩੦. ਰਾਣੀ ਉਸ ਨੂੰ ਵੇਖ ਕੇ ਉਸ ਪਰ ਮਸਤ ਹੋ ਗਈ ।
੩੧. ਤੇ ਮਨ ਬਚਨ ਕਰਕੇ ਉਸ ਨੇ ਇਸ ਤਰਾਂ ਕਿਹਾ ।
੩੨. ਜਿਸ ਢੰਗ ਨਾਲ ਇਹ ਜੋਗੀ ਪਾਇਆ ਜਾਵੇ ।
੩੩. ਉਹੀ ਢੰਗ ਅੱਜ ਕੀਤਾ ਜਾਵੇ ॥੩॥
੩੪. ਬਿਨਾਂ ਹੀ ਬਾਰਸ਼ ਬੱਦਲ ਗਰਜਾ ਦਿੱਤੇ ।
੩੫. ਮੰਤ੍ਰਾਂ ਦੀ ਸ਼ਕਤੀ ਨਾਲ ਅੰਗਿਆਰ ਬਰਸਾ ਦਿੱਤੇ ।
੩੬. ਖੂਨ ਦੀਆਂ ਧਾਰਾਂ ਧਰਤੀ ਉਪਰ ਗਿਰਨ ।
੩੭. ਇਹ ਕੌਤਕ ਵੇਖ ਕੇ ਸਾਰੇ ਲੋਕ ਦਿਲ ਵਿਚ ਡਰਨ ਲੱਗੇ ॥੪॥
੩੮. ਰਾਜੇ ਨੇ ਵਜੀਰਾਂ ਨੂੰ ਸੁਨੇਹਾ ਭੇਜਕੇ ਬੁਲਾ ਲਿਆ ।
੩੯. ਬ੍ਰਾਹਮਣਾਂ ਨੂੰ ਬੁਲਾ ਕੇ ਕਿਹਾ ਕਿ ਤੁਸੀਂ ਆਪਣੀ ਜੰਤ੍ਰੀ ਫੋਲ ਕੇ ਦੱਸੋ ਕਿ ਇਸ-
੪੦. ਕੌਤਕ ਦਾ ਕੀ ਉਪਾਇ ਹੈ ?
੪੧. ਤੁਸੀਂ ਸਾਰੇ ਇਸ ਬਾਰੇ ਵਿਚਾਰ ਕਰੋ ॥੫॥
੪੨. ਉਹ ਤਾਂ ਅਜੇ ਸੋਚਦੇ ਹੀ ਸੀ ਰਾਣੀ ਨੇ ਬੀਰ ਭੇਜ ਦਿੱਤਾ।
੪੩. ਜੋ ਆਪ ਤਾਂ ਦਿਖਾਈ ਨਹੀਂ ਦਿੰਦਾ ਪਰ ਉਸਦੀ ਆਵਾਜ ਸੁਣਦੀ ਸੀ ਉਸ ਤੋਂ ਐਉਂ ਕਹਾ ਦਿੱਤਾ ।
੪੪. ਇਕ ਕੰਮ ਕਰੋ ਕਿ ਤੁਸੀ ਬਚਣਾ ਹੈ ।
੪੫. ਨਹੀਂ ਤਾਂ ਪ੍ਰਜਾ ਸਮੇਤ ਰਾਜਾ ਮਰ ਜਾਇਗਾ ॥੬॥
੪੬. ਹੁਣ ਇਹ ਅਕਾਸ਼ ਬਾਣੀ ਸਾਰੇ ਹੀ ਸੁਣਦੇ ਹਨ ।
੪੭. ਬੀਰ ਦੀ ਅਵਾਜ਼ ਕਿਸੇ ਨੇ ਨਾ ਪਛਾਣੀ ।
੪੮. ਫੇਰ ਉਸ ਬੀਰ ਨੇ ਇਸ ਤਰਾਂ ਕਿਹਾ ।
੪੯. ਲੇਖਕ ਕਹਿੰਦਾ ਹੈ ਕਿ ਉਹ ਮੈ ਪਿਆਰਿਓ ਤੁਹਾਨੂੰ ਦੱਸਦਾ ਹਾਂ ਤੁਸੀਂ ਸੁਣ ਲਵੋ ॥੭॥
੫੦. ਜੇ ਰਾਜਾ ਆਪਣੀ ਇਸਤ੍ਰੀ ਲੈ ਕੇ ।
੫੧. ਬਹੁਤ ਸਾਰਾ ਧਨ ਦੇ ਕੇ ਜੋਗੀ ਨੂੰ ਦੇ-ਦੇਵੇ ।
੫੨. ਫੇਰ ਰਾਜਾ ਪ੍ਰਜਾ ਸਮੇਤ ਬਚ ਜਾਇਗਾ ।
੫੩. ਤੇ ਸਾਰੀ ਉਮਰ ਧਰਤੀ ਦਾ ਰਾਜ....

---

"ਦੇਵੀ" ਦੇ ਉਪਾਸ਼ਕ ਸਨ । ਜੇ ਅਜਿਹਾ ਹੁੰਦਾ ਤਾਂ ਸ੍ਰੀ ਦਸਮ ਗ੍ਰੰਥ ਸਾਹਿਬ ਵਿਚ ਚੰਡੀ ਦੀ ਪੂਜਾ ਅਰਚਨਾ ਆਦਿ ਦੇ ਵਿਧੀ ਵਧਾਨਾਂ ਦਾ ਵੀ ਕਵੀ ਅਵੱਸ਼ ਵਰਣਨ ਕਰਦਾ - ਜਿਹੜਾ ਕਿ ਕਿਤੇ ਵੀ ਨਹੀਂ ਹੈ । ਕਵੀ ਨੇ ਕੇਵਲ ਚੰਡਿਕਾ ਦੇ ਯੁੱਧਸ਼ੀਲ ਰੂਪ ਦਾ ਵਰਣਨ ਕੀਤਾ ਹੈ, ਜਿਸ ਵਿਚ ਦੈਂਤਾਂ ਦਾ ਨਾਸ ਕਰਦੀ ਹੈ । ਗੁਰੂ ਗੋਬਿੰਦ ਸਿੰਘ ਜੀ ਦਾ ਉਦੇਸ਼ ਜਨ ਸਾਧਾਰਨ ਵਿਚ ਅਤਿਆਚਾਰ ਦੇ ਖਿਲਾਫ ਸੰਘਰਸ਼ ਕਰਨ ਦੀ ਭਾਵਨਾ ਭਰਨਾ ਸੀ ਅੰਤ ਵਿਚ ਭਾਵਨਾ ਦੀ ਪੁਸ਼ਟੀ ਉਨ੍ਹਾਂ ਨੂੰ ਜਿਸ ਵੀ ਪ੍ਰਚਲਿਤ ਦੇਵੀ ਦੇਵਤੇ ਦੇ ਕਿਰਦਾਰ ਵਿਚ ਵਰਣਿਤ ਮਿਲੀ, ਉਸੇ ਨੂੰ ਹੀ ਉਨ੍ਹਾਂ ਨੇ ਆਪਣੇ ਕਾਵਿ ਦਾ ਵਿਸ਼ਾ ਬਣਾ ਲਿਆ । ਇਹ ਅਸਚਰਜ ਦੀ ਗੱਲ ਹੈ ਕਿ ਸੂਫੀ ਸੰਤ ਮੀਆਂ ਮੀਰ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੀ ਨੀਂਹ ਆਪਣੇ ਹੱਥਾਂ ਨਾਲ ਰੱਖਣ 'ਤੇ ਵੀ ਮੁਸਲਮਾਨ ਬਣੇ ਰਹਿ ਸਕਦੇ ਹਨ ਅਤੇ ਮਹਾਰਾਜਾ ਰਣਜੀਤ ਸਿੰਘ ਸਮਾਨ ਭਵਨਾ ਨਾਲ ਮੰਦਰਾਂ, ਮਸੀਤਾਂ ਤੇ ਗੁਰਦੁਆਰਿਆ ਨੂੰ ਸੋਨਾ ਆਦਿਕ ਦਾਨ ਕਰਨ ਦੇ ਬਾਵਜੂਦ ਵੀ ਸਿੱਖ ਕਿਹਾ ਜਾ ਸਕਦਾ ਹੈ । ਪ੍ਰੰਤੂ ਜੇ ਗੁਰੂ ਗੋਬਿੰਦ ਸਿੰਘ ਜੀ ਨੇ ਚੰਡੀ ਚਰਿਤ੍ਰ ਲਿਖ ਦਿਤੇ ਤਾਂ ਉਨ੍ਹਾਂ ਤੇ ਤਰ੍ਹਾਂ-ਤਰ੍ਹਾਂ ਦੇ ਆਰੋਪ ਲੱਗਣ ਦੀ ਸੰਭਾਵਨਾ ਨਜ਼ਰ ਆਉਂਦੀ ਹੈ । ਸਹਿਜੇ ਹੀ ਕਿਹਾ ਜਾ ਸਕਦਾ ਹੈ । ਕਿ ਚੰਡੀ ਦੀ ਵਾਰ - ਚੰਡੀ ਚਰਿਤਰ ਉਕਤ ਬਿਲਾਸ ਆਦਿ ਦਾ ਲਿਖਿਆ ਜਾਣਾ ਕੋਈ ਅਪ੍ਰਸੰਗਕ ਅਤੇ ਅਸਚਰਜਕਾਰੀ ਕੰਮ ਨਾ ਹੋ ਕੇ ਯੁੱਗ ਦੀ ਮੰਗ ਪੂਰੀ ਕਰਨ ਦਾ ਮਹਾਨ ਕਾਰਜ ਸੀ ।

ਸੁਭਾਵਕ— ਏਸੇ ਤਰ੍ਹਾਂ ਕਈ ਵਿਦਵਾਨ ਪਾਖਿਆਨ ਚਰਿਤਰ (ਤ੍ਰਿਯਾ ਚਰਿਤ੍ਰ) ਰਚਨਾ ਦੇ ਆਧਾਰ ਤੇ ਵੀ ਇਹ ਕਹਿੰਦੇਹਨ ਕਿ ਇਸਦੇ ਕਾਮ ਉਦੀਪਤ, ਅਸ਼ਲੀਲ, ਸ਼ਬਦਾਵਲੀ ਇਸ ਗ੍ਰੰਥ ਨੂੰ "ਸ੍ਰੀ ਗੁਰੂ ਗੋਬਿੰਦ ਸਿੰਘ ਜੀ" ਨਾਲ ਜੋੜਨ ਵਿਚ ਕਾਫੀ ਵੱਡੇ ਸੰਦੇ) ਦਾ ਕਾਰਨ ਹੈ । ਭਾਰਤ ਵਰਸ਼ ਵਿਚ ਹਜ਼ਾਰਾਂ ਸਾਲਾਂ ਤੋਂ ਭਿੰਨ ਭਿੰਨ ਤਰੀਕਿਆਂ ਨਾਲ ਕਾਮ (ਸੈਕਸ) ਦੇ ਵਿਰੁੱਧ ਸੰਘਰਸ਼ ਚਲਦਾ ਚਲਿਆ ਆ ਰਿਹਾ ਹੈ । ਹਜ਼ਾਰਾਂ ਤਪੱਸਵੀ ਲੱਖਾਂ ਮੁਨੀ, ਸੰਨਿਆਸੀ ਹੋ ਗੁਜਰੇ ਹਨ ਪਰ ਸ਼ਾਇਦ ਹੀ ਕੋਈ ਇਕਾ, ਦੁਕਾ "ਅਕਾਮ" ਨੂੰ ਪ੍ਰਾਪਤ ਕਰ ਸਕਿਆ ਹੋਵੇ । ਅੱਜ ਕਿਸੇ ਵੀ ਤਥਾਕਥਤ, ਧਾਰਮਿਕ ਵਿਅਕਤੀ ਨਾਲ ਕਾਮ-ਵਿਰਤੀ ਦੀ ਗੱਲ ਜੋੜਨਾ ਅਸ਼ੋਭ ਜਨਕ ਹੀ ਨਹੀਂ ਬਲਕਿ ਅਸੰਭਵ ਮੰਨਿਆਂ ਜਾਂਦਾ ਹੈ, ਫਲਸਰੂਪ ਆਪਣੇ ਆਪ ਨੂੰ ਧਾਰਮਿਕ ਸਮਝਣ ਜਾਂ ਸਮਝੌਣ ਵਾਲਾ ਵਿਅਕਤੀ ਵੀ ਕਾਮ ਵਾਸ਼ਨਾ ਪ੍ਰਤੀ ਆਪਣੀ ਨਫਰਤ ਆਤਮ ਤ੍ਰਿਪਤੀ ਅਤੇ ਦੂਜਿਆਂ ਦਾ ਆਦਰ, ਜਿੱਤਣ ਲਈ ਖੁੱਲ੍ਹਕੇ ਪ੍ਰਗਟ ਕਰਨ ਵਿਚ ਜ਼ਰਾ ਵੀ ਸੰਕੋਚ ਦਾ ਅਨੁਭਵ ਨਹੀਂ ਕਰਦਾ । ਮਨ ਦੀ ਗਹਿਰਾਈ ਵਿਚ ਹਰ ਵਿਅਕਤੀ ਕਾਮ ਵਾਸ਼ਨਾ ਦੀ ਹੋਂਦ ਨੂੰ ਅਤੇ ਉਸਦੀ ਉਪਯੋਗਤਾ ਨੂੰ ਕਿਸੇ ਨਾ ਕਿਸੇ ਰੂਪ ਵਿਚ ਅਵੱਸ਼ ਸਵੀਕਾਰ ਕਰਦਾ ਹੈ । ਦਰਅਸਲ ਜੀਵਨ ਨੂੰ ਗੰਭੀਰਤਾ ਦੇ ਲਬਾਂ ਦੇ ਨਾਲ ਢੱਕ ਕੇ ਜੀਵਣ ਵਾਲਿਆਂ ਨੇ ਕਾਮ ਦੀ ਸੁਭਾਵਕ ਭਾਵਨਾ ਨੂੰ ਵਿਗਾੜਨ ਵਿਚ ਕਾਫੀ ਯੋਗਦਾਨ ਪਾਇਆਂ ਹੈ । ਕਾਮ ਇਕ ਸ਼ਕਤੀ ਹੈ ਜਿਸ ਨੂੰ ਜਿੰਨੇ ਜ਼ੋਰ ਨਾਲ ਦਬਾਇਆ ਜਾਏਗਾ ਉਹ ਉਨੇ ਹੀ ਜ਼ੋਰ ਨਾਲ ਪ੍ਰਤੀਘਾਤ ਜਾਂ ਪ੍ਰਤੀਕਿਰਿਆ ਕਰੇਗੀ ਅਤੇ ਵਿਅਕਤੀ ਨੂੰ ਪਹਿਲੇ ਨਾਲੋਂ ਵੀ ਕਈ ਗੁਣਾ ਕਾਮੀ ਬਣਾ ਦੇਵੇਗੀ । ਇਸ ਸ਼ਕਤੀ ਨੂੰ ਰੋਕਣ ਲਈ ਤਥਾਕਥਤ ਆਧੁਨਿਕ ਵਿਅਕਤੀ ਨੂੰ ਆਪਣੀ ਸੰਪੂਰਣ ਚੇਤਨਾ ਨੂੰ ਇਸੇ ਕੰਮ ਲਈ ਉਲਝਾ ਦੇਣਾ ਪੈਂਦਾ ਹੈ ਅਤੇ ਉਹ ਨਤੀਜੇ ਵਜੋਂ ਪੂਰਨ ਰੂਪ ਵਿਚ ਕਾਮ ਵਾਸ਼ਨਾ ਦੇ ਅਧੀਨ ਹੋ ਜਾਂਦਾ ਹੈ । ਪ੍ਰਾਚੀਨ ਬ੍ਰਹਮਚਾਰੀਆਂ ਦੇ ਬਹੁਤ ਪੱਧਰ ਤੱਕ ਪਥਭ੍ਰਿਸ਼ਟ ਹੋ ਜਾਣ ਦੇ ਪਿੱਛੇ ਵੀ ਇਹ ਇਕ ਕਾਰਣ ਹੈ ਫਿਰ ਵਿਅਕਤੀ ਸੰਨਿਆਸ ਲੈ ਕੇ ਘੱਟ ਅੰਨ ਜਲ ਖਾ ਕੇ ਇਸ ਸ਼ਕਤੀ ਨੂੰ ਘੱਟ ਪੈਦਾ ਹੋਣ ਦੀ ਦਿਸ਼ਾ ਵੱਲ ਕੰਮ ਕਰਨ ਵੱਲ ਵਧਿਆ ਅਤੇ ਜੋਗੀਆਂ, ਜੰਗਮਾਂ ਦੀਆਂ ਡਾਰਾਂ ਦੀਆਂ ਡਾਰਾਂ, ਦਿਖਾਈ ਦੇਣ ਲੱਗ ਪਈਆਂ ਪ੍ਰੰਤੂ ਇਹ ਹੋਰ ਵੀ ਦੁਖਤ ਹਾਲਤ ਹਨ, ਗ੍ਰਿਹਸਤੀ ਵਿਅਕਤੀ ਤਾਂ ਕਾਮ ਸ਼ਕਤੀ ਪੈਦਾ ਕਰਦਾ ਹੈ ਅਤੇ ਉਸਦਾ ਜ਼ਿਆਦਾਤਰ ਹਿੱਸਾ ਨਸ਼ਟ ਕਰ ਦਿੰਦਾ ਹੈ, ਅਰਥਾਤ ਉਸਦੀ ਸ਼ਕਤੀ ਦਾ ਨਿਕਾਸ ਕਰਮ ਇੰਦਰੀਆਂ ਰਾਹੀਂ ਹੁੰਦਾ ਰਹਿੰਦਾ ਹੈ । (ਬਾਕੀ ਪੰਨਾ ੧੭੭ ਤੇ)

ਪਰ ਕਰੈ ॥੮॥ [੧]ਪ੍ਰਜਾ ਲੋਕ ਸੁਨਿ ਬਚ ਅਕੁਲਾਏ ॥ [੨]ਜਯੋਂ ਤਯੋਂ ਤਹਾਂ ਨ੍ਰਿਪਹਿ ਲੈ ਆਏ ॥ [੩]ਜੁਗਿਯਹਿ ਦੇਇ ਦਰਬੁ ਜੁਤ ਨਾਰੀ ॥ [੪]ਭੇਦ ਅਭੇਦ ਕੀ ਗਤਿ ਨ ਬਿਚਾਰੀ[i] ॥੯॥ ਦੋਹਰਾ ॥ [੫]ਪ੍ਰਜਾ ਸਹਿਤ ਰਾਜਾ ਛਲਾ ਗਈ ਮਿਤ੍ਰ ਕੇ ਨਾਰਿ ॥ [੬]ਭੇਦ ਅਭੇਦ ਭਲਾ ਬੁਰਾ ਸਕਾ ਨ ਕੋਈ ਬਿਚਾਰਿ ॥੧੦॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨਿ ਸੌ ਸਤਾਵਨ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੫੭॥੬੫੫੭॥ ਅਫਜੂੰ ॥

ਚੌਪਈ ॥ [੭]ਸੁਨੁ ਰਾਜਾ ਇਕ ਔਰ ਪ੍ਰਸੰਗਾ ॥ [੮]ਭਾਖਿ ਸੁਨਾਵਤ ਤੁਮਰੇ ਸੰਗਾ ॥ [੯]ਅਚਲਾਵਤੀ ਨਗਰ ਇਕ ਰਾਜਤ ॥ [੧੦]ਸੂਰ ਸਿੰਘ ਤਹੱ ਭੂਪ ਬਿਰਾਜਤ ॥੧॥ [੧੧]ਅੰਜਨ ਦੇਇ ਤਵਨ ਕੀ ਰਾਨੀ ॥ [੧੨]ਖੰਜਨ ਦੇ ਦੁਹਿਤਾ ਤਿਹ ਜਾਨੀ ॥ [੧੩]ਅਧਿਕ ਦੁਹੂੰ ਕੀ ਪ੍ਰਭਾ ਬਿਰਾਜੈ ॥ [੧੪]ਨਿਰਖਿ ਨਰੀ ਨਾਗਿਨਿ ਮਨ ਲਾਜੈ ॥੨॥ [੧੫]ਤਹਾਂ ਏਕ ਆਯੋ ਸੌਦਾਗਰ ॥ [੧੬]ਰੂਪਵੰਤ ਜਨੁ ਦੁਤਿਯ ਨਿਸਾਕਰ ॥ [੧੭]ਜੋ ਅਬਲਾ ਤਿਹੱ ਰੂਪ ਨਿਹਾਰੈ ॥ [੧੮]ਰਾਜ ਪਾਟ ਤਜਿ ਸਾਥ ਸਿਧਾਰੈ ॥੩॥ [੧੯]ਸੋ ਆਯੋ ਨ੍ਰਿਪ ਤ੍ਰਿਯ ਕੇ ਘਰ ਤਰ ॥ [੨੦]ਰਾਜ ਸੁਤਾ ਨਿਰਖਾ ਤਿਹੱ ਦ੍ਰਿਗ ਭਰਿ ॥ [੨੧]ਮਨ ਬਚ ਕ੍ਰਮ ਤਿਹੱ ਊਪਰ ਭੂਲੀ ॥ [੨੨]ਜਨੁ ਮਦ ਪੀ ਮਤਵਾਰੀ ਝੂਲੀ ॥੪॥ [੨੩]ਸਿੰਘ ਪ੍ਰਚੰਡ ਨਾਮ ਤਿਹੱ ਨਰ ਕੋ ॥ [੨੪]ਜਨੁ ਕਰਿ ਮੁਕਟ ਕਾਮ ਕੇ ਸਿਰ ਕੋ ॥ [੨੫]ਸਖੀ ਏਕ ਤਹੱ ਕੁਅਰਿ ਪਠਾਈ ॥ [੨੬]ਕਹਿਯਹੁ ਬ੍ਰਿਥਾ ਸਜਨ ਸੌ ਜਾਈ ॥੫॥ [੨੭]ਸਖੀ ਤੁਰਤੁ ਤਿਨ ਤਹ ਪਹੁਚਾਯੋ ॥ [੨੮]ਜਸ ਨਾਵਕ ਕੋ ਤੀਰ ਚਲਾਯੋ ॥ [੨੯]ਸਕਲ ਕੁਅਰਿ ਤਿਨ ਬ੍ਰਿਥਾ ਸੁਨਾਈ ॥ [੩੦]ਮਨ ਬਚ ਰੀਝਿ ਰਹਾ ਸੁਖਦਾਈ ॥੬॥ [੩੧]ਨਦੀ ਬਹਤ ਨ੍ਰਿਪ ਗ੍ਰਿਹ ਤਰ ਜਹਾਂ ॥ [੩੨]ਠਾਢ ਹੂਜਿਯਹੁ ਨਿਸਿ ਕਹ ਤਹਾਂ ॥ [੩੩]ਡਾਰਿ ਦੇਗ ਮੈਂ ਕੁਅਰਿ ਬਹੈਹੈਂ ॥ [੩੪]ਛਿਦ੍ਰ ਮੂੰਦਿ ਤਾ ਕੋ ਸਭ ਲੈ ਹੈਂ ॥੭॥ [੩੫]ਊਪਰ ਬਾਂਧਿ ਤੂੰਬਕਾ ਦੈ ਹੈਂ ॥ [੩੬]ਇਹ ਚਰਿਤ੍ਰ ਤੁਹਿ ਤਾਹਿ ਮਿਲੈਹੈਂ ॥ [੩੭]ਜਬ ਤੁਬਰੀ ਲਖਿਯਹੁ ਢਿਗ ਆਈ ॥ [੩੮]ਕਾਢਿ ਭੋਗ ਦੀਜਹੁ ਸੁਖਦਾਈ ॥੮॥ [੩੯]ਇਹੱ ਬਿਧਿ ਬਦਿ ਤਾ ਸੌ ਸੰਕੇਤਾ ॥ [੪੦]ਦੂਤੀ ਗੀ ਨ੍ਰਿਪ ਤ੍ਰਿਯਜ ਨਿਕੇਤਾ ॥ [੪੧]ਡਾਰਿ ਦੇਗ ਮੈਂ ਕੁਅਰਿ ਬਹਾਈ ॥ [੪੨]ਬਾਂਧਿ ਤੂੰਬਰੀ ਤਹੱ ਪਹੁਚਾਈ ॥੯॥ [੪੩]ਜਬ ਬਹਤੀ ਤੂਬਰੀ ਤਹੱ ਆਈ ॥ [੪੪]ਆਵਤ ਕੁਅਰਿ ਲਖਾ ਸੁਖਦਾਈ ॥ [੪੫]ਐਂਚਿ ਤਹਾਂ ਤੇ ਦੇਗ ਨਿਕਾਰੀ ॥ [੪੬]ਲੈ ਪਲਕਾ ਊਪਰ ਬੈਠਾਰੀ ॥੧੦॥ [੪੭]ਪੋਸਤ ਭਾਂਗ ਅਫੀਮ ਮੰਗਾਈ ॥ [੪੮]ਦੁਹੂੰ ਖਾਟ ਪਰ ਬੈਠਿ ਚੜ੍ਹਾਈ ॥ [੪੯]ਚਾਰਿ ਪਹਰ ਤਾ ਸੌ ਕਰਿ ਭੋਗਾ ॥ [੫੦]ਭੇਦ ਨ ਲਖਾ ਦੂਸਰੇ ਲੋਗਾ ॥੧੧॥ [੫੧]ਇਹੱ ਬਿਧਿ ਤਾ ਸੌ ਰੋਜ ਬੁਲਾਵੈ ॥ [੫੨]ਕਾਮ ਭੋਗ ਕਰਿ ਤਾਹਿ ਪਠਾਵੈ ॥ [੫੩]ਭੂਪ ਸਹਿਤ

i. ਵਿਰੋਧੀ ਸੱਜਣ ਇਸ ਤੇ ਕਿੰਤੂ ਕਰਦੇ ਹਨ ਕਿ ਇਹ ਭ੍ਰਮ ਜਾਲ ਹੈ - ਜੋ ਸ੍ਰੀ ਦਸਮੇਸ਼ ਜੀ ਨਹੀਂ ਲਿਖ ਸਕਦੇ । ਪਰ ਇਹ ਪ੍ਰਕਰਣ ਹਿੰਦੂ ਮੱਤ ਦੇ ਗ੍ਰੰਥਾਂ ਦਾ ਹੀ ਉਲੱਥਾ ਹੈ ਜੋ ਇਹ ਲੋਗ ਬੁਰੀ ਤਰ੍ਹਾਂ ਮੰਤ੍ਰਾਂ-ਜੰਤ੍ਰਾਂ ਵਿਚ ਗ੍ਰਸੇ ਹੋਏ ਸੀ । ਕਈ ਲੋਕ ਇਹੋ ਜਿਹੇ ਉਪਚਾਰ ਭੇਦ ਭਰਮ ਉਪਾਚਾਰੇ ਵੀ ਰਹੇ ਹਨ । ਦੇਖੋ ਟ੍ਰਿਬਿਊਨ ੧ ਨਵੰਬਰ ੧੯੯੪ ਆਸਾਮ ਵਿਚ ਕਾਲਾ ਇਲਮ ਜਾਦੂ ਟੂਣਾ ਅਤੇ ਰੋਗ ਨਿਦਾਨ - ਦੇ ਸਿਰਲੇਖ ਹੇਠ (ਸੁਰਜੀਤ ਤਲਵਾਰ) ਜੀ ਲਿਖਦੇ ਹਨ : ਸਾਰੇ ਮੁਲਕ ਵਿਚ ਆਸਾਮ (ਕਾਮ ਰੂਪ) ਨੂੰ ਜਾਦੂਗਰਾਂ, ਟੂਣੇ ਹਾਰਾਂ ਅਤੇ ਕਾਲੇ ਇਲਮ ਵਿਚ ਨਿਹਾਇਤ ਨਿਪੁੰਨ ਲੋਕਾਂ ਦਾ ਦੇਸ਼ ਮੰਨਿਆਂ ਜਾਂਦਾ ਹੈ । ਆਸਾਮ ਦੇ ਟੂਣੇਹਾਰ ਰੋਗਾਂ ਦਾ ਇਲਾਜ ਪਾਣੀ ਮੰਤਰ ਕੇ ਪਿਆਉਣ ਦੇ ਰਾਹੀਂ ਕਰਦੇ ਹਨ । ਇਹ ਮੰਤਰ ਉਹਨਾਂ ਦੇ ਕਈ ਗ੍ਰੰਥਾਂ ਵਿਚ ਦਰਜ ਮਿਲਦੇ ਹਨ ਇਹਨਾਂ ਗ੍ਰੰਥਾਂ ਨੂੰ ਉਹ (ਕਰਤੀ-ਪੁੱਥੀ) ਆਖਦੇ ਹਨ, ਜਿਸਦਾ ਭਾਵ ਕਰ (ਹੱਥਾਂ) ਤੋਂ ਅਤੇ ਪੁੱਥੀ ਤੋਂ ਲੈ ਕੇ ਇਹ ਸਮਝਿਆ ਜਾਂਦਾ ਹੈ ਇਹ ਛੋਟੇ ਜਿਹੇ ਗੁਟਕਾਨੁਮਾ ਆਕਾਰ ਦੀ ਕਿਤਾਬ ਹੁੰਦੀ ਹੈ, ਜਿਸ ਨੂੰ ਸੌਖਿਆਂ ਹੀ ਹੱਥਾਂ ਵਿਚ ਫੜਕੇ ਇਸ ਵਿਚੋਂ ਰੋਗ ਨਿਵਾਰਣ ਲਈ ਮੰਤਰ ਪੜ੍ਹੇ ਜਾਂਦੇ ਹਨ । ਜਦੋਂ ਕੋਈ ਬੇਹੋਸ਼ ਹੋ ਜਾਂਦਾ ਹੈ - ਦੌਰੇ ਪੈਣ ਲਗਦੇ ਹਨ ਚੀਕਾਂ ਮਾਰਨ ਲਗਦਾ ਹੈ ਅਤੇ ਅਜਿਹੇ ਸ਼ਬਦ ਬੋਲਦਾ ਹੈ ਜਿਨ੍ਹਾਂ ਦੇ ਅਰਥ ਸਮਝ ਨਹੀਂ ਪੈਂਦੇ ਤਾਂ ਆਸਾਮ ਦੇ ਲੋਕੀਂ ਇਸ ਨੂੰ ਪਾਣੀ ਦੇ ਦੇਵਤੇ (ਯੱਖ) ਦੀ ਪਕੜ ਸਮਝਦੇ ਹਨ । ਇਸਦਾ ਇਲਾਜ ਡਾਕਟਰਾਂ ਕੋਲ ਨਹੀਂ ਹੁੰਦਾ ਟੂਣੇਹਾਰ ਕਰਦੇ ਹਨ ਆਸਾਮੀ ਲੋਕ ਰੂਹਾਂ ਦਾ ਵਾਸਾ ਪਾਣੀਆਂ ਦੇ ਨੇੜੇ ਮੰਨਦੇ ਹਨ । ਪੁਰਾਣੇ ਦਰੱਖਤਾਂ ਵਿਚ (ਡੰਗੋਰੀਆਂ) ਨਾਮੀ ਰੂਹ ਦਾ ਵਾਸਾ ਮੰਨਦੇ ਹਨ, ਜਿਸ ਨੂੰ ਉਹ ਬਹੁਤ ਹੀ ਸ਼ਰੀਫ ਰੂਹ ਕਹਿੰਦੇ ਹਨ । ਹਰ ਦਰਿਆ ਦੇ ਪਾਣੀ ਵਿਚ, ਜਨਕੁਲਵਾਰੀ ਵਸਦੀ ਹੈ ਅਤੇ ਪਿੰਡ ਦੇ ਛੱਪੜ ਜਾਂ ਛੱਪੜੀ ਵਿਚ ਜਾਖਨੀ ਦੀ ਰੂਹ ਰਹਿੰਦੀ ਹੈ । ਜਲ ਕੁਨ੍ਵਾਰੀ (ਜਲਪਰੀ) ਹੁੰਦੀ ਹੈ ਅਤੇ ਜਾਖਨੀ ਇਕ ਇਸਤਰੀ ਰੂਹ ਹੁੰਦੀ ਹੈ ਜੋ ਪਿੰਡ ਦੀਆਂ ਹੋਰਨਾ ਕੁੜੀਆਂ ਵਾਂਗ ਹੀ ਮੱਛੀਆਂ ਫੜਦੀ ਰਹਿੰਦੀ ਹੈ । ਇਕ ਮੱਛੀਆਂ ਖਾਣੀ ਰੂਹ ਹੁੰਦੀ ਹੈ ਜਿਸ ਨੂੰ (ਬੱਕ) ਆਖਦੇ ਹਨ ਇਹ ਹਮੇਸ਼ਾਂ ਹੀ ਕੋਈ ਨਾ ਕੋਈ ਸ਼ਰਾਰਤ ਕਰਦੀ ਹੈ , ਆਸਾਮੀ ਇਸ ਤੋਂ ਬਹੁਤ ਡਰਦੇ ਹਨ ਤੇ ਕਹਿੰਦੇ ਹਨ ਇਹ ਤਾਂ ਜਿਊਂਦੇ ਬੰਦਿਆ ਨੂੰ ਸਿਰ ਪਰਨੇ ਚਿੱਕੜ ਵਿਚ ਗੱਡ ਦਿੰਦੀ ਹੈ ਨਉਗੋਂਸੇ ਜ਼ਿਲੇ ਦੇ ਪਿੰਡ ਮੀਯੋਂਗ ਵਿਖੇ ਬੈਜ਼ ਨਾਂ ਦੇ ਟੂਣੇਹਾਰ ਹੁੰਦੇ ਹਨ ਇਹ ਬਹੁਤ ਖਤਰਨਾਕ ਹੁੰਦੇ ਨੇ ਇਹ ਤਾਂ ਪਿੱਠਾਂ ਨਾਲ ਸਟੂਲ ਚੰਬੇੜ ਦਿੰਦੇ ਨੇ । ਤਲ ਭੁੰਨ ਕੇ ਤਰੀ ਵਿਚ ਖਾਣ ਲਈ ਪਾਈਆਂ ਮੁਰਦਾ ਮੱਛੀਆਂ ਵਿਚ ਜਾਨ ਪਾ ਦਿੰਦੇ ਨੇ ਕਥਾ ਪ੍ਰਚੱਲਤ ਹੈ ਕਿ ਜਦੋਂ ਗੁਰੂ ਨਾਨਕ ਦੇਵ ਜੀ ਕਾਮ ਰੂਪ ਗਏ ਤਾਂ ਟੂਣੇ ਹਾਰਨੀ ਨੇ ਮਰਦਾਨੇ ਨੂੰ ਭੇਡੂ ਬਣਾ ਕੇ ☛

ਕਰਦਾ ਰਹੇਗਾ ॥੮॥
੧. ਪ੍ਰਜਾ ਦੇ ਲੋਕ ਇਹ ਬਚਨ ਸੁਣ ਕੇ ਕਾਹਲੇ ਪੈ ਗਏ।
੨. ਜਿਵੇਂ ਹੋ ਸਕਿਆ ਉਥੇ ਰਾਜੇ ਨੂੰ ਲੈ ਗਏ ।
੩. ਜੋਗੀ ਨੂੰ ਧਨ ਸਮੇਤ ਰਾਣੀ ਦੇ ਦਿੱਤੀ ।
੪. ਅੰਦਰਲੇ ਅਸਲ ਗੱਲ ਦੇ ਭੇਤ ਦੀ ਕਿਸੇ ਨੇ ਵੀਚਾਰ ਨਾਂ ਕੀਤੀ ॥੯॥
੫. ਦੋਹਰਾ ॥ ਪ੍ਰਜਾ ਦੇ ਸਮੇਤ ਰਾਜਾ ਠੱਗ ਲਿਆ ਅਤੇ ਉਹ ਇਸਤ੍ਰੀ ਆਪਣੇ ਮਿਤ੍ਰ ਦੇ ਨਾਲ ਤੁਰ ਗਈ ।
੬. ਉਸ ਦੇ ਅੰਦ੍ਰ ਦਾ ਭੇਤ ਜਾਂ ਆਪਣਾ ਭਲਾ ਬੁਰਾ ਕੋਈ ਵੀ ਨਾ ਸੋਚ ਸਕਿਆ ॥੧੦॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਸਤਵਿੰਜਵੀਂ ਕਥਾ ਸਮਾਪਤ ॥੩੫੭॥੬੫੫੮॥ਚਲਦਾ॥

---

੭. ਚੌਪਈ ॥ ਐ ਰਾਜਾ ਇਕ ਹੋਰ ਪ੍ਰਸੰਗ ਸੁਣ ਲੈ ਜੋ ਮੈਂ ਤੈਨੂੰ -
੮. ਕਹਿ ਕੇ ਸੁਣਾਉਂਦਾ ਹਾਂ ।
੯. ਇਕ ਅਚਲਾ ਵਤੀ ਨਗਰ ਬਿਰਾਜਦਾ ਸੀ ।
੧੦. ਉਥੇ ਦਾ (ਸੂਰ ਸਿੰਘ) ਰਾਜਾ ਹੁੰਦਾ ਸੀ ॥੧॥
੧੧. ਅੰਜਨ ਦੇਵੀ ਉਸ ਦੀ ਰਾਣੀ ਸੀ ।
੧੨. ਖੰਜਨ ਦੇਵੀ ਉਸਦੀ ਪੁਤ੍ਰੀ ਜਾਣੀ ਜਾਂਦੀ ਸੀ ।
੧੩. ਦੋਹਾਂ ਤੇ ਜੋਬਨ ਦੀ ਬਹੁਤ ਪ੍ਰਭਾਵਸ਼ਾਲੀ ਸੀ ।
੧੪. ਜਿਨ੍ਹਾਂ ਨੂੰ ਵੇਖ ਕੇ ਮਾਤ ਲੋਕ ਤੇ ਪਤਾਲ ਲੋਕ ਦੀ ਇਸਤ੍ਰੀ ਮਨ ਵਿਚ ਲੱਜਤ ਹੁੰਦੀ ਸੀ ॥੨॥
੧੫. ਉਥੇ ਇਕ ਸੌਦਾਗਰ ਆ ਗਿਆ ।
੧੬. ਜਾਣੋ ਉਹ ਰੂਪ ਦਾ ਦੂਜਾ ਚੰਦ੍ਰਮਾਂ ਹੈ ।
੧੭. ਜਿਹੜੀ ਇਸਤ੍ਰੀ ਉਸ ਦਾ ਰੂਪ ਵੇਖਦੀ ਸੀ ।
੧੮. ਰਾਜ-ਪਾਟ ਛੱਡ ਕੇ ਨਾਲ ਤੁਰ ਪੈਂਦੀ ਸੀ ॥੩॥
੧੯. ਉਹ ਸੁਦਾਗਰ ਰਾਜੇ ਸੂਰ ਸਿੰਘ ਤੇ ਰਾਣੀ ਮੀਨਨਾ ਦੇ ਘਰ ਦੇ ਹੇਠਾਂ ਆ ਗਿਆ ।
੨੦. ਰਾਜੇ ਦੀ ਪੁਤ੍ਰੀ ਨੇ ਨੇਤ੍ਰ ਭਰ ਕੇ ਵੇਖਿਆ ।
੨੧. ਉਹ ਮਨ ਬਚਨ ਕਰਕੇ ਉਸ ਤੇ ਝੁੱਲ ਗਈ ।
੨੨. ਜਾਣੋ ਸ਼ਰਾਬ ਪੀ ਕੇ ਕੋਈ ਨਸ਼ੇ ਵਿਚ ਝੁਲ ਰਿਹਾ ਹੈ ॥੪॥
੨੩. ਉਸ ਪੁਰਸ਼ ਦਾ ਨਾਮ ਪ੍ਰਚੰਡ ਸਿੰਘ ਸੀ ।
੨੪. ਜਾਣੋਂ ਉਹ ਕਾਮ ਦੇਵ ਦੇ ਸਿਰ ਦਾ ਮੁਕਟ ਹੈ ।
੨੫. ਉਸ ਰਾਜ ਪੁਤ੍ਰੀ ਖੰਜਨਾ ਨੇ ਇਕ ਸਖੀ ਉਸ ਕੋਲ ਭੇਜ ਦਿੱਤੀ।
੨੬. ਤੇ ਉਸ ਨੂੰ ਸਮਝਾ ਦਿੱਤਾ ਕਿ ਮੇਰੇ ਸੱਜਣ ਨੂੰ ਜਾ ਕੇ ਮੇਰਾ ਹਾਲ ਦੱਸੀਂ ॥੫॥
੨੭. ਸਖੀ ਨੇ ਉਸੇ ਵੇਲੇ ਉਸ ਨੂੰ ਸੰਦੇਸ਼ਾ ਪਹੁੰਚਾ ਦਿੱਤਾ ।
੨੮. ਜਿਵੇਂ ਬੇੜੀ ਨੂੰ ਕਿਨਾਰੇ ਲਾ ਦੇਈਦਾ ਹੈ ।
੨੯. ਸਾਰੀ ਉਸ ਰਾਜ ਕੁਮਾਰੀ ਦੀ ਕਹਾਣੀ ਪ੍ਰਚੰਡ ਸਿੰਘ ਨੂੰ ਦੱਸੀ ਜੋ -
੩੦. ਮਨ ਬਚਨ ਕਰਕੇ ਉਸ ਨੂੰ ਸੁਖ ਦੇਣ ਵਾਲਾ ਸੀ ॥੬॥
੩੧. ਤੇ ਉਸ ਨੂੰ ਗੋਲੀ ਨੇ ਸਮਝਾ ਦਿੱਤਾ ਕਿ ਰਾਜੇ ਦੇ ਘਰ ਤੋਂ ਜੋ ਨਦੀ ਚਲਕੇ ਆਉਂਦੀ ਹੈ ।
੩੨. ਤੂੰ ਰਾਤ ਵੇਲੇ ਉਥੇ ਖੜਾ ਹੋ ਜਾਵੀਂ ।
੩੩. ਰਾਜ ਕੁਮਾਰੀ ਨੂੰ ਦੇਗ ਵਿਚ ਬਿਠਾ ਕੇ ਨਦੀ ਵਿਚ ਵਹਾ ਦੇਵਾਂਗੇ ।
੩੪. ਪਾਣੀ ਵਿਚ ਪੈਣ ਤੋਂ ਚੰਗੀ ਤਰਾਂ ਮੂੰਹ ਬੰਦ ਕਰ ਦਿਆਗੇ ॥੭॥
੩੫. ਉਸ ਦੇ ਉੱਪਰ ਇਕ ਤੂੰਬਾ ਬੰਨ ਦਿਆਂਗੇ ।
੩੬. ਐਸ ਢੰਗ ਨਾਲ ਮੈ ਤੈਨੂੰ ਮਿਲਾ ਦੇਵਾਂਗੀ ।
੩੭. ਜਿਸ ਵੇਲੇ ਉਹ ਤੂੰਬੀ ਦਿਸੇ ਕਿ ਨੇੜੇ ਆ ਗਈ ਹੈ।
੩੮. ਉਸ ਵੇਲੇ ਬਾਹਰ ਕੱਢ ਕੇ ਖੰਜਨਾ ਦੇਵੀ ਨੂੰ ਭੋਗ ਸੁਖ ਦੇਣਾ ॥੮॥
੩੯. ਇਸ ਤਰ੍ਹਾਂ ਉਸ ਸੁਦਾਗ ਨੂੰ ਸਲਾਹ ਦੇ ਕੇ ਮਿਥ ਲਿਆ ਇਹ ।
੪੦. ਪ੍ਰੋਗ੍ਰਾਮ ਲੈ ਕੇ ਉਹ ਦੂਤੀ ਇਸਤ੍ਰੀ ਰਾਜੇ ਦੇ ਕੋਲ ਵਾਪਸ ਚਲੀ ਗਈ ਇਸ ਪ੍ਰੋਗਰਾਮ ਅਨੁਸਾਰ ।
੪੧. ਦੇਗ ਵਿਚ ਪਾ ਕੇ ਕੁਮਾਰੀ ਬੈਠਾ ਦਿੱਤੀ ।
੪੨. ਦੇਗ ਦੇ ਉਪਰ ਤੂੰਬੀ ਬੰਨਕੇ ਉਥੇ ਭੇਜ ਦਿੱਤੀ ॥੯॥
੪੩. ਜਿਸ ਵੇਲੇ ਤੂੰਬੀ ਉਥੇ ਜਾ ਕੇ ਪੁੱਜ ਗਈ (ਜਿਥੇ ਵਪਾਰੀ ਪ੍ਰਚੰਡ ਸਿੰਘ ਨੂੰ ਕਿਹਾ ਸੀ) ।
੪੪. ਉਸਦੇ ਚਾਹਵਾਨ ਨੇ ਜਦੋਂ ਕੁਮਾਰ ਨੇ ਵੇਖਿਆ ਆਉਂਦੇ ਤੂੰਬੀ ।
੪੫. ਨੂੰ ਪਕੜਕੇ ਖਿੱਚ ਕੇ ਦੇਗ ਬਾਹਰ ਨਿਕਾਲ ਲਈ ਤੇ ਬਾਹਰ ਕੱਢ ।
੪੬. ਕੇ ਲੈ ਕੇ ਪੱਟਾਂ ਦੇ ਉਤੇ ਬੈਠਾਲ ਲਈ ॥੧੦॥
੪੭. ਪੋਸਤ, ਭੰਗ ਤੇ ਅਫੀਮ ਮੰਗਾ ਲਈ ।
੪੮. ਦੋਹਾਂ ਨੇ ਮੰਜੇ ਤੇ ਬੈਠ ਕੇ ਛਕ ਲਈ ।
੪੯. ਚਾਰ ਪਹਿਰ ਉਸ ਨਾਲ ਭੋਗ ਕਰਕੇ ।
੫੦. ਕਿਸੇ ਨੂੰ ਵੀ ਪਤਾ ਨਹੀ ਲਗਣ ਦਿੱਤਾ ॥੧੧॥
੫੧. ਇਸੇ ਤਰਾਂ ਉਸ ਵਪਾਰੀ ਨੂੰ ਰੋਜ ਬੁਲਾ ਲਵੇ ।
੫੨. ਅਭੇਦ ਹੋ ਕੇ ਉਸ ਨੂੰ ਭੇਜ ਦੇਵੇ ।
੫੩. ਰਾਜੇ ਸਮੇਤ.....

---

☚ ਬੰਨ੍ਹ ਲਿਆ ਸੀ । ਇਹ ਵੀ ਵਰਣਨ ਮਿਲਦਾ ਹੈ ਕਿ ਸਾਕਤ (ਅਭਿਨਾਵਗੁਪਤ) ਨੇ ਵਿਚਾਰ ਵਟਾਂਦਰਾ ਕਰਨ ਸੰਕਰਾਚਾਰੀਆਂ ਨੂੰ ਜਾਦੂ ਰਾਹੀਂ ਅਜਿਹਾ ਰੋਗ ਲਾ ਦਿੱਤਾ ਸੀ ਕਿ ਉਹ ਮੁੜ ਉਠ ਨਹੀਂ ਸਕਿਆ । ਇਕ ਪੁਸਤਕ ਬਾਦਸ਼ਾਹ ਬੁਰੰਜੀ ਵਿਚ ਦਰਜ ਹੈ ਕਿ ਆਸਾਮੀ ਇਸਤ੍ਰੀਆਂ ਜਾਦੂ ਟੂਣੇ ਦੀ ਕਲਾ ਵਿਚ ਪੂਰਨ ਮਾਹਿਰ ਹਨ । ਬਰੰਜੀ ਅਹਿਮ ਭਾਸ਼ਾ ਦਾ ਸ਼ਬਦ ਹੈ ਜਿਸਦਾ ਅਰਥ ਹੈ - ਅਣਜਾਣ ਨੂੰ ਸਿਖਿਆ ਦੇਣ ਵਾਲੀਆਂ ਕਹਾਣੀਆਂ ਦਾ ਸੰਗ੍ਰਹ ਆਲਮਗੀਰ ਨਾਮਾ ਵਿਚ ਦਰਜ ਹੈ ਕਿ ਜਦੋਂ ਸੰ: ੧੩੩੭ ਈ: ਵਿਚ ਮੁਹੰਮਦ ਸ਼ਾਹ ਨੇ ੧੦,੦੦੦੦੦ ਘੋੜ ਸਵਾਰੀ ਨੂੰ (ਆਸਾਮ) ਤੇ ਧਾਵਾ ਲਈ ਭੇਜਿਆ ਤਾਂ ਇਥੋਂ ਦੇ ਟੂਣੇਹਾਰਾਂ ਨੇ ਸਾਰੀ ਫੌਜ ਤਬਾਹ ਕਰ ਦਿੱਤੀ । ਇਹ ਸਭ ਉਨ੍ਹਾਂ ਜਾਦੂ ਟੂਣੇ ਰਾਹੀ ਹੀ ਕੀਤਾ । ਕਮ ਰਤਨ, ਤੰਤ੍ਰਾਂ ਅਤੇ ਵ੍ਰੀਹਤ, ਵੇਦਪਾਸਾਰ ਅਜਿਹੇ ਗ੍ਰੰਥ ਹਨ ਜਿਨ੍ਹਾਂ ਵਿਚ ਜਾਦੂ ਟੂਣੇ ਦੇ ਲਾ ਮਿਸਾਲ ਟੋਟਕੇ ਮਿਲਦੇ ਹਨ । ਜਿਨ੍ਹਾਂ ਦੀ ਵਰਤੋਂ ਕਰਕੇ ਮਰਦ ਇਸਤਰੀ ਨੂੰ ਵੱਸ ਕਰ ਕਰ ਸਕਦਾ ਹੈ, ਕਾਮ ਸ਼ਕਤੀ ਵਧਾ ਸਕਦਾ ਹੈ, ਕੱਦ-ਲੰਬਾ ਕਰ ਸਕਦਾ ਹੈ, ਸੁਰੀਲੀ ਆਵਾਜ਼ ਪੈਦਾ ਕਰ ਸਕਦਾ ਹੇ । ਬਦਰੂਹਾਂ ਨੂੰ ਦੂਰ ਭਜਾਉਣ ਲਈ ਸਰ੍ਹੋਂ ਦੇ ਬੀਜਾਂ ਦੀ ਧੂਣੀ ਦਿੱਤੀ ਜਾਂਦੀ ਹੈ ਬੁਰੀਆਂ ਨੂੰ ਹਟਾਉਣ ਲਈ ਗਾਂ ਦੇ ਗੋਹੇ ਮੂੜ ਦੀ ਵਰਤੋਂ ਕੀਤੀ ਜਾਂਦੀ ਹੈ । ਕਿਰਲੀਆਂ ਦੇ ਨਾਲ ਸੰਪਰਕ ਮੰਨਿਆ ਜਾਂਦਾ ਹੈ ਜੋ ਨਵ ਜੰਮੇ ਬੱਚੇ ਦੀ ਖਬਰ ਰੂਹਾਂ ਨੂੰ ਪੁਚਾਉਂਦੀਆ ਹਨ ਅਤੇ ਰੂਹਾਂ ਬੱਚੇ ਨੂੰ ਆ ਦਬੋਚਦੀਆਂ ਹਨ । ਰਾਤ ਨੂੰ ਰੋਂਦੀ ਬਿੱਲੀ ਸੁਣਨੀ ਵੀ ਬੀਮਾਰੀਆਂ ਦੀ ਆਮਦ ਦੀ ਸੂਚਕ ਹੁੰਦੀ ਹੈ, ਉਲੂ ਦੇ ਖੰਭ ਮਾਸ ਕਾਮ ਇੱਛਾ ਵਧਾਉਂਦੇ ਹਨ । ਬਦ ਰੂਹਾਂ ਦਾ ਪ੍ਰਵੇਸ਼ ਰੋਕਣ ਲਈ ਆਸਾਮੀ ਲੋਕ ਮੱਛੀ ਦੀਆਂ ਹੱਡੀਆਂ ਛੱਤ ਉਪਰ ਖਿੰਡਾ ਦਿੰਦੇ ਹਨ, ਸੀਜੂ ਦਾ ਰੁੱਖ ਵੀ ਬਦਰੂਹਾਂ ਭਜਾਉਣ ਦਾ ਕੰਮ ਕਰਦਾ ਹੈ । ਕਾਲੀ ਦੇਵੀ ਦੇ ਉਪਾਸ਼ਕ ਨਿੰਮ ਦੇ ਰੁੱਖ ਵਿਚ ਬਦ ਰੂਹਾਂ ਦੇ ਬਚਾਉਣ ਦੀ ਸ਼ਕਤੀ ਮੰਨਦੇ ਹਨ । ਇਕ ਜੰਗਲੀ ਘਾਹ ਬੀਹਲੰਗਾਣੀ ਨੂੰ ਭੂਤ ਕੱਢਣ ਲਈ ਵਰਤਦੇ ਹਨ । ਇਸਦੇ ਨਾਲ ਮੰਤਰ ਪੜ੍ਹ ਕੇ ਝਾੜਾ ਪਾਇਆ ਜਾਂਦਾ ਹੈ-ਭੂਤਾਂ ਨੂੰ ਡਰਾਉਣ ਲਈ ਲੋਹੇ ਦਾ ਦਾਹ ਕੋਲ ਰੱਖਿਆ ਜਾਂਦਾ ਹੈ । ਭੂਤਾਂ ਨੂੰ ਕੱਢਣ ਲਈ ਆਮ ਤੌਰ ਤੇ ਸਰ੍ਹੋਂ ਦੇ ਦਾਣੇ ਲਗਾਤਾਰ ਜਲਾਕੇ ਧੂਣੀ ਦਿੱਤੀ ਜਾਂਦੀ ਹੈ । ਘਰ ਦੇ ਸਾਰੇ ਦਰਵਾਜੇ ਬਾਰੀਆਂ ਅਤੇ ਰੋਸ਼ਨ ਦਾਨਾਂ ਉਤੇ ਮੱਛੀਆਂ ਫੜਨ ਵਾਲੇ ਜਾਲ ਨੂੰ ਪਾੜ ਕੇ ਟੰਡ ਦਿੱਤਾ ਜਾਂਦਾ ਹੈ । ਭੂਤਾਂ ਨੂੰ ਕੱਢਣ ਵਾਲੇ ਨੂੰ ਬਾਇਗਾ ਆਖਦੇ ਹਨ, ਉਹਨਾਂ ਦਾ ਕਹਿਣਾ ਹੈ ਕਿ ਇਸ ਤਰ੍ਹਾਂ ਕਰਨ ਨਾਲ ਭੂਤ ਡਰ ਜਾਂਦੇ ਹਨ, ਧੂਣੀ ਦੇ ਮੁਸ਼ਕ ਤੋਂ ਤੰਗ ਆ ਕੇ ਅਤੇ ਬਚਣ ਦਾ ਕੋਈ ਰਾਹ ਨਾ ਵੇਖਕੇ ਇਕ ਦਿਨ ਭੂਤ ਨਿਕਲ ਕੇ ਚਲਿਆ ਜਾਂਦਾ ਹੈ, ਦੇਵਤਿਆਂ ਦੀ ਕਰੋਪੀ ਤੋਂ ਬਚਣ ਲਈ ਉਨ੍ਹਾਂ ਨੂੰ ਸੂਰਾਂ ਦੀ ਮੁਰਗੇ ਦੀ ਅਤੇ ਹੋਰ ਜਾਨਵਰਾਂ ਦੀ ਬਲੀ ਵੀ ਦਿੱਤੀ ਜਾਦੀ ਹੈ - ਇਹਨਾਂ ਦੀ ਚਰਬੀ ਦੀ ਧੂਣੀ ਵੀ ਦਿੰਦੇ ਹਨ । ਇਹ ਨਾਂ ਸਮਝੋ ਕਿ ਇਹ ਪਾਠਕਾਂ ਦੀ ਵਰਤੋਂ ਜਾਂ ਅਮਲ ਕਰਨ ਲਈ ਲਿਖਿਆ ਗਿਆ ਹੈ, ਨਹੀਂ ਇਹ ਉਹਨਾ ਲੋਕਾਂ ਦਾ ਵਿਸ਼ਵਾਸ ਹੈ ਜੋ ਇਹ ਕੰਮ ਕਰਦੇ ਹਨ । ਸ੍ਰੀ ਗੁਰੂ ਦਸਵੇਂ ਨਾਨਕ ਆਪਣੀ ਸਲਾਹ ਐਉਂ ਦਿੰਦੇ ਹਨ :—

*ਅਨਾਦਿ ਅਗਾਧ ਬਿਆਧਿ ਆਦਿਕ ਅਨਾਦਿ ਕੋ ਮਨਾਈਐ ॥ ਅਗੰਜ ਅਭੰਜ ਅਗੰਜ ਅਗੰਜ ਗੰਜ ਕਉ ਧਿਆਈਐ ॥*
*ਅਲੇਖ ਅਭੇਖ ਅਦ੍ਵੈਖ ਅਰੋਖ ਅਸੇਖ ਕੋ ਪਛਾਨੀਐ ॥ ਨ ਭੂਲ ਜੰਤ੍ਰ ਤੰਤ੍ਰ ਮੰਤ੍ਰ ਭਰਮ ਭੇਖ ਠਾਂਨੀਐ ॥੧॥੧੦੪॥ਗਿਆਨ ਪ੍ਰਬੋਧ ਪਾ:੧੦॥*

ਆਪ ਦਾ ਆਦੇਸ਼ ਹੈ ਕਿ ਸਿਰ ਉਸਦੇ ਪਵਿੱਤਰ ਚਰਨਾਂ ਤੇ ਧਰੋ ਜੋ ਜੰਤ੍ਰਾਂ ਦਾ ਜੰਤ੍ਰ ਤੇ ਮੰਤ੍ਰਾਂ ਦਾ ਮੰਤ੍ਰ ਅਤੇ ਤੰਤ੍ਰਾਂ ਦਾ ਵੀ ਤੰਤ੍ਰ ਹੈ - ਆਪ ਉਸ ਅੱਗੇ ਨਮਸਕਾਰ ਕਰਕੇ ਸਾਨੂੰ ਪੂਰਨੇ ਪਾਉਂਦੇ ਹੋਏ ਦਸਦੇ ਹਨ ;

*ਨਮੋ ਮੰਤ੍ਰ ਮੰਤ੍ਰੰ ॥ ਨਮੋ ਜੰਤ੍ਰੰ ॥ ਨਮੋ ਇਸਟ ਇਸਟੇ ॥ ਨਮੋ ਤੰਤ੍ਰ ਤੰਤ੍ਰੰ ॥੫੭॥*
*ਸਦਾ ਸੱਚਦਾ ਨੰਦ ਸਰਬੰ ਪ੍ਰਣਾਸੀ ॥ ਅਨੂਪੇ ਅਰੂਪੇ ਸਮਸਤੁਲ ਨਿਵਾਸੀ ॥੫੮॥ ਜਾਪੁ ਸਾਹਿਬ ॥* ☛

ਕੋਈ ਭੇਦ ਨ ਪਾਵੈ ॥ [੧]ਨਿਤਿਪ੍ਰਤਿ ਅਪਨੋ ਮੂੰਡ ਮੁੰਡਾਵੈ[Z] ॥੧੨॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ, ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ, ਤੀਨਿ ਸੌ ਅਠਾਵਨ
ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੫੮॥੬੫੬੯॥ ਅਫਜੂੰ ॥

ਚੌਪਈ ॥ [੨]ਸੁਨੁ ਭੂਪਤਿ ਇਕ ਕਥਾ ਨਵੀਨੀ ॥ [੩]ਕਿਨਹੂੰ ਲਖੀ ਨ ਆਗੇ ਚੀਨੀ ॥ [੪]ਸੁੰਦ੍ਰਾਵਤੀ ਨਗਰ ਇਕ ਸੋਹੈ ॥ [੫]ਸੁੰਦਰ ਸਿੰਘ ਰਾਜਾ ਤਹੱ ਕੋ ਹੈ ॥੧॥ [੬]ਸੁੰਦਰ ਦੇ ਰਾਜਾ ਕੀ ਨਾਰੀ ॥ [੭]ਆਪੁ ਜਨੁਕ ਜਗਦੀਸ ਸਵਾਰੀ ॥ [੮]ਤਾ ਕੀ ਜਾਤ ਨ ਪ੍ਰਭਾ ਬਖਾਨੀ ॥ [੯]ਐਸੀ ਹੁਤੀ ਰਾਇ ਕੀ ਰਾਨੀ ॥੨॥ [੧੦]ਤਹਿੱਕ ਸਾਹ ਕੋ ਪੂਤ ਅਪਾਰਾ ॥ [੧੧]ਕਨਕ ਅਵਟਿ ਸਾਂਚੇ ਜਨੁ ਢਾਰਾ ॥ [੧੨]ਨਿਰਖਿ ਨਾਕ ਜਿਹੱ ਸੂਆ ਰਿਸਾਨੋ ॥ [੧੩]ਕੰਜ ਜਾਨਿ ਦ੍ਰਿਗ ਭਵਰ ਭੁਲਾਨੋ ॥੩॥ [੧੪]ਕਟਿ ਕੇਹਰਿ ਲਖਿ ਅਧਿਕ ਰਿਸਾਵਤ ॥ [੧੫]ਤਾ ਤੇ ਫਿਰਤ ਮ੍ਰਿਗਨ ਕਹਂ ਘਾਵਤ ॥ [੧੬]ਸੁਨਿ ਬਾਨੀ ਕੋਕਿਲ ਕੁਰਰਈ ॥ [੧੭]ਕ੍ਰੋਧ ਜਰਤ ਕਾਰੀ ਹ੍ਵੈ ਗਈ ॥੪॥ [੧੮]ਨੈਨ ਨਿਰਖਿ ਕਰਿ ਜਲਜ ਲਜਾਨਾ ॥ [੧੯]ਤਾਂ ਤੇ ਜਲ ਮਹਿ ਕਿਯਾ ਪਯਾਨਾ ॥ [੨੦]ਅਲਕ ਹੇਰਿ ਨਾਗਿਨਿ ਰਿਸਿ ਭਰੀ ॥ [੨੧]ਚਿਤ ਮਹਿ ਲਜਤ ਪਤਾਰਹਿ ਬਰੀ ॥੫॥ [੨੨]ਸੋ ਆਯੋ ਰਾਜਾ ਕੇ ਪਾਸਾ ॥ [੨੩]ਸੌਦਾ ਕੀ ਜਿਯ ਮੈਂ ਧਰਿ ਆਸਾ ॥ [੨੪]ਸੁੰਦਰਿ ਦੇ ਨਿਰਖਤ ਤਿਹੱ ਭਈ ॥ [੨੫]ਸੁਧਿ ਬੁਧਿ ਤਜਿ; ਬੌਰੀ ਹ੍ਵੈ ਗਈ ॥੬॥ [੨੬]ਪਠੈ ਸਹਚਰੀ ਤਾਹਿ ਬੁਲਾਵਾ ॥ [੨੭]ਕਾਮ ਭੋਗ ਕਿਯ ਜਸ ਮਨ ਭਾਵਾ ॥ [੨੮]ਤਹੱ ਇਕ ਹੁਤੀ ਨ੍ਰਿਪਤਿ ਕੀ ਚੇਰੀ ॥ [੨੯]ਹੇਰਿ ਗਈ ਜਸ ਹੇਰਿ ਅਹੇਰੀ ॥੭॥ [੩੦]ਪਾਵ ਦਾਬਿ ਨ੍ਰਿਪ ਜਾਇ ਜਗਾਯੋ ॥ [੩੧]ਧਾਮ ਤੋਰ ਤਸਕਰਿ ਇਕ ਆਯੋ ॥ [੩੨]ਰਾਨੀ ਕੇ ਸੰਗ ਕਰਤ ਬਿਲਾਸਾ ॥ [੩੩]ਚਲਿ ਦੇਖਹੁ ਤਿੰਹ ਭੂਪ ਤਮਾਸਾ ॥੮॥ [੩੪]ਸੁਨਤ ਬਚਨ ਨ੍ਰਿਪ ਅਧਿਕ ਰਿਸਾਯੋ ॥ [੩੫]ਖੜਗ ਹਾਥ ਲੈ ਤਹਾਂ ਸਿਧਾਯੋ ॥ [੩੬]ਜਬ ਅਬਲਾ ਪਤਿ ਕੀ ਸੁਧਿ ਪਾਈ ॥ [੩੭]ਅਧਿਕ ਧੂੰਮ ਤਹ ਦਿਯਾ ਜਗਾਈ ॥੯॥ [੩੮]ਸਭ ਕੇ ਨੈਨ ਧੂਮ੍ਰ ਸੌ ਭਰੇ ॥ [੩੯]ਅੰਸੁਆ ਟੂਟਿ ਬਦਨ ਪਰ ਪਰੇ ॥ [੪੦]ਜਬ ਰਾਨੀ ਇਹ ਘਾਤ ਪਛਾਨੀ ॥ [੪੧]ਮਿੱਤ੍ਰ ਲੰਘਾਇ ਹਿਯੇ ਹਰਖਾਨੀ ॥੧੦॥ [੪੨]ਆਗੇ ਸੌ ਕਰਿ ਕਾਢਾ ਜਾਰਾ ॥ [੪੩]ਧੂਮ੍ਰ ਭਰੇ ਦ੍ਰਿਗ ਨ੍ਰਿਪ ਨ ਨਿਹਾਰਾ ॥ [੪੪]ਪੌਛ ਨੇਤ੍ਰ ਜਬ ਹੀ ਗਯੋ ਤਹਾਂ ॥ [੪੫]ਕੌਊ ਨ ਪੁਰਖ ਨਿਹਾਰਾ ਊਹਾਂ ॥੧੧॥ [੪੬]ਉਲਟਿ ਤਿਸੀ ਚੇਰੀ ਕਹੱ ਘਾਯੋ ॥ [੪੭]ਇਹ ਰਾਨੀ ਕਹੱ ਦੋਸ ਲਗਾਯੋ ॥ [੪੮]ਮੂਰਖ ਭੂਪ; ਨ ਭੇਦ ਬਿਚਾਰਾ ॥ [੪੯]ਆਗੇ ਕਰਿ ਤ੍ਰਿਯ ਮਿੱਤ੍ਰ ਨਿਕਾਰਾ[ii] ॥੧੨॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਉਨਸਠਿ
ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੫੯॥੬੫੮੧॥ ਅਫਜੂੰ ॥

---

i ਇਸ ਵਾਰਤਾ ਵਿਚ ਪਹਿਲੀ ਸਿਖਿਆ ਏਹ ਹੈ ਕਿ ਇਸਤਰੀ ਰੂਪ ਤੇ ਪੁਰਸ਼ ਨਾਲੋਂ ਮੋਹਤ ਹੋਣ ਲਈ ਘੱਟ ਨਹੀਂ। ਦੂਜੇ ਇਹ ਕਿ ਇਸਤਰੀ ਦਾ ਦਿਮਾਗ ਕਿਥੇ ਤਕ ਕੰਮ ਕਰਦਾ ਹੈ ? ਤੀਜੇ ਇਹ ਕਿ ਇਸਤਰੀ ਮਨ ਮਰਜੀ ਦਾ ਪਤੀ ਪ੍ਰਾਂਤ ਕਰਨ ਲਈ ਕਿਥੋਂ ਤਕ ਕੁਰਬਾਨੀ ਕਰ ਸਕਦੀ ਹੈ ? ਜਿਸਦਾ ਕੇਂਦਰੀ ਭਾਵ ਹੈ ਕਿ ਪਤੀ ਪ੍ਰਮੇਸ਼ਰ ਦੇ ਵੈਰਾਗ ਵਿਚ ਜੀਵ ਰੂਪੀ ਇਸਤਰੀ (ਮੰਜਦ ਦੇਇ ਵਾਂਗ) ਪ੍ਰੇਮੀ ਮਿੱਤ੍ਰ ਸੁਖਦਾਈ ਪਤੀ ਅਗੇ ਇਸੇ ਤਰ੍ਹਾਂ ਆਪਾ ਕੁਰਬਾਨ ਕਰਦੀ ਹੈ ਅਤੇ ਚਾਹ ਰਖਦੀ ਹੈ।

ੳ. *ਇਕ ਬਿਨਉ ਕਰਉ ਜੀਉ ਸੁਣਿ ਕੰਤ ਪਿਆਰੇ ॥ ਮੇਰਾ ਮਨੁ ਤਨੁ ਮੋਹਿ ਲੀਆ ਜੀਉ ਦੇਖਿ ਚਲਤ ਤੁਮਾਰੇ ॥ ਚਲਤਾ ਤੁਮਾਰੇ ਦੇਖਿ ਮੋਹੀ ਉਦਾਸ ਧਨ ਕਿਉ ਧੀਰਏ ॥ ਗੁਣਵੰਤ ਨਾਹ ਦਇਆਲੁ ਬਾਲਾ ਸਰਬ ਗੁਣ ਭਰਪੂਰਏ ॥*

ਅ. *ਅਰਪਿਆ ਤ ਸੀਸੁ ਸੁਥਾਨਿ ਗੁਰ ਪਹਿ ਸੰਗਿ ਪ੍ਰਭੂ ਦਿਖਾਇਆ ॥ ਖਿਨ ਮਾਹਿ ਸਗਲਾ ਦੂਖੁ ਮਿਟਿਆ ਮਨਹੁ ਚਿੰਦਿਆ ਪਾਇਆ ॥ ਦਿਨੁ ਰੈਣਿ ਰਲੀਆ ਕਰੈ ਕਾਮਣਿ ਮਿਟੇ ਸਗਲ ਅੰਦੇਸਾ ॥ ਬਿਨਵੰਤਿ ਨਾਨਕੁ ਕੰਤੁ ਮਿਲਿਆ ਲੋੜਤੇ ਹਮ ਜੈਸਾ ॥੩॥ ਅੰਗ ੨੪੭॥ ਮ: ੫॥*

ii. ਇਹੋ ਜਿਹੀਆਂ ਚਰਿਤ੍ਰ ਹੀਣ ਤੇ ਧੋਖੇ ਬਾਜ਼ ਇਸਤਰੀਆਂ ਪਤੀ ਨੂੰ ਅਗੂੰਠੇ ਤੇ ਨਚਾਉਂਦੀਆਂ ਹਨ ਤੇ ਉਹਨਾਂ ਨੂੰ ਮੂਰਖ ਬਣਾ ਜਾਂਦੀਆਂ ਨੇ ਜਿਸ ਲਈ ਪੁਰਸ਼ ਨੂੰ ਇਹੋ ਜਿਹੀਆਂ ਚਾਲਾਂ ਸਮਝਣੀਆਂ ਚਾਹੀਦੀਆਂ ਹਨ। ਜੇ ਰਾਜੇ ਨੂੰ ਇਤਨੀ ਬੁਧ ਹੁੰਦੀ ਤਾਂ ਉਹ ਪਹਿਲਾਂ ਧੂਆਂ ਕਰਨ ਦਾ ਕਾਰਣ ਟੋਲਦਾ, ਜਿਸ ਦਾ ਭਾਵ ਹੈ ਕਿ ਬਹੁਤ ਲੋਕ ਆਪਣੀ ਮੱਤ ਤੋਂ ਕੰਮ ਨਾਂ ਲੈ ਕੇ ਵਿਘਨ ਕਰ ਜਾਂਦੇ ਨੇ ਜੇ ਸੋਚਿਆ ਜਾਏ ਤਾਂ ਗੋਲੀ ਸੱਚੀ ਤੇ ਬੇ ਕਸੂਰ ਕਤਲ ਕਰ ਦਿੱਤੀ ਅਤੇ ਕਸੂਰ ਵਾਰ ਬੇ ਕਸੂਰ ਸਾਬਤ ਹੋ ਗਈ। ਇਸ ਤਰ੍ਹਾਂ ਸਾਧ ਚੋਰ ਤੇ ਚੋਰ ਸਾਧ ਹੋ ਜਾਂਦੇ ਨੇ ਜੋ ਇਕ ਬੜਾ ਅਪਰਾਧ ਹੈ। ਪਰ ਤ੍ਰਿਸ਼ਨਾ ਬੜੀ ਬਲਵਾਨ ਹੈ ਜੋ ਗੁਰੂ ਦੀ ਬਖਸ਼ਿਸ਼ ਦੇ ਭੰਡਾਰੇ ਤੋਂ ਬਿਨਾਂ ਵਸ ਵਿਚ ਨਹੀਂ ਆਉਂਦੀ - ਸਚ ਵਖਰ ਧਨ ਰਾਸਿ ਲੈ ਪਈਐ ਗੁਰੁ ਪਰਗਾਸਿ। ਜਿਉ ਅਗਨਿ ਮਰੈ ਜਲਿ ਪਾਈਐ ਤਿਉ ਤਰਿਸਨਾ ਦਾਸਨਿ ਦਾਸਿ ॥ ਪੰ: ੨੨॥ ਮ: ੧॥ ਇਹ ਰਾਜੇ ਰਾਣੀਆਂ ਗੁਰੂ ਦੀ ਮੱਤ ਤੋਂ ਬਿਨਾਂ ਪਰ ਇਹੋ ਜਿਹੀਆਂ ਰਾਜੇ ਤੇ ਰਾਣੀਆਂ ਨੇ ਤ੍ਰਿਸ਼ਨਾ ਤੇ ਕਾਬੂ ਪਾ ਸਕਦੀਆਂ ਹਨ ਨਾ ਸੱਚ ਝੂਠ ਦਾ ਨਿਤਾਰਾ ਹੀ ਕਰ ਸਕਦੇ ਹਨ।

ਕਿਸੇ ਨੂੰ ਕੋਈ ਪਤਾ ਨਹੀ ਲੱਗਿਆ ।

੧. ਇਸ ਤਰ੍ਹਾਂ ਉਸ ਤੇ ਖਰਚ ਕਰਕੇ ਸਿਰ ਮੁਨਾਂਦੇ ਗਏ।

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਅਠਵਿੰਜਵੀਂ ਕਥਾ ਸਮਾਪਤ ॥੩੫੮॥੬੫੭੦॥ਚਲਦਾ॥

---

੨. ਚੌਪਈ ॥ ਸੁਬੁਧਿ ਵਜੀਰ ਕਹਿੰਦਾ ਹੈ ਕਿ ਐ ਰਾਜਾ ਤੂੰ ਇਕ ਨਵੀਂ ਕਥਾ ਸੁਣ!

੩. ਨਾਂ ਇਹੋ ਜਿਹੀ ਕਿਸੇ ਨੇ ਅਗੇ ਵੇਖੀ-ਨਾਂ ਕੋਈ ਅੱਗੇ ਨੂੰ ਵੇਖੇਗਾ (ਜਾਂ ਸੁਣੇਗਾ) ।

੪. ਇਕ ਸੁੰਦ੍ਰਾਵਤੀ ਨਗਰ ਸੋਭਦਾ ਸੀ ।

੫. ਸੁੰਦਰ ਸਿੰਘ ਉਥੋਂ ਦਾ ਰਾਜਾ ਸੀ ॥੧॥

੬. ਸੁੰਦਰ ਦੇਵੀ ਉਸ ਰਾਜੇ ਦੀ ਰਾਣੀ ਸੀ ।

੭. ਜਾਣੋਂ ਉਹ ਜਗਤ ਦੇ ਮਾਲਿਕ ਨੇ ਆਪ ਹੀ ਬਣਾਈ ਹੈ ।

੮. ਉਸਦੀ ਦਿੱਖ ਕਹੀ ਨਹੀ ਜਾਂਦੀ ।

੯. ਐਸੀ ਸੀ ਉਹ ਰਾਜੇ ਦੀ ਰਾਣੀ ॥੨॥

੧੦. ਉਥੇ ਇਕ ਸ਼ਾਹੂਕਾਰ ਦਾ ਪੁੱਤ੍ਰ ਬੜਾ ਸੁੰਦਰ ਸੀ ।

੧੧. ਜਾਣੋਂ ਉਹ ਸੋਨੇ ਦੇ ਸੰਚੇ ਵਿਚ ਭਰਿਆ ਹੋਇਆ ਹੈ।

੧੨. ਜਿਸਦਾ ਨੱਕ ਵੇਖ ਕੇ ਤੋਤਾ ਈਰਖਾ ਕਰਦਾ ਹੈ ।

੧੩. ਭੌਰਾ ਜਿਵੇਂ ਫੁੱਲ ਨੂੰ ਵੇਖ ਕੇ ਲੁਭਾਇਮਾਨ ਹੋ ਜਾਂਦਾ ਹੈ॥੩॥

੧੪. ਸ਼ੇਰ ਉਸਦਾ ਲੱਕ ਵੇਖਕੇ ਕ੍ਰੋਧ ਕਰਦਾ ਹੈ ।

੧੫. ਜਿਸ ਗੁੱਸੇ ਵਿਚ ਉਹ ਹਿਰਨਾਂ ਨੂੰ ਮਾਰਦਾ ਫਿਰਦਾ ਹੈ।

੧੬. ਉਸਦਾ ਬੋਲ ਸੁਣਕੇ ਕੋਇਲ ਨੇ ਕੁਰਲਾਟ ਕੀਤਾ ਦੁਖੀ ਹੋ ਕੇ ।

੧੭. ਤੇ ਇਸੇ ਗੁੱਸੇ ਵਿਚ ਸੜ ਕੇ ਕਾਲੀ ਹੋ ਗਈ ॥੪॥

੧੮. ਨੇਤ੍ਰ ਵੇਖ ਕੇ ਮੱਛ ਸ਼ਰਮਸਾਰ ਹੋ ਗਿਆ ।

੧੯. ਇਸ ਲਈ ਉਹ ਜਲ ਵਿਚ ਜਾ ਲੁਕਿਆ ।

੨੦. ਸੁੰਦਰ ਘੁੰਘਰਾਲੇ ਕੇਸਾਂ ਨੂੰ ਵੇਖ ਕੇ ਸਰਪਣੀ ਕ੍ਰੋਧ ਵਿਚ ਆ ਗਈ।

੨੧. ਚਿੱਤ ਵਿਚ ਸੜਕੇ ਪਤਾਲ (ਧਰਤੀ) ਦੇ ਵਿਚ ਧੱਸ ਗਈ॥੫॥

੨੨. ਸੋ ਇਹੋ ਜਿਹਾ ਪੁਰਸ਼ ਰਾਜੇ ਪਾਸ ਆਇਆ ।

੨੩. ਕੋਈ ਸੌਦਾ ਵੇਚਣ ਦੀ ਆਸ ਰੱਖ ਕੇ ।

੨੪. ਰਾਣੀ ਸੁੰਦਰ ਦੇਵੀ ਨੇ ਵੇਖ ਲਿਆ ।

੨੫. ਸੁੱਧ ਬੁੱਧ ਭੁਲਾ ਕੇ ਪਾਗਲ ਹੋ ਗਈ ॥੬॥

੨੬. ਇਕ ਗੋਲੀ ਭੇਜ ਕੇ ਉਸ ਨੂੰ ਬੁਲਾ ਲਿਆ ।

੨੭. ਮਨਦੀ ਚਾਹ ਦੇ ਮੁਤਾਬਿਕ ਉਹ ਉਸ ਨਾਲ ਅਭੇਦ ਹੋਈ।

੨੮. ਉਥੇ ਇਕ ਰਾਜੇ ਦੀ ਸੇਵਕਣ ਸੀ ।

੨੯. ਉਹ ਐਉਂ ਵੇਖ ਗਈ ਜਿਵੇਂ ਕੋਈ ਸ਼ਿਕਾਰੀ ਆਪਣਾ ਸ਼ਿਕਾਰ ਤਕ ਜਾਂਦਾ ਹੈ ॥੭॥

੩੦. ਹੌਲੀ ਹੌਲੀ ਦਬਵੇਂ ਪੈਰ ਜਾ ਕੇ ਰਾਜੇ ਨੂੰ ਜਗਾ ਦਿਤਾ ਤੇ ਜਾ ।

੩੧. ਕੇ ਕਿਹਾ ਕਿ ਤੇਰੇ ਘਰ ਇਕ ਚੋਰ ਆਇਆ ਹੋਇਆ ਹੈ ਜਿਹੜਾ ਰਾਣੀ ਦੇ ਨਾਲ -

੩੨. ਗੱਲਾਂ ਕਰ ਰਿਹਾ ਹੈ ।

੩੩. ਐ ਰਾਜਾ ਚੱਲ ਕੇ ਇਹ ਤਮਾਸ਼ਾ ਵੇਖ ਲੈ ॥੮॥

੩੪. ਇਹ ਗੱਲ ਸੁਣ ਕੇ ਰਾਜਾ ਬਹੁਤ ਜੋਸ਼ ਵਿਚ ਆ ਗਿਆ।

੩੫. ਤਲਵਾਰ ਹੱਥ ਵਿਚ ਲੈ ਕੇ ਉਥੇ ਨੂੰ ਤੁਰ ਪਿਆ ।

੩੬. ਜਿਸ ਵੇਲੇ ਰਾਣੀ ਨੂੰ ਰਾਜੇ ਦੇ ਆਉਣ ਦਾ ਪਤਾ ਲੱਗਿਆ

੩੭. ਤਾਂ ਉਸਨੇ ਕਮਰੇ ਵਿਚ ਘੋਰ ਧੂੰਆਂ ਕਰ ਦਿੱਤਾ ॥੯॥

੩੮. ਸਾਰਿਆਂ ਦੇ ਨੇਤ੍ਰ ਧੁਏ ਨਾਲ ਭਰ ਗਏ ।

੩੯. ਅੱਖਾਂ ਤੋਂ ਆਂਸੂ ਝੜ-ਝੜ ਪਿੰਡੇ ਤੇ ਗਿਰਨ ਲੱਗੇ ।

੪੦. ਜਦੋਂ ਰਾਣੀ ਨੇ ਇਹ ਠੀਕ ਸਮਾਂ ਵੇਖਿਆ ।

੪੧. ਮਿੱਤ੍ਰ ਨੂੰ ਤੋਰ ਕੇ ਬਾਹਰ ਕਰਕੇ ਹਿਰਦੇ ਵਿਚ ਪ੍ਰਸੰਨ ਹੋ ਗਈ ॥੧੦॥

੪੨. ਉਨ੍ਹਾਂ ਦੇ ਅੱਗੇ ਦੀ ਯਾਰ ਬਾਹਰ ਕੱਢ ਦਿੱਤਾ ।

੪੩. ਰਾਜੇ ਦੇ ਨੇਤ੍ਰ ਧੂੰਏ ਨਾਲ ਭਰ ਗਏ ਜਿਸ ਕਰਕੇ ਉਹ ਦੇਖ ਹੀ ਨਾਂ ਸਕਿਆ ।

੪੪. ਜਦੋਂ ਰਾਜਾਂ ਨੇਤ੍ਰ ਪੂੰਝ ਕੇ ਉਥੇ ਗਿਆ ।

੪੫. ਤਾਂ ਉਥੇ ਕੋਈ ਪੁਰਸ਼ ਨਾਂ ਦਿਖਾਈ ਦਿੱਤਾ ॥੧੧॥

੪੬. ਉਲਟ ਕੇ ਉਸੇ ਲੌਂਡੀ ਨੂੰ ਕਤਲ ਕਰ ਦਿੱਤਾ ।

੪੭. ਤੇ ਕਿਹਾ ਕਿ ਇਸ ਨੇ ਰਾਣੀ ਨੂੰ ਝੂਠੀ ਤੁਹਮਤ ਲਾਈ ਹੈ।

੪੮. ਮੂਰਖ ਰਾਜੇ ਨੇ ਅਸਲੀਅਤ ਨਾ ਸਮਝੀ ।

੪੯. ਰਾਣੀ ਨੇ ਉਸ ਦੇ ਅੱਗੇ ਦੀ ਮਿੱਤ੍ਰ ਬਾਹਰ ਕੱਢ ਦਿੱਤਾ॥੧੨॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਉਨਾਹਠਵੀਂ ਕਥਾ ਸਮਾਪਤ ॥੩੫੯॥੬੫੮੯॥ਚਲਦਾ॥

---

☛ ਵੈਸੇ ਸੰਸਾਰਕ ਰਚਨਾ ਵਿਚ ਜਿਥੇ ਭ੍ਰਮ ਭੂਤ ਤੇ ਉਥੇ ਤੰਤ੍ਰ ਤੇ ਜੰਤ੍ਰ ਅਸੀਂ ਕੰਮ ਕਰਦੇ ਵੇਖਦੇ ਹਾਂ ਉਥੇ ਮੰਤ੍ਰ ਵਿਦਿਆ ਭੌਤਕ ਕੰਮ ਅਵੱਸ਼ ਕਰਦੇ ਹਨ। ਤੰਤ੍ਰ ਵਿਦਿਆ ਉਹ ਹੈ ਜੋ ਕੁਝ ਚੀਜਾਂ ਦੀ ਮਿਲਾਵਟ ਨਾਲ ਸਾਡੇ ਅਨੇਕਾਂ ਕੰਮ ਚਲਾ ਰਹੇ ਹਨ, ਜਿਵੇਂ ਗ੍ਰਮੁਫੋਨ, ਬਿਜਲੀ, ਵੈਰਲੈਸ, ਦੂਰਦਰਸ਼ਨ ਅੱਜ ਕਲ ਅਨੇਕਾਂ ਚਮਤਕਾਰ ਅਸੀਂ ਆਪਣੇ ਨੇਤਰਾਂ ਨਾਲ ਤੇ ਵਰਤੋਂ ਵਿਚ ਵੇਖ ਰਹੇ ਹਾਂ। ਇਸੇ ਤਰ੍ਹਾਂ ਰੋਪੜ ਤੋਂ ਪੰਜਵੇਂ ਛੇਵੇਂ ਮੀਲ ਤੇ ਰੋਪੜ ਮੋਰੰਡਾ ਤੋ ਰੋਡ ਦੇ ਨੇ (ਬੁਰਾ ਮਾਜਰਾ) ਨਗਰ ਹੈ-ਉਥੇ ਦਿਲੋ ਰਾਮ ਪਾਂਧਾ ਹੁੰਦਾ ਸੀ ਤੇ ਹਿਕਮਤ ਕਰਦਾ ਸੀ। ਉਸਨੇ (ਦੱਖਣੀ) ਜੋ ਇਕ ਭੂਤਨੀ ਕਹੀ ਜਾਂਦੀ ਹੈ ਉਸ ਦੀ ਸਾਧਨਾ ਕਰ ਲਈ। ਭਾਵੇਂ ਉਸ ਨੇ ਹਿਕਮਤ ਦੀਆਂ ਕੋਈ ਬਹਤੀਆਂ ਪੁਸਤਕਾਂ ਨਹੀਂ ਪੜ੍ਹੀਆਂ ਸਨ। ਇਕ ਉਸ ਵਿਚ ਸਿਫਤ ਸੀ ਕਿ ਸਫਾਈ ਮਜੂਰ-ਜੋਲਾਹਾ (ਰਵਦਾਸੀਆ) ਫਕੀਰ ਆਦਿ ਗ੍ਰੀਬ ਸ੍ਰੈਣੀ ਤੋਂ ਫੀਸ ਜਾਂ ਪੁੜੀ ਦਾ ਮੁਲ ਨਹੀਂ ਸੀ ਲੈਂਦਾ, ਕੱਚਾ ਮਕਾਨ ਉਸ ਉਪਰ ਇਕ ਛੋਟਾ ਜਿਹਾ ਚੁਬਾਰੇ ਵਿਚ ਇਕ ਚਟਾਈ ਤੇ ਆਪ ਬੈਠਦਾ ਸੀ ਤੇ ਦੂਜੀ ਤੇ ਗਾਹਕ। ਬਾਕੀ ਜਿਨ੍ਹਾਂ ਨੂੰ ਛੋਟੀਆਂ ਜਾਤਾਂ ਕਿਹਾ ਜਾਂਦਾ ਹੈ ਉਹ ਇਕ ਮੁਨਾਰੇ ਦੇ ਉਪਰ ਲਾਈਨ ਵਿਚ ਬੈਠ ਜਾਂਦੇ ਸਨ ਤੇ ਆਪਣੇ ਮਰੀਜ ਦੇ ਪਿਸ਼ਾਬ ਜਿਸਨੂੰ (ਕਰੂਰਾ) ਕਹਿੰਦੇ ਸੀ ਉਹ ਸਭਦੇ ਮੋਹਰੇ ਬੋਤਲ ਰੱਖੀ ਹੁੰਦੀ। ਉਸਨੂੰ ਦੱਸਣ ਦੀ ਲੋੜ ਨਹੀਂ ਸੀ ਪੈਂਦੀ ਕਿ ਮਰੀਜ ਨੂੰ ਕੀ ਬਿਮਾਰੀ ਹੈ। ਉਹ ਜਦੋਂ ਬਾਹਰ ਨਿਕਲ ਕੇ ਪੇਸ਼ਾਬ ਦੇਖਦਾ ਸੀ ਜਾਂ ਕਿਸੇ ਦੀ ਨਬਜ਼ (ਨਾੜੀ) ਵੇਖਦਾ ਸੀ ਤਾਂ "ਹਾਂ" ਕਹਿੰਦਾ ਸੁਣੀਦਾ ਸੀ ਜਿਸ ਵੇਲੇ ਉਹ ਹਾਂ ਕਹਿੰਦਾ ਸੀ ਉਸ ਵੇਲੇ ਉਹ ਦੱਖਣੀ ਉਸ ਦੇ ਕੰਨ ਵਿਚ ਦੱਸਦੀ ਸੀ ਕਿ ਬਿਮਾਰ ਨੂੰ ਕੀ ਮਰਜ ਹੈ ਕਦੋਂ ਹੋਈ ? ਜਿਸ ਨੂੰ ਸੁਣਕੇ ਉਹ ਦੱਸ ਦਿੰਦਾ ਸੀ ਕਿ ਬਿਮਾਰ ਨੂੰ ਬੁਖਾਰ ਹੈ, ਜਾਂ ਜਕਾਮ ਹੈ ਅਥਵਾ ਖੰਘ ਜਾਂ ਦਰਦ ਹੈ। ਜਿਸ ਲਈ ਉਹ ਬੜਾ ਪ੍ਰਸਿੱਧ ਹੋ ਗਿਆ ਸੀ। ਪੁੜੀ ਦਾ ਕੋਈ ਮੁੱਲ ਨਹੀਂ ਸੀ, ਜੇ ਕੋਈ ਆਪਣੇ ਆਪ ਇਕ ਰੁਪਿਆ ਜਾਂ ਦੋ ਰੁਪੈ ਦੇ ਦੇਵੇ ਲੈ ਲੈਂਦਾ ਸੀ, ਪਰ ਆਪ ਨਹੀਂ ਸੀ ਮੰਗਦਾ। ਉਦੋਂ ਚਾਹ ਦਾ ਰਿਵਾਜ ਹੀ ਨਹੀਂ ਸੀ। ਦੂਰ ਤੋਂ ਆਏ ਗਾਹਕ ਨੂੰ ਪਾਣੀ ਜਾਂ ਰੋਟੀ ਵੀ ਮਿਲਦੀ ਸੀ ਜੋ ਉਸ ਦੀ ਇਸਤਰੀ ਖੁਦ ਪਕਾਂਦੀ ਸੀ ਪੈਸਾ ਉਸ ਦਾ ਕੋਈ ਨਹੀਂ ਸੀ। ਪਰ ਬ੍ਰਾਹਮਣ ਕਰਕੇ ਹਰ ਕੋਈ ਖਾ ਪੀ ਕੇ ਰੁਪਿਆ ਦੋ ਰੁਪੈ ਦੇ ਦਿੰਦਾ ਸੀ। ਕਿਹਾ ਜਾਂਦਾ ਹੈ ਕਿ ਉਸ ਨੇ ਸਵਾ ਮਹੀਨਾ ਆਪਣੇ ਪਿਸ਼ਾਬ ਦਾ ਇਕ ਰੂੰਈ ਦਾ ਫੰਬਾ ਕੰਨ ਵਿਚ ਰਖਕੇ ਦੱਖਣੀ ਮੰਤ੍ਰ ਸਾਧਿਆ ਸੀ, ਜੋ ਜੀਵਨ ਵਿਚ ਆਪਣੇ ਕੰਮ ਵਿਚ ਕਾਮਯਾਬ ਰਿਹਾ ਸੀ। ਹੱਥ ਤੇ ਛਾਲਾ ਜਿਸ ਨੂੰ ਫੁੱਟ ਕੰਡਾ ਕਿਹਾ ਜਾਂਦਾ ਹੈ। ਉਸ ਦਾ ਝਾੜਾ ਮੇਰੇ ਭਰਾ ਸੰਤ ਕਰਤਾਰ ਸਿੰਘ ਕਰਿਆ ਕਰਦੇ ਸਨ, ਹੱਥ ਧਰਤੀ ਤੇ ਜਮਾ ਦਿਤਾ ਜਾਂਦਾ ਸੀ ਜਿਤਨਾ ਜੀ ਚਾਹੇ ਕੋਈ ਰੋਕ ਲਏ ਪਰ ਹੱਥ ਆਪਣੇ ਆਪ ਖਿਚਿਆ ਤੁਰਿਆ ਜਾਂਦਾ ਸੀ। ਸਰਪ ਤੇ ਅਠੂੰਹੇ ਦਾ ਝਾੜਾ (ਟੂਣਾ) ਕਰਨ ਵਾਲੇ ਕਾਮਿਯਾਬ ਹੁੰਦੇ ਦੇਖੇ ਹਨ - ਗੁਰਬਾਣੀ ਤੋਂ ਵੀ ਗਵਾਹੀ ਮਿਲਦੀ ਹੈ।

*ਮੰਤ੍ਰੀ ਹੋਏ ਅਠੂਹਿਆਂ ਨਾਗੀਂ ਲਗੈ ਜਾਇ ॥ ਆਪਣ ਹਥੀ ਆਪਣੈ ਦੇ ਕੂਚਾ ਆਪੇ ਲਾਇ ॥ ਅੰਗ ੧੪੮ ॥ ਮ: ੨॥*

ਜਿਸਦਾ ਅਰਥ ਭਾਵ ਹੈ ਕਿ ਅਠੂਹੇ ਦਾ ਮੰਤ੍ਰੀ ਸਰਪ ਦੇ ਡੰਗ ਦਾ ਇਲਾਜ ਨਹੀਂ ਕਰ ਸਕਦਾ ਹਾਂ। ਅਠੂੰਹੇਂ ਦਾ ਕਰ ਸਕਦਾ ਹੈ।

* * * * *

ਚੌਪਈ ॥ ਸੁਨੁ ਰਾਜਾ ਇਕ ਔਰ ਚਰਿੱਤ੍ਰ ॥ ਜਿਹੱ ਛਲ ਨਾਰਿ ਨਿਕਾਰਾ ਮਿੱਤ੍ਰ ॥ ਪੂਰਬ ਦੇਸ ਅਪੂਰਬ ਨਗਰੀ ॥ ਤਿਹੂੰ ਭਵਨ ਕੇ ਬੀਚ ਉਜਗਰੀ ॥੧॥ ਸਿਵ ਪ੍ਰਸਾਦ ਰਾਜਾ ਤਹੱ ਕੋ ਹੈ ॥ ਸਦਾ ਸਰਬਦਾ ਸਿਵਰਤ ਸੋਹੈ ॥ ਭਾਵਨ ਦੇ ਤਿੰਹ ਨਾਰਿ ਭਨਿਜੈ ॥ ਮਨ ਮੋਹਨਿ ਦੇ ਸੁਤਾ ਕਹਿਜੈ ॥੨॥ ਸਾਹ ਮਦਾਰ[i] ਪੀਰ ਤਹੱ ਜਾਹਿਰ ॥ ਸੇਵਤ ਜਾਂਹਿ ਭੂਪ ਨਰ ਨਾਹਰ ॥ ਏਕ ਦਿਵਸ ਨ੍ਰਿਪ ਤਹਾਂ ਸਿਧਾਰਾ ॥ ਦੁਹਿਤਾ ਸਹਿਤ ਲਏ ਸੰਗ ਦਾਰਾ ॥੩॥ ਅੜਿਲ ॥ ਏਕ ਪੁਰਖ ਨ੍ਰਿਪ ਕੀ ਦੁਹਿਤਾ ਕਹੱ ਭਾਇਯੋ ॥ ਪਠੈ ਸਹਚਰੀ ਤਾਕਹ ਤਹੀ ਬੁਲਾਇਯੋ॥ ਤਹੀ ਕਾਮ ਕੇ ਕੇਲ ਤਰੁਨਿ ਤਾ ਸੌ ਕਿਯੋ ॥ ਹੋ ਹਸਿ ਹਸਿ ਕਰਿ ਆਸਨ ਤਾ ਕੌ ਕਸਿ ਕਸਿ ਲਿਯੋ ॥੪॥ ਪੀਰ ਚੂਰਮਾ ਹੇਤ ਜੁ ਭੂਪ ਬਨਾਇਯੋ ॥ ਅਧਿਕ ਭਾਂਗ ਕੌ ਤਾ ਮਹਿ ਤਰੁਨਿ ਮਿਲਾਇਯੋ ॥ ਸਭ ਸੋਫੀ ਤਿਹੱ ਖਾਇ ਦਿਵਾਨੇ ਹ੍ਵੈ ਪਰੇ॥ ਹੋ ਜਾਨੁ ਪ੍ਰਹਾਰ ਬਿਨਾ ਸਿਗਰੇ ਆਪੇ ਮਰੇ ॥੫॥ ਚੌਪਈ ॥ ਸੋਫੀ ਭਏ ਸਭੈ ਮਤਵਾਰੇ ॥ ਜਨੁ ਕਰ ਪਰੇ ਬੀਰ ਰਨ ਮਾਰੇ॥ ਰਾਜ ਸੁਤਾ ਇਤ ਘਾਤ ਪਛਾਨਾ॥ ਉਠ ਪ੍ਰੀਤਮ ਸੰਗ ਕਿਯਾ ਪਯਾਨਾ ॥੬॥ ਸੋਫੀ ਕਿਨੂੰ ਨ ਆਂਖਿ ਉਘਾਰੀ ॥ ਲਾਤ ਜਾਨੁ ਸੈਤਾਨ ਪ੍ਰਹਾਰੀ ॥ ਭੇਦ ਅਭੇਦ ਨ ਕਿਨਹੂੰ ਪਾਯੋ ॥ ਰਾਜ ਕੁਅਰਿ ਲੈ ਮੀਤ ਸਿਧਾਯੋ[ii] ॥੭॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਸਾਠਿ
ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੬੦॥੬੫੮੮॥ ਅਫਜੂੰ ॥

ਚੌਪਈ ॥ ਸੁਨੁ ਰਾਜਾ ਇਕ ਔਰ ਪ੍ਰਸੰਗਾ ॥ ਜਸ ਕਿਯ ਸੁਤਾ ਪਿਤਾ ਕੇ ਸੰਗਾ॥ ਪ੍ਰਬਲ ਸਿੰਘ ਰਾਜਾ ਇਕ ਅਤਿ ਬਲ ॥ ਅਰਿ ਕਾਂਪਤ ਜਾ ਕੇ ਡਰ ਜਲ ਥਲ ॥੧॥ ਸ੍ਰੀ ਝਕਝੂਮਕ ਦੇ ਤਿਹੱ ਬਾਰਿ ॥ ਘੜੀ ਆਪੁ ਜਨੁ ਬ੍ਰਹਮ ਸੁਨਾਰ॥ ਤਹੱ ਥੋ ਸੁਘਰ ਸੈਨ ਖਤਿਰੇਟਾ॥ ਇਸਕ ਮੁਸਕ ਕੇ ਸਾਥ ਲਪੇਟਾ ॥੨॥ ਜਗੰਨਾਥ ਕਹੱ ਭੂਪ ਸਿਧਾਯੋ ॥ ਪੁਤ੍ਰ ਕਲੱਤ੍ਰ ਸੰਗ ਲੈ ਆਯੋ॥ ਜਗੰਨਾਥ ਕੋ ਨਿਰਖ ਦਿਵਾਲਾ॥ ਬਚਨ ਬਖਾਨਾ ਭੂਪ ਉਤਾਲਾ ॥੩॥ ਹਮਰੋ ਪਾਪ ਪੁਰਾਤਨ ਗਯੋ॥ ਸਫਲ ਜਨਮ ਹਮਰੋ ਅਬ ਭਯੋ ॥ ਜਗੰਨਾਥ ਕੋ ਪਾਯੋ ਦਰਸਨ ॥ ਔਰ ਕਰਾ ਹਾਥਨ ਪਗ ਪਰਸਨ॥੪॥ ਤਬ ਲਗ ਭੂਪ ਸੁਤਾ ਤਹੱ ਆਈ॥ ਪਿਤਾ ਸੁਨਤ ਅਸ ਕਹਾ ਸੁਨਾਈ॥ ਸੁਨਿ ਮੈਂ ਸੈਨ ਆਜੁ ਹਿਯਾਂ ਕਰਿਹੋ ॥ ਜਿਹੱ ਏ ਕਹੈ ਤਿਸੀ ਕਹੱ ਬਰਿਹੋ॥੫॥ ਪ੍ਰਾਤ ਉਠੀ ਤਹੱ ਤੇ ਸੋਈ ਜਬ ॥ ਬਚਨ ਕਹਾ ਪਿਤ ਸੰਗ ਇਹੱ ਬਿਧਿ ਤਬ ॥ ਸੁਘਰਸੈਨ ਖਤ੍ਰੀ ਜੋ ਆਹੀ॥

i. ਸ਼ਾਹ ਮਦਾਰ (ਪੂਰਬ ਵਿਚ ਅਪੂਰਬ ਨਗਰ ਦੇ ਰਹਿਣ ਵਾਲੇ ਪੀਰ ਦਾ ਨਾਮ ਹੈ ।

ii. ਜਿਸ ਦਾ ਭਾਵ ਸਾਫ ਹੀ ਹੈ ਕਿ ਇਸਤਰੀ ਨੂੰ ਮਨ ਭਾਉਂਦੇ ਪਤੀ ਤੇ ਕਾਮ ਦ੍ਰਿਸ਼ਟੀ ਕੋਨ ਦੇ ਸਾਹਮਣੇ ਹੋਰ ਕੋਈ ਵੀ ਰਿਸ਼ਤੇਦਾਰੀ ਜਾਂ ਸੰਬੰਧੀਆਂ ਦਾ ਪਿਆਰ ਨਹੀਂ ਹੈ - ਜੋ ਆਪਣੀ ਇਸ ਤ੍ਰਿਸ਼ਨਾ ਤੇ ਸਭ ਕੁਝ ਕੁਰਬਾਨ ਕਰ ਸਕਦੀ ਹੈ ਅਤੇ ਸਾਰੇ ਵੇਲਣ ਜੋ ਵੇਲਣੇ ਪੈ ਜਾਣ ਵੇਲ ਸਕਦੀ ਹੈ ਜੇ ਨਾਂ ਪੁੰਨ ਦਾ ਭਾਵ ਨਾ ਪਾਪ ਦਾ ਭੈ ਨਾ ਆਕਬਤ ਦੀ ਸੋਚ ਨਾ ਅੰਗਤ ਦਾ ਫਿਕਰ ਨਾਂ ਕੋਈ ਖਾਨਦਾਨੀ ਦੀ ਕਾਣ ਨਾ ਗੁਰ ਪ੍ਰਮੇਸ਼ਰ ਦੇ ਨਾਮ ਦੀ ਬਾਣ । ਵਿਸ਼ੇ ਭੋਗ ਹੀ ਇਹਨਾਂ ਲਈ ਸਿੰਮ੍ਰਤੀ ਇਸੇ ਵਿਚ ਜਾਨ ਤੇ ਪਰਾਣ । ਆਖਰ ਇਹਨਾਂ ਦਾ ਅੰਤ ਬਹੁਤ ਹੀ ਬੁਰਾ ਦੇਖਣ ਵਿਚ ਅਉਂਦਾ ਹੈ :-

*ਸਰਮੁ ਧਰਮੁ ਦੁਇ ਨਾਨਕਾ ਜੇ ਧਨੁ ਪਲੈ ਪਾਇ ॥ ਸੋ ਧਨੁ ਮਿਤ੍ਰੁ ਨ ਕਾਂਢੀਐ ਜਿਤੁ ਸਿਰਿ ਚੋਟਾਂ ਖਾਇ ॥*
*ਜਿਨ ਕੈ ਪਲੈ ਧਨੁ ਵਸੈ ਤਿਨ ਕਾ ਨਾਉ ਫਕੀਰ ॥ ਜਿਨ੍ ਕੈ ਹਿਰਦੈ ਤੂ ਵਸਹਿ ਤੇ ਨਰ ਗੁਣੀ ਗਹੀਰ ॥੧॥ ਮਃ ੧ ॥*
*ਦੁਖੀ ਦੁਨੀ ਸਹੇੜੀਐ ਜਾਇ ਤ ਲਗਹਿ ਦੁਖ ॥ ਨਾਨਕ ਸਚੇ ਨਾਮ ਬਿਨੁ ਕਿਸੈ ਨ ਲਥੀ ਭੁਖ ॥*
*ਰੂਪੀ ਭੁਖ ਨ ਉਤਰੈ ਜਾਂ ਦੇਖਾਂ ਤਾਂ ਭੁਖ ॥ ਜੇਤੇ ਰਸ ਸਰੀਰ ਕੇ ਤੇਤੇ ਲਗਹਿ ਦੁਖ ॥੨॥ ਮਃ ੧ ॥*
*ਅੰਧੀ ਕੰਮੀ ਅੰਧੁ ਮਨੁ ਮਨਿ ਅੰਧੈ ਤਨੁ ਅੰਧੁ ॥ ਚਿਕੜਿ ਲਾਇਐ ਕਿਆ ਥੀਐ ਜਾਂ ਤੁਟੈ ਪਥਰ ਬੰਧੁ ॥*
*ਬੰਧੁ ਤੁਟਾ ਬੇੜੀ ਨਹੀ ਨਾ ਤੁਲਹਾ ਨਾ ਹਾਥ ॥ ਨਾਨਕ ਸਚੇ ਨਾਮ ਵਿਣੁ ਕੇਤੇ ਡੁਬੇ ਸਾਥ ॥੩॥ ਮਃ ੧ ॥ ਅੰਗ ੧੨੮੭॥*

ਰੂਪ ਦੀ ਭੁੱਖ ਦੀ ਲਪੇਟ ਵਿਚ ਆ ਕੇ ਕੋਈ ਪਤਾ ਨਹੀਂ ਕਿ ਕਿਤਨੇ ਸਾਥੀ ਡੁਬ ਗਏ ਨੇ, ਜਦੋਂ ਮਨ ਦਾ ਸਿਦਕ ਤੇ ਸਿਦਕ ਰੂਪੀ ਪੱਥਰ ਦਾ ਬੰਨ ਟੁੱਟ ਜਾਏ ਤਾਂ ਉਸ ਨੂੰ ਚਿੱਕੜ ਦੇ ਬੰਨ ਰੂਪੀ ਕਿਸੇ ਪ੍ਰੇਰਨਾ ਨਾਲ ਥੰਮਿਆਂ ਨਹੀਂ ਜਾਂਦਾ ਤੇ ਨਾਂ ਹੀ ਉਸ ਨੂੰ ਕੋਈ ਸਲਾਹ ☛

੧. ਚੌਪਈ ॥ ਐ ਰਾਜਾ ਇਕ ਹੋਰ ਚਰਿਤ੍ਰ ਸੁਣ-
੨. ਜਿਸ ਧੋਖੇ ਦੇ ਨਾਲ ਇਕ ਇਸਤ੍ਰੀ ਨੇ ਮਿੱਤ੍ਰ ਬਾਹਰ ਕੱਢਿਆ ।
੩. ਪੂਰਬ ਦੇਸ ਦੇ ਵਿਚ ਅਪੂਰਬ ਨਾਮ ਦਾ ਨਗਰ ਸੀ।
੪. ਜੋ ਤਿਨਾਂ ਲੋਕਾਂ ਦੇ ਵਿਚ ਉਜਾਗਰ ਸੀ ॥੧॥
੫. ਉਥੇ ਦਾ ਰਾਜਾ ਸ਼ਿਵ ਪ੍ਰਸਾਦ ਸੀ ।
੬. ਹਮੇਸ਼ਾਂ ਸਖੀ ਸਰਵਰ ਦਾ ਸੇਵਕ ਸੀ ।
੭. ਭਾਵਨ ਦੇਈ ਉਸਦੀ ਇਸਤ੍ਰੀ ਕਹੀ ਜਾਂਦੀ ਸੀ ।
੮. ਮਨ ਮੋਹਨ ਦੇਵੀ ਉਸਦੀ ਪੁੱਤ੍ਰੀ ਕਹੀ ਜਾਂਦੀ ਸੀ ॥੨॥
੯. ਸਾਹ ਮਦਾਰ ਪੀਰ ਉਥੇ ਪ੍ਰਸਿੱਧ ਸੀ ।
੧੦. ਜਿਸਨੂੰ ਰਾਜੇ ਮਹਾਰਾਜੇ ਪੂਜਦੇ ਸਨ ।
੧੧. ਇਕ ਦਿਨ ਰਾਜਾ ਉਥੇ ਚਲਾ ਗਿਆ ।
੧੨. ਨਾਲ ਇਸਤ੍ਰੀ ਤੇ ਪੁੱਤ੍ਰੀ ਨੂੰ ਵੀ ਲੈ ਗਿਆ ॥੩॥
੧੩. ਇਕ ਪੁਰਸ਼ ਰਾਜੇ ਦੀ ਪੁੱਤ੍ਰੀ ਨੂੰ ਜਚ ਗਿਆ ।
੧੪. ਗੋਲੀ ਭੇਜ ਕੇ ਉਸ ਨੂੰ ਉਥੇ ਹੀ ਬੁਲਾ ਲਿਆ ।
੧੫. ਉਥੇ ਹੀ ਆਸੇ ਪਾਸੇ ਹੋ ਕੇ ਉਸ ਨਾਲ ਅਭੇਦ ਹੋ ਗਈ।
੧੬. ਬੜੀ ਪ੍ਰਸੰਨਤਾ ਦੇ ਨਾਲ ਉਸ ਨੂੰ ਆਸਣ ਡਟਕੇ ਦਿੱਤੇ ॥੪॥
੧੭. ਜਿਹੜਾ ਚੂਰਮਾ ਪੀਰ ਦੇ ਦਰ ਤੇ ਚੜ੍ਹਾਉਣ ਲਈ ਰਾਜੇ ਨੇ ਬਣਾਇਆ ਸੀ ।
੧੮. ਉਸਦੇ ਵਿਚ ਉਸ ਇਸਤ੍ਰੀ ਨੇ ਬਹੁਤ ਸਾਰੀ ਭੰਗ ਮਿਲਾ ਦਿੱਤੀ ।
੧੯. ਜਿਹੜੇ ਪਹਿਲਾਂ ਸੋਫੀ ਸੀ ਉਹ ਖਾ ਕੇ ਸ਼ੁਦਾਈ ਹੋ ਗਏ।
੨੦. ਜਾਨੋਂ ਬਿਨਾਂ ਹੀ ਮਾਰੇ- ਸਾਰੇ ਆਪੇ ਹੀ ਮਰ ਗਏ ॥੫॥
੨੧. ਜਿਹੜੇ ਪਹਿਲਾਂ ਸੋਫੀ ਸਨ ਹੁਣ ਉਹ ਸਾਰੇ ਅਮਲੀ ਤੇ ਬੇਸੁਧ ਹੋ ਗਏ ।
੨੨. ਇਸ ਤਰਾਂ ਲੰਮੇ ਪੈ ਗਏ ਜਿਵੇ ਸੂਰਮੇ ਜੁੱਧ ਵਿਚ ਲੜ ਕੇ ਮਰੇ ਪਏ ਹੁੰਦੇ ਹਨ ।
੨੩. ਰਾਜ ਕੁਮਾਰੀ ਨੇ ਠੀਕ ਸਮਾਂ ਤਾੜਿਆ ।
੨੪. ਉਠਕੇ ਪ੍ਰੇਮੀ ਦੇ ਨਾਲ ਤੁਰ ਗਈ ॥੬॥
੨੫. ਉਹਨਾਂ ਸੋਫੀ ਅਮਲਿਆਂ ਨੇ ਕਿਸੇ ਨੇ ਵੀ ਅੱਖ ਖੋਲ ਕੇ ਨਾ ਵੇਖਿਆ -
੨੬. ਜਾਨੋਂ ਉਨ੍ਹਾਂ ਦੇ ਸ਼ੈਤਾਨ ਨੇ ਲੱਤ ਮਾਰ ਦਿੱਤੀ ਹੈ ।
੨੭. ਜਿਸ ਕਰਕੇ ਇਸ ਗਲ ਨੂੰ ਕਿਸੇ ਨੇ ਵੀ ਨਾਂ ਸਮਝਿਆ।
੨੮. ਰਾਜ ਕੁਮਾਰੀ ਮਿੱਤ੍ਰ ਨੂੰ ਲੈ ਕੇ ਉਸਦੇ ਨਾਲ ਤੁਰ ਗਈ ॥੭॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਸੱਠਵੀਂ ਕਥਾ ਸਮਾਪਤ ॥੩੯੦॥੬੫੮੯॥ਚਲਦਾ॥

---

੨੯. ਚੌਪਈ ॥ ਵਜੀਰ ਕਹਿੰਦਾ ਹੈ ਕਿ ਐ ਰਾਜਨ! ਇਕ ਹੋਰ ਪ੍ਰਸੰਗ ਸੁਣ ਲੈ ।
੩੦. ਜਿਸ ਤਰ੍ਹਾਂ ਪੁੱਤ੍ਰੀ ਨੇ ਪਿਤਾ ਦੇ ਨਾਲ ਵਰਤਾਉ ਕੀਤਾ।
੩੧. ਪ੍ਰਬਲ ਸਿੰਘ ਇਕ ਬੜਾ ਬਲਵਾਨ ਰਾਜਾ ਸੀ ।
੩੨. ਜਿਸ ਤੋਂ ਦੁਸ਼ਮਨ ਜਲ ਤੇ ਥਲ ਵਿਚ ਸਾਰੇ ਡਰ ਕੇ ਕੰਬਦੇ ਸਨ ॥੧॥
੩੩. ਸ੍ਰੀ ਝਕ ਝੁਮਕ ਵੀ ਉਸ ਦੀ ਪੁੱਤ੍ਰੀ ਸੀ ਜੋ ਐਉਂ -
੩੪. ਜਿਵੇਂ ਬ੍ਰਹਮ ਸੁਨਿਆਰੀ ਨੇ ਆਪ ਬਣਾਈ ਹੋਵੇ ।
੩੫. ਉਥੇ ਇਕ ਸੁਘੜ ਸੈਨ ਖੱਤ੍ਰੀ ਸੀ ।
੩੬. ਜਿਸ ਦੀ ਸੁੰਦ੍ਰਤਾ ਇਸ਼ਕ ਦੇ ਮੁਸ਼ਕ ਨਾਲ ਲਪੇਟੀ ਹੋਈ ਸੀ ॥੨॥
੩੭. ਰਾਜਾ ਉਸ ਨੂੰ ਨਾਲ ਲੈ ਕੇ ਜਗਨ ਨਾਥ ਦੀ ਯਾਤ੍ਰਾ ਨੂੰ ਚਲਾ ਗਿਆ ।
੩੮. ਸਾਰੇ ਪਰਿਵਾਰ ਪੁੱਤ੍ਰ ਪੋਤ੍ਰਿਆਂ ਨੂੰ ਨਾਲ ਲੈ ਗਿਆ ।
੩੯. ਜਿਸ ਵੇਲੇ ਉਨ੍ਹਾਂ ਨੇ ਜਗਨ ਨਾਥ ਦਾ ਮੰਦ੍ਰ ਵੇਖਿਆ।
੪੦. ਤਾਂ ਉਸ ਰਾਜੇ ਨੇ ਕਾਹਲੀ ਨਾਲ ਬਚਨ ਕਿਹਾ ॥੩॥
੪੧. ਕਿ ਹੁਣੇ ਸਾਡੇ ਪੁਰਾਣੇ ਪਾਪ ਉਤ੍ਰ ਗਏ ।
੪੨. ਤੇ ਸਾਡਾ ਜਨਮ ਸਫਲਾ ਹੋ ਗਿਆ ਹੈ ।
੪੩. ਤੇ ਜਗਨ ਨਾਥ ਦੀ ਮੂਰਤੀ ਦੇ ਦਰਸ਼ਨ ਕੀਤੇ ਅਤੇ-
੪੪. ਅਤੇ ਦੋਹਾਂ ਹੱਥਾਂ ਨਾਲ ਮੂਰਤੀ ਦੇ ਪੈਰ ਪ੍ਰਸੇ ॥੪॥
੪੫. ਇਤਨੇ ਨੂੰ ਰਾਜੇ ਦੀ ਪੁੱਤ੍ਰੀ ਵੀ ਉਥੇ ਆ ਗਈ ।
੪੬. ਪਿਤਾ ਨੂੰ ਸੁਣਾਕੇ ਇਸ ਤਰਾਂ ਕਹਿ ਦਿੱਤਾ ।
੪੭. ਕਿ ਹੁਣੇ ਮੈਂ ਅੱਜ ਰਾਤ ਨੂੰ ਸੌਣਾ ਇਥੇ ਹੀ ਕਰਾਂਗੀ।
੪੮. ਜਿਸ ਨੂੰ ਜਗਨਨਾਥ ਕਹੇਗਾ ਉਸ ਨਾਲ ਹੀ ਵਿਆਹ ਕਰ ਲਵਾਂਗੀ ॥੫॥
੪੯. ਰਾਤ ਨੂੰ ਸੌਂ ਕੇ ਸਵੇਰੇ ਜਿਸ ਵੇਲੇ ਉਠੀ ।
੫੦. ਤਾਂ ਪਿਤਾ ਨੂੰ ਇਹ ਗੱਲ ਕਹਿ ਦਿੱਤੀ ਉਸ ਵੇਲੇ-
੫੧. ਕਿ ਜਿਹੜਾ ਸੁਘੜ ਸੈਨ ਖੱਤ੍ਰੀ ਹੈ......

---

☛ ਰੂਪੀ ਬੇੜੀ ਮਿਲ ਸਕਦੀ ਹੈ ਉਸ ਹਾਲਤ ਵਿਚ ਮਨ ਨੂੰ ਮੋਹ ਦੇ ਚਿੱਕੜ ਵਿਚ ਪੈ ਕੇ ਡੁੱਬਣ ਤੋਂ ਬਿਨਾਂ ਹੋਰ ਕੋਈ ਚਾਰਾ ਨਹੀਂ ਹੁੰਦਾ । ਉਸ ਹਾਲਤ ਵਿਚ ਸੱਚ ਧਰਮ ਤੋਂ ਬਿਨਾਂ ਡੁੱਬਣ ਤੋਂ ਕੋਈ ਬਚਾ ਨਹੀਂ ਸਕਦਾ । ਪਤਾ ਨਹੀਂ ਕਿਤਨੀ ਦੁਨੀਆਂ ਇਸ ਹੜ ਦੇ ਨਾਮਰੂਪੀ ਵੇਗ ਵਿਚ ਹੜਕੇ, ਰੁੜਕੇ ਡੁਬ ਗਈ ਹੈ । ਇਕ ਸ੍ਰੀ ਦਸਮੇਸ਼ ਸਤਿਗੁਰੂ ਜੀ ਹੀ ਹਨ ਜੋ ਆਪ ਮਿਸਾਲ ਬਣਕੇ ਸਾਨੂੰ ਉਸਦੀ ਰੋਸ਼ਨੀ ਦਿਖਾ ਰਹੇ ਹਨ । ਦੇਖੋ ਪਰਚਾ ਸਿੱਖ ਧਰਮ ਨਵੰਬਰ ੧੯੭੫-ਅੰਗ ੩੫- ਇਕ ਵਾਰੀ ਇਸ ਅੱਲ੍ਹਾ ਦੇ ਰੂਪ ਦੇ ਮੁਰੀਦ (ਸੈਦ ਖਾਂ ਪਠਾਣ) ਅਜੀਜ਼ ਅਹਿਮਦ ਖਾਂ ਪਠਾਣ ਕੋਟਲਾ ਨਿਹੰਗ ਦੇ ਘਰ ਬੈਠਾ ਉਸ ਨੂੰ ਕਹਿਕੇ ਦੱਸ ਰਿਹਾ ਹੈ ਕਿ :-(ਸਿੰਘ) ਮਲੇਰ ਕੋਟਲੇ ਦੇ ਨਵਾਬ ਦੀਆਂ ਬੇਗਮਾਂ ਦੇ ਚਾਰ ਡੋਲੇ ਗ੍ਰਿਫਤਾਰ ਕਰਕੇ ਆਪਣੇ ਪੀਰ (ਗੁਰੂ ਗੋਬਿੰਦ ਸਿੰਘ) ਜੀ ਕੋਲ ਲੈ ਗਏ ਤੇ ਜਾ ਕੇ ਅਰਜ ਕੀਤੀ, ਹਜ਼ੂਰ ਮੁਸਲਮਾਨ ਹਿੰਦੂਆਂ ਦੀਆਂ ਔਰਤਾਂ ਤੇ ਲੜਕੀਆਂ ਕੈਦ ਕਰਕੇ ਲੈ ਜਾਂਦੇ ਹਨ ਤੇ ਉਹਨਾਂ ਦੀ ਬੇ-ਪਤੀ ਕਰਦੇ ਹਨ । ਅੱਜ ਅਸੀਂ ਇਹ ਚਾਰ ਡੋਲੇ ਕੈਦ ਕਰਕੇ ਲਿਆਏ ਹਾਂ ਸੋ ਖਾਲਸੇ ਨੂੰ ਖੁਲ੍ਹ ਦਿੱਤੀ ਜਾਵੇ ਕਿ ਇਹਨਾਂ ਨਾਲ ਮਨ ਮਾਨੀਆਂ ਕਰੇ । ਇਹ ਸੁਣਕੇ ਉਹ ਅੱਲ੍ਹਾ ਦੇ ਰੂਪ ਸ਼ੇਰ ਵਾਂਗ ਗਰਜ ਕੇ ਬੋਲਿਆ ਖਾਲਸਾ ਜੀ, ਮੈਂ ਤੁਹਾਡੇ ਮੂੰਹੋਂ ਇਹੋ ਜਿਹੇ ਕਮੀਨੇ ਲਫਜਾਂ ਦੀ ਆਸ ਨਹੀਂ ਸੀ ਰਖਦਾ । ਅਸਾਂ ਖਾਲਸਾ ਪੰਥ ਨੂੰ ਦੁਨੀਆਂ ਵਿਚ ਇਕ ਮਹਾਨ ਉਚਾ ਪੰਥ ਦੇਖਣਾ ਹੈ, ਇਮਾਨਦਾਰੀ ਤੇ ਚਾਲ-ਚੱਲਣ ਦੇ ਲਿਹਾਜ਼ ਮੇਰਾ ਖਾਲਸਾ ਦੁਨੀਆਂ ਦੇ ਇਨਸਾਨਾਂ ਨਾਲੋਂ ਨਿਆਰਾ ਹੀ ਹੋਵੇਗਾ । ਇਸ ਦੀ ਈਮਾਨਦਾਰੀ ਤੇ ਚਾਲ ਚੱਲਣ ਦਾ ਸਿੱਕਾ ਇਸਦੇ ਦੁਸ਼ਮਣ ਵੀ ਮੰਨਣਗੇ । ਪਹਿਲਾਂ ਇਹ ਦੱਸੋ ਕਿ ਕਿਸੇ ਨੇ ਇਹਨਾਂ ਬੇਗਮਾਂ ਦੇ ਡੋਲਿਆਂ ਦੇ ਪਰਦਿਆਂ ਨੂੰ ਹੱਥ ਤੇ ਨਹੀਂ ਲਾਇਆ ?

ਉੱਤਰ— ਨਹੀਂ ਮਹਾਰਾਜ - ਕਿਸੇ ਨੇ ਵੀ ਹੱਥ ਨਹੀਂ ਲਾਇਆ, ਖਾਲਸਾ ਆਪ ਦੀ ਆਗਿਆ ਲੈਣੀ ਚਾਹੁੰਦਾ ਹੈ । ਯਾਦ ਰੱਖੋ ਕਦੀ ਖ਼ੂਨ ਨਾਲ ਖ਼ੂਨ ਨਹੀਂ ਧੋਤਾ ਜਾਂਦਾ, ਖ਼ੂਨ ਹਮੇਸ਼ਾਂ ਪਾਣੀ ਨਾਲ ਹੀ ਧੋਤਾ ਜਾਂਦਾ ਹੈ, ਦੁਨੀਆਂ ਵਿਚ ਸਾਡਾ ਕਿਸੇ ਨਾਲ ਵੀ ਵੈਰ ਨਹੀਂ, ਸਾਡੀ ਇਕ ਅੱਖ ਹਿੰਦੂ ਹੈ ਦੂਜੀ ਮੁਸਲਮਾਨ । ਜੇ ਕੋਈ ਮੋਮਨ ਕਿਸੇ ਹਿੰਦੂ ਲੜਕੀ ਜਾਂ ਔਰਤ ਉਤੇ ਸਖਤੀ ਕਰਦਾ ਹੈ, ਜ਼ੁਲਮ ਕਰਦਾ ਹੇ ਉਹ ਅੱਲ੍ਹਾ ਦੀ ਹਜ਼ੂਰੀ ਵਿਚ ਸਖਤ ਗੁਨਾਹਗਾਰ ਹੈ ਤੇ ਉਹ ਜਰੂਰ ਹੀ ਦੋਜ਼ਿਕ ਦੀ ਅੱਗ ਵਿਚ ਜਲ੍ਹੇਗਾ । ਇਸੇ ਤਰ੍ਹਾਂ ਜੇ ਕੋਈ ਹਿੰਦੂ ਕਿਸੇ ਵੀ ਔਰਤ ਉਤੇ ਕੋਈ ਕਮੀਨਾ ਹਮਲਾ ਕਰੇਗਾ ਤਾਂ ਉਹ ਨਰਕਾਂ ਦੀ ਅੱਗ ਵਿਚ ਪੈ ਕੇ ਸੜੇਗਾ । ਇਹ ਡੋਲੇ ਜੋ ਤੁਸੀਂ ਘੇਰ ਲਿਆਏ ਹੋ ਇਹਨਾਂ ਵਿਚ ਪਰਦਿਆਂ ਨੂੰ ਹੱਥ ਵੀ ਲਾਵੇ ਉਸਦੇ ਹੱਥ ਕੱਟ ਦੇਣੇ ਚਾਹੀਦੇ ਹਨ, ਸੋ ਤੁਸੀਂ ਇਸੇ ਵੇਲੇ ਜਾਉ, ਇਹਨਾਂ ਨੂੰ ਜਿਥੋਂ ਘੇਰਕੇ ਲਿਆਂਦਾ ਹੈ । ਉਥੇ ਹੀ ਛੱਡ ਕੇ ਆਉ । ਭਾਵੇਂ ਤੁਹਾਨੂੰ ਆਪਣੀਆਂ ਜਾਨਾਂ ਵੀ ਕਿਉਂ ਨਾ ਕੁਰਬਾਨ ਕਰਨੀਆਂ ਪੈਣ । ਇਹ ਹੁਕਮ ਸੁਣਕੇ ਉਹਨਾਂ ਦੇ ਮਰੀਦਾਂ ਨੇ ਸਿਰ ਨੀਵੇਂ ਕਰ ਲਏ ਤੇ ਡੋਲੇ ਵਾਪਸ ਕਰਨ ਲਈ ਤੁਰਨ ਲਈ ਤਿਆਰ ਹੋ ਗਏ ਤੇ ਅੱਲ੍ਹਾ ਦੇ ਰੂਪ ਨੇ ਬੇਗਮਾਂ ਨੂੰ ਮੁਖਾਤਬ ਕਰਕੇ ਕਿਹਾ :- ਬੇਟਾ-ਮੁਆਫ ਕਰਨਾ ਤੁਹਾਨੂੰ ਬੜੀ ਤਕਲੀਫ ਹੋਈ ਹੈ । ਤੁਹਾਡੇ ਦਿਲ ਵਿਚ ਦਹਿਸ਼ਤ ਵੀ ਜ਼ਰੂਰ ਹੋਵੇਗੀ । ਪਰ ਯਾਦ ਰਖੋ ਤੁਸੀਂ ਮੇਰੇ ਪਾਸ ਉਸ ਅੱਲ੍ਹਾ ਦੀ ਇਮਾਨਤ ਹੋ । ਮੇਰੀਆਂ ਬੱਚੀਆਂ ਹੋ । ਜੇ ਕਿਸੇ ਤੁਹਾਨੂੰ ਕੋਈ ਦੁਖਤ ਗੱਲ ਕਹੀ ਤਾਂ ਦੱਸੋ, ਉਸਦੇ ਟੁਕੜੇ ਕਰ ਦਿੱਤੇ ਜਾਣਗੇ । ਜਿਨ੍ਹਾਂ ਦੀ ਨਿਗਰਾਨੀ ਹੇਠ ਅਸੀਂ ਤੁਹਾਨੂੰ ਭੇਜ ਰਹੇ ਹਾਂ ਇਹ ਤੁਹਾਡੇ ਸਕੇ ਭਰਾ ਹਨ, ਤੁਹਾਡੀ ਸ਼ਰਮ ਤੇ ਇੱਜ਼ਤ ਦੇ ਰਖਵਾਲੇ ਹਨ । ਦੱਸੋ ਜਿਸ ਚੀਜ ਦੀ ਤੁਹਾਨੂੰ ਕੋਈ ਲੋੜ ਹੋਵੇ ਉਹ ਤੁਹਾਨੂੰ ਦਿੱਤੀ ਜਾਵੇ । ਇਹ ਲਫਜ਼ ਸੁਣਕੇ ਬੇਗਮ ਨੇ ਡੋਲੇ ਦਾ ਪਰਦਾ ਚੁਕ ਕੇ ਆਪਦੇ ਦੀਦਾਰ ਕਰਨ ਦੀ ਕੋਸ਼ਿਸ਼ ਕੀਤੀ । ਤਾਂ ਆਪਨੇ ਕੜਕ ਕੇ ਕਿਹਾ, ਬੇਟਾ, ਇਹ ਗੁਸਤਾਖੀ ਨਾ ਕਰੋ ਪਰਦਾ ਚੁਕਣਾ ਸਾਡੇ ਲਈ ਨਹੀਂ ਤੁਹਾਡੇ ਲਈ ਬੜਾ ਗੁਨਾਹ ਹੈ । ਪਰ ਅਫਸੋਸ ਅੱਜ ਗੁਰੂ ਦੇ ਸਿੱਖਾਂ ਦੀ ਆਪਣੀ ਔਲਾਦ ਹੀ ਇਸ ਇਤਿਹਾਸ ਤੋਂ ਬੇ ਖਬਰ ਹੋ ਗਈ ਹੈ ਜੋ ਜੁਰਾਇਮ ਪੇਸ਼ਾ ਲੋਕਾਂ ਦੀ ਸੰਗਤ ਕਰਕੇ ਉਹਨਾਂ ਦਾ ਹੀ ਰੂਪ ਹੋ ਗਈ ਹੈ, ਅਜਿਹਾ ਜੁਰਮ ਕਰਕੇ ਜੇਹਲਾਂ ਵਿਚ ਜਾਣਾ ਗੁਰੂ ਦੇ ਸਿੱਖਾਂ ਦਾ ਵਿਰਸਾ ਨਹੀਂ ਸੀ ਜੋ ਵੇਖਣ ਵਿਚ ਆ ਰਿਹਾ ਹੈ ।

* * * * *

[੧]ਜਗੰਨਾਥ ਦੀਨੀ ਮੈਂ ਤਾਹੀ ॥੬॥ [੨]ਰਾਜੈ ਬਚਨ ਸੁਨਾ ਇਹੱ ਬਿਧਿ ਜਬ ॥ [੩]ਐਸ ਕਹਾ ਦੁਹਿਤਾ ਕੇ ਸੰਗ ਤਬ ॥ [੪]ਜਗੰਨਾਥ ਜਾਕਹੱ ਤੂੰ ਦੀਨੀ ॥ [੫]ਹਮ ਸੌ ਜਾਤ ਨ ਤਾ ਸੌ ਲੀਨੀ[i] ॥੭॥ [੬]ਭੇਦ ਅਭੇਦ ਨ ਕਛੁ ਜੜ੍ ਪਾਯੋ ॥ [੭]ਇਹ ਛਲ ਅਪਨਾ ਮੂੰਡ ਮੁੰਡਾਯੋ ॥ [੮]ਜਗੰਨਾਥ ਕੋ ਬਚਨ ਪਛਾਨਾ ॥ [੯]ਰਾਜ ਸੁਤਾ ਲੈ ਮੀਤ ਸਿਧਾਨਾ ॥੮॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਇਕਸਠਿ
ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੬੧॥੬੫੯੬॥ ਅਫਜੂੰ ॥

ਚੌਪਈ ॥ [੧੦]ਸੁਨੁ ਰਾਜਾ ਇਕ ਕਥਾ ਪੁਰਾਤਨ ॥ [੧੧]ਜਿਹੱ ਬਿਧਿ ਪੰਡਿਤ ਕਹਤ ਮਹਾਂ ਮੁਨਿ ॥ [੧੨]ਏਕ ਮਹੇਸੁ੍ ਸਿੰਘ ਰਾਜਾਨਾ ॥ [੧੩]ਡੰਡ ਦੇਤ ਜਾਕੋ ਨ੍ਰਿਪ ਨਾਨਾ ॥੧॥ [੧੪]ਨਗਰ ਮਹੇਸ੍ਰਾਵਤਿ ਤਹੱ ਰਾਜਤ ॥ [੧੫]ਅਮਰਾਵਤਿ ਜਹੱ ਦੁਤਿਯ ਬਿਰਾਜਤ ॥ [੧੬]ਤਾ ਕੀ ਜਾਤ ਨ ਉਪਮਾ ਕਹੀ ॥ [੧੭]ਅਲਕਾ ਨਿਰਖਿ ਥਕਿਤ ਤਿਹੱ ਰਹੀ ॥੨॥ [੧੮]ਗਜ ਗਾਮਿਨਿ ਦੇ ਸੁਤਾ ਭਨਿੱਜੈ ॥ [੧੯]ਚੰਦ੍ਰ ਸੂਰ ਪਟਤਰ ਮੁਖ ਦਿੱਜੈ ॥ [੨੦]ਤਾ ਕੀ ਜਾਤ ਨ ਪ੍ਰਭਾ ਬਖਾਨੀ ॥ [੨੧]ਥਕਿਤ ਰਹਤ ਰਾਜਾ ਅਰੁ ਰਾਨੀ ॥੩॥ [੨੨]ਤਾ ਕੀ ਲਗਨ ਏਕ ਸੌ ਲਾਗੀ ॥ [੨੩]ਨੀਂਦ ਭੂਖਿ ਜਾ ਤੇ ਸਭ ਭਾਗੀ ॥ [੨੪]ਗਾਜੀ ਰਾਇ ਤਵਨ ਕੋ ਨਾਮਾ ॥ [੨੫]ਥਕਿਤ ਰਹਤ ਜਾ ਕੌ ਲਖਿ ਬਾਮਾ ॥੪॥ [੨੬]ਔਰ ਘਾਤ ਜਬ ਹਾਥ ਨ ਆਈ ॥ [੨੭]ਏਕ ਨਾਵ ਤਬ ਨਿਕਟ ਮੰਗਾਈ ॥ [੨੮]ਰਾਜ ਕੁਅਰਿ ਤਿਹੱ ਰਾਖਾ ਨਾਮਾ ॥ [੨੯]ਜਾਨਤ ਸਕਲ ਪੁਰਖ ਅਰੁ ਬਾਮਾ ॥੫॥ [੩੦]ਗਾਜੀ ਰਾਇ ਬੈਠਿ ਤਿਹੱ ਊਪਰ ॥ [੩੧]ਨਿਕਸਾ ਆਇ ਭੂਪ ਮਹਲਨ ਤਰ ॥ [੩੨]ਲੈਨੀ ਹੋਇ ਨਾਵ ਤੌ ਲੀਜੈ ॥ [੩੩]ਨਾ ਤਰੁ ਮੋਹਿ ਉਤਰ ਕਛੁ ਦੀਜੈ ॥੬॥ [੩੪]ਮੈਂ ਲੈ ਰਾਜ ਕੁਅਰਿ ਕੌ ਜਾਊਂ ॥ [੩੫]ਬੇਚੌਂ ਜਾਇ ਔਰ ਹੀ ਗਾਊਂ ॥ [੩੬]ਲੈਨੀ ਹੋਇ ਨਾਵ ਤਬ ਲੀਜੈ ॥ [੩੭]ਨਾ ਤਰ ਹਮੈਂ ਬਿਦਾ ਕਰਿ ਦੀਜੈ ॥੭॥ [੩੮]ਮੂਰਖ ਭੂਪ ਬਾਤ ਨੱਹਿ ਪਾਈ ॥ [੩੯]ਬੀਤਾ ਦਿਨ; ਰਜਨੀ ਹ੍ਵੈ ਆਈ ॥ [੪੦]ਰਾਜ ਸੁਤਾ ਤਬ ਦੇਗ ਮੰਗਾਇ ॥ [੪੧]ਬੈਠੀ ਬੀਚ ਤਵਨ ਕੇ ਜਾਇ ॥੮॥ [੪੨]ਛਿੱਦ੍ਰ ਮੂੰਦਿ ਨੌਕਾ ਤਰ ਬਾਂਧੀ ॥ [੪੩]ਛੋਰੀ ਤਬੈ ਬਹੀ ਜਬ ਆਂਧੀ ॥ [੪੪]ਜਪ ਨ੍ਰਿਪ ਪ੍ਰਾਤ ਦਿਵਾਨ ਲਗਾਯੋ ॥ [੪੫]ਤਬ ਤਿਨ ਤੱਹ ਇਕ ਮਨੁਖ ਪਠਾਯੋ ॥੯॥ [੪੬]ਜੌ ਤੁਮ ਨਾਵ ਨ ਮੋਲ ਚੁਕਾਵਤ ॥ [੪੭]ਰਾਜ ਕੁਅਰਿ ਲੈ ਬਨਿਕ ਸਿਧਾਵਤ ॥ [੪੮]ਜਾਨਿ ਦੇਹੁ ਜੋ ਮੋਲ ਨ ਬਨੀ ॥ [੪੯]ਮੇਰੇ ਘਰ ਨਵਕਾ ਹੈਂ ਘਨੀ ॥੧੦॥ [੫੦]ਹਰੀ ਕੁਅਰਿ; ਰਾਜਾ ਕੌ ਕਹਿਕੈ ॥ [੫੧]ਮੂਰਖ ਸਕਾ ਭੇਦ ਨਹਿ ਲਹਿਕੈ ॥ [੫੨]ਪ੍ਰਾਤ ਸੁਤਾ ਕੀ ਜਬ ਸੁਧਿ ਪਾਈ ॥

---

i. ਭਾਵੇਂ ਇਕ ਪਾਸੇ ਇਹ ਸਖਤ ਅੰਧ ਵਿਸ਼ਵਾਸ਼ ਹੈ - ਜਿਸ ਰਾਜੇ ਦੇ ਬਲ ਤੋਂ ਧਰਤੀ ਤੇ ਸਮੁੰਦਰ ਦੀ ਵਸੋਂ ਕੰਬਦੀ ਸੀ । ਉਸ ਨੂੰ ਉਸਦੀ ਪੁੱਤਰੀ ਨੇ ਕਿਵੇਂ ਧੋਖੇ ਨਾਲ ਲੁੱਟ ਲਿਆ ? ਪਰ ਦੂਜੇ ਪਾਸੇ ਇਹ ਇਕ ਸਿੱਖਿਆ ਜਨਕ ਵਾਰਤਾ ਹੈ । ਜੋ ਰਾਜਾ (ਪ੍ਰਬਲ ਸਿੰਘ) ਨੇ ਆਖਿਆ ਹੈ ਕਿ ਜਗਨ ਨਾਥ ਦੇ ਬਚਨ ਨੂੰ ਮੋੜਨ ਵਾਲੀ ਮੇਰੀ ਸਮਰੱਥਾ ਨਹੀਂ । ਭਾਵੇਂ ਦੁਸ਼ਮਨ ਲਈ ਉਹ ਬੱਕਰੀ ਲਈ ਸ਼ੇਰ ਦਾ ਰੂਪ ਸੀ । ਪਰ ਜਿਸ ਨੂੰ ਉਹ ਆਪਣਾ ਇਸਟ ਮੰਨਦਾ ਸੀ । ਜਿਸਦੇ ਦਰਸ਼ਨ ਕਰਕੇ ਉਹ ਆਪ ਨੂੰ ਪਾਪਾਂ ਤੋਂ ਮੁਕਤ ਹੋਇਆ ਮੰਨਦਾ ਸੀ । ਉਸ ਦੇ ਬਚਨ ਅੱਗੇ ਉਹ ਆਪ ਨੂੰ ਨਿਰਬਲ ਸਮਝਦਾ ਸੀ । ਇਹ ਪ੍ਰਕਰਣ ਰੋਸ਼ਨੀ ਦਿੰਦਾ ਹੈ ਕਿ :-

*ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ ॥ ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ ॥੨॥*

ਇਹ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤ ਸਮਾਉਣ ਪਿਛੋਂ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਵੈਰਾਗ ਵਿਚ ਆ ਕੇ ਉਚਾਰਨ ਕੀਤਾ ਸੀ। ਪਰ ਉਹ ਆਪ ਆਪਣੇ ਸਤਿਗੁਰੂ ਦੇ ਨਾਲ ਸਰੀਰ ਕਰਕੇ ਨਹੀਂ ਮਰੇ, ਇਸ ਦਾ ਭਾਵਾਰਥ ਹੈ ਕਿ ਉਹਨਾਂ ਦੇ ਹੁਕਮ ਅੱਗੇ ਆਪਣੀ ਮੈਂ ਖਤਮ ਕਰ ਦਿਓ । ਜਿਹੜਾ ਹੁਕਮ ਮੰਨੇ ਉਹ ਪ੍ਰਵਾਨ ਪੈ ਜਾਂਦਾ ਹੈ । ਸ੍ਰੀ ਗੁਰੂ ਅੰਗਦ ਦੇਵ ਜੀ ਨੇ ਆਪਣੇ ਪਿਆਰੇ ਗੁਰੂ ਦਾ ਹੁਕਮ ਮੰਨ ਕੇ ਪ੍ਰਵਾਨ ਹੋ ਕੇ ਪੁੱਤਰਾਂ ਨੂੰ ਪਿੱਛੇ ਹਟਾ ਕੇ ਸਤਿਗੁਰੂ ਨਾਨਕ ਆਪਣੇ ਪਿਆਰੇ ਦੀ ਥਾਂ ਮੱਲ ਲਈ ਸੀ, ਜੋ ਆਪਾ ਮਾਰਨ ਦਾ ਪ੍ਰਤੀਕ ਹੈ । ਗੱਲਾਂ ਨਾਲ ਸਿਝੀ ਨਹੀਂ ਪੈਂਦੀ ਨਾ ਪ੍ਰਵਾਨ ਚੜੀਦਾ ਹੈ, ਨਾਂ ਗੁਰਮੁਖ ਬਣ ਜਾਈਦਾ ਹੈ ਇਸ ਲਈ ਕਰਣੀ ਦੀ ਕਾਰ ਕਮਾਉਣੀ ਪੈਂਦੀ ਹੈਂ - ਆਪਣੇ ਪਿਆਰੇ ਤੇ ਵਿਸ਼ਵਾਸ ਕਰਨਾ ਪੈਂਦਾ ਹੈ, ਜਿਵੇਂ ਭਾਈ ਲਹਿਣੇ ਨੇ ਆਪਣੇ ਸਤਿਗੁਰ ਦੇ ਬਚਨ ਤੇ ਪਹਿਰਾ ਦਿੱਤਾ ਅਤੇ ਸੇਵਾ ਦੀ ਘਾਲ ☛

੧. ਮੈਨੂੰ ਜਗਨ ਨਾਥ ਨੇ ਉਸ ਨੂੰ ਦਿੱਤਾ ॥੬॥
੨. ਜਦੋਂ ਰਾਜੇ ਨੇ ਇਸ ਤਰ੍ਹਾਂ ਦਾ ਬਚਨ ਸੁਣਿਆ ।
੩. ਤਾਂ ਉਸ ਨੇ ਪੁੱਤ੍ਰੀ ਨੂੰ ਇਸ ਤਰ੍ਹਾਂ ਕਿਹਾ ਕਿ-
੪. ਜਿਸ ਨੂੰ ਜਗਨ ਨਾਥ ਦੇ ਦਿੱਤਾ ਹੈ ।
੫. ਸਾਡੇ ਕੋਲੋਂ ਉਸ ਤੋਂ ਖੋਹੀ ਨਹੀਂ ਜਾਂਦੀ ॥੭॥
੬. ਉਸ ਮੂਰਖ ਨੇ ਸੱਚ ਝੂਠ ਕੁਝ ਵੀ ਨਾ ਜਾਣਿਆ ।
੭. ਇਸ ਧੋਖੇ ਨਾਲ ਆਪਣਾ ਸਿਰ ਮੁੰਨਾ ਲਿਆ ।
੮. ਜਗਨ ਨਾਥ ਦਾ ਹੁਕਮ ਸਮਝ ਲਿਆ ।
੯. ਰਾਜ ਕੁਮਾਰੀ ਨੂੰ ਲੈ ਕੇ ਮਿੱਤ੍ਰ ਤੁਰ ਗਿਆ ॥੮॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਇਕਾਠਵੀਂ ਕਥਾ ਸਮਾਪਤ ॥੩੬੧॥੬੫੯੭॥ਚਲਦਾ॥

---

੧੦. ਚੌਪਈ ॥ ਐ ਰਾਜਾ ਸੁਣ ਇਕ ਪੁਰਾਣੀ ਕਥਾ-
੧੧. ਜਿਸ ਤਰ੍ਹਾਂ ਪੰਡਿਤ ਤੇ ਮਹਾਂ ਮੁਨੀ ਕਹਿੰਦੇ ਹਨ ।
੧੨. ਇਕ ਮਹੇਸਰ ਸਿੰਘ ਰਾਜਾ ਸੀ ।
੧੩. ਜਿਸ ਨੂੰ ਕਈ ਰਾਜੇ ਹਾਲਾ ਭਰਦੇ ਸਨ ॥੧॥
੧੪. ਜੋ ਮਹੇਸਰਾ ਵਤੀ ਨਗਰ ਵੱਸਦਾ ਸੀ ।
੧੫. ਜਿਸ ਦੀ ਪ੍ਰਭਤਾ ਅਮਰਾਪੁਰੀ ਜਿਹੀ ਸੀ ।
੧੬. ਉਸਦੀ ਸੁੰਦ੍ਰਤਾ ਦੀ ਸਿਫਤ ਕੀਤੀ ਨਹੀਂ ਜਾਂਦੀ ਜਾਣੋ ਦੂਜੀ ਅਮਰਾਪੁਰੀ ਹੈ ।
੧੭. ਜਿਸਨੂੰ ਵੇਖਦੇ ਨੇਤ੍ਰ ਥੱਕ ਜਾਂਦੇ ਸਨ ॥੨॥
੧੮. ਗਜ ਗਾਮਿਨ ਦੇਵੀ ਉਸ ਰਾਜੇ ਦੀ ਪੁੱਤ੍ਰੀ ਕਹਿੰਦੇ ਸਨ।
੧੯. ਚੰਦ ਸੂਰਜ ਦੇ ਬਰਾਬਰ ਮੁਖ ਦੀ ਸੋਭਾ ਸੀ ।
੨੦. ਉਸਦੀ ਸੁੰਦ੍ਰਤਾ ਦੀ ਛਬਿ ਕਹੀ ਨਹੀਂ ਜਾਂਦੀ ।
੨੧. ਉਸ ਨੂੰ ਵੇਖ ਕੇ ਕੀ ਰਾਜਾ ਕੀ ਰਾਣੀ ਸਭ ਲੋਕ ਜਾਂਦੇ ਹਨ ॥੩॥
੨੨. ਇਕ ਪੁਰਸ਼ ਨਾਲ ਉਸਦੀ ਲਗਨ ਲੱਗ ਗਈ ।
੨੩. ਜਿਸ ਕਰਕੇ ਉਸ ਦੀ ਨੀਂਦ ਤੇ ਭੁੱਖ ਚਲੀ ਗਈ ।
੨੪. ਉਸ ਸ਼ਖਸ਼ ਦਾ ਗਾਜੀ ਰਾਇ ਨਾਮ ਸੀ ।
੨੫. ਜਿਸ ਨੂੰ ਵੇਖ ਕੇ ਇਸਤ੍ਰੀਆਂ ਥੱਕ ਜਾਂਦੀਆਂ ਸਨ ॥੪॥
੨੬. ਜਿਸ ਵੇਲੇ ਉਸ ਦੇ ਨਾਲ ਜਾਣ ਦਾ ਹੋਰ ਕੋਈ ਰਸਤਾ ਨਾਂ ਲੱਭਿਆ ।
੨੭. ਤਾਂ ਉਸ ਕੁਮਾਰੀ ਨੇ ਆਪਣੇ ਮਿੱਤ੍ਰ ਦੇ ਨਾਲ ਗਿਟ-ਮਿਟ ਕਰਕੇ ਇਕ ਬੇੜੀ ਮੰਗਵਾ ਲਈ ।
੨੮. ਤੇ ਉਸ ਬੇੜੀ ਦਾ "ਰਾਜ ਕੁਅਰ" ਨਾਂ ਰੱਖ ਦਿੱਤਾ।
੨੯. ਜਿਸ ਨੂੰ ਸਾਰੇ ਇਸਤ੍ਰੀ ਪੁਰਸ਼ ਜਾਣਦੇ ਸਨ ॥੫॥
੩੦. ਗਾਜੀ ਰਾਏ ਉਸਦੇ ਉਪਰ ਬੈਠ ਗਿਆ ।
੩੧. ਰਾਜੇ ਦੇ ਮਹਿਲਾਂ ਹੇਠ ਆ ਨਿਕਲਿਆ ।
੩੨. ਤੇ ਆ ਕੇ ਕਿਹਾ ਕਿ ਤੁਸਾਂ ਬੇੜੀ ਲੈਣੀ ਤਾਂ ਲੈ ਲੀਜੈ।
੩੩. ਨਹੀਂ ਤਾਂ ਮੈਨੂੰ ਕੋਈ ਜਵਾਬ ਦੇ ਦਿਹੋ ॥੬॥
੩੪. ਮੈਂ ਰਾਜ ਕੁਅਰ ਨੂੰ ਲੈ ਕੇ ਚਲਾ ਜਾਵਾਂ ।
੩੫. ਕਿਸੇ ਹੋਰ ਗਰਾਉਂ ਵੇਚ ਦੇਵਾਂਗਾ ।
੩੬. ਲੈਣੀ ਹੋਵੇ ਬੇੜੀ ਤਾਂ ਲੈ ਲਵੋ ।
੩੭. ਨਹੀਂ ਤਾਂ ਮੈਨੂੰ ਤੋਰ ਦਿਓ ॥੭॥
੩੮. ਪਰ ਉਸ ਮੂਰਖ ਰਾਜੇ ਨੇ ਗੱਲ ਨਾ ਸਮਝੀ ।
੩੯. ਇਸੇ ਤਰਾਂ ਦਿਨ ਲੰਘ ਗਿਆ ਰਾਤ ਪੈ ਗਈ ।
੪੦. ਰਾਜ ਕੁਮਾਰੀ ਨੇ ਉਸ ਵੇਲੇ ਇਕ ਦੇਗ ਮੰਗਵਾ ਲਈ-
੪੧. ਤੇ ਆਪ ਉਸ ਦੇਗ ਦੇ ਵਿਚ ਜਾ ਬੈਠੀ ॥੮॥
੪੨. ਉਸ ਦਾ ਮੂਹ ਬੰਨਕੇ ਬੇੜੀ ਦੇ ਹੇਠ ਬੰਨ ਦਿੱਤੀ ।
੪੩. ਜਿਸ ਵੇਲੇ ਹਨੇਰਾ ਹੋ ਗਿਆ ਉਸ ਵੇਲੇ ਬੇੜੀ ਛੱਡ ਦਿੱਤੀ ।
੪੪. ਜਦੋਂ ਰਾਜੇ ਨੇ ਸਵੇਰੇ ਕਚਹਿਰੀ ਲਾਈ ।
੪੫. ਤਦ ਉਸ ਨੇ ਇਕ ਪੁਰਸ਼ ਭੇਜਿਆ ਤੇ ਕਿਹਾ ॥੯॥
੪੬. ਕਿ ਤੂੰ ਜਾ ਕੇ ਰਾਜ ਕੁਅਰ (ਬੇੜੀ) ਦਾ ਪਤਾ ਕਰ ਜੇ ਉਹ ਮੁੱਲ ਨਾ ਚੁਕਾਵੇ ਭਾਵ (ਬਹੁਤਾ ਮੁੱਲ ਮੰਗੇ)
੪੭. ਤਾਂ ਆਪਣੀ ਰਾਜ ਕੁਅਰ (ਬੇੜੀ) ਨੂੰ ਆਪ ਲੈ ਕੇ ਚਲਾ ਜਾਵੇ - (ਅਸੀਂ ਨਹੀਂ ਖਰੀਦਾਂਗੇ)
੪੮. ਜੇ ਮੁਲ ਨਾਂ ਬਣਿਆਂ ਤਾਂ ਉਸਨੂੰ ਚਲਾ ਜਾਣ ਦੇਹ ।
੪੯. ਮੇਰੇ ਪਾਸ ਬੇੜੀਆਂ ਬਥੇਰੀਆਂ ਹਨ ॥੧੦॥
੫੦. ਰਾਜੇ ਨੂੰ ਕਹਿ ਕੇ ਰਾਜ ਕੁਅਰ ਉਸਦੀ ਪੁੱਤ੍ਰੀ ਚੁਰਾ ਲਈ।
੫੧. ਮੂਰਖ ਰਾਜਾ ਰਾਜ ਕੁਅਰ ਬੇੜੀ ਹੈ ਜਾਂ ਮੇਰੀ ਪੁੱਤ੍ਰੀ ਰਾਜ ਕੁਮਾਰੀ ਇਹ ਭੇਤ ਨਾ ਜਾਣ ਸਕਿਆ ।
੫੨. ਜਦੋਂ ਸਵੇਰੇ ਪੁਤ੍ਰੀ ਦਾ ਪਤਾ ਲੱਗਿਆ......

---

☚ ਕਮਾਈ ਕੀਤੀ ਸੀ। ਜਦ ਕੇ ਅੱਜ ਕਾਮ ਕ੍ਰੋਧ ਦਾ ਪਸਾਰ ਸੰਸਰ ਭਰ ਵਿਚ ਵਰਤ ਰਿਹਾ ਹੈ :-

*ਕਾਮੁ ਕ੍ਰੋਧੁ ਪਸਰਿਆ ਸੰਸਾਰੇ ਆਏ ਜਾਇ ਦੁਖੁ ਪਾਵਣਿਆ ॥੨॥ ਅੰਗ ੧੨੯॥ ਮ: ੩॥*

ਜਿਸ ਤਰ੍ਹਾਂ ਪੇਕੇ ਰਹਿੰਦੀ ਹੋਈ ਨੇ ਹੀ ਸ੍ਰੀ ਝਕ ਝੂਮਕ ਦੇ ਨੇ ਪਤੀ ਦਾ ਲੜ ਫੜਿਆ ਹੈ ਇਸੇ ਤਰ੍ਹਾਂ ਸਤਿਗੁਰ ਦਾ ਲੜ ਫੜਨ ਲਈ ਆਪਾ ਪਤੀ ਦੇ ਹਵਾਲੇ ਕਰਨਾ ਪਏਗਾ - ਪਾਵਨ ਬਚਨ ਹੈ :

*ਪੇਈਅੜੈ ਧਨ ਕੰਤੁ ਸਮਾਲੇ ॥ ਗੁਰ ਪਰਸਾਦੀ ਵੇਖੈ ਨਾਲੇ ॥ ਪਿਰ ਕੈ ਸਹਜਿ ਰਹੈ ਰੰਗਿ ਰਾਤੀ ਸਬਦਿ ਸਿੰਗਾਰੁ ਬਣਾਵਣਿਆ ॥੫॥ ਉਹੀ ॥*

ਗੁਰੂ ਜੀ ਪਿਆਰੇ ਅੱਗੇ ਮਰਣ ਦੀ ਜਾਚ ਦੱਸਦੇ ਹਨ :-

*ਗੁਰਮੁਖਿ ਕਰਣੀ ਕਾਰ ਕਮਾਵੈ ॥ ਤਾ ਇਸੁ ਮਨ ਕੀ ਸੋਝੀ ਪਾਵੈ ॥ ਮਨੁ ਮੈ ਮਤੁ ਮੈਗਲ ਮਿਕਦਾਰਾ ॥ ਗੁਰੁ ਅੰਕਸੁ ਮਾਰਿ ਜੀਵਾਲਣਹਾਰਾ ॥੨॥*
*ਮਨੁ ਅਸਾਧੁ ਸਾਧੈ ਜਨੁ ਕੋਇ ॥ ਅਚਰੁ ਚਰੈ ਤਾ ਨਿਰਮਲੁ ਹੋਇ ॥ ਗੁਰਮੁਖਿ ਇਹੁ ਮਨੁ ਲਇਆ ਸਵਾਰਿ ॥ ਹਉਮੈ ਵਿਚਹੁ ਤਜੇ ਵਿਕਾਰ ॥੩॥*

ਇਸ ਭੌਤਕ ਤਨ ਨੂੰ ਨਹੀਂ ਮਾਰਨਾ ਮਨ ਨੂੰ ਮਾਰਕੇ ਵਿਕਾਰਾਂ ਦਾ ਤਿਆਗ ਕਰਨ ਹੈ ਤੇ ਆਪਣੇ ਇਸਟ ਦੇਵਤੇ ਵਿਸ਼ਵਾਸ ਤੇ ਭਰੋਸਾ ਉਸ ਦੇ ਬਚਨ ਨੂੰ ਅਹਿਮੀਅਤ—ਐਉਂ ਦੇਣੀ ਹੈ ਜਿਵੇਂ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਆਪਣੇ ਇਸਟ ਦੇਵ ਸਤਿਗੁਰੂ ਨਾਨਕ ਦੇਵ ਜੀ ਦੇ ਬਚਨਾਂ ਨੂੰ ਪਾਲਿਆ ਸੀ । ਜਿਦ ਦੀ ਉਦਾਹਰਣ ਸ੍ਰੀ ਦਸਮੇਸ਼ ਜੀ ਦੇ ਕੇ ਦਸਦੇ ਹਨ ਕਿ ਰਾਜੇ ਪ੍ਰਬਲ ਸਿੰਘ ਨੇ ਝੂਠ ਸੱਚ ਦੀ ਪੁਣ-ਛਾਣ ਨਹੀਂ ਕੀਤੀ ਸਗੋਂ ਕਿਹਾ ਸੀ ਕਿ ਮੇਰੇ ਇਸਟ ਦੇਵ ਜਗਨ ਨਾਥ ਦੀ ਕੀਤੀ ਆਗਿਆ ਮੈਂ ਨਹੀਂ ਉਲਟ ਸਕਦਾ । ਪੁਤਰੀ ਦੇ ਝੂਠੇ-ਮੂਠੇ ਬਚਨ ਨੂੰ ਆਪੇ ਇਸਟ ਦੇਵ ਦਾ ਬਚਨ ਮੰਨ ਕੇ ਉਸ ਤੇ ਫਲ ਚੜ੍ਹਾ ਕੇ ਸਿਰ ਨਿਵਾ ਦਿੱਤਾ ਤੇ ਪੁੱਤਰੀ ਨੂੰ ਸੁਘੜ ਸੈਨ ਖਤਰੀ ਦੇ ਹਵਾਲੇ ਕਰ ਦਿੱਤਾ। ਇਹ ਹੈ ਸ਼ਰਧਾ ਦਾ ਭਰਿਆ ਇਕ ਛੰਨਾ । ਸਤਿਗੁਰ ਜੀ ਦਾ ਗੁਰਬਾਣੀ ਵਿਚ ਪਾਵਨ ਉਪਦੇਸ ਹੈ:-

*ਉਪਾਵ ਛੋਡਿ ਗਹੁ ਤਿਸ ਕੀ ਓਟ ॥ ਨਿਮਖ ਮਾਹਿ ਹੋਵੈ ਤੇਰੀ ਛੋਟਿ ॥੩॥ ਸਦਾ ਨਿਕਟਿ ਕਰਿ ਤਿਸ ਨੋ ਜਾਣੁ ॥*
*ਪ੍ਰਭ ਕੀ ਆਗਿਆ ਸਤਿ ਕਰਿ ਮਾਨੁ ॥ ਗੁਰ ਕੈ ਬਚਨਿ ਮਿਟਾਵਹੁ ਆਪੁ ॥ ਹਰਿ ਹਰਿ ਨਾਮੁ ਨਾਨਕ ਜਪਿ ਜਾਪੁ ॥੪॥ਅੰਗ ੧੭੭॥ਮ:੫॥*

ਕੀ ਅਸੀਂ ਆਪਣੇ ਇਸਟ ਦੇਵ ਦਾ ਪੂਰਨ ਸਤਿਗੁਰੂ - ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੇ ਇਹੋ ਫੇਤ ਰਖਦੇ ਹਾਂ ਕਿ ਉਸ ਦੇ ਉਪਦੇਸ ਨੂੰ ਕਦੇ ਕਿਸੇ ਕਵੀ ਦੀ ਬਾਣੀ, ਕਦੇ ਸਾਕਤ ਮੱਤ ਦੀ ਕਹਾਣੀ, ਅਸ਼ਲੀਲ ਤੇ ਭ੍ਰਿਸ਼ਟ ਬਾਣੀ ਕਹਿ ਕਹਿਕੇ ਅਵਤਾਰ ਵਾਦ ਦਾ ਫਤਵਾ ਦੇ ਕੇ ਆਪਣੀ ਅਕਲ ਦਾ ਦਿਵਾਲਾ ਕੱਢ ਰਹੇ ਹਾਂ । ਸ਼ਰਮ ਹਿਯਾ ਨੂੰ ਛਿੱਕੇ ਟੰਗ ਕੇ ਭੰਡੀ ਪ੍ਰਚਾਰ ਕਰਨ ਤੇ ਤੁਲ ਗਏ ਹਾਂ, ਪੁੱਛੋ ਇਸ ਭਲੇ ਪੁਰਸ਼ (ਅਵਤਾਰ ਵਾਦ) ਦੇ ਲਿਖਾਰੀ ਤੋਂ ਕਿ ਕੀ ਤੂੰ ਕਦੇ ਸ੍ਰੀ ਆਦਿ ਗ੍ਰੰਥ ਸਾਹਿਬ ਪੜ੍ਹਿਆ ਹੈ ? ਜਿਸ ਨੇ ਆਦਿ ਗੁਰੂ ਗ੍ਰੰਥ ਸਾਹਿਬ ਵੀ ਨਾ ਪੜ੍ਹਿਆ ਹੋਵੇ ਉਹ ਦਸਮ ਗੁਰੂ ਗ੍ਰੰਥ ਸਾਹਿਬ ਤੇ ਟੀਕਾ ਟਿੱਪਣੀ ਕਰੇ ਉਹ ਤਾਂ ਇਸ ਦਾ ਹੀ ਲਿਖਾਇਕ ਹੋ ਸਕਦਾ ਹੈ ਮੰਤ੍ਰ ਤਾਂ ਅਠੂੰਹੇਂ ਦਾ ਵੀ ਨਹੀਂ ਜਾਣਦਾ ਪਰ ਸੱਪਾਂ ਦਾ ਮੰਤ੍ਰ ਪੜ੍ਹਾ ਰਿਹਾ ਲਿਆ ਗਿਆ ਜਿਸ ਦਾ ਭਾਵ ਸਪੱਸ਼ਟ ਕਰਦਾ ਹੈ ਕਿ ਇਸ ਦਾ ਅੰਤ ਕੋਈ ਹੋਰ ਵੀ ਹੈ । ਜੇ ਦਸਮ ਗੁਰੂ ਗ੍ਰੰਥ ਸਾਹਿਬ ਹੈ ਤਾਂ ਉਸਦੇ ਭਾਗ ਨੂੰ ਆਦਿ ਕਿਹਾ ਗਿਆ । ਜਿਵੇਂ ਪੂਰਵ ਅਧਿਆਇ ਤੇ ਉਤ੍ਰਾ ਅਧਿਆਇ ਭਾਵ ਪਹਿਲਾ ਭਾਗ ਤੇ ਦੂਜਾ ਭਾਗ । ਜੇ ਦੂਜਾ ਭਾਗ ਹੈ ਤਾਂ ਪਹਿਲਾ ਭਾਗ ਕਹਿਣਾ ਪਏਗਾ ਜੇ ਪਹਿਲਾ ਹੀ ਹੈ ਦੂਜਾ ਹੈ ਨਹੀਂ ਤਾਂ ਪਹਿਲਾ ਜਾਂ ਆਦਿ ਅਥਵਾ ਪੂਰਵ ਕਹਿਣਾ ਵਿਅਰਥ ਜਾਂ ਨਿਰਮੂਲ ਹੀ ਹੈ।

ਅਵਤਾਰ ਵਾਦ ਦੀ ਸਮੀਖਿਆ —*ਜਹ ਜਹ ਦੇਖਉ ਤਹ ਤਹ ਸਾਚਾ ॥ ਬਿਨ ਬੂਝੇ ਝਗਰਤ ਜਗ ਕਾਚਾ ॥੪॥ ਗੁਰੁ ਸਮਝਾਵੈ ਸੋਝੀ ਹੋਈ ॥ ਗੁਰਮੁਖਿ ਵਿਰਲਾ ਬੂਝੈ ਕੋਈ ॥੫॥* ਅਰਥਾਤ ਜਿਥੇ ਵੇਖਦੇ ਹਾਂ ਉਥੇ-ਉਥੇ ਸੱਚਾ ਕਰਤਾਰ ਹੀ ਦਿਸਦਾ ਹੈ । ਜਿਸਦਾ ਭਾਵ ਹੈ ਕਿ ਸੱਚੇ ਕਰਤਾਰ ਤੋਂ ਬਿਨਾਂ ਹੋਰ ਕੋਈ ਹੈ ਹੀ ਨਹੀਂ । ਕਿਉਂਕਿ ਭੌਤਕ ਤਨ ਦੇਹ ਤਾਂ ਇਕ ਕੱਪੜੇ ਦਾ ਚੋਲਾ ਹੀ ਹੈ । ਜਿਸ ਨੂੰ ਹਰ ਕੋਈ ਪਹਿਨ ਸਕਦਾ ਹੈ । ਚੋਲੇ ਨੇ ਕੰਮ ਤਾਂ ਕੋਈ ਨਹੀਂ ਕਰਨਾ, ਕੰਮ ਤਾਂ ਉਹ ਹੀ ਕਰੇਗਾ ਜਿਸਨੇ ਇਹ ਪਹਿਨਿਆ ਹੈ ਜਿਸਦਾ ਅਰਥ ਭਾਵ ਹੈ ਕਿ ਕਿਸੇ ਵੀ ਅਵਤਾਰ ਦੇਵੀ ਦੇਵਤਾ ਦਾ ਆਪਣਾ ਵਜੂਦ ਕੰਮ ਨਹੀਂ ਕਰ ਰਹਿਆ ਜੋ ਨਾ ਹੋਆ ਵਾਂਗ ਹਨ । ਹਰ ਬਲਕਾਰੀ ਕੰਮ ਕਰਨ ਵਾਲੀ ਸੱਚੀ ਵਿਅਗਤੀ ਨਹੀਂ, ਉਹ ਸਭ ਕਰਤਾਰ ਹੀ ਹੈ । ਇਸ ਭੇਤ ਨੂੰ ਨਾਂ ਬੁੱਝਕੇ ਅਣਜਾਣ ਲੋਕ ਝਗੜਾ ਕਰਦੇ ਹਨ । ਜਿਨ੍ਹਾਂ ਨੂੰ ਗੁਰੂ ਨੇ ਸਮਝਾ ਦਿੱਤਾ ਹੈ । ☛

[੧]ਬੈਠਿ ਰਹਾ ਮੂੰਡੀ ਨਿਹੁਰਾਈ[i] ॥੧੧॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਬਾਸਠਿ
ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੬੨॥੬੬੦੭॥ ਅਫਜੂੰ ॥

ਚੌਪਈ ॥ [੨]ਸੁਨੁ ਭੂਪਤਿ ਇਕ ਕਥਾ ਬਚਿੱਤ੍ਰ ॥ [੩]ਜਿਹੱ ਬਿਧਿ ਕਿਯ ਇਕ ਨਾਰਿ ਚਰਿੱਤ੍ਰ ॥ [੪]ਗੁੱਲੋ ਇਕ ਖੱਤ੍ਰਾਨੀ ਆਹੀ ॥ [੫]ਜੇਠ ਮੱਲ ਛੱਤ੍ਰੀ ਕਹੱ ਬ੍ਯਾਹੀ ॥੧॥ [੬]ਤਾ ਕੌ ਔਰ ਪੁਰਖ ਇਕ ਭਾਯੋ ॥ [੭]ਨਿਜੁ ਪਤਿ ਸੇਤੀ ਹੇਤੁ ਭੁਲਾਯੋ ॥ [੮]ਰੈਨ ਦਿਵਸ ਤਿਹ ਧਾਮ ਬੁਲਾਵੈ ॥ [੯]ਕਾਮ ਭੋਗ ਤਿਹੱ ਸਾਥ ਕਮਾਵੈ ॥੨॥ [੧੦]ਇਕ ਦਿਨ ਸੁਧਿ ਤਾ ਕੇ ਪਤਿ ਪਾਈ ॥ [੧੧]ਬਹੁਬਿਧਿ ਤਾ ਸੰਗ ਕਰੀ ਲਰਾਈ ॥ [੧੨]ਅਨਿਕ ਕਰੀ ਜੂਤਿਨ ਕੀ ਮਾਰਾ ॥ [੧੩]ਤਬ ਤਿਨ ਇਹ ਬਿਧਿ ਚਰਿਤ ਬਿਚਾਰਾ ॥੩॥ [੧੪]ਤਾਂ ਦਿਨ ਤੇਂ ਨਿਜੁ ਪਤਿ ਕੌ ਤ੍ਯਾਗੀ ॥ [੧੫]ਸਾਥ ਫਕੀਰਨ ਕੇ ਅਨੁਰਾਗੀ ॥ [੧੬]ਵਾਹਿ ਅਤਿਥ ਕਰਿ ਕੈ ਸੰਗ ਲੀਨਾ ॥ [੧੭]ਔਰੈ ਦੇਸ ਪਯਾਨਾ ਕੀਨਾ ॥੪॥ [੧੮]ਜਿਹੱ ਜਿਹੱ ਦੇਸ ਆਪੁ ਪਗੁ ਧਾਰੈ ॥ [੧੯]ਤਹੀਂ ਤਹੀਂ ਵਹੁ ਸੰਗ ਸਿਧਾਰੈ ॥ [੨੦]ਔਰ ਪੁਰਖੁ ਤਿਹ ਅਤਿਥ ਪਛਾਨੈ ॥ [੨੧]ਤ੍ਰਿਯਾ ਚਰਿਤ੍ਰ ਨ ਕੋਈ ਜਾਨੈ[ii] ॥੫॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਤ੍ਰਿਸਠਿ
ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੬੩॥੬੬੧੨॥ ਅਫਜੂੰ ॥

ਚੌਪਈ ॥ [੨੨]ਸੁਨੁ ਰਾਜਾ ਇਕ ਕਥਾ ਨਵੀਨ ॥ [੨੩]ਜਸ ਚਰਿਤ੍ਰ ਕਿਯ ਨਾਰਿ ਪ੍ਰਬੀਨ ॥ [੨੪]ਸਿੰਘ ਮਹੇਸ੍ਰ ਸੁਨਾ ਇਕ ਰਾਜਾ ॥ [੨੫]ਜਿਹੱ ਸਮ ਔਰ ਨ ਬਿਧਨਾ ਸਾਜਾ ॥੧॥ [੨੬]ਨਗਰ ਮਹੇਸ੍ਰਾਵਤਿ ਤਿਹੱ ਰਾਜਤ ॥ [੨੭]ਦੇਵ ਪੁਰੀ ਜਾ ਕੌ ਲਖਿ ਲਾਜਤ ॥ [੨੮]ਬਿਮਲ ਮਤੀ ਰਾਨੀ ਤਿਹੱ ਐਨ ॥ [੨੯]ਜਾ ਸਮ ਸੁਨੀ ਨ ਨਿਰਖੀ ਨੈਨ ॥੨॥ [੩੦]ਸ੍ਰੀ ਪੰਜਾਬ ਦੇਇ ਤਿਹ ਬੇਟੀ ॥ [੩੧]ਜਾ ਸਮ ਇੰਦ੍ਰ ਚੰਦ੍ਰ ਨਹਿ ਭੇਟੀ ॥ [੩੨]ਅਧਿਕ ਤਵਨ ਕੀ ਪ੍ਰਭਾ ਬਿਰਾਜੈ ॥ [੩੩]ਜਿਹੱ ਦੁਤਿ ਨਿਰਖਿ ਚੰਦ੍ਰਮਾ ਲਾਜੈ ॥੩॥ [੩੪]ਜਬ ਜੋਬਨ ਤਾ ਕੇ ਤਨ ਭਯੋ ॥ [੩੫]ਅੰਗ ਅੰਗ ਮਦਨ ਦਮਾਮੋ ਦਯੋ ॥ [੩੬]ਭੂਪ ਬ੍ਯਾਹ ਕੋ ਬਿਵਤ ਬਨਾਇ ॥ [੩੭]ਸਕਲ ਪ੍ਰੋਹਿਤਨ ਲਿਯਾ ਬੁਲਾਇ ॥੪॥ [੩੮]ਸਿੰਘ ਸੁਰੇਸ ਭੂਪ ਤਬ ਚੀਨਾ ॥ [੩੯]ਜਿਹ ਸਸਿ ਜਾਤ ਨ ਪਟਤਰ ਦੀਨਾ ॥ [੪੦]ਕਰੀ ਤਵਨ ਕੇ ਸਾਥ ਸਗਾਈ ॥ [੪੧]ਦੈ ਸਮਮਾਨ ਬਰਾਤ ਬੁਲਾਈ ॥੫॥ [੪੨]ਜੋਰਿ ਸੈਨ ਆਯੋ ਰਾਜਾ ਤਹੱ ॥ [੪੩]ਰਚਾ ਬਯਾਹ ਕੋ ਬਿਵਤਾਗੇ ਜਹ ॥ [੪੪]ਤਹੀ ਬਰਾਤ ਆਇ ਕਰਿ ਨਿਕਸੀ ॥ [੪੫]ਰਾਨੀ ਕੰਜ ਕਲੀ ਜਿਮਿ ਬਿਗਸੀ ॥੬॥

---

i. ਇਹ ਇਕ ਮਹਾਨ ਉਚ ਕੋਟੀ ਦੀ ਠੱਗੀ ਹੈ ਜਿਸ ਦੇ ਵਿਚ ਉਹ ਰਾਜਾ ਜੋ ਆਪ ਨੂੰ ਰਾਜਿਆਂ ਦਾ ਮਹਾਰਾਜਾ ਮੰਨਦਾ ਸੀ ਉਹ ਵੀ ਬੁਰੀ ਤਰ੍ਹਾਂ ਠੱਗਿਆ ਗਿਆ। ਜਿਸ ਲਈ ਠੱਗਾਂ ਦੀ ਮਾਰ ਖਾ ਕੇ ਸਿਰ ਬਣਦਾ ਵਿਖਾਇਆ ਗਿਆ ਹੈ। ਪਰ ਜੂਏ ਦਾ ਹਾਰਿਆ ਠੱਗੀ ਦਾ ਮਾਰਿਆ ਇਨਸਾਨ ਹੋਰ ਕਰ ਵੀ ਕੀ ਸਕਦਾ ਹੈ। ਠੀਕ ਹੀ ਤਾਂ ਸਿਆਣਿਆਂ ਨੇ ਕਿਹਾ ਹੈ - ਅਬ ਪਛਤਾਏ ਕਿਆ ਹੋਤ - ਜਬ ਚਿੜੀਆਂ ਚੁਗ ਗਈ ਖੇਤ - ਸਿਰ ਮੁਨਾ ਕੇ ਤੇ ਸਿਰ ਨਹਾ ਕੇ ਟੁਟੇ ਰਹੇ ਖੁਹੇ ਵਾਲ ਨਿਕਲ ਤਾਂ ਜਾਂਦੇ ਨੇ ਪਰ ਕੇਸ ਮੁੜਕੇ ਕਿਸੇ ਵੇਲੇ ਹੀ ਜਾ ਕੇ ਪੂਰੇ ਦਿਸਦੇ ਨੇ।

ii. ਇਹੋ ਜਿਹੀਆਂ ਨੂੰ ਉਦੋਂ ਪਤਾ ਲਗਦਾ ਹੈ ਜਦੋਂ ਪਿਛਲੀ ਅਵਸਥਾ ਨਾਲ ਵਾਹ ਪੈਂਦਾ ਹੈ - ਉਸ ਵੇਲੇ ਨਾਂ ਪੇਕੇ ਨਾ ਸਹੁਰੇ ਕੋਈ ਵੀ ਉਸ ਦਾ ਸਾਥ ਨਹੀਂ ਦਿੰਦੇ। ਅੰਤ ਝੂਰ ਕੇ ਮਰਦੀਆਂ ਦੀਆਂ ਬੇਅੰਤ ਉਦਾਹਰਣਾਂ ਪੇਸ਼ ਹੋ ਸਕਦੀਆਂ ਹਨ ਪਰ ਗੁਰਬਾਣੀ ਇਸ ਦਾ ਐਨ ਰੂਪ ਨਿਖਾਰ ਕੇ ਦਸਦੀ ਹੈ :-

ੳ. *ਸਾਵਣੁ ਆਇਆ ਹੇ ਸਖੀ ਕੰਤੈ ਚਿਤਿ ਕਰੇਹੁ ॥ ਨਾਨਕ ਝੂਰਿ ਮਰਹਿ ਦੋਹਾਗਣੀ ਜਿਨ੍ ਅਵਰੀ ਲਾਗਾ ਨੇਹੁ ॥੧॥ ਮਃ ੨ ॥*
*ਸਾਵਣੁ ਆਇਆ ਹੇ ਸਖੀ ਜਲਹਰੁ ਬਰਸਨਹਾਰੁ ॥ ਨਾਨਕ ਸੁਖਿ ਸਵਨੁ ਸੋਹਾਗਣੀ ਜਿਨ੍ ਸਹ ਨਾਲਿ ਪਿਆਰੁ ॥੨॥ਅੰਗ ੧੨੮੦॥ਮ:੨॥*

ਅ. *ਖਸਮੁ ਵਿਸਾਰਿ ਕੀਏ ਰਸ ਭੋਗ ॥ ਤਾਂ ਤਨਿ ਉਠਿ ਖਲੋਏ ਰੋਗ ॥*
*ਮਨ ਅੰਧੇ ਕਉ ਮਿਲੈ ਸਜਾਇ ॥ ਵੈਦ ਨ ਭੋਲੇ ਦਾਰੂ ਲਾਇ ॥੨॥ਅੰਗ ੧੨੫੬॥ਮ: ੧॥*

---

☚ ਉਨ੍ਹਾਂ ਨੂੰ ਸੋਝੀ ਆ ਗਈ ਹੈ। ਪਰ ਇਸ ਬੁਝਾਰਤ ਨੂੰ ਕੋਈ ਵਿਰਲਾ ਗੁਰਮੁਖ ਹੀ ਸਮਝਦਾ ਹੈ।
ਪਾਵਨ ਬਚਨ ਹੈ - *ਕਰਿ ਕਿਰਪਾ ਰਾਖਹੁ ਰਖਵਾਲੇ ॥ ਬਿਨ ਬੂਝੇ ਪਸੂ ਭਏ ਬੇਤਾਲੇ ॥੬॥*
*ਗੁਰਿ ਕਹਿਆ ਅਵਰੁ ਨਹੀ ਦੂਜਾ ॥ ਕਿਸੁ ਕਹੁ ਦੇਖਿ ਕਰਉ ਅਨ ਪੂਜਾ ॥੭॥*
*ਸੰਤ ਹੇਤਿ ਪ੍ਰਭਿ ਤ੍ਰਿਭਵਣ ਧਾਰੇ ॥ ਆਤਮੁ ਚੀਨੈ ਸੁ ਤਤੁ ਬੀਚਾਰੇ ॥੮॥*
*ਸਾਚੁ ਰਿਦੈ ਸਚੁ ਪ੍ਰੇਮ ਨਿਵਾਸ ॥ ਪ੍ਰਣਵਤਿ ਨਾਨਕ ਹਮ ਤਾ ਕੇ ਦਾਸ ॥੯॥੮॥ ਗਉੜੀ ਮਹਲਾ ੧ ॥*
*ਬ੍ਰਹਮੈ ਗਰਬੁ ਕੀਆ ਨਹੀ ਜਾਨਿਆ ॥ ਬੇਦ ਕੀ ਬਿਪਤਿ ਪੜੀ ਪਛੁਤਾਨਿਆ ॥* ☛

੧. ਸਿਰ ਨੀਵਾਂ ਕਰਕੇ ਬੈਠਾ ਰਿਹਾ ਪੁਤ੍ਰੀ ਤੁਰ ਗਈ ॥੧੧॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਬਾਹਸਠਵੀਂ ਕਥਾ ਸਮਾਪਤ ॥੩੬੨॥੬੬੦੮॥ਚਲਦਾ॥

---

੨. ਐ ਰਾਜਾ ਸੁਣ ਇਕ ਕਥਾ ਅਦਭੁਤ ।
੩. ਇਸ ਤਰ੍ਹਾਂ ਇਕ ਇਸਤ੍ਰੀ ਨੇ ਚਰਿਤ੍ਰ ਖੇਡਿਆ ।
੪. ਗੁੱਲੋ ਨਾਮ ਦੀ ਇਕ ਖਤ੍ਰਾਨੀ ਸੀ ।
੫. ਜੋ ਜੇਠ ਮੱਲ ਛਤ੍ਰੀ ਦੇ ਨਾਲ ਵਿਆਹੀ ਹੋਈ ਸੀ ॥੧॥
੬. ਉਸ ਨੂੰ ਇਕ ਹੋਰ ਪੁਰਸ਼ ਚੰਗਾ ਲੱਗ ਗਿਆ ।
੭. ਆਪਣੇ ਪਤੀ ਨਾਲੋਂ ਮੋਹ ਤੋੜ ਲਿਆ ।
੮. ਰਾਤ ਦਿਨ ਉਸ ਨੂੰ ਘਰ ਬੁਲਾ ਲਵੇ ।
੯. ਤੇ ਉਸ ਦੇ ਨਾਲ ਵਿਹਾਰ ਕਰੇ ॥੨॥
੧੦. ਇਕ ਦਿਨ ਉਸ ਦੇ ਪਤੀ (ਜੇਠ ਮੱਲੇ) ਨੇ ਵੇਖ ਲਿਆ।
੧੧. ਤਾਂ ਉਸ ਦੇ ਨਾਲ ਬਹੁਤ ਬੁਰੀ ਤਰ੍ਹਾਂ ਲੜਾਈ ਕੀਤੀ।
੧੨. ਬਹੁਤ ਸਾਰੀਆਂ ਜੁੱਤੀਆਂ ਦੀ ਮਾਰ ਪਾਈ ।
੧੩. ਇਹ ਮਾਰ ਖਾ ਕੇ ਉਸ ਇਸਤ੍ਰੀ ਗੁੱਲੋ ਨੇ ਵਿਚਾਰ ਕੀਤੀ॥੩॥
੧੪. ਅਤੇ ਉਸ ਦਿਨ ਤੋਂ ਆਪਣੇ ਪਤੀ ਨੂੰ ਛੱਡ ਹੀ ਦਿੱਤਾ
੧੫. ਫਕੀਰਾਂ ਦੇ ਨਾਲ ਲੱਗ ਗਈ ।
੧੬. ਉਸ ਮਿੱਤ੍ਰ ਨੂੰ ਫਕੀਰ ਬਣਾ ਕੇ ਉਸ ਨੂੰ ਨਾਲ ਲੈ ਲਿਆ।
੧੭. ਅਤੇ ਹੋਰ ਹੀ ਕਿਸੇ ਦੇਸ਼ ਨੂੰ ਤੁਰ ਗਈ ॥੪॥
੧੮. ਜਿੱਥੇ-ਜਿੱਥੇ ਵੀ ਉਹ ਕਿਸੇ ਦੇਸ਼ ਵਿਚ ਪੈਰ ਧਰੇ ।
੧੯. ਉਥੇ-ਉਥੇ ਹੀ ਉਸਦਾ ਉਹ ਮਿੱਤ੍ਰ ਨਾਲ ਚਲਾ ਜਾਵੇ।
੨੦. ਹੋਰ ਲੋਕ ਉਸਨੂੰ ਪ੍ਰਦੇਸੀ ਜੋੜਾ ਸਮਝਦੇ ।
੨੧. ਪਰ ਇਸਤ੍ਰੀ ਦਾ ਚਰਿਤ੍ਰ ਕੋਈ ਨਾ ਜਾਣੇ ॥੫॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਤਰੇਂਹਠਵੀਂ ਕਥਾ ਸਮਾਪਤ ॥੩੬੩॥੬੬੧੩॥ਚਲਦਾ॥

---

੨੨. ਵਜੀਰ ਕਹਿੰਦਾ ਹੈ ਕਿ ਐ ਰਾਜਾ ਹੋਰ ਸੁਣ ਇਕ ਨਵੀਂ ਹੀ ਕਥਾ ।
੨੩. ਜਿਸ ਤਰ੍ਹਾਂ ਇਕ ਚਲਾਕ ਇਸਤ੍ਰੀ ਨੇ ਚਲਿੱਤਰ ਕੀਤਾ।
੨੪. ਇੱਕ ਮਹੇਸਰ ਸਿੰਘ ਰਾਜਾ ਸੁਣਿਆ ਸੀ ।
੨੫. ਜਿਸ ਜਿਹਾ ਹੋਰ ਕੋਈ ਬਿਧਾਤੇ ਨੇ ਨਹੀਂ ਬਣਾਇਆ॥੧॥
੨੬. ਉਹ ਮਹੇਸਰਾਵਤੀ ਨਗਰ ਵਿਚ ਰਹਿੰਦਾ ਸੀ ।
੨੭. ਜਿਸ ਨਗਰ ਨੂੰ ਵੇਖ ਕੇ ਅਮਰਪੁਰੀ ਵੀ ਸ਼ਰਮਾਂਦੀ ਸੀ
੨੮. ਬਿਮਲ ਮਤੀ ਉਸ ਦੀ ਰਾਣੀ ਸੀ ।
੨੯. ਜਿਹੋ ਜਿਹੀ ਨਾ ਕਦੇ ਕੰਨਾਂ ਨਾਲ ਸੁਣੀ ਨਾ ਨੇਤ੍ਰਾਂ ਨਾਲ ਵੇਖੀ ॥੨॥
੩੦. ਪੰਜਾਬ ਦੇਵੀ ਉਸ ਦੀ ਪੁੱਤ੍ਰੀ ਸੀ ।
੩੧. ਜਿਸ ਜਿਹੀ ਨਾਂ ਇੰਦਰ ਨਾਂ ਚੰਦ੍ਰ ਨੂੰ ਮਿਲੀ ।
੩੨. ਬਹੁਤ ਉਸ ਤੇ ਜੋਬਨ ਦਾ ਪਰਭਾਉ ਬਿਰਾਜਦਾ ਸੀ ।
੩੩. ਜਿਸ ਦੀ ਦਿਖ ਨੂੰ ਵੇਖ ਕੇ ਚੰਦ੍ਰਮਾ ਸ਼ਰਮਾਦਾ ਸੀ ॥੩॥
੩੪. ਜਿਸ ਵੇਲੇ ਜੁਆਨੀ ਉਸ ਤੇ ਆਈ ।
੩੫. ਤਾਂ ਉਸਦੇ ਅੰਗ-ਅੰਗ ਵਿਚ ਕਾਮ ਨੇ ਢੋਲ ਵਜਾ ਦਿੱਤਾ।
੩੬. ਰਾਜੇ ਨੇ ਵਿਆਹ ਦੀ ਤਿਆਰੀ ਕੀਤੀ ।
੩੭. ਸਾਰੇ ਪਰੋਹਤਾਂ ਨੂੰ ਸੱਦ ਲਿਆ ॥੪॥
੩੮. ਸੁਰੇਸਰ ਸਿੰਘ ਰਾਜਾ ਉਸ ਨੇ ਵੇਖਿਆ ।
੩੯. ਜਿਸ ਦੀ ਸੁੰਦ੍ਰਤਾ ਅਗੇ ਚੰਦ੍ਰਮਾ ਦੀ ਵੀ ਮਿਸਾਲ ਨਹੀਂ ਦਿੱਤੀ ਜਾਂਦੀ ।
੪੦. ਉਸ ਦੇ ਨਾਲ ਮੰਗਣੀ ਕਰ ਦਿੱਤੀ ।
੪੧. ਸਨਮਾਨਤ ਕਰਕੇ ਬਰਾਤ ਬੁਲਾ ਲਈ ॥੫॥
੪੨. ਸੈਨਾ ਭਾਵ ਬਰਾਤ ਸਜਾ ਕੇ ਰਾਜਾ ਉਥੇ ਆ ਗਿਆ।
੪੩. ਜਿਥੇ ਵਿਆਹ ਦੀ ਵਿਉਂਤ ਕੀਤੀ ਹੋਈ ਸੀ ।
੪੪. ਉਥੇ ਹੀ ਬਰਾਤ ਆ ਪਹੁੰਚੀ ।
੪੫. ਰਾਣੀ ਫੁੱਲ ਦੀ ਕਲੀ ਵਾਂਗ ਖਿੜ ਗਈ ॥੬॥

---

*ਜਹ ਪ੍ਰਭ ਸਿਮਰੇ ਤਹੀ ਮਨੁ ਮਾਨਿਆ ॥੧॥*

ਅਰਥਾਤ- ਬ੍ਰਹਮਾ ਨੇ ਬੇਦ ਲਿਖਕੇ ਹੰਕਾਰ ਕੀਤਾ ਸੀ । ਜਦੋਂ ਬ੍ਰਹਮਾਂ ਤੋਂ ਵੇਦ-ਦੈਂਤ ਚੁਰਾ ਕੇ ਲੈ ਗਏ ਤਾਂ ਫੇਰ ਪਛੋਤਾਇਆ । ਜਦ ਉਸਨੇ ਸਤਿ ਕਰਤਾਰ ਦਾ ਸਿਮਰਨ ਕੀਤਾ ਤਾਂ ਹੀ ਉਸ ਦਾ ਕੰਮ ਸਿੱਧ ਹੋਇਆ । ਪਰ ਇਹ ਕੌਤਕ ਵਰਤਿਆ ਕਿਵੇਂ ਇਹ ਦੇਖੋ ਬ੍ਰਹਮਾ ਅਵਤਾਰ ਦੇ ਪ੍ਰਕਰਣ ਵਿਚ ਪਾ: ੧੦॥ਅੰਗ ੧੭੨॥

*ਬਲਿ ਰਾਜਾ ਮਾਇਆ ਅਹੰਕਰੀ ॥ ਜਗਨ ਕਰੇ ਬਹੁ ਭਾਰ ਅਫਾਰੀ ॥ ਬਿਨੁ ਗੁਰ ਪੂਛੇ ਜਾਇ ਪਇਆਰੀ ॥੩॥* ਹੁਣ ਦਸੋ ਇਸ ਪੰਗਤੀ ਨੂੰ ਕੋਈ ਕਿਵੇਂ ਸਮਝ ਸਕਦਾ ਹੈ, ਬਲ ਰਾਜੇ ਨੂੰ ਮਾਇਆ ਦਾ ਅਹੰਕਾਰ ਕਿਵੇਂ ਹੋਇਆ ? ਜੱਗ ਕਰਕੇ ਉਹ ਕਿਵੇਂ ਆਫਰ ਗਿਆ ਸੀ ? ਗੁਰੂ ਦੇ ਬਿਨਾਂ ਪੁਛੇ ਉਸ ਨੇ ਕਿਹੜਾ ਕੰਮ ਕੀਤਾ ਸੀ ਅਤੇ ਪਤਾਲ ਨੂੰ ਕਿਸ ਨੇ ਤੇ ਕਿਉਂ ਭੇਜਿਆ ਸੀ, ਫੇਰ ਉਸ ਨੂੰ ਭਗਤ ਕਿਸ ਲਈ ਤੇ ਕਿਸ ਨੇ ਗੇਦਾਨਿਆ ਸੀ । ਇਸ ਸਭ ਕੁਝ ਦਾ ਪਰੀਚੇ ਦੇਖੋ ਅੰਗ ੧੬੭ ॥ ਪਾ: ੧੦॥ ਬਵਨ ਅਵਤਾਰ ॥

**ਦੁਰਮਤਿ ਹਰਣਾਖਸੁ ਦੁਰਾਚਾਰੀ ॥ ਪ੍ਰਭੁ ਨਾਰਾਇਣ ਗਰਬ ਪ੍ਰਹਾਰੀ ॥ ਪ੍ਰਹਲਾਦ ਉਧਾਰੇ ਕਿਰਪਾ ਧਾਰੀ ॥੪॥**

ਹੁਣ ਇਹ ਤਾਂ ਪਾਠਕਾਂ ਨੇ ਪੜ੍ਹ ਲਿਆ ਕਿ ਦੁਰ ਬੁਧੀ ਵਾਲਾ ਹਰਣਾਖਸ ਹੋਇਆ ਹੈ ਅਹੰਕਾਰ ਦੇ ਨਾਸਕ ਪ੍ਰਭੂ ਨੇ ਪ੍ਰਹਲਾਦ ਦਾ ਉਧਾਰ ਕਿਵੇਂ ਕੀਤਾ ਸੀ ? ਇਹ ਵੇਖੋ (ਨਰ ਸਿੰਘ ਅਵਤਾਰ ਅੰਗ ੧੬੪॥ਪਾ:੧੦॥

**ਭੂਲੋ ਰਾਵਣੁ ਮੁਗਧੁ ਅਚੇਤਿ ॥ ਲੂਟੀ ਲੰਕਾ ਸੀਸ ਸਮੇਤ ॥ ਗਰਬਿ ਗਇਆ ਬਿਨੁ ਸਤਿਗੁਰ ਹੇਤ ॥੫॥**

ਹੁਣ ਪਾਠਕ ਜਨ ਦੱਸਣ ਕਿ ਉਹਨਾ ਇਸ ਵਿਚੋਂ ਕੀ ਪ੍ਰਾਪਤ ਕੀਤਾ ਕਿ ਰਾਵਣ ਨੇ ਅਹੰਕਾਰ ਕਿਵੇਂ ਕੀਤਾ ਸੀ ਤੇ ਸਤਿਗੁਰ ਤੋਂ ਕਿਵੇਂ ਬੇਮੁਖ ਹੋ ਗਿਆ ਸੀ ? ਇਹਨਾਂ ਪ੍ਰਸ਼ਨਾ ਦੇ ਉੱਤਰ ਦੇਖੋ ਸ੍ਰੀ ਰਾਮ ਅਵਤਾਰ ਦਸਮ ਅੰਗ ੧੯੯ਤੇ ॥ ਪਾ੧੦॥

*ਸਹਸ ਬਾਹੁ ਮਧ ਕੀਟ ਮਹਿਖਾਸੁ (ਮਹਿਖਾ ਸੁਰ) ॥ ਹਰਣਾਖਸੁ ਲੇ ਨਖਹੁ ਬਿਧਾਸਾ ॥ ਦੈਂਤ ਸੰਘਾਰੇ ਬਿਨੁ ਭਗਤਿ ਅਭਿਆਸਾ ॥੬॥*

ਹੁਣ ਦੱਸੋ ਪਾਠਕ ਜਨ ਕੀ ਸਮਝੇ - ਸਹਸ ਬਾਹੂ ਕੌਣ ਸੀ, ਮਧ ਕੀਟ ਨੇ ਕੀ ਕੀਤਾ ਮਹਿਖਾ ਸੁਰ ਕੰਸ ਨੂੰ ਕਿਹਾ ਹੈ ਤੇ ਉਹਨਾਂ ਨੇ ਭਗਤੀ ਦੇ ਉਲਟ ਕੀ ਅਭਿਆਸ ਕੀਤਾ ਸੀ - ਜਰਾ ਸੰਧਿ ਕਾਲ ਜਮੁਨ ਸੰਘਾਰੇ ॥ ਰਕਤ ਬੀਜੁ ਕਾਲੁ ਨੇਮੁ ਬਿਦਾਰੇ ॥ ਦੈਂਤ ਸੰਘਾਰਿ ਸੰਤ ਨਿਸਤਾਰੇ ॥੭॥ ਜਰਾ ਸੰਧਿ ਕੌਣ ਸੀ ਕਾਲ ਜਮਨ ਕਿਸ ਨੂੰ ਕਿਹਾ ਹੈ - ਰਕਤ ਬੀਜ ਤੇ ਕਾਲ ਨੇਮ ਗ੍ਰੰਥ ਤੋਂ ਬਿਨਾਂ ।---- ਆਪੇ ਸਤਿਗੁਰੂ ਸਬਦੁ ਬੀਚਾਰੇ ਦੂਜੈ ਭਾਇ ਦੈਤ ਸੰਘਾਰੇ ॥ ਗੁਰਮੁਖਿ ਸਾਚਿ ਭਗਤਿ ਨਿਸਤਾਰੇ ॥੮॥ ਸਤ ਕਰਤਾਰ ਨੇ, ਦੈਂਤਾਂ ਦਾ ਨਾਸ ਕਿਵੇਂ ਕੀਤਾ ? ਤੇ ਗੁਰਮੁਖਿ ਸਚੇ ਭਗਤਾਂ ਦਾ ਨਿਸਤਾਰ ਕਿਵੇਂ ਕੀਤਾ । ਇਹ ਸਾਨੂੰ ਕੌਣ ਦਸੇਗਾ ਸ੍ਰੀ ਦਸਮੇਸ਼ ਤੋਂ ਬਿਨਾਂ ।

**ਬੂਡਾ ਦੁਰਜੋਧਨੁ ਪਤਿ ਖੋਈ ॥ ਰਾਮੁ ਨ ਜਾਨਿਆ ਕਰਤਾ ਸੋਈ ॥ ਜਨ ਕਉ ਦੂਖਿ ਪਚੈ ਦੂਖੁ ਹੋਈ ॥੯॥**

**ਜਨਮੇਜੈ ਗੁਰ ਸਬਦੁ ਨ ਜਾਨਿਆ ॥ ਕਿਉ ਸੁਖੁ ਪਾਵੈ ਭਰਮਿ ਭੁਲਾਨਿਆ ॥ ਇਕੁ ਤਿਲੁ ਭੂਲੈ ਬਹੁਰਿ ਪਛੁਤਾਨਿਆ ॥੧੦॥**

ਅਰਥਾਤ ਜਨਮੇਜੇ ਨੇ ਗੁਰੂ ਦੇ ਬਚਨ ਦੀ ਉਲੰਘਣਾਂ ਕਿਵੇਂ ਕੀਤੀ ? ਇਸ ਭਰਮ ਵਿਚ ਪੈ ਕੇ ਕਿਹੜਾ ਦੁਖ ਪਾਇਆ ਜਿਸ ਕਰਕੇ ਪਿੱਛੋਂ ਪਛਤਾਂਦਾ ਰਿਹਾ — ਕੰਸੁ ਕੇਸੁ ਚਾਂਡੂਰੁ ਨ ਕੋਈ ॥- ਜਿਨ੍ਹਾਂ ਸੂਰਮਿਆਂ ਕੰਸ ਤੇ ਕੇਸੀ, ਚਾਂਡੂਰੁ ਜਿਹਾ ਕੋਈ ਸੂਰਮਾ ਨਹੀਂ ਸੀ - ਉਹਨਾਂ ਨੂੰ ਕਿਸ ਨੇ ਮਾਰ ਦਿੱਤਾ ਦੇਖੋ ਪੰ: ੨੨੮-੨੫ ਮ:੧॥ ਇਹਨਾਂ ਸਾਰਿਆਂ ਦਾ ਇਤਿਹਾਸ ਪੁੱਛੋ ਸ੍ਰੀ ਦਸਮੇਸ਼ ਜੀ ਤੋਂ ਕ੍ਰਿਸ਼ਨਾ ਅਵਤਾਰ ਦਸਮ ਅੰਗ ੨੫੪ ਤੇ । ਹੁਣ ਦੱਸੋ - ਅਵਤਾਰ ਵਾਦ ਦਾ ਦੋਸ਼ੀ ਪਾਤਸ਼ਾਹੀ ਪਹਿਲੀ ਹੈ ਜਾਂ ਦਸਵੀਂ, ਤਥਾ ਜੋ ਪੜ੍ਹਕੇ ਵਿਚਾਰਦਾ ਨਹੀਂ । ਜਿਵੇਂ ਪਹਿਲੀ ਪਾਤਸ਼ਾਹੀ ਦਾ ਉਲੇਖ ਹੈ ਕਿ (ਸੂਰਜ ਏਕੋ ਰੁੱਤ ਅਨੇਕ) ਹੈ ਸਾਰੀਆਂ ਰੁੱਤਾਂ ਵਿਚ ਸੂਰਜ ਵਿਦਮਾਨ ਹੈ, ਇਸ ਤਰ੍ਹਾਂ ਪੀਰ ਫਕੀਰ ਪੈਗੰਬਰ ਅਵਤਾਰ ਭਾਵੇਂ ਅਨੇਕਾਂ ਰੂਪਾਂ ਵਿਚ ਦਿੱਸਦੇ ਹਨ ਪਰ ਹਿਲ-ਜੁਲ ਕਰਨ ਵਾਲੀ ਸਤਾ, ਇਕ ਪ੍ਰਮ ਤੱਤ, ਸੱਤ ਚਿਤ ਸਤ ਕਰਤਾਰ ਹੀ ਹੈ । ਉਸਨੂੰ ਪਹਿਚਾਣ ਤੇ ਜਾਣਨ ਦੀ ਲੋੜ ਹੈ । ਇਸ ਤਰ੍ਹਾਂ ਦਸਵੇਂ ਗੁਰੂ ਨਾਨਕ ਦਾ ਨਿਜੀ ਵਿਚਾਰ ਹੈ । ਜੋ ਹੋਰ ਕਿਸੇ ਪੁਰਾਤਨ ਗ੍ਰੰਥ ਵਿਚੋਂ ਨਹੀਂ ਲਿਆ (ਬਚਿਤਰ ਨਾਟਕ) ਦਾ ਹਵਾਲਾ ਹੈ ।

*ਭਿੰਨ ਭਿੰਨ ਸਭ ਹੂੰ ਕਰ ਜਾਨਾ ॥ ਏਕ ਰੂਪ ਕਿਨਹੂੰ ਨ ਪਛਾਨਾ ॥*

ਪਤਾ ਨਹੀਂ ਇਹਨਾਂ ਵਿਰੋਧੀ ਵਿਦਵਾਨਾਂ ਨੂੰ ਬਚਿਤਰ ਨਾਟਕ ਕਿਵੇਂ ਡੰਗ ਮਾਰਦਾ ਹੈ ? ਕਿਹੜੀ ਲਿਖਤ ਇਹਨਾ ਨੂੰ ਸਾਕਤ ਕਵੀ ਦੀ ਬੇਹੁਦ ਮਨੋ ਕਲਪਤ ਲੇਖ ਭਾਸਦੇ ਹਨ - ਜਦਕਿ ਅੰਗ ੩੯ ਤੋਂ ਨਿਰੋਲ ਅਕਾਲ ਉਸਤਤਿ ਬਾਕੀ ਹਿੱਸਾ ਚਲਦਾ ਹੈ ਜਦ ਕਿ ਬੜੀ ਤੋਂ ਬੜੀ ਉੱਚੀ ਤੋਂ ਉੱਚੀ ਨਾਂ ਕੱਟੇ ਜਾਣ ਵਾਲੀਆਂ ਨੂੰ ਕਾਲ ਦੇ ਅੱਗੇ ਅਧੀਨ ਹੁੰਦੀ ਦਸਦੇ ਹਨ । (ਬਾਕੀ ਪੰਨਾ ੨੦੪ ਤੇ ਦੇਖੋ)

ਦੋਹਰਾ ॥ [੧]ਰਾਜ ਸੁਤਾ ਸੁੰਦਰ ਹੁਤੀ ਤਿਹੱ ਬਰ ਹੋਤ ਕੁਰੂਪ ॥ [੨]ਬਿਮਨ ਭਈ ਅਬਲਾ ਨਿਰਖਿ ਜਨੁ ਜਿਯ ਹਾਰਾ ਜੂਪ[i] ॥੭॥ ਚੌਪਈ ॥ [੩]ਏਕ ਸਾਹ ਕੋ ਪੂਤ ਹੁਤੋ ਸੰਗ ॥ [੪]ਸੁੰਦਰ ਹੁਤੇ ਸਕਲ ਜਾ ਕੇ ਅੰਗ ॥ [੫]ਰਾਜ ਸੁਤਾ ਲਖਿ ਤਾਹਿ ਲੁਭਾਈ ॥ [੬]ਗਿਰੀ ਧਰਨਿ ਜਨੁ ਨਾਗ ਚਬਾਈ ॥੮॥ [੭]ਸੁਤਾ ਗਿਰੀ ਮੱਇਯਾ ਤਹੱ ਆਈ ॥ [੮]ਸੀਂਚਿ ਬਾਰਿ ਬਹੁ ਚਿਰੈ ਜਗਾਈ ॥ [੯]ਜਬ ਤਾ ਕੋ ਬਹੁਰੌ ਸੁਧਿ ਆਈ ॥ [੧੦]ਉਲਟਿ ਗਿਰੀ ਜਨ ਲਗੀ ਹਵਾਈ ॥੯॥ [੧੧]ਪਹਿਰਕ ਬਿਤੇ ਬਹੁਰਿ ਸੁਧਿ ਆਈ ॥ [੧੨]ਰੋਇ ਮਾਤ ਸੋਂ ਬਾਤ ਜਨਾਈ ॥ [੧੩]ਅਗਨਿ ਜਾਰਿ ਮੁਹਿ ਅਬੈ ਜਰਾਵੌ ॥ [੧੪]ਇਹੁ ਕੁਰੂਪ ਕੇ ਧਾਮ ਨ ਦਆਵੌ ॥੧੦॥ [੧੫]ਮਾਤਹਿ ਹੁਤੀ ਸੁਤਾ ਅਤਿ ਪਆਰੀ ॥ [੧੬]ਚਿੰਤਾ ਕਰੀ ਚਿੱਤ ਮਹਿ ਭਾਰੀ ॥ [੧੭]ਜਿਨਿ ਇਹ ਰਾਜ ਸੁਤਾ ਮਰਿ ਜਾਇ ॥ [੧੮]ਕਹਾ ਕਰੈ ਤਾ ਕੀ ਤਬ ਮਾਇ ॥੧੧॥ [੧੯]ਜਬ ਨ੍ਰਿਪ ਸੁਤਾ ਕਛੂ ਸੁਧਿ ਪਾਈ ॥ [੨੦]ਰੋਇ ਮਾਤ ਸੌ ਬਾਤ ਸੁਨਾਈ ॥ [੨੧]ਧ੍ਰਿਗ ਮੁਹਿ ਰਾਜ ਸੁਤਾ ਕਯੋਂ ਭਈ ॥ [੨੨]ਕਿਸੀ ਸਾਹ ਕੇ ਧਾਮ ਨ ਗਈ ॥੧੨॥ [੨੩]ਮੇਰੋ ਭਾਗ ਲੋਪ ਹ੍ਵੈ ਗਯੋ ॥ [੨੪]ਤਾਂ ਤੇ ਜਨਮ ਭੂਪ ਲੇ ਲਯੋ ॥ [੨੫]ਅਬ ਐਸੇ ਕੁਰੂਪ ਕੇ ਜੈਹੌ ॥ [੨੬]ਰੈਨਿ ਦਿਵਸ ਸਭ ਰੋਤ ਬਿਤੈਹੌ ॥੧੩॥ [੨੭]ਧ੍ਰਿਗ ਮੁਹਿ ਨਾਰਿ ਜੋਨਿ ਕਸ ਧਰੀ ॥ [੨੮]ਕਯੋਂ ਭੂਪਤਿ ਕੇ ਧਾਮੈਂਤਰੀ ॥ [੨੯]ਮਾਂਗੀ ਦੇਤ ਨ ਮ੍ਰਿਤੁ ਬਿਧਾਤਾ ॥ [੩੦]ਅਬਹੀ ਕਰੌ ਦੇਹਿ ਕੋਂ ਘਾਤਾ ॥੧੪॥ ਦੋਹਰਾ ॥ [੩੧]ਮੂਖ ਮਾਂਗੇ ਜੋ ਪੁਰਖ ਕੋ ਭਲੋ ਬੁਰੋ ਕਛੂ ਹੋਇ ॥ [੩੨]ਤੌ ਦੁਖਿਯਾ ਇਹੁ ਜਗਤ ਮੈਂ ਜਿਯਤ ਨ ਉਬਰੈ ਕੋਇ ॥੧੫॥ ਚੌਪਈ ॥ [੩੩]ਅਬ ਮੈਂ ਮਾਰਿ ਕਟਾਰੀ ਮਰਿ ਹੌਂ ॥ [੩੪]ਨਾ ਤਰ ਬਸਤ੍ਰ ਭਗੌਹੇ ਧਰਿਹੌਂ ॥ [੩੫]ਬਰੌਂ ਤ ਪੂਤ ਸਾਹ ਕੋ ਬਰੋ ॥ [੩੬]ਨਾ ਤਰ ਆਜੁ ਖਾਇ ਬਿਖੁ ਮਰੋ ॥੧੬॥ [੩੭]ਰਾਨੀ ਕੌ ਦੁਹਿਤਾ ਥੀ ਪਆਰੀ ॥ [੩੮]ਸੁਈ ਕਰੀ ਜੋ ਤਾਹਿ ਉਚਾਰੀ ॥ [੩੯]ਚੇਰੀ ਕਾਢਿ ਤਵਨ ਕਹੱ ਦੀਨੀ ॥ [੪੦]ਭੂਪ ਸੁਤਾ ਕਰਿ ਤਿਨ ਜੜ੍ਹ ਚੀਨੀ ॥੧੭॥ [੪੧]ਸਾਹ ਪੂਤ੍ਰ ਕਹੱ ਦਈ ਕੁਮਾਰੀ ॥ [੪੨]ਦੁਤਿਯ ਪੁਰਖ ਨਹਿ ਕ੍ਰਿਯਾ ਬਿਚਾਰੀ ॥ [੪੩]ਲੇ ਚੇਰੀ ਵਹੁ ਭੂਪ ਸਿਧਾਯੋ ॥ [੪੪]ਜਾਨਯੋ ਰਾਜ ਸੁਤਾ ਬਰਿ ਲਯਾਯੋ ॥੧੮॥੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਚੌਸਠਿ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੬੪॥੬੬੩੦॥ ਅਫਜੂੰ ॥

ਚੌਪਈ ॥ [੪੫]ਗਨਪਤਿ ਸਿੰਘ ਏਕ ਰਾਜਾ ਬਰ ॥ [੪੬]ਗਨਪਾ ਵਤੀ ਹੁਤੋ ਜਾ ਕੇ ਘਰ ॥ [੪੭]ਸ੍ਰੀ ਮਹਤਾਬ ਪ੍ਰਭਾ ਤਿਹੱ ਰਾਨੀ ॥ [੪੮]ਜਾਹਿ ਨਿਰਖਿ ਕਰਿ ਨਾਰਿ ਲਜਾਨੀ ॥੧॥ [੪੯]ਮੁਹਕਮ ਸਿੰਘ ਏਕ ਛਤ੍ਰੀ ਤਹੱ ॥ [੫੦]ਜਿਹ ਸਮ ਉਪਜਾ ਦੁਤਿਯ ਨ ਮਹਿ ਮਹੱ ॥

i. ਇਹ ਇਕ ਇਨਸਾਨੀ ਫਿਤਰਤ ਹੈ ਜੋ ਸਾਡੇ ਸਮਾਜ ਵਿਚ ਹੀ ਨਹੀਂ ਸਾਰੇ ਸੰਸਾਰ ਦੀ ਰੀਤ ਹੈ ਕਿ ਜੋੜਾ ਜੋੜਨ ਵੇਲੇ ਉਮਰ ਤੇ ਵਿਦਿਆ ਅਤੇ ਰੂਪ ਨੂੰ ਮੇਲ ਕੇ ਜੋੜਿਆ ਜਾਵੇ ਨਹੀਂ ਤਾਂ ਜੋੜੀ ਨਹੀਂ ਬਣੇਗੀ । ਜੇ ਗਡੀ ਦਾ ਇਕ ਪਹੀਆ ਮਜਬੂਤ ਹੈ ਤੇ ਦੂਜਾ ਕਮਜ਼ੋਰ ਤਾਂ ਮੰਜ਼ਲ ਤੇ ਨਹੀਂ ਪੁੱਜੇਗੀ ਅਧਵਾਟੇ ਹੀ ਖੜੀ ਦਿਸੇਗੀ । ਇਸ ਲਈ ਇਹ ਭੁੱਲ ਕਦੀ ਨਹੀਂ ਕਰਨੀ ਚਾਹੀਦੀ, ਗੁਰਸਿੱਖ ਦੀ ਧੀ ਹੁੱਕਾ ਪੀਣ ਵਾਲੇ, ਪੰਜ ਪੀਰੀਆਂ ਦੇ ਜਾ ਕੇ ਸੁੱਖ ਦਾ ਜੀਵਨ ਬਤੀਤ ਨਹੀਂ ਕਰ ਸਕਦੀ ਅਤੇ ਇਸੇ ਤਰ੍ਹਾਂ ਰੰਗ ਰੂਪ ਉਮਰ ਤੇ ਇਲਮ ਮੁਸਾਵੀ ਹੋਣਾ ਹਰ ਵਿਅਕਤੀ ਤੇ ਯੁਵਕ ਦੀ ਮੰਗ ਹੈ । ਜਿਸ ਅਧੀਨ (ਪੰਜਾਬ ਦੇਵੀ) ਰਾਜ ਕੁਮਾਰੀ ਨੇ ਧਨ ਤੇ ਰਾਜ ਨੂੰ ਤਰਜੀਹ ਨਹੀਂ ਦਿੱਤੀ ਹਾਣ ਤੇ ਰੂਪ ਨੂੰ ਅੱਗੇ ਰੱਖਕੇ ਇਕ ਸ਼ਾਹੂਕਾਰ ਦੇ ਪੁੱਤਰ ਨੂੰ ਤਰਜੀਹ ਦਿੱਤੀ ਪਰ ਮਾਤਾ ਨੇ ਆਪਣੀ ਪੁੱਤਰੀ ਦੇ ਦੁਖ ਤੇ ਮੱਲਮ ਲਾਣ ਲਈ ਕਿਤਨੀ ਚੁਸਤੀ ਤੋਂ ਕੰਮ ਲਿਆ ਜੋ ਸ਼ਲਾਘਾਜੋਗ ਹੈ ਇਕ ਗਰੀਬ ਗੋਲੀ ਨੂੰ ਰਾਣੀ ਬਣਾ ਦਿੱਤਾ । ਭਾਵੇਂ ਧੋਖੇ ਤੇ ਠੱਗੀ ਨਾਲ ਹੀ ਇਹ ਸਾਰਾ ਵਿਹਾਰ ਸਬੰਧਿਤ ਹੈ । ਪਰ ਉਸਦੀ ਪੁੱਤਰੀ ਸੰਤੁਸ਼ਟ ਹੋ ਗਈ ਅਤੇ ਇਕ ਗੋਲੀ ਰਾਣੀ ਬਣ ਗਈ । ਕਿਸੇ ਦੀ ਮਨ ਦੀ ਅਸ਼ਾਂਤੀ ਖੋ ਕੇ ਸ਼ਾਂਤ ਕਰਨਾ ਪ੍ਰਮਾਰਥ ਹੈ ਪ੍ਰਮਾਰਥ ਲਈ ਜੇ ਕਿਸੀ ਦੀ ਜਾਨ ਬਚਾਈ ਜਾਵੇ । ਜੇ ਕਿਸੇ ਦੀ ਆਤਮਾ ਸੁਖੀ ਕੀਤੀ ਜਾਵੇ ਤਾਂ ਝੂਠ ਫਰੇਬ ਸੱਚ ਤੋਂ ਬੇਹਤਰ ਹੈ । ਰੋਪੜ ਤੋਂ ਇਕ ਮੀਲ ਦੇ ਕੋਟਲਾ ਨਿਹੰਗ ਮੌਜੂਦ ਹੈ ਸਯਦ ਬੁਖਾਰੀ ਸ਼ਾਹ ਇਕ ਸਾਂਦੀ ਲੋਕ - ਅਜ਼ੀਜ਼ ਅਹਿਮਦ ਪਠਾਣ ਕੋਟਲਾ ਨਿਹੰਗ ਨਾਲ ਕੁਝ ਦੇਰ ਸ੍ਰੀ ਗੁਰੂ ਗੋਬੰਦ ਸਿੰਘ ਜੀ ਬਾਰੇ ਉਹਨਾਂ ਦੇ ਚਮਤਕਾਰੀ ਭਾਵ ਦੱਸ ਰਿਹਾ ਸੀ । ਅਜੀਜ ਅਹਿਮਦ ਖਾਂ ਦੀ ਪੁੱਤਰੀ (ਮੁਮਤਾਜ) ਤਖਤੇ ਨਾਲ ਲੱਗ ਕੇ ਖੜੀ ਸੋਚਦੀ ਰਹੀ, ਜਿਸ ਤੋਂ ਮਮਤਾਜ ਦੇ ਦਿਲ ਵਿਚ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਦਰਸ਼ਨਾਂ ਦੀ ਭੁਖ ਉਸਦਾ ਢਿੱਡ ਪਾੜਕੇ ਬਾਹਰ ਆ ਗਈ । ਜਿਸਨੇ ਗੁਰਦੇਵ ਦੇ ਦਿਲ ਵਿਚ ਖਿਚ ਪਾ ਦਿੱਤੀ । ਉਧਰ ਸਰਕਾਰੀ ਮਸੀਨਰੀ ਸਾਰੀ ਦੀ ਸਾਰੀ ਹਜ਼ੂਰ ਦੇ ਪਿੱਛੇ ਲੱਗੀ ਹੋਈ ਸੀ ਪਰ ਅੱਜ ਸ਼ਨਿਚਰ ਦੇ ਦਿਨ ਵਰ੍ਹਦੇ ਮੀਂਹ ਦੇ ਵਿਚ ਪਹਿਲੀ ਰਾਤ ਦੇ ਸਮੇਂ ਆਪ ਉਸਦੇ ਭੱਠੇ ਤੇ ਜਾ ਪੁੱਜੇ* ਤੇ ਨੌਕਰਾਂ ਨੇ ਜਾ ਕੇ ਕਿਲ੍ਹੇ ਵਿਚ ਸੁਨੇਹਾ ਦਿੱਤਾ । ਖਾਨ ਆ ਕੇ ਅਦਬ ☛

*ਭੱਠੇ ਦੇ ਮਜ਼ਦੂਰਾਂ ਨੇ ਗੁਰੂ ਜੀ ਨੂੰ ਇੱਕ ਸਿੱਖ ਦੀ ਹੈਸੀਅਤ ਵਿਚ ਵੇਖ ਕੇ ਹਕੂਮਤ ਦੇ ਭੈ ਕਰਕੇ ਕਿਹਾ ਸੀ ਕਿ ਤੁਹਾਨੂੰ ਇਥੇ ਠਹਿਰਨ ਲਈ ਥਾਂ ਨਹੀਂ ਭੱਠੇ ਤੇ ਹੈ, ਗੁਰੂ ਜੀ ਸਮੇਤ ਘੋੜੇ ਭੱਠੇ ਤੇ ਜਾ ਚੜ੍ਹੇ - ਉਸੇ ਵੇਲੇ ਭੱਠੇ ਦੀ ਅੱਗ ਬੁਝਕੇ ਠੰਡਾ ਸੀਤ ਹੋ ਗਿਆ ਸੀ ।*

੧. ਦੋਹਰਾ ॥ ਰਾਜ ਕੁਮਾਰੀ ਸੁੰਦਰ ਹੈ ਸੀ ਜਿਹੜਾ ਉਸ ਲਈ ਵਰ ਆਇਆ ਉਹ ਬਦਸੂਰਤ ਸੀ ।
੨. ਉਹ ਵੇਖ ਕੇ ਮਨ ਵਿਚ ਦੁਖੀ ਹੋ ਗਈ ਜਿਵੇਂ ਜੂਏ ਵਿਚ ਧਨ ਹਾਰ ਕੇ ਜੁਆਰੀਆ ਪ੍ਰੇਸ਼ਾਨ ਹੋ ਜਾਂਦਾ ਹੈ ॥੭॥
੩. ਉਥੇ ਇਕ ਸ਼ਾਹੂਕਾਰ ਦਾ ਪੁੱਤ੍ਰ ਸੀ ।
੪. ਉਹ ਸੁੰਦਰ ਵੀ ਸੀ ਤੇ ਅੰਗ ਵੀ ਭਰਵੇਂ ਸਨ ।
੫. ਰਾਜ ਕੁਮਾਰੀ ਉਸ ਨੂੰ ਵੇਖ ਲੁਭਾਇਮਾਨ ਹੋ ਗਈ ।
੬. ਅਤੇ ਧਰਤੀ ਦੇ ਉਪਰ ਐਓਂ ਡਿਗ ਪਈ ਜਿਵੇਂ ਸੱਪ ਡਸ ਗਿਆ ਹੁੰਦਾ ਹੈ ॥੮॥
੭. ਜਿਸ ਵੇਲੇ ਪੁੱਤ੍ਰੀ ਧਰਤੀ ਤੇ ਡਿੱਗ ਗਈ ਤਾਂ ਉਸਦੀ ਮਾਤਾ ਉਸ ਦੇ ਕੋਲ ਆ ਗਈ ।
੮. ਬਹੁਤ ਦੇਰ ਪਾਣੀ ਮੂੰਹ ਵਿਚ ਪਾ ਕੇ ਹੋਸ਼ ਵਿਚ ਲਿਆਂਦੀ
੯. ਜਦੋਂ ਉਸ ਨੂੰ ਮੁੜ ਕੇ ਹੋਸ਼ ਆਈ ।
੧੦. ਫੇਰ ਉਲਟ ਕੇ ਗਿਰ ਪਈ ਜਿਵੇਂ ਝੋਲਾ ਲੱਗ ਗਿਆ ਹੁੰਦਾ ਹਾਂ ॥੯॥
੧੧. ਇਕ ਪਹਿਰ ਬੀਤੇ ਬਾਅਦ ਸੋਝੀ ਆਈ ਤੇ-
੧੨. ਰੋਕੇ ਮਾਤਾ ਅੱਗੇ ਗੱਲ ਦੱਸੀ ਕਿ ਐ ਮਾਤਾ ਮੈਨੂੰ ਅੱਗ
੧੩. ਜਲਾ ਕੇ ਉਸਦੇ ਵਿਚ ਪਾ ਕੇ ਹੁਣੇ ਸਾੜ ਦਿਓ ।
੧੪. ਪਰ ਇਸ ਬਦਸੂਰਤ ਦੇ ਘਰ ਨਾਂ ਭੇਜੋ ॥੧੦॥
੧੫. ਮਾਤਾ ਨੂੰ ਪੁਤ੍ਰੀ ਬਹੁਤ ਪਿਆਰੀ ਸੀ ।
੧੬. ਉਸਨੇ ਮਨ ਵਿਚ ਬੜੀ ਭਾਰੀ ਚਿੰਤਾ ਕੀਤੀ ।
੧੭. ਜਿਸ ਦੀ ਰਾਜ ਪੁੱਤ੍ਰੀ ਮਰ ਜਾਇ ।
੧੮. ਤਾਂ ਉਸਦੀ ਮਾਤਾ ਕੀ ਕਰੇਗੀ ? ॥੧੧॥
੧੯. ਜਦੋਂ ਰਾਜ ਪੁੱਤ੍ਰੀ ਨੂੰ ਕੁਝ ਸੁਰਤ ਆਈ ।
੨੦. ਤਾਂ ਉਸ ਨੇ ਰੋ ਕੇ ਆਪਣੀ ਮਾਤਾ ਨੂੰ ਗੱਲ ਕਹੀ ।
੨੧. ਧਿਰਕਾਰ ਹੈ ਮੈਨੂੰ ਮੈ ਰਾਜੇ ਦੀ ਪੁੱਤ੍ਰੀ ਕਿਉਂ ਹੋ ਗਈ।
੨੨. ਕਿਸੇ ਸ਼ਾਹੂਕਾਰ ਦੇ ਘਰ ਕਿਉਂ ਨਾਂ ਜੰਮ ਪਈ ॥੧੨॥
੨੩. ਮੇਰਾ ਭਾਗ ਹੀ ਖੋ ਗਿਆ ਹੈ ਜਿਸ ਕਰਕੇ ।
੨੪. ਰਾਜੇ ਦੇ ਘਰ ਜਨਮ ਲੈ ਲਿਆ ਹੈ ।
੨੫. ਕੀ ਹੁਣ ਮੈ ਇਹੋ ਜਿਹੇ ਬਦਸੂਰਤ ਦੇ ਘਰ ਜਾਵਾਂਗੀ ?
੨੬. ਰਾਤ ਦਿਨ ਕਿਸਮਤ ਨੂੰ ਰੋਂਦੀ ਨੂੰ ਲੰਘਿਆ ਕਰੂ ॥੧੩॥
੨੭. ਧ੍ਰਿਕਾਰ ਹੈ ਮੈਨੂੰ, ਇਸਤ੍ਰੀ ਦੀ ਜੂਨ ਮੈਂ ਕਿਉਂ ਲੈ ਲਈ ?
੨੮. ਅਤੇ ਰਾਜੇ ਦੇ ਘਰ ਮੈ ਕਿਉਂ ਜੰਮ ਪਈ ?
੨੯. ਮੈਨੂੰ ਪ੍ਰਮਾਤਮਾ ਮੰਗੀ ਹੋਈ ਮੌਤ ਵੀ ਨਹੀਂ ਦਿੰਦਾ ।
੩੦. ਚੰਗਾ ਹੋਵੇ ਜੇ ਮੇਰੀ ਦੇਹ ਦਾ ਅੰਤ ਹੋ ਜਾਵੇ ॥੧੪॥
੩੧. ਪਰ ਜੇ ਕਿਤੇ ਮੂੰਹ ਮੰਗਿਆ ਕਿਸੇ ਪੁਰਸ਼ ਦਾ ਭਲਾ ਬੁਰਾ ਹੋ ਜਾਂਦਾ ਹੋਵੇ ।
੩੨. ਤਾਂ ਇਸ ਸੰਸਾਰ ਵਿਚ ਕੋਈ ਜਿਉਂਦਾ ਹੈ ਹੀ ਨਾ ਬਚੇ ॥੧੫॥
੩੩. ਬੱਸ, ਹੁਣ ਮੈ ਕਟਾਰੀ ਮਾਰਕੇ ਮਰ ਜਾਵਾਂਗੀ ।
੩੪. ਨਹੀ ਫੇਰ ਭਗਵੇ ਬਸਤ੍ਰ ਪਹਿਨ ਲਵਾਂਗੀ ।
੩੫. ਜੇ ਵਿਆਹ ਕਰਾਂਵਾਂਗੀ ਤਾਂ ਸ਼ਾਹੂਕਾਰ ਦੇ ਪੁੱਤ੍ਰ ਨਾਲ ਹੀ ਕਰਾਂਵਾਂਗੀ ।
੩੬. ਨਹੀਂ ਤਾਂ ਅੱਜ ਹੀ ਜ਼ਹਿਰ ਖਾ ਕੇ ਮਰ ਜਾਵਾਂਗੀ ॥੧੬॥
੩੭. ਰਾਣੀ ਨੂੰ ਪੁੱਤ੍ਰੀ ਪਿਆਰੀ ਸੀ ਉਸ ਨੇ ਉਹੀ ।
੩੮. ਕੁਝ ਕੀਤਾ ਜੋ ਪੁੱਤ੍ਰੀ ਨੇ ਕਿਹਾ ਸੀ ।
੩੯. ਕਰੂਪਤ ਜਿਹੀ ਇਸਤ੍ਰੀ ਇਕ ਗੋਲੀ ਨੂੰ ਉਸ ਬਰਾਤੀ ਦੇ ਨਾਲ ਵਿਆਹ ਦਿੱਤਾ ।
੪੦. ਉਸ ਮੂਰਖ ਨੇ ਉਹ ਰਾਜ ਕੁਮਾਰੀ ਕਰਕੇ ਜਾਣੀ ॥੭੬॥
੪੧. ਰਾਜ ਦੁਲਾਰੀ ਸ਼ਾਹ ਦੇ ਪੁੱਤ੍ਰ ਨੂੰ ਦੇ ਦਿੱਤੀ ।
੪੨. ਕਿਸੇ ਦੂਸਰੇ ਪੁਰਸ਼ ਨੂੰ ਇਸ ਕੰਮ ਦਾ ਪਤਾ ਨਾ ਲੱਗਿਆ
੪੩. ਨੌਕਰਾਣੀ ਨੂੰ ਲੈ ਕੇ ਰਾਜਾ ਤੁਰ ਗਿਆ ।
੪੪. ਦਿਲ ਵਿਚ ਕਹਿੰਦਾ ਸੀ ਕਿ ਮੈ ਰਾਜੇ ਦੀ ਪੁੱਤ੍ਰੀ ਨੂੰ ਵਿਆਹ ਕੇ ਲੈ ਜਾ ਰਿਹਾ ਹਾਂ ॥੧੮॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਤਰੇਹਠਵੀਂ ਕਥਾ ਸਮਾਪਤ ॥੩੬੩॥੬੬੩੧॥ਚਲਦਾ॥

---

੪੫. ਗਨਪਤਿ ਸਿੰਘ ਇਕ ਚੰਗਾ ਰਾਜਾ ਸੀ ।
੪੬. ਗਨਪਾਵਤੀ ਨਗਰ ਵਿਚ ਉਸ ਦਾ ਘਰ ਸੀ ।
੪੭. ਸ੍ਰੀ ਮਹਿਤਾਬ ਪ੍ਰਭਾ ਉਸ ਦੀ ਰਾਣੀ ਸੀ ।
੪੮. ਜਿਸ ਨੂੰ ਵੇਖ ਕੇ ਹਰ ਇਸਤ੍ਰੀ ਸ਼ਰਮਸਾਰ ਹੋ ਜਾਂਦੀ ਸੀ ॥੧॥
੪੯. ਜਿਥੇ ਮੁਹਕਮ ਸਿੰਘ ਇਕ ਛੱਤ੍ਰੀ ਸੀ ।
੫੦. ਜਿਹੋ ਜਿਹਾ ਕੋਈ ਧਰਤੀ ਪਰ ਨਹੀਂ ਹੋਇਆ ।

---

☛ ਤੇ ਸਤਿਕਾਰ ਦੇ ਨਾਲ ਗੁਰਦੇਵ ਨੂੰ ਆਪਣੇ ਘਰ ਕਿਲੇ ਵਿਚ ਲੈ ਗਿਆ । ਭਿੱਜੇ ਕੱਪੜੇ ਨਿਚੋੜ ਕੇ ਸੁੱਕਣੇ ਪਾ ਦਿੱਤੇ ਤੇ ਹੋਰ ਨਵੇਂ ਬਸਤਰ ਪਹਿਨ ਕੇ ਖਾਣਾ ਖਾ ਕੇ ਗੱਲਾਂ ਬਾਤਾਂ ਕਰਦੇ ਸਨ । ਖਾਨ ਅਜੀਜ ਤੇ ਮੁਮਤਾਜ ਬੇਟੀ ਤੇ ਬੇਗਮ ਸਾਹਿਬਾਂ ਤਿੰਨੇ ਜੀਅ ਬੜੇ ਹੀ ਸ਼ਰਧਾਲੂ ਸਨ । ਹਜ਼ੂਰ ਦਾ ਘੋੜਾ ਘੋੜਿਆਂ ਵਿਚ ਬੰਨਿਆ ਗਿਆ ਤਾਂ ਕਿ ਕੋਈ ਪਹਿਚਾਣ ਹੀ ਨਾ ਸਕੇ । ਸੂਬਾ ਸਰਹੰਦ ਜਿਸਦੇ ਸੂਹੀਏ ਗੁਰੂ ਜੀ ਦੇ ਪਿੱਛੇ ਲੱਗੇ ਹੋਏ ਸਨ । ਉਹਨਾਂ ਨੇ ਜਾ ਕੇ ਸੂਬੇ ਸਰਹੰਦ ਨੂੰ ਪੱਕੀ ਖਬਰ ਜਾ ਦਿੱਤੀ ਸੂਬਾ ਸਰਹੰਦ ਸੈਨਾ ਲੈ ਕੇ ਚੱਲ ਪਿਆ ਤੇ ਅਜੀਜਖਾਨ ਨੂੰ ਵੀ ਇਹ ਖਬਰ ਮਿਲ ਗਈ, ਉਸ ਨੇ ਤਤ ਫਟ ਇਕ ਸੁੰਦਰ ਕਮਰੇ ਵਿਚ ਸ਼ਾਹਿਨਸ਼ਾਹ ਦਾ ਮੰਜਾ ਬਿਸਤਰਾ ਤੇ ਲੈਂਪ ਦਾ ਇੰਤਜਾਮ ਕਰੇ (ਪੁੱਤਰੀ ਮੁਮਤਾਜ) ਉਹਨਾਂ ਦੇ ਕੋਲ ਸੇਵਾ ਲਈ ਅੰਦਰ ਦੇ ਕੇ ਦਰਵਾਜਾ ਬੰਦ ਕਰ ਦਿੱਤਾ । ਸੂਬਾ ਸਰਹੰਦ ਨੇ ਫੌਜ ਨੂੰ ਕਿਲੇ ਦੇ ਘੇਰਾ ਕਰਨ ਤੇ ਹੁਕਮ ਦੇ ਕੇ ਕੁਝ ਖਾਸਾ ਸਾਥੀ ਨਾਲ ਲੈ ਕੇ ਜਾ ਬੂਹਾ ਖੜਕਾਇਆ । ਅਜੀਜ ਖਾਂ ਨੇ ਬੂਹਾ ਖੋਲਿਆ । ਆਉ ਭਗਤ ਕੀਤੀ । ਸੂਬੇਦਾਰ ਅਸੀਂ ਹੁਣ ਤੇਰੀ ਤਲਾਸ਼ੀ ਲੈਣੀ ਚਾਹੁੰਦੇ ਹਾਂ । ਗੁਰੂ ਤੇਰੇ ਘਰ ਆਇਆ ਹੈ । ਅਸੀਂ ਰਾਤੋ ਰਾਤ ਉਸ ਨੂੰ ਗ੍ਰਿਫਤਾਰ ਕਰਨਾ ਹੈ ।

ਖਾਨ ਅਜੀਜ - ਬੇਸ਼ਕ - ਬੇਸ਼ਕ ਆਪ ਹੁਣੇ ਤਲਾਸ਼ੀ ਲੈ ਸਕਦੇ ਹੋ । ਹੋ ਸਕਦਾ ਹੈ ਕੋਈ ਇਸਲਾਮ ਦਾ ਵੈਰੀ ਕਿਲ੍ਹੇ ਵਿਚ ਛੁਪਿਆ ਹੋਵੇ। ਉਹ ਰਾਤ ਦੇ ਹਨੇਰੇ ਵਿਚ ਅੱਖ ਬਚਾ ਕੇ ਨਿਕਲ ਜਾਵੇ ਸੋ ਹਜ਼ੂਰ ਨੂੰ ਚਹੀਦਾ ਹੈ ਕਿ ਕਿਲੇ ਦੀ ਚੰਗੀ ਤਰ੍ਹਾਂ ਨਾਕਾ ਬੰਦੀ ਕਰਕੇ ਤਲਾਸ਼ੀ ਲਈ ਜਾਵੇ । ਅੰਦਰ ਹਰ ਕਮਰੇ ਦੇ ਅੱਗੇ ਸਖਤ ਪਹਿਰਾ ਲਗ ਗਿਆ । ਗੁੱਠ-ਗੁੱਠ ਫਰੋਲ ਮਾਰੀ । ਕੋਨੇ ਕੋਨੇ ਦੀ ਤਲਾਸ਼ੀ ਲਈ ਗਈ ਮਿਲਿਆ ਕੁਝ ਨਾ । ਸੂਬੇਦਾਰ ਸ਼ੱਕੀ ਹਾਲਤ ਵਿਚ ਪੁੱਛਦਾ ਹੈ ਕਿ ਮੇਰੇ ਪਾਸ ਪੱਕੀ ਖਬਰ ਹੈ ਕਿ ਗੁਰੂ ਇਥੇ ਆਇਆ ਹੈ । ਆਪਣੇ ਘਰ ਦੀਆਂ ਇਸਤਰੀਆਂ ਨੂੰ ਜਗਾ ਦੇਵੋ ਤੇ ਜਨਾਨਾ ਕਮਰਿਆਂ ਦੀ ਤਲਾਸ਼ੀ ਵੀ ਕਰਾ ਦਿਹੁ । ਲੈਂਪ ਲੈ ਕੇ ਜਨਾਨਾ ਕਮਰਿਆਂ ਵੱਲ ਚਲੇ ਗਏ । ਉਸ ਕਮਰੇ ਅੱਗੇ ਜਾ ਕੇ ਜਿਥੇ ਗੁਰਦੇਵ ਆਰਾਮ ਕਰ ਰਹੇ ਸੀ ਸੂਬੇ ਨੇ ਕਿਹਾ ਕਿ ਆਹ ਕਮਰਾ ਖੋਲ ਕੇ ਵਿਖਾਉ ।

ਖਾਨ ਅਜੀਜ਼ ਅਹਿਮਦ ਨੇ ਕਿਹਾ ਕਿ ਇਸ ਕਮਰੇ ਦੀ ਤਲਾਸ਼ੀ ਲੈ ਕੇ ਤੁਸੀਂ ਮੇਰੀ ਇੱਜ਼ਤ ਨੂੰ ਹੱਥ ਪਾਉਣਾ ਚਾਹੁੰਦੇ ਹੋ । ਇਹ ਦਰਵਾਜ਼ਾ ਨਹੀਂ ਖੋਲਾਂਗਾ । ਇਸ ਦੇ ਅੰਦਰ ਮੇਰੀ ਪੁੱਤਰੀ ਮੁਮਤਾਜ ਤੇ ਮੇਰਾ ਦਾਮਾਦ (ਜਵਾਈ) ਸੁੱਤੇ ਪਏ ਹਨ ਤੇ ਬਾਹਰੋਂ ਦਰਵਾਜਾ ਖੜਕਾਇਆ ਤੇ ਆਵਾਜ ਦਿੱਤੀ ਅੰਦਰੋਂ ਅਵਾਜ ਆਈ ਕੌਣ ਹੈ ? ਬਾਹਰੋਂ ਆਵਾਜ ਦਿਤੀ ਬੇਟਾ ਮੁਮਤਾਜ, ਹਾਂ ਅੱਬਾ ਜੀ ਕੀ ਗੱਲ ਹੈ ? ਖੈਰ ਤੇ ਹੈ, ਮੁਮਤਾਜ ਨੇ ਅੰਦਰੋਂ ਘਬਰਾ ਕੇ ਕਿਹਾ । ਖਾਨ- ਪ੍ਰਾਹੁਣਾ ਸੌਂ ਗਿਆ ਏ ? ਹਾਂ ਅੱਬਾ ਜਾਨ ਉਹ ਸੌਂ ਗਏ ਨੇ । ਕੀ ਮੈਂ ਦਰਵਾਜਾ ਖੋਲ੍ਹਾਂ ਕੀ ਕੋਈ ਕੰਮ ਹੈ ? ਨਹੀਂ ਬੇਟਾ ਕੋਈ ਗੱਲ ਨਹੀਂ ਤੁਸਾਂ ਆਰਾਮ ਕਰੋ । ਜਿਸ ਤੇ ਸੂਬਾ ਸਰਹੰਦ ਨੂੰ ਯਕੀਨ ਹੋ ਗਿਆ ।

ਇਤਨੇ ਨੂੰ ਰਾਤ ਦੇ ੩ ਵੱਜ ਚੁਕੇ ਸਨ ਜਦੋਂ ਰੋਪੜ ਦੇ ਪੱਛਮੀ ਪਾਸੇ ਜੰਗਲ ਵਲੋਂ ਘੋੜਿਆਂ ਦੇ ਦੌੜਨ ਦੀ ਆਵਾਜ ਆਈ ਤੇ ਸਤਿ ਸ੍ਰੀ ਅਕਾਲ ਦੇ ਜੈਕਾਰੇ ਕੰਨੀ ਪਏ ਤੇ ਸੂਬਾ ਸਰਹੰਦ ਆਪਣੀ ਫੌਜ ਨੂੰ ਨਾਲ ਲੈ ਕੇ ਉਥੇ ਉਸੇ ਵੇਲੇ ਚਲਾ ਗਿਆ ।

ਹੁਣ ਪਾਠਕ ਸੋਚਣ ਕਿ ਇਹ ਝੂਠ ਤੇ ਧੋਖਾ ਕੀ ਪਾਪ ਹੈ ? ਨਹੀਂ; ਉਹਨਾਂ ਨੇ ਗੁਰਦੇਵ ਦਾ ਮਨ ਜਿੱਤ ਲਿਆ । ਉਹਨਾਂ ਦੇ ਘਰ ਪੁੱਤਰ ਨਹੀਂ ਸੀ ਸ਼ਹਿਨਸ਼ਾਹ ਨੇ ਪੁੱਤਰ ਦਾ ਵਰਦਾਨ ਦੇ ਦਿੱਤਾ । ਉਹਨਾਂ ਨੇ ਪ੍ਰਸੰਨ ਹੋ ਕੇ ਇਕ ਤਲਵਾਰ ਤੇ ਇਕ ਕਟਾਰ ਆਪਣੀ ਨਿਸ਼ਾਨੀ ਦਿੱਤੀ ਜੋ ਉਹਨਾਂ ਬੜੀ ਸੰਭਾਲ ਕੇ ਰੱਖੀ ਸੰ: ੧੯੪੭ ਵਿਚ ਉਹਨਾਂ ਦੇ ਬੱਚਿਆਂ ਵਲੋਂ ਪਾਕਿਸਤਾਨ ਨੂੰ ਜਾਣ ਵੇਲੇ ਗੁਰਦੁਆਰਾ ਭੱਠਾ ਸਾਹਿਬ ਵਿਚ ਜਮਾਂ ਕਰਾ ਗਏ ਜੋ ਸ਼ੋ ਰੂਪ ਅਲਮਾਰੀ ਵਿਚ ਸੰਭਾਲ ਕੇ ਰੱਖੇ ਹੋਏ ਨੇ ਤੇ ਯਾਤਰੂ ਦਰਸ਼ਨ ਕਰਕੇ ਨਿਹਾਲ ਹੁੰਦੇ ਨੇ ।

ਗੁਰਦੇਵ ਨਚਿੰਤ ਹੋ ਕੇ ਸੁੱਤੇ ਤੇ ਬੈਠੇ ਪ੍ਰਭੂ ਪ੍ਰੀਤ ਵਿਚ ਲੀਨ ਰਹੇ, ਮੁਮਤਾਜ ਸਾਰੀ ਰਾਤ ਬੀਬੀਹੇ ਵਾਂਗ ਦਰਸ਼ਨਾਂ ਦੀ ਸਵਾਂਤੀ ਬੂੰਦ ਪੀ ਪੀ ਕੇ ਖੀਵੀ ਹੁੰਦੀ ਰਹੀ । ਗੁਰੂ ਜੀ ਨੇ ਖਾਨ ਦਾ ਧਨਵਾਦ ਕੀਤਾ ਤੇ ਕਿਹਾ ਕਿ ਅਸਾਂ ਆਪ ਜਿਹਾ ਦਲੇਰ ਤੇ ਇਮਾਨਦਾਰ ਇਨਸਾਨ ਅਜੇ ਤਕ ਨਹੀਂ ਦੇਖਿਆ ਜੋ ਕਿਸੇ ਓਪਰੇ ਇਨਸਾਨ ਉਤੇ ਇਤਬਾਰ ਕਰਕੇ ਆਪਣੀ ਨੌਜੁਆਨ ਪੁੱਤਰੀ ਸਾਰੀ ਰਾਤ ਇਕੱਲੀ ਛੱਡ ਦੇਵੇ । ਸੋ ਲੇਖ ਦਾ ਭਾਵ ਹੈ ਕਿ ਬਿਮਲ ਮਤੀ ਰਾਣੀ ਨੇ ਵੀ ਆਪਣੀ ਪੁੱਤਰੀ ਦੀ ਜਾਨ ਬਚਾਉਣ ਲਈ ਇਹ ਤਾਣਾ ਤਣਿਆ ਸੀ ।

[੧]ਰਾਨੀ ਜਬ ਤਾ ਕੋ ਲਖਿ ਪਾਯੋ ॥ [੨]ਕਾਮ ਭੋਗ ਗ੍ਰਿਹ ਬੋਲਿ ਕਮਾਯੋ ॥੨॥ [੩]ਤਬ ਲਗਿ ਆਇ ਗਯੋ ਰਾਜਾ ਤਹੱ ॥ [੪]ਜਾਰ ਹੁਤੋ ਭੋਗਤ ਤਾ ਕੌ ਜਹੱ ॥ [੫]ਨਿਰਖ ਨਾਥ; ਤ੍ਰਿਯ ਚਰਿਤ੍ਰ ਬਿਚਾਰਾ ॥ [੬]ਹਾਰ ਤੋਰਿ ਅੰਗਨਾ ਮਹਿ ਡਾਰਾ ॥੩॥ [੭]ਬਿਹਸਿ ਬਚਨ ਨ੍ਰਿਪ ਸੰਗ ਉਚਾਰਾ ॥ [੮]ਖੋਜਿ ਹਾਰ ਤੁਮ ਦੇਹੁ ਹਮਾਰਾ ॥ [੯]ਆਨ ਪੁਰਖ ਜੌ ਹਾਥ ਲਗੈ ਹੈ ॥ [੧੦]ਤੌ ਹਮਰੇ ਪਹਿਰਨ ਤੇ ... [੧੧]ਖੋਜਤ ਭਯੋ ਜੜ੍ਹ ਹਾਰ ਅਯਾਨੋ[i] ॥ [੧੨]ਨੇਤ੍ਰ ਨੀਚ ਕਰਿ ਭੇਦ ਨ ਜਾਨੋ ॥ [੧੩]ਨਾਰਿ ਆਗੈ ਹ੍ਵੈ ਮੀਤ ਨਿਕਾਰਾ ॥ [੧੪]ਸਿਰ ਨੀਚੇਂ ਪਸੁ ਤਿਹੱ ਨ ਨਿਹਾਰਾ ॥੫॥ [੧੫]ਪਹਰਿਕ ਲਗੇ ਖੋਜਿ ਜੜ੍ਹ ਹਾਰੋ ॥ [੧੬]ਲੈ ਰਾਨੀ ਕਹੱ ਦਯੋ ਸੁਧਾਰੋ ॥ [੧੭]ਅਤਿ ਪਤਿ ਬ੍ਰਤਾ ਤਾਹਿ ਠਹਰਾਯੋ ॥ [੧੮]ਦੁਤਿਯ ਪੁਰਖ ਜਿਨ ਕਰ ਨ ਛੁਆਯੋ ॥੬॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਪੈਸਠਿ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੬੫॥੬੬੩੯॥ ਅਫਜੂੰ ॥

ਚੌਪਈ ॥ [੧੯]ਨ੍ਰਿਪਬਰ ਸਿੰਘ ਏਕ ਰਾਜਾਨਾ ॥ [੨੦]ਮਾਨਤ ਆਨਿ ਦੇਸ ਜਿਹੱ ਨਾਨਾ ॥ [੨੧]ਸ੍ਰੀ ਕਿਲਕੰਚਿਤ ਦੇ ਤਿਹੱ ਰਾਨੀ ॥ [੨੨]ਜਾਂਹਿ ਨਿਰਖਿ ਪੁਰ ਨਾਰਿ ਰਿਸਾਨੀ ॥੧॥ [੨੩]ਨ੍ਰਿਪਬਰ ਵਤੀ ਨਗਰ ਤਿਹੱ ਰਾਜਤ ॥ [੨੪]ਦੁਤਿਯ ਪ੍ਰਿਥੀ ਜਨੁ ਸੁਰਗ ਬਿਰਾਜਤ ॥ [੨੫]ਨਗਰ ਪ੍ਰਭਾ ਨਹਿ ਜਾਤ ਬਖਾਨੀ ॥ [੨੬]ਥਕਿਤ ਰਹਤ ਰਾਜਾ ਅਰੁ ਰਾਨੀ ॥੨॥ [੨੭]ਸ੍ਰੀ ਚਿਤ ਚੌਪ ਮਤੀ ਤਿਹੱ ਕੰਨਯਾ ॥ [੨੮]ਜਿਹੱ ਸਮ ਨਾਰਿ ਨ ਉਪਜੀ ਅੰਨਯਾ ॥ [੨੯]ਤਾ ਕੀ ਜਾਤ ਨ ਉਪਮਾ ਕਰੀ ॥ [੩੦]ਰੂਪ ਰਾਸ ਜੋਬਨ ਤਨ ਭਰੀ ॥੩॥ [੩੧]ਰਾਕ ਕੁਅਰ ਇਕ ਹੁਤੋ ਅਪਾਰਾ ॥ [੩੨]ਇਕ ਦਿਨ ਨਿਕਸਾ ਨਿਮਿਤ ਸਿਕਾਰਾ ॥ [੩੩]ਮ੍ਰਿਗ ਹਿਤ ਧਯੋ ਨ ਪਹੁਚਾ ਕੋਈ ॥ [੩੪]ਆਵਤ ਭਯੋ ਨਗਰ ਤਿਹੱ ਸੋਈ ॥੪॥ [੩੫]ਰਾਜ ਸੁਤਾ ਤਿਹੱ ਰੂਪ ਨਿਹਾਰੋ ॥ [੩੬]ਮਨ ਕ੍ਰਮ ਬਚ ਅਸ ਕਰਾ ਬਿਚਾਰੋ ॥ [੩੭]ਐਸੋ ਛੈਲ ਏਕ ਦਿਨ ਪੈਯੈ ॥ [੩੮]ਜਨਮ ਜਨਮ ਪਲ ਪਲ ਬਲਿ ਜੈਯੈ ॥੫॥ [੩੯]ਅਟਿਕ ਸਿੰਘ ਲਖਿ ਤੇਜ ਸਵਾਯਾ ॥ [੪੦]ਥਕਿਤ ਰਹੀ ਰਾਜਾ ਕੀ ਜਾਯਾ ॥ [੪੧]ਪਠੈ ਸੈਹਚਰੀ ਲਿਯੋ ਮੰਗਾਇ ॥ [੪੨]ਕਾਮ ਭੋਗ ਰੁਚਿ ਮਾਨੁਪਜਾਇ ॥੬॥ [੪੩]ਚਾਰਿ ਪਹਰ ਨਿਸੁ ਕਿਯਾ ਬਿਲਾਸਾ ॥ [੪੪]ਤਜਿ ਕਰਿ ਮਾਤ ਪਿਤਾ ਕੋ ਤ੍ਰਾਸਾ ॥ [੪੫]ਪੋਸਤ ਭਾਂਗਿ ਅਫੀਮ ਮੰਗਾਵਹਿ ॥ [੪੬]ਏਕ ਸੇਜ ਦੋਊ ਬੈਠਿ ਚੜ੍ਹਾਵਹਿ ॥੭॥ [੪੭]ਕੈਫਹਿ ਹੋਤ ਰਸਮਸੇ ਜਬਹੀ ॥ [੪੮]ਕ੍ਰੀੜਾ ਕਰਤ ਦੋਊ ਮਿਲ ਤਬਹੀ ॥ [੪੯]ਭਾਂਤਿ ਭਾਂਤਿ ਤਨ ਆਸਨ ਲੈਕੈ ॥ [੫੦]ਚੁੰਬਨ ਔਰ ਅਲਿੰਗਨ ਕੈਕੈ ॥੮॥ [੫੧]ਸ੍ਰਮਿਤ ਭਏ ਅਰੁ ਭੇ ਮਤਵਾਰੇ ॥ [੫੨]ਸੋਇ ਰਹੇ ਨਹਿ ਨੈਨ ਉਘਾਰੇ ॥ [੫੩]ਪ੍ਰਾਤਿ ਪਿਤਾ ਤਾ ਕੌ ਤਹੱ ਆਯੋ ॥ [੫੪]ਜਾਇ ਸਹਚਰੀ ਤਿਨੈ

i ਬਹੁਤ ਸਾਰੀਆਂ ਇਸਤਰੀਆਂ ਦੀ ਇਹ ਕਾਰ ਵੇਖਣ ਵਿਚ ਆਈ ਹੈ ਕਿ ਸਭ ਅਵਗੁਣ ਕਰਕੇ ਆਪ ਨੂੰ ਸਤਵੰਤੀਆਂ ਸਿਧ ਕਰ ਜਾਂਦੀਆ ਨੇ । ਉਥੇ (ਗਨਪਤ ਸਿੰਘ) ਰਾਜੇ ਵਾਂਗ ਅੱਖੀਆਂ ਮੀਚ ਕੇ ਸਤ ਮੰਨ ਲੈਣਾ ਕੋਈ ਹੁਸ਼ਿਆਰੀ ਨਹੀਂ ਸਗੋਂ ਆਪਣੀ ਕਮਜ਼ੋਰੀ ਹੈ । ਸਿਆਣਪ ਇਸ ਵਿਚ ਹੀ ਹੈ ਕਿ ਆਪ ਸੱਚ-ਸੁੱਚ ਤੇ "ਏਕਾ ਨਾਰੀ ਸਦਾ ਜਤੀ" ਹੋ ਕੇ ਰਹੇ ਅਤੇ ਇਸਤਰੀ ਦੀਆਂ ਚਾਲਾਂ ਨੂੰ ਸਮਝੇ । ਜੋ ਵੀ ਕੋਈ ਝੂਠ ਬੋਲਕੇ ਸੱਚਾ ਸਿੱਧ ਹੋ ਜਾਂਦਾ ਹੈ । ਮਤ ਜਾਣੋ ਉਹ ਧਰਮ ਰਾਜ ਦੀ ਤੱਕੜੀ ਦੇ ਛਾਬੇ ਤੋਂ ਅਨਿਰਖੀ ਹੋ ਜਾਏਗਾ, ਨਹੀਂ ਉਥੇ ਜਾ ਕੇ ਤਾਂ (ਕੂੜ ਨਿਖੁਟੇ ਨਾਨਕਾ ਓੜਕ ਸੱਚ ਰਹੀ) ਹੀ ਸਹੀ ਉਤਰੇਗਾ । ਜਿਹੜੇ ਸੱਜਣ ਗੁਰੂ ਦੇ ਗਿਆਨ ਤੋਂ ਬਿਨਾਂ ਆਪਣੇ ਰੱਬ ਦੇ ਨਜ਼ਦੀਕੀ ਭਗਤ ਕਹਾਂਦੇ ਨੇ ਉਹ ਇਸ ਗਨ ਪਤੀ ਰਾਣੀ ਵਾਂਗ ਰੱਬ ਨੂੰ ਤੇ ਲੋਕਾਂ ਨੂੰ ਧੋਖਾ ਦਿੰਦੇ ਨੇ :-*ਸਿਮ੍ਰਿਤਿ ਸਾਸਤ੍ਰ ਕਰਹਿ ਵਖਿਆਣ ॥ ਨਾਦੀ ਬੇਦੀ ਪੜ੍ਹਹਿ ਪੁਰਾਣ ॥ ਪਾਖੰਡ ਦ੍ਰਿਸਟਿ ਮਨਿ ਕਪਟੁ ਕਮਾਹਿ ॥ ਤਿਨ ਕੈ ਰਮਈਆ ਨੇੜਿ ਨਾਹਿ ॥੨॥ ਪੰ:੧੧੬੯॥ਮ:੩॥*

(ਪੰਨਾ ੨੦੧ ਦੀ ਬਾਕੀ) ਜੈਸਾ ਕਿ ਵੰਨਗੀ ਮਾਤਰ ਅੰਗ ੪੪ ਤੇ ਉਲੇਖ ਹੈ :-

*ਜਿਨੈ ਪਾਤਸ਼ਾਹੀ ਕਰੀ ਕੋਟ ਜੁੱਗਿਯੰ ॥ ਰਸੰ ਆਨ ਰਸੰ ਭਲੀ ਭਾਂਤ ਭੁਗਿਯੰ ॥ ਵਹੈ ਅੰਤ ਕੋ ਪਾਵ ਨਾਂਗੇ ਪਧਾਰੇ ॥*
*ਗਿਰੇ ਦੀਨ ਦੇਖੇ ਹਠੀ ਕਾਲ ਮਾਰੇ ॥੬੮॥ ਜਿਨੈ ਖੰਡੀਓਂ ਦੰਡ ਧਾਰੰ ਅਪਾਰੰ ॥ ਕਰੇ ਚੰਦ੍ਰਮਾ ਸੂਰ ਚੇਰੇ ਦੁਆਰੰ ॥*
*ਜਿਨੈ ਇੰਦ੍ਰ ਸੇ ਜੀਤ ਕੈ ਛੋਡ ਡਾਰੇ ॥ ਵਹੈ ਦੀਨ ਦੇਖੇ ਗਿਰੇ ਕਾਲ ਮਾਰੇ ॥੬੯॥ ਰਸਾਵਕ ਛੰਦ ॥*
*ਜਿਤੇ ਰਾਮ ਹੂਏ ॥ ਸਭੈ ਅੰਤ ਮੂਏ ॥ ਜਿਤੇ ਕਿਸਨ ਹ੍ਵੈ ਹੈ ਸਭੈ ਅੰਤ ਜੈਹੈ ॥੭੦॥ ਜਿਤੇ ਦੇਵ ਹੋਸੀ ਸਭੈ ਅੰਤ ਜਾਸੀ ॥ਪੰ: ੪੩-੪੪॥*
ਗੁਰੂ ਜੀ ਦਾ ਮਿਸ਼ਨ ਉਹਨਾਂ ਨਿਰ ਛੈ ਹਸਤੀਆਂ ਨੂੰ ਛੈ ਹੁੰਦੇ ਵਿਖਾਉਣਾ ਹੈ ਇਹ ਸਿੱਧ ਕਰਨਾ ਹੈ ਕਿ ਕੋਈ ਵੀ ਹਸਤੀ ਅਕਾਲ ਪੁਰਖ ਤੇ ਭਾਰੂ ਨਹੀਂ । ਇਸ ਲਈ ਪਾਠਕ ਆਪਣੀ ਹਸਤੀ ਮਿਟਾਕੇ ਅਕਾਲ ਸਤਾ ਨੂੰ ਹੀ ਕੁਲ ਕਾਇਨਾਤ ਤੇ ਪ੍ਰਬਲ ਕਰਕੇ ਦੱਸਣਾ ਤੇ

੧. ਜਿਸ ਵੇਲੇ ਰਾਣੀ ਨੇ ਉਸ ਨੂੰ ਵੇਖ ਲਿਆ ਤਾਂ-
੨. ਉਸ ਨੂੰ ਘਰ ਬੁਲਾ ਕੇ ਉਸ ਨਾਲ ਅਭੇਦ ਹੋ ਗਈ ॥੨॥
੩. ਇਤਨੇ ਨੂੰ ਉਥੇ ਰਾਜਾ ਆ ਗਿਆ ।
੪. ਜਿਥੇ ਰਾਣੀ ਦਾ ਯਾਰ ਉਸ ਨਾਲ ਹਮ ਬਿਸਤਰ ਸੀ।
੫. ਪਤੀ ਨੂੰ ਵੇਖ ਕੇ ਇਸਤ੍ਰੀ ਨੇ ਇਕ ਢੰਗ ਸੋਚ ਲਿਆ।
੬. ਗਲੇ ਦੇ ਮੋਤੀਆਂ ਦਾ ਹਾਰ ਤੋੜ ਕੇ ਵਿਹੜੇ ਵਿਚ ਸੁੱਟ ਦਿੱਤਾ ॥੩॥
੭. ਤੇ ਮੁੜ ਕੇ ਰਾਜੇ ਨੂੰ ਐਓਂ ਕਹਿ ਦਿੱਤਾ ।
੮. ਆਹ ਮੇਰਾ ਹਾਰ ਟੋਲ ਕੇ ਲਿਆ ਦੇਹ ਉਸਦੇ ਮੋਤੀ ਚੁਣਕੇ -
੯. ਜੇ ਮੇਰੇ ਹਾਰ ਨੂੰ ਹੋਰ ਕਿਸੇ ਪੁਰਸ਼ ਦਾ ਹੱਥ ਲੱਗ ਗਿਆ।
੧੦. ਫੇਰ ਮੇਰੇ ਗਲ ਪੌਣ ਜੋਗਾ ਨਹੀਂ ਰਹੇਗਾ ॥੪॥
੧੧. ਉਹ ਮੂਰਖ ਮਣਕੇ ਲੱਭਣ ਲੱਗ ਗਿਆ।
੧੨. ਹੇਠਾਂ ਨੂੰ ਨਿਗਾਹ ਕਰਕੇ ਤਾ ਕੇ ਕੋਈ ਮਣਕਾ ਪੈਰਾਂ ਥੱਲੇ ਨਾਂ ਆ ਜਾਵੇ-ਜੋ ਟੁੱਟ ਜਾਏਗਾ ।
੧੩. ਤੇ ਆਪ ਉਸਦੇ ਅੱਗੇ ਹੋ ਗਈ ਪਿੱਛੇ ਨੂੰ ਮਿੱਤ੍ਰ ਬਾਹਰ ਕੱਢ ਦਿੱਤਾ ।
੧੪. ਸਿਰ ਨੀਵਾਂ ਕੀਤਾ ਹੋਇਆ ਸੀ ਇਸ ਲਈ ਉਸ ਪਸ਼ੂ ਨੇ ਵੇਖਿਆ ਹੀ ਨਾਂ ॥੫॥
੧੫. ਇਕ ਪਹਿਰ ਲੱਗ ਗਿਆ ਮੂਰਖ ਲੱਭਦਾ ਥੱਕ ਗਿਆ।
੧੬. ਰਾਣੀ ਦੇ ਹੱਥ ਵਿਚ ਸਾਰੇ ਹਾਰ ਦੇ ਮਣਕੇ ਦੇ ਦਿੱਤੇ।
੧੭. ਅਤੇ ਉਸਨੂੰ ਬਹੁਤ ਪਤੀਵਰਤਾ ਜਾਣ ਲਿਆ ।
੧੮. ਜਿਸਨੇ ਦੂਸਰੇ ਕਿਸੇ ਪੁਰਸ਼ ਦਾ ਹਾਰ ਨੂੰ ਹੱਥ ਨਹੀਂ ਲੱਗਣ ਦਿੱਤਾ ।

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਤਿੰਨ ਸੌ ਪੈਂਹਠਵੀਂ ਕਥਾ ਸਮਾਪਤ ॥੩੬੫॥੬੬੩੭॥ਚਲਦਾ॥

---

੧੯. ਚੌਪਈ ॥ ਨ੍ਰਿਪਬਰ ਸਿੰਘ ਇਕ ਰਾਜਾ ਸੀ ।
੨੦. ਜਿਸ ਦੀ ਮੰਨਤ ਅਨੇਕਾਂ ਰਾਜੇ ਮੰਨਦੇ ਸਨ ।
੨੧. ਸ੍ਰੀ ਕਿਲ ਕਿੰਚਤ ਦੇਵੀ ਉਸਦੀ ਰਾਣੀ ਸੀ ।
੨੨. ਜਿਸ ਨੂੰ ਵੇਖ ਕੇ ਨਗਰ ਦੀਆਂ ਇਸਤ੍ਰੀਆਂ ਸੜ ਜਾਂਦੀਆਂ ਸਨ ॥੧॥
੨੩. ਨ੍ਰਿਪਬਰ ਵਤੀ ਨਗਰ ਵਿਚ ਰਹਿੰਦੇ ਸਨ ।
੨੪. ਜਾਣੋਂ ਦੂਸਰਾ ਸਵਰਗ ਧਰਤੀ ਦੇ ਉਪਰ ਬਣਾਇਆ ਹੈ । ਭਾਵ ਬਿਰਾਜਮਾਨ ਹੈ ।
੨੫. ਨਗਰ ਹੈ ਸੁੰਦਰਤਾ ਕਿਛ ਕਹੀ ਨਹੀਂ ਜਾਂਦੀ ।
੨੬. ਜਿਸ ਤੇ ਰਾਜਾ ਤੇ ਰਾਣੀ ਵਿਕੇ ਹੋਇ ਸਨ ॥੨॥
੨੭. ਸ੍ਰੀ ਚਿੱਤ ਚੌਪ ਮਤੀ ਉਹਨਾਂ ਦੀ ਪੁੱਤ੍ਰੀ ਸੀ ।
੨੮. ਜਿਸ ਜਿਹੀ ਹੋਰ ਕੋਈ ਇਸਤ੍ਰੀ ਪੈਦਾ ਨਹੀਂ ਹੋਈ ।
੨੯. ਉਸ ਦੀ ਸਿਫਤ ਕਰੀ ਨਹੀਂ ਜਾਂਦੀ ।
੩੦. ਰੂਪ, ਰਸ, ਜੋਬਨ ਨਾਲ ਭਰੀ ਹੋਈ ਸੀ ॥੩॥
੩੧. ਇਕ ਰਾਜ ਕੁਮਾਰ ਬੜਾ ਭਾਰੀ ਹੁੰਦਾ ਸੀ ।
੩੨. ਇਕ ਦਿਨ ਉਹ ਸ਼ਿਕਾਰ ਲਈ ਬਾਹਰ ਨਿਕਲਿਆ ।
੩੩. ਹਿਰਨ ਦੇ ਪਿਛੇ ਤੁਰਿਆ ਗਿਆ ਨਾਲ ਹੋਰ ਕੋਈ ਨਾ ਪਹੁੰਚਿਆ ।
੩੪. ਉਹ ਇਕੱਲਾ ਹੀ ਉਸ ਨਗਰ ਵਿਚ ਆ ਗਿਆ ॥੪॥
੩੫. ਰਾਜ ਕੁਮਾਰੀ ਨੇ ਉਸ ਦਾ ਰੂਪ ਵੇਖਿਆ ।
੩੬. ਮਨ ਕਰਮ ਕਰਕੇ ਉਸ ਨੇ ਐਸਾ ਵਿਚਾਰ ਕੀਤਾ ।
੩੭. ਕਿ ਜੇਕਰ ਐਸਾ ਛਬੀਲ ਦੇ ਇਕ ਦਿਨ ਮਿਲ ਜਾਵੇ।
੩੮. ਤਾਂ ਉਸ ਦੇ ਜਨਮ-ਜਨਮ ਪਲ-ਪਲ ਬਲਿਹਾਰ ਹੋਈਏ ॥੫॥
੩੯. ਅਟਿਕ ਸਿੰਘ ਦਾ ਬਹੁਤ ਤੇਜ ਵੇਖ ਕੇ ।
੪੦. ਥੱਕ ਗਈ ਉਹ ਰਾਜੇ ਦੀ ਪੁੱਤਰੀ ।
੪੧. ਗੋਲੀ ਭੇਜ ਕੇ ਬੁਲਾ ਲਿਆ ।
੪੨. ਦਿਲ ਦੀ ਰੁਚੀ ਨਾਲ ਉਸ ਨਾਲ ਵਿਹਾਰ ਕੀਤਾ ॥੬॥
੪੩. ਚਾਰ ਪਹਿਰ ਉਸ ਨਾਲ ਬੋਲ ਬਿਲਾਸ ਕੀਤੇ ।
੪੪. ਮਾਤਾ ਪਿਤਾ ਦਾ ਡਰ ਚੁੱਕ ਦਿੱਤਾ ।
੪੫. ਪੋਸਤ, ਭੰਗ, ਅਫੀਮ ਮੰਗਾ ਲਈ ।
੪੬. ਇਕੋ ਮੰਜੇ ਤੇ ਬੈਠ ਕੇ ਦੋਹਾਂ ਨੇ ਛਕ ਲਏ ਜਦੋਂ ॥੭॥
੪੭. ਸ਼ਰਾਬ ਦੇ ਤ੍ਰੰਗ ਆ ਕੇ ਚੜ ਗਏ ਉਸ ਵੇਲੇ -
੪੮. ਦੋਹਾਂ ਨੇ ਮਿਲ ਕੇ ਕ੍ਰੀੜਾ ਕੀਤਾ ਤੇ ਤਰ੍ਹਾਂ-
੪੯. ਤਰਾਂ ਦੇ ਤਨ ਦੇ ਆਸਣ ਲੈ ਕੇ ।
੫੦. ਚੁੰਮਨ ਦੇ ਲਿੰਗਨ ਕਰ ਕਰ ਕੇ ॥੮॥
੫੧. ਥੱਕ ਗਏ ਤੇ ਮਸਤ ਹੋ ਗਏ ।
੫੨. ਪੈ ਕੇ ਸੌਂ ਗਏ ਮੁੜਕੇ ਅੱਖ ਨਾ ਖੋਲੀ ।
੫੩. ਸਵੇਰੇ ਉਸ ਦਾ ਪਿਤਾ ਉਥੇ ਆ ਗਿਆ ।
੫੪. ਤੇ ਗੋਲੀ ਨੇ ਅੱਗੋਂ ਜਲਦੀ-ਜਲਦੀ ਜਾ ਕੇ ਉਹਨਾਂ ਨੂੰ ਜਗਾਇਆ ॥੯॥

---

☚ ਵਿਖਾਉਣਾ ਹੈ । ਅਤੇ ਗਰੀਬੀ ਧਾਰਨ ਦਾ ਉਪਦੇਸ ਕਰਨਾ ਹੈ ਅਤੇ ਉਸ ਪ੍ਰਬਲ ਹਸਤੀ ਅਗੇ ਗੋਡੇ ਟੇਕ ਕੇ ਨਿਮ੍ਰਤਾ ਸੰਯੁਕਤ ਆਰਤੀ ਕਰਨ ਦਾ ਟੀਚਾ ਹੈ, ਜੈਸਾ ਕੇ ਅਗੇ ਚਲਕੇ ਆਪ ਬੇਨਤੀ ਕਰਦੇ ਹਨ :

*ਮੇਰ ਕਰੋ ਤ੍ਰਿਣ ਤੇ ਮੁਹਿ ਜਾਹਿ ਗਰੀਬ ਨਿਵਾਜ ਨ ਦੂਸਰ ਤੋਸੋ ॥ ਭੂਲਛਿਮੋ ਹਮਰੀ ਪ੍ਰਭੁ ਆਪ ਨ ਭੂਲਨ ਹਾਰ ਕਹੂੰ ਕੋਊ ਮੋ ਸੋ ॥*
*ਸੇਵ ਕਰੀਂ ਤੁਮਰੀ ਤਿਨ ਕੇ ਸਭ ਹੀ ਗ੍ਰਿਹ ਦੇਖੀਅਤ ਦ੍ਰਬ ਭਰੋ ਸੋ ॥ ਯਾ ਕਲ ਮੈ ਸਭ ਕਾਲ ਕ੍ਰਿਪਾਨ ਕੇ ਭਾਰੀ ਭੁਜਾਨ ਕੋ ਭਾਰੀ ਭਰੋਸੋ ॥੯੨॥ ਅੰਗ ੪੫ ॥*

ਵਿਰੋਧੀ ਸੱਜਣ ਕਾਲ ਨੂੰ ਵੀ ਕਾਲੀ ਦੇਵੀ ਮੰਨ ਲੈਂਦੇ ਨੇ ਜਦ ਕਿ ਸਪਸ਼ਟ ਹੈ ਕਿ ਹੇ ਅਕਾਲ ਪੁਰਖ ਤੇਰੀ ਮਜਬੂਤ ਬਾਹਾਂ ਵਿਚ ਭਾਰੀ ਕਾਲ ਰੂਪੀ ਕ੍ਰਿਪਾਨ ਤੇ ਮੈਨੂੰ ਬਹੁਤ ਭਰੋਸਾ ਹੈ । ਜਿਸ ਵਿਅਕਤੀ ਨੇ ਸ੍ਰੀ ਦਸਮੇਸ਼ ਬਾਣੀ ਨੂੰ ਸਮਝ ਲਿਆ ਤੇ ਮੰਨ ਲਿਆ ਅਥਵਾ ਇਸ ਤੇ ਅਮਲ ਕਰ ਲਿਆ ਉਹ ਤਾਂ ਯਕੀਨ ਜਾ, ਲੋਹੇ ਤੇ ਸੋਨਾ ਨਹੀਂ ਸਗੋਂ ਲੋਹੇ ਨੂੰ ਸੋਨਾ ਬਨਾਉਣ ਵਾਲਾ ਪਾਰਸ ਹੀ ਬਣ ਗਿਆ । ਗੁਰ ਸਿੱਖ ਦਰਸ਼ਨ ਦੇ ਮਾਹਵਾਰੀ ਪਰਚਾ ਅਗਸਤ ੧੯੯੫ ਨੰ: ੮ ਦੇ ਪੰਨਾ ੧੩ ਤੋਂ ਆਰੰਭ ਕਰਕੇ ਪੰ ੨੭ ਤੱਕ ਲੇਖ ਦਿੱਤਾ ਹੈ । ਜਿਸ ਵੇ ਵਿਚੋਂ ਕੁਝ ਅੰਸ ਪਾਠਕਾਂ ਦੀ ਭੇਟ ਹਨ । ਜਿਸ ਦਾ ਮੁਖ ਲੇਖ ਹੈ - ਹੇ ਨਿਰੰਕਾਰੀ ਦੇਸ ਦੇ ਮੁਸਾਫਰ ਸੰਭਲੋ ਬਚੋ ਹੁਸ਼ਿਆਰ...ਨਿੰਦਿਆ ਨੁਕਤਾਚੀਨੀ ਅਰ ਛਿਦਰ ਢੂੰਢਣ ਆਦਿ ਰਾਖਸੀ ਔਗੁਣਾਂ ਤੋਂ ਖਬਰਦਾਰ ਹੋਵੋ ।

ੳ. *ਆਪ ਨ ਦੇਹਿ ਚੁਲੂ ਭਰ ਪਾਨੀ ॥ ਤਿਹ ਨਿਦੇ ਜਹਿ ਗੰਗਾ ਆਨੀ ॥*
ਅ. *ਨਿੰਦਿਆ ਭਲੀ ਕਿਸੇ ਕੀ ਨਾਹੀਂ ਮਨਮੁਖ ਮੁਗਧ ਕਰੰਨ ॥ ਮੂੰਹ ਕਾਲੇ ਤਿਨ ਨਿੰਦਕਾਂ ਨਰਕੇ ਘੋਰ ਪਚੰਨਿ ॥*

ਕਲਗੀਆਂ ਵਾਲੇ ਦਾ ਕਮਾਲ — ਕੀ ਅਸੀਂ ਵਾਹਿਗੁਰੂ ਦੇ ਖਾਲਸੇ ਹਾਂ ? ਸੋਚੋ - ਇਕ ਪਾਸੇ ਸਾਇੰਸੀ ਮੁਲਕਾਂ ਨੇ ਭਯੰਕਰ ਤਬਾਹੀ ਲਈ ਅਫਸੋਸ ਜਨਕ ਹੈਡ ਰੋਜ ਆਦਿ ਐਟਮਬੰਬ ਸ਼ਕਤੀ ਨਾਲ ਸੰਸਾਰ ਨੂੰ ਚਿੰਤਾ ਵਿਚ ਪਾ ਦਿੱਤਾ ਹੈ । ਇਸ ਦੇ ਟਾਕਰੇ ਤੇ ਕਲਗੀਆਂ ਵਾਲੇ ਨੇ ਹੇਮਕੁੰਡ ਸਾਹਿਬ ਤੋਂ ਉਤਰ ਕੇ ਅਨੰਦਪੁਰੀ ਘਾਟੀਆਂ ਵਿਚ ਬੈਠ ਕੇ ਸੱਚੇ ਪਾਤਸ਼ਾਹ ਨੇ ਭਾਰਤ ਵਾਸੀਆਂ ਨੂੰ ਮਹਾਨ ਸ਼ਕਤੀ ਦੇ ਲੜ ਲਾਇਆ ਹੈ । ਇਕ ਐਸੀ ਅਦਭੁਤ ਤੇ ਪਰਚੰਡ ਜੋਤਿ ਮੰਡਲ ਦਾ ਥਹੁ ਟਿਕਾਣਾ ਸਮਝਾਇਆ ਜਿਹੜਾ ਪੱਲਾ ਪਕੜ ਲੈਣ ਨਾਲ ਸਦਾ ਸੁਖ ਹੀ ਸੁਖ, ਅਨੰਦ ਹੀ ਅਨੰਦ ਤੇ ਸ਼ਾਂਤੀ ਭਰਪੂਰ ਹਰਿਆਵਲ ਦਿਖਾਂਦਾ ਹੈ । ਉਹ ਕਹਿੰਦੇ ਹਨ ---

*ਜਿਨ ਜਿਨ ਤਨਕ ਸਿੱਧ ਕੋ ਪਾਯੋ ॥ ਤਿਨ ਤਿਨ ਅਪਨਾ ਰਾਹ ਚਲਾਯੋ ॥*
*ਪਰਮੇਸਰ ਨ ਕਿਨਹੂੰ ਪਹਿਚਾਨਾ ॥ ਮਮ ਉਚਾਰ ਤੇ ਭਯੋ ਦਿਵਾਨਾ ॥੧੬॥ਅੰਗ ੫੬॥*
*ਜੇ ਹਮ ਕੋ ਪਰਮੇਸਰ ਉਚਰਿ ਹੈ ॥ ਤੇ ਸਭ ਨਰਕਿ ਕੁੰਡ ਮਹਿ ਪਰਿ ਹੈ ॥ ਮੋ ਕੋ ਦਾਸ ਤਵਨ ਕਾ ਜਾਨੋ ॥*
*ਯਾ ਮੈ ਭੇਦੁ ਨ ਰੰਚ ਪਛਾਨੋ ॥੩੨॥ ਮੈ ਹੋ ਪਰਮ ਪੁਰਖ ਕੋ ਦਾਸਾ ॥ ਦੇਖਨਿ ਆਯੋ ਜਗਤ ਤਮਾਸਾ ॥੩੩॥*

ਐਡੀਟਰ ਕਹਿੰਦਾ ਹੈ ਕਿ ਆਉ ਮੈਂ ਭਵਾਨੀ - ਮਹਾ ਭਵਾਨੀ ਦਾ ਪਤਾ ਦੱਸਾਂ, ਉਸ ਦਾ ਨਾਮ
੧ਓ - *ਅਕਾਲ ਪੁਰਖ ਹੈ - ਪ੍ਰਣਵੋ ਆਦਿ ਏਕੰਕਾਰਾ ॥ ਜਲ ਥਲ ਮਹੀਅਲ ਕੀਓ ਪਸਾਰਾ ॥*
*ਆਦਿ ਪੁਰਖ ਅਬਗਤ ਅਬਿਨਾਸੀ ॥ ਲੋਕ ਚਤਰ ਦਸ ਜੋਤ ਪ੍ਰਕਾਸੀ ॥*

ਅਰਥਾਤ ਸਰਬ ਸ਼ਕਤੀਮਾਨ ਨਿਰੰਕਾਰ ੧੪ ਭਵਨਾਂ ਲੱਖਾਂ ਪਤਾਲਾਂ ਤੇ ਆਕਾਸ਼ਾਂ, ਪਹਾੜਾਂ, ਸਮੁੰਦਰਾਂ, ਤਾਰਿਆਂ, ਸਤਾਰਿਆਂ, ਸੂਰਜ, ਚੰਦ੍ਰਮਾਂ ਆਦਿ ਸਭ ਦਾ ਕਰਤਾ, ਪਾਲਕ ਤੇ ਸੰਘਾਰਕ ਹੈ । ਉਸਦੀ ਸ਼ਕਤੀ ਦਵਾਰਾ ਬ੍ਰਹਮੰਡ ਲੀਲਾ ਹੋ ਰਹੀ ਤੁਸੀਂ - ਅਸੀਂ ਫਿਰ ਤੁਰ ਰਹੇ, ☛

ਜਗਾਯੋ ॥੯॥ [੧]ਵਹੈ ਸਖੀ ਤਹ ਬਹੁਰਿ ਪਠਾਈ ॥ [੨]ਯੌ ਕਹਿਯਹੁ ਰਾਜਾ ਸੌ ਜਾਈ ॥ [੩]ਚੌਕਾ ਪਰਾ ਭੋਜ ਦਿਜ ਕਾਰਨ ॥ [੪]ਬਿਨੁ ਨ੍ਹਾਏ ਨ੍ਰਿਪ ਤਹ ਨ ਸਿਧਾਰਨ ॥੧੦॥ [੫]ਬਸਤ੍ਰ ਤਾਰਿ ਕਰ ਇਹੀ ਅਨਾਵਹੁ ॥ [੬]ਬਹੁਰ ਸੁਤਾ ਕੇ ਧਾਮ ਸਿਧਾਵਹੁ ॥ [੭]ਭੂਪ ਬਚਨ ਸੁਨਿੱ ਬਸਤ੍ਰ ਉਤਾਰੇ ॥ [੮]ਚਹਬੱਚਾ ਮਹਿ ਨ੍ਹਾਨ ਸਿਧਾਰੇ ॥੧੧॥ [੯]ਜਬ ਡੁਬਿਆ ਕਹੁੱ ਭੂਪਤਿ ਲੀਨਾ ॥ [੧੦]ਤਬਹੀ ਕਾਢਿ ਮਿੱਤ੍ਰ ਕਹੁੱ ਦੀਨਾ ॥ [੧੧]ਬਸਤ੍ਰ ਪਹਰਿ ਫਿਰਿ ਤਹਾਂ ਸਿਧਾਯੋ ॥ [੧੨]ਭੇਦ ਅਭੇਦ ਨ ਕਛੁ ਜੜ੍ਹ ਪਾਯੋ ॥੧੨॥ ਦੋਹਰਾ ॥ [੧੩]ਸ੍ਯਾਨੋ ਭੂਪ ਕਹਾਤ ਥੋ ਭਾਂਗ ਨ ਭੂਲ ਚਬਾਇ ॥ [੧੪]ਇਹ ਛਲ, ਛਲਿ ਅਮਲੀ; ਗਯੋ ਪਨ੍ਹੀ[i] ਮੂੰਡ ਲਗਾਇ ॥੧੩॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ, ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ, ਤੀਨ ਸੌ ਛਾਸਠਿ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੬੬॥੬੬੪੯॥ ਅਫਜੂੰ ॥

ਚੌਪਈ ॥ [੧੫]ਸੁਨੁ ਰਾਜਾ ਇਕ ਔਰ ਪ੍ਰਸੰਗਾ ॥ [੧੬]ਜਸ ਛਲ ਕੀਨਾ ਨਾਰਿ ਸੁਰੰਗਾ ॥ [੧੭]ਛਿਤਪਤਿ ਸਿੰਘ ਏਕ ਭੂਪਤ ਬਰ ॥ [੧੮]ਅਬਲਾ ਦੇ ਰਾਨੀ ਜਾ ਕੇ ਘਰ ॥੧॥ [੧੯]ਨਾਭਮਤੀ ਦੁਹਿਤਾ ਤਿਹੱ ਸੋਹੈ ॥ [੨੦]ਸੁਰ ਨਰ ਨਾਗ ਅਸੁਰ ਮਨ ਮੋਹੈ ॥ [੨੧]ਪਦੁਮਾਵਤੀ ਨਗਰ ਤਿਹੱ ਰਾਜਤ ॥ [੨੨]ਇੰਦ੍ਰਾਵਤੀ ਨਿਰਖਿ ਤਿਹੱ ਲਾਜਤ ॥੨॥ [੨੩]ਬੀਰ ਕਰਨ ਰਾਜਾ ਇਕ ਔਰੈ ॥ [੨੪]ਭੱਦ੍ਰਾਵਤੀ ਬਸਤ ਥੋ ਠੌਰੈ ॥ [੨੫]ਐਂਠੀ ਸਿੰਘ ਪੂਤ ਤਿਹੱ ਜਾਯੋ ॥ [੨੬]ਨਿਰਖਿ ਮਦਨ ਜਿਹੱ ਰੂਪ ਬਿਕਾਯੋ ॥੩॥ [੨੭]ਨ੍ਰਿਪ ਸੁਤ ਖੇਲਨ ਚੜ੍ਹਾ ਸਿਕਾਰਾ ॥ [੨੮]ਆਵਤ ਭਯੋ ਤਿਹੱ ਨਗਰ ਮਝਾਰਾ ॥ [੨੯]ਨ੍ਹਾਵਤ ਹੁਤੀ ਜਹਾਂ ਨ੍ਰਿਪ ਬਾਰਿ ॥ [੩੦]ਥਕਤਿ ਰਹਾ ਤਿਹੱ ਰੂਪ ਨਿਹਾਰਿ ॥੪॥ [੩੧]ਰਾਜ ਸੁਤਾ ਤਿਹੱ ਊਪਰ ਅਟਕੀ ॥ [੩੨]ਬਿਸਰਿ ਗਈ ਉਤ ਤਿਹੱ ਸੁਧਿ ਘਟ ਕੀ ॥ [੩੩]ਰੀਝ ਰਹੇ ਦੋਨੌ ਮਨ ਮਾਹੀ ॥ [੩੪]ਕਛੂ ਰਹੀ ਦੁਹੂਅਨਿ ਸੁਧਿ ਨਾਹੀ ॥੫॥ [੩੫]ਤਰੁਨਿ ਗਿਰਾ ਜਬ ਚਤੁਰਿ ਨਿਹਰਾ ॥ [੩੬]ਤਾ ਕੀ ਹਾਥ ਨਾਭਿ ਪਰ ਧਰਾ ॥ [੩੭]ਅਰੁ ਪਦ ਪੰਕਜ ਹਾਥ ਲਗਾਈ ॥ [੩੮]ਮੁਖ ਨ ਕਹਾ ਕਛੁ; ਧਾਮ ਸਿਧਾਈ ॥੬॥ [੩੯]ਦ੍ਵੈਕ ਘਰੀ ਤਿਨ ਪਰੇ ਬਿਤਾਈ ॥ [੪੦]ਰਾਜ ਕੁਅਰਿ ਕਹੱ ਪੁਨਿ ਸੁਧਿ ਆਈ ॥ [੪੧]ਹਾਹਾ ਸਬਦ ਰਟਤ ਘਰ ਗਯੋ ॥ [੪੨]ਖਾਨ ਪਾਨ ਤਬ ਤੇਂ ਤਜਿ ਦਯੋ ॥੭॥ [੪੩]ਬਿਰਹੀ ਭਏ ਦੋਊ ਨਰ ਨਾਰੀ ॥ [੪੪]ਰਾਜ ਕੁਅਰ ਅਰੁ ਰਾਜ ਕੁਮਾਰੀ ॥ [੪੫]ਹਾਵ ਪਰਸ ਪਰ ਦੁਹੂੰਅਨ ਭਯੋ ॥ [੪੬]ਸੋ ਮੈਂ ਕਬਿਤਨ ਮਾਂਝ ਕਹਯੋ ॥੮॥ ਸਵੈਯਾ ॥
[੪੭]ਉਨ ਕੁੰਕਮ ਟੀਕੋ ਦਯੋ ਨ ਉਤੈ; ਇਤ ਤੇ ਹੂੰ ਨ ਸੇਂਦੁਰ ਮਾਂਗ ਸਵਾਰੀ ॥
[੪੮]ਤ੍ਯਾਗਿ ਦਯੋ ਸਭ ਕੋ ਡਰਵਾ; ਸਭ ਹੂੰ ਕੀ ਇਤੈ ਤਿਹ ਲਾਜ ਬਿਸਾਰੀ ॥
[੪੯]ਹਾਰ ਤਜੇ ਤਿਨ ਹੇਰਬ ਤੇਂ; ਸਜਨੀ ਲਖਿ ਕੋਟਿ ਹਹਾ

i. ਜਿਸ ਤਰ੍ਹਾਂ ਮੂਰਖ ਪੁਰਸ਼ ਭੰਗ ਨਾ ਪੀ ਕੇ ਸਿਆਣਾ ਨਹੀਂ ਮੰਨਿਆ ਜਾ ਸਕਦਾ ਸਿਆਣਾ ਸਮਝਦਾਰ ਕਾਮਿਯਾਬ ਉਹ ਹੁੰਦਾ ਹੈ ਜੋ ਸਮੇਂ ਦੀ ਰਮਜ ਨੂੰ ਸਮਝ ਲਏ । ਜਿਸ ਲਈ ਉਦਾਹਰਨ ਦਾ ਅਸਲ ਮੰਤਵ ਇਹ ਹੈ ਕਿ ਨਿਰਾ ਭੰਗ ਜਾਂ ਹੋਰ ਅਮਲ ਛੱਡ ਦੇਣ ਨਾਲ ਪਰਭੂ ਦਰਬਾਰ ਵਿਚ ਸਫਲ ਨਹੀਂ ਸਮਝਿਆ ਜਾ ਸਕਦਾ ਜਦੋਂ ਤਕ ਪ੍ਰਮਾਰਥ ਦੇ ਅੰਗਾਂ ਤੇ ਅਮਲ ਤੇ ਭਜਨ ਨਹੀਂ ਕੀਤਾ ਜਾਂਦਾ । ਧਨਤਾ ਯੋਗ ਪੁਰਸ਼ ਉਹ ਜੋ ਨਸ਼ਿਆਂ ਦੇ ਵਿਕਾਰ ਤੋਂ ਰਿਨ ਵਿਰਤ ਹੈ ਪਰ ਕਾਮਿਯਾਬ ਉਦੋਂ ਹੋਵੇਗਾ ਜਦੋਂ ਧਰਮ-ਕਰਮ ਤੇ ਭਜਨ ਭਗਵਾਨ ਵਿਚ ਪ੍ਰਵਿਰਤ ਹੋਵੇਗਾ --

*ਹੋਮ ਜਗ ਸਭਿ ਤੀਰਥਾ ਪੜ੍ਹਿ ਪੰਡਿਤ ਥਕੇ ਪੁਰਾਣ ॥ ਬਿਖੁ ਮਾਇਆ ਮੋਹੁ ਨ ਮਿਟਈ ਵਿਚਿ ਹਉਮੈ ਆਵਣੁ ਜਾਣੁ ॥*
*ਸਤਿਗੁਰ ਮਿਲਿਐ ਮਲੁ ਉਤਰੀ ਹਰਿ ਜਪਿਆ ਪੁਰਖੁ ਸੁਜਾਣੁ ॥ ਜਿਨਾ ਹਰਿ ਹਰਿ ਪ੍ਰਭੁ ਸੇਵਿਆ ਜਨ ਨਾਨਕੁ ਸਦ ਕੁਰਬਾਣੁ ॥੩੭॥ਅੰਗ੧੪੧੭॥ਮ:੩॥*

☚ ਉਹ ਮਹਾਂ ਸ਼ਕਤੀਆਂ ਦਾ ਮੰਬਾ ਤੇ ਵਿਸਮਾਦ ਸਮੁੰਦਰ ਹੈ । ਉਸ ਦਾ ਸਮੁੰਦਰ ਹੈ । ਉਸ ਦਾ ਨਾਮ, ਵਾਹਿਗੁਰੂ । ਮਹਾ ਅਸਚਰਜ ! ਮਹਾਨ ਬਿਸਮੈ ! ਮਹਾਨ ਅਦਭੁਤ ਸ੍ਰੂਪ ਹੈ । ਉਸੇ ਅਕਾਲ ਪਿਤਾ ਦੇ ਹੁਕਮ ਅਨੁਸਾਰ ਮੈਂ, (ਵੇਖਣ ਆਇਓ ਜਗਤ ਤਮਾਸਾ) ਏਥੇ ਆਏ ਹਾਂ । ਮੈਂ ਉਸੇ ਦੇ ਹੁਕਮ ਅਨੁਸਾਰ ਤੁਹਾਨੂੰ ਉਸੇ ਵਿਸਮਾਦ ਤੇ ਸਰਬ ਪਾਲਕ ਦੀ ਗੋਦ ਵਿਚ ਬਿਠਾਕੇ ਆਪ ਨੂੰ ਵਾਹਿਗੁਰੂ ਦਾ ਖਾਲਸਾ ਬਣਾਂਦਾ ਹਾਂ । ਪਰ ਇਥੋਂ ਸੋਚੋ ਕਿ ਸ਼ਕਤੀ ਨੂੰ ਇਸਤਰੀ ਲਿੰਗ ਕਹੋਗੇ ਜਾਂ ਪੁਰਸ਼, ਜੇ ਇਸਤਰੀ ਲਿੰਗ ਮਨੋਗੇ ਤਾਂ ਉਤਮ ਤੇ ਸਰੇਸਟ ਸ਼ਬਦੀ ਆਪ ਇਸਤਰੀ ਨਹੀਂ ਕਿਹਾ ਜਾ ਸਕਦਾ, ਦੈਵੀ ਸ਼ਕਤੀ ਜੋ ਭਵਾਨੀ ਦੁਰਗਾ ਆਦਿ ਦਾ ਵਾਚਕ ਹੈ ਹੀ ਕਹਿਣਾ ਪਏਗਾ ।

ਇਤਿਹਾਸ ਗਵਾਹ ਹੈ ਕਿ ਫਰਾਂਸ ਦੇ (ਵਾਟਰ ਲੂ) ਨਾਮੀ ਮੈਦਾਨ ਵਿਚ ਜਦ ਫਰਾਂਸ ਦੇ ਉਘੇ ਜਰਨੈਲ (ਨੇਪੋਲੀਅਨ) ਬੋਨਾ ਪਾਰਣ ਜਿਸ ਤੇ ਸਾਰਾ ਯੂਰਪ ਥਕ-ਥਰ ਕੰਬ ਰਿਹਾ ਸੀ :- ਨੂੰ ਹਾਰ ਹੋਈ ਤੇ ਨਪੋਲੀਅਨ ਨੇ ਹਥਿਆਰ ਸੁੱਟ ਕੇ ਅੰਗਰੇਜ਼ਾਂ ਦੀ ਈਨ ਮੰਨੀ ਤਦ ਨੇਪੋਲੀਆਨ ਕੋਲ ੧ ਲੱਖ ੨੦ ਹਜ਼ਾਰ ਸ਼ਸ਼ਤਰਧਾਰੀ ਫੌਜ ਮੌਜੂਦ ਸੀ । ਯੂਰਪ ਦੇ ਹਊਏ ਜਰਮਨ ਦੇ ਡਿਕਟੇਟਰ (ਹਿਟਲਰ) ਨੇ ਜਿਸ ਵੇਲੇ ਜ਼ਹਰ ਦੀ ਗੋਲੀ ਖਾ ਕੇ ਆਪਣਾ ਆਤਮਘਾਤ ਕੀਤਾ ਉਸ ਵੇਲੇ ਉਸ ਪਾਸ ੨੦ ਲੱਖ ਜੰਗੀ ਹਥਿਆਰਾਂ ਨਾਲ ਸਨਧਬਧ ਜਰਮਨ ਫੌਜ ਜੰਗੀ ☛

੧. ਉਹੀ ਗੋਲੀ ਉਸ ਨੇ ਮੁੜਕੇ ਰਾਜੇ ਪਾਸ ਭੇਜ ਦਿੱਤੀ।
੨. ਕਿ ਰਾਜੇ ਨੂੰ ਜਾਕੇ ਐਓਂ ਕਹਿ ਦੇਹ-
੩. ਕਿ ਬ੍ਰਾਹਮਣ ਨੂੰ ਭੋਜਨ ਬਨਾਉਣ ਲਈ ਚੌਂਕਾ (ਲੇਪਨ) ਕੀਤਾ ਹੋਇਆ ਹੈ-ਇਸ ਲਈ-
੪. ਨ੍ਹਾਤੇ ਬਿਨਾਂ ਰਾਜਾ ਇਥੇ ਨਾ ਆਵੇ ॥੧੦॥
੫. ਪਹਿਲਾ ਬਸਤ੍ਰ ਲਾਹ ਕੇ ਉਥੇ ਹੀ ਨ੍ਹਾਉਣ ।
੬. ਫੇਰ ਆਪਣੀ ਪੁੱਤ੍ਰੀ ਦੇ ਘਰ ਆਉਣ ।
੭. ਰਾਜੇ ਨੇ ਇਹ ਗੱਲ ਸੁਣ ਕੇ ਬਸਤ੍ਰ ਉਤਾਰੇ ।
੮. ਚੁਬੱਚੇ ਵਿਚ ਨ੍ਹਾਉਣ ਚਲਾ ਗਿਆ ॥੧੧॥
੯. ਜਿਸ ਵੇਲੇ ਰਾਜੇ ਨੇ ਚੁਬੱਚੇ ਵਿਚ ਚੁੱਭੀ ਮਾਰੀ ।
੧੦. ਉਸੇ ਵੇਲੇ ਮਿੱਤ੍ਰ ਨੂੰ ਬਾਹਰ ਕੱਢ ਦਿੱਤਾ ।
੧੧. ਬਸਤ੍ਰ ਪਹਿਨ ਕੇ ਰਾਜਾ ਉਥੇ ਗਿਆ ।
੧੨. ਉਸਨੂੰ ਕਿਸੇ ਵੀ ਅਣਹੋਣੀ ਗੱਲ ਦਾ ਪਤਾ ਨਾ ਲੱਗਿਆ ॥੧੨॥
੧੩. ਰਾਜਾ ਆਪ ਨੂੰ ਬੜਾ ਅਕਲਮੰਦ ਸਮਝਦਾ ਸੀ ਅਤੇ ਭੁੱਲ ਕੇ ਵੀ ਭੰਗ ਨਹੀ ਸੀ ਪੀਂਦਾ ।
੧੪. ਪਰ ਇਸ ਧੋਖੇ ਨਾਲ ਅਮਲ ਖਾਣ ਪੀਣ ਵਾਲੇ ਧੋਖਾ ਦੇ ਗਏ ਉਸਦੇ ਸਿਰ ਤੇ ਜੁੱਤੀਆਂ ਮਾਰ ਕੇ ॥੧੩॥੧॥

ਇਤਿ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਵਾਰਤਾਲਾਪ, ਤਿੰਨ ਸੌ ਛਿਆਸਠਵੀਂ ਕਥਾ ਸਮਾਪਤ ॥੩੬੬॥੬੬੫੦॥ ਅਫਜੂੰ॥

---

੧੫. ਚੌਪਈ ॥ ਸੁਬੁਧਿ ਵਜੀਰ ਚਿਤ੍ਰ ਸੈਨ ਰਾਜੇ ਨੂੰ ਕਹਿੰਦਾ ਹੈ ਕਿ ਐ ਰਾਜਾ! ਇਕ ਹੋਰ ਪ੍ਰਸੰਗ ਸੁਣ ਲੈ-
੧੬. ਜਿਹੜਾ ਛਲ ਇਕ ਸੁਭ ਅੰਗਾਂ ਵਾਲੀ ਸੁੰਦਰ ਇਸਤ੍ਰੀ ਨੇ ਕੀਤਾ ਹੈ ।
੧੭. ਛਿਤਪਤਿ ਸਿੰਘ ਇਕ ਰਾਜਾ ਸੀ ।
੧੮. ਅਬਲਾ ਦੇਵੀ ਰਾਣੀ ਸੀ ਉਸ ਦੇ ਘਰ ॥੧॥
੧੯. ਨਾਭਮਤੀ-ਪੁੱਤ੍ਰੀ ਉਹਨਾਂ ਦੇ ਸੋਭਦੀ ਸੀ ।
੨੦. ਜਿਹੜੀ ਸੁਰ ਲੋਕ ਮਾਤੇ ਪਤਾਲ ਲੋਕ ਅਤੇ ਦੈਤਾਂ ਦਾ ਮਨ ਮੋਹਦੀ ਸੀ ।
੨੧. ਇਕ ਪਦਮਾਂ ਵਤੀ ਨਗਰ ਉਥੇ ਵੱਸਦਾ ਸੀ ।
੨੨. ਜਿਸ ਨੂੰ ਵੇਖ ਕੇ ਇੰਦ੍ਰ ਪੁਰੀ ਭਾਵ ਸੁਰਗਪੁਰੀ ਵੀ ਸ਼ਰਮਸਾਰ ਹੁੰਦੀ ਸੀ॥੨॥
੨੩. ਇਕ ਹੋਰ ਬੀਰ ਕਰਨ ਰਾਜਾ ਸੀ ।
੨੪. ਜੋ ਭੱਦ੍ਰਾਵਤੀ ਨਗਰ ਵਿਚ ਰਹਿੰਦਾ ਸੀ ।
੨੫. ਐਠੀ ਸਿੰਘ ਪੁੱਤ੍ਰ ਉਸਨੇ ਪੈਦਾ ਕੀਤਾ (ਜੰਮਿਆ) ।
੨੬. ਜਿਸ ਨੂੰ ਵੇਖ ਕੇ ਕਾਮਦੇਵ ਉਸ ਤੇ ਵਿਕ ਗਿਆ ॥੩॥
੨੭. ਇਕ ਦਿਨ ਰਾਜ ਕੁਮਾਰ ਸ਼ਿਕਾਰ ਖੇਲਣ ਲਈ ਗਿਆ।
੨੮. ਉਹ ਉਸ ਨਗਰ ਵਿਚ ਆ ਗਿਆ ।
੨੯. ਜਿਥੇ ਰਾਜੇ ਦੀ ਪੁਤ੍ਰੀ ਨ੍ਹਾ ਰਹੀ ਸੀ ।
੩੦. ਉਸ ਦਾ ਰੂਪ ਵੇਖਕੇ ਰਾਜ ਕੁਮਾਰ ਥੱਕ ਗਿਆ ਉਥੇ ਹੀ ਠਹਿਰ ਗਿਆ ॥੪॥
੩੧. ਉਧਰ ਰਾਜ ਕੁਮਾਰੀ ਵੀ ਉਸਨੂੰ ਵੇਖ ਕੇ ਉਸ ਤੇ ਰੀਝ ਗਈ ।
੩੨. ਜਿਸ ਨੂੰ ਵੇਖ ਕੇ ਉਹ ਸਾਰੀ ਘਰ ਦੀ ਸੋਝੀ ਭੁੱਲ ਗਈ।
੩੩. ਦੋਨੋਂ ਹੀ ਦੋ ਨੇਤ੍ਰਾਂ ਤੋਂ ਚਾਰ ਹੋ ਗਏ ਮਨ ਵਿਚ-
੩੪. ਦੋਨਾਂ ਨੂੰ ਕੋਈ ਸੁਰਤ ਨਾਂ ਰਹੀ ਆਪਣੇ ਆਪ ਤੋਂ ਬਿਨਾ॥੫॥
੩੫. ਜਿਸ ਵੇਲੇ ਰਾਜ ਕੁਮਾਰੀ ਨੇ ਰਾਜ ਕੁਮਾਰ ਨੂੰ ਵੇਖਿਆ ਕਿ ਡਿਗਿਆ ਪਿਆ ਹੈ ।
੩੬. ਤਾਂ ਉਸਦੀ ਨਾਭੀ (ਧੁਨੀ) ਪਰ ਹਥ ਰੱਖਿਆ ।
੩੭. ਧੁੰਨੀ ਤੋਂ ਚੁੱਕ ਕੇ ਫੁੱਲ ਜਿਹੇ ਪੈਰਾਂ ਤੇ ਰੱਖ ਦਿੱਤਾ ।
੩੮. ਮੂੰਹ ਤੋਂ ਕੁਝ ਨਾ ਕਿਹਾ ਤੇ ਉਥੋਂ ਤੁਰ ਗਈ ॥੬॥
੩੯. ਰਾਜ ਕੁਮਾਰ ਨੇ ਦੋ ਘੜੀਆਂ ਪਏ ਨੇ ਬਿਤਾ ਦਿੱਤੀਆਂ।
੪੦. ਫੇਰ ਉਸ ਰਾਜ ਕੁਮਾਰ ਨੂੰ ਜਦੋਂ ਸੋਝੀ ਆਈ ।
੪੧. ਹਾਅ-ਹਾਅ ਸਬਦ ਮੂੰਹ ਤੋਂ ਕਹਿੰਦਾ ਘਰ ਚਲਾ ਗਿਆ।
੪੨. ਉਸ ਵੇਲੇ ਤੋਂ ਖਾਣਾ ਪੀਣਾ ਛੱਡ ਦਿੱਤਾ ॥੭॥
੪੩. ਦੋਇ ਇਸਤ੍ਰੀ ਪੁਰਖ ਵਿਜੋਗੀ ਹੋ ਗਏ ।
੪੪. ਰਾਜ ਕੁਮਾਰ ਅਤੇ ਰਾਜ ਕੁਮਾਰੀ ।
੪੫. ਪ੍ਰਸਪਰ ਇਕ ਦੂਜੇ ਦਾ 'ਹਾਵਾ, ਹੇਰਵਾ ਦੋਨਾਂ ਨੂੰ ਲੱਗ ਗਿਆ।
੪੬. ਲੇਖਕ ਕਹਿੰਦਾ ਹੈ ਉਸ ਹਾਵੇ ਦਾ ਜਿਕਰ ਮੈਂ ਕਬਿਤਾ ਰਾਹੀਂ ਕਿਹਾ ਹੈ ਸੋ ਅੱਗੇ ਦੇਖ ਲਵੋ ॥੮॥
੪੭. ਨਾਂ ਰਾਜ ਕੁਮਾਰ ਨੂੰ ਕਿਸੇ ਨੇ ਕੇਸਰ ਦਾ ਤਿਲਕ ਲਾਇਆ ਅਤੇ ਨਾਂ ਰਾਜ ਕੁਮਾਰੀ ਦੇ ਸਿਰ ਵਿਚ ਕਿਸੇ ਸੰਧੂਰ ਦਾ ਮਾਂਗ ਪਾਇਆ ।
੪੮. ਸਭ ਦਾ ਡਰ (ਭੈ) ਛੱਡ ਦਿੱਤਾ ਉਧਰੋਂ ਉਸ ਨੇ ਇਧਰ ਇਸ ਨੇ ਸਭ ਦੀ ਲਾਜ ਹਿਯਾ ਭੁਲਾ ਦਿੱਤੀ ।
੪੯. ਉਸਦੇ ਹੇਰਵੇ ਵਿਚ ਹਾਰ ਸ਼ਿੰਗਾਰ ਛੱਡ ਦਿੱਤੇ ਉਸ ਨੂੰ ਵੇਖਣ ਕਰਕੇ ਉਧਰ ਰਾਜ ਕੁਮਾਰੀ ਸਜਨਾ ਨੂੰ ਵੇਖ ਕੇ ਕੋਟਿ ਵਾਰੀ ਹਾਇ-ਹਾਇ ਕਰਦੀ ਥੱਕ ਗਈ ।

---

ਮੋਰਚਿਆਂ ਤੇ ਮੌਜੂਦ ਸੀ । ਹੁਣ ਵੇਖੋ ਸ਼ੇਰ ਦਿਲ ਗੁਰੂ ਗੋਬਿੰਦ ਸਿੰਘ ਜੀ ਦੇ ਖਾਲਸੇ ਦਾ ਕਮਾਲ ਪੰਜ ਲੜਾਈਆਂ ਲੜਨ ਤੋਂ ਉਪਰੰਤ ਚਾਲੀ ਸਿੰਘ - ਨਾ ਸਾਜੋ ਨਾ ਬਾਜੋ ਨਾ ਬਸਤਰ ਨਾ ਸ਼ਸ਼ਤਰ ਪੇਟੋ ਭੁਖੇ ਭਿੱਜੇ ਬਸਤਰ ਠੰਡ ਦੇ ਫੰਡੇ ਹੋਏ ਦਸ ਲੱਖ ਹਥਿਆਰ ਸੰਯੁਕਤ ਦੁਸ਼ਮਨ ਦਾ ਟਾਕਰਾ ਚਮਕੌਰ ਸਾਹਿਬ ਦੀ ਗੜ੍ਹੀ ਵਿਚ ਕਰ ਰਹੇ ਹਨ ਪਰ ਹਥਿਆਰ ਸੁੱਟਕੇ ਖੁਦਕਸ਼ੀ ਕਰਨ ਦਾ ਨਾਮ ਨਹੀਂ ਲੈਂਦੇ । ਕੀ ਉਹ ਕਰਮ ਦੇ ਸੂਰੇ ਕਵੀਆਂ ਦੀ ਕੀਤੀ ਕਵਿਤਾ ਤੇ ਸ੍ਰੀ ਮੁਖ ਪਾਤਸ਼ਾਹੀ ਲਿਖ ਰਹੇ ਹਨ ? ਕੀ ਅਸੀਂ ਇਸ ਤਰ੍ਹਾਂ ਕਰਕੇ ਆਪਣੇ ਇਸ਼ਟ ਦੇਵ ਦਾ ਆਦਰ ਸਨਮਾਨ ਕਰ ਰਹੇ ਹਾਂ ? ਜਿਹੜੇ ਇਹ ਮਹਾਂ ਵਿਦਵਾਨ ਰਾਮ ਤੇ ਸ਼ਾਮ ਕਵੀਆਂ ਦਾ ਨਾਮ ਜਪੀ ਜਾਂਦੇ ਨੇ ਉਹਨਾਂ ਬਾਰੇ ਦੇਖੋ ਪਰਚਾ (ਮਰਦ ਅਗੰਮੜਾ) ਜਨਵਰੀ ੧੯੯੩ ਸਿੱਖ ਮਿਸ਼ਨਰੀ ਕਾਲਜ (ਰਜਿ:) ਲੁਧਿਆਣਾ ਦਿੱਲੀ ਪੰ: ੩੨ ਜੋ ਬੇਹਵਾ ਮੁਤਾਬਕ ਮਹਾਨ ਕੋਸ਼ ਭਾਈ ਕਾਨ੍ਹ ਸਿੰਘ ਨਾਭਾ ਉਦੇ ਰਾਇ, ਅਣੀ ਰਾਇ, ਅੰਮ੍ਰਿਤ ਰਾਇ, ਅਲੂ, ਆਸਾ ਸਿੰਘ, ਆਲਮ, ਈਸ਼ਰ ਦਾਸ, ਸੁਖਦੇਵ, ਸੁਖਾ ਸਿੰਘ, ਸੁਖੀਆ, ਸੁਦਾਮਾ, ਸੈਨਾਪਤੀ, ਸ਼ਿਆਮ, ਹੀਰ, ਹੁਸੈਨ ਅਲੀ, ਹੰਸ ਰਾਜ, ਕੱਲੂ, ਕੁਵਰੇਸ਼, ਮਾਨ ਚੰਦ ਗੁਣੀਆ, ਗੁਰਦਾਸ, ਗੋਪਾਲ, ਚੰਦਨ, ਚੰਦਾ, ਜਮਾਲ, ਟਹਿਕਨ, ਧਰਮ ਸਿੰਘ, ਧੰਨਾ ਸਿੰਘ, ਧਿਆਨ ਸਿੰਘ, ਨਾਨੂ, ਨਿਸਚਲ ਦਾਸ, ਨਿਹਾਲ ਚੰਦ, ਨੰਦ ਸਿੰਘ, ਨੰਦ ਲਾਲ, ਪਿੰਡੀ ਦਾਸ, ਬਲਭ, ਬਲੂ, ਬਿਧੀ ਚੰਦ, ਬੁਲੰਦ, ਬ੍ਰਿਖ, ਬ੍ਰਿਜ ਲਾਲ, ਮਥਰਾ, ਮਦਨ ਸਿੰਘ, ਮਦਨ ਗਿਰਿ, ਮੱਲੂ, ਮਾਨ ਦਾਸ, ਮਾਲਾ ਸਿੰਘ, ਮੰਗਲ, ਰਾਮ, ਰਾਵਲ, ਰੋਸ਼ਨ ਸਿੰਘ, ਲਖਾ । ਕੀ ਹੁਣ ਅਸੀਂ ਭਾਈ ਗੁਰਦਾਸ ਦੀ ਥਾਂ ਬਾਰਾਂ ਇਸ ਗੁਰਦਾਸ ਕਵੀਂ ਦੇ ਨਾਲ ਜੋੜ ਦਿਆਂਗੇ, ਧਰਮ ਸਿੰਘ ਨੂੰ ਭਾਈ ਧਰਮ ਸਿੰਘ ਨਾਲ ਜੋੜ ਦਿਆਂਗੇ ਨਾਂ ਤੇ ਨਾਂ ਤਾਂ ਸੈਂਕੜੇ ਹੁੰਦੇ ਨੇ ਅਸੀਂ ਤਾਂ ਪ੍ਰਕਰਣ ਦੀ ਚਾਲ ਨੂੰ ਵੇਖਣਾ ਹੈ ਇਥੇ ਤਾਂ ਸਿਦਕ ਤੇ ਬੇਸਿਦਕੀ ਦਾ ਸਵਾਲ ਹੈ ।

ਸਿਦਕ ਬੂਏ ਖੈਰ, ਮਗਜ਼ ਖੈਰ ਸੁਦਹਿ-ਅਰਥਾਤ-ਇਕ ਵੇਰ ਇਕ ਸਰਵਰੀਯੇ ਦੇ ਸੇਵਕ ਨੇ ਸ੍ਰੀ ਦਸਮੇਸ਼ ਜੀ ਅੱਗੇ ਭੇਟਾ ਰੱਖੀ - ਤਾਂ ਪਾਤਸ਼ਾਹ ਨੇ ਕਿਹਾ ਕਿ ਤੈਨੂੰ ਇਸ ਭੇਟਾ ਦੇਣ ਦਾ ਕੀ ਲਾਭ ਹੈ, ਜਿਸ ਦਾ ਤੂੰ ਮਰੀਦ ਹੈ ਉਸ ਨੂੰ ਜਾਕੇ ਦੇਹ ਉਹ ਬੰਦਾ ਸਖੀ ਸਰਵਰ ਨੂੰ ਛੱਡਕੇ ਸਿੱਖ ਹੋ ਗਿਆ । ਉਪਰੋਕਤ ਪੰਗਤੀ ਦਾ ਅਰਥ ਹੈ ਜੋ ਸਤਿਗੁਰਾਂ ਨੇ ਸੰਗਤ ਨੂੰ ਸੰਬੋਧਨ ਕਰਕੇ ਦਸਿਆ ਕਿ ਭਾਈ ਸਿਦਕ ਇਕ ਐਸੀ ਸੁਗੰਧੀ ਹੈ - ਜਿਸ ਨਾਲ ਦਿਮਾਗ ਹਉਮੈ ਦੀ ਬਿਮਾਰੀ ਤੋਂ ਮੁਕਤ ਹੋ ਜਾਂਦਾ ਹੈ ਪ:- (ਬੇ-ਸਿਦਕੇ ਬੂਏ ਗੰਦ ਆਮਦ, ਮੰਦ ਆਮਦ)। ਅਰਥਾਤ- ਬੇ ਸਿਦਕੇ ਬੰਦਿਆਂ ਕੋਲੋਂ ਤਾਂ ਦੁਰਗੰਧ ਹੀ ਆਉਂਦੀ ਹੈ ॥ ਸੋ ਇਹੋ ਜਿਹੇ ਬੇ ਸਿਦਕੇ ਅਲੋਚਕਾਰਾਂ ਤੋਂ ਤਾਂ ਸਿਵ ਹੀ ਬਚਾਏ- ਇਹਨਾਂ ਨੇ ਤਾਂ ਇਹਨਾਂ ਨੂੰ ਬਨਾਉਣ ਵਾਲੇ 'ਬ੍ਰਹਮਾ' ਜੀ ਨੂੰ ਨਹੀਂ ਬਖਸ਼ਿਆ । ੩ ਮਾਰਚ ੧੯੯੪ ਵਿਚ ਟ੍ਰਿਬਿਊਨ ਵਿਚ ਬੀਬੀ ਜਸਮੇਲ ਕੌਰ ਦਾ ਲੇਖ ਹੈ ਕਿ ਵਿਚਾਰਾ ਅਲੋਚਕ ਉਹ ਲਿਖਦੇ ਹਨ ਕਿ ਇਕ ਪੁਰਾਣੀ ਮਿਥਿਹਾਸਕ ਵਾਰਤਾ ਹੈ - ਜਿਦੋਂ ਬ੍ਰਹਮਾ ਜੀ ਨੇ ਸ੍ਰਿਸਟੀ ਦਾ ਨਿਰਮਾਣ ਕੀਤਾ ਸੀ ਤਾਂ ਉਹਨਾਂ ਦੇ ਮਨ ਵਿਚ ਆਇਆ ਕਿ ਪਹਿਲਾਂ ਇਕ ਅਲੋਚਕ ਬਣਾਇਆ ਜਾਵੇ ਜੋ ਮੇਰੇ ਕੰਮਾਂ ਦਾ ਨੁਕਸ ਮੈਨੂੰ ਦੱਸਿਆ ਕਰੇ । ਇਸ ਲਈ ਇਕ ਬੜਾ ਤੇਜ ਤਰਾਰ ਸ੍ਰੀ ਦਸਮੇਸ਼ ਜੀ ਦੇ ਅਲੋਚਕਾਂ ਜਿਹਾ ਅਲੋਚਕ ਬਣਾ ਲਿਆ ਤਾਂ ਕਿ ਮੇਰੀ ਭੁੱਲ ਦੱਸ ਕੇ ਦੂਰ ਕਰਾਉਂਦਾ ਰਹੇ ਤੇ ਆਪਣੇ ਕਾਰਖਾਨੇ ਦਾ (ਫੋਰ ਮੈਨ) ਉਸਨੂੰ ਬਣਾ ਦਿੱਤਾ ਤੇ ਜਦੋਂ ਉਸਨੇ ਆਪਣੀ ਵਰਕਛਾਪ ਚਾਲੂ ਕਰਕੇ ਬ੍ਰਹਮਾ ਜੀ ਕੋਈ ਨਵੀਂ ਜੂਨ ਬਣਾਉਂਦੇ ਤਾਂ ਉਹ ਸਭ ਵਿਚ ਨੁਕਸ ਦੱਸ ਦਿੰਦਾ ਅਤੇ ਆਪਣੀ ਵਿਦਵਤਾ ਦਾ ਪੂਰਾ-ਪੂਰਾ ਪ੍ਰਗਟਾਵਾ ਕਰਦਾ ਅਤੇ ਉਹ ਸ੍ਰੀ ਬ੍ਰਹਮਾ ਜੀ ਕੋਲ ਕੁਰਸੀ ਦੀ ਥਾਂ ਇਕ ਇੱਟ ਤੇ ਬੈਠ ਗਿਆ ਅਤੇ ਬ੍ਰਹਮਾ ਜੀ ਉਸ ਅਲੋਚਕ ਦੀ ਦਿਖ ਵਿਚ ਕੋਈ ਪਸੂ ਪੰਛੀ ਬੇ ਨੁਕਸ ਨਾਂ ਬਣਾ ਸਕਿਆ । ਜਦੋਂ ਬ੍ਰਹਮਾ ਜੀ ਨੇ ਹਾਥੀ ਬਣਾਇਆ ਤਾਂ ਅਲੋਚਕ ਨੇ ਕਿਹਾ ਇਹ ਤਾਂ ਗਲਤ ਹੈ - ਕਿਉਂਕਿ ਇਹ ਤਾਂ ਉਪਰ ਹੀ ਵੇਖ ਸਕਦਾ ਹੈ - ਹੇਠ ਨਹੀਂ । ਇਸ ਦੀ ਗਰਦਨ ਘੁੰਮਦੀ ਨਹੀਂ ਜਦੋਂ ਬ੍ਰਹਮਾ ਜੀ ਨੇ ਊਠ ਬਣਾਇਆ ਤਾਂ ਅਲੋਚਕ ਨੇ ਕਿਹਾ ਇਹ ਤਾਂ ਗਲਤ ਹੈ ਕਿਉਂਕਿ ਇਹ ਵੀ ਉਪਰ ਨੂੰ ਹੀ ਵੇਖ ਸਕਦਾ ਹੈ । (ਬਾਕੀ ਪੰਨਾ ੮ ਤੇ)

ਕਰਿ ਹਾਰੀ ॥ [੧]ਪ੍ਰਾਨ ਤਜੇ ਤੁਮ ਤਾ ਹਿਤ ਪ੍ਰੀਤਮ ਪ੍ਰਾਨ ਤਜੇ ਤੁਮਰੇ ਹਿਤ ਪ੍ਯਾਰੀ ॥੯॥ ਚੌਪਈ ॥ [੨]ਉਤੈ ਕੁਅਰਿ ਕਹੱ ਕਛੂ ਨ ਭਾਵੈ ॥ [੩]ਹਹਾ ਸਬਦ ਦਿਨ ਕਹਤ ਬਿਤਾਵੈ ॥ [੪]ਅੰਨ ਨ ਖਾਤ; ਪਿਯਤ ਨਹਿ ਪਾਨੀ ॥ [੫]ਮਿਤ੍ਰ ਹੁਤੋ ਤਿਹ; ਤਿਨ ਪਹਿਚਾਨੀ ॥੧੦॥ [੬]ਕੁਅਰ ਬ੍ਰਿਥਾ ਜਿਯ ਕੀ ਤਿਹੱ ਦਈ ॥ [੭]ਇਕ ਤ੍ਰਿਯ ਮੋਹਿ ਦਰਸ ਦੈ ਗਈ ॥ [੮]ਨਾਭਿ ਪਾਵ ਪਰ ਹਾਥ ਲਗਾਇ ॥ [੯]ਫਿਰਿ ਨ ਲਖਾ ਕਹੱ ਗਈ ਸੁ ਕਾਇ ॥੧੧॥ [੧੦]ਤਾਂ ਕੀ ਬਾਤ ਨ ਤਾਹਿ ਪਛਾਨੀ ॥ [੧੧]ਕਹਾ ਕੁਅਰ ਇਨ ਮੁਝੈ ਬਖਾਨੀ ॥ [੧੨]ਪੂਛਿ ਪੂਛਿ ਸਭ ਹੀ ਤਿਹ ਜਾਵੈਂ ॥ [੧੩]ਤਾ ਕੋ ਮਰਮੁ ਨ ਕੋਈ ਪਾਵੈਂ ॥੧੨॥ [੧੪]ਤਾ ਕੋ ਮਿੱਤ੍ਰ ਹੁਤੋ ਖਤਰੇਟਾ ॥ [੧੫]ਇਸਕ ਮੁਸਕ ਕੇ ਸਾਥ ਲਪੇਟਾ ॥ [੧੬]ਕੁਅਰ ਤਵਨ ਪਹਿ ਬ੍ਰਿਥਾ ਸੁਨਾਈ ॥ [੧੭]ਸੁਨਤ ਬਾਤ ਸਭਹੀ ਤਿਨ ਪਾਈ ॥੧੩॥ [੧੮]ਨਾਭਮਤੀ ਤਿਹੱ ਨਾਮ ਪਛਾਨਾ ॥ [੧੯]ਜਿਹ ਨਾਭੀ ਕਹੱ ਹਾਥ ਛੁਆਨਾ ॥ [੨੦]ਪਦੁਮਾਵਤੀ ਨਗਰ ਠਹਰਾਯੋ ॥ [੨੧]ਤਾ ਤੇ ਪਦ ਪੰਕਜ ਕਰ ਲਾਯੋ ॥੧੪॥ [੨੨]ਦੋਊ ਚਲੇ ਤਹ ਤੇ ਉਠਿ ਸੋਊ ॥ [੨੩]ਤੀਸਰ ਤਹਾਂ ਨ ਪਹੁਚਾ ਕੋਊ ॥ [੨੪]ਪਦਮਾਵਤੀ ਨਗਰ ਥਾ ਜਹਾਂ ॥ [੨੫]ਨਾਭਮਤੀ ਸੁੰਦਰਿ ਥੀ ਤਹਾਂ ॥੧੫॥ [੨੬]ਪੂਛਤ ਚਲੇ ਤਿਸੀ ਪੁਰ ਆਏ ॥ [੨੭]ਪਦੁਮਾਵਤੀ ਨਗਰ ਨਿਯਰਾਏ ॥ [੨੮]ਮਾਲਿਨਿ ਹਾਰ ਗੁਹਤ ਥੀ ਜਹਾਂ ॥ [੨੯]ਪ੍ਰਾਪਤਿ ਭਏ ਕੁਅਰ ਜੁਤ ਤਹਾਂ ॥੧੬॥ [੩੦]ਏਕ ਮੁਹਰ ਮਾਲਨਿ ਕਹ ਦਿਯੋ ॥ [੩੧]ਹਾਰ ਗੁਹਨ ਹਿਤ ਨ੍ਰਿਪ ਸੁਤ ਲਿਯੋ ॥ [੩੨]ਲਿਖਿ ਪਤ੍ਰੀ ਤਾ ਮਹਿ ਗੁਹਿ ਡਾਰੀ ॥ [੩੩]ਜਿਸ ਹਾਥਨ ਲੈ ਪੜ੍ਹੇ ਪ੍ਯਾਰੀ ॥੧੭॥ [੩੪]ਤੈਂ ਜਿਹੱ ਹਾਥ ਨਾਭਿ ਕਹ ਲਾਯੋ ॥ [੩੫]ਔਰ ਦੁਹੂੰ ਪਦ ਹਾਥ ਛੁਹਾਯੋ ॥ [੩੬]ਤੇ ਜਨ ਆਜੁ ਨਗਰ ਮਹਿ ਆਏ ॥ [੩੭]ਤੁਮ ਸੋ ਚਾਹਤ ਨੈਨ ਮਿਲਾਏ ॥੧੮॥ [੩੮]ਰਾਜ ਸੁਤਾ ਪਤਿਯਾ ਜਬ ਚੀਨੀ ॥ [੩੯]ਛੋਰਿ ਲਈ ਕਰ ਕਿਸੂ ਨ ਦੀਨੀ ॥ [੪੦]ਬਹੁ ਧਨ ਦੈ ਮਾਲਿਨੀ ਬੁਲਾਈ ॥ [੪੧]ਲਿਖਿ ਪੱਤ੍ਰੀ ਫਿਰਿ ਤਿਨੈ ਪਠਾਈ ॥੧੯॥ [੪੨]ਸਿਵ ਕੋ ਦਿਪਤ ਦੇਹਰੋ ਜਹਾਂ ॥ [੪੩]ਮੈਂ ਐਹੌਂ ਆਧੀ ਨਿਸ ਤਹਾਂ ॥ [੪੪]ਕੁਅਰਿ ਤਹਾਂ ਤੁਮਹੂੰ ਚਲਿ ਐਯਹੁ ॥ [੪੫]ਮਨ ਭਾਵਤ ਕੋ ਭੋਗ ਕਮੈਯਹੁ ॥੨੦॥ [੪੬]ਕੁਅਰ ਨਿਸਾ ਆਧੀ ਤਹ ਜਾਈ ॥ [੪੭]ਰਾਜ ਸੁਤਾ ਆਗੇ ਤਹ ਆਈ ॥ [੪੮]ਕਾਮ ਭੋਗ ਕੀ ਜੇਤਿਕ ਪ੍ਯਾਸਾ ॥ [੪੯]ਪੂਰਨਿ ਭਈ ਦੁਹੂੰ ਕੀ ਆਸਾ ॥੨੧॥ [੫੦]ਮਾਲਿਨਿ ਕੀ ਦੁਹਿਤਾ ਕਹਿ ਬਾਮਾ ॥ [੫੧]ਰਾਜ ਕੁਅਰ ਕਹ ਲਯਾਈ ਧਾਮਾ ॥ [੫੨]ਰਾਤਿ ਦਿਵਸ ਦੋਊ ਕਰਤ ਬਿਲਾਸਾ ॥ [੫੩]ਭੂਪਤਿ ਕੀ ਤਜਿ ਕਰਿ ਕਰਿ ਤ੍ਰਾਸਾ ॥੨੨॥ [੫੪]ਕਿਤਕ ਦਿਨਨ ਤਾ ਕੋ ਪਤਿ ਆਯੋ ॥ [੫੫]ਅਤਿ ਕੁਰੂਪ ਨਹਿ ਜਾਤ ਬਤਾਯੋ ॥ [੫੬]ਸੂਕਰ ਕੇ ਸੇ ਦਾਂਤਿ ਬਿਰਾਜੈਂ ॥ [੫੭]ਨਿਰਖਤ ਕਰੀ ਰਦਨ ਦ੍ਵੈ ਭਾਜੈਂ[i] ॥੨੩॥ [੫੮]ਰਾਜ ਕੁਅਰ ਤ੍ਰਿਯ ਭੇਸ ਸੁਧਾਰੇ ॥

i. ਰਾਜ ਕੁਮਾਰੀ (ਨਾਭਮਤੀ) ਨੇ ਇਹ ਇਤਨਾ ਕੁਝ ਕਿਉਂ ਕੀਤਾ ? ਉੱਤਰ ਵਿਚ—ਜਦੋਂ ਉਸ ਦੇ ਮਾਤਾ ਪਿਤਾ ਨੇ ਉਸ ਲਈ ਉਸ ਜਿਹਾ ਸੁੰਦਰ ਪਤੀ ਦੀ ਚੋਣ ਨਾ ਕੀਤੀ, ਊਠ ਦੇ ਗਲ ਨਾਲ ਸੁੰਦਰ ਟੱਲੀ ਬੰਨ ਦਿੱਤੀ ਅਤੇ ਗੱਡੇ ਨਾਲ ਪੰਜਾਲਾ ਨਰੜ ਦਿੱਤਾ। ਜੋੜੇ ਥੋੜੇ ਨਰੜ ਬਥੇਰੇ ਵਾਲੀ ਘਿਰਣਾਤਮਿਕ ਗਊ ਸੰਢੇ ਨਾਲ ਤੋਰ ਦਿੱਤੀ। ਜਿਸ ਤੋਂ ਨਫਰਤ ਦਾ ਉਗ ਪੈਣਾ ਅਵੱਸ਼ਕ ਸੀ। ਜਦੋਂ ਉਹਨਾਂ ਨੂੰ (ਇਕ ਜੋਤਿ ਦੋਇ ਮੂਰਤੀ) ਹੋਣ ਦਾ ਅਵਸਰ ਮਿਲਿਆ ਤਾਂ ਉਹਨਾਂ ਦੇ ਦਿਲ ਬੇ ਕਾਬੂ ਹੋ ਕੇ ਇਕ ਦੂਜੇ ਦੇ ਹਮਰਾਹੀ ਹੋਣ ਦੇ ਰਾਹ ਤੁਰ ਪਏ। ਮਿੱਤਰ ਹੋਵੇ ਤਾਂ ਐਸਾ ਹੋਵੇ ਜੋ ਅਭੇਦ ਬੁਝਾਰਤ ਦਾ ਭੇਦ ਦੱਸ ਸਕੇ ਤੇ ਮਿੱਤਰ ਦੀ ਔਖੇ ਵੇਲੇ ਸਹਾਇਤਾ ਕਰ ਸਕੇ। ਜਿਸ ਮਿੱਤਰ ਤੋਂ ਕੋਈ ਕੰਮ ਹੀ ਨਾ ਸਰੇ ਉਸ ਨੂੰ ਮਿੱਤਰ ਕਰਨ ਦਾ ਕੀ ਲਾਭ ? ਭਾਵ ਗੁਰੂ ਹਰ ਪ੍ਰਾਣੀ ਲਈ ਉਹ ਮਿੱਤਰ ਹੈ ਜੋ ਅੰਤ ਤੱਕ ਜੀਵ ਨਾਲ ਨਿਭਦਾ ਹੈ ਅਤੇ ਸੁੰਦਰ ਇਤਨਾ ਹੈ ਜਿਸਦਾ ਕੋਈ ਸਾਨੀ ਨਹੀਂ, ਫੇਰ ਇਹੋ ਜਿਹੇ ਮਿੱਤਰ ਲਈ ਸਾਡੇ ਦਿਲਾਂ ਦੇ ਵਿਚ ਕਿਉਂ ਤੜਪ ਨਾ ਹੋਵੇ ?

*ਸਗਲੀ ਰੈਣਿ ਸੋਈ ਅੰਧਿਆਰੀ ਗੁਰ ਕਿੰਚਤ ਕਿਰਪਾ ਜਾਗੇ ॥*

*ਜਨ ਨਾਨਕ ਕੇ ਪ੍ਰਭ ਸੁੰਦਰ ਸੁਆਮੀ ਮੋਹਿ ਤੁਮ ਸਰਿ ਅਵਰੁ ਨ ਲਾਗੇ ॥੨॥੧॥ ਦੇਵਗੰਧਾਰੀ ॥*

*ਮੇਰੋ ਸੁੰਦਰੁ ਕਹਹੁ ਮਿਲੈ ਕਿਤੁ ਗਲੀ ॥ ਹਰਿ ਕੇ ਸੰਤ ਬਤਾਵਹੁ ਮਾਰਗੁ ਹਮ ਪੀਛੈ ਲਾਗਿ ਚਲੀ ॥੧॥ਅੰਗ ੫੨੭॥*

ਬਿਨਾਂ ਪਿਆਰੇ ਤੋਂ ਇਸ ਨੂੰ ਸੇਜ ਚੰਗੀ ਨਹੀਂ ਲਗਦੀ ਸਗੋਂ ਅਡੰਬਰ ਦਿਸਦੀ ਹੈ -

*ਮਗੀ ਸੇਜੜੀਐ ਆਡੰਬਰੁ ਬਣਿਆ ॥ ਮਨਿ ਅਨਦੁ ਭਇਆ ਪ੍ਰਭੁ ਆਵਤ ਸੁਣਿਆ ॥*

*ਪ੍ਰਭ ਮਿਲੇ ਸੁਆਮੀ ਸੁਖਹ ਗਾਮੀ ਚਾਵ ਮੰਗਲ ਰਸ ਭਰੇ ॥ ਅੰਗ ਸੰਗਿ ਲਾਗੇ ਦੂਖ ਭਾਗੇ ਪ੍ਰਾਣ ਮਨ ਤਨ ਸਭਿ ਹਰੇ ॥*

*ਮਨ ਇਛ ਪਾਈ ਪ੍ਰਭ ਧਿਆਈ ਸੰਜੋਗੁ ਸਾਹਾ ਸੁਭ ਗਣਿਆ ॥ ਬਿਨਵੰਤਿ ਨਾਨਕ ਮਿਲੇ ਸ੍ਰੀ ਧਰ ਸਗਲ ਆਨੰਦ ਰਸੁ ਬਣਿਆ ੨॥੪੫੯॥ਮ:੫॥*

ਗੁਰੂ ਦੇ ਸਿੱਖ ਦੀ ਐਨ ਨਾਭ ਮਤੀ ਜਿਹੀ ਹਾਲਤ ਹੁੰਦੀ ਹੈ - ਭੇਖੀ ਕਰੂਪ ਗੁਰੂ ਤੇ ਸਿੱਖ ਦੇ ਮਨ ਦੀ ਸਿਧਾਂਤਕ ਸਿਧੀ ਤੇ ਸੰਤੁਸ਼ਟਤਾ ਨਹੀਂ। ☛

ਕਹਿ ਕੇ ਹਾਰ ਗਈ ।

੧. ਚੌਪਈ ॥ ਉਧਰ ਰਾਜ ਕੁਮਾਰੀ ਕਹਿੰਦੀ ਹੈ ਕਿ ਐ ਪਿਆਰੇ ਮੈਂ ਤੇਰੇ ਵਾਸਤੇ ਖਾਣ-ਪਾਨ ਛੱਡ ਦਿੱਤਾ ਹੈ। ਉਧਰ ਰਾਜ ਕੁਮਾਰ ਕਹਿੰਦਾ ਹੈ ਕਿ ਐ ਪਿਆਰੀ ਮੈਂ ਤੇਰੇ ਵਾਸਤੇ ਪ੍ਰਾਣ ਅਰਪਨ ਕਰ ਦਿੱਤੇ ਹਨ ॥੯॥
੨. ਉਧਰ ਰਾਜ ਕੁਮਾਰ ਨੂੰ ਕੁਝ ਵੀ ਚੰਗਾ ਨਾ ਲੱਗੇ ।
੩. ਸਾਰਾ ਦਿਨ ਹਾਇ-ਹਾਇ ਕਰਦੇ ਨੂੰ ਬੀਤ ਜਾਵੇ ।
੪. ਨਾਂ ਅੰਨ ਖਾਵੇ ਨਾ ਪਾਣੀ ਪੀਵੇ ।
੫. ਇਕ ਰਾਜ ਕੁਮਾਰ ਦਾ ਮਿਤ੍ਰ ਹੁੰਦਾ ਸੀ ਉਸ ਨੇ ਇਕ ਬੁਝਾਰਤ ਸਮਝ ਲਈ ॥੧੦॥
੬. ਰਾਜ ਕੁਮਾਰ ਨੇ ਉਸ ਮਿੱਤਰ ਪਾਸ ਸਾਰੀ ਗੱਲ ਦੱਸ ਦਿੱਤੀ ।
੭. ਕਿ ਇਕ ਇਸਤਰੀ ਮੈਨੂੰ ਦਿਖਾਈ ਦੇ ਗਈ ।
੮. ਅਤੇ ਨਾਭੀ ਅਤੇ ਪੈਰ ਤੇ ਹੱਥ ਲਗਾ ਕੇ
੯. ਫੇਰ ਨਹੀਂ ਪਤਾ ਲੱਗਿਆ ਕਿ ਉਹ ਕਿੱਥੇ ਲੁਕ ਗਈ ॥੧੧॥
੧੦. ਉਸ ਦੀ ਇਹ ਬੁਝਾਰਤ ਕਿਸੇ ਨਾ ਜਾਣੀ - ਜਿਹੜਾ
੧੧. ਉਹ ਕਹਿੰਦਾ ਹੈ ਕਿ ਰਾਜ ਕੁਮਾਰ ਮੈਨੂੰ ਦੱਸ ਕੀ ਗੱਲ ਹੈ ?
੧੨. ਸਾਰੇ ਆ ਕੇ ਪੁੱਛ-ਪੁੱਛ ਕੇ ਚਲੇ ਜਾਂਦੇ ਹਨ ।
੧੩. ਪਰ ਉਸ ਦੀ ਗੱਲ ਦਾ ਭੇਤ ਕਿਸੇ ਨੂੰ ਨਾ ਲੱਗੇ ॥੧੨॥
੧੪. ਉਸਦਾ ਇਕ ਖੱਤਰੀ ਮਿੱਤਰ ਸੀ ਜਿਹੜਾ ਸੁੰਦਰ ਤੇ
੧੫. ਇਸ਼ਕ ਦੇ ਮੁਸ਼ਕ ਨਾਲ ਮੜਿਆ ਹੋਇਆ ਸੀ ।
੧੬. ਰਾਜ ਕੁਮਾਰ ਨੇ ਉਸ ਦੇ ਕੋਲ ਸਾਰੀ ਗੱਲ ਦੱਸ ਦਿੱਤੀ।
੧੭. ਇਹ ਸੁਣ ਕੇ ਉਸ ਨੇ ਸਾਰੀ ਗੱਲ ਸਮਝ ਲਈ ॥੧੩॥
੧੮. ਉਸ ਨੇ ਉਸ ਦਾ ਨਾਭਵਤੀ ਨਾਮ ਸਮਝ ਲਿਆ ।
੧੯. ਕਿ ਜਿਸ ਨੇ ਨਾਭੀ (ਧੁੰਨੀ) ਦੇ ਉਪਰ ਹੱਥ ਲਾਇਆ ਹੈ।
੨੦. ਪਦਮਾਵਤੀ ਨਗਰ ਜਾਣ ਲਿਆ ।
੨੧. ਜਿਸ ਕਰਕੇ ਉਸ ਨੇ ਪੈਰਾਂ ਨੂੰ ਹੱਥ ਲਾਇਆ ਹੈ ॥੧੪॥
੨੨. ਉਹ ਦੋਵੇਂ ਉਥੋਂ ਉਠ ਕੇ ਤੁਰ ਪਏ ।
੨੩. ਤੀਸਰਾ ਉਸ ਦੇ ਨਾਲ ਕੋਈ ਨਾ ਰਲ਼ਿਆ ।
੨੪. ਜਿਥੇ ਪਦਮਾਵਤੀ ਨਗਰ ਸੀ
੨੫. ਨਾਭਵਤੀ ਸੁੰਦਰੀ ਉਥੇ ਹੀ ਸੀ ॥੧੫॥
੨੬. ਪੁੱਛਦੇ-ਪੁੱਛਦੇ ਚੱਲ ਕੇ ਉਥੇ ਹੀ ਜਾ ਰਹੇ
੨੭. ਅਤੇ ਪਦਮਾਵਤੀ ਨਗਰ ਵਿਚ ਆ ਗਏ ।
੨੮. ਜਿਥੇ ਮਾਲਣ ਫੁੱਲਾਂ ਦੇ ਹਾਰ ਗੁੰਦਦੀ ਸੀ ।
੨੯. ਉਥੇ ਜਾ ਪੁੱਜੇ ਜਿਥੇ ਰਾਜ ਕੁਮਾਰੀ ਨਗਰ ਵਿਚ ਸੀ ॥੧੬॥
੩੦. ਉਥੇ ਜਾ ਕੇ ਉਹਨਾਂ ਨੇ ਇਕ ਇਕ ਮੋਹਰ ਮਾਲਣ ਲਾਲਚ ਲਈ ਨੂੰ ਦੇ ਦਿੱਤੀ ਅਤੇ
੩੧. ਹਾਰ ਗੁੰਦਣ ਲਈ ਰਾਜ ਕੁਮਾਰ ਨੇ ਲੈ ਲਿਆ ਮਾਲਣੀ ਕੋਲੋਂ।
੩੨. ਪੱਤ੍ਰਕਾ ਲਿਖ ਕੇ ਉਸ ਹਾਰ ਵਿੱਚ ਪਾ ਦਿੱਤੀ ।
੩੩. ਜਿਸ ਨੂੰ ਹੱਥ ਵਿਚ ਲੈ ਕੇ ਉਹ ਪਿਆਰੀ ਪੜ ਲਵੇ ॥੧੭॥
੩੪. ਉਸ ਵਿੱਚ ਲਿਖ ਦਿੱਤਾ ਕਿ ਤੈਂ ਜਿਸ ਦੀ ਧੁੰਨੀ ਨੂੰ ਹੱਥ ਲਾਇਆ ਸੀ ।
੩੫. ਅਰ ਫੇਰ ਦੋਹਾਂ ਪੈਰਾਂ ਨਾਲ ਹੱਥ ਛੁਹਾਇਆ ਸੀ ।
੩੬. ਉਹ ਹੁਣ ਚੱਲ ਕੇ ਤੇਰੇ ਨਗਰ ਵਿਚ ਆ ਗਏ ਨੇ।
੩੭. ਹੁਣ ਉਹ ਤੇਰੇ ਨਾਲ ਨੇਤ੍ਰ ਮੇਲਣੇ ਚਾਹੁੰਦੇ ਹਨ, ਅਰਥਾਤ ਹੁਣ ਉਹ ਤੈਨੂੰ ਮਿਲਣਾ ਚਾਹੁੰਦੇ ਹਨ ਸੋ ਕਿਵੇਂ ਮਿਲਿਆ ਜਾਵੇ ? ॥੧੮॥
੩੮. ਰਾਜ ਕੁਮਾਰੀ ਨੇ ਜਿਸ ਵੇਲੇ ਪੱਤ੍ਰਕਾ ਵੇਖੀ
੩੯. ਉਹ ਖੋਲ੍ਹ ਕੇ ਪੜ੍ਹ ਲਈ ਤੇ ਕਿਸੇ ਦੇ ਹੱਥ ਨਾ ਆਉਣ ਦਿੱਤੀ ।
੪੦. ਬਹੁਤ ਸਾਰਾ ਧੰਨ ਦੇ ਕੇ ਮਾਲਣ ਬੁਲਾ ਲਈ ।
੪੧. ਤੇ ਪੱਤ੍ਰਕਾ ਲਿਖ ਕੇ ਉਸ ਦੇ ਪਾਸ ਭੇਜ ਦਿੱਤੀ ॥੧੯॥
੪੨. ਤੇ ਵਿਚ ਲਿਖ ਦਿੱਤਾ ਕਿ ਜਿਥੇ ਸ਼ਿਵ ਜੀ ਦਾ ਦੇਹੁਰਾ (ਮੰਦਰ) ਦਿਸਦਾ ਹੈ ।
੪੩. ਮੈਂ ਅੱਧੀ ਰਾਤ ਉਥੇ ਆਵਾਂਗੀ ।
੪੪. ਐ ਰਾਜ ਕੁਮਾਰ ਤੂੰ ਉਥੇ ਚੱਲ ਕੇ ਆ ਜਾਣਾਂ ।
੪੫. ਤੇ ਮਨ ਭਾਉਂਦੀਆਂ ਖੁਸ਼ੀਆਂ ਮਨਾ ਲੈਣੀਆਂ ॥੨੦॥
੪੬. ਰਾਜ ਕੁਮਾਰ ਨੂੰ ਰਾਤ ਵੇਲੇ ਜਿਥੇ ਕਿਹਾ ਸੀ ਉਥੇ ਚਲਾ ਗਿਆ ਸੀ ।
੪੭. ਰਾਜ ਪੁੱਤਰੀ ਉਸ ਤੋਂ ਪਹਿਲਾਂ ਹੀ ਉਥੇ ਪਹੁੰਚ ਗਈ ਸੀ।
੪੮. ਮੇਲ ਮਿਲਾਪ ਦੀ ਜਿਤਨੀ ਤ੍ਰੇਹ ਸੀ
੪੯. ਉਹ ਦੋਹਾਂ ਦੀ ਆਸ ਪੂਰੀ ਹੋ ਗਈ ॥੨੧॥
੫੦. ਰਾਜ ਕੁਮਾਰ ਨੂੰ ਇਸਤ੍ਰੀ ਦਾ ਵੇਸ ਪਹਿਨਾ ਕੇ ਮਾਲਣ ਦੀ ਪੁੱਤਰੀ ਕਹਿ ਕੇ ਉਹ ਇਸਤ੍ਰੀ ਉਸਨੂੰ ਆਪਣੇ ਘਰ ਲੈ ਕੇ ਚਲੀ ਗਈ ।
੫੧. ਰਾਜ ਕੁਮਾਰ ਨੂੰ ਘਰ ਲੈ ਗਈ ।
੫੨. ਰਾਤ ਦਿਨ ਦੋਵੇਂ ਗੱਲਾਂ ਬਾਤਾਂ ਕਰਦੇ ਹਨ ।
੫੩. ਰਾਜੇ ਦਾ ਡਰ ਦੂਰ ਕਰ ਦਿੱਤਾ ।
੫੪. ਕਿਤਨੇ ਦਿਨਾਂ ਪਿਛੋਂ ਉਸ ਦਾ ਪਤੀ ਘਰ ਆ ਗਿਆ।
੫੫. ਉਹ ਇਤਨਾ ਕਰੂਪ ਸੀ ਕਿ ਦੱਸਿਆ ਨਹੀਂ ਜਾਂਦਾ।
੫੬. ਸੂਰ ਜਿਹੇ ਉਸਦੇ ਦੰਦ ਸਨ ।
੫੭. ਉਸਦੇ ਦੰਦ ਤੇ ਰੂਪ ਵੇਖ ਕੇ ਹਾਥੀ ਵੀ ਚੀਕਾਂ ਮਾਰ ਕੇ ਦੌੜ ਜਾਂਦੇ ਸੀ ॥੨੩॥
੫੮. ਰਾਜ ਕੁਮਾਰ ਦਾ ਇਸਤ੍ਰੀ ਭੇਸ ਕੀਤਾ ਹੋਇਆ ਸੀ ।

---

ਪਾਠਕ ਜਨ ਗਹੁ ਨਾਲ ਪੜ੍ਹਕੇ ਵਿਚਾਰ ਕਰਨ ਪਹਿਲਾਂ ਭੌਤਕ ਇਸਤਰੀ ਪੁਰਸ਼ ਦੀ ਨਿਤ ਬੀਤੀ ਦੀ ਮਿਸਾਲ ਦੇ ਕੇ ਭੌਤਕ ਜੀਵ ਨੂੰ ਸਮਝਾਉਂਦੇ ਹਨ ਕਿ ਭਾਈ ਪਹਿਲਾਂ ਇਸਤਰੀ ਵਾਲੇ ਗੁਣ ਕਰਨੇ ਸਿੱਖੋ ਤਾਂ ਹੀ ਪਿਆਰੇ ਨੂੰ ਪਾਉਗੇ । ਮਹਾਂ ਪਾਵਨ ਬਚਨ ਹੈ ਕਿ ਪਹਿਲਾ ਇਸਤਰੀ ਨੂੰ ਇਸਤਰੀ ਵਾਲੇ ਗੁਣ ਕਰਨੇ ਪੈਂਦੇ ਨੇ ਤਾਂ ਆਪਣੇ ਪਿਆਰੇ ਦੀ ਪ੍ਰਾਪਤੀ ਹੁੰਦੀ ਹੈ । *ਗੁਣ ਕਾਮਣ ਕਾਮਣਿ ਕਰੈ ਤਉ ਪਿਆਰੇ ਕਉ ਪਾਵੈ ਅੰਗ ੭੨੪॥*

*ਸੁਣਿ ਸਖੀਅ ਸਹੇਲੜੀਹੋ ਮਿਲਿ ਮੰਗਲੁ ਗਾਵਹ ਰਾਮ ॥ ਮਨਿ ਤਨਿ ਪ੍ਰੇਮੁ ਕਰੇ ਤਿਸੁ ਪ੍ਰਭ ਕਉ ਰਾਵਹ ਰਾਮ ॥*
*ਕਰਿ ਪ੍ਰੇਮੁ ਰਾਵਹ ਤਿਸੈ ਭਾਵਹ ਇਕ ਨਿਮਖ ਪਲਕ ਨ ਤਿਆਗੀਐ ॥*
*ਗਹਿ ਕੰਠਿ ਲਾਈਐ ਨਹ ਲਜਾਈਐ ਚਰਨ ਰਜ ਮਨੁ ਪਾਗੀਐ ॥ ਅੰਗ ੮੪੬॥ਮ:੪॥*

ਜਿਸ ਤਰ੍ਹਾਂ ਇਕ ਸਖੀ ਆਪਣੀਆਂ ਸਹੇਲੀਆਂ ਨੂੰ ਸਿਖਿਆ ਦੇ ਰਹੀ ਹੈ ਕਿ ਆਉ ਖੁਸ਼ੀ ਦੇ ਗੀਤ ਗਾਈਏ, ਮਨ ਤਨ ਕਰਕੇ ਆਪਣੇ ਪ੍ਰਭੂ ਪਤੀ ਨਾਲ ਮਨਿ ਤੇ ਤਨਿ ਕਰਕੇ ਪ੍ਰੇਮ ਕਰੀਏ ਅਤੇ ਉਸ ਨਾਲ ਅਭੇਦ ਹੋ ਜਾਈਏ । ਅਭੇਦ ਹੋ ਕੇ ਉਸ ਨਾਲ ਉਸ ਦਾ ਮਨ ਜਿੱਤ ਲਈਏ ਜਦੋਂ ਉਹ ਪਸੀਜ ਜਾਵੇ ਫੇਰ ਇਕ ਪਲ ਭਰ ਵੀ ਉਸ ਤੋਂ ਦੂਰ ਨਾ ਹੋਈਏ । ਉਸ ਨੂੰ ਪਕੜ ਕੇ ਘੁੱਟ ਕੇ ਗਲੇ ਨਾਲ ਲਾ ਲਈਏ ਲੱਜਿਆ ਜਾਂ ਸ਼ਰਮ ਨਾ ਕਰੀਏ, ਬਲਕਿ ਉਸਦੇ ਚਰਨਾਂ ਦੀ ਧੂੜੀ ਮਨ ਵਿਚ ਪਾ ਲਈਏ ਜਿਹੜੀ ਇਸਤਰੀ ਆਪਣੇ ਪ੍ਰੀਤਮ ਦੇ ਪਿਆਰ ਵਿਚ ਜਾਗਦੀ ਹੈ ਉਸ ਨੂੰ ਕੋਈ ਦੋਸ਼ ਨਹੀਂ ਲਗਦਾ ਕਿਉਂਕਿ ਕਿਰਪਾ ਦਾ ਸਾਗਰ ਪ੍ਰਭੂ ਸਦਾ ਬਖਸ਼ਣਹਾਰ ਹੈ । ਜਿਸ ਤਰ੍ਹਾਂ ਉਹ ਇਸਤਰੀ ਮਨ ਭਾਉਂਦਾ ਪਤੀ ਪਾ ਕੇ ਪ੍ਰੇਮ ਵਿਚ ਲਿਵਲੀਨ ਹੋ ਜਾਂਦੀ ਹੈ । ਇਸੇ ਤਰ੍ਹਾਂ ਗੁਰਮਖ ਆਤਮਾ - ਪ੍ਰਮ ਆਤਮਿਕ ਪਤੀ ਪ੍ਰਾਪਤ ਕਰਕੇ ਮਨ ਭਾਉਂਦਾ ਸੁਹਾਗ ਪਾ ਕੇ ਤ੍ਰਿਪਤ ਹੋ ਜਾਂਦੀ ਹੈ । ਪ੍ਰਵਚਨ ਹੈ—

*ਪ੍ਰਿਅ ਰੰਗਿ ਜਾਗੇ ਨਹ ਛਿਦ੍ਰ ਲਾਗੇ ਕ੍ਰਿਪਾਲੁ ਸਦ ਬਖਸਿੰਦੁ ਜੀਉ ॥*
*ਬਿਨਵੰਤਿ ਨਾਨਕ ਹਰਿ ਕੰਤੁ ਪਾਇਆ ਸਦਾ ਮਨਿ ਭਾਵੰਦੁ ਜੀਉ ॥੪॥ਅੰਗ ੯੨੮॥ਮ:੫॥*
*ਅ—ਪ੍ਰਗਟਿਆ ਸੂਰੁ ਜੋਤਿ ਉਜਿਆਰਾ ॥ ਸੇਜ ਵਿਛਾਈ ਸਰਧ ਅਪਾਰਾ ॥*
*ਨਵ ਰੰਗ ਲਾਲੁ ਸੇਜ ਰਾਵਣ ਆਇਆ ॥ ਜਨ ਨਾਨਕ ਪਿਰ ਧਨ ਮਿਲਿ ਸੁਖੁ ਪਾਇਆ ॥੪॥ਅੰਗ੭੩੭॥ਮ:੫॥*

ਕੌਣ ਕਹਿ ਸਕਦਾ ਹੈ ਕਿ ਪਤੀ ਪਤਨੀ ਦਾ ਸੁਮੇਲ ਤੇ ਰਵਣਾ ਜਾਂ ਸੇਜ ਸੁਖ ਬ੍ਰਹਮ ਗਿਆਨ ਦੇ ਵਿਚ ਕੋਈ ਅਸ਼ਲੀਲਤਾ ਦਾ ਰੋੜਾ ਹੈ ? ਇਹ ਤਾਂ ਸਾਡੇ ਹੀ ਬੇਈਮਾਨ ਮਨ ਦਾ ਪੀਕ ਭਰਿਆ ਫੋੜਾ ਹੈ, ਜਦੋਂ ਗਿਆਨ ਦੀ ਛੁਰੀ ਲੈ ਕੇ ਪੀਕ ਕੱਢ ਦਿੱਤੀ ਤਾਂ ਇਹੋ ਇਕ ਇਸਤਰੀ ਪੁਰਸ਼ ਦਾ ਪ੍ਰੇਮ ਪੂਰਨ ਪ੍ਰਮ ਪਿਤਾ ਦੇ ਮਿਲਾਪ ਲਈ ਘੋੜਾ ਹੈ । ਪਸ਼ੂ ਤੇ ਪੰਛੀ ਨਰ ਮਦੀਨ ਸੰਸਾਰ ਉਤਪਤੀ ਲਈ ਪ੍ਰੇਮ ਭਰਪੂਰ ਜੋੜਾ ਹੈ । ਪਤੀ ਪਤਨੀ ਦੇ ਵਾਂਗ ਹੀ ਭਗਤਾਂ ਲਈ ਪ੍ਰਭੂ ਦਾ ਵਿਛੋੜਾ ਹੈ ।

*ਮੇਰੈ ਮਨਿ ਬਾਸਿਬੋ ਗੁਰ ਗੋਬਿੰਦ ॥ ਜਹਾਂ ਸਿਮਰਨੁ ਭਇਓ ਹੈ ਠਾਕੁਰ ਤਹਾਂ ਨਗਰ ਸੁਖ ਅਨੰਦ ॥੧॥ ਰਹਾਉ ॥*
*ਜਹਾਂ ਬੀਸਰੈ ਠਾਕੁਰੁ ਪਿਆਰੋ ਤਹਾਂ ਦੂਖ ਸਭ ਆਪਦ ॥ ਜਹ ਗੁਨ ਗਾਇ ਆਨੰਦ ਮੰਗਲ ਰੂਪ ਤਹਾਂ ਸਦਾ ਸੁਖ ਸੰਪਦ ॥੧॥ਅੰਗ ੧੨੦੪॥ਮ:੫॥*

ਸੰਤ ਜੋਤੀ ਸਿੰਘ ਜੀ (ਗੁਰ ਸਿੱਖ ਦਰਸ਼ਨ) ਦਸੰਬਰ ੧੯੯੪ ਅੰਗ ੨੭ ਤੇ ਲਿਖਦੇ ਹਨ ਕਿ ਭੈਣੋ ਅਤੇ ਭਰਾਵੋ ਕੀ ਆਪ ਨੂੰ ਪਤਾ ਹੈ ਕਿ ਲੱਖਾਂ ਵਰ੍ਹਿਆਂ ਹਜ਼ਾਰਾਂ ਸਦੀਆਂ ਤੋਂ ਰੋਹਾਨੀ (ਪ੍ਰਮੇਸ਼ਰ ਪਾਰਬ੍ਰਹਮ ਦੀ ਮਿੱਠੀ ਮਿੱਠੀ ਪ੍ਰੇਮ ਭਿੰਨੀ) ਰੰਙਣ ਵਾਲੇ *(ਬਾਕੀ ਪੰਨਾ ੨੧੧ ਤੇ)*

[੧]ਆਵਤ ਭਯੋ ਤਿਹ ਨਿਕਟ ਸਵਾਰੇ ॥ [੨]ਰਾਜ ਸੁਤਾ ਪਤਿ ਨਿਰਖਿ ਲੁਭਾਯੋ ॥ [੩]ਭੋਗ ਕਰਨ ਹਿਤ ਹਾਥ ਚਲਾਯੋ ॥੨੪॥ [੪]ਰਾਜ ਕੁਅਰ ਤਬ ਛੁਰੀ ਸੰਭਾਰੀ ॥ [੫]ਨਾਕ ਕਾਟਿ ਨ੍ਰਿਪ ਸੁਤ ਕੀ ਡਾਰੀ ॥ [੬]ਨਾਕ ਕਟੇ ਜੜ੍ਹ ਅਧਿਕ ਖਿਸਾਯੋ ॥ [੭]ਸਦਨ ਛਾਡਿ ਕਾਨਨਹਿ ਸਿਧਾਯੋ ॥੨੫॥ [੮]ਨਾਕ ਕਟਾਇ ਜਬੈ ਜੜ੍ਹ ਗਯੋ ॥ [੯]ਇਨ ਪੰਥ ਸਿਵ ਦੇਵਲ ਕੋ ਲਯੋ ॥ [੧੦]ਨ੍ਰਿਪ ਸੁਤ ਮ੍ਰਿਗਿਕ ਹਿਤੂ ਹਨਿ ਲਯਾਯੋ ॥ [੧੧]ਦੁਹੂੰਅਨ ਬੈਠਿ ਤਿਹੀ ਠਾਂ ਖਾਯੋ ॥੨੬॥ [੧੨]ਤਹੀ ਬੈਠਿ ਦੁਹੂੰ ਕਰੇ ਬਿਲਾਸਾ ॥ [੧੩]ਤ੍ਰਿਯਹਿੰ ਨ ਰਹੀ ਭੋਗ ਕੀ ਆਸਾ[i] ॥ [੧੪]ਲੈ ਤਾ ਕਹ ਸੰਗ ਦੇਸ ਸਿਧਾਯੋ ॥ [੧੫]ਇਕ ਸਹਚਰਿ ਕਹੱ ਤਹਾਂ ਪਠਾਯੋ ॥੨੭॥ [੧੬]ਡਿਵਢੀ ਸਾਤ ਸਖੀ ਤਿਨ ਨਾਖੀ ॥ [੧੭]ਇਮਿ ਬਤੀਆਂ ਭੂਪਤਿ ਸੰਗ ਭਾਖੀ ॥ [੧੮]ਪਤਿ ਤ੍ਰਿਯ ਗਏ ਦੋਊ ਨਿਸਿ ਕਹੱ ਤਹੱ ॥ [੧੯]ਆਗੇ ਹੁਤੇ ਸਦਾ ਸਿਵਜੂ ਜਹੱ ॥੨੮॥ [੨੦]ਦੂਹੂੰ ਜਾਇ ਤਹੱ ਕੀਏ ਪ੍ਰਯੋਗਾ ॥ [੨੧]ਤੀਸਰ ਕੋਈ ਨ ਜਾਨਤ ਲੋਗਾ ॥ [੨੨]ਉਲਟਿ ਪਰਾ ਸਿਵਜੂ ਰਿਸਿ ਭਰਿਯੋ ॥ [੨੩]ਭਸਮੀ ਭੂਤ ਦੁਹੂੰ ਕਹੱ ਕਰਿਯੋ ॥੨੯॥ [੨੪]ਵਹੈ ਭਸਮ ਲੈ ਤਿਨੈ ਦਿਖਾਈ ॥ [੨੫]ਮ੍ਰਿਗ ਭੱਛਨ ਹਿਤ ਤਿਨੈ ਜਗਾਈ ॥ [੨੬]ਭਸਮ ਲਏ ਸਭ ਹੀ ਜਿਯ ਜਾਨਾ ॥ [੨੭]ਲੈ ਪ੍ਰੀਤਮ ਘਰ ਨਾਰਿ ਸਿਧਾਨਾ[ii] ॥੩੦॥੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਸਤਸਠਿ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੬੭॥੬੬੭੯॥ ਅਫਜੂੰ ॥

ਚੌਪਈ ॥ [੨੮]ਅੰਧਾਵਤੀ ਨਗਰ ਇਕ ਸੋਹੈ ॥ [੨੯]ਸੈਨ ਬਿਦਾਦ ਭੂਪ ਤਹੱ ਕੋ ਹੈ ॥ [੩੦]ਮੂਰਖਿ ਮਤਿ ਤਾ ਕੀ ਬਰ ਨਾਰੀ ॥ [੩੧]ਜਿਹ ਸੀ ਮੂਰਖ ਨ ਕਹੂੰ ਨਿਹਾਰੀ ॥੧॥ [੩੨]ਪ੍ਰਜਾ ਲੋਗ ਅਤਿਹੀ ਅਕੁਲਾਏ ॥ [੩੩]ਦੇਸ ਛੋਡਿ ਪਰਦੇਸ ਸਿਧਾਏ ॥ [੩੪]ਔਰ ਭੂਪ ਪਹਿ ਕਰੀ ਪੁਕਾਰਾ ॥ [੩੫]ਨਯਾਇ ਕਰਤ ਤੈਂ ਨਹੀ ਹਮਾਰਾ ॥੨॥ [੩੬]ਤਾਂ ਤੇ ਤੁਮ ਕਛੁ ਕਰਹੁ ਉਪਾਇ ॥ [੩੭]ਜਾ ਤੇ ਦੇਸ ਬਸੈਂ ਫਿਰਿ ਆਇ ॥ [੩੮]ਚਾਰਿ ਨਾਰਿ ਤਬ ਕਹਯੋ ਪੁਕਾਰਿ ॥ [੩੯]ਹਮ ਐਹੈਂ ਜੜ੍ਹ ਨ੍ਰਿਪਹਿ ਸੰਘਾਰਿ ॥੩॥ [੪੦]ਦ੍ਵੈ ਤ੍ਰਿਯ ਭੇਸ ਪੁਰਖ ਕੇ ਧਾਰੀ ॥ [੪੧]ਪੈਠਿ ਗਈ ਤਿਹੱ ਨਗਰ ਮੰਝਾਰੀ ॥ [੪੨]ਦ੍ਵੈ ਤ੍ਰਿਯ ਭੇਸ ਜੋਗਯ ਕੋ ਧਾਰੋ ॥ [੪੩]ਪ੍ਰਾਪਤਿ ਭੀ ਤਿਹੱ ਨਗਰ ਮਝਾਰੋ ॥੪॥ [੪੪]ਇਕ ਤ੍ਰਿਯ ਚੋਰੀ ਕਰੀ ਬਨਾਇ ॥ [੪੫]ਪਕਰਿ ਲਈ ਦੂਸਰਿ ਤ੍ਰਿਯ ਜਾਇ ॥ [੪੬]ਦ੍ਵੈ ਤ੍ਰਿਯ ਜੋਗ ਭੇਸ ਕੌ ਧਰਿਕੈ ॥ [੪੭]ਗਈ ਭੂਪ ਕੇ ਚਰਿਤ ਬਿਚਰਿਕੈ ॥੫॥ [੪੮]ਭੂਪ ਕਹਾ ਸੂਰੀ ਇਹੱ ਦੀਜੈ ॥ [੪੯]ਤੀਨੋ ਹੁਕਮੁ ਹਮਾਰੇ ਲੀਜੈ ॥ [੫੦]ਹਨਨ ਨਾਤ ਲੈ ਤਾਹਿ ਸਿਧਾਰੋ ॥ [੫੧]ਦ੍ਵੈ ਇਸਤ੍ਰੀ ਹ੍ਵੈ ਅਤਿਥ ਪਧਾਰੇ ॥੬॥ [੫੨]ਜੋਗਿਨਿ ਨਾਰਿ ਕਹਾ

i. ਸੁੰਦਰ ਪਤੀ ਦੀ ਪ੍ਰਾਪਤੀ ਹੋ ਜਾਣ ਉਪਰ ਜਿਹੜੀ ਉਸ ਦੇ ਮਨ ਦੀ ਉਚੇਟਕਾ ਤੇ ਵਿਯੋਗਤਾ ਸੀ ਉਹ ਖਤਮ ਹੋ ਗਈ ਤੇ ਹੁਣ ਮਨ ਵਿਚ ਕਿਸੇ ਭੋਗ ਦੀ ਅਭਿਲਾਸਾ ਨਹੀਂ ਕਿਉਂਕਿ ਮਨ ਦੀ ਅਸੰਤੁਸ਼ਟਤਾ ਖਤਮ ਹੋ ਗਈ - ਜਿਹੜੀ ਮਨ ਦੀ ਇਹ ਉਚੇਟਨਾ ਸੀ ਉਹ ਸੰਤੁਸ਼ਟਤਾ ਦਾ ਰੂਪ ਧਾਰ ਗਈ ਹੈ।

ii. ਇਸ ਤਰ੍ਹਾਂ ਧਰਮ ਮੰਦਰਾਂ ਦੀ ਆੜ ਵਿਚ ਅਤੇ ਅੰਧ ਵਿਸ਼ਵਾਸ ਦੇ ਜੁੜਨ ਨਾਲ ਅਨੇਕਾਂ ਕਾਰਨਾਮੇ ਹੁੰਦੇ ਹਨ। ਕਾਮ ਵਸ ਪ੍ਰਾਣੀ ਸਾਰੇ ਧਰਮ, ਸ਼ਰਮ ਅਤੇ ਕਰਮ ਕੁਕਰਮ ਤੋਂ ਆਜ਼ਾਦ ਹੋ ਜਾਦਾ ਹੈ। ਰੋਪੜ ਤੋਂ ਕੁਰਾਲੀ ਰੋਡ ਤੇ ਛੇ ਮੀਲ ਤੇ ਇਕ ਰੋੜ ਮਾਜਰਾ ਪਿੰਡ ਹੈ ਇਹ ੧੯੧੬-੧੭ ਈ: ਦੀ ਗੱਲ ਹੈ ਕਿ ਉਥੇ ਧਰਮਸ਼ਾਲਾ ਵਿਚ ਇਕ ਨੌਜੁਆਨ ਬੜਾ ਖ਼ੂਬਸੂਰਤ ਭਾਈ ਧਰਮਸ਼ਾਲਾ ਵਿਚ ਨਗਰ ਪੰਚਾਇਤ ਵੱਲੋਂ ਰੱਖਿਆ ਗਿਆ ਤੇ ਉਹ ਕੁਝ ਬੱਚਿਆਂ ਨੂੰ ਪੰਜਾਬੀ ਪੜ੍ਹਾਉਂਦਾ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੱਖਰ ਬੋਧ ਤੇ ਵਿਆਖਿਆ ਵੀ ਕਰਦਾ ਸੀ, ਗਿਆਨ ਗੋਸ਼ਟੀ ਸੁਣ ਕੇ ਹਰ ਏਕ ਮਤਾਸਰ ਹੋ ਜਾਂਦਾ, ਉਹਨਾਂ ਦਿਨਾਂ ਵਿਚ ਵਿਦਿਆਲੇ ਬਹੁਤ ਘੱਟ ਹੁੰਦੇ ਸਨ ਗ੍ਰੰਥੀ ਪਾਠੀ ਵੀ ਘੱਟ ਮਿਲਦੇ ਸਨ। ਗੋਸਲਾ ਪਿੰਡ ਵਿਚ ਇਕ ਨਿੱਕਾ ਸਿੰਘ ਰਮਦਾਸੀਆ ਕਿਸੇ ਕੇਸ ਵਿਚ ਛੇ ਸਾਲ ਦੀ ਕੈਦ ਵਿਚ ਸੀ। ਉਸ ਦੇ ਪੁੱਤਰ ਵੀ ਉਸ ਭਾਈ ਪਾਸ ਪੰਜਾਬੀ ਪੜ੍ਹਨ ਲੱਗ ਗਏ। ਗੋਸਲਾ ਰੋਡ ਮਾਜਰੇ ਤੋਂ ਇਕ ਮੀਲ ਦੇ ਫਾਸਲੇ ਤੇ ਹੈ। ਇਸ ਲਈ ਗੋਸਲਾਂ ਪੰਚਾਇਤ ਵਲੋਂ ਧਰਮ ਸ਼ਾਲਾ ਵਿਚ ਸਹਿਜ ਪਾਠ ਰੱਖਿਆ ਗਿਆ ਸੀ। ਜਿਸ ਦਾ ਦਾ ਪਾਠ ਉਹ ਰੋਡ ਮਾਜਰੇ ਵਾਲਾ ਭਾਈ ਹੀ ਕਰਦਾ ਸੀ। ਉਹਨਾਂ ਦਿਨਾਂ ਵਿਚ ਭਾਵੇਂ ਛੂਤ-ਛਾਤ ਦਾ ਭਰਮ ਜੁਆਨੀ ਵਿਚ ਸੀ ਪਰ ਇਹ ਭਰਮ ਤੋੜਕੇ ਨਿੱਕਾ ਸਿੰਘ ਰਮਦਾਸੀਏ ਦੀ ਇਸਤਰੀ ਰੱਜੀ ਉਸ ਪਾਸ ਆਉਣ ਜਾਣ ਲੱਗ ਪਈ ਅਤੇ ਉਸੇ ਹਾਲ ਵਿਚ ਜਿਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਉਹ ਪਾਠ ਕਰਦਾ ਸੀ। ਰੱਜੀ ਉਸ ਪਾਸ ਆਉਂਦੀ ਅਤੇ ਉਥੇ ਹੀ ਦੋਏ ਅਭੇਦ ਹੋ ਜਾਂਦੇ। ਆਖਰ ਇਕ ਦਿਨ ਇਹ ਭੇਦ ਖੁਲ੍ਹ ਗਿਆ ਤਾਂ ਮੁੜਕੇ ਭਾਈ ਸਾਹਿਬ ਅੱਜ ਤੱਕ ਕਿਸੇ ਨਹੀਂ ਵੇਖਿਆ ਕਿ ਕਿਥੇ ਚਲਾ ਗਿਆ ਤੱਦ ਤਾਂ ਗੁਰਬਾਣੀ ਨੇ ਕਿਹਾ ਹੈ ਕਿ, ਕਾਮ ਜਾਤ ਨਹੀਂ ਪੁੱਛਦਾ ਤੇ ਨਾਂ ਧਰਮ ਕੁ ਧਰਮ ਅਸਥਾਨ ਦੀ ਪਵਿੱਤਰਤਾ ਤੇ ਅਪਵਿੱਤਰਤਾ ਦਿੱਸਣ ਦਿੰਦਾ ਹੈ। ਜਿਸ ਲਈ ਧਰਮ ਮੰਦਰਾਂ ਦੀ ਓਟ ਵਿਚ ਬਹੁਤ ਕੁਝ ਹੋ ਗੁਜਰਦਾ ਹੈ। ਪ੍ਰੰਤੂ ਅਸੀਂ ਇਸ ਤੋਂ ਸਿੱਖਿਆ ਲੈਣੀ ਹੈ ਜਿਸ ਇਸਤਰੀ ਨੇ ਆਪਣੇ ਪਤੀ ਨੂੰ ਪੇਕੇ ਘਰ ਵਿਚ ਹੀ ਪ੍ਰਸੰਨ ਤੇ ਸੰਤੁਸ਼ਟ ਕਰ ਲਿਆ ਹੈ ਉਹ ਕਿਸੇ ਦਹੇਜ ਦੀ ਮੁਥਾਜ ਨਹੀਂ ਰਹਿੰਦੀ। ਪਾਵਨ ਬਚਨ ਹੈ - *ਪੇਈਅੜੈ ਪਿਰੁ ਮੰਨਿ ਵਸਾਇਆ ॥ ਪੂਰੈ ਗੁਰਿ ਹਦੂਰਿ ਦਿਖਾਇਆ ॥ ਕਾਮਣਿ ਪਿਰੁ ਰਾਖਿਆ ਕੰਠਿ ਲਾਇ ਸਬਦੇ ਪਿਰੁ ਰਾਵੈ ਸੇਜ ਸੁਹਾਵਣਿਆ ॥੭॥ ਅੰਗ ੧੨੭॥ਮ:੩॥*
ਜਿਹੜੀਆਂ ਜੀਵ ਰੂਪੀ ਇਸਰੀਆਂ ਇਸ ਲੋਕ ਪੇਕੇ ਘਰ ਵਿਚ ਆਪਣੇ ਪਿਰ ਪਤੀ ਨੂੰ ਦਿਲੋਂ ਭੁਲਾਕੇ ਬੇ ਥਹੀਆਂ ਹੋ ਜਾਂਦੀਆ ਹਨ। ਉਹਨਾਂ ਨੂੰ ਮਾਪੇ ਕਿਤਨਾਂ ਹੀ ਦਾਜ ਕਿਉਂ ਨਾ ਦੇ ਦੇਣ ਪਤੀ ਨੂੰ ਪਿਆਰੀਆਂ ਨਹੀਂ ਹੁੰਦੀਆਂ ਜਿਨ੍ਹਾਂ ਬਾਰੇ ਗੁਰੂ ਜੀ ਦਾ ਕਹਿਣਾ ਹੈ :-
*ਪੇਈਅੜੈ ਪਿਰੁ ਚੇਤੇ ਨਾਹੀ ॥ ਦੂਜੈ ਮੁਠੀ ਰੋਵੈ ਧਾਹੀ ॥ ਖਰੀ ਕੁਆਲਿਓ ਕੁਰੂਪਿ ਕੁਲੱਖਣੀ ਸੁਪਨੈ ਪਿਰੁ ਨਹੀ ਪਾਵਣਿਆ ॥ ਉਹੀ ॥*

੧. ਉਸ ਨੂੰ ਇਸਤ੍ਰੀ ਜਾਣ ਕੇ ਉਸ ਕੋਲ ਆ ਗਿਆ ।
੨. ਰਾਜ ਕੁਮਾਰੀ ਦੇ ਕੋਲ ਵੇਖ ਕੇ ਲੁਭਾਇਮਾਨ ਹੋ ਗਿਆ।
੩. ਤੇ ਉਸ ਨਾਲ ਅਭੇਦ ਹੋਣ ਲਈ ਉਸ ਵਲ ਹੱਥ ਵਧਾਏ ॥੨੪॥
੪. ਰਾਜ ਕੁਮਾਰ ਨੇ ਚਾਕੂ ਕੱਢ ਲਿਆ ।
੫. ਰਾਜੇ ਦੇ ਪੁੱਤਰ ਦਾ ਨੱਕ ਵੱਢ ਸੁੱਟਿਆ ।
੬. ਨੱਕ ਕੱਟ ਜਾਣ ਉਪਰ ਬਹੁਤ ਖਿਸਿਆਨਾ ਹੋ ਗਿਆ ਉਹ ਮੂਰਖ
੭. ਸ਼ਰਮ ਦਾ ਮਾਰਿਆ ਘਰ ਛੱਡ ਕੇ ਜੰਗਲਾਂ ਨੂੰ ਤੁਰ ਗਿਆ ॥੨੫॥
੮. ਜਿਸ ਵੇਲੇ ਨੱਕ ਕਟਾ ਕੇ ਉਹ ਮੂਰਖ ਤੁਰ ਗਿਆ ।
੯. ਇਹਨਾਂ ਦੋਹਾਂ ਨੇ ਸ਼ਿਵ ਦਵਾਲੇ ਦਾ ਰਾਹ ਲੈ ਲਿਆ
੧੦. ਰਾਜੇ ਦਾ ਪੁੱਤਰ ਇਕ ਹਰਨ ਮਾਰ ਕੇ ਲੈ ਆਇਆ
੧੧. ਦੋਹਾਂ ਨੇ ਬੈਠ ਕੇ ਉਥੇ ਹੀ ਉਸ ਨੂੰ ਖਾ ਲਿਆ ॥੨੬॥
੧੨. ਉਥੇ ਹੀ ਬੈਠ ਕੇ ਦੋਹਾਂ ਨੇ ਗੱਲ ਬਾਤ ਕੀਤੀ ।
੧੩. ਹੁਣ ਉਹ ਇਸਤ੍ਰੀ ਤ੍ਰਿਪਤ ਹੋ ਚੁਕੀ ਸੀ ।
੧੪. ਰਾਜ ਕੁਮਾਰ ਉਸ ਨੂੰ ਲੈ ਕੇ ਆਪਣੇ ਦੇਸ ਨੂੰ ਚਲਾ ਗਿਆ।
੧੫. ਇਕ ਗੋਲੀ ਉਥੇ ਭੇਜ ਦਿੱਤੀ ॥੨੭॥
੧੬. ਉਸ ਗੋਲੀ ਨੇ ਸੱਤ ਡਿਉੜੀਆਂ ਪਾਰ ਕੀਤੀਆਂ ।
੧੭. ਤੇ ਰਾਜੇ ਨੂੰ ਇਸ ਤਰ੍ਹਾਂ ਗੱਲ ਉਸ ਨੇ ਦੱਸੀ ਜਾ ਕੇ
੧੮. ਕਿ ਰਾਤ ਨੂੰ ਉਹ ਪਤਨੀ ਤੇ ਪਤੀ ਉਥੇ ਗਏ ਸੀ ਸ਼ਿਵ ਮੰਦਰ ਵਿਚ
੧੯. ਜਿਥੇ ਅੱਗੇ ਸ਼ਿਵਜੀ ਹੁੰਦੇ ਸੀ ॥੨੮॥
੨੦. ਉਨ੍ਹਾਂ ਦੋਹਾਂ ਨੇ ਜਾ ਕੇ ਆਪਸ ਵਿਚ ਮੇਲ ਮਿਲਾਪ ਕਰ ਲਿਆ ।
੨੧. ਜਿਥੇ ਕੋਈ ਤੀਸਰਾ ਪੁਰਸ਼ ਨਹੀਂ ਸੀ ਜਿਹੜਾ ਜਾਣ ਲਵੇ
੨੨. ਇਸ ਲਈ ਸ਼ਿਵਜੀ ਕ੍ਰੋਧ ਵਿਚ ਆ ਕੇ ਉਲਟਾ ਹੀ ਗਿਆ।
੨੩. ਦੋਹਾਂ ਨੂੰ ਸਾੜ ਕੇ ਸ਼ਿਵ ਜੀ ਨੇ ਸੁਆਹ ਕਰ ਦਿੱਤਾ ॥੨੯॥
੨੪. ਉਥੇ ਨਾਲ ਲਿਜਾ ਕੇ ਉਹਨਾਂ ਨੂੰ ਸੁਆਹ ਦਿਖਾ ਦਿੱਤੀ।
੨੫. ਜਿਹੜੀ ਹਰਨ ਨੂੰ ਭੁੰਨਣ ਲਈ ਉਹਨਾਂ ਨੇ ਅਗਨ ਬਾਲੀ ਸੀ ।
੨੬. ਸੁਆਹ ਨੂੰ ਵੇਖ ਕੇ ਸਾਰੇ ਲੋਕਾਂ ਨੇ ਦਿਲ ਵਿਚ ਇਹ ਜਾਣ ਲਿਆ ਕਿ ਇਹ ਗੱਲ ਠੀਕ ਹੈ ।
੨੭. ਉਧਰ ਉਸ ਦਾ ਪ੍ਰੇਮੀ ਇਸਤ੍ਰੀ ਨੂੰ ਨਾਲ ਲੈ ਕੇ ਘਰ ਨੂੰ ਚਲਾ ਗਿਆ ॥੩੦॥

ਇਥੇ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਦਾ ਵਾਰਤਾਲਾਪ ਤਿੰਨ ਸੌ ਸਤਾਹਠਵੀਂ ਕਥਾ ਸਮਾਪਤ ॥੩੬੭॥੬੬੯੦॥ਚਲਦਾ॥

੨੮. ਚੌਪਈ ॥ ਇਕ ਅੰਧਾਵਤੀ ਨਗਰ ਸੋਭਦਾ ਸੀ ।
੨੯. ਸੈਨ ਬਿਦਾਦ ਉਥੋਂ ਦਾ ਰਾਜਾ ਸੀ ।
੩੦. ਮੂਰਖ ਮੱਤ ਉਸ ਦੀ ਇਸਤ੍ਰੀ ਸੀ ।
੩੧. ਜਿਹੋ ਜਿਹੀ ਮੂਰਖ ਕਿਤੇ ਵੇਖਣ ਵਿਚ ਨਹੀਂ ਆਈ ॥੧॥
੩੨. ਜਿਸ ਤੇ ਪ੍ਰਜਾ ਦੇ ਲੋਕ ਬਹੁਤ ਦੁਖੀ ਹੋਏ ।
੩੩. ਆਪਣੇ ਦੇਸ ਨੂੰ ਛੱਡਕੇ ਪ੍ਰਦੇਸਾਂ ਵਿਚ ਚਲੇ ਗਏ
੩੪. ਅਤੇ ਇਕ ਹੋਰ ਰਾਜੇ ਪਾਸ ਜਾ ਕੇ ਪੁਕਾਰ ਕੀਤੀ ।
੩੫. ਕੀ ਤੂੰ ਸਾਡਾ ਨਿਆਇ ਨਹੀਂ ਕਰੇਂਗਾ ? ॥੨॥
੩੬. ਇਸ ਲਈ ਤੁਸੀਂ ਕੁਝ ਉਪਾਇ ਕਰੋ-ਜਿਸ ਨਾਲ
੩੭. ਅਸੀਂ ਮੁੜਕੇ ਆਪਣੇ ਦੇਸ ਜਾ ਕੇ ਬਸ ਸਕੀਏ ਮੁੜਕੇ
੩੮. ਚਾਰ ਇਸਤ੍ਰੀਆਂ ਨੇ ਇਹ ਕਹਿਕੇ ਜ਼ਿੰਮੇਵਾਰੀ ਲਈ ਕਿ
੩੯. ਅਸੀਂ ਉਸ ਮੂਰਖ ਰਾਜੇ ਨੂੰ ਮਾਰਕੇ ਆ ਜਾਵਾਂਗੀਆਂ ॥੩॥
੪੦. ਦੋ ਇਸਤਰੀਆਂ ਨੇ ਪੁਰਸ਼ ਦਾ ਰੂਪ ਧਾਰ ਲਿਆ ।
੪੧. ਤੇ ਉਸ ਨਗਰ ਵਿਚ ਚਲੀਆਂ ਗਈਆਂ ।
੪੨. ਦੋ ਇਸਤ੍ਰੀਆਂ ਨੇ ਜੋਗੀਆਂ ਦਾ ਵੇਸ ਕਰ ਲਿਆ ।
੪੩. ਉਸ ਨਗਰ ਦੇ ਵਿਚ ਜਾ ਪਹੁੰਚੀਆਂ ॥੪॥
੪੪. ਇਕ ਇਸਤ੍ਰੀ ਨੇ ਬੜੀ ਸੰਵਾਰ ਕੇ ਚੋਰੀ ਕੀਤੀ ।
੪੫. ਤੇ ਦੂਸਰੀ ਨੇ ਜਾ ਕੇ ਉਸਨੂੰ ਪਕੜ ਲਿਆ
੪੬. ਸੀ । ਜਿਹੜੀਆਂ ਦੋ ਇਸਤਰੀਆਂ ਨੇ ਜੋਗੀ ਦਾ ਭੇਸ ਕੀਤਾ ਸੀ ।
੪੭. ਉਹ ਰਾਜੇ ਪਾਸ ਚਲੀਆਂ ਗਈਆਂ ਇਕ ਢੰਗ ਬਣਾਕੇ ॥੫॥
੪੮. ਰਾਜੇ ਨੇ ਕਿਹਾ ਕਿ ਇਸ ਚੋਰ ਇਸਤਰੀ ਨੂੰ ਸੂਲੀ ਦੇ ਦਿਓ।
੪੯. ਤਿੰਨੇ ਮੇਰਾ ਹੁਕਮ ਮੰਨ ਲੈਣ ।
੫੦. ਉਸ ਚੋਰ ਇਸਤ੍ਰੀ ਨੂੰ ਮਾਰਨ ਵਾਸਤੇ ਲੈ ਕੇ ਤੁਰ ਪਏ ॥੬॥
੫੧. ਦੋਵੇਂ ਇਸਤ੍ਰੀਆਂ ਦੋਵੇਂ ਸਾਧੂ ਚਲੇ ਗਏ ।
੫੨. ਜੋਗਣ ਇਸਤ੍ਰੀ ਨੇ ਕਿਹਾ ਕਿ ਇਉਂ ਕਰੋ

---

☚ *(ਪੰਨਾ ੨੦੯ ਦੀ ਬਾਕੀ)*ਆਸ਼ਕਾਂ ਨੂੰ ਨਿਰੰਕਾਰ ਅਕਾਲ ਪੁਰਖ ਦੇ ਰਸੀਲੇ ਦੀਦਾਰ ਦਾ ਝਲਕਾਰਾ ਵੱਜਦਾ ਰਿਹਾ ਹੈ ਤੇ ਉਹ ਇਸ ਗੈਬੀ ਦਰਸ਼ਨ ਉਤੇ ਮੋਹਤ-ਮਸਤ ਅਤੇ ਲੱਟੂ ਹੋਈ ਹਉ ਫਿਰੋਂ ਦੀਵਾਨੀ ਆਵਲ ਬਾਵਲ ਦੀ ਅਵਸਥਾ ਬਤੀਤ ਕਰਦੇ ਰਹੇ ਤੇ ਕਰ ਰਹੇ ਹਨ । ਕਿੰਨ੍ਹਾਂ-ਕਿਨ੍ਹਾਂ ਦੇ ਨਾਂ ਦੇ ਭਿਅੰਕਰ ਪਹਿਰੇ ਵਿਚ ਇਸ ਰੰਙਣ ਦਾ ਸਿਰੋਮਣੀ ਪਾਤਸ਼ਾਹ ਗੁਰੂ ਨਾਨਕ ਤੇ ਕਲਗੀਧਰ ਪਾਤਸ਼ਾਹ ਪ੍ਰਗਟ ਹੋਇਆ ਜਿਨ੍ਹਾਂ ਨੇ ਪ੍ਰਭ ਦੀ ਅਗਮ ਅਗਾਧ ਕਥਾ ਦਾ ਵਰਣਨ ਕੀਤਾ ਹੈ ਉਸ ਨੂੰ ਬੁਝਣਾ ਭੇਦ ਪਾਉਣਾ, ਅਭੇਦ ਦਾ ਪਾਉਣ ਵਾਲਾ ਖੁਦ ਆਪਾ ਖੋ ਕੇ ਅਭੇਦ ਹੋ ਜਾਂਦਾ ਹੈ ਕਿਉਂਕਿ ***ਸੁਨੀਐ ਅਵਰ ਅਵਰ ਬਿਧ ਬੁਝੀਐ ਬਕਨ ਕਥਨ ਰਹਿਤਾ ॥ਮ:੫॥*** ਅਰਥਾਤ—ਕਰਨ ਸੁਨਣ ਵੇਲੇ ਉਸ ਕਥਾ ਦਾ ਭਾਵ ਹੋਰ ਸਮਝਿਆ ਜਾਂਦਾ ਹੈ, ਪਰ ਅੰਤਰ ਆਤਮੇ ਬੁਝਣ ਸਮੇਂ ਉਸ ਦਾ ਅਨੰਦ ਹੋਰ ਤਰ੍ਹਾਂ ਦਾ ਮਹਾਂ ਵਿਸਮਾਦ ਅਤਿਅੰਤ ਅਦਭੁਤ ਰਸ ਭਰਿਆ ਹੁੰਦਾ ਹੈ । ਇਕ ਹੋਰ ਵੀ ਵਿਸਮਾਦ ਕਰਨ ਵਾਲੀ ਵਾਰਤਾ ਹੈ ਜੋ ਬਹੁਤ ਹੀ ਬਚਿਤ੍ਰ ਹੈ । ਉਹ ਇਹ ਕਿ ਨਿਰੰਕਾਰ ਆਪ ਹੀ ਭਗਤ ਤੇ ਸੇਵਕ ਹੈ ਅਤੇ ਆਪ ਹੀ ਸਵਾਮੀ (ਮਾਲਕ) ਹੈ ਆਪ ਹੀ ਇਸਤਰੀ ਰੂਪ ਹੈ, ਆਪ ਹੀ ਪੁਰਸ਼ । ਬੇਸ਼ਕ ਡਾਕਟਰ,ਵੈਦ, ਇੰਜਨੀਅਰ ਤੇ ਸਾਇੰਸਦਾਨ ਹੋਰ ਅਨੇਕਾਂ ਬੁਧੀਜੀਵੀ ਅਨੇਕਾਂ ਵਿਦਿਆ ਦੇ ਤਾਂ ਜਾਣਕਾਰ ਹੁੰਦੇ ਨੇ, ਪਰ ਇਹ ਬੁਧੀਜੀਵੀ ਸੰਸਾਰ ਮੰਡਲ ਦੇ ਤਾਂ ਚੰਗੇ ਪਾਰਖੂ ਹੁੰਦੇ ਹਨ ਅਤੇ ਬਾਹਰ ਮੁਖੀ ਇੰਦਰੀਆਂ ਦਾ ਗਿਆਨ ਵੀ ਰਖਦੇ ਹਨ, ਪ੍ਰੰਤੂ ਨਿਰਮਲ ਤੇ ਪਾਵਨ ਰੁਹਾਨੀ ਬ੍ਰਹਮ ਦੇਸ ਦੇ ਉਡਾਰੂ ਮੰਡਲ ਸੁਧ ਗਿਆਨ ਦਾ ਤਾਂ ਭੌਤਕ ਗਿਆਨ ਨਾਲੋਂ ਰਸਤਾ ਹੀ ਹੋਰ ਹੈ। ਇਹ ਤਾਂ ਕੋਈ ਉਨ ਮਨੀ ਅਵਸਥਾ ਦਾ ਚਾਲਕ ਹੀ ਸਮਝ ਸਕਦਾ ਹੈ, ਜਦੋਂ ਅਸੀਂ ਇਕ ਪੁਲਾੜ ਦੀ ਗਤੀ ਨਹੀਂ ਸਮਝ ਸਕਦੇ ਤਾਂ ਸ੍ਰੀ ਦਸਮੇਸ਼ ਜਿਹੇ ਰੁਹਾਨੀ ਮੰਡਲ ਦਾ ਕੀ ਕਿਸੇ ਨੂੰ ਭੇਤ ਦਸ ਸਕਦੇ ਹਾਂ ਕਿਉਂਕਿ ਪਾਵਨ ਬਚਨ ਹੈ :-

***ਇਹੁ ਮਨੁ ਲੇ ਜਉ ਉਨਮਨਿ ਰਹੈ ॥ ਤਉ ਤੀਨਿ ਲੋਕ ਕੀ ਬਾਤੈ ਕਹੈ ॥੩੩॥ਅੰਗ ੩੪੨॥ਮ:ਕਬੀਰ ਜੀ*** ਅਰਥਾਤ ਇਸ ਅਦਭੁਤ ਵਾਰਤਾ ਨੂੰ ਤਾਂ ਉਹੀ ਜਾਣ ਸਕਦਾ ਹੈ ਜੋ ਗੁਰੂ ਗੋਬਿੰਦ ਜਿਹੀ ਜੋਤਿ ਉਨ ਮਨੀ ਨੂੰ ਪੁਲਾੜ ਦੇ ਸਿਖਰ ਲਿਜਾ ਕੇ ਬ੍ਰਹਮ ਗਿਆਨ ਦੀਆਂ ਤਿਨਾਂ ਲੋਕਾਂ ਦੀਆਂ ਗੱਲਾਂ ਕਰ ਸਕਦਾ ਹੋਵੇ । ਸੋ ਇਹੋ ਜਿਹਾ ਤਾਂ ਗੁਰੂ ਜੋਤ ਸ੍ਰੀ ਦਸਮੇਸ਼ ਜੀ ਜਿਹਾ ਸੂਰਮਾ ਹੀ ਦਸ ਸਕਦਾ ਹੈ । ਜਿਸ ਬਾਰੇ ਕਿਹਾ ਜਾ ਸਕਦਾ ਹੈ । "ਹਰਿ ਹਰਿ ਜਨ ਦੋਇ ਏਕ ਹੈ ਬਿਬ ਵਿਚਾਰ ਕਿਛੁ ਨਾਹਿ ॥" ਪਰ ਇਹ ਸਾਰੇ ਵਿਰੋਧੀ ਗੁਟ ਦੇ ਲੋਕ ਤਾਂ ਨਿਰੀ ਭਾਗ ਸਿੰਘ ਦੀ ਬੋਲੀ ਮੁੜ-ਮੁੜ ਕੇ ਬੋਲੀ ਜਾਂਦੇ ਨੇ ਜਿਸ ਸਬੰਧੀ ਸ੍ਰੀ ਅਕਾਲ ਤਖਤ ਸਾਹਿਬ ਸ੍ਰੀ ਅੰਮ੍ਰਿਤਸਰ ਦਾ ਹੁਕਮਨਾਮਾ ਹੈ :—੧ਓ ਦਫਤਰ ਸ੍ਰੀ ਅਕਾਲ ਤਖ਼ਤ ਸਾਹਿਬ ਅੰਮ੍ਰਿਤਸਰ ਜੀ ਮਿਤੀ ੫-੭-੭੭ ਨ: ੩੫੭੪੮ ॥ ਹੁਕਮਨਾਮਾ : ਸਿੱਖ ਧਰਮ ਦੇ ਕੁਝ ਕੁ ਬੁਨਿਆਦੀ ਅਸੂਲ ਹਨ ਜਿਨ੍ਹਾਂ ਵਿਚ ਅਰਦਾਸ ਅਤੇ ਚੌਪਈ (ਹਮਰੀ ਕਰੋ ਹਾਥ ਦੇ ਰੱਛਾ) ਭੀ ਹਨ ਜੋ ਸਿਖ ਧਰਮ ਦੇ ਥੰਮ ਰੂਪ ਹਨ ਜਿਨ੍ਹਾਂ ਦਾ ਸਮੁੱਚੇ ਤੌਰ ਤੇ ਸਾਰੇ ਸਿੱਖ ਜਗਤ ਨਾਲ ਸਬੰਧ ਹੈ । ਸਮੂਹ ਸਿਖ ਪੰਥ ਦੀ ਨੁਮਾਇੰਦਾ ਜਮਾਤ ਜੋ ਗੁਰਦੁਆਰਾ ਪ੍ਰਬੰਧਕ ਕਮੇਟੀ ਸਿੱਖ ਜਗਤ ਇਤਿਹਾਸਕ ਅਤੇ ਪੰਥ ਦੇ ਪ੍ਰਸਿੱਧ ਵਿਦਵਾਨਾਂ ਦੇ ਸਮੁੱਚੇ ਫੈਸਲੇ ਤੋਂ ਬਿਨਾਂ ਗਿ: ਭਾਗ ਸਿੰਘ ਅੰਬਾਲਾ ਛਾਉਣੀ ਨੇ ਇਕ ਦਸਮ ਗ੍ਰੰਥ ਨਿਰਣੇ ਪੁਸਤਕ ਲਿਖ ਕੇ ਵਿਅਕਤੀਗਤ ਕਿੰਤੂ ਕਰਕੇ ਸਿੱਖ ਪੰਥ ਦੇ ਬੁਨਿਆਦੀ ਅਸੂਲਾਂ ਤੇ ਭਾਰੀ ਸੱਟ ਮਾਰ ਕੇ ਘੋਰ ਪਾਪ ਕੀਤਾ ਹੈ । ਇਸ ਲਈ ਮੈਂ ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਦੀ ਹੈਸੀਅਤ ਵਿਚ ਦੇਸ ਅਤੇ ਪਰਦੇਸ ਦੀਆਂ ਸਮੂੰਹ ਸਿੱਖ ਸੰਗਤਾਂ ਨੂੰ ਸੂਚਿਤ ਕਰਦਾ ਹਾਂ ਕਿ ਜਦ ਤੀਕ ਗਿ: ਭਾਗ ਸਿੰਘ ਸ੍ਰੀ ਅਕਾਲ ਤਖ਼ਤ ਸਾਹਿਬ ਆਪ ਹਾਜ਼ਰ ਹੋ ਕੇ ਇਸ ਕੀਤੇ ਘੋਰ ਪਾਪ ਦੀ ਪ੍ਰਾਸਚਿਤ ਵਜੋਂ ਮੁਆਫੀ ਨਹੀਂ ਮੰਗਦਾ ਸਿੱਖ ਸੰਗਤਾਂ ਉਸ ਨੂੰ ਮੂੰਹ ਨਾ ਲਾਉਣ ਅਤੇ ਦੀਵਾਨਾਂ, ਗੁਰਪੁਰਬਾਂ ਆਦਿ ਸਮਾਗਮਾਂ ਵਿਖੇ ਕਿਸੇ ਸੂਰਤ ਵਿਚ ਵੀ ਬੋਲਣ ਦੀ ਆਗਿਆ ਨਾ ਦੇਣ । ਸਿੱਖ ਸੰਗਤਾਂ ਇਸ ਤੇ ਸਖਤੀ ਨਾਲ ਅਮਲ ਕਰਨ । ☛

ਅਸ ਕੀਜੈ ॥ [੧]ਦ੍ਵੈ ਮਹਿ ਇਕ ਜੋਗੀ ਕਹ ਦੀਜੈ ॥ [੨]ਐਹੈਂ ਇਹਾਂ ਅਰਸ ਕੀ ਬਾਤਾ ॥ [੩]ਜਾਨਤ ਕੋਈ ਨ ਤਾ ਕੀ ਘਾਤਾ ॥੭॥ [੪]ਦੁਤਿਯ ਨਾਰ ਇਮਿ ਬਚਨ ਉਚਾਰੇ ॥ [੫]ਯਾਹਿ ਨ ਸੂਰੀ ਦੇਹੁ ਕਹਾ ਰੇ ॥ [੬]ਸੂਰੀ ਏਕ ਅਤਿਥ ਕੋ ਦੀਜੈ ॥ [੭]ਤ੍ਯਕਰ ਦੂਰ ਇਹਾਂ ਤੇ ਕੀਜੈ ॥੮॥ [੮]ਚਲੀ ਖਬਰਿ ਆਵੈ ਇਹ ਕਹਾਂ ॥ [੯]ਬੈਠਿ ਬਿਦਾਦ ਨਰਾਧਿਪ ਜਹਾਂ ॥ [੧੦]ਅੰਧ ਨਗਰ ਕੇ ਤੀਰ ਲੋਗ ਸਭ ॥ [੧੧]ਅੱਛਰ ਕਛੂ ਨ ਪੜ੍ਹੇ ਤਿਨ ਗਰਦਭ ॥੯॥ [੧੨]ਔਰ ਕਛੂ ਜਾਨੈ ਨਹਿ ਬਾਤਾ ॥ [੧੩]ਮਹਾਂ ਪਸੂ ਮੂਰਖ ਬਿਖ੍ਯਾਤਾ ॥ [੧੪]ਇਹ ਧੁਨਿ ਪਰੀ ਕਾਨ ਪ੍ਰਭ ਕੇ ਜਬ ॥ [੧੫]ਨਿਰਖਨ ਚਲਾ ਅਤਿੱਥਹਿ ਦ੍ਵੈ ਤਬ ॥੧੦॥ [੧੬]ਦਰਸ ਕਿਯਾ ਤਿਨ ਕੋ ਜਬ ਜਾਈ ॥ [੧੭]ਬਚਨ ਕਿਯਾ ਭੂਪਤਿ ਮੁਸਕਾਈ ॥ [੧੮]ਤੁਮ ਸੂਰੀ ਕਾਰਨ ਕਿਹ ਲੇਹੁ ॥ [੧੯]ਸੋ ਮੁਹਿ ਭੇਦ ਕ੍ਰਿਪਾ ਕਰਿ ਦੇਹੁ ॥੧੧॥ [੨੦]ਜੋ ਹਮ ਜਨਮ ਜਨਮ ਕਿਯਾ ਪਾਤਾ ॥ [੨੧]ਯਾ ਪਰ ਚੜ੍ਹਤ ਹੋਹਿ ਸਭ ਘਾਤਾ ॥ [੨੨]ਯਾ ਪਰ ਬਾਤ ਸੂਰਗ ਕੀ ਐਹੈ ॥ [੨੩]ਆਵਾ ਗਵਨ ਤੁਰਤ ਮਿਟਿ ਜੈਹੈ ॥੧੨॥ [੨੪]ਜਬ ਰਾਜੇ ਐਸੇ ਸੁਨਿ ਪਾਈ ॥ [੨੫]ਚਿਤ ਚੜ੍ਹਬੇ ਕੀ ਬਿਵਤ ਬਨਾਈ ॥ [੨੬]ਅਵਰ ਲੋਗ ਸਭ ਦਏ ਹਟਾਇ ॥ [੨੭]ਆਪੁ ਚੜ੍ਹਾ ਸੂਰੀ ਪਰ ਜਾਇ ॥੧੩॥ [੨੮]ਭੂਪ ਚੜ੍ਹਤ ਜੋਗੀ ਭਜਿ ਗਏ ॥ [੨੯]ਕਹੂੰ ਦੂਰੇ ਜਨਿਯਤ ਨਹਿ ਭਏ ॥ [੩੦]ਧਰਿ ਇਸਤ੍ਰਿਨ ਕੇ ਰੂਪ ਅਪਾਰਾ ॥ [੩੧]ਮਿਲਗੇ ਤਾਹੀ ਨਗਰ ਮੰਝਾਰਾ ॥੧੪॥ [੩੨]ਇਹ ਛਲ ਅਨ੍ਯਾਈ ਨ੍ਰਿਪ ਮਾਰਿ ॥ [੩੩]ਦੇਸ ਬਸਾਯੋ ਬਹੁਰਿ ਸੁਧਾਰਿ[i] ॥ [੩੪]ਅੰਧ ਨਗਰ ਕਛੁ ਬਾਤ ਨ ਪਾਈ ॥ [੩੫]ਇਹਂ ਛਲ ਹਨਾ ਹਮਾਰਾ ਰਾਈ ॥੧੫॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨਿ ਸੌ ਅਠਸਠ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੬੮॥੬੬੯੪॥ ਅਫਜੂੰ ॥

ਚੌਪਈ ॥ [੩੬]ਗੜ੍ਹ ਕਨੌਜ[ii] ਕੋ ਜਹਾਂ ਕਹਿੱਜੈ ॥ [੩੭]ਅਭੈ ਸਿੰਘ ਤਹ ਭੂਪ ਭਨਿੱਜੈ ॥ [੩੮]ਸ੍ਰੀ ਚਖੁਚਾਰ ਮਤੀ ਤਿਹ ਨਾਰੀ ॥ [੩੯]ਜਿਹ ਸਮ ਤੁੱਲ ਨ ਬ੍ਰਹਮ ਸਵਾਰੀ ॥੧॥ [੪੦]ਤਾ ਕੋ ਨੇਹ ਏਕ ਸੌ ਲਾਗੋ ॥ [੪੧]ਜਾ ਤੇ ਲਾਜ ਛਾਡ ਤਨ ਭਾਗੋ ॥ [੪੨]ਅਘਟ ਸਿੰਘ ਤਿਹ ਨਾਮ ਭਨਿਜੈ ॥ [੪੩]ਕੋ ਦੂਜਾ ਪਟਤਰ ਤਿਹ ਦਿਜੈ ॥੨॥ [੪੪]ਨਿਤਿ ਪ੍ਰਤਿ ਤਿਹ ਤ੍ਰਿਯ ਬੋਲਿ ਪਠਾਵਤ ॥ [੪੫]ਕਾਮ ਭੋਗ ਤਿਹ ਸਾਥ ਕਮਾਵਤ ॥ [੪੬]ਤਬ ਲੌ ਤਹਾਂ ਨਰਾਧਿਪ ਆਯੋ ॥ [੪੭]ਤ੍ਰਿਯ ਚਰਿੱਤ੍ਰ ਇਹ ਭਾਂਤਿ ਬਨਾਯੋ ॥੩॥ [੪੮]ਤੁਮਰੇ ਕੇਸ ਭੂਪ ਬਿਕਰਾਰਾ ॥ [੪੯]ਸਹੇ ਨ ਮੋ ਤੇ ਜਾਤ ਸੁਧਾਰਾ ॥ [੫੦]ਪ੍ਰਥਮਹਿ ਰੋਮ ਮੂੰਡਿ ਤੁਮ ਆਵਹੁ ॥ [੫੧]ਬਹੁਰਿ ਹਮਾਰੀ ਸੇਜ ਸੁਹਾਵਹੁ ॥੪॥ [੫੨]ਜਬ ਨ੍ਰਿਪ ਗਯੋ ਰੋਮ ਮੂੰਡਨਿ ਹਿਤ ॥ [੫੩]ਰਾਨੀ ਅਧਿਕ ਪ੍ਰਸੰਨ੍ਯ ਭਈ ਚਿਤ ॥

i. ਲੇਖਕ ਲਿਖਦਾ ਹੈ ਕਿ ਇਹਨਾਂ ਇਸਤਰੀਆਂ ਦੇ ਬੜੇ ਰੂਪ ਹਨ, ਜੇ ਇਹ ਨੇਕੀ ਵੱਲ ਤੁਰ ਪੈਣ ਤਾਂ ਕੰਡੇ ਚੁੱਕ ਕੇ ਚੁਲੇ ਵਿਚ ਪਾ ਕੇ ਸਾੜ ਦਿੰਦੀਆਂ ਹਨ ਤੇ ਦੇਸ ਦੇ ਵਸਨੀਕਾਂ ਦਾ ਰਾਹ ਸਾਫ ਕਰ ਦਿੰਦੀਆਂ ਹਨ। ਕਿਤਨੀ ਬੜੀ ਉਕਤੀ ਜੁਗਤੀ ਹੈ ਕਿ ਇਕ ਮੂਰਖ ਰਾਜੇ ਨੂੰ ਮਾਰਨ ਲਈ ਕੋਈ ਹਥਿਆਰ ਦੀ ਵਰਤੋਂ ਨਹੀਂ ਕੀਤੀ ਨਾ ਹੀ ਕਿਸੇ ਸੈਨਾਂ ਦੀ ਲੋੜ ਪਈ। ਪਰ ਇਸ ਦੇ ਨਾਲ ਇਹ ਵੀ ਸੰਕੇਤ ਮਿਲਦਾ ਹੈ ਵਿਦਿਆ ਤੋਂ ਬਿਨਾਂ ਪੁਰਸ਼ ਪਸ਼ੂ ਨਹੀਂ ਸਗੋਂ ਖੋਤਾ ਹੈ - ਖੋਤਾ ਜਿਸ ਨੂੰ ਗੁਰਬਾਣੀ ਅੰਨੇਂ ਬੋਲੇ ਗਰਦਾਨਦੀ ਕਹਿੰਦੀ ਹੈ -

*ਮਨਮੁਖ ਬੋਲੇ ਅੰਧੁਲੇ ਤਿਸੁ ਮਹਿ ਅਗਨੀ ਕਾ ਵਾਸੁ ॥ ਬਾਣੀ ਸੁਰਤਿ ਨ ਬੁਝਨੀ ਸਬਦਿ ਨ ਕਰਹਿ ਪ੍ਰਗਾਸੁ ॥*
*ਓਨਾ ਆਪਣੀ ਅੰਦਰਿ ਸੁਧਿ ਨਹੀ ਗੁਰ ਬਚਨਿ ਨ ਕਰਹਿ ਵਿਸਾਸੁ ॥ਅੰਗ ੧੪੧੫॥ਮ:੩॥*

ii. ਕਨੌਜ ਗੜ੍ਹ : (ਯੂ. ਪੀ. ਦੇ ਜਿਲ੍ਹਾ ਫਰੂਖਾਬਾਦ ਵਿਚ ਇਕ ਸ਼ਹਿਰ ਅਤੇ ਉਸਦਾ ਇਲਾਕਾ ਪੁਰਾਣੇ ਸਮੇਂ ਇਹ ਹਿੰਦੂਆਂ ਦੀ ਪ੍ਰਸਿੱਧ ਰਾਜਧਾਨੀ ਸੀ। ਸੰਨ ੧੧੯੪ ਵਿੱਚ ਮੁਹੰਮਦ ਗੌਰੀ ਨੇ ਰਾਜੇ ਜੈ ਚੰਦ ਨੂੰ ਮਾਰ ਕੇ 'ਕਨੌਜ' ਰਾਜ ਦੀ ਸਮਾਪਤੀ ਕਰ ਦਿੱਤੀ ਸੀ।

(ਸਹੀ) ਸਾਧੂ ਸਿੰਘ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਸ੍ਰੀ ਅੰਮ੍ਰਿਤਸਰ ਜੀ। ਹੁਣ ਤਕੋ ਗਿ: ਭਾਗ ਸਿੰਘ ਦੀ ਬੋਲੀ ਬੋਲਣ ਵਾਲੇ ਉਸ ਦੇ ਹਮਾਇਤੀਆਂ ਦਾ ਕੀ ਹਸ਼ਰ ਹੋਣਾ ਚਾਹੀਦਾ ਹੈ ਕੀ ਚੋਰ ਦਾ ਹਾਮੀ ਚੋਰ ਦੰਡ ਦਾ ਭਾਗੀ ਨਹੀਂ। ਸ੍ਰੀ ਦਸਮ ਗ੍ਰੰਥ ਦਰਪਣ ਗਿ: ਹਰਬੰਸ ਸਿੰਘ ਮੁਖਬੰਦ ਜਥੇਦਾਰ ਬਾਬਾ ਸੰਤਾ ਸਿੰਘ (ਅਕਾਲੀ) ਨਿਹੰਗ ਸਿੰਘ ੯੬ ਵੇਂ ਕ੍ਰੋੜੀ ਸ੍ਰੋ: ਪੰਥ ਅਕਾਲੀ ਬੁੱਢਾ ਦਲ ਚਲਦਾ ਵਹੀਰ-ਪੰਜਵਾਂ ਤਖਤ। ਸਤ ਸਫਿਆਂ ਤੇ ਬਾ ਦਲੀਲ ਲਿਖਿਆ ਹੈ ਜਿਸ ਦੇ ਅੰਤ ਵਿਚ ਉਹਨਾਂ ਦਾ ਕਥਨ ਹੈ ਕਿ ਅਜਿਹੀ ਵਡਮੁੱਲੀ ਗੁਰੂ ਕ੍ਰਿਤ ਉੱਤੇ ਅਖੌਤੀ ਵਿਦਵਾਨਾਂ ਵੱਲੋਂ ਸਮੇਂ-ਸਮੇਂ ਹਮਲੇ ਹੁੰਦੇ ਆਏ ਹਨ। ਇਨ੍ਹਾਂ ਵਿਚੋਂ ਸਭ ਤੋਂ ਮਾਰੂ ਹਮਲਾ ਗਿ: ਭਾਗ ਸਿੰਘ ਅੰਬਾਲਾ ਨੇ ਦਸਮ ਗ੍ਰੰਥ ਨਿਰੈਣ ਪੁਸਤਕ ਲਿਖ ਕੇ ਕੀਤਾ ਹੈ, ਜਿਸ ਵਿਚ ਬਹੁਤ ਘਟੀਆ ਸ਼ਬਦਾਂ ਦੀ ਵਰਤੋਂ ਕੀਤੀ ਗਈ ਹੈ, ਜਿਸ ਨੂੰ ਪੜ੍ਹਕੇ ਹਰੇਕ ਸਿੱਖ ਦਾ ਹਿਰਦਾ ਲੂਹਿਆ ਜਾਣਾ ਕੁਦਰਤੀ ਹੈ। ਚੰਗਾ ਹੋਵੇ ਦਸਮ ਗ੍ਰੰਥ ਦਰਪਣ ਪਾਠਕ ਸੱਜਣ ਹਾਸਲ ਕਰਕੇ ਗਿ: ਹਰਬੰਸ ਸਿੰਘ ਜੀ ਦੇ ਵਿਚਾਰ ਸਮੂਹਕ ਪੜ੍ਹ ਲੈਣ। ਗਿਆਨੀ ਤ੍ਰਿਲੋਚਨ ਸਿੰਘ ਨਹਿਰੂ ਨਗਰ ਲੁਧਿਆਣਾ ਇਸੇ ਦਰਪਣ ਦੇ ਦੋ ਸ਼ਬਦਾਂ ਹੇਠ 7 ਸਫੇ ਬੜੇ ਵਿਸਥਾਰ ਨਾਲ ਲਿਖਦੇ ਹਨ ਕੁਝ ਅੰਸ਼ ਇਉਂ ਹਨ :

੧. ਕਿ ਦੋਵਾਂ ਇਸਤ੍ਰੀਆਂ ਵਿਚੋਂ ਇਕ ਜੋਗੀ ਨੂੰ ਸੂਲੀ ਦੇ ਦਿਓ, ਭਾਵ ਸਾਨੂੰ (ਫਾਂਸੀ) ਦੇ ਦਿਓ ।
੨. ਇਹ ਸੂਲੀ ਚੜ੍ਹਨਾ ਤਾਂ ਸ੍ਵਰਗ ਲੋਕ ਦੀ ਗੱਲ ਹੈ ।
੩. ਉਹਨਾਂ ਦੇ ਛਲ ਦੀ ਗੱਲ ਕੋਈ ਨਹੀਂ ਸੀ ਜਾਣਦਾ ॥੭॥
੪. ਦੂਸਰੀ ਇਸਤਰੀ ਨੇਂ ਇਹ ਗੱਲ ਕਹੀ
੫. ਇਸਨੂੰ ਸੂਲੀ ਨਾ ਦਿਓ ।
੬. ਸੂਲੀ ਇਕ ਸਾਧੂ ਨੂੰ ਦੇ ਦਿਓ ।
੭. ਚੋਰ ਨੂੰ ਇਥੋਂ ਦੂਰ ਕਿਤੇ ਭੇਜ ਦਿਓ ॥੮॥
੮. ਇਹ ਖਬਰ ਚੱਲ ਕੇ ਇਹ ਕਿਥੇ ਪਹੁੰਚੀ ।
੯. ਜਿਥੇ ਕਿਸੇ ਦੁਖੀ ਦੀ ਦਾਦ ਨਾ ਸੁਨਣ ਵਾਲਾ ਰਾਜ ਬੈਠਾ ਸੀ ।
੧੦. ਅੰਧ ਨਗਰ ਦੇ ਵਿਚ ਵੱਸਣ ਵਾਲੇ ਸਾਰੇ ਲੋਕ ।
੧੧. ਕਿਸੇ ਨੇ ਕੋਈ ਅੱਖਰ ਨਹੀਂ ਸੀ ਪੜ੍ਹਿਆ । ਐਉਂ ਜਾਣੋ ਕਿ ਸਾਰੇ ਲੋਕ ਅਨਪੜ੍ਹ ਮੂਰਖ ਖੋਤੇ ਸਨ ॥੯॥
੧੨. ਹੋਰ ਕੋਈ ਗੱਲ ਜਾਣਦੇ ਹੀ ਨਹੀਂ ਸਨ ।
੧੩. ਨਿਰੇ ਪਸ਼ੂ ਅਤੇ ਮੂਰਖ ਨਿਰੇ ਜਾਹਲ ।
੧੪. ਜਿਸ ਵੇਲੇ ਇਹ ਗੱਲ ਰਾਜੇ ਦੇ ਕੰਨ ਵਿਚ ਪਈ ।
੧੫. ਤਾਂ ਉਹਨਾਂ ਦੋਹਾਂ ਸਾਧੂਆਂ ਨੂੰ ਵੇਖਣ ਲਈ ਚਲਾ ਗਿਆ ॥੧੦॥
੧੬. ਜਿਸ ਵੇਲੇ ਉਹਦੇ ਸਾਹਮਣੇ ਗਿਆ
੧੭. ਤਾਂ ਰਾਜੇ ਨੇ ਹੱਸਦੇ ਹੋਇਆਂ ਉਹਨਾਂ ਨੂੰ ਗੱਲ ਕਹੀ।
੧੮. ਤੁਸੀਂ ਕਿਸ ਵਾਸਤੇ ਸੂਲੀ ਲੈਂਦੇ ਹੋ ।
੧੯. ਕ੍ਰਿਪਾ ਕਰਕੇ ਮੈਨੂੰ ਇਸ ਗੱਲ ਦਾ ਅਰਥ ਦੱਸੋ ॥੧੧॥
੨੦. ਸਾਧੂਆਂ ਨੇ ਕਿਹਾ ਕਿ ਅਸੀਂ ਜਿਤਨੇ ਜਨਮ ਜਨਮਾਂਤ੍ਰਾਂ ਵਿਚ ਪਾਪ ਕੀਤੇ ਹਨ ।
੨੧. ਉਹ ਇਸ ਸੂਲੀ ਦੇ ਉਪਰ ਚੜ੍ਹ ਕੇ ਸਭ ਖਤਮ ਹੋ ਜਾਣਗੇ।
੨੨. ਇਸ ਸੂਲੀ ਤੇ ਚੜ੍ਹ ਕੇ ਸ੍ਵਰਗ ਨਾਲ ਗੱਲ ਬਣ ਜਾਏਗੀ।
੨੩. ਆਵਾ ਗਵਨ, ਜਨਮ-ਮਰਨ ਦਾ ਚੱਕ੍ਰ ਖਤਮ ਹੋ ਜਾਏਗਾ ॥੧੨॥
੨੪. ਜਿਸ ਵੇਲੇ ਰਾਜੇ ਨੇ ਇਸ ਤਰ੍ਹਾਂ ਸੁਣਿਆ
੨੫. ਤਾਂ ਉਸਨੇ ਆਪ ਸੂਲੀ ਉਪਰ ਚੜ੍ਹਨ ਦੀ ਗੱਲ ਸੋਚੀ।
੨੬. ਹੋਰ ਲੋਕ ਸਭ ਪਿਛਾਂਹ ਹਟਾ ਦਿੱਤੇ
੨੭. ਤੇ ਆਪ ਜਾ ਕੇ ਸੂਲੀ ਉਪਰ ਚੜ੍ਹ ਗਿਆ ॥੧੩॥
੨੮. ਰਾਜਾ ਸੂਲੀ ਉਪਰ ਚੜ੍ਹ ਗਿਆ ਤੇ ਜੋਗੀ ਫਰਾਰ ਹੋ ਗਏ।
੨੯. ਕਿੱਥੇ ਗਏ ਕਿਸੇ ਨੂੰ ਕੋਈ ਪਤਾ ਨਾ ਲੱਗਿਆ ।
੩੦. ਇਹਨਾਂ ਇਸਤਰੀਆਂ ਦੇ ਬਹੁਤ ਰੂਪ ਹਨ ।
੩੧. ਉਥੇ ਹੀ ਆ ਮਿਲੇ ਜਿਸ ਨਗਰ ਵਿਚੋਂ ਗਏ ਸਨ ॥੧੪॥
੩੨. ਇਸ ਢੰਗ ਨਾਲ ਬੇ-ਇਨਸਾਫੀ ਕਰਨ ਵਾਲੇ ਰਾਜੇ ਨੂੰ ਮਾਰ ਮੁਕਾਇਆ ।
੩੩. ਦੇਸ ਨੂੰ ਸੁਖੀ ਕਰਕੇ ਵਸਾ ਦਿੱਤਾ ।
੩੪. ਅੰਧ ਨਗਰ ਦੇ ਲੋਕਾਂ ਨੇ ਕੋਈ ਗੱਲ ਨਾ ਸਮਝੀ
੩੫. ਇਸ ਧੋਖੇ ਦੇ ਨਾਲ ਸਾਡਾ ਰਾਜਾ ਮਾਰ ਦਿੱਤਾ ।
ਇਥੇ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਦਾ ਵਾਰਤਾਲਾਪ ਤਿੰਨ ਸੌ ਅਠਾਹਠਵੀਂ ਕਥਾ ਸਮਾਪਤ ॥੩੬੮॥੬੬੯੫॥ਚਲਦਾ॥

---

੩੬. ਚੌਪਈ ॥ ਕਨੌਂਜ ਗੜ੍ਹ ਰਿਆਸਤ ਜਿਥੇ ਕਹੀ ਜਾਂਦੀ ਹੈ।
੩੭. ਉਥੇ ਦਾ ਅਭੈ ਸਿੰਘ ਰਾਜਾ ਕਿਹਾ ਜਾਂਦਾ ਸੀ ।
੩੮. ਸ੍ਰੀ ਚਖ ਚਾਰ ਮਤੀ ਉਸ ਦੀ ਨਾਰੀ ਸੀ ।
੩੯. ਜਿਸ ਦੇ ਜਿਹੀ ਹੋਰ ਕੋਈ ਬ੍ਰਹਮਾਂ ਨੇ ਨਹੀਂ ਬਣਾਈ ॥੧॥
੪੦. ਉਸ ਦਾ ਪ੍ਰੇਮ ਇਕ ਹੋਰ ਪੁਰਸ਼ ਨਾਲ ਲੱਗ ਗਿਆ
੪੧. ਜਿਸ ਕਰਕੇ ਹਿਆ ਤੇ ਸ਼ਰਮ ਦੋਇ ਉਸਦੇ ਕੋਲੋਂ ਵਿਦਾ ਹੋ ਗਏ ।
੪੨. ਉਸ ਪੁਰਖ ਦਾ ਅਘਟ ਸਿੰਘ ਨਾਮ ਕਹਿੰਦੇ ਸਨ ।
੪੩. ਉਸ ਜਿਹੇ ਹੋਰ ਕਿਹੜੇ ਪੁਰਖ ਦੀ ਮਿਸਾਲ ਦਿੱਤੀ ਜਾਏ ॥੨॥
੪੪. ਹਰ ਰੋਜ਼ ਉਹ ਇਸਤ੍ਰੀ ਉਸ ਨੂੰ ਬੁਲਾ ਲਵੇ ।
੪੫. ਤੇ ਉਸ ਦੇ ਨਾਲ ਅਭੇਦ ਹੋ ਕੇ ਰਮਦੀ ।
੪੬. ਇਤਨੇ ਨੂੰ ਉਥੇ ਰਾਜਾ ਆ ਗਿਆ ।
੪੭. ਉਸ ਇਸਤ੍ਰੀ ਨੇ ਇਸ ਤਰ੍ਹਾਂ ਇਕ ਚਰਿਤ੍ਰ ਕੀਤਾ ॥੩॥
੪੮. ਕਿ ਐ ਰਾਜਾ ! ਤੇਰੇ ਮੂੰਹ ਉਪਰ ਵਾਲ਼ ਬੁਰੀ ਤਰ੍ਹਾਂ ਉੱਗੇ ਹੋਏ ਨੇ ।
੪੯. ਜੋ ਮੇਰੇ ਚੁਭਦੇ ਹਨ ਮੈਥੋਂ ਇਹ ਸਹਾਰੇ ਨਹੀਂ ਜਾਂਦੇ ।
੫੦. ਪਹਿਲਾਂ ਇਹਨਾਂ ਵਾਲ਼ਾਂ ਨੂੰ ਮੁਨਵਾ ਲੈ ।
੫੧. ਫੇਰ ਮੇਰੀ ਸੇਜ ਤੇ ਸੁਭਾਇਮਾਨ ਹੋਣਾ ॥੪॥
੫੨. ਜਦੋਂ ਰਾਜਾ ਹਜ਼ਾਮਤ ਕਰਵਾਉਣ ਲਈ ਚਲਾ ਗਿਆ
੫੩. ਤਾਂ ਰਾਣੀ ਚਿਤ ਵਿਚ ਬਹੁਤ ਪ੍ਰਸੰਨ ਹੋਈ

---

☛ ਭਾਈ ਮਨੀ ਸਿੰਘ ਜੀ ਦੀ ਮਾਤਾ ਸੁੰਦਰੀ ਜੀ ਨੂੰ ਦਸਮ ਗ੍ਰੰਥ ਸੰਕਲਨ ਬਾਰੇ ਲਿਖੀ ਇਕ ਚਿੱਠੀ ਦਾਸ ਨੇ ਸੰ: ੧੯੫੪ ਵਿਚ ਸਿੱਖ ਰਿਵਿਉ ਕਲਕੱਤਾ ਵਿਚ ਛਾਪੀ ਸੀ । ਜਿਹੜੀ ਕਿ ਗਿ: ਹਰਬੰਸ ਸਿੰਘ ਜੀ ਨੇ ਛਾਪ ਦਿੱਤੀ ਹੈ ਜਿਸ ਤੋਂ ਉਪਰੰਤ ਭਾਈ ਮਨੀ ਸਿੰਘ ਜੀ ਨੇ ਦਸਮ ਗ੍ਰੰਥ ਦੀਆਂ ਰਚਨਾਵਾਂ ਬਾਰੇ ਰਾਇ ਆਪਣੀ ਸਿੱਖਾਂ ਦੀ ਭਗਤ ਮਾਲ ਵਿਚ ਦਿੱਤੀ ਹੈ, ਪਰ ਅਫਸੋਸ ਹੈ ਕਿ ਸ੍ਰੀ ਮਾਨ ਭਾਈ ਸਾਹਿਬ ਵੀਰ ਸਿੰਘ ਜੀ ਨੇ ਖਾਲਸਾ ਸਮਾਚਾਰ ਵੱਲੋਂ ਜੋ ਨੁਸਖਾ ਛਾਪਿਆ ਉਹ ਅਧੂਰਾ ਹੈ - 1. ਬਾਬਾ ਕਲਾਧਾਰੀ ਜੀ ਦਾ ੧੭੩੮ ਈ: ਲਿਖਵਾਇਆ ਖਰੜਾ "ਸਿੱਖ ਰੇਫਰੈਸ" ਲਾਇਬਰੇਰੀ ਸ੍ਰੀ ਅੰਮ੍ਰਿਤਸਰ ਨੰ: ੭੩੯੮ (੨) ਸੈਂਟਰ ਪਬਲਿਕ ਲਾਇਬਰੇਰੀ ਪਟਿਆਲਾ ਵਿਚ ਸੁਰੱਖਿਅਤ ਖਰੜਾ ਨੰ: ੭੩੯੮ ਅਤੇ ਸਟੇਟ ਆਰਕਾਈਵਜ਼ ਪਟਿਆਲਾ ਵਿਚ ਸੁਰੱਖਿਅਤ ਨੰ: ਐਮ (੮੮) ਸਾਖੀ ਇਸ ਪ੍ਰਕਾਰ ਹੈ :-

ਤਾਂ ਸਿੱਖਾਂ ਭਾਈ ਮਨੀ ਸਿੰਘ ਹੋਰਾਂ ਬੀ ਪ੍ਰਸ਼ਨ ਕੀਤਾ, ਜੋ ਆਦਿ ਬਾਣੀ ਜੋ ਹੋਈ ਸੋ ਭਗਤ ਮਈ ਹੈ ਤੇ ਸਾਹਿਬ ਦਸਵੇਂ ਪਾਤਸ਼ਾਹ ਜੋ ਬਾਣੀ ਕੀਤੀ ਹੈ ਉਹ ਜੁੱਧ ਮਈ ਹੈ ਕਿ ਇਸਤਰੀਆਂ ਦੇ ਚਰਿਤਰ ਹਨ । ਇਸ ਦਾ ਸਿਧਾਂਤ ਕਿਉਂ ਕਰ ਸਮਝੀਐ । ਤਾਂ ਭਾਈ ਜੀ ਕਿਹਾ ਜੈਸੇ ਅਰਜਨ ਜੁੱਧ ਦੇ ਸਮੇਂ ਸ਼ਸ਼ਤਰ ਛੋਡ ਬੈਠਾ ਸੀ ਤੇ ਕ੍ਰਿਸ਼ਨ ਮਹਾਰਾਜ ਨੇ ਉਸਨੂੰ ਗੀਤਾ ਉਪਦੇਸ ਕਰਕੇ ਫੇਰ ਵਰਨ ਆਸ੍ਰਮ ਦਾ ਜੁੱਧ ਦ੍ਰਿੜਾਇਆ ਸੀ ਤੈਸੇ ਹਿੰਦੂਆਂ ਨੇ ਅਹਿੰਸਾ ਧਰਮ ਜਾਣਕੇ ਸ਼ਸ਼ਤਰ ਛੱਡ ਦਿੱਤੇ ਹੈਸਨ ਅਤੇ ਮਲੇਛਾਂ ਨੇ ਸ਼ਸ਼ਤਰ ਪਕੜ ਲਿਤੇ ਹੈਸਨ ਤੇ ਹਿੰਦੂਆਂ ਦੇ ਵਿਚ ਭਗਤ ਹੋਵਨ ਨਹੀਂ ਸਨ ਦਿੰਦੇ ਤੇ ਸਾਹਿਬ ਨੇ ਖਾਲਸੇ ਜੀ ਨੂੰ ਰਘਵੰਸ ਜਾਣ ਕੇ ਫੇਰ ਰਾਜ ਲੈ ਦੇਵਣਾ ਸੀ ਤਾਂ ਜੁੱਧ ਮਈ ਬਾਣੀਆਂ ਉਚਾਰਨ ਕੀਤੀਆਂ ਹੈਨ ਤੇ ਸ਼ਸਤ੍ਰਾਂ ਦੀ ਵਿਦਿਆ ਦ੍ਰਿੜ ਕੀਤੀ ਹੈ ਤੇ ਗਿਆਨ ਦਾ ਉਪਦੇਸ ਕੀਤਾ ਹੈ ਜੋ ਸਰੀਰ ਤੁਸਾਂ ਝੂਠਾ ਜਾਣਨੇ ਤੇ ਤੁਹਾਡੇ ਵਰਨ ਦਾ ਧਰਮ ਜੁੱਧ ਕਰਨਾ ਹੈ । ਜੇ ਜੁੱਧ ਜਿੱਤੋਗੇ ਤੇ ਰਾਜ ਭੋਗੋਗੇ ਜੇ ਜੁੱਧ ਵਿਚ ਮਿਰਤ ਹੋਵੋਗੇ ਤਾਂ ਸਵਰਗ ਦੇ ਸੁਖ ਭੋਗੋਗੇ ਤੇ ਗਿਆਨ ਨੂੰ ਦ੍ਰਿੜ ਕਰੋਗੇ ਜੀਵਨ ਮੁਕਤ ਹੋਵੋਗੇ । ਜਿਸ ਸਮੇਂ ਜੁੱਧ ਕਰਨਗੇ ਤਾਂ ਭਗਤਾਂ ਦੀ ਸੇਵਾ ਕਰਨਗੇ । ਮਹਾਰਾਜ ਦੀ ਭਗਤ ਸਾਰੇ ਜਗਤ ਵਿਚ ਵਿਸਤੀਰਨ ਹੋਵੇਗੀ । ਸੋ ਇਸ ਤੋਂ ਸਪਸ਼ਟ ਹੋਇਆ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਜੁੱਧ ਮਈ ਬਾਣੀ ਅਤੇ ਤ੍ਰਿਯਾ ਚਰਿਤ੍ਰ ਕਿਸੇ ਖਾਸ ਮਨੋਰਥ ਲਈ ਲਿਖੇ । ਰਹਿਤਨਾਮੇ ਦੇ ਲੇਖਕ, ਭਾਈ ਦੇਸਾ ਸਿੰਘ ਜੀ ਲਿਖਦੇ ਹਨ —*ਦੂਹੂ ਗ੍ਰੰਥ ਮੈ ਬਾਣੀ ਜੋਈ ॥ ਚੁੰਨ ਚੁੰਨ ਕੰਠ ਕਰੇ ਨਿਤ ਸੋਈ ॥* ਅੱਗੇ ਜਾ ਕੇ ਦਸਮੇਸ਼ ਜੀ ਦੇ ਹੁਕਮ ਕਿਸੇ ਭਰੋਸੇ ਯੋਗ ਸਰੋਤ ਤੋਂ ਲੈ ਕੇ ਇਉਂ ਲਿਖਦੇ ਹਨ :-

*ਸੁਨਹੁ ਸਿੰਘ ਇਕ ਬਚਨ ਹਮਾਰਾ ॥ ਪ੍ਰਿਥਮ ਹਮ ਨੇ ਜਾਪੁ ਉਚਾਰਾ ॥ ਪੁਨ ਅਕਾਲ ਉਸਤਤਿ ਜੋ ਕਹੀ ॥ ਬੇਦ ਸਮਾਨ ਪਾਠ ਜੇ ਅਹੀ ॥*
*ਪੁਨ ਬਚਿਤ੍ਰ ਨਾਟਕ ਬਨਵਾਯੋ ॥ ਸੋਢਿ ਬੰਸ ਜਹ ਕਥਾ ਸੁਹਾਯੋ ॥ ਪੁਨ ਦੋ ਚੰਡੀ ਚਰਿਤ੍ਰ ਬਣਾਏ ॥ ਅੰਡਕੇ ਸਭ ਕਬਿ ਮਨ ਭਾਏ ॥*
*ਗਆਨ ਪ੍ਰਬੋਧ ਬੋਧ ਹਮ ਕਹਾ ॥ ਜਸ ਪਾਠ ਕਰ ਹਰਿ ਪਦ ਲਹਾ ॥ ਪੁਨ ਚੌਬੀਸ ਅਵਤਾਰ ਕਹਾਨੀ ॥ ਬਰਨਨ ਕਰਾ ਸਮਝੀ ਸਬ ਗਿਆਨੀ ॥*
*ਦਤਾਤ੍ਰੇਖਕੇ ਗੁਰੂ ਸੁਨਾਏ ॥ ਪੁੰਨ ਚਰਿਤ੍ਰ ਪਖਯਾਨ ਬਣਾਏ ॥ ਤਿਨ ਕੋ ਭੀ ਇਕ ਗ੍ਰੰਥ ਬਖਾਨਾ ॥ ਪੜ੍ਹੇ ਮੂੜ੍ਹ ਸੋ ਹੋਇ ਸਯਾਨਾ ॥*
*ਸਬਦ ਹਜਾਰੇ ਕੇ ਸੁਖਦਾਈ ॥ ਸਬ ਨ੍ਰਿਪਾਨ ਕੀ ਕਥਾ ਸੁਨਾਈ ॥ ਚਾਰ ਸੈ ਚਾਰ ਚਰਿਤ੍ਰ ਬਨਾਏ ॥ ਜਹਾਂ ਜੁਵਤਨਿ ਕੇ ਛਲ ਦਿਖਰਾਏ ॥*
*ਛੰਦ ਪ੍ਰਬੰਧ ਕਹੈ ਹਮ ਜੇਤੇ ॥ ਗ੍ਰੰਥ ਮਾਹਿ ਬਰਨੇ ਹਮ ਤੇਤੇ ॥ ਫੁਨ ਖਾਲਸੇ ਕੀ ਰਹਿਤ ਬਖਾਨੀ ॥ ਰਹਤ ਬਿਨਾ ਹੋਇ ਹੈ ਅਗਿਆਨੀ ॥*

ਹੋਰ ਵਿਸਥਾਰ ਤੇ ਦਲੀਲ ਅਤੇ ਭਸੌੜੀਆਂ ਦੀ ਕਾਰ ਗੁਜਾਰੀ ਗਿ. ਸਮਸ਼ੇਰ ਸਿੰਘ ਅਸ਼ੋਕ ਆਦਿ ਨਕਲਚੀਆਂ ਦੀ ਜਾਣਕਾਰੀ ਲਈ ਦੇਖੋ ਸ੍ਰੀ ਦਸਮ ਗ੍ਰੰਥ ਦਰਪਣ ਲੇ: ਗਿ: ਹਰਬੰਸ ਸਿੰਘ ਜੀ । ਅੱਗੇ ਸ੍ਰ: ਤ੍ਰਿਲੋਚਨ ਸਿੰਘ ਜੀ ਦਾ ਇਹ ਚਲ ਰਿਹਾ ਦੋ ਸ਼ਬਦਾਂ ਦੇ ਲੇਖ ਦੇ ਉਤੇ ਚਲਦੇ ਲੇਖ ਵਿਚ ਲਿਖਦੇ ਹਨ । ਕਿ ਇਨ੍ਹਾਂ ਭੱਦਰ ਪੁਰਸ਼ਾਂ ਦੀ ਨੀਅਤ ਸੂਝ-ਬੂਝ ਤੇ ਕੋਝੀਆਂ ਚਾਲਾਂ ਜ਼ਰੂਰ ਪੰਥ ਦੇ ਸਾਹਮਣੇ ਆ ਗਈਆਂ ਹਨ । ਪਰ ਫੇਰ ਵੀ ਭੋਲੇ ਭਾਲੇ ਪਾਠਕ ਜਿਨ੍ਹਾਂ ਵਾਸਤੇ (ਗੁਰੂ ਗ੍ਰੰਥ ਸਾਹਿਬ ਅਤੇ ਦਸਮ ਗ੍ਰੰਥ ਦਾ ਅਧਿਐਨ ਆਪ ਕਰਨਾ ਕਠਨ ਹੈ ਅਤੇ ਜਿਨ੍ਹਾਂ ਨੇ ਏਧਰੋਂ-ਉਧਰੋ ਛਪੀਆਂ ਵੀਚਾਰਾਂ ਤੇ ਹੀ) ਆਪਣੀ ਰਾਏ ਬਨਾਉਣੀ ਹੈ - ਗਿ: ਭਾਗ ਸਿੰਘ ਅੰਬਾਲਾ ਅਤੇ ਡਾ: ਕਰਤਾਰ ਸਿੰਘ ਬਾੜੀ ਦੇਸ ਮੇਤ ਕੁਝ ਮੁਫਤ ਬੁਧੀਵਾਨਾਂ ਦੇ ਖੇਤਰ ਵਿਚ ਪੈਦਾ ਹੋਏ ਨਵੀਂ ਕਿਸਮ ਦੇ (ਮੀਣਿਆਂ) ਦਾ ਇਲਾਜ ਉਹੀ ਹੈ ਜੋ ਭਾਈ ਗੁਰਦਾਸ ਜੀ ਨੇ ਬੜੇ ਕਰੜੇ ਸ਼ਬਦਾਂ ਵਿਚ ਮੀਣਿਆਂ ☛

[੧]ਛਿਦ੍ਰ ਤਾਕਿ ਨਿਜੁ ਮੀਤ ਲੁਕਾਯੋ ॥ [੨]ਮੂਰਖ ਭੂਪ ਭੇਦ ਨਹਿ ਪਾਯੋ ॥੫॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਉਨਹੱਤਰਿ
ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੬੯॥੬੬੯੯॥ ਅਫਜੂੰ ॥

ਚੌਪਈ ॥ [੩]ਸੁਨੁ ਰਾਜਾ ਇਕ ਔਰ ਕਹਾਨੀ ॥ [੪]ਜਿਹ ਬਿਧਿ ਕਿਯਾ ਰਾਵ ਸੰਗ ਰਾਨੀ ॥ [੫]ਗਨਪਤਿ ਸਿੰਘ ਏਕ ਰਾਜਾ ਬਰ ॥ [੬]ਸੱਤ੍ਰ ਕੰਪਤ ਜਾ ਕੇ ਡਰ ਘਰ ਘਰ ॥੧॥ [੭]ਚੰਚਲ ਦੇ ਰਾਜਾ ਕੀ ਨਾਰੀ ॥ [੮]ਜਿਹੱ ਸਮ ਦੁਤਿਯ ਨ ਕਹੂੰ ਕੁਮਾਰੀ ॥ [੯]ਅਵਰ ਰਾਨਿਯਨ ਕੇ ਘਰ ਆਵੈ ॥ [੧੦]ਤਾਕੌ ਕਬਹੀ ਮੁਖ ਨ ਦਖਾਵੈ ॥੨॥ [੧੧]ਰਾਨੀ ਇਨ ਬਾਤਨ ਤੇ ਜਰੀ ॥ [੧੨]ਪਤਿ ਬਧ ਕੀ ਇੱਛਾ ਜਿਯ ਧਰੀ ॥ [੧੩]ਔਰ ਨਾਰਿ ਕੋ ਧਰਿ ਕਰਿ ਭੇਸਾ ॥ [੧੪]ਨਿਜੁ ਪਤਿ ਕੇ ਗ੍ਰਹ ਕਿਯਾ ਪ੍ਰਵੇਸਾ ॥੩॥ [੧੫]ਅਪਨੀ ਨਾਰਿ ਨ ਨ੍ਰਿਪ ਤਿਹ ਜਾਨਾ ॥ [੧੬]ਅਧਿ ਕਰੂਪ ਲਖਿ ਤਾਹਿ ਲੁਭਾਨਾ ॥ [੧੭]ਭਈ ਰੈਨਿ ਤਬ ਲਈ ਬੁਲਾਇ ॥ [੧੮]ਭੋਗ ਕੀਯਾ ਤਾ ਸੌ ਲਪਟਾਇ ॥੪॥ [੧੯]ਯੌ ਬਤਿਯਾ ਤਿਹੱ ਸਾਥ ਉਚਾਰੀ ॥ [੨੦]ਹੈ ਛਿਨਾਰਿ ਨ੍ਰਿਪ ਨਾਰਿ ਤਿਹਾਰੀ ॥ [੨੧]ਏਕ ਪੁਰਖ ਕੋ ਧਾਮ ਬੁਲਾਵਤ ॥ [੨੨]ਮੁਹਿ ਨਿਰਖਤ ਤਾ ਸੌ ਲਪਟਾਵਤ ॥੫॥ [੨੩]ਯੌ ਨ੍ਰਿਪ ਸੌ ਤਿਨ ਕਹੀ ਬਨਾਇ ॥ [੨੪]ਅਤਿ ਨਿਜੁ ਪਤਿ ਕਹੱ ਰਿਸਿ ਉਪਜਾਇ ॥ [੨੫]ਲਖਿਨ ਚਲਾ ਭੂਪਤ ਤਿਹ ਧਾਈ ॥ [੨੬]ਧਾਮ ਆਪਨਾਗਮ ਤ੍ਰਿਯ ਆਈ ॥੬॥ [੨੭]ਨਿਜੁ ਤਨ ਭੇਸ ਪੁਰਖ ਕੋ ਧਾਰੀ ॥ [੨੮]ਗਈ ਸਵਤਿ ਕੇ ਧਾਮ ਸੁਧਾਰੀ ॥ [੨੯]ਆਗੇ ਪ੍ਰੀਤਿ ਹੁਤੀ ਸੰਗ ਜਾ ਕੇ ॥ [੩੦]ਬੈਠੀ ਜਾਇ ਸੇਜ ਚੜ੍ਹਿ ਤਾ ਕੇ ॥੭॥ [੩੧]ਤਬ ਲਗਿ ਤਹਾਂ ਨਰਾਧਿਪ ਆਯੋ ॥ [੩੨]ਪੁਰਖ ਭੇਸ ਲਖਿ ਨਾਰਿ ਰਿਸਾਯੋ ॥ [੩੩]ਜੋ ਬਾਤੈ ਮੁਹਿ ਯਾਰ ਉਚਾਰੀ ॥ [੩੪]ਸੋ ਅਖਿਯਨ ਹਮ ਆਜੁ ਨਿਹਾਰੀ ॥੮॥ [੩੫]ਕਾਢਿ ਕ੍ਰਿਪਾਨ ਹਨਨ ਤਿਹ ਧਯੋ ॥ [੩੬]ਰਾਨੀ ਹਾਥ ਨਾਥ ਗਹਿ ਲਯੋ ॥ [੩੭]ਤਵ ਤ੍ਰਿਯ ਭੇਸ ਤਹਾਂ ਨਰ ਧਾਰਾ ॥ [੩੮]ਤੈਂ ਜੜ੍ਹ ਯਾ ਕਹੱ ਜਾਰ ਬਿਚਾਰਾ ॥੯॥ [੩੯]ਜਬ ਤਿਹਂ ਨ੍ਰਿਪ ਨਿਜੁ ਨਾਰਿ ਬਿਚਾਰਯੋ ॥ [੪੦]ਉਤਰਾ ਕੋਪ ਹਿਯੈ ਥੇ ਧਾਰਯੋ ॥ [੪੧]ਤਿਨ ਇਸਤ੍ਰੀ ਇਹੱ ਭਾਂਤਿ ਉਚਾਰੀ ॥ [੪੨]ਸੁਨੁ ਮੂਰਖ ਨ੍ਰਿਪ ਬਾਤ ਹਮਾਰੀ ॥੧੦॥ [੪੩]ਬਸਤ ਏਕ ਦਿਜਬਰ ਇਹ ਗਾਵੈਂ ॥ [੪੪]ਚੰਦ੍ਰ ਚੂੜ[i] ਓਝਾ ਤਿਹੱ ਨਾਵੈਂ ॥ [੪੫]ਬ੍ਰਹਮ ਡੰਡ[ii] ਤਿਹੱ ਪੂਛਿ ਕਰਾਵਹੁ ॥ [੪੬]ਤਬ ਅਪਨੋ ਮੁਖ ਹਮੈ ਦਿਖਾਵਹੁ ॥੧੧॥ [੪੭]ਜਬ ਰਾਜਾ ਤਿਹੱ ਓਰ ਸਿਧਾਯੋ ॥ [੪੮]ਤਬ ਦਿਜ ਕੋ ਤ੍ਰਿਯ ਭੇਖ ਬਨਾਯੋ ॥ [੪੯]ਚੰਦ੍ਰ ਚੂੜ੍ਹ ਧਰਿ ਅਪਨਾ ਨਾਮ ॥ [੫੦]ਪ੍ਰਾਪਤਿ ਭਈ ਨ੍ਰਿਪਤਿ ਕੇ ਧਾਮ ॥੧੨॥ [੫੧]ਤਿਹੱ ਨ੍ਰਿਪ ਨਾਮ ਪੂਛ ਹਰਖਾਨਾ ॥ [੫੨]ਚੰਦ੍ਰ ਚੂੜ੍ਹ ਤਿਹ ਕੌ ਪਹਿਚਾਨਾ ॥ [੫੩]ਜਿਹ ਹਿਤ ਜਾਤ ਕਹੋ ਪਰਦੇਸਾ ॥ [੫੪]ਭਲੀ ਭਈ ਆਯੋ ਵਹੁ ਦੇਸਾ ॥੧੩॥ [੫੫]ਜਬ ਪੂਛਾ ਰਾਜੈ ਤਿਹੱ ਜਾਈ ॥ [੫੬]ਤ੍ਰਿਯ ਦਿਜ ਹ੍ਵੈ ਇਹ ਬਾਤ ਬਤਾਈ ॥

---

i ਚੰਦ੍ਰ ਚੁੜ੍ਹ ਬ੍ਰਾਹਮਣ ਤੋਂ ਮਨਸਾ ਦੇ ਪਾਪ ਦਾ ਪ੍ਰਾਸਚਿਤ ਪੁਛਿ ॥

ii ਬ੍ਰਹਮ ਦੰਡ ਮਨਸਾ ਦੇ ਪਾਪ ਦਾ ਦੰਡ - ਜੋ ਬ੍ਰਹਮ ਲੋਕ ਵਿਚ ਮਿਲਦਾ ਹੈ ।
ਦ੍ਰਿਸ਼ਟਾਂਤ ਵਜੋਂ ਭੀਸਮ ਪਿਤਾਮਾ ਦਾ ਇਕ ਹੋਰ ਦੂਜਾ ਭਰਾ ਸੀ ਜਿਸ ਦੀ ਗੰਗਾ ਨਾਮ ਇਸਤਰੀ ਸੀ, ਭੀਸਮ ਪਿਤਾਮਾ ਵੇਦਾਂਤੀ ਅਤੇ ਬ੍ਰਹਮਚਾਰੀ ਹੋਣ ਦਾ ਉਸ ਨੇ ਪ੍ਰਣ ਲੈ ਲਿਆ ਸੀ । ਘਰ ਵਿਚ ਬੈਠ ਕੇ ਸ੍ਰੀ ਭੀਸਮ ਪਿਤਾਮਾ ਬ੍ਰਹਮ ਬੀਚਾਰ ਦੀ ਕਥਾ ਰਾਣੀਆਂ ਨੂੰ ਸੁਣਾਇਆ ਕਰਦਾ ਸੀ, ਜਿਸ ਤੋਂ ਉਸ ਦੇ ਭਰਾ ਨੂੰ ਸ਼ੰਕਾ ਹੋ ਗਿਆ ਕਿ ਇਹ ਜੋ ਘਰ ਰਾਣੀਆਂ ਪਾਸ ਰਹਿੰਦਾ ਹੈ ਇਸ ਦੀ ਨੀਯਤ ਠੀਕ ਨਹੀਂ ਹੋਵੇਗੀ । ਜਿਸ ਦੀ ਤਸੱਲੀ ਕਰਨ ਲਈ ਉਹ ਛੁਪ ਕੇ ਇਸ ਦੇ ਕਿਰਦਾਰ ਦੀ ਪਰਖ ਕਰਨ ਲਈ ਮੌਕਾ ਤਾੜਨ ਲੱਗਾ, ਪਰ ਪਿਤਾਮਾ ਜੀ ਤਾਂ ਆਪਣੇ ਸੰਕਲਪ ਅਨੁਸਾਰ ਕਾਮ ਨੂੰ ਮਾਰ ਹੀ ਬੈਠੇ ਸਨ । ਜਦੋਂ ਭਾਈ ਦੀ ਤਸੱਲੀ ਹੋ ਗਈ ਫਿਰ ਉਸ ਨੇ ਮਹਿਸੂਸ ਕੀਤਾ ਕਿ ਮੈਂ ਤਾਂ ਇਕ ਧਰਮਾਤਮਾ ਵੀਰ ਤੇ ਸ਼ੱਕ ਕਰਕੇ ਮਨਸ਼ਾਂ ਦੇ ਪਾਪ ਦਾ ਦੰਡਧਾਰੀ ਹੋ ਗਿਆ ਹਾਂ । ਜਿਸ ਤੋਂ ਇਸ ਦਾ ਦੰਡ ਭਰਕੇ ਪ੍ਰਾਸਚਿਤ ਕੀਤਾ ਜਾਵੇ, ਜਿਸਦਾ ਹੱਲ ਪਿਤਾਮਾ ਜੀ ਕੋਲੋਂ ਪੁੱਛਿਆ ਕਿ ਜੇਕਰ ਕਿਸੇ ਨੂੰ ਮਨਸਾ ਦੇ ਪਾਪ ਦਾ ਰੋਗ ਲੱਗ ਜਾਵੇ ਤਾਂ ਉਸ ਦਾ ਕੀ ਇਲਾਜ ਹੈ । ਜਿਸ ਤੇ ਪਿਤਾਮਾ ਜੀ ਨੇ ਦੱਸਿਆ ਕਿ ਕੋਈ ਸੁੱਕਾ ਪਿੱਪਲ ਹੋਵੇ ਉਸ ਤੇ ਆਪ ਬੈਠ ਜਾਵੇ ਅਤੇ ਪਿੱਪਲ ਨੂੰ ਅਗਨ ਜਲਾ ਦਿੱਤੀ ਜਾਵੇ ਉਸ ਵਿਚ ਸੜਕੇ ਮਰ ਜਾਵੇ ਤਾਂ ਮਨਸਾ ਦਾ ਪਾਪ ਖਤਮ ਹੋ ਜਾਂਦਾ ਹੈ । ਪਰ ਜਦੋਂ ਪਿਤਾਮਾ ਜੀ ਨੂੰ ਪਤਾ ਲੱਗਾ ਕਿ ਇਹ ਤਾਂ ਗੱਲ ਮੇਰੇ ਭਾਈ ਪਰ ਹੀ ਜਾਂਦੀ ਹੈ ਤਾਂ ਉਸ ਨੇ ਹੋਰ ਉਪਾਇ ਦੱਸੇ ਪਰ ਭਾਈ ਨੇ ਉਹ ਨਾਂ ਮੰਨ ਕੇ ਹਰਦੁਆਰ ਜਾ ਕੇ ਪਿੱਪਲ ਵਿਚ ਬੈਠ ਕੇ ਸੜਕੇ ਇਹ ਪ੍ਰਣ ਸੂਚਿਤ ਕਰ ਲਿਆ - ਜਿਸ ਤੇ ਦੋਵੇਂ ਰਾਣੀਆਂ ☛✡

੧. ਝਰੋਖੇ ਵਿਚੀ ਵੇਖ ਕੇ ਆਪਣਾ ਮਿਤ੍ਰ ਲੁਕਾ ਦਿੱਤਾ ।
੨. ਰਾਜੇ ਨੂੰ ਮੂਰਖ ਬਣਾ ਦਿੱਤਾ ਉਸ ਨੂੰ ਕੋਈ ਭੇਤ ਨਾ ਲਗਿਆ ॥੫॥੧॥

ਇਥੇ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਦਾ ਵਾਰਤਾਲਾਪ ਤਿੰਨ ਸੌ ਉਨੱਤਰਵੀਂ ਕਥਾ ਸਮਾਪਤ ॥੩੬੯॥੬੭੦੦॥ਚਲਦਾ॥

---

੩. ਚੌਪਈ ॥ ਵਜੀਰ ਕਹਿੰਦਾ ਹੈ ਕਿ ਰਾਜਾ ਸੁਣ ਇਕ ਹੋਰ ਕਹਾਣੀ -
੪. ਜਿਸ ਤਰ੍ਹਾਂ ਰਾਜੇ ਨਾਲ ਰਾਣੀ ਨੇ ਕੀਤੀ ।
੫. ਗਨਪਤ ਸਿੰਘ ਇਕ ਰਾਜਾ ਸੀ ।
੬. ਜਿਸ ਤੋਂ ਡਰਦੇ ਦੁਸ਼ਮਨ ਥਾਂ ਪਰ ਥਾਂ ਕੰਬਦੇ ਸਨ ॥੧॥
੭. ਚੰਚਲ ਦੇਇ ਉਸ ਰਾਜੇ ਦੀ ਰਾਣੀ ਭਾਵ ਇਸਤ੍ਰੀ ਸੀ।
੮. ਜਿਸ ਜਿਹੀ ਹੋਰ ਦੂਸਰੀ ਐਥੇ ਕੋਈ ਨਹੀਂ ਸੀ ।
੯. ਰਾਜਾ ਹੋਰ ਰਾਣੀਆਂ ਦੇ ਤਾਂ ਘਰ ਆਉਂਦਾ ਸੀ ।
੧੦. ਚੰਚਲ ਦੇਵੀ ਨੂੰ ਕਦੇ ਮੂੰਹ ਨਹੀਂ ਸੀ ਦਿਖਾਉਂਦਾ ॥੨॥
੧੧. ਇਸ ਗੱਲ ਤੋਂ ਰਾਣੀ ਸੜ ਗਈ ।
੧੨. ਪਤੀ ਨੂੰ ਕਤਲ ਕਰ ਦੇਣ ਦੀ ਦਿਲ ਵਿਚ ਧਾਰ ਲਈ।
੧੩. ਹੋਰ ਕਿਸੇ ਇਸਤ੍ਰੀ ਦਾ ਭੇਸ ਬਣਾ ਲਿਆ ।
੧੪. ਤੇ ਆਪਣੇ ਪਤੀ ਦੇ ਘਰ ਚਲੀ ਗਈ ॥੩॥
੧੫. ਰਾਜੇ ਨੇ ਆਪਣੀ ਇਸਤ੍ਰੀ ਨਾਂ ਪਹਿਚਾਣੀ ।
੧੬. ਬਹੁਤ ਸੁੰਦਰ ਵੇਖ ਕੇ ਲੁਭਾਇਮਾਨ ਹੋ ਗਿਆ ।
੧੭. ਜਦੋਂ ਰਾਤ ਪਈ ਤਾਂ ਰਾਜੇ ਨੇ ਬੁਲਾ ਲਈ ।
੧੮. ਉਸ ਨਾਲ ਲਿਪਟ ਕੇ ਪਿਆਰ ਪੂਰਵਕ ਅਭੇਦ ਹੋਇਆ ॥੪॥
੧੯. ਇਸ ਤਰ੍ਹਾਂ ਗੱਲ ਉਸ ਨੂੰ ਕਹਿ ਦਿੱਤੀ ਕਿ
੨੦. ਤੇਰੀ ਫਲਾਣੀ ਇਸਤ੍ਰੀ ਬੜੀ ਚਰਿਤ੍ਰਹੀਣ ਹੈ ।
੨੧. ਉਹ ਇਕ ਪੁਰਸ਼ ਨੂੰ ਘਰ ਬੁਲਾ ਲੈਂਦੀ ਹੈ ।
੨੨. ਮੇਰੇ ਸਾਹਮਣੇ ਉਸ ਨਾਲ ਅਭੇਦ ਹੋ ਜਾਂਦੀ ਹੈ ॥੫॥
੨੩. ਇਸ ਤਰ੍ਹਾਂ ਰਾਜੇ ਨੂੰ ਬਣਾਕੇ ਗੱਲ ਕਹੀ ।
੨੪. ਆਪਣੇ ਪਤੀ ਨੂੰ ਕ੍ਰੋਧ ਚੜ੍ਹਾ ਦਿੱਤਾ ।
੨੫. ਰਾਜਾ ਉਸ ਨੂੰ ਵੇਖਣ ਲਈ ਚਲ ਪਿਆ ।
੨੬. ਉਹ ਇਸਤਰੀ ਆਪਣੇ ਕਮਰੇ ਵਿਚ ਚਲੀ ਗਈ ॥੬॥
੨੭. ਅਤੇ ਆਪਣੇ ਤਨ ਤੇ ਪੁਰਸ਼ ਦੇ ਬਸਤ੍ਰ ਪਾ ਲਏ ਅਤੇ ਪੁਰਸ਼ ਦਾ ਭੇਸ ਬਣਾ ਲਿਆ
੨੮. ਤੇ ਸੌਂਕਣ ਦੇ ਘਰ ਚਲੀ ਗਈ ।
੨੯. ਜਿਸ ਨਾਲ ਅਗੇ ਵੀ ਪ੍ਰੇਮ ਰੱਖਿਆ ਹੋਇਆ ਸੀ ।
੩੦. ਉਸ ਦੇ ਕੋਲ ਮੰਜੇ ਤੇ ਚੜ੍ਹ ਕੇ ਬੈਠ ਗਈ ॥੭॥
੩੧. ਇਤਨੇ ਨੂੰ ਉਥੇ ਰਾਜਾ ਵੀ ਆ ਗਿਆ ।
੩੨. ਉਸ ਇਸਤਰੀ ਨੂੰ ਪੁਰਸ਼ ਦੇ ਭੇਸ ਵਿਚ ਰਾਣੀ ਦੇ ਸੌਂਕਣ ਦੇ ਕੋਲ ਬੈਠਾ ਵੇਖ ਕੇ ਗੁਸੇ ਵਿਚ ਆ ਗਿਆ
੩੩. ਇਸਤਰੀ ਨੂੰ ਪੁਰਸ਼ ਸਮਝਕੇ ਰਾਣੀ ਪਾਸ ਬੈਠਿਆਂ ਵੇਖ ਕੇ ਕ੍ਰੋਧ ਵਿਚ ਆ ਗਿਆ ਤੇ ਕਿਹਾ ਕਿ
੩੪. ਜਿਹੜੀ ਗੱਲ ਮੈਨੂੰ ਉਸ ਮਿਤ੍ਰ ਇਸਤਰੀ ਨੇ ਦੱਸੀ ਸੀ ਉਹ ਠੀਕ ਹੀ ਹੈ ਜੋ ਮੈਂ ਅੱਖਾਂ ਨਾਲ ਵੇਖ ਲਈ ਅੱਜ ॥੮॥
੩੫. ਤਲਵਾਰ ਖੈਂਚਕੇ ਮਾਰਨ ਲਈ ਚਲਿਆ
੩੬. ਰਾਣੀ ਨੇ ਰਾਜੇ ਦਾ ਹੱਥ ਪਕੜ ਲਿਆ ਤੇ ਕਿਹਾ
੩੭. ਇਹ ਤਾਂ ਤੇਰੀ ਇਸਤਰੀ ਨੇ ਪੁਰਸ਼ ਦਾ ਭੇਸ ਕੀਤਾ ਹੋਇਆ ਹੈ
੩੮. ਐ ਮੂਰਖ ਤੈਂ ਇਸਨੂੰ ਮੇਰਾ ਯਾਰ ਸਮਝ ਲਿਆ ਹੈ ।
੩੯. ਜਦੋਂ ਰਾਜੇ ਨੇ ਆਪਣੀ ਇਸਤਰੀ ਸਮਝ ਲਈ
੪੦. ਜਿਹੜਾ ਕ੍ਰੋਧ ਦਿਲ ਪਰ ਚੜਿਆ ਹੋਇਆ ਸੀ ਉਹ ਉਤਰ ਗਿਆ ।
੪੧. ਉਸ ਇਸਤ੍ਰੀ ਨੇ ਫੇਰ ਇਸ ਤਰ੍ਹਾਂ ਕਿਹਾ -
੪੨. ਕਿ ਐ ਮੂਰਖ ਰਾਜਾ ਮੇਰੀ ਗੱਲ ਸੁਣ ॥੧੦॥
੪੩. ਇਸ ਗਾਉਂ ਵਿਚ ਇਕ ਬ੍ਰਾਹਮਣ ਵੱਸਦਾ ਹੈ ।
੪੪. ਚੂੜ ਚੰਦ੍ਰ ਓਝਾ ਉਸ ਦਾ ਨਾਉਂ ਹੈ ।
੪੫. ਬ੍ਰਹਮ ਡੰਡ ਉਸ ਨੂੰ ਪੁੱਛ ਕੇ ਕਰਾਉ
੪੬. ਫੇਰ ਤੂੰ ਆ ਕੇ ਮੈਨੂੰ ਮੂੰਹ ਦਿਖਾਉਣਾ ॥੧੧॥
੪੭. ਜਿਸ ਵੇਲੇ ਰਾਜਾ ਚੂੜ ਚੰਦ੍ਰ ਬ੍ਰਾਹਮਣ ਵੱਲ ਗਿਆ
੪੮. ਤਦ ਰਾਣੀ ਨੇ ਬ੍ਰਾਹਮਣ ਦਾ ਭੇਸ ਬਣਾ ਲਿਆ
੪੯. ਤੇ ਆਪਣਾ ਨਾਮ ਚੰਦ੍ਰ ਚੂੜ ਕਹਿ ਦਿੱਤਾ ।
੫੦. ਰਾਜੇ ਦੇ ਘਰ ਪੁੱਜ ਗਈ ॥੧੨॥
੫੧. ਉਸ ਇਸਤਰੀ ਦਾ ਨਾਮ ਪੁੱਛ ਕੇ ਪ੍ਰਸੰਨ ਹੋ ਗਿਆ
੫੨. ਤੇ ਚੂੜ ਚੰਦ੍ਰ ਕਰ ਕੇ ਹੀ ਪਹਿਚਾਣ ਲਿਆ ।
੫੩. ਜਿਸ ਦੇ ਵਾਸਤੇ ਕਿਤੇ ਦੂਰ ਜਾਣਾ ਸੀ ਉਹ ਘਰੇ ਮਿਲ ਗਿਆ।
੫੪. ਚੰਗਾ ਹੋਇਆ ਉਹ ਐਥੇ ਹੀ ਆ ਗਿਆ ॥੧੩॥
੫੫. ਜਿਸ ਵੇਲੇ ਰਾਜੇ ਉਸ ਕੋਲੋਂ ਜਾ ਕੇ ਪੁੱਛਿਆ -
੫੬. ਉਸ ਬ੍ਰਾਹਮਣ ਰੂਪ ਇਸਤਰੀ ਨੇ ਇਹ ਗੱਲ ਦੱਸੀ

---

✡☛ ਵਿਧਵਾ ਹੋ ਗਈਆਂ । ਮਾਤਾ ਨੇ ਸ੍ਰੀ ਭੀਸਮ ਜੀ ਨੂੰ ਕਿਹਾ ਕਿ ਹੁਣ ਤੂੰ ਇਹਨਾਂ ਦੋਨ੍ਹਾਂ ਇਸਤਰੀਆਂ ਨੂੰ ਆਪਣੀਆਂ ਬਣਾ ਕੇ ਪੁੱਤਰ ਪੈਦਾ ਕਰ ਨਹੀਂ ਤਾਂ ਖਾਨਦਾਨ ਖਤਮ ਹੋ ਜਾਏਗਾ, ਜਿਸ ਪਰ ਪਿਤਾਮਾ ਜੀ ਨੇ ਆਪਣੀ ਮਜ਼ਬੂਰੀ ਦੱਸੀ ਤੇ ਕਿਹਾ ਸੀ ਕਿ ਦੋਵੇਂ ਨੰਗੀਆਂ ਹੋ ਕੇ ਮੇਰੇ ਸਾਹਮਣੇ ਨੂੰ ਹੋ ਕੇ ਲੰਘ ਜਾਣ ਦੋਹਾਂ ਦੇ ਪੁੱਤਰ ਹੋ ਜਾਏਗਾ । ਜਿਸ ਤੋਂ ਗੰਧਾਰੀ ਨੇ ਹਿਆ ਦੇ ਚੋਲੇ ਵਿਚ ਆਪਣੇ ਬਦਨ ਤੇ ਪਾਂਡੂ ਮਲ ਲਿਆ। ਜਿਸ ਕਰਕੇ ਉਸ ਦੇ ਪੁੱਤਰਾਂ ਦਾ ਨਾਮ ਪਾਂਡੋ ਹੀ ਰਖਿਆ ਗਿਆ । ਜਿਸਦਾ ਅਰਥ ਹੈ ਕਿ ਵੇਦਾਂਤ ਅਨੁਸਾਰ ਕਿਸੇ ਤੇ ਦੋਸ਼ੀ ਹੋਣ ਦੇ ਬਿਨਾਂ ਉਸ ਤੇ ਲਾਗ ਬਾਜੀ ਜਾਂ ਸੁਬਾਹ ਗ੍ਰਿਸਤ ਹੋ ਕੇ ਝੂਠਾ ਦੋਸ਼ ਲਾ ਦੇਣਾ ਬਹੁਤ ਸਖਤ ਦੰਡ ਦਾ ਭਾਗੀ ਹੈ । ਪਰ ਅੱਜ ਕੀ ਹੋ ਰਿਹਾ ਹੈ ਆਪਣੀ ਪਾਰਟੀ ਦਾ ਹਮ ਨਾਂ ਖਿਆਲ ਭਾਵ ਵਿਰੋਧੀ ਪਵਿੱਤ੍ਰ ਵਿਚਾਰ ਹੁੰਦਿਆਂ ਹੋਇਆ ਵੀ ਦੰਡ ਸੀਲ ਹੈ ਅਤੇ ਹਮ ਖਿਆਲ ਅਪਰਾਧੀ ਵੀ ਮਹਾਨ ਪਾਵਨ ਰਿਸ਼ੀ ਹੈ, ਜਿਸ ਲਈ ਅਸੀਂ ਆਪ ਨੂੰ ਹਰ ਪੁੰਨ ਪਾਪ ਤੇ ਬਰੀ ਸਮਝ ਰਹੇ ਹਾਂ - ਜਿਸ ਤੋਂ ਆਦਿ ਬਾਣੀ ਤੇ ਸ੍ਰੀ ਦਸਮੇਸ਼ ਬਾਣੀ ਦੋਵੇਂ ਚੌਕੰਨੇ ਕਰਦੀਆਂ ਹਨ । ਕਿ ਭਾਈ ਇਹ ਸਰੀਰ ਤਾਂ ਕਰਮ ਦੀ ਧਰਤੀ ਹੈ ਇਸ ਵਿਚ ਅਸੀਂ ਜੋ ਬੀਜਾਂਗੇ ਸੋ ਖਾਣਾ ਹੀ ਪਵੇਗਾ, ਪਾਵਨ ਬਚਨ ਹੈ :

ੳ- *ਕਰਮ ਧਰਤੀ ਸਰੀਰੁ ਕਲਿਜੁਗ ਵਿਚਿ ਜੇਹਾ ਕੋ ਬੀਜੇ ਤੇਹਾ ਕੋਈ ਖਾਏ ॥ਅੰਗ ੩੦੮॥ਮ:੪॥*

ਅ -*ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰ ਸਿਖਹੁ ਹਰਿ ਕਰਤਾ ਆਪਿ ਮੁਹਹੁ ਕਢਾਏ ॥ ਉਹੀ ॥*

ਇਸ ਪ੍ਰਕਰਣ ਦਾ ਇਹ ਨਿਚੋੜ ਹੈ ਕਿ ਦੋਸੀ ਨੂੰ ਦੋਸ਼ੀ ਤਾਂ ਕਿਹਾ ਜਾਵੇ ਪਰ ਕਿਸੇ ਨਿਰਦੋਸ਼ ਤੇ ਦੋਸ਼ ਦਾ ਧੱਬਾ ਲਾਉਣ ਮਨਸਾ ਦਾ ਪਾਪ ਤੇ ਬ੍ਰਹਮਦੰਡ ਦਾ ਭਾਗੀ ਹੋਣਾ ਹੈ ।

---

☛ ਵਿਰੁੱਧ ਇਕ ਵਾਰ ਲਿਖ ਕੇ ਕੀਤਾ ਸੀ - ਪਰ ਇਥੇ ਉਹ ਵਾਰ ਪਾਠਕਾਂ ਦੀ ਗਿਆਤ ਲਈ ਦੇਣ ਤੋਂ ਸੰਕੋਚ ਕਰ ਗਏ ਹਨ ਜੋ ਪਾਠਕਾਂ ਦੀ ਤਸੱਲੀ ਲਈ ਮੈਂ ਦੇ ਰਿਹਾ ਹਾਂ । ਤਾਂ ਕਿ ਬ੍ਰਹਮ ਗਿਆਨ ਦੇ ਸਮਝਣ ਲਈ ਕਿਸੇ ਵੀ ਅੰਗ ਜਾਂ ਸ਼ਬਦ ਦੀ ਵਰਤੋਂ ਵਿਚ ਕੋਈ ਰੋਕ ਨਹੀਂ ਹੋਇਆ ਕਰਦੀ- ਜੈਸਾ ਕਿ ਭਾਈ ਸਾਹਿਬ ਗੁਰਦਾਸ ਜੀ ਲਿਖਦੇ ਹਨ :-

ੳ- *ਕਾਉ ਸਿਆਣਪ ਜਾਣਦਾ ਵਿਸਟਾ ਖਾਇ ਨ ਭਾਖ ਸੁਭਾਖਾ ॥੧੨॥੩੨॥*

ਅ. *ਮੁਖੁ ਅਖੀ ਨਕੁ ਕੰਨ ਜਿਉ ਇੰਦ੍ਰੀਆ ਵਿਚ ਗਾਂਡਿ ਸਦਾਏ ॥ ਮੀਣਾ ਘਰਹੁ ਨਿਕਾਲੀਐ ਤਰਕਸੁ ਦਰਵਾਜੇ ਟੰਗਵਾਏ ॥*
*ਮੂਰਖ ਅੰਦਰਿ ਮਾਣਸ ਬਿਨੁ ਗੁਣ ਗਰਬੁ ਕਰੈ ਆਲਾਏ ॥ ਮਜਲਸ ਬੈਠਾ ਆਪੁ ਲਖਾਏ ॥੧੩॥੩੨॥* ਅਰਥ ਆਪ ਹੀ ਕਰ ਲਵੋ

ਅੱਗੇ ਸ੍ਰ: ਤ੍ਰਲੋਚਨ ਸਿੰਘ ਜੀ ਲਿਖਦੇ ਹਨ - ਕਿ ਭਾਈ ਗੁਰਦਾਸ ਜੀ ਦੀ ਇਸ ਵਾਰ ਨੂੰ ਸੁਣਕੇ - ਉਨ੍ਹਾਂ ਅਲੋਚਕਾਂ ਦਾ ਐਸਾ ਭੱਠਾ ਬੈਠਿਆ ਕਿ ਉਹ ਕੁਝ ਸਾਲਾਂ ਵਿਚ ਹੀ ਸੁੱਸਰੀ ਵਾਂਗ ਸੌਂ ਗਏ ਅੰਤ ਵਿਚ ਲੇਖਕ ਲਿਖਦਾ ਹੈ ਕਿ ਉਹ ਸਮਾਂ ਦੂਰ ਨਹੀਂ ਜਦ ਕਿ ਗੁਰਮਤਿ ਦੇ ਸ਼ਾਹ ਸਾਗਰ ਵਿਚ ਪੁੱਠੀਆਂ ਤਾਰੀਆਂ ਲਾਉਣ ਵਾਲੇ ਰੋਸ਼ਨੀ ਵਿਚ ਹਨੇਰਾ ਅਤੇ ਹਨੇਰੇ ਵਿਚ ਰੋਸ਼ਨੀ ਕਲਪਣ ਵਾਲੇ ਸਾਡੇ ਸਮਕਾਲੀ ਮੀਣਿਆਂ ਦੀ ਗਿਣਤੀ ਘਟਦੀ ਜਾਇਗੀ । ਕੁਝ ਠੋਕਰਾਂ ਖਾ ਕੇ ਸਿੱਧੇ ਰਸਤੇ ਪੈ ਜਾਣਗੇ । ਕੁਝ ਆਪਣੀ ਹੀ ਸਹੇੜੀ ਦੁਬਿਧਾ ਅਤੇ ਅਗਿਆਨਤਾ ਦੇ ਜਲ ਭੰਵਰਾਂ ਵਿਚ ਡੁਬ ਮਰਨਗੇ । ਪੰਨਾ ੩ ਤੇ ਸੰਤ ਝਰੋਖੇ ਚੋਂ ਦੇ ਸਿਰ ਲੇਖ ਦੇ ਹੇਠ ਜਾ ਕੇ ਲੇਖ ਹੈ ਕਿ ਸਿੱਖ ਸਕਾਲਰਾਂ ਅੱਗੇ ਬੇਨਤੀ ਹੈ ਕਿ ਉਹ ਸਤਿ ਗੁਰੂਆਂ ਦੀ ਜੀਵਨੀਆਂ ਅਤੇ ਸਿਧਾਂਤਕ ਰਚਨਾਵਾਂ ਦੇ ਸਬੰਧ ਵਿਚ ਵਾਦ ਵਿਵਾਦ ਤੋਂ ਨਿਰਲੇਪ ਰਹਿਣ ਲਈ ਜਤਨ ਸੀਲ ਹੋਣ । ਢਾਂਹੂ ਅਲੋਚਨਾ ਛੱਡ ਕੇ ਸਿਰਜਨਾਤਮਿਕ ਸਾਧਨ ਅਤੇ ਗੁਰਮਤਿ ਸਿਧਾਂਤਾਂ ਦਾ ਵਿਸ਼ਲੇਸਣ ਨਿਰਵਿਕਾਰ ਦ੍ਰਿਸ਼ਟੀ ਨਾਲ ਵਿਸ਼ਵ ਦੇ ਸਾਹਮਣੇ ਸਾਕਾਰ ਰੂਪ ਵਿਚ ਰੱਖਣ ।

ਗੁਰੂ ਗ੍ਰੰਥ ਪੰਥ ਦਾ ਸੇਵਕ ਨਿਰੰਜਣ ਸਿੰਘ ਗਿਆਨੀ
ਸੰਤ ਸਕਾਲਰ ਗੁਰੂ ਨਾਨਕ ਆਸ਼ਰਮ-ਪਟਿਆਲਾ
ਮਿਤੀ ੨੦-੧੨-੮੦

ਗੁਰਚਰਨ ਸਿੰਘ ਵੈਦ (ਕਿਰਸਾਣ) ਰੁੜਕੀ ਮਾਸ (ਹੁਸ਼ਿਆਰ ਪੁਰ ਹ. ੧੨-੧੯੭੮-ਦਰਪਣ ਦੀ ਭੂਮਿਕਾ ੯ ਪੰਨਿਆਂ ਤੇ ਲਿਖੀ ਵਿਚ ਗਿ: ਭਾਗ ਸਿੰਘ ਦੀ ਵਰਤੀ ਗਈ ਸ਼ਬਦਾਵਲੀ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਵਿਚ ਜਿਵੇਂ ਸਾਕਤ ਕਵੀ, ਅਵਤਾਰ ਵਾਦ, ਪੁਰਾਣਾ ਦਾ ਭਿੰਨ ਰੂਪ ਦੀ ਕੜੀ ਅਲੋਚਨਾ ਕਰਦੇ ਹੋਏ ਉਤਰ ਵਿਚ ਪੰ: ੩ ਤੇ ਲਿਖਦੇ ਹਨ । ਕਿ ਗਿ: ਭਾਗ ਸਿੰਘ ਦੇ ਇਸ ਪ੍ਰਕਾਰ ਆਪਦੇ ਕੀਤੇ ☛

[੧]ਜੋ ਨ੍ਰਿਦੋਖ ਕਹ ਦੋਖ ਲਗਾਵੈ ॥ [੨]ਜਮਪੁਰ ਅਧਿਕ ਜਾਤਨਾ ਪਾਵੈ ॥੧੪॥ [੩]ਤਹ ਤਿਹ ਬਾਂਧਿ ਥੰਭ ਕੈ ਸੰਗ ॥ [੪]ਤਪਤ ਤੇਲ ਡਾਰਤ ਤਿਹੱ ਅੰਗ ॥ [੫]ਛੁਰਿਯਨ ਸਾਥ ਮਾਸੁ ਕਟਿ ਡਾਰੈਂ ॥ [੬]ਨਰਕ ਕੁੰਡ ਕੇ ਬੀਚ ਪਛਾਰੈਂ ॥੧੫॥ [੭]ਗਾਵਾ ਗੋਬਰ ਲੇਹੁ ਮਗਾਇ ॥ [੮]ਤਾ ਕੀ ਚਿਤਾ ਬਨਾਵਹੁ ਰਾਇ ॥ [੯]ਤਾ ਮੈ ਬੈਠਿ ਜਰੈ ਜੋ ਕੋਊ ॥ [੧੦]ਜਮ ਪੁਰ ਬਿਖੈ ਨ ਟੰਗਿਯੈ ਸੋਊ ॥੧੬॥ ਦੋਹਰਾ ॥ [੧੧]ਸੁਨਤ ਬਚਨ ਦਿਜ ਨਾਰਿ ਨ੍ਰਿਪ; ਗੋਬਰ ਲਿਯਾ ਮੰਗਾਇ ॥ [੧੨]ਬੈਠਿ ਆਪੁ ਤਾਂ ਮਹਿ ਜਰਾ ਸਕਾ ਨ ਤ੍ਰਿਯ ਛਲ ਪਾਇ ॥੧੭॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਸੱਤਰਿ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੭੦॥੬੭੧੬॥ ਅਫਜੂੰ ॥

ਚੌਪਈ ॥ [੧੩]ਬ੍ਯਾਘ੍ਰਕੇਤ ਸੁਨਿਯਤ ਇਕ ਰਾਜਾ ॥ [੧੪]ਜਿਹੱ ਸਮ ਦੁਤਿਯ ਨ ਬਿਧਨਾ ਸਾਜਾ ॥ [੧੫]ਬ੍ਯਾਘ੍ਰਵਤੀ ਨਗਰ ਤਿਹੱ ਸੋਹੈ ॥ [੧੬]ਇੰਦ੍ਰਾਵਤੀ ਨਗਰ ਕੌ ਮੋਹੈ ॥੧॥ [੧੭]ਸ੍ਰੀ ਅਬਦਾਲ ਮਤੀ ਤ੍ਰਿਯ ਤਾ ਕੀ ॥ [੧੮]ਨਰੀ ਨਾਗਨੀ ਤੁੱਲਿ ਨ ਵਾ ਕੀ ॥ [੧੯]ਤਹੱ ਇਕ ਹੁਤੋ ਸਾਹੁ ਸੁਤ ਆਛੋ ॥ [੨੦]ਜਨੁ ਅਲਿ[i] ਪਨਚ ਕਾਛ ਤਨ ਕਾਛੋ[ii] ॥੨॥ ਅੜਿਲ ॥ [੨੧]ਸ੍ਰੀ ਜਸ ਤਿਲਕ ਸਿੰਘ ਤਿਹ ਨਾਮ ਪਛਾਨਿਯੈ ॥ [੨੨]ਰੂਪਵਾਨ ਧਨਵਾਨ ਚਤੁਰ ਪਹਿਚਾਨਿਯੈ ॥ [੨੩]ਜੋ ਇਸਤ੍ਰੀ ਤਾ ਕੋ ਛਿਨ ਰੂਪ ਨਿਹਾਰਈ ॥ [੨੪]ਹੋ ਲੋਕ ਲਾਜ ਕੁਲਿ ਕਾਨਿ ਸਭੈ ਤਜਿ ਡਾਰਈ ॥੩॥ ਚੌਪਈ ॥ [੨੫]ਏਕ ਸਖੀ ਤਾ ਕੌ ਲਖਿ ਪਾਈ ॥ [੨੬]ਬੈਠਿ ਸਖਿਨ ਮਹਿ ਬਾਤ ਚਲਾਈ ॥ [੨੭]ਜਸ ਸੁੰਦਰ ਇਕ ਇਹ ਪੁਰ ਮਾਹੀ ॥ [੨੮]ਤੈਸੋ ਚੰਦ੍ਰ ਸੂਰ ਭੀ ਨਾਹੀ ॥੪॥ [੨੯]ਸੁਨਿ ਬਤਿਯਾ ਰਾਨੀ ਜਿਯ ਰਾਖੀ ॥ [੩੦]ਔਰ ਨਾਰਿ ਸੌ ਪ੍ਰਗਟ ਨ ਭਾਖੀ ॥ [੩੧]ਜੋ ਸਹਚਰਿ ਤਾ ਕੌ ਲਖਿ ਆਈ ॥ [੩੨]ਰੈਨਿ ਭਈ ਤਬ ਵਹੈ ਬੁਲਾਈ ॥੫॥ [੩੩]ਅਧਿਕ ਦਰਬੁ ਤਾ ਕੌ ਦੈ ਰਾਨੀ ॥ [੩੪]ਪੂਛੀ ਤਾਹਿ ਦੀਨ ਹ੍ਵੈ ਬਾਨੀ ॥ [੩੫]ਸੁ ਕਹੁ ਕਹਾਂ ਮੁਹਿ ਜੁ ਤੈਂ ਨਿਹਾਰਾ ॥ [੩੬]ਕਿਯਾ ਚਹਤ ਤਿਹੱ ਦਰਸ ਅਪਾਰਾ ॥੬॥ [੩੭]ਤਬ ਚੇਰੀ ਇਮਿ ਬਚਨ ਉਚਾਰੋ ॥ [੩੮]ਸੁਨੁ ਰਾਨੀ ਜੂ ਕਹਾ ਹਮਾਰੋ ॥ [੩੯]ਸ੍ਰੀ ਜਸ ਤਿਲਕ ਰਾਇ ਤਿਹੱ ਜਾਨੋ ॥ [੪੦]ਸਾਹ ਪੂਤ ਤਾਕਹੱ ਪਹਿਚਾਨੋ ॥੭॥ [੪੧]ਜੁ ਤੁਮ ਕਹੌ ਤਿਹ ਤੁਮੈਂ ਮਿਲਾਊਂ ॥ [੪੨]ਮਦਨ ਤਾਪ ਸਭ ਤੋਰ ਮਿਟਾਊਂ[iii] ॥ [੪੩]ਸੁਨਤ ਬਚਨ ਰਾਨੀ ਪਗ ਪਰੀ ॥ [੪੪]ਪੁਨਿ ਤਾ ਸੌ ਬਿਨਤੀ ਇਮਿ ਕਰੀ ॥੮॥ [੪੫]ਜੋ ਤਾ ਕੋ ਤੈ ਮੁਝੈ ਮਿਲਾਵੈਂ ॥ [੪੬]ਜੋ ਧਨ ਮੁਖ ਮਾਂਗੈ ਸੋ ਪਾਵੈਂ ॥ [੪੭]ਤਹੱ ਸਖੀ ਗਈ ਬਾਰ ਨਹਿ ਲਾਗੀ ॥ [੪੮]ਆਨਿ ਦਿਯੋ ਤਾ ਕੌ ਬਡਭਾਗੀ ॥੯॥ ਦੋਹਰਾ ॥ [੪੯]ਰਾਨੀ ਤਾ ਕੌ ਪਾਇ; ਤਿਹਿ ਦਾਰਿਦ ਦਿਯਾ ਮਿਟਾਇ ॥ [੫੦]ਨ੍ਰਿਪ ਕੀ ਆਂਖ

---

i. ਅਲਭਵਰਾ ਜਿਸ ਨੂੰ ਫੁੱਲ ਆਪਣੀ ਸੁੰਦਰਤਾ ਤੇ ਸੁਗੰਧੀ ਨਾਲ ਆਪਣੇ ਵਿਚ ਪਿੰਚ ਕਰ ਲੈਂਦਾ ਹੈ ਜਿਸ ਨੂੰ ਹੋਰ ਪਾਸੇ ਜਾਣ ਯੋਗ ਨਹੀਂ ਰਹਿਣ ਦੇਂਦਾ। ਇਸੇ ਤਰ੍ਹਾਂ ਇਹ ਸ਼ਾਹ ਦਾ ਪੁੱਤਰ ਇਸਤਰੀ ਨੂੰ ਆਪਣੇ ਵੱਲ ਪਿੰਚ ਕਰ ਲੈਂਦਾ ਸੀ ।

ii. ਤਨ ਕਾਛੋ ਭਾਵ ਤਨ ਘੁੱਟ ਕੇ ਆਪਣੇ ਵੱਸ ਵਿਚ ਕਰ ਲੈਣਾ ।

iii. ਜੇ ਕੋਈ ਸਾਨੂੰ ਗੁਰੂ ਪ੍ਰਭੂ ਮਿੱਤ੍ਰ ਨਾਲ ਮੇਲ ਦੇਵੇ ਤਾਂ ਉਸ ਦਾ ਇਸ ਤਰ੍ਹਾਂ ਧੰਨਵਾਦ ਤੇ ਸ਼ੁਕਰ ਕਰਨਾ ਚਾਹੀਦਾ ਹੈ ਜਿਵੇਂ (ਸ੍ਰੀ ਅਵਦਾਲਮਤੀ) ਇਕ ਗੋਲੀ ਦੇ ਪੈਰਾਂ ਤੇ ਡਿੱਗ ਕੇ ਤਰਲਾ ਲੈਂਦੀ ਹੈ, ਆਪਣੇ ਮਿੱਤਰ ਦੇ ਮਿਲਾਪ ਲਈ ਕੀ ਭੇਟ ਕਰਨੀ ਚਾਹੀਦੀ ਹੈ ?

ੳ. *ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ ॥ ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ ॥ਅੰਗ ੫੫੮॥ਮ:੧॥*

ਅ. *ਨਾ ਮਨੀਆਰੁ ਨ ਚੂੜੀਆ ਨਾ ਸੇ ਵੰਗੁੜੀਆਹਾ ॥ ਜੋ ਸਹ ਕੰਠਿ ਨ ਲਗੀਆ ਜਲਨੁ ਸੇ ਬਾਹੜੀਆਹਾ ॥ ਸਭਿ ਸਹੀਆ ਸਹੁ ਰਾਵਣਿ ਗਈਆ ਹਉ ਦਾਧੀ ਕੈ ਦਰਿ ਜਾਵਾ ॥ ਅੰਮਾਲੀ ਹਉ ਖਰੀ ਸੁਚਜੀ ਤੈ ਸਹ ਏਕਿ ਨ ਭਾਵਾ ॥ਉਹੀ॥*

---

☛ ਅਰਥ ਆਪਣੇ ਭਾਵ ਤੋਂ ਹੀ ਉਲਟ ਜਾਂਦੇ ਹਨ । ਵਿਸ਼ਨੂੰ ਪੁਰਾਣ ਦੇ ਕਰਤਾ ਨੇ ਪੁਰਾਣਾ ਦੇ ਭੇਦ ਹੇਠ ਲਿਖੇ ਇਕ ਸਲੋਕ ਵਿਚ ਇਉਂ ਦਿਤੇ ਹਨ । - *ਆਖੈਯਾਨੈ ਸਚਾਧਿ ਉਪਾਖਯਾਨੈ ਗਾਥਾ ਭ: ਕਲਪ ਸੁਧਿ ਭਿ: ॥ ਪੁਰਾਣ ਸਹਿਤਾ ਚਕ੍ਰੇ ਪੁਰਾਣਾਰਥ ਵਿਸ਼ਾਰਦਾ ॥ ਵਿਸ਼ਨੂੰ ਪੁਰਾਣ ਅਧਿਆਇ ੩ ਅੰਸੂ ੬-ਮੰਤ੍ਰ ੧੫॥* ਅਰਥਾਤ ਪੁਰਾਤਨ ਅਰਥਾਂ ਦੇ ਪੰਡਿਤ ਬਿਆਸ ਜੀ ਨੇ ਅਖਿਆਨ (ਅੱਖੀਂ ਵੇਖੇ ਹੋਏ ਅਰਥਾਂ ਦਾ ਕਹਿਣਾ) ਤੱਥਾਂ ਉਪਾਖ੍ਯਾਨ (ਕੰਨਾਂ ਨਾਲ ਸੁਣੇ ਹੋਏ ਅਰਥਾਂ ਦਾ ਕਹਿਣਾ) ਗਾਥਾ ਪਿਤਾ ਪਿਤਾਮਾਹਿ ਆਦਿ ਤਥਾ ਦੇਸ ਉਪਦੇਸ ਆਦਿ ਦੇ ਸਬੰਧ ਵਿਚ ਪ੍ਰਚਲਤ ਗੀਤ) ਅਤੇ ਕਲਪ ਸੁੱਧੀ (ਕਲਪ ਸਬੰਧੀ ਨਿਰੈਣ, ਯਗ ਵਿਧੀ ਨਿਰੂਪਣ (ਸੂਤ੍ਰਾਂ ਦੇ ਸੰਗ੍ਰਹਿ ਦਾ ਨਾਮ ਕਲਪ ਹੈ) ਹੋਵੈ, ਇਹ ਪੁਰਾਣ ਦੇ ਸਹੀ ਅਰਥ ਹਨ । ਇਹਨਾਂ ਪ੍ਰਮਾਣੀਕ ਅਰਥਾਂ ਦੀ ਖੋਜ ਕਸਵਟੀ ਤੇ ਜੋ ਚਰਿਤ੍ਰੋ ਪਖਿਆਨ ਦੇ ਵਿਰੋਧੀ ਲੇਖਕਾਂ ਨੂੰ ਪਰਖਿਆ ਜਾਵੇ ਤਾਂ ਦਸਮ ਗ੍ਰੰਥ ਦੀਆਂ ਰਚਨਾਵਾਂ ਦੇ ਖੰਡਨ ਦਾ ਮੂਲ ਕਾਰਨ ਉਨ੍ਹਾਂ ਵੱਲੋਂ ਅਰਥ ਭੇਦ ਦੀ ਬੇ ਸਮਝੀ ਹੀ ਪਾਠਕਾਂ ਦੇ ਸਾਹਮਣੇ ਆ ਜਾਵੇਗੀ ।☛

੧. ਕਿ ਜੇ ਕੋਈ ਸ਼ੱਕ ਕਰਕੇ ਨ੍ਰਿਦੋਸੀ ਦੇ ਦੋਸ਼ ਲਾਉਂਦਾ ਹੈ।
੨. ਤਾਂ ਉਹ ਜਮ ਰਾਜੇ ਦੀ ਪੁਰੀ ਵਿਚ ਜਾ ਕੇ ਬਹੁਤ ਦੁਖ ਪਾਉਂਦਾ ਹੈ ॥੧੪॥
੩. ਉਥੇ ਉਸ ਨੂੰ ਥੰਮ ਦੇ ਨਾਲ ਬੰਨਕੇ ।
੪. ਉਸ ਦੇ ਸਰੀਰ ਦੇ ਉਪਰ ਤੇਲ ਤਲ ਕੇ ਪਾਉਂਦੇ ਹਨ।
੫. ਅਤੇ ਛੁਰੀਆਂ ਦੇ ਨਾਲ ਮਾਸ ਬੋਟੀ-ਬੋਟੀ ਕਰ ਦਿੰਦੇ ਹਨ
੬. ਅਤੇ ਫੇਰ ਨਰਕ ਕੁੰਡ ਦੇ ਵਿਚ ਸੁੱਟ ਦਿੰਦੇ ਹਨ ॥੧੫॥
੭. ਜੇ ਇਸ ਸੰਕਟ ਤੋਂ ਬਚਣਾ ਹੈ ਤਾਂ ਇਸ ਦਾ ਉਪਾਇ ਇਹ ਹੈ ਕਿ ਗਊਆਂ ਦਾ ਗੋਹਾ ਮੰਗਾ ਲਵੋ ।
੮. ਐ ਰਾਜਾ! ਫੇਰ ਉਸ ਗੋਕੇ ਗੋਹੇ ਦੀ ਚਿਤਾ ਬਣਾ ਲਵੋ।
੯. ਜੇ ਕੋਈ ਉਸ ਚਿਤਾ ਵਿਚ ਪੈ ਕੇ ਸੜ ਜਾਵੇ ਤਾਂ ਉਸਨੂੰ
੧੦. ਦਰਗਾਹ ਵਿਚ ਕੋਈ ਦੰਡ ਨਹੀਂ ਮਿਲਦਾ ॥੧੬॥
੧੧. ਦੋਹਰਾ ॥ ਉਸ ਬ੍ਰਾਹਮਣ ਬਣੀ ਇਸਤਰੀ ਦੀ ਗੱਲ ਸੁਣਕੇ ਰਾਜੇ ਨੇ ਗੋਹਾ ਮੰਗਾ ਲਿਆ ।
੧੨. ਉਸ ਦੇ ਵਿਚ ਬੈਠ ਕੇ ਆਪ ਸੜ ਗਿਆ ਇਸਤਰੀ ਦਾ ਫਰੇਬ ਨਾ ਜਾਣ ਸਕਿਆ ॥੧੭॥੧॥

ਇਥੇ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਦਾ ਵਾਰਤਾਲਾਪ ਤਿੰਨ ਸੌ ਸੱਤਰਵੀਂ ਕਥਾ ਸਮਾਪਤ ॥੩੭੦॥੬੭੧੭॥ਚਲਦਾ॥

---

੧੩. ਬਿਘਾਘਰ ਕੇਤ ਇਕ ਰਾਜਾ ਸੁਣੀਦਾ ਸੀ ।
੧੪. ਜਿਹੋ ਜਿਹਾ ਬ੍ਰਹਮਾ ਨੇ ਕੋਈ ਦੂਜਾ ਨਹੀਂ ਬਣਾਇਆ।
੧੫. ਬਜਾਘ੍ਰਵਤੀ ਨਗਰ ਵਿਚ ਉਹ ਸੋਭਦਾ ਸੀ ।
੧੬. ਜੋ ਨਗਰ ਇੰਦ੍ਰਪੁਰੀ ਨੂੰ ਵੀ ਮੋਂਹਦਾ ਸੀ ॥੧॥
੧੭. ਸ੍ਰੀ ਅਬਦਾਲ ਮਤੀ ਉਸਦੀ ਇਸਤਰੀ ਸੀ ।
੧੮. ਮਾਤ ਲੋਕ ਤੇ ਪਤਾਲ ਲੋਕ ਵਿਚ ਉਸ ਦੇ ਤੁੱਲ ਨਹੀਂ ਸੀ।
੧੯. ਉਥੇ ਇਕ ਸ਼ਾਹੂਕਾਰ ਦਾ ਪੁੱਤ੍ਰ ਬੜਾ ਸੁੰਦਰ ਸੀ ।
੨੦. ਉਹ ਇਉਂ ਸੀ ਜਿਵੇਂ ਭਵਰੇ ਨੂੰ ਕਮਲ ਫੁੱਲ ਖਿੱਚ ਕੇ ਆਪਣੇ ਵੱਸ ਕਰਕੇ ਘੁਟ ਲੈਂਦਾ ਹੈ ॥੨॥
੨੧. ਸ੍ਰੀ ਜਸ ਤਿਲਕ ਸਿੰਘ ਉਸ ਦਾ ਨਾਮ ਪਛਾਣ ਲਵੋ।
੨੨. ਜਿਸਨੂੰ ਰੂਪਵਾਨ ਤੇ ਧਨਵਾਨ ਚੁਸਤ-ਚਤੁਰ ਸਮਝ ਲਵੋ।
੨੩. ਜੇ ਕੋਈ ਇਸਤਰੀ ਉਸਦਾ ਇਕ ਛਿਨ ਭਰ ਵੀ ਰੂਪ ਵੇਖ ਲੈਂਦੀ ।
੨੪. ਉਹ ਲੋਕ ਲਾਜ ਤੇ ਕੁਲ ਦਾ ਭੈ ਸਭ ਛੱਡ ਦਿੰਦੀ ॥੩॥
੨੫. ਉਹ ਇਕ ਰਾਣੀ ਦੀ ਗੋਲੀ ਨੇ ਵੇਖ ਲਿਆ ਤੇ ਹੋਰ
੨੬. ਇਸਤਰੀਆਂ ਦੇ ਵਿਚ ਬੈਠੀ ਨੇ ਉਸ ਦੀ ਗੱਲ ਕਰ ਦਿੱਤੀ
੨੭. ਕਿ ਜਿਹੋ ਜਿਹਾ ਇਕ ਸ਼ਾਹ ਦਾ ਪੁੱਤਰ ਇਸ ਨਗਰ ਵਿਚ ਹੈ ।
੨੮. ਇਹੋ ਜਿਹਾ ਚੰਦ ਤੇ ਸੂਰਜ ਵੀ ਨਹੀਂ ਹੈ ॥੪॥
੨੯. ਇਹ ਗੱਲ ਸੁਣਕੇ ਰਾਣੀ ਨੇ ਦਿਲ ਵਿਚ ਰੱਖ ਲਈ।
੩੦. ਹੋਰ ਇਸਤਰੀ ਖਾਸ ਜਾਹਰ ਨਾ ਕੀਤੀ ।
੩੧. ਜਿਹੜੀ ਗੋਲੀ ਉਸਨੂੰ ਵੇਖ ਕੇ ਆਈ ਸੀ ।
੩੨. ਜਦੋਂ ਸ਼ਾਮ ਹੋਈ ਤਾਂ ਉਹੋ ਬੁਲਾ ਲਈ ॥੫॥
੩੩. ਰਾਣੀ ਨੇ ਬਹੁਤ ਸਾਰਾ ਉਸ ਨੂੰ ਧਨ ਦੇ ਕੇ ।
੩੪. ਉਸ ਨੂੰ ਪੁਛਿਆ ਕਿ ਤੂੰ ਕੀ ਵੇਖਿਆ ਸੀ ਉਸ ਬਾਰੇ ?
੩੫. ਦੱਸ ਕਿ ਉਹ ਕਿੱਥੇ ਹੈ ਮੈਨੂੰ ਦੱਸ ਜੋ ਤੈਂ ਦੇਖਿਆ ਸੀ ਉਸ -
੩੬. ਬਹੁਤ ਸੁੰਦਰ ਪੁਰਸ਼ ਨੂੰ ਮੈਂ ਵੇਖਣਾ ਚਾਹੁੰਦੀ ਹਾਂ ॥੬॥
੩੭. ਤਦ ਉਸ ਗੋਲੀ ਨੇ ਇਸ ਤਰ੍ਹਾਂ ਗੱਲ ਕਹੀ ।
੩੮. ਕਿ ਰਾਣੀ ਤੂੰ ਸੁਣ ਮੇਰੀ ਗੱਲ ਕਹੀ ਹੋਈ ।
੩੯. ਸ੍ਰੀ ਜਸ ਤਿਲਕ ਰਾਇ ਉਸਦਾ ਨਾਮ ਜਾਣ ਲੈ ।
੪੦. ਇਕ ਸ਼ਾਹੂਕਾਰ ਦਾ ਪੁੱਤਰ ਉਸਨੂੰ ਪਹਿਚਾਣ ਲੈ ।
੪੧. ਜੇ ਤੂੰ ਕਹੇਂ ਤਾਂ ਮੈਂ ਤੈਨੂੰ ਮਿਲਾ ਦੇਵਾਂਗੀ ।
੪੨. ਕਾਮ ਦਾ ਦੁਖ ਤੇਰਾ ਸਾਰਾ ਮਿਟਾ ਦੇਊ ।
੪੩. ਇਹ ਗੱਲ ਸੁਣ ਕੇ ਰਾਣੀ ਉਸ ਦੇ ਪੈਰਾਂ ਤੇ ਢਹਿ ਪਈ।
੪੪. ਫਿਰ ਉਸ ਅੱਗੇ ਇਸ ਤਰ੍ਹਾਂ ਬੇਨਤੀ ਕੀਤੀ ॥੮॥
੪੫. ਜੇ ਉਸ ਨੂੰ ਤੂੰ ਮਿਲਾ ਦੇਵੇਂ ।
੪੬. ਜਿਤਨਾ ਧਨ ਤੂੰ ਮੰਗੇਂਗੀ ਉਤਨਾ ਹੀ ਮਿਲ ਜਾਏਗਾ।
੪੭. ਉਹ ਗੋਲੀ ਚਲੀ ਗਈ ਉਸਨੂੰ ਕੋਈ ਦੇਰ ਨਾ ਲੱਗੀ।
੪੮. ਉਹ ਵੱਡੇ ਭਾਗਾਂ ਵਾਲਾ ਲਿਆ ਕੇ ਦੇ ਦਿੱਤਾ ॥੯॥
੪੯. ਦੋਹਰਾ ॥ ਰਾਣੀ ਦਾ ਉਸ ਨੂੰ ਪਾ ਕੇ ਸਾਰਾ ਦਲਿੱਦਰ ਟੁੱਟ ਗਿਆ।
੫੦. ਰਾਜੇ ਦੀ ਅੱਖ .......

---

☚ ਥੋੜਾ ਅੱਗੇ ਚੱਲਕੇ (ਬਬਾਣੀਆਂ ਕਹਾਣੀਆਂ, ਪੁੱਤ੍ਰ ਸਪੁੱਤਰ ਕਰੇਨਿ) ਦੇ ਗੁਰਵਾਕ ਅਨੁਸਾਰ ਲਿਖਤੀ ਸਾਹਿਤ ਮਨੁੱਖੀ ਆਚਰਣ ਨੂੰ ਤਬਦੀਲ ਕਰਨ ਵਿਚ ਕਿਨਾ ਕੁ ਹਿੱਸਾ ਪਾ ਸਕਦਾ ਹੈ ਇਸ ਤੱਥ ਤੋਂ ਗੁਰੂ ਸਾਹਿਬ ਅਣਜਾਣ ਨਹੀਂ ਸਨ, ਕਿਉਂਕਿ ਸਾਹਿਤ ਸਮਾਜ ਦਾ ਇਕ ਅਨਿਖੜਵਾਂ ਅੰਗ ਹੈ । ਸਾਰੇ ਭੇਖ ਜਿਵੇਂ ਕਿ ਉਦਾਸੀਨ, ਨਿਰਮਲੇ, ਨਿਹੰਗ ਸਿੰਘ, ਨਾਮਧਾਰੀ, ਪਾਵਨ ਤਖਤਾਂ ਦੇ ਜਥੇਦਾਰ, ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੇ ਹੈੱਡ ਗ੍ਰੰਥੀ (ਭਾਈ ਸਾਹਿਬ ਮਨੀ ਸਿੰਘ ਜੀ ਤੋਂ ਲੈ ਕੇ ਗਿਆਨੀ ਕਿਰਪਾਲ ਸਿੰਘ ਜੀ ਤੱਕ) ਸਾਰੇ ਹੀ ਸ੍ਰੀ ਦਸਮ ਗ੍ਰੰਥ ਨੂੰ ਗੁਰੂ ਗ੍ਰੰਥ ਮੰਨਦੇ ਆਏ ਹਨ । ਜੇ ਇਕ ਗਿ: ਭਾਗ ਸਿੰਘ ਅਤੇ ਹੋਰ ਦੋ ਚਾਰ ਮੁਨਾਫਲ ਇਸ ਸਚਾਈ ਨੂੰ ਮੰਨਣੋ ਇਨਕਾਰੀ ਹਨ ਤਾਂ ਇਸ ਨਾਲ ਉਨ੍ਹਾਂ ਦੀ ਆਪਣੀ ਹੀ ਕਮਜ਼ੋਰੀ ਹੋਵੇਗੀ । ਸਿੱਖ ਜਗਤ ਦਾ ਕੁਝ ਨਹੀਂ ਵਿਗਾੜ ਸਕਣਗੇ । ਭਾਵੇਂ ਦਸਮ ਗ੍ਰੰਥ ਉਤੇ ਖੋਜ ਕਰਨ ਲਈ ਕਈ ਪ੍ਰੋਫੈਸਰਾਂ ਨੇ ਪੀ. ਐਚ. ਡੀ. ਦੀਆਂ ਡਿਗਰੀਆਂ ਪ੍ਰਾਪਤ ਕੀਤੀਆਂ ਹੋਈਆਂ ਹਨ । ਪਰ ਸ੍ਰੀ ਡਾ. ਪ੍ਰਸਿੰਨੀ ਜੀ ਸਹਿਗਲ˚. ਅ. ਕ੍ਰ. ਠ. ਫ.˳. ਧ. ਪ੍ਰਿੰਸੀਪਲ ਸੁਸਵਤੀ ਕੰਨਿਆਂ ਮਹਾਂ ਵਿਦਿਆਲਿਆ ਲਖਨਉ ਨੇ ਜੋ ਖੋਜ ਕੀਤੀ ਹੈ ਉਸਦੀ ਸਰਾਹਨਾ ਸ੍ਰ: ਸਮਸ਼ੇਰ ਸਿੰਘ ਅਸ਼ੋਕ ਹਿਸਟਰੀ ਰਿਸਰਚ ਸਕਾਲਰ ਸ੍ਰੀ ਗੁ: ਪ੍ਰ: ਕਮੇਟੀ ਅੰਮ੍ਰਿਤਸਰ ਨੇ ਭਾਵ ਭਰੇ ਸ਼ਬਦਾਂ ਵਿਚ ਕੀਤੀ ਹੈ ਅਤੇ ਡਾ. ਰਤਨ ਸਿੰਘ ਜੱਗੀ : ਪੰਜਾਬੀ ਯੂਨੀਵਰਸਿਟੀ ਜਿਨ੍ਹਾਂ ਦੀ ਰਚਿਤ ਪੁਸਤਕ ਦਸਮ ਗ੍ਰੰਥ ਦਾ ਕਰਤ੍ਰਿਤਵ (ਜਿਥੋਂ ਕਿ ਗਿ: ਭਾਗ ਸਿੰਘ ਨੇ ਸੇਧ ਤੇ ਸਹਾਇਤਾ ਲਈ ਹੈ) ਦੇ ਥੀਸਿਸ ਨੂੰ ਸਭ ਤੋਂ ਘਟੀਆ ਲਿਖਿਆ ਹੈ । ਸਿੱਖ ਪੰਥ ਕੋਲ ਭਾ: ਸਾ: ਭਾ: ਮਨੀ ਸਿੰਘ ਜੀ ਵਾਲੀ ਇਤਿਹਾਸਕ ਚਿੱਠੀ ਮੌਜੂਦ ਹੈ । ਜਿਸ ਤੋਂ ਸ੍ਰੀ ਦਸਮ ਗ੍ਰੰਥ ਦੀ ਸੰਪਾਦਨਾ ਦਾ ਹੋਣਾ ਨਿਸਚਿਤ ਹੁੰਦਾ ਹੈ ਅਤੇ ਇਸ ਅਕੱਟ ਪ੍ਰਮਾਣ ਅੱਗੇ ਕਿਸੇ ਆਲੋਚਕ ਦੀ ਦਾਲ ਨਹੀਂ ਗਲ ਸਕਦੀ । ਭਾਈ ਰਣਧੀਰ ਸਿੰਘ ਜੀ ਹਿਸਟਰੀ ਰਿਸਰਚ ਸਕਾਲਰ ਪੰਜਾਬੀ ਵਿਭਾਗ ਪਟਿਆਲਾ ਡਾ. ਧਰਮ ਪਾਲ ਅਸ਼ਟਾ, ਪ੍ਰੋ. ਪਿਆਰਾ ਸਿੰਘ ਪਦਮ ਆਦਿ ਖੋਜੀਆਂ ਨੇ ਸ੍ਰੀ ਦਸਮ ਗ੍ਰੰਥ ਨੂੰ ਦਸਮੇਸ਼ ਰਚਨਾ ਹੀ ਮੰਨਿਆ ਹੈ । ਪੰ: ੪ ਥੋੜਾ ਅੱਗੇ ਜਾ ਕੇ ਗਿ: ਭਾਗ ਸਿੰਘ ਨੇ ਸਿਵਾ ਦੇ ਅਰਥ (ਸ਼ਿਵ ਪਤਨੀ ਪਾਰਬਤੀ) ਕੀਤਾ ਹੈ - ਜਿਸ ਦੇ ਸਮਾਧਾਨ ਵਿਚ (ਮਹਾਨ ਕੋਸ਼ ਦੀ ਰੋਸ਼ਨੀ ਵਿਚ ਅਰਥ ਦੱਸੇ ਹਨ ਕਿ ਕਿਸਿਵਾ ॥ - ਪਾਰਬ੍ਰਹਮ ਦੀ ਸ਼ਕਤੀ, ਦੇਖੋ ਨਾਲੰਦਾ ਹਿੰਦੀ ਵਿਸ਼ਾਲ ਸਾਗਰ ਕੋਸ਼ (ਕ੍ਰਿਤ ਨਾਵਲ ਜੀ) ਵਿਚ ਹੋਰ ਥਾਂ ਤੋਂ ਇਲਾਵਾ ਇਸ ਸ਼ਬਦ ਦੇ ਚਾਰ ਅਰਥ ਪੁਲਿੰਗ ਰੂਪ ਵਿਚ ਕੀਤੇ ਗਏ ਹਨ ਜਿਨ੍ਹਾਂ ਵਿਚ ਇਕ ਅਰਥ ਪ੍ਰਮੇਸਰ ਵੀ ਸ਼ਾਮਲ ਹੈ (ਦੇਖੋ ਉਕਤ ਕੋਸ਼ ਦਾ ਪੰ: ੩੪੫॥ ਪੰ: ੬ ਤੇ ਵੈਦ ਗੁਰਚਰਨ ਸਿੰਘ ਜੀ ਲਿਖਦੇ ਹਨ ਕਿ ਜੇਕਰ ਗਿ: ਭਾਗ ਸਿੰਘ ਨੂੰ ਸਮਝ ਨਹੀਂ ਆਈ ਤਾਂ ਇਸ ਵਿਚ ਉਨ੍ਹਾਂ ਦੀ ਬਿਬੇਕਹੀਨ ਬੁਧੀ ਦਾ ਕਸੂਰ ਹੈ ਨਾਂ ਕਿ ਹੋਰ ਕਿਸੇ ਵਿਅਕਤੀ ਦਾ । ਅਸਲ ਵਿਚ ਸਾਖੀਆਂ ਦੁਆਰਾ ਸਿਖਿਆ ਦੇਣ ਦੀ ਇਹ ਨੀਤੀ ਪੁਰਾਤਨ ਰੀਤੀ ਹੈ ਜੋ ਹੁਣ ਤੱਕ ਚਲੀ ਆ ਰਹੀ ਹੈ (ਭੁਲੇ ਸਿਖ ਗੁਰੂ ਸਮਝਾਏ ॥ ਉਝੜਿ ਜਾਂਦੇ ਮਾਰਗਿ ਪਾਏ) ਇਹ ਸਤਿਗੁਰੂ ਜੀ ਦਾ ਬਿਰਦ ਹੈ । ਤ੍ਰਿਆ ਚਰਿਤਰਾਂ ਵਿਚ ਭੋਗ ਬਿਲਾਸ ਦੀ ਸ਼ਬਦਾਵਲੀ ਨੂੰ ਲੱਜਿਆ ਹੀਣ ਅਤੇ ਬਿਭਚਾਰਕ ਟੋਟਕੇ ਦੱਸਕੇ ਦਸਮ ਗ੍ਰੰਥ ਬਾਰੇ ਨਫਰਤ ਫੈਲਾਉਣੀ ਇਕ ਘ੍ਰਿਣਤ ਕਰਮ ਹੈ । ਜੋ ਆਪਨੇ ਹਿੰਦੂਆਂ ਤੇ ਮੁਸਲਮਾਨੀ ਮੱਤ ਦੇ ਧਾਰਮਕ ਗ੍ਰੰਥਾਂ ਦਾ ਅਧਿਐਨ ਕੀਤਾ ਹੁੰਦਾ ਤਾਂ ਆਪ ਸੋਚ ਸਮਝ ਕੇ ਉਟੰਕਣ ਕਰਦੇ ਕਿਉਂਕਿ ਉਨ੍ਹਾਂ ਗ੍ਰੰਥਾਂ ਵਿੱਚ ਚਰਿਤਰਾਂ ਨਾਲੋਂ ਵਧੇਰੇ ਅਸ਼ਲੀਲਤਾ ਵਾਲੇ ਇਸਤਰੀ ਚਰਿੱਤਰ ਹਨ । ਪਰ ਉਨ੍ਹਾਂ ਲੋਕਾਂ ਨੇ ਕਦੇ ਵੀ ਆਪਣੇ ਧਰਮ ਗ੍ਰੰਥਾਂ ਉਤੇ ਕਿੰਤੂ ਨਹੀਂ ਕੀਤਾ, ਜਦੋਂ ਕਿ ਹਜਾਰਾਂ ਸਾਲਾਂ ਤੋਂ ਉਨ੍ਹਾਂ ਨੂੰ ਧਾਰਮਿਕ ਮਹੱਤਤਾ ਪ੍ਰਾਪਤ ਹੈ । ਦਰ ਅਸਲ ਅਜਿਹੀਆਂ ਵਿਥਿਆਵਾਂ ਪ੍ਰਾਚੀਨ ਮਾਨਵ ਸਮਾਜ ਦੀ ਰੂਪ ਰੇਖਾ ਪੇਸ਼ ਕਰਦੀਆਂ ਹਨ । —ਸੋ ਚਰਿਤਰਾਂ ਵਿਚ ਅਨੂਪ ਕੌਰ ਦੀ ਕਹਾਣੀ ਵੀ ਕਲਪਤ ਹੈ ਕਿਉਂਕਿ ਇਹ ਚਰਿਤਰੋ ਅਖਿਆਨ ਨਹੀਂ ਸਗੋਂ ਚਰਿਤਰੋ ਪਖਿਆਨ ਹੈ, ਅਖਿਆਨ ਅਤੇ ਪਖਿਆਨ ਦਾ ਨਿਰਣਾ ਪਿਛੇ ਪੁਰਾਣ ਪਦ ਦੇ ਅਰਥਾਂ ਵਿਚ ਕਰ ਦਿੱਤਾ ਹੈ । ਏਦਾਂ ਦੀਆਂ ਸਾਖੀਆਂ ਸਿੱਖੀ ਨੂੰ ਪ੍ਰਤਿ ਪਾਦਨ ਕਰਨ ਲਈ ਪ੍ਰਮਾਣ ਵਜੋਂ ਹਨ, ਜਿੰਨੇ ਵੀ ਆਦਿ ਗੁਰੂ ਗ੍ਰੰਥ ਸਾਹਿਬ ਵਿਚ ਪੌਰਾਣਕ ਹਵਾਲੇ ਦਿੱਤੇ ਗਏ ਹਨ, ਉਹਨਾਂ ਦੁਆਰਾ ਅਨਿਕ ਬਿਧੀ ਸਮਝਾਉਣ ਦਾ ਜਤਨ ਹੈ । ਅਗੇ ਪੰ: ੪ ਤੇ ਵੈਦ ਜੀ ਦਾ ਲੇਖ ਹੈ ਕਿ ਕੋਈ ਪੁਰਾਣਕ ਵਾਰਤਾ ਪਰਮਪ੍ਰਤੀ ਸ਼ਰਧਾ ਪੈਦਾ ਕਰਦੀ ਹੈ ਤਾਂ ਉਸ ਨੂੰ ਵਰਤੋਂ ਵਿਚ ਲਿਆਉਣਾ ਕੋਈ ਗੁਨਾਹ ਨਹੀਂ । ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਨੇਕਾਂ ਪੁਰਾਣਿਕ ਪ੍ਰਮਾਣ ਦਿਤੇ ਹੋਏ ਹਨ । ਜਿਨ੍ਹਾਂ ਬਾਰੇ ਅੰਤ ਵਿਚ ਗੁਰੂ ਸਾਹਿਬ ਨੇ ਆਪ ਹੀ ਸਪਸ਼ਟ ਕੀਤਾ ਹੈ । (ਗਣਤ ਨ ਗਣੀ ਹੁਕਮ ਪਛਾਣਾ ਬੋਲਾਂ ਭਾਇ ਸਭਾਇ) ਕੀ ਉਨ੍ਹਾਂ ਨੂੰ ਗੁਰਬਾਣੀ ਚੋਂ ਕੱਢ ਦਿੱਤਾ ਜਾਇ ਜਾਂ ਕਿਸੇ ਕਵੀ ਦੀ ਰਚਨਾ ਕਹਿਕੇ ਭੰਡਿਆ ਜਾਏ ? ☛

ਬਚਾਇ; ਉਹਿ ਲਿਯੋ ਗਰੇ ਸੌਂ ਲਾਇ ॥੧੦॥ ਚੌਪਈ ॥ [੧]ਦੋਊ ਧਨੀ ਔ ਜੋਬਨਵੰਤ ॥ [੨]ਕਰਤ ਕਾਮ ਕ੍ਰੀੜਾ ਬਿਗਸੰਤ ॥ [੩]ਇਕ ਕਾਮੀ ਅਰੁ ਕੈਫ[i] ॥ [੪]ਰੈਨਿ ਸਕਲ ਰਤਿ ਕਰਤ ਬਿਤਾਈ ॥੧੧॥ [੫]ਲਪਟਿ ਲਪਟਿ ਆਸਨ ਵੈ ਲੇਹੀ ॥ [੬]ਆਪੁ ਬੀਚਿ ਸੁਖ ਬਹੁ ਬਿਧਿ ਦੇਹੀ ॥ [੭]ਚੁੰਬਨ ਕਰਤ ਨਖਨ ਕੇ ਘਾਤਾ ॥ [੮]ਰੈਨਿ ਬਿਤੀ ਆਯੋ ਹ੍ਵੈ ਪ੍ਰਾਤਾ ॥੧੨॥ [੯]ਰਾਨੀ ਗਈ ਪ੍ਰਾਤ ਪਤਿ ਪਾਸ ॥ [੧੦]ਲਗੀ ਰਹੀ ਤਾ ਕੀ ਜਿਯ ਆਸ ॥ [੧੧]ਅਥਵਤ ਦਿਨਨ ਹੋਤ ਅੰਧਯਾਰੋ ॥ [੧੨]ਬਹੁਰਿ ਭਜੈ ਮੁਹਿ ਆਨਿ ਪਯਾਰੋ ॥੧੩॥ [੧੩]ਜੌ ਰਹਿਹੌ ਰਾਜਾ ਕੇ ਪਾਸ ॥ [੧੪]ਮੋਹਿ ਰਾਖਿ ਹੈ ਬਿਰਧ ਨਿਰਾਸ[ii] ॥ [੧੫]ਸੰਗ ਕਹਾਂ ਯਾ ਕੇ ਸ੍ਵੈ ਲੈਹੌਂ ॥ [੧੬]ਮਿਤ੍ਰ ਭੋਗ ਭੋਗਨ ਤੇ ਜੈਹੌਂ ॥੧੪॥ [੧੭]ਕਿਹ ਛਲ ਸੇਜ ਸਜਨ ਕੀ ਜਾਊਂ ॥ [੧੮]ਨਖ ਘਾਤਨ ਕਿਹ ਭਾਂਤਿ ਛਪਾਊਂ ॥ [੧੯]ਬਿਰਧ ਭੂਪ ਤਨ ਸੋਤ ਨ ਜੈਯੈ ॥ [੨੦]ਐਸੋ ਕਵਨ ਚਰਿਤ੍ਰ ਦਿਖੈਯੈ ॥੧੫॥ [੨੧]ਜਾਇ ਕਹੀ ਨ੍ਰਿਪ ਸੰਗ ਅਸ ਗਾਥਾ ॥ [੨੨]ਬਾਤ ਸੁਨਹੁ ਹਮਰੀ ਤੁਮ ਨਾਥਾ ॥ [੨੩]ਹਿਯੇ ਬਿਲਾਰਿ ਮੋਰ ਨਖ ਲਾਏ ॥ [੨੪]ਕਾਢਿ ਭੂਪ ਕੌ ਪ੍ਰਗਟ ਦਿਖਾਏ ॥੧੬॥ ਅੜਿਲ ॥ [੨੫]ਸੁਨੁ ਰਾਜਾ ਮੈਂ ਆਜੁ ਨ ਤੁਮ ਸੰਗ ਸੋਇ ਹੌਂ ॥ [੨੬]ਨਿਜੁ ਪਲਕਾ ਪਰ ਪਰੀ ਸਕਲ ਨਿਸੁ ਖੋਇ ਹੌਂ ॥ [੨੭]ਇਹਾਂ ਬਿਲਾਰਿ ਮੋਹਿ ਨਖ ਘਾਤ ਲਗਾਤ ਹੈ ॥ [੨੮]ਹੋ ਤੁਹਿ ਮੂਰਖ ਰਾਜਾ ਤੇ ਕਛੁ ਨ ਬਸਾਤ ਹੈ ॥੧੭॥*ਚੌਪਈ॥ [੨੯]ਇਹ ਛਲ ਤਜਿ ਸ੍ਵੈਬੋ ਨ੍ਰਿਪ ਪਾਸਾ ॥ [੩੦]ਕਿਯਾ ਮਿਤ੍ਰ ਸੌ ਕਾਮ ਬਿਲਾਸਾ ॥ [੩੧]ਘਾਤ ਨਖਨ ਕੀ ਨਾਹ ਦਿਖਾਈ ॥ [੩੨]ਬਿਰਧ ਮੂੜ੍ਹ ਨ੍ਰਿਪ; ਬਾਤ ਨ ਪਾਈ ॥੧੮॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਇਕਹਤਰ
ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੭੧॥੬੭੩੪॥ ਅਫਜੂੰ ॥

ਚੌਪਈ ॥ [੩੩]ਅਛਲ ਸੈਨ ਇਕ ਭੂਪ ਭਨਿੱਜੈ ॥ [੩੪]ਚੰਦ੍ਰ ਸੂਰ ਪਟਤਰ ਤਿਹੱ ਦਿੱਜੈ ॥ [੩੫]ਕੰਚਨ ਦੇ ਤਾ ਕੇ ਘਰ ਨਾਰੀ ॥ [੩੬]ਆਪੁ ਹਾਥ ਲੈ ਈਸ ਸਵਾਰੀ ॥੧॥ [੩੭]ਕੰਚਨ ਪੁਰ ਕੋ ਰਾਜ ਕਮਾਵੈ ॥ [੩੮]ਸੂਰਬੀਰ ਬਲਵਾਨ ਕਹਾਵੈ ॥ [੩੯]ਅਰਿ ਅਨੇਕ ਜੀਤੇ ਬਹੁ ਭਾਤਾ ॥ [੪੦]ਤੇਜ ਤ੍ਰਸਤ ਜਾ ਕੇ ਪੁਰ ਸਾਤਾ ॥੨॥ [੪੧]ਤਹਾਂ ਪਰਭਾਕਰ ਸੈਨਿਕ ਸਾਹ ॥ [੪੨]ਨਿਰਖ ਲਜਤ ਜਾ ਕੋ ਮੁਖ ਮਾਹ ॥ [੪੩]ਜਬ ਰਾਨੀ ਤਾ ਕਹੱ ਲਖਿ ਪਾਯੋ ॥ [੪੪]ਇਹੈ ਚਿੱਤ ਭੀਤਰ ਠਹਰਾਯੋ ॥੩॥ [੪੫]ਯਾ ਕਹੱ ਜਤਨ ਕਵਨ ਕਰਿ ਪਇਯੈ ॥ [੪੬]ਕਵਨ ਸਹਚਰੀ ਪਠੈ ਮੰਗਇਯੈ ॥ [੪੭]ਯਾਹਿ ਭਜੈ ਬਿਨੁ ਧਾਮ ਨ ਜੈਹੋ ॥ [੪੮]ਜਿਹੱ ਤਿਹੱ ਭਾਂਤਿ ਯਾਹਿ ਬਸਿ ਕੈਹੋ ॥੪॥ [੪੯]ਕਨਕ ਪਿੰਜਰੀ ਪਰੀ ਹੁਤੀ ਤਹੱ ॥ [੫੦]ਮਰਮ ਕੇਤ ਰਾਨੀ ਕੇ ਬਸਿ ਮਹਿੱ ॥

---

* ਇਥੇ ਕਿਸੇ ਵੀ ਸਰੂਪ ਵਿਚ ॥ਚੌਪਈ॥ ਲਿਖਿਆ ਨਹੀ ਮਿਲਿਆ ਪ੍ਰੰਤੂ ਛੰਦ ਦੀ ਚਾਲ ਮੁਤਾਬਿਕ ਇਸ ਹਥਲੇ ਸਟੀਕ ਵਿਚ ਲਿਖ ਦਿੱਤਾ ਹੈ ।

---

i. ਧਨ - ਜੋਬਨ ਜੁਆਨੀ ਇਹ ਤਿਨੇ ਇਕੱਠੇ ਹੋ ਜਾਣ ਤਾਂ ਉਹਨਾਂ ਨੂੰ ਪ੍ਰਮਾਰਥ ਤੇ ਪ੍ਰਮਾਤਮ ਦੇਵ ਦੋਹਾਂ ਤੋਂ ਨਿਖੇੜ ਦਿੰਦੇ ਹਨ । ਉਹਨਾਂ ਨੂੰ ਇਕੋ ਇਕ ਵਿਸ਼ੇ ਵਿਕਾਰ, ਸ਼ਰਾਬ ਆਦਿ ਨਸ਼ੇ ਤੇ ਐਸ਼, ਪ੍ਰਸਤ ਦੇ ਵਾ ਵਰੋਲੇ ਹੀ ਸੁਝਦੇ ਹਨ । ਇਥੇ ਸਤਿਗੁਰ ਦਸਦੇ ਹਨ ਕਿ ਇਸ ਇਨਸਾਨ ਨੂੰ ਉਸ ਪ੍ਰਮ ਪਿਤਾ ਜਿਸ ਨੇ ਇਸ ਨੂੰ ਅਨੇਕਾਂ ਸੁੱਖਾਂ ਦੇ ਸਾਧਨ ਬਖਸ਼ੇ ਹਨ ਜਿਸ ਨੇ ਬੇ ਕੀਮਤੇ ਸੁੰਦਰ ਅੰਗ ਤੇ ਹੁਸਨ ਜਵਾਨੀ ਦਿਤੀ ਹੈ ਇਹ ਮੂਰਖ ਇਹਨਾਂ ਅਮੁੱਲੀਆਂ ਦਾਤਾਂ ਨੂੰ ਪਾ ਕੇ ਕਿਵੇਂ ਵਿਸ਼ੇ ਵਿਕਾਰਾਂ ਦੀ ਮਸਤੀ ਵਿਚ ਜੀਵਨ ਤਬਾਹ ਕਰ ਲੈਂਦਾ ਹੈ ?

ii. ਬੁਢੇ ਪਤੀ ਕੋਲੋਂ ਜਵਾਨ ਇਸਤਰੀ ਦੇ ਦਿਲ ਵਿਚ ਨਫਰਤ ਪੈਦਾ ਹੋ ਜਾਂਦੀ ਹੈ, ਖਾਣ ਨੂੰ ਪਦਾਰਥ ਬਹੁਤੇ ਮਿਲਦੇ ਨੇ ਕੰਮ ਦਾ ਰੁਝੇਵਾਂ ਕੋਈ ਨਹੀਂ, ਪ੍ਰਭੂ ਭਗਤੀ ਦਾ ਗਿਆਨ ਨਹੀਂ - ਉਹ ਆਪਣੇ ਉਬਲਦੇ ਮਨ ਤੇ ਕਿਵੇਂ ਕਾਬੂ ਪਾ ਸਕਦਾ ਹੈ । ਜਿਸ ਲਈ ਅਗਿਆਨੀ ਜੀਵ ਟੇਡੇ ਰਾਹ ਤੇ ਤੁਰਨ ਲਈ ਮਜਬੂਰ ਹੋ ਕੇ ਮਨੁੱਖਾ ਜਨਮ ਦਾ ਜੋ ਲਾਹਾ ਲੈਣਾ ਸੀ । ਉਸ ਤੋਂ ਵਾਂਝਾ ਹੋ ਕੇ ਨਰਕਾਂ ਦੇ ਰਾਹ ਪੈ ਜਾਂਦਾ ਹੈ । ਬੜੀ ਲੋੜ ਹੈ ਇਹਨਾਂ ਪੁਠ ਕੰਡਿਆਂ ਤੋਂ ਬਚਣ ਅਤੇ ਇਹਨਾਂ ਪੈਂਡਿਆਂ ਦੀ ਜਾਣਕਾਰੀ ਦੀ । ਜਿਨ੍ਹਾਂ ਰਾਹਾਂ ਦੀ ਸ੍ਰੀ ਦਸਵੇਂ ਗੁਰੂ ਨਾਨਕ ਜਾਣਕਾਰੀ ਦਿੰਦੇ ਇਸ ਪੈਂਡੇ ਦਾ ਪਤਾ ਪਹਿਲੇ ਸ੍ਰੀ ਗੁਰੂ ਨਾਨਕ ਦੇਵ ਜੀ ਐਉਂ ਪ੍ਰਗਟ ਕਰਦੇ ਹਨ :-

*ਮਨਮੁਖਿ ਭੁਲੈ ਭੁਲਾਈਐ ਭੂਲੀ ਠਉਰ ਨ ਕਾਇ ॥ ਗੁਰ ਬਿਨੁ ਕੋ ਨ ਦਿਖਾਵਈ ਅੰਧੀ ਆਵੈ ਜਾਇ ॥*
*ਗਿਆਨ ਪਦਾਰਥੁ ਖੋਇਆ ਠਗਿਆ ਮੁਠਾ ਜਾਇ ॥੧॥ ਬਾਬਾ ਮਾਇਆ ਭਰਮਿ ਭੁਲਾਇ ॥* ☛✡

ਬਚਾ ਕੇ ਉਸ ਨੂੰ ਗਲ ਨਾਲ ਲਾ ਲਿਆ ॥੧੦॥
੧. ਚੌਪਈ ॥ ਦੋਇ ਧਨੀ ਤੁ ਜੁਆਨ ਜੋਬਨਵੰਤ ਸਨ।
੨. ਕਾਮ ਕ੍ਰੀੜਾ ਕਰਕੇ ਬੜੇ ਮਿਲਦੇ ਸਨ ।
੩. ਇਕ ਤਾਂ ਕਾਮੀ ਦੂਜੇ ਸ਼ਰਾਬੀ ਹੋਏ ਹੋਏ ।
੪. ਸਾਰੀ ਰਾਤ ਕੇਲ ਕਰਦਿਆਂ ਬਿਤਾ ਦਿੱਤੀ ॥੧੧॥
੫. ਇਕ ਦੂਜੇ ਨਾਲ ਲਪਟ ਕੇ ਆਸਣ ਲੈਂਦੇ ।
੬. ਆਪਸ ਵਿਚ ਇਕ ਦੂਜੇ ਨੂੰ ਕਾਮ ਦੇ ਦੁਖ ਤੋਂ ਸੁਖੀ ਕਰਦੇ ।
੭. ਚੁੰਬਨ ਕਰਕੇ ਨੌਂਹਾਂ ਦੀਆਂ ਝਰੀਟਾਂ ਮਾਰ ਦਿੱਤੀਆਂ ।
੮. ਰਾਤ ਬੀਤ ਗਈ ਸਵੇਰ ਹੋ ਗਈ ॥੧੨॥
੯. ਰਾਣੀ ਸਵੇਰੇ ਆਪਣੇ ਪਤੀ ਰਾਜੇ ਪਾਸ ਗਈ ।
੧੦. ਪਰ ਦਿਲ ਵਿਚ ਉਸੇ ਮਿੱਤਰ ਦੀ ਆਸ ਲੱਗੀ ਰਹੀ।
੧੧. ਜਿਸ ਵੇਲੇ ਦਿਨ ਛਿਪ ਕੇ ਹਨੇਰਾ ਹੋ ਗਿਆ
੧੨. ਤਾਂ ਇਹੀ ਉਡੀਕਦੀ ਸੀ ਕਿ ਹੁਣ ਫੇਰ ਆ ਕੇ ਮਿਲੇ ਮੇਰਾ ਪਿਆਰਾ॥੧੩॥
੧੩. ਜੋ ਮੈਂ ਰਾਜੇ ਦੇ ਪਾਸ ਰਹੀ ।
੧੪. ਤਾਂ ਇਹ ਬੁੱਢਾ ਮੈਨੂੰ ਨਿਰਾਸ ਹੀ ਰਖੇਗਾ ।
੧੫. ਮੈਂ ਇਸ ਦੇ ਨਾਲ ਸੌਂ ਕੇ ਕੀ ਲੈਣਾ ਹੈ ।
੧੬. ਮਿਤ੍ਰ ਦੇ ਨਾਲ ਵਿਲਾਸ ਕਰਨ ਤੋਂ ਜਾਂਦੀ ਰਹਾਂਗੀ ॥੧੪॥
੧੭. ਕਿਸੇ ਢੰਗ ਦੇ ਨਾਲ ਸੱਜਣ ਦੀ ਸੇਜ ਉਪਰ ਜਾਵਾਂ।
੧੮. ਇਹਨਾਂ ਨੌਂਹਾਂ ਦੀਆਂ ਝਰੀਟਾਂ ਕਿਸ ਤਰ੍ਹਾਂ ਛੁਪਾਵਾਂ ।
੧੯. ਬੁੱਢੇ ਰਾਜੇ ਦੇ ਕੋਲ ਸੌਖਾ ਨਹੀਂ ਜਾਂਦਾ । ਇਸ ਤੋਂ ਬਚਣ
੨੦. ਦਾ ਕਿਹੜਾ ਚਰਿਤ੍ਰ ਦਿਖਾਯੋ ॥੧੫॥
੨੧. ਰਾਜੇ ਪਾਸ ਜਾ ਕੇ ਇਹ ਕਹਾਣੀ ਜਾ ਕਹੀ ।
੨੨. ਐ ਨਾਥ ਮੇਰੀ ਇਕ ਸੁਣ ਲੈ ।
੨੩. ਮੇਰੀ ਛਾਤੀ ਤੇ ਰਾਤ ਬਿੱਲੇ ਨੇ ਨਹੁੰ ਮਾਰ ਦਿੱਤੇ ।
੨੪. ਉਹ ਨੰਗੇ ਕਰਕੇ ਰਾਜੇ ਨੂੰ ਵਿਖਾਲ ਦਿੱਤੇ ॥੧੬॥
੨੫. ਐ ਰਾਜਾ ਸੁਣ ਮੈਂ ਅੱਜ ਤੇਰੇ ਨਾਲ ਨਹੀਂ ਸੌਂਵਾਂਗੀ ।
੨੬. ਆਪਣੇ ਹੀ ਪਲੰਘ ਪਰ ਪੈ ਕੇ ਸਾਰੀ ਰਾਤ ਗੁਆ ਦਿਆਂਗੀ ।
੨੭. ਐਥੇ ਬਿੱਲਾ ਆ ਕੇ ਮੇਰੇ ਨਹੁੰ ਮਾਰਕੇ ਝਰੀਟਾਂ ਕਰ ਦਿੰਦਾ ਹੈ।
੨੮. ਤੇਰੇ ਜਿਹੇ ਮੂਰਖ ਰਾਜੇ ਕੋਲੋਂ ਕੁਝ ਨਹੀਂ ਸਰਦਾ ॥੧੭॥
੨੯. ਐਸ ਬਹਾਨੇ ਦੇ ਨਾਲ ਰਾਜੇ ਨੂੰ ਛੱਡ ਕੇ ਉਸ ਦਾ ਸੰਗ ਤਿਆਗ ਦਿੱਤਾ ।
੩੦. ਮਿੱਤ੍ਰ ਨਾਲ ਜਾ ਕੇ ਕਾਮ ਕੇਲ ਜਾ ਕਰੇ ।
੩੧. ਨੌਂਹਾਂ ਦੇ ਘਾਉ ਪਤੀ ਨੂੰ ਵਿਖਾਲ ਦਿੱਤੇ ।
੩੨. ਬੁੱਢੇ ਮੂਰਖ ਰਾਜੇ ਨੇ ਗੱਲ ਨਾ ਸਮਝੀ ॥੧੮॥੧॥
ਇਥੇ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਦਾ ਵਾਰਤਾਲਾਪ ਤਿੰਨ ਸੌ ਇਕੱਤਰਵੀਂ ਕਥਾ ਸਮਾਪਤ ॥੩੭੧॥੬੭੩੫॥ਚਲਦਾ॥

---

੩੩. ਚੌਪਈ ॥ ਅਛਲ ਸੈਨ ਇਕ ਰਾਜਾ ਕਹੀਦਾ ਸੀ ।
੩੪. ਚੰਦ ਸੂਰਜ ਦੀ ਉਦਾਹਰਣ ਉਸਦੇ ਨਾਲ ਦਿੱਤੀ ਜਾ ਸਕਦੀ ਹੈ ।
੩੫. ਕੰਚਨ ਦੇਈ ਉਸ ਦੇ ਘਰ ਇਸਤ੍ਰੀ ਸੀ ਜਿਹੜੀ
੩੬. ਆਪਣੇ ਹੱਥੀਂ ਈਸ੍ਵਰ ਨੇ ਸਵਾਰੀ ਸੀ ॥੧॥
੩੭. ਕੰਚਨ ਪੁਰ ਦਾ ਰਾਜ ਕਰਦਾ ਸੀ ।
੩੮. ਆਪ ਨੂੰ ਬੜਾ ਸੂਰਵੀਰ ਤੇ ਬਲਵਾਨ ਕਹਾਉਂਦਾ ਸੀ।
੩੯. ਜਿਸ ਨੇ ਦੁਸ਼ਮਣ ਬਹੁਤ ਭਾਂਤ ਜਿੱਤੇ ਸਨ ।
੪੦. ਜਿਸ ਦੇ ਤੇਜ ਪ੍ਰਤਾਪ ਤੇ ਸਭੇ ਲੋਕ ਕੰਬਦੇ ਸਨ ॥੨॥
੪੧. ਉਥੇ ਇਕ ਪ੍ਰਭਾਕਰ ਸੈਨਿਕ ਇਕ ਸ਼ਾਹ ਸੀ ।
੪੨. ਜਿਸ ਨੂੰ ਵੇਖ ਕੇ ਮਹੀਨਿਆਂ ਦਾ ਮੁਖੀ ਚੰਦ ਵੀ ਸ਼ਰਮਾਂਦਾ ਸੀ।
੪੩. ਜਿਸ ਵੇਲੇ ਰਾਣੀ ਨੇ ਉਸ ਨੂੰ ਵੇਖ ਲਿਆ
੪੪. ਤਾਂ ਇਸ ਨੇ ਦਿਲ ਵਿਚ ਇਹ ਗੱਲ ਪੱਕੀ ਕਰ ਲਈ ਭਾਵ ਦਿਲ ਵਿਚ ਧਾਰ ਲਈ ॥੩॥
੪੫. ਇਸ ਦਾ ਕੀ ਯਤਨ ਕੀਤਾ ਜਾਵੇ ।
੪੬. ਕਿਹੜੀ ਗੋਲੀ ਭੇਜ ਕੇ ਮੰਗਾਈਏ ।
੪੭. ਇਸ ਨੂੰ ਮਿਲੇ ਬਿਨਾਂ ਘਰ ਨਹੀਂ ਜਾਵਾਂਗੀ ।
੪੮. ਜਿਵੇਂ ਤਿਵੇਂ ਕਰਕੇ ਇਸ ਨੂੰ ਵੱਸ ਕਰਾਂਗੀ ॥੪॥
੪੯. ਕਨਕ ਪਿੰਜਰੀ ਨਾਮ ਦੀ ਇਕ ਉਥੇ ਪਰੀ ਹੁੰਦੀ ਸੀ।
੫੦. ਅੰਦਰ ਦੀ ਗੱਲ ਜਾਣ ਲੈਣ ਵਾਲਾ ਬੀਰ ।

---

✡ ☛ *ਭਰਮਿ ਭੁਲੀ ਡੋਹਾਗਣੀ ਨਾ ਪਿਰ ਅੰਕਿ ਸਮਾਇ ॥੧॥ ਰਹਾਉ ॥ ਭੂਲੀ ਫਿਰੈ ਦਿਸੰਤੀਰੀ ਭੂਲੀ ਗ੍ਰਿਹੁ ਤਜਿ ਜਾਇ ॥ ਭੂਲੀ ਡੂੰਗਰਿ ਥਲਿ ਚੜੈ ਭਰਮੈ ਮਨੁ ਡੋਲਾਇ ॥ ਧੁਰਹੁ ਵਿਛੁੰਨੀ ਕਿਉ ਮਿਲੈ ਗਰਬਿ ਮੁਠੀ ਬਿਲਲਾਇ ॥੨॥ਅੰਗ ੬੦॥ਮ:੧॥*
ਜਿਸ ਤਰ੍ਹਾਂ ਭੁਲੀ ਇਸਤਰੀ ਆਪਣੀ ਥਾਂ ਛੱਡਕੇ ਭੁਲ ਕੇ ਭਟਕਦੀ ਫਿਰਦੀ ਹੈ, ਗੁਰੂ ਦੇ ਗਿਆਨ ਤੋਂ ਹੀਣੀ ਗਿਆਨ ਦੇ ਨੇਤਰਾਂ ਬਿਨਾ ਅੱਧੀ ਹੋ ਕੇ ਆਉਣ ਜਾਣ ਜੰਮਣ ਮਰਨ ਦੇ ਚਕ੍ਰ ਵਿਚ ਆਉਂਦੀ ਜਾਂਦੀ ਰਹਿੰਦੀ ਹੈ । ਗਿਆਨ ਰੂਪ ਮਹਾਂ ਪਦਾਰਥ ਨੂੰ ਖੋ ਕੇ ਇਹ ਜੀਵ ਠੱਗਾਂ, ਚੋਰਾਂ ਦੇ ਅਡੇ ਲੱਗ ਕੇ ਠੱਗਿਆ ਤੇ ਲੁੱਟਿਆ ਜਾਂਦਾ ਹੈ, ਜੋ ਇਸ ਪ੍ਰਭੂ ਦੀ ਬਹੁ ਪੱਖੀ ਮਾਇਆ ਦੇ ਭਰਮ ਵਿਚ ਭੁਲਕੇ ਇਕ ਛੁੱਟੜ ਇਸਤਰੀ ਦੀ ਤਰ੍ਹਾਂ ਆਪਣੇ ਪਤੀ ਦੀ ਗੋਦ ਵਿਚ ਨਹੀਂ ਸਮਾਉਂਦੀ । ਕਈ ਦ੍ਰਿਸ਼ ਤੁਸੀਂ ਵੇਖ ਚੁਕੇ ਹੋ ਜੋ ਭੁੱਲੀਆਂ ਇਸਤਰੀਆਂ ਆਪਣੇ ਪਤੀ ਸਮੇਤ ਘਰ ਛੱਡ ਕੇ ਤੁਰ ਗਈਆਂ ਹਨ ਜੋ ਭੁੱਲੀਆਂ ਇਸਤਰੀਆਂ ਕਈ ਇਹੋ ਜਿਹੇ ਡੂੰਘੇ ਟੋਏ ਵਿਚ ਜਾ ਡਿੱਗਦੀਆਂ ਹਨ ਜਿਥੋਂ ਮੁੜਕੇ ਨਿਕਲ ਹੀ ਨਹੀਂ ਸਕਦੀਆਂ । ਕਈ ਇਹੋ ਜਿਹੇ ਪਹਾੜ ਤੇ ਚੜ ਜਾਂਦੀਆਂ ਨੇ ਜਿਥੋਂ ਫੇਰ ਉਤਰਨਾ ਮੁਸ਼ਕਲ ਹੋ ਜਾਂਦਾ ਹੈ । ਇਸੇ ਤਰ੍ਹਾਂ ਜੀਵ ਰੂਪੀ ਇਸਤਰੀ ਆਪਣੇ ਧੁਰੇ ਦੀ ਵੇਲ ਦੀ ਡੰਡੀ ਤੋਂ ਟੁਟ ਕੇ ਧਨ ਜੋਬਨ ਦੇ ਹੰਕਾਰ ਵਿਚ ਲੁਟੀਆਂ ਹੋਈਆਂ ਜਮਾਂ ਦੇ ਵੱਸ ਪੈ ਕੇ ਵਿਲ ਲਾਂਦੀਆਂ ਹਨ - ਉਹਨਾਂ ਨੂੰ ਫਿਰ - ਕਿਤੇ ਵੀ ਥਾਂ ਨਹੀਂ ਮਿਲਦਾ - *ਸਹੁਰੈ ਢੋਈ ਨਾ ਲਹੈ ਪੇਈਐ ਨਾਹੀ ਥਾਉ ॥ ਪਿਰੁ ਵਾਤੜੀ ਨ ਪੁਛਈ ਧਨ ਸੁਹਾਗਣਿ ਨਾਉ ॥੩੦॥ਅੰਗ੧੩੭੯॥*
ਬਾਬਾ ਫਰੀਦ ਜੀ - *ਕਿਆ ਕਪੜੁ ਕਿਆ ਸੇਜ ਸੁਖਾਲੀ ਕੀ ਜਹਿ ਭੋਗ ਵਿਲਾਸ ॥ ਕਿਆ ਲਸਕਰ ਕਿਆ ਨੇਬ ਖਵਾਸੀ ਆਵੈ ਮਹਲੀ ਵਾਸ॥ ਨਾਨਕ ਸਚੇ ਨਾਮ ਵਿਣੁ ਸਭੇ ਟੋਲ ਵਿਣਾਸੁ ॥੨॥ ਅੰਗ ੧੪੨॥ ਮ: ੧॥*

---

☛ ਨਹੀਂ ਬਿਲਕੁਲ ਨਹੀਂ, ਕਿਸੇ ਨੂੰ ਅਜਿਹਾ ਕਰਨ ਦਾ ਅਧਿਕਾਰ ਨਹੀਂ ।ਇਹ ਠੀਕ ਹੈ ਕਿ ਅੰਨੀ ਸ਼ਰਧਾ ਦੀ ਥਾਂ ਸਮਯਕ (ਗਿਆਨ ਵਾਲੀ) ਸ਼ਰਧਾ ਹੋਣੀ ਚਾਹੀਦੀ ਹੈ । ਜੋ ਚਰਿਤ੍ਰਾਂ ਵਿਚ ਨਿਖਾਰ ਕੇ ਦੱਸੀ ਗਈ ਹੈ । ਪਰ ਅਜਿਹਾ ਵੀ ਨਹੀਂ ਹੋਣਾ ਚਾਹੀਦਾ ਕਿ ਗਿਆਨ ਨੂੰ ਲੋਹੇ ਦੀ ਤਲਵਾਰ ਬਣਾਕੇ ਸ਼ਰਧਾ ਦੇ ਟੋਟੇ-ਟੋਟੇ ਹੀ ਕੀਤੇ ਜਾਣ । ਜਿਹੜੀ ਗੱਲ ਅਸਲੀਅਤ ਹੈ ਪਰ ਮਨੁਖੀ ਸਮਝ ਤੋਂ ਪਰੇ ਹੈ, ਉਥੇ ਸਵਾਇ ਐਨੀ ਸ਼ਰਧਾ ਦੇ ਹੋਰ ਇਨਸਾਨ ਕੀ ਕਰ ਸਕਦਾ ਹੈ ? ਭਗਤੀ ਅਤੇ ਧਰਮ ਦਾ ਧੁਰਾ ਸ਼ਰਧਾ ਹੈ ਅਤੇ ਇਹ ਪਹਿਲਾ ਡੰਡਾ ਹੈ ਜੇ ਪਹਿਲੇ ਡੰਡੇ ਤੋਂ ਹੀ ਸਿੱਖ ਥਿੜਕ ਜਾਏ ਤਾਂ ਸਿਖਰ ਤੇ ਕਿਵੇਂ ਪਹੁੰਚ ਸਕਦਾ ਹੈ ? ਚੰਗਾ ਹੋਵੈ ਕਿ ਪਾਠਕ ਸੱਜਣ ਗਿ: ਭਾਗ ਸਿੰਘ ਦੀ ਪੂਰੀ-ਪੂਰੀ ਵਿਦਵਤਾ ਤੇ ਜੀਵਨ ਭਾਗ ਅਤੇ ਉਹਨਾ ਦੀ ਜਨਮ ਸਾਖੀ ਗਿ: ਹਰਬੰਸ ਸਿੰਘ ਦੀ ਜ਼ਬਾਨੀ (ਸ੍ਰੀ ਦਸਮ ਗ੍ਰੰਥ ਦਰਪਣ ਪੜ੍ਹਕੇ ਅਧੀਨ ਕਰ ਲੈਣ ਜਿਸ ਵਿਚ ਸ਼ਬਦ ਸਮੱਗਰੀ ਸਮੂਹਕ ਗ੍ਰੰਥ ਦਾ ਇਕੋ ਇਕ ਉਚਰੇਤਾ ਤੇ ਸ਼ਬਦਾਵਲੀ ਦੀ ਮੁਲਾਂਕਣ ਅਤੇ ਸ਼ਬਦਾਵਲੀ ਸਰੋਤ ਅਤੇ ਤ੍ਰਿਯਾ ਚਰਿੱਤਰਾਂ ਦੀ ਵਿਸ਼ੇਸਤਾ ਅਥਵਾ ਪਰਯੋਜਨ ਆਦਿ ਲਈ ਢੁਕਵੀਆਂ ਦਲੀਲਾਂ ਤੇ ਅਕਟ ਉੱਤਰ ਦੇਣ ਲਈ ਪੂਰੀ ਸਾਵਧਾਨੀ ਵਰਤੀ ਗਈ ਹੈ । ਵਿਚਲੀਆਂ ਗਵਾਹੀਆਂ ਸਾਹਿਬਾਂ ਦੇ ਆਪਣੇ ਚੋਜ ਤੇ ਭ੍ਰਮ ਨਿਵਰਤੀ ਦੇ ਕਾਜ ਲਈ ਵੇਦਾਂ ਤੇ ਸ਼ਾਸ਼ਤ੍ਰਾਂ ਦੇ ਰਾਹੀਂ ਚਲੇ ਆ ਰਹੇ ਪਰਵਾਹ ਨੂੰ ਨਾ ਨਿੰਦ-ਨਿਯ ਸਾਬਤ ਕਰਨ ਲਈ ਠੋਸ ਦਲੀਲਾਂ ਤੇ ਉਦਾਹਰਣਾ ਦਿੱਤੀਆਂ ਹਨ । ਭਾਈ ਭਾਗ ਸਿੰਘ ਦੇ ਉਟੰਕਣਾਂ ਦੀ ਸਮਾਧਾਨ ਤੇ ਉਸਦੇ ਖਚਰੇ ਦਿਮਾਗ ਨੂੰ ਸੋਧ ਕੇ ਠੀਕ ਅਪਰੇਸ਼ਨ ਕਰਕੇ ਰੋਗ ਰਹਿਤ ਕਰ ਵਿਖਾਇਆ ਹੈ ।
ੳ. *ਜਿਸਕੀ ਬਾਣੀ ਤਿਸ ਮਾਹਿ ਸਮਾਣੀ ॥ ਤੇਰੀ ਅਕਥ ਕਥਾ ਗੁਰ ਸਬਦਿ ਵਖਾਣੀ ॥ਅੰਗ: ੧੬੦॥ਮ:੩॥*
ਅ. *ਅਸੰਤ ਅਨਾੜੀ ਕਦੇ ਨ ਬੂਝੈ ॥ ਕਥਨੀ ਕਰੇ ਤੈ ਮਾਇਆਨਾਲਿ ਲੂਝੈ ॥ ਅੰਧੁ ਅਗਿਆਨੀ ਕਦੇ ਨ ਸੀਝੈ ॥ ਉਹੀ ॥*
ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਸਾਹਿਬ ਦੀ ਬਾਣੀ ਦੀ ਮਹੱਤਤਾ । ਗੁਰਮਤਿ ਪ੍ਰਕਾਸ਼ ਪਰਚਾ ਅਗਸਤ ੧੯੯੪॥
ਲੇਖਕ — ਕਰਮਵੀਰ ਸਿੰਘ ਜੀ ਲਿਖਦੇ ਹਨ ਕਿ ਅਕਾਲ ਉਸਤਤਿ ਦੇ ਪ੍ਰਮੁਖ ਪਹਿਲੂ ਦੇ ਸਿਰਲੇਖ ਹੇਠ - ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਰਚਨਾਵਾਂ ਵਿਚ, ਅਕਾਲ ਉਸਤਤਿ ਬਾਣੀ ਦਾ ਨਾਮ ਵਿਸ਼ੇਸ਼ ਤੌਰ ਤੇ ਲਿਆ ਜਾਂਦਾ ਹੈ । ਤਤਕਰੇ ਦੇ ਕ੍ਰਮ ਅਨੁਸਾਰ ਇਹ ਬਾਣੀ ਜਾਪੁ ਸਾਹਿਬ ਤੋਂ ਮਗਰੋਂ ਦੂਜੇ ਨੰਬਰ ਤੇ ਆਉਂਦੀ ਹੈ । ਜਾਪੁ ਸਾਹਿਬ ਵਾਂਗ ਇਸ ਬਾਣੀ ਇਹ ਬਾਣੀ ਦੀ ਰਚਨਾ ਕਾਲ ਦਾ ਕੋਈ ਬਹੁਤ ਪੱਕਾ ਸਬੂਤ ਸਾਡੇ ਕੋਲ ਮੌਜੂਦ ਨਹੀਂ ਹੈ । ਪ੍ਰੰਤੂ ਸਮਝਿਆ ਜਾਂਦਾ ਹੈ ਕਿ ਇਹ ਬਾਣੀ ਖਾਲਸੇ ਦੀ ਸਾਜਨਾ ਤੋਂ ਬਹੁਤ ਪਹਿਲਾਂ ਰਚੀ ਗਈ ਹੋਵੇਗੀ । ਆਸ਼ਨੇ ਦਾ ਵਿਚਾਰ ਹੈ ਕਿ ਕਿਸੇ ਇਕ ਜਗ੍ਹਾ ਤੋਂ ਨਹੀਂ ਰਚੀ ਗਈ ਇਸ ਦੇ ਵੱਖ-ਵੱਖ ਪਹਿਲੂਆਂ ਨੂੰ ਵੱਖ-ਵੱਖ ਥਾਂਵਾਂ ਤੇ ਰਚਿਆ ਗਿਆ । ਪਰ ਬਾਅਦ ☛ਵਿਚ

[੧]ਬੀਰਰਾਧਿ ਤਿਹ ਤਹੀਂ ਪਠਾਈ ॥ [੨]ਸੇਜ ਉਠਾਇ ਜਾਇ ਲੈ ਆਈ ॥੫॥ [੩]ਕਾਮ ਭੋਗ ਤਾ ਸੌ ਜਬ ਮਾਨਾ ॥ [੪]ਦ੍ਵੈ ਪ੍ਰਾਨਨ ਤੇ ਇਕ ਜਿਯ ਜਾਨਾ ॥ [੫]ਨਿਜੁ ਨਾਇਕ ਸੇਤੀ ਹਿਤ ਛੋਰੋ ॥ [੬]ਤਾ ਸੌ ਚਤੁਰਿ ਚੌਗੁਨੋ ਜੋਰੋ ॥੬॥ [੭]ਜਾਇ ਰਾਵ ਸੌ ਬਾਤ ਜਨਾਈ ॥ [੮]ਮੋਰੋ ਸਾਹ ਪੂਰਬਲੋ ਭਾਈ ॥ [੯]ਹਮ ਕੋ ਸ੍ਰਾਪ ਏਕ ਰਿਖ ਦਿਯਾ ॥ [੧੦]ਤਾ ਤੇ ਜਨਮ ਦੁਹੂੰ ਹਆਂ ਲਿਯਾ ॥੭॥ [੧੧]ਪੁਨਿ ਹਮ ਸੌਂ ਰਿਖਿ ਐਸ ਉਚਾਰਾ ॥ [੧੨]ਹ੍ਵੈ ਹੈ ਬਹੁਰਿ ਉਧਾਰ ਤੁਹਾਰਾ ॥ [੧੩]ਮਾਤ ਲੋਕ ਬਹੁ ਬਰਿਸ ਬਿਤੈ ਹੌ ॥ [੧੪]ਬਹੁਰੌ ਦੋਊ ਸ੍ਵਰਗ ਮਹਿ ਐਹੌ ॥੮॥ [੧੫]ਹਮ ਤੁਮਰੇ ਘਰ ਬਹੁ ਸੁਖ ਪਾਯੋ ॥ [੧੬]ਅਬ ਰਿਖਿ ਸ੍ਰਾਪ ਅਵਧਿ ਹ੍ਵੈ ਆਯੋ ॥ [੧੭]ਏ ਬਚ ਭਾਖਿ ਨ੍ਰਿਪਹਿ ਘਰ ਆਈ ॥ [੧੮]ਸਾਹ ਪਰੀ ਜੁਤ ਲਿਯਾ ਬੁਲਾਈ ॥੯॥ ਚੌਪਈ ॥ [੧੯]ਗਈ ਇਹ ਗਈ ਧੁਨਿ ਤੁਮ ਕਰਿਯਹੁ ॥ [੨੦]ਭੂਪ ਸੁਨਤ ਨਭ ਬਿਖੈਂ ਉਚਰਿਯਹੁ ॥ [੨੧]ਜਬ ਤਿਨ ਬਾਤ ਭੇਦ ਕੀ ਜਾਨੀ ॥ [੨੨]ਭਲਾ ਕਹੌਗੀ ਪਰੀ ਬਖਾਨੀ ॥੧੦॥ [੨੩]ਸਾਹ ਸਹਿਤ ਭੂਪਤਿ ਪਹਿ ਜਾਇ ॥ [੨੪]ਕਹੀ ਜਾਤ ਹੈ ਰਾਨੀ ਰਾਇ ॥ [੨੫]ਇਹਿ ਬਿਧਿ ਭਾਖਿ ਲੋਪ ਹ੍ਵੈ ਗਈ ॥ [੨੬]ਗਈ ਗਈ ਬਾਨੀ ਨਭ ਭਈ ॥੧੧॥ ਅੜਿਲ ॥ [੨੭]ਗਈ [੧]ਇਹੱ ਗਈ ਚਿਰ ਲੌ ਨਭ ਬਾਨੀ ਭਈ ॥ [੨੮]ਪ੍ਰਜਾ ਸਹਿਤ ਤਿਨ ਭੂਪ ਯਹੈ ਜਿਯ ਮੈਂ ਠਈ ॥ [੨੯]ਰਾਨੀ ਸੁਰ ਪੁਰ ਗਈ ਭ੍ਰਾਤ ਕੌ ਸਾਥ ਲੈ ॥ [੩੦]ਹੇ ਮੂਰਖ ਭੇਦ ਅਭੇਦ ਨ ਸਕਾ ਬਿਚਾਰਿ ਕੈਂ ॥੧੨॥ ਚੌਪਈ ॥ [੩੧]ਮਿਲਿ ਸਭਹਿੱਨ ਇਹੱ ਭਾਂਤਿ ਉਚਾਰੀ ॥ [੩੨]ਗਈ ਸ੍ਵਰਗ ਨ੍ਰਿਪ ਨਾਰਿ ਤੁਮਾਰੀ ॥ [੩੩]ਤੁਮ ਚਿੰਤਾ ਚਿਤ ਮੈ ਨਹਿ ਕਰੋ ॥ [੩੪]ਸੁੰਦਰ ਸੁਘਰ ਅਵਰ ਤ੍ਰਿਯ ਬਰੋ ॥੧੩॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨਿ ਸੌ ਬਹੱਤਰਿ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੭੨॥੬੭੪੭॥ ਅਫਜੂੰ ॥

ਚੌਪਈ ॥ [੩੫]ਸੁਨੁ ਰਾਜਾ ਇਕ ਅਵਰ ਪ੍ਰਸੰਗਾ ॥ [੩੬]ਜਿਹੱ ਬਿਧਿ ਕਿਯਾ ਨਾਰਿ ਨ੍ਰਿਪ ਸੰਗਾ ॥ [੩੭]ਜਲਜ ਸੈਨ ਇਕ ਭੂਪ ਭਨਿੱਜੈ ॥ [੩੮]ਸੁ ਛਬਿ ਮਤੀ ਤਿਹੱ ਨਾਰਿ ਕਹਿਜੈ ॥੧॥ [੩੯]ਸੁ ਛਬਿ ਵਤੀ ਤਿਹੱ ਨਗਰ ਕਹੀਜਤ ॥ [੪੦]ਅਮਰ ਪੁਰੀ ਪਟਤਰ ਤਿਹੱ ਦੀਜਤ ॥ [੪੧]ਰਾਜਾ ਕੋ ਤ੍ਰਿਯ ਹੁਤੀ ਨ ਪ੍ਯਾਰੀ ॥ [੪੨]ਯਾ ਤੇ ਰਾਨੀ ਰਹਤ ਦੁਖਾਰੀ ॥੨॥ [੪੩]ਰਾਨੀ ਰੂਪ ਬੈਦ ਕੋ ਠਾਨਿ ॥ [੪੪]ਰਾਜਾ ਕੇ ਘਰ ਕਿਯਾ ਪਯਾਨ ॥ [੪੫]ਕਹਾ ਅਸਾਧ ਭਯਾ ਹੈ ਤੋਹਿ ॥ [੪੬]ਬੋਲਿ ਚਕਿਤਸਾ ਕੀਜੈ ਮੋਹਿ ॥੩॥ [੪੭]ਧਾਵਤ ਤੁਮੈਂ ਪਸੀਨੋ ਆਵਤ ॥ [੪੮]ਰਵਿ ਦੇਖਤ ਦ੍ਰਿਗ ਧੁੰਧ ਜਨਾਵਤ ॥ [੪੯]ਰਾਜਾ ਬਾਤ ਸੱਤ੍ਯ ਕਰਿ ਮਾਨੀ ॥ [੫੦]ਮੂੜ੍ਹ ਭੇਦ ਕੀ ਕ੍ਰਿਯਾ ਨ ਜਾਨੀ ॥੪॥ [੫੧]ਮੂਰਖ ਭੂਪ ਭੇਦ ਨਹਿ ਪਾਯੋ ॥ [੫੨]ਤ੍ਰਿਯ ਤੇ ਬੋਲਿ ਉਪਾਇ ਕਰਾਯੋ ॥

---

੧. ਪਾਠਾਂਤਰ-"ਤਿਹੱ" । "ਯਹ" ।

i. ਪੁਰਾਤਨ ਸਮੇਂ ਤੋਂ ਇਹ ਲਕੀਰ ਚਲੀ ਆ ਰਹੀ ਹੈ ਕਿ ਅੰਬੀਰਜ਼ੇ ਤੇ ਰਾਜੇ ਮਹਾਰਾਜੇ ਧੰਨ ਦੇ ਜੋਰ ਨਾਲ ਕਈ ਕਈ ਇਸਤਰੀਆਂ ਇਕੱਠੀਆਂ ਕਰਕੇ ਪਰਿੰਦਿਆਂ ਵਾਂਗ ਪਿੰਜਰੇ ਪਾ ਕੇ ਉਹਨਾਂ ਦੇ ਜਜ਼ਬਾਤ ਦੀ ਪਰਵਾਹ ਨਾ ਕਰਕੇ ਡਕ ਦਿੰਦੇ ਆਏ ਹਨ । ਜਿਵੇਂ ਪੰਛੀ ਪਿੰਜਰੇ ਦੇ ਵਿਚੋਂ ਬਾਹਰ ਨਿਕਲਣ ਲਈ ਫੜ-ਫੜਾਂਦਾ ਹੈ ਤੇ ਸਮੇਂ ਦੀ ਤਾਕ ਕਰਦਾ ਹੈ ਤਿਵੇਂ ਹੀ ਇਸਤਰੀ ਕਿਸੇ ਨਾ ਕਿਸੇ ਢੰਗ ਨਾਲ ਐਸਾ ਹੈਰਾਨ ਕੁੰਨ ਚਰਿਤਰ ਖੇਡਦੀ ਹੈ ਕਿ ਭਲੇ ਤੋਂ ਭਲੇ ਪੁਰਸ਼ਾਂ ਦੀ ਸੁਰਤ ਦੰਗ ਹੋ ਕੇ ਰਹਿ ਜਾਂਦੀ ਹੈ । ਅਛਲ ਸੈਨ ਇਕ ਰਾਜਾ ਸੀ । ਜਿਸ ਦੀ ਦਿਖ ਤੇ ਸੁੰਦਰਤਾ ਚੰਦ ਸੂਰਜ ਨਾਲ ਤਸ਼ਬੀਹ ਦਿੱਤੀ ਗਈ ਹੈ ਅਤੇ ਆਪਣੇ ਆਪ ਨੂੰ ਬੜਾ ਬਲਵਾਨ ਸਮਝਦਾ ਸੀ । ਜਿਸ ਨੇ ਅਨੇਕਾਂ ਦੁਸ਼ਮਨ ਕਈ ਪ੍ਰਕਾਰ ਜਿੱਤ ਲਏ ਸੀ ਜਿਸ ਦੇ ਤੇਜ ਪ੍ਰਤਾਪ ਤੋਂ ਸੱਤੇ ਦੀਪ ਕੰਬਦੇ ਸਨ । ਇਕ ਇਸਤਰੀ ਜਿਸ ਨੂੰ ਲੋਕ ਅਬਲਾ ਕਹਿੰਦੇ ਨਹੀਂ ਥੱਕਦੇ ਉਸ ਇਤਨੇ ਪ੍ਰਤਾਪੀ ਰਾਜੇ ਨੂੰ ਜਿੱਤ ਕੇ ਅੰਗੂਠਾ ਦਿਖਾ ਗਈ । ਸਮੇਂ ਦੇ ਅੱਗੇ ਕਿਸੇ ਦਾ ਜ਼ੋਰ ਨਹੀਂ ਚਲਦਾ । ਪਾਂਡੂ ਪੁੱਤਰਾਂ 'ਅਰਜਨ' ਵੀਰਾਂ ਵਿਚ ਤੇ ਜੁੱਧ ਵਿਚ ਅਕਸੀਰ ਨਿਸ਼ਾਨੇ ਵਿਚ ਪੂਰਾ ਨਿਸ਼ਾਂਨਚੀ ਸਹੀ ਸਗੋਂ ਉਸ ਦਾ ਕੋਈ ਟਾਕਰਾ ਨਹੀਂ ਸੀ ਕਰ ਸਕਦਾ । ਮਹਾਂਭਾਰਤ ਵੇਲੇ ਸਭ ਤੋਂ ਪਹਿਲੇ ਜੁੱਧ ਦੀ ਸ਼ੁਰੂਆਤ ਅਰਜਨ ਨੇ ਹੀ ਕੀਤੀ ਸੀ, ਰਾਜੇ ਦਰੋਪਤ ਦੀ ਪੁੱਤਰੀ ਦਰੋਪਤੀ ਦਾ ਸੁਅੰਬਰ ਜਿੱਤਣ ਦੀ ਝੰਡੀ ਅਰਜਨ ਨੇ ਜਿੱਤੀ । ਪਰ ਜਦੋਂ ਸਮੇਂ ਦਾ ਚੱਕ੍ਰ ਚਲਿਆ ਤਾਂ ਇਸ ਨੂੰ ਭੀਲਾਂ ਨੇ ਹਰਾ ਦਿੱਤਾ ਸੀ ਜਿਸ ਪਰ ਅਰਜਨ ਮਹਾਂ ਜਰਨੈਲ ਨੂੰ ਸਮੇਂ ਨੂੰ ਮੰਨਣਾ ਪਿਆ ਸੀ ਤੇ ਉਸ ਨੇ ਕਿਹਾ ਸੀ ਸਮਾਂ ਸਮਾਂ ਪ੍ਰਧਾਨ ਹੈ ਸਮੇਂ-ਸਮੈਂ ਕੀ ਬਾਤ - ਵਹੀ ਅਰਜਨ ਕੇ ਤੀਰ ਹੈਂ ਵਹੀ ਅਰਜਨ ਕੇ ਹਾਥ ॥ ਇਹ ਕੁਦਰਤ ਦੇ ਕੰਮ ਹਨ - ਕਿਧਰੇ ਆਸ਼ਕ ਤੇ ਕਿਧਰੇ ਮਾਸ਼ੂਕ ਕੀਤੇ ਮਰਦ ਮਹਿਰਿਓ (ਤੀਵੀ ਉਤੇ) ਚੁਕ ਕੁਰਬਾਨ ਕੀਤਾ ॥

*ਕਿਧਰੇ ਜਿੰਨ ਮਲਾਇਕਾਂ (ਫਰਿਸ਼ਤੇ) ਭੂਤ ਦੇਵਾਂ ਪਰੀਜਾਦ ਕਿਧਰੇ ਪਾਰਿਸਤਾਨ ਕੀਤਾ ॥*
*ਮਾਇਆ ਮੋਹ ਦਾ ਜਾਲ ਪਸਾਰਕੇ ਜੀਂ ਇਕ ਦੂਸਰੇ ਦਾ ਨਿਗਾਹ ਬਾਨ ਕੀਤਾ ॥ ਕਾ : ਦਾ:*

੧. ਬੀਰ ਦੀ ਅਰਾਧਨਾ ਕਰਕੇ ਉਸਨੂੰ ਉਥੇ ਭੇਜ ਦਿੱਤਾ।
੨. ਉਹ ਪਰੀ ਉਸ ਸ਼ਾਹ ਦਾ ਮੰਜਾ ਚੁਕ ਕੇ ਸਮੇਤੀ ਹੀ ਲੈ ਆਈ ॥੫॥
੩. ਉਸ ਦੇ ਨਾਲ ਅਭੇਦ ਹੋ ਕੇ ਵਿਹਾਰ ਕਰਕੇ ।
੪. ਦੋ ਮੂਰਤਾਂ ਤੋਂ ਜੀਅ ਵਿਚ ਇਕ ਜਾਣ ਲਿਆ ।
੫. ਆਪਣੇ ਮੁਖੀ (ਪਤੀ) ਨਾਲੋਂ ਰੁਖ ਛੱਡ ਦਿੱਤਾ ।
੬. ਉਹ ਸ਼ਾਹ ਦੇ ਨਾਲ ਉਸ ਨਾਲੋਂ ਚੌਗੁਣਾਂ ਜੋੜ ਲਿਆ ॥੬॥
੭. ਜਾ ਕੇ ਰਾਜੇ ਨੂੰ ਗੱਲ ਜਾ ਦੱਸੀ ।
੮. ਕਿ ਆਹ ਸ਼ਾਹ ਮੇਰਾ ਪਹਿਲੇ ਜਨਮ ਦਾ ਭਾਈ ਹੈ ।
੯. ਸਾਨੂੰ ਇਕ ਰਿਖੀ ਨੇ ਸਰਾਪ ਦੇ ਦਿੱਤਾ ਸੀ ।
੧੦. ਜਿਸ ਕਰਕੇ ਅਸੀਂ ਦੋਹਾਂ ਨੇ ਐਥੇ ਆ ਕੇ ਜਨਮ ਲੈ ਲਿਆ ॥੭॥
੧੧. ਫੇਰ ਰਿਖੀ ਨੇ ਸਾਨੂੰ ਇਸ ਤਰ੍ਹਾਂ ਕਿਹਾ ।
੧੨. ਤੁਹਾਡਾ ਉਧਾਰ ਤਾਂ ਹੋਵੇਗਾ ਜਦੋਂ ਤੁਸੀਂ -
੧੩. ਮਾਤ ਲੋਕ ਵਿਚ ਬਹੁਤ ਬਰਸ ਰਹੋਗੇ ।
੧੪. ਫੇਰ ਤੁਸੀਂ ਸੁਰਗ ਵਿਚ ਦੋਵੇਂ ਆ ਜਾਉਗੇ ॥੮॥
੧੫. ਮੈਂ ਤੇਰੇ ਘਰ ਬਸ ਕੇ ਸੁਖ ਲਿਆ ਹੈ ।
੧੬. ਪਰ ਹੁਣ ਰਿਖੀ ਦੇ ਸਰਾਪ ਦਾ ਸਮਾਂ ਪੂਰਾ ਹੋ ਗਿਆ ਹੈ।
੧੭. ਰਾਜੇ ਨੂੰ ਇਤਨੀ ਗੱਲ ਕਹਿ ਕੇ ਘਰ ਆ ਗਈ ।
੧੮. ਪਰੀ ਨੂੰ ਭੇਜ ਕੇ ਸ਼ਾਹ ਬੁਲਾ ਲਿਆ ॥੯॥
੧੯. ਤੇ ਪਰੀ ਨੂੰ ਕਹਿ ਦਿੱਤਾ ਕਿ ਆਹ ਗਈ ਆਹ ਗਈ ਧੰਨ ਤੂੰ ਕਹਿ ਦੇਣਾ
੨੦. ਰਾਜੇ ਨੂੰ ਸੁਣਾ ਕੇ ਅਕਾਸ਼ ਵਿਚੋਂ ਇਹ ਗੱਲ ਕਹਿ ਦੇਣੀ।
੨੧. ਰਾਜੇ ਨੂੰ ਸੁਣਾ ਕੇ ਅਕਾਸ਼ ਵਿਚੋਂ ਤੂੰ ਕਹਿ ਦੇਣਾ ।
੨੨. ਜਿਸ ਵੇਲੇ ਪਰੀ ਨੇ ਇਸ ਦਾ ਭੇਤ ਸਮਝ ਲਿਆ ।
੨੩. ਤਾਂ ਪਰੀ ਨੇ ਕਿਹਾ ਕਿ ਠੀਕ ਹੈ ਮੈਂ ਇਹੋ ਕਹਿ ਦਿਆਂਗੀ ॥੧੦॥
੨੪. ਸ਼ਾਹ ਸਮੇਤ ਰਾਜੇ ਪਾਸ ਜਾ ਕੇ ਕਹਿ ਦਿੱਤਾ ਕਿ
੨੫. ਰਾਜਾ ਰਾਣੀ ਜਾਂਦੀ ਹੈ ਹੁਣ ।
੨੬. ਇਹ ਗੱਲ ਕਹਿ ਕੇ ਅਕਾਸ਼ ਵਿਚੋਂ ਔਹ ਗਈ - ਔਹ ਗਈ ਦੀ ਅਵਾਜ਼ ਅਕਾਸ਼ ਵਿਚੋਂ ਆਈ ॥੧੧॥
੨੭. ਅਕਾਸ਼ ਵਿਚੋਂ ਗਈ ਔਹ ਗਈ ਖਾਸਾ ਚਿਰ ਅਕਾਸ਼ ਬਾਣੀ ਹੁੰਦੀ ਰਹੀ ।
੨੮. ਪਰਜਾ ਸਮੇਤ ਰਾਜੇ ਨੇ ਦਿਲ ਵਿਚ ਸਮਝੀ ਕਿ
੨੯. ਰਾਣੀ ਦੇਵ ਲੋਕ ਨੂੰ ਚਲੀ ਗਈ ਆਪਣੇ ਭਰਾ ਨੂੰ ਨਾਲ ਲੈ ਕੇ।
੩੦. ਉਹ ਮੂਰਖ ਬਣਾ ਦਿੱਤਾ ਜੋ ਭੇਤ ਅਭੇਤ ਨੂੰ ਨਾ ਜਾਣ ਸਕਿਆ ॥੧੨॥
੩੧. ਸਾਰਿਆਂ ਨੇ ਇਕੱਠੇ ਹੋ ਕੇ ਇਸ ਤਰ੍ਹਾਂ ਕਿਹਾ
੩੨. ਕਿ ਐ ਰਾਜਾ ਤੇਰੀ ਇਸਤ੍ਰੀ ਸੁਰਗ ਲੋਕ ਨੂੰ ਚਲੀ ਗਈ।
੩੩. ਇਸ ਲਈ ਤੂੰ ਦਿਲ ਵਿਚ ਚਿੰਤਾ ਨਾ ਕਰ ।
੩੪. ਸੁਘੜ ਤੇ ਸੁੰਦਰ ਵੇਖ ਕੇ ਹੋਰ ਇਸਤ੍ਰੀ ਵਿਆਹ ਲੈ ॥੧੩॥੧॥

ਇਥੇ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਦਾ ਵਾਰਤਾਲਾਪ ਤਿੰਨ ਸੌ ਬਹੱਤਰਵੀਂ ਕਥਾ ਸਮਾਪਤ ॥੩੭੨॥੬੭੪੮॥ਚਲਦਾ॥

---

੩੫. ਚੌਪਈ ॥ ਵਜ਼ੀਰ ਕਹਿੰਦਾ ਹੈ ਕਿ ਐ ਰਾਜਾ ਲੈ ਹੋਰ ਸੁਣ ਇਕ ਪ੍ਰਸੰਗ -
੩੬. ਜਿਸ ਤਰ੍ਹਾਂ ਇਸਤ੍ਰੀ ਨੇ ਰਾਜੇ ਨਾਲ ਕੀਤਾ ।
੩੭. ਜਲਜ ਸੈਨ ਇਕ ਰਾਜਾ ਕਹੀਦਾ ਸੀ ।
੩੮. ਸੁ ਛਬ ਮਤੀ ਉਸਦੀ ਇਸਤ੍ਰੀ ਕਹੀਦੀ ਸੀ ॥੧॥
੩੯. ਅਤੇ ਸੁ ਛਬ ਮਤੀ ਉਸ ਨਗਰ ਨੂੰ ਕਹਿੰਦੇ ਸਨ ।
੪੦. ਅਮਰ ਪੁਰੀ ਜਿਹੀ ਉਸ ਦੀ ਸੋਭਾ ਸੀ ।
੪੧. ਰਾਜੇ ਨੂੰ ਉਸ ਰਾਣੀ ਨਾਲ ਪਿਆਰ ਨਹੀਂ ਸੀ ।
੪੨. ਜਿਸ ਕਰਕੇ ਰਾਣੀ ਦੁਖੀ ਰਹਿੰਦੀ ਸੀ ॥੨॥
੪੩. ਰਾਣੀ ਨੇ ਵੈਦ ਦਾ ਰੂਪ ਬਣਾ ਲਿਆ ।
੪੪. ਰਾਜੇ ਘਰ ਪਹੁੰਚ ਗਈ ਤੇ ਜਾ ਕੇ ਕਿਹਾ ਕਿ
੪੫. ਰਾਜਾ ਤੈਨੂੰ ਕਿਥੇ ਅਸਾਧ ਰੋਗ ਲੱਗ ਗਿਆ ਹੈ ।
੪੬. ਤੂੰ ਕਹਿ ਮੈਂ ਤੇਰਾ ਇਲਾਜ ਕਰਾਂ ॥੩॥
੪੭. ਤੁਰਨ ਨਾਲ ਤੈਨੂੰ ਪਸੀਨਾ ਆਉਂਦਾ ਹੈ ।
੪੮. ਸੂਰਜ ਵੱਲ ਵੇਖਣ ਤੇ ਧੁੰਧ ਜਾਪਦੀ ਹੈ ।
੪੯. ਰਾਜੇ ਨੇ ਇਹ ਗੱਲ ਠੀਕ ਕਰਕੇ ਮੰਨ ਲਈ
੫੦. ਮੂਰਖ ਨੇ ਉਸਦੀ ਅੰਦਰ ਦੀ ਕ੍ਰਿਆ ਨਾ ਪਛਾਣੀ ॥੪॥
੫੧. ਮੂਰਖ ਰਾਜੇ ਨੇ ਅੰਦਰ ਦੀ ਗੱਲ ਨਾ ਸਮਝੀ ।
੫੨. ਇਸਤਰੀ ਨੂੰ ਕਹਿਕੇ ਇਲਾਜ਼ ਸ਼ੁਰੂ ਕਰ ਦਿੱਤਾ ।

---

☚ ਸੰਗ੍ਰਹਿ ਕੀਤਾ ਗਿਆ । ਸ਼ਾਇਦ ਇਸੇ ਲਈ ਇਸ ਬਾਣੀ ਦੇ ਤਿੰਨ ਨਾਮ ਪ੍ਰਚਲਿਤ ਹਨ । ੧- ਤ੍ਵਪ੍ਰਸਾਦਿ ਸ੍ਵੈਯੇ । ੨. ਸੁਧਾ ਸ੍ਵੈਯੇ ੩. ਸ੍ਵੈਯੇ ਅਕਾਲ ਉਸਤਤਿ ਵਿਚੋਂ ਇਸ ਬਾਣੀ ਵਿਚ ਕੁਝ ਪ੍ਰਮੁੱਖ ਪਹਿਲੂਆਂ ਦਾ ਅਧਿਐਨ ਹੇਠ ਲਿਖੇ ਅਨੁਸਾਰ ਕੀਤਾ ਗਿਆ ਹੈ ।

੧. ਪਰਮਾਤਮਾ ਦਾ ਸਰੂਪ - ਜਿਵੇਂ ਕਿ ਇਸ ਰਚਨਾ ਦੇ ਸਿਰਲੇਖ ਤੋਂ ਹੀ ਸਪੱਸ਼ਟ ਹੈ ਕਿ ਕੇਵਲ ਉਸੇ ਦੀ ਹੀ ਉਸਤਤਿ, ਉਸੇ ਦਾ ਹੀ ਜਾਪ ਅਤੇ ਉਸੇ ਦੇ ਹੀ ਨਾਮ ਸਿਮਰਨ ਤੇ ਜ਼ੋਰ ਦਿੱਤਾ ਗਿਆ ਹੈ । ਜੋ ਕਾਲ ਤੋਂ ਰਹਿਤ ਹੈ, ਭਾਵ ਜਨਮ-ਮਰਨ ਦੇ ਬੰਧਨ ਤੋਂ ਮੁਕਤ ਹੈ, ਜੋ ਸਰਵ ਸ਼ਕਤੀ ਮਾਨ ਹੈ, ਸਰਵਸ੍ਰੇਸ਼ਟ ਹੈ, ਕ੍ਰਿਪਾਲੂ ਹੈ, ਦਿਆਲੂ ਹੈ, ਪਾਲਕ ਹੈ, ਸ੍ਰਿਸ਼ਟੀ ਕਰਤਾ ਹੈ ਅਰਥਾਤ ਸਭ ਕੁਝ ਹੀ ਉਸਦੇ ਹੱਥ ਹੈ । ਜਿਸਦਾ ਕੋਈ ਰੰਗ, ਰੂਪ ਮਾਤਾ-ਪਿਤਾ ਜਾਤ ਆਦਿ ਨਹੀਂ ਹੈ । ਗੁਰੂ ਸਾਹਿਬ ਫੁਰਮਾਉਂਦੇ ਹਨ - *(ਤਾਤ-ਮਾਤ ਜਿਹ ਜਾਤਿ ਨ ਪਾਤਾ ॥ ਏਕ ਰੰਗ ਕਾਹੂੰ ਨਹੀ ਰਾਤਾ ॥੮॥ਅੰਗ ੫੧੬॥* ਅਤੇ -

*ਨ ਰਾਗੈ ਨ ਰੰਗੈ ਮ ਰੂਪੰ ਨ ਰੇਖੰ ॥ ਨ ਮੋਹੰ ਨ ਕ੍ਰੋਹੰ ਨ ਦ੍ਰੋਹੰ ਨ ਦੋਖੰ ॥ ਨ ਕਰਮੰ ਨ ਭਰਮੰ ਨ ਜਨਮੰ ਨ ਜਾਤੰ ॥*
*ਨ ਮਿੱਤੰ ਨ ਸੱਤ੍ਰੰ ਨ ਪਿੱਤ੍ਰੰ ਨ ਮਾਤੰ ॥੯੧॥ ਅੰਗ ੨੦॥ ਜੋ ਹਰ ਥਾਂ ਮੌਜੂਦ ਹੈ ਈਹਾਂ ਹਰੀ ॥ ਊਹਾਂ ਹਰੀ ॥*
*ਜਿਮੀ ਹਰੀ ॥ ਜਮਾ ਹਰੀ ॥੫੩॥ ਅੰਗ ੧੬॥* ਉਹ ਤਾਂ ਹਰ ਜੀਵ ਵਿਚ ਮੌਜੂਦ ਹੈ - *ਸਰਬ ਜੋਤਿ ਕੇ ਬੀਚ ਸੁਮਾਨਾ ॥*
*ਸਭ ਹੂੰ ਸਰਬ ਠੌਰ ਪਹਿਚਾਨਾ ॥੮॥ ਅੰਗ ੧੧॥*

ਗੁਰੂ ਗੋਬਿੰਦ ਸਿੰਘ ਜੀ ਕੇਵਲ ਇਕੋ ਅਕਾਲ ਪੁਰਖ ਦੀ ਅਰਾਧਨਾ ਵਿਚ ਸਰਬ ਸੁਖ ਸਮਝਦੇ ਸਨ । ਇਸੇ ਲਈ ਉਹ ਵਾਰ-ਵਾਰ ਕਹਿੰਦੇ ਹਨ:— *ਤੁਹੀਂ ਤੁਹੀਂ ॥ ਤੁਹੀਂ ਤੁਹੀਂ ॥ ਤੁਹੀਂ ਤੁਹੀਂ ॥ ਤੁਹੀਂ ਤੁਹੀਂ ॥੬੯॥ ਤੁਹੀਂ ਤੁਹੀਂ ॥ ਤੁਹੀਂ ਤੁਹੀਂ ॥ ਤੁਹੀਂ ਤੁਹੀਂ ॥ ਤੁਹੀਂ ਤੁਹੀਂ ॥ਅੰਗ ੧੭॥* ਗੁਰੂ ਗੋਬਿੰਦ ਸਿੰਘ ਜੀ ਨੇ ਇਥੇ ਪ੍ਰਮਾਤਮਾ ਦੇ ਹੋਰ ਬਹੁਤ ਸਾਰੇ ਗੁਣਾਂ ਦਾ ਵਰਣਨ ਕੀਤਾ ਹੈ, ਉਥੇ ਗੁਰੂ ਸਾਹਿਬ ਨੇ ਪ੍ਰਮਾਤਮਾ ਨੂੰ ਅਵਿਨਾਸ਼ੀ, ਸਰਬਲੋਹ, ਸਰਬਕਾਲ, ਮਹਾ ਲੋਹ, ਮਹਾਂਕਾਲ ਆਦਿ ਨਾਵਾਂ ਨਾਲ ਸੰਬੰਧਿਤ ਕਰਕੇ ਉਸਦੇ ਜਰਨੈਲੀ ਸੁਭਾਅ ਦਾ ਵੀ ਵਰਣਨ ਕੀਤਾ ਹੈ । ਉਹ ਕਹਿੰਦੇ ਹਨ:—*ਅਕਾਲ ਪੁਰਖ ਕੀ ਰੱਛਾ ਹਮਨੈ ॥ ਸਰਬ ਲੋਹ ਕੀ ਰੱਛਿਆ ਹਮਨੈ ॥ ਸਰਬ ਕਾਲ ਜੀ ਕੀ ਰੱਛਿਆ ਹਮਨੈ ॥ ਸਰਬ ਲੋਹ ਜੀ ਦੀ ਸਦਾ ਰੱਛਿਆ ਹਮ ਨੈ ॥ ਅੰਗ ੧੧॥* ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਪੱਸ਼ਟ ਫੁਰਮਾਉਂਦੇ ਹਨ ਕਿ ਉਸ ਅਕਾਲ ਪੁਰਸ਼ ਜੀ ਦੇ ਜਾਪੁ ਨਾਲ ਸਾਨੂੰ ਆਤਮਿਕ ਸ਼ਕਤੀ ਮਿਲਦੀ ਹੈ ।

੨. ਦੂਜੇ ਧਾਰਮਿਕ ਸ਼ਹਿਨਸ਼ੀਲਤਾ :— ਸ੍ਰੀ ਗੁਰੂ ਗੋਬਿੰਦ ਸਿੰਘ ਜੀ - ਸਮੁੱਚੀ ਮਾਨਵਤਾ ਨੂੰ ਇਕ ਦ੍ਰਿਸ਼ਟੀ ਨਾਲ ਵੇਖਣ ਦਾ ਉਪਦੇਸ਼ ਦਿੰਦੇ ਹਨ। ਗੁਰੂ ਸਾਹਿਬ ਕਹਿੰਦੇ ਹਨ ਕਿ ਭਾਵੇਂ ਸੰਸਾਰ ਵਿਚ ਵੱਖ-ਵੱਖ ਫਿਰਕਿਆਂ ਨਸਲਾਂ, ਜਾਤਾਂ, ਬੋਲੀਆਂ ਦੇ ਲੋਕ ਰਹਿੰਦੇ ਹਨ । ਪਰ ਫਿਰ ਵੀ ਉਨ੍ਹਾਂ ਸਾਰਿਆਂ ਨੂੰ ਇਕ ਪ੍ਰਮਾਤਮਾ ਦੀ ਔਲਾਦ ਮੰਨਦੇ ਹੋਏ ਸਮੁੱਚੀ ਮਾਨਵਤਾ ਅਤੇ ਭਾਈਚਾਰੇ ਦੇ ਰੂਪ ਵਿਚ ਵੇਖਣਾ ਚਾਹੀਦਾ ਹੈ । ਕਿਉਂਕਿ ਸਾਰੇ ਮਨੁੱਖਾਂ ਦੇ ਸਰੂਪ ਭਾਵ ਨੱਕ, ਕੰਨ, ਹੱਥ, ਲੱਤਾਂ, ਪੈਰ ਆਦਿ ਇਕ ਹਨ । ਸਾਰੇ ਮਨੁੱਖਾਂ ਨੂੰ ਪਾਲਣ ਵਾਲਾ ਕੇਵਲ ਇਕ ਪ੍ਰਮਾਤਮਾ ਹੀ ਹੈ । ਇਸ ਲਈ ਸਾਰੇ ਮਨੁੱਖਾਂ ਨੂੰ ਇਕ ਦੂਜੇ ਵਿਅਕਤੀ ਨੂੰ ਆਪਣਾ ਭਰਾ ਸਮਝਣਾ ਚਾਹੀਦਾ ਹੈ । ਗੁਰੂ ਸਾਹਿਬ ਫੁਰਮਾਉਂਦੇ ਹਨ :—

*ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ ਮਾਨਸ ਕੀ ਜਾਤਿ ਸਬੈ ਏਕੈ ਪਹਚਾਨਬੋ ॥*
*ਕਰਤਾ ਕਰੀਮ ਸੋਈ ਰਾਜਿਕ ਰਹੀਮ ਓਈ ਦੂਸਰੋ ਨ ਭੇਦ ਕੋਈ ਭੂਲਿ ਭ੍ਰਮ ਮਾਨਬੋ ॥*
*ਏਕ ਹੀ ਕੀ ਸੇਵ ਸਭ ਹੀ ਕੋ ਗੁਰਦੇਵ ਏਕ ਏਕ ਹੀ ਸਰੂਪ ਸਬੈ ਏਕੋ ਜੋਤਿ ਜਾਨਬੋ ॥*

੩. ਕਰਮ ਕਾਂਡਾਂ ਤੋਂ ਬਚਣ ਦਾ ਆਦੇਸ਼:—ਗੁਰੂ ਸਾਹਿਬ ਦਾ ਪਉਂਟੇ ਦੀ ਧਰਤੀ ਤੇ ਕਵੀਆਂ ਲਿਖਾਰੀਆਂ ਤੇ ਵਿਦਵਾਨਾਂ ਦੁਆਰਾ, ਭਾਗਵਤ ਪੁਰਾਣ, ਮਹਾਂਭਾਰਤ, ਉਪਨਿਸ਼ਟ ਅਤੇ ਹੋਰ ਅਨੇਕਾਂ ਗ੍ਰੰਥਾਂ ਨੂੰ ਖੋਜਣ ਦਾ ਮੁਖ ਮਨੋਰਥ ਇਹੋ ਸੀ ਕਿ ਨਿਰਬਲ ਅਤੇ ਮਾਨਸਿਕ ਤੌਰ ਤੇ ਕਮਜ਼ੋਰ ਹੋ ਚੁੱਕੇ ਭਾਰਤ ਵਾਸੀਆਂ ਦੇ ਮਨਾਂ ਵਿਚ ਸੂਰਬੀਰਤਾ ਕਿਵੇਂ ਲਿਆਂਦੀ ਜਾ ਸਕਦੀ ਹੈ । ਇਹਨਾਂ ਵਿਚ ਬੀਰ ਰਸ ਕਿਵੇਂ ਭਰਿਆ ਜਾ ਸਕਦਾ ਹੈ ☛

[੧]ਤਿਨ ਬਿਖ ਡਾਰਿ ਔਖਦੀ ਬੀਚਾ ॥ [੨]ਛਿਨ ਮਹਿ ਕਰੀ ਭੂਪ ਕੀ ਮੀਚਾ[i] ॥੫॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਤਿਹੱਤਰਿ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੭੦॥੬੭੫੨॥ ਅਫਜੂੰ ॥

ਚੌਪਈ ॥ [੩]ਸਹਰ ਦੌਲਤਾ ਬਾਦ ਬਸਤ ਜਹੱ ॥ [੪]ਬਿਕਟ ਸਿੰਘ ਇਕ ਭੂਪ ਹੁਤੋ ਤਹੱ ॥ [੫]ਭਾਨ ਮੰਜਰੀ ਤਾ ਕੀ ਦਾਰਾ ॥ [੬]ਜਿਹੱ ਸਮ ਕਰੀ ਨ ਪੁਨਿ ਕਰਤਾਰਾ ॥੧॥ [੭]ਭੀਮ ਸੈਨ ਇਕ ਤਹੱ ਥੋ ਸਾਹਾ ॥ [੮]ਪ੍ਰਗਟ ਭਯੋ ਜਨੁ ਦੂਸਰ ਮਾਹਾ ॥ [੯]ਸ੍ਰੀ ਅਫਤਾਬ ਦੇਇ ਤਿਹੱ ਨਾਰੀ ॥ [੧੦]ਕਨਕ ਅਵਟਿ ਸਾਚੇ ਜਨੁ ਢਾਰੀ ॥੨॥ [੧੧]ਤਿਨ ਮਨ ਮੈਂ ਇਹੱ ਬਾਤ ਬਖਾਨੀ ॥ [੧੨]ਕਿਹ ਬਿਧਿ ਕੈ ਹੂਜਿਯੈ ਭਵਾਨੀ ॥ [੧੩]ਸੋਇ ਰਹੀ ਸਭ ਜਗਹਿ ਦਿਖਾਇ ॥ [੧੪]ਚਮਕਿ ਉਠੀ ਸੁਪਨੇ ਕਹੱ ਪਾਇ ॥੩॥ [੧੫]ਕਹਾ ਦਰਸ ਮੁਹਿ ਦਿਯਾ ਭਵਾਨੀ ॥ [੧੬]ਸਭਹਿੰਨ ਸੌ ਭਾਖੀ ਇਮਿ ਬਾਨੀ ॥ [੧੭]ਜਿਹੱ ਬਰਦਾਨ ਦੇਉ ਤਿਹੱ ਹੋਈ ॥ [੧੮]ਯਾ ਮਹਿ ਪਰੇ ਫੇਰਿ ਨਹਿ ਕੋਈ ॥੪॥ [੧੯]ਲੋਗ ਬਚਨ ਸੁਨਿ ਕਰਿ ਪਗ ਲਾਗੇ ॥ [੨੦]ਬਰੁ ਮਾਂਗਨ ਤਾਂ ਤੇ ਅਨੁਰਾਗੇ ॥ [੨੧]ਹ੍ਵੈ ਬੈਠੀ ਸਭਹਿਨ ਕੀ ਮਾਈ ॥ [੨੨]ਯਹੱ ਸੁਨਿ ਖਬਰ ਨਰਾਧਿਪ ਪਾਈ ॥੫॥ [੨੩]ਏਕ ਨਾਰਿ ਇਹੱ ਨਗਰ ਭਨਿਜੈ ॥ [੨੪]ਨਾਮ ਹਿੰਗੁਲਾ ਦੇਇ ਕਹਿਜੈ ॥ [੨੫]ਜਗਤ ਮਾਤ ਆਪੁ ਕੌ ਕਹਾਵੈ ॥ [੨੬]ਊਚ ਨੀਚ ਕਹੱ ਪਾਇ ਲਗਾਵੈ ॥੬॥ [੨੭]ਕਾਜੀ ਔਰ ਮੁਲਾਨੇ ਜੇਤੇ ॥ [੨੮]ਜੋਗੀ ਮੁੰਡਿਯਾ ਅਰੁ ਦਿਜ ਕੇਤੇ ॥ [੨੯]ਸਭ ਕੀ ਘਟਿ ਪੂਜਾ ਹ੍ਵੈ ਗਈ ॥ [੩੦]ਪਰਚਾ ਅਧਿਕ ਤਵਨ ਕੀ ਭਈ[0] ॥੭॥ [੩੧]ਸਭ ਭੇਖੀ ਯਾ ਤੇ ਰਿਸਿ ਭਰੇ ॥ [੩੨]ਬਹੁ ਧਨ ਚੜ੍ਹਤ ਨਿਰਖਿ ਤਿਹ ਜਰੇ ॥ [੩੩]ਗਹਿ ਲੈ ਗਏ ਤਾਹਿ ਨ੍ਰਿਪ ਪਾਸਾ ॥ [੩੪]ਕਹਤ ਭਏ ਇਹੱ ਬਿਧਿ ਉਪਹਾਸਾ ॥੮॥ [੩੫]ਕਰਾਮਾਤ ਕਛੁ ਹਮਹਿ ਦਿਖਾਇ ॥ [੩੬]ਕੈ ਨ ਭਵਾਨੀ ਨਾਮੁ ਕਹਾਇ ॥ [੩੭]ਤਬ ਅਬਲਾ ਅਸ ਮੰਤ੍ਰ ਬਿਚਾਰਾ ॥ [੩੮]ਸੁਨੁ ਰਾਜਾ ਕਹ੍ਯੋ ਬਚਨ ਹਮਾਰਾ ॥੯॥ ਅੜਿਲ ॥ [੩੯]ਮੁਸਲਮਾਨ ਮਸਜਦਿਹਿ ਅਲਹਿ ਘਰ ਭਾਖਹੀਂ ॥ [੪੦]ਬਿਪ੍ਰ ਲੋਗ ਪਾਹਨ ਕੌ ਹਰਿ ਕਰਿ ਰਾਖਹੀ ॥ [੪੧]ਕਰਾਮਾਤ ਜੌ ਮੁਹਿ ਏ ਪ੍ਰਥਮ ਬਤਾਇ ਹੈਂ ॥ [੪੨]ਹੋ ਤਿਹੱ ਪਾਛੇ ਕਛੁ ਹਮਹੂੰ ਇਨੈ ਦਿਖਾਇ ਹੈਂ ॥੧੦॥ ਚੌਪਈ ॥ [੪੩]ਬਚਨ ਸੁਨਤ ਰਾਜਾ ਮੁਸਕਾਏ ॥ [੪੪]ਦਿਜਬਰ ਮੁਲਾਂ ਪਕਰਿ ਮੰਗਾਏ ॥ [੪੫]ਮੁੰਡੀਯਾ ਔਰ ਸੰਨਯਾਸੀ ਘਨੇ ॥ [੪੬]ਜੋਗੀ ਜੰਗਮ ਜਾਤ ਨ ਗਨੇ ॥੧੧॥ ਅੜਿਲ ॥ [੪੭]ਭੂਪ ਬਚਨ ਮੁਖ ਤੇ ਇਹੱ ਭਾਂਤਿ ਉਚਾਰਿਯੋ ॥ [੪੮]ਸਭਾ ਬਿਖੈਂ ਸਭਹਿਨ ਤਿਨ ਸੁਨਤ ਪਚਾਰਿਯੋ ॥ [੪੯]ਕਰਾਮਾਤ ਅਪੁ ਅਪਨੀ ਹਮੈਂ ਦਿਖਾਇਯੈ ॥ [੫੦]ਹੋ ਨਾਤਰ ਅਬਹੀ ਧਾਮ ਮ੍ਰਿਤੁ ਕੇ ਜਾਇਯੈ ॥੧੨॥

1. ਪਾਠਾਂਤਰ-ਚੀਤਾ ।

i. ਬਿਨਾਂ ਵਜਾ ਇਸਤਰੀ ਦੀ ਨਿਰਾਦਰੀ ਅਤੇ ਪਤੀ ਦੇ ਮਿਲਾਪ ਦੇ ਵਿਛੋੜੇ ਦਾ ਸੰਕਟ ਪਤਨੀ ਲਈ ਸਹਿਨ ਕਰਨਾ ਇਕ ਨਾ ਸਹਿਨ ਕਰਨ ਵਾਲਾ ਦੁੱਖ ਹੈ । ਜਿਸ ਦੁੱਖ ਦੇ ਟਾਕਰੇ ਲਈ ਜਾਂ ਤਾਂ ਆਪਣੀ ਖੁਦਕਸ਼ੀ ਕਰਕੇ ਜਾਨ ਲੈ ਲਏਗੀ ਜਾਂ ਅੱਗੇ ਆਏ ਰੋੜੇ ਨੂੰ ਠੋਕਰ ਮਾਰ ਕੇ ਦੂਰ ਕਰਨ ਲਈ ਪਤੀ ਦੀ ਜਾਨ ਲੈਣੋ ਵੀ ਗੁਰੇਜ਼ ਨਹੀਂ ਕਰਦੀ, ਅੱਜ ਵੀ ਇਹੋ ਜਿਹੇ ਕੇਸ ਹਰ ਆਇ ਦਿਨ ਵੇਖਣ ਨੂੰ ਮਿਲਦੇ ਹਨ । ਦਸੰਬਰ ੧੯੯੪ ਟ੍ਰਿਬਿਊਨ ਦੀ ਖਬਰ ਹੈ ਕਿ ਮਾਹਲਪੁਰ ੨੦ ਦਿਸੰਬਰ ਪਿੰਡ ਭੁੱਲਵਾਲ ਗੁੱਜਰਾਂ ਵਿਖੇ ਬਲਵਿੰਦਰ ਸਿੰਘ ਦੇ ਟਿਊਬਵੈਲ ਤੇ ਆਪਣੀ ਪਤਨੀ ਸੱਤਿਆ ਨਾਲ ਰਹਿ ਰਹੇ ਬਿਹਾਰੀ ਬੱਈਏ ਮੁਨਸ਼ੀ ਰਾਮ ਦੀ ਹੱਤਿਆ ਕਰਨ ਬਾਅਦ ਸੱਤਿਆ ਤਿੰਨ ਭਈਆਂ ਨਾਲ ਫਰਾਰ ਹੋ ਗਈ । ਦੱਸਿਆ ਜਾਂਦਾ ਹੈ ਕਿ ਮੁਨਸ਼ੀ ਰਾਮ ਬਲਵਿੰਦਰ ਸਿੰਘ ਦੇ ਟਿਊਬਵੈਲ ਤੇ ਰਹਿੰਦਾ ਸੀ ਤੇ ਉਸ ਕੋਲ ਚਾਰ ਹੋਰ ਭਈਏ ਰਹਿੰਦੇ ਸਨ ਜਿਨ੍ਹਾਂ ਦੇ ਸੱਤਿਆ ਨਾਲ ਨਜਾਇਜ਼ ਸਬੰਧ ਸਨ। ਜਦ ਮੁਨਸ਼ੀ ਰਾਮ ਨੂੰ ਸ਼ੱਕ ਪੈ ਗਿਆ ਤਾਂ ਸੱਤਿਆ ਨੇ ਬਾਕੀ ਭਈਆਂ ਨਾਲ ਰਲਕੇ ਆਪਣੇ ਹੀ ਪਤੀ ਦੀ ਤੇਜ ਹਥਿਆਰਾਂ ਨਾਲ ਹੱਤਿਆ ਕਰ ਦਿੱਤੀ ਤੇ ਲਾਸ਼ ਨੂੰ ਲਗਦੇ ਚੋਅ ਵਿਚ ਟੋਆ ਕੱਢਕੇ ਦੱਬ ਗਏ ।

ਵਿਰੋਧੀ ਸੱਜਣਾਂ ਨੂੰ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਤੇ ਤਾਂ ਗਿਲਾ ਹੈ ਕਿ ਇਸ ਵਿਚ ਭੋਗ ਵਿਲਾਸ ਦੇ ਪ੍ਰਸੰਗ ਲਿਖੇ ਹੋਏ ਨੇ । ਇਕ ਇਸਤਰੀ ਚਾਰ ਭਈਆਂ ਨਾਲ ਨਾਜਾਇਜ ਸਬੰਧਾਂ ਬਾਰੇ ਕੀ ਕਹਿਣਗੇ ? ਨਾਜ਼ਾਇਜ ਸਬੰਧਾਂ ਦੀ ਪਰਿਭਾਸ਼ਾ ਕੀ ਹੈ ? ਜੇ ਇਹ ਅਸ਼ਲੀਲ ਵਾਰਤਾ ਹੈ ਤਾਂ ਅਖਬਾਰ ਵਿਚ ਵਿਚ ਕਿਉਂ ਛਾਪੀ ਗਈ ਕੀ ਇਸਤਰੀਆਂ ਅਖਬਾਰ ਪੜ੍ਹਨ ਵੇਲੇ ਨੇਤ੍ਰ ਬੰਦ ਕਰ ਲੈਂਦੀਆਂ ਹਨ ? ਜੋ ਇਹਨਾਂ ਅਸ਼ਲੀਲ ਖਬਰਾਂ ਤੋਂ ਬੇ ਖਬਰ ਹਨ ਕੀ ਕੋਈ ਇਸਤਰੀ ਜਬਰ ਜਨਾਹ ਦੇ ਸ਼ਬਦ ਦੀ ਪਰਿਭਾਸ਼ਾ ਤੋਂ ਗੁਰੇਜ਼ ਜਾਂ ਅਵੇਸਲੀ ਹੈ ? ਜੇ ਲੋੜ ਪੈ ਜਾਵੇ ਤਾਂ ਅਦਾਲਤ ਵਿਚ ਜਾ ਕੇ ਸਾਰੀ ਪਰਾ ਦੀ ਮੌਜੂਦਗੀ ਵਿਚ ਬਿਆਨ ਨਹੀਂ ਦਿੰਦੀਆਂ, ਕੀ ਜਬਰ ਜਨਾਹ ਦੇ ਡਟਕੇ ਮੁਕਾਬਲਾ ਤੇ ਵਿਰੋਧ ਨਹੀਂ ਕਰਦੀਆਂ ? ਆਦਿ ਆਦਿ

0. ਚੇਲੇ ਚਾਟੜੇ ਮਗਰ ਅਨੇਕ ਲਾਏ ਇਕ ਗੁਰੂ ਮਸ਼ਹੂਰ ਦੁਕਾਨ ਕਰਕੇ । ਮਾਲਕ ਸਮਝਦਾ ਏ ਮੇਰੇ ਬੰਦਿਆਂ ਨੂੰ ਜਿਹੜੇ ਠੱਗਦੇ ਖਰਫ਼ ਗਿਆਨ ਕਰਕੇ । ਜਰਿਆ ਗਿਆ ਨਾ ਜਿਨ੍ਹਾਂ ਤੋਂ ਇਸ਼ਕ ਤੇਰਾ ਪਗੜੇ ਸ਼ਰਾ ਨੇ ਗੱਲ ਧੁਮਾਣ ਕਰ ਕੇ ।

੧. ਰਾਣੀ ਨੇ ਦਵਾਈ ਦੇ ਵਿਚ ਜ਼ਹਿਰ ਪਾ ਦਿੱਤੀ ।
੨. ਇਕ ਪਲ ਵਿਚ ਰਾਜੇ ਦੀ ਮੌਤ ਕਰ ਦਿੱਤੀ ॥੫॥੧॥
ਇਥੇ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਦਾ ਵਾਰਤਾਲਾਪ ਤਿੰਨ ਸੌ ਤਿਹੱਤਰਵੀਂ ਕਥਾ ਸਮਾਪਤ ॥੩੭੩॥੬੭੫੩॥ਚਲਦਾ॥

---

੩. ਚੌਪਈ ॥ ਸ਼ਹਿਰ ਦੌਲਤਾ ਬਾਦ ਜਿਥੇ ਵੱਸਦਾ ਹੈ ।
੪. ਬਿਕਟ ਸਿੰਘ ਉਥੇ ਇਕ ਰਾਜਾ ਹੁੰਦਾ ਸੀ ।
੫. ਭਾਨ ਮੰਜਰੀ ਉਸਦੀ ਇਸਤਰੀ ਸੀ ।
੬. ਜਿਸ ਜਿਹੀ ਕਰਤਾਰ ਨੇ ਮੁੜ ਕੇ ਨਹੀਂ ਘੜੀ ॥੧॥
੭. ਭੀਮ ਸੈਨ ਉਥੇ ਇਕ ਸ਼ਾਹ ਹੁੰਦਾ ਸੀ ॥ ਉਹ ਐਉਂ ਜਾਪਦਾ
੮. ਸੀ ਜਿਵੇਂ ਦੂਸਰਾ ਚੰਦ੍ਰਮਾਂ ਚੜ ਗਿਆ ਹੈ ।
੯. ਸ੍ਰੀ ਅਫਤਾਬ ਦੇਵੀ ਉਸਦੀ ਇਸਤਰੀ ਸੀ ।
੧੦. ਜਾਣੋ ਉਹ ਸੋਨੇ ਦੇ ਸੰਚੇ ਵਿਚ ਭਰੀ ਹੋਈ ਸੀ ॥੨॥
੧੧. ਉਸ ਨੇ ਆਪਣੇ ਮਨ ਵਿਚ ਇਹ ਗੱਲ ਕਹੀ
੧੨. ਕਿ ਕਿਸੇ ਤਰ੍ਹਾਂ ਦੇਵੀ ਹੋ ਜਾਵਾਂ ਭਾਵ ਪੂਜਨੀਕ ਬਣਾਂ।
੧੩. ਸਾਰੇ ਜਾਗਦਿਆਂ ਦੇ ਸਾਹਮਣੇ ਪੈ ਕੇ ਸੌਂ ਗਈ ।
੧੪. ਇਕ ਦਮ ਉਭੜਾ ਕੇ ਚੌਂਕ ਕੇ ਉਠ ਖੜੀ ਹੋਈ ਸੁਪਨੇ ਦੇ ਆਉਣ ਨਾਲ ॥੩॥
੧੫. ਤੇ ਕਿਹਾ ਕਿ ਮੈਨੂੰ ਦੇਵੀ ਨੇ ਦਰਸ਼ਨ ਦਿੱਤੇ ਹਨ ।
੧੬. ਸਭ ਨੂੰ ਇਹ ਗੱਲ ਕਹਿ ਸੁਣਾਈ ਤੇ ਕਿਹਾ ਕਿ ਹੁਣ ਮੈਂ।
੧੭. ਜਿਸ ਨੂੰ ਵਰ ਦੇਵਾਂਗੀ ਉਹੀ ਫਲੀਭੂਤ ਹੋ ਜਾਏਗਾ ।
੧੮. ਉਸ ਵਿਚ ਕੋਈ ਫਰਕ ਨਹੀਂ ਪਏਗਾ ॥੪॥
੧੯. ਲੋਕ ਇਹ ਗੱਲ ਸੁਣ ਕੇ ਪੈਰਾਂ ਤੇ ਢਹਿਣ ਲੱਗ ਪਏ।
੨੦. ਆਪੋ ਆਪਣੀ ਲੋੜ ਅਨੁਸਾਰ ਵਰ ਮੰਗਣ ਲੱਗ ਪਏ।
੨੧. ਸਾਰਿਆਂ ਦੀ ਦੇਵੀ ਮਾਤਾ ਬਣ ਕੇ ਬੈਠ ਗਈ ।
੨੨. ਇਹ ਗੱਲ ਰਾਜੇ ਦੇ ਕੰਨ ਵਿਚ ਵੀ ਜਾ ਪਈ ॥੫॥
੨੩. ਕਿ ਇਕ ਇਸਤਰੀ ਇਸ ਨਗਰ ਵਿਚ ਰਹਿੰਦੀ ਹੈ ।
੨੪. ਜਿਸਦਾ ਨਾਮ ਹਿੰਗਲਾ ਦੇਵੀ ਕਹਿੰਦੇ ਹਨ ।
੨੫. ਉਹ ਆਪਣੇ ਆਪ ਨੂੰ ਜਗਤ ਮਾਤਾ ਕਹਾਉਂਦੀ ਹੈ ।
੨੬. ਛੋਟੇ ਬੜੇ ਸਾਰੇ ਉਸਦੇ ਪੈਰਾਂ ਤੇ ਢਹਿੰਦੇ ਹਨ ॥੬॥
੨੭. ਜਿਤਨੇ ਵੀ ਮੌਲਵੀ ਤੇ ਮੁਲਾਣੇ ਸਨ
੨੮. ਜੋਗੀ ਤੇ ਮੋਨੇ ਸਾਧੂ ਤੇ ਜਿੰਨੇ ਵੀ ਬ੍ਰਾਹਮਣ ਸਨ
੨੯. ਸਾਰਿਆਂ ਦੀ ਪੂਜਾ ਘਟ ਗਈ ਸੀ ।
੩੦. ਹਿੰਗਲਾ ਦੇਵੀ ਦਾ ਨਾਮ ਪ੍ਰਸਿੱਧ ਹੋ ਗਿਆ ॥੭॥
੩੧. ਜਿਤਨੇ ਵੀ ਡਿੰਮੀ ਤੇ ਭੇਖੀ ਸਨ ਸਾਰੇ ਗੁੱਸੇ ਵਿਚ ਭਰ ਗਏ ।
੩੨. ਉਸ ਪਾਸ ਬਹੁਤਾ ਧਨ ਦਾ ਚੜ੍ਹਾਵਾ ਵੇਖ ਕੇ ਸੜ ਗਏ।
੩੩. ਉਸ ਨੂੰ ਪਕੜ ਕੇ ਰਾਜੇ ਪਾਸ ਲੈ ਗਏ ।
੩੪. ਇਸ ਤਰ੍ਹਾਂ ਕਹਿ ਕੇ ਉਸ ਤੇ ਹੱਸਣ ਲੱਗੇ ॥੮॥
੩੫. ਕਿ ਇਹ ਵੇਖੋ ਰਾਜਨ ਆਹ ਇਸਤਰੀ ਦੇਵੀ ਬਣੀ ਬੈਠੀ ਹੈ ਇਹ ਸਾਨੂੰ ਕੋਈ ਕਰਾਮਾਤ ਕਰਕੇ ਵਿਖਾਵੇ ।
੩੬. ਜਾਂ ਫੇਰ ਆਪ ਨੂੰ ਭਵਾਨੀ ਨਾ ਕਹਾਵੇ ।
੩੭. ਇਹ ਸੁਣਕੇ ਉਸ ਇਸਤਰੀ ਨੇ ਇਸ ਤਰ੍ਹਾਂ ਮੰਤਰ ਸੋਚਿਆ
੩੮. ਕਿ ਐ ਰਾਜਾ ਮੇਰੀ ਗੱਲ ਸੁਣ ॥੯॥
੩੯. ਅੜਿੱਲ ॥ ਮੁਸਲਮਾਨ ਮਸਜਦ ਨੂੰ ਅੱਲ੍ਹਾ ਦਾ ਘਰ ਕਹਿੰਦੇ ਹਨ।
੪੦. ਬ੍ਰਾਹਮਣ ਲੋਕ ਪੱਥਰ ਨੂੰ ਰੱਬ ਕਹਿਕੇ ਰੱਖਦੇ ਹਨ ।
੪੧. ਜੇ ਪਹਿਲਾਂ ਇਹ ਤੈਨੂੰ ਇਹ ਕਰਾਮਾਤ ਕਰਕੇ ਦਿਖਾ ਦੇਣ
੪੨. ਫੇਰ ਇਹਨਾਂ ਤੋਂ ਪਿਛੋਂ ਮੈਂ ਕੁਝ ਕਰਕੇ ਵਿਖਾ ਦੇਵਾਂਗੀ ਇਹਨਾਂ ਨੂੰ ॥੧੦॥
੪੩. ਚੌਪਈ ॥ ਇਹ ਗੱਲ ਸੁਣਕੇ ਰਾਜਾ ਨੀਮ ਹਾਸੀ ਹੱਸ ਪਿਆ
੪੪. ਬ੍ਰਾਹਮਣ ਤੇ ਮੁਲਾਂ ਸਾਰੇ ਫੜਕੇ ਮੰਗਾ ਲਏ ।
੪੫. ਸਿਰ ਮੁੰਨੇ ਤੇ ਜਟਾਧਾਰੀ ਸੰਨਿਆਸੀ ਬਹੁਤ ਸਾਰੇ
੪੬. ਜੋਗੀ ਤੇ ਜੰਗਮ - ਅਣਗਿਣਤ ਇਕੱਠੇ ਕਰ ਲਏ ॥੧੧॥
੪੭. ਅੜਿੱਲ ॥ ਰਾਜੇ ਨੇ ਆਪਣੇ ਮੂੰਹ ਤੋਂ ਇਹ ਗੱਲ ਕਹੀ ਇਸ ਤਰ੍ਹਾਂ
੪੮. ਸਾਰੀ ਸਭਾਂ ਨੂੰ ਸੁਣਾ ਕੇ ਇਹ ਗੱਲ ਕਹੀ
੪੯. ਕਿ ਤੁਸੀਂ ਆਪਣੀ ਕਰਾਮਾਤ ਪਹਿਲਾਂ ਮੈਨੂੰ ਕਰਕੇ ਵਿਖਾਲ ਦਿਓ ।
੫੦. ਨਹੀਂ ਤਾਂ ਸਾਰੇ ਜੋਗੀਆਂ ਦੀਆਂ ਜਟਾਂ ਮੁੰਡਾ ਦਿੱਤੀਆਂ ਜਾਣਗੀਆਂ - ਜਟਾਂ ਮੁੰਡਾ ਕੇ ਚਲੇ ਜਾਣਾ ਅਗਰ ਸਾਰਿਆਂ ਜਮ ਦੇ ਘਰ ਪਹੁੰਚਾ ਦਿੱਤਾ ਜਾਵੇਗਾ ॥੧੨॥

---

☚ ਗੁਰੂ ਸਾਹਿਬ ਨੇ ਬਹੁਤ ਸਾਰੇ ਅਧਿਐਨਾਂ ਤੋਂ ਬਾਅਦ ਇਹ ਸਿੱਟਾ ਕੱਢਿਆ ਕਿ ਲੋਕ ਬਹੁਤ ਸਾਰੇ ਦੇਵੀ, ਦੇਵਤਿਆਂ ਅਤੇ ਪੰਡਤਾਂ ਦੇ ਝੂਠੇ ਕਰਮਕਾਂਡਾਂ ਵਿਚ ਫਸੇ ਹੋਏ ਹਨ । ਇੰਨੀ ਇਹਨਾਂ ਦੀ ਆਪਣੀ ਸੰਖਿਆ ਭਾਵੇਂ ਨਾ ਹੋਵੇ ਪਰ ਇਹਨਾਂ ਦੇ ਦੇਵੀ ਦੇਵਤਿਆਂ ਦੀ ਸੰਖਿਆ ਇਹਨਾਂ ਤੋਂ ਵੱਧ ਹੋਣੀ ਸੰਭਵ ਸੀ । ਗੁਰੂ ਸਾਹਿਬ ਕਹਿੰਦੇ ਹਨ ਕਿ ਫੋਕੇ ਕਰਮ ਕਾਂਡ ਕਰਨ ਵਾਲਾ ਵਿਅਕਤੀ ਹਾਰ ਤਾਂ ਜਾਂਦਾ ਹੈ ਭਾਵ (ਜਿੰਦਗੀ ਤੋਂ ਹੱਥ ਤਾਂ ਧੋ ਬੈਠਦਾ ਹੈ) ਪ੍ਰੰਤੂ ਪ੍ਰਮਾਤਮਾ ਨੂੰ ਨਹੀਂ ਪਾ ਸਕਦਾ । ਜਿਸ ਲਈ ਗੁਰੂ ਸਾਹਿਬ ਫੁਰਮਾਉਂਦੇ ਹਨ :— ਸੋਧਿ ਹਾਰੇ ਦੇਵਤਾ ਬਿਰੋਧ ਹਾਰੇ ਦਾਨੋ ਬਡੇ ਬੋਧਿ ਹਾਰੇ ਬੋਧਕ ਪ੍ਰਬੋਧ ਹਾਰੇ ਜਾਪਸੀ ॥ ਘਸ ਹਾਰੇ ਚੰਦਨ ਲਗਾਏ ਹਾਰੇ ਚੋਆ ਚਾਰ ਪੂਜ ਹਾਰੇ ਪਾਹਨ ਚੁਢਾਇ ਹਾਰੇ ਲਾਪਸੀ ॥ ਗਾਹ ਹਾਰੇ ਗੋਰਨ ਮਨਾਇ ਹਾਰੇ ਮੜ੍ਹੀ ਮੱਟ ਲੀਪ ਹਾਰੇ ਭੀਤਨ ਲਗਾਇ ਹਾਰੇ ਛਾਪਸੀ ॥ ਗਾਇ ਹਾਰੇ ਗੰਧ੍ਰਬ ਬਜਾਇ ਹਾਰੇ ਕਿੰਨਰ ਸਭ ਪਚਹਾਰੇ ਪੰਡਿਤ ਤਪੰਤ ਹਾਰੇ ਤਾਪਸੀ ॥੯੦॥ ਅੰਗ ੨੯-੩੦॥:—ਗੁਰੂ ਸਾਹਿਬ ਜਿਥੇ ਹਰ ਇਕ ਕਰਮ ਕਾਂਡ ਨੂੰ ਫੋਕਾ ਤੇ ਝੂਠਾ ਦੱਸਦੇ ਹਨ ਉਥੇ ਇਹਨਾਂ ਕਰਮ ਕਾਂਡਾਂ ਤੋਂ ਦੂਰ ਪ੍ਰਮਾਤਮਾ ਦੀ ਪ੍ਰਾਪਤੀ ਦਾ ਮਾਰਗ ਵੀ ਦਸਦੇ ਹਨ :—

*ਸਭ ਕਰਮ ਫੋਕਟ ਜਾਨ ॥ ਸਭ ਧਰਮ ਨਿਹਫਲ ਮਾਨ ॥ ਬਿਨ ਏਕ ਨਾਮ ਅਧਾਰ ॥ ਸਭ ਕਰਮ ਭਰਮ ਬਿਚਾਰ ॥੫੦॥ ਅੰਗ ੧੬॥—*

੪- ਪ੍ਰਮਾਤਮਾ ਦੀ ਪ੍ਰਾਪਤੀ ਦਾ ਸਾਧਨ—ਗੁਰੂ ਸਾਹਿਬ ਕੇਵਲ ਅਕਾਲ ਪੁਰਖ ਦੀ ਉਸਤਤਿ ਤੇ ਹੀ ਜ਼ੋਰ ਨਹੀਂ ਦਿੰਦੇ - ਸਗੋਂ ਉਸ ਪ੍ਰਮਾਤਮਾ ਦੀ ਪ੍ਰਾਪਤੀ ਦਾ ਮਾਰਗ ਵੀ ਦੱਸਦੇ ਹਨ । ਪਰਮ ਹਸਤੀ ਦੀ ਪ੍ਰਾਪਤੀ ਦਾ ਮਾਰਗ ਜੋ ਗੁਰੂ ਜੀ ਵੇਲੇ ਪ੍ਰਚੱਲਿਤ ਸੀ, ਉਸ ਦਾ ਗੁਰੂ ਜੀ ਨੇ ਵਿਰੋਧ ਕੀਤਾ ਹੈ । ਗੁਰੂ ਸਾਹਿਬ ਕਹਿੰਦੇ ਹਨ ਕਿ ਜੰਗਲਾਂ ਵਿਚ ਨੰਗੇ ਪੈਰੀਂ ਤੁਰਨ ਨਾਲ, ਸੰਨਿਆਸੀ ਬਣਨ ਨਾਲ, ਗਲੇ ਵਿਚ ਸ਼ਿਵਲਿੰਗ ਲਟਕਾਉਣ ਨਾਲ ਪੱਥਰ ਦੀ ਮੂਰਤੀ ਅੱਗੇ ਲੇਟਣ ਨਾਲ, ਪੱਛਮ ਵੱਲ ਮੂੰਹ ਕਰਕੇ ਸੱਜਦਾ ਕਰਨ ਨਾਲ ਅਕਾਲ ਪੁਰਖ ਦੀ ਪ੍ਰਾਪਤੀ ਨਹੀਂ ਹੋ ਸਕਦੀ । ਗੁਰੂ ਸਾਹਿਬ ਇਕ ਬਹੁਤ ਹੀ ਸੁੱਚੇ ਅਤੇ ਸਾਦੇ ਜੀਵਨ ਉਤੇ ਜ਼ੋਰ ਦੇ ਕੇ ਪ੍ਰਮਾਤਮਾ ਦੀ ਪ੍ਰਾਪਤੀ ਮਾਰਗ ਦੱਸਦੇ ਹਨ । ਉਹ ਕਹਿੰਦੇ ਹਨ :— ਕਾਮਨਾ ਮੁਕਤਿ, ਸ਼ਰਧਾਵਾਨ, ਸਿਦਕਵਾਨ ਅਤੇ ਗਿਆਨੀ ਵਿਅਕਤੀ ਕੇਵਲ ਦੋ ਅੱਖਰਾਂ ਨਾਲ ਹੀ ਪ੍ਰਮਾਤਮਾ ਤੱਕ ਪਹੁੰਚ ਸਕਦਾ ਹੈ :— ਗੁਰੂ ਸਾਹਿਬ ਫੁਰਮਾਉਂਦੇ ਹਨ

*ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਇਓ ॥੨੯॥ਅੰਗ੧੪॥*

੫. ਮੁਕਤੀ ਦਾ ਸਾਧਨ:—ਗੁਰੂ ਸਾਹਿਬ ਮਨੁੱਖ ਦੀ ਮੁਕਤੀ ਦਾ ਸਾਧਨ ਦੱਸਦੇ ਹੋਏ ਕਹਿੰਦੇ ਹਨ ਕਿ ਰਾਜ ਭਾਗ ਹਾਸਲ ਕਰਨ ਨਾਲ ਕ੍ਰੋੜਾਂ ਤੀਰਥਾਂ ਦਾ ਇਸ਼ਨਾਨ ਕਰਨ ਨਾਲ ਸ਼ਿਵ ਜੀ, ਬ੍ਰਹਮਾ ਅਤੇ ਵਿਸ਼ਨੂੰ ਦੀ ਪਦਵੀ ਤਕ ਪਹੁੰਚ ਜਾਣ ਨਾਲ ਵੀ ਮੁਕਤੀ ਨਹੀਂ ਮਿਲਦੀ, ਕਿਉਂਕਿ ਕਿਸੇ ਵੀ ਪਦਵੀ ਤੇ ਪਹੁੰਚਣ ਨਾਲ ਮਨੁੱਖ ਵਿਚ ਹਉਮੈ ਆ ਜਾਂਦੀ ਹੈ ਅਤੇ ਮਨੁੱਖ ਕਾਲ ਦੇ ਚੱਕਰਾਂ ਵਿਚ ਬੱਝਾ ਰਹਿੰਦਾ ਹੈ । ਗੁਰੂ ਸਾਹਿਬ ਕੇਵਲ ਪਰਮਾਤਮਾ ਦੀ ਭਗਤੀ ਵਿਚ ਹੀ ਮੁਕਤੀ ਦਾ ਸਾਧਨ ਲੱਭਦੇ ਹਨ, ਉਹ ਕਹਿੰਦੇ ਹਨ:—

*ਜੇ ਨਰ ਸ੍ਰੀ ਪਤਿ ਕੇ ਪ੍ਰਸ ਹੈ ਪਗ ਤੇ ਨਰ ਫੇਰ ਨ ਦੇਹ ਧਰੈਂਗੇ ॥੨੮॥ ਅੰਗ ੧੪॥*

ਇਸ ਸਾਰੇ ਸੰਖੇਪ ਜਿਹੇ ਅਧਿਐਨ ਤੋਂ ਅਕਾਲ ਉਸਤਤਿ ਬਾਣੀ ਵਿਚ ਆਏ ਕੁਝ ਪ੍ਰਮੁੱਖ ਪਹਿਲੂਆਂ ਦਾ ਪਤਾ ਤਾਂ ਲਗਦਾ ਹੀ ਹੈ ਪਰ ਨਾਲ ਹੀ ਉਸ ਅਕਾਲ ਪੁਰਖ ਦੇ ਬੇਅੰਤ ਗੁਣਾਂ ਦਾ ਤੇ ਕਿਰਤਮ ਨਾਮਾਂ ਦਾ ਅਹਿਸਾਸ ਵੀ ਹੁੰਦਾ ਹੈ । ਹੁਣ ਮੈਂ ਉਹਨਾਂ ਮੁਹਤਰਮ ਸੱਜਣਾਂ ਅੱਗੇ ਬੇਨਤੀ ਕਰਦਾ ਹਾਂ ਜਿਹੜੇ ਵਿਰੋਧੀ ਅਲੋਚਕ ਗੁਰੂ ਸਾਹਿਬ ਦੇ ਮੰਗਲਾ ਚਰਨ ਦੀ ਥਿਊਰੀ ਨਹੀਂ ਸਮਝ ਸਕੇ ਉਹ ਜਾਂ ਤਾਂ ਨੇਤਰਾਂ ਦੇ ਨਹੁੰ ਲੁਹਾ ਦੇਣ ਜਾਂ ਫੇਰ (ਮਮੀਰਾ) ਲੈ ਕੇ ਰੋਜ ਨੇਤ੍ਰਾਂ ਵਿਚ ਘਿਸਾ ਲਿਆ ਕਰਨ ਤਾਂ ਕੇ ਨੇਤ੍ਰਾਂ ਅਗੋਂ ਧੁੰਦ ਦੂਰ ਹੋ ਜਾਵੇ ਤੇ ਸ਼ੁੱਧ ਦਿਸਣ ਲੱਗ ਪਏ । ਜਦੋਂ ਪਹਿਲੋਂ ਪਹਿਲ ਇਆਣੇ ਬੱਚੇ ਨੂੰ ਸਿਖਿਆ ਪ੍ਰਾਪਤ ਕਰਨ ਲਈ ਕਿਸੇ ਉਸਤਾਦ ਪਾਸ ਭੇਜਣਾ ਹੁੰਦਾ ਹੈ ਤਾਂ ਉਸ ਨੂੰ ਲਾਇਕ ਤੇ ਸਿਆਣਾ ਉਸਤਾਦ ਉਸਦੇ ਸਿਰ ਮੋਢੇ ਤੇ ਹੱਥ ਰੱਖ ਕੇ ਬੜੇ ਪਿਆਰ ਨਾਲ ਉਸਨੂੰ ਆਪਣੀ ਉਸਦੀ ਤੋਤਲੀ ਬੋਲੀ ਵਿਚ ੳ- ਐੜਾ ਦੱਸਦਾ ਹੈ ਤਾਂ ਬਾਲਕ ਪ੍ਰਸੰਨ ਚਿਤ ਉਸ ਪਾਸ ਵਿਦਿਆ ਪ੍ਰਾਪਤਿ ਲਈ ਚਲਾ ਜਾਂਦਾ ਹੈ । ਜੇ ਉਸ ਨੂੰ ਨਫਰਤ ਦੀ ਨਿਗਾਹ ਨਾਲ ਝਿੜਕ ਕੇ ਜਾਂਦੇ ਨੂੰ ਹੀ ਅਲਫ ਜਬਰੇ ਦੇ ਸਵਾਲ ਪਾ ਦੇਵੇ ਤਾਂ ਬਾਲਿਕ ਮਾਪਿਆਂ ਦੀ ਕਰੋਪੀ ਦੀ ਚੰਡ ਤਾਂ ਸਹਾਰ ਲਏਗਾ ਪਰ ਉਸ ਉਸਤਾਦ ਪਾਸ ਪੜ੍ਹਨ ਨਹੀਂ ਜਾਏਗਾ । ਗੁਰਦੇਵ ਸਾਡੇ ਜਿਹੇ ਮੂਰਖ ਉਸਤਾਦ ਨਹੀਂ ਸਨ ਉਹਨਾਂ ਨੇ ਬੇ ਸਮਝ ਹਿੰਦੂ ਸਮਾਜ ਨੂੰ ਸਿੱਖ ਮੱਤ ਦੇਣੀ ਸੀ, ਇਸ ਲਈ ਜਰੂਰੀ ਸੀ ਕਿ ਉਹਨਾਂ ਦੇ ਆਪਣੇ ਅਕੀਦੇ ਦੇ ☛

[੧]ਸੁਨਿ ਰਾਜਾ ਕੇ ਬਚਨ ਸਭੈ ਬ੍ਯਾਕੁਲ ਭਏ ॥ [੨]ਸੋਕ ਸਮੁੰਦ ਕੇ ਬੀਚ ਬੂਡਿ ਸਭ ਹੀ ਗਏ ॥ [੩]ਨਿਰਖਿ ਨ੍ਰਿਪਤਿ ਕੀ ਓਰ ਰਹੇ ਸਿਰ ਨ੍ਯਾਇਕੈ ॥ [੪]ਹੋ ਕਰਾਮਾਤ ਕੋਈ ਸਕੈ ਨ ਤਾਹਿ ਦਿਖਾਇਕੈ ॥੧੩॥ [੫]ਕਰਾਮਾਤ ਨਹਿ ਲਖੀ ਕ੍ਰੋਧ ਰਾਜਾ ਭਰ੍ਯੋ ॥ [੬]ਸਾਤ ਸਾਤ ਸੈ ਚਾਬੁਕ ਤਿਨ ਕੇ ਤਨ ਝਰ੍ਯੋ ॥ [੭]ਕਰਾਮਾਤ ਅਪੁ ਅਪੁਨੀ ਕਛੁਕ ਦਿਖਾਇਯੈ ॥ [੮]ਹੋ ਨਾਤਰ ਤ੍ਰਿਯ ਕੇ ਪਾਇਨ ਸੀਸ ਝੁਕਾਇਯੈ ॥੧੪॥ [੯]ਗ੍ਰਿਹ ਖੁਦਾਇ ਕੇਤੇ ਕਛੁ ਹਮਹਿੰ ਦਿਖਾਇਯੈ ॥ [੧੦]ਨਾ ਤਰ ਇਨ ਸੇਖਨ ਕੋ ਮੂੰਡ ਮੁੰਡਾਇਯੈ ॥ [੧੧]ਕਰਾਮਾਤ ਬਿਨੁ ਲਖੇ ਨ ਮਿੱਸ੍ਰਨ ਛੋਰਿਹੋਂ ॥ [੧੨]ਹੋ ਨਾ ਤਰ ਤੁਮਰੇ ਠਾਕੁਰ ਨਦਿ ਮਹਿ ਬੋਰਿਹੋਂ ॥੧੫॥ [੧੩]ਕਰਾਮਾਤ ਕਛੁ ਹਮਹਿ ਸੰਨ੍ਯਾਸੀ ਦੀਜਿਯੈ ॥ [੧੪]ਨਾ ਤਰ ਅਪਨੀ ਦੂਰਿ ਜਟਨ ਕੋ ਕੀਜਿਯੈ ॥ [੧੫]ਚਮਤਕਾਰ ਮੁੰਡਿਯੋ ਅਬ ਹਮਹਿ ਦਿਖਾਇਯੈ ॥ [੧੬]ਹੋ ਨਾ ਤਰ ਅਪਨੀ ਕੰਠੀ ਨਦੀ ਬਹਾਇਯੈ ॥੧੬॥ ਦੋਹਰਾ ॥ [੧੭]ਰੋਦਨ ਵੈ ਕਰਤੇ ਭਏ ਕਿਸੂ ਨ ਆਈ ਬਾਤ ॥ [੧੮]ਤਬ ਰਾਜੈ ਤਿਹ ਨਾਰਿ ਕੌ ਬਚਨ ਕਹਾ ਮੁਸਤਾਕ ॥੧੭॥ ਚੌਪਈ ॥ [੧੯]ਕਰਾਮਾਤ ਇਨ ਕਛੁ ਨ ਦਿਖਾਈ ॥ [੨੦]ਅਬ ਚਾਹਤ ਹੈਂ ਤੁਮਤੇਂ ਪਾਈ ॥ [੨੧]ਬਚਨ ਹਿੰਗੁਲਾ ਦੇਇ ਉਚਾਰੇ ॥ [੨੨]ਸੁਨੋ ਨਰਾਧਿਪ ਬੈਨ ਹਮਾਰੇ ॥੧੮॥ ਅੜਿਲ ॥ [੨੩]ਕਰਾਮਾਤਿ ਇਕ ਅਸ ਮੈਂ ਪ੍ਰਥਮ ਪਛਾਨਿਯੈ ॥ [੨੪]ਜਾ ਕੌ ਤੇਜੁ ਅਰੁ ਤ੍ਰਾਸ ਜਗਤ ਮੈਂ ਮਾਨਿਯੈ[i] ॥ [੨੫]ਜੀਤ ਹਾਰ ਅਰੁ ਮ੍ਰਿਤੁ ਧਾਰ ਜਾ ਕੀ ਬਸਤ[ii] ॥ [੨੬]ਹੋ ਮੇਰੇ ਮਨ ਪਰਮੇਸੁਰ ਤਾਹੀ ਕੌ ਕਹਤ ॥੧੯॥ [੨੭]ਦੁਤਿਯ[iii] ਕਾਲ ਮੈਂ ਕਰਾਮਾਤਿ ਪਹਿਚਾਨਿਯਤ ॥ [੨੮]ਜਿਨ ਕੇ ਚੌਦਹ ਲੋਕ ਚਕ੍ਰ ਕਰ ਮਾਨਿਯਤ ॥ [੨੯]ਕਾਲ ਪਾਇ ਜਗ ਹੋਤ ਕਾਲ ਮਿਟ ਜਾਵਈ ॥ [੩੦]ਹੋ ਯਾ ਤੇਂ ਮੂਰ ਮਨ ਤਾਹਿ ਗੁਰੂ ਠਹਰਾਵਈ ॥੨੦॥ [੩੧]ਕਰਾਮਾਤ ਰਾਜਾ ਰਸਨਾਗ੍ਰਜ ਜਾਨਿਯਤ[iv] ॥ [੩੨]ਭਲੋ ਬੁਰੋ ਜਾ ਤੇਂ ਜਗ ਹੋਤ ਪਛਾਨਿਯਤ ॥ [੩੩]ਕਰਾਮਾਤਿ ਚੌਥੀ ਧਨ ਭੀਤਰ[v] ਜਾਨਿਯੈ ॥ [੩੪]ਹੋ ਹੋਤ ਰੰਕ ਤੇ ਰਾਵ ਧਰੇਂ ਤਿਹੱ ਮਾਨਿਯੈ ॥੨੧॥ ਚੌਪਈ ॥ [੩੫]ਕਰਾਮਾਤ ਇਨ ਮਹਿ ਨਹਿ ਜਾਨਹੁ ॥ [੩੬]ਏ ਸਭ ਧਨ ਉਪਇ ਪਹਿਚਾਨਹੁ ॥ [੩੭]ਚਮਤਕਾਰ ਇਨ ਮਹਿ ਜੌ ਹੋਈ ॥ [੩੮]ਦਰ ਦਰ ਭੀਖ ਨ ਮਾਂਗੈ ਕੋਈ ॥੨੨॥ [੩੯]ਜੌ ਇਨ ਸਭਹੂੰ ਪ੍ਰਥਮ ਸੰਘਾਰੋ ॥ [੪੦]ਤਿਹੱ ਪਾਛੇ ਕਛੁ ਮੋਹਿ ਉਚਾਰੋ ॥ [੪੧]ਸੱਤਿ ਬਾਤ ਹਮ ਤੁਮਹਿ ਸੁਨਾਈ ॥ [੪੨]ਅਬ ਸੁ ਕਰੌ ਜੋ ਤੁਮਹਿ ਸੁਹਾਈ ॥੨੩॥ [੪੩]ਬਚਨ ਸੁਨਤ ਰਾਜਾ ਹਰਖਾਨਾ ॥ [੪੪]ਅਧਿਕ ਦਿਯੋ ਤਿਹੰ ਤ੍ਰਿਯ ਕੋ ਦਾਨਾ ॥ [੪੫]ਜਗਤ ਮਾਤ ਤਿਨ ਤ੍ਰਿਯ ਜੁ ਕਹਾਯੋ ॥ [੪੬]ਤਿਹੱ ਪ੍ਰਸਾਦਿ ਨਿਜੁ ਪ੍ਰਾਨ ਬਚਾਯੋ ॥੨੪॥੧॥

---

i. ਸ੍ਰੀ ਅਫਤਾਬ ਦੇਈ - ਦਾ ਪ੍ਰਕਰਣ ਦੇ ਕੇ ਸ੍ਰੀ ਪਾਤਸ਼ਾਹੇ ਦਰਵੇਸ਼ ਸ੍ਰੀ ਪੂਰਨ ਸਤਿਗੁਰੂ ਬੜੇ ਗੂੜ ਰਮਜ ਦਾ ਨੁਸਖਾ ਦਰਸਾਂਦੇ ਹਨ ਅਤੇ ਦਸਦੇ ਹਨ ਕਿ ਇਹਨਾਂ ਪਾਖੰਡੀ ਲੋਕਾਂ ਦੇ ਰਚੇ ਕਰਾਮਾਤੀ ਢੌਂਗ ਵਿਚ ਫਸਕੇ ਆਪਣਾ ਮੂਲ ਬਰਬਾਦ ਨਾ ਕਰੋ ।

*ਬਿਨੁ ਨਾਵੈ ਪੈਨਣੁ ਖਾਣੁ ਸਭੁ ਬਾਦਿ ਹੈ ਧਿਗੁ ਸਿਧੀ ਧਿਗੁ ਕਰਮਾਤਿ ॥ ਸਾ ਸਿਧਿ ਸਾ ਕਰਮਾਤਿ ਹੈ ਅਚਿੰਤੁ ਕਰੇ ਜਿਸੁ ਦਾਤਿ ॥*
*ਨਾਨਕ ਗੁਰਮੁਖਿ ਹਰਿ ਨਾਮੁ ਮਨਿ ਵਸੈ ਏਹਾ ਸਿਧਿ ਏਹਾ ਕਰਮਾਤਿ ॥੨॥ ਅੰਗ ੬੫੦॥ਮ: ੩॥*

ii. ਜਗ ਮਾਤਾ ਭਵਾਨੀ : ਇਸਤਰੀ ਨੇ ਕਿਹਾ ਕਿ ਜਿਸ ਕਾਲ ਰੂਪੀ ਕਟਾਰ ਦੀ ਧਾਰ ਵਿਚ ਸਾਰੇ ਜਗਤ ਦੀ ਮੌਤ ਵੱਸਦੀ ਹੈ, ਮੇਰਾ ਮਨ ਤਾਂ ਪ੍ਰਮੇਸ਼ਰ ਉਸੇ ਨੂੰ ਮੰਨਦਾ ਹੈ ।

iii. ਦੂਜੀ ਕਰਾਮਾਤ ਕਾਲ ਵਿਚ ਹੈ ਜਿਸ ਬਾਰੇ ਸ੍ਰੀ ਦਸਮੇਸ਼ ਜੀ ਚੌਪਈ ਵਿਚ ਦਸ ਚੁਕੇ ਹਨ :-

*ਕਾਲ ਪਾਇ ਬ੍ਰਹਮਾ ਬਪੁ ਧਰਾ ॥ ਕਾਲ ਪਾਇ ਸਿਵਜੂ ਅਵਤਰਾ ॥ ਕਾਲ ਪਾਇ ਕਰ ਬਿਸਨੁ ਪ੍ਰਕਾਸਾ ॥*
*ਸਕਲ ਕਾਲ ਕਾ ਕੀਆ ਤਮਾਸਾ ॥੭॥ ਜਵਨ ਕਾਲ ਜੋਗੀ ਸਿਵ ਕੀਓ ॥ ਬੇਦ ਰਾਜ ਬ੍ਰਹਮਾ ਜੁ ਥੀਓ ॥*
*ਜਵਨ ਕਾਲ ਸਭ ਲੋਕ ਸਵਾਰਾ ॥ ਨਮਸਕਾਰ ਹੈ ਤਾਹਿ ਹਮਾਰਾ ॥੮॥*

ਕਾਲ ਸਮੇਂ ਨੂੰ ਵੀ ਕਿਹਾ ਜਾਂਦਾ ਹੈ । ਜਿਸ ਕਾਲ ਦੇ ਅਧੀਨ ਸਾਰੇ ਜਗਤ ਦਾ ਪਸਾਰਾ ਕੀਤਾ ਗਿਆ ਹੈ । ਦੂਜਾ ਕਾਲ ਮੌਤ ਹੈ ☛✡

੧. ਰਾਜੇ ਦੀ ਇਹ ਗੱਲ ਸੁਣ ਕੇ ਸਾਰੇ ਹੀ ਘਬਰਾ ਗਏ।
੨. ਸਾਰੇ ਹੀ ਸ਼ੋਕ ਦੇ ਸਮੁੰਦ੍ਰ ਵਿਚ ਡੁੱਬ ਗਏ ।
੩. ਰਾਜੇ ਵੱਲ ਵੇਖ ਕੇ ਸਾਰਿਆਂ ਨੇ ਸਿਰ ਨੀਵੇਂ ਕਰ ਲਏ।
੪. ਕੋਈ ਵੀ ਕਰਾਮਾਤ ਕਰਕੇ ਨਾ ਵਿਖਾ ਸਕਿਆ ॥੧੩॥
੫. ਜਦੋਂ ਕਿਸੇ ਕੋਲ ਕਰਾਮਾਤ ਨਾ ਵੇਖੀ ਤਾਂ ਰਾਜਾ ਕ੍ਰੋਧ ਵਿਚ ਆ ਗਿਆ ।
੬. ਸਤ-ਸਤ ਸੌ ਛੈਟਾਂ ਉਹਨਾਂ ਦੇ ਮਰਵਾ ਦਿੱਤੇ ਤੇ ਨਾਲੇ ਕਿਹਾ ਕਿ ਜਾਂ ਤਾਂ
੭. ਆਪਣੀ ਕਰਾਮਾਤ ਦਿਖਾਉ ਜੇ ਨਹੀਂ
੮. ਤਾਂ ਇਸ ਇਸਤਰੀ ਦੇ ਪੈਰਾਂ ਉਪਰ ਸਿਰ ਰੱਖ ਦਿਉ ॥੧੪॥
੯. ਆਪਣੀ ਮਸਜਦ ਦੇ ਵਿਚ ਸਾਨੂੰ ਦਿਖਾ ਦਿਉ ਕੋਈ ਕਰਾਮਾਤ -
੧੦. ਨਹੀਂ ਤਾਂ ਇਹਨਾਂ ਮੌਲਵੀਆਂ ਦੇ ਸਿਰ ਦਾੜ੍ਹੀ ਮਨਾ ਦਿਓ।
੧੧. ਕਰਾਮਾਤ ਵੇਖੇ ਬਿਨਾਂ ਇਹਨਾਂ ਬ੍ਰਾਹਮਣਾਂ ਨੂੰ ਵੀ ਨਹੀਂ ਛੱਡਾਂਗਾ-ਐ ਬ੍ਰਾਹਮਣੋ ! ਜੇ ਕਰਾਮਾਤ ਨਾ ਵਿਖਾਈ ਤਾਂ -
੧੨. ਤੁਹਾਡੇ ਠਾਕੁਰ ਨਦੀ ਵਿਚ ਡੋਬ ਦਿਆਂਗਾ ॥੧੫॥
੧੩. ਐ ਸੰਨਿਆਸੀਓ ! ਤੁਸੀਂ ਵੀ ਕੋਈ ਕਰਾਮਾਤ ਸਾਨੂੰ ਵਿਖਾ ਦਿਓ ।
੧੪. ਨਹੀਂ ਤਾਂ ਫੇਰ ਆਪਣੀਆਂ ਜਟਾਂ ਮੁਨਾ ਦਿਓ ।
੧੫. ਐ ਮੋਨਿਓ ਕੋਈ ਚਮਤਕਾਰ ਮੋਨ ਘੋਨ ਕਰਕੇ ਸਾਨੂੰ ਵਿਖਾ ਦਿਓ ਭਾਵ - (ਵੈਰਾਗੀ ਸਾਧੂ)
੧੬. ਨਹੀਂ ਤਾਂ ਆਪਣੇ ਗਲੇ ਦੀ ਕੰਠੀ ਨਦੀ ਵਿਚ ਰੋੜ੍ਹ ਦਿਉ ॥੧੬॥
੧੭. ਸਾਰੇ ਰੋਣਹਾਰੇ ਹੋ ਗਏ ਕਿਸੇ ਨੂੰ ਕੋਈ ਗੱਲ ਨਾ ਸੁੱਝੀ
੧੮. ਫੇਰ ਰਾਜੇ ਨੇ ਉਸ ਇਸਤਰੀ ਨੂੰ ਮੁਸਕ੍ਰਾ ਕੇ ਇਹ ਗੱਲ ਕਹੀ ॥੧੭॥
੧੯. ਚੌਪਈ ॥ ਕਿ ਇਹਨਾਂ ਨੇ ਕੋਈ ਕਰਾਮਾਤ ਨਹੀਂ ਵਿਖਾਈ।
੨੦. ਹੁਣ ਮੈਂ ਤੈਥੋਂ ਵੇਖਣੀ ਚਾਹੁੰਦਾ ਹਾਂ ।
੨੧. ਇਹ ਸੁਣ ਕੇ ਹਿੰਗਲਾ ਦੇਵੀ ਨੇ ਗੱਲ ਕਹੀ
੨੨. ਐ ਰਾਜਾ ਸੁਣ ਮੇਰੀ ਗੱਲ ॥੧੮॥
੨੩. ਅੜਿੱਲ ॥ ਇਕ ਕਰਾਮਾਤ ਤਾਂ ਮੇਰੇ ਵਿਚ ਇਹ ਜਾਣ ਜੋ ਕਿ ਪਹਿਲੀ ਹੈ ।
੨੪. ਕਿ ਜਿਸਦਾ ਤੇਜ ਤੇ ਡਰ ਨੂੰ ਜਗਤ ਮੰਨਦਾ ਹੈ ।
੨੫. ਜਿੱਤ ਤੇ ਹਾਰ ਅਤੇ ਮੌਤ ਜਿਸ ਦੀ ਤਿਖੀ ਧਾਰ ਤੇ ਵੱਸਦੀ ਹੈ ਅਰਥਾਤ (ਨਕ ਦੀ ਨੁਹਾਰ) ਤੇ ਭਾਵ ਅਕਾਲ ਪੁਰਖ - ਖੰਡੇ ਦੀ ਧਾਰ ।
੨੬. ਮੇਰਾ ਮਨ ਪ੍ਰਮੇਸ਼ੁਰ ਨੂੰ ਕਹਿੰਦਾ ਹੈ ॥੧੯॥
੨੭. ਦੂਸਰੀ ਕਰਾਮਾਤ ਕਾਲ ਚਕ੍ਰ ਹੈ ਜਿਸ ਚਕ੍ਰ ਨੂੰ
੨੮. ਚੌਦਾਂ ਹੀ ਲੋਕ ਜਿਸ ਦੀ ਕਰਾਮਾਤ ਨੂੰ ਮੰਨਦੇ ਹਨ
੨੯. ਅਕਾਲ ਪੁਰਖ ਦਾ ਸਾਯਾ ਜਿਥੇ ਹੋਵੇ ਉਥੇ ਕਾਲ ਵੀ ਟਲ ਜਾਂਦਾ ਹੈ ।
੩੦. ਜਿਸ ਕਰਕੇ ਮੇਰਾ ਮਨ ਅਕਾਲ ਪੁਰਖ ਨੂੰ ਗੁਰੂ ਕਰਕੇ ਮੰਨਦਾ ਹੈ ॥੨੦॥
੩੧. ਇਕ ਕਰਾਮਾਤ ਐ ਰਾਜਾ ਜ਼ਬਾਨ ਤੇ ਰਾਜ ਹੈ ।
੩੨. ਜਿਸ ਕਰਕੇ ਜਗਤ ਵਿਚ ਭਲੇ-ਬੁਰੇ ਕਰਮ ਕੀਤੇ ਜਾਂਦੇ ਨੇ।
੩੩. ਚੌਥੀ ਕਰਾਮਾਤ ਧਨ ਵਿਚ ਹੈ ।
੩੪. ਜਿਸ ਕਰਕੇ ਅਦਨਾ ਗਰੀਬ ਰਾਜੇ ਦੇ ਤੁਲ ਮੰਨਿਆ ਜਾਂਦਾ ਹੈ ॥੨੧॥
੩੫. ਇਹਨਾਂ ਬ੍ਰਾਹਮਣਾਂ ਮੌਲਵੀਆਂ ਤੇ ਮੁੰਡੀਆਂ, ਸੰਨਿਆਸੀਆਂ ਜੋ ਮੇਰੇ ਕੋਲ ਕਿਸੇ ਕੋਲ ਨਾ ਜਾਣੋ ਭਾਵ ਕਿਸੇ ਕੋਲ ਨਹੀਂ।
੩੬. ਇਹ ਸਭ ਧਨ ਪ੍ਰਾਪਤੀ ਦੇ ਢੰਗ ਜਾਂ ਉਪਾਏ ਹੀ ਹਨ।
੩੭. ਜੋ ਇਹਨਾਂ ਕੋਲ ਕੋਈ ਚਮਤਕਾਰ ਹੋਵੇ ਤਾਂ ਇਹ
੩੮. ਦਰ-ਦਰ ਤੇ ਜਾ ਜਾ ਕੇ ਕੋਈ ਵੀ ਭੀਖ ਮੰਗਦਾ ਨਾ ਫਿਰੇ ॥੨੨॥
੩੯. ਜੋ ਪਹਿਲਾਂ ਇਹਨਾਂ ਸਾਰਿਆਂ ਨੂੰ ਕਤਲ ਕਰ ਦੇਵੋ ।
੪੦. ਫੇਰ ਉਸਦੇ ਪਿਛੋਂ ਮੈਨੂੰ ਕੁਝ ਕਹੋ ।
੪੧. ਸੱਚੀ ਗੱਲ ਮੈਂ ਆਪ ਨੂੰ ਦੱਸ ਦਿੱਤੀ ਹੈ ।
੪੨. ਹੁਣ ਤੁਸੀਂ ਉਹ ਗੱਲ ਕਰੋ ਜੋ ਤੁਹਾਨੂੰ ਚੰਗੀ ਲਗਦੀ ॥੨੩॥
੪੩. ਇਹ ਗੱਲ ਸੁਣਕੇ ਰਾਜਾ ਪ੍ਰਸੰਨ ਹੋ ਗਿਆ
੪੪. ਅਤੇ ਉਸ ਇਸਤਰੀ ਨੂੰ ਬਹੁਤ ਸਾਰਾ ਇਨਾਮ ਦੇ ਦਿੱਤਾ।
੪੫. ਜਿਸ ਇਸਤਰੀ ਨੇ ਆਪ ਨੂੰ ਜਗਤ ਮਾਤਾ ਕਹਾਇਆ ਸੀ।
੪੬. ਉਸੇ ਦੀ ਕ੍ਰਿਪਾ ਸਦਕਾ ਉਸ ਦੇ ਤੇ ਬਾਕੀਆਂ ਦੇ ਪ੍ਰਾਣ ਬਚ ਗਏ ॥੨੪॥

✡ ਜੋ ਸਮੇਂ ਦੀ ਪਾਬੰਦ ਹੈ ਜਿਸ ਨੂੰ ਸਾਰਾ ਜਗਤ ਨਮਸਕਾਰ ਕਰਦਾ ਹੈ । ਪਰ ਇਕ ਅਕਾਲ ਹੈ ਜਿਸਦੇ ਭੈ ਤੋਂ ਕਾਲ ਵੀ ਅਲੋਪ ਹੋ ਜਾਂਦਾ ਹੈ ਜੋ ਸ੍ਰੀ ਅਫਤਾਬ ਦੇਈ ਕਹਿੰਦੀ ਹੈ ਕਿ ਮੈਂ ਉਸ ਨੂੰ ਆਪਣਾ ਗੁਰੂ ਮੰਨਦੀ ਹਾਂ । ਜਿਸ ਨੂੰ ਸ੍ਰੀ ਦਸਮੇਸ਼ ਜੀ ਨੇ ਵੀ ਗੁਰੂ ਮੰਨਿਆ ਹੈ -

*ਆਦਿ ਅੰਤ ਏਕੈ ਅਵਤਾਰਾ ॥ ਸੋਈ ਗੁਰੂ ਸਮਝਿਓ ਹਮਾਰਾ ॥੯॥*

iv. ਐ ਰਾਜਾ ਤੀਜੀ ਕਰਾਮਾਤ ਜ਼ਬਾਨ ਤੇ ਗ੍ਰਜ ਹੈ[2] । ਮਿੱਠੀ ਜ਼ਬਾਨ ਵਾਲੇ ਨੂ ਭਲਾ ਤੇ ਕੌੜੀ ਬੋਲੀ ਬੋਲਣ ਵਾਲੇ ਨੂੰ ਬੁਰਾ ਕਿਹਾ ਜਾਂਦਾ ਹੈ । ਮਸਾਲ ਦੇ ਤੌਰ ਪਰ ਇਕ ਬ੍ਰਾਹਮਣ ਆਪਣੇ ਜਜਮਾਨ ਦੇ ਨਿਉਂਦਾ, ਰੋਟੀ ਖਾਣ ਚਲਾ ਗਿਆ ਜਦੋਂ ਉਸ ਨੇ ਜਾ ਕੇ ਦਾਲ ਧਰੀ ਹੀ ਸੀ । ਜ਼ਿਮੀਦਾਰ ਦਾ ਦਰਵਾਜਾ ਛੋਟਾ ਵੇਖ ਕੇ ਕਹਿ ਬੈਠਾ ਕਿ ਜ਼ਜ਼ਮਾਨਣੀ ਤੁਹਾਡੀ ਮੈਸ ਵੱਡੀ ਭਾਰੀ ਹੈ ਦਰਵਾਜਾ ਛੋਟਾ ਹੈ ਜੇ ਇਹ ਮਰ ਜਾਏ ਤਾਂ ਫੇਰ ਇਸਨੂੰ ਬਾਹਰ ਕਿਵੇਂ ਕੱਢੋਗੇ ? ਇਹ ਗੱਲ ਸੁਣਕੇ ਜੱਟੀ ਭੜਕ ਪਈ ਤੇ ਕਿਹਾ ਆਪਣੀ ਦਾਲ ਚੁੱਕ ਤੇ ਐਥੋਂ ਹੁਣੇ ਬਾਹਰ ਹੋ ਜਾ ਅਉਂਤ੍ਰਿਆ ਤੂੰ ਨਿਊਂਦਾ ਖਾਣ ਆਇਆ ਹੈਂ ਕਿ ਸਾਡੀ ਮੈਸ ਮਾਰਨ । ਤਾਂ ਹੁਣ ਪਾਂਧਾ ਜੀ ਦਾਲ ਪੱਲੇ ਪਾ ਕੇ ਤੁਰੇ ਜਾਂਦੇ ਘਰ ਤੋਂ ਬਾਹਰ ਨਿਕਲਿਆ ਤਾਂ ਗੁਆਂਢੀ ਨੇ ਪੁੱਛਿਆ ਪਾਂਧਾ ਜੀ ਆਹ ਕੀ ਚੋਂਦਾ ਹੈ ? ਤਾਂ ਉੱਤਰ ਮਿਲਿਆ ਕਿ ਮੇਰੀ ਜ਼ਬਾਨ ਦਾ ਰਸ ਚੋਂਦਾ ਹੈ । ਸੋ ਸਪੱਸ਼ਟ ਹੈ ਕਿ ਮਿੱਠੀ ਜ਼ਬਾਨ ਸਮੇਂ ਅਨੁਕੂਲ ਗੱਲ ਕੀਤੀ ਮਾਨ ਤੇ ਕੋਈ ਗੱਲ ਕੀਤੀ ਅਪਮਾਨ ਦਾ ਕਥਨ ਬਣਦੀ ਹੈ ਜੋ ਇਕ ਵੱਡੀ ਕਰਾਮਾਤ ਹੈ । ਗ੍ਰਜ ਲੋਕ ਆਪਣੀ ਗ੍ਰਜ=ਪਿੱਛੇ ਮਾਰ ਕੁੱਟ ਕੇ ਸੂਲੀ ਫਾਹੇ ਦਾ ਸ਼ਿੰਗਾਰ ਬਣ ਜਾਂਦੇ ਨੇ।

v. ਚੌਥੀ ਕਰਾਮਾਤ ਹੈ ਧਨ ਜਿਸ ਦੇ ਪਿੱਛੇ ਸਾਰਾ ਸੰਸਾਰ ਚੱਲ ਰਿਹਾ ਹੈ ਕਿਤਨਾ ਅਜੀਬ ਸਿਖਿਆ ਭਰਪੂਰ ਪਵਿੱਤ੍ਰ ਵਿਚਾਰ, ਮੈਂ ਵਿਰੋਧੀ ਸੱਜਣਾ ਤੋਂ ਇਸ ਦਾ ਉੱਤਰ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਾਕਤ ਕਵੀ ਇਹੋ ਜਿਹੇ ਗਿਆਨ ਗਤੀਸ਼ੀਲ ਲੇਖ ਲਿਖ ਸਕਦਾ ਹੈ ? ਇਕ ਇਸਤਰੀ ਨੇ ਦੇਵੀ ਦਾ ਰੂਪ ਬਣ ਕੇ ਦਸ ਦਿੱਤਾ ਤੇ ਲੁਟੇਰੇ ਪਾਖੰਡੀਆਂ ਦੇ ਸਾਰੇ ਦਾਅਵੇ ਤੋੜ ਕੇ ਵਗਾਹ ਮਾਰੇ ਤੇ ਖੋਲ੍ਹ ਕੇ ਦੱਸ ਦਿੱਤਾ ਇਹ ਦੁਨੀਆਂ ਗ੍ਰਜ ਪਿਛੇ ਚੱਲਦੀ ਹੈ ਜਿਥੋਂ ਕਿਸੇ ਦੀ ਗ੍ਰਜ ਸਰੇ ਉਸ ਨੂੰ ਇਸਟ ਮੰਨ ਬਹਿੰਦਾ ਹੈ ਅੰਤ ਵਿਚ ਸਾਰੀਆਂ ਗਰਜਾਂ ਦਾ ਸੋਮਾਂ ਇਕੋ ਇਕ ਅਕਾਲ ਪੁਰਖ ਹੈ ਅਤੇ ਸਿੱਧ ਕਰ ਦਿੱਤਾ :-

*ਸਗਲ ਧਰਮ ਪਵਿਤ੍ਰ ਇਸਨਾਨੁ ॥ ਸਭ ਮਹਿ ਊਚ ਬਿਸੇਖ ਗਿਆਨੁ ॥ ਹਰਿ ਹਰਿ ਭਜਨੁ ਪੂਰੇ ਗੁਰ ਸੰਗਿ ॥*
*ਜਪਿ ਤਰੀਐ ਨਾਨਕ ਨਾਮ ਹਰਿ ਰੰਗਿ ॥੮॥ ਅੰਗ ੨੯੮॥ਮ:੫॥*

ਚੋਣਵੇਂ ਗ੍ਰੰਥਾਂ ਦੇ ਰਾਹੀਂ ਗੁਣਾਂ ਤੇ ਅਉਗਣਾਂ ਦੀ ਸ਼ੈਲੀ ਰੱਖਕੇ ਉਹਨਾਂ ਦੀ ਬੋਲੀ ਵਿਚ ਆਪਣੀ ਨਵੀਨ ਬੁੱਧੀ ਦਾ ਸੰਚਾਰ ਕਰਦੇ । ਜਿਸ ਨੂੰ ਸਰਵਣ ਕਰਕੇ ਬੜੀ ਖੁਸ਼ੀ ਨਾਲ ਮੇਰੇ ਜਿਹੇ ਹਿੰਦੂ ਪ੍ਰੀਵਾਰਾਂ ਵਿਚ ਜੰਮੇ ਪਲੇ ਸ਼ਸ਼ਤਰਾਂ ਤੇ ਸਾਸਤਰਾਂ ਅਤੇ ਭਾਈ ਨੰਦ ਲਾਲ ਵਾਂਗ ਕਲਮੀ ਸੇਵਾ ਕਰਦੇ। ਜਿਸ ਉਪਦੇਸ ਨੂੰ ਸੁਣਕੇ ਹਿੰਦੂ ਕੀ ਮੁਸਲਮਾਨ ਤੇ ਬ੍ਰਾਹਮਣ ਵੀ ਪਿਛਾਹਾਂ ਨਹੀਂ ਰਹੇ । ਖੁਆਜਾ ਦਿਲ ਮੁਹੰਮਦ ਜਿਹੇ ਮੁਸਲਮਾਨ ਜਪੁਜੀ ਸਾਹਿਬ ਤੇ ਸੁਖਮਨੀ ਸਾਹਿਬ ਦੇ ਟੀਕੇ ਨਾ ਲਿਖਦੇ ਭਾਈ ਦਿਆਲਾ ਜੀ ਜਿਹੇ ਬ੍ਰਾਹਮਣ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸਨਮੁਖ ਹੋ ਕੇ ਦੇਗਾਂ ਵਿਚ ਉਬਲਕੇ ਸ਼ਹੀਦੀਆਂ ਨਾ ਪਾ ਸਕਦੇ । ਇਹ ਸਭ ਕੁਝ ਸਾਹਿਬ ਕਮਾਲ ਗੁਰੂ ਸਾਹਿਬ ਦੀ ਕਲਮ ਦਾ ਹੀ ਕਮਾਲ ਜੋ ਸਿੱਖ ਕੌਮ ਉਹਨਾਂ ਦੀ ਵਿਦਿਆ ਪ੍ਰਾਪਤ ਕਰਕੇ ਕੌਮ ਦੀ ਸੇਵਾ ਤੇ ਸ਼ਹੀਦੀਆਂ ਦੇ ਕਮਾਲ ਵਿਖਾ ਰਹੀ ਹੈ । ਜੇ ਅਸੀਂ ਮੰਨਦੇ ਹਾਂ ਕਿ ਸਾਡਾ ਦਸਵਾਂ ਗੁਰੂ ਨਾਨਕ ਦਸਮੇਸ਼ ਪਿਤਾ ਸੱਚੀ ਮੁੱਚੀ ਸਾਡਾ ਸਤਿਗੁਰੂ ਸੀ । ਜੇ ਅਸੀਂ ਮੰਨਦੇ ਹਾਂ ਕਿ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਜੀ ਤੱਕ ਦੱਸੇ ਗੁਰੂ ਇਕੋ ਸਰੂਪ ਸੀ, ਜੇ ਅਸੀਂ ਮੰਨਦੇ ਹਾਂ ਕਿ ਪਹਿਲੇ ਪੰਜਾਂ ਗੁਰੂਆਂ ਦੀ ਉਚਰਤ ਬਾਣੀ ਤੇ ਉਹਨਾਂ ਦੀ ਪ੍ਰਵਾਨ ਕੀਤੀ ਬਾਣੀ ਸਾਡਾ ਗੁਰੂ ਨਹੀਂ ਸਤਿਗੁਰੂ ਸਰੂਪ ਹੈ ਸ੍ਰੀ ਦਸਮੇਸ਼ ਕ੍ਰਿਤ ਬਾਣੀ ਸਾਡਾ ਗੁਰੂ ਕਿਉਂ ਨਹੀਂ ? ਜੇ ਕਹੋ ਦਸਮ ਸਰੂਪ ਨੂੰ ਗੱਦੀ ਹਾਸਲ ਨਹੀਂ ਪਰ ਫੇਰ ਵੀ ਸੱਜੇ ਹੱਥ ਤੇ ਖੱਬੇ ਹੱਥ ਵਿੱਚ ਜਿਵੇਂ ਕੋਈ ਅੰਤਰਾ ਨਹੀਂ। ਜਦਕਿ ਪ੍ਰਧਾਨ ਤਾਂ ਸੱਜੇ ਹੱਥ ਨੂੰ ਹੀ ਮੰਨਿਆਂ ਜਾਂਦਾ ਹੈ ਹਰ ਕੰਮ ਵੇਲੇ ਮੁਖੀ ਸੱਜਾ ਹੱਥ ਹੀ ਹੁੰਦਾ ਹੈ ਪਰ ਫੇਰ ਕਦੇ ਕਿਸੇ ਨੇ ਖੱਬਾ ਹੱਥ ਲਾਹ ਕੇ ਨਹੀਂ ਸੁੱਟਿਆ । ਹਰ ਕੰਮ ਵਿਚ ਖੱਬੇ ਹੱਥ ਨੂੰ ਸੱਜੇ ਹੱਥ ਦੀ ਬਰਾਬਰੀ ਹਾਸਲ ਹੈ ਫੇਰ ਦਸਮ ਗ੍ਰੰਥ ਤੇ ਛਾਂਗਾ-ਛਾਂਗੀ ਕਿਉਂ ? ਇਸਨੂੰ ਗੁਰੂ ਕਹਿਣ ਤੋਂ ਗ੍ਰੇਜ ਕਿਉਂ ? ਮੈਂ ਹੈਰਾਨ ਹਾਂ ਜਦੋਂ ਵੇਖਦਾ ਹਾਂ ਕਿ ਸ੍ਰੀ ਗੁਰੂ ਦਸਮ ਗ੍ਰੰਥ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਚੌਹੱਤਰਿ
ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੭੪॥੬੭੭੬॥ ਅਫਜੂੰ ॥

ਚੌਪਈ ॥ [੧]ਬੀਜਾ ਪੁਰ ਜਹੱ ਸਹਰ ਭਨਿੱਜੈ ॥ [੨]ਏਦਿਲਸਾਹ ਤਹੱ ਸਾਹ ਕਹਿੱਜੈ ॥ [੩]ਸ੍ਰੀ ਮਹਤਾਬ ਮਤੀ ਤਿਹੱ ਕੰਨ੍ਯਾਂ ॥ [੪]ਜਿਹ ਸਮ ਉਪਜੀ ਨਾਰਿ ਨ ਅੰਨ੍ਯਾਂ ॥੧॥ [੫]ਜੋਬਨਵੰਤ ਭਈ ਜਬ ਬਾਲਾ ॥ [੬]ਮਹਾਂ ਸੁੰਦਰੀ ਨੈਨ ਬਿਸਾਲਾ ॥ [੭]ਜੋਬਨ ਜੇਬ ਅਧਿਕ ਤਿਹੱ ਬਾਢੀ ॥ [੮]ਜਾਨੁਕ ਚੰਦ੍ਰ ਸੂਰ ਮਥਿ ਕਾਢੀ ॥੨॥ [੯]ਤਹੱ ਇਕ ਹੁਤੋ ਸਾਹੁ ਕੋ ਪੂਤ ॥ [੧੦]ਸੂਰਤਿ ਸੀਰਤਿ ਬਿਖੈ ਸਪੂਤ ॥ [੧੧]ਧੂਮ੍ਰ ਕੇਤ ਤਿਹੱ ਨਾਮ ਭਨਿੱਜੈ ॥ [੧੨]ਇੰਦ੍ਰ ਚੰਦ੍ਰ ਪਟਤਰ ਤਿਹੱ ਦਿੱਜੈ ॥੩॥ [੧੩]ਬੇਗਮ ਕੀ ਤਾਂ ਸੌ ਰੁਚਿ ਲਾਗੀ ॥ [੧੪]ਜਾ ਤੇਂ ਨੀਂਦ ਭੂਖ ਸਭ ਭਾਗੀ ॥ [੧੫]ਦੇਖਿ ਗਈ ਜਬ ਤੇ ਤਿਹੱ ਧਾਮਾ ॥ [੧੬]ਤਬ ਤੇ ਔਰ ਸੁਹਾਤ ਨ ਬਾਮਾ ॥੪॥ [੧੭]ਹਿਤੂ ਜਾਨ ਸਹਚਰੀ ਬੁਲਾਈ ॥ [੧੮]ਭੇਦ ਭਾਖਿ ਸਭ ਤਹਾਂ ਪਠਾਈ ॥ [੧੯]ਹਮੈਂ ਸਾਹ ਸੁਤ ਜੁ ਤੈਂ ਮਿਲੈ ਹੈਂ ॥ [੨੦]ਜੋ ਧਨ ਮੁਖ ਮੰਗਿ ਹੈਂ ਸੋ ਪੈਹੈਂ ॥੫॥ [੨੧]ਸਖੀ ਪਵਨ ਕੇ ਭੇਸ ਸਿਧਾਈ ॥ [੨੨]ਪਲਕ ਨ ਬਿਤੀ ਸਾਹ ਕੇ ਆਈ ॥ [੨੩]ਸਾਹ ਪੂਤ ਕਹੱ ਕਿਯਾ ਪ੍ਰਨਾਮਾ ॥ [੨੪]ਬੈਠੀ ਜਾਇ ਸੁਘਰਿ ਤਿਹੱ ਧਾਮਾ ॥੬॥ [੨੫]ਤੁਮਰੋ ਨਾਮ ਕਹਾ ਪਹਿਚਨਿਯਤ ॥ [੨੬]ਕਵਨ ਦੇਸ ਕੇ ਬਾਸੀ ਜਨਿਯਤ ॥ [੨੭]ਸਕਲ ਬ੍ਰਿਥਾ ਨਿਜੁ ਪ੍ਰਥਮ ਸੁਨਾਵਹੁ ॥ [੨੮]ਬਹੁਰਿ ਕੁਅਰਿ ਕੀ ਸੇਜ ਸੁਹਾਵਹੁ ॥੭॥ [੨੯]ਸੁਨੁ ਸਖਿ ਮੱਦ੍ਰ ਦੇਸ ਹਮ ਰਹਹੀ ॥ [੩੦]ਧੂਮ੍ਰ ਕੇਤੁ ਹਮ ਕੌ ਜਨ ਕਹਹੀ ॥ [੩੧]ਸੌਦਾ ਹਿਤ ਆਏ ਇਹ ਦੇਸਾ ॥ [੩੨]ਦੇਸ ਦੇਸ ਕੇ ਨਿਰਖਿ ਨਰੇਸਾ ॥੮॥ [੩੩]ਬਤਿਯਨ ਪ੍ਰਥਮ ਤਾਂਹਿ ਬਿਰਮਾਇ ॥ [੩੪]ਭਾਂਤਿ ਭਾਂਤਿ ਤਨ ਲੋਭ ਦਿਖਾਇ ॥ [੩੫]ਜਯੋਂ ਤਯੋਂ ਲੈ ਆਈ ਤਿਹੱ ਤਹਾਂ ॥ [੩੬]ਮਾਰਗ ਕੁਅਰਿ ਬਿਲੋਕਤ ਜਹਾਂ ॥੯॥ [੩੭]ਜੁ ਧਨ ਕਹਾ ਸੁੰਦਰ ਤਿਹੱ ਦੀਨਾ ॥ [੩੮]ਕੰਠ ਲਗਾਇ ਮਿਤ੍ਰ ਸੋ ਲੀਨਾ ॥ [੩੯]ਭਾਂਤਿ ਭਾਂਤਿ ਕੀ ਕੈਫ ਮੰਗਾਈ ॥ [੪੦]ਏਕ ਖਾਟ ਚੜ੍ਹਿ ਦੁਹੂੰ ਚੜ੍ਹਾਈ ॥੧੦॥ [੪੧]ਭਾਂਤਿ ਭਾਂਤਿ ਤਨ ਕੈਫ ਚੜ੍ਹਾਵਹਿ ॥ [੪੨]ਮਿਲਿ ਮਿਲਿ ਗੀਤ ਮਧੁਰ ਧੁਨਿ ਗਾਵਹਿ ॥ [੪੩]ਬਿਬਿਧ ਬਿਧਿਨ ਤਨ ਕਰਤ ਬਿਲਾਸਾਂ ॥ [੪੪]ਨੈਕੁ ਨ ਕਰੈ ਨ੍ਰਿਪਤਿ ਕੋ ਤ੍ਰਾਸਾ ॥੧੧॥ [੪੫]ਛੈਲਿਹਿ ਛੈਲ ਨ ਛੋਰਾ ਜਾਈ[i] ॥ [੪੬]ਨਿਸੁ ਦਿਨ ਰਾਖਤ ਕੰਠ ਲਗਾਈ ॥ [੪੭]ਜਬ ਕਬਹੂੰ ਆਖੇਟ ਸਿਧਾਵੈ ॥ [੪੮]ਏਕ ਅੰਬਾਰੀ ਤਾਹਿ ਚੜ੍ਹਾਵੈ ॥੧੨॥ [੪੯]ਤਹੀ ਕਾਮ ਕ੍ਰੀੜ੍ਹਾ ਕਹ ਕਰੈ ॥ [੫੦]ਮਾਤ ਪਿਤਾ ਤੇ ਨੈਕੁ ਨ ਡਰੈ ॥ [੫੧]ਇਕ ਦਿਨ ਰਾਜਾ ਚੜ੍ਹਾ ਸਿਕਾਰਾ ॥ [੫੨]ਸੰਗ ਲਏ ਮਿਹਰਿਯੈ ਅਪਾਰਾ ॥੧੩॥

---

i ਇਹ ਇਕ ਇਨਸਾਨੀ ਫਿਤਰਤ ਹੈ ਕਿ ਇਨਸਾਨ ਜੁਆਨੀ ਤੇ ਰੂਪ ਧਨ ਨੂੰ ਪਾ ਕੇ ਖੁਸ਼ੀਆਂ ਮਾਣਦਾ ਹੈ । ਜਿਨ੍ਹਾਂ ਨੂੰ ਦੂਜੇ ਸ਼ਬਦਾਂ ਵਿਚ ਰੰਗ ਰਲੀਆਂ ਕਿਹਾ ਜਾਂਦਾ ਹੈ । ਜਿਸਦੇ ਸਰੂਰ ਵਿਚ ਨਾਮ ਤੋਂ ਸੱਖਣਾ ਹੋ ਕੇ ਮਸਤੀ ਵਿਚ ਝੂਮਦਾ ਹੈ । ਕੰਨਾਂ ਵਿਚ ਕੁੰਡਲ ਆਦਿ ਗਹਿਣੇ ਤੇ ਵਧੀਆ ਬਸਤਰ ਪਹਿਨਦਾ ਹੈ ਸੇਜ ਦੇ ਸੁਖ ਪ੍ਰਾਪਤ ਕਰਕੇ ਮਸਤੀ ਵਿਚ ਝੂਮਦਾ ਹੈ ਤੇ ਇਸ ਤੇ ਮਾਣ ਕਰਦਾ ਹੈ । ਜੇ ਹੇਠਾਂ ਹਾਥੀ ਦੀ ਸਵਾਰੀ ਮਿਲ ਜਾਵੇ ਤਾਂ ਹੋਰ ਸੋਨੇ ਤੇ ਸੁਹਾਗਾ ਪੈ ਜਾਂਦਾ ਹੈ । ਜੇ ਸਿਰ ਤੇ ਸੋਨੇ ਦਾ ਛੱਤਰ ਵੀ ਪਹਿਨ ਲਵੇ ਤਾਂ ਵੀ ਕੀ ਹੋ ਗਿਆ, ਪਰ ਹਰਿ ਦੀ ਭਗਤੀ ਬਿਨਾਂ ਅੰਤ ਧਰਤੀ ਵਿਚ ਹੀ ਨਿਵਾਸ ਕਰਨਾ ਪੈਣਾ ਹੈ । ਭਾਵੇਂ ਬਹੁਤ ਸਾਰੀਆਂ ਇਸਤਰੀਆਂ ਭੋਗਣ ਲਈ ਬੜੀਆਂ ਸੁੰਦਰ ਵੀ ਕਿਉਂ ਨਾ ਮਿਲ ਜਾਣ ਜੇ ਹੋਰ ਦਾ ਰਸ ਨਹੀਂ ਤਾਂ ਸੁੰਦਰੀਆਂ ਸਭ ਰਸਠਿਕਾ ਸੁਆਦ ਹੈ:— ਗੁਰਦੇਵ ਕਹਿੰਦੇ ਹਨ -

*ਪਾਵਤੁ ਰਲੀਆ ਜੋਬਨਿ ਬਲੀਆ ॥ ਨਾਮ ਬਿਨਾ ਮਾਟੀ ਸੰਗਿ ਰਲੀਆ ॥੨॥ ਕਾਨ ਕੁੰਡਲੀਆ ਬਸਤ੍ਰ ਓਢਲੀਆ ॥*
*ਸੇਜ ਸੁਖਲੀਆ ਮਨਿ ਗਰਬਲੀਆ ॥੧॥ ਰਹਾਉ ॥ ਤਲੈ ਕੁੰਚਰੀਆ ਸਿਰਿ ਕਨਿਕ ਛਤਰੀਆ ॥*
*ਹਰਿ ਭਗਤਿ ਬਿਨਾ ਲੇ ਧਰਨਿ ਗਡਲੀਆ ॥੨॥ ਰੂਪ ਸੁੰਦਰੀਆ ਅਨਿਕ ਇਸਤਰੀਆ ॥ ਹਰਿ ਰਸ ਬਿਨੁ ਸਭਿ ਸੁਆਦ ਫਿਕਰੀਆ ॥੩॥*

ਪਰ ਮਾਇਆ ਦੇ ਛਲ ਵਿਚ ਇਨਸਾਨ ਭੁਲ ਕੇ ਵਿਕਾਰਾਂ ਵਿਚ ਲਗ ਕੇ ਵਿਕਾਰਾਂ ਵਿਚ ਪੈ ਕੇ (ਖਲਬਲੀਆਂ ਕਰਦਾ ਹੈ । ਜੈਸਾ ਕੇ ਬਚਨ ਹੈ :—

*ਮਾਇਆ ਛਲੀਆ ਬਿਕਾਰ ਬਿਖਲੀਆ ॥ ਜਿਸ ਤੋਂ ਬਚਣ ਦਾ ਇਕੋ ਇਕ ਪ੍ਰਯਾਸ ਹੈ:-*
*ਸਰਣਿ ਨਾਨਕ ਪ੍ਰਭ ਪੁਰਖ ਦਇਅਲੀਆ ॥੪॥੪॥੫੫॥ ਅੰਗ ੩੮੫॥ਮ:੫॥*

ਹੁਣ ਸੋਚੋ ਕਿ ਗੁਰੂ ਨਾਨਕ ਨੇ ਇਹ ਤਾਂ ਦਸ ਦਿਤਾ ਕੇ ਸੁੰਦਰਤਾ ਤੇ ਜਵਾਨੀ ਅਤੇ ਧਨ ਪਾ ਕੇ ਇਹ ਮੂਰਖ ਬੰਦਾ : ਪ੍ਰਭ ਪਿਤਾ ਨੂੰ ਭੁੱਲਕੇ ਬਿਖਿਆ ਦੇ ਚਸਕਿਆਂ ਵਿਚ ਪੈ ਕੇ ਖੱਜਲ ਖੁਆਰ ਹੁੰਦਾ ਹੈ । ਪਰ ਇਹ ਨਹੀਂ ਦਸਿਆ ਕਿ ਉਹ ਕੀ ਕੀ ਕਰਤੂਤਾਂ ਕਰਦਾ ਹੈ । ਉਹ ਸ੍ਰੀ ਦਸਵੇਂ ਗੁਰੂ ਨਾਨਕ ਤਸਵੀਰ ਖਿੱਚਕੇ ਐਨ ਸਾਮਰਤੱਖ ਦਿਖਾ ਰਹੇ ਹਨ ਕਿ ਉਹ ਐਉਂ ਕਰਦੇ ਹਨ ਜਿਵੇਂ : ਸ੍ਰੀ ਮਹਿਤਾਵ ਮਤੀ ਤੇ ਧੂਮਰ ਕੇਤ) ਸ਼ਾਹੂਕਾਰ ਦਾ ਪੁੱਤਰ ਇਹ ਖੇਡ ਖੇਡ ਕੇ ਵਿਖਾ ਰਹੇ ਹਨ ਕਿਓ ਉਸ ਨੂੰ ਕਿਸ਼ ਕਿਸ ਕੁਢੰਗ ਦਾ ਅਸਰ ਹੁੰਦਾ ਹੈ :-☛✡

ਇਥੇ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਦਾ ਵਾਰਤਾਲਾਪ ਤਿੰਨ ਸੌ ਚੌਹੱਤਰਵੀਂ ਕਥਾ ਸਮਾਪਤ ॥੩੭੪॥੬੭੭੭॥ਚਲਦਾ॥

---

੧. ਚੌਪਈ ॥ ਜਿਥੇ ਬੀਜਾਪੁਰ ਸ਼ਹਿਰ ਕਿਹਾ ਜਾਂਦਾ ਹੈ ।
੨. ਏ ਦਿਲ ਸ਼ਾਹ ਉਥੋਂ ਦੇ ਰਾਜੇ ਨੂੰ ਕਹਿੰਦੇ ਸਨ ।
੩. ਸ੍ਰੀ ਮਹਿਤਾਬ ਮਤੀ ਉਸਦੀ ਪੁੱਤਰੀ ਸੀ ।
੪. ਜਿਹੋ ਜਿਹੀ ਹੋਰ ਦੂਜੀ ਕੋਈ ਪੈਦਾ ਨਹੀਂ ਹੋਈ ॥੧॥
੫. ਜਦੋਂ ਉਹ ਬਾਲਕੀ ਜੁਆਨ ਹੋ ਗਈ ਤਾਂ ਉਸਦਾ
੬. ਜੋਬਨ ਬਹੁਤ ਸੁੰਦਰ ਤੇ ਨੇਤ੍ਰ ਮੋਟੇ ਨਿਖਰ ਪਏ ।
੭. ਜੋਬਨ ਦੀ ਛਬ ਉਸ ਤੇ ਬਹੁਤ ਵਸ ਗਈ ।
੮. ਜਿਵੇਂ ਚੰਦ ਤੇ ਸੂਰਜ ਨੂੰ ਰਿੜਕ ਕੇ ਕੱਢੀ ਹੁੰਦੀ ਹੈ ॥੨॥
੯. ਉਥੇ ਇਕ ਸੌਦਾਗਰ ਦਾ ਪੁੱਤਰ ਆਇਆ ਹੋਇਆ ਸੀ ।
੧੦. ਜੋ ਸੂਰਤ ਤੇ ਸੀਰਤ ਵਿਚ ਨਿਪੁੰਨ ਸੀ ।
੧੧. ਧੂਮਰਕੇਤ ਉਸਦਾ ਨਾਮ ਕਹਿੰਦੇ ਸਨ ।
੧੨. ਜਿਸਨੂੰ ਇੰਦ੍ਰ ਤੇ ਚੰਦ੍ਰ ਦੀ ਉਦਾਹਰਣ ਦਿੱਤੀ ਜਾ ਸਕਦੀ ਹੈ ॥੩॥
੧੩. ਉਸ ਰਾਜ ਕੁਮਾਰੀ ਦੀ ਉਸ ਨਾਲ ਰੁਚੀ ਲਗ ਗਈ ।
੧੪. ਜਿਸ ਕਰਕੇ ਉਸਦੀ ਨੀਂਦ ਤੇ ਭੁੱਖ ਸਭ ਦੂਰ ਹੋ ਗਈ ।
੧੫. ਜਿਸ ਵੇਲੇ ਤੋਂ ਉਸ ਨੂੰ ਉਹ ਉਸ ਦੇ ਕਿਤੇ ਘਰ ਵੇਖ ਗਈ ਸੀ ।
੧੬. ਉਸ ਵੇਲੇ ਤੋਂ ਉਸ ਇਸਤਰੀ ਨੂੰ ਕੁਝ ਵੀ ਚੰਗਾ ਨਹੀਂ ਸੀ ਲਗਦਾ ॥੪॥
੧੭. ਇਕ ਇਤਬਾਰੀ ਗੋਲੀ ਉਸਨੇ ਸੱਦ ਲਈ ।
੧੮. ਸਾਰੀ ਗੱਲ ਦੱਸ ਕੇ ਉਸ ਦੇ ਪਾਸ ਭੇਜ ਦਿੱਤੀ ਤੇ ਕਿਹਾ -
੧੯. ਕਿ ਜੇ ਤੂੰ ਮੈਨੂੰ ਉਸ ਸੌਦਾਗਰ ਦੇ ਪੁੱਤਰ ਨੂੰ ਮਿਲਾ ਦੇਵੇਂ ।
੨੦. ਜਿਤਨਾ ਧਨ ਤੂੰ ਮੂੰਹ ਤੋਂ ਮੰਗੇਗੀ ਮਿਲ ਜਾਏਗਾ ॥੫॥
੨੧. ਉਹ ਗੋਲੀ ਹਵਾ ਵਾਂਗ ਦੌੜ ਕੇ ਚਲੀ ਗਈ ।
੨੨. ਪਲ ਵੀ ਨਾ ਲੱਗਾ ਜਦੋਂ ਸ਼ਾਹ ਕੋਲ ਪਹੁੰਚ ਗਈ ।
੨੩. ਅਤੇ ਸ਼ਾਹ ਦੇ ਪੁੱਤਰ ਨੂੰ ਜਾ ਕੇ ਨਮਸ਼ਕਾਰ ਕਰ ਦਿੱਤੀ ।
੨੪. ਉਹ ਸੁਜਾਨ ਇਸਤਰੀ ਉਸਦੇ ਘਰ ਜਾ ਕੇ ਬੈਠ ਗਈ ॥੬॥
੨੫. ਅਤੇ ਸ਼ਾਹ ਪੁੱਤਰ ਨੂੰ ਪੁੱਛਦੀ ਹੈ ਕਿ ਤੇਰਾ ਨਾਮ ਕੀ ਹੈ ?
੨੬. ਕਿਸ ਦੇਸ ਦਾ ਵਸਨੀਕ ਹੈਂ ?
੨੭. ਪਹਿਲਾਂ ਤੂੰ ਆਪਣੀ ਸੱਚੀ ਕਹਾਣੀ ਦੱਸ ਸੁਣਾਕੇ
੨੮. ਫੇਰ ਰਾਜ ਕੁਮਾਰੀ ਦੀ ਸੇਜ ਤੇ ਸੁਭਾਇਮਾਨ ਹੋ ਜਾਣਾ ॥੭॥
੨੯. ਸ਼ਾਹ ਪੁੱਤ੍ਰ ਨੇ ਕਿਹਾ ਕਿ ਸੁਣ ਮੈਂ ਪੰਜਾਬ ਦਾ ਰਹਿਣ ਵਾਲਾ ਹਾਂ ।
੩੦. ਧੂਮਰ ਕੇਤ ਲੋਕ ਮੇਰਾ ਨਾਮ ਲੈਂਦੇ ਹਨ ।
੩੧. ਸੌਦਾ ਖਰੀਦਣ ਲਈ ਇਥੇ ਆਇਆ ਹਾਂ ਇਸ ਦੇਸ -
੩੨. ਤੇ ਦੇਸਾਂ ਦੇਸਾਂਤ੍ਰਾਂ ਦੇ ਰਾਜੇ ਵੇਖੇ ਹਨ ॥੮॥
੩੩. ਪਹਿਲਾਂ ਉਸ ਸਖੀ ਨੇ ਗੱਲਾਂ ਨਾਲ ਉਸ ਨੂੰ ਭਰਮਾ ਲਿਆ ।
੩੪. ਤਰ੍ਹਾਂ ਤਰ੍ਹਾਂ ਦੇ ਉਸ ਨੂੰ ਲਾਲਚ ਵਿਖਾਏ ।
੩੫. ਜਿਉਂ ਤਿਉਂ ਕਰਕੇ ਉਸਨੂੰ ਨਾਲ ਲੈ ਆਈ ਉਥੇ ॥੯॥
੩੬. ਜਿਥੇ ਰਾਜ ਕੁਮਾਰੀ ਰਾਹ ਤੱਕ ਰਹੀ ਸੀ ਉਸਦਾ ।
੩੭. ਜੋ ਧੰਨ ਮੰਗਿਆ ਉਸ ਸੁੰਦਰੀ ਨੇ ਉਸਨੂੰ ਦੇ ਦਿੱਤਾ ।
੩੮. ਤੇ ਮਿੱਤਰ ਨੂੰ ਗਲੇ ਨਾਲ ਲਾ ਲਿਆ ।
੩੯. ਕਈ ਤਰ੍ਹਾਂ ਦੀ ਸ਼ਰਾਬ ਮੰਗਾ ਲਈ ।
੪੦. ਇਕੋ ਪਲੰਘ ਤੇ ਬਹਿ ਕੇ ਦੋਹਾਂ ਨੇ ਪੀ ਲਈ ॥੧੦॥
੪੧. ਤਰ੍ਹਾਂ ਤਰ੍ਹਾਂ ਦੀ ਸ਼ਰਾਬ ਪੀ ਕੇ ।
੪੨. ਆਪ ਵਿਚ ਮਿਲ ਕੇ ਮਿੱਠੀ ਸੁਰ ਨਾਲ ਗੀਤ ਗਾਉਣ ਲੱਗੇ ।
੪੩. ਕਈ ਤਰ੍ਹਾਂ ਦੇ ਬਿਲਾਸ ਆਪਸ ਵਿਚ ਗੱਲਾਂ ਕਰਦੇ ਹਨ ।
੪੪. ਰਾਜੇ ਦਾ ਜਰਾ ਵੀ ਡਰ ਭੈ ਨਹੀਂ ਰਖਿਆ ॥੧੧॥
੪੫. ਇਕ ਜਵਾਨ ਤੋਂ ਦੂਜਾ ਜਵਾਨ ਦੂਰ ਨਹੀਂ ਕੀਤਾ ਜਾਂਦਾ ।
੪੬. ਰਾਤ ਦਿਨ ਉਸ ਨੂੰ ਗਲ ਲਾ ਕੇ ਰੱਖਦੀ ਹੈ ।
੪੭. ਜਦੋਂ ਕਿਤੇ ਸ਼ਿਕਾਰ ਲਈ ਜਾਣ ।
੪੮. ਤਾਂ ਇਕ ਹਾਥੀ ਦੀ ਅੰਬਾਰੀ ਉਪਰ ਉਸ ਨੂੰ ਚੜ੍ਹਾ ਲਏ ॥੧੨॥
੪੯. ਹਾਥੀ ਦੀ ਅੰਬਾਰੀ ਦੇ ਉਪਰ ਚਾਰੇ ਪਾਸੇ ਪਰਦੇ ਲੱਗੇ ਹੁੰਦੇ ਹਨ । ਉਸਦੇ ਅੰਦਰ ਹੀ ਅਭੇਦ ਹੋ ਜਾਂਦੇ ।
੫੦. ਮਾਤਾ-ਪਿਤਾ ਦਾ ਜਰਾ ਵੀ ਡਰ ਨਾ ਮੰਨਦੇ ।
੫੧. ਇਕ ਦਿਨ ਰਾਜਾ ਵੀ ਸ਼ਿਕਾਰ ਲਈ ਚਲਾ ਗਿਆ
੫੨. ਨਾਲ ਬਹੁਤ ਸਾਰੇ ਨੌਕਰ ਲੈ ਲਏ ॥੧੩॥

---

✡ ☛ *ਬਿਆਪਤ ਅਹੰਬੁਧਿ ਕਾ ਮਾਤਾ ॥ ਬਿਆਪਤ ਪੁਤ੍ਰ ਕਲਤ੍ਰ ਸੰਗਿ ਰਾਤਾ ॥ ਬਿਆਪਤ ਹਸਤਿ ਘੋੜੇ ਅਰੁ ਬਸਤਾ ॥ ਬਿਆਪਤ ਰੂਪ ਜੋਬਨ ਮਦ ਮਸਤਾ ॥੨॥ ਬਿਆਪਤ ਭੂਮਿ ਰੰਕ ਅਰੁ ਰੰਗਾ ॥ ਬਿਆਪਤ ਗੀਤ ਨਾਦ ਸੁਣਿ ਸੰਗਾ ॥ ਬਿਆਪਤ ਸੇਜ ਮਹਲ ਸੀਗਾਰ ॥ ਪੰਚ ਦੂਤ ਬਿਆਪਤ ਅੰਧਿਆਰ ॥੩॥ ਅੰਗ ੧੮੨॥ ਮ: ੫॥*

ii. ਗੁਰਦੇਵ ਨੇ ਇਸ ਅਲੰਕਾਰ ਨੂੰ ਵਰਤਿਆ ਹੈ ਕਿ ਜਿਵੇਂ - ਸ੍ਰੀ ਮਹਤਾਬ ਮਤੀ ਨੇ ਤਨ-ਮਨ ਆਪਣੇ ਪਿਰ ਭਾਵ (ਮਿਤ੍ਰ) ਦੇ ਹਵਾਲੇ ਕਰ ਦਿਤਾ ਹੈ, ਹੁਣ ਭਾਵੇਂ ਕਿਵੇਂ ਰਾਵੇ । ਇਸੇ ਤਰ੍ਹਾਂ ਗੁਰੂ ਦੇ ਸਿੱਖ ਨੇ ਆਪਣਾ ਮਨ ਤਨ ਗੁਰੂ ਪਰਮੇਸਰ ਦੇ ਹਵਾਲੇ ਕਰਨਾ ਹੈ ਦੇਖੋ ਪੜ੍ਹਕੇ ਗੁਰਬਾਣੀ ਦਾ ਪਾਵਨ ਬਚਨ :-

ਹਮ ਘਰਿ ਸਾਚਾ ਸੋਹਿਲੜਾ ਪ੍ਰਭ ਆਇਅੜੇ ਮੀਤਾ ਰਾਮ ॥ ਰਾਵੇ ਰੰਗਿ ਰਾਤੜਿਆ ਮਨੁ ਲੀਅੜਾ ਦੀਤਾ ਰਾਮ ॥ ਆਪਣਾ ਮਨੁ ਦੀਆ ਹਰਿ ਵਰੁ ਲੀਆ ਜਿਉ ਭਾਵੈ ਤਿਉ ਰਾਵਏ ॥ ਤਨੁ ਮਨੁ ਪਿਰ ਆਗੈ ਸਬਦਿ ਸਭਾਗੈ ਘਰਿ ਅੰਮ੍ਰਿਤ ਫਲੁ ਪਾਵਏ ॥ ਅੰਗ ੪੩੬ ॥ ਮ:੧ ॥ ਅਰਥਾਤ- ਹੁਣ ਜਿਵੇਂ ਉਸਦੀ ਖੁਸ਼ੀ ਹੈ ਉਸ ਤਰ੍ਹਾਂ ਭਾਵੇਂ ਜਦੋਂ ਆਪਣਾ ਮਨ ਦੇ ਕੇ ਪਿਰ ਦਾ ਮਨ ਲੈ ਲਿਆ ਹੁਣ ਉਸ ਅੱਗੇ ਕੋਈ ਚਤੁਰਾਈ ਨਹੀਂ। ਇਹ ਗੁਰੂ ਦੇ ਸਿੱਖ ਹੀ ਹਨ ਜੋ ਆਪਣੇ ਗੁਰੂ ਤੇ ਚਤੁਰਾਈਆਂ ਘੋਟਦੇ ਹਨ ਤੇ ਫੇਰ ਗੁਰੂ ਨੂੰ ਆਪਣਾ ਮਿਤ੍ਰ ਵੀ ਕਹਿੰਦੇ ਹਨ ।

---

☛ ਮੰਨਣ ਵਾਲੇ ਵੀ ਦਸਮ ਗ੍ਰੰਥ ਤਾਂ ਲਿਖਦੇ ਬੋਲਦੇ ਹਨ ਪਰ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ ਕਹਿਣ ਤੋਂ ਸੰਗਦੇ ਹਨ । ਜਿਸ ਦਾ ਕਾਰਣ ਇਸ ਸ਼ਬਦ ਦੇ ਭਾਵ ਨੂੰ ਉਹ ਅਜੇ ਪੂਰੀ ਤਰ੍ਹਾਂ ਨਹੀਂ ਸਮਝਦੇ । ਜਰਾ ਠੰਡੇ ਦਿਲ ਨਾਲ ਸੋਚੋ - ਕੀ ਅਸੀਂ ਸ੍ਰੀ ਦਸਮੇਸ਼ ਜੀ ਨੂੰ ਗੁਰੂ ਨਹੀਂ ਮੰਨਦੇ ਕੀ ਅਸੀਂ ਦਸਮ ਗ੍ਰੰਥ ਸਾਹਿਬ ਨੂੰ ਸ੍ਰੀ ਦਸਮੇਸ਼ ਜੀ ਦਾ ਗ੍ਰੰਥ ਨਹੀਂ ਮੰਨਦੇ ਜੇ ਮੰਨਦੇ ਹਾਂ ਤਾਂ (ਸ੍ਰੀ ਗੁਰੂ ਦਸਮ ਗ੍ਰੰਥ) ਭਾਵ ਕਿ ਸ੍ਰੀ ਗੁਰੂ ਦਸਮੇ ਪਾਤਸ਼ਾਹ ਗੁਰਦੇਵ ਦਾ ਉਚਰਤ = ਗ੍ਰੰਥ) ਇਥੇ ਅਸੀਂ ਦਸਮ ਗ੍ਰੰਥ ਨੂੰ ਗੁਰੂ ਨਹੀਂ ਕਹਿ ਰਹੇ - ਜੇ ਇਸ ਗ੍ਰੰਥ ਨੂੰ ਗੁਰੂ ਗੱਦੀ ਨਹੀਂ ਦਿੱਤੀ ਗਈ ਤਾਂ ਸ੍ਰੀ ਦਸਮ ਗੁਰੂ ਨੂੰ ਤਾਂ ਗੁਰ ਗੱਦੀ ਹਾਸਲ ਹੈ ਕੀ ਅਸੀਂ ਦਸਮ ਗੁਰੂ ਨੂੰ ਗੁਰੂ ਕਹਿਣ ਨਾਲ ਸਿੱਖੀ ਤੋਂ ਪਤਿਤ ਹੋ ਜਾਂਦੇ ਹਾਂ, ਫੇਰ ਅਸੀਂ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਕਹਿਣ ਤੋਂ ਕਿਉਂ ਝਿਜਕਦੇ ਹਾਂ । ਖੁਲਕੇ ਚਾਉ ਨਾਲ ਕਹੋ ਸਾਡੇ ਪ੍ਰਮ ਸਿੱਖ ਪੰਥ ਦੇ ਜਨਮ ਦਾਤਾ ਦਾ ਪ੍ਰਗਟ ਕੀਤਾ ਹੋਇਆ । (ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ) ਸਿੱਖ ਪੰਥ ਦਾ ਬਾਇਆ ਹੱਥ । ਫੇਰ ਇਹ ਕਿਉਂ ਸਟੇਜ ਤੇ ਪ੍ਰਕਾਸ਼ ਨਹੀਂ ਕੀਤਾ ਜਾਂਦਾ, ਜੇ ਕਹੋ ਇਸਦੇ ਪੜ੍ਹਨ ਵਾਲਾ ਕੋਈ ਨਹੀਂ ਤਾਂ ਇਸ ਦੀ ਮਹਾਨਤਾ ਦੱਸਣੀ ਪੰਥਕ ਫਰਜ਼ ਹੈ ਜੇ ਸਰੂਪ ਪ੍ਰਕਾਸ਼ ਹੋਏਗਾ ਤਾਂ ਕੋਈ ਪੜ੍ਹੇਗਾ ਜੇ ਪਿਉ ਦਾਦੇ ਦਾ ਖਜਾਨਾ ਜਿੰਦਰਾ ਮਾਰਕੇ ਬੰਦ ਕਮਰੇ ਵਿਚ ਰੱਖਿਆ ਜਾਵੇ ਤਾਂ ਉਹ ਕੌਮ ਦੇ ਕਿਸੇ ਕੰਮ ਆਵੇਗਾ ? ਜਦ ਕਿ ਸਾਰੀ ਗੁਰਬਾਣੀ ਸਾਨੂੰ ਦਸਾਂ ਗੁਰੂਆਂ ਨੂੰ ਇਕੋ ਬਰਾਬਰ ਸਮਝਕੇ ਇਕੋ ਅੱਖ ਨਾਲ ਵੇਖਣ ਦਾ ਆਦੇਸ਼ ਦੇ ਰਹੀ ਹੈ । ਫੇਰ ਅਸੀਂ ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਤੇ ਉਹਨਾਂ ਦੇ ਸੰਦੇਸ਼ ਅਤੇ ਹੁਕਮਾਂ ਵਿਚ ਅੰਤ੍ਰਾ ਕਿਉਂ ਵੇਖਦੇ ਹਾਂ ? ਦਸਾਂ ਹੀ ਗੁਰੂਆਂ ਦੀ ਬਾਣੀ ਦਾ ਇਕ-ਇਕ ਅੱਖਰ ਸਾਡੇ ਲਈ ਸਤਿਕਾਰਕ ਪਾਵਨ ਗੁਰਬਾਣੀ ਹੈ । ਇਥੇ ਮੈਂ ਆਪਣੇ ਵਿਚਾਰ ਲਿਖਣ ਦੀ ਬਜਾਇ ਕਿਸੇ ਮਹੱਤਵ ਪੂਰਨ ਤੇ ਗੁਰਮਤਿ ਪ੍ਰਚਾਰ ਦੀ ਲਗਨ ਤੇ ਸ਼ਰਧਾ ਸ਼ੀਲ ਵਿਦਵਾਨ ਗੁਵਾਹੀ ਵਜੋਂ (ਗੁਰਮਤਿ ਪ੍ਰਚਾਰ ਸਭਾ (ਪਟਿਆਲਾ) ਦਾ ਛਪਿਆ "ਟ੍ਰੈਕਟ ਨੰ: ੧੫" ਜਨਵਰੀ ੧੯੯੪ ਦਾ ਛਪਿਆ ੧੭੦੦੦ ਦਾ ਹਵਾਲਾ ਦੇਣਾ ਬਹੁਤ ਹੀ ਠੀਕ ਸਮਝਦਾ ਹਾਂ । ਪਾਠਕ ਜਨ ਧਿਆਨ ਨਾਲ ਪੜ੍ਹ ਲੈਣ । ਜਿਸਦਾ ਸਿਰਲੇਖ ਹੈ —

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਾਰੇ ਇਕ ਭੁਲੇਖਾ - ਅੱਗੇ ਲੇਖ ਹੈ ਕਿ ਸਾਡੇ ਵਿਚ ਗੁਰਬਾਣੀ ਨੂੰ ਵਿਚਾਰ ਨਾਲ ਪੜ੍ਹਨ ਅਤੇ ਸੁਣਨ ਦੀ ਜਿਥੇ ਬੜੀ ਵੱਡੀ ਘਾਟ ਹੈ ਉਥੇ ਸੋਝੀਵਾਨ ਤੇ ਨਿਰਪੱਖ ਲਿਖਾਰੀਆਂ (ਇਤਿਹਾਸਕਾਰਾਂ) ਦੀਆਂ ਗੁਰੂ ਸਾਹਿਬ ਬਾਰੇ ਲਿਖਿਆਂ ਲਿਖਤਾਂ ਨੂੰ ਪੜ੍ਹਨ ਸੁਣਨ ਦੀ ਰੁਚੀ ਵੀ ਨਾਂਹ ਵਰਗੀ ਹੈ ਇਸ ਕਰਕੇ ਸਾਡੀ ਬਹੁਤੀ ਸਿੱਖ ਜਨਤਾ ਆਮ ਸੁਣੀ ਸੁਣਾਈ ਨੂੰ ਹੀ ਬਿਨਾਂ ਵਿਚਾਰੇ ਠੀਕ ਮੰਨ ਲੈਂਦੀ ਹੈ ਅਤੇ ਜਿਥੇ ਆਪ ਭੁਲ ਭੁਲੱਈਆਂ ਵਿਚ ਪਈ ਹੈ ਗੁਰੂ ਪਾਤਿਸ਼ਾਹ ਤੇ ਕਮਾਏ ਅਤੇ ਦਰਸਾਏ ਨਿਸ਼ਾਨਿਆਂ ਤੋਂ ਉਖੜ ਰਹੀ ਹੈ । ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਆਗਮਨ ਪੁਰਬ ਉਤੇ ਉਨ੍ਹਾਂ ਸਬੰਧੀ ਪਏ ਹੋਏ ਜਾਂ ਪਾਏ ਗਏ ਭੁਲੇਖਿਆਂ ਵਿਚੋਂ ਇਕ ਭੁਲੇਖੇ ਸੰਬੰਧੀ ਵਿਚਾਰ ਪਾਠਕਾਂ ਨਾਲ ਸਾਂਝੇ ☛

[੧]ਬੇਗਮ ਸੋਊ ਸਿਕਾਰ ਸਿਧਾਈ ॥ [੨]ਏਕ ਅੰਬਾਰੀ ਤਾਹਿ ਚੜ੍ਹਾਈ ॥ ਏਕ [੩]ਸਖੀ ਤਿਹ ਚੜ੍ਹਤ ਨਿਹਾਰਾ ॥ [੪]ਜਾਇ ਭੂਪ ਸੋਂ ਭੇਦ ਉਚਾਰਾ ॥੧੪॥ [੫]ਸੁਨਿ ਨ੍ਰਿਪ ਬਾਤ ਚਿੱਤ ਮੋ ਰਾਖੀ ॥ [੬]ਔਰ ਨਾਰਿ ਸੋ ਪ੍ਰਗਟ ਨ ਭਾਖੀ ॥ [੭]ਦੁਹਿਤਾ ਕੋ ਜਬ ਗਜ ਨਿਕਟਾਯੋ ॥ [੮]ਤਬ ਤਾ ਕੈ ਪਿਤੁ ਨਿਕਟ ਬੁਲਾਯੋ ॥੧੫॥ [੯]ਸੁਨਤ ਬੈਨ ਬੇਗਮ ਡਰਪਾਨੀ ॥ [੧੦]ਥਰਹਰ ਕੰਪਾ ਮਿਤ੍ਰ ਤਿਹ ਮਾਨੀ ॥ [੧੧]ਅਬਹੀਂ ਮੁਝੈ ਭੂਪ ਗਹਿ ਲੈਹੈ ॥ [੧੨]ਇਸੀ ਬਨ ਬਿਖੈਂ ਮਾਰਿ ਚੁਕੈਹੈ ॥੧੬॥ [੧੩]ਨਾਰਿ ਕਹੀ ਪਿਯ ਜਿਨ ਜਿਯ ਡਰੋ ॥ [੧੪]ਕਹੌਂ ਚਰਿੱਤ੍ਰ ਤੁਮੈ ਸੋ ਕਰੋ ॥ [੧੫]ਕਰੀ ਰੂਖ ਕੇ ਤਰੈ ਨਿਕਾਰਾ ॥ [੧੬]ਲਪਟਿ ਰਹਾ ਤਾ ਸੌ ਤਹੱ ਯਾਰਾ[i] ॥੧੭॥ [੧੭]ਆਪੁ ਪਿਤਾ ਪ੍ਰਤਿ ਕਿਯਾ ਪਯਾਨਾ ॥ [੧੮]ਮਾਰੇ ਰੀਛ ਰੋਝ ਮ੍ਰਿਗ ਨਾਨਾ ॥ [੧੯]ਤਾਹਿ ਬਿਲੋਕਿ ਪਿਤਾ ਚੁਪ ਰਹਾ ॥ [੨੦]ਝੂਠ ਲਖਾ ਤਿਹੱ ਤ੍ਰਿਯ ਮੁਹਿ ਕਹਾ ॥੧੮॥ [੨੧]ਉਸੀ ਸਖੀ ਕੋ ਉਲਟਿ ਪ੍ਰਹਾਰਾ[ii] ॥ [੨੨]ਝੂਠ ਬਚਨ ਇਨ ਮੁਝੈ ਉਚਾਰਾ ॥ [੨੩]ਖੇਲਿ ਅਖੇਟ ਭੂਖ ਗ੍ਰਿਹ ਆਯੋ ॥ [੨੪]ਤਿਸੀ ਬਿਰਛ ਤਰ ਕਰੀ ਲਖਾਯੋ ॥੧੯॥ ਅੜਿਲ ॥ [੨੫]ਪਕਰਿ ਭੁਜਾ ਗਜ ਪਰ ਪਿਯ ਲਯੋ ਚੜ੍ਹਾਇਕੈ ॥ [੨੬]ਭੋਗ ਅੰਬਾਰੀ ਬੀਚ ਕਰੇ ਸੁਖ ਪਾਇਕੈ ॥ [੨੭]ਲਪਟਿ ਲਪਟਿ ਦੋਊ ਕੇਲ ਕਰਤ ਮੁਸਕਾਇ ਕਰਿ ॥ [੨੮]ਹੋ ਹਮਰੌ ਭੂਪਤਿ ਭੇਦ ਨ ਸਕਿਯੋ ਪਾਇ ਕਰਿ ॥੨੦॥ ਦੋਹਰਾ ॥ [੨੯]ਪਹਿਲੇ ਰੂਖ ਚੜਾਇ ਤਿਹੱ ਲੈ ਆਈ ਫਿਰਿ ਧਾਮ ॥ [੩੦]ਉਲਟਾ ਤਿਹੱ ਝੂਠਾ ਕਿਯਾ ਭੇਦ ਦਿਯਾ ਜਿਹੱ ਬਾਮ ॥੨੧॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਪਚਹੱਤਰਿ ਚਰਿਤ੍ਰ ਸਮਾਪਤ ਮਸਤੁ ਸੁਭ ਮੁਸਤੁ ॥੩੭੫॥੬੭੯੭॥ ਅਫਜੂੰ ॥

ਚੌਪਈ ॥ [੩੧]ਇਸਕਤੰਬੋਲ ਸਹਰ ਹੈ ਜਹਾਂ ॥ [੩੨]ਇਸਕਤੰਬੋਲ ਨਰਾਧਿਪ ਤਹਾਂ ॥ [੩੩]ਸ੍ਰੀ ਸਿੰਗਾਰਮਤੀ ਤਿਹੱ ਦਾਰਾ ॥ [੩੪]ਜਾ ਸੀ ਘੜੀ ਨ ਬ੍ਰਹਮੁ ਸੁਨਾਰਾ ॥੧॥ ਅੜਿਲ ॥ [੩੫]ਸ੍ਰੀ ਜਗ ਜੋਬਨ ਦੇ ਤਿਹੱ ਸੁਤਾ ਬਖਾਨਿਯੈ ॥ [੩੬]ਦੁਤਿਯ ਰੂਪ ਕੀ ਰਾਸ ਜਗਤ ਮਹਿ ਜਾਨਿਯੈ ॥ [੩੭]ਅਧਿਕ ਪ੍ਰਭਾ ਜਲ ਥਲ ਮਹਿ ਜਾ ਕੀ ਜਾਨਿਯਤ ॥ [੩੮]ਹੋ ਨਰੀ ਨਾਗਨੀ ਨਾਰਿ ਨ ਵੈਸੀ ਮਾਨਿਯਤ ॥੨॥ ਦੋਹਰਾ ॥ [੩੯]ਤਹੱ ਇਕ ਪੂਤ ਸਰਾਫ ਕੋ ਤਾ ਕੋ ਰੂਪ ਅਪਾਰ ॥ [੪੦]ਜੋਰਿ ਨੈਨਿ ਨਾਰੀ ਰਹੈ ਜਾਹਿ ਨ ਗ੍ਰਿਹ ਬਿਸੰਭਾਰ ॥੩॥ ਚੌਪਈ ॥ [੪੧]ਰਾਜ ਸੁਤਾਂ ਤਾ ਕੀ ਛਬਿ ਲਹੀ ॥ [੪੨]ਮਨ ਬਚ ਕ੍ਰਮ ਮਨ ਮੈ ਅਸ ਕਹੀ ॥ [੪੩]ਏਕ ਬਾਰ ਗਹਿ ਯਾਹਿ ਮੰਗਾਊਂ ॥ [੪੪]ਕਾਮ ਭੋਗ ਰੁਚਿ ਮਾਨ ਮਚਾਊਂ ॥੪॥ [੪੫]ਪਠੈ ਸਹਚਰੀ ਦਈ ਤਹਾਂ ਇਕ ॥ [੪੬]ਤਾਂਹਿ ਬਾਤ ਸਮੁਝਾਇ

---

i ਬੇਸ਼ਕ ਆਪਣੀ ਦਸ਼ਿਆਰੀ ਦੇ ਨਾਲ (ਸ੍ਰੀ ਮਹਿਤਾਬ ਮਤੀ) ਰਾਜ ਦੁਲਾਰੀ ਨੇ ਆਪ ਨੂੰ ਤੇ ਆਪਣੇ ਮਿੱਤਰ ਨੂੰ ਜਿਸ ਨੂੰ ਉਹ ਦਿਲੋਂ ਪਤੀ ਮੰਨ ਬੈਠੀ ਸੀ। ਪਰ ਸਮਾਜ ਦੀ ਨਿਗਾ ਵਿਚ ਤਾਂ ਉਹ ਦੂਸ਼ਤ ਹੀ ਮੰਨੀ ਜਾਂਦੀ ਸੀ ਜਿਸ ਲਈ ਉਹਨਾਂ ਦੀ ਦਸ਼ਾ ਇਹ ਸੀ ਕਿ ਇਕ ਪਾਸੇ ਸੇਜ ਸੁਖੀ ਦੀ ਖੁਸ਼ੀ ਦੂਜੇ ਪਾਸੇ ਸਮਾਜ ਦਾ ਭੈ।

ii. ਉਹਨਾਂ ਦੇ ਦਿਲੀ ਸੱਚੇ ਪ੍ਰੇਮ ਵਿਚ ਦਖਾਲਦੇ ਕੇ ਗੋਲੀ ਨੇ ਮੌਤ ਨੂੰ ਸੱਦਾ ਦਿੱਤਾ। ਜਿਸ ਵਿਚ ਇਸਤਰੀ ਦੀ ਚੇਤੰਨਤਾ ਵੀ ਉਜਾਗਰ ਹੁੰਦੀ ਹੈ। ਦੂਜੇ ਪਾਸੇ ਸੇਜ ਦਾ ਸੁਖ ਤੇ ਨਾਲ ਹੀ ਸਮਾਜ ਤੇ ਮਾਪਿਆਂ ਦਾ ਭੈ। ਇਸ ਬੱਕਰੀ ਜਾਂ ਛੇਲੇ ਦੇ ਹਰੇ ਪਠਿਆਂ ਦੇ ਹੁੰਦਿਆਂ ਸ਼ੇਰ ਦੇ ਭੈ ਦੀ ਉਦਾਹਰਣ ਪੇਸ਼ ਕਰ ਰਿਹਾ ਹੈ। ਜੈਸਾ ਕਿ :—

*ਅਜਾ ਭੋਗੰਤ ਕੰਦ ਮੂਲੰ ਬਸਤੇ ਸਮੰਪ ਕੇਹਰਹ ॥ ਤਤ੍ਰ ਗਤੇ ਸੰਸਾਰਹ ਨਾਨਕ ਸੋਗ ਹਰਖੰ ਬਿਆਪਤੇ ॥੪੧॥ਅੰਗ ੧੩੫੭॥ਮ:੫॥*

---

☚ ਕਰਨ ਦਾ ਨਿਮਾਣਾ ਜਿਹਾ ਯਤਨ ਗੁਰ ਕਿਰਪਾ ਨਾਲ ਕੀਤਾ ਜਾ ਰਿਹਾ ਹੈ। ਕੁਝ ਲੋਕੀਂ ਨਾ ਸਮਝੀ ਵਿਚ ਜਾਂ ਜਾਣ ਬੁਝ ਕੇ ਜਾਂ ਅਗਿਆਨਤਾ ਵਸਿ ਕਹਿੰਦੇ ਸੁਣੀਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇਵੀ ਦੇ ਉਪਾਸ਼ਕ ਸਨ ਜਾਂ ਦੇਵੀ ਦੀ ਉਪਾਸ਼ਨਾ ਦੇ ਪ੍ਰਸੰਗ ਦੇਵੀ ਪੂਜ ਕਵੀਆਂ ਵਲੋਂ ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ ਵਿਚ ਪਾ ਦਿਤੇ। ਜਿਸ ਗੱਲ ਨੂੰ ਸਾਬਤ ਕਰਨ ਲਈ ਉਹ ਸ੍ਰੀ ਗੁਰੂ ਦਸਮ ਗ੍ਰੰਥ ਦੀਆਂ ਕੁਝ ਬਾਣੀਆਂ ਵਿਚੋਂ 2-3 ਤੁਕਾਂ ਦਾ ਹਵਾਲਾ ਦਿੰਦੇ ਹੋਏ ਕਹਿੰਦੇ ਹਨ ਕਿ ਉਹ ਦੁਰਗਾ, ਚੰਡੀ, ਕਾਲਕਾ ਆਦਿ ਦੇਵੀ ਦੇ ਉਪਾਸ਼ਕ ਸਨ, ਉਹ ਬਚਿਤਰ ਨਾਟਕ ਦੀ ਪੰਗਤੀ:— *ਤਹ ਹਮ ਅਧਿਕ ਤਪੱਸਿਆ ਸਾਧੀ ॥ ਮਹਾ ਕਾਲ ਕਾਲ ਕਾ ਆਰਾਧੀ ॥* ਦਾ ਵਰਣਨ ਕਰਦੇ ਹਨ ਜਾਂ ਫਿਰ ਭਾਈ ਗੁਰਦਾਸ ਜੀ (ਦੂਜੇ) ਦੀ ਵਾਰ ਵਿਚੋਂ ਖਾਲਸੇ ਦੀ ਸਿਰਜਣਾ ਬਾਰੇ ਜ਼ਿਕਰ ਕਰਦਿਆਂ (ਗੁਰੁ ਸਿਮਰ ਮਨਾਈ ਕਾਲਕਾ ਖੰਡੇ ਦੀ ਵੇਲਾ) ਬਾਰੇ ਦੱਸਦਿਆਂ ਆਪ ਜੀ ਨੂੰ ਕਾਲਕਾ ਦੇਵੀ ਦਾ ਉਪਾਸ਼ਕ ਦਰਸਾਇਆ ਜਾਂਦਾ ਹੈ। ਤੀਜੀ ਉਦਾਹਰਣ ਵਾਰ ਸ੍ਰੀ ਭਗਉਤੀ ਜੀ ਕੀ ਦੇ ਮੁੱਢਲੇ ਸ਼ਬਦ (ਪ੍ਰਿਥਮ ਭਗੌਤੀ ਸਿਮਰਕੈ) ਨੂੰ ਭਗੌਤੀ ਦੇਵੀ ਦੇ ਸਿਮਰਨ ਕਰਨ ਬਾਰੇ ਸਿੱਧ ਕਰਨ ਲਈ ਪ੍ਰਮਾਣ ਦਿੱਤਾ ਜਾਂਦਾ ਹੈ। ਦਰ-ਅਸਲ ਕਿਸੇ ਇਕ ਅੱਧੀ ਪੰਗਤੀ ਜਾਂ ਤੁਕ ਨੂੰ ਉਸਦੇ ਅਰਥ ਪਿਛਲੇ ਨਾਲੋਂ ਨਿਖੇੜਕੇ ਉਸਨੂੰ ਕਿਸੇ ਗੱਲ ਦਾ ਆਧਾਰ ਮੰਨਕੇ ਨਿਰਨਾ ਕਰ ਲੈਣਾ, ਜਿਥੇ ਉਸਦੇ ਅਰਥਾਂ ਦੇ ਅਨਰਥ ਕਰਨਾ ਹੁੰਦਾ ਹੈ ਉਥੇ ਉਸ ਰਚਨਾ ਦੇ ਰਚਨਹਾਰ ਨਾਲ ਸਖਤ ਬੇਇਨਸਾਫੀ ਵੀ ਬਨੀ ਹੁੰਦੀ ਹੈ। ਅਸਲ ਵਿਚ ਕਿਸੀ ਤੁਕ ਜਾਂ ਪੰਗਤੀ ਦੇ ਅਰਥ ਜਾਂ ਵਿਆਖਿਆ☛

੧. ਉਹ ਬੇਗਮ ਵੀ ਨਾਲ ਸ਼ਿਕਾਰ ਲਈ ਚਲੀ ਗਈ ।
੨. ਇਕ ਹਾਥੀ ਦੀ ਅੰਬਾਰੀ ਵਿਚ ਯਾਰ ਨੂੰ ਵੀ ਚੜ੍ਹਾ ਲਿਆ।
੩. ਇਕ ਗੋਲੀ ਨੇ ਸ਼ਾਹ ਪੁੱਤਰ ਨੂੰ ਹਾਥੀ ਤੇ ਚੜ੍ਹਦਾ ਵੇਖ ਲਿਆ।
੪. ਉਸ ਨੇ ਜਾ ਕੇ ਰਾਜੇ ਨੂੰ ਇਹ ਭੇਤ ਦੱਸ ਦਿੱਤਾ ॥੧੪॥
੫. ਰਾਜੇ ਨੇ ਇਹ ਗੱਲ ਸੁਣਕੇ ਦਿਲ ਵਿਚ ਹੀ ਰੱਖੀ ।
੬. ਹੋਰ ਕਿਸੇ ਇਸਤਰੀ ਅੱਗੇ ਪਰਗਟ ਨਾ ਕਰੀ ।
੭. ਜਿਸ ਵੇਲੇ ਪੁੱਤਰੀ ਦਾ ਹਾਥੀ ਨੇੜੇ ਆਇਆ
੮. ਤਾਂ ਰਾਜੇ ਨੇ ਉਸ ਨੂੰ ਕੋਲ ਆਉਣ ਲਈ ਕਿਹਾ ॥੧੫॥
੯. ਪਿਤਾ ਦਾ ਸੁਨੇਹਾ ਸੁਣ ਕੇ ਕੁਮਾਰੀ ਡਰ ਗਈ ਤੇ -
੧੦. ਮਿਤ੍ਰ ਹੌਦੇ ਵਿਚ ਬੈਠਾ ਥਰ-ਥਰ ਕੰਬਣ ਲੱਗਾ ।
੧੧. ਤੇ ਦਿਲ ਵਿਚ ਕਹਿੰਦਾ ਸੀ ਕਿ ਹੁਣ ਮੈਨੂੰ ਰਾਜਾ ਪਕੜ ਲਵੇਗਾ ।
੧੨. ਇਥੇ ਰਣ ਵਿਚ ਮਾਰ ਕੇ ਲੈ ਜਾਣਗੇ ॥੧੬॥
੧੩. ਰਾਜ ਕੁਮਾਰੀ ਨੇ ਕਿਹਾ ਕਿ ਪਤੀ ਡਰ ਨਾ ।
੧੪. ਜੋ ਮੈਂ ਢੰਗ ਦਸਦੀ ਹਾਂ ਉਹ ਕੰਮ ਕਰ ।
੧੫. ਹਾਥੀ ਨੂੰ ਇਕ ਦਰੱਖਤ ਦੇ ਹੇਠਾਂ ਲੈ ਗਈ ।
੧੬. ਉਸਦੇ ਟਾਹਣੀ ਨਾਲ ਉਹ ਚਿੰਬੜ ਗਿਆ ॥੧੭॥
੧੭. ਉਸ ਨੂੰ ਰੁੱਖ ਤੇ ਚੜ੍ਹਾ ਕੇ ਆਪ ਪਿਤਾ ਪਾਸ ਚਲੀ ਗਈ।
੧੮. ਜਿਥੇ ਉਸਦਾ ਪਿਤਾ ਰੋਜ ਤੇ ਰਿੱਛਾਂ ਦਾ ਸ਼ਿਕਾਰ ਕਰਦਾ ਸੀ ।
੧੯. ਉਸ ਨੂੰ ਇਕੱਲੀ ਨੂੰ ਵੇਖ ਕੇ ਪਿਤਾ ਚੁਪ ਹੋ ਗਿਆ।
੨੦. ਤੇ ਮਨ ਵਿਚ ਕਿਹਾ ਕਿ ਮੈਨੂੰ ਉਸ ਇਸਤਰੀ ਨੇ ਝੂਠ ਕਿਹਾ ਹੈ । ਜੇ ਕੋਈ ਹੋਰ ਆਦਮੀ ਹੁੰਦਾ ਤਾਂ ਹਾਥੀ ਉਪਰ ਹੀ ਹੁੰਦਾ ॥੧੮॥
੨੧. ਜਿਸ ਸਖੀ ਨੇ ਦੱਸਿਆ ਸੀ ਉਸਨੂੰ ਮੁੜਕੇ ਮਾਰ ਦਿੱਤਾ ਕਿ ਇਸਨੇ ਝੂਠੀ ਤੁਹਮਤ ਕਿਉਂ ਲਾਈ ਹੈ ।
੨੨. ਇਸਨੇ ਮੈਨੂੰ ਝੂਠ ਕਿਉਂ ਕਿਹਾ ?
੨੩. ਸ਼ਿਕਾਰ ਖੇਲ ਕੇ ਰਾਜਾ ਘਰ ਆ ਗਿਆ ਪਿਛੋਂ -
੨੪. ਉਸੇ ਰੁੱਖ ਦੇ ਹੇਠ ਹਾਥੀ ਲਿਜਾ ਖੜਾ ਕੀਤਾ ॥੧੯॥
੨੫. ਉਸ ਨੂੰ ਬਾਂਹ ਤੋਂ ਪਕੜ ਕੇ ਆਪਣੇ ਪਤੀ ਨੂੰ ਹਾਥੀ ਦੇ ਹੌਦੇ ਦੇ ਵਿਚ ਚੜ੍ਹਾ ਲਿਆ ।
੨੬. ਹਾਥੀ ਦੀ ਅੰਬਾਰੀ ਦੇ ਵਿਚ ਹੀ ਬੜੇ ਸੁਖ ਦੇ ਨਾਲ ਵਿਹਾਰ ਕਰਦੇ ਰਹੇ ।
੨੭. ਦੋਇ ਲਿਪਟ-ਲਿਪਟ ਕੇ ਖੁਸ਼ੀਆਂ ਕਰਦੇ ਰਹੇ ਹੱਸ ਕੇ
੨੮. ਅਤੇ ਖੁਸ਼ ਹੁੰਦੇ ਸਨ ਕਿ ਰਾਜਾ ਸਾਡਾ ਭੇਤ ਨਹੀਂ ਪਾ ਸਕਿਆ ਫਿਰ -
੨੯. ਵਜੀਰ ਰਾਜੇ ਚਿਤ੍ਰ ਸਿੰਘ ਨੂੰ ਕਹਿੰਦਾ ਹੈ ਕਿ ਐ ਰਾਜਨ! ਵੇਖ ਇਸਤਰੀ ਦੀ ਚਲਾਕੀ - ਪਹਿਲਾਂ ਤਾਂ ਉਸ ਰਾਜ ਕੁਮਾਰੀ ਨੇ ਆਪਣੇ ਮਿੱਤ੍ਰ ਨੂੰ ਰੁੱਖ ਤੇ ਚੜ੍ਹਾ ਲਿਆ ਫੇਰ ਉਸ ਨੂੰ ਘਰ ਲੈ ਆਈ ।
੩੦. ਉਲਟਾ ਜਿਸ ਇਸਤਰੀ ਨੇ ਭੇਦ ਦਿੱਤਾ ਸੀ ਉਸੇ ਨੂੰ ਝੂਠਾ ਸਾਬਤ ਕਰ ਦਿੱਤਾ ॥੨੦॥੧॥

ਇਥੇ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਦਾ ਵਾਰਤਾਲਾਪ ਤਿੰਨ ਸੌ ਪਜੰਤਰਵੀਂ ਕਥਾ ਸਮਾਪਤ ॥੩੭੫॥੬੭੯੯॥ਚਲਦਾ॥

---

੩੧. ਚੌਪਈ ॥ ਜਿਥੇ ਇਕ ਇਸ਼ਕ ਤੰਬੋਲ ਸ਼ਹਿਰ ਹੈ ਉਥੇ -
੩੨. ਇਸ਼ਕ ਤੰਬੋਲ ਨਾਮ ਦਾ ਰਾਜਾ ਰਾਜ ਕਰਦਾ ਸੀ।
੩੩. ਤੇ ਸ੍ਰੀ ਸਿੰਗਾਰ ਮਤੀ ਉਸਦੀ ਇਸਤਰੀ ਸੀ ।
੩੪. ਜਿਹੋ ਜਿਹੀ ਬ੍ਰਹਮ ਸੁਨਾਰ ਨੇ ਹੋਰ ਕੋਈ ਨਹੀਂ ਘੜੀ ॥੧॥
੩੫. ਸ੍ਰੀ ਜਗ ਜੋਬਨ ਦੇਈ ਉਸਦੀ ਪੁੱਤ੍ਰੀ ਸੀ ।
੩੬. ਜੋ ਜਗ ਵਿਚ ਰੂਪ ਦੀ ਖਾਨ ਜਾਣੀ ਜਾਂਦੀ ਸੀ।
੩੭. ਜਿਸ ਦਾ ਪ੍ਰਭਾਉ ਨੀਵੇਂ ਉਚੇ ਜਾਣਿਆ ਜਾਂਦਾ ਸੀ।
੩੮. ਕੋਈ ਨਰ ਇਸਤਰੀ ਜਾਂ ਨਾਗ ਲੋਕ ਦੀ ਇਸਤਰੀ ਉਹੋ ਜਿਹੀ ਨਹੀਂ ਕਹੀ ਜਾਂਦੀ ਸੀ ॥੨॥
੩੯. ਉਥੇ ਇਕ ਸ਼ਰਾਫ ਦਾ ਪੁੱਤਰ ਸੀ ਉਸਦਾ ਵੀ ਰੂਪ ਬਹੁਤ ਸੀ ।
੪੦. ਜਿਹੜੀ ਇਸਤਰੀ ਉਸਨੂੰ ਵੇਖਦੀ ਉਸਨੂੰ ਘਰ ਜਾਣ ਦੀ ਹੋਸ਼ ਭੁੱਲ ਜਾਂਦੀ ।
੪੧. ਰਾਜੇ ਦੀ ਪੁੱਤਰੀ ਨੇ ਉਸਦੀ ਝਲਕ ਵੇਖੀ ।
੪੨. ਮਨ ਬਚਨ ਕਰਕੇ ਮਨ ਵਿਚ ਉਸ ਨੇ ਇਉਂ ਕਿਹਾ ॥੩॥
੪੩. ਇਕ ਵਾਰ ਪਕੜ ਕੇ ਇਸ ਨੂੰ ਮੰਗਾ ਲਵਾਂਗੀ ।
੪੪. ਫੇਰ ਇਸ ਨਾਲ ਅਭੇਦ ਹੋ ਜਾਵਾਂਗੀ ॥੪॥
੪੫. ਉਥੇ ਇਕ ਗੋਲੀ ਭੇਜ ਦਿੱਤੀ ।
੪੬. ਤੇ ਉਸ ਨੂੰ ਸਾਰੀ ਗੱਲ ਸਮਝਾ ਦਿੱਤੀ ।

---

☚ ਉਸ ਤੁਕ ਵਾਲੀ ਸਮੁਚੀ ਬਾਣੀ ਦੇ ਆਧਾਰ ਤੇ ਜਾਂ ਫਿਰ ਉਸ ਰਚਨਹਾਰ ਦੀ ਹੋਰ ਬਾਣੀਆਂ ਵਿਚਲੇ ਹਵਾਲੇ ਨਾਲ ਹੀ ਠੀਕ ਅਤੇ ਸਪੱਸ਼ਟ ਹੋ ਸਕਦੀ ਹੈ । ਕਿਉਂਕਿ ਕਿਸੇ ਦਰਸਾਈ ਪੰਗਤੀ ਦਾ ਭਾਵ ਉਸ ਦੇ ਰਚੇਤਾ ਦੀ ਹੋਰ ਰਚਨਾ ਵਿਚੋਂ ਕਈ ਥਾਂ ਮਿਲ ਜਾਇਆ ਕਰਦਾ ਹੈ । ਗੁਰੂ ਪਾਤਸ਼ਾਹ ਦੇ ਦੇਵੀ ਪੂਜ ਹੋਣ ਜਾਂ ਨਾ ਹੋਣ ਬਾਰੇ ਸਪੱਸ਼ਟ ਕਰਨ ਤੋਂ ਪਹਿਲਾਂ ਸਾਨੂੰ ਇਹ ਗੱਲ ਹਮੇਸ਼ਾਂ ਦ੍ਰਿੜ ਰਹਿਣੀ ਚਾਹੀਦੀ ਹੈ ਕਿ ਦਸ ਗੁਰੂ ਇਕ ਜੋਤ ਸਨ । ਸਰੀਰ ਕਰਕੇ ਉਹ ਭਾਵੇਂ ਦਸ ਸਨ ਪਰ ਦਸਾਂ ਪਾਤਿਸ਼ਾਹੀਆਂ ਅੰਦਰ ਜੋਤ ਇਕੋ ਹੀ ਕੰਮ ਕਰਦੀ ਸੀ । ਇਹ ਗੱਲ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਅਤੇ ਸ੍ਰੀ ਦਸਮੇਸ਼ ਜੀ ਦੇ ਆਪਣੇ ਮੁਖਾਰਬਿੰਦ ਤੋਂ ਉਚਾਰੇ ਹੇਠਲੇ ਸ਼ਬਦਾਂ ਤੇ ਸਪੱਸ਼ਟ ਹੋ ਜਾਂਦੀ ਹੈ ਜਿਵੇਂ :—*ਜੋਤਿ ਓਹਾ ਜੁਗਤਿ ਸਾਇ ਸਹ ਕਾਇਆ ਫੇਰਾ ਪਲਟੀਐ ॥* ਅਰਥਾਤ (ਬਾਬਾ ਲਹਿਣਾ ਜੀ ਦੇ ਅੰਦਰ) ਉਹੀ ਗੁਰੂ ਨਾਨਕ ਦੇਵ ਜੀ ਵਾਲੀ ਜੋਤ ਸੀ ਜੀਵਨ ਦਾ ਢੰਗ ਵੀ ਉਹੀ (ਗੁਰੂ ਨਾਨਕ ਸਾਹਿਬ ਵਾਲਾ) ਸੀ, ਗੁਰੂ ਨਾਨਕ ਦੇਵ ਜੀ ਨੇ ਕੇਵਲ ਸਰੀਰ ਹੀ ਵਟਾਇਆ ਸੀ

੧. *ਨਾਨਕ ਤੂੰ ਲਹਿਣਾ ਤੂੰ ਹੈ ਗੁਰੂ ਅਮਰ ਤੂੰ ਵੀਚਾਰਿਆ ॥ ਗੁਰੁ ਡਿਠਾ ਤਾਂ ਮਨ ਸਾਧਾਰਿਆ ॥*
੨ *ਨਾਨਕ ਕਾਇਆ ਪਲਟੁ ਕਰਿ ਮਲਿ ਤਖਤੁ ਬੈਠਾ ਸੈ ਡਾਲੀ ॥*
੩ *ਸ੍ਰੀ ਨਾਨਕ ਅੰਗਦ ਕਰਿ ਮਾਨਾ ॥ ਅਮਰਦਾਸ ਅੰਗਦ ਪਹਿਚਾਨਾ ॥ ਅਮਰਦਾਸ ਰਾਮਦਾਸ ਕਹਾਯੋ ॥ ਸਾਧਨ ਲਖਾ ਮੂੜ੍ਹ ਨਹਿ ਪਾਯੋ ॥ ਭਿੰਨ ਭਿੰਨ ਸਬਹੂ ਕਰਿ ਜਾਨਾ ॥ ਏਕ ਰੂਪ ਕਿਨਹੂੰ ਪਹਿਚਾਨਾ ॥ ਜਿਨ ਜਾਨਾ ਤਿਨ ਹੀ ਸਿਧਿ ਪਾਈ ॥ ਬਿਨ ਸਮਝੇ ਸਿਧ ਹਾਥ ਨਾ ਆਈ ॥ ਰਾਮ ਦਾਸ ਹਰਿ ਸੋ ਮਿਲ ਗਏ ॥ ਗੁਰਤਾ ਦੇਤ ਅਰਜਨਹਿ ਭਏ ॥ ਜਬ ਅਰਜਨ ਪ੍ਰਭਲੋਕ ਸਿਧਾਰੇ ॥ ਹਰਿ ਗੋਬਿੰਦ ਤਿਹ ਥਾਂ ਠਹਿਰਾਏ ॥ ਹਰਿ ਗੋਬਿੰਦ ਪ੍ਰਭ ਲੋਕ ਸਿਧਾਰੇ ॥ ਹਰੀ ਰਾਇ ਤਿਹ ਠਾ ਬੈਠਾਰੇ ॥ ਹਰੀ ਕ੍ਰਿਸਨ ਤਿਨ ਕੇ ਸੁਤ ਵਏ ॥ ਤਿਨ ਤੇ ਤੇਗ ਬਹਾਦੁਰ ਭਏ ॥ ਪਾ:੧੦ ॥*

ਇਸ ਅਨੁਸਾਰ ਜਿਥੇ ਗੁਰੂ ਨਾਨਕ ਦੇਵ ਗੋਬਿੰਦ ਰੂਪ ਸਨ-ਉੱਥੇ ਗੁਰੂ ਨਾਨਕ ਦੇਵ ਅੰਦਰ ਕੰਮ ਕਰਨ ਵਾਲੀ ਜੋਤ ਹੀ ਬਾਕੀ ਪਾਤਿਸ਼ਾਹੀਆਂ ਅੰਦਰ ਕੰਮ ਕਰ ਰਹੀ ਸੀ ॥ ਇਹੋ ਕਾਰਣ ਹੈ ਕਿ ਸ੍ਰੀ ਗੁਰੂ ਗ੍ਰੰਥ ਸਹਿਬ ਅੰਦਰ ਜਿਸ ਵੀ ਗੁਰੂ ਵਿਅਕਥੀ ਦੀ ਬਾਣੀ ਦਰਜ ਹੈ ਉਹ-ਸਾਰੀ ਗੁਰੂ ਨਾਨਕ ਸਾਹਿਬ ਦੇ ਨਾਂ ਨਾਲ ਦਰਜ ਹੈ । ਕਿਸੇ ਹੋਰ ਗੁਰੂ ਵਿਅਕਤੀ ਨੇ ਆਪਣੀ ਰਚਨਾ ਹੇਠ ਆਪਣਾ ਨਾਂ ਨਹੀਂ ਦਿੱਤਾ, ਸਭ ਨੇ ਨਾਨਕ ਨਾਮ ਨਾਲ ਹੀ ਰਚਨਾ ਰਚੀ । ਇਸ ਤੋਂ ਵੱਧ ਹੋਰ ਸਬੂਤ ਕੀ ਹੋ ਸਕਦਾ ਹੈ ? ਖੈਰ :— ਹੋਰ ਵਿਚਾਰੀਏ ਕਿ ਕੀ ਗੁਰੂ ਪਾਤਸ਼ਾਹ ਦੇਵੀ ਪੂਜ ਸਨ ਜਾਂ ਨਹੀਂ ? ਥੋੜ੍ਹਾ ਠਰੰਮੇ ਨਾਲ ਸਹਿਜ ਨਾਲ ਵਿਚਾਰੀਏ ਕਿ

ਗੁਰੂ ਨਾਨਕ ਸਾਹਿਬ ਆਪਣੇ ਪਹਿਲੇ ਜਾਮੇ ਵਿਚ ਦੇਵੀ ਦੇਵਤਿਆਂ ਬਾਰੇ ਕਹਿੰਦੇ ਸਨ :—*ਮਾਇਆ ਮੋਹੇ ਦੇਵੀ ਸਭ ਦੇਵਾ ॥ ਕਾਲ ਨ ਛੋਡੈ ਬਿਨ ਗੁਰ ਕੀ ਸੇਵਾ ॥* (ਅਤੇ) *ਦੇਵੀ ਦੇਵਾ ਪੂਜੀਐ ਭਾਈ ਕਿਆ ਮਾਂਗਉ ਕਿਆ ਦੇਇ ॥ ਪਾਹਣ ਨੀਰ ਪਖਾਲੀਐ ਭਾਈ ਜਲ ਮਹਿ ਬੂਡਹਿ ਤੇਹ ॥*ਪੱਥਰ ਦੇ ਬਣੇ ਦੇਵੀ ਦੇਵਤੇ ਪਾਣੀ ਵਿਚ ਡੁਬ ਜਾਂਦੇ ਹਨ ਆਪਣੇ ਪੁਜਾਰੀਆਂ ਨੂੰ ਕਿਵੇਂ ਸੰਸਾਰ ਸਮੁੰਦਰ ਤੇ ਤਾਰ ਸਕਦੇ ਹਨ ?
ਫੇਰ ਤੀਜੇ ਜਾਮੇ ਵਿਚ ਕਿਹਾ ਹੈ :—*ਬ੍ਰਹਮਾ ਬਿਸ਼ਨ ਮਹਾਂਦੇਉ ਤ੍ਰੈ ਗੁਣ ਭੁਲੇ ਹਉਮੈ ਮੋਹ ਵਧਾਇਆ।*
ਚੌਥੇ ਜਾਮੇ— *ਬ੍ਰਹਮਾ ਬਿਸਨੁ ਮਹਾਦੇਉ ਤ੍ਰੈ ਗੁਣ ਰੋਗੀ ਵਿਚ ਹਉਮੈ ਕਾਰ ਕਮਾਈ ॥ ਜਿਨ ਕੀਏ ਤਿਸਹਿ ਨ ਚੇਤਹਿ ਬਪੜੇ ਹਰਿ ਗੁਰਮਖ ਸੋਝੀ ਪਾਈ ॥*
ਪੰਜਵੇਂ ਜਾਮੇ ਵਿਚ ਕਹਿੰਦੇ ਹਨ - *ਦੇਵੀਆਂ ਨਹੀਂ ਜਾਨਹਿ ਮਰਮ ॥ ਸਭ ਊਪਰ ਅਲਖ ਪਾਰਬ੍ਰਹਮ ॥*

ਇਤਿਹਾਸ ਦੇ ਜਾਣੂ ਜਾਣਦੇ ਹਨ ਕਿ ਦੇਵੀ ਦੇ ਪੁਜਾਰੀ ਲਹਿਣਾ ਜੀ ਨੇ ਦੇਵੀਆਂ ਨੂੰ ਗੁਰੂ ਨਾਨਕ ਪਾਤਸ਼ਾਹ ਦੇ ਦਰਬਾਰ ਝਾੜੂ ਦੇਂਦਿਆਂ ਵੇਖਿਆ ਤਾਂ ਉਸ ਦਿਨ ਤੋਂ ਦੇਵੀ ਉਪਾਸ਼ਨਾ ਤਿਆਗ ਕੇ ਗੁਰੂ ਦਰਸਾਹਿ ਰਾਹ ਉਤੇ ਤੁਰੇ ਅਤੇ ਐਸੀ ਘਾਲ ਕਮਾਈ ਕੀਤੀ ਕਿ ਲਹਿਣੇ ਤੋਂ ☛

ਅਨਿਕ ਨਿਕ ॥ [੧]ਅਮਿਤ ਦਰਬ ਦੈ ਤਾਹਿ ਬੁਲਾਈ ॥ [੨]ਜਿਹੱ ਤਿਹੱ ਭਾਂਤਿ ਕੁਅਰਿ ਕੌ ਲਿਆਈ ॥੫॥ [੩]ਭਾਂਤਿ ਭਾਂਤਿ ਕੇ ਕਰਤ ਬਿਲਾਸਾ ॥ [੪]ਮਾਨਤ ਕਿਸੀ ਨ ਨਰ ਕੋ ਤ੍ਰਾਸਾ ॥ [੫]ਤਬ ਲਗ ਆਇ ਪਿਤਾ ਤਹ ਗਯੋ ॥ [੬]ਅਧਿਕ ਬਿਮਨ ਤਾ ਕੋ ਮਨ ਭਯੋ ॥੬॥ [੭]ਅਵਰ ਘਾਤ ਤਬ ਹਾਥ ਨ ਆਈ ॥ [੮]ਏਕ ਬਾਤ ਤਬ ਤਾਹਿ ਬਨਾਈ ॥ [੯]ਬੀਚ ਸਮ੍ਯਾਨਾ ਕੇ ਤਿਹੱ [੧]ਸਿਯਾ ॥ [੧੦]ਐਂਚਿਤ ਨਾਵ ਠਾਢ ਕਰਿ ਦਿਯਾ[1] ॥੭॥ [੧੧]ਊਪਰ ਅਵਰ ਸਮ੍ਯਾਨਾ ਡਾਰਾ ॥ [੧੨]ਵਾ ਕੋ ਜਾਇ ਨ ਅੰਗ ਨਿਹਾਰਾ ॥ [੧੩]ਆਗੇ ਜਾਇ ਪਿਤਾ ਚਲਿ ਲੀਨਾ ॥ [੧੪]ਜੋਰਿ ਪ੍ਰਨਾਮ ਦੋਊ ਕਰ ਕੀਨਾ ॥੮॥ ਅੜਿਲ ॥ [੧੫]ਤਿਸ ਸਮ੍ਯਾਨਾ ਕੇ ਤਰ ਪਿਤੁ ਬੈਠਾਇਯੋ ॥ [੧੬]ਏਕ ਏਕ ਕਰਿ ਤਾ ਕੌ ਪੁਹਪ ਦਿਖਾਇਯੋ ॥ [੧੭]ਭੂਪ ਬਿਦਾ ਹ੍ਵੈ ਜਬੈ ਆਪੁਨੇ ਗ੍ਰਿਹ ਗਯੋ ॥ [੧੮]ਹੋ ਕਾਢਿ ਤਹਾਂ ਤੇ ਮਿੱਤ੍ਰ ਸੇਜ ਊਪਰ ਲਯੋ ॥੯॥ ਦੋਹਰਾ ॥ [੧੯]ਇਹ ਛਲ ਸੌ ਰਾਜਾ ਛਲਾ; ਸਕਾ ਭੇਦ ਨਹਿ ਪਾਇ ॥ [੨੦]ਦੁਹਿਤਾ ਕੇ ਗ੍ਰਿਹ ਜਾਇ; ਸਿਰ ਆਯੋ ਕੋਰ ਮੁੰਡਾਇ ॥੧੦॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਛਿਹੱਤਰਿ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੭੬॥੬੮੦੭॥ ਅਫਜੂੰ ॥

ਚੌਪਈ ॥ [੨੧]ਸੁਨੁ ਰਾਜਾ ਇਕ ਔਰ ਕਹਾਨੀ ॥ [੨੨]ਕਿਨਹੂ ਲਖੀ ਨ ਕਿਨਹੂੰ ਜਾਨੀ ॥ [੨੩]ਸਹਰ ਹੈਦਰਾਬਾਦ ਬਸਤ ਜਹੱ ॥ [੨੪]ਸ੍ਰੀ ਹਰਿ ਜੱਛਕੇਤੁ ਰਾਜਾ ਤਹੱ ॥੧॥ [੨੫]ਗ੍ਰਿਹ ਮਦ ਮੱਤ ਮਤੀ ਤਿਹੱ ਨਾਰੀ ॥ [੨੬]ਸ੍ਰੀ ਪਰਬੀਨ ਦੇ ਧਾਮ ਦੁਲਾਰੀ ॥ [੨੭]ਅੱਪ੍ਰਮਾਨ ਦੁਤਿ ਜਾਤ ਨ ਕਹੀ ॥ [੨੮]ਜਾਨੁਕ ਫੂਲ ਚੰਬੇਲੀ ਰਹੀ ॥੨॥ [੨੯]ਨਿਹਚਲ ਸਿੰਘ ਤਹਾ ਇਕ ਛੱਤ੍ਰੀ ॥ [੩੦]ਸੂਰਬੀਰ ਬਲਵਾਨ ਤਿਅੱਤ੍ਰੀ ॥ [੩੧]ਤਿਹੱ ਪ੍ਰਬੀਨ ਦੇ ਨੈਨ ਨਿਹਾਰਾ ॥ [੩੨]ਮਦਨ ਕ੍ਰਿਪਾਨ ਘਾਇ ਜਨੁ ਮਾਰਾ ॥੩॥ [੩੩]ਪਠੈ ਸਹਚਰੀ ਲਿਯਾ ਬੁਲਾਇ ॥ [੩੪]ਭੋਗ ਕਿਯਾ ਰੁਚਿ ਦੁਹੂੰ ਬਢਾਇ ॥ [੩੫]ਭਾਂਤਿ ਭਾਂਤਿ ਤਨ ਚੁੰਬਨ ਕਰੈਂ ॥ [੩੬]ਬਿਬਿਧ ਪ੍ਰਕਾਰ ਆਸਨਨ ਧਰੈਂ ॥੪॥ [੩੭]ਤਬ ਤਹੱ ਆਇ ਗਯੋ ਪਿਤੁ ਵਾ ਕੋ ॥ [੩੮]ਭੋਗਤ ਹੁਤੋ ਜਹਾਂ ਪਿਯ ਤਾ ਕੋ ॥ [੩੯]ਚਮਕਿ ਚਰਿੱਤ੍ਰ ਚੰਚਲਾ ਕੀਨਾ ॥ [੪੦]ਪਰਦਨ ਬੀਚ ਲਪਟਿ ਤਿਹੱ ਲੀਨਾ ॥੫॥ ਦੋਹਰਾ ॥ [੪੧]ਪਰਦਨ ਬੀਚ ਲਪੇਟਿ ਤਿਹੱ ਦਿਯਾ ਧਾਮ ਪਹੁਚਾਇ ॥ [੪੨]ਮੁਖ ਬਾਂਏਂ ਰਾਜਾ ਰਹਾ ਸਕਾ ਚਰਿੱਤ੍ਰ ਨ ਪਾਇ ॥੬॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਸਤਹੱਤਰਿ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੭੭॥੬੮੧੩॥ ਅਫਜੂੰ ॥

---

੧. ਸੀਮਾ-ਦੀਆ (ਬੋਲੋ) ।

☛ਅੰਗਦ ਗੁਰੂ ਬਣ ਗਏ । ਥੋੜੀ ਜਿਹੀ ਵੀ ਸਮਝ ਰੱਖਣ ਵਾਲਾ ਅੰਦਾਜਾ ਲਾ ਸਕਦਾ ਹੈ ਕਿ ਗੁਰੂ ਪਾਤਸ਼ਾਹ ਆਪ ਜਦ ਪਹਿਲੇ ਜਾਮਿਆਂ ਤੋਂ ਹੀ ਦੇਵੀ ਦੇਵਤਿਆਂ ਦੀ ਉਪਾਸ਼ਨਾ ਵਿਰੁੱਧ ਬੋਲਦੇ ਵੀ ਅਤੇ ਲਿਖਤ ਰੂਪ ਵਿਚ ਵੀ ਕਰਦੇ ਚਲੇ ਆਏ ਹਨ ਤਾਂ ਦਸੋ ਕੀ ਉਹ ਆਖਰੀ ਦਸਵੇਂ ਜਾਮੇ ਵਿਚ ਆ ਕੇ ਆਪਣੇ ਹੀ ਕਰੇ ਹੋਏ ਅਤੇ ਲਿਖੇ ਹੋਏ ਸ਼ਬਦਾਂ (ਬਾਣੀ) ਦੇ ਉਲਟ ਚੱਲ ਸਕਦੇ ਹਨ ? ਅਰਥਾਤ ਕੀ ਉਹ ਦੇਵੀ ਉਪਾਸ਼ਕ ਜਾਂ ਪੁਜਾਰੀ ਹੋ ਸਕਦੇ ਹਨ ? ਇਕ ਸੱਚਾ ਸਿੱਖ ਜਾਂ ਸਿੰਘ ਤਾਂ ਇਹ ਕਦੀ ਵਿਸ਼ਵਾਸ ਹੀ ਨਹੀਂ ਕਰ ਸਕਦਾ, ਸਿੱਖ ਤਾਂ ਗੁਰੂ ਦੀ ਬਾਣੀ ਨੂੰ ਹੀ ਗੁਰੂ ਮੰਨਦਾ ਹੈ ਅਤੇ ਉਸ ਉਤੇ ਪੂਰਾ ਵਿਸ਼ਵਾਸ਼ ਰੱਖਦਾ ਹੈ, ਜਿਸ ਬਾਰੇ ਗੁਰੂ ਮਹਾਰਾਜ ਦੀ ਬਾਣੀ ਵਿਚ ਸਾਨੂੰ ਸਪਸ਼ਟ ਸ਼ਬਦਾਂ 'ਚ ਸਮਝਾ ਵੀ ਗਏ ਹਨ :—*ਸਤਿਗੁਰੂ ਕੀ ਬਾਣੀ ਸਤਿ ਸਤਿ ਕਰ ਜਾਣਹੁ ਗੁਰ ਸਿਖਹੁ ਹਰਿ ਕਰਤਾ ਆਪ ਮੁਹਹੁ ਕਢਾਇ* - ਕਰਤਾ ਪੁਰਖ ਦੀ ਬਾਣੀ ਜੋ ਗੁਰੂ ਪਾਤਸ਼ਾਹ ਦੇ ਪਵਿੱਤਰ ਮੁਖਾਰ ਬਿੰਦ ਤੋਂ ਨਿਕਲੀ ਉਸ ਅਨੁਸਾਰ ਤਾਂ ਕਿਸੇ ਸਿੱਖ ਨੇ ਕਿਸੇ ਪ੍ਰਕਾਰ ਦਾ ਸ਼ੰਕਾ ਹੀ ਨਹੀਂ ਕਰਨਾ ਅਤੇ ਨਾਂਹ ਹੀ ਦੇਵੀ ਦਾ ਪੁਜਾਰੀ ਹੋਣਾ ਹੈ । ਹੋਰ ਦੇਖੋ - ਜੇ ਦਸਵੇਂ ਪਾਤਸ਼ਾਹ ਦੇਵੀ ਦੇ ਉਪਾਸ਼ਕ ਹੁੰਦੇ ਤਾਂ ਉਹ ਇਹ ਕਦੇ ਨਾ ਲਿਖਦੇ । .... *ਆਦਿ ਅੰਤ ਏਕੈ ਅਵਤਾਰਾ ॥ ਸੋਈ ਗੁਰੂ ਸਮਝਿਯੋ ਹਮਾਰਾ ॥ ਨਮਸਕਾਰ ਤਿਸ ਹੀ ਕੋ ਹਮਾਰੀ ॥ ਸਕਲ ਪ੍ਰਜਾ ਜਿਨ ਆਪ ਸਵਾਰੀ ॥* ਤੇ ਇਹ ਕਦੇ ਨਾਂ ਕਹਿੰਦੇ - *ਅਕਾਲ ਪੁਰਖ ਕੀ ਰੱਛਾ ਹਮਨੈ ॥ ਅਕਾਲ ਪੁਰਖ ਕੀ ਰੱਛਾ ਹਮਨੈ ॥* ਅਤੇ ਸਪੱਸ਼ਟ ਕਰਦੇ ਹਨ - *ਮੈ ਨ ਗਨੇਸਹ ਪ੍ਰਿਥਮ ਮਾਊ ॥ ਕਿਸਨ ਬਿਸਨ ਕਬਹੂੰ ਨਹ ਧਿਆਊਂ ॥ਕਾਨ ਸੁਨੈ, ਪਹਿਚਾਨ ਨ ਤਿਨ ਸੋ ॥ ਲਿਵ ਲਾਗੀ ਮੋਰੀ ਪਗ ਇਨਸੋ ॥* ਗੁਰੂ ਜੀ ਤ੍ਰੈ ਕਾਲ ਦਰਸੀ ਸਨ । ਇਸ ਲਈ ਉਹ ਜਾਣਦੇ ਸਨ ਕਿ ਕਲਿਯੁਗੀ ਵਿਦਵਾਨ ਪੁਠੇ ਕੰਮ ਤੇ ਅਰਥ ਕੱਢਿਆ ਕਰਨਗੇ । ਜਿਸ ਲਈ ਉਹ ਆਪਣੇ ਦਿਲੀ ਵਿਚਾਰ ਤੇ ਉਹਨਾਂ ਦਾ ਮਕਸਦ ਅਤੇ ਤਾਤ ਪ੍ਰਜ ਸਭ ਕੁਝ ਐਨ ਸਪਸ਼ਟ ਕਰ ਗਏ ਹਨ, ਜਿਵੇਂ ਕਿ ਕਲਕੀ ਅਵਤਾਰ ਦੇ ਪ੍ਰਸੰਗ ☛

ਅਨੇਕ ਤਰ੍ਹਾਂ ਤੇ ਸੋਨੇ ਦੀਆਂ ਮੋਹਰਾਂ ਦੇ ਕੇ ।

੧. ਧਨ ਦੇ ਕੇ ਉਸਨੂੰ ਲਾਲਚ ਵਿਚ ਬੁਲਾ ਲਿਆ ।

੨. ਉਹ ਜਿਉਂ ਤਿਉਂ ਕਰਕੇ ਉਸ ਕਸ਼ੋਰ ਨੂੰ ਲੈ ਆਈ ॥੫॥

੩. ਅਨੇਕ ਪ੍ਰਕਾਰ ਦੀਆਂ ਗੱਲਾਂ ਬਾਤਾਂ ਕੀਤੀਆਂ ।

੪. ਕਿਸੇ ਪੁਰਸ਼ ਦਾ ਦਿਲ ਵਿਚ ਡਰ ਨਾ ਰੱਖਿਆ ।

੫. ਇਤਨੇ ਨੂੰ ਉਸਦਾ ਪਿਤਾ ਉਥੇ ਆ ਗਿਆ ।

੬. ਜਿਸ ਕਰਕੇ ਮਨ ਦੇ ਉਤੇ ਬਹੁਤ ਭਾਰ ਪੈ ਗਿਆ ॥੬॥

੭. ਹੋਰ ਤਾਂ ਉਪਾਇ ਕੋਈ ਚਲ ਨਾ ਸਕਿਆ ।

੮. ਤਾਂ ਉਸ ਨੇ ਇਕ ਗੱਲ ਸੋਚੀ ।

੯. ਇਕ ਤੰਬੂ ਭਾਵ (ਚਾਨਣੀ) ਦੇ ਵਿਚ ਉਸ ਨੂੰ ਬੰਨ ਦਿੱਤੇ ।

੧੦. ਉਸ ਨੂੰ ਖਿੱਚ ਕੇ ਸਿੱਧਾ ਖੜਾ ਕਰ ਦਿੱਤਾ ॥੭॥

੧੧. ਉਸ ਦੇ ਉਪਰ ਇਕ ਹੋਰ ਚਾਂਦਨੀ ਪਾ ਦਿੱਤੀ -

੧੨. ਜਿਸ ਕਰਕੇ ਉਹਦਾ ਕੋਈ ਅੱਗੋ ਦਿਖਾਈ ਨਹੀਂ ਸੀ ਦਿੰਦਾ ।

੧੩. ਤੇ ਅੱਗੇ ਹੋ ਕੇ ਪਿਤਾ ਦੀ ਪੇਸ਼ ਕਦਮੀ ਜਾ ਕਰੀ ॥੮॥

੧੪. ਉਸ ਸਮਿਆਨੇ ਦੇ ਹੇਠਾਂ ਪਿਤਾ ਨੂੰ ਬਿਠਾ ਦਿੱਤਾ ।

੧੫. ਤੇ ਇਕ-ਇਕ ਫਲ ਉਸ ਨੂੰ ਦਿਖਾਇ ਕੇ ਦੇਖੋ ਕਿਤਨਾ ਸੁੰਦਰ ਫਲ ਹੈ ।

੧੬. ਜਿਸ ਵੇਲੇ ਪਿਤਾ ਉਥੋਂ ਆਪਣੇ ਘਰ ਨੂੰ ਚਲਾ ਗਿਆ ।

੧੭. ਮਿਤ੍ਰ ਨੂੰ ਸਮਿਆਨੇ ਵਿਚੋਂ ਕੱਢ ਕੇ ਸੇਜ ਤੇ ਬਿਠਾ ਲਿਆ ॥੯॥

੧੮. ਤੇ ਦੋਇ ਜੱਥ ਜੋੜ ਕਿ ਪਿਤਾ ਨੂੰ ਨਮਸਕਾਰ ਜਾ ਕਰੀ ।

੧੯. ਵਜ਼ੀਰ ਰਾਜੇ ਨੂੰ ਕਹਿੰਦਾ ਹੈ ਕਿ ਐ ਚਿਤ੍ਰ ਸੈਨ ਰਾਜਾ ਵੇਖ ਐਸ ਧੋਖੇ ਦੇ ਨਾਲ ਰਾਜੇ ਨੂੰ ਠੱਗ ਲਿਆ ਅਤੇ ਰਾਜਾ ਭੇਤ ਹੀ ਨਾ ਪਾ ਸਕਿਆ ।

੨੦. ਆਪਣੀ ਪੁਤ੍ਰੀ ਦੇ ਘਰ ਜਾ ਕੇ ਬਿਨਾਂ ਹੀ ਪਾਣੀ ਕੋਰਾ ਸਿਰ ਮੁਨਾ ਆਇਆ ॥੧੦॥੧॥

ਇਥੇ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਦਾ ਵਾਰਤਾਲਾਪ ਤਿੰਨ ਸੌ ਛਿਹੱਤਰਵੀਂ ਕਥਾ ਸਮਾਪਤ ॥੩੭੬॥੬੮੦੧॥ਚਲਦਾ॥

੨੧. ਚੌਪਈ ॥ ਐ ਰਾਜਾ ਇਕ ਹੋਰ ਕਹਾਣੀ ਸੁਣ ਲੈ ਇਹੋ ਜਿਹੀ

੨੨. ਵਾਰਤਾ ਨਾ ਕਿਸੇ ਨੇ ਦੇਖੀ ਨਾ ਸਮਝੀ ।

੨੩. ਜਿਥੇ ਹੈਦਰਾਬਾਦ ਸ਼ਹਿਰ ਵੱਸਦਾ ਹੈ ।

੨੪. ਉਥੇ ਸੀ ਹਰਿ ਜੱਛ ਕੇਤ ਰਾਜਾ ।

੨੫. ਉਸਦੇ ਘਰ ਸ੍ਰੀ ਮਦ ਮਤ ਮਤੀ ਰਾਣੀ ਸੀ ।

੨੬. ਸ੍ਰੀ ਪ੍ਰਬੀਨ ਦੇਵੀ ਉਸਦੇ ਘਰ ਪੁੱਤ੍ਰੀ ਸੀ ।

੨੭. ਬੇਅੰਤ ਸੋਭਾ ਉਸਦੀ ਕਹੀ ਨਹੀਂ ਜਾਂਦੀ ।

੨੮. ਜਾਣੋ ਚੰਬੇਲੀ ਦਾ ਫੁੱਲ ਖਿੜਿਆ ਹੋਇਆ ਹੈ ॥੨॥

੨੯. ਉਥੇ ਇਕ ਨਿਹਚਲ ਸਿੰਘ ਛਤ੍ਰੀ ਸੀ ।

੩੦. ਜੋ ਅੱਤ ਦਾ ਸੂਰਬੀਰ ਤੇ ਬਲਵਾਨ ਸੀ ।

੩੧. ਉਸ ਨੂੰ ਪ੍ਰਬੀਨ ਦੇਈ ਨੇਂ ਅੱਖੀਂ ਵੇਖ ਲਿਆ ।

੩੨. ਕਾਮਦੇਵ ਨੇ ਜਾਣੋ ਤਲਵਾਰ ਦਾ ਘਾਓ ਕਰ ਦਿੱਤਾ ਹੈ ॥੩॥

੩੩. ਗੋਲੀ ਭੇਜੀ ਤੇ ਉਸਨੂੰ ਬੁਲਾ ਲਿਆ ।

੩੪. ਦੋਹਾਂ ਨੇ ਬੜੀ ਰੁਚਤ ਦੇ ਨਾਲ ਵਿਹਾਰ ਕੀਤਾ ।

੩੫. ਤਰ੍ਹਾਂ ਤਰ੍ਹਾਂ ਦੇ ਚੁੰਬਨ ਕਰੇ ।

੩੬. ਕਈ ਵਿਧੀਆਂ ਨਾਲ ਆਸਨ ਦਿੱਤੇ ॥੪॥

੩੭. ਇਤਨੇ ਨੂੰ ਉਥੇ ਉਸ ਦਾ ਪਿਤਾ ਆ ਗਿਆ ।

੩੮. ਜਿਥੇ ਉਸਦਾ ਮਿੱਤਰ ਉਸਨੂੰ ਭੋਗ ਰਿਹਾ ਸੀ ।

੩੯. ਇਕ ਦਮ ਚੌਂਕ ਕੇ ਉਸ ਚੰਚਲਾ ਨੇ ਕੀ ਕੀਤਾ ?

੪੦. ਪਰਦੇ ਦੇ ਵਿਚ ਉਸਨੂੰ ਲਪੇਟ ਦਿੱਤਾ ॥੫॥

੪੧. ਪਰਦੇ ਵਿਚ ਲਪੇਟ ਕੇ ਉਸਨੂੰ ਘਰ ਨੂੰ ਭੇਜ ਦਿੱਤਾ ।

੪੨. ਰਾਜਾ ਮੂੰਹ ਅੱਡ ਕੇ ਵੇਖਦਾ ਹੀ ਰਹਿ ਗਿਆ । ਉਸਦਾ ਇਹ ਚਰਿਤ੍ਰ ਸਮਝ ਹੀ ਨਾ ਸਕਿਆ ॥੬॥੧॥

ਇਥੇ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਦਾ ਵਾਰਤਾਲਾਪ ਤਿੰਨ ਸੌ ਸਤੱਤਰਵੀਂ ਕਥਾ ਸਮਾਪਤ ॥੩੭੭॥੬੮੧੪॥ਚਲਦਾ॥

---

☛ ਵਿਚ ਭਵਿੱਖ ਦੇ ਪ੍ਰਾਣੀਆ ਦਾ ਕਰਨੀ ਨਾਮੇ ਵਿਚ ਲਿਖ ਗਏ ਹਨ । ਕਿ ਲੋਕ ਸਾਧ ਨੂੰ ਚੋਰ ਤੇ ਚੋਰ ਨੂੰ ਸਾਧ ਅਤੇ ਪੁੰਨ ਨੂੰ ਪਾਪ ਤੇ ਪਾਪ ਨੂੰ ਪੁੰਨ ਕਿਹਾ ਕਰਨਗੇ ਜੋ ਪਾਠਕਾਂ ਦੀ ਜਾਣਕਾਰੀ ਲਈ ਕੁਝ ਅੰਸ਼ ਐਉਂ ਹਨ :-

ੳ, *ਬੇਸਿਖਾ ਬਾਲ ਬਲੋਕ ਕੈ ਮੁਨਿ ਰਾਜ ਧੀਰਜ ਖੋਹਿਗੇ ॥੨੪॥* ਅਰਥਾਤ, ਨਾਚੀ ਇਸਤਰੀਆਂ ਨੂੰ ਵੇਖ ਕੇ ਮੁਨੀਆਂ ਦੇ ਸ਼੍ਰਿਮਣੀ ਰਿਸ਼ੀ ਮੁਨੀ ਡੋਲ ਜਾਇਆ ਕਰਨਗੇ ।

ਅ. *ਤਜ ਰਾਜ ਅਉਰ ਸਮਾਜ ਕੋ, ਗ੍ਰਿਹ ਨੀਚ ਰਾਨੀ ਜਾਵ ਹੈ ॥* ਅਰਥਾਤ ਰਾਣੀਆਂ, ਰਾਜ ਤੇ ਸਮਾਜ (ਬਰਾਦਰੀਆਂ) ਛੱਡਕੇ ਨੀਚ ਪੁਰਸ਼ਾਂ ਨਾਲ ਤੁਰ ਜਾਇਆ ਕਰਨਗੀਆਂ ਜਿਨ੍ਹਾਂ ਦੇ ਚਿਰਿਤ੍ਰ ਤੁਸੀਂ ਪੜ੍ਹ ਰਹੇ ਹੋ ਕਿ ਕੋਈ ਚੰਡਾਲ ਨਾਲ ਕੋਈ ਕਿਸੇ ਸਾਧ ਨਾਲ, ਕੋਈ ਕਿਸੇ ਬ੍ਰਾਹਮਣ ਨਾਲ ਰਾਣੀ ਦੇ ਤੁਰ ਜਾਣ ਦੇ ਪ੍ਰਸੰਗ ਸਤਿਗੁਰਾਂ ਨੇ ਵਿਖਾਏ ਹਨ

ੲ. *ਤਿਆਗਿ ਧ੍ਰਮਣੋ ਕ੍ਰੀਔਂ ਕੁਨਾਰਿ ਸਾਥ ਸੋਹਿੰਦੇ ॥* ਅਰਥਾਤ ਧਰਮ ਦੇ ਕੰਮ ਤਿਆਗ ਕੇ ਬਿਭਚਾਰੀ ਇਸਤਰੀਆਂ ਨਾਲ ਪੁਰਸ਼ ਸੁਭਾਇਵਾਨ ਹੋਣਗੇ ।

ਸ. *ਤਿਆਗ ਹੈ ਨਾਮ ਕੋ ॥ ਲਾਗ ਹੈ ਕਾਮ ਕੋ ॥੩੨॥* ਅਰਥਾਤ, ਨਾਮ ਨੂੰ ਤਿਆਗ ਦੇਣਗੇ ਅਤੇ ਕਾਮ ਨਾਲ ਜੁੜ ਜਾਣਗੇ ॥੩੯॥

ਹ. *ਨਾ ਪ੍ਰੀਤ ਮਾਤ ਸੰਗਾ ॥ ਅਧੀਨ ਅਰਧੰਗਾ ॥੪੦॥* ਮਾਤਾ ਨਾਲ ਪ੍ਰੇਮ ਨਹੀਂ ਕਰਨਗੇ ਅਤੇ ਇਸਤਰੀ ਦੇ ਅਧੀਨ ਹੋ ਕੇ ਚੱਲਣਗੇ ।

ਕ. *ਸੁਮੱਦ ਮੋਹ ਮੱਤੇ ॥ ਸੁ ਕਰਮ ਕੇ ਕੁਪਤੇ ॥ ਸੁ ਕਾਮ ਕ੍ਰੋਧ ਰਾਚੇ ॥ ਉਤਾਰ ਲਾਜ ਨਾਚੇ ॥੪੫॥* ਅਰਥਾਤ ਕਾਮ ਦੇ ਮੋਹ ਵਿਚ ਮਸਤ ਹੋ ਕੇ ਕੁਕਰਮੀ ਤੇ ਕੁਪੱਤਿ ਲੋਗ ਕਾਮ ਕ੍ਰੋਧ ਵਿਚ ਰਚ ਕੇ ਸਰਮ ਹਿਯਾ ਲਾਹ ਕੇ ਨੱਚਣਗੇ ।

ਖ. *ਪੁਰਾਣ ਕਾਬਿ ਨ ਪੜ੍ਹੈ ॥ ਕੁਰਾਨ ਲੈਨ ਤੇ ਰੜੈ ॥੪੭॥* ਹਿੰਦੂ ਪੁਰਾਣ ਆਦਿਕ ਕਾਬਿ ਵਿਚ ਲਿਖੀਆਂ ਧਾਰਮਿਕ ਪੁਸਤਕਾਂ ਨਹੀਂ ਪੜ੍ਹਨਗੇ । ਤੇ ਮੁਸਲਮਾਨ ਕੁਰਾਨ ਦੀ ਦੱਸੀ ਲਾਈਨ ਤੇ ਹੇਠ ਉਤਰ ਜਾਣਗੇ । ਭਾਵ ਕੁਰਾਨ ਦੇ ਦੱਸੇ ਰਾਹ ਨਹੀਂ ਚੱਲਣਗੇ ।

ਗ. *ਅਧਰਮ ਰਾਜਤਾ ਲਈ । ਨਿਕਾਰਿ ਧਰਮ ਦੇਸ ਦੀ ॥੪੯॥* ਰਾਜ ਨੀਤੀ ਅਧਰਮ ਨੂੰ ਲੈ ਲਵੇਗੀ ਅਤੇ ਧਰਮ ਨੂੰ ਦੇਸ ਤੋਂ ਬਾਹਰ ਕੱਢ ਦਿੱਤਾ ਜਾਵੇਗਾ ।

ਘ. *ਤਜੈ ਧਰਮ ਨਾਰੀ ॥ ਤਕੈ ਪਾਪ ਨਰੰ ॥ ਮਹਾਂ ਰੂਪ ਪਾਪੀ ॥ ਕਵਿਤਾ ਧਕਾਰੰ ॥੫੭॥* ਆਪਣੀ ਧਰਮ ਪਤਨੀ ਤਿਆਗ ਕੇ, ਪਰ ਇਸਤਰੀ ਕੁਕਰਮਣ ਪਾਪ ਰੂਪ ਇਸਤਰੀ ਤੱਕਣਗੇ । ਤੇ ਧਿਰਕਾਰਕ ਕਰਮ ਕਰਨਗੇ ।

ਙ. ਬੇਦਾਂ ਦੀ ਸਿਖਯਾ ਨੂੰ ਨਹੀਂ ਮੰਨਣਗੇ ਨਾ ਕੋਈ ਸਿੰਮਰਤੀਆਂ ਤੇ ਕੁਰਾਨ ਦੀ ਸਿਖਿਯਾ ਮੰਨੇਗਾ । ਮੂਲ ਰੂਪ ਮਾਨ ਹੈ ਨ ਬੇਦੰ ॥ ਸਿਮ੍ਰਤੀ ਕਤੇਬੰ ॥੬੮॥

ਚ. *ਪਰ ਤ੍ਰੀਅ ਰਾਚੇ ਸਤ ਕੇ ਕਾਚੇ ਨਿਜ ਤ੍ਰੀਯ ਗਮਨ ਨ ਕਰਹੈ ॥੭੦॥* ਸਤ ਧਰਮ ਦੇ ਕਚੇ ਹੋ ਕੇ ਆਪਣੀ ਇਸਤਰੀ ਨਹੀਂ ਭੋਗਣਗੇ ।

ਛ. ਮਾਨ ਹੈ ਨ ਏਕੰ ਪੂਜ ਹੈ ਅਨੇਕੰ ਅੰਤ ਨਰਕ ਮਹਿ ਪਰ ਹੈ ॥੭੦॥ ਅਰਥਾਤ ॥ ਇਕ ਅਕਾਲ ਪੁਰਖ ਨਾ ਮੰਨਣਗੇ - ਸਗੋਂ ਅਨੇਕਾਂ ਕਿਸਮ ਦੀਆਂ ਪੂਜਾ ਵਿਚ ਪ੍ਰਵਿਰਤ ਹੋ ਜਾਣਗੇ ਜਿਸਦਾ ਸਿਟਾ - ਇਹ ਕਿ ਨਰਕਾਂ ਵਿਚ ਜਾ ਪੈਣਗੇ । ਐ ਮੇਰੇ ਸੁਜਾਣ ਪਾਠਕੋ ਦੇਖੋ ਇਸ ਵਿਚੋਂ ਕਿਥੋ ਸਾਕਤਪੁਣੇ ਦੀ ਬੂ ਆਉਂਦੀ ਹੈ ? ਕੀ ਤੁਸੀਂ ਇਹ ਭਵਿੱਖ ਬਾਣੀ ਸਤਿਗੁਰਾਂ ਦੀ ਆਪਣੇ ਨੇਤਰਾਂ ਨਾਲ ਨਹੀਂ ਵੇਖ ਰਹੇ । ਪਹਿਲਾਂ ਗੁਰਦੇਵ ਨੇ ਇਹ ਭਵਿੱਖਬਾਣੀ ਤ੍ਰਿਯਾ ਚਰਿਤ੍ਰਾਂ ਤੇ ਅਗਾਊਂ ਕਈ ਸਫਿਆਂ ਤੇ ਲਿਖ ਦਿੱਤੀ ਹੈ ਫੇਰ ਤ੍ਰੀਯਾ ਚਰਿਤ੍ਰਾਂ ਰਾਹੀਂ ਉਸ ਦਾ ਸਰੂਪ ਨਿਤਾਰ ਕੇ ਦਸਿਆ ਹੈ ਕਲ ਕਾਲ ਦੇ ਸਮਾਜ ਵਿਚ ਕਿਹੋ ਜਿਹਾ ਨਿਘਾਰ ਆ ਰਿਹਾ ਹੈ । ਇਸ ਵਿਚ ਕਿਵੇਂ ਕੁਕਰਮ ਵਰਤਣਗੇ ਤੇ ਵਰਤ ਰਹੇ ਹਨ, ਇਸਤਰੀ ਪੁਰਸ਼ ਕਿਵੇਂ ਇਖਲਾਕ ਤੋਂ ਡਿੱਗ ਕੇ ਅਧੋਗਤੀ ਦੀ ਅਵਸਥਾ ਵੱਲ ਵਧ ਰਹੇ ਹਨ । ਜਿਸ ਅਵਸਥਾ ਦਾ ਜ਼ਿਕਰ ਆਪ ਪਹਿਲੇ ਜਾਮੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਰੂਪ ਵਿਚ ਵੀ ਕਰ ਗਏ ਹਨ ਤੇ ਕਿਹਾ ਹੈ ਕਿ, ਲੋਕਾਂ ਦਾ ਸੁਭਾਉ ਕੁਤਿਆਂ ਵਾਂਕਰ-ਭੁੱਖਾ, ਬਕਵਾਸੀ, ਕਮੀਨਾ ਬਿਭਚਾਰੀ ਤੇ ਪਸ਼ੂ ਬਿਰਤੀ ਜਾਲਮ ਅਪਰਾਧੀ ਹੋ ਗਿਆ ਹੈ । ਇਸਤਰੀ ਜੋ ਕੋਮਲ ਤੇ ਹਿਯਾ ਦੀ ਦੇਵੀ ਕਹੀ ਜਾਂਦੀ ਸੀ । ਜਿਸਨੇ ਜਗਤ ਦੀ ਰਖਵਾਲੀ ਦੀ ਗ੍ਹੰਟੀ ਲਈ ਹੋਈ ਸੀ ਤੇ ਸਮਾਜ ਸੁਧਾਰ ਦੀ ਜ਼ਿਮੇਵਾਰ ਸੀ । ਉਹ ਇਖਲਾਕ ਤੋਂ ਡਿੱਗ ਕੇ ਅਗਿਆਨ ਵਸ ਹੋ ਕੇ ਮਿੱਟੀ ਦੀ ਮਾਧੋ ਬਣਕੇ ਖਚਰਵਾਉ ਤੇ ਉੱਤਰ ਆਈ ਹੈ ਅਤੇ ਸ਼ਰਮ ਤੇ ਗਵਾ ਰਹੀਆਂ ਹਨ । ਧਰਮੀ ਲੋਕ ਵੀ ਨਿਰੀ ਭਹਰਲੀ ਪੋਚਾ-ਪਾਚੀ ਵਿਚ ਮਸਤ ਹਨ । ਤ੍ਰਿਸਨਾ, ਬੇ ਸਬਰੀ ਲਾਲਚ ਦੇ ਸ਼ਿਕਾਰ ਅੰਦਰੋਂ ਹੋਰ ਤੇ ਬਾਹਰੋਂ ਹੋਰ, ਕੱਚੇ ਪਿੱਲੇ ਹੋ ਗਏ ਹਨ । ਸਚ-ਸੁੱਚ ਨੂੰ ਭੰਨ ਤੋੜ ਕੇ ਨਾ ਖਾਣ ਵਾਲਾ ਅਹਾਰ ਖਾਂਦੇ ਹਨ, ਸੰਸਾਰਕ ਭੋਗ ਤੇ ਖੁਸ਼ੀ ਦੇ ਸਮਿਆਨ ਹੀ ਮਿੱਠੇ ਲਗਦੇ ਹਨ, ਇਸ ਵਿਸ਼ਿਆਂ ਦੇ ਭੋਗਾਂ ਦੀ ਕੁੜੱਤਣ ਬਿਬੇਕ ਰਾਹੀ ਮੱਠੀ ਕਰਨੀ ਸੀ ਸੋ ਉਸ ਤੋਂ ਬੇਮੁਖ ਹੋ ਕੇ ਕੂੜ ਕੁਸੱਤ ਲਾਲਚ, ਧ੍ਰੋਹ, ਠੱਗੀ, ਜ਼ੁਲਮ ਕਰਕੇ ਨਰਕਾਂ ਵਿਚ ਗੋਤੇ ਖਾਂਦਾ ਹੈ । ਜੋ ਮੂਲ ਰੂਪ ਵਿਚ ਪੜ੍ਹੋ ।

*ਸਲੋਕ ਮਃ ੧ ॥ ਕਲਿ ਹੋਈ ਕੁਤੇ ਮੁਹੀ ਖਾਜੁ ਹੋਆ ਮੁਰਦਾਰੁ ॥ ਕੂੜੁ ਬੋਲਿ ਬੋਲਿ ਭਉਕਣਾ ਚੂਕਾ ਧਰਮੁ ਬੀਚਾਰੁ ॥ ਜਿਨ ਜੀਵੰਦਿਆ ਪਤਿ ਨਹੀ ਮੁਇਆ ਮੰਦੀ ਸੋਇ ॥ ਲਿਖਿਆ ਹੋਵੈ ਨਾਨਕਾ ਕਰਤਾ ਕਰੇ ਸੁ ਹੋਇ ॥੧॥ ਮਃ ੧ ॥ ਰੰਨਾ ਹੋਈਆ ਬੋਧੀਆ ਪੁਰਸ ਹੋਏ* ☛

ਚੌਪਈ ॥ [੧]ਨਵਤਨ ਸੁਨਹੁ ਨਰਾਧਿਪ ਕਥਾ ॥ [੨]ਕਿਯਾ ਚਰਿਤ੍ਰ ਚੰਚਲਾ ਜਥਾ॥ [੩]ਤ੍ਰਿੰਬਕ ਮਹਾਂ ਰੁੱਦ੍ਰ ਹੈ ਜਹਾਂ ॥ [੪]ਤ੍ਰਿੰਬਕ ਦੱਤ ਨਰਾਧਪ ਤਹਾਂ ॥੧॥ [੫]ਤ੍ਰਿੰਬਕ ਪੁਰ ਤਾ ਕੋ ਬਹੁ ਸੋਹੈ ॥ [੬]ਇੰਦ੍ਰ ਚੰਦ੍ਰ ਲੋਕਨ ਕਹੱ ਮੋਹੈ ॥ [੭]ਸ੍ਰੀ ਰਸ ਰੀਤਿ ਮਤੀ ਤਿਹੱ ਨਾਰੀ ॥ [੮]ਕੰਚਨ ਅਵਟਿ[1] ਸਾਂਚੇ ਜਨੁ ਢਾਰੀ ॥੨॥ [੯]ਸ੍ਰੀ ਸੁਹਾਸ ਦੇ ਤਾ ਕੀ ਕੰਨਯਾ ॥ [੧੦]ਜਿਹੱ ਸਮ ਉਪਜੀ ਨਾਰਿ ਨ ਅੰਨਯਾ॥ [੧੧]ਏਕ ਚਤੁਰਿ ਅਰੁ ਸੁੰਦਰਿ ਘਨੀ ॥ [੧੨]ਜਿਹ ਸਮਾਨ ਕੋਈ ਨਹੀ ਬਨੀ ॥੩॥ [੧੩]ਇਕ ਦਿਨ ਕੁਅਰਿ ਬਾਗ ਕੋ ਚਲੀ ॥ [੧੪]ਬੀਸ ਪਚਾਸ ਲਏਂ ਸੰਗ ਅਲੀ॥ [੧੫]ਜਾਤ ਹੁਤੀ ਮਾਰਗ ਕੇ ਮਾਹੀ ॥ [੧੬]ਸੁੰਦਰਿ ਨਿਰਖਾ ਏਕ ਤਹਾਹੀ ॥੪॥ [੧੭]ਸ਼ੇਰ ਸਿੰਘ ਤਿਹੱ ਨਾਮ ਬਿਰਾਜਤ ॥ [੧੮]ਜਾਂਹਿ ਨਿਰਖਿ ਰਤਿ ਕੋ ਮਨ ਲਾਜਤ॥ [੧੯]ਕਹੱ ਲਗਿ ਤਿਹੱ ਛਬਿ ਭਾਖਿ ਸੁਨਾਊਂ ॥ [੨੦]ਪ੍ਰਭਾ ਕੇਰ ਸੁਭ ਗ੍ਰੰਥ ਬਨਾਊਂ ॥੫॥ ਅੜਿਲ॥ [੨੧]ਰਾਜ ਸੁਤਾ ਜਬ ਤੇ ਤਿਹੱ ਗਈ ਨਿਹਾਰਿ ਕਰਿ ॥ [੨੨]ਰਹੀ ਮੱਤ ਹ੍ਵੈ ਮਨ ਇਹ ਬਾਤ ਬਿਚਾਰਿ ਕਰਿ ॥ [੨੩]ਕੋਟਿ ਜਤਨ ਕਰਿ ਕਰਿ; ਕਰਿ ਯਾਹਿ ਬੁਲਾਇਯੈ॥ [੨੪]ਹੋ ਕਾਮਕੇਲ ਕਰਿ ਯਾ ਸੌ ਹਰਖ ਕਮਾਇਯੈ ॥੬॥ ਚੌਪਈ॥ [੨੫]ਸਖੀ ਏਕ ਤਹੱ ਦਈ ਪਠਾਇ ॥ [੨੬]ਜਿਹੱ ਤਿਹੱ ਬਿਧਿ ਤਿਹ ਲਯੋ ਬੁਲਾਇ॥ [੨੭]ਪੜ੍ਹਿ ਪੜ੍ਹਿ ਦੋਹਾ ਛੰਦ ਬਿਹਾਰਹਿ ॥ [੨੮]ਸਕਲ ਮਦਨ ਕੋ ਤਾਪ ਨਿਵਾਰਹਿ ॥੭॥ [੨੯]ਆਵਤ ਨੈਨ ਨਿਰਖਿ ਕਰਿ ਰਾਜਾ ॥ [੩੦]ਇਹੱ ਬਿਧਿ ਚਰਿੱਤ ਚੰਚਲਾ ਸਾਜਾ॥ [੩੧]ਰੋਮ ਨਾਸ ਤਿਹੱ ਬਦਨ ਲਗਾਯੋ॥ [੩੨]ਨਾਰਿ ਭੇਸ ਤਾਕਹ ਪਹਿਰਾਯੋ ॥੮॥ [੩੩]ਝਾਰੂ ਏਕ ਹਾਥ ਤਿਹੱ ਲਿਯੋ ॥ [੩੪]ਦੂਜੇ ਹਾਥ ਟੋਕਰਾ ਦਿਯੋ ॥ [੩੫]ਮੁਹਰਨ ਔਰ ਰੁਪੈਯਨ ਭਰੋ ॥ [੩੬]ਤਾਹਿ ਚੰਡਾਰੀ ਭਾਖਿਨਿ ਕਰੋ ॥੯॥ [੩੭]ਨ੍ਰਿਪ ਆਗੇ ਕਰਿ ਤਾਹਿ ਨਿਕਾਰਯੋ॥ [੩੮]ਮੂੜ੍ਹ ਭੂਪ ਨਹਿ ਭੇਦ ਬਿਚਾਰਯੋ ॥ [੩੯]ਕਾਢਿ ਖੜਗ ਤਿਹੱ ਹਨਤ ਨ ਭਯੋ ॥ [੪੦]ਜਾਨਿ ਚੰਡਾਰਿ ਤਾਹਿ ਨ੍ਰਿਪ ਗਯੋ ॥੧੦॥ [੪੧]ਜਿਨਿ ਇਹੱ ਮੋਰ ਅੰਗ ਛੁਹਿ ਜਾਇ ॥ [੪੨]ਮੁਝੈ ਕਰੈ ਅਪਵਿੱਤ੍ਰ ਬਨਾਇ ॥ [੪੩]ਤਾਹਿ ਪਛਾਨ ਪਕਰਿ ਨਹਿ ਲਯੋ ॥ [੪੪]ਲੈ ਮੁਹਰੈਂ ਸੁੰਦਰ ਘਰ ਗਯੋ ॥੧੧॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਅਠਹੱਤਰਿ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੭੮॥੬੮੨੪॥ ਅਫਜੂੰ ॥

ਚੌਪਈ ॥ [੪੫]ਭੂਪ ਤ੍ਰਿਹਾਟਕ ਸੈਨ ਭਨਿੱਜੈ ॥ [੪੬]ਨਗਰ ਤਿਹਾੜੋ ਜਾਹਿ ਕਹਿੱਜੈ ॥ ਜਾਹਿ ਤ੍ਰਿਹਾਟਕ ਪੁਰੀ ਬਖਾਨੈ ॥ [੪੭]ਦਾਨਵ ਦੇਵ ਜੱਛ ਸਭ ਜਾਨੈ॥੧॥ [੪੮]ਸ੍ਰੀ ਮਹਬੂਬ ਮਤੀ ਤਿਹੱ ਨਾਰੀ ॥ [੪੯]ਜਿਹ ਸਮ ਸੁੰਦਰਿ ਕਹੂੰ ਨ ਕੁਮਾਰੀ॥

1. ਅਵੱਟਿ (ਬੋਲੋ) ।

☛ *ਸਈਆਦ ॥ ਸੀਲੁ ਸੰਜਮੁ ਸੁਚ ਭੰਨੀ ਖਾਣਾ ਖਾਜੁ ਅਹਾਜੁ ॥ ਸਰਮੁ ਗਇਆ ਘਰਿ ਆਪਣੈ ਪਤਿ ਉਠਿ ਚਲੀ ਨਾਲਿ ॥ ਨਾਨਕ ਸਚਾ ਏਕੁ ਹੈ ਅਉਰੁ ਨ ਸਚਾ ਭਾਲਿ ॥੨॥ ਪਉੜੀ ॥ ਬਾਹਰਿ ਭਸਮ ਲੇਪਨ ਕਰੇ ਅੰਤਰਿ ਗੁਬਾਰੀ ॥ ਖਿੰਥਾ ਝੋਲੀ ਬਹੁ ਭੇਖ ਕਰੇ ਦੁਰਮਤਿ ਅਹੰਕਾਰੀ ॥ ਸਾਹਿਬ ਸਬਦੁ ਨ ਊਚਰੈ ਮਾਇਆ ਮੋਹ ਪਸਾਰੀ ॥ ਅੰਤਰਿ ਲਾਲਚੁ ਭਰਮੁ ਹੈ ਭਰਮੈ ਗਾਵਾਰੀ ॥ ਨਾਨਕ ਨਾਮੁ ਨ ਚੇਤਈ ਜੂਐ ਬਾਜੀ ਹਾਰੀ ॥੧੪॥ਅੰਗ੧੨੪੩॥ਮ:੧॥*

ਹੁਣ ਪਾਠਕ ਜਨ ਦੱਸਣ ਕਿ ਆਦਿ ਬਾਣੀ ਤੇ ਸ੍ਰੀ ਦਸਮੇਸ਼ ਬਾਣੀ ਦੇ ਭਾਵਾਂ ਵਿਚ ਕੀ ਦੁਫੇੜ ਹੈ ? ਸ੍ਰੀ ਗੁਰ ਦਸਮੇ ਪਾਤਿਸ਼ਾਹ ਦੀ ਨਿਗਾ ਵਿਚ ਹੋਰ ਸੰਸਾਰਕ ਵਸਤੂ ਕੋਈ ਹੈ ਹੀ ਨਹੀਂ। ਦੇਵੀ ਦੇਵਤੇ ਤਾਂ ਸਭ ਅਕਸ ਮਾਤ੍ਰ ਹਨ। ਸਾਰੇ ਰੂਪਾਂ ਤੇ ਰੰਗਾਂ ਵਿਚ ਉਹ ਤਾਂ ਅਕਾਲ ਪੁਰਖ ਨੂੰ ਹੀ ਵੇਖਦੇ ਹਨ - ਉਹਨਾਂ ਲਈ ਰਖਿਆ ਕਰਨ ਵਾਲੇ ਸਾਰੇ ਸ਼ਸ਼ਤਰ ਅਕਾਲ ਪੁਰਖ ਹੈ ਅਤੇ ਇਹ ਸਾਰਾ ਸੰਸਾਰ ਤਾਂ ਉਹ ਅਕਾਲ ਪੁਰਖ ਦਾ ਖੇਲ ਖਾਨਾ ਜਾ ਰਾਸ ਲੀਲਾ ਹੀ ਤਕਦੇ ਹਨ ਆਪ ਦਾ ਪਵਿੱਤਰ ਕਥਨ ਹੈ : *ਸ਼ਸਤ੍ਰ ਅਸਤ੍ਰ ਤੁਮ ਹੀ ਸਿਪਰ ਤੁਮ ਹੀ ਕਵਚ ਨਿਖੰਗ ॥ ਕਵਚਾਂਤਕਿ ਤੁਮ ਹੀ ਬਨੇ ਤੁਮ ਬਿਆਪਕ ਸਰਬੰਗ ॥੭॥ ਸ੍ਰੀ ਤੂੰ ਸਭ ਕਾਰਨ ਤੁਹੀ ਤੂੰ ਬਿਦਿਯਾ ਕੋ ਸਾਰ ॥ ਤੁਮ ਸਭ ਕੋ ਉਪਰਾਜ ਹੀ ਤੁਮਹੀ ਲੇਹੁ ਉਬਾਰ ॥੮॥ ਤੁਮ ਹੀ ਦਿਨ ਰਜਨੀ ਤੁਹੀ ਤੁਮ ਹੀ ਜੀਅਨ ਉਪਾਇ ॥ ਕਉਤਕ ਹੇਰਨ ਕੇ ਨਮਿਤ ਤਿਨ ਮੌ ਬਾਦ ਬਢਾਇ ॥੯॥ ਅਸਿ ਕ੍ਰਿਪਾਨ ਖੰਡੋ ਖੜਗ ਸੈਫ ਤੇਗ ਤਰਵਾਰ ॥ ਰੱਛ ਕਰੋ ਹਮਰੀ ਸਦਾ ਕਵਚਾਂਤਕਿ ਕਰਵਾਰ ॥੧੦॥ (ਸ਼ਸਤ੍ਰ ਨਾਮ ਮਾਲਾ)* ☚

੧. ਚੌਪਈ ॥ ਐ ਰਾਜਨ ਹੋਰ ਸੁਣ ਇਕ ਨਵੀਓਂ ਕਥਾ।
੨. ਜਿਸ ਤਰ੍ਹਾਂ ਇਕ ਚੰਚਲ ਇਸਤਰੀ ਨੇ ਚਰਿਤ੍ਰ ਕੀਤਾ।
੩. ਤ੍ਰਿੰਬਕ ਸ਼ਹਿਰ ਜਿਥੇ ਮਹਾਂ ਸ਼ਿਵ ਦਾ ਮੰਦਰ ਹੈ ।
੪. ਤ੍ਰਿੰਬਕ ਦੱਤ ਰਾਜਾ ਸੀ ਉਥੇ ॥੧॥
੫. ਤ੍ਰਿੰਬਕ ਪੁਰ ਬਹੁਤ ਸੋਭਦਾ ਸੀ ।
੬. ਇੰਦ੍ਰ ਲੋਕ ਤੇ ਚੰਦ੍ਰ ਲੋਕ ਨੂੰ ਮੋਹੰਦਾ ਸੀ ।
੭. ਸ੍ਰੀ ਰਸਰੀਤ ਮਤੀ ਉਸ ਦੀ ਰਾਣੀ ਸੀ ।
੮. ਜਾਣੋ ਕੁਠਾਲੀ ਵਿਚ ਢਾਲ ਕੇ ਸੰਚੇ ਵਿਚ ਭਰੀ ਹੋਈ ਸੀ ॥੨॥
੯. ਸ੍ਰੀ ਸੁਹਾਸ ਦੇਵੀ ਉਸਦੀ ਪੁੱਤਰੀ ਸੀ ।
੧੦. ਜਿਸ ਜਿਹੀ ਹੋਰ ਇਸਤਰੀ ਪੈਦਾ ਨਹੀਂ ਹੋਈ ।
੧੧. ਇਕ ਤਾਂ ਉਹ ਬਹੁਤ ਚਤ੍ਰ ਸੀ ਦੂਜੇ ਸੁੰਦਰ ਬਹੁਤ ਸੀ ਜਿਹੋ
੧੨. ਜਿਹੀ ਹੋਰ ਕੋਈ ਨਹੀਂ ਬਣੀ ।
੧੩. ਇਕ ਦਿਨ ਉਹ ਕੁੜੀ ਬਾਗ ਨੂੰ ਸੈਰ ਕਰਨ ਚਲੀ ਗਈ।
੧੪. ਨਾਲ ਪੰਜ ਚਾਰ ਕੁ ਗੋਲੀਆਂ ਲੈ ਲਈਆਂ
੧੫. ਬਾਗ ਵਿਚ ਚੱਲੀ ਜਾ ਰਹੀ ਸੀ ।
੧੬. ਇਕ ਸੁੰਦਰ ਪੁਰਸ਼ ਵੇਖ ਲਿਆ ਉਥੇ ਹੀ ॥੪॥
੧੭. ਜਿਸਦਾ ਸ਼ੇਰ ਸਿੰਘ ਨਾਮ ਸੀ ।
੧੮. ਜਿਸ ਨੂੰ ਵੇਖ ਕੇ ਕਾਮਦੇਵ ਦੀ ਪਤਨੀ ਰੱਤੀ ਦਾ ਮਨ ਵੀ ਲੁਭਾਇਮਾਨ ਹੁੰਦਾ ਸੀ ।
੧੯. ਜਿਥੇ ਤਕ ਮੈਂ ਉਸਦੀ ਸੁੰਦਰਤਾ ਦੀ ਛਬਿ ਕਹਿ ਕੇ ਸੁਣਾਵਾ - ਜੋ ਕਹਿਣ ਲੱਗਾ ਤਾਂ ਇਕ ॥੫॥
੨੦. ਜਿਸ ਵੇਲੇ ਰਾਜਕੁਮਾਰੀ ਉਸਨੂੰ ਵੇਖ ਕੇ ਲੰਘ ਗਈ ਤਾਂ ਓਹ -
੨੧. ਮਨ ਵਿਚ ਮੱਤ ਹੋ ਕੇ ਰਹਿ ਗਈ - ਉਹ ਗੱਲ ਸੋਚ ਕੇ
੨੨. ਕਿ ਭਾਵੇਂ ਕ੍ਰੋੜਾਂ ਚਰਿਤ੍ਰ ਕਰਨੇ ਪੈਣ ਇਸ ਨੂੰ ਬੁਲਾ ਲਵਾਂ ।
੨੩. ਖੁਸ਼ੀ ਹੋ ਕੇ ਇਸਦੇ ਨਾਲ ਵਿਹਾਰ ਕਰੀਏ ॥੬॥
੨੪. ਇਕ ਗੋਲੀ ਉਸਦੇ ਪਾਸ ਭੇਜ ਦਿੱਤੀ ।
੨੫. ਜਿਵੇਂ ਵੀ ਹੋ ਸਕਿਆ ਉਸਨੂੰ ਬੁਲਾ ਲਿਆ
੨੬. ਦੋਹਰੇ ਤੇ ਛੰਦ ਪੜ-ਪੜ ਕੇ ਤਰ੍ਹਾਂ ਤਰ੍ਹਾਂ ਦੇ ਗੀਤ ਗਾਉਂਦੇ ਹਨ।
੨੭. ਸਾਰੇ ਕਾਮ ਦੀ ਤਪਤ ਉਤਾਰ ਦਿੱਤੀ ॥੭॥
੨੮. ਇਤਨੇ ਨੂੰ ਦੂਰੋਂ ਹੀ ਰਾਜਾ ਆਉਂਦਾ ਵੇਖ ਲਿਆ
੨੯. ਤਾਂ ਇਸ ਤਰ੍ਹਾਂ ਦਾ ਢੰਗ ਉਸ ਚਲਾਕ ਇਸਤਰੀ ਨੇ ਬਣਾ ਲਿਆ ਕਿ ਝੱਟ - ਪਟ -
੩੦. ਵਾਲ ਸਫ਼ਾ ਉਸ ਦੇ ਮੂੰਹ ਤੇ ਲਾਹ ਕੇ -
੩੧. ਰੋਮ ਉਤਾਰ ਕੇ ਇਸਤਰੀ ਦਾ ਉਸ ਭੇਸ ਬਣਾ ਲਿਆ ॥੮॥
੩੨. ਅਤੇ ਇਕ ਹੱਥ ਵਿਚ ਝਾੜੂ ਦੇ ਦਿੱਤਾ - ਉਸਦੇ
੩੩. ਦੂਜੇ ਹੱਥ ਵਿਚ ਟੋਕਰੀ ਦੇ ਦਿੱਤੀ ।
੩੪. ਟੋਕਰਾ ਮੋਹਰਾਂ ਤੇ ਰੁਪਿਆਂ ਦਾ ਭਰ ਦਿੱਤਾ ।
੩੫. ਤੇ ਉਸ ਨੂੰ ਭੰਗਣ ਕਹਿ ਕੇ ਬੁਲਾਇਆ ।
੩੬. ਰਾਜੇ ਦੇ ਸਾਹਮਣੇ ਦੀ ਲੰਘਾ ਦਿੱਤੀ ।
੩੭. ਪਰ ਮੂਰਖ ਰਾਜੇ ਨੇ ਇਹ ਭੇਤ ਨੂੰ ਨਾ ਜਾਣਿਆ।
੩੮. ਜਿਸ ਕਰਕੇ ਤਲਵਾਰ ਚੁੱਕ ਕੇ ਮਾਰਨ ਤੋਂ ਬਚ ਗਈ।
੩੯. ਰਾਜਾ ਉਸਨੂੰ ਝਾੜੂ ਦੇਣ ਵਾਲੀ ਨੌਕਰਾਣੀ ਕਰਕੇ ਸਮਝ ਗਿਆ ॥੧੦॥
੪੦. ਸਗੋਂ ਬਚਾ ਕੇ ਲੰਘ ਗਿਆ ਕਿ ਕਿਤੇ ਮੇਰੇ ਨਾਲ ਇਸਦਾ ਕੋਈ ਅੰਗ ਨਾ ਛੂਹ ਜਾਏ ਤੇ -
੪੧. ਹੋਰ ਕਿਤੇ ਮੈਨੂੰ ਭ੍ਰਿਸ਼ਟ ਹੀ ਨਾ ਬਣਾ ਦੇਵੇ ।
੪੨. ਉਸਨੂੰ ਪਛਾਣ ਕੇ ਫੜਿਆ ਵੀ ਨਾ ।
੪੩. ਉਹ ਮੋਹਰਾਂ ਦਾ ਟੋਕਰਾ ਲੈ ਕੇ ਸੁੰਦਰੀ ਘਰ ਚਲੀ ਗਈ ॥੧੧॥੧॥

ਇਥੇ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਦਾ ਵਾਰਤਾਲਾਪ ਤਿੰਨ ਸੌ ਅਠੱਤਰਵੀਂ ਕਥਾ ਸਮਾਪਤ ॥੩੭੮॥੬੮੨੫॥ਚਲਦਾ॥

---

੪੪. ਚੌਪਈ ॥ ਇਕ ਤ੍ਰਿਹਾਟਕ ਸੈਨ ਰਾਜਾ ਕਿਹਾ ਜਾਂਦਾ ਸੀ ।
੪੫. ਤ੍ਰਿਹਾਟ ਨਾਮ ਦਾ ਨਗਰ ਜਿਥੇ ਕਹਿੰਦੇ ਸੀ ।
੪੬. ਉਸਨੂੰ ਤਿਹਾਟਕ ਪੁਰੀ ਆਖਦੇ ਸੀ ।
੪੭. ਜਿਸਨੂੰ ਅਕਾਸ਼ ਲੋਕ, ਮਾਤ ਲੋਕ ਤੇ ਪਤਾਲ ਲੋਕ ਸਾਰੇ ਜਾਣਦੇ ਸੀ ॥੧॥
੪੮. ਸ੍ਰੀ ਮਹਿਬੂਬ ਮਤੀ ਉਸਦੀ ਇਸਤਰੀ ਸੀ ।
੪੯. ਜਿਸ ਜਿਹੀ ਸੁੰਦਰੀ ਕਿਤੇ ਵੀ ਕੋਈ ਕੁਮਾਰੀ ਨਹੀਂ ਸੀ।

---

☛ ਜ.— *ਭੂਮ ਕੋ ਭਾਰ ਉਤਾਰਨ ਕੋ ਜਗਦੀਸ ਬਿਚਾਰ ਕੈ ਜੁਧੁ ਠਟਾ ॥੬੨॥ਚੰਡੀ ਚਰਿ: ੧॥* ਸਮੀਕ ਰਿਸ਼ੀ ਦਾ ਸ੍ਰਿੰਗੀ ਨਾਮ ਪੁੱਤਰ ਜਾਂ ਸੇਵਕ ਸੀ - ਸਮੀਕ ਰਿਸ਼ੀ ਦੇ ਗਲੇ ਵਿਚ ਰਾਜੇ ਪ੍ਰੀਛਤ ਨੇ ਸਰਪ ਮੁਰਦਾ ਪਾ ਦਿੱਤਾ ਸੀ । ਇਸ ਪਰਸੰਗ ਦੀ ਲੜੀ ਵਿਚ ਗੁਰੂ ਜੀ ਸਾਵਧਾਨ ਕਰਦੇ ਹਨ ਕਿ ਕਲਿਯੁਗ ਦਾ ਇਹਨਾਂ ਥਾਵਾਂ ਤੇ ਟਿਕਣ ਅਸਥਾਨ ਹੈ ਜਿਥੇ ਇਹ ਵਸਤੂ ਤੇ ਕਰਨ ਹੋਵੇਗਾ ਉਥੇ ਕਲਿਯੁਗ ਆਪਣਾ ਅਸਰ ਕਰਦਾ ਹੈ - ਉਹ ਹੈ ੧. ਜੂਆ ੨. ਪਰ ਇਸਤਰੀ ਗਮਨ, ੩. ਸ਼ਰਾਬ, ੪ ਹਿੰਸਾ, ੫. ਸੋਨਾ - ਕੀ ਗੁਰੂ ਜੀ ਜੂਆ, ਤੇ ਇਸਤਰੀ ਪਰਾਈ ਅਤੇ ਸ਼ਰਾਬ ਤੇ ਹਿੰਸਾ ਆਦਿ ਦੇ ਪ੍ਰਚਾਰਕ ਸਨ ਜਾਂ ਇਨਕਾਰਕ ਅਤੇ ਕਰਮਕਾਂਡ ਦੇ ਹਾਮੀ ? ਤੱਕੋ

ਝ. *ਨਿਵਲੀ ਆਦਿ ਕਰਮਣੰ ॥ ਅਨੰਤ ਦਾਨ ਧਰਮਣੰ ॥ ਅਨੰਤ ਤੀਰਥ ਬਾਸਨੰ ॥ ਨ ਏਕ ਨਾਮ ਦੇ ਸਮੰ ॥੧੨॥੯੦॥ਅੰਗ੧੩੫॥* ਅਰਥਾਤ ਜੋਗੀਆਂ ਆਦਿ ਦੇ ਨਿਯੂਲੀ ਆਦਿ ਅਨੇਕਾਂ ਕਰਮ ਕਰਨੇ - ਬੇਅੰਤ ਦਾਨ ਆਦਿ ਦੇ ਧਰਮ, ਅਨੰਤ ਤੀਰਥਾਂ ਦੇ ਇਸ਼ਨਾਨ ਜਾਂ ਤੀਰਥੀਂ ਵਾਸ ਕਰਨਾ, ਇਹ ਸਾਰੇ ਹੀ ਇਕ ਨਾਮ ਦੇ ਤੁੱਲ ਨਹੀਂ ।

ਟ. *ਅਨੰਤ ਸੁਰ ਸੁਰੀ ਸਤੀ ॥ ਬਦੰਤ ਕ੍ਰਿਤ ਈਸੁਰੀ ॥ ਅਨੰਤ ਅਨੰਤ ਭਾਖੀਐ ॥ ਅਨੰਤ ਅੰਤ ਲਾਖੀਐ ॥੨੫॥੧੦੩॥ਅੰਗ ੧੩੬॥* ਅਰਥਾਤ ਅਨੇਕਾਂ ਹੀ ਵਿਦਿਆਂ ਦੀ ਦੇਵੀ (ਬ੍ਰਹਮਾ ਦੀ) ਇਸਤਰੀ ਸੁਰਸ੍ਵਤੀ ਦੇਵੀ, ਅਤੇ ਸ਼ਿਵਾ ਦੀ ਪਤਨੀ (ਪਾਰਬਤੀ) ਦੇਵੀ ਕਹਿੰਦੀ ਹੈ, ਜਗਤ ਨੂੰ ਜਨਮ ਦਾਤੀ ਚੰਡੀ, ਦੁਰਗਾ ਈਸ੍ਵਰੀ ਸ਼ਕਤੀ ਇਹ ਸਾਰੀਆਂ ਦੇਵੀਆਂ ਜਿਸਨੂੰ ਅਨੰਤ ਅਨੰਤ ਕਹਿੰਦੀਆਂ ਹਨ ਅਤੇ ਉਸ ਪ੍ਰਵਦਗਾਰ ਨੂੰ ਅਨੰਤ- ਅਨੰਤ ਕਹਿੰਦੀਆਂ ਹਨ । ਜਿਹੜੇ ਸਾਡੇ ਸਤਕਾਰ ਦੇ ਪਾਤਰ ਸ੍ਰੀ ਦਸਮ ਗੁਰੂ - ਗ੍ਰੰਥ ਸਾਹਿਬ ਨੂੰ ਦੇਵੀ ਦੀ ਪੂਜਾ ਦਾ ਮਾਧਮ ਮੰਨਦੇ ਹਨ ਜਿਹੜੇ ਅਵਤਾਰ ਵਾਦ ਦਾ ਡਾਉਰੂ ਖੜਕਾਉਂਦੇ ਹਨ ਉਹ ਹੋਰ ਨਹੀਂ ਤਾਂ ਬਚਿਤ੍ਰ ਨਾਟਕ ਦਾ ਮੰਗਲਾ ਚਰਨ ਹੀ ਆਪਣੇ ਨੇਤਰਾਂ ਨਾਲ ਔਖੇ ਸੌਖੇ ਪੜ੍ਹਕੇ ਤਕ ਲੈਣ। ਲੇਖ ਹੈ:—

ਠ. *ਪ੍ਰਿਥਮ ਕਾਲ ਸਭ ਜਗੋ ਕੋ ਤਾਤਾ ॥ ਤਾਤੇ ਭਯੋ ਤੇਜ ਬਿਖਆਤਾ ॥ ਸੋਈ ਭਵਾਨੀ ਨਾਮੁ ਕਹਾਈ ॥ ਜਿਨ ਸਿਗਰੀ ਯਹ ਸ੍ਰਿਸਟ ਉਪਾਈ ॥੨੯॥*

ਡ- *ਭਿੰਨ ਭਿੰਨ ਸਬਹੂੰ ਉਪਜਾਯੋ ॥ ਭਿੰਨ ਭਿੰਨ ਕਰ ਤਿਨੋਂ ਖਪਾਯੋ ॥ ਆਪ ਕਿਸੂ ਕੋ ਦੋਸਨ ਲੀਨਾ ॥ ਅਉਰ ਨ ਸਿਰ ਬੁਰਿਆਈ ਦੀਨਾ ॥੩੮॥ਅੰਗ ੧੫੮॥* ਸਭਕਾਰਣ ਦਾ ਕਰਤਾ ਆਪ ਹੈ ਪੁਤਲੀਆਂ ਦੀਆਂ ਸਕਲਾਂ ਅਨੇਕ ਹਨ, ਅਸੀਂ ਪੁਤਲੀਆਂ ਨੂੰ ਕਰਤਾ ਕਹਿ ਕੇ ਦਫੜੀ ਪਿਟੀ ਜਾਂਦੇ ਹਾਂ, ਇਸੇ ਲਈ ਗੁਰਬਾਣੀ ਸਾਨੂੰ ਭੁਲਿਆਂ ਨੂੰ ਸਮਝਾਉਂਦੀ ਹੈ ਕਿ ਮੂਰਖੋ ਕਿਉਂ ਝਗੜਦੇ ਹੋ ? ਗੱਲ ਨੂੰ ਸਮਝੋ - ਪਾਵਨ ਬਚਨ ਹੈ :-

ਢ. *ਏਕੋ ਏਕੁ ਸਭੁ ਆਖਿ ਵਖਾਣੈ ॥ ਹੁਕਮੁ ਬੂਝੈ ਤਾਂ ਏਕੋ ਜਾਣੈ ॥੩॥ ਕਹਤ ਨਾਨਕੁ ਹਉਮੈ ਕਹੈ ਨ ਕੋਇ ॥ ਆਖਣੁ ਵੇਖਣੁ ਸਭੁ ਸਾਹਿਬ ਤੇ ਹੋਇ ॥੪॥੨॥੧੪॥ ਅੰਗ ੧੧੭੬॥ਮ:੩॥* ਨਿਸਚੇ ਤੇ ਨਿਸਾਨੇ ਸੀਮਤ ਹਨ, ਮਹਾਨ ਹਸਤੀਆਂ ਦੇ ਵਿਚਾਰ ਸੀਮਤ ਹਨ, ਮਹਾਨ ਹਸਤੀਆਂ ਦੇ ਵਿਚਾਰ ਅਸੀਮ ਹਨ ਸੀਮ-ਅਸੀਮ ਤੱਕ ਕਿਵੇਂ ਪੁੱਜੇ ?

*ਚਾਤ੍ਰਿਕ ਮੋਰ ਬੋਲਤ ਦਿਨੁ ਰਾਤੀ ਸੁਨਿ ਘਨਿਹਰ ਕੀ ਘੋਰ ॥੨॥ ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ ॥੩॥ਅੰਗ੧੨੬੫॥ ਮ: ੪॥* ਅਰਥਾਤ ਗੁਰੂ ਜੀ ਕਹਿੰਦੇ ਹਨ ਕਿ ਨਾਂ ਸਾਡਾ ਭੌਤਕ ਤਨ ਬਬੀਹੇ ਨਾਲ ਕੋਈ ਸਬੰਧ ਹੈ ਨਾ ਹੀ ਮੋਰ ਨਾਲ ਅਤੇ ਨਾ ਹੀ ਮਿਰਗ ਤੇ ਮੱਛੀ ਜਾਂ ਫੰਗਾਂ ਨਾਲ ਉਡਣ ਵਾਲੇ ਪੰਛੀਆਂ ਨਾਲ ਸਾਨੂੰ ਤਾਂ ਉਹਿਨਾਂ ਵਿਚ ਬਹਿਕੇ ਇਕ ਬੋਲਣ ਵਾਲਾ ਵਿਖਾਈ ਦਿੰਦਾ ਹੈ, ਜੋ ਨਾ ਚਾਤ੍ਰਕ ਹੈ ਨਾ ਮੋਰ ਹੈ ਨਾ ਹੀ ਮੱਛੀ ਜਾਂ ਪੰਛੀ ਹੈ । ਫੇਰ ਉਹ ਕੀ ਹੈ ? ਸ੍ਰੀ ਦਸਮੇਸ਼ ਜੀ ਦੀ ਪਵਿੱਤਰ ਬਾਣੀ ਜਾਪੁ ਸਾਹਿਬ ਅਨੁਸਾਰ ਉਸਨੂੰ ਕਿਹਾ ਜਾਂਦਾ ਹੈ - *ਸਦਾ ਸੱਚ ਦਾ ਨੰਦ ਸਰਬੰ ਪ੍ਰਣਾਸੀ ॥ ਅਰੂਪੇ ਅਨੂਪੇ ਸਮਸਤੁਲ ਨਿਵਾਸੀ ॥੫੮॥* ਜਿਸ ਨੂੰ ਕਿਹਾ ਜਾਂਦਾ ਹੈ - *ਪਰਮ ਪਰਮ ਪ੍ਰਮੇਸ੍ਵਰੰ ਪ੍ਰੋਛ ਪਾਲੰ ॥ ਸਦਾ ਸਰਬਦਾ ਸਿਧ ਦਾਤਾ ਦਿਆਲੰ ॥੬॥*

ਪਾਠਕ ਜਨੋਂ ਕਰੋ ਵਿਚਾਰ - ਕਿਥੇ ਹੈ ਇਥੇ ਦੇਵੀ ਦਾ ਸਰੂਪ ? ਕਿੱਥੇ ਹੈ ਇਥੇ ਦੇਵਤਿਆਂ ਦਾ ਰੂਪ ? ਕਿੱਥੇ ਹੈ ਇਥੇ ਅਵਤਾਰਵਾਦ ਦੀ ਝਲਕ । ਉਹ ਤਾਂ ਸਭ ਦੇ ਸਭ ਇਕ ਮੂਰਤ ਹੋ ਕੇ ਰਹਿ ਜਾਂਦੇ ਨੇ ਕਾਰ ਕਰਨ ਵਾਲੇ ਕਰਤਾ ਕਾਰੀ ਤਾਂ ਉਹ ਆਪ ਹੀ ਹਨ । ਜੇ ਸਾਡੇ ☛

[੧]ਦੁਤਿਯ ਨਾਰਿ ਮ੍ਰਿਦੁ ਹਾਸਮਤੀ ਤਿਹੱ ॥ [੨]ਨਹਿ ਸਸਿ ਸਮ ਕਹਿਯਤ ਆਨਨ ਜਿਹੱ ॥੨॥ [੩]ਸ੍ਰੀ ਮਹਬੂਬ ਮਤੀ ਤਨ ਨ੍ਰਿਪ ਰਤਿ ॥ [੪]ਦੁਤਿਯ ਨਾਰਿ ਪਰ ਨਹਿ ਆਨਤ ਮਤਿ ॥ [੫]ਅਧਿਕ ਭੋਗ ਤਿਹੱ ਸਾਥ ਕਮਾਯੋ ॥ [੬]ਏਕ ਪੁੱਤ੍ਰ ਤਾ ਤੇ ਉਪਜਾਯੋ ॥੩॥ [੭]ਦੁਤਿਯ ਨਾਰਿ ਕੇ ਸਾਥ ਨ ਪ੍ਰੀਤਾ ॥ [੮]ਤਾਹਿ ਨ ਬੀਚ ਲਯਾਵਤ ਚੀਤਾ॥ [੯]ਸੁਤਵੰਤੀ ਇਕ; ਪੁਨਿ ਪਤਿ ਪ੍ਰੀਤ ॥ [੧੦]ਅਵਰ ਤ੍ਰਿਯਹਿ ਲਯਾਵਤ ਨਹਿ ਚੀਤ ॥੪॥ [੧੧]ਦੁਤਿਯ ਨਾਰਿ ਤਬ ਅਧਿਕ ਰਿਸਾਈ॥ [੧੨]ਏਕ ਘਾਤ ਕੀ ਬਾਤ ਬਨਾਈ ॥ [੧੩]ਸਿਸੁ ਕੀ ਗੁਦਾ ਗੋਖਰੂ ਦਿਯਾ[1] ॥ [੧੪]ਤਾਂ ਤੇ ਅਧਿਕ ਦੁਖਿਤ ਤਿਹੱ ਕਿਯਾ[1] ॥੫॥ [੧੫]ਬਾਲਕ ਅਧਿਕ ਦੁਖਾਤੁਰ ਭਯੋ ॥ [੧੬]ਰੋਵਤ ਧਾਮ ਮਾਤ ਕੇ ਗਯੋ ॥ [੧੭]ਨਿਰਖਿ ਤਾਤ ਮਾਤਾ ਦੁਖ ਪਾਯੋ॥ [੧੮]ਭਲੀ ਭਲੀ ਧਾਯਾਨ ਮੰਗਾਯੋ ॥੬॥ [੧੯]ਇਹੱ ਚਰਿਤ੍ਰ ਬਾਲਹਿ ਦੁਖ ਦਿਯੋ॥ [੨੦]ਆਪਨ ਭੇਸ ਧਾਇ ਕੋ ਕਿਯੋ ॥ [੨੧]ਕਿਯਾ[1] ਸਵਤਿ ਕੇ ਧਾਮ ਪਯਾਨਾ॥ [੨੨]ਭੇਦ ਨਾਰਿ ਕਿਨਹੂੰ ਨ ਪਛਾਨਾ ॥੭॥ [੨੩]ਔਖਧ ਏਕ ਹਾਥ ਮੈ ਲਈ ॥ [੨੪]ਸਿਸੁ ਕੀ ਪ੍ਰਥਮ ਮਾਤ ਕੌ ਦਈ ॥ [੨੫]ਬਰੀ ਖਾਤ ਰਾਨੀ ਮਰਿ ਗਈ ॥ [੨੬]ਸੁਛ ਸੁਘਰਿ ਰਾਨੀ ਫਿਰਿ ਅਈ ॥੮॥ [੨੭]ਨਿਜੁ ਗ੍ਰਿਹ ਆਇ ਭੇਸ ਨ੍ਰਿਪ ਤ੍ਰਿਯ ਧਰਿ ॥ [੨੮]ਜਾਤਿ ਭਈ ਅਪਨੀ ਸਵਤਿਨ ਘਰ ॥ [੨੯]ਸਿਸੁ ਕੋ ਕਾਢਿ ਗੋਖਰੂ ਡਾਰੋ ॥ [੩੦]ਤਾਂਹਿ ਸੁਘਰਿ ਤਿਹੱ ਸੁਤ ਕਰਿ ਪਾਰੋ ॥੯॥ [੩੧]ਇਹੱ ਛਲ ਸੋ ਸਵਤਿਨ ਕਹਂ ਮਾਰਾ ॥ [੩੨]ਸਿਸੁਹਿ ਜਾਨਿ ਸੁਤ ਲਿਯੋ ਉਬਾਰਾ॥ [੩੩]ਨ੍ਰਿਪਹੁ ਸੰਗ ਪੁਨਿ ਕਰਿ ਲਿਯ ਪਯਾਰਾ[i] ॥ [੩੪]ਭੇਦ ਅਭੇਦ ਨ ਕਿਨੂੰ ਬਿਚਾਰਾ ॥੧੦॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਉਨਾਸੀ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੭੯॥੬੮੩੫॥ ਅਫਜੂੰ ॥

ਚੌਪਈ ॥ [੩੫]ਸੁਨੁ ਰਾਜਾ ਇਕ ਔਰ ਪ੍ਰਸੰਗਾ ॥ [੩੬]ਜਿਹੱ ਬਿਧਿ ਭਯੋ ਨੇਰਸੁਰ ਸੰਗਾ ॥ [੩੭]ਮ੍ਰਿਦੁਲਾ ਦੇ ਤਿਹੱ ਨਾਰਿ ਭਨਿੱਜੈ ॥ [੩੮]ਇੰਦ੍ਰ ਚੰਦ੍ਰ ਪਟਤਰ ਤਿਹੱ ਦਿੱਜੈ ॥੧॥ ਅੜਿਲ ॥ [੩੯]ਸ੍ਰੀ ਸੁਪ੍ਰਭਾ ਦੇ ਤਾ ਕੀ ਸੁਤਾ ਬਖਾਨਿਯੈ ॥ [੪੦]ਮਹਾਂ ਸੁੰਦਰੀ ਲੋਕ ਚਤੁਰਦਸ ਜਾਨਿਯੈ ॥ [੪੧]ਜੋ ਸਹਚਰਿ ਤਾ ਕੌ ਭਰਿ ਨੈਨ ਨਿਹਾਰਹੀਂ॥ [੪੨]ਹੋ ਪਰੀ ਪਦੁਮਨੀ[ii] ਪ੍ਰਕ੍ਰਿਤ ਸੁ ਵਾਹਿ ਬਿਚਾਰਹੀਂ ॥੨॥ ਚੌਪਈ॥ [੪੩]ਹਾਟਕ ਪੁਰ ਤਿਨ ਕੋ ਦਿਸਿ ਦੱਛਿਨ ॥ [੪੪]ਰਾਜ ਕਰਤ ਤੇ ਤਹਾਂ ਬਿਚੱਛਨ॥ [੪੫]ਤਿਹ ਪੁਰ ਏਕ ਸਾਹ ਕੋ ਪੁੱਤ੍ਰ ॥ [੪੬]ਜਨੁ ਕਰਿ ਬਿਧਨਾ ਠਟਾ ਚਰਿੱਤ੍ਰ ॥੩॥ [੪੭]ਬਯਾਘ੍ਰਕੇਤ ਤਿਹੱ ਨਾਮ ਕਹਿੱਜੈ ॥ [੪੮]ਛਤ੍ਰਿ ਜਾਤਿ ਰਘੁਬੰਸ ਭਨਿੱਜੈ ॥ [੪੯]ਪਰਗਟ ਜਾਨੁ ਅਵਤਾਰ ਅਨੰਗਾ ॥

---

1. ਦੀਆ-ਕੀਆ (ਬੋਲੋ) ।

---

i ਇਹ ਪਿਛੇ ਪ੍ਰਕਰਣਾਂ ਵਿਚ ਦੱਸਿਆ ਜਾ ਚੁਕਿਆ ਹੈ ਜਿਸ ਤਰਾਂ ਗੁਰੂ ਦਾ ਸਿੱਖ ਆਪਣੇ ਗੁਰੂ ਦੀ ਪਰੀਤ ਲਈ ਜੋ ਕੁਝ ਵੀ ਕਰਨਾ ਪਏ ਕਰਦਾ ਹੈ । ਇਸੇ ਤਰ੍ਹਾਂ ਇਸਤਰੀ ਆਪਣੇ ਪਤੀ ਦੇ ਮਿਲਾਪ ਲਈ ਜੋ ਪੁੰਨ ਪਾਪ ਕਰਨਾ ਪਏ ਕਰਦੀ ਹੈ, ਉਹ ਇਸ ਵਿਛੋੜੇ ਨੂੰ ਜਰ ਨਹੀਂ ਸਕਦੀ । ਜਿਸ ਤਰ੍ਹਾਂ ਇਸਤਰੀ ਪਤੀ ਮਿਲਾਪ ਨਾਲ ਨਚਿੰਤ ਤੇ ਅਡੋਲ, ਟਿਕਾਉ ਵਿਚ ਟਿਕਦੀ ਹੈ - ਇਸੇ ਤਰ੍ਹਾਂ ਗੁਰੂ ਦੇ ਸਿੱਖ ਨੂੰ ਗੁਰੂ ਦੀ ਮਤ ਲੈ ਕੇ ਮਨ ਮਾਨਿਆ ਸੁਖ ਪ੍ਰਾਪਤਿ ਹੁੰਦਾ ਹੈ ਪਾਵਨ ਬਚਨ ਹੈ : *ਧਨ ਪਿਰ ਮੇਲਾਵਾ ਹੋਆ ਗੁਰਮਤੀ ਮਨੁ ਮਾਨਿਆ ॥ ਸਤਿਗੁਰੁ ਮਿਲਿਆ ਤਾ ਹਰਿ ਪਾਇਆ ਬਿਨੁ ਹਰਿ ਨਾਵੈ ਮੁਕਤਿ ਨ ਹੋਈ ॥* ਇਹੋ ਇਸਤਰੀ ਦੀ ਦਸ਼ਾ ਹੈ:— *ਨਾਨਕ ਕਾਮਣਿ ਕੰਤੈ ਰਾਵੇ ਮਨਿ ਮਾਨਿਐ ਸੁਖੁ ਹੋਈ ॥੧॥ ਅੰਗ ੭੭੦॥ ਮ:੩॥*

ii. ਪਾਠਕ ਜਨੋ ਸੋਚੋ ਕਿ ਇਸ ਸੁੰਦ੍ਰਤਾ ਨੂੰ ਕੀ ਕਰਨਾ ਹੈ ? ਜਿਸ ਕੋਲ ਸੂਰਤ ਹੈ ਪਰ ਸੀਰਤ ਹੈ ਨਹੀਂ

---

☚ ਹਿਰਦੇ ਵਿਚ ਭਾਉ (ਸਿਦਕ ਤੇ ਪਿਆਰ) ਉਪਜ ਪਵੇ ਤਾਂ ਸਾਨੂੰ ਸਹਜੇ ਹੀ ਤਿੰਨਾਂ ਭਵਨਾਂ ਦਾ ਇਕ ਰਾਜਾ ਦਿਸ ਪਏਗਾ ਹਰ ਥਾਂ ਪਰੀ ਪੂਰਨ। ਪਰ ਜੇਕਰ ਇਹ ਕੋਈ ਖੋਜ ਕਰ ਲਵੇ ਤਾਂ ਉਸ ਦਾ ਆਪਾ ਖਤਮ ਹੋ ਜਾਂਦਾ ਹੈ । ਜਦੋਂ ਆਪਾ ਮਿਟ ਗਿਆ ਤਾਂ ਜਨਮ ਮਰਨ ਮੁਕ ਗਿਆ । ਲੋੜ ਹੈ ਖੋਜ ਕਰਕੇ ਉਸਨੂੰ ਬੁੱਝਣ ਦੀ ਜਦੋਂ ਬੁਝ ਲਿਆ ਫੇਰ ਸੰਸਾਰ ਸਮੁੰਦਰ ਤੋਂ ਪਾਰ ਹੋਣ ਲਈ ਕੋਈ ਦੇਰ ਹੀ ਨਹੀਂ ਹੋ ਸਕਦੀ । ਜਦੋਂ ਵਿਸ਼ਿਆਂ ਦੇ ਅਲਪ ਸੁਖ ਨੂੰ ਤਿਆਗ ਕੇ ਪ੍ਰਮ ਸੁਖ ਤੇ ਪੁੱਜ ਗਏ ਉਥੇ ਫੇਰ ਇਸਤਰੀ ਪੁਰਸ਼ ਦੀ ਮਿਸਾਲ ਕਾਰਗਾਰ ਹੋ ਗਈ ਅਤੇ ਇਹ ਸਾਡੀ ਆਤਮਾ ਸਹੀ ਰੂਪ ਵਿਚ ਇਸਤਰੀ ਤੇ ਉਹ ਮਾਲਕ ਇਸਦਾ ਕੰਤ ਬਣ ਜਾਏਗਾ । ਦੇਖੋ ਬਾਵਨ ਅੱਖਰੀ ਕਬੀਰ ਜੀ ਕਹਿੰਦੇ ਹਨ ਕਿ ਮੈਂ ਉਹਨਾਂ ਦੇ ਬਲਿਹਾਰ ਜਾਂਦਾ ਹਾਂ । ਜਿਹੜੇ ਬਿਸਨ ਭਗਤਾਂ ਦਾ ਜਸੁ ਕਰਦੇ (ਗਾਉਂਦੇ ਹਨ)

*ਵਵਾ ਬਾਰ ਬਾਰ ਬਿਸਨ ਸਮ੍ਹਾਰਿ ॥ ਬਿਸਨ ਸੰਮ੍ਹਾਰਿ ਨ ਆਵੈ ਹਾਰਿ ॥ ਬਲਿ ਬਲਿ ਜੇ ਬਿਸਨਤਨਾ ਜਸੁ ਗਾਵੈ ॥*
*ਵਿਸਨ ਮਿਲੇ ਸਭ ਹੀ ਸਚੁ ਪਾਵੈ ॥੩੭॥ ਵਾਵਾ ਵਾਹੀ ਜਾਨੀਐ ਵਾ ਜਾਨੇ ਇਹੁ ਹੋਇ ॥* ☛

੧. ਉਸ ਰਾਜੇ ਦੀ ਦੂਸਰੀ ਰਾਣੀ ਮ੍ਰਿਦੁਹਾਸ ਮਤੀ ਸੀ ਜਿਸ ਨੂੰ।
੨. ਹੋਰ ਕੋਈ ਚੰਦ ਜਿਹੀ ਨਹੀਂ ਸੀ ਕਹਿੰਦਾ - ਭਾਵ ਉਸਦਾ ਮੁਖ ਭ਼ਾਂ ਚੰਦ ਜਿਹਾ ਸੁੰਦਰ ਨਹੀਂ ਸੀ ॥੨॥
੩. ਸ੍ਰੀ ਮਹਿਬੂਬ ਮਤੀ ਨਾਲ ਰਾਜੇ ਦੀ ਰੁਚੀ ਸੀ ਤੇ ਪ੍ਰੇਮ ਕਰਦਾ ਸੀ ।
੪. ਮ੍ਰਿਦ ਹਾਸਮਤੀ ਵੱਲ ਉਦੀ ਰੁਚੀ ਨਹੀਂ ਸੀ ਆਉਂਦੀ।
੫. ਇਸ ਲਈ ਮਹਿਬੂਬ ਮਤੀ ਨਾਲ ਵਿਲਾਸ ਕਰਦਾ ਸੀ ਤੇ
੬. ਉਸਦੇ ਤਨ ਤੋਂ ਇਕ ਪੁੱਤਰ ਵੀ ਹੋ ਗਿਆ ਸੀ ॥੩॥
੭. ਦੂਸਰੀ ਇਸਤਰੀ ਨਾਲ ਰਾਜੇ ਦੀ ਕੋਈ ਪ੍ਰੀਤ ਨਹੀਂ ਸੀ।
੮. ਜਿਸ ਲਈ ਉਸ ਨੂੰ ਦਿਲ ਤੇ ਹੀ ਨਹੀਂ ਸੀ ਲਿਆਉਂਦਾ।
੯. ਪੁੱਤਰ ਵਾਲੀ ਨਾਲ ਹੀ ਪਤੀ ਦੀ ਪ੍ਰੀਤ ਸੀ ।
੧੦. ਹੋਰ ਕਿਸੇ ਵੀ ਇਸਤਰੀ ਨੂੰ ਰਾਜਾ ਦਿਲ ਤੇ ਨਹੀਂ ਸੀ ਲਿਆਂਉਂਦਾ ॥੪॥
੧੧. ਦੂਸਰੀ ਇਸਤਰੀ ਨੇ ਦਿਲ ਵਿਚ ਬਹੁਤ ਵੱਟਾ ਖਾਧਾ।
੧੨. ਇਕ ਨਿਸ਼ਾਨੇ ਦੀ ਗੱਲ ਸੋਚੀ ।
੧੩. ਉਸਦੇ ਪੁੱਤਰ ਦੀ ਗੁਦਾ ਵਿਚ ਪੁਠਕੰਡਾ ਜਾਂ ਭੱਖੜਾ ਪਾ ਦਿੱਤਾ ।
੧੪. ਕੰਡੇ ਨੇ ਉਸ ਬੱਚੇ ਨੂੰ ਬਹੁਤ ਦੁਖੀ ਕਰ ਦਿੱਤਾ ॥੫॥
੧੫. ਜਿਸ ਤੋਂ ਬਾਲਕ ਬਹੁਤ ਦੁਖੀ ਹੋ ਗਿਆ ਤੇ -
੧੬. ਰੋਂਦਾ ਮਾਤਾ ਦੇ ਘਰ ਚਲਾ ਗਿਆ, ਪੁੱਤਰ ਨੂੰ ਦੁਖੀ
੧੭. ਵੇਖਕੇ ਮਾਤਾ-ਪਿਤਾ ਦੋਵੇਂ ਦੁਖੀ ਹੋ ਗਏ ।
੧੮. ਤੇ ਕੋਈ ਚੰਗੇ ਜਿਹੇ ਵੈਦ ਅਰਥਾਤ (ਦਾਈ) ਲਿਆਉਣ ਲਈ ਕਿਹਾ ॥੬॥
੧੯. ਇਸ ਢੰਗ ਨਾਲ ਬਾਲਕ ਦੁਖੀ ਕਰ ਦਿੱਤਾ -
੨੦. ਫੇਰ ਆਪ ਹੀ ਦਾਈ ਦਾ ਭੇਸ ਬਣਾ ਲਿਆ ।
੨੧. ਅਤੇ ਸੌਂਕਣ ਦੇ ਘਰ ਚਲੀ ਗਈ ।
੨੨. ਕਿਸੇ ਵੀ ਇਸਤਰੀ ਨੇ ਨਾ ਪਛਾਣੀ ॥੭॥
੨੩. ਇਕ ਹੱਥ ਵਿਚ ਦਵਾਈ ਲੈ ਲਈ ।
੨੪. ਉਸ ਬੱਚੇ ਦੀ ਮਾਤਾ ਨੂੰ ਪਹਿਲਾਂ ਉਹ ਦੇ ਦਿੱਤੀ ।
੨੫. ਉਸ ਦਵਾਈ ਦੀ ਪੁੜੀ ਨੂੰ ਖਾ ਕੇ ਬੱਚੇ ਦੀ ਮਾਤਾ ਜਦੋਂ ਮਰ ਗਈ ।
੨੬. ਉਹ ਚਲਾਕ ਰਾਣੀ ਉਦੋਂ ਆਪਣੇ ਘਰ ਮੁੜਕੇ ਆ ਗਈ ॥੮॥
੨੭. ਆਪਣੇ ਘਰ ਆ ਕੇ ਜਦੋਂ ਰਾਣੀ ਦਾ ਵੇਸ ਬਣਾ ਕੇ ਰਾਜੇ ਦੀ ਰਾਣੀ ਬਣ ਗਈ ਤੇ -
੨੮. ਆਪਣੀ ਸੌਂਕਣ ਦੇ ਘਰ ਚਲੀ ਗਈ ।
੨੯. ਉਸ ਦੇ ਪੁੱਤਰ ਦੀ ਗੁਦਾ ਵਿਚੋਂ ਪੁਠ ਕੰਡਾ ਕੱਢ ਦਿੱਤਾ।
੩੦. ਤੇ ਉਸ ਨੂੰ ਆਪਣਾ ਪੁੱਤਰ ਕਰਕੇ ਪਾਲ ਲਿਆ ॥੯॥
੩੧. ਵਜੀਰ ਕਹਿੰਦਾ ਹੈ ਕਿ ਐ ਰਾਜਾ ਇਸ ਢੰਗ ਨਾਲ ਆਪਣੀ ਸੌਂਕਣ ਨੂੰ ਮਾਰ ਦਿੱਤਾ ਤੇ ਫੇਰ
੩੨. ਉਸਦੇ ਪੁੱਤਰ ਨੂੰ ਆਪਣਾ ਪੁੱਤਰ ਕਰਕੇ ਪਾਲ ਲਿਆ ਸੌਂਕਣ ਦਾ ਕੰਡਾ ਵੀ ਕੱਢ ਦਿੱਤਾ ਤੇ ਪੁੱਤਰ ਵਾਲੀ ਵੀ ਹੋ ਗਈ ਅਤੇ
੩੩. ਰਾਜੇ ਨਾਲ ਵੀ ਪਿਆਰ ਪਾ ਲਿਆ ।
੩੪. ਕਿਸੇ ਨੂੰ ਭੇਤ ਵੀ ਨਾ ਲੱਗਣ ਦਿੱਤਾ ॥੧੦॥੧॥

ਇਥੇ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਦਾ ਵਾਰਤਾਲਾਪ ਤਿੰਨ ਸੌ ਉਨਾਸਵੀਂ ਕਥਾ ਸਮਾਪਤ ॥੩੭੯॥੬੮੩੫॥ਚਲਦਾ॥

---

੩੫. ਚੌਪਈ ॥ ਐ ਰਾਜਾ ਸੁਣ ਹੋਰ ਪ੍ਰਸੰਗ
੩੬. ਜਿਸ ਤਰ੍ਹਾਂ ਇਕ ਰਾਜੇ ਦੇ ਨਾਲ ਬੀਤੀ
੩੭. ਉਸ ਦੀ ਇਸਤਰੀ ਨੂੰ ਮ੍ਰਿਦਲਾ ਦੇਵੀ ਕਹਿੰਦੇ ਸੀ ।
੩੮. ਇੰਦ੍ਰ ਤੇ ਚੰਦ੍ਰ ਦੀ ਮਿਸਾਲ ਉਸ ਲਈ ਵਰਤੀ ਜਾਂਦੀ ਸੀ ॥੧॥
੩੯. ਅੜਿੱਲ ॥ ਸ੍ਰੀ ਸੁ ਪ੍ਰਭਾ ਦੇਈ ਉਹਨਾਂ ਦੀ ਪੁੱਤਰੀ ਕਹੀ ਜਾਂਦੀ ਸੀ।
੪੦. ਜਿਸਨੂੰ ਵਿਸ਼ਵ ਸੁੰਦਰੀ ਕਰਕੇ ਚੌਦਾਂ ਲੋਕਾਂ ਵਿਚ ਜਾਣਦੇ ਸੀ।
੪੧. ਜਿਹੜੀ ਗੋਲੀ ਉਸਨੂੰ ਨੇਤਰ ਕਰਕੇ ਵੇਖਦੀ ਸੀ ।
੪੨. ਜਾਂ ਤਾਂ ਪਰੀ ਅਥਵਾ ਪਦਮਨੀ, ਪ੍ਰਭੂ ਦੀ ਉਤਮ ਕ੍ਰਿਤ ਕਰਕੇ ਉਸਨੂੰ ਮੰਨਦੇ ਸਨ ॥੨॥
੪੩. ਚੌਪਈ ॥ ਇਕ ਦੱਖਣ ਦੇਸ ਵਿਚ ਹਾਟਕ ਪੁਰ ਇਕ ਨਗਰ ਸੀ
੪੪. ਉਹ ਉਥੇ ਰਾਜ ਕਰਦਾ ਸੀ ਇਕ ਚੰਗੀ ਭਾਂਤ ।
੪੫. ਉਸੇ ਪੁਰ ਦੇ ਵਿਚ ਇਕ ਰਾਜੇ ਦਾ ਪੁੱਤਰ ਸੀ
੪੬. ਜਾਣੋ ਬਿਧਨਾਂ ਨੇ ਇਕ ਕੌਤਕ ਰਚਿਆ ਹੋਇਆਂ ॥੩॥
੪੭. ਬਿਆਘਰ ਕੇਤ ਉਸਦਾ ਨਾਮ ਕਹਿੰਦੇ ਸੀ ।
੪੮. ਰਘਵੰਸ ਦਾ ਛੱਤ੍ਰੀ ਜਾਣਦੇ ਸੀ ਤੇ ਕਹਿੰਦੇ ਸੀ ।
੪੯. ਜਾਣੋ ਉਹ ਸਾਖਸਾਤ ਕਾਮਦੇਵ ਦਾ ਅਵਤਾਰ ਹੈ ।

---

☛ *ਇਹੁ ਅਰੁ ਓਹੁ ਜਬ ਮਿਲੈ ਤਬ ਮਿਲਤ ਨ ਜਾਨੈ ਕੋਇ ॥੩੮॥ ਸਸਾ ਸੋ ਨੀਕਾ ਕਰਿ ਸੋਧਹੁ ॥ ਘਟ ਪਰਚਾ ਕੀ ਬਾਤ ਨਿਰੋਧਹੁ ॥ ਘਟ ਪਰਚੈ ਜਉ ਉਪਜੈ ਭਾਉ ॥ ਪੂਰਿ ਰਹਿਆ ਤਹ ਤ੍ਰਿਭਵਣ ਰਾਉ ॥੩੯॥ ਖਖਾ ਖੋਜਿ ਪਰੈ ਜਉ ਕੋਈ ॥ ਜੋ ਖੋਜੈ ਸੋ ਬਹੁਰਿ ਨ ਹੋਈ ॥ ਖੋਜ ਬੂਝਿ ਜਉ ਕਰੈ ਬੀਚਾਰਾ ॥ ਤਉ ਭਵਜਲ ਤਰਤ ਨ ਲਾਵੈ ਬਾਰਾ ॥੪੦॥ ਸਸਾ ਸੋ ਸਹ ਸੇਜ ਸਵਾਰੈ ॥ ਸੋਈ ਸਹੀ ਸੰਦੇਹ ਨਿਵਾਰੈ ॥ ਅਲਪ ਸੁਖ ਛਾਡਿ ਪਰਮ ਸੁਖ ਪਾਵਾ ॥ ਤਬ ਇਹ ਤ੍ਰੀਅ ਓੁਹੁ ਕੰਤੁ ਕਹਾਵਾ ॥੪੧॥ ਅੰਗ ੩੪੨॥*

*੧ਓ ਸਤਿਗੁਰ ਪ੍ਰਸਾਦਿ ॥ ਆਸਾ ਘਰੁ ੬ ਮਹਲਾ ੧ ॥* ਦੇ ਸਿਰਲੇਖ ਹੇਠ ਪੰਜ ਸਬਦ ਹਨ ਇਨ੍ਹਾਂ ਪੰਜਾਂ ਸ਼ਬਦਾਂ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਪਹਿਲੇ ਸ਼ਬਦ ਵਿਚ ਇਸਤਰੀ ਦੇ ਹਾਰ ਸ਼ਿੰਗਾਰ ਤੇ ਉਸ ਦੀ ਕ੍ਰਿਆ ਨੂੰ ਅਧਾਰ ਦਾ ਅਲੰਕਾਰ ਦੇ ਕੇ ਪ੍ਰਭੂ ਪ੍ਰਾਪਤੀ ਦਾ ਰਹਾ ਦਰਸਾਉਂਦੇ ਹਨ :-

*ਮਨੁ ਮੋਤੀ ਜੇ ਗਹਣਾ ਹੋਵੈ ਪਉਣੁ ਹੋਵੈ ਸੂਤ ਧਾਰੀ ॥ ਖਿਮਾ ਸੀਗਾਰੁ ਕਾਮਣਿ ਤਨਿ ਪਹਿਰੈ ਰਾਵੈ ਲਾਲ ਪਿਆਰੀ ॥੧॥*
*ਲਾਲ ਬਹੁ ਗੁਣਿ ਕਾਮਣਿ ਮੋਹੀ ॥ ਤੇਰੇ ਗੁਣ ਹੋਹਿ ਨ ਅਵਰੀ ॥੧॥ ਰਹਾਉ ॥*
*ਹਰਿ ਹਰਿ ਹਾਰੁ ਕੰਠਿ ਲੇ ਪਹਿਰੈ ਦਾਮੋਦਰੁ ਦੰਤੁ ਲੇਈ ॥ ਕਰ ਕਰਿ ਕਰਤਾ ਕੰਗਨ ਪਹਿਰੈ ਇਨ ਬਿਧਿ ਚਿਤੁ ਧਰੇਈ ॥੨॥*
*ਮਧੁਸੂਦਨੁ ਕਰ ਮੁੰਦਰੀ ਪਹਿਰੈ ਪਰਮੇਸਰੁ ਪਟੁ ਲੇਈ ॥ ਧੀਰਜੁ ਧੜੀ ਬੰਧਾਵੈ ਕਾਮਣਿ ਸ੍ਰੀ ਰੰਗੁ ਸੁਰਮਾ ਦੇਈ ॥੩॥*
*ਮਨ ਮੰਦਰਿ ਜੇ ਦੀਪਕੁ ਜਾਲੇ ਕਾਇਆ ਸੇਜ ਕਰੇਈ ॥ ਗਿਆਨ ਰਾਉ ਜਬ ਸੇਜੈ ਆਵੈ ਤ ਨਾਨਕ ਭੋਗੁ ਕਰੇਈ ॥੪॥੧॥੩੫॥ ਅੰਗ ੩੫੯॥ ਮ:੧ ॥*

ਇਹੀ ਅਲੰਕਾਰ ਜੋ ਦਸਵੇਂ ਜਾਮੇ ਸ੍ਰੀ ਗੁਰੂ ਨਾਨਕ ਦੇਵ ਜੀ ਪਾਤਸ਼ਾਹ ਉੱਨਰੀ ਇਤਿਹਾਸ ਦੇ ਢੰਗ ਨਾਲ ਵਰਤਦੇ ਹਨ ਤਾਂ ਉਹਨਾਂ ਤੇ ਉਟੰਕਣ ਕਿਉਂ । ਜਦ ਕਿ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਪ੍ਰਭੂ ਪ੍ਰਾਪਤੀ ਲਈ ਇਸਤਰੀ ਦੇ ਤਰਲੇ ਅਤੇ ਉਸਦੀ ਸਿਕ ਅਤੇ ਪਤੀ ਮਿਲਾਪ ਦੇ ਮੋਹੇ ਦਾ ਬੇਅੰਤ ਖਜਾਨਾ ਦਰਜ ਹੈ । ਅਰ ਇਹ ਕਦੀਮੀ ਉਦਾਹਰਣ ਵੇਦਾਂ ਕਤੇਬਾਂ ਤੇ ਪੁਰਾਣਾ ਅਤੇ ਸ਼ਾਸਤ੍ਰਾਂ ਵਿਚ ਸਮੇਂ ਸਮੇਂ ਨਿਰੰਤਰ ਪ੍ਰਚਲ ਹੋ ਕੇ ਤੁਰੀ ਆ ਰਹੀ ਹੈ । ਹੋਰ ਤੱਕੋ ਅੰਗ ੩੫੬ ਤੇ :—

*ਏਕ ਨ ਭਰੀਆ ਗੁਣ ਕਰਿ ਧੋਵਾ ॥ ਮੇਰਾ ਸਹੁ ਜਾਗੈ ਹਉ ਨਿਸਿ ਭਰਿ ਸੋਵਾ ॥੧॥ ਇਉ ਕਿਉ ਕੰਤ ਪਿਆਰੀ ਹੋਵਾ ॥*
*ਸਹੁ ਜਾਗੈ ਹਉ ਨਿਸ ਭਰਿ ਸੋਵਾ ॥੧॥ ਰਹਾਉ ॥ ਆਸ ਪਿਆਸੀ ਸੇਜੈ ਆਵਾ ॥ ਆਗੈ ਸਹ ਭਾਵਾ ਕਿ ਨ ਭਾਵਾ ॥੨॥*
*ਕਿਆ ਜਾਨਾ ਕਿਆ ਹੋਇਗਾ ਰੀ ਮਾਈ ॥ ਹਰਿ ਦਰਸਨ ਬਿਨੁ ਰਹਨੁ ਨ ਜਾਈ ॥੧ 1॥ ਰਹਾਉ ॥*
*ਪ੍ਰੇਮੁ ਨ ਚਾਖਿਆ ਮੇਰੀ ਤਿਸ ਨ ਬੁਝਾਨੀ ॥ ਗਇਆ ਸੁ ਜੋਬਨੁ ਧਨ ਪਛੁਤਾਨੀ ॥੩॥ ਅਜੈ ਸੁ ਜਾਗਉ ਆਸ ਪਿਆਸੀ ॥*
*ਭਈਲੇ ਉਦਾਸੀ ਰਹਉ ਨਿਰਾਸੀ ॥੧॥ ਰਹਾਉ ॥ ਤਉ ਨਾਨਕ ਕੰਤੈ ਮਨਿ ਭਾਵੈ ॥ ਛੋਰਿ ਵਡਾਈ ਆਪਣੇ ਖਸਮ ਸਮਾਵੈ ॥੧॥ ਅੰਗ ੩੫੭॥ਮ:੧॥*

ਇਸਤਰੀ ਲਈ ਸਿਖਿਆ ਪਹਿਲਾਂ ਆਤਮਾ ਲਈ ਪਿਛੋਂ, ਜਿਵੇਂ ਇਹ ਗੁਣ ਪਤੀ ਮਿਲਾਪ ਲਈ ਇਸਤਰੀ ਨੂੰ ਜਰੂਰੀ ਹਨ, ਇਸੇ ਤਰ੍ਹਾਂ ਇਸਤਰੀ ਦੇ ਇਹਨਾਂ ਗੁਣਾਂ ਦੀ ਕਾਪੀ ਕਰਨਾ ਜੀਵ ਰੂਪੀ ਇਸਤਰੀ ਸਾਡੀ ਆਤਮਾ ਨੂੰ ਅਵੱਸ਼ਕ ਹਨ।

*ਹਰਿ ਨਾਹ ਨ ਮਿਲੀਐ ਸਾਜਨੈ ਕਤ ਪਾਈਐ ਬਿਸਰਾਮ ॥ ਜਿਤੁ ਘਰਿ ਹਰਿ ਕੰਤੁ ਨ ਪ੍ਰਗਟਈ ਭਠਿ ਨਗਰ ਸੇ ਗ੍ਰਾਮ ॥*
*ਸ੍ਰਬ ਸੀਗਾਰ ਤੰਬੋਲ ਰਸ ਸਣੁ ਦੇਹੀ ਸਭ ਖਾਮ ॥ ਪ੍ਰਭ ਸੁਆਮੀ ਕੰਤ ਵਿਹੂਣੀਆ ਮੀਤ ਸਜਣ ਸਭਿ ਜਾਮ ॥ਅੰਗ ੧੩੧॥ਮ:੫॥*

ਅ - *ਜਿਨੀ ਰਾਵਿਆ ਸੋ ਪ੍ਰਭੁ ਤਿੰਨਾ ਭਾਗ ਮਣਾ ॥ ਉਹੀ ॥* ਮੇਰੇ ਸੁਹਿਰਦ ਪਾਠਕ ਵੀਰੋ ਤੇ ਭੈਣੋ ਆਪਣੀ ਸੁਰਤ ਨੂੰ ਬ੍ਰਹਮ ਦੇਸ ਵਿਚ ਲੈ ਚੱਲੋ ਸੋਚੋ ਤੇ ਵੀਚਾਰੋ ਫੇਰ ਅਸੀਂ ਇਸੇ ਅਨੁਭਵੀ ਗਿਆਨ ਦੀ ਝਲਕ ਵੇਖਾਂਗੇ ਕਿ ਗੁਰਬਾਣੀ ਸਾਨੂੰ ਇਸਤਰੀ ਪੁਰਸ਼ ਦੀ ਪਰਕ੍ਰਿਆ ਰਾਹੀਂ ਸਾਨੂੰ ਪਰਲੋਕ ਜਾਣ ਦਾ ਰਾਹ ਖੋਲ ਰਹੀ ਹੈ । ਜੈਸਾ ਕਿ:—*ਬਿਨੁ ਪਿਰ ਕਾਮਣਿ ਕਰੇ ਸੀਗਾਰੁ ॥ ਦੁਹਚਾਰਣੀ ਕਹੀਐ ਨਿਤ ਹੋਇ ਖੁਆਰੁ ॥* ਅਰਥਾਤ ਜਿਸ ਇਸਤਰੀ ਦਾ ਪਤੀ ਨਹੀਂ ਜਾਂ ਪ੍ਰਦੇਸ ਵਿਚ ਹੈ ਉਹ ਦੂਸਰੇ ਪੁਰਸ਼ਾਂ ਨੂੰ ਮੋਹਤ ਕਰਨ ਲਈ ਹਾਰ ਸ਼ਿੰਗਾਰ ਕਰਦੀ ਹੈ । ਉਹ ਆਚਰਨ ☛

[੧]ਐਸੋ ਸਾਹ ਪੁੱਤ੍ਰ ਕੋ ਅੰਗਾ ॥੪॥ [੨]ਲਾਗੀ ਲਗਨ ਤਵਨ ਪਰ ਬਾਲਾ ॥ [੩]ਸਖੀ ਪਠੀ ਇਕ ਤਹਾਂ ਰਸਾਲਾ ॥ [੪]ਸੋ ਚਲਿ ਗਈ ਕੁਅਰ ਕੇ ਧਾਮਾ ॥ [੫]ਜਿਮਿ ਤਿਮਿ ਤਾਹਿ ਪ੍ਰਬੋਧਯੋ ਬਾਮਾ ॥੫॥ [੬]ਜਾਤ ਭਈ ਤਾਕਹੱ ਲੈ ਤਹਾਂ ॥ [੭]ਮਾਰਗ ਕੁਅਰਿ ਬਿਲੋਕਤ ਜਹਾਂ ॥ [੮]ਨਿਰਖਤ ਨੈਨ ਗਰੇ ਲਪਟਾਈ ॥ [੯]ਸੇਜਾਸਨ ਪਰ ਲਿਯੋ ਚੜ੍ਹਾਈ ॥੬॥ [੧੦]ਬਹੁ ਬਿਧਿ ਕਰੀ ਤਵਨ ਸੌ ਕ੍ਰੀੜਾ ॥ [੧੧]ਕਾਮਨਿ ਕਾਮ ਨਿਵਾਰੀ ਪੀੜਾ ॥ [੧੨]ਨਿਸੁ ਦਿਨ ਧਾਮ ਬਾਮ ਤਿਹੱ ਰਾਖਾ ॥ [੧੩]ਮਾਤ ਪਿਤਾ ਤਨ ਭੇਦ ਨ ਭਾਖਾ ॥੭॥ [੧੪]ਤਬ ਲੌ ਬਯਾਹਿ ਦਯੋ ਤਿਹੱ ਤਾਤੈਂ ॥ [੧੫]ਭੂਲਿ ਗਈ ਵਾ ਕੌ ਵੈ ਬਾਤੈਂ ॥ [੧੬]ਨਿਜੁ ਪਯਾਰੇ ਬਿਨੁ ਰਹਯੋ ਨ ਗਯੋ ॥ [੧੭]ਘਾਲਿ ਸੰਦੂਕਹਿ ਸਾਥ ਚਲਯੋ ॥੮॥ [੧੮]ਨਿਸੁ ਦਿਨ ਤਾਸੌ ਭੋਗ ਕਮਾਵੈ ॥ [੧੯]ਸੋਵਤ ਰਹੈ ਨ ਭੂਪਤਿ ਪਾਵੈ ॥ [੨੦]ਏਕ ਦਿਵਸ ਜਬ ਹੀ ਨ੍ਰਿਪ ਜਾਗਾ ॥ [੨੧]ਰਨਿਯਹਿ ਛੋਰਿ ਜਾਰ ਉਠਿ ਭਾਗਾ ॥੯॥ [੨੨]ਤ੍ਰਿਯ ਸੌ ਬਚਨ ਕੋਪ ਕਰਿ ਭਾਖਯੋ ॥ [੨੩]ਤੈਂ ਲੈ ਜਾਰ ਧਾਮ ਕਿਮਿ ਰਾਖਯੋ ॥ [੨੪]ਕੈ ਅਬ ਹੀਂ ਮੁਹਿ ਤਾਹਿ ਬਤਾਵੌ ॥ [੨੫]ਕੈ ਪ੍ਰਾਨਨ ਕੀ ਆਸ ਚੁਕਾਵੌ ॥੧੦॥ [੨੬]ਬਾਤ ਸੱਤਯ ਜਾਨੀ ਜਿਯ ਰਾਨੀ ॥ [੨੭]ਮੁਝੈ ਨ ਨ੍ਰਿਪ ਛਾਡਤ ਅਭਿਮਾਨੀ ਭਾਂਗ ਘੋਟਨਾ ਹਾਥ ਸੰਭਾਰਾ ॥ [੨੮]ਫੇਰਿ ਨਰਾਧਿਪ ਕੋ ਸਿਰ ਡਾਰਾ[i] ॥੧੧॥ [੨੯]ਬਹੁਰਿ ਸਭਨ ਇਹੱ ਭਾਂਤਿ ਸੁਨਾਈ ॥ [੩੦]ਪ੍ਰਜਾ ਲੋਗ ਜਬ ਲਏ ਬੁਲਾਈ ॥ [੩੧]ਮਦ ਕਰਿ ਭੂਪ ਭਯੋ ਮਤਵਾਰਾ ॥ [੩੨]ਪਹਿਲ ਪੁੱਤ੍ਰ ਕੋ ਨਾਮ ਉਚਾਰਾ ॥੧੨॥ [੩੩]ਮ੍ਰਿਤਕ ਪੁੱਤ੍ਰ ਕੋ ਨਾਮਹਿ ਲਯੋ ॥ [੩੪]ਤਾ ਤੇ ਅਧਿਕ ਦੁਖਾਤੁਰ ਭਯੋ ॥ [੩੫]ਸੋਕ ਤਾਤ ਕੋ ਅਧਿਕ ਬਿਚਾਰਾ ॥ [੩੬]ਮੂੰਡ ਫੋਰਿ ਭੀਤਨ ਸੋ ਡਾਰਾ ॥੧੩॥ ਦੋਹਰਾ ॥ [੩੭]ਇਹ ਛਲ ਨਿਜੁ ਨਾਇਕ ਹਨਾ; ਲੀਨਾ ਮਿੱਤ੍ਰ ਬਚਾਇ ॥ [੩੮]ਬਹੁਰਿ ਭੋਗ ਤਾ ਸੌ ਕਰੇ, ਕੋ ਨ ਸਕਾ ਛਲ ਪਾਇ ॥੧੪॥੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਅੱਸੀ
ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੮੦॥੬੮੪੯॥ ਅਫਜੂੰ ॥

ਚੌਪਈ ॥ [੩੯]ਇਕ ਚਰਿੱਤ੍ਰ ਸੈਨ ਰਾਜਾ ਬਰ ॥ [੪੦]ਨਾਰਿ ਚਰਿਤ੍ਰ ਮਤੀ ਤਾ ਕੇ ਘਰ ॥ [੪੧]ਵਤੀ ਚਰਿਤ੍ਰਾ ਤਾ ਕੀ ਨਗਰੀ ॥ [੪੨]ਤਿਹੂੰ ਭਵਨ ਕੇ ਬੀਚ ਉਜਗਰੀ ॥੧॥ [੪੩]ਗੋਪੀ ਰਾਇ ਸਾਹ ਸੁਤ ਇਕ ਤਹੱ ॥ [੪੪]ਜਿਹੱ ਸਮ ਸੁੰਦਰਿ ਦੁਤਿਯ ਨ ਜਗ ਮਹੱ ॥ [੪੫]ਤਿਹੱ ਚਰਿੱਤ੍ਰ ਦੇ ਨੈਨ ਨਿਹਾਰਯੋ ॥ [੪੬]ਅੰਗ ਅੰਗ ਤਿਹੱ ਮਦਨ ਪ੍ਰਜਾਰਯੋ ॥੨॥ [੪੭]ਜਿਹੱ ਤਿਹੱ ਬਿਧਿ ਤਿਹ ਲਯੋ ਬੁਲਾਇ ॥ [੪੮]ਉਠਤ ਲਯੋ ਛਤਿਯਾ ਸੌ ਲਾਇ ॥ [੪੯]ਕਾਮ ਕੇਲ ਕੀਨੋ ਰੁਚਿ ਠਾਨੀ ॥ [੫੦]ਕੇਲ ਕਰਤ ਸਭ ਰੈਨਿ ਬਿਹਾਨੀ ॥੩॥

---

i ਇਹ ਹੈ ਇਹਨਾਂ ਕੁਕਰਮਾਂ ਦੇ ਭਿਆਨਕ ਸਿੱਟੇ, ਜੇ ਰਾਜੇ ਨੂੰ ਨਾਂ ਮਾਰਦੀ ਤਾਂ ਰਾਜੇ ਨੇ ਉਸ ਨੂੰ ਮਾਰ ਦੇਣਾ ਸੀ, ਜੇ ਆਪਣੀ ਜਾਨ ਬਚਾਉਣ ਲਈ ਇਤਨਾ ਵੱਡਾ ਕਾਰਾ ਕੀਤਾ ਤਾਂ ਇਸ ਕਲੰਕ ਤੋਂ ਧਰਮਰਾਜ ਦੀ ਨਗਰੀ ਵਿਚ ਜਾ ਕੇ ਕਿਵੇਂ ਬਚੇਗੀ ? ਬਾਣੀ ਕਹਿੰਦੀ ਹੈ :—
*ਖੋਟੇ ਖਰੇ ਸਭਿ ਪਰਖੀਅਨਿ ਤਿਤੁ ਸਚੇ ਕੈ ਦਰਬਾਰਾ ਰਾਮ ॥ ਖੋਟੇ ਦਰਗਹ ਸੁਟੀਅਨਿ ਊਭੇ ਕਰਨਿ ਪੁਕਾਰਾ ਰਾਮ ॥ ਊਭੇ ਕਰਨਿ ਪੁਕਾਰਾ ਮੁਗਧ ਗਵਾਰਾ ਮਨਮੁਖਿ ਜਨਮੁ ਗਵਾਇਆ ॥ ਬਿਖਿਆ ਮਾਇਆ ਜਿਨਿ ਜਗਤੁ ਭੁਲਾਇਆ ਸਾਚਾ ਨਾਮੁ ਨ ਭਾਇਆ ॥ਅੰਗ ੫੭੦॥ ਮ: ੩॥*
ਕੇਂਦਰੀ ਭਾਵ ਜੇ ਰਾਣੀ ਰਾਜੇ ਨੂੰ ਨਾ ਮਾਰਦੀ ਤਾਂ ਵੀ ਇਸ ਦੀ ਮੌਤ ਸੀ । ਜੇ ਇਸ ਨੇ ਪਤੀ ਨੂੰ ਮਾਰ ਦਿੱਤਾ ਤਾਂ ਵੀ ਇਸ ਦੀ ਇਖਲਾਕੀ ਮੌਤ ਹੋ ਗਈ । ਜਿਸ ਦਾ ਅਰਥ ਅੰਤ ਇਹ ਨਿਕਲਦਾ ਹੈ ਕਿ ਬਿਭਚਾਰੀ ਦੀ ਹਰ ਪੱਖੋਂ ਮੌਤ ਹੀ ਹੈ । ਇਸੇ ਲਈ ਸ੍ਰੀ ਦਸਮੇਸ਼ ਜੀ ਨੇ (ਪੈਨੀ ਛੁਰੀ) ਭਾਵ ਤੇਜ ਧਾਰ ਤਲਵਾਰ ਕਹਿ ਕੇ ਵੰਗਾਰਿਆ ਹੈ । ਜੋ ਐਥੋਂ ਬਚ ਵੀ ਗਈ ਤਾਂ ਦਰਗਾਹ ਵਿਚ ਬਖਸ਼ੀ ਨਹੀਂ ਜਾਏਗੀ ।

---

☛ ਹੀਣ ਸਮਝੀ ਜਾਂਦੀ ਜੋ ਸਮਾਜ ਦੀ ਨਿਗਾਹ ਵਿਚੋਂ ਗਿਰਕੇ ਬਦਨਾਮ ਹੁੰਦੀ ਹੈ । ਇਹੋ ਹੈ ਦ੍ਰਿਸ਼ਟਾਂਤ ਇਸਤਰੀ ਲਈ ਕਿ ਉਹ ਇਹੋ ਜਿਹਾ ਗਲਤ ਵਿਹਾਰ ਨਾ ਕਰੇ । ਇਸ ਦ੍ਰਿਸ਼ਟਾਂਤ ਦੁਆਰਾ ਮਨਮੁਖ ਨੂੰ ਮਤ ਦਿੰਦੇ ਹਨ ਕਿ ਜਿਹੜੇ ਲੋਕ ਨਾਮ ਨੂੰ ਵਿਸਾਰ ਕੇ ਕਰਮ ਕਾਂਡ ਕਰਦੇ ਹਨ, ਉਹ ਵੀ ਉਸ ਬਦਨਾਮ ਇਸਤਰੀ ਦੇ ਲਖਾਇਕ ਹਨ, ਜੈਸਾ ਕਿ ਪਾਵਨ ਬਚਨ ਹੈ:-*ਸਤਿਗੁਰ ਮਿਲਿਆ ਤਾਂ ਹਰਿ ਪਾਇਆਂ ਬਿਨੁ ਹਰਿ ਨਾਵੈ ਮੁਕਤਿ ਨ ਹੋਈ ॥* ਇਸੇ ਤਰ੍ਹਾਂ:-*ਨਾਨਕ ਕਾਮਣਿ ਕੰਤੇ ਰਾਵੈ ਮਨਿ ਮਾਨਿਐ ਸੁਖੁ ਹੋਈ ॥ਅੰਗ ੭੬੯-੭੦॥ਮ:੩॥*

ਜਿਸ ਤਰ੍ਹਾਂ ਗੁਰਮੁਖ ਨੂੰ ਗੁਰੂ ਦੇ ਮਿਲਾਪ ਨਾਲ ਹੀ ਮੁਕਿਤ ਪ੍ਰਾਪਤ ਹੁੰਦੀ ਹੈ ਤੇ ਗੁਰਮਖ ਦੇ ਮਨ ਨੂੰ ਸੰਤੁਸ਼ਟਤਾ ਮਿਲਦੀ ਹੈ ਉਸੇ ਤਰ੍ਹਾਂ ਉਦਾਹਰਣ ਲਈ ਇਸਤਰੀ ਦੀ ਸੰਤੁਸ਼ਟਤਾ ਪਤੀ ਦੀ ਪ੍ਰਸੰਨਤਾ ਵਿਚ ਛਪੀ ਹੋਈ ਹੁੰਦੀ ਹੈ । ਜਿਵੇਂ ਪਤੀਵਰਤਾ ਇਸਤਰੀ ਇਕ ਆਪਣੇ ਪਤੀ ਦੀ ਪਛਾਣ ਕਰਦੀ ਹੈ ਅਤੇ ਆਪਣਾ ਆਪਾ ਮੈ ਖੁਦੀ ਨੂੰ ਮਾਰਕੇ ਆਪਣੇ ਪਤੀ ਤੇ ਨਛਾਵਰ ਕਰ ਦਿੰਦੀ ਹੈ ਉਸ ਨੂੰ ਸੋਭਾਵੰਤੀ ਕਿਹਾ ਜਾਂਦਾ ਹੈ ਜੈਸਾ ਕਿ ਪਰਵਚਨ ਹੈ ਕਿ ਗੁਰਮੁਖ ਅਤੇ ਕਾਮਣਿ ਇਸਤਰੀ ਦੋਹਾਂ ਦਾ ਨਿਸ਼ਾਨਾ ਇਕ ਹੈ :—
*ਗੁਰਮੁਖਿ ਕਾਮਣਿ ਬਣਿਆ ਸੀਗਾਰੁ ॥ ਸਬਦੇ ਪਿਰੁ ਰਾਖਿਆ ਉਰਧਾਰ ॥ ਏਕੁ ਪਛਾਣੈ ਹਉਮੈ ਮਾਰਿ ॥*
*ਸੋਭਾਵੰਤੀ ਕਹੀਐ ਨਾਰਿ ॥੩॥ ਅੰਗ ੧੨੭੭॥ਮ:੩॥* ☚

੧. ਇਸ ਤਰ੍ਹਾਂ ਦੇ ਉਸ ਰਾਜ ਪੁੱਤਰ ਦੇ ਅੰਗ ਸਨ ॥੪॥
੨. ਉਸ ਦੇ ਉਪਰ ਰਾਜ ਕੁਮਾਰੀ ਦੀ ਨਿਗਾਹ ਲਗ ਗਈ
੩. ਤੇ ਇਕ ਸਖੀ ਉਥੇ ਭੇਜ ਦਿੱਤੀ ਤਤਕਾਲ
੪. ਜਿਹੜੀ ਚਲਕੇ ਰਾਜ ਕੁਮਾਰ ਦੇ ਘਰ ਚਲੀ ਗਈ ।
੫. ਜਿਉਂ ਤਿਉਂ ਉਸ ਨੂੰ ਜਾ ਕੇ ਉਸ ਇਸਤਰੀ ਨੇ ਸਮਝਾਇਆ ॥੫॥
੬. ਰਾਜ ਕੁਮਾਰ ਨੂੰ ਉਥੇ ਲੈ ਕੇ ਚਲੀ ਗਈ ।
੭. ਜਿਥੇ ਰਾਜ ਕੁਮਾਰੀ ਰਾਹ ਵੇਖ ਰਹੀ ਸੀ ।
੮. ਨੇਤ੍ਰ ਨਾਲ ਵੇਖਕੇ ਉਸ ਦੇ ਗਲੇ ਨਾਲ ਲੱਗ ਗਈ।
੯. ਆਪਣੀ ਸੇਜ ਤੋਂ ਆਸਣ ਦੇ ਉਪਰ ਚੜਾ ਲਿਆ ॥੬॥
੧੦. ਬਹੁਤ ਤਰ੍ਹਾਂ ਉਸ ਨਾਲ ਕ੍ਰੀੜਾ ਕੀਤੀ ।
੧੧. ਅਤੇ ਕਾਮ ਦਾ ਦੁਖ ਦੂਰ ਕਰ ਲਿਆ ।
੧੨. ਰਾਤ ਦਿਨ ਉਸ ਇਸਤਰੀ ਨੇ ਉਸ ਨੂੰ ਘਰ ਵਿਚ ਰੱਖ ਲਿਆ ।
੧੩. ਮਾਤਾ ਪਿਤਾ ਨੂੰ ਕੋਈ ਭੇਤ ਨਾ ਦੱਸਿਆ ॥੭॥
੧੪. ਇਤਨੇ ਨੂੰ ਉਸਦੇ ਮਾਤਾ ਪਿਤਾ ਨੇ ਵਿਆਹ ਦੇ ਦਿੱਤਾ।
੧੫. ਜਿਸ ਕਰਕੇ ਕੁਮਾਰੀ ਨੂੰ ਆਪਣੀਆਂ ਗੱਲਾਂ ਭੁੱਲ ਗਈਆਂ।
੧੬. ਹੁਣ ਉਸਨੂੰ ਆਪਣੇ ਪਿਆਰੇ ਬਿਨਾਂ ਰਿਹਾ ਨਹੀਂ ਸੀ ਗਿਆ ।
੧੭. ਉਸਨੂੰ ਸੰਦੂਕ ਵਿਚ ਪਾ ਕੇ ਨਾਲ ਲੈ ਲਿਆ ॥੮॥
੧੮. ਰਾਤ ਦਿਨ ਉਸ ਨਾਲ ਕਲੋਲ ਕਰਦੀ ।
੧੯. ਰਾਜਾ ਸੌਂ ਰਹੇ ਜਿਸ ਲਈ ਉਸਨੂੰ ਪਤਾ ਹੀ ਨਾ ਲੱਗੇ।
੨੦. ਇਕ ਦਿਨ ਜਦ ਰਾਜਾ ਜਾਗ ਪਿਆ ।
੨੧. ਉਸਦਾ ਯਾਰ ਰਾਣੀ ਨੂੰ ਛੱਡ ਕੇ ਉਠਕੇ ਦੌੜ ਗਿਆ ॥੯॥
੨੨. ਰਾਜੇ ਨੇ ਗੁੱਸੇ ਵਿਚ ਆ ਕੇ ਉਸ ਇਸਤਰੀ ਨੂੰ ਕਿਹਾ-
੨੩. ਕਿ ਤੈਂ ਇਹ ਯਾਰ ਘਰ ਵਿਚ ਕਿਵੇਂ ਰੱਖਿਆ ਹੈ ?
੨੪. ਜਾਂ ਤਾਂ ਹੁਣੇ ਮੈਨੂੰ ਸਾਰੀ ਗੱਲ ਦੱਸ ਦੇਹ ।
੨੫. ਨਹੀਂ ਤਾਂ ਫੇਰ ਪ੍ਰਾਣਾਂ ਦੀ ਆਸ ਛੱਡ ਦੇਹ - ਭਾਵ ਮਰਨ ਲਈ ਤਿਆਰ ਹੋ ਜਾਹ ॥੧੦॥
੨੬. ਰਾਣੀ ਨੇ ਇਹ ਗੱਲ ਸੱਚੀ ਕਰਕੇ ਜਾਣ ਲਈ ਕਿ ਹੁਣ ਇਹ ਮੈਨੂੰ ਮਾਰ ਦੇਵੇਗਾ ।
੨੭. ਇਹ ਰਾਜਾ ਹੰਕਾਰ ਵਿਚ ਆਇਆ ਹੋਇਆ ਮੈਨੂੰ ਨਹੀਂ ਛੱਡੇਗਾ ਉਸ ਨੇ ਝਟ ਪਟ ਭੰਗ ਘੋਟਣਾ (ਸਲੋਤਰ) ਹੱਥ ਵਿਚ ਲੈ ਲਿਆ ।
੨੮. ਤੇ ਰਾਜੇ ਦੇ ਸਿਰ ਵਿਚ ਮਾਰ ਕੇ ਰਾਜੇ ਦਾ ਸਿਰ ਭੰਨ ਦਿੱਤਾ ॥੧੧॥
੨੯. ਜਦੋਂ ਲੋਕ ਇਕੱਠੇ ਹੋ ਗਏ ਤਾਂ ਉਹਨਾਂ ਨੂੰ ਇਉਂ ਕਹਿ ਕੇ ਸੁਣਾ ਦਿੱਤਾ
੩੦. ਜਿਸ ਵੇਲੇ ਪਰਜਾ ਦੇ ਲੋਕ ਬੁਲਾ ਲਏ ਗਏ ਕਿ
੩੧. ਰਾਜਾ ਸ਼ਰਾਬ ਪੀਣ ਕਰਕੇ ਮਸਤ ਹੋ ਗਿਆ ਸੀ
੩੨. ਉਸ ਵੇਲੇ ਉਸ ਨੇ ਪਹਿਲਾ ਪੁਤ ਜੋ ਮਰ ਗਿਆ ਸੀ ਉਸ ਨੂੰ ਅਵਾਜ ਮਾਰੀ ਭਾਵ ॥੧੨॥
੩੩. ਮਰ ਗਏ ਹੋਇ ਪੁੱਤਰ ਦਾ ਨਾਮ ਲਿਆ ਜਿਸ ਕਰਕੇ
੩੪. ਮਨ ਵਿਚ ਬਹੁਤ ਦੁਖੀ ਹੋ ਗਿਆ
੩੫. ਪੁੱਤਰ ਦੇ ਸ਼ੋਕ ਦਾ ਦੁਖ ਬਹੁਤ ਮੰਨਿਆ ਉਸਨੇ
੩੬. ਤੇ ਆਪਣਾ ਸਿਰ ਕ੍ਰੋਧ ਨਾਲ ਦਿਵਾਰ ਨਾਲ ਮਾਰਕੇ ਭੰਨ ਲਿਆ ॥੧੩॥
੩੭. ਵਜ਼ੀਰ ਕਹਿੰਦਾ ਹੈ ਕਿ ਐ ਰਾਜਨ ਇਸ ਛਲ ਦੇ ਨਾਲ ਆਪਣੇ ਮਾਲਕ ਨੂੰ ਮਾਰ ਦਿੱਤਾ ਅਤੇ ਆਪਣਾ ਮਿੱਤਰ ਬਚਾ ਲਿਆ
੩੮. ਮੁੜਕੇ ਉਸ ਨਾਲ ਭੋਗਦੀ ਰਹੀ ਐਸ ਛਲ ਨੂੰ ਕੋਈ ਨਾ ਸਮਝ ਸਕਿਆ ॥੧੪॥੧॥
ਇਥੇ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਦਾ ਵਾਰਤਾਲਾਪ ਤਿੰਨ ਸੌ ਅੱਸੀਵੀਂ ਕਥਾ ਸਮਾਪਤ ॥੩੮੦॥੬੮੪੯॥ਚਲਦਾ॥

---

੩੯. ਚੌਪਈ ॥ ਇਕ ਚਰਿਤਰ ਸੈਨ ਰਾਜਾ ਸੀ ।
੪੦. ਚਰਿਤ੍ਰ ਵਤੀ ਉਸਦੇ ਘਰ ਇਸਤਰੀ ਸੀ
੪੧. ਚਰਿਤ੍ਰਾਵਤੀ ਉਸ ਦੀ ਨਗਰੀ ਸੀ ।
੪੨. ਜੋ ਤਿੰਨਾਂ ਲੋਕਾਂ ਵਿਚ ਰੌਸ਼ਨ ਸੀ ॥੧॥
੪੩. ਗੋਪੀ ਰਾਇ ਉਥੇ ਇਕ ਸ਼ਾਹ ਦਾ ਪੁੱਤਰ ਸੀ ।
੪੪. ਜਿਸਦੇ ਜਿਹਾ ਸੋਹਣਾ ਜਗਤ ਵਿਚ ਕੋਈ ਨਹੀਂ ਸੀ ।
੪੫. ਰਾਣੀ ਚਰਿਤ੍ਰਵਤੀ ਨੇ ਉਹ ਅੱਖੀਂ ਵੇਖ ਲਿਆ ਜਿਸ ਨੂੰ-
੪੬. ਤੱਕ ਕੇ ਰਾਣੀ ਦੇ ਅੰਗਾਂ ਨੂੰ ਕਾਮ ਦੀ ਅੱਗ ਲੱਗ ਗਈ ॥੨॥
੪੭. ਜਿਉਂ ਤਿਉਂ ਕਰਕੇ ਉਸਨੂੰ ਬੁਲਾ ਲਿਆ ਅਤੇ -
੪੮. ਘੁੱਟ ਕੇ ਛਾਤੀ ਨਾਲ ਲਾ ਲਿਆ ।
੪੯. ਬੜੀ ਰੁਚਤ ਦੇ ਨਾਲ ਉਸ ਨਾਲ ਕਾਮ ਕ੍ਰੀੜਾ ਕੀਤੀ -
੫੦. ਤੇ ਸਾਰੀ ਰਾਤ ਇਸੇ ਤਰ੍ਹਾਂ ਲੰਘਾ ਦਿੱਤੀ ॥੩॥

---

☛ ਇਹਨਾਂ ਬਦਨਾਮ ਪ੍ਰਕਰਣਾ ਦਾ ਸਮੁੱਚਾ ਕੇਂਦਰੀ ਭਾਵ ਇਕੋ ਹੀ ਹੈ—ਜਿਸਦਾ ਅੰਤਰੇਜ਼ੀ ਸਿੱਟਾ ਵਾਹਦ ਇਕੋ ਹੈ ਜਿਸ ਬਾਰੇ ਸਮੁੱਚੀ ਗੁਰਬਾਣੀ ਵੰਗਾਰ ਵੰਗਾਰ ਕੇ ਕਹਿੰਦੀ ਹੈ ਕਿ ਹੇ ਭਾਈ, ਸੰਭਲ ਕੇ ਚੱਲੋ ਆਪਣਾ ਬੀਜਿਆ ਅਵੱਸ਼ ਆਪ ਹੀ ਖਾਣਾ ਪੈਣਾ ਹੈ ਹੈ ਅਤੇ ਉਹਨਾਂ ਪੇਸ਼ ਆਉਣ ਵਾਲੇ ਔਖੇ ਘਾਟ ਤੇ ਮੁਸ਼ਕਲ ਪੈਂਡੇ ਕਿਵੇਂ ਪੇਸ਼ ਆਉਣੇ ਹਨ ਤੇ ਉਥੇ ਤੇਰੀ ਕੀ ਦੁਰਗਤੀ ਹੋਵੇਗੀ, ਤੇਰੇ ਨਾਲ ਕੀ ਵਾਪਰੇਗੀ ? ਮਨਮੁਖ ਬਣਕੇ ਖੋਟੇ ਰਾਹ ਨਾ ਪੈ ਗੁਰਮੁਖ ਬਣਕੇ ਸਿੱਧੇ ਰਾਹ ਦੀ ਪੈੜ ਤੇ ਚੱਲ । ਜਿਥੇ ਅਗਨ ਦੇ ਸਮੁੰਦਰ ਲਹਿਰਾਂ ਮਾਰਦੇ ਹਨ ਉਥੇ ਸਤਿਗੁਰੂ ਤੋਂ ਬਿਨਾਂ ਕਿਸੇ ਨੇ ਬੇਲੀ ਨਹੀਂ ਹੋਣਾ ਇਹ ਠੱਗੀਆਂ ਧੋਖੇ ਵਿਸ਼ੇ ਵਿਕਾਰ ਸਭ ਭੁੱਲ ਜਾਣਗੇ । ਤੱਕੋ ਪੜ੍ਹਕੇ :—

*ਮਨਮੁਖ ਅੰਧੁਲੇ ਸੋਝੀ ਨਾਹੀ ॥ ਆਵਹਿ ਜਾਹਿ ਮਰਹਿ ਮਰਿ ਜਾਹੀ ॥ ਪੂਰਬਿ ਲਿਖਿਆ ਲੇਖੁ ਨ ਮਿਟਈ ਜਮ ਦਰਿ ਅੰਧੁ ਖੁਆਰਾ ਹੇ ॥੩॥*
*ਇਕਿ ਆਵਹਿ ਜਾਵਹਿ ਘਰਿ ਵਾਸੁ ਨ ਪਾਵਹਿ ॥ ਕਿਰਤ ਕੇ ਬਾਧੇ ਪਾਪ ਕਮਾਵਹਿ ॥ ਅੰਧੁਲੇ ਸੋਝੀ ਬੂਝ ਨ ਕਾਈ ਲੋਭੁ ਬੁਰਾ ਅਹੰਕਾਰਾ ਹੇ ॥੪॥*
*ਪਿਰ ਬਿਨੁ ਕਿਆ ਤਿਸੁ ਧਨ ਸੀਗਾਰਾ ॥ ਪਰ ਪਿਰ ਰਾਤੀ ਖਸਮੁ ਵਿਸਾਰਾ ॥ ਜਿਉ ਬੇਸੁਆ ਪੂਤ ਬਾਪੁ ਕੋ ਕਹੀਐ ਤਿਉ ਫੋਕਟ ਕਾਰ ਵਿਕਾਰਾ ਹੇ ॥੫॥*
*ਪ੍ਰੇਤ ਪਿੰਜਰ ਮਹਿ ਦੂਖ ਘਨੇਰੇ ॥ ਨਰਕਿ ਪਚਹਿ ਅਗਿਆਨ ਅੰਧੇਰੇ ॥ ਧਰਮ ਰਾਇ ਕੀ ਬਾਕੀ ਲੀਜੈ ਜਿਨਿ ਹਰਿ ਕਾ ਨਾਮੁ ਵਿਸਾਰਾ ਹੇ ॥੬॥*
*ਸੂਰਜੁ ਤਪੈ ਅਗਨਿ ਬਿਖੁ ਝਾਲਾ ॥ ਅਪਤੁ ਪਸੂ ਮਨਮੁਖੁ ਬੇਤਾਲਾ ॥ ਆਸਾ ਮਨਸਾ ਕੂੜੁ ਕਮਾਵਹਿ ਰੋਗੁ ਬੁਰਾ ਬੁਰਿਆਰਾ ਹੇ ॥੭॥ ਮਸਤਕਿ ਭਾਰੁ ਕਲਰ ਸਿਰਿ ਭਾਰਾ ॥ ਕਿਉ ਕਰਿ ਭਵਜਲੁ ਲੰਘਸਿ ਪਾਰਾ ॥ ਸਤਿਗੁਰੁ ਬੋਹਿਥੁ ਆਦਿ ਜੁਗਾਦੀ ਰਾਮ ਨਾਮਿ ਨਿਸਤਾਰਾ ਹੇ ॥੮॥ਅੰਗ ੧੦੨੯॥ਮ:੧॥*

ਸ੍ਰੀ ਦਸਮੇਸ਼ ਪਾਤਸ਼ਾਹ ਇਹੋ ਜਿਹੇ ਸੀਨ ਵਿਖਾਕੇ ਦੱਸ ਰਹੇ ਹਨ ਕਿ ਇਹ ਇਨਸਾਨ ਧਨ ਪਦਾਰਥ ਐਸਵਰਜ ਰੂਪ ਜਵਾਨੀ ਅਤੇ ਜਿਸ ਦੇਹ ਦਾ ਇਕ ਇਕ ਅੰਗ ਲੱਖਾਂ ਰੁਪੈ ਖਰਚ ਕੇ ਮੁਹੱਈਆ ਨਹੀਂ ਹੁੰਦਾ ਇਹ ਸਭ ਕੁਝ ਪ੍ਰਾਪਤ ਕਰਕੇ ਦਾਤਾਂ ਦੇ ਦਾਤਾਰ ਨੂੰ ਭੁਲਾ ਕੇ ਕਿਸ ਪਾਸੇ ਤੁਰਿਆ ਜਾ ਰਿਹਾ ਹੈ ? ਇਹਨਾਂ ਸੰਸਾਰ ਦੇ ਚਸਕਿਆਂ ਨੇ ਤਾਂ ਬਹੁਤਾ ਚਿਰ ਕੋਲ ਨਹੀਂ ਰਹਿਣਾ ਪਰ ਕੀਤੇ ਕਰਮਾਂ ਦੇ ਵੱਟੇ ਚੌਰਾਸੀ ਲੱਖ ਜੂਨਾਂ ਵਿਚ ਬੇਵਸੀ ਦੇ ਦੁਖ ਸਹਾਰਨੇ ਪੈਣਗੇ । ਪਹਿਲੇ ਅਨੇਕਾਂ ਪ੍ਰਕਰਣ ਲਿਖਕੇ ਨਾਮ ਸਿਮ੍ਰਨ ਦਾਨ ਕਰਣ ਤੇ ਸੇਵਾ ਭਾਵ ਹਿਆ ਤੇ ਅਣਖ ਦੀ ਰਾਖੀ, ਬਹਾਦਰੀ ਦੇ ਗੁਣ ਦੱਸ ਕੇ ਫੇਰ ਵਿਖਾ ਰਹੇ ਨੇ ਕਿ ਇਹੋ ਜਿਹੇ ਪਵਿੱਤਰ ਤੇ ਪਾਵਨ ਗੁਣਾਂ ਨੂੰ ਛੱਡ ਕੇ ਇਹ ਮੂਰਖ ਕਿਸ ਰੇੜ ਵਲ ਰੁੜ੍ਹਿਆ ਜਾ ਰਿਹਾ ਹੈ ਹਰ ਪੁਰਸ਼ ਪਰ ਧਨ ਤੇ ਪਰ ਇਸਤਰੀ ਦਾ ਚਾਹਵਾਨ ਦਿਸਦਾ ਹੈ, ਹਰ ਇਸਤਰੀ ਪਰ ਧਨ ਤੇ ਪਰ ਤਨ ਦੀ ਲੋਚਾ ਰਖਦੀ ਹੈ, ਪਰ ਅਪਨੂੰ ਪਵਿੱਤਰ ਸਾਬਤ ਕਰਨ ਲਈ ਪਰਾਈ ਨਿੰਦਾ ਕੀਤੀ ਜਾਂਦੀ ਹੈ ਜੋ ਸਭ ਤੋਂ ਵੱਡੇਰਾ ਅਉਗਣ ਹੈ ਜੋ ਇਨਸਾਨ ਤੋਂ ਮੜੀਆਂ ਤੋਂ ਉਰੇ ਨਹੀਂ ਛੁਟਦਾ ਜੋ ਆਵਾ ਗਉਣ ਦਾ ਕਾਰਨ ਬਣਦਾ ਹੈ - ਕਬੀਰ ਜੀ ਇਹ ਇਨਸਾਨੀ ਕਮਜ਼ੋਰੀ ਪ੍ਰਗਟ ਕਰਦੇ ਹਨ ।

*ਪਰ ਧਨ ਪਰ ਤਨ ਪਰ ਤੀ ਨਿੰਦਾ ਪਰ ਅਪਬਾਦੁ ਨ ਛੂਟੈ ॥ ਆਵਾਗਵਨੁ ਹੋਤੁ ਹੈ ਫੁਨਿ ਫੁਨਿ ਇਹੁ ਪ੍ਰਸੰਗ ਨ ਤੂਟੈ ॥੨॥ਅੰਗ ੯੭੧॥*

ਜਿਸ ਬਾਰੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਵਚਨ ਹੈ :

*ਸਾਚੀ ਸੁਰਤਿ ਨਾਮਿ ਨਹੀ ਤ੍ਰਿਪਤੇ ਹਉਮੈ ਕਰਤ ਗਵਾਇਆ ॥ ਪਰ ਧਨ ਪਰ ਨਾਰੀ ਰਤੁ ਨਿੰਦਾ ਬਿਖੁ ਖਾਈ ਦੁਖੁ ਪਾਇਆ ॥*
*ਸਬਦੁ ਚੀਨਿ ਭੈ ਕਪਟ ਨ ਛੂਟੇ ਮਨਿ ਮੁਖਿ ਮਾਇਆ ਮਾਇਆ ॥ ਅਜਗਰਿ ਭਾਰਿ ਲਦੇ ਅਤਿ ਭਾਰੀ ਮਰਿ ਜਨਮੇ ਜਨਮੁ ਗਵਾਇਆ ॥੧॥*

ਅਸੀਂ ਅੱਜ ਆਪ ਮੁਫਤ ਦੇ ਧਨ ਪਦਾਰਥ ਅਤੇ ਰੂਪ ਨੂੰ ਤੋਹਫਾ ਕਹਿ ਕੇ ਹੱਥ ਵਧਾ ਲੈਂਦੇ ਹਾਂ ਦੇਖਣ ਵਿਚ ਆਉਂਦੀ ਹੈ । ਵੱਡੇ ਤੋਂ ਵੱਡੇ ਵਿਦਵਾਨ ਤੇ ਗਿਆਨੀ ਧਿਆਨੀ ਪਾਠਕ ਤੇ ਪ੍ਰਚਾਰਕ ਮੁਫਤ ਦੇ ਮਾਲ ਦੀ ਚਾਹ ਰਖਦਾ ਹੈ, ਕਿਵੇਂ ਮਿਲੇ ਤੇ ਕਿਸ ਤਰ੍ਹਾਂ ਮਿਲੇ । ਕੋਈ ਇਨਕਾਰ ਨਹੀਂ ਬੜੀ ਲੋੜ ਏ ਇਹਨਾਂ ਨੁਸਖਿਆਂ ਨੂੰ ਸਮਝਣ ਦੀ । ਸ੍ਰੀ ਦਸਮੇਸ਼ ਜੀ ਸੋਦਾਈ ਨਹੀਂ ਸੀ ਜੋ ਐਵੇਂ ਕਲਮਾਂ ਘਿਸਾਂਦੇ ਰਹੇ, ਉਹ ਇਕ ਕੌਮ ☛

[੧]ਪੋਸਤ ਭਾਂਗ ਅਫੀਮ ਮੰਗਾਈ ॥ [੨]ਏਕ ਸੇਜ ਚੜ੍ਹਿ ਦੁਹੂੰ ਚੜ੍ਹਾਈ ॥ [੩]ਭਾਂਤਿ ਅਨਿਕ ਤਨ ਕਿਯੇ ਬਿਲਾਸਾ ॥ [੪]ਮਾਤ ਪਿਤਾ ਕੋ ਮਾਨ ਨ ਤ੍ਰਾਸਾ ॥੪॥ [੫]ਤਬ ਲਗਿ ਆਇ ਗਯੋ ਤਾ ਕੋ ਪਤਿ ॥ [੬]ਡਾਰਿ ਦਯੋ ਸੇਜਾ ਪਰ ਉਪਪਤਿ ॥ [੭]ਦੁਪਟਾ[1] ਡਾਰਿ ਦਯੋ ਤਿਹ ਮੁਖ ਪਰ ॥ [੮]ਜਾਨ੍ਯੋ ਜਾਇ ਨ ਤਾਂ ਤੇ ਤ੍ਰਿਯ ਨਰ ॥੫॥ [੯]ਸੋਵਤ ਕਵਨ ਸੇਜ ਪਰ ਤੋਰੀ ॥ [੧੦]ਭਾਖੀ ਨਾਥ ਮਾਤ ਹੈ ਮੋਰੀ ॥ [੧੧]ਹਮ ਪਹਿ ਤੇ ਨਹਿ ਜਾਤ ਜਗਾਈ ॥ [੧੨]ਤੁਮੈਂ ਕਹਤ ਹੌ ਬਾਂਧਿ ਢਿਠਾਈ ॥੬॥ [੧੩]ਦ੍ਵੈਕ ਘਰੀ ਤੁਮ ਅਨਤ ਸਿਧਾਵਹੁ ॥ [੧੪]ਇਹ ਉਠਿ ਗਏ ਬਹੁਰਿ ਹ੍ਯਾਂ ਆਵਹੁ ॥ [੧੫]ਅਬ ਜਾਗੈ ਤੌ ਅਧਿਕ ਰਿਸੈ ਹੈ ॥ [੧੬]ਹਮ ਤੁਮ ਲਖਿ ਇਕੱਤ੍ਰ ਚੁਪ ਹ੍ਵੈਹੈ ॥੭॥ [੧੭]ਤਿਨਿ ਇਹ ਬਾਤ; ਸੱਤ੍ਯ ਕਰਿ ਮਾਨੀ ॥ [੧੮]ਜਾਤ ਭਯੋ ਉਠਿ ਕ੍ਰਿਯਾ ਨ ਜਾਨੀ ॥ [੧੯]ਜਬ ਉਠਿ ਮਾਤ ਗਈ ਲਖਿ ਲੈਯਹੁ ॥ [੨੦]ਤਬ ਹਮ ਕੌ ਤੁਮ ਬਹੁਰਿ ਬੁਲੈਯਹੁ ॥੮॥ [੨੧]ਇਮਿ ਕਹਿ ਬਾਤ; ਜਾਤ ਜੜ੍ਹ ਭਯੋ ॥ [੨੨]ਤਾਂਹਿ ਚੜ੍ਹਾਇ ਖਾਟ ਪਰ ਲਯੋ ॥ [੨੩]ਭਾਂਤਿ ਅਨਿਕ ਤਨ ਕਰੈ ਬਿਲਾਸਾ ॥ [੨੪]ਆਵਤ ਭਯੋ ਤਿਹੱ ਪਿਤਾ ਨਿਵਾਸਾ ॥੯॥ [੨੫]ਤਿਸੀ ਭਾਂਤਿ ਤਨ ਤਾਂਹਿ ਸੁਵਾਯੋ ॥ [੨੬]ਤਾਤ ਭਏ ਇਹ ਭਾਂਤਿ ਜਤਾਯੋ ॥ [੨੭]ਸੁਨਹੁ ਪਿਤਾ ਇਹ ਨਾਰਿ ਤਿਹਾਰੀ ॥ [੨੮]ਤੁਮ ਤੇ ਛਪੀ ਲਾਜ ਕੀ ਮਾਰੀ ॥੧੦॥ [੨੯]ਸੁਨਤ ਬਚਨ ਨ੍ਰਿਪ ਧਾਮ ਸਿਧਾਨਾ ॥ [੩੦]ਭੇਦ ਅਭੇਦ ਕਛੂ ਨ ਪਛਾਨਾ ॥ [੩੧]ਤਾ ਕੌ ਕਾਢਿ ਸੇਜ ਪਰ ਲੀਨਾ ॥ [੩੨]ਤਾ ਕੀ ਮਾਤ ਗਵਨ ਤਹੱ ਕੀਨਾ ॥੧੧॥ [੩੩]ਵੈਸਹਿ ਤਾਕਹ ਦਿਯਾ ਸੁਵਾਇ ॥ [੩੪]ਕਹੀ ਮਾਤ ਸੌ ਬਾਤ ਬਨਾਇ ॥ [੩੫]ਸੁਨਹੁ ਮਾਤ ਜਾਮਾਤ ਤਿਹਾਰੋ ॥ [੩੬]ਮੋ ਕੌ ਅਧਿਕ ਪ੍ਰਾਨ ਤੇ ਪ੍ਯਾਰੋ ॥੧੨॥ [੩੭]ਯਾ ਕੋ ਨੈਨ ਨੀਦ ਦੁਖ ਦਿਯੋ ॥ [੩੮]ਤਾ ਤੇ ਸੈਨ ਸੁਮਿਤ ਹ੍ਵੈ ਕਿਯੋ ॥ [੩੯]ਮੈ ਯਾ ਕੋ ਨਹਿ ਸਕਤ ਜਗਾਈ ॥ [੪੦]ਅਬ ਹੀ ਸੋਇ ਗਯੋ ਸੁਖਦਾਈ ॥੧੩॥ [੪੧]ਸੁਨਿ ਬਚ ਮਾਤ; ਜਾਤ ਭੀ ਉਠ ਘਰ ॥ [੪੨]ਲਯੋ ਸੇਜ ਪਰ ਤ੍ਰਿਯ ਪਿਯ ਭੁਜ ਭਰ ॥ [੪੩]ਭਾਂਤਿ ਭਾਂਤਿ ਤਨ ਭੋਗ ਕਮਾਏ ॥ [੪੪]ਬਹੁਰਿ ਧਾਮ ਕੌ ਤਾਹਿ ਪਠਾਏ ॥੧੪॥ ਦੋਹਰਾ ॥ [੪੫]ਇਹ ਚਰਿੱਤ੍ਰ ਤਿਹ ਚੰਚਲਾ ਪਿਯਹਿ ਦਯੋ ਪਹੁਚਾਇ ॥ [੪੬]ਭੇਦ ਅਭੇਦ ਤ੍ਰਿਯਾਨ ਕੇ ਸਕ੍ਯੋ ਨ ਕੋਈ ਪਾਇ[i] ॥੧੫॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਇਕਿਆਸੀ
ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੮੧॥੬੮੬੪॥ ਅਫਜੂੰ ॥

ਚੌਪਈ ॥ [੪੭]ਸੁਨਹੁ ਰਾਵ ਇਕ ਕਥਾ ਸ੍ਰਵਨ ਧਰਿ ॥ [੪੮]ਜਿਹ ਬਿਧ ਕਿਯਾ ਚਰਿੱਤ੍ਰ ਤ੍ਰਿਯਾ ਬਰ ॥ [੪੯]ਪੀਰ ਏਕ ਮੁਲਤਾਨ ਭਨਿੱਜੈ ॥ [੫੦]ਰੂਪਵੰਤ ਤਿਹ ਅਧਿਕ ਕਹਿੱਜੈ ॥੧॥ [੫੧]ਰੋਸਨ ਕਦਰ ਤਵਨ ਕੋ ਨਾਮਾ ॥ [੫੨]ਥਕਤ ਰਹਿਤ ਜਿਹੱ ਨਿਰਖਤ ਬਾਮਾ ॥

1. ਅੱਧਕ "ੱ" ਲਾ ਕੇ ਦੁਪੱਟਾ (ਬੋਲੋ) ।

i. ਇਹ ਇਕ ਮਹਾਨ ਸ਼ੈਤਾਨ ਇਸਤ੍ਰੀ ਦੀ ਵਾਰਤਾ ਹੈ ਸੁਮਤਿ ਵਜੀਰ- ਚਿਤ੍ਰ ਸੈਨ ਰਾਜੇ ਨੂੰ ਕਹਿੰਦਾ ਹੈ ਕਿ ਐ ਰਾਜਨ ਨੂੰ ਕਿਥੇ ਆਪਣੀ ਨਿਊ ਇਸਤਰੀ ਤੇ ਵਿਸ਼ਵਾਸ ਕਰ ਰਿਹਾ ਹੈਂ । ਇਹ ਸ਼ੈਤਾਨ ਤੇ ਵਿਗੜ ਚੁਕੀ ਇਸਤਰੀ ਕਿਸੇ ਨੂੰ ਸਹੀ ਭੇਦ ਨਹੀਂ ਦਿੰਦੀ । ਆਹ ਵੇਖ ਚਰਿਤਰ ਦੇਈ ਨੇ ਕਿਵੇਂ ਸਾਰੇ ਪਰਿਵਾਰ ਨੂੰ ਅੰਗੂਠੇ ਤੇ ਨਚਾਇਆ ਸੀ ਕਿਸੇ ਨੂੰ ਵੀ ਆਈ ਗਈ ਨਹੀਂ ਦਿੱਤੀ । ਕਦੇ ਮਿੱਤ੍ਰ ਨੂੰ ਮਾਂ ਬਣਾ ਲਿਆ, ਕਿਤੇ ਪਤੀ (ਖਸਮ) ਕਹਿ ਦਿੱਤਾ, ਕਿਤੇ ਪਿਉ ਭਾਵ ਇਸਦੇ ਛੱਲ ਦਾ ਕੋਈ ਟਿਕਾਣਾ ਨਹੀਂ - ਇਹੋ ਜਿਹੀ ਬਤੂਨਣ ਤੇ ਵਿਸ਼ਵਾਸ਼ ਕਰਨਾ ਉਚਿਤ ਨਹੀਂ ਆਕੜ ਸੂਰਾ ਮਲਵਾਣਿਆਂ ਨੂੰ, ਝੂਠ ਰੰਨ ਨੂੰ, ਭੱਠ ਭਠਿਆਰਿਆਂ ਨੂੰ । ਇਕ ਠੱਗ ਰਸਾਇਣੀ ਫਿਰਨ ਭਾਉਂਦੇ ਬੰਨ ਘੱਤਿਆ ਮਾਰ ਕੇ ਪਾਰਿਆਂ ਨੂੰ । ਮਸਲੇ ਕਾਦੀਆਂ, ਮੰਗਣਾਂ ਬ੍ਰਾਹਮਣਾਂ ਨੂੰ, ਚੋਰੀ ਭੁਲਦੀ ਨਹੀਂ ਸੁਨਿਆਰਿਆਂ ਨੂੰ ।

ਨਹੀਂ ਜਗਤ ਦਰਦੀ ਸ਼ਨ, ਬੱਚੇ ਬਲਦੀ ਭੱਠੀ ਵਿਚ ਡਿਗਣੋਂ ਗੁਰੇਜ ਨਹੀਂ ਕਰਦੇ ਪਰ ਮਤਾ ਪਿਤਾ ਉਸ ਨੂੰ ਬਚਾਉਣ ਲਈ ਆਪਣੀ ਜਿੰਦਗੀ ਦੀ ਵੀ ਪ੍ਰਵਾਹ ਨਹੀਂ ਕਰਦੇ । ਜੇ ਕਰ ਅਸ਼ਲੀਲ ਸ਼ਬਦ ਤੋਂ ਡਰਕੇ ਬੱਚਾ ਖੂਹ ਵਿਚ ਡਿੱਗ ਕੇ ਡੁੱਬ ਜਾਇ ਕੀ ਉਹ ਸਿਆਣਾ ਨਹੀਂ ਜਾਂ ਸਿਰ ਪੈਰੋਂ ਨੰਗਾ ਹੋ ਕੇ ਉਸ ਨੂੰ ਖੂਹ ਵਿਚ ਪੈਣੋ ਬਚਾ ਲਏ ਉਹ ਚੰਗਾ ਹੈ । ਇਹ ਹੈ ਸਵਾਲ ਪਾਠਕਾਂ ਦੇ ਦਰ ਪੇਸ਼ ਜੋ ਸਾਹਿਬਾਂ ਕਰ

੧. ਪੋਸਤ ਭਾਂਗ, ਅਫੀਮ ਮੰਗਾ ਲਈ ।
੨. ਇਕੋ ਪਲੰਘ ਤੇ ਬੈਠ ਕੇ ਦੋਹਾਂ ਨੇ ਛਕ ਲਈ
੩. ਅਨੇਕ ਪ੍ਰਕਾਰੀ ਸਰੀਰਕ ਖੁਸ਼ੀਆਂ ਕੀਤੀਆਂ ।
੪. ਮਾਤਾ ਪਿਤਾ ਦਾ ਮਨ ਤੇ ਕੋਈ ਭੈ ਨਾ ਰੱਖਿਆ ॥੪॥
੫. ਇਤਨੇ ਨੂੰ ਉਸਦਾ ਪਤੀ ਆ ਗਿਆ - ਤਾਂ ਯਾਰ ਨੂੰ
੬. ਪਲੰਘ ਤੇ ਲਿਟਾ ਦਿੱਤਾ, ਦੂਸਰਾ ਸਿਹਾਯਕ ਪਤੀ
੭. ਅਤੇ ਉਸਦੇ ਮੂੰਹ ਉੱਪਰ ਦੁਪੱਟਾ ਪਾ ਦਿੱਤਾ
੮. ਤਾਂ ਕਿ ਪਹਿਚਾਣ ਨਾ ਹੋ ਸਕੇ ਕਿ ਇਸਤਰੀ ਹੈ ਜਾਂ ਪੁਰਸ਼ ॥੫॥
੯. ਪਤੀ ਨੇ ਆ ਕੇ ਪੁੱਛਿਆ ਕਿ ਤੇਰੇ ਪਲੰਘ ਤੇ ਕੌਣ ਸੁੱਤਾ ਹੈ ? ਤਾਂ -
੧੦. ਕਿਹਾ ਕਿ ਪਤੀ ਇਹ ਮੇਰੀ ਮਾਤਾ ਪਈ ਹੈ - ਜਦੋਂ ਉਸਨੇ ਕਿਹਾ ਕਿ ਇਸਨੂੰ ਜਗਾ ਦੇਹ ਤਾਂ ਉੱਤਰ ਦਿੱਤਾ
੧੧. ਕਿ ਮੇਰੇ ਕੋਲੋਂ ਤਾਂ ਨਹੀਂ ਜਗਾਈ ਜਾਂਦੀ - ਤੈਨੂੰ ਮੈਂ
੧੨. ਢੀਠ ਹੋ ਕੇ ਕਹਿੰਦੀ ਭਾਵ - ਮੈਂ ਨਹੀਂ ਜਗਾਉਂਦੀ ॥੬॥
੧੩. ਦੋ ਕੁ ਘੜੀ ਤੁਸੀਂ ਹੋਰ ਪਾਸੇ ਚਲੇ ਜਾਉ ।
੧੪. ਜਦੋਂ ਇਹ ਉਠ ਜਾਣਗੇ ਫੇਰ ਆ ਜਾਣਾ ਐਥੇ ।
੧੫. ਜੇ ਜਗਾ ਦਿੱਤੀ ਤਾਂ ਗੁੱਸੇ ਹੋ ਜਾਵੇਗੀ ।
੧੬. ਮੈਨੂੰ ਅਰ ਤੈਨੂੰ ਦੋਹਾਂ ਨੂੰ ਇਕੱਠੇ ਵੇਖ ਕੇ ਦੁਖੀ ਹੋਵੇਗੀ ॥੭॥
੧੭. ਉਸ ਨੇ ਇਹ ਗੱਲ ਸੱਚੀ ਕਰਕੇ ਮੰਨ ਲਈ ।
੧੮. ਉਠਕੇ ਚਲਾ ਗਿਆ ਉਸਦੀ ਚਾਲ ਨਾ ਸਮਝੀ
੧੯. ਤੇ ਕਿਹਾ ਕਿ ਚੰਗਾ ਜਦੋਂ ਤੇਰੀ ਮਾਂ ਉਠਕੇ ਚਲੀ ਜਾਵੇਗੀ
੨੦. ਫੇਰ ਤੂੰ ਮੈਨੂੰ ਬੁਲਾ ਲਵੀਂ ॥੮॥
੨੧. ਇਹ ਕਹਿਕੇ ਉਹ ਮੂਰਖ ਉਥੋਂ ਚਲਾ ਗਿਆ ।
੨੨. ਉਸ ਦੇ ਪਿੱਛੋਂ ਸਹਾਯਕ ਪਤੀ ਨੂੰ ਸੇਜ ਉੱਪਰ ਚੜ੍ਹਾ ਲਿਆ।
੨੩. ਤੇ ਤਰ੍ਹਾਂ ਤਰ੍ਹਾਂ ਦੇ ਚੋਹਲ ਕੀਤੇ ।
੨੪. ਇਤਨੇ ਨੂੰ ਉਥੇ ਉਸ ਦਾ ਪਿਤਾ ਆ ਗਿਆ ॥੯॥
੨੫. ਉਸੇ ਤਰ੍ਹਾਂ ਉਸ ਨੂੰ ਫੇਰ ਸੁਆ ਦਿੱਤਾ ।
੨੬. ਅਤੇ ਪਿਤਾ ਨੂੰ ਇਸ ਤਰ੍ਹਾਂ ਕਹਿ ਦਿੱਤਾ ।
੨੭. ਐ ਪਿਤਾ ਇਹ ਤੇਰੀ ਇਸਤ੍ਰੀ ਭਾਵ ਮੇਰੀ ਮਾਤਾ ਪਈ ਹੈ।
੨੮. ਤੈਥੋਂ ਸ਼ਰਮ ਦੀ ਮਾਰੀ ਨੇ ਮੂੰਹ ਲੁਕੋ ਲਿਆ ਹੈ ॥੧੦॥
੨੯. ਇਹ ਗੱਲ ਸੁਣ ਕੇ ਰਾਜਾ ਆਪਣੇ ਘਰ ਨੂੰ ਤੁਰ ਗਿਆ
੩੦. ਅੰਦਰ ਦਾ ਭੇਤ ਕੁਛ ਨਾ ਜਾਣਿਆ - ਉਸ ਦੇ ਪਿਛੋਂ
੩੧. ਫੇਰ ਉਸ ਨੂੰ ਉਠਾਕੇ ਸੇਜ ਉੱਪਰ ਬਿਠਾ ਲਿਆ ।
੩੨. ਇਤਨੇ ਨੂੰ ਉਸਦੀ ਉਥੇ ਮਾਤਾ ਆ ਗਈ ॥੧੧॥
੩੩. ਉਸ ਨੂੰ ਫੇਰ ਉਸੇ ਤਰ੍ਹਾਂ ਸੁਆ ਦਿੱਤਾ ।
੩੪. ਮਾਤਾ ਨੂੰ ਬਣਾ ਕੇ ਫੇਰ ਇਹ ਗੱਲ ਕਹਿ ਦਿੱਤੀ ।
੩੫. ਸੁਣ ਮਾਤਾ ਇਹ ਤੇਰਾ ਜੁਆਈ ਪਿਆ ਹੈ ।
੩੬. ਜਿਹੜਾ ਮੈਨੂੰ ਬਹੁਤ ਪ੍ਰਾਣਾਂ ਤੋਂ ਪਿਆਰਾ ਹੈ ॥੧੨॥
੩੭. ਇਸਦੀ ਅੱਖਾਂ ਵਿਚ ਨੀਂਦ ਬਹੁਤ ਰੜਕਦੀ ਸੀ ।
੩੮. ਇਸ ਲਈ ਥੱਕੇ ਹੋਏ ਨੇ ਸੌਣਾ ਕੀਤਾ ਹੈ ।
੩੯. ਇਸ ਲਈ ਮੈਂ ਇਸ ਨੂੰ ਜਗਾ ਨਹੀਂ ਸਕਦੀ ।
੪੦. ਅਜੇ ਹੁਣੇ ਸੁੱਤਾ ਹੈ ਮੇਰਾ ਸੁਖਦਾਈ ॥੧੩॥
੪੧. ਇਹ ਗੱਲ ਸੁਣ ਕੇ ਮਾਤਾ ਵੀ ਉਠ ਕੇ ਘਰ ਨੂੰ ਤੁਰ ਗਈ।
੪੨. ਫੇਰ ਉਸ ਇਸਤਰੀ ਨੇ ਉਸ ਨੂੰ ਸੇਜ ਦੇ ਉਪਰ ਬਾਹਾਂ ਵਿਚ ਲੈ ਲਿਆ ।
੪੩. ਤਰ੍ਹਾਂ-ਤਰ੍ਹਾਂ ਤਨ ਕ੍ਰੀੜਾ ਕੀਤੀ ਤੇ ਫੇਰ ਉਸਨੂੰ
੪੪. ਆਪਣੇ ਘਰ ਨੂੰ ਭੇਜ ਦਿੱਤਾ ॥੧੪॥
੪੫. ਐਸ ਢੰਗ ਦੇ ਨਾਲ ਉਸ ਇਸਤਰੀ ਨੇ ਆਪਣਾ ਸਹਾਯਕ ਪਤੀ ਘਰ ਭੇਜ ਦਿੱਤਾ ।
੪੬. ਪਰ ਕਿਸੇ ਨੂੰ ਵੀ ਆਈ - ਗਈ ਨਹੀਂ ਦਿੱਤੀ ॥੧੫॥
ਇਥੇ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਦਾ ਵਾਰਤਾਲਾਪ ਤਿੰਨ ਸੌ ਇਕਾਸਵੀਂ ਕਥਾ ਸਮਾਪਤ ॥੩੯੧॥੬੯੬੪॥ਚਲਦਾ॥

---

੪੭. ਚੌਪਈ ॥ ਸੁਣੋ ਰਾਜਾ ਇਕ ਕਥਾ ਕੰਨ ਕਰਕੇ -
੪੮. ਜਿਸ ਤਰ੍ਹਾਂ ਇਕ ਇਸਤਰੀ ਨੇ ਚਰਿਤਰ ਕੀਤਾ ।
੪੯. ਇਕ ਮੁਲਤਾਨ ਵਿਚ ਪੀਰ ਕਹੀਦਾ ਸੀ ।
੫੦. ਉਸ ਨੂੰ ਬਹੁਤ ਰੂਪਵਾਨ ਕਿਹਾ ਜਾਂਦਾ ਸੀ ॥੧॥
੫੧. ਕਦਰ ਰੋਸ਼ਨ ਉਸ ਦਾ ਨਾਮ ਸੀ ।
੫੨. ਜਿਸ ਨੂੰ ਇਸਤਰੀਆਂ ਵੇਖ - ਵੇਖ ਕੇ ਥੱਕ ਜਾਂਦੀਆਂ ਸਨ।

---

☚ ਵਿਖਾਇਆ ਹੈ।

ਟ੍ਰੈਕਟਰ ਨੰ: ੧੫ ਦੇ ਪੰ: ੧੪ ਤੇ ਗੁਰਮਤਿ ਪ੍ਰਚਾਰ ਸਭਾ ਦਾ ਲੇਖ ਹੈ ਕਿ ਗੁਰੂ ਪਾਤਸ਼ਾਹ ਉਨ੍ਹਾਂ ਹਿੰਦੂਆਂ ਦੀ ਦੱਬੀ ਹੋਈ, ਕੁਚਲੀ ਹੋਈ ਜ਼ਮੀਰ ਅੰਦਰ ਮੁੜ ਸਾਹਸ ਦਲੇਰੀ ਅਤੇ ਸਵੈ- ਵਿਸ਼ਵਾਸ਼ ਪੈਦਾ ਕਰਨਾ ਚਾਹੁੰਦੇ ਸਨ ਤਾਂ ਜੋ ਉਹ ਅਣਖ ਦਾ ਆਧਾਰ ਬਣ ਸਕੇ । ਪਰ ਉਨ੍ਹਾਂ ਦਾ ਮੁੱਢਲਾ ਸਾਰਾ ਸਾਹਿਤ ਸੰਸਕ੍ਰਿਤ ਬੋਲੀ ਵਿਚ ਸੀ । ਇਸ ਕਰਕੇ ਗੁਰੂ ਪਾਤਸ਼ਾਹ ਨੇ ਆਪਣੇ ਮਿਥੇ ਪ੍ਰੋਗਰਾਮ (ਧਰਮ ਚਲਾਵਨ - ਦੁਸ਼ਟ ਉਪਾਰਨ) ਨੂੰ ਚਾਲੂ ਰੱਕਣ ਲਈ ਉਨ੍ਹਾਂ ਦੇ ਪ੍ਰਚੱਲਤ ਧਾਰਮਿਕ ਗ੍ਰੰਥਾਂ ਰਾਮਾਇਣ ਮਹਾਂ ਭਾਰਤ ਅਤੇ ਮਾਰਕੰਡੇ ਪਠਾਣ ਵਿਚੋਂ ਦੇਵੀ ਦੇਵਤਿਆ ਦੇ ਰਾਖਸ਼ਾਂ ਨਾਲ ਹੋਏ ਜੁੱਧਾਂ, ਜੰਗਾਂ ਨੂੰ ਸੰਸਕ੍ਰਿਤ ਤੋਂ ਲੋਕ ਬੋਲੀ ਵਿਚ ਖੁੱਲ੍ਹਾ ਅਨੁਵਾਦ ਆਪ ਕੀਤਾ । ਇਨ੍ਹਾਂ ਕਥਾਵਾਂ ਵਿਚ ਧਰਮ ਅਤੇ ਅਣੱਖ ਨੂੰ ਬਚਾਉਣ ਖਾਤਰ ਅਧਰਮੀ ਰਾਖਸ਼ਾਂ ਅਤੇ ਦੈਂਤਾਂ (ਰਾਵਣ, ਕੰਸ, ਕੌਰਵ ਮਹਿਖਾਸੁਰ ਆਦਿ ਨਾਲ ਜਬਰ ਦਸਤ ਲੜਾਈਆਂ ਲੜਨ ਉਪਰੰਤ ਧਰਮ ਦੀ ਜਿੱਤ ਦਾ ਵਰਨਣ ਸੀ ਅਤੇ ਇਨ੍ਹਾਂ ਦੇ ਮੁਖ ਜੇਤੂ ਨਾਇਕ ਰਾਮ, ਕ੍ਰਿਸ਼ਨ, ਚੰਡੀ ਅਤੇ ਦੁਰਗਾ (ਦੇਵੀ) ਆਦਿ ਦਰਸਾਏ ਗਏ ਸਨ । ਜਿਨ੍ਹਾਂ ਨੂੰ ਭਾਰਤੀ ਆਪਣਾ ਇਸ਼ਟ ਅਵਤਾਰ ਜਾਂ ਦੇਵੀ ਦੇਵਤੇ ਮੰਨਕੇ ਪੂਜਦੇ ਚਲੇ ਆ ਰਹੇ ਸਨ । ਹਾਕਮ ਲੋਕ ਇਨ੍ਹਾਂ ਦੀ ਜ਼ਮੀਰ ਨੂੰ ਦਬਾਉਣ (ਕੁਚਲਣ) ਲਈ ਅਤੇ ਉਨ੍ਹਾਂ ਦੇ ਧਾਰਮਿਕ ਵਿਸ਼ਵਾਸ ਨੂੰ ਨਿਕੰਮਾ ਦਿਖਾਉਣ ਲਈ ਹੀ ਇਨ੍ਹਾਂ ਦੇ ਪੂਜਯੋਗ ਇਸ਼ਟ ਦੀ ਰਜ ਕੇ ਨਿਰਾਦਰੀ ਕਰਦੇ ਸਨ । ਗੁਰੂ ਪਾਤਸ਼ਾਹ ਨੇ ਇਨ੍ਹਾਂ ਅਨਵਾਦਾਂ ਵਿਚ ਨਾਇਕਾਂ ਦੀ ਵਡਿਆਈ ਉਭਾਰਕੇ ਸਾਹਮਣੇ ਲਿਆਂਦੀ ਅਤੇ ਉਨ੍ਹਾਂ ਤੋਂਨ ਅਧ੍ਰਮੀਆਂ ਦਾ ਨਾਸ ਹੁੰਦਾ ਵਿਖਾ ਕੇ ਉਨ੍ਹਾਂ ਨੂੰ ਝੰਜੋੜਿਆ ਜਾਏ । ਕਿਉਂਕਿ ਦੱਬੀ ਹੋਈ ਕੁਚਲੀ ਹੋਈ ਜਮੀਰ ਦਾ ਨਾਂ ਕੋਈ ਧਰਮ ਹੁੰਦਾ ਹੈ ਨਾ ਇਮਾਨ । ਉਨ੍ਹਾਂ ਪ੍ਰਤੀ ਧਾਰਮਿਕ ਵਿਸ਼ਵਾਸ ਮੁੜ ਸੁਰਜੀਤ ਕਰਨ ਅਤੇ ਸਾਹਸ ਪੈਦਾ ਕਰਨ ਦਾ ਉਪਰਾਲਾ ਕੀਤਾ । ਇਸੇ ਕਰਕੇ ਚੰਡੀ ਚਰਿਤ੍ਰਾਂ ਵਿਚ ਗੁਰੂ ਪਾਤਸ਼ਾਹ ਨੇ (ਭਗਉਤੀ ਜੀ ਕੀ ਵਾਰ) ਵਿਚ ਇਕ ਪਾਸੇ ਚੰਡੀ ਕਾਲੀ ਭਵਾਨੀ, ਦੁਰਗਾ ਆਦਿ ਦੀ ਅਗਵਾਈ ਕਰਦਿਆਂ ਦੂਜੇ ਪਾਸੇ ਮਹਿਖਾਸੁਰ ਦੈਂਤ ਦੀ ਅਗਵਾਈ ਹੇਠ ਅਧਰਮੀ ਦੈਂਤਾਂ ਤੇ ਰਾਕਸ਼ਾਂ ਨਾਲ ਹੋਈਆਂ ਲਹੂ ਵੀਟਵੀਆਂ ਲੜਾਈਆਂ ਵਖਾਕੇ ਅੰਤ ਧਰਮ ਦੀ ਜਿੱਤ ਵਿਖਾਈ ਹੈ ਅਤੇ *"ਸਭੈ ਦੁਸ਼ਟ ਮਾਰੇ ਮਈਆਂ ਸੰਤ ਉਬਾਰੇ"* ਲਿਖ ਕੇ ਦੁਰਗਾ ਮਈਆ ਵਿਚ ਵਿਸ਼ਵਾਸ਼ ਰੱਖਣ ਵਾਲਿਆਂ ਦਾ ਧਰਮ ਵਿਸ਼ਵਾਸ ਜਿਥੇ ਮੁੜ ਬੰਨਵਾਇਆ ਉਥੇ ਦੂਜੇ ਪਾਸੇ ਉਨ੍ਹਾਂ ਵਿਚ ਜੰਗੀ ਨਜਾਰਿਆਂ ਰਾਹੀਂ ਜੰਗ ਵਾਲੀ ਮਨੋਬਿਰਤੀ ਉਜਾਗਰ ਕਰਨ ਦਾ ਯਤਨ ਵੀ ਸਾਰਥ ਕੀਤਾ । ਇਹ ਵਰਨਣ ਕਰਦੇ ਹਨ :- *ਸੁਨੇ ਸੂਮ ਸੋਫੀ ਲਰੈ ਯੁੱਧ ਗਾਢੇ ॥* ਅਰਥਾਤ ਜੇ ਕੋਈ ਅਤਿ ਕਾਇਰ ਵੀ ਇਸ ਚਰਿਤ੍ਰ ਨੂੰ ਸੁਣੇਗਾ ਉਸ ਵਿਚ ਵੀ ਬੀਰ ਰਸ ਜਾਗ ਪਏਗਾ ਅਤੇ ਉਹ ਘਮਸਾਨ ਦੀ ਲੜਾਈ ਵਿਚ ਅੱਗੇ ਹੋ ਕੇ ਲੜੇਗਾ । ਇਸੇ ਤਰ੍ਹਾਂ ਚਰਿਤਰੋ ਪਾਖਯਾਨਿਆਂ ਵਿਚ ਕਰਮ ਕਾਰੀ, ਕੁਕਰਮੀ, ਕਾਯਰ, ਜੋਧੇ ਧਰਮੀ ਤੇ ਅਧਰਮੀ ਪੁਰਸ਼ਾਂ ਤੇ ਇਸਤਰੀਆਂ ਦੇ ਕਾਰਨਾਮੇ ਵਖਾਲ ਕੇ ਧਰਮੀਆਂ ਨੂੰ ਸਾਬਾਸ਼ ਤੇ ਹੱਲਾਸ਼ੇਰੀ ਦਿੱਤੀ ਹੈ ਅਤੇ ਕੁਕਰਮੀ ਨਿਲੱਜਾਂ ਨੂੰ ਕੋਸਿਆ ਤੇ ਉਹਨਾਂ ਦੇ ਸਿੱਟਿਆਂ ਤੋਂ ਜਾਣੂ ਕਰਾਇਆ ਹੈ । ਇਸ ਲਈ ਗੁਰੂ ਪਾਤਸ਼ਾਹ ਨੂੰ ਦੇਵੀ ਦਾ ਪੁਜਾਰੀ ਕਹਿਣਾ ਅਨਰਥ ਹੈ । ਉਹ ਤਾਂ ਆਪ ਸਪਸ਼ਟ ਕਰਦੇ ਹਨ । *ਨਮਸਕਾਰ ਤਿਸ ਹੀ ਕੋ ਹਮਾਰੀ ॥ ਸਕਲ ਪਰਜਾ ਜਿਨ ਆਪ ਸਵਾਰੀ ॥*

ਅ. *ਭਜੋ ਸੁ ਏਕ ਨਾਮਯੰ ॥ ਜੋ ਕਾਮ ਸਰਬ ਠਾਮਯੰ ॥ ਨਾ ਜਾਪ ਆਨ ਕੋ ਜਪੋ ॥ ਨ ਔਰ ਥਾਪਨਾ ਥਪੋ* ॥ ਹਾਂ ਜਿਥੇ ਆਪ ਨੇ ਦੇਵੀ ਰੂਪ ਵਿਚ ਉਸਤਤਿ ਕੀਤੀ ਹੈ ਉਹ ਸਾਨੂੰ ਅਲਪ ਮਤਿ ਹੋਣ ਕਰਕੇ ਦੇਵੀ ਭਾਸਦੀ ਹੈ ਪਰ ਦੇਵੀ ਨਹੀਂ - ਜਿਵੇਂ ਅਕਾਲ ਪੁਰਖ ਦਾ ਪ੍ਰਤੀਕ ਹੈ - ਉਸ ਦੇ ਰੂਪ ਨੂੰ ਪ੍ਰਤੱਖ ਦੇਖਣ ਲਈ ਖੰਡਾ ਤਲਵਾਰ ਤਲਵਾਰ ਰੂਪ ਹੈ ਤਲਵਾਰ ਨੂੰ ਖੰਡਾ ਮੰਨਣ ਨਾਲ ਅਕਾਲ ਪੁਰਖ ਦਾ ਖੰਡਾ ਨਾਮ ਮਿਟ ਨਹੀਂ ਜਾਂਦਾ। ਇਸੇ ਤਰ੍ਹਾਂ ਭਗਾਉਤੀ ਅਕਾਲ ਪੁਰਖ ਦਾ ਚਿੰਨ ਹੈ ਜੋ ਉਸਦੀ ਸ਼ਕਤੀ ਨੂੰ ਕਿਹਾ ਜਾਂਦਾ ਹੈ - ਜੈਸਾ ਕਿ — *ਖੰਡਾ ਪ੍ਰਿਥਮੇ ਸਾਜ ਕੈ ਜਿਨ ਸਭ ਸੰਸਾਰ ਉਪਾਇਆ ॥ ਬ੍ਰਹਮਾ ਬਿਸ਼ਨ ਮਹੇਸ਼ ਸਾਜ ਕੁਦਰਤੀ ਦਾ ਖੇਲ ਰਚਾਇ ਬਣਾਇਆ ॥ (ਸ੍ਰੀ ਦਸਵੇਂ ਨਾਨਕ)*

ਅਰਥਾਤ - ਹੇ ਅਕਾਲ ਪੁਰਖ ਤੈਂ ਪਹਿਲਾਂ ਆਪਣੇ ਆਪ ਨੂੰ ਪ੍ਰਗਟ ਕੀਤਾ ਫੇਰ ਕੁਦਰਤ ਪੈਦਾ ਕਰਕੇ ਕੁਦਰਤ ਰਾਹੀਂ ਬ੍ਰਹਮਾ ਬਿਸ਼ਨ ਤੇ ਸ਼ਿਵ ਜੀ ਕੁਦਰਤ ਰਾਹੀਂ ਸਾਜ ਕੇ ਇਸ ਸੰਸਾਰ ਦਾ ਖੇਲ ਰਚਿਆ । ਹੁਣ ਇਸੇ ਖੇਲ ਦਾ ਵਰਨਣ ਤਾ ਕਰਤਾ ਆਦਿ ਗੁਰੂ ਨਾਨਕ ਇਸ ਤਰ੍ਹਾਂ ਪ੍ਰਗਟ ਕਰਦੇ ਹਨ:- *ਆਪੀ ਨੇ ਆਪੁ ਸਾਜਿਓ ਆਪੀ ਨੈ ਰਚਿਓ ਨਾਉ ॥ ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥* ☛

[੧]ਜੋ ਨਿਰਖਤਿ ਤ੍ਰਿਯ ਪਤਿਹਿ ਨਿਹਾਰੈ ॥ [੨]ਤਾ ਕੌ ਐਂਚ ਜੂਤਿਯਨ ਮਾਰੈ ॥੨॥ ਅੜਿਲ ॥ [੩]ਏਕ ਨਾਰ ਤਿਹੱ ਪਤਿ ਕੋ ਰੂਪ ਨਿਹਾਰਿ ਬਰ ॥ [੪]ਰਹੀ ਮੁਬਤਲਾ ਹ੍ਵੈ ਇਮਿ ਚਰਿਤ ਬਿਚਾਰਿ ਕਰਿ ॥ [੫]ਇਹੱ ਨਿਰਖੇ ਬਿਨੁ ਚੈਨ ਨ ਮੋ ਕੌ ਪਲ ਪਰੈ ॥ [੬]ਹੋ ਜੌ ਨਿਰਖਤ ਹੌ ਤਾਹਿ; ਤੁ ਰਾਰਿਹੱ ਤ੍ਰਿਯ ਕਰੈ[i] ॥੩॥ ਚੌਪਈ ॥ [੭]ਤਿਸੀ ਤ੍ਰਿਯਾ ਕੇ ਧਾਮ ਸਿਧਾਈ ॥ [੮]ਬਹੁਤਕ ਭੇਟ ਅਸਰਫੀ ਲਯਾਈ ॥ [੯]ਜੇਵਰ ਦੀਨੇ ਜਰੇ ਜਰਾਇਨ ॥ [੧੦]ਜਿਨ ਕੋ ਸਕਤ ਅੰਤ ਕੋਈ ਪਾਇ ਨ ॥੪॥ [੧੧]ਸੁ ਸਭ ਦਈ; ਤਿਹੱ ਸਾਥਿ ਕਹਾ ਇਮਿ ॥ [੧੨]ਸਾਥ ਖਾਦਿਮਾ ਬਾਨੋ ਕੇ ਤਿਮਿ ॥ [੧੩]ਏਕਹਿ ਆਸ ਹਯਾਂ ਮੈਂ ਆਈ ॥ [੧੪]ਸੁ ਮੈਂ ਕਹਤ ਹੌ ਤੁਮੈਂ ਸੁਨਾਈ ॥੫॥ [੧੫]ਗ੍ਰਿਹ ਅਪਨੇ ਹੀ ਮਦਰੋ ਚੁਾਇ ॥ [੧੬]ਖਾਨਾ ਅਨਿਕ ਭਾਂਤਿ ਕੇ ਲਯਾਇ ॥ [੧੭]ਨਿਜੁ ਹਾਥਨ ਲੈ ਦੁਹੂੰ ਪਯਾਊਂ ॥ [੧੮]ਭੇਟ ਚੜ੍ਹਾਇ ਘਰਹਿ ਉਠਿ ਜਾਊਂ ॥੬॥ [੧੯]ਸੋਈ ਮਦ ਲੈ ਤਹਾ ਸਿਧਾਈ ॥ [੨੦]ਸਾਤ ਬਾਰ ਬਹੁ ਭਾਂਤ ਚੁਆਈ ॥ [੨੧]ਨਿਜੁ ਹਾਥਨ ਲੈ ਦੁਹੂੰ ਪਯਾਯੋ ॥ [੨੨]ਅਧਿਕ ਮੱਤ ਕਰਿ ਸੇਜ ਸੁਆਯੋ ॥੭॥ [੨੩]ਸੋਈ ਲਖੀ ਪੀਰ ਤ੍ਰਿਯ ਜਬਹੀ ॥ [੨੪]ਨੈਨ ਸੈਨ ਦੈ ਤਿਹੱ ਪ੍ਰਤਿ ਤਬਹੀ ॥ [੨੫]ਤਾ ਕੇ ਧਰਿ ਛਤਿਯਾ ਪਰੁ ਚੂਤ੍ਰਨ ॥ [੨੬]ਕਾਮ ਭੋਗ ਕੀਨਾ ਤਿਹੱ ਪਤਿ ਤਨ ॥੮॥ [੨੭]ਸੋਵਤ ਰਹੀ ਚੜ੍ਹੇ ਮਦ ਨਾਰੀ ॥ [੨੮]ਭੇਦ ਅਭੇਦ ਕੀ ਗਤਿ ਨ ਬਿਚਾਰੀ ॥ [੨੯]ਚੀਠੀ ਏਕ ਲਿਖੀ ਨਿਜ ਅੰਗਾ ॥ [੩੦]ਬਾਂਧਿ ਗਈ ਤਾ ਕੇ ਸਿਰ ਸੰਗਾ ॥੯॥ [੩੧]ਜੋ ਤ੍ਰਿਯ ਖਯਾਲ ਤ੍ਰਿਯਨ ਕੇ ਪਰਿ ਹੈ ॥ [੩੨]ਤਾ ਕੀ ਬਿਧਿ ਐਸੀ ਗਤਿ ਕਰਿ ਹੈ ॥ [੩੩]ਤਾ ਤੇ ਤੁਮ ਤ੍ਰਿਯ ਐਸ ਨ ਕੀਜੈ ॥ [੩੪]ਬੁਰੋ ਸੁਭਾਇ ਸਕਲ ਤਜਿ ਦੀਜੈ[ii] ॥੧੦॥ ਦੋਹਰਾ ॥ [੩੫]ਕੇਸ ਪਾਂਸ ਤੇ ਛੋਰਿਕੈ ਬਾਂਚਤ ਪਤਿਯਾ ਅੰਗ ॥ [੩੬]ਤਾਂ ਦਿਨ ਤੇ ਤ੍ਰਿਯ ਤਜਿ ਦਿਯਾ ਬਾਦ ਤ੍ਰਿਯਨ ਕੇ ਸੰਗ ॥੧੧॥੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਬਯਾਸੀ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੮੨॥੬੮੭੪॥ ਅਫਜੂੰ ॥

ਚੌਪਈ ॥ [੩੭]ਬਿਸਨ ਧੁਜਾ ਇਕ ਭੂਪ ਸੁਲੱਛਨ ॥ [੩੮]ਬਿਸਨ ਪੁਰੀ ਜਾ ਕੀ ਦਿਸਿ ਦੱਛਿਨ ॥ [੩੯]ਸ੍ਰੀ ਮਨਿ ਨੀਲਮਤੀ ਤਿਹੱ ਰਾਨੀ ॥ [੪੦]ਸੁੰਦਰਿ ਸਕਲ ਭਵਨ ਮੈਂ ਜਾਨੀ ॥੧॥ [੪੧]ਅਛਲੀ ਰਾਇ ਏਕ ਤਹੱ ਛੱਤ੍ਰੀ ॥ [੪੨]ਸੂਰਬੀਰ ਬਲਵਾਨ ਨਿਛੱਤ੍ਰੀ ॥ [੪੩]ਬਦਨ ਪ੍ਰਭਾ ਤਿਹੱ ਜਾਤ ਨ ਭਾਖੀ ॥ [੪੪]ਜਨੁ ਮੁਖ ਚੀਰ ਚਾਂਦ ਕੀ ਰਾਖੀ ॥੨॥ [੪੫]ਤ੍ਰਿਯ ਕੀ ਪ੍ਰੀਤਿ ਤਵਨ ਸੌ ਲਾਗੀ ॥ [੪੬]ਜਾ ਤੇ ਨੀਂਦ ਭੂਖਿ ਸਭ ਭਾਗੀ ॥ [੪੭]ਜਿਯ ਤੇ ਨ੍ਰਿਪ ਰੋਗੀ ਠਹਰਾਯੋ ॥ [੪੮]ਊਚ ਨੀਚ ਸਭਹੀਨ ਸੁਨਾਯੋ ॥੩॥ [੪੯]ਖੀਂਧ ਏਕ ਰਾਜਾ ਪਰ ਧਰੀ ॥ [੫੦]ਉਰ ਪਰ ਰਾਖਿ ਲੋਨ ਕੀ ਡਰੀ ॥ [੫੧]ਅਗਨਿ ਸਾਥ ਤਿਹੱ ਅਧਿਕ ਤਪਾਈ ॥ [੫੨]ਜੋ ਕਰ ਸਾਥ

---

i. ਜਿਸ ਤਰ੍ਹਾਂ ਇਕ ਇਸਤਰੀ ਭੌਤਕ ਤਨ ਦੀ ਸੁੰਦਰਤਾ ਤੇ ਇਕ ਖੁਦਾਈ ਪੀਰ ਤੇ ਮਸਤ ਹੋ ਜਾਂਦੀ ਹੈ ਅਤੇ ਉਸ ਨੂੰ ਆਪਣਾ ਪਤੀ ਮੰਨ ਲੈਂਦੀ ਹੈ, ਪਰ ਉਸ ਪੀਰ ਦੀ ਇਸਤਰੀ ਇਹ ਗਵਾਰਾ ਨਹੀਂ ਕਰਦੀ ਪਰ ਪ੍ਰੇਮ ਦਾ ਦਿਲ ਵਿਚ ਕਹਿੰਦੀ ਹੈ ਕਿ ਮੈਂ ਕੀ ਕਰਾਂ ਇਸ ਦੇ ਦਰਸ਼ਨ ਕੀਤੇ ਬਿਨਾਂ ਤਾਂ ਮੈਨੂੰ ਚੈਨ ਨਹੀਂ ਪੈਂਦੀ। ਉਸ ਤੇ ਕੁਰਬਾਨ ਹੋਣ ਲਈ ਕੀ ਕੁਝ ਕਰਦੀ ਹੈ ? ਬਹੁਤ ਸਾਰੀਆਂ ਅਸ਼ਰਫੀਆਂ ਗਹਿਣੇ, ਸਭ ਉਸਦੀ ਇਸਤਰੀ ਦੀ ਭੇਟ ਜਾ ਕਰਦੀ ਹੈ, ਭਾਵੇਂ ਉਸ ਨੂੰ ਕੁਝ ਵੀ ਕਰਨਾ ਪਿਆ ਉਹ ਉਸਦੇ ਗਲੇ ਜਾ ਹੀ ਲੱਗੀ। ਜੋ ਗੁਰਸਿਖ ਲਈ ਪਿਆਰੇ ਪ੍ਰੀਤਮ ਦੇ ਮਿਲਾਪ ਦਾ ਪ੍ਰਤੀਕ ਹੈ। *ਸੁਣਿ ਸਖੀਅ ਸਹੇਲੜੀਹੋ ਮਿਲਿ ਮੰਗਲੁ ਗਾਵਹ ਰਾਮ ॥ ਮਨਿ ਤਨਿ ਪ੍ਰੇਮੁ ਕਰੇ ਤਿਸੁ ਪ੍ਰਭ ਕਉ ਰਾਵਹ ਰਾਮ ॥ ਕਰਿ ਪ੍ਰੇਮੁ ਰਾਵਹ ਤਿਸੈ ਭਾਵਹ ਇਕ ਨਿਮਖ ਪਲਕ ਨ ਤਿਆਗੀਐ ॥ ਗਹਿ ਕੰਠਿ ਲਾਈਐ ਨਹ ਲਜਾਈਐ ਚਰਨ ਰਜ ਮਨੁ ਪਾਗੀਐ ॥ ਭਗਤਿ ਠਗਉਰੀ[0] ਪਾਇ ਮੋਹਹ ਅਨਤ ਕਤਹੂ ਨ ਧਾਵਹ ॥ਅੰਗ੮੪੬॥ਮ:੫॥*

---

0. ਠਗਉਰੀ-ਬੇਹੋਸ਼ ਕਰ ਦੇਣ ਵਾਲੀ ਬੂਟੀ-ਅਰਥਾਤ ਜਿਵੇਂ ਇਕ ਇਸਤਰੀ ਨੇ ਪਿਆਰ ਦੀ ਬੂਟੀ ਉਸ ਪੀਰ ਦੀ ਇਸਤਰੀ ਨੂੰ ਲਾਲਚ ਦੀ ਬੂਟੀ ਨਾਲ ਮੋਹ ਕੇ ਫੇਰ ਅਮਲ ਦੀ ਬੂਟੀ ਨਾਲ ਬੇਹੋਸ਼ ਕਰਕੇ ਉਸ ਅਪਣੇ ਚਿਤਵੇ ਹੋਏ ਪਿਆਰੇ ਪ੍ਰੇਮੀ ਨਾਲ ਮੇਲ ਕੀਤਾ ਸੀ ਇਸੇ ਤਰ੍ਹਾਂ ਇਕ ਸਖੀ ਦੂਜੀ ਨੂੰ ਕਹਿੰਦੀ ਹੈ ਕਿ ਐ ਸਖੀ ਸੁਣ ਆਓ ਅਸੀਂ ਮਿਲਕੇ ਖੁਸ਼ੀ ਦੇ ਗੀਤ ਗਾਈਏ। ਮਨ ਤੇ ਤਨ ਕਰਕੇ ਹਾਰਦਿਕ ਦਿਲੋਂ ਪ੍ਰੇਮ ਨਾਲ ਤਿਸ ਪ੍ਰਭੂ ਪਿਆਰੇ ਨੂੰ ਹਾਸਲ ਕਰੀਏ ਤੇ ਪ੍ਰੇਮ ਨਾਲ ਉਸ ਨਾਲ ਮਿਲਾਪ ਕਰੀਏ ਜਿਸ ਲਈ ਐਸਾ ਕੰਮ ਕਰੀਏ ਕਿ ਅਸੀਂ ਪਿਆਰੇ ਨੂੰ ਪਸੰਦ ਆ ਜਾਈਏ, ਜਦੋਂ ਉਹ ਮਿਲ ਜਾਵੇ ਫੇਰ ਉਸ ਨੂੰ ਪਲ ਭਰ ਵੀ ਦੂਰ ਨਾ ਹੋਣ ਦੇਈਏ। ਫੜਕੇ ਘੁਟਕੇ ਗਲ ਨਾਲ ਲਾ ਲਈਏ ਕਿਸੇ ਤੋਂ ਲੱਜਿਆ (ਸ਼ਰਮ) ਨਾ ਕਰੀਏ ਉਸਦੀ ਚਰਨਾਂ ਦੀ ਧੂੜੀ ਵਿਚ ਮਨ ਨੂੰ ਡੋਬ ਦੇਈਏ ਜੇ ਉਹ ਕਾਬੂ ਨਾ ਆਵੇ ਤਾਂ ਆਪਣੀ ਭਗਤੀ ਦੀ ਠੱਗ ਬੂਟੀ ਪਾ ਕੇ ਮੋਹ ਲਈਏ ਜਿਵੇਂ ਪੀਰ ਨੂੰ ਉਸ ਇਸਤਰੀ ਨੇ ਮੋਹ ਲਿਆ ਸੀ। ਬੱਸ, ਫੇਰ ਕਿਧਰੇ ਜਾਣ ਦੀ ਲੋੜ ਨਹੀਂ ਉਸ ਦੀਆਂ ਹੀ ਹੋ ਜਾਵਾਂਗੀਆਂ।

੧. ਜਿਹੜੀ ਇਸਤਰੀ ਉਸ ਪੀਰ ਵੱਲ ਵੇਖਦੀ - ਉਸ ਨੂੰ ਪੀਰ ਦੀ
੨. ਇਸਤਰੀ ਖਾਦਿਮਾ ਬਾਨੋ ਜੁਤੀਆਂ ਦੀ ਮਾਰ ਮਾਰਦੀ ॥੨॥
੩. ਅੜਿੱਲ ॥ ਇਕ ਇਸਤਰੀ ਨੇ ਪੀਰ ਨੂੰ ਪਤੀ ਦਾ ਰੂਪ ਜਾਣ ਕੇ ।
੪. ਉਸ ਪੀਰ ਤੇ ਫਿਦਾ ਹੋ ਕੇ ਇਸ ਤਰ੍ਹਾਂ ਚਰਿਤਰ ਬਣਾ ਕੇ-
੫. ਕਹਿੰਦੀ ਹੈ ਕਿ ਇਸ ਨੂੰ ਵੇਖੇ ਬਿਨਾਂ ਤਾਂ ਮੈਨੂੰ ਚੈਨ ਨਹੀਂ ਪੈਂਦੀ ਇਕ ਪਲ ਭਰ ਵੀ ਪਰ ਜੇ ਵੇਖਦੀ ਹਾਂ ਤਾਂ-
੬. ਉਸ ਦੀ ਇਸਤਰੀ ਗਲੇ ਪੈਂਦੀ ਹੈ ਕੀ ਕੀਤਾ ਜਾਵੇ? ॥੩॥
੭. ਸਕੀਮ ਬਣਾ ਕੇ ਉਸ ਪੀਰ ਦੀ ਇਸਤਰੀ ਦੇ ਘਰ ਚਲੀ ਗਈ।
੮. ਅਤੇ ਬਹੁਤ ਸਾਰੀਆਂ ਅਸ਼ਰਫੀਆਂ ਭੇਟ ਲਈ ਲਿਆਈ।
੯. ਮਰ੍ਹੇ-ਮੜ੍ਹਾਏ ਜੇਵਰ ਲਿਆ ਕੇ ਦੇ ਦਿੱਤੇ ਜਿਨ੍ਹਾਂ ਦਾ ਕੋਈ
੧੦. ਅੰਤ ਨਹੀਂ ਪਾ ਸਕਦਾ ॥੪॥
੧੧. ਅਸ਼ਰਫੀਆਂ ਤੇ ਜੇਵਰ ਸਾਰੇ ਪੀਰ ਦੀ ਵਹੁਟੀ ਨੂੰ ਦੇ ਦਿੱਤੇ ਅਤੇ ਉਸ ਨੂੰ ਇਉਂ ਕਿਹਾ - ਜਿਸਦਾ-
੧੨. ਨਾਮ ਖਾਦਿਮਾ ਬਾਨੋ ਸੀ - ਕਿ ਮੈਂ -
੧੩. ਇਕ ਆਸ ਲੈ ਕੇ ਇਥੇ ਆਈ ਹਾਂ ।
੧੪. ਉਹ ਮੈਂ ਤੈਨੂੰ ਸੁਣਾ ਕੇ ਕਹਿੰਦੀ ਹਾਂ ॥੫॥
੧੫. ਮੈਂ ਆਪਣੇ ਘਰ ਦੀ ਸ਼ਰਾਬ ਕਢਾ ਕੇ ਤੇ ਅਨੇਕ -
੧੬. ਭਾਂਤ ਦੇ ਖਾਣੇ ਲਿਆ ਕੇ ਮੇਰੀ ਚਾਹ ਹੈ ਕਿ-
੧੭. ਤੈਨੂੰ ਅਰ ਪੀਰ ਨੂੰ ਆਪਣੇ ਹੱਥੀਂ ਪਿਲਾਵਾਂ ।
੧੮. ਤੇ ਇਹ ਭੇਟ ਕਰਕੇ ਘਰ ਨੂੰ ਤੁਰ ਜਾਵਾਂਗੀ ॥੬॥
੧੯. ਉਸ ਨੂੰ ਰਜਾਮੰਦ ਕਰਕੇ ਸ਼ਰਾਬ ਲੈ ਕੇ ਆ ਗਈ ।
੨੦. ਜਿਹੜੀ ਸੱਤ ਵਾਰ ਕੱਢੀ ਹੋਈ ਸੀ ।
੨੧. ਆਪਣੇ ਹੱਥੀਂ ਦੋਹਾਂ ਨੂੰ ਪਿਆ ਦਿੱਤੀ ।
੨੨. ਬਹੁਤੀ ਪਿਆਕੇ ਬੇ ਹੋਸ਼ ਕਰਕੇ ਮੰਜੇ ਤੇ ਸੁਆ ਦਿੱਤੇ ॥੭॥
੨੩. ਜਦੋਂ ਪੀਰ ਦੀ ਇਸਤਰੀ ਸੁੱਤੀ ਵੇਖੀ ।
੨੪. ਤਾਂ ਪੀਰ ਨੂੰ ਨੇਤ੍ਰ ਦੀ ਸੈਨਤ ਮਾਰੀ ਉਸ ਵੇਲੇ ।
੨੫. ਤੇ ਉਸ ਖਾਦਿਆਬਾਨੋ ਦੀ ਛਾਤੀ ਦੇ ਉਪਰ ਚਿੱਤੜ ਧਰ ਕੇ ਬੈਠ ਗਈ।
੨੬. ਪਤੀ ਤਨ ਜਾਣਕੇ ਕਾਮ ਕ੍ਰੀੜਾ ਕੀਤੀ ॥੮॥
੨੭. ਪੀਰ ਦੀ ਇਸਤਰੀ ਸ਼ਰਾਬ ਦੀ ਘੇਰ ਵਿਚ ਸੁੱਤੀ ਰਹੀ।
੨੮. ਜਿਸ ਲਈ ਇਸ ਭੇਤ ਨੂੰ ਨਾ ਵਿਚਾਰ ਸਕੀ ।
੨੯. ਆਪਣੇ ਹੱਥੀਂ ਇਕ ਚਿੱਠੀ ਲਿਖੀ ਤੇ ਖਾਦਿਮਾ ਬਾਨੋ
੩੦. ਦੇ ਸਿਰ ਦੇ ਵਾਲਾਂ ਨਾਲ ਬੰਨ ਦਿੱਤੀ ਕਿ ॥੯॥
੩੧. ਜਿਹੜੀ ਇਸਤਰੀ ਕਿਸੇ ਇਸਤਰੀ ਦੇ ਗਲ ਪੈਂਦੀ ਹੈ
੩੨. ਉਸ ਦਾ ਇਹੀ ਹਾਲ ਹੁੰਦਾ ਹੈ ਭਾਵ - ਬ੍ਰਹਮ ਵੱਲੋਂ ਉਸ ਦਾ ਇਹੀ ਹਾਲ ਹੁੰਦਾ ਹੈ । ਇਸ ਲਈ ਅੱਗੇ ਨੂੰ
੩੩. ਕਿਸੇ ਇਸਤਰੀ ਨਾਲ ਐਸਾ ਨਾ ਕਰੀਂ ।
੩੪. ਸਾਰਾ ਬੁਰਾ ਸੁਭਾਉ ਛੱਡ ਦੇਹ - ਜਦੋਂ ਖਾਦਮਾ ਬਾਨੋ ਨੇ ॥੧੦॥
੩੫. ਕੇਸਾਂ ਵਿਚੋਂ ਕੱਢ ਕੇ ਹੱਥ ਵਿਚ ਲੈ ਕੇ ਪੱੜ੍ਹੀ ਵਾਚੀ।
੩੬. ਉਸ ਦਿਨ ਤੋਂ ਉਸ ਇਸਤਰੀ ਨੇ ਛੱਡ ਦਿੱਤਾ ਦੂਜੀਆਂ ਇਸਤਰੀਆਂ ਨਾਲ ਵਾਦ-ਵਿਵਾਦ ਤੇ ਝਗੜਾ ਕਰਨਾ ॥੧੧॥੧॥

ਇਥੇ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਦਾ ਵਾਰਤਾਲਾਪ ਤਿੰਨ ਸੌ ਬਿਆਸਵੀਂ ਕਥਾ ਸਮਾਪਤ ॥੩੯੨॥੬੯੭੫॥ਚਲਦਾ॥

---

੩੭. ਚੌਪਈ ॥ ਬਿਸਨ ਧੁਜ ਨਾਮ ਦਾ ਇਕ ਰਾਜਾ ਸ਼ੁਭ ਗੁਣਾ ਵਾਲਾ ਸੀ ।
੩੮. ਜੋ ਦੱਖਣ ਦੇ ਵੱਲ ਬਿਸ਼ਨ ਪੁਰੀ ਵਿਚ ਰਹਿੰਦਾ ਸੀ ।
੩੯. ਸ੍ਰੀ ਨੀਲ ਮਤੀ ਉਸਦੀ ਰਾਣੀ ਸੀ ।
੪੦. ਜਿਸਦੀ ਸੁੰਦਰਤਾ ਨੂੰ ਸਾਰਾ ਜਹਾਨ ਜਾਣਦਾ ਸੀ ॥੧॥
੪੧. ਉਥੇ ਇਕ ਅਛਲੀ ਰਾਇ ਛੱਤਰੀ ਸੀ ।
੪੨. ਜੋ ਬੜਾ ਸੂਰਬੀਰ ਤੇ ਬਲਵਾਨ ਛੱਤ੍ਰ ਤੋਂ ਬਿਨਾਂ ਸੀ।
੪੩. ਉਸ ਦੇ ਬਦਨ ਦੀ ਸੋਭਾ ਕਹੀ ਨਹੀਂ ਜਾਂਦੀ ।
੪੪. ਜਾਣੋ ਚੰਦ੍ਰਮਾ ਦੀ ਕਲਾ ਚੀਰ ਕੇ ਕੱਢੀ ਹੈ ॥੨॥
੪੫. ਉਸ ਇਸਤਰੀ ਦੀ ਪ੍ਰੀਤ ਅਛਲੀ ਰਾਇ ਨਾਲ ਲੱਗ ਗਈ।
੪੬. ਜਿਸ ਕਰਕੇ ਉਸਦੀ ਨੀਂਦ ਤੇ ਭੁੱਖ ਹਟ ਗਈ ।
੪੭. ਆਪਣੇ ਦਿਲ ਤੋਂ ਰਾਜੇ ਨੂੰ ਰੋਗੀ ਕਹਿ ਦਿੱਤਾ ।
੪੮. ਛੋਟੇ-ਵੱਡੇ, ਅਮੀਰ-ਗਰੀਬ ਸਭ ਨੂੰ ਕਹਿ ਦਿੱਤਾ ਰੋਮੀਟ ਦਾ ਰੌਲਾ ਪਾ ਦਿੱਤਾ ॥੩॥
੪੯. ਰਾਜੇ ਦੇ ਉੱਪਰ ਇਕ ਰਜਾਈ ਦੇ ਦਿੱਤੀ ।
੫੦. ਇਕ ਲੂਣ ਦਾ ਢੇਲਾ ਗਰਮ ਕਰਕੇ ਉਸਦੇ ਦਿਲ ਉਤੇ ਰੱਖ ਦਿੱਤਾ ।
੫੧. ਅੱਗ ਦੇ ਵਿਚ ਉਹ ਲੂਣ ਚੰਗੀ ਤਰ੍ਹਾਂ ਤਪਾ ਲਿਆ ॥੪॥
੫੨. ਜਿਸ ਨੂੰ ਹੱਥ ਛੂਹਿਆਂ ਨਹੀਂ ਸੀ ਜਾਂਦਾ ।

---

☛ ਕੀਤਾ ਅਤੇ ਆਪ ਹੀ ਆਪਣਾ ਨਾਮ ਰੂਪ ਧਾਰਨ ਕੀਤਾ - ਜਿਸਦੇ ਦੋ ਰੂਪ ਹਨ ਜਿਵੇਂ ਕਿ (੧ ਨਿਰਗੁਣ ੨ ਸਰਗੁਣ) ਕਿਉਂਕਿ ਆਪਣੇ ਆਪ ਵਿਚ ਉਹ ਨਿਰਗੁਣ ਹੈ ਅਤੇ ਜਦੋਂ ਅਸੀਂ ਸ਼੍ਰਿਸਟੀ ਨੂੰ (ਹਰਿ ਕਾ ਰੂਪ) ਵੇਖਾਂਗੇ ਤਾਂ ਉਹ ਸਰਗੁਣ ਸਰੂਪ ਹੈ ਭਾਵੇਂ ਇਸ ਨੂੰ ਨਾਮ ਰੂਪ ਵੀ ਕਿਹਾ ਜਾਂਦਾ ਹੈ । ਜਿਵੇਂ ਦੇਖਣ ਨੂੰ ਇੜਾ, ਪਿੰਗਲਾ (2 ਨਾਸਕਾਂ) ਤੇ ਮੁਖ ਅਲਗ ਅਲਗ ਦਿਸਦੇ ਹਨ ਪਰ ਅੱਗੇ ਇਹਨਾਂ ਤਿੰਨਾਂ ਦਾ ਸਰੋਤ ਗੱਲ ਰੂਪ ਇਕ ਹੈ । ਪਰ ਹੁਣ ਇਹਨਾਂ ਤਿਨਾਂ ਨੂੰ ਪ੍ਰਕਿਰਤੀ ਦੀ ਲੋੜ ਹੈ ਉਹ ਹੈ ਕੁਦਰਤ - ਇਸ ਲਈ ਉਸਨੇ

*ਦੂਪੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥ਅੰਗ ੪੬੩॥ਮ:੧॥*

ਮੁੱਢ ਆਪ ਹੈ ਪਰ ਕੰਮ ਪ੍ਰਕਿਰਤੀ ਰੂਪ ਕੁਦਰਤ ਕਰ ਰਹੀ ਹੈ - ਆਪ ਉਸਦੇ ਕੀਤੇ ਕੰਮਾਂ ਨੂੰ ਚਾਉ ਨਾਲ ਵੇਖ ਰਿਹਾ ਹੈ । ਹੁਣ ਤੱਕੋ ਪ੍ਰਥਮ ਨਾਨਕ ਤੇ ਦਸਵੇਂ ਨਾਨਕ ਦੇ ਇਸ ਫਾਰਮੂਲੇ ਵਿਚ ਕੀ ਅੰਤਰਾ ਹੈ - ਜੇ ਨਹੀਂ ਤਾਂ ਕਰਤੇ ਤੋਂ ਕੁਦਰਤ ਕਿਵੇਂ ਵੱਖ ਹੋ ਸਕਦੀ ਹੈ ? ਜੇ ਕਹੋ ਪਿਤਾ ਨੇ ਪੁੱਤਰ ਰੂਪ ਜਗਤ ਪੈਦਾ ਕੀਤਾ ਹੈ ਤਾਂ ਮਾਤਾ ਨੂੰ ਪਿਤਾ ਤੋਂ ਕਿਵੇਂ ਵੱਖ ਕੀਤਾ ਜਾ ਸਕਦਾ ਹੈ ? ਇਸ ਲਈ ਜਰੂਰੀ ਹੈ ਕਿ ਪੁੱਤਰ ਰੂਪ ਜਗਤ ਦੀ ਉਤਪਤੀ ਲਈ ਮਾਤਾ ਦਾ ਨਾਮ ਪਹਿਲਾਂ ਆਏਗਾ, ਜੇ ਮਾਤਾ ਹੈ ਤਾਂ ਉਸ ਦੇ ਜਿਰੀਏ ਹੀ ਪਿਤਾ ਪੁੱਤਰ ਪੈਦਾ ਕਰੇਗਾ । ਇਹੋ ਕਾਰਣ ਹੈ ਕਿ ਜਦੋਂ ਵੀ ਕਿਸੇ ਪੁੱਤਰ ਦੇ ਮਾਤਾ ਪਿਤਾ ਬਾਰੇ ਜਾਣਕਾਰੀ ਕਰਨੀ ਪਏ ਤਾਂ ਪਹਿਲਾਂ ਮਾਤਾ ਦਾ ਨਾਮ ਤੇ ਪਿੱਛੋਂ ਪਿਤਾ ਦਾ ਨਾਮ ਪੁਛਿਆ ਜਾਏਗਾ।

ੳ. *ਜੈਸੇ ਮਾਤ ਪਿਤਾ ਬਿਨੁ ਬਾਲੁ ਨ ਹੋਈ ॥ ਅੰਗ ੮੭੩॥ ਕਬੀਰ ਜੀ ॥*

ਅ. *ਜਿਹ ਮਾਤ ਪਿਤਾ ਭਾਈ ਨ ਪਹੁੰਚੈ ॥ ਅੰਗ ੧੨੧੨ ॥*

ੲ. *ਮਾਂ ਕੀ ਰਕਤੁ ਪਿਤਾ ਬਿੰਦੁ ਧਾਰਾ ਮੂਰਤਿ ਸੂਰਤਿ ਕਰਿ ਅਪਾਰਾ ॥੧੦੨੨॥ ਮ: ੧ ॥*

ਇਸ ਤਰ੍ਹਾਂ ਮਾਤਾ ਦਾ ਦਰਜਾ ਕਿਵੇਂ ਵੀ ਪਿਤਾ ਤੋਂ ਘੱਟ ਨਹੀਂ ਜਦੋਂ ਮੂਰਤ ਸੂਰਤ ਦੇ ਕੇ ਜੀਵ ਨੂੰ ਇਸਤਰੀ ਅਥਵਾ ਪੁਰਸ਼ ਦੇ ਰੂਪ ਵਿਚ ਅਕਾਲ ਪੁਰਖ ਨੇ ਪੈਦਾ ਕੀਤਾ ਤਾਂ ਉਸ ਦੇ ਅੰਦਰ ਕਰਨਹਾਰ ਨੇ ਆਪਣਾ ਨਾਮ ਉਕਰ ਦਿਤਾ ਜੋ ਮੁਨਸਫ ਦੇ ਤੌਰ ਪਰ ਇਸਦੇ ਕਰਮ ਅਕਰਮ ਵਿਚਾਰਦਾ ਹੈ । ਕਰਮ ਤੇ ਅਕਰਮ, ਕੁਕਰਮ ਦਾ ਆਪ (ਮੁਨਸਫ-ਰਾਜਾ) ਹੋ ਕੇ ਨਖੇੜਾ ਕਰਦਾ ਹੈ । ਜੈਸਾ ਕਿ ਪਾਵਨ ਬਚਨ ਹੈ (ਅੰਦਰਿ ਰਾਜਾ ਤਖਤ ਹੈ ਆਪੇ ਕਰੇ ਨਿਆਉਂ) ਅੰਗ ੧੦੯੩॥ਮ:੩॥ ਜਿਸਦਾ ਖਲਾਸਾ ਇਉਂ ਹੈ:—*ਨਾਨਕ ਜੀਇ ਉਪਾਇ ਕੈ ਲਿਖਿ ਨਾਵੈ ਧਰਮ ਬਹਾਲਿਆ ॥ ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ ॥ ਥਾਉ ਨ ਪਾਇਨਿ ਕੂੜਿਆਰ ਮੁਹ ਕਾਲੈ ਦੋਜਕਿ ਚਾਲਿਆ ॥ ਤੇਰੈ ਨਾਇ ਰਤੇ ਸੇ ਜਿਣਿ ਗਏ ਹਾਰ ਗਏ ਜਿ ਠਗਣ ਵਾਲਿਆ ॥ ਲਿਖ ਨਾਵੈ ਧਰਮ ਬਹਾਲਿਆ ॥੨॥ ਅੰਗ ੪੬੩॥ਮ੨॥*

ਇਹ ਸਾਰਾ ਖੇਡ ਕਿਵੇਂ ਹੋ ਰਿਹਾ ਹੈ ? ਇਸਦੀ ਸਾਰੀ ਜ਼ਿਮੇਵਾਰੀ ਅਕਾਲ ਪੁਰਖ ਤੇ ਨਹੀਂ ਫੇਰ ਕਿਸ ਤੇ ਹੈ ? ਕੁਦਰਤ ਤੇ —

*ਕੁਦਰਤਿ ਨੇਕੀਆ ਕੁਦਰਤਿ ਬਦੀਆਂ ਕੁਦਰਤਿ ਮਾਨ ਅਭਿਮਾਨ ॥ਅੰਗ ੪੬੪॥ ਮ: ੧॥* ਅਰਥਾਤ ਜਦੋਂ ਉਪ੍ਰੋਕਤ ਦੱਸੀ ਵੀਚਾਰ ਇਸ ਜੀਵ ਦੇ ਹਿਰਦੇ ਦੀ ਬੱਤੀ ਬੁਝ ਜਾਏ ਤਾਂ ਉਸ ਦਾ ਮਨ ਗਿਆਨ ਦੀ ਵੀਚਾਰ ਤੋਂ ਅੰਨ੍ਹਾਂ ਹੋ ਜਾਂਦਾ ਹੈ ਤੇ ਮਨ ਪੂਰਨ ਮਾਦਾ -ਪ੍ਰਸਤ ਹੋ ਕੇ ਰੰਗ ਰਲੀਆ ਮਾਨਣਾ ਤੇ ਦਿਲ ਲਗੀਆਂ ਕਰਨਾ ਅਤੇ ਖੋਹ ਖਿੱਚ ਕਰਨਾ, ਕੂੜ ਤੇ ਕੁਸੰਭ ਦਾ ਹੀ ਪੁਤਲਾ ਹੋ ਜਾਂਦਾ ਹੈ ਅਤੇ ਜਦੋਂ ਦੁਨੀਆਂ ਵੀ ਭੋਗ ਭੋਗ ਕੇ ਦੁਨੀਆਂ ਦੀ ਐਸ਼ ਅਸ਼ਰਤ ਹੰਡਾ ਕੇ ਖੇਹ ਖਾ-ਖਾ ਕੇ ਆਪ ਖੇਹ ਦੀ ਢੇਰੀ ਹੋ ਜਾਂਦਾ ਹੈ ਮਾਦਾ ਸਰੀਰ ਸੁਆਹ ਹੋ ਕੇ ਭੌਰ (ਰੂਹ) ਪਰਲੋਕ ਨੂੰ ਚਲਾ ਜਾਂਦਾ ਹੈ ਫਿਰ ਇਸ ਦਾ ਕੀ ਹਾਲ ਹੁੰਦਾ ਹੈ ? *ਆਪੀਨੈ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ ॥ ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ ॥ ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ ॥ ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ ॥* (ਬਾਕੀ ਪੰਨਾ ੨੪੫ ਤੇ) ☛

ਛੁਈ ਨਹਿ ਜਾਈ ॥੪॥ [੧]ਚਾਰੋ ਓਰ ਦਾਬਿ ਅਸ ਲਿਯਾ ॥ [੨]ਮੁਖੇ ਤੇਂ ਤਾਂਹਿ ਨ ਬੋਲਨ ਦਿਯਾ ॥ [੩]ਤਬਹੀ ਤਜਾ; ਗਏ ਜਬ ਪ੍ਰਾਨਾ ॥ [੪]ਭੇਦ ਪੁਰਖ ਦੂਸਰੇ ਨ ਜਾਨਾ ॥੫॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ, ਮੰਤ੍ਰੀ ਭੂਪ ਸੰਬਾਦੇ, ਤੀਨ ਸੌ ਤਿਰਾਸੀ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੮੩॥੬੮੭੯॥ ਅਫਜੂੰ ॥

ਚੌਪਈ ॥ [੫]ਸੁਨਹੁ ਚਰਿਤ ਇਕ ਅਵਰ ਨਰੇਸਾ ॥ [੬]ਨ੍ਰਿਪ ਇਕ ਝਾਰ ਖੰਡ ਕੇ ਦੇਸਾ ॥ [੭]ਕੋਕਿਲ ਸੈਨ ਤਵਨ ਕੋ ਨਾਮਾ ॥ [੮]ਮਤੀ ਕੋਕਿਲਾ ਵਾ ਕੀ ਬਾਮਾ ॥੧॥ [੯]ਬਦਲੀ ਰਾਮ ਸਾਹ ਸੁਤ[i] ਇਕ ਤਹੱ ॥ [੧੦]ਜਿਹ ਸਮ ਸੁੰਦਰਿ ਕਹੂੰ ਨ ਜਗ ਮਹੱ ॥ [੧੧]ਦ੍ਰਿਗ ਭਰਿ ਤਾਹਿ ਬਿਲੋਖਾ ਜਬਹੀ ॥ [੧੨]ਰਾਨੀ ਭਈ ਕਾਮ ਬਸਿ ਤਬਹੀ ॥੨॥ [੧੩]ਕਾਮ ਭੋਗ ਤਿਹੱ ਸਾਥ ਕਮਾਵੈ[0] ॥ [੧੪]ਮੂੜ੍ਹ ਨਾਰਿ ਨਹਿ ਹ੍ਰਿਦੈ ਲਜਾਵੈ ॥ [੧੫]ਜਬ ਰਾਜੈ ਇਹੱ ਬਾਤ ਪਛਾਨੀ ॥ [੧੬]ਚਿਤ ਮਹਿੰ ਧਰੀ; ਨ ਪਰਗਟ ਬਖਾਨੀ ॥੩॥ [੧੭]ਆਧੀ ਰੈਨਿ ਹੋਤ ਭੀ ਜਬਹੀ ॥ [੧੮]ਰਾਜਾ ਦੁਰਾ ਖਾਟ ਤਰ ਤਬਹੀ ॥ [੧੯]ਰਾਨੀ ਭੇਦ ਨ ਵਾ ਕੋ ਪਾਯੋ ॥ [੨੦]ਬੋਲਿ ਜਾਰ ਕੌ ਨਿਕਟ ਬੁਲਾਯੋ ॥੪॥ [੨੧]ਰੁਚਿ ਭਰਿ ਭੋਗ ਤਵਨ ਸੌ ਕਰਾ ॥ [੨੨]ਖਾਟ ਤਰੇ ਰਾਜਾ ਲਹਿ ਪਰਾ ॥ [੨੩]ਅਧਿਕ ਨਾਰਿ ਮਨ ਮਹਿ ਡਰ ਪਾਈ ॥ [੨੪]ਕਰੌ ਦੈਵ ਅਬ ਕਵਨ ਉਪਾਈ ॥੫॥ [੨੫]ਸੁਨੁ ਮੂਰਖ ਤੈਂ ਬਾਤ ਨ ਪਾਵੈਂ ॥ [੨੬]ਨ੍ਰਿਪ ਨਾਰੀ ਕਹੱ ਹਾਥ ਲਗਾਵੈਂ ॥ [੨੭]ਸੁੰਦਰਿ ਸੁਘਰਿ ਜੈਸ ਮੁਰ ਰਾਜਾ ॥ [੨੮]ਤੈਸੋ ਦੁਤਿਯ ਨ ਬਿਧਨਾ ਸਾਜਾ ॥੬॥ ਅੜਿਲ ॥ [੨੯]ਜੋ ਪਰ ਨਰ ਕਹੱ ਪਿਯ ਬਿਨੁ ਨਾਰਿ ਨਿਹਾਰਈ ॥ [੩੦]ਮਹਾਂ ਨਰਕ ਮਹਿ ਤਾਹਿ ਬਿਧਾਤਾ ਡਾਰਈ[ii] ॥ [੩੧]ਨਿਜੁ ਪਤਿ ਸੁੰਦਰ ਛਾਡਿ; ਨ ਤੁਮਹਿ ਨਿਹਾਰਿਹੌਂ ॥ [੩੨]ਹੋ ਨਿਜੁ ਕੁਲ ਕੀ ਤਜਿ ਕਾਨਿ ਨ ਧਰ ਮਹਿ ਟਾਰਿਹੌਂ ॥੭॥ ਚੌਪਈ ॥ [੩੩]ਜੈਸੋ ਅਤਿ ਸੁੰਦਰ ਮੇਰੋ ਬਰ ॥ [੩੪]ਤੁਹਿ ਵਾਰੌ ਵਾ ਕੇ ਇਕ ਪਗ ਪਰ ॥ [੩੫]ਤਿਹੱ ਤਜਿ ਤੁਹਿ ਕੈਸੇ ਹੂੰ ਨ ਭਜਿਹੌਂ ॥ [੩੬]ਲੋਕ ਲਾਜ ਕੁਲ ਕਾਨਿ ਨ ਤਜਿਹੌਂ ॥੮॥ [੩੭]ਸੁਨਤ ਬਚਨ ਮੂਰਖ ਹਰਖਾਨਯੋ ॥ [੩੮]ਪਤੀਬ੍ਰਤਾ ਨਾਰੀ ਕਹੱ ਜਾਨਯੋ ॥ [੩੯]ਸਿਰ ਪਰ ਧਰਿ ਪਲਕਾ ਪਰ ਨਚਾ ॥ [੪੦]ਇਹੱ ਬਿਧਿ ਜਾਰਿ ਨਾਰਿ ਜੁਤ ਬਚਾ ॥੯॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ, ਤ੍ਰਿਯਾ ਚਰਿਤ੍ਰੇ, ਮੰਤ੍ਰੀ ਭੂਪ ਸੰਬਾਦੇ, ਤੀਨ ਸੌ ਚੌਰਾਸੀ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੮੪॥੬੮੮੮॥ ਅਫਜੂੰ ॥

ਚੌਪਈ ॥ [੪੧]ਸੱਦਾ ਸਿੰਘ ਇਕ ਭੂਪ ਮਹਾ ਮਨਿ ॥ [੪੨]ਸਦਾ ਪੁਰੀ ਜਾ ਕੀ ਪੱਛਿਮ ਭਨਿ ॥ [੪੩]ਸ੍ਰੀ ਸੁਲੰਕ ਦੇ ਤਾ ਕੀ ਨਾਰੀ ॥ [੪੪]ਜਨੁਕ ਚੰਦ੍ਰ ਤੇ ਚੀਰਿ ਨਿਕਾਰੀ ॥੧॥ [੪੫]ਤਹੱ ਇਕ ਹੋਤ ਸਾਹ ਧਨਵਾਨਾ ॥ [੪੬]ਨਿਰਧਨ ਕਰਿ ਡਾਰਯੋ ਭਗਵਾਨਾ ॥

i. ਕੋਕਲ ਸੈਨ ਰਾਜੇ ਦੀ ਰਾਜਧਾਨੀ ਵਿਚ ਰਹਿੰਦਾ ਸੀ ।

ii. ਸ੍ਰੀ ਦਸਮੇਸ਼ ਪਾਤਸ਼ਾਹ ਪਹਿਲਾਂ ਕਲਕੀ ਅਵਤਾਰ ਦੀ ਕਥਾ ਵਿਚ ਦਸ ਆਏ ਹਨ ਕਿ ਇਹੋ ਜਿਹੇ ਕਰਮ ਕਰਤਾ ਲੋਕ ਹੋ ਜਾਣਗੇ ਜੋ ਸਭ ਕੁਝ ਜਾਣਦੇ ਹੋਏ ਧਰਮ ਦੀਆਂ ਗੱਲਾਂ ਕਰਦੇ ਹੋਏ ਫੇਰ ਆਪ ਕੁਕਰਮ ਕਰਨਗੇ । ਨਰਕਾਂ ਤੋਂ ਨਹੀਂ ਡਰਨਗੇ । ਜਿਸ ਤਰ੍ਹਾਂ ਕੋਕਲ ਮਤੀ ਕਿਤਨੀਆਂ ਧਰਮ ਤੇ ਪਤੀ ਬ੍ਰਤ ਯੁਗ ਦੀਆਂ ਗੱਲਾਂ ਕਰਦੀ ਹੈ ਅਤੇ ਗੱਲਾਂ ਨਾਲ ਪਤੀਬ੍ਰਤ ਧਰਮ ਦੀ ਬੜੀ ਜਾਣੂ ਹੈ ਪਰ ਆਪ ਉਹੀ ਕਰਮ ਕਰਦੀ ਹੈ। ਜਿਸ ਬਾਰੇ ਸ੍ਰੀ ਗੁਰਦੇਵ ਜੀ - ਅਨਜਿਵਨੀ ਬਾਰੇ ਦੱਸਦੇ ਹਨ ਕਿ ਲੋਕ ਧਰਮ ਦੇ ਉੱਪਰ ਖੜੇ ਨਹੀਂ ਰਹਿਣਗੇ ਜੋ ਕੁਝ ਕਹਿਣਗੇ ਉਹ ਕਰਨਗੇ ਨਹੀਂ । ਅਧਰਮ ਦੇ ਕੰਮ ਕਰਨਗੇ ।

*ੳ—ਨ ਧਰਮ ਠਾਢ ਰਹਿ ਹੈ ॥ ਕਰੈ ਨ ਜਉਨ ਕਹਿ ਹੈ ॥੪੦॥ ਅੰਗ ੫੭੪॥*

*ਅ—ਅਧਰਮ ਕਰਮ ਕੈ ਹੈ ॥ ਸੁਕਰਮ ਧਰਮ ਖੁਐ ਹੈ ॥ ਸੁ ਕਾਲ ਫਾਸ ਹੈ ॥ ਨਦਾਨ ਨਰਕ ਬਸਿ ਹੈ ॥੪੩॥*

*ੲ—ਕੁਕ੍ਰਿਤ ਨਿਤ ਕਰ ਹੈ ਸੁਕ੍ਰਿਤਾਨੁ ਨ ਸਰ ਹੈ ਅਘ ਓਘਨ ਰੁਚ ਰਾਚੇ ॥ ਮਾਨ ਹੈ ਨ ਬੇਦਨ ਸਿੰਮ੍ਰਿਤਿ ਕਤੇਬਨ ਲੋਕ ਲਾਜ ਤਜਿ ਨਾਚੇ ॥ ਚੀਨਹਿ ਨ ਬਾਨੀ ਸੁਭਗ ਭਵਾਨੀ ਪਾਪ ਕਰਮ ਰਤਿ ਹੁਇ ਹੈਂ ॥ ਗੁਰਦੇਵ ਨ ਮਾਨੈ ਭਲਨ ਬਖਾਨੈ ਅੰਤ ਨਰਕ ਕਹ ਜੈ ਹੈਂ ॥੬੯॥ ਅੰਗ ੫੭੫ ॥ਅੰਗ ੧੦॥* ਅਰਥਾਤ—ਅਧਰਮ ਦੇ ਕੰਮ ਕਰਨਗੇ ਧਰਮ ਦਾ ਭਰਮ ਹੀ ਖੋ ਦੇਣਗੇ ਅੰਤ ਨੂੰ ਕਾਲ ਦੀ ਫਾਹੀ ਵਿਚ ਫਸਣਗੇ ਅਸੰਕ ਨਰਕ ਵਿਚ ਵੱਸਣਗੇ, ਕੁਕ੍ਰਿਤ ਕਰਮ ਕਰਨਗੇ ਸੁਕ੍ਰਿਤ ਚੰਗੇ ਕੰਮ ਨਹੀਂ ਸਰਨਗੇ । ਪਾਪ ਕਰਮ ਵਿਚ ਰੁਚੀ ਰੱਖਣਗੇ, ਬੇਦਾਂ ਨੂੰ ਸਿਮ੍ਰਿਤੀ ਜਾਂ ਕੁਰਾਨ ਨੂੰ ਨਹੀਂ ਮੰਨਣਗੇ ਲੋਕ ਲਾਜ ਤਿਆਗ ਕੇ ਨਿਸੰਗ ਹੋ ਕੇ ਨੱਚਣਗੇ । ਬਾਣੀ ਨੂੰ ਨਹੀਂ ਸਮਝਣਗੇ ਨਾ ਭਵਾਨੀ ਤੇ ਵਿਸ਼ਵਾਸ ਕਰਨਗੇ ਪਾਪਾਂ ਵਿਚ ਰੱਤ ਹੋ ਕੇ, ਗੁਰਦੇਵ ਜੀ ਨੂੰ ਵੀ ਨਹੀਂ ਮੰਨਣਗੇ ਮੂਹੋਂ ਭਲੀ ਗੱਲ ਨਹੀਂ ਕਰਨਗੇ, ਅੰਤ ਨਰਕ ਨੂੰ ਜਾਣਗੇ ।

0. ਸ੍ਰੀ ਦਸਮੇਸ਼ ਪਿਤਾ ਅੰਮ੍ਰਿਤ ਦੇ ਬਖਸਿੰਦ, ਧਰਮ ਦੇ ਅਲੰਬਰਦਾਰ ਨੂੰ ਸਾਕਤ ਕਵੀ ਕਹਿਣ ਵਾਲੇ ਤੱਕਣ ਕਿ ਕੀ ਲੇਖਕ ਇਸ ਇਸਤਰੀ ਨੂੰ ਪ੍ਰਚਾਰ ਦਾ ਮਾਧਮ ਬਣਾਉਂਦਾ ਹੈ ਜਾਂ ਉਸ ਦੇ ਇਸ ਕੁਕਰਮ ਨੂੰ ਸਲਾਹੁੰਦਾ ਹੈ । ਨਹੀਂ; ਸਗੋਂ ਉਸ ਨੂੰ ਮੂਰਖ ਇਸਤਰੀ ਕਹਿਕੇ ਦਿਲ ਦੀ ਬੇ-ਸ਼ਰਮ ਕਰਾਰ ਦਿੰਦਾ ਹੈ ਨਿਲੱਜ ਕਹਿਕੇ ਇਸ ਕੁਕਰਮ ਦੀ ਨਿਖੇਧੀ ਕਰਦਾ ਹੈ ਜੋ ਪਾਠਕਾਂ ਲਈ ਸੁਕਰਮ ਕਰਨ ਦੀ ਪ੍ਰੇਰਤ ਔਸ਼ਧੀ ਹੈ । ਤਾਂ ਕਿ ਇਹੋ ਜਿਹੇ ਕਰਮਾਂ ਤੋਂ ਗੁਰੇਜ਼ ਕੀਤਾ ਜਾਵੇ । ਕਿ ਇਹ ਪਾਪ ਕਰਮ ਹਨ ਅਤੇ ਇਹਨਾਂ ਦਾ ਕਰਤਾ ਧਰਮ ਰਾਜ ਦੀ ਕਚਹਿਰੀ ਵਿਚ ਜਾ ਕੇ ☛✡

੧. ਚਾਰੇ ਪਾਸਿਆਂ ਤੋਂ ਰਜਾਈ ਦੱਬ ਲਈ ।
੨. ਮੂੰਹ ਤੋਂ ਬੋਲ ਹੀ ਨਾ ਨਿਕਲਣ ਦਿੱਤਾ ।
੩. ਉਦੋਂ ਛੱਡਿਆਂ ਜਦੋਂ ਪ੍ਰਾਣ ਉਡਾਰੀ ਮਾਰ ਗਏ
੪. ਕਿਸੇ ਪੁਰਸ਼ ਨੇ ਅਸਲੀਅਤ ਨਾ ਜਾਣੀ ॥੫॥੧॥

ਇਥੇ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਦਾ ਵਾਰਤਾਲਾਪ ਤਿੰਨ ਸੌ ਤਰਿਆਸੀਵੀਂ ਕਥਾ ਸਮਾਪਤ ॥੩੮੩॥੬੮੮੦॥ਚਲਦਾ॥

---

੫. ਚੌਪਈ ॥ ਐ ਰਾਜਾ ਇਕ ਹੋਰ ਚਰਿਤ੍ਰ ਸੁਣ :
੬. ਇਕ ਰਾਜਾ ਝਾੜਖੰਡ ਦੇ ਦੇਸ ਵਿਚ ਰਹਿੰਦਾ ਸੀ ।
੭. ਅਤੇ ਕੋਕਲ ਸੈਨ ਉਸ ਦਾ ਨਾਮ ਸੀ ।
੮. ਕੋਕਲ ਮਤੀ ਉਸ ਦੀ ਇਸਤਰੀ ਸੀ ॥੧॥
੯. ਇਕ ਉਥੇ ਬਦਲੀ ਰਾਮ ਸ਼ਾਹੂਕਾਰ ਦਾ ਪੁੱਤਰ ਸੀ ।
੧੦. ਜਿਸ ਜਿਹਾ ਸੁੰਦਰ ਕੋਈ ਜਗਤ ਵਿਚ ਨਹੀਂ ਸੀ ।
੧੧. ਜਿਸ ਵੇਲੇ ਰਾਣੀ ਨੇ ਉਸ ਨੂੰ ਨੇਤ੍ਰ ਚੁਕ ਕੇ ਵੇਖਿਆ।
੧੨. ਰਾਣੀ ਉਸੇ ਵੇਲੇ ਕਾਮ ਵਸ ਹੋ ਗਈ ॥੨॥
੧੩. ਉਸ ਨੂੰ ਬੁਲਾ ਕੇ ਉਸ ਨਾਲ ਕਾਮ ਭੋਗ ਕਰਦੀ ।
੧੪. ਉਹ ਮੂਰਖ ਇਸਤਰੀ ਦਿਲ ਵਿਚ ਲੱਜਿਆ ਨਾ ਕਰੇ
੧੫. ਜਿਸ ਵੇਲੇ ਰਾਜੇ ਨੇ ਇਸ ਗੱਲ ਨੂੰ ਜਾਣ ਲਿਆ ।
੧੬. ਦਿਲ ਵਿਚ ਹੀ ਇਹ ਗੱਲ ਰੱਖੀ ਕਿਸੇ ਨੂੰ ਕਹਿ ਕੇ ਨਾ ਦੱਸੀ ॥੩॥
੧੭. ਜਿਸ ਵੇਲੇ ਅੱਧੀ ਰਾਤ ਹੋਈ ।
੧੮. ਰਾਜਾ ਮੰਜੇ ਦੇ ਹੇਠ ਲੁਕ ਗਿਆ ।
੧੯. ਰਾਣੀ ਨੂੰ ਉਸ ਦਾ ਕੁਝ ਪਤਾ ਨਹੀਂ ਸੀ ਲੱਗਿਆ ।
੨੦. ਯਾਰ ਨੂੰ ਆਪਣੇ ਕੋਲ ਸੱਦ ਲਿਆ ॥੪॥
੨੧. ਦਿਲ ਖੋਲ੍ਹ ਕੇ ਉਸ ਨਾਲ ਸੁਮੇਲ ਕੀਤਾ ।
੨੨. ਇਤਨੇ ਨੂੰ ਰਾਜਾ ਮੰਜੇ ਥੱਲੇ ਪਿਆ ਦਿਸ ਗਿਆ ।
੨੩. ਤਾਂ ਦਿਲ ਵਿਚ ਉਹ ਇਸਤਰੀ ਬਹੁਤ ਡਰੀ ਤੇ ਕਿਹਾ
੨੪. ਕਿ ਹੇ ਪ੍ਰਮਾਤਮਾ ਹੁਣ ਮੈਂ ਕੀ ਉਪਾਇ ਕਰਾਂ? ॥੫॥
੨੫. ਉਸ ਆਪਣੇ ਯਾਰ ਨੂੰ ਝਿੜਕ ਕੇ ਬੋਲੀ ਕਿ ਐ ਮੂਰਖ ਤੈਨੂੰ ਸਮਝ ਨਹੀਂ ਆਉਂਦੀ!
੨੬. ਇਕ ਰਾਜੇ ਦੀ ਇਸਤਰੀ ਨੂੰ ਹੱਥ ਪਉਂਦਾ ਹੈਂ!
੨੭. ਜਿਹੋ ਜਿਹਾ ਸੁੰਦਰ ਤੇ ਸਿਆਣਾ ਮੇਰਾ ਰਾਜਾ ਹੈ ਉਹੋ ਜਿਹਾ -
੨੮. ਵਿਧਾਤਾ ਨੇ ਹੋਰ ਕੋਈ ਬਣਾਇਆ ਹੀ ਨਹੀਂ ॥੬॥
੨੯. ਤੈਨੂੰ ਪਤਾ ਨਹੀਂ ਕਿ ਜਿਹੜਾ ਪੁਰਸ਼ ਪਤੀ ਤੋਂ ਬਿਨਾਂ ਪਰਾਈ ਇਸਤਰੀ ਭਾਵ ਨਾਲ ਤੱਕਦਾ ਹੈ ।
੩੦. ਉਸ ਨੂੰ ਪ੍ਰਮਾਤਮਾ ਮਹਾਂ ਨਰਕ ਵਿਚ ਪਾਉਂਦਾ ਹੈ ।
੩੧. ਆਂਪਣੇ ਸੁੰਦਰ ਪਤੀ ਨੂੰ ਛੱਡਕੇ ਮੈਂ ਤੇਰੇ ਵੱਲ ਵੇਖਾਂਗੀ ਨਹੀਂ ।
੩੨. ਅਤੇ ਆਪਣੇ ਕੁਲ ਦੀ ਆਨ ਧਰਤੀ ਵਿਚ ਨਹੀਂ ਡੋਬਾਂਗੀ ॥੭॥
੩੩. ਜਿਹੋ ਜਿਹਾ ਅਤਿ ਸੁੰਦਰ ਮੇਰਾ ਪਤੀ ਹੈ ।
੩੪. ਤੈਨੂੰ ਮੈਂ ਉਸਦੇ ਇਕ ਪੈਰ ਬਰਾਬਰ ਦਿਆਂਗੀ ।
੩੫. ਉਸ ਨੂੰ ਛੱਡ ਕੇ ਮੈਂ ਤੈਨੂੰ ਕਦੇ ਨਹੀਂ ਲਾਗੇ ਲਗਾਵਾਂਗੀ।
੩੬. ਤੇ ਲੋਕ ਲਾਜ ਅਤੇ ਕੁਲ ਕਾਨ ਨਹੀਂ ਡੋਬਾਂਗੀ ॥੮॥
੩੭. ਇਹ ਚੋਪੜਵੀਆਂ ਗੱਲਾਂ ਸੁਣ ਕੇ ਰਾਜਾ ਖੁਸ਼ ਹੋ ਗਿਆ।
੩੮. ਰਾਣੀ ਨੂੰ ਬੜੀ ਪਤੀਵਰਤਾ ਸਮਝ ਲਿਆ ।
੩੯. ਸਿਰ ਪਰ ਪੈਰ ਧਰ ਕੇ ਨੱਚ ਉਠਿਆ ।
੪੦. ਇਤਨੇ ਨੂੰ ਯਾਰ ਦੌੜ ਗਿਆ ਤੇ ਦੋਵੇਂ ਬਚ ਗਏ ॥੯॥੧॥

ਇਥੇ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਦਾ ਵਾਰਤਾਲਾਪ ਤਿੰਨ ਸੌ ਚੁਰਾਸੀਵੀਂ ਕਥਾ ਸਮਾਪਤ ॥੩੮੪॥੬੮੮੯॥ਚਲਦਾ॥

---

੪੧. ਚੌਪਈ ॥ ਸੱਦਾ ਸਿੰਘ ਇਕ ਰਾਜਾ ਬੜਾ ਪਵਿੱਤਰ ਵਿਚਾਰ ਦਾ ਮਹਾਂ ਮੁਨੀ ਜੈਸਾ ਸੀ ।
੪੨. ਪੱਛਮ ਦੇਸ ਦੇ ਵਿਚ ਸਦਾ ਨਾਮ ਦੀ ਉਸਦੀ ਪੁਰੀ ਸੀ।
੪੩. ਸ੍ਰੀ ਸੁਲੰਕ ਦੇਈ ਉਸ ਦੀ ਇਸਤਰੀ ਸੀ - ਉਸ ਦੀ
੪੪. ਸੁੰਦਰਤਾ ਇਉਂ ਸੀ ਜਿਵੇਂ ਚੰਦ ਨੂੰ ਚੀਰਕੇ ਕੱਢੀ ਹੁੰਦੀ ਹੈ ॥੧॥
੪੫. ਉਥੇ ਇਕ ਸ਼ਾਹ ਬੜਾ ਧਨਵਾਨ ਹੁੰਦਾ ਸੀ ।
੪੬. ਪਰ ਭਗਵਾਨ ਨੇ ਉਸਨੂੰ ਕੰਗਾਲ ਕਰ ਦਿੱਤਾ ।

---

✡☛ ਦੰਡ ਦਾ ਭਾਗੀ ਹੈ । ਜਿਸਦੇ ਬਦਲੇ ਘੋਰ ਨਰਕ ਵਿਚ ਜਾਇਗਾ । ਜੇ ਅਸੀਂ ਵੇਦਾਂ ਪੁਰਾਣਾਂ ਨੂੰ ਪੜ੍ਹ ਨਹੀਂ ਸਕਦੇ, ਉਸਦੇ ਤੱਤਸਾਰ ਨੂੰ ਸਮਝ ਨਹੀਂ ਸਕਦੇ ਤਾਂ ਸਾਨੂੰ ਉਹਨਾਂ ਦੀ ਸੰਸਾਰ ਨੂੰ ਵਿਉਂਤ ਬੱਧ ਕੀਤਾ ਹੈ - ਗੁਰਬਾਣੀ ਤਾਂ ਉਹਨਾਂ ਨੂੰ ਵਿਚਾਰਨ ਦਾ ਸਰੋਤ ਦਿੰਦੀ ਹੈ।

ੳ. *ਬੇਦ ਕਤੇਬ ਕਹਹੁ ਮਤ ਝੂਠੇ ਝੂਠਾ ਜੋ ਨ ਬਿਚਾਰੈ ॥ਅੰਗ ੧੩੫੦॥ਕਬੀਰ ਜੀ॥*

ਅ. ਜਦੋਂ ਅਕਾਲ ਪੁਰਖ ਦੇ ਭੇਦ ਦੀ ਗੱਲ ਚੱਲ ਰਹੀ ਹੈ ਉਥੇ ਬੇਦ ਕਤੇਬ ਵੀ ਥੱਕ ਕੇ ਸਿਫਰ ਹੋ ਜਾਂਦੇ ਨੇ ।

ੲ. *ਬੇਦ ਕਤੇਬੀ ਭੇਦੁ ਨ ਜਾਤਾ ॥ ਨਾ ਤਿਸੁ ਮਾਤ ਪਿਤਾ ਸੁਤ ਭ੍ਰਾਤਾ ॥ ਸਗਲੇ ਸੈਲ ਉਪਾਇ ਸਮਾਇ ਅਲਖੁ ਨ ਲਖਣਾ ਜਾਈ ਹੇ ॥੬॥ਅੰਗ੧੦੨੧॥ਮ੧॥*

ਸ. *ਬੇਦੁ ਪੁਕਾਰੇ ਪੁੰਨੁ ਪਾਪ ਸੁਰਗ ਨਰਕ ਕਾ ਬੀਉ ॥ ਜੋ ਬੀਜੈ ਸੋ ਉਗਵੈ ਖਾਂਦਾ ਜਾਣੈ ਜੀਉ ॥ਅੰਗ ੧੨੪੩॥ਮ:੧॥*
ਗੁਰਬਾਣੀ ਦਾ ਉਪਦੇਸ ਹੈ ਕਿ ਬੇਦ ਔਰ ਸਾਧੂ ਜਨ ਤਾਂ ਚੰਗੇ ਰਾਹ ਦਸਦੇ ਹਨ ਪਰ ਇਹ ਮੂਰਖ ਇਨਸਾਨ ਉਹਨਾਂ ਨੂੰ ਸੁਣਕੇ ਵੀ ਸਮਝਦਾ ਨਹੀਂ ਕਿਉਂਕਿ ਅਗਿਆਨੀ ਹੈ ।

ਹ. *ਬੇਦ ਬਖਿਆਨ ਕਰਤ ਸਾਧੂ ਜਨ ਭਾਗਹੀਨ ਸਮਝਤ ਨਹੀਂ ਖਲੁ ॥ਅੰਗ੭੧੭॥ਮ:੫॥*
ਬੇਦ ਪਾਠੀਆਂ ਨੇ ਤਾਂ ਖੁਦਾ ਨੂੰ ਵਪਾਰ ਬਣਾ ਲਿਆ ਹੋਇਆ ਹੈ ਇਸ ਲਈ ਗਿਆਨ ਦੀ ਰਾਜ ਉਹਨਾਂ ਦੇ ਪੱਲੇ ਨਹੀਂ ਪੈਂਦੀ । ਫੇਰ ਉਹ ਸਾਨੂੰ ਕੀ ਦੱਸਣਗੇ ? ਗੁਰੂ ਜੀ ਕਹਿੰਦੇ ਹਨ ਕਿ:—

ਕ. *ਬੇਦੁ ਵਪਾਰੀ ਗਿਆਨੁ ਰਾਸਿ ਕਰਮੀ ਪਲੈ ਹੋਇ ॥ ਨਾਨਕ ਰਾਸੀ ਬਾਹਰਾ ਲਦ ਨ ਚਲਿਆ ਕੋਇ ॥ਅੰਗ੧੨੪੩॥ ਮ:੧॥* ਬਲਕਿ ਗੁਰਬਾਣੀ ਤਾਂ ਉਹਨਾਂ ਨੂੰ ਧਿਕਾਰਾਂ ਪਾਉਂਦੀ ਹੈ ਜੋ ਇਸ ਸਚਾਈ ਰਾਸ ਨੂੰ ਆਪਣੇ ਪੱਲੇ ਤਾਂ ਬੰਨਦੇ ਨਹੀਂ ਟਕਿਆਂ ਨਾਲ ਪਿਆਰ ਹੈ । ਜੇ ਗਿਆਨ ਦੀ ਗੱਲ ਕੀਤੀ ਤਾਂ ਮਾਇਆ ਲਈ ਜੇ ਗਿਆਨ ਦੀ ਪੁਸਤਕ ਲਿਖੀ ਤਾਂ ਨਿਸ਼ਾਨਾ ਆਮਦਨ ਦਾ ਗੁਰਬਾਣੀ ਦਾ ਪਾਵਨ ਬਚਨ ਹੈ:—*ਧ੍ਰਿਗ ਤਿਨਾ ਕਾ ਜੀਵਿਆ ਜਿ ਲਿਖਿ ਲਿਖਿ ਵੇਚਹਿ ਨਾਉ ॥*
ਇਹਨਾਂ ਪ੍ਰਕਰਣਾਂ ਰਾਹੀਂ ਸ੍ਰੀ ਦਸਮੇਂ ਨਾਨਕ ਦਾ ਪ੍ਰਯੋਜਨ ਸਾਨੂੰ ਅਗਲੇ ਅਗੰਤ ਦੀ ਚੇਤਾਵਨੀ ਦੇਣਾ ਹੈ ਅਤੇ ਦੱਸਣਾ ਹੈ ਕਿ ਐ ਗੁਰਸਿੱਖੋ ਇਸ ਮਾਇਆ ਤੇ ਪਦਾਰਥ ਅਤੇ ਮਿੱਤ੍ਰ ਖੁਸ਼ੀਆਂ ਦਾ ਕੀ ਚਾਉ ਹੈ । ਭਾਵੇਂ ਲੱਖਾਂ ਨਾਲ ਪ੍ਰੇਮ ਪੀਘਾਂ ਤੇ ਪ੍ਰੀਤਾਂ ਪਾ ਲਈਏ । ਇਹਨਾਂ ਦੇ ਵਿਛੋੜੇ ਤੇ ਵਿਛੜਿਆ ਵਿਸ ਭਾਵ ਜ਼ਹਿਰ ਜਿਹਾ ਦੁਖ ਆ ਵਾਪਰੇਗਾ । ਜੇ ਲੱਖਾਂ ਵਰ੍ਹੇ ਦਾ ਵੀ ਜੀਵਨ ਹੋਵੇ ਅਤੇ ਬਹੁਤ ਖੁਸ਼ੀਆਂ ਦਾ ਚਾਉ ਵੀ ਹੋਵੇ ਅਤਿ ਵਿਛੋੜੇ ਦਾ ਦੁਖ ਸਿਰ ਤੇ ਮੰਡਲਾ ਰਿਹਾ ਹੈ ਜਿਸ ਤੋਂ ਬਚ ਨਹੀਂ ਸਕਦੇ । ਭੋਗ-ਭੋਗ ਕੇ ਜੀਵ ਖਰਾਬ ਹੀ ਹੁੰਦਾ ਹੈ, ਜੋ ਝਖ ਮਾਰਨਾ ਹੀ ਹੈ ਜੇ ਪਕੜਿਆ ਗਿਆ ਤਾਂ ਮਾਰਿਆ ਗਿਆ । ਜੇ ਬਚ ਗਿਆ ਤਾਂ ਅੰਤ ਅਗੰਤ ਖਰਾਬ ਹੋ ਗਿਆ, ਝਖ ਮਾਰਨਾ ਹੀ ਅੰਤ ਪੱਲੇ ਰਹਿ ਗਿਆ ਤੇ ਝਗੜੈ ਵਾਧੂ । ਇਹ ਸਭ ਕੁਝ ਜਾਣਦਾ ਹੋਇਆ ਅਗਿਆਨੀ ਇਸਤਰੀ ਜਾਂ ਪੁਰਸ਼ ਫੇਰ ਵੀ ਵਿਸ਼ਿਆਂ ਵੱਲ ਝੱਖਾਂ ਮਾਰਦਾ ਹੈ । ਭਾਵੇਂ ਕਿਤਨੇ ਹੀ ਲਕੜ ਆਦ ਦੇ ਵਿਭੂਤੀ ਸਮਾਨ, ਮੇਜ ਕੁਰਸੀਆਂ, ਸੋਫੇ ਸਮਾਨਾ ਤੇ ਮਕਾਨ ਸੁਖਾਂ ਦੇ ਸਮਾਨ ਮਨ ਨੂੰ ਖਡਾਉਣੇ ਲਈ ਬਣਾ ਕੇ ਦਿਤੇ ਜਾਣ ਅੰਤ ਨੂੰ ਮਾਲਕ ਤੋਂ ਝਿੜਕਾਂ ਤੇ ਉਲਾਮੇ ਹੀ ਮਿਲਣੇ ਹਨ । ਵਿਸ਼ੇ ਵਿਕਾਰ ਜਿਨ੍ਹਾਂ ਦੇ ਸਵਾਦ ਅੱਜ ਸਾਨੂੰ ਮਿੱਠੇ ਲਗਦੇ ਹਨ ਇਹਨਾਂ ਦਾ ਅੰਤ ਕੌੜਾ ਹੈ। ਜਿਸ ਦੀ ਪੁਸ਼ਟੀ ਆਪ ਪਹਿਲੇ ਜਾਮੇ ਸ੍ਰੀ ਗੁਰੂ ਨਾਨਕ ਦੇ ਰੂਪ ਵਿਚ ਐਉਂ ਕਰਦੇ ਹਨ —

ੳ.—*ਲਖ ਸਿਉ ਪ੍ਰੀਤਿ ਹੋਵੈ ਲਖ ਜੀਵਣੁ ਕਿਆ ਖੁਸੀਆ ਕਿਆ ਚਾਉ ॥ ਵਿਛੁੜਿਆ ਵਿਸੁ ਹੋਇ ਵਿਛੋੜਾ ਏਕ ਘੜੀ ਮਹਿ ਜਾਇ ॥ ਜੇ ਸਉ ਵਰ੍ਹਿਆ ਮਿਠਾ ਖਾਜੈ ਭੀ ਫਿਰਿ ਕਉੜਾ ਖਾਇ ॥ ਮਿਠਾ ਖਾਧਾ ਚਿਤਿ ਨ ਆਵੈ ਕਉੜਤਣੁ ਧਾਇ ਜਾਇ ॥ ਮਿਠਾ ਕਉੜਾ ਦੋਵੈ ਰੋਗ ॥ ਨਾਨਕ ਅੰਤਿ ਵਿਗੁਤੇ ਭੋਗ ॥ ਝਖਿ ਝਖਿ ਝਖਣਾ ਝਗੜਾ ਝਾਖ ॥ ਝਖਿ ਝਖਿ ਜਾਹਿ ਝਖਹਿ ਤਿਨ੍ ਪਾਸਿ ॥੧॥ ਮਃ ੧ ॥ ਕਾਪੜੁ ਕਾਠੁ ਰੰਗਾਇਆ ਰਾਂਗਿ ॥ ਘਰ ਗਚ ਕੀਤੇ ਬਾਗੇ ਬਾਗ ॥ ਸਾਦ ਸਹਜ ਕਰਿ ਮਨੁ ਖੇਲਾਇਆ ॥ ਤੈ ਸਹ ਪਾਸਹੁ ਕਹਣੁ ਕਹਾਇਆ ॥ ਮਿਠਾ ਕਰਿ ਕੈ ਕਉੜਾ ਖਾਇਆ ॥ ਤਿਨਿ ਕਉੜੈ ਤਨਿ ਰੋਗੁ ਜਮਾਇਆ ॥ਅੰਗ੧੨੪੩॥ਮ:੧॥*

ਅ.—*ਜਿਨ ਕੈ ਹਿਰਦੈ ਮੈਲੁ ਕਪਟੁ ਹੈ ਬਾਹਰੁ ਧੋਵਾਇਆ ॥ ਕੂੜੁ ਕਪਟੁ ਕਮਾਵਦੇ ਕੂੜੁ ਪਰਗਟੀ ਆਇਆ ॥ ਅੰਦਰਿ ਹੋਇ ਸੁ ਨਿਕਲੈ ਨਹ ਛਪੈ ਛਪਾਇਆ ॥ ਕੂੜੈ ਲਾਲਚਿ ਲਗਿਆ ਫਿਰਿ ਜੂਨੀ ਪਾਇਆ ॥ ਨਾਨਕ ਜੋ ਬੀਜੈ ਸੋ ਖਾਵਣਾ ਕਰਤੈ ਲਿਖਿ ਪਾਇਆ ॥੧੫॥ਉਹੀ॥*

[੧]ਅਧਿਕ ਚਤੁਰਿ ਤਾ ਕੀ ਇਕ ਨਾਰੀ ॥ [੨]ਤਿਨ ਤਾ ਸੌਂ ਇਹ ਭਾਂਤਿ
ਉਚਾਰੀ ॥੨॥ [੩]ਕਰਿਹੌਂ ਬਹੁਰਿ ਤੁਮੈਂ ਧਨਵੰਤਾ ॥ [੪]ਕ੍ਰਿਪਾ ਕਰੈ ਜੋ ਸ੍ਰੀ
ਭਗਵੰਤਾ ॥ [੫]ਆਪਨ ਭੇਸ ਪੁਰਖ ਕੋ ਧਾਰੋ ॥ [੬]ਰਾਜ ਬਾਟ ਪਰ ਹਾਟ
ਉਸਾਰੋ ॥੩॥ [੭]ਏਕਨ ਦਰਬ ਉਧਾਰੋ ਦਿਯੋ ॥ [੮]ਏਕਨ ਤੇ ਰਾਖਨ ਹਿਤ ਲਿਯੋ ॥
[੯]ਅਧਿਕ ਆਪਨੀ ਪਤਿਹਿ ਚਲਾਯੋ ॥ [੧੦]ਜਹੱ ਤਹੱ ਸਕਲ ਧਨਿਨ ਸੁਨਿ
ਪਾਯੋ ॥੪॥ [੧੧]ਸੋਫੀ ਸੂਮ ਸਾਹ ਇਕ ਤਹਾ[i] ॥ [੧੨]ਜਾ ਕੇ ਘਰ ਸੁਨਿਯਤ
ਧਨ ਮਹਾਂ ॥ [੧੩]ਸੁਤ ਤ੍ਰਿਯ ਕੋ ਨਹਿ ਕਰਤ ਬਿਸ੍ਵਾਸਾ ॥ [੧੪]ਰਾਖਤ ਦਰਬ
ਆਪਨੇ ਪਾਸਾ ॥੫॥ [੧੫]ਸਾਹ ਸੁਈ ਤਿਹੱ ਨਾਰਿ ਤਕਾਯੋ ॥ [੧੬]ਅਧਿਕ ਪ੍ਰੀਤ
ਕਰਿ ਤਾਹਿ ਬੁਲਾਯੋ ॥ [੧੭]ਤ੍ਰਿਯ ਸੁਤ ਮਾਲ ਕਹਾ ਤਵ ਖੈ ਹੈਂ ॥ [੧੮]ਏਕ
ਦਾਮ ਫਿਰਿ ਤੁਮੈਂ ਨ ਦੈਹੈਂ ॥੬॥ [੧੯]ਸਾਹ ਮਾਲ ਕਹੂੰ ਅਨਤ ਰਖਾਇ[ii] ॥
[੨੦]ਸਰਖਤ ਤਾ ਤੇ ਲੇਹੁ ਲਿਖਾਇ ॥ [੨੧]ਮਾਤ ਪੂਤ ਕੋਈ ਭੇਦ ਨ ਪਾਵੈ ॥
[੨੨]ਤੁਮਹੀਂ ਚਾਹਹੁ ਤਬੈ ਧਨ ਆਵੈ ॥੭॥ [੨੩]ਬਚਨ ਬਹੁਰਿ ਤਿਨ ਸਾਹ ਬਖਾਨੋ ॥
[੨੪]ਤੁਮ ਤੇ ਔਰ ਭਲੋ ਨਹਿੱ ਜਾਨੋ ॥ [੨੫]ਮੇਰੋ ਸਕਲ ਦਰਬੁ ਤੈਂ ਲੇਹਿ ॥
[੨੬]ਸਰਖਤ[iii] ਏਕ ਤਾਂਹਿ ਲਿਖਿ ਦੇਹਿ ॥੮॥ [੨੭]ਬੀਸ ਲਾਖ ਤਾਂ ਤੇ ਧਨ ਲਿਯਾ ॥
[੨੮]ਸਰਖਤ ਏਕ ਤਾਂਹਿ ਲਿਖਿ ਦਿਯਾ ॥ [੨੯]ਬਾਜੂ ਬੰਦ[iv] ਬੀਚ ਇਹੱ ਰਖਿਯਹੁ ॥
[੩੦]ਅਵਰ ਪੁਰਖ ਸੌਂ ਭੇਵ ਨ ਭਖਿਯਹੁ ॥੯॥ [੩੧]ਦੈ ਧਨ ਸਾਹ ਜਬੈ ਘਰ ਗਯੋ ॥
[੩੨]ਭੇਖ ਮਜੂਰਨ ਕੋ ਤਿਨ ਲਯੋ ॥ [੩੩]ਧਾਮ ਤਿਸੀ ਕੇ ਕਿਯਾ ਪਯਾਨਾ ॥
[੩੪]ਭੇਦ ਅਭੇਦ ਤਿਨ ਮੂੜ੍ ਨ ਜਾਨਾ ॥੧੦॥ [੩੫]ਕਹੀ ਕਿ ਏਕ ਟੂਕ ਮੁਹਿ
ਦੇਹੁ ॥ [੩੬]ਪਾਨਿ ਭਰਾਇ ਸਗਰ ਦਿਨ ਲੇਹੁ ॥ [੩੭]ਖਰਚਿ ਜਾਨਿ ਥੋਰੋ ਤਿਨ
ਕਰੋ ॥ [੩੮]ਭੇਦ ਅਭੇਦ ਨਹਿ ਨੈਕੁ ਬਿਚਰੋ ॥੧੧॥ [੩੯]ਜਬਹੀਂ ਘਾਤ ਨਾਰਿ
ਤ੍ਰਿਨ ਪਾਈ ॥ [੪੦]ਬਾਜੂ ਬੰਦ ਲਯੋ ਸਰਕਾਈ ॥ [੪੧]ਅਪਨੀ ਕਬੁਜ ਕਾਢਿ
ਕਰਿ ਲਈ ॥ [੪੨]ਸਤ ਕੀ ਡਾਰਿ ਤਵਨ ਮੈਂ ਗਈ ॥੧੨॥ [੪੩]ਕਿਤਕ ਦਿਨਨ
ਕਹਿ ਦੇਹ ਰੁਪਇਯਾ ॥ [੪੪]ਪਠੈ ਦਯੋ ਇਕ ਤਹਾਂ ਮਨਇਯਾ ॥ [੪੫]ਏਕ ਹਜਾਰ
ਤਹਾਂ ਤੇ ਲਯਾਵਹੁ ॥ [੪੬]ਆਨਿ ਬਨਿਜ ਕੋ ਕਾਜ ਚਲਾਵਹੁ ॥੧੩॥ [੪੭]ਤਿਨਕ
ਹੱਜਾਰ ਨ ਤਾ ਕੌ ਦਿਯਾ ॥ [੪੮]ਜਿਯ ਮੈ ਕੋਪ ਸਾਹ ਤਬ ਕਿਯਾ ॥ [੪੯]ਬਾਂਧਿ
ਲੈ ਗਯੋ ਤਾਕਹ ਤਹਾਂ ॥ [੫੦]ਕਾਜੀ ਲੋਟਵਾਰ ਥੋ ਜਹਾਂ ॥੧੪॥ [੫੧]ਮੋ ਤੇ
ਬੀਸ ਲਾਖ ਇਨ ਲਿਯਾ ॥ [੫੨]ਅਬ ਇਨ ਮੁਝੈ ਹਜਾਰ ਨ ਦਿਯਾ ॥ [੫੩]ਕਹੀ
ਸਭੋ ਸਰਖਤ ਤਿਹ ਹੇਰੋ ॥ [੫੪]ਇਨ ਕੋ ਅਬ ਹੀ ਨਯਾਇ ਨਿਬੇਰੋ ॥੧੫॥
[੫੫]ਛੋਰਿ ਸਰਖਤਹਿ ਸਭਨ ਨਿਹਾਰੋ ॥ [੫੬]ਰੁਪਯੇ ਸੌ ਇਕ ਤਹਾਂ ਬਿਚਾਰੋ ॥
[੫੭]ਸਾਚਾ ਤੇ ਝੂਠਾ ਤਿਹ ਕਿਯਾ ॥ [੫੮]ਸਭ ਧਨੁ ਹਰੋ ਕਾਢਿ ਤਿਹ ਦਿਯਾ ॥੧੬॥
[੫੯]ਬਹੁਰਿ ਬਚਨ ਤਿਨ ਨਾਰਿ ਉਚਾਰੇ ॥

---

i. ਸੋਫੀ ਸੂਮ—ਜਿਹੜਾ ਕੋਈ ਮਾਸ ਸ਼ਰਾਬ ਆਦਿ ਅਮਲ ਨਾ ਖਾਵੇ ਪੀਵੇ - ਸੂਮ ਜਿਹੜਾ ਹੱਥੋਂ ਪੈਸਾ ਖਰਚ ਨਾ ਸਕੇ - ਨਾ ਕਿਸੇ ਦਾ ਵਸਾਹ ਕਰੇ । ਪਰ ਠੱਗ ਤੇ ਚੋਰ ਧੋਖੇ ਬਾਜ ਸ਼ਰਾਬੀ ਕੁਬਾਬੀ ਦੀ ਮਤ ਇਤਨਾ ਕੰਮ ਕਰਦੀ ਹੈ ਕਿ ਦੂਜੇ ਦੀ ਮੱਤ ਮਾਰ ਦਿੰਦੀ ਹੈ ਅਤੇ ਉਸ ਨੂੰ ਵਿਸ਼ਵਾਸ ਵਿਚ ਲੈ ਕੇ ਲੁੱਟ ਲੈਂਦਾ ਹੈ । ਉਹਨਾਂ ਦੀਆਂ ਮੋ ਮੋ ਠੱਗਣੀਆਂ ਗੱਲਾਂ ਤੇ ਵਿਸ਼ਵਾਸ਼ ਨਹੀਂ ਕਰਨਾ ਚਾਹੀਦਾ, ਪਰ ਐਸੇ ਚਕਮੇ ਦਿੰਦੇ ਹਨ ਕਿ ਇਹ ਸੋਚਣ ਤੇ ਫੁਰਨ ਹੀ ਨਹੀਂ ਦਿੰਦੇ ਜਦੋਂ ਕਿਸੇ ਨੂੰ ਆਪਣੇ ਜਾਲ ਵਿਚ ਫਸਾਉਂਦੇ ਨੇ ।

ii. ਪਾਂਡੇ ਪੰਡਿਤ ਤੇ ਠੱਗਾਂ ਦੇ ਗੱਲ ਕਰਨ ਦਾ ਇਹ ਇਕ ਅਜੀਬ ਢੰਗ ਹੁੰਦਾ ਹੈ ਜਦੋਂ ਇਹ ਕਿਸੇ ਧਨੀ ਦੇ ਘਰ ਜਾ ਕੇ ਜੋਤਿਸ਼ ਕੱਢਦੇ ਹਨ ਤਾਂ ਰਾਹੂ-ਕੇਤੂ, ਸ਼ਨੀ ਤੇ ਮੰਗਲ ਨੂੰ ਬੁਰਾ ਕਹਿਕੇ ਉਹਨਾ ਦਾ ਭੈ ਪਾ ਦਿੰਦੇ ਹਨ । ਫੇਰ ਇਹਨਾਂ ਤੋਂ ਬਚਾਉ ਲਈ ਦਾਨ ਪੁੰਨ ਕਰਨ ਲਈ ਕਹਿਣਗੇ ਜੇ ਆਪ ਸਾਰਸੂਤ ਹਨ ਤਾਂ ਕਿਸੇ ਸਾਰ ਸੂਤ ਬ੍ਰਾਹਮਣ ਨੂੰ ਦਾਨ ਦੇਣ ਲਈ ਕਹਿ ਦੇਣਗੇ । ਜਿਸ ਤੇ ਦਾਨ ਦਾਤਾ ਕਹਿੰਦਾ ਹੈ ਕਿ ਜੇ ਤੂੰ ਗਉੜ ਜਾ ਸਾਰ ਸੂਤ ਹੈ ਤਾਂ ਹੋਰ ਅਸੀਂ ਕਿਥੋਂ ਲੱਭਣਾ ਹੈ । ਆਹ ਲੈ ਤੂੰ ਹੀ ਲੈ ਜਾਹ ਪਰ ਮੈਨੂੰ ਇਹਨਾਂ ਗ੍ਰਿਹਾਂ ਦੀ ਚਾਲ ਤੋਂ ਬਚਾ ਦੇਹ । ਉਤ੍ਰ ਵਿਚ ਉਹ ਦਾਨ ਦਾਤਾ ਨੂੰ ਕਹੇਗਾ ਕਿ ਚਿੰਤਾ ਨਾ ਕਰੋ ਐਸਾ ਪੱਕਾ ਕੰਮ ਕਰਾਂਗਾ ਕੋਈ ਗ੍ਰਹਿ ਤੇਰੇ ਨੇੜੇ ਨਹੀਂ ਢੁੱਕੇਗਾ ਮੈਥੋਂ ਬਿਨਾਂ, ਕਿਉਂਕਿ ਉਹ ਆਪ ਹੀ ਗ੍ਰਹਿ ਰੂਪ ਹੈ ਜੋ ਧੋਖੇਟ ਨਾਲ ਲੁਟ ਰਿਹਾ ਹੁੰਦਾ ਹੈ ।

iii. ਸੁਰਖਤ-ਜਮਾ ਇਮਾਨਤ - ਬੇ ਖਤਰਾ

iv. ਬਾਜੂ ਬੰਦ. ਬਾਂਹ ਨਾਲ ਬੰਨਣ ਵਾਲਾ ਤਵੀਤ ਜਾਂ ਕੰਗਣ ਅਥਵਾ ਬਟੂਆ

੧. ਪਰ ਉਸਦੀ ਇਕ ਇਸਤਰੀ ਬੜੀ ਚਲਾਕ ਸੀ - ਉਸ
੨. ਇਸਤਰੀ ਨੇ ਸ਼ਾਹ ਨੂੰ ਇਸ ਤਰ੍ਹਾਂ ਗੱਲ ਕਹੀ ॥੨॥
੩. ਕਿ ਮੈਂ ਤੈਨੂੰ ਮੁੜਕੇ ਧਨਵਾਨ ਕਰਦੀ ਹਾਂ ।
੪. ਜੇ ਸ੍ਰੀ ਭਗਵਾਨ ਕਿਰਪਾ ਕਰ ਦੇਵੇ । ਉਸ ਨੇ
੫. ਆਪਣਾ ਭੇਸ ਪੁਰਸ਼ ਦਾ ਕਰ ਲਿਆ ।
੬. ਜਿਹੜੀ ਸੜਕ ਰਾਜੇ ਦੇ ਕਿਲੇ ਨੂੰ ਜਾਂਦੀ ਸੀ ਉਸ ਦੇ ਰਾਹ ਵਿਚ ਦੁਕਾਨ ਬਣਾ ਲਈ ॥੩॥
੭. ਕਿਸੇ ਨੂੰ ਧਨ ਉਧਾਰਾ ਦੇ ਦਿੱਤਾ ਅਤੇ
੮. ਕਿਸੇ ਦੀ ਇਮਾਨਤ ਆਪਣੇ ਪਾਸ ਜਮ੍ਹਾ ਕਰਾ ਲਵੇ ਭਾਵ ਸ਼ਾਹੂਕਾਰਾ ਚਲਾ ਲਿਆ ਇਸ ਤਰ੍ਹਾਂ ਆਪਣੀ
੯. ਮਸ਼ਹੂਰੀ ਬਹੁਤ ਸਾਰੀ ਕਰ ਲਈ ।
੧੦. ਜਿਥੇ ਕਿਥੇ ਸਾਰੇ ਧਨੀ ਸ਼ਾਹੂਕਾਰ ਲੋਕਾਂ ਨੇ ਸੁਣ ਲਿਆ ॥੪॥
੧੧. ਉਥੇ ਇਕ ਵੈਸ਼ਨੂੰ ਅਤੇ ਧਨੀ,
੧੨. ਪਰ ਸੂਮ ਸ਼ਾਹੂਕਾਰ ਪੁਰਸ਼ ਰਹਿੰਦਾ ਸੀ ।
੧੩. ਜਿਸਦੇ ਘਰ ਬਹੁਤ ਧਨ ਸੁਣੀਦਾ ਸੀ ਪਰ ਉਹ
੧੪. ਪੁੱਤਰਾਂ ਤੇ ਇਸਤਰੀ ਕਿਸੇ ਤੇ ਵਿਸ਼ਵਾਸ ਨਹੀਂ ਸੀ ਕਰਦਾ।
੧੫. ਸਾਰਾ ਧਨ ਆਪਣੇ ਹੀ ਪਾਸ ਰੱਖਦਾ ਸੀ ॥੫॥
੧੬. ਉਸੇ ਸ਼ਾਹ ਤੇ ਉਸ ਇਸਤਰੀ ਦੀ ਤਕਣੀ ਪਈ ।
੧੭. ਬੜੇ ਪ੍ਰੇਮ ਦੇ ਨਾਲ ਉਸ ਨੂੰ ਬੁਲਾ ਲਿਆ ਤੇ ਕਿਹਾ -
੧੮. ਕਿ ਤੇਰੀ ਇਸਤਰੀ ਤੇ ਪੁੱਤਰ ਤੇਰਾ ਇਹ ਧਨ ਜੇ ਖਾ ਗਏ ਤਾਂ ਫੇਰ ਉਹ ਤੈਨੂੰ ਕਦੋਂ ਦੇਣ ਲੱਗੇ ਨੇ - ਜਦੋਂ ਖਾ ਗਏ ।
੧੯. ਫੇਰ ਇਕ ਟਕਾ ਵੀ ਤੈਨੂੰ ਨਹੀਂ ਦੇਣਗੇ ॥੬॥
੨੦. ਇਸ ਲਈ ਐ ਸ਼ਾਹ! ਤੂੰ ਇਸ ਧਨ ਨੂੰ ਕਿਸੇ ਹੋਰ ਥਾਂ ਰੱਖ ਦੇਹ ।
੨੧. ਤੇ ਉਸ ਕੋਲੋਂ ਇਮਾਨਤ ਨਾਮਾ ਲਿਖਾ ਲੈ - ਅਤੇ
੨੨. ਮਿਤ੍ਰੂ ਤੱਕ ਕਿਸੇ ਪੁੱਤਰ ਨੂੰ ਪਤਾ ਨਾ ਲੱਗੇ ਜਦੋਂ ਤੂੰ ਚਾਹੇਂ-
੨੩. ਤਦ ਹੀ ਧਨ ਤੈਨੂੰ ਮਿਲ ਜਾਵੇ ॥੭॥
੨੪. ਇਹ ਗੱਲ ਸੁਣ ਕੇ ਸ਼ਾਹ ਨੇ ਗੱਲ ਮੋੜੀ - ਕਿ ਮੈਂ
੨੫. ਤੇਰੇ ਨਾਲੋਂ ਇਤਬਾਰੀ (ਇਮਾਨਦਾਰ) ਹੋਰ ਕਿਸੇ ਨੂੰ ਨਹੀਂ ਜਾਣਦਾ,
੨੬. ਇਸ ਲਈ ਮੇਰਾ ਸਾਰਾ ਧਨ ਤੂੰ ਸਾਂਭ ਲੈ ਅਤੇ ਉਸ ਦੀ ਸੰਭਾਲ -
੨੭. ਮੈਨੂੰ ਲਿਖ ਕੇ ਦੇਹ ॥੮॥
੨੮. ਵੀਹ ਲੱਖ ਉਸ ਤੋਂ ਧਨ ਹੋਰ ਲੈ ਲਿਆ ।
੨੯. ਤੇ ਇਮਾਨਤ ਨਾਮਾ ਉਸ ਨੂੰ ਲਿਖ ਕੇ ਦੇ ਦਿੱਤਾ ।
੩੦. ਤੇ ਉਸ ਨੂੰ ਕਿਹਾ ਕਿ ਬਾਂਹ ਦੇ ਕੰਗਣ ਵਿਚ ਮੜ੍ਹਾ ਕੇ ਇਸ ਨੂੰ ਰੱਖੀਂ ।
੩੧. ਹੋਰ ਕਿਸੇ ਪੁਰਸ਼ (ਘਰ ਦੇ ਮੈਂਬਰਾਂ) ਨੂੰ ਇਸ ਦਾ ਭੇਤ ਨਹੀਂ ਦੱਸਣਾ ॥੯॥
੩੨. ਜਿਸ ਵੇਲੇ ਸ਼ਾਹ ਧਨ ਦੇ ਕੇ ਘਰ ਚਲਾ ਗਿਆ ।
੩੩. ਤਾਂ ਮਜਦੂਰ ਦਾ ਭੇਸ ਕਰਕੇ ਉਹ ਇਸਤਰੀ -
੩੪. ਉਸੇ ਧਨੀ ਦੇ ਘਰ ਚਲੀ ਗਈ ।
੩੫. ਇਸ ਦਾ ਉਸ ਮੂਰਖ ਨੇ ਕੋਈ ਭੇਤ ਨਾ ਸਮਝਿਆ ॥੧੦॥
੩੬. ਤੇ ਜਾ ਕੇ ਕਿਹਾ ਕਿ ਇਕ ਰੋਟੀ ਮੈਨੂੰ ਦੇ ਦੇਹ
੩੭. ਅਤੇ ਪਾਣੀ ਦੀ ਗਾਗਰ ਸਾਰਾ ਦਿਨ ਭਰਵਾ ਲੈ ਅਤੇ ਥੋੜ੍ਹਾ ਜਿਹਾ -
੩੮. ਖਰਚ ਕਰ ਦੇਹ (ਬੱਸ ਰੋਟੀ ਤੇ ਕਾਮਾ ਰੱਖ ਲੈ) ।
੩੯. ਇਸ ਦੇ ਵਿਚ ਕੋਈ ਕਿਸੇ ਕਿਸਮ ਦਾ ਸ਼ੱਕ ਨਾ ਕਰ ॥੧੧॥
੪੦. (ਕੁਝ ਕੁ ਬੀਤਣ ਤੋਂ) ਜਿਸ ਵੇਲੇ ਉਸ ਇਸਤਰੀ ਨੇ ਸਮਾਂ ਤਕਾਇਆ
੪੧. ਤਾਂ ਉਸ ਦੀ ਬਾਂਹ ਨਾਲ ਬਧਿਆ ਬਾਜੂ ਬੰਦ ਕਾਬੂ ਕਰ ਲਿਆ ।
੪੨. ਉਸ ਦੀ ਬਾਂਹ ਵਿਚੋਂ ਕੱਢ ਕੇ ਲਿਖਤ ਆਪਣੇ ਕਬਜ਼ੇ ਵਿਚ ਕਰ ਲਈ
੪੩. ਇਕ ਹੋਰ ਪਰਚੀ ਲਿਖ ਕੇ ਉਸਦੀ ਬਾਂਹ ਵਿਚ ਪਾ ਗਈ ॥੧੨॥
੪੪. ਕਿਤਨੇ ਦਿਨਾਂ ਪਿਛੋਂ ਉਸ ਨੇ ਜਾ ਕੇ ਰੁਪੈ ਮੰਗੇ
੪੫. ਉਥੇ ਉਸ ਨੇ ਰੁਪੈ ਲੈਣ ਲਈ ਮੁਨੀਮ ਭੇਜ ਦਿੱਤਾ ਸੀ ਤੇ ਮੁਨੀਮ
੪੬. ਨੂੰ ਕਿਹਾ ਕਿ ਇਕ ਹਜ਼ਾਰ ਰੁਪਿਆ ਉਸ ਤੋਂ ਲੈ ਆ
੪੭. ਉਸ ਨਾਲ ਵਪਾਰ ਦਾ ਕੰਮ ਚਲਾ ਲੈ ॥੧੩॥
੪੮. ਉਸ ਇਸਤਰੀ ਨੇ ਮੁਨੀਮ ਨੂੰ ਇਕ ਹਜ਼ਾਰ ਵੀ ਨਾ ਦਿੱਤਾ ।
੪੯. ਤਾਂ ਉਸ ਸ਼ਾਹ ਨੇ ਦਿਲ ਵਿਚ ਬੜਾ ਕ੍ਰੋਧ ਕੀਤਾ ਤੇ ਪੁਲੀਸ -
੫੦. ਵਿਚ ਸ਼ਿਕਾਇਤ ਜਾ ਕੀਤੀ ਜਿਸ ਤੇ ਪਿਆਦੇ ਆ ਕੇਉਸ ਨੂੰ ਹੱਥ ਕੜੀ ਲਾ ਕੇ ਲੈ ਗਏ - ਕਿਥੇ ਲੈ ਗਏ ?
੫੧. ਜਿਥੇ ਮੌਲਵੀ ਤੇ ਕੋਤਵਾਲ ਥਾਣੇ ਵਿਚ ਬੈਠੇ ਸਨ ॥੧੪॥
੫੨. ਤੇ ਉਹਨਾਂ ਨੂੰ ਸ਼ਾਹ ਨੇ ਕਿਹਾ ਕਿ ਇਸ ਨੇ ਮੈਥੋਂ ਵੀਹ ਲੱਖ ਰੁਪਿਆ ਲਿਆ ਹੈ ।
੫੩. ਹੁਣ ਮੈਨੂੰ ਇਕ ਹਜ਼ਾਰ ਵੀ ਨਹੀਂ ਦਿੱਤਾ । ਉੱਤਰ ਵਿਚ ਇਸਤਰੀ
੫੪. ਨੇ ਕਿਹਾ ਕਿ ਇਸ ਦਾ ਇਮਾਨਤ ਨਾਮਾ ਪੜ੍ਹ ਕੇ ਦੇਖੋ ਤੇ ਹੁਣੇ
੫੫. ਇਸ ਦਾ ਹਿਸਾਬ ਨਿਬੇੜ ਦਿਉ - ਜਦੋਂ ਪਰਚੀ ਕੱਢ ਕੇ ਪੜ੍ਹਿਆ ਤਾਂ ॥੧੫॥
੫੬. ਤਾਂ ਉਸ ਵਿਚ ਇਕ ਸੌ ਰੁਪਿਆ ਲਿਖਿਆ ਹੋਇਆ ਸੀ
੫੭. ਉਸ ਨੂੰ ਸੱਚ ਤੋਂ ਝੂਠਾ ਕਰ ਦਿੱਤਾ
੫੮. ਬਾਕੀ ਸਾਰਾ ਧੰਨ ਚੁਰਾ ਲਿਆ ਇਕ ਸੌ ਕੱਢਕੇ ਉਸਨੂੰ ਦੇ ਦਿੱਤਾ ਇਤਨਾ ਹੀ ਲਿਖਿਆ ਸੀ ਜੋ ਸਭ ਨੇ ਪੜ੍ਹਿਆ ॥੧੬॥
੫੯. ਫੇਰ ਮੁੜ ਕੇ ਇਸਤਰੀ ਨੇ ਬਚਨ ਕਿਹਾ :

---

(ਪੰਨਾ ੨੪੧ ਦੀ ਬਾਕੀ) *ਮਨਿ ਅੰਧੈ ਜਨਮੁ ਗਵਾਇਆ ॥੩॥ਅੰਗ੪੬੪॥ਮ੧॥*

ਇਸ ਤੋਂ ਅਗਲੇਰੇ ਸਲੋਕ ਵਿਚ ਗੁਰਦੇਵ ਇਸ ਜੀਵ ਨੂੰ ਬੇਹਤਰ ਹੋ ਕੇ ਆਪ ਹੁਦਰੀਆਂ ਬਿਵਰਜਤ ਖੁਸਨੁਦੀ ਖੇਡਾਂ ਖੇਡਣ ਤੋਂ ਵਰਜਦੇ ਹੋਏ ਅਗੰਤ ਦੇ ਸੰਕਟ ਦਸਦੇ ਹਨ ਅਤੇ ਕਹਿੰਦੇ ਹਨ ਕਿ ਜਿਥੇ ਜਾ ਕੇ ਤੈਨੂੰ ਲੇਖਾ ਦੇਣਾ ਪੈਣਾ ਹੈ ਉਥੇ ਤਾਂ ਵੱਢੇ-ਵੱਡੇ ਅਵਤਾਰ ਰਾਮ ਚੰਦਰ ਜਾਂ ਕ੍ਰਿਸ਼ਨ ਜਿਹੇ ਮਹਾਨ ਹਸਤੀਆਂ ਨੂੰ ਵੀ ਉਸਦਾ ਭੈ ਹੈ, ਉਹ ਵੀ ਉਸ ਦੇ ਡਰ ਵਿਚ ਚਲਦੇ ਹਨ ਤੂੰ ਬੇਖੌਫ ਹੋ ਕੇ ਅਣਹੋਣੀਆਂ ਕਾਰਵਾਈਆਂ ਨਾ ਕਰ । ਆਹ ਵੇਖ ਕਿਤਨੀਆਂ ਬੜੀ ਪ੍ਰਬਲ ਤਾਕਤਾਂ ਉਸ ਦੇ ਭੈ ਵਿਚ ਵੱਜੀ ਠੇਕ ਸਿਰ ਉਸਦੇ ਹੁਕਮ ਨੂੰ ਵਜਾ ਰਹੀਆਂ ਹਨ । *ਭੈ ਵਿਚਿ ਜੋਧ ਮਹਾਬਲ ਸੂਰ ॥ ਭੈ ਵਿਚਿ ਆਵਹਿ ਜਾਵਹਿ ਪੂਰ ॥ ਸਗਲਿਆ ਭਉ ਲਿਖਿਆ ਸਿਰਿ ਲੇਖੁ ॥ ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ ॥੧॥ ਮਃ ੧ ॥ ਉਹੀ ॥* ਹੁਣ ਸੋਚੋ ਕਿ ਜੇਕਰ ਸ੍ਰੀ ਗੁਰੂ ਨਾਨਕ ਦੇਵ ਜਿਹੀ ਦਸ ਪ੍ਰਕਾਰੀ ਜੋਤਿ ਆਪ ਨੂੰ ਸ਼ਰਮ ਦੇ ਵਿਚ ਲੁਕਾ ਕੇ ਬੈਠ ਜਾਏ, ਜੇ ਨਿਰੰਕਾਰੀ ਜੋਤਿ ਹੀ ਸ਼ਰਮ ਦਾ ਬੁਕਾਰਾ ਹੋ ਜਾਏ ਤੇ ਲਜਿਆ ਦੇ ਬੁਰਕੇ ਵਿਚ ਪ੍ਰਵੇਸ਼ ਕਰ ਬਹੈ ਤਾਂ (ਕੌਣ ਕਰੇਗਾ ਸਾਡੇ ਜਿਹੇ ਮੂਰਖਾਂ ਦਾ ਨਿਸਤਾਰਾ) ਕਰਮਾਂ ਤੇ ਕੁਕਰਮਾਂ ਦਾ ਨਖੇੜਾ ਕਰਨ ਲਈ ਕੌਣ ਬਾਹੁੜੇਗਾ ਇਸ ਅੰਤ ਕੀ ਵੇਲਾ ? ਕਿਥੇ ਅਸੀਂ ਆਪਣੇ ਸਤਿਗੁਰੂ ਤੇ ਮਾਣ ਨਾਲ ਪ੍ਰਭੂ ਤੋਂ ਦਰਸ਼ਨਾਂ ਦੀ ਮੰਗ ਕਰਦੇ ਹਾਂ (ਗੁਰਮਿਲ ਆਏ ਤੁਮਰੈ ਦੁਆਰ ॥ ਜਨ ਨਾਨਕ ਦਰਸਨ ਦੇ ਮੁਰਾਰਿ) ਅੰਗ ੧੩੩੭-੩੮ ॥ ਕਿਥੇ ਅਸੀਂ ਮੁਰਾਰ ਰੂਪ ਸਤਿਗੁਰੂ ਤੇ ਤੀਰ ਕੱਸ ਰਹੇ ਹਾਂ, ਜਿਹੜਾ ਗੁਰੂ ਸਾਡੇ ਲੋਕ ਪ੍ਰਲੋਕ ਦੇ ਸੁਧਾਰ ਦੀ ਗੁੰਟੀ ਹੈ ਉਸ ਨੂੰ ਸਾਕਤ ਕਵੀ ਕਹਿਕੇ ਵੰਗਾਰ ਰਹੇ ਹਾਂ । ਸਾਡੇ ਆਗੂ ਜਨ ਵੀ ਇਹਨਾਂ ਵਿਰੋਧੀਆਂ ਦੀਆਂ ਕਾਰਵਾਈਆਂ ਤੇ ਚੁੱਪ ਸਾਧ ਕੇ ਉਹਨਾਂ ਨੂੰ ਬੋਲਣ ਦੀ ਖੁੱਲ ਦੇ ਕੇ ਉਹਨਾਂ ਦੇ ਹਮਦਰਦੀ ਹੋਣ ਦੇ ਪ੍ਰਤੀਕ ਬਣ ਰਹੇ ਹਨ ਜਿਸ ਲਈ ਕਿਸੇ ਨੂੰ ਕੋਈ ਰੋਕ ਨਹੀਂ ਜੋ ਮਰਜੀ ਪਿਆ ਲਿਖੇ । ੨੩ ਜਨਵਰੀ ੧੯੯੫ ਟ੍ਰਿਬਿਊਨ ਵਿਚ ੨੨ ਜਨਵਰੀ (ਸੰਤ ਆਸਾ ਰਾਮ ਬਾਪੂ ਵੱਲੋਂ) ਨਾਮ ਦੀ ਮਹਿਮਾਂ ਤੇ ਲੇਖ ਛਪਿਆ ਸੀ ਜਿਸ ਦਾ ਕੁਝ ਅੰਸ਼ ਬੜਾ ਢੁਕਵਾਂ ਹੈ, ਉਹ ਕਹਿੰਦੇ ਨੇ :-ਜਾਮ ਪਰ ਜਾਮ ਚੜ੍ਹਾਨੇ ਸੇ ਕਿਆ ਫਾਇਦਾ, ਰਾਤ ਪੀ ਜੋ ਸਵੇਰੇ ਉਤਰ ਜਾਇਗੀ, ਹਰੀ ਨਾਮ ਦਾ ਪਿਆਲਾ ਪੀ ਲੇ ਤੇਰੀ ਜ਼ਿੰਦਗੀ ਸੁਧਰ ਜਾਇਗੀ। ਜਿਸ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਸ਼ਬਦਾਂ ਵਿਚ ਕਿਹਾ ਹੈ (ਨਾਮ ਖੁਮਾਰੀ ਨਾਨਕਾ ਚੜੀ ਰਹੈ ਦਿਨ ਰਾਹ। ਸੰਤ ਆਸਾਰਾਮ ਨੇ ਕਿਹਾ ਕਿ ਵਿਸ਼ੇ ਭੋਗਾਂ ਨਾਲ ਜੁੜੇ ਮੌਜ ਮੇਲੇ ਬੰਦੇ ਨੂੰ ਗੁਮਰਾਹ ਕਰਦੇ ਹਨ । ਇਨ੍ਹਾਂ ਮੌਜ ਮੇਲਿਆਂ ਦਾ ਨਤੀਜਾ ਸਜਾ ਦੇ ਰੂਪ ਵਿਚ ਨਿਕਲਦਾ ਹੈ ।

[੧]ਮੈ ਨ ਰਹਤ ਹੌ ਗਾਂਵ ਤਿਹਾਰੇ ॥ [੨]ਯੌ ਕਹਿ ਜਾਤ ਤਹਾਂ ਤੇ ਭਈ ॥ [੩]ਸੋਫੀਅਹਿ ਕੂਟਿ ਭੰਗੇਰੀ ਗਈ ॥੧੮॥ ਦੋਹਰਾ ॥ [੪]ਨਿਰਧਨ ਤੇਂ ਧਨਵੰਤ ਭੀ; ਕਰਿ ਤਿਹ ਧਨ ਕੀ ਹਾਨਿ ॥ [੫]ਸੋਫੀ ਕਹੱ ਅਮਲਿਨ ਛਰਾ; ਦੇਖਤ ਸਕਲ ਜਹਾਨ ॥੧੯॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ, ਤ੍ਰਿਯਾ ਚਰਿਤ੍ਰੇ, ਮੰਤ੍ਰੀ ਭੂਪ ਸੰਬਾਦੇ, ਤੀਨ ਸੌ ਪਚਾਸੀ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੮੫॥੬੯੦੬॥ ਅਫਜੂੰ ॥

ਚੌਪਈ ॥ [੬]ਚਿੱਤ੍ਰਕੇਤ ਰਾਜਾ ਇਕ ਪੂਰਬ ॥ [੭]ਜਿਹ ਬਚਿਤ੍ਰ ਰਥ ਪੁਤ੍ਰ ਅਪੂਰਬ ॥ [੮]ਚਿਤ੍ਰਾਪੁਰੀ ਨਗਰ ਤਿਹੱ ਸੋਹੈ ॥ [੯]ਜਿਹੱ ਢਿਗ ਦੇਵ ਦੈਤ ਪੁਰ ਕੋ ਹੈ ॥੧॥ [੧੦]ਸ੍ਰੀ ਕਟਿ ਉਤਿਮ ਦੇ ਤਿਹੱ ਨਾਰੀ ॥ [੧੧]ਸੂਰਜ ਮਤੀ ਤਿਹੱ ਧਾਮ ਦੁਲਾਰੀ ॥ [੧੨]ਜਿਹੱ ਸਮ ਸੁੰਦਰਿ ਨਾਰਿ ਨ ਕੋਈ ॥ [੧੩]ਆਗੇ ਭਈ ਨ ਪਾਛੇ ਹੋਈ ॥੨॥ [੧੪]ਬਾਨੀ ਰਾਇ ਤਹਾਂ ਇਕ ਸਾਹਾ ॥ [੧੫]ਜਿਹੱ ਮੁਖੁ ਸਮ ਸੁੰਦਰਿ ਨਹਿ ਮਾਹਾ ॥ [੧੬]ਸ੍ਰੀ ਗੁਲਜਾਰ ਰਾਇ ਸੁਤ ਤਾ ਕੇ ॥ [੧੭]ਦੇਵ ਦੈਤ ਕੋਈ ਤੁੱਲਿ ਨ ਵਾ ਕੇ ॥੩॥ [੧੮]ਰਾਜ ਸੁਤਾ ਤਾ ਕੋ ਲਖਿ ਰੂਪਾ ॥ [੧੯]ਮੋਹਿ ਰਹੀ ਮਨ ਮਾਹਿ ਅਨੂਪਾ ॥ [੨੦]ਏਕ ਸਹਚਰੀ ਤਹਾਂ ਪਠਾਈ ॥ [੨੧]ਜਿਹੱ ਤਿਹੱ ਭਾਂਤਿ ਤਹਾਂ ਲੈ ਆਈ ॥੪॥ [੨੨]ਮਿਲਤ ਕੁਅਰਿ ਤਾ ਸੌ ਸੁਖੁ ਪਾਯੋ ॥ [੨੩]ਭਾਂਤਿ ਭਾਂਤਿ ਮਿਲਿ ਭੋਗ ਕਮਾਯੋ ॥ [੨੪]ਚੁੰਬਨ ਭਾਂਤਿ ਭਾਂਤਿ ਕੇ ਲੀਏ ॥ [੨੫]ਭਾਂਤਿ ਅਨਿਕ ਕੇ ਆਸਨ ਕੀਏ ॥੫॥ [੨੬]ਤਬ ਲਗਿ ਮਾਤ ਪਿਤਾ ਤਹੱ ਆਯੋ ॥ [੨੭]ਨਿਰਖਿ ਸੁਤਾ ਹਿਯ ਮੈਂ ਦੁਖ ਪਾਯੋ ॥ [੨੮]ਕਿਹੱ ਛਲ ਸੌ ਇਹ ਦੁਹੂੰ ਸੰਘਾਰੋ ॥ [੨੯]ਛੱਤ੍ਰ ਜਾਰ ਕੇ ਸਿਰ ਪਰ ਢਾਰੋ ॥੬॥ [੩੦]ਦੁਹੂੰਅਨ ਕੇ ਫਾਸੀ ਗਰੁ ਡਾਰੀ ॥ [੩੧]ਪਿਤਾ ਸਹਿਤ ਮਾਤਾ ਹਨਿ ਡਾਰੀ ॥ [੩੨]ਫਾਸ ਕੰਠ ਤੇ ਲਈ ਨਿਕਾਰੀ ॥ [੩੩]ਬੋਲਿ ਲੋਗ ਸਭ ਐਸ ਉਚਾਰੀ ॥੭॥ [੩੪]ਇਨ ਦੁਹੂੰ ਜੋਗ ਸਾਧਨਾ ਸਾਧੀ ॥ [੩੫]ਨ੍ਰਿਪ ਰਾਨੀ ਜੁਤ ਪਵਨ ਅਰਾਧੀ ॥ [੩੬]ਬਾਰਹ ਬਰਿਸ ਬੀਤ ਹੈਂ ਜਬਹੀਂ ॥ [੩੭]ਜਗਿ ਹੈਂ ਛਾਡਿ ਤਾਰਿਯਹਿ ਤਬਹੀਂ ॥੮॥ [੩੮]ਤਬ ਲਗਿ ਤਾਤ ਦਿਯਾ ਮੁਹਿ ਰਾਜਾ ॥ [੩੯]ਰਾਜ ਸਾਜ ਕਾ ਸਕਲ ਸਮਾਜਾ ॥ [੪੦]ਤਬ ਲਗਿ ਤਾ ਕੋ ਰਾਜ ਕਮੈਹੋ ॥ [੪੧]ਜਬ ਜਗ ਹੈਂ ਤਾ ਕੌਂ ਤਬ ਦੈਹੋ ॥੯॥ [੪੨]ਇਹ ਛਲ ਤਾਤ ਮਾਤ ਕਹੱ ਘਾਈ ॥ [੪੩]ਲੋਗਨ ਸੋ ਇਹੱ ਭਾਂਤਿ ਜਨਾਈ ॥ [੪੪]ਜਬ ਅਪਨੋ ਦ੍ਰਿੜ੍ਹ ਰਾਜ ਪਕਾਯੋ ॥ [੪੫]ਛੱਤ੍ਰ ਮਿੱਤ੍ਰ ਕੇ ਸੀਸ ਫਿਰਾਯੋ ॥੧੦॥ ਦੋਹਰਾ ॥ [੪੬]ਤਾਤ ਮਾਤ ਇਹ ਭਾਂਤਿ ਹਨਿ, [੪੭]ਦਯੋ ਮਿੱਤ੍ਰ ਕੌਂ ਰਾਜ ॥ [੪੮]ਸਕਤ ਨ ਕੋਈ ਪਛਾਨਿ [੪੯]ਕਰਿ ਚੰਚਲਾਨ ਕੇ ਕਾਜ[i] ॥੧੧॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਛਿਆਸੀ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੮੬॥੬੯੧੭॥ ਅਫਜੂੰ ॥

---

i. ਸਿਆਣਾ ਵਜ਼ੀਰ, ਰਾਜੇ ਚਿਤ੍ਰ ਸੈਨ ਨੂੰ ਕਹਿਕੇ ਸਮਝਾ ਰਿਹਾ ਹੈ ਐ ਰਾਜਨ ਇਹੋ ਜਿਹੀਆ ਚਾਲਾਕ ਇਸਤਰੀਆਂ ਤੇ ਵਿਸ਼ਵਾਸ ਕਰਨਾ ਨਹੀਂ ਚਾਹੀਦਾ । ਵੇਖ ਕਿ ਇਕ ਆਪਣੇ ਪੇਟੋਂ ਜੰਮੀ ਹੋਈ ਪੁੱਤਰੀ ਨੇ ਹੀ, ਆਪਣੇ ਪਿਤਾ-ਮਾਤਾ ਦੋਵੇਂ ਕਿਸ ਤਰ੍ਹਾਂ ਮਾਰ ਸੁੱਟੇ ਅਤੇ ਕਿਸੇ ਨੂੰ ਸੂਹ ਵੀ ਨਹੀਂ ਲੱਗਣ ਦਿੱਤੀ ਅਤੇ ਰਾਜ - ਕਾਜ ਘਰ ਬਾਹਰ ਸਭ ਕੁਝ ਆਣੇ ਮਿੱਤਰ ਨੂੰ ਸੌਂਪ ਦਿੱਤਾ, ਆਪ ਸੱਚੀ ਦੀ ਸੱਚੀ ਵੀ ਰਹੀ । ਇਹ ਹੈ ਕੁਲਯੁਗੀ ਧੀਆਂ ਪੁੱਤ੍ਰਾਂ ਦੀ ਜਾਗਦੀ ਮਿਸਾਲ - ਜਿਨ੍ਹਾਂ ਵਾਸਤੇ ਸਾਰੀ ਉਮਰ ਮਾਤਾ ਪਿਤਾ ਖੂਨ ਵੀਟਕੇ ਪੁੰਨ ਪਾਪ ਦੀ ਪੰਡਾਂ ਬੰਨ ਐਥੋਂ ਤੁਰਦਾ ਹੁੰਦਾ ਹੈ ਅਤੇ ਅਗਲੇ ਜਨਮਾਂ ਵਿਚ ਬੈਲ, ਘੋੜਾ, ਖੋਤਾ ਹੋ ਕੇ ਲੇਖੇ ਦਿੰਦਾ ਹੈ । ਗੰਦਗੀ ਅਤੇ ਮਿੱਟੀ, ਪੱਥਰ ਢੋਂਦਾ ਹੈ । ਪਰ ਇਨ੍ਹਾਂ ਸਮਾਜਿਕ ਚੋਰਾਂ ਦਾ ਨਹੀਂ ਪਤਾ ਆਕਬਤ ਸਮੇਂ ਕੀ ਹਸ਼ਰ ਹੋਵੇਗਾ । ਆਪਣੀ ਜਾਚੇ ਸੁੱਖਾਂ ਦੇ ਸਾਧਨ ਕਰਦੇ ਹਨ ਪਰ ਦੁੱਖਾਂ ਦੇ ਸਾਗਰ ਵਿਚ ਜਾ ਪੈਂਦੇ ਨੇ । ਗੁਰਬਾਣੀ ਦਾ ਪਾਵਨ ਬਚਨ ਹੈ:—*ਚਿਟੇ ਜਿਨ ਕੇ ਕਪੜੇ ਮੈਲੇ ਚਿਤ ਕਠੋਰ ਜੀਉ ॥ ਤਿਨ ਮੁਖਿ ਨਾਮੁ ਨ ਊਪਜੈ ਦੂਜੈ ਵਿਆਪੇ ਚੋਰ ਜੀਉ ॥*
*ਮੂਲੁ ਨ ਬੂਝਹਿ ਆਪਣਾ ਸੇ ਪਸੂਆ ਸੇ ਢੋਰ ਜੀਉ ॥੩॥ ਨਿਤ ਨਿਤ ਖੁਸੀਆ ਮਨੁ ਕਰੇ ਨਿਤ ਨਿਤ ਮੰਗੈ ਸੁਖ ਜੀਉ ॥*
*ਕਰਤਾ ਚਿਤਿ ਨ ਆਵਈ ਫਿਰਿ ਫਿਰਿ ਲਗਹਿ ਦੁਖ ਜੀਉ ॥ਅੰਗ੭੫੧॥ਮ:੧॥*

---

☛ ਇਸਦੇ ਮਾੜੇ ਸਿੱਟੇ ਪੱਛਮੀ ਦੇਸਾਂ ਦੀ ਮੌਜੂਦਾ ਦੁਰਦਿਸ਼ਾ ਦੇ ਰੂਪ 'ਚ ਸਾਡੇ ਸਾਹਮਣੇ ਹਨ - ਉਥੇ ਹਰ ੧੮ ਮਿੰਟ ਵਿਚ ਇਕ ਆਤਮ ਹੱਤਿਆ ਹੁੰਦੀ ਹੈ, ਹਰ ੨੮-੩੦ ਮਿੰਟਾਂ ਵਿਚ ਇਕ ਵਿਅਕਤੀ ਪਾਗਲ ਹੁੰਦਾ ਹੈ, ਅਤੇ ਹਰ ੯੦ ਮਿੰਟ ਵਿਚ ਇਕ ਆਦਮੀ ਕੈਂਸਰ ਨਾਲ ਮਰਦਾ ਹੈ । ਅਸੀਂ ਸਤਿਸੰਗ ਭੁਲਕੇ ਪੱਛਮ ਦੇ ਭ੍ਰਿਸ਼ਟ ਆਚਰਣ ਦੀ ਅੰਨੀ ਨਕਲ ਕਰ ਰਹੇ ਹਾਂ । ਡਿਸਕੋ ਡਾਂਸ ਨਾਲ ਮਨੁੱਖ ਦਾ ਕਾਮ ਵੇਗ ਉਤੇਜਿਤ ਹੁੰਦਾ ਹੈ, ਖੜੇ ਹੋ ਕੇ ਭੋਜਨ ਖਾਣਾ ਖਾਣ ਵਾਲੇ ਕੋ ਬਹੁਤ ਹਾਨੀਕਾਰਕ ਹੈ । ਪਾਨ-ਪਰਾਗ ਸਭਿਅਤਾ, ਗੱਡੀ ਬਦਲੋ, ਫਰਨੀਚਰ ਬਦਲੋ, ਖਾਣਾ ਬਦਲੋ, ਗਾਣਾ ਬਦਲੋ ਅਤੇ ਬੀ ਹੈਪੀ, ਲਿਵ ਹੈਪੀ ਤੇ ਅਸ਼ਲੀਲ ਹਿਪੀਵਾਦ ਨੇ ਜੁਆਨ ਪੀੜ੍ਹੀ ਨੂੰ ਗੁਮਰਾਹ ਕਰ ਰਿਹਾ ਹੈ । ਉਨ੍ਹਾਂ ਹਿਪੀ ਵਾਦ ਤੇ ਤਿਖੇ ਵਿਅੰਗ ਕੀਤੇ । ਵੀਚਾਰ:—ਕੀ ਅੱਜ ਸਾਨੂੰ ਇਹਨਾਂ ਦੁਖਾਂਤ ਕੁਚਾਲੀਆਂ ਦੀ ਕੋਈ ਚਿੰਤਾ ਹੈ ? ਨਹੀਂ; ਅੱਜ ਥਾਂ-ਥਾਂ ਲੱਚਰ ਗਾਣੇ, ☛

੧. ਕਿ ਮੈਂ ਤੁਹਾਡੇ ਪਿੰਡ ਦੇ ਵਿਚ ਹੀ ਨਹੀਂ ਰਹਿਣਾ ।
੨. ਇਹ ਕਹਿਕੇ ਉਥੋਂ ਤੁਰਦੀ ਹੋਈ ।
੩. ਉਹ ਭੰਗ ਪੀਣ ਵਾਲੀ ਨਾਂ ਭੰਗ ਪੀਣ ਵਾਲੇ ਵੱਡੇ ਵੈਸ਼ਨੂੰ ਨੂੰ ਕੁੱਟ ਗਈ ॥੧੭॥
੪. ਦੋਹਰਾ ॥ ਨਿਰ ਧਨ ਤੋਂ ਧਨਵਾਨ ਹੋ ਗਈ - ਉਸਦਾ ਧੰਨ ਚੁਰਾ ਕੇ
੫. ਇਕ ਅਮਲੀ ਨੇ ਨਾ ਪੀਣ ਖਾਣ ਵਾਲੇ (ਸੋਫੀ) ਨੂੰ ਲੁਟ ਲਿਆ ਸਾਰੇ ਜਹਾਨ ਦੇ ਦੇਖਦਿਆਂ ਉਸ ਸੂਮ ਕੋਲੋਂ ਜੋ ਕਿ ਮੈਨੂੰ ਇਕ ਪੈਸਾ ਵੀ ਨਹੀਂ ਸੀ ਦਿੰਦਾ ॥੧੮॥੧॥

ਇਥੇ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਦਾ ਵਾਰਤਾਲਾਪ ਤਿੰਨ ਸੌ ਪਚਾਸੀਵੀਂ ਕਥਾ ਸਮਾਪਤ ॥੩੮੫॥੬੮੦੭॥ਚਲਦਾ॥

---

੬. ਚੌਪਈ ॥ ਇਕ ਚਿਤ੍ਰ ਕੇਤ ਨਾਮ ਦਾ ਰਾਜਾ ਸੋਭਦਾ ਸੀ ।
੭. ਇਸਦਾ ਬਚਿੱਤ੍ਰ ਰਥ ਨਾਮ ਦਾ ਪਹਿਲਾ ਵੱਡਾ ਪੁੱਤਰ ਸੀ।
੮. ਚਿਤ੍ਰਾ ਪੁਰੀ ਨਗਰ ਉਥੇ ਸੁਭਾਇਮਾਨ ਸੀ ।
੯. ਜਿਹੋ ਜਿਹਾ ਦੇਵ ਪੁਰੀ ਜਾਂ ਦੈਂਤ ਪੁਰੀ ਵਿਚ ਕੋਈ ਨਹੀਂ ਸੀ ॥੧॥
੧੦. ਸ੍ਰੀ ਕਟਿ ਉਤਮ ਦੇਵੀ ਉਸ ਦੀ ਰਾਣੀ ਸੀ ।
੧੧. ਸੂਰਜ ਜੇਹੀ ਉਸਦੇ ਘਰ ਉਸਦੀ ਪੁੱਤਰੀ ਸੀ ।
੧੨. ਜਿਸ ਜਿਹੀ ਸੁੰਦਰ ਇਸਤਰੀ ਕੋਈ ਨਹੀਂ ਸੀ ।
੧੩. ਨਾਂ ਕੋਈ ਅੱਗੇ ਹੋਈ, ਨਾ ਪਿੱਛੇ ਹੋਵੇਗੀ ॥੨॥
੧੪. ਬਾਨੀ ਰਾਇ ਉਥੇ ਇਕ ਸ਼ਾਹ ਸੀ ।
੧੫. ਜਿਸਦੇ ਮੁਖ ਜਿਹਾ ਸੁੰਦਰ ਚੰਦ ਵੀ ਨਹੀਂ ਹੈ ।
੧੬. ਸ੍ਰੀ ਗੁਲਜ਼ਾਰ ਰਾਇ, ਬਾਨੀ ਰਾਇ ਦਾ ਪੁੱਤਰ ਸੀ ।
੧੭. ਜਿਸ ਜਿਹਾ ਸੁੰਦਰ ਦੇਵ ਜਾਂ ਦੈਂਤ ਕੋਈ ਨਹੀਂ ਸੀ ॥੩॥
੧੮. ਰਾਜੇ ਦੀ ਪੁੱਤਰੀ ਉਸ ਗੁਲਜਾਰ ਰਾਏ ਦਾ ਰੂਪ ਵੇਖ ਕੇ
੧੯. ਉਹ ਸੁੰਦਰੀ ਉਸ ਤੇ ਵੇਖ ਕੇ ਮੋਹਿਤ ਹੋ ਗਈ ਮਨ ਦੇ ਵਿਚ ।
੨੦. ਇਕ ਗੋਲੀ ਉਸ ਗੁਲਜਾਰ ਰਾਏ ਪਾਸ ਭੇਜ ਦਿੱਤੀ ।
੨੧. ਉਹ ਜਿਉਂ ਕਿਉਂ ਕਰਕੇ ਕਿਸੇ ਢੰਗ ਨਾਲ ਉਸਨੂੰ ਉਥੇ ਲੈ ਆਈ ॥੪॥
੨੨. ਗੁਲਕਾਰ ਰਾਏ ਨੂੰ ਮਿਲਕੇ ਕੁਮਾਰੀ ਬੜੀ ਸੁਖੀ ਹੋਈ।
੨੩. ਤਰ੍ਹਾਂ-ਤਰ੍ਹਾਂ ਉਸਨੂੰ ਮਿਲਕੇ ਵਿਹਾਰ ਕੀਤਾ ।
੨੪. ਤਰ੍ਹਾਂ-ਤਰ੍ਹਾਂ ਦੇ ਚੁੰਮਨ ਲਏ ।
੨੫. ਕਈ ਤਰ੍ਹਾਂ ਦੇ ਆਸਨ ਲਏ ॥੫॥
੨੬. ਇਤਨੇ ਨੂੰ ਉਸਦੇ ਮਾਤਾ-ਪਿਤਾ ਦੋਇ ਆ ਗਏ ।
੨੭. ਉਹਨਾਂ ਦੀ ਪੁੱਤਰੀ ਨੇ ਉਹਨਾਂ ਨੂੰ ਵੇਖ ਕੇ ਬੜਾ ਦੁਖ ਮੰਨਿਆ ਆਪਣੇ ਚਿਤ ਦੇ ਵਿਚ
੨੮. ਤੇ ਦਿਲ ਵਿਚ ਸੋਚਿਆ ਕਿ ਐਸ ਢੰਗ ਦੇ ਨਾਲ ਦੋਹਾਂ ਨੂੰ ਖਤਮ ਕਰ ਦਿਆਂ ।
੨੯. ਰਾਜੇ ਦੀ ਕਲਗੀ ਯਾਰ ਦੇ ਸਿਰ ਪਾ ਦਿਆਂ ॥੬॥
੩੦. ਆਉਂਦੇ ਸਾਰ ਹੀ ਦੋਹਾਂ ਦੇ ਗਲ ਵਿਚ ਫਾਹੀ ਪਾ ਦਿੱਤੀ।
੩੧. ਪਿਤਾ ਤੇ ਉਸ ਦੇ ਨਾਲ ਮਾਤਾ ਦੋਵੇਂ ਮਾਰ ਮੁਕਾਏ
੩੨. ਗਲੇ ਵਿਚੋਂ ਫਾਹੀ ਕੱਢ ਲਈ ।
੩੩. ਆਹ ਐਸ ਤਰ੍ਹਾਂ ਕਹਿਕੇ ਲੋਕ ਬੁਲਾ ਲਏ ਤੇ ਐਉਂ ਕਹਿ ਦਿੱਤਾ
੩੪. ਕਿ ਦੋਵੇਂ ਹੀ ਜੋਗ ਸਾਧਨਾ ਸਾਧ ਰਹੇ ਹਨ।
੩੫. ਰਾਜਾ ਤੇ ਰਾਣੀ ਪਵਨ ਦੀ ਅਰਾਧਨਾ ਕਰ ਰਹੇ ਹਨ
੩੬. ਜਿਸ ਵੇਲੇ ਬਾਰਾਂ ਬਰਸ ਬੀਤ ਗਏ ।
੩੭. ਜਗਤ ਨੂੰ ਛੱਡ ਕੇ ਉਦੋਂ ਹੀ ਤੁਰ ਜਾਣਗੇ ॥੮॥
੩੮. ਉਦੋਂ ਤਕ ਮੇਰੇ ਪਿਤਾ ਨੇ ਮੈਨੂੰ ਰਾਜ ਦੇ ਦਿੱਤਾ ਹੈ ।
੩੯. ਅਤੇ ਰਾਜ ਸਾਜ ਦਾ ਸਾਰਾ ਹੀ ਸਮਾਜ
੪੦. ਉਦੋਂ ਤੱਕ ਮੈਂ ਰਾਜ ਕਰਾਂਗੀ ।
੪੧. ਜਿਸ ਵੇਲੇ ਸਮਾਧੀ ਤੋਂ ਉੱਠਣਗੇ ਉਸ ਵੇਲੇ ਇਹ ਰਾਜ ਉਹਨਾਂ ਨੂੰ ਸੌਂਪ ਦਿਆਂਗੀ ॥੯॥
੪੨. ਇਸ ਕਪਟ ਦੇ ਨਾਲ ਮਾਤਾ ਪਿਤਾ ਮਾਰ ਦਿੱਤੇ ।
੪੩. ਲੋਕਾਂ ਨੂੰ ਇਸ ਤਰ੍ਹਾਂ ਜਤਾ ਦਿੱਤਾ ।
੪੪. ਜਿਸ ਵੇਲੇ ਉਸਦਾ ਆਪਣਾ ਰਾਜ ਪੱਕਾ ਹੋ ਗਿਆ ।
੪੫. ਉਸ ਵੇਲੇ ਤਾਜ ਮਿੱਤਰ ਦੇ ਸਿਰ ਤੇ ਸਜਾ ਦਿੱਤਾ ॥੧੦॥
੪੬. ਦੋਹਰਾ ॥ ਮਾਤਾ ਪਿਤਾ ਨੂੰ ਇਸ ਤਰ੍ਹਾਂ ਮਾਰ ਕੇ
੪੭. ਮਿੱਤਰ ਨੂੰ ਰਾਜ ਦੇ ਦਿੱਤਾ ।
੪੮. ਕੋਈ ਇਸ ਗੱਲ ਦੀ ਪਛਾਣ ਨਾ ਕਰ ਸਕਿਆ ।
੪੯. ਇਹ ਹਨ ਇਹਨਾਂ ਦੇ ਕੰਮ ਤੇ ਕਾਰੇ ॥੧੧॥੧॥

ਇਥੇ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਦਾ ਵਾਰਤਾਲਾਪ ਤਿੰਨ ਸੌ ਛਿਆਸੀਵੀਂ ਕਥਾ ਸਮਾਪਤ ॥੩੮੬॥੬੯੧੮॥ਚਲਦਾ॥

---

☛ ਥਾਂ-ਥਾਂ ਸਭਿਆਚਾਰਕ ਮੇਲੇ, ਸ਼ਹੀਦਾਂ ਤੇ ਮਹਾਂਪੁਰਸ਼ਾਂ ਦੇ ਅਸਥਾਨਾ ਸਕੂਲਾਂ ਤੇ ਮੰਦਰਾਂ ਗੁਰਦੁਆਰਿਆਂ ਵਿਚ ਵੀ ਥਾਂ-ਥਾਂ ਲੈਕਚਰ ਗਾਣੇ ਤੇ ਭੰਗੜੇ ਸਭਿਆਚਾਰਕ ਪ੍ਰੋਗਰਾਮਾਂ ਦਾ ਹੜ ਆ ਗਿਆ ਹੋਇਆ ਹੈ, ਜੋ ਕੌਮ ਦੇ ਨੌ ਜੁਆਨਾਂ ਨੂੰ ਖਲਜਗਨ ਤੇ ਬਿਭਅੰਜਨ ਵਲ ਨੂੰ ਧੂਹੀ ਲਈ ਜਾ ਰਿਹਾ ਹੈ । ਅੱਗੇ ਸੰਤ ਜੀ ਪ੍ਰਬਚਨ ਕਰਦੇ ਕਹਿੰਦੇ ਹਨ ਕਿ ਗੀਤਾ ਸੁਣਕੇ ਅਰਜਨ ਸੰਤਾਪ ਤੋਂ ਮੁਕਤ ਹੋਇਆ ਸੀ, ਉਹ ਕਰਮ ਬੰਧਨ ਤੋਂ ਮੁਕਤ ਹੋਇਆ ਸੀ ਪਰ ਕਰਮ ਤੋਂ ਨਹੀਂ । ਸਾਰੇ ਲੋਕ ਆਪਣੀ ਡਫਲੀ ਵਜਾਉਂਦੇ ਹਨ ਤੇ ਆਪਣਾ ਰਾਗ ਅਲਾਪਦੇ ਹਨ । ਕ੍ਰਿਸ਼ਨ, ਨਾਨਕ, ਕਬੀਰ ਦੀ ਡਫਲੀ ਸੁਨਣ ਨਾਲ ਦੇਰ ਸਵੇਰ ਪ੍ਰਮਾਤਮਾ ਦਾ ਅਹਿਸਾਸ ਹੋਵੇਗਾ । ਗਾਂਧੀ ਜੀ ਨੇ ਗੀਤਾ ਨੂੰ ਮਾਤਾ ਦਾ ਦਰਜਾ ਦਿੱਤਾ ਸੀ,ਅਤੇ ਕ੍ਰਿਸ਼ਨ ਜੀ ਨੇ ਗੀਤਾ ਦਾ ਉਪਦੇਸ਼ ਦੇ ਕੇ ਕਰਮ ਦੀ ਵਿਚਾਰ ਦੱਸੀ ਸੀ ਤਾਂ ਗੁਰੂ ਜੋਤਿ ਨੇ ਵੀ ਕਿਹਾ ਹੈ -*ਕਰਮ ਅਕਰਮ ਬੀਚਾਰੀਐ ਸੰਕਾ ਸੁਨਿ ਬੇਦ ਪੁਰਾਨ ॥ਅੰਗ ੩੪੬॥ (ਰਵਿਦਾਸ ਜੀ)* - ਭਾਵ ਧਾਰਮਿਕ ਗ੍ਰੰਥਾਂ ਨੂੰ ਪੜ੍ਹ ਸੁਣਕੇ ਕਰਮਾਂ ਤੇ ਅਕਰਮਾਂ ਦੀ ਵਿਚਾਰ ਕਰੀਯੇ ਜਿਸ ਦੇ ਵਾਸਤੇ ਸਾਨੂੰ ਪਹਿਲੇ ਅਕਰਮਾਂ ਦਾ ਵਿਯੋਗ ਦਿੱਤਾ ਹੈ ਫੇਰ ਕ੍ਰਿਸ਼ਨ ਤੇ ਗੁਰੂ ਨਾਨਕ ਅਤੇ ਕਬੀਰ ਦੇ ਮਾਰਗ ਚੱਲਣ ਦੀ ਸਲਾਹ ਦਿੱਤੀ ਹੈ ਜਿਸ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਕੁਕਰਮਾਂ ਦੇ ਵਿਉਰੇ ਤੋਂ ਬਿਨਾਂ ਸੁਕਰਮਾਂ ਦਾ ਕਾਰਨ ਸਾਰਥ ਨਹੀਂ ਹੋ ਸਕਦਾ । ਜਿਸ ਲਈ ਸ੍ਰੀ ਦਸਮੇਸ਼ ਪਿਤਾ ਜੀ ਨੇ ਕਰਮਾਂ ਤੇ ਅਕਰਮਾ ਦਾ ਪੂਰਾ ਪੂਰਾ ਨਕਸ਼ਾ ਖਿੱਚਕੇ ਇਹ ਉਕਰ ਦਿੱਤਾ ਹੈ । ਗੀਤਾ ਨੇ ਅਰਜਨ ਨੂੰ ਕਰਮ ਕਰਕੇ ਫਲ ਦੀ ਇੱਛਾ ਨਾ ਕਰਨ ਤੇ ਜੋਰ ਦਿੱਤਾ ਹੈ ਤੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵੀ ਪਾਵਨ ਬਚਨ ਕਰਦੇ ਹਨ - *ਕਰਮ ਕਰਤ ਹੋਵੈ ਨਿਹਕਰਮ ॥ ਤਿਸੁ ਬੈਸਨੋ ਕਾ ਨਿਰਮਲ ਧਰਮ ॥ ਕਾਹੂ ਫਲ ਕੀ ਇਛਾ ਨਹੀਂ ਬਾਛੈ ॥ ਕੇਵਲ ਭਗਤਿ ਕੀਰਤਨ ਸੰਗਿ ਰਾਚੈ ॥ਅੰਗ੨੭੪॥ਮ:੫॥*

ਹੁਣ ਵਿਚਾਰ ਗੋਚਰੀ ਗੱਲ ਹੈ ਕਿ ਗੀਤਾ ਵੀ ਅਧਿਆਤਮ ਤੇ ਧਾਰਮਿਕ ਸਤਿਯੁਗ ਤੋਂ ਅੱਜ ਤੱਕ ਸਮਾਜ ਲਈ ਮਹੱਤਵਪੂਰਨ ਗ੍ਰੰਥ ਹੈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵੀ ਸਾਰੀਆਂ ਸ੍ਰੇਣੀਆਂ ਲਈ ਮਾਨਯੋਗ ਗ੍ਰੰਥ ਹੈ ਫੇਰ ਗੀਤਾ ਨੂੰ ਮਾਤਾ ਕਿਉਂ ਕਿਹਾ ਜਾਂਦਾ ਹੈ ਅਤੇ ਗੁਰੂ ਗ੍ਰੰਥ ਸਾਹਿਬ ਜੀ ਨੂੰ ਪਿਤਾ ਕਿਉਂ ਕਿਹਾ ਜਾਂਦਾ ਹੈ ? ਕਿਉਂਕਿ ਇਹਨਾਂ ਵਿਚ ਜਾਤੀ ਭੇਦ ਨਹੀਂ ਸਿਰਫ ਨਾਮ ਭੇਦ ਹੈ । ਗੀਤਾ ਇਸਤਰੀ ਲਿੰਗ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੁਰਸ਼ ਲਿੰਗ ਹੋਣ ਕਰਕੇ ਸੋ ਐਨ ਇਸੇ ਤਰ੍ਹਾਂ ਅਕਾਲ ਪੁਰਖ ਨੂੰ ਪਿਤਾ ਤੇ ਉਸੇ ਦੀ ਕੁਦਰਤ ਨੂੰ ਮਾਤਾ ਦਾ ਦਰਜਾ ਦੇਣਾ ਸੁਭਾਵਕ ਹੈ - ਜੋ ਗੁਰਦੇਵ ਨੇ ਦਿੱਤਾ ਹੈ । *ਗੁਰਦੇਵ ਮਾਤਾ ਗੁਰਦੇਵ ਪਿਤਾ ॥ਅੰਗ੨੫੦॥ਮ:੫॥* ਅੱਗੇ ਸੰਤ ਆਸਾ ਰਾਮ ਜੀ ਆਖਦੇ ਹਨ ਕਿ ਸੰਤਾਂ ਦਾ ਸਾਥ ਦਿਲ ਵਿਚ ਗਿਆਨ ਕਰਦਾ ਹੈ, ਅੱਠ ਤਰ੍ਹਾਂ ਦੇ ਗਿਆਨਾਂ ਵਿਚੋਂ ਸੰਤ ਸੰਗ ਗਿਆਨ ਸ੍ਰਵੋਤਮ ਹੈ ਜਿਸ ਘਰ ਵਿਚ ਸਤਿਸੰਗ ਹੁੰਦਾ ਹੈ ਉਹ ਬੈਕੁੰਠ ਬਣ ਜਾਂਦਾ ਹੈ ਕਿਉਂਕਿ ਉਥੇ ਪ੍ਰੇਮ ਭਗਤੀ ਅਤੇ ਗਿਆਨ ਦਾ ਸੰਚਾਰ ਹੁੰਦਾ ਹੈ । ਇਸ ਲਈ ਕ੍ਰੋੜਾਂ ਕੰਮ ਛੱਡਕੇ ਸਤ ਸੰਗ ਕਰਨਾ ਚਾਹੀਦਾ ਹੈ । ਪਰ ਅਸੀਂ ਸੋਚਦੇ ਹਾਂ ਕਿ ਘਰ ਪਰਿਵਾਰ ਦੀਆਂ ਜ਼ਿਮੇਵਾਰੀਆਂ ਤੋਂ ਵਿਹਲੇ ਹੋ ਕੇ ਅਰਥਾਤ ਨਿਕੰਮੇ ਹੋ ਕੇ ਪ੍ਰਮਾਤਮਾ ਦਾ ਸਿਮਰਨ ਕਰਾਂਗੇ, ਭਗਵਾਨ ਭਲਾ ਅਜਿਹੇ ਨਿਕੰਮਿਆਂ ਦੀ ਕਿਉਂ ਸੁਣੇਗਾ ? ਉਹਨਾ ਅੱਗੇ ਜਾ ਕੇ ਕਿਹਾ ਕਿ ਸੰਸਾਰਕ ਵਸਤਾਂ ਨੂੰ ਪਾਉਣਾ ਮਿਹਨਤ ਹੈ ਜਦੋਂ ਕਿ ਆਤਮਾ ਦੇ ਸੱਚੇ ਸਵਰੂਪ ਦੀ ਪ੍ਰਾਪਤੀ ਦਾ ਯਤਨ ਧਰਮ ਹੈ । ਆਧੁਨਿਕ ਵਿਗਿਆਨ ਨੇ ਸੰਸਾਰ ਦੀਆਂ ਦੂਰੀਆਂ ਘਟਾਈਆਂ ਹਨ ਪਰ ਅਧਿਆਤਮ ਤੋਂ ਬਿਨਾਂ ਦਿਲਾਂ ਦੀਆਂ ਦੂਰੀਆਂ ਵਧਣਗੀਆਂ । ਸਰੀਰਕ ਗਿਆਨ ਨਫਰਤ ਤੇ ਕਲਾਹ ਫੈਲਾਉਂਦਾ ਹੈ ਜਦੋਂ ਕਿ ਅਧਿਆਤਮ ਸਦ ਭਾਵ ਦਾ ਸੰਚਾਰ ਕਰਦਾ ਹੈ । ਸਰੀਰਕ ਗਿਆਨ ਦੀ ਅੰਨੀ ਦੌੜ ਅਸਲ ਗਿਆਨ ਦੇ ਗੁਆਚਣ ਦੀ ਵਜ੍ਹਾ ਬਣੀ ਹੈ ਜਦੋਂ ਕਿ ਅਧਿਆਤਮ ਮਨੁੱਖ ਨੂੰ ਉਸ ਦੀ ਸੱਚੀ ਪਹਿਚਾਣ ਬਖਸ਼ਦਾ ਹੈ । ਇਕ ਮਹੱਤਵ ਪੂਰਨ ਗੱਲ ਉਹਨਾਂ ਕਹੀ ਕਿ ਕਿ ਆਤਮ ਰੱਖਿਆ ਦਾ ਪ੍ਰਬੰਧ ਵੀ ਜੇ ਕਦੇ ਅਧੁਨਿਕ ਗਿਆਨ ਬੰਦਰ ਦੇ ਹੱਥ ਵਿਚ ਆ ਜਾਵੇ ਤਾਂ ਉਹ ਮਿਸ਼ਾਲ ਵਾਂਗੂ ਵਿਨਾਸਕਾਰੀ ਬਣ ਜਾਂਦਾ ਹੈ । ਪੜ੍ਹਿਆ ਲਿਖਿਆ ਵਿਅਕਤੀ ਜਿਨਾਂ ਖਤਰਨਾਕ ਨੁਕਸਾਨ ਦੇਹ ਅਤੇ ਜਾਬਰ ਹੋ ਸਕਦਾ ਹੈ ਉਨ੍ਹਾਂ ਅਨਪੜ੍ਹਿਆ ਨਹੀਂ । ਇਹ ਠੀਕ ਹੈ ਕਿ ਉਹ ਬੰਦਰ ਤੁਲ ਹਨ ਜੋ ਬਿਨਾਂ ਪੜ੍ਹੇ ਹੀ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਦੀਆਂ ਧਜੀਆ ਉਡਾ ਰਹੇ ਹਨ ॥ ਉਹ ਖਤਰਨਾਕ ਪੜ੍ਹੇ ਹੋਏ ਹਨ ਜੋ ਨਾ ਸਮਝਕੇ ਲੇਖ-ਲਿਖ-ਲਿਖ ਕੇ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ☛

ਚੌਪਈ ॥ [੧]ਬੀਰਕੇਤੁ ਇਕ ਭੂਪ ਭਨਿੱਜੈ ॥ [੨]ਬੀਰ ਪੁਰੀ ਤਿਹੱ ਨਗਰ ਕਹਿੱਜੈ ॥ [੩]ਸ੍ਰੀ ਦਿਨ ਦੀਪਕ ਦੇ ਤਿਹੱ ਰਾਨੀ ॥ [੪]ਸੁੰਦਰਿ ਭਵਨ ਚਤੁਰ ਦਸ ਜਾਨੀ ॥੧॥ [੫]ਰਾਇ ਗੁਮਾਨੀ ਤਹੱ ਇਕ ਛੱਤ੍ਰੀ ॥ [੬]ਸੂਰਬੀਰ ਬਲਵਾਨ ਧਰੱਤ੍ਰੀ ॥ [੭]ਇਕ ਸੁੰਦਰ ਅਰ ਚਤੁਰਾ ਮਹਾਂ ॥ [੮]ਜਿਹ ਸਮ ਉਪਜਾ ਕੋਈ ਨ ਕਹਾਂ ॥੨॥ [੯]ਰਾਜ ਤਰੁਨਿ ਜਬ ਤਾਹਿ ਨਿਹਾਰਯੋ ॥ [੧੦]ਇਹੈ ਚੰਚਲਾ ਚਿੱਤ ਬਿਚਾਰਯੋ ॥ [੧੧]ਕਹੋ ਚਰਿਤ੍ਰ ਕਵਨ ਸੋ ਕੀਜੈ ॥ [੧੨]ਜਿਹੱ ਬਿਧਿ ਪਿਯ ਸੋ ਭੋਗ ਕਰੀਜੈ ॥੩॥ [੧੩]ਬੀਰਮਤੀ ਇਕ ਸਖੀ ਸਯਾਨੀ ॥ [੧੪]ਕਾਨਿ ਲਾਗਿ ਭਾਖਯੋ ਤਿਹੱ ਰਾਨੀ ॥ [੧੫]ਰਾਇ ਗੁਮਾਨੀ ਕੋ ਲੈ ਆਇ ॥ [੧੬]ਜਿਹੱ ਤਿਹੱ ਬਿਧਿ ਮੁਹਿ ਦੇਹੁ ਮਿਲਾਇ ॥੪॥ [੧੭]ਸਖੀ ਬ੍ਰਿਥਾ ਸਭ ਭਾਖਿ ਸੁਨਾਈ ॥ [੧੮]ਜਯੋਂ ਰਾਨੀ ਕਹਿ ਤਾਹਿ ਸੁਨਾਈ ॥ [੧੯]ਜਿਹੱ ਤਿਹੱ ਬਿਧਿ ਤਾਕਹੱ ਉਰਝਾਈ ॥ [੨੦]ਆਨਿ ਕੁਅਰਿ ਕੌ ਦਯੋ ਮਿਲਾਈ ॥੫॥ [੨੧]ਭਾਂਤਿ ਭਾਂਤਿ ਤਿਹੱ ਸਾਥ ਬਿਹਾਰੀ ॥ [੨੨]ਭੋਗ ਕਰਤ ਬੀਤੀ ਨਿਸੁ ਸਾਰੀ ॥ [੨੩]ਤਬ ਲਗਿ ਆਇ ਗਯੋ ਤਹੱ ਰਾਜਾ ॥ [੨੪]ਇਹੱ ਬਿਧਿ ਚਰਿਤ ਚੰਚਲਾ ਸਾਜਾ ॥੬॥ [੨੫]ਤੀਛਨ ਖੜਗ ਹਾਥ ਮਹਿ ਲਿਯੋ ॥ [੨੬]ਲੈ ਮਿੱਤ੍ਰਹਿ ਕੇ ਸਿਰ ਮਹਿ ਦਿਯੋ ॥ [੨੭]ਟੂਕ ਟੂਕ ਕਰਿ ਤਾ ਕੇ ਅੰਗਾ ॥ [੨੮]ਬਚਨ ਕਹਾ ਰਾਜਾ ਕੇ ਸੰਗਾ ॥੭॥ [੨੯]ਚਲੋ ਭੂਪ ਇਕ ਚਰਿਤ ਦਿਖਾਊਂ ॥ [੩੦]ਗੌਸ ਮਰਾਤਿਬ ਤੁਮੈਂ ਲਖਾਊਂ ॥ [੩੧]ਰਾਇ ਚਰਿਤ ਕਛਹੂੰ ਨ ਬਿਚਾਰਯੋ ॥ [੩੨]ਮ੍ਰਿਤਕ ਪਰਾ ਤਿਹੱ ਮਿਤ੍ਰ ਨਿਹਰਾਯੋ ॥੮॥ [੩੩]ਤਾ ਕੌ ਗੌਸ ਕੁਤੁਬ ਕਰਿ ਜਾਨਾਂ[i] ॥ [੩੪]ਭੇਦ ਅਭੇਦ ਨ ਮੂੜ੍ਹ ਪਛਾਨਾ ॥ [੩੫]ਤ੍ਰਸਤ ਹਾਥ ਤਾ ਕੌ ਨ ਲਗਾਯੋ ॥ [੩੬]ਪੀਰ ਪਛਾਨਿ ਜਾਰ ਫਿਰ ਆਯੋ ॥੯॥ ਦੋਹਰਾ ॥ [੩੭]ਪ੍ਰਥਮ ਭੋਗ ਤਾ ਸੌ ਕਿਯਾ ਬਹੁਰੌ ਦਿਯਾ ਸੰਘਾਰਿ ॥ [੩੮]ਮੂੜ੍ਹ ਭੂਪ ਇਹ ਛਲ ਛਲਾ ਸਕਾ ਨ ਭੇਦ ਬਿਚਾਰ ॥੧੦॥੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ, ਮੰਤ੍ਰੀ ਭੂਪ ਸੰਬਾਦੇ, ਤੀਨ ਸੌ ਸਤਾਸੀ
ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੮੭॥੬੯੨੭॥ ਅਫਜੂੰ ॥

ਚੌਪਈ ॥ [੩੯]ਮਾਰਵਾਰ ਇਕ ਭੂਪ ਭਨਿੱਜੈ ॥ [੪੦]ਚੰਦ੍ਰਸੈਨ ਤਿਹੱ ਨਾਮ ਕਹਿੱਜੈ ॥ [੪੧]ਸ੍ਰੀ ਜਗ ਮੋਹਨ ਦੇ ਤਿਹ ਨਾਰਿ ॥ [੪੨]ਘੜ੍ਹੀ ਆਪੁ ਜਨੁ ਬ੍ਰਹਮ ਸੁਨਾਰ ॥੧॥ [੪੩]ਚੰਦ੍ਰਵਤੀ ਇਹੱ ਪੁਰੀ ਬਿਰਾਜੈ ॥ [੪੪]ਨਾਗ ਲੋਕ ਜਾ ਕੌ ਲਖਿ ਲਾਜੈ ॥ [੪੫]ਹੋਡ ਪਰੀ ਇਕ ਦਿਨ ਤਿਨ ਮਾਂਹ ॥ [੪੬]ਬਚਨ ਕਹਾ ਤ੍ਰਿਯ ਸੌ ਨਰ ਨਾਂਹ ॥੨॥ [੪੭]ਐਸੀ ਕਵਨ ਜਗਤ ਮੈਂ ਨਾਰੀ ॥ [੪੮]ਕਾਨ ਨ ਸੁਨੀ ਨ ਨੈਨ ਨਿਹਾਰੀ ॥ [੪੯]ਪਤਿਹਿ ਢੋਲ ਕੀ ਢਮਕ ਸੁਨਾਵੈ ॥ [੫੦]ਬਹੁਰਿ ਜਾਰ ਸੌ ਭੋਗ ਕਮਾਵੈ ॥੩॥ [੫੧]ਕੇਤਕ ਦਿਨ ਬੀਤਤ

i. ਗੌਂਸ ਕੁਤਬ : ਮੁਸਲਮਾਨਾਂ ਦਾ ਇਕ ਖਾਸ ਦਰਜਾ ਰਖਦਾ ਹੈ) ਕਈ ਮੁਸਲਮਾਨਾਂ ਦਾ ਇਹ ਨਿਸਚਾ ਹੈ ਕਿ ਗੌਂਸ ਫਕੀਰ ਧਯਾਨ ਪ੍ਰਯਾਣ ਹੋ ਕੇ ਆਪਣੇ ਅੰਗ ਵੱਖਰੇ ਕਰਕੇ ਵੱਖੇਰ ਦਿੰਦੇ ਹਨ । ਰਾਜਾ ਵੀ ਇਸਨੂੰ ਗੌਂਸ ਪੀਰ ਦਾ ਕੌਤਕ ਹੀ ਸਮਝਿਆ, ਅਸਲ ਗੱਲ ਵੱਲ ਉਸਨੇ ਧਿਆਨ ਹੀ ਨਾ ਕੀਤਾ। ਕੁਝ ਵੀ ਹੋਵੇ (ਮੰਦੇ ਕੰਮੀ ਨਾਨਕਾ ਜਦ ਕਦ ਮੰਦਾ ਹੋਇ) ਵਿਚਾਰ ਵਾਲਾ ਇਸ ਪ੍ਰਕਰਣ ਦਾ ਕੇਂਦਰੀ ਭਾਵ ਤਾਂ ਇਹ ਹੈ ਕਿ (ਰਾਇ ਗੁਮਾਨੀ) ਕਿਸੇ ਦੇ ਆਖੇ ਲੱਗ ਕੇ ਪਰਾਏ ਘਰ ਪ੍ਰਾਈ ਇਸਤਰੀ ਕੋਲ ਕਿਉਂ ਆਇਆ । ਜਦ ਅਸੀਂ ਜਾਣਦੇ ਹਾਂ ਕਿ ਪਰਾਈ ਇਸਤਰੀ ਦੇ ਰੂਪ ਵੱਲ ਵੀ ਇਹਨਾਂ ਦੋ ਨੇਤਰਾਂ ਦੀ ਤਿੱਖੀ ਨੋਕ ਨਹੀਂ ਜਾਣੀ ਚਾਹੀਦੀ । ਫਿਰ ਅਸੀਂ ਕਿਸੇ ਰੂਪ ਦੀ ਚੋਰੀ ਕਰਨ ਦੀ ਅਵੱਗਿਆ ਕਿਉਂ ਕਰਦੇ ਹਾਂ । ਭਾਵੇਂ ਅੱਜ ਕਲ ਦੇ ਪ੍ਰਮਾਦਿ ਗ੍ਰਿਸਤੀ ਗੁਰਸਿਖ ਪੁਰਾਤਨ ਧਰਮ ਗ੍ਰੰਥ ਵੇਖਣ ਨੂੰ ਗੁਨਾਹ ਸਮਝਦੇ ਹਨ ਜਦਕਿ ਰਾਮਾਇਣ ਨੇ ਇਕ ਬੜੀ ਮਾਅਰਕੇ ਦੀ ਗੱਲ ਕਹੀ ਹੈ । ਜਦੋਂ ਰਾਮ ਚੰਦਰ ਨੇ ਲਛਮਣ ਨੂੰ ਸੀਤਾ ਦੇ ਚੇਹਰੇ ਦੇ ਜੇਵਰ ਪਹਿਚਾਨਣ ਲਈ ਕਿਹਾ ਸੀ ਤਾਂ ਲਛਮਣ ਦਾ ਉੱਤਰ ਸੀ ਕਿ ਭਾਈ ਚਿਹਰੇ ਦੀ ਤਾਂ ਗੱਲ ਕਿਤੇ ਹੀ ਮੈਂ ਤਾਂ ਉਹਨਾਂ ਦੇ ਪੈਰਾਂ ਤੋਂ ਬਿਨਾਂ ਕਿਸੇ ਅੰਗ ਵੱਲ ਵੀ ਨੇਤ੍ਰ ਚੁੱਕ ਕੇ ਨਹੀਂ ਵੇਖਿਆ, ਜਦ ਕਿ ਅੱਜ ਦੇ ਕਲਾਕਾਰਾਂ ਨੂੰ ਦੇਵਰ ਤੇ ਭਰਜਾਈ ਦੇ ਰਿਸ਼ਤੇ ਨੂੰ ਇਤਨਾ ਗੰਦਲਾ ਕਰ ਦਿੱਤਾ ਹੈ ਕਿ ਇਸ ਦੇ ਵਿਚ ਗੰਦ ਘੋਲ-ਘੋਲ ਕੇ ਕੌੜਾ ਜ਼ਹਿਰ ਬਣਾ ਦਿੱਤਾ ਹੈ । ਜਦ ਕਿ ਗੁਰਬਾਣੀ ਦਾ ਪਾਵਨ ਬਚਨ ਹੈ ਕਿ ਝੂਠ ਨੂੰ ਜ਼ਬਾਨ ਨਾਲ ਟੱਚ ਨਾ ਹੋਣ ਦਿਉ, ਪ੍ਰਾਈ ਇਸਤਰੀ ਦੇ ਰੂਪ ਨੂੰ ਨੇਤ੍ਰਾਂ ਨਾਲ ਨਾ ਵੇਖੋ ਜੈਸਾ ਕਿ :—

ੳ—*ਮਿਥਿਆ ਨਾਹੀ ਰਸਨਾ ਪਰਸ ॥ ਮਨ ਮਹਿ ਪ੍ਰੀਤਿ ਨਿਰੰਜਨ ਦਰਸ ॥ ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ ॥ਅੰਗ੨੭੪॥ਮ:੫॥*

ਅ—*ਪਰ ਤ੍ਰਿਅ ਰਾਵਣ ਜਾਹਿ ਸੇਈ ਤਾ ਲਜੀਅਹਿ ॥ ਨਿਤ ਪ੍ਰਤਿ ਹਿਰਹਿ ਪਰ ਦਰਬ ਛਿਦ੍ਰ ਕਤ ਢਾਕੀਈ ॥ਅੰਗ੧੩੬੨॥ਮ:੫॥*ਅਰਥਾਤ ਜਿਹੜੇ ਲੋਕ ਪ੍ਰਾਈ ਇਸਤਰੀ ਨੂੰ ਰਾਵਣ ਲਈ ਜਾਂਦੇ ਨੇ ਉਹਨਾਂ ਨੂੰ ਸ਼ਰਮਸਾਰ ਤੇ ਲਜਿਆਵਾਨ ਹੋਣਾ ਪੈਂਦਾ ਹੈ ਅਤੇ ਜਿਹੜੇ ਪਰਾਏ ਧਨ ਦੇ ਪਰਾਏ ਤਨ (ਰੂਪ) ਦੀ ਚੋਰੀ ਕਰਦੇ ਹਨ ਉਹਨਾਂ ਦੇ ਦਾਗ ਕਿਵੇਂ ਢਕੇ ਜਾ ਸਕਦੇ ਨੇ, ਭਾਵ ਉਹਨਾਂ ਨੂੰ ਅਵੱਸ਼ ਕਰਮਾ ਦੇ ਕੜਛੇ ਖਾਣੇ ਪੈਂਦੇ ਨੇ ॥ ਗੁਰਬਾਣੀ ਕਹਿੰਦੀ ਹੈ:—*ਲੈ ਫਾਹੇ ਰਾਤੀ ਤੁਰਹਿ ਪ੍ਰਭੁ ਜਾਣੈ ਪ੍ਰਾਣੀ ॥ ਤਕਹਿ ਨਾਰਿ ਪਰਾਈਆ ਲੁਕਿ ਅੰਦਰਿ ਠਾਣੀ ॥ ਸੰਨ੍ਹੀ ਦੇਨਿ੍ ਵਿਖੰਮ ਥਾਇ ਮਿਠਾ ਮਦੁ ਮਾਣੀ ॥ ਕਰਮੀ ਆਪੋ ਆਪਣੀ ਆਪੇ ਪਛੁਤਾਣੀ ॥ ਅਜਰਾਈਲੁ ਫਰੇਸਤਾ ਤਿਲ ਪੀੜੇ ਘਾਣੀ ॥੨੭॥ਅੰਗ੩੧੫॥ਮ:੫॥* ☛ ✡

੧. ਚੌਪਈ ॥ ਬੀਰ ਕੇਤ ਇਕ ਰਾਜਾ ਕਹਿੰਦੇ ਸੀ ।
੨. ਤੇ ਬੀਰ ਪੁਰੀ ਉਸ ਦੇ ਨਗਰ ਨੂੰ ਕਿਹਾ ਜਾਂਦਾ ਸੀ।
੩. "ਸ੍ਰੀ ਦਿਨ ਦੀਪਕ ਦੇਵੀ" ਉਸ ਦੀ ਰਾਣੀ ਸੀ ।
੪. ਜਿਸਨੂੰ ਚੌਂਦਾਂ ਲੋਕਾਂ ਵਿਚ ਸੁੰਦਰ ਜਾਣਦੇ ਸਨ ॥੧॥
੫. ਗੁਮਾਨੀ ਰਾਏ ਉਥੇ ਇਕ ਛੱਤ੍ਰੀ ਸੀ । ਜੋ
੬. ਸੂਰਮਾ ਤੇ ਬਲਵਾਨ ਧਰਤੀ ਤੇ ਮੰਨਿਆ ਹੋਇਆ ਸੀ।
੭. ਇਕ ਤਾਂ ਉਹ ਸੁੰਦਰ ਸੀ ਦੂਜੇ ਮਹਾਨ ਚਤ੍ਰ ਵੀ ਸੀ।
੮. ਜਿਸ ਜਿਹਾ ਕੋਈ ਕਿਤੇ ਜੰਮਿਆ ਹੀ ਨਹੀਂ ॥੨॥
੯. ਜਿਸ ਵੇਲੇ ਰਾਜੇ ਦੀ ਰਾਣੀ ਨੇ ਉਸ ਨੂੰ ਵੇਖਿਆ ।
੧੦. ਤਾਂ ਉਸ ਇਸਤਰੀ ਨੇ ਇਹ ਦਿਲ ਵਿਚ ਵਿਚਾਰ ਕੀਤੀ।
੧੧. ਕਿ ਹੁਣ ਕੀ ਢੰਗ ਕੀਤਾ ਜਾਵੇ ਜਿਸ ਦੁਆਰਾ
੧੨. ਇਸ ਨਾਲ ਅਭੇਦ ਹੋਇਆ ਜਾਵੇ ॥੩॥
੧੩. ਬੀਰ ਮਤੀ ਇਕ ਸਮਝਦਾਰ ਗੋਲੀ ਸੀ ।
੧੪. ਉਸਦੇ ਕੰਨ ਨਾਲ ਲੱਗ ਕੇ ਰਾਣੀ ਨੇ ਉਸ ਨੂੰ ਕਿਹਾ ਕਿ
੧੫. ਰਾਇ ਗੁਮਾਨੀ ਨੂੰ ਬੁਲਾ ਕੇ ਲੈ ਆ ।
੧੬. ਜਿਉਂ ਤਿਉਂ ਕਰਕੇ ਮੈਨੂੰ ਲਿਆ ਕੇ ਮਿਲਾ ਦੇਹ ॥੪॥
੧੭. ਗੋਲੀ ਨੇ ਸਾਰੀ ਗੱਲ ਜਾ ਕੇ ਉਸ ਨੂੰ ਕਹਿ ਸੁਣਾਈ।
੧੮. ਜਿਸ ਤਰ੍ਹਾਂ ਰਾਣੀ ਨੇ ਉਸ ਨੂੰ ਕਹੀ ਸੀ ।
੧੯. ਜਿਉਂ ਤਿਉਂ ਕਰਕੇ ਉਸਨੂੰ ਗੱਲਾਂ ਵਿਚ ਫਸਾ ਲਿਆ।
੨੦. ਲਿਆ ਕੇ ਰਾਣੀ ਨੂੰ ਮਿਲਾ ਦਿੱਤਾ ਤੇ ਰਾਣੀ ਨੇ ॥੫॥
੨੧. ਤਰ੍ਹਾਂ-ਤਰ੍ਹਾਂ ਨਾਲ ਉਸ ਦੇ ਨਾਲ ਵਿਹਾਰ ਕੀਤਾ ।
੨੨. ਵਿਹਾਰ ਕਰਦਿਆਂ ਸਾਰੀ ਰਾਤ ਬੀਤ ਗਈ ।
੨੩. ਇਤਨੇ ਨੂੰ ਉਥੇ ਰਾਜਾ ਬੀਰਕੇਤ ਆ ਗਿਆ ।
੨੪. ਤਾਂ ਰਾਣੀ ਨੇ ਇਸ ਤਰ੍ਹਾਂ ਢੰਗ ਬਣਾਇਆ ॥੬॥
੨੫. ਤਿਖੀ ਤਲਵਾਰ ਹੱਥ ਵਿਚ ਫੜ ਲਈ ।
੨੬. ਤੇ ਲੈ ਕੇ ਮਿੱਤ੍ਰ ਦੇ ਖਿੱਚ ਕੇ ਸਿਰ ਵਿਚ ਮਾਰੀ ।
੨੭. ਉਸ ਦੇ ਤਨ ਦੇ ਅੰਗਾਂ ਦੇ ਟੁਕੜੇ-ਟੁਕੜੇ ਕਰ ਦਿੱਤੇ।
੨੮. ਤੇ ਰਾਜੇ ਨਾਲ ਗੱਲ ਕੀਤੀ - ਤੇ ਕਿਹਾ ਕਿ ॥੭॥
੨੯. ਆ ਰਾਜਾ ਮੈਂ ਤੈਨੂੰ ਇਕ ਕੌਤਕ ਵਿਖਾਵਾਂ ।
੩੦. ਗੌਸ ਦਾ ਕਰਤੱਵ ਤੈਨੂੰ ਦੱਸਾਂ ।
੩੧. ਰਾਜੇ ਨੇ ਇਹ ਕੌਤਕ ਕੁਝ ਨਾ ਸਮਝਿਆ ।
੩੨. ਉਸ ਦਾ ਮਿੱਤਰ ਮਰਿਆ ਪਿਆ ਵੇਖਿਆ ॥੮॥
੩੩. ਅਤੇ ਰਾਜੇ ਨੇ (ਗੌਸ ਕੁਤਬ) ਕਰਕੇ ਸਮਝ ਲਿਆ ।
੩੪. ਉਸ ਮੂਰਖ ਨੇ ਅਸਲੀਅਤ ਨਾ ਸਮਝੀ ।
੩੫. ਉਸ ਤੋਂ ਡਰ ਕੇ ਹੱਥ ਲਾ ਕੇ ਨਾ ਵੇਖਿਆ ।
੩੬. ਪੀਰ ਸਮਝ ਕੇ ਉਸਦੇ ਯਾਰ ਨੂੰ ਮੁੜ ਆਇਆ ॥੯॥
੩੭. ਵਜੀਰ ਚਿਤ੍ਰ ਸੈਨ ਰਾਜੇ ਨੂੰ ਕਹਿੰਦਾ ਹੈ ਕਿ ਰਾਜਾ ਵੇਖ ਪਹਿਲਾਂ ਉਸ ਇਸਤਰੀ ਨੇ ਉਸ ਦੇ ਨਾਲ ਭੋਗ ਵਿਲਾਸ ਕੀਤੇ ਫੇਰ ਉਸਨੂੰ ਕਤਲ ਕਰ ਦਿੱਤਾ ।
੩੮. ਮੂਰਖ ਰਾਜੇ ਨੂੰ ਇਸ ਧੋਖੇ ਨਾਲ ਧੋਖਾ ਦੇ ਦਿੱਤਾ ਜਿਸ ਨੂੰ ਜਾਣ ਹੀ ਨਾ ਸਕਿਆ ॥੧੦॥੧॥

ਇਥੇ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਦਾ ਵਾਰਤਾਲਾਪ ਤਿੰਨ ਸੌ ਸਤਾਸੀਵੀਂ ਕਥਾ ਸਮਾਪਤ ॥੩੮੭॥੬੯੨੮॥ਚਲਦਾ॥

---

੩੯. ਚੌਪਈ ॥ ਮਾਰਵਾੜ ਦੇ ਦੇਸ ਵਿਚ ਇਕ ਰਾਜਾ ਕਹਿੰਦੇ ਸਨ।
੪੦. ਰਾਜੇ ਦਾ ਚੰਦ੍ਰ ਸੈਨ ਨਾਮ ਕਹਿੰਦੇ ਸੀ ।
੪੧. ਸ੍ਰੀ ਜਗ ਮੋਹਨ ਦੇਵੀ ਉਸ ਦੀ ਇਸਤਰੀ ਸੀ - ਜੋ ਇਉਂ
੪੨. ਜਾਪਦੀ ਸੀ ਜਿਵੇਂ ਬ੍ਰਹਮ ਸੁਨਾਰੇ ਆਪ ਘੜੀ ਹੁੰਦੀ ਹੈ ॥੧॥
੪੩. ਜੋ ਚੰਦ੍ਰਵਤੀ ਨਗਰੀ ਵਿਚ ਰਹਿੰਦੇ ਸਨ ।
੪੪. ਜਿਸ ਨੂੰ ਵੇਖਕੇ ਪਤਾਲ ਲੋਕ ਲੱਜਿਆਵਾਨ ਹੁੰਦਾ ਸੀ।
੪੫. ਇਕ ਦਿਨ ਰਾਜੇ ਰਾਣੀ ਵਿਚ ਸੁਗਲੀ ਬਹਿਸ ਹੋ ਗਈ॥੨॥
੪੬.
੪੭. ਕਿ ਇਹੋ ਜਿਹੀ ਜਗਤ ਵਿਚ ਕਿਹੜੀ ਇਸਤਰੀ ਹੈ ?
੪੮. ਨਾ ਤਾਂ ਸੁਣੀ ਹੈ ਨਾ ਹੀ ਵੇਖੀ ਹੈ ।
੪੯. ਜਿਹੜੀ ਆਪਣੇ ਪਤੀ ਨੂੰ ਪਹਿਲਾਂ ਢੋਲ ਵਜਾ ਕੇ ਢੋਲ ਦੀ ਧਮਕਾਹਣ ਸੁਣਾ ਦੇਵੇ ।
੫੦. ਫੇਰ ਕਿਸੇ ਯਾਰ ਦੇ ਨਾਲ ਵਿਹਾਰ ਕਰੇ ॥੩॥
੫੧. ਇਸ ਗੱਲ ਦੇ ਕਰਨ ਉਪ੍ਰੰਤ ਕਿਤਨੇ ਦਿਨ ਬੀਤ ਗਏ ਜਦੋਂ.....

---

✡ ਇਹ ਹੈ ਇਹਨਾਂ ਭੋਗਾਂ ਦੇ ਸਵਾਦ, ਜਿਸ ਨੂੰ ਮਿੱਠਾ ਜਾਣਕੇ ਭੋਗ ਭੋਗਦਾ ਸੀ ਉਹ ਜਮ ਦਾ ਰੂਪ ਧਾਰਕੇ ਤਿਲ ਪੀੜ ਕੇ ਘਾਣੀ ਕੱਢਣ ਦਾ ਕਾਰਨ ਬਣ ਗਈ । ਪਰ ਇਸ ਇਵਜਾਨੇ ਵਿਚ ਸ੍ਰੀ ਦਿਨ ਦੀਪਕ ਦੇ ਨਾਲ ਕੀ ਬੀਤੇ ਸੀ ਜੋ ਦੋਹਰੇ ਪਾਪ ਦੀ ਭਾਗਣ ਹੈ । ਇਹ ਧਰਮ ਰਾਜ ਹੀ ਜਾਣੇ, ਪਰ ਇਹ ਨਿਸਚਿਤ ਹੈ ਕਿ ਜਿਨਾਂ ਭੋਗਾਂ ਨੂੰ ਅਸੀਂ ਮਿਠੇ ਕਹਿਕੇ ਭੋਗਦੇ ਹਾਂ ਉਹਨਾਂ ਦਾ ਸਵਾਦ ਅੰਤ ਕੌੜਾ ਹੀ ਹੁੰਦਾ ਹੈ ।

---

ਤੋਂ ਬਰਖਲਾਫ ਨਫਰਤ ਫੈਲਾ ਰਹੇ ਹਨ, ਇਹਨਾਂ ਦੋਨੋਂ ਕਿਸਮਾਂ ਦੇ ਵਿਦਵਾਨਾਂ ਤੋਂ ਬਚਣਾ ਤੇ ਚੌਕਸ ਰਹਿਣ ਲਈ ਕਲਮ ਦੀ ਨੋਕ ਤੇਜ ਕਰਨੀ ਪਏਗੀ । ਉਪਰੋਕਤ ਲੇਖ ਦਾ ਕੇਂਦਰੀ ਭਾਵ ਇਹ ਹੈ ਕਿ ਸਾਡੇ ਕੋਲ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਸਹਾਯਕ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਉਹ ਮਹਾਨ ਗ੍ਰੰਥ ਹਨ ਜਿਨ੍ਹਾਂ ਦੇ ਵਿਚ ਅਨੇਕਾਂ ਗੀਤਾਵਾਂ ਤੇ ਬੇਦ ਪੁਰਾਨ ਅਤੇ ਸਾਸਤ੍ਰਾਂ ਦਾ ਸਮੂਹਕ ਗਿਆਨ ਤੇ, ਧਾਰਮਿਕ - ਅਧਿਆਤਮਕ ਅਤੇ ਸਮਾਜਿਕ ਅਥਵਾ ਨੈਤਿਕ ਗਿਆਨ ਦਾ ਸਾਗਰ ਸਮੋਇਆ ਹੋਇਆ ਹੈ । ਪਰ ਦੁੱਖ ਦੀ ਗੱਲ ਹੈ ਅਸੀਂ ਇਸ ਨੂੰ ਵਿਚਾਰਦੇ ਨਹੀਂ ਪਾਠ ਬੜੇ ਹੁੰਦੇ ਨੇ ਪਰ ਸਭ ਰਸਮੀ ਹਰੇਕ ਸੰਸਥਾ ਸ਼੍ਰੋਮਣੀ ਕਮੇਟੀ ਤੋਂ ਲੈ ਕੇ ਸੰਤ ਲੋਕਾਂ ਤੇ ਡੇਰਿਆਂ ਦਾ ਨਿਮੰਤ੍ਰਣ ਪੈਸਾ ਖਿੱਚਣ ਵੱਲ ਰੁਜੂ ਹੋ ਗਿਆ ਹੈ। ਸ਼ਬਦ ਦੀ ਵਿਚਾਰ ਨਹੀਂ । ਮਾਇਆ ਦਿਓ ਪਾਠ ਬਣਿਆਂ ਬਣਾਇਆ ਲਉ, ਅਵਲ ਤਾਂ ਪਾਠ ਰਖਾਉਣ ਵਾਲਾ ਸੁਣਦਾ ਤਕ ਨਹੀਂ ਜੇ ਸੁਣੇ ਤਾਂ ਪਾਠੀ ਆਲੇ ਕੌਡੀ ਛਿਕੇ ਕਉਡੀ ਇਕ ਘੰਟੇ ਵਿਚ ੭੦ ਸਫੇ ਦੀ ਸਪੀਡ ਤੇ ਚੱਲ ਰਿਹਾ ਹੈ ਜਾਂ ਬੁੱਲਾਂ ਦੇ ਅੰਦਰ ਬੋਲ ਸਕਦਾ ਹੀ ਨਹੀਂ, ਘਰ ਵਾਲੇ ਅੱਖਾਂ ਮੀਚ ਕੇ ਊਂਘਦੇ ਰਹਿੰਦੇ ਨੇ ਸੁਣਦਾ ਕੁਝ ਹੈ ਹੀ ਨਹੀਂ, ਜੇ ਪੁੱਛੋ ਤਾਂ ਕਹਿਣਗੇ ਕਿ ਮੈਨੂੰ ਰਾਤ ਦਾ ਉਨੀਂਦਰਾ ਹੈ ਕਿਉਂਕਿ ਘਰ ਸ੍ਰੀ ਅਖੰਡ ਪਾਠ ਹੋ ਰਿਹਾ ਸੀ । ਜਿਵੇਂ ਕੋਈ ਤੀਰਥ ਕਰਕੇ ਨਾਮ ਦਾਨ ਕਰੇ ਬਿਨਾਂ ਹੀ ਹੰਕਾਰ ਤੇ ਮਾਣ ਕਰਦਾ ਹੈ ਕਿ ਮੈਂ ਫਲਾਂ-ਫਲਾਂ ਤੀਰਥ ਕਰੇ ਹਨ, ਇਸ ਤਰ੍ਹਾਂ ਅੱਜ ਸਾਡੀ ਪਾਠ ਕਰਾਉਣ ਵਾਲਿਆਂ ਦੀ ਦਸ਼ਾ ਹੈ । ਜਦ ਕਿ ਨਾ ਪਾਠ ਪੜ੍ਹਿਆ, ਨਾ ਪਾਠ ਸੁਣਿਆ, ਨਾ ਸ਼ਬਦ ਸਮਝਿਆ, ਨਾ ਕੋਈ ਚੰਗਾ ਕੰਮ ਕਰਨ ਦਾ ਪ੍ਰਣ ਲਿਆ, ਨਾ ਕੋਈ ਬੁਰਾ ਕਰਮ ਕਰਨ ਤੋਂ ਤੌਬਾ ਕੀਤੀ ਨਾ ਕਿਸੇ ਸਿੱਖਿਆ ਨੂੰ ਜੀਵਨ ਦਾ ਆਧਾਰ ਬਣਾਇਆ। ਜਿਲ੍ਹਾ ਲਾਇਲਪੁਰ ਤਹਿਸੀਲ ਜੜ੍ਹਾਂ ਵਾਲਾ ਗੋਗੇਰਾ ਬਰਾਂਚ ਤੋਂ ਚੱਕ ੩ ਦਾ ਵਿਚ ਰਹਿਣ ਵਾਲਾ ਇਕ ਸ੍ਰ; ਉੱਤਮ ਸਿੰਘ ਜ਼ਿਮੀਦਾਰ ਪੁਲਿਸ ਦਾ ਟਾਊਟ ਸੀ । ਥਾਣੇਦਾਰ ਨੇ ਸ੍ਰੀ ਅਖੰਡ ਪਾਠ ਕਰਵਾਇਆ - ਕਈ ਪੁਲਿਸ ਦੇ ਟਾਊਟਾਂ ਨੇ ਉਸ ਵਿਚ ਹਿੱਸਾ ਲਿਆ, ਦੁੱਧ ਪਿੰਡਾਂ ਵਿਚੋਂ ਆ ਗਿਆ ਕਈ ਤਾਰ੍ਹਾਂ ਥਾਣੇਦਾਰ ਦੀ ਖੁਸਨੂਦੀ ਹਾਸਲ ਕੀਤੀ ਗਈ । ਸ੍ਰ. ਉਤਮ ਸਿੰਘ ਦਾ ਕਹਿਣਾ ਸੀ ਕਿ ਜਿਹੜਾ ਸ੍ਰੀ ਅਖੰਡ ਪਾਠ ਸਾਰਾ ਕੋਲ ਬਹਿ ਕੇ ਸੁਣ ਲਵੇ ਉਹ ਮੁਕਤ ਹੋ ਜਾਂਦਾ ਹੈ ਪਰ ਮੈਂ ਆਹ ਤੀਜਾ ਪਾਠ ਸੁਣ ਲਿਆ ਹੈ । ਜਿਸਦਾ ਭਾਵ ਸ੍ਰ. ਉਤਮ ਸਿੰਘ ਹੁਣ ਆਪਣੀ ਮੁਕਤੀ ਵਿਚ ਕੋਈ ਸੰਦੇਹ ਨਹੀਂ ਸਮਝਦਾ । ਪਰ ਜਿਹੜਾ ਉਸ ਦੇ ਅੰਦਰ ਥਾਣੇਦਾਰ ਦੀ ਖੁਸ਼ਨੂੰਦੀ ਦੀ ਇੱਛਾ ਲੁਕੀ ਬੈਠੀ ਹੈ ਉਸਦੇ ਘੁਲਾਣੇ ਦਾ ਉਸ ਨੂੰ ਵੀਚਾਰ ਹੀ ਨਹੀਂ । ਜੇ ਉਸ ਨੇ ਇਹ ਪਾਠ ਸ਼ਰਧਾ ਭਾਵਨੀ ਨਾਲ ਸੁਣਿਆ ਹੁੰਦਾ ਤਾਂ ਪੂਰੇ ਇਵਜ਼ਾਨੇ ਦਾ ਹੱਕਦਾਰ ਹੋ ਜਾਂਦਾ । ਪਰ ਉਸਦੇ ਅੰਦਰ ਤਾਂ ਆਪਣੇ ਮਨ ਵਿਚ ਥਾਣੇਦਾਰ ਦੀ ਪ੍ਰਸੰਨਤਾ ਕੰਮ ਕਰ ਰਹੀ ਸੀ । ਜੇ ਉਸਦੇ ਅੰਦਰ ਨਿਰਇੱਛਤਾ ਹੁੰਦੀ ਤਾਂ ਉਹ ਗੁਰੂਦੁਆਰੇ ਵਿਚ ਸੰਤ ਕਰਤਾਰ ਸਿੰਘ ਜੀ ਵਲੋਂ ਚੱਲ ਰਹੀ ਸ੍ਰੀ ਅਖੰਡਪਾਠਾਂ ਦੀ ਲੜੀ ਵਿਚ ਵੀ ਸੇਵਾ ਤੇ ਪਾਠ ਸੁਣਨ ਲਈ ਇੱਛਾ ਉਪਜਦੀ ਪਰ ਉਥੇ ਕਦੇ ਵੀ ਨਹੀਂ ਸੀ ਆਇਆ। ਇਸ ਲਈ ਇਸ ਦੇ ਵਿਚ ਉਸਦੀ ਮਨੋਭਾਵਨੀ ਇੱਛਾ ਗ੍ਰਿਸਤ ਕਾਮਨਾ ਅਧੀਨ ਸੀ । ਜਿਸ ਲਈ ਉਹ ਗੁਰੂ ਜੀ ਦੀ ਖੁਸ਼ੀ ਦਾ ਪਾਤ੍ਰ ਹੋਣ ਦੀ ਬਜਾਏ ਇਕ ਥਾਣੇਦਾਰ ਦੀ ਖੁਸ਼ੀ ਦਾ ਹੀ ਪਾਤਰ ਹੋ ਜਾਦਾ ਹੈ । —ਗੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਬਾਅਦ ਸਹਾਯਕ ਗ੍ਰੰਥ ਸ੍ਰੀ ਗੁਰੂ ਦਸਮ ਗ੍ਰੰਥ ਦੀ ਚਲ ਰਹੀ ਸੀ । ਜਿਸ ਬਾਰੇ ਗੁਰਮਤਿ ਸਾਹਿਬ ਵਿਚੇਚਨ ਦੇ ਅੰਗ ੩੨੮ ਤੇ ਲੇਖ ਹੈ ।

**ਦਸਮ ਗ੍ਰੰਥ ਇਕ ਸਰਵੇਖਣ** - ਲੇਖਕ ਡਾ. ਰਤਨ ਸਿੰਘ ਜਗੀ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਾਅਦ ਸਿੱਖਾਂ ਵਿਚ ਦੂਜਾ ਸਤਿਕਾਰਯੋਗ ਅਤੇ ਮਹੱਤਵਪੂਰਣ ਗ੍ਰੰਥ ਦਸਮ ਗ੍ਰੰਥ ਹੈ, ਪਰ ਆਦਿ ਗ੍ਰੰਥ ਦੀ ਪ੍ਰਾਮਣਕਤਾ ਜਿਤਨੀ ਅਸੰ ਦਿਗਧ ਹੈ, ਦਸਮ ਗ੍ਰੰਥ ਦੀ ਉਤਨੀ ਵਿਵਾਦ ਪੂਰਣ ਹੈ । ਅਠਾਰਵੀਂ ਅਤੇ ਉਨੀਵੀਂ ਸਦੀ ਵਿਚ ਇਸ ਗ੍ਰੰਥ ਦਾ ਕਾਫੀ ਪਠਨ-ਪਾਠਨ ਹੁੰਦਾ ਰਿਹਾ, ਇਥੋਂ ਤੱਕ ਕਿ ਆਦਿ ਗ੍ਰੰਥ ਦੇ ਨਾਲ ਇਸ ਗ੍ਰੰਥ ਦਾ ਵੀ ਗੁਰਦੁਆਰਿਆਂ ਵਿਚ ਦਰਬਾਰ ਲਗਦਾ ਰਿਹਾ, ਪਰ ਵੀਹਵੀਂ ਸਦੀ ਦੇ ਸੁਧਾਰ ਵਾਦੀ ਅੰਦੋਲਨਾ ਦੇ ਫਲ ਸਰੂਪ ਇਸ ਗ੍ਰੰਥ ਪ੍ਰਤਿ ਉਪਰਾਮਤਾ ਵਧਣ ਲੱਗੀ । ਆਉ ਇਸ ਤੇ ਵਿਚਾਰ ਕਰ ਲਈਏ- ਇਹ ਕਿ ੧੮ਵੀਂ ਉਨੀਵੀਂ ਸਦੀ ਵਿਚ ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ ਦੀ ਪੂਰਨ ਮਹੱਤਤਾ ਸੀ ੧੬੯੯ ਦੀ ਵਿਸਾਖੀ ਨੂੰ ਅੰਮ੍ਰਿਤ ਦਾਤੇ ਨੇ ਅੰਮ੍ਰਿਤ ਦੀ ਬਖਸ਼ਿਸ਼ ਕੀਤੀ । ਉਸ ਵੇਲੇ ਸ੍ਰੀ ਦਸਮ ਗ੍ਰੰਥ ਵਜੂਦ ਵਿਚ ਆ ਚੁੱਕਾ ਸੀ। ਜਿਸ

ਜਬ ਭਏ ॥ [੧]ਤ੍ਰਿਯ ਕੌ ਬਚ ਸਿਮਰਨ ਹ੍ਵੈ ਗਏ ॥ [੨]ਅਸ ਚਰਿਤ੍ਰ ਕਰਿ ਪਤਿਹਿ ਦਿਖਾਊਂ ॥ [੩]ਭਜੌਂ ਜਾਰ ਅਰ ਢੋਲ ਬਜਾਊਂ ॥੪॥ [੪]ਤਬ ਤੇ ਇਹੈ ਟੇਵ ਤਿਨ ਡਾਰੀ ॥ [੫]ਔਰਨ ਤ੍ਰਿਯ ਸੌ ਪ੍ਰਗਟ ਉਚਾਰੀ ॥ [੬]ਮੈਂ ਧਰਿ ਸੀਸ ਪਾਨਿ ਕੋ ਸਾਜਾ ॥ [੭]ਭਰਿ ਲਯੈਹੌਂ ਜਲ ਨ੍ਰਿਪ ਕੇ ਕਾਜਾ ॥੫॥ [੮]ਬਚਨ ਸੁਨਤ ਰਾਜਾ ਹਰਖਾਨੋ ॥ [੯]ਤਾ ਕੌ ਅਤਿ ਪਤਿਬ੍ਰਤਾ ਜਾਨੋ ॥ [੧੦]ਨਿਜੁ ਸਿਰ ਕੈ ਰਾਨੀ ਘਟ ਲਯਾਵੈ ॥ [੧੧]ਆਨਿ ਪਾਨਿ ਪੁਨਿ ਮੁਝੈ ਪਿਲਾਵੈ ॥੬॥ [੧੨]ਇਕ ਦਿਨ ਤ੍ਰਿਯ ਪਿਯ ਸੋਤ ਜਗਾਈ ॥ [੧੩]ਲੈ ਘਟ ਕੌ ਕਰ ਚਲੀ ਬਨਾਈ ॥ [੧੪]ਜਬ ਤੁਮ ਢੋਲ ਢਮਕ ਸੁਨਿ ਲੀਜੋ ॥ [੧੫]ਤਬ ਇਮਿ ਕਾਜ ਰਾਜ ਤੁਮ ਕੀਜੋ ॥੭॥ [੧੬]ਪ੍ਰਥਮ ਸੁਨਯੋ ਸਬ ਢੋਲ ਬਜਾਯੋ ॥ [੧੭]ਜਨਿਯਹੁ ਰਾਨੀ ਡੋਲ ਧਸਾਯੋ ॥ [੧੮]ਦੁਤਿਯ ਢਮਾਕ ਸੁਨੋ ਜਬ ਗਾਢਾ ॥ [੧੯]ਜਨਿਯਹੁ ਤਰੁਨਿ ਕੂਪ ਤੇ ਕਾਢਾ ॥੮॥ [੨੦]ਤਹਿਕ ਲਹੌਰੀ ਰਾਇ ਭਨਿੱਜੈ ॥ [੨੧]ਜਾ ਸੰਗ ਤ੍ਰਿਯ ਕੋ ਹੇਤੁ ਕਹਿੱਜੈ ॥ [੨੨]ਲਯੋ ਤਿਸੀ ਕੌ ਤੁਰਤੁ ਮੰਗਾਇ॥ [੨੩]ਭੋਗ ਕਿਯਾ ਅਤਿ ਰੁਚਿ ਉਪਜਾਇ ॥੯॥ [੨੪]ਪ੍ਰਥਮ ਜਾਰ ਜਬ ਧਕਾ ਲਗਾਯੋ॥ [੨੫]ਤਬ ਰਾਨੀ ਲੈ ਢੋਲ ਬਜਾਯੋ ॥ [੨੬]ਜਬ ਤਿਹੱ ਲਿੰਗ ਸੁ ਭਗ ਤੇ ਕਾਢਾ ॥ [੨੭]ਤ੍ਰਿਯ ਦਿਯ ਢੋਲ ਢਮਾਕਾ ਗਾਢਾ ॥੧੦॥ [੨੮]ਤਬ ਰਾਜੈ ਇਹੱ ਭਾਂਤਿ ਬਿਚਾਰੀ॥ [੨੯]ਡੋਰਿ ਕੂਪ ਤੇ ਨਾਰਿ ਨਿਕਾਰੀ ॥ [੩੦]ਤਿਨ ਤ੍ਰਿਯ ਭੋਗ ਜਾਰ ਸੌ ਕੀਨਾ॥ [੩੧]ਰਾਜਾ ਸੁਨਤ ਦਮਾਮੋ ਦੀਨਾ ॥੧੧॥ [੩੨]ਪ੍ਰਥਮ ਜਾਰ ਸੌ ਭੋਗ ਕਮਾਯੋ ॥ [੩੩]ਬਹੁਰੋ ਢੋਲ ਢਮਾਕ ਸੁਨਾਯੋ ॥ [੩੪]ਭੂਪ ਕ੍ਰਿਯਾ ਕਛਹੂੰ ਨ ਬਿਚਾਰੀ ॥ [੩੫]ਕਹਾ ਚਰਿੱਤ੍ਰ ਕਿਯਾ ਇਨ ਨਾਰੀਂ[i] ॥੧੨॥੧॥

ਇਤਿ ਸ੍ਰੀ ਚਰਿੱਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਅਠਾਸੀ
ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੮੮॥੬੯੩੯॥ ਅਫਜੂੰ ॥

ਚੌਪਈ ॥ [੩੬]ਸਿੰਘ ਨਰਿੰਦ੍ਰ ਭੂਪ ਇਕ ਨ੍ਰਿਪ ਬਰ ॥ [੩੭]ਨ੍ਰਿਪ ਬਰ ਵਤੀ ਨਗਰ ਜਾ ਕੋ ਘਰ ॥ [੩੮]ਸ੍ਰੀ ਮਦ ਮੋਕਲ ਦੇ ਤਿਹੱ ਨਾਰੀ ॥ [੩੯]ਬਿਧਿ ਸੁਨਾਰ ਸਾਂਚੇ ਜਨੁ ਢਾਰੀ ॥੧॥ [੪੦]ਦੇਹ ਕੁਰੂਪ ਭੂਪ ਕੋ ਭਾਰਾ ॥ [੪੧]ਨਿਜੁ ਤ੍ਰਿਯ ਸਾਥ ਨ ਰਾਖਤ ਪਯਾਰਾ॥ [੪੨]ਰੈਨਿ ਦਿਵਸ ਜੋਗਿਯਨ ਬੁਲਾਵੈ ॥ [੪੩]ਜੋਗ ਸਾਧਨਾ ਚਹੈ ਕਿ ਆਵੈ ॥੨॥ [੪੪]ਯਾ ਤੇ ਨਾਰਿ ਅਧਿਕ ਰਿਸਿ ਠਾਨੀ॥ [੪੫]ਸੁਨਤ ਜੋਗਿਯਨ ਕੀ ਅਸਿ ਬਾਨੀ ॥ [੪੬]ਐਸਾ ਕਛੂ ਉਪਾਇ ਬਨਾਊਂ ॥ [੪੭]ਭੂਪਤਿ ਸਹਿਤ ਆਜੁ ਇਨ ਘਾਊਂ ॥੩॥ [੪੮]ਦੇਉਂ ਆਪਨੇ ਮਿਤ੍ਰਹਿ ਰਾਜਾ॥ [੪੯]ਜੋਗੀ ਹਨੌ ਭੂਪ ਜੁਤ ਆਜਾ॥ [੫੦]ਸਕਲ ਪ੍ਰਜਹਿ ਇਨ ਮਾਰਿ ਦਿਖਾਊਂ॥ [੫੧]ਮਿੱਤ੍ਰ ਸੀਸ ਪਰ ਛੱਤ੍ਰ ਫਿਰਊਂ ॥੪॥ [੫੨]ਜਬ ਰਾਜਾ

---

i. ਦੁਨੀਆਂ ਭਰੀ ਹੈ ਨਾਲ ਚਲਿੱਤਰਾਂ ਦੇ ਝੂਠ ਜੂਠ ਹੈ ਤਾਂ ਵਿਚੋਂ ਰਚਿਆ ਏ । ਧੋਇ ਧਾਇਕੇ ਕੇ ਅੰਦਰੋਂ ਨਿਕਲ ਜਾਂਦਾ ਖਾਧਾ ਨਹੀਂ ਹਰਾਮ ਦਾ ਪਚਿਆਏ। ਇਹ ਕੋਈ ਜਿੱਤ ਨਹੀਂ

---

☛ ਦਾ ਮਤਲਬ ਹੈ ਕਿ ੨੦੦ ਸਾਲ ਸ਼ਰਧਾਲੂ ਸਿੱਖ ਮੌਜੂਦ ਸਨ । ਜਿਉਂ ਜਿਉਂ ਨਵਾਂ ਪੋਸ਼ ਅਸ਼ੱਰਧਕ ਕੱਟੜ ਸਿੱਖ ਅੱਗੇ ਆਉਂਦੇ ਗਏ । ਉਹ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਬਾਣੀ ਤੋਂ ਬੇ ਖਬਰ ਹੁੰਦੇ ਗਏ ਤੇ ਇਕ ਤੋਂ ਅੱਗੇ ਦੂਜਾ ਵਿਰੋਧ ਵਿਚ ਡਟਦੇ ਗਏ ਜਿਸ ਤੋਂ ਇਸ ਵਿਰੋਧ ਦੀ ਲਹਿਰ ਨੇ ਅੱਗੇ ਤੋਂ ਅੱਗੇ ਵਿਰੋਧ ਦੇ ਪੈਰ ਕਿਰ ਕਿਰੇ ਦਿਤੇ । ਕੀ ਇਸ ਵਿਰੋਧ ਤੋਂ ਸਮਕਾਲੀ ਵਿਦਵਾਨ ਭਾਈ ਮਨੀ ਸਿੰਘ, ਬਾਬਾ ਦੀਪ ਸਿੰਘ, ਮਾਤਾ ਸੁੰਦਰੀ ਜੀ, ਬਾਬਾ ਗੁਰਦਾਸ ਜੀ ਸਭ ਸੁੱਤੇ ਹੀ ਪਏ ਰਹੇ, ਉਹਨਾਂ ਨੂੰ ਵਿਰੋਧ ਦੀ ਅਕਲ ਨਾ ਫੁਰੀ, ਹੁਣ ਇਹਨਾਂ ਵਿਰੋਧੀਆਂ ਨੂੰ ਅਲਹਾਮ ਹੋ ਗਿਆ ਹੈ 200 ਵਰ੍ਹੇ ਤੋਂ ਬਾਅਦ । ਕਿਤਨੀ ਅਫਸੋਸ ਜਨਕ ਹੈ ਇਹ ਕਹਾਣੀ । ਅੱਗੇ ਆਪਦਾ ਹੀ ਇਹ ਲੇਖ ਵਧਦਾ ਹੈ ਕਿ ਕਿਉਂਕਿ ਇਨ੍ਹਾਂ ਅੰਦੋਲਨਾ ਦੀ ਰੁਚੀ ਬੌਧਕਤਾ - ਪੋਰਾਣਿਕ ਭਾਵਨਾ ਵਾਲੇ ਗ੍ਰੰਥਾਂ ਦੇ ਪਠਨ ਪਾਠਨ ਦੇ ਅਨੁਕੂਲ ਨਹੀਂ ਸੀ - ਉਤਰ ਵਿਚ ਇਹ ਕਿ ਜਿਨ੍ਹਾਂ ਨੇ ਪਿਛੋਕੜ ਵੇਖਿਆ ਹੀ ਨਹੀਂ ਉਹ ਭਵਿਖ ਵਿਚ ਪਿਛੋਕੜ ਨਾਲੋਂ ਕੀ ਬਿਰਧੀ ਕਰੇਗਾ - ਜਦੋਂ ਅਸੀਂ ਪਹਿਲੀ ਬਣੀ ਫੋਟੋ ਵੇਖਾਂਗੇ ਤਦ ਹੀ ਉਸ ਵਿਚ ਕੋਈ ਪਰਿਵਰਤਨ ਕਰ ਸਕਾਂਗੇ, ਜਿਸਨੇ ਗਲਤੀ ਵੇਖੀ ਹੀ ਨਹੀਂ । ਜਿਸ ਨੇ ਠੋਕਰ ਖਾਧੀ ਹੀ ਨਹੀਂ ਉਸ ਬਚਣ ਦਾ ਉਪਾਇ ਕੀ ਸੋਚਣਾ ਹੋਇਆ ? ☛

੧. ਫੇਰ ਉਸ ਨੂੰ ਇਹ ਗੱਲ ਯਾਦ ਆ ਗਈ ਕਿ -
੨. ਇਹ ਚਰਿਤ੍ਰ ਕਰਕੇ ਪਤੀ ਨੂੰ ਦਿਖਾਵਾਂ ।
੩. ਨਾਲੇ ਯਾਰ ਨਾਲ ਅਭੇਦ ਹੋ ਜਾਵਾਂ ਨਾਲੇ ਢੋਲ ਵਜਾਵਾਂ ॥੪॥
੪. ਇਹ ਸੋਚ ਕੇ ਇਹ ਭੁਲੇਖਾ ਪਾ ਦਿੱਤਾ ਕਿ ਮੈਂ
੫. ਰਾਜੇ ਦੇ ਵਾਸਤੇ ਖੂਹ ਤੋਂ ਪਾਣੀ ਦੀ ਗਾਗਰ ਆਪ ਭਰ ਕੇ ਲਿਆਵਾਂਗੀ ਇਹ ਕਿਸੇ ਹੋਰ ਇਸਤਰੀ ਨੂੰ ਰਾਜੇ ਨੂੰ ਸੁਣਾਕੇ ਕਹਿ ਦਿੱਤਾ ਕਿ ਮੈਂ -
੬. ਸਿਰ ਦੇ ਉਤੇ ਪਾਣੀ ਲਈ ਗਾਗਰ ਧਰ ਕੇ ਰਾਜੇ ਵਾਸਤੇ
੭. ਆਪ ਭਰ ਕੇ ਲਿਆਵਾਂਗੀ ॥੫॥
੮. ਇਹ ਗੱਲ ਸੁਣਕੇ ਰਾਜਾ ਬੜਾ ਪ੍ਰਸੰਨ ਹੋਇਆ ਤੇ
੯. ਸਮਝਿਆ ਕਿ ਮੇਰੀ ਇਸਤਰੀ ਬੜੀ ਪਤੀਬਰਤਾ ਹੈ।
੧੦. ਜਿਹੜੀ ਮੇਰੀ ਸੇਵਾ ਲਈ ਆਪ ਸਿਰ ਤੇ ਘੜਾ ਲਿਆਉਂਦੀ ਹੈ ।
੧੧. ਤੇ ਆਪ ਸਿਰ ਤੇ ਚੁੱਕ ਕੇ ਲਿਆ ਕੇ ਪਾਣੀ ਮੈਨੂੰ ਪਿਆਉਂਦੀ ਹੈ, ਕੁਝ ਦਿਨ ਐਸਾ ਕਰਦੀ ਰਹੀ ॥੬॥
੧੨. ਇਕ ਦਿਨ ਪਤੀ ਨੇ ਰਾਣੀ ਸੁੱਤੀ ਜਗਾਈ ।
੧੩. ਤਾਂ ਉਹ ਘੜਾ ਚੁੱਕ ਕੇ ਸਿਰ ਤੇ ਰੱਖ ਕੇ ਬਣਾ ਕੇ ਤੁਰ ਪਈ ।
੧੪. ਤੇ ਰਾਜੇ ਨੂੰ ਕਿਹਾ ਕਿ ਜਿਸ ਵੇਲੇ ਤੂੰ ਢੋਲ ਦਾ ਖੜਕਾ ਸੁਣੇਂ ।
੧੫. ਤਾਂ ਜਾਣ ਲਈਂ ਕਿ ਮੈਂ ਤੇਰਾ ਇਕ ਕੰਮ ਕਰ ਰਹੀ ਹਾਂ ॥੭॥
੧੬. ਜਿਸ ਵੇਲੇ ਸੁਣੇ ਕਿ ਮੈਂ ਢੋਲ ਵਜਾਇਆ ਹੈ ਤਾਂ ਜਾਣ ਲੈਣਾ ।
੧੭. ਕਿ ਰਾਣੀ ਨੇ ਖੂਹ ਵਿਚ ਢੋਲ ਵਜਾਇਆ ਹੈ ।
੧੮. ਜਦੋਂ ਦੂਜੀ ਵਾਰ ਢੋਲ ਵੱਜਦਾ ਸੁਣੇ ਤਾਂ ਸਮਝੀਂ ਕਿ ਮੈਂ
੧੯. ਡੋਲ ਬਾਹਰ ਕੱਢ ਲਿਆ ਹੈ ਖੂਹ ਵਿਚੋਂ ॥੮॥
੨੦. ਉਥੇ ਇਕ ਲਹੌਰੀ ਰਾਇ ਕਹਿੰਦੇ ਸਨ ।
੨੧. ਜਿਸ ਦੇ ਨਾਲ ਉਸ ਇਸਤਰੀ ਦਾ ਪਿਆਰ ਕਹਿੰਦੇ ਸਨ।
੨੨. ਉਸਨੂੰ ਜਦੋਂ ਉਥੇ ਮੰਗਾ ਲਿਆ ।
੨੩. ਉਥੇ ਖੂਹ ਦੇ ਉਤੇ ਹੀ ਉਸ ਨਾਲ ਖੁਲ ਕੇ ਵਿਹਾਰ ਕਰ ਲਿਆ ॥੯॥
੨੪. ਜਿਸ ਵੇਲੇ ਪਹਿਲਾਂ ਹੀ ਯਾਰ ਨੇ ਦਬਾ ਪਾਇਆ ।
੨੫. ਰਾਣੀ ਨੇ ਉਸ ਵੇਲੇ ਢੋਲ ਵਜਾ ਦਿੱਤਾ ।
੨੬. ਜਦੋਂ ਉਹ ਉਠਿਆ ਸਮੂੰਹਕ ਭੋਗ ਕਰਕੇ ।
੨੭. ਤਾਂ ਰਾਣੀ ਨੇ ਢੋਲ ਦੇ ਉਪਰ ਡੱਗਾ ਮਾਰ ਦਿੱਤਾ ॥੧੦॥
੨੮. ਤਾਂ ਰਾਜੇ ਨੇ ਇਸ ਤਰ੍ਹਾਂ ਸੋਚਿਆ ।
੨੯. ਕਿ ਰਾਣੀ ਨੇ ਡੋਲ ਖੂਹ ਤੋਂ ਬਾਹਰ ਕੱਢ ਲਿਆ ਹੈ। ਪਰ ਇਹ ਨਹੀਂ
੩੦. ਪਤਾ ਕਿ ਰਾਣੀ ਨੇ ਯਾਰ ਨਾਲ ਵਿਹਾਰ ਕੀਤਾ ਹੈ ।
੩੧. ਰਾਜੇ ਨੂੰ ਸੁਣਾਕੇ ਢੋਲ ਤੇ ਡੱਗਾ ਮਾਰਿਆ ਹੈ ॥੧੧॥
੩੨. ਵਜੀਰ ਕਹਿੰਦਾ ਹੈ ਕਿ ਐ ਰਾਜਾ ਵੇਖ ਇਸਤਰੀ ਦੇ ਕਾਰੇ ਪਹਿਲਾਂ ਤਾਂ ਯਾਰ ਨਾਲ ਰਮੀ ।
੩੩. ਫੇਰ ਢੋਲ ਦੇ ਡੱਗਾ ਲਾ ਕੇ ਸੁਣਾ ਦਿੱਤਾ ।
੩੪. ਰਾਜੇ ਨੇ ਇਸ ਕਰਮ ਦੀ ਕੋਈ ਵਿਚਾਰ ਨਾ ਕੀਤੀ
੩੫. ਵੇਖ ਇਸ ਇਸਤਰੀ ਨੇ ਕੀ ਚਰਿਤ੍ਰ ਕਰ ਵਿਖਾਇਆ ॥੧੨॥੧॥

ਇਥੇ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਦਾ ਵਾਰਤਾਲਾਪ ਤਿੰਨ ਸੌ ਅਠਾਸੀਵੀਂ ਕਥਾ ਸਮਾਪਤ ॥੩੮੮॥੬੯੪੦॥ਚਲਦਾ॥

---

੩੬. ਚੌਪਈ ॥ ਨਰਿੰਦ੍ਰ ਸਿੰਘ ਇਕ ਰਾਜਾ ਸੀ ।
੩੭. ਨ੍ਰਿਪ ਬਰ ਵਤੀ ਨਗਰ ਵਿਚ ਜਿਸ ਦਾ ਘਰ ਸੀ ।
੩੮. ਸ੍ਰੀ ਮਦ ਮੋਕਲ ਦੇਈ ਉਸਦੀ ਇਸਤਰੀ ਸੀ ।
੩੯. ਜਾਣੋ ਉਹ ਬ੍ਰਹਮ ਸੁਨਾਰ ਨੇ ਸੰਚੇ ਵਿਚ ਢਾਲੀ ਹੈ ॥੧॥
੪੦. ਰਾਜੇ ਦੀ ਦੇਹ ਬਹੁਤ ਭਾਰੀ ਤੇ ਬਹੁਤ ਕੁਸੋਹਣੀ ਸੀ।
੪੧. ਆਪਣੀ ਇਸਤਰੀ ਨਾਲ ਉਹ ਰਾਜਾ ਕੋਈ ਪਿਆਰ ਨਹੀਂ ਸੀ ਰਖਦਾ ।
੪੨. ਰਾਤ ਦਿਨ ਜੋਗੀਆਂ ਨੂੰ ਬੁਲਾ ਲਵੇ ।
੪੩. ਕਿ ਦਿਲ ਵਿਚ ਇਸ ਚਾਹ ਲਈ ਕਿ ਮੈਨੂੰ ਜੋਗੀਆਂ ਵਾਲੇ ਜੰਤ੍ਰ-ਮੰਤ੍ਰ ਕਰਨੇ ਆ ਜਾਣ ॥੨॥
੪੪. ਜਿਸ ਕਰਕੇ ਰਾਣੀ ਨੇ ਦਿਲ ਵਿਚ ਬਹੁਤ ਕ੍ਰੋਧ ਕੀਤਾ।
੪੫. ਜੋਗੀਆਂ ਦੀ ਇਹ ਕਹਾਣੀ ਸੁਣ ਕੇ ਤੇ ਸੋਚਣ ਲੱਗੀ।
੪੬. ਕਿ ਕੋਈ ਇਹੋ ਜਿਹਾ ਉਪਾਇ ਕਰਾਂ ।
੪੭. ਕਿ ਅੱਜ ਮੈਂ ਰਾਜੇ ਸਮੇਤ ਇਹਨਾਂ ਨੂੰ ਮਾਰ ਦਿਆਂ ॥੩॥
੪੮. ਅਤੇ ਰਾਜ ਆਪਣੇ ਮਿਤ੍ਰ ਨੂੰ ਦੇ ਦਿਆਂ ।
੪੯. ਜੋਗੀਆਂ ਨੂੰ ਰਾਜੇ ਸਮੇਤ ਅਜੇ
੫੦. ਇਹਨਾਂ ਨੂੰ ਮਾਰਕੇ ਸਾਰੇ ਲੋਕਾਂ ਨੂੰ ਵਿਖਾ ਦਿਆਂ
੫੧. ਮਿਤ੍ਰ ਦੇ ਸਿਰ ਦੇ ਉੱਪਰ ਛੱਤ੍ਰ ਝੁਲਾ ਦਿਆਂ ॥੪॥
੫੨. ਜਿਸ ਵੇਲੇ ਰਾਜਾ ਸ਼ਾਮ ਨੂੰ ਘਰ ਆਇਆ ।

---

☛ ਜਿਹੜਾ ਆਪ ਹੀ ਨਹੀਂ ਪੜਿਆ ਉਹ ਕਿਸੇ ਨੂੰ ਕੀ ਪੜ੍ਹਾਏਗਾ ? ਅੱਗੇ ਲੇਖ ਹੈ ਕਿ ਜਿਸ ਦੇ ਸਿੱਟੇ ਵਜੋਂ ਇਸ ਦੀਆਂ ਬੀੜਾਂ ਨੂੰ ਹਟਾ ਦਿਤਾ ਗਿਆ - ਉਤਰ ਵਿਚ ਹੁਣ ਪਿੰਡਾਂ ਥਾਂਵਾਂ ਵਿਚ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੜ੍ਹਨ ਵਾਲੇ ਆਟੇ ਵਿਚ ਲੂਣ ਦੇ ਬਰਾਬਰ ਹਨ ਤਾਂ ਫੇਰ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵੀ ਹਟਾਉਣ ਦੀ ਵਾਰੀ ਆਈ ਕਿ ਆਈ । ਪਰ ਇਸ ਤੋਂ ਅੱਗੇ ਇਹ ਮੰਨਦਾ ਵੀ ਹੈ ਕਿ ਭੂਪ ਪੂਰਬ ਪੈਪਸੂ ਖੇਤਰ ਦੇ ਕੁਝ ਕੁ ਗੁਰੂ ਧਾਮਾ ਅਤੇ ਡੇਰਿਆਂ ਵਿਚ ਜੋ ਹੁਣੇ ਹੁਣੇ ਸਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਕਬਜੇ ਵਿਚ ਆਏ ਹਨ, ਇਸ ਗ੍ਰੰਥ ਨੂੰ ਅਜੇ ਵੀ, "ਆਦਿ ਗ੍ਰੰਥ" ਦੇ ਨਾਲ ਸਥਾਨ ਦਿਤਾ ਜਾਂਦਾ ਹੈ । ਇਥੇ ਤਕ ਕਿ ਗੁਰਦੁਆਰਾ ਦਮਦਮਾ ਸਾਹਿਬ ਵਿਚ, ਆਦਿ ਗ੍ਰੰਥ ਵਾਲੇ ਬਾਰਾ ਮਾਂਹ ਦੇ ਨਾਲ ਨਾਲ ਦਸਮ ਗ੍ਰੰਥ ਵਾਲੇ ਬਾਰਾਂਮਾਂਹ (ਕ੍ਰਿਸ਼ਨਾਵਤਾਰ ਪ੍ਰਸੰਗ ਵਿਚੋਂ) ਦਾ ਪਾਠ ਵੀ ਹਰ ਸੰਗਰਾਂਦ ਵਾਲੇ ਦਿਨ ਕੀਤਾ ਜਾਂਦਾ ਹੈ ਅਤੇ ਸਿੱਖਾਂ ਦੇ ਚਾਰ ਤਖਤਾਂ ਵਿਚੋਂ ਤਖਤ ਜਨਮ ਸਥਾਨ, ਹਰਿਮੰਦਰ (ਪਟਨਾ) ਅਤੇ ਤਖਤ ਹਜ਼ੂਰ ਸਾਹਿਬ (ਹੈਦਰਾਬਾਦ) ਤੇ ਹੁਣ ਵੀ ਇਸ ਗ੍ਰੰਥ ਦਾ ਪੁਰਾਤਨ ਮਰਿਆਦਾ ਅਨੁਸਾਰ "ਆਦਿ ਗ੍ਰੰਥ" ਦੇ ਨਾਲ ਦਰਬਾਰ ਲਗਾਇਆ ਜਾਂਦਾ ਹੈ । ਸੋਚਣ ਵਾਲੀ ਗੱਲ ਹੈ ਕਿ ਸਾਡੀ ਸਿੱਖ ਮਰਿਆਦਾ ਗੁਰੂ ਘਰ ਦੇ ਉਚ ਸਥਾਨਾ ਤੇ ਤਖਤਾਂ ਨਾਲ ਸਬੰਧਤ ਨਹੀਂ ਜਾਂ ਸਾਡੀ ਆਪਣੀ ਹੀ ਮਨਘੜਤ ਹੈ - ਗੁਰੂ ਸਾਹਿਬ ਨੇ ਇਹਨਾਂ ਤਖਤਾਂ ਨੂੰ ਪ੍ਰਵਾਨਗੀ ਕਿਉਂ ਦਿੱਤੀ ? ਬਾਬਾ ਰਾਮ ਸਿੰਘ ਨਾਮਧਾਰੀ ਨੇ ਹਜ਼ੂਰ ਸਾਹਿਬ ਪੰਜ ਸਿੱਖ ਭੇਜਕੇ ਅੰਮ੍ਰਿਤ ਮਰਿਆਦਾ ਮੰਗਾਈ ਸੀ, ਹਰ ਸਿੱਖ ਕੂਕਾ ਨਾਮਧਾਰੀ ੩ ਫੁਟੀ ਕ੍ਰਿਪਾਨ ਦਾ ਧਾਰਨੀ ਹੁੰਦਾ ਸੀ, ਹਰ ਸਿੱਖ ਦਾ ਡਰੈਸ ਪੂਰਨ ਗੁਸਿੱਖੀ ਵਾਲਾ ਹੁੰਦਾ ਸੀ, ਸਿਮਰਨਾ ਘੜੀ ਦੀ ਸੂਈ ਵਾਂਗ ਇਕ ਟਕ ਚਲਦਾ ਰਹਿੰਦਾ ਸੀ । ਪਰ ਅਸੀਂ ਅੱਜ ਪੈਂਟਾਂ ਪਾ ਕੇ ਉਹਨਾਂ ਨੂੰ ਟਿੱਚਰਾਂ ਕਰਦੇ ਹਾਂ, ਪਰ ਉਹ ਵੀ ਇਹਨਾਂ ਊਣਤਾਈਆਂ ਤੋਂ ਪਿਛੇ ਰਹਿਣ ਲਈ ਰਾਜੀ ਨਹੀਂ । ਇਸੇ ਹੀ ਪੁਸਤਕ ਦੇ ਪੰਨਾ ੩੩੦ ਦੇ ੧੨ ਕਵੀਆਂ ਨੂੰ ਦਰਬਾਰੀ ਕਵੀ ਕਹਿ ਕੇ ਉਹ ਮੁਕਾਲਤੇ ਦੀ ਰਟ ਲਾਈ ਹੈ ਪਰ ਆਪ ਹੀ ਲਿਖ ਦਿਤਾ ਕਿ ਉਹ ਗ੍ਰੰਥ ਸਰਸਾ ਦੀ ਭੇਟ ਹੋ ਗਿਆ ਫੇਰ ਉਸ ਵਿਚੋਂ ਦਸਮ ਗ੍ਰੰਥ ਬਾਹਰ ਕਿਵੇਂ ਨਿਕਲ ਆਇਆ ? ਇਸ ਮੁਕਾਲਤੇ ਨੇ ਦੁਨੀਆਂ ਦੇ ਵਿਦਵਾਨਾਂ ਦੀ ਮੱਤ ਮਾਰ ਛੱਡੀ ਹੈ ਜਦਕਿ ਇਸ ਲਈ ਅਕੱਟ ਸਬੂਤ ਦਿੱਤਾ ਜਾ ਚੁੱਕਾ ਹੈ ਇਕੋ ਪ੍ਰਕਰਣ ਵਿਚ ਰਾਮ ਤੇ ਸ਼ਾਮ ਦੋਵੇਂ ਨਾਮ ਮੌਜੂਦ ਹਨ ਜਦ ਕਿ ਇਕ ਪ੍ਰਕਰਣ ਦੇ ਦੋ ਲਿਖਾਰੀ ਕਿਸੇ ਸ਼ਰਤ ਵਿਚ ਵੀ ਨਹੀਂ ਹੋ ਸਕਦੇ । ਜਦਕਿ ਅਟੱਲ ਸੱਚਾਈ ਹੈ ਕਿ ਇਕ ਲੇਖਕ ਨਾਲ ਦੂਜੇ ਦੀ ਸ਼ਬਦਾਵਲੀ ਨਹੀਂ ਮਿਲ ਸਕਦੀ, ਅਲੰਕਾਰ ਨਹੀਂ ਟਕਰਾ ਸਕਦੇ ਤੁਕ ਬੰਦੀ ਨਹੀਂ ਮਿਲਦੀ ਇਕ ਕਵੀ ਦੇ ਨਾਲ ਦੂਜੇ ਕਵੀ ਦੀ ਕਵਿਤਾ ਤੇ ਬਹਾਉ ਨਹੀਂ ਢੁੱਕਦੀ ਇਸ ਨੂੰ ੧੨ ਦਰਬਾਰੀ ਕਵੀ ਕਿਵੇਂ ਇਕੋ ਰੇਲ ਪਟੜੀ ਤੇ ਰੁੜਨਾ ਸਿਖ ਗਏ । ਵਿਵੇਚਨ ਦੇ ਪੰ: ੩੩੧ ਤੇ ਲੇਖ ਹੈ ਕਿ ਦੇਸ਼ ਵੰਡ ਤੋਂ ਬਾਅਦ ਜਦ ਦੇਸੀ ਭਾਸ਼ਾਵਾਂ ਦਾ ਮਹੱਤਵ ਵਧਿਆ ਅਤੇ ਆਧੁਨਿਕ ਵਿਧੀ ਅਨੁਸਾਰ ਖੋਜ ਸ਼ੁਰੂ ਹੋਈ ਤਾਂ ਦਸਮ ਗ੍ਰੰਥ ਵੱਲ ਵੀ ਵਿਦਵਾਨ ਆਕਰਸ਼ਿਕ ਹੋਏ। ਡਾ: ਤਿਰਲੋਚਨ ਸਿੰਘ ਦਾ ਸੰਨ ੧੯੫੫ ਈ: ਦੇ ਅੰਗਰੇਜੀ ਮਾਸਕ ਪੱਤਰੇ ਸਿੱਖਾਂ ਰਿਵੀਉ ਦੇ ਕੁਝ ਕੁ ਅੰਕ (ਅਪ੍ਰੈਲ, ਮਈ, ਜੂਨ, ਅਤੇ ਜੁਲਾਬ) ਵਿਚ ਸ੍ਰੀ ਦਸਮ ਗ੍ਰੰਥ ਦਾ ਸੰਕਲਨ ਅਤੇ ਇਤਿਹਾਸ ਨਾਮਕ ਧਾਰਾਵਾਹੀ ਨਿਬੰਧ ਛਪਿਆ । ਜਿਸ ਨਿਬੰਧ ਵਿਚ ਜ਼ਿਆਦਾ ਚਰਚਾ ਕਰਤ੍ਰਿਤਵ ਬਾਰੇ ਹੀ ਹੋਈ ਅਤੇ ਸੰਪੂਰਣ ਸ੍ਰੀ ਦਸਮ ਗ੍ਰੰਥ ਨੂੰ ਗੁਰੂ ਗੋਬਿੰਦ ਸਿੰਘ ਦਾ ਰਚਿਆ ਸਿੱਧ ਕੀਤਾ ਗਿਆ । ਇਸੇ ਵਿਚਾਰ ਪ੍ਰੰਪਰਾ ਦੇ ਦੂਜੇ ਵਿਦਵਾਨ ਭਾਈ ਰਣਧੀਰ ਸਿੰਘ ਨੇ (ਦਸਮ ਗ੍ਰੰਥ ਦੇ ਕਰਤਿਤਤਵ ਸਬੰਧੀ ਆਪਣੀ ਪੁਸਤਕ ਦਸਵੇਂ ਪਾਤਸ਼ਾਹ ਦੇ ਗ੍ਰੰਥ ਦਾ ਇਤਿਹਾਸ ਸੰਨ ੧੯੫੫ ਵਿਚ ਪ੍ਰਕਾਸ਼ਤ ਕੀਤੀ, ਜਿਸ ਵਿਚ ਦਸਮ ਗ੍ਰੰਥ ਦੇ ਸੰਪੂਰਣ ਕਰਤਿਤਵ ਦਾ ਸਬੰਧ ਦਸਮ ਗੁਰੂ ਨਾਲ ਜੋੜਿਆ ਗਿਆ । ਸੰਨ ੧੯੫੮ ਈ: ਵਿਚ ਧਰਮ ਪਾਲ ਆਸ਼ਟਾ ਨੂੰ ਪੰਜਾਬ ਯੂਨੀਵਰਸਿਟੀ ਨੇ ਸ੍ਰੀ ਦਸਮ ਗ੍ਰੰਥ ਦੀ ਕਵਿਤਾ (the Poetry of the Dasın Granth) ਨਾਂ ਦੇ ਵਿਸ਼ੇ ਤੇ ਅੰਗਰੇਜੀ ☛

ਨਿਸੁ ਕੋ ਗ੍ਰਿਹ ਆਯੋ ॥ [੧]ਬਹੁਰਿ ਜੋਗਿਯਨ ਬੋਲਿ ਪਠਾਯੋ ॥ [੨]ਤਿਮਿ ਤਿਮਿ ਨਾਰਿ ਫਾਂਸ ਗਰ ਡਾਰਿ ॥ [੩]ਭੂਪ ਸਹਿਤ ਸਭ ਦਏ ਸੰਘਾਰ[i] ॥੫॥ [੪]ਭੂਪਤਿ ਮਾਰਿ ਖਾਟ ਤਰ ਪਾਯੋ ॥ [੫]ਦੁਹੂੰ ਅਤੀਤਨ ਤਰੇ ਡਸਾਯੋ ॥ [੬]ਸਿੰਘਾਸਨ ਪਰ ਮਿਤ੍ਰਹਿ ਰਾਖਾ ॥ [੭]ਬੋਲਿ ਪਰਜਾ ਸਭ ਸੋ ਇਮਿ ਭਾਖਾ ॥੬॥ [੮]ਜਬ ਰਾਜਾ ਨਿਸੁ ਕੌ ਗ੍ਰਿਹ ਆਯੋ ॥ [੯]ਦੁਹੂੰ ਜੋਗਿਯਨ ਨਿਕਟ ਬੁਲਾਯੋ ॥ [੧੦]ਅਤਭੁਤ ਨਾਗ ਤਹਾਂ ਇਕ ਨਿਕਸਾ ॥ [੧੧]ਰਾਵਲ ਹੇਰਿ ਤਵਨ ਕੋ ਬਿਗਸਾ ॥੭॥ [੧੨]ਸਾਂਪਹਿ ਮਾਰਿ ਤਬੈ ਤਿਨ ਲਿਯੋ ॥ [੧੩]ਫਰੂਆ ਬੀਚ ਡਾਰਿ ਕਰਿ ਦਿਯੋ ॥ [੧੪]ਘੋਟਿ ਭਾਂਗ ਜਿਮਿ ਦੁਹੂੰਅਨ ਪੀਯੋ ॥ [੧੫]ਅਤਿ ਅਸਥੂਲ ਦੇਹ ਕਹ੍ਯੋਂ ਕੀਯੋ ॥੮॥ [੧੬]ਤਾਂ ਤੇ ਅਧਿਕ ਫੂਲਿ ਜਬ ਗਏ ॥ [੧੭]ਕੁੰਜਰ ਸੋ ਧਾਰਤ ਬਪੁ ਭਏ ॥ [੧੮]ਦ੍ਵੈ ਘਟਿਕਾ ਬੀਤੀ ਤਬ ਫੂਟੇ ॥ [੧੯]ਆਵਨ ਜਾਨ ਜਗਤ ਤੇ ਛੂਟੇ ॥੯॥ [੨੦]ਬਰਖ ਬਾਰਹਨ ਕੇ ਹ੍ਵੈ ਗਏ ॥ [੨੧]ਤ੍ਯਾਗਤ ਦੇਹ ਪੁਰਾਤਨ ਭਏ ॥ [੨੨]ਸ੍ਵਰਗ ਲੋਗ ਕਹ੍ਯੋਂ ਕਿਯਾ ਪਯਾਨ ॥ [੨੩]ਤ੍ਯਾਗਿ ਆਪੁਨੀ ਦੇਹ ਪੁਰਾਨਿ ॥੧੦॥ [੨੪]ਭੂਪ ਨਿਰਖਿ ਚਕ੍ਰਿਤ ਚਿਤ ਰਹਾ ॥ [੨੫]ਮੁਹਿ ਸੇਤੀ ਐਸੀ ਬਿਧਿ ਕਹਾ ॥ [੨੬]ਹਮ ਤੁਮ ਆਵ ਸਾਂਪ ਦੋਊ ਖਾਂਹਿ ॥ [੨੭]ਦੇਹ ਧਰੇਂ ਸੁਰ ਪੁਰ ਕੋ ਜਾਂਹਿ ॥੧੧॥ [੨੮]ਯੌਂ ਕਹਿਕੈ ਨ੍ਰਿਪ ਸਾਂਪ ਚਬਾਯੋ ॥ [੨੯]ਮੈ ਡਰਤੇ ਨੱਹਿ ਤਾਹਿ ਹਟਾਯੋ ॥ [੩੦]ਥੋਰਾ ਭਖ੍ਯੋ ਉਡਾ ਨੱਹਿ ਗਯੋ ॥ [੩੧]ਤਾਂ ਤੇ ਤਨ ਸੁੰਦਰ ਇਹ ਭਯੋ ॥੧੨॥ [੩੨]ਦੇਹ ਪੁਰਾਤਨ ਤ੍ਯਾਗਨ ਕਰੀ ॥ [੩੩]ਔਖਧ ਬਲ ਨੌਤਨ ਤਨ ਧਰੀ ॥ [੩੪]ਦੇਹ ਭੂਪ ਕੀ ਠੌਰ ਜਰਾਵਹੁ ॥ [੩੫]ਯਾ ਕੇ ਸਿਰ ਪਰ ਛੱਤ੍ਰ ਫਿਰਾਵਹੁ ॥੧੩॥ [੩੬]ਇਹ ਛਲ ਸਾਥ ਜੋਗਿਯਨ ਘਾਯੋ ॥ [੩੭]ਭੂਪਤਿ ਕੋ ਸੁਰ ਲੋਕ ਪਠਾਯੋ ॥ [੩੮]ਸਕਲ ਪ੍ਰਜਾ ਕੌ ਲੋਥਿ ਦਿਖਾਈ ॥ [੩੯]ਦੇਸ ਮਿੱਤ੍ਰ ਕੀ ਫੇਰਿ ਦੁਹਾਈ ॥੧੪॥ [੪੦]ਭੇਵ ਪ੍ਰਜਾ ਕਿਨਹੂੰ ਨ ਪਛਾਨਾ ॥ [੪੧]ਕਿਹ੍ਯੋਂ ਬਿਧਿ ਹਨਾ ਹਮਾਰਾ ਰਾਨਾ ॥ [੪੨]ਕਿਹ੍ਯੋਂ ਛਲ ਸੋ ਜੁਗਿਯਨ ਕੋ ਘਾਯੋ ॥ [੪੩]ਮਿੱਤ੍ਰ ਸੀਸ ਪਰ ਛੱਤ੍ਰ ਫਿਰਾਯੋ ॥੧੫॥ ਦੋਹਰਾ ॥ [੪੪]ਗਰਬੀ ਰਾਇ ਸੁ ਮਿੱਤ੍ਰ ਕੋ ਦਿਯਾ ਆਪਨਾ ਰਾਜ ॥ [੪੫]ਜੋਗਨ ਜੁਤ ਰਾਜਾ ਹਨਾ ਕਿਯਾ ਆਪਨਾ ਕਾਜ ॥੧੬॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ, ਤ੍ਰਿਯਾ ਚਰਿਤ੍ਰੇ, ਮੰਤ੍ਰੀ ਭੂਪ ਸੰਬਾਦੇ, ਤੀਨ ਸੌ ਨਵਾਸੀ
ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੮੯॥੬੯੫੫॥ ਅਫਜੂੰ ॥

ਚੌਪਈ ॥ [੪੬]ਭੂਪ ਸੁਬਾਹੁ ਸੈਨ ਇਕ ਸੁਨਾ ॥ [੪੭]ਰੂਪਵਾਨ ਸੁੰਦਰਿ ਬਹੁ ਗੁਨਾ ॥ [੪੮]ਸ੍ਰੀ ਸੁਬਾਹ ਪੁਰ ਤਾ ਕੋ ਸੋਹੈ ॥ [੪੯]ਜਿਹ ਸਮ ਔਰ ਨਗਰ ਨਹਿ ਕੋ ਹੈ ॥੧॥ [੫੦]ਸ੍ਰੀ ਮਕਰਧੁਜ ਦੇ ਤਿਹ੍ਯੋਂ ਰਾਨੀ ॥ [੫੧]ਸੁੰਦਰਿ ਦੇਸ ਦੇਸ ਮੋ ਜਾਨੀ ॥ [੫੨]ਤਿਹ ਸਮਾਨ

---

i. ਇਹ ਇਕ ਉਹ ਪਖਿਆਨ ਹੈ ਜਿਸ ਵਿਚ ਇਕ ਸੁੰਦਰ ਇਸਤਰੀ ਕਰੂਪ ਰਾਜੇ ਦੇ ਲੜ ਲਾਈ ਗਈ ਜਿਸ ਦੀ ਦੇਹ ਵੀ ਅਤੀ ਭਾਰੀ ਸੀ। ਪਹਿਲੀ ਗੱਲ ਤਾਂ ਇਹ ਹੈ ਕਿ ਰੂਪ ਕਰਕੇ ਅਜੋੜ ਸੀ, ਦੂਜੀ ਤਨ ਕਰਕੇ ਵੀ ਵਿਰੋਧ ਸੀ - ਤੀਜੀ ਇਹ ਹੋਰ ਵੀ ਇਸਤਰੀ ਲਈ ਇਕ ਅਸਹਿ ਵਦਾਣ ਦੀ ਸੱਟ ਸੀ ਜੋ ਉਸਦੇ ਜਜ਼ਬਾਤ ਦੀ ਵੀ ਬੇ ਪਰਵਾਹੀ ਕਰਨੀ ਜਿਸ ਤੋਂ ਇਸਤਰੀ ਆਪ ਨੂੰ ਦੁਹਾਗਣੀ ਛੁੱਟੜ - ਮਹਿਸੂਸ ਕਰਦੀ ਹੈ ਜੋ ਇਸਤਰੀ ਲਈ ਬਰਦਾਸ਼ਤ ਕਰਨਾ ਉਸਦੇ ਵੱਸ ਤੋਂ ਬਾਹਰ ਹੋ ਜਾਂਦਾ ਹੈ। ਇਹ ਮਸ਼ਹੂਰ ਕਹਾਵਤ ਹੈ ਮਰਦਾ ਕੀ ਨਹੀਂ ਕਰਦਾ ? ਗੁਰਬਾਣੀ ਵੀ ਇਸ ਨਾਲ ਸਹਿਮਤ ਹੋ ਕੇ ਕਹਿੰਦੀ ਹੈ —

ਦੋਹਾਗਣੀ ਪਿਰ ਕੀ ਸਾਰ ਨ ਜਾਣਹੀ ਕਿਆ ਕਰਿ ਕਰਹਿ ਸੀਗਾਰੁ ॥
ਅਨਦਿਨੁ ਸਦਾ ਜਲਦੀਆ ਫਿਰਹਿ ਸੇਜੈ ਰਵੈ ਨ ਭਤਾਰੁ ॥੫॥ਅੰਗ੪੩੦॥ਮ:੩॥

ਜਿਸਦਾ ਸਿੱਟਾ ਇਹ ਹੋਇਆ ਕਿ ਰਾਜਾ ਨਰਿੰਦਰ ਸਿੰਘ ਆਪਣੇ ਫਰਜਾਂ ਨੂੰ ਭੁਲਾ ਕੇ ਜੋਗੀਆਂ ਕੋਲੋਂ ਜੰਤ੍ਰ-ਮੰਤ੍ਰ ਸਿੱਖਦਾ ਫਿਰਦਾ ਹੈ। ਜਿਸ ਦੁਖ ਤੋਂ ਸੜਕੇ ਰਾਣੀ ਮੋਲਕ ਨੂੰ ਉਹ ਜੰਤ੍ਰ ਮੰਤ੍ਰ ਸੁਝ ਪਿਆ ਜੋ ਰਾਜੇ ਸਮੇਤ ਜੋਗੀਆਂ ਨੂੰ ਸਹਿਜੇ ਹੀ ਸੁਰਗ ਲੋਕ ਵਿਚ ਲੈ ਗਿਆ। ਆਪਣੀ ਜ਼ਿਮੇਵਾਰੀ ਤੋਂ ਜੋ ਵੀ ਕੋਈ ਵਿਅਕਤੀ ਬਾਹਰ ਹੁੰਦਾ ਹੈ ਉਸਦਾ ਅੰਤ ਇਹੀ ਹਾਲ ਹੁੰਦਾ ਹੈ।

੧. ਤੇ ਫੇਰ ਉਸਨੇ ਜੋਗੀਆਂ ਨੂੰ ਬੁਲਾਇਆ ।
੨. ਜਿਵੇਂ ਜਿਵੇਂ ਉਹ ਆਇ ਉਸ ਇਸਤਰੀ ਨੇ ਆਉਂਦੇ ਹੀ ਗਲ ਵਿਚ ਫਾਂਸੀ ਪਾ ਦਿੱਤੀ ।
੩. ਰਾਜੇ ਸਮੇਤ ਕੱਲੇ-ਇਕੱਲੇ ਸਾਰੇ ਮਾਰ ਦਿੱਤੇ ॥੫॥
੪. ਰਾਜੇ ਨੂੰ ਮਾਰ ਕੇ ਪਲੰਘ ਉੱਪਰ ਪਾ ਦਿੱਤਾ ।
੫. ਜੋਗੀਆਂ ਨੂੰ ਮਾਰ ਕੇ ਹੇਠਾਂ ਪਾ ਦਿੱਤਾ ।
੬. ਤਖ਼ਤ ਦੇ ਉੱਪਰ ਸੁੰਦਰ ਮਿੱਤਰ ਬਿਠਾ ਦਿੱਤਾ ।
੭. ਸਾਰੇ ਲੋਕਾਂ ਨੂੰ ਬੁਲਾ ਕੇ ਇਸ ਤਰ੍ਹਾਂ ਕਹਿ ਦਿੱਤਾ ॥੬॥
੮. ਕਿ ਜਿਸ ਵੇਲੇ ਰਾਜਾ ਰਾਤ ਨੂੰ ਘਰ ਆਇਆ
੯. ਤਾਂ ਉਸਨੇ ਦੋਨਾਂ ਜੋਗੀਆਂ ਨੂੰ ਬੁਲਾ ਲਿਆ ।
੧੦. ਬੜਾ ਅਜੀਬ ਇਕ ਨਾਗ ਆ ਨਿਕਲਿਆ ਉਥੇ ।
੧੧. ਰਾਜਾ ਵੇਖ ਕੇ ਉਸ ਨੂੰ ਖੁਸ਼ੀ ਵਿਚ ਖਿੜ ਗਿਆ ॥੭॥
੧੨. ਤੇ ਉਸ ਸੱਪ ਨੂੰ ਜਦੋਂ ਮਾਰ ਲਿਆ ਤਾਂ ਉਹਨਾਂ ਨੇ
੧੩. ਉਸ ਨੂੰ ਕੂੰਡੇ ਵਿਚ ਪਾ ਲਿਆ ਅਤੇ
੧੪. ਭਗ ਵਾਂਗ ਘੋਟ ਕੇ ਦੋਹਾਂ ਜੋਗੀਆਂ ਨੇ ਪੀ ਲਿਆ ।
੧੫. ਜਿਸ ਨੂੰ ਪੀ ਕੇ ਜੋਗਿਆਂ ਦੀ ਦੇਹ ਫੁੱਲ ਕੇ ਬੜੇ ਅਕਾਰ ਦੀ ਹੋ ਗਈ ॥੮॥
੧੬. ਜਿਸ ਵੇਲੇ ਉਹਨਾਂ ਦੀ ਦੇਹ ਬਹੁਤ ਫੁਲ ਗਈ ।
੧੭. ਮਸ਼ਕ ਜਿਹੀ ਸ਼ਕਲ ਹੋ ਗਈ ਤੇ ਫੇਰ -
੧੮. ਦੋ ਘੜੀ ਤੋਂ ਬਾਅਦ ਉਹ ਫੁੱਟ ਗਏ ।
੧੯. ਤੇ ਉਹ ਮੁਕਤ ਹੋ ਕੇ ਸੁਰਗ ਲੋਕ ਨੂੰ ਚਲੇ ਗਏ - ਜੰਮਣ ਮਰਨ ਤੋਂ ਛੁੱਟ ਗਏ ॥੯॥
੨੦. ਅਤੇ ਬਾਰਾਂ ਬਰਸਾਂ ਦੇ ਹੋ ਗਏ ।
੨੧. ਪੁਰਾਣੀ ਦੇਹ ਤਿਆਗ ਗਏ ਅਤੇ -
੨੨. ਸੁਰਗ ਲੋਕ ਨੂੰ ਚਲੇ ਗਏ ।
੨੩. ਆਪਣੀ ਪ੍ਰਾਣੀ ਦੇਹ ਤਿਆਗ ਕੇ ॥੧੦॥
੨੪. ਰਾਜਾ ਇਹ ਕੌਤਕ ਵੇਖ ਕੇ ਚਕ੍ਰਿਤ ਹੋ ਕੇ ਰਹਿ ਗਿਆ
੨੫. ਅਤੇ ਮੈਨੂੰ ਵੀ ਇਸ ਤਰ੍ਹਾਂ ਕਿਹਾ -
੨੬. ਕਿ ਆ ਮੈਂ ਤੇ ਤੂੰ ਵੀ ਸਪ ਦਾ ਬਚਿਆ ਟੋਟਾ ਖਾਈਏ ।
੨੭. ਅਸੀਂ ਵੀ ਦੇਹ ਬਦਲ ਕੇ ਸੁਰਗ ਲੋਕ ਨੂੰ ਚੱਲੀਏ ॥੧੧॥
੨੮. ਇਸ ਤਰ੍ਹਾਂ ਕਹਿਕੇ ਰਾਜੇ ਨੇ ਬਾਕੀ ਰਿਹਾ ਸੱਪ ਖਾ ਲਿਆ ।
੨੯. ਮੈਂ ਡਰਦੀ ਨੇ ਉਸਨੂੰ ਨਾ ਰੋਕਿਆ ।
੩੦. ਰਾਜੇ ਨੇ ਬਚਿਆ ਹੋਇਆ ਥੋੜ੍ਹਾ ਜਿਹਾ ਖਾਧਾ ਜਿਸ ਲਈ ਉੱਡ ਕੇ ਸਵਰਗ ਨੂੰ ਤਾਂ ਨਾ ਗਿਆ ਪਰ ਤਨ ਬਦਲ ਗਿਆ ।
੩੧. ਜਿਸ ਕਰਕੇ ਸਰੀਰ ਬੜਾ ਸੁੰਦਰ ਹੋ ਗਿਆ ॥੧੨॥
੩੨. ਪੁਰਾਣੀ ਦੇਹ ਤਿਆਗ ਦਿੱਤੀ ਉਸ ਦਵਾ ਦਾ ਸਦਕਾ
੩੩. ਨਵਾਂ ਤਨ ਦੇਹ ਹੋ ਗਈ ।
੩੪. ਰਾਜੇ ਦੀ ਪੁਰਾਣੀ ਦੇਹ ਚੁਕ ਕੇ ਫੂਕ ਸਾੜ ਛੱਡੋ ।
੩੫. ਯਾਰ ਨੂੰ ਅੱਗੇ ਕਰਕੇ ਕਹਿੰਦੀ ਹੈ ਕਿ ਆਹ ਰਾਜੇ ਨੇ ਨਵੀਂ ਦੇਹ ਧਾਰ ਲਈ ਹੈ ਇਸ ਦੇ ਸਿਰ ਤੇ ਤਾਜ ਪਾ ਦਿਉ ॥੧੩॥
੩੬. ਵਜ਼ੀਰ, ਸੁਬੁਧਿ ਰਾਜੇ ਚਿਤ੍ਰ ਸੈਨ ਨੂੰ ਕਹਿੰਦਾ ਹੈ ਕਿ ਐਸ ਢੰਗ ਦੇ ਨਾਲ ਜੋਗੀਆਂ ਨੂੰ ਮਾਰ ਦਿੱਤਾ ।
੩੭. ਰਾਜੇ ਨੂੰ ਸੁਰ ਲੋਕ ਭਜਾ ਦਿੱਤਾ ।
੩੮. ਸਾਰੀ ਪਰਜਾ ਨੂੰ ਉਸ ਦੀ ਲਾਸ਼ ਵੀ ਵਿਖਾ ਦਿੱਤੀ ।
੩੯. ਦੇਸ਼ ਵਿਚ ਮਿਤ੍ਰ ਨੂੰ ਰਾਜਾ ਬਣਾ ਕੇ ਉਸ ਦੀ ਦੁਹਾਈ ਫੇਰ ਦਿੱਤੀ - ਉਸ ਦੀ ਡੌਂਡੀ ਪਿਟਾ ਦਿੱਤੀ ॥੧੪॥
੪੦. ਪਰਜਾ ਵਿਚ ਕਿਸੇ ਨੇ ਭੇਤ ਨਾ ਜਾਣਿਆ ।
੪੧. ਕਿ ਸਾਡਾ ਰਾਜਾ ਕਿਸ ਤਰ੍ਹਾਂ ਮਾਰਿਆ ਹੈ ਜਾਂ -
੪੨. ਜੋਗੀਆਂ ਨੂੰ ਕਿਸ ਧੋਖੇ ਨਾਲ ਮਾਰਿਆ ਹੈ ।
੪੩. ਮਿੱਤਰ ਦੇ ਸਿਰ ਪਰ ਛਤ੍ਰ ਝੁਲਾ ਦਿੱਤਾ ॥੧੫॥
੪੪. ਆਪਣੇ ਗਰਬੀ ਰਾਏ ਨਾਮ ਦੇ ਮਿਤ੍ਰ ਨੂੰ ਦੇ ਦਿੱਤਾ ਆਪਣਾ ਰਾਜ ।
੪੫. ਜੋਗੀਆਂ ਸਮੇਤ ਰਾਜਾ ਮਾਰ ਦਿੱਤਾ । ਆਪਣਾ ਕੰਮ ਸੰਵਾਰ ਲਿਆ ॥੧੬॥੧॥

ਇਥੇ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਦਾ ਵਾਰਤਾਲਾਪ ਤਿੰਨ ਸੌ ਉਨਾਨਵੀਂ ਕਥਾ ਸਮਾਪਤ ॥੩੮੯॥੬੯੫੬॥ਚਲਦਾ॥

---

੪੬. ਚੌਪਈ ॥ ਇਕ ਸੁਬਾਹੂ ਸੈਨ ਰਾਜਾ ਸੁਣਿਆ ਹੈ ।
੪੭. ਜੋ ਬੜਾ ਰੂਪਵਾਨ ਤੇ ਸੁੰਦਰ ਸੀ ।
੪੮. ਉਸਦਾ "ਸੁਭਾਅ ਪੁਰ" ਨਗਰ ਸੋਭਦਾ ਸੀ ।
੪੯. ਜਿਸ ਵਰਗਾ ਹੋਰ ਕੋਈ ਨਗਰ ਨਹੀਂ ਹੈ ॥੧॥
੫੦. ਸ੍ਰੀ ਮਕਰ ਧੁਜ ਦੇਈ ਉਸਦੀ ਰਾਣੀ ਸੀ ।
੫੧. ਜਿਹੜੀ ਦੇਸ ਦੇਸਾਂਤ੍ਰਾਂ ਵਿਚ ਸੁੰਦਰ ਜਾਣੀ ਜਾਂਦੀ ਸੀ
੫੨. ਉਸ ਦੇ ਬਰਾਬਰ.....

---

☚ ਛਪੇ ਖੋਜ ਪ੍ਰਬੰਧ (Thesis) ਤੇ ਪੀ. ਐਚ. ਡੀ. ਦੀ ਉਪਾਧੀ ਪ੍ਰਦਾਨ ਕੀਤੀ । ਡਾ. ਆਸਟਾ ਨੇ ਦਸਮ ਗ੍ਰੰਥ ਦੀ ਕਵਿਤਾ ਦੇ ਭਿੰਨ ਭਿੰਨ ਪੱਖਾਂ ਤੋਂ ਛੁਟ ਇਸ ਦੇ ਕਰਤਿਤਵ ਬਾਰੇ ਵੀ ਵਿਚਾਰ ਕਰਕੇ ਇਸ ਨੂੰ ਸ੍ਰੀ ਦਸਮ ਗ੍ਰੰਥ ਨੂੰ ਦਸਮ ਗੁਰੂ ਦੀ ਰਚਨਾ ਸਿੱਧ ਕੀਤਾ । ਇਸ ਤੋਂ ਬਾਅਦ ਸੰਨ ੧੯੫੯ ਈ: ਵਿਚ ਦਿੱਲੀ ਯੂਨੀਵਰਸਿਟੀ ਨੇ ਡਾ. ਹਰਭਜਨ ਸਿੰਘ ਨੂੰ ਗੁਰਮੁਖੀ ਲਿਪੀ ਮੇਂ ਉਪਲਬਧ ਹਿੰਦੀ ਕਾਵਿ ਦਾ ਆਲੋਚਨਾਤਮਕ ਅਧਿਐਨ ਨਾਮਕ ਖੋਜ ਪ੍ਰਬੰਧ ਤੇ ਪੀ. ਐਚ. ਡੀ. ਦੀ ਉਪਾਧੀ ਦਿੱਤੀ । ਇਸ ਵਿਚ ਡਾ. ਹਰਭਜਨ ਸਿੰਘ ਨੇ ਲਗਭਗ ੨੦੦ ਪੰਨੇ ਦਸਮ ਗ੍ਰੰਥ ਦੇ ਵਵੇਚਨ ਨੂੰ ਅਰਪਨ ਕੀਤੇ । - ਇਸ ਤੋਂ ਅੱਗੇ ਕੁਝ ਅਲੋਚਨਾਤਮਕ ਅੰਸ ਦਸ ਕੇ ਉਪਰੋਕਤ ਪੰ. ੩੩੩ ਤੇ ਆਪ ਨੂੰ ਮੰਨਣਾ ਹੀ ਪਿਆ ਕਿ ਸਾਰੰਸ ਇਹ ਕਿ ਦਸਮ ਗ੍ਰੰਥ ਦੇ ਕਰਤ੍ਰਿਵ ਬਾਰੇ ਵਿਵਾਦ ਦਾ ਤੀਜਾ ਦੌਰ ਸੰਨ ੧੯੪੭ ਤੋਂ ਬਾਅਦ ਸ਼ੁਰੂ ਹੋਇਆ । ਦਸਮ ਗ੍ਰੰਥ ਸਬੰਧੀ ਉਪਰੋਕਤ ਇਤਿਹਾਸਕ ਗਤੀਵਿਧੀ ਦੇ ਪ੍ਰਕਾਸ਼ ਵਿਚ ਇਹ ਗੱਲ ਕਹਿਣ ਤੋਂ ਸੰਕੋਚ ਨਹੀਂ ਕੀਤਾ ਜਾ ਸਕਦਾ ਕਿ ਅਧਿਕਾਂਸ਼ ਵਿਦਵਾਨਾਂ ਨੇ ਇਸ ਸੰਪੂਰਣ ਗ੍ਰੰਥ ਨੂੰ ਗੁਰੂ ਕ੍ਰਿਤ ਮੰਨਣਾ ਹੀ ਉਚਿਤ ਸਮਝਿਆ ਹੈ, ਕਿਉਂਕਿ ਇਸ ਗ੍ਰੰਥ ਦਾ ਸਬੰਧ ਸਿੱਖ ਧਰਮ ਨਾਲ ਹੋਣ ਕਾਰਣ ਸੀਸ ਨਿਵਾਉਣਾ ਹੀ ਉਚ ਸਮਝਿਆ । ਜਿਸ ਤੇ ਹੁਣ ਕਿਸੇ ਵਿਅਕਤੀ ਨੂੰ ਇਸ ਤੇ ਕਿੰਤੂ ਕਰਨ ਦਾ ਹੱਕ ਹੀ ਨਹੀਂ ਰਹਿ ਜਾਂਦਾ ਨਾ ਕਿਸੇ ਨੂੰ ਤਰਕ ਕਰਨ ਦਾ ਹੌਂਸਲਾ ਕਰਨਾ ਚਾਹੀਦਾ ਹੈ । ਸ਼੍ਰੋਮਣੀ ਜਮਾਤ ਦਾ ਫਰਜ ਹੈ ਕਿ ਇਸ ਕਮੇਟੀ ਦੇ ਸਤਿਕਾਰ ਨੂੰ ਕਾਇਮ ਰੱਖਣ ਲਈ ਹੁਕਮਨਾਮਾ ਜਾਰੀ ਕਰਕੇ ਅੱਗੇ ਨੂੰ ਵਿਵਾਦ ਤੇ ਪੂਰਨ ਰੋਕ ਲਾ ਦੇਵੇ । ਅੱਗੇ ਚੱਲ ਕੇ ਪੰਨਾ ੩੧੩ ਤੇ ਲੇਖਕ ਆਪ ਵੀ ਇਹ ਮੰਨਦਾ ਹੈ ਕਿ ਦਸਵੇਂ ਗੁਰੂ ਦੇ ਵੇਲੇ ਸਮਿਯਕ ਪਰਿਸਥਿਤੀ ਅਨੁਸਾਰ ਰਾਸ਼ਟਰੀ ਚਰਿਤ੍ਰ ਵਿਚ ਪਰਿਵਰਤਨ ਲਿਆਉਣਾ ਜਰੂਰੀ ਸੀ । ਇਸ ਲਈ ਪੂਰਵਜਾਂ ਦੀਆਂ ਕਥਾ ਕਹਾਣੀਆਂ ਕਿਤਨੀਆਂ ਲਾਭਦਾਇਕ ਸਿੱਧ ਹੋ ਸਕਦੀਆਂ ਹਨ, ਇਸ ਤੋਂ ਗੁਰੂ ਜੀ ਚੰਗੀ ਤਰ੍ਹਾਂ ਜਾਣੂ ਸਨ (ਬਾਬਾਣੀਆਂ ਕਹਾਣੀਆਂ ਪੁਤ ਸਪੁਤ ਕਰੇਨ) ਇਸ ਵੀਰ ਬਾਣੀ ਦੀ ਪ੍ਰੇਰਣਾ ਦੇ ਫਲਸਰੂਪ ਨੀਵੇਂ ਵਰਗ ਦੇ ਵਿਅਕਤੀ ਜਿਨ੍ਹਾਂ ਨੇ ਤਲਵਾਰ ਨੂੰ ਕਦੇ ਹੱਥ ਤਕ ਨਹੀਂ ਸੀ ਲਗਾਇਆ, ਯੋਧਾ ਬਣ ਕੇ ਖੇਤਰ ਵਿਚ ਨਿੱਤਰੇ । ਚਮਾਰ, ਸ਼ੂਦਰ, ਧੋਬੀ ਆਦਿ ਤ੍ਰਿਸਕਾਰੀਆਂ ਜਾਤੀਆਂ ਦੇ ਵਿਅਕਤੀ ਗੁਰੂ ਗੋਬਿੰਦ ਸਿੰਘ ਜੀ ਦੀ ਅਗਵਾਈ ਹੇਠ ਨਿਡਰ ਜੋਧਾ ਬਣਕੇ ਮੁਗਲ ਸੈਨਾ ਨਾਲ ਟੱਕਰ ਲੈਣ ਲਈ ਹੁਕਮ ਦੀ ਉਡੀਕ ਕਰਨ ਲੱਗੇ । ਸਿੱਖ ਗੁਰੂਆਂ ਤੋਂ ਪਹਿਲਾਂ ਕਿਸੇ ਵੀ ਸੈਨਾਪਤੀ ਨੂੰ ਅਛੂਤ ਜਾਤੀਆਂ ਵਿਚੋਂ ਸੈਨਾ ਦਾ ਨਿਰਮਾਣ ਕਰਨ ਦੀ ਗੱਲ ਨਹੀਂ ਸੀ ਸੁੱਝੀ । ਨੀਵਿਆਂ ਨੂੰ ਨਾ ਕੇਵਲ ਉੱਚਾ ਚੁੱਕਣਾ ਸਗੋਂ ਚਿੜੀਆਂ ਨੂੰ ਬਾਜਾਂ ਨਾਲ ਲੜਾਵਣ ਦਾ ਸਿਹਰਾ ਦਸਮ ਗੁਰੂ ਨੂੰ ਅਤੇ ਲੋਕਾਂ ਦੀਆਂ ਨਸਾਂ ਅੰਦਰ ਉਤਸ਼ਾਹ ਅਤੇ ਸਾਹਸ ਦ੍ਵਾਰਾ ਗਰਮ ਲਹੂ ਪ੍ਰਵਾਹਤ ਕਰਨ ਦਾ ਮਾਣ ਦਸਮ ਗੁਰੂ ਦੀ ਆਪਣੀ ਬਾਣੀ ਅਤੇ ਉਨ੍ਹਾਂ ਦੀ ਅਧੀਨਗੀ ਵਿਚ ਰਚੇ ਗਏ ਸਾਹਿਤ ਨੂੰ ਪ੍ਰਾਪਤ ਹੈ । ਇਸ ਵੀਰ ਬਾਣੀ ਦੀ ਰਚਨਾ ਦਾ ਉਦੇਸ਼ ਨਰਸਘਾਰ ਮਾਤ੍ਰ ਨਹੀਂ । ਇਸ ਦਾ ਨਿਰਮਾਣ ਇਕ ਮਹੱਤਵ ਪੂਰਣ ਅਤੇ ਸਾਮਅਕ ਆਵਸ਼ਕਤਾ ਕਰਕੇ ਹੋਇਆ ਸੀ । ਰਾਖਸ਼ੀ ਅਤੇ ਦੇਵਤਾ ਸ਼ਕਤੀਆਂ ਦਾ ਦੁਅੰਦ ਚਿਰਕਾਲ ਤੋਂ ਚਲਿਆ ਆ ਰਿਹਾ ਹੈ । ਰਾਖਸ਼ੀ ਸ਼ਕਤੀ ਅਧਰਮ ਦਾ ਪ੍ਰਤੀਕ ਹੈ ਅਤੇ ਦੇਵਤਾ ਸ਼ਕਤੀ ਧਰਮ ਦਾ । ਜਦ ਵੀ ਰਾਖਸ਼ੀ ਸ਼ਕਤੀ ਦਾ ਬਲ ਵਧਿਆ ਹੈ, ਭਗਵਾਨ ਨੇ ਧਰਮ ਦੀ ਮਰਿਆਦਾ ਰੱਖਣ ਲਈ ਦੇਵਤਾ ਸ਼ਕਤੀ ਦੀ ਸਹਾਇਤਾ ਲਈ ਕਿਸੇ ਨਾ ਕਿਸੇ ਰੂਪ ਵਿਚ ਅਵਤਾਰ ਧਾਰਨ ਕੀਤਾ ਹੈ । ਭਗਵਾਨ ਕ੍ਰਿਸ਼ਨ ਨੇ ਗੀਤਾ ਵਿਚ ਕਿਹਾ ਹੈ - ਕਿ ਜਦੋਂ ਵੀ ਧਰਮ ਦੀ ਹਾਨੀ ਹੁੰਦੀ ਹੈ ਉਸ ਵੇਲੇ ਮੈਂ ਅਵਤਾਰ ਲੈ ਕੇ ਪ੍ਰਗਟ ਹੁੰਦਾ ਹਾਂ ਜਦੋਂ ਅਸੀਂ ਇਹ ਮੰਨਦੇ ਹਾਂ ਕਿ ਸਾਧੂ ਸੰਤ ਦੇਵਤਾ ਪੁਰਸ਼ਾਰਥੀਆਂ ਦੇ ਸਿਖਿਆ ਤੇ ਸਹਾਇਤਾ ਲਈ ਭਗਵਾਨ (ਅਵਤਾਰ) ਧਾਰਦਾ ਹੈ । ਫੇਰ ਅਸੀਂ ਉਸ ਭਗਵਾਨ ਦੀ ਅਵਤਾਰ ਵਾਦਿ ਕਹਿਕੇ ਨਿਖੇਦੀ ਅਤੇ ਨਿਰਾਦਰੀ ਕਰਕੇ ਕਿਹੜੀ ਭਗਵਾਨ ਦੀ ਉਪਮਾ ਤੇ ਧਨਵਾਦ ਕਰਦੇ ਹਾਂ, ਕੀ ਹੈਫ ਨਹੀਂ ਸਾਡੀ ਇਸ ਸੋਚਣੀ ਤੇ ਵਿਦਿਆ ਤੇ । ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਦੈਂਤ ਅਤੇ ਦੇਵਤਾ ਸ਼ਕਤੀਆਂ ਦਾ ਦੁਖੰਦ ਹਿੰਦੂ ਅਤੇ ਮੁਸਲਮਾਨ ਦੋ ਸ਼ਕਤੀਆਂ ਵਿਚ ਹੋ ਗਿਆ ਸੀ । ਮੁਸਲਮਾਨ ਦੁਰ ਵਿਰਤੀਆਂ ਦੇ ਪ੍ਰਤੀਕ ਸਨ ਅਤੇ ਦੇਵਤਾ ਸ਼ਕਤੀਆਂ ਦੇ ਪ੍ਰਤੀਕ ਹਿੰਦੂ ਸਨ । ਦੇਵਤਿਆਂ ਵਾਂਗ ਹਿੰਦੂ ਨਿਰਬਲ ਅਤੇ ਸਿਥਲ ਸਨ ਉਨ੍ਹਾਂ ਦੀ ਸਹਾਇਤਾ ਜਾਂ ਧਰਮ ਦੀ ਮਰਿਆਦਾ ਨੂੰ ਬਣਾਇ ਰੱਖਣ ਲਈ ਭਗਵਾਨ ਨੇ ਆਪਣਾ ਕੋਈ ਨ ਕੋਈ ਪ੍ਰਤੀਨਿਧ ਭੇਜਣਾ ਸੀ । ਫਲਸਰੂਪ ਉਸ ਵੇਲੇ ਇਜਿ ਹੀ ਚੋਣ ਦਸਮ ਗੁਰੂ ਦੀ ਹੋਈ । ☛

ਨਾਰੀ ਨਹਿ ਕੋਊ ॥ [੧]ਪਾਛੇ ਭਈ ਨ ਆਗੇ ਹੋਊ ॥੨॥ [੨]ਤਿਨ ਦੇਖਾ ਦਿੱਲੀ ਕੋ ਐਸਾ ॥ [੩]ਇਹੱ ਬਿਧਿ ਤੇ ਲਿਖਿ ਪਠਯੋ ਸੰਦੇਸਾ ॥ [੪]ਤੁਮ ਇਹੱ ਠੌਰ ਆਪੁ ਚੜ੍ਹਿ ਆਵਹੁ ॥ [੫]ਭੂਪਤਿ ਜੀਤਿ; ਮੁਝੈ ਲੈ ਜਾਵਹੁ ॥੩॥ [੬]ਅਕਬਰ ਸੁਨਤ ਬੈਨ ਉਠਿ ਧਯੋ ॥ [੭]ਪਵਨ ਹੁੱਤੇ ਆਗੇ ਬਢਿ ਗਯੋ ॥ [੮]ਸਾਹ ਸੁਨਾ ਆਯੋ ਨ੍ਰਿਪੁ ਜਬ ਹੀ ॥ [੯]ਪਤਿ ਸੌ ਬਚਨ ਬਖਾਨਾ ਤਬ ਹੀ ॥੪॥ [੧੦]ਤੁਮ ਹਯਾਂ ਤੇ ਨ੍ਰਿਪ ਭਾਜਿ ਨ ਜੈਯਹੁ ॥ [੧੧]ਰਨ ਸਾਮੁਹਿ ਹ੍ਵੈ ਜੁਧ ਮਚੈਯਹੁ ॥ [੧੨]ਮੈ ਨ ਤਜੌਂਗੀ ਤੁਮਰਾ ਸਾਥਾ ॥ [੧੩]ਮਰੇ ਜਰੌਂਗੀ ਤੁਮ ਸੌ ਨਾਥਾ[0] ॥੫॥ [੧੪]ਇਤ ਭੂਪਤਿ ਕਹੱ ਧੀਰ ਬੰਧਾਯੋ ॥ [੧੫]ਉਤੈ ਲਿਖਾ ਲਿਖਿ ਤਹਾ ਪਠਾਯੋ ॥ [੧੬]ਆਈ ਸੈਨ ਸਾਹ ਕੀ ਜਬ ਹੀ ॥ [੧੭]ਰਹਾ ਉਪਾਇ ਕਛੂ ਨਹਿ ਤਬ ਹੀ ॥੬॥ [੧੮]ਰਾਜਾ ਜੂਝਿ ਮਰਤ ਭਯੋ ਜਬੈ ॥ [੧੯]ਭਾਜ ਚਲਤ ਭੀ ਪਰਜਾ ਤਬੈ ॥ [੨੦]ਰਾਨੀ ਬਾਂਧਿ ਤਬੈ ਤਿਨ ਲਈ ॥ [੨੧]ਇਹੱ ਛਲ ਧਾਮ ਮਿੱਤ੍ਰ ਕੇ ਗਈ* ॥੭॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਨੱਬੇ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੯੦॥੬੯੬੨॥ ਅਫਜੂੰ ॥

ਚੌਪਈ ॥ [੨੨]ਬਾਹੁਲੀਕ[i] ਸੁਨਿਯਤ ਰਾਜਾ ਜਹੱ ॥ [੨੩]ਜਿਹੱ ਸਮਾਨ ਕੋਈ ਭਯੋ ਦੁਤਿਯ ਨਹੱ ॥ [੨੪]ਧਾਮ ਗੌਹਰਾ ਰਾਇ ਦੁਲਾਰੀ ॥ [੨੫]ਜਿਹੱ ਸਮਾਨ ਨਹਿ ਦੇਵ ਕੁਮਾਰੀ ॥੧॥ [੨੬]ਤਹ ਇਕ ਹੁਤਾ ਸਾਹ ਕਾ ਬੇਟਾ ॥ [੨੭]ਜਿਹੱ ਸਮਾਨ ਕੋਈ ਕਹੀ ਨ ਭੇਟਾ ॥ [੨੮]ਏਕ ਸੁਘਰ ਅਰੁ ਸੁੰਦਰ ਘਨੋ ॥ [੨੯]ਜਨੁ ਅਵਤਾਰ ਮਦਨ ਕੋ ਬਨੋ ॥੨॥ [੩੦]ਭੂਪ ਸੁਤਾ ਤਿਹੱ ਨਿਰਖਿ ਲੁਭਾਈ ॥ [੩੧]ਗਿਰੀ ਭੂਮਿ ਜਨੁ ਨਾਗ ਚਬਾਈ ॥ [੩੨]ਸਖੀ ਏਕ ਤਿਹੱ ਤੀਰ ਪਠਾਈ ॥ [੩੩]ਗਾਜਿ ਰਾਇ ਕਹੱ ਲਿਯਾ ਬੁਲਾਈ ॥੩॥ [੩੪]ਜਬ ਤਿਨ ਲਖਾ ਸਜਨ ਘਰ ਆਯੋ ॥ [੩੫]ਕੰਠ ਗੌਹਰਾ ਰਾਇ ਲਗਾਯੋ ॥ [੩੬]ਬਹੁ ਬਿਧਿ ਕਰੇ ਤਵਨ ਸੌ ਭੋਗਾ ॥ [੩੭]ਦੂਰਿ ਕਰਾ ਜਿਯ ਕਾ ਸਭ ਸੋਗਾ ॥੪॥ [੩੮]ਭੋਗ ਕਰਤ ਭਾਯੋ ਅਤਿ ਪਿਆਰੋ ॥ [੩੯]ਛਿਨ ਨ ਕਰਤ ਆਪਨ ਤੇ ਨ੍ਯਾਰੋ ॥ [੪੦]ਭਾਂਤਿ ਭਾਂਤਿ ਕੀ ਕੈਫ ਪਿਲਾਵੈ ॥ [੪੧]ਸੁੱਭ੍ਰ ਸੇਜ ਚੜ੍ਹਿ ਭੋਗ ਕਮਾਵੈ ॥੫॥ [੪੨]ਤਬ ਤਹੱ ਤਾਤ ਤਵਨ ਕਾ ਆਯੋ ॥ [੪੩]ਤ੍ਰਸਤ ਦੇਗ ਮਹਿ ਤਾਂਹਿ ਛਪਾਯੋ ॥ [੪੪]ਰੌਂਜਨ ਮੂੰਦਿ ਹੌਜ ਮਹਿ ਧਰਾ ॥ [੪੫]ਏਕ ਬੂੰਦ ਜਲ ਬੀਚ ਨ ਪਰਾ ॥੬॥ [੪੬]ਪਿਤਹਿ ਤਾਲ ਤਤਕਾਲ ਦਿਖਾਯੋ ॥ [੪੭]ਬੀਚ ਬੇਰਿਯਨ ਡਾਰਿ ਫਿਰਾਯੋ ॥ [੪੮]ਦੀਏ ਜਰਾਇ ਬੀਚ ਤਿਹੱ ਡਾਰੇ ॥ [੪੯]ਜਨੁ ਕਰਿ ਚੜ੍ਹੇ ਰੈਨਿ ਕੇ ਤਾਰੇ ॥੭॥ [੫੦]ਪਿਤਹਿ ਅਚੰਭਵ ਐਸ ਦਿਖਾਯੋ ॥ [੫੧]ਸਮਾਧਾਨ ਕਰਿ ਧਾਮ ਪਠਾਯੋ ॥ [੫੨]ਮਿੱਤ੍ਰਹਿ ਕਾਢ ਸੇਜ ਪਰ ਲੀਨਾ ॥ [੫੩]ਕਾਮ ਭੋਗ

* ਇਹੋ ਜਿਹੀ ਅਠਖੇਲ ਇਸਤਰੀ ਨੂੰ ਅਰਧੰਗੀ ਨਹੀਂ ਕਿਹਾ ਜਾਂਦਾ ਕੋਈ ਪਿਛਲੇ ਜਨਮ ਦੀ ਵੈਰਨ ਆਪਣਾ ਬਣਾ ਲੈਣ ਆਈ ਕਹੀ ਜਾਂਦੀ ਹੈ । ਜਿਸਨੇ ਪਤੀ ਨੂੰ ਜਾਨ ਤੇ ਧੋਖੇ ਨਾਲ ਮਰਵਾ ਕਟੇ ਸਮੇਤ ਰਾਜ ਤੇ ਪ੍ਰਜਾ ਨੂੰ ਗੁਲਾਮ ਕਰਕੇ ਨਾਲ ਲੈ ਕੇ ਤੁਰ ਗਈ । ਕਿਥੇ ਰਹਿ ਗਿਆ ਐਸੀ ਇਸਤਰੀ ਤੇ ਵਿਸ਼ਵਾਸ਼

i ਬਹੁ ਲੀਕ (ਬਲਖ ਨਿਵਾਸੀ)

0 ਆਦਿ ਗੁਰੂ ਨਾਨਕ ਦੇਵ ਜੀ ਇਹੋ ਜਿਹੇ ਇਸਤਰੀ ਪੁਰਸ਼ਾਂ ਬਾਰੇ ਕਹਿੰਦੇ ਹਨ ਕਿ ਮੇਰਾ ਦਿਖਾਵੇ ਮਾਤ੍ਰ ਜੋ ਵੇਸ ਹੈ ਉਹ ਬਹੁਤ ਮਿੱਠਾ ਤੇ ਵਿਸ਼ਵਾਸ਼ ਭਰਿਆ ਅਤੇ ਕੋਮਲ ਹੈ । ਪਰ ਵਿਚੋਂ ਧਿਆਨ ਫਾਹੀ ਲਾ ਕੇ ਫਸਾ ਕੇ ਫਾਹੀ ਦੇ ਵਿਚ ਘਿੱਟੀ ਮਰੋੜਨ ਦਾ ਹੈ । ਫੇਰ ਇਹੋ ਜਿਹੇ ਲੋਕ ਕਿਵੇਂ ਕਿਸੇ ਦੀ ਗਰਦਨ ਮਰੋੜਦੇ ਹਨ ? ਇਹ ਨਹੀਂ ਦਸਿਆ ਜੇ ਦਸਮੇਂ ਸਰੂਪ ਵਿਚ ਸ੍ਰੀ ਮਕਰਧੁਜ ਦੇ ਰਾਣੀ ਦਾ ਚਰਿਤ੍ਰ ਦਰਸਾਉਂਦੇ ਹਨ ਕਿ ਕਿਵੇਂ ਮਿੱਠੀ ਤੇ ਸਤਵੰਤੀ ਤੇ ਸਤੀ ਬਣ ਕੇ ਪਤੀ ਨੂੰ ਸਮੇਤ ਉਸਦੇ ਸਵਾਸ ਤੇ ਰਾਜ ਭਾਗ ਸਿਰ ਤੋਂ ਪੈਰਾਂ ਤੱਕ ਠੱਗ ਲਿਆ ਸੀ ਇਹ ਹੈ ਧਾਣਕ ਰੂਪ ਦਾ ਨਕਸ਼ਾ -

*ਪਰ ਘਰੁ ਜੋਹੀ ਨੀਚ ਸਨਾਤਿ ॥ ਕਾਮੁ ਕ੍ਰੋਧੁ ਤਨਿ ਵਸਹਿ ਚੰਡਾਲ ॥ ਧਾਣਕ ਰੂਪਿ ਰਹਾ ਕਰਤਾਰ ॥੨॥ ਫਾਹੀ ਸੁਰਤਿ ਮਲੂਕੀ ਵੇਸੁ ॥ ਹਉ ਠਗਵਾੜਾ ਠਗੀ ਦੇਸੁ ॥ ਖਰਾ ਸਿਆਣਾ ਬਹੁਤਾ ਭਾਰੁ ॥ ਧਾਣਕ ਰੂਪਿ ਰਹਾ ਕਰਤਾਰ ॥੩॥ ਅੰਗ ੨੪॥ਮ:੧॥*

ਦੀ ਸੁੰਦਰ ਇਸਤਰੀ ਕੋਈ ਨਹੀਂ ਸੀ ।
੧. ਨਾ ਕੋਈ ਪਿਛੇ ਹੋਈ ਨਾ ਅੱਗੇ ਨੂੰ ਹੋਵੇਗੀ ॥੨॥
੨. ਉਸ ਨੇ ਦਿੱਲੀ ਦਾ ਬਾਦਸ਼ਾਹ ਵੇਖ ਲਿਆ ।
੩. ਉਸਨੇ ਇਸ ਤਰ੍ਹਾਂ ਲਿਖ ਕੇ ਸੁਨੇਹਾ ਭੇਜ ਦਿੱਤਾ ਕਿ ਤੂੰ
੪. ਆਪ ਐਥੇ ਚੜ੍ਹ ਕੇ ਆ ਜਾਹ ।
੫. ਰਾਜੇ ਨੂੰ ਜਿੱਤ ਕੇ ਮੈਨੂੰ ਲੈ ਜਾਹ ॥੩॥
੬. ਅਕਬਰ ਦਿੱਲੀ ਦਾ ਬਾਦਸ਼ਾਹ ਸੁਣ ਕੇ ਉੱਠ ਤੁਰਿਆ
੭. ਹਵਾ ਤੋਂ ਵੀ ਅੱਗੇ ਹੋ ਕੇ ਪਹੁੰਚ ਗਿਆ ।
੮. ਜਿਸ ਵੇਲੇ ਸੁਬਾਹੂ ਸੈਨ ਰਾਜੇ ਨੇ ਇਹ ਸੁਣਿਆ ਅਕਬਰ ਬਾਦਸ਼ਾਹ ਦਾ ਚੜ੍ਹਕੇ ਆਉਣਾ, ਤਾਂ ਰਾਣੀ ਮਕੁਰ ਧੁਜ ਦੇਵੀ
੯. ਨੇ ਰਾਜੇ ਨੂੰ ਹੌਂਸਲਾ ਦਿੰਦੀ ਨੇ ਕਿਹਾ ਉਸ ਵੇਲੇ ॥੪॥
੧੦. ਕਿ ਐ ਪਤੀ ਤੂੰ ਕਿਤੇ ਭੱਜ ਨਾ ਜਾਵੀਂ ਇਥੋਂ ।
੧੧. ਰਣ ਦੇ ਵਿਚ ਸਾਹਮਣੇ ਹੋ ਕੇ ਯੁੱਧ ਕਰੀਂ ।
੧੨. ਮੈਂ ਤੇਰਾ ਸਾਥ ਨਹੀਂ ਛੱਡਾਂਗੀ ।
੧੩. ਜੇ ਤੂੰ ਯੁੱਧ ਵਿਚ ਮਰ ਗਿਆ ਤਾਂ ਮੈਂ ਤੇਰੇ ਨਾਲ ਜਲੂੰਗੀ ॥੫॥
੧੪. ਇਧਰ ਤਾਂ ਰਾਜੇ ਨੂੰ ਧੀਰਜ ਦਿੰਦੀ ਹੈ ।
੧੫. ਉਧਰ ਚਿੱਠੀ ਲਿਖ ਕੇ ਭੇਜਦੀ ਹੈ ।
੧੬. ਜਿਸ ਵੇਲੇ ਬਾਦਸ਼ਾਹ ਦੀ ਸੈਨਾ ਆ ਗਈ, ਦਿੱਲੀ ਪਤੀ ਦੇ
੧੭. ਸਾਹਮਣੇ ਇਕ ਰਾਜਵਾੜੇ ਦੀ ਕਿਆ ਬੱਕਤ ਸੀ - ਉਸਦੇ ਅੱਗੇ ਕੁਝ ਚਾਰਾ ਨਾ ਚੱਲਿਆ ॥੬॥
੧੮. ਜਿਸ ਵੇਲੇ ਰਾਜਾ ਲੜਕੇ ਮਰ ਗਿਆ - ਉਸਦੀ
੧੯. ਸੈਨਾ ਦੌੜ ਗਈ ਉਸ ਵੇਲੇ ਬਹਾਨਾ ਬਣਾਇਆ ਹੋਇਆ ਹੀ ਸੀ -
੨੦. ਰਾਣੀ ਨੂੰ ਬੰਨ ਕੇ ਜਦੋਂ ਲੈ ਗਏ ।
੨੧. ਐਸ ਧੋਖੇ ਦੇ ਨਾਲ ਆਪ ਮਿਤ੍ਰ ਦੇ ਘਰ ਚਲੀ ਗਈ।
ਇਥੇ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਦਾ ਵਾਰਤਾਲਾਪ ਤਿੰਨ ਸੌ ਨੱਬੇਵੀਂ ਕਥਾ ਸਮਾਪਤ ॥੩੯੦॥੬੯੬੩॥ਚਲਦਾ॥

---

੨੨. ਚੌਪਈ ॥ ਬਾਹੂ ਲੀਕ ਇਕ ਰਾਜਾ ਸੁਣੀਦਾ ਸੀ
੨੩. ਜਿਸ ਜਿਹਾ ਕੋਈ ਦੂਜਾ ਨਹੀਂ ਹੋਇਆ ।
੨੪. ਉਸ ਦੇ ਘਰ (ਗੋਹਰਾ ਰਾਇ) ਪੁਤ੍ਰੀ ਸੀ ।
੨੫. ਜਿਹੋ ਜਿਹੀ ਕੋਈ ਦੇਵ ਕੁਮਾਰੀ ਵੀ ਨਹੀਂ ਸੀ ॥੧॥
੨੬. ਉਥੇ ਇਕ ਸ਼ਾਹ ਦਾ ਪੁੱਤਰ ਹੁੰਦਾ ਸੀ ਜੋ ਵੇਖਣ ਵਿਚ ਇਤਨਾ
੨੭. ਸੁੰਦਰ ਸੀ ਜਿਸ ਜਿਹਾ ਸੁੰਦਰ ਨਹੀਂ ਮਿਲਿਆ ।
੨੮. ਇਕ ਤਾਂ ਉਹ ਚਤ੍ਰ ਸੀ ਦੂਜੇ ਸੋਹਣਾ ਵੀ ਬਹੁਤ ਸੀ ਜਾਣੋ
੨੯. ਉਹ ਕਾਮਦੇਵ ਦਾ ਹੀ ਅਵਤਾਰ ਹੀ ਹੈ ॥੨॥
੩੦. ਰਾਜ ਕੁਮਾਰੀ ਉਸ ਨੂੰ ਵੇਖ ਕੇ ਲੁਭਾਇਮਾਨ ਹੋ ਗਈ ਤੇ
੩੧. ਧਰਤੀ ਤੇ ਇਉਂ ਜਾ ਡਿੱਗੀ ਜਿਵੇਂ ਸੱਪ ਲੜ ਗਿਆ ਹੈ।
੩੨. ਇਕ ਗੋਲੀ ਉਸ ਦੇ ਕੋਲ ਭੇਜ ਦਿੱਤੀ
੩੩. ਗਾਜੀ ਰਾਇ ਨੂੰ ਬੁਲਾ ਲਿਆ ॥੩॥
੩੪. ਜਦੋਂ ਉਸਨੇ ਆਪਣਾ ਸੱਜਣ ਘਰ ਆਇਆ ਵੇਖਿਆ
੩੫. ਤਾਂ ਗੌਹਰਾਂ ਰਾਇ ਰਾਜਕੁਮਾਰੀ ਨੇ ਉਸ ਨੂੰ ਗਲੇ ਨਾਲ ਲਾ ਲਿਆ ।
੩੬. ਬਹੁਤ ਤਰ੍ਹਾਂ ਉਸ ਨਾਲ ਵਿਹਾਰ ਕਾਰ ਕੀਤੇ
੩੭. ਦਿਲ ਦਾ ਸਾਰਾ ਦੁਖ ਦੂਰ ਕਰ ਦਿੱਤਾ ॥੪॥
੩੮. ਅਤੇ ਮਿਲਦਾ ਉਹ ਬੜਾ ਪਿਆਰ ਲਗਿਆ ।
੩੯. ਇਕ ਛਿਨ ਲਈ ਵੀ ਆਪ ਤੋਂ ਦੂਰ ਨ ਕਰਦੀ ।
੪੦. ਤਰ੍ਹਾਂ ਤਰ੍ਹਾਂ ਦੀ ਸ਼ਰਾਬ ਪਿਲਾਈ ॥੫॥
੪੧. ਦੋਵੇਂ ਸੇਜ ਤੇ ਚੜ੍ਹ ਕੇ ਸੇਜ ਸੁਖ ਮਾਣਦੇ ।
੪੨. ਇਤਨੇ ਨੂੰ ਉਥੇ ਉਸਦਾ ਪਿਤਾ ਰਾਜਾ ਆ ਗਿਆ ।
੪੩. ਉਸ ਤੋਂ ਡਰ ਕੇ ਉਸਨੂੰ ਇਕ ਦੇਗ ਵਿਚ ਲੁਕਾ ਦਿੱਤਾ।
੪੪. ਉਤੋਂ ਬੰਦ ਕਰਕੇ ਹੌਦ ਵਿਚ ਉਹ ਦੇਗ ਰੱਖ ਦਿੱਤੀ।
੪੫. ਐਸਾ ਬੰਦ ਕੀਤਾ ਕਿ ਇਕ ਬੂੰਦ ਪਾਣੀ ਉਸ ਵਿਚ ਨਾ ਪਿਆ ॥੬॥
੪੬. ਤੇ ਪਿਤਾ ਨੂੰ ਨਾਲ ਲੈ ਕੇ ਤਲਾ ਵਿਖਾ ਦਿੱਤਾ
੪੭. ਤਲਾਅ ਦੇ ਵਿਚ ਬੇੜੀ ਤੇ ਬਿਠਾ ਕੇ ਫਿਰਾ ਦਿੱਤਾ ।
੪੮. ਦੀਵੇ ਜਗਾ ਕੇ ਤਲਾ ਵਿਚ ਛੱਡ ਦਿੱਤੇ ਜੋ ਇਉਂ ਜਾਪਦੇ
੪੯. ਸਨ ਜਿਵੇਂ ਰਾਤ ਨੂੰ ਤਾਰੇ ਚੜ੍ਹੇ ਹੁੰਦੇ ਨੇ ॥੭॥
੫੦. ਪਿਤਾ ਨੂੰ ਐਸਾ ਅਚੰਬਾ ਕਰ ਦਿਖਾਇਆ ਕਿ
੫੧. ਦੀਵੇ ਬਾਲ ਕੇ ਘਰ ਨੂੰ ਤੋਰ ਦਿੱਤਾ - ਉਸ ਦੇ ਪਿਛੋਂ
੫੨. ਮਿੱਤਰ ਨੂੰ ਦੇਗ ਵਿਚੋਂ ਕੱਢ ਕੇ ਸੇਜ ਉੱਪਰ ਬਿਠਾ ਲਿਆ।
੫੩. ਫੇਰ ਬਹੁਤ ਤਰ੍ਹਾਂ........

---

☛ *ਤਪ ਸਾਧਤ ਹਰਿ ਮੋਹਿ ਬੁਲਾਯੋ ॥ ਇਮ ਕਹਿਕੈ ਇਹ ਲੋਕ ਪਠਾਯੋ ॥੨੮॥ ਮੈਂ ਅਪਨਾ ਸੁਤ ਤੋਹਿ ਨਿਵਾਜਾ ॥*
*ਪੰਥ ਪ੍ਰਚਰ ਕਰਬੇ ਕਹੁ ਸਾਜਾ ॥ ਜਾਹਿ ਤਹਾਂ ਤੇ ਧਰਮੁ ਚਲਾਇ ॥ ਕਬੁਧਿ ਕਰਨ ਤੇ ਲੋਕ ਹਟਾਇ ॥੨੯॥*
ਗੁਰੂ ਜੀ ਸਵੀਕਾਰ ਕਰਦੇ ਹਨ - *ਯਾਹੀ ਕਾਜ ਧਰਾ ਹਮ ਜਨਮੰ ॥ ਸਮਝ ਲੇਹੁ ਸਾਧੂ ਸਭ ਮਨਮੰ ॥ਪੰ: ੫੬-੫੭॥*
*ਧਰਮ ਚਲਾਵਨ ਸੰਤ ਉਬਾਰਨ ॥ ਦੁਸ਼ਟ ਸਭਨ ਕੋ ਮੂਲ ਉਪਾਰਨ ॥੪੪॥ਅੰਗ੫੭॥੫੮॥*

ਜਿਥੇ :- ਉਪ੍ਰੋਕਤ ਲੇਖਕ ਸ੍ਰੀ ਦਸਮ ਗ੍ਰੰਥ ਦੇ ਗੁਣਾਨ ਵਾਦਿ ਤੋਂ ਭਲੀ ਪ੍ਰਕਾਰ ਸਾਮਿਅਕ ਦ੍ਰਿਸ਼ਟੀ ਰੱਖਦਾ ਹੈ ਉਥੇ ਰਾਮ ਸ਼ਾਮ ਨਾਮ ਦੇ ਕੀਵੀ ਤੋਂ ਵੀ ਮੁਕਤ ਨਹੀਂ ਜੋ ਇਹਨਾਂ ਵਿਚਾਰਾਂ ਨੂੰ ਬੇਚੈਨੀ ਵਿਚ ਬਦਲ ਦਿੰਦਾ ਹੈ । ਪਰ ਹੋ ਸਕਦਾ ਹੈ ਕਿ ਉਸ ਨੂੰ ਸ਼ਾਂਤੀ ਮਿਲ ਜਾਇ ਜਦੋਂ ਇਕੋ ਪ੍ਰਕਰਣ ਵਿਚ ਰਾਮ ਤੇ ਸ਼ਾਮ ਦੇ ਸਮਿਅਕ ਦਰਸ਼ਨ ਹੋ ਜਾਣਗੇ ਅਤੇ ਮੁਗਲ ਸਰਕਾਰ ਤਾਂ ਹਿੰਦੂ ਤਾਂ ਕੀ ਮੁਸਲਮਾਨਾਂ ਨੂੰ ਵੀ ਨਹੀਂ ਸੀ ਬਖਸ਼ਦੀ ਜਿਸ ਲਈ ਮੁਸਲਮਾਨ ਵੀ ਸ੍ਰੀ ਦਸਮੇਸ਼ ਦੇ ਸਿੰਘ ਸਦੀ ਇਤਿਹਾਸ ਗੁਆਹੀ ਦੇ ਰਿਹਾ ਹੈ ਜੋ ਜੁਲਮ ਦੀ ਹੱਦ ਬੰਨੇ ਪਾਰ ਕਰਨਾ ਸੀ - ਦੇਖੋ ਸਿੱਖ ਧਰਮ ਮਾਸਕ ਪੱਤ੍ਰ ਨਵੰਬਰ ੧੯੭੩ । ਕਸੂਰ ਤੋਂ ਕੁਝ ਮੀਲਾਂ ਤੇ (ਨਿਡਾਲਾ ਪਠਾਣਾ) ਦਾ ਇਕ ਕਸਬਾ ਸੀ - ਕਸੂਰੀਏ ਪਠਾਣ ਹੀ ਇਥੇ ਵਸਦੇ ਸਨ - ਇਹਨਾਂ ਦਾ ਆਗੂ ਸੀ (ਰਹਿਮਤ ਉਲਾਂ ਖਾਂ) ਜਿਸ ਦੀ ਉਮਰ 30 ਕੁ ਸਾਲਾਂ ਦੀ ਸੀ ਹੱਟਾ ਕੱਟਾ ਜੁਆਨ ਮੋਟੀਆਂ ਮੋਟੀਆਂ ਅੱਖਾਂ ਵੱਡੀਆਂ ਵੱਡੀਆਂ ਇਸ ਦੀਆਂ ਮੁਛਾਂ-ਰੋਹਬ ਤੇ ਡਰਾਉਣੀ ਸ਼ਕਲ, ਨੇਤ੍ਰ ਲਾਲ ਹੀ ਰਹਿੰਦੇ ਅਤੇ ਪੱਕਾ ਸ਼ਰਾਬੀ ਰਾਤ ਦਿਨ ਸ਼ੁਗਲ ਵਿਚ ਮਸਤ ਰਹਿੰਦਾ ਸੀ । ਛੋਟਾ ਜਿਹਾ ਬੜਾ ਮਜਬੂਤ ਉਸ ਪਾਸ ਇਕ ਕਿਲਾ ਵੀ ਸੀ ੧੦੦ ਇਕ ਸੌ ਜੁਆਨ ਉਸ ਦੀ ਅਰਦਲ ਵਿਚ ਵੀ ਰਹਿੰਦੇ ਸਨ, ਇਸ ਲਈ ਇਹ ਸਾਰਾ ਖਰਚਾ ਕਸੂਰ ਦੀ ਬਾਦਸ਼ਾਹਤ ਪਾਸੋਂ ਮਿਲਦਾ ਸੀ, ਅੰਨੀ ਖੱਟੀ ਪੈਸਾ ਪਾਣੀ ਵਾਂਗ ਰੋੜਦਾ ਸੀ । ਕਿਲੇ ਵਿਚ ਹੀ ਰਿਹਾਇਸ਼ ਅਤੇ ਫੌਜ ਤੇ ਥੱਲੇ ਤੋਹ ਖਾਨਾ ਜਿਸ ਨੂੰ ਕੈਦ ਖਾਨਾ ਕਿਹਾ ਜਾ ਸਕਦਾ ਹੈ ਅਤੇ ਰਾਮਪੁਰ ਦੇ ਚੌਧਰੀ ਅਬਦੁੱਲਾ ਦੀ ਕਵਾਰੀ ਪੁੱਤਰੀ (ਫਾਤਮਾ) ਜੋ ਬੜੀ ਸੁੰਦਰ ਕੁੜੀ ਸੀ । ਜਿਸ ਨੂੰ ਸ਼ਜਹਾਨੀ ਛਾਉਣੀ ਦੇ ਹੱਲੇ ਗੁਲੇ ਵਿਚ ਚੁੱਕ ਕੇ ਰਹਿਮਤੁਲੇ, ਦੇ ਚੁਬਾਰੇ ਵਿਚ ਰੱਖਿਆ ਹੋਇਆ ਸੀ । ਰਹਿਮਤ ਉਲਾ ਨੇ ਰਾਤ ਦੇ ਸਮੇਂ ਸ਼ਰਾਬੀ ਹਾਲਤ ਵਿਚ ਫਾਤਮਾ ਦੀ ਇੱਜ਼ਤ ਲੁੱਟਣੀ ਚਾਹੀ ਅਣਖੀ ਕੁੜੀ ਫਾਤਮਾ ਨੇ ਬਾਰੀ ਵਿਚੀ ਥੱਲੇ ਛਾਲ ਮਾਰ ਦਿੱਤੀ ਜੋ ਪੱਥਰਾਂ ਤੇ ਡਿੱਗ ਕੇ ਸੱਟਾਂ ਤੇ ਜਖਮਾਂ ਨਾਲ ਚੂਰ ਹੋ ਗਈ ਤੇ ਬੇਹੋਸ਼ੀ ਦੀ ਹਾਲਤ ਵਿਚ ਕਮਰੇ ਵਿਚ ਪਾ ਕੇ ਇਲਾਜ ਸ਼ੁਰੂ ਕਰ ਦਿੱਤਾ ਕੁਝ ਦਿਨ ਲੱਗੇ ਜਖਮ ਸੁਕੇ ਤੇ ਜਾਨ ਬਚ ਗਈ । ਰਹਿਮਤ ਉਲਾ ਫੇਰ ਜਾ ਟਪਕਿਆ ਤੇ ਖਬਰ ਪੁੱਛਦਾ ਹੈ ਤਾਂ ਫਾਤਮਾ ਦਾ ਉੱਤਰ ਸੀ ਖਬਰਦਾਰ ਜੇ ਮੇਰਾ ਸਰੀਰ ਛੂਹਿਆ ਤਾਂ ਮੈਂ ਹੁਣੇ ਪਰਾਣ ਦੇ ਦਿਆਂਗੀ ਰਹਿਮਤ ਉਲਾ ਉਥੋਂ ਉਠਕੇ ਚੌਧਰੀ (ਨੱਬੀ ਬਖਸ਼) ਦੇ ਕਮਰੇ ਵਿਚ ਆ ਕੇ ਉਸ ਨੂੰ ਇਸ ਕੁੜੀ ਦੀ ਨਾ ਫਰਮਾਨੀ ਬਾਰੇ ਦਸਿਆ । ਨਵਾਬ ਸਾਹਿਬ ਇਹ ਕੁੜੀ ਤੁਹਾਡੇ ਪੈਰ ਧੋ ਕੇ ਪੀਵੇਗੀ ਮੈਂ (ਰਾਜੀ) ਨੂੰ ਇਸ ਦੇ ਪਿੱਛੇ ਲਾਇਆ ਹੋਇਆ ਏ ਇਹ ਜਮਾਦਾਰ ਦਾ ਉੱਤਰ ਸੀ । ਰਾਜੀ ਵੀ ਇਕ ਹਿੰਦੂ ਇਸਤਰੀ ਚੁੱਕ ਕੇ ਲਿਆਂਦੀ ਹੋਈ ਸੀ । ਜੋ ਬੇਵਸੀ ਦੀ ਹਾਲਤ ਵਿਚ ਚੌਧਰੀ ਨਬੀ ਬਖਸ਼ ਦੇ ਕਬਜੇ ਵਿਚ ਸੀ, ਉਸ ਨੂੰ ੧੦ ਦਸ ਰੁਪੈ ਦੇਣੇ ਕਰਕੇ ਫਾਤਮਾ ਨੂੰ ਨਵਾਬ ਰਹਿਮਤ ਉਲਾ ਨਾਲ ਨਿਕਾਹ ਕਰਨ ਲਈ ਮੁਕਰਰ ਕਰ ਦਿੱਤਾ ਸੀ । ਪਰ ਫਾਤਮਾ ਦਾ ਫੈਸਲਾ ਅਟੱਲ ਸੀ ਕਿ ਮੈਂ ਪ੍ਰਾਣ ਤਾਂ ਦੇ ਦਿਆਂਗੀ ਪਰ ਇੱਜਤ ਨਹੀਂ ਦਿਆਂਗੀ ਜਿਸ ਕਰਕੇ ਪੇਸ਼ ਨਾ ਜਾਂਦੀ ਵੇਖਕੇ ਰਾਜੀ ਫਾਤਮਾ ਦੇ ਹੱਕ ਵਿਚ ਹੋ ਗਈ ਤੇ ਦੋਵੇਂ ਮਾਂ-ਧੀ ਦਾ ਨਾਤਾ ਜੋੜਕੇ ਸਗੋਂ ਰਾਜੀ ਫਾਤਮਾ ਦੀ ਰੱਖਿਅਕ ਬਣ ਗਈ ਸੀ । ਭਾਵੇਂ ਇਹ ਰਾਜੀ ਨੂੰ ਲਾਲਚ ਵੀ ਦਿੱਤਾ ਗਿਆ ਸੀ ਕਿ ਜੇ ਤੂੰ (ਫਾਤਮਾ) ਨੂੰ ਨਵਾਬ ਨਾਲ ਨਿਕਾਹ ਕਰਨ ਲਈ ਰਾਜੀ ਕਰ ਲਵੇਂ ਤਾਂ ਨਵਾਬ ਤੋਂ ੫੦੦ ਰੁਪਿਆ ਲੈ ਕੇ ਅਧੋ ਅੱਧ ਕਰ ਲਵਾਂਗੇ ਪਰ ਹੁਣ ਰਾਜੀ ਤਾਂ ਫਾਤਮਾ ਦੇ ਹੱਕ ਵਿਚ ਹੋ ਚੁਕੀ ਸੀ । ਸ਼ਾਹਜਹਾਨੀ ਛਾਉਣੀ ਜਿੱਤ ਕੇ ਸਿੰਘਾਂ ਨੇ ਆਪਣੇ ਕਬਜੇ ਵਿਚ ਕਰ ਲਈ ਸੀ । ਫਾਮਤ ਦਾ ਪਿਤਾ ਚੌਧਰੀ ਅਬਦੁਲਾ ਧੀ ਦੇ ਚੁਕੇ ਜਾਣਤੇ ਸਿੱਖੀ ਕਰੈਕਟਰ ਦਾ ਪਰਭਾਉ ਕਬੂਲ ਕਦਾ ਹੋਇਆ ਸਿੰਘਾਂ ਵਿਚ ਆ ਮਿਲਿਆ ਤੇ ਅੰਮ੍ਰਿਤ ਛਕ ਕੇ ਸਿੰਘ ਸੱਜ ਗਿਆ ਸੀ ਤੇ ਉਸਦਾ ਨਾਂ ਚੌਧਰੀ ਅਬਦੁਲਾ ਤੋਂ ਬਦਲ ਕੇ ਸ਼ੇਰ ਸਿੰਘ ਰੱਖਿਆ ਗਿਆ - ਫਾਤਮਾ ਦੇ ਭਰਾ ਅਨਵਰ ਦਾ ਨਾਮ ਅੰਮ੍ਰਿਤ ਛਕ ਕੇ (ਮਨ ਮੋਹਨ ਸਿੰਘ - ਚੌਧਰੀ ਸ਼ੇਰ ਸਿੰਘ ਦੇ ਘਰੋਂ ਰੋਸ਼ਨ ਬੀਬੀ ਤੋਂ ਈਸ਼ਰ ਕੌਰ ਬਣ ਗਈ ਸੀ - ਪ੍ਰਕਾਸ਼ ਸਿੰਘ, ਕਿਹਰ ਸਿੰਘ ਸਕੰਦਰ ਜਥੇ ਦੇ ਵੱਡੇ ਕਾਰ ਕੁਨ ਸਨ ਹੁਣ ਉਹਨਾਂ ਅੱਗੇ ਲਾਜੋ ਰਾਜੀ ਤੇ ਫਾਤਮਾ ਦੀ ਭਾਲ ਦਾ ਮਸਲਾ ਸਾਹਮਣੇ ਆਇਆ । ☛

ਬਹੁ ਬਿਧਿ ਤਨ ਕੀਨਾ ॥੮॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ, ਤ੍ਰਿਯਾ ਚਰਿਤ੍ਰੇ, ਮੰਤ੍ਰੀ ਭੂਪ ਸੰਬਾਦੇ, ਤੀਨ ਸੌ ਇਕਯਾਨਵੇ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੯੧॥੬੯੭੦॥ ਅਫਜੂੰ ॥

ਚੌਪਈ ॥ [੧]ਬਰਬਰੀਨ[i] ਕੋ ਦੇਸ ਬसਤ ਜਹਾਂ ॥ [੨]ਬਰਬਰ ਪੁਰ ਇਕ ਨਗਰ ਹੁਤੋ ਤਹਾਂ ॥ [੩]ਅਫਕਨ ਸੇਰ ਤਹਾਂ ਕਾ ਰਾਜਾ ॥ [੪]ਜਿਹ ਸਮਾਨ ਬਿਧਿ ਦੁਤਿਯ ਨ ਸਾਜਾ ॥੧॥ [੫]ਪੀਰ ਮੁਹੰਮਦ ਤਹ ਇਕ ਕਾਜੀ ॥ [੬]ਦੇਹ ਕੁਰੂਪ ਨਾਥ ਜਿਹ ਸਾਜੀ ॥ [੭]ਧਾਮ ਖਾਤਿਮਾ ਬਾਨੋ ਨਾਰੀ ॥ [੮]ਜਿਹ ਸਮਾਨ ਨਹਿ ਰਾਜ ਦੁਲਾਰੀ ॥੨॥ ਸੋਰਠਾ ॥ [੯]ਸੁੰਦਰ ਤਾਕੀ ਨਾਰਿ[ii]; ਅਤਿ ਕੁਰੂਪ ਕਾਜੀ ਰਹੈ ॥ [੧੦]ਤਬ ਤਿਨ ਕਿਯਾ ਬਿਚਾਰਿ; ਕਿਹ ਬਿਧਿ ਬਧ ਯਾ ਕੌ ਕਰੌ ॥੩॥ ਚੌਪਈ ॥ [੧੧]ਸਾਹ ਪੁਤ੍ਰ ਤਿਹ ਪੁਰ ਇਕ ਆਯੋ ॥ [੧੨]ਬਾਂਕੇ ਰਾਇ ਸਰੂਪ ਸਵਾਯੋ ॥ [੧੩]ਕਾਜੀ ਕੀ ਇਸਤ੍ਰੀ ਤਿਹ ਲਹਾ ॥ [੧੪]ਬਰੌ ਇਸੀ ਕਹ ਚਿਤ ਯੌ ਕਹਾ ॥੪॥ [੧੫]ਮੁਸਲਮਾਨ ਬਹੁ ਧਾਮ ਬੁਲਾਵਤ ॥ [੧੬]ਭਾਂਤਿ ਭਾਂਤਿ ਤਨ ਦਰਬ ਲੁਟਾਵਤ ॥ [੧੭]ਯੌ ਕਹਿ ਸਭਹੂੰ ਸੀਸ ਝੁਕਾਵੈ ॥ [੧੮]ਯਹ ਕਾਜੀ ਸੁੰਦਰ ਹ੍ਵੈ ਜਾਵੈ ॥੫॥ [੧੯]ਏਕ ਦਿਵਸ ਉਪਪਤਿਹਿ ਬੁਲਾਈ ॥ [੨੦]ਕਾਨ ਲਾਗਿ ਸਭ ਬਾਤ ਸਿਖਾਈ ॥ [੨੧]ਬੀਚ ਛਪਾਇ ਸਦਨ ਕੇ ਰਾਖਾ ॥ [੨੨]ਔਰ ਨਾਰਿ ਸੌ ਭੇਵ ਨ ਭਾਖਾ ॥੬॥ [੨੩]ਸਭ ਮਲੇਛ ਉਠਿ ਫਜਿਰ ਬੁਲਾਏ ॥ [੨੪]ਭਾਂਤਿ ਭਾਂਤਿ ਕੇ ਸਾਥ ਜਿਵਾਏ ॥ [੨੫]ਕਹਯੋ ਸਭੈ ਮਿਲਿ ਦੇਹੁ ਦੁਆਇ ॥ [੨੬]ਮਮ ਪਤਿ ਸੁੰਦਰਿ ਕਰੈ ਖੁਦਾਇ ॥੭॥ [੨੭]ਸਬਹੂ ਹਾਥ ਤਬਬਿਯੈ ਲੀਨੀ ॥ [੨੮]ਬਹੁ ਬਿਧਿ ਦੁਆਇ ਤਵਨ ਕਹ ਦੀਨੀ ॥ [੨੯]ਭਾਂਤਿ ਭਾਂਤਿ ਤਨ ਕਰੀ ਸਨਾਇ ॥ [੩੦]ਤਵ ਪਤਿ ਸੁੰਦਰਿ ਕਰੈ ਖੁਦਾਇ ॥੮॥ [੩੧]ਲੈ ਦੁਆਇ ਤ੍ਰਿਯ ਧਾਮ ਸਿਧਾਈ ॥ [੩੨]ਮਾਰਿ ਕਾਜਿਯਹਿ ਦਿਯੋ ਦਬਾਈ ॥ [੩੩]ਕਰਿ ਕਾਜੀ ਲੈਂਗੀ ਤਿਹ ਤਹਾਂ ॥ [੩੪]ਪੜ੍ਹਤ ਕਿਤਾਬ ਮੁਲਾਨੇ ਜਹਾਂ ॥੯॥ [੩੫]ਪ੍ਰਜਾ ਨਿਰਖਿ ਤਾਕਹ ਹਰਖਾਨੀ ॥ [੩੬]ਸਾਚੁ ਕਿਤਾਬ ਆਪਨੀ ਜਾਨੀ ॥ [੩੭]ਹਮ ਜੋ ਯਾ ਕਹ ਦਈ ਦੁਆਇ ॥ [੩੮]ਯਾ ਤੇ ਸੁੰਦਰ ਕਰਾ ਖੁਦਾਇ ॥੧੦॥ [੩੯]ਇਹ ਬਿਧਿ ਪ੍ਰਥਮ ਕਾਜਿਯਹਿ ਘਾਈ ॥ [੪੦]ਬਰਤ ਭਈ ਅਪਨਾ ਸੁਖਦਾਈ ॥ [੪੧]ਭੇਦ ਅਭੇਦ ਨ ਕਿਨੂੰ ਬਿਚਾਰਾ ॥ [੪੨]ਇਹ ਛਲ ਬਰਾ ਆਪਨਾ ਪਯਾਰਾ ॥੧੧॥ ਦੋਹਰਾ ॥ [੪੩]ਤੁਮ ਸਭਹੀ ਅਤਿ ਕ੍ਰਿਪਾ ਕਰਿ ਦੀਨੀ ਹਮੈਂ ਦੁਆਇ ॥ [੪੪]ਤਾ ਤੇ ਪਤਿ ਸੁੰਦਰ ਭਯੋ ਕੀਨੀ ਮਯਾ ਖੁਦਾਇ ॥੧੨॥੧॥

---

i. ਬਰ ਬਰੀਨ ਦੇ ਦੇਸ ਵਿਚ ਇਕ ਨਗਰ ਹੈ ਜਿਸਦਾ ਨਾਮ ਹੈ (ਬਰਬਰ ਪੁਰ)

ii. ਇਸਦੇ ਵਿਚ ਕੋਈ ਸ਼ੱਕ ਨਹੀਂ ਸੁੰਦਰਤਾ ਸੰਸਾਰ ਵਿਆਪੀ ਤੇ ਅਮਿੱਤ ਹੈ - ਸੁੰਦਰ ਜੀਵ ਜੰਤੂ ਪਸ਼ੂ ਵੀ ਪਿਆਰੇ ਲਗਦੇ ਹਨ, ਸੁੰਦਰ ਹਰਨ ਤੇ ਮੋਰ ਮਨ ਨੂੰ ਮੋਂਹਦੇ ਹਨ । ਸੁੰਦਰ ਸੁੰਦਰੀ - ਬਿੱਲੀ ਤੇ ਕੁੱਤੇ ਦਾ ਪੁੱਤਰ ਪਿਆਰਾ ਲਗਦਾ ਹੈ । ਕੋਇਲ ਦੀ ਸੁੰਦਰ ਅਵਾਜ ਮਨ ਮੋਹੰਦੀ ਤੇ ਧੂਹ ਪਾਉਂਦੀ ਹੈ । ਪਰ ਸੁੰਦਰ ਇਸਤਰੀ ਪੁਰਸ਼ਾਂ ਨੇ ਇਸ ਸੁੰਦਰ ਪਰਵਦਗਾਰ ਦੇ ਸੁੰਦਰ ਸੰਸਾਰ ਨੂੰ ਜਖਮੀ ਕੀਤਾ ਹੈ । ਅਨੇਕਾਂ ਇਸਤਰੀ ਪੁਰਸ਼ ਇਸ ਸੁੰਦਰਤਾ ਦੀ ਲਪੇਟ ਵਿਚ ਆ ਕੇ ਮੜੀਆਂ ਤੇ ਕਬਰਾਂ ਵਿਚ ਜਾ ਲੇਟੇ । ਸੁੰਦਰਤਾ ਨਹੀਂ ਇਹ ਇਕ ਹੋਣੀ ਹੈ, ਕਸਾਇਣ ਹੈ, ਡਾਇਣ ਹੈ । ਜਿਸਨੇ ਅਨੇਕਾਂ ਸੁੰਦਰ ਰੂਹਾਂ ਹਜ਼ਮ ਕਰ ਲਈਆਂ ਹਨ । ਐ ਇਨਸਾਨ ਜੇਕਰ ਤੈਨੂੰ ਕੋਈ ਸੁੰਦਰਤਾ ਦੀ ਡਲੀ ਲੱਭ ਗਈ ਹੈ ਤਾਂ ਤੂੰ ਇਸ ਛਿਨ ਭੰਗਰਤਾ ਤੇ ਮਾਣ ਨਾ ਕਰ । ਮਾਣ ਕਰਕੇ ਕਿਸੇ ਦਾ ਬੁਰਾ ਨਾ ਕਰ ਆਪਣੀ ਸੁੰਦਰਤਾ ਤੇ ਮਸਤ ਨਾ ਹੋ ਕਿਉਂਕਿ ਇਹ ਤੇਰੀ ਵਸਤੂ ਨਹੀਂ । ਇਹ ਤਾਂ ਕਰਤੇ ਦੀ ਆਪਣੀ ਚੋਜਿ ਹੈ - ਕੀ ਪਤਾ ਕਦੋਂ ਖੋਹ ਲਵੇ, ਪਰਾਈ ਵਸਤੂ ਜੋ ਹੋਈ । ਇਸਤੇ ਮਾਣ ਕਾਹਦਾ ਇਸਦਾ ਮੋਹ ਕਾਹਦਾ ਗੁਰੂ ਜੀ ਕਹਿੰਦੇ ਹਨ ਕਿ ਜੇ ਤੈਨੂੰ ਰੂਪ ਮਿਲ ਗਿਆ ਹੈ ਤਾਂ ਇਸ ਦਾ ਮੋਹ ਨਾ ਕਰ :— **ਰੂਪਵੰਤੁ ਹੋਇ ਨਾਹੀ ਮੋਹੈ ॥ ਪ੍ਰਭ ਕੀ ਜੋਤਿ ਸਗਲ ਘਟ ਸੋਹੈ ॥ ਅੰਗ ੨੯੨॥ਮ:੫॥**

ਬਾਬਾ ਫਰੀਦ ਜੀ ਇਸਤਰੀ ਨੂੰ ਤਾੜਨਾ ਕਰਦੇ ਕਹਿੰਦੇ ਹਨ ਕਿ ਐਥੋਂ ਤੇਰੇ ਜਿਹੀਆਂ ਸੁੰਦਰ ਪੰਖੜੀਆਂ ਸੰਸਾਰ ਰੂਪੀ ਤਲਾਵਾਂ ਨੂੰ ਰੌਣਕ ਦੇਣ ਵਾਲੀਆਂ ਪੰਖਣੀ ਤੇ ਚਹ ਚਹਾ ਕਰਨ ਵਾਲੇ ਪੰਛੀ ਸਾਰੇ ਜੀਵ ਰੂਪੀ ਤੁਰ ਗਏ, ਅੰਤ ਤਲਾਅ ਵੀ ਸੁਕ ਗਿਆ, ਕੰਵਲ ਵੀ ਥੱਕ ਗਏ । ਬਾਬਾ ਜੀ ਦਾ ਬਚਨ ਹੈ :—**ਚਲਿ ਚਲਿ ਗਈਆਂ ਪੰਖੀਆਂ[0] ਜਿਨ੍ਹੀ ਵਸਾਏ ਤਲ ॥ ਫਰੀਦਾ ਸਰੁ ਭਰਿਆ ਭੀ ਚਲਸੀ ਥਕੇ ਕਵਲ ਇਕਲ ॥੬੬॥ ਅੰਗ ੧੩੮੧॥**

ਜਿਸ ਵੇਲੇ ਆਪਣੀ ਮੌਤ ਰੂਪੀ ਰੱਸੀ ਟੁੱਟ ਜਾਣੀ ਹੈ । ਜਿਹੜੇ ਲੋਕ ਦੂਜਿਆਂ ਨੂੰ ਦੁੱਖ ਦੇ ਕੇ ਉਹਨਾਂ ਦਾ ਰਾਜ ਮਾਲ ਸਾਂਭਦੇ ਸਨ ਬਾਬਾ ਜੀ ਪੁੱਛਦੇ ਹਨ ਕਿ ਦੱਸੋ ਉਹ ਅੱਜ ਕਿਵੇਂ ਆ ਸਕਦੇ ਹਨ ਜਿਨ੍ਹਾਂ ਦੀ ਭਰ ਕੇ ਘੜੀ ਭੰਨ ਦਿੱਤੀ ਗਈ :—**ਫਰੀਦਾ ਭੰਨੀ ਘੜੀ ਸਵੰਨਵੀ ਟੂਟੀ ਨਾਗਰ ਲਜੁ ॥ ਜੋ ਸਜਣ ਭੁਇ ਭਾਰੁ ਥੇ ਸੇ ਕਿਉ ਆਵਹਿ ਅਜੁ ॥੬੯॥**

ਪਰ ਇਹ ਸੰਸਾਰ ਦੀ ਰੀਤ ਹੈ ਸੁੰਦਰ ਨਗ ਸੋਨੇ ਵਿਚ ਹੀ ਸੋਭਦਾ ਹੈ । ਲੋਹੇ ਨਾਲ ਮੇਲ ਨਹੀਂ ਖਾਂਦਾ ਦੁਆ ਕਰੋ ਇਹੋ ਜਿਹੀ ਸੁੰਦਰ ਪਤਨੀ ਨਾ ਹੋਵੇ ।

---

** ਇਸਤਰੀ ਨੂੰ - ਇਸਤਰੀ ਲਿੰਗ ਪੰਖੀਆਂ ਨਾਲ ਸੁਝਾਇਆ ਹੈ ਜੋ ਕਿਸੇ ਵੇਲੇ ਤਲਾਅ ਨੂੰ ਰੌਣਕੀਲਾ ਕਰ ਰਹੀਆਂ ਸਨ ।*

ਕਾਰ ਵਿਹਾਰ ਉਸ ਨਾਲ ਕਰਿਆ ॥੮॥੧॥

ਇਥੇ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਦਾ ਵਾਰਤਾਲਾਪ ਤਿੰਨ ਸੌ ਇਕਾਨਵੀਂ ਕਥਾ ਸਮਾਪਤ ॥੩੯੧॥੬੦੯੧॥ਚਲਦਾ॥

---

੧. ਚੌਪਈ ॥ ਜਿਥੇ ਬਰ ਬਰੀਨ ਦਾ ਦੇਸ ਹੈ - ਉਸ ਦੇ ਵਿਚ
੨. ਇਕ ਬਰ ਬਰ ਪੁਰ ਇਕ ਨਗਰ ਹੁੰਦਾ ਸੀ ਉਥੇ
੩. ਅਫਕਨ ਸ਼ੇਰ ਉਥੋਂ ਦਾ ਰਾਜਾ ਸੀ ।
੪. ਜਿਸ ਜਿਹਾ ਬਿਧਨਾ ਨੇ ਦੂਜਾ ਨਹੀਂ ਬਣਾਇਆ ॥੧॥
੫. ਪੀਰ ਮੁਹੰਮਦ ਉਥੇ ਇਕ ਕਾਜੀ ਸੀ ।
੬. ਜਿਸ ਦੀ ਦੇਹ ਮਾਲਿਕ ਨੇ ਬੜੀ ਕਰੂਪ ਬਣਾਈ ਸੀ।
੭. ਉਸਦੇ ਘਰ (ਖਾਤਮਾ ਬਾਨੋ) ਇਸਤਰੀ ਸੀ ।
੮. ਜਿਸ ਜਿਹੀ ਕੋਈ ਰਾਜ ਕੁਮਾਰੀ ਵੀ ਨਹੀਂ ਸੀ ॥੨॥
੯. ਉਸ ਦੀ ਇਸਤਰੀ ਅੱਤ ਦੀ ਸੁੰਦਰ ਸੀ ਤੇ ਉਸਦਾ ਪਤੀ ਕਾਜੀ ਬਹੁਤ ਹੀ ਕਸੋਹਣਾ ਸੀ - ਇਸ ਲਈ
੧੦. ਉਸਨੇ ਸੋਚਿਆਂ ਕਿ ਕਿਸੇ ਤਰ੍ਹਾਂ ਇਸ ਨੂੰ ਮਾਰ ਕੇ ਗਲੋਂ ਲਾਹਾਂ ॥੩॥
੧੧. ਉਸ ਪੁਰ ਵਿਚ ਇਕ ਸ਼ਾਹ ਪੁੱਤਰ ਆ ਗਿਆ
੧੨. ਬਾਂਕੇ ਰਾਇਕ ਨਾਮ ਤੇ ਰੂਪ ਬੇਅੰਤ ਸੀ ।
੧੩. ਕਾਜੀ ਦੀ ਇਸਤਰੀ ਨੇ ਉਹ ਵੇਖਿਆ ਤੇ ਕਿਹਾ ਕਿ
੧੪. ਇਸ ਨੂੰ ਪਤੀ ਬਣਾਵਾਂ-ਇਹ ਚਿਤ ਵਿਚ ਧਾਰ ਲਈ ॥੪॥
੧੫. ਬਹੁਤ ਸਾਰੇ ਮੁਸਲਮਾਨ ਘਰ ਬੁਲਾ ਲਏ ।
੧੬. ਤਰ੍ਹਾਂ ਤਰ੍ਹਾਂ ਉਨ੍ਹਾਂ ਅਗੇ ਧਨ ਲੁਟਾਇਆ ਤੇ
੧੭. ਸਭ ਦੇ ਅੱਗੇ ਇਹ ਕਹਿ ਕੇ ਸੀਸ ਨਿਵਾਵੇ ਕਿ ਬਿਨੈ ਕਰੀ ਕਿ
੧੮. ਇਹ ਕਾਜੀ ਮੇਰਾ ਪਤੀ ਸੁੰਦਰ ਹੋ ਜਾਵੇ ॥੫॥
੧੯. ਇਕ ਦਿਨ ਦੂਜਾ ਸਹਾਇਕ ਪਤੀ ਬੁਲਾ ਲਿਆ -
੨੦. ਉਸ ਦੇ ਕੰਨ ਨਾਲ ਲੱਗ ਕੇ ਸਾਰੀ ਗੱਲ ਸਿਖਾ ਦਿੱਤੀ।
੨੧. ਘਰ ਦੇ ਵਿਚ ਲੁਕਾ ਦਿੱਤਾ ।
੨੨. ਹੋਰ ਕਿਸੇ ਇਸਤਰੀ ਨੂੰ ਭੇਤ ਨਾ ਦਿੱਤਾ ॥੬॥
੨੩. ਸਾਰੇ ਮੁਸਲਮਾਨ ਉਸ ਸਵੇਰੇ ਬੁਲਾ ਲਏ ।
੨੪. ਕਈ ਤਰ੍ਹਾਂ ਤਰ੍ਹਾਂ ਦੇ ਖਾਣੇ ਖਿਲਾਏ ।
੨੫. ਤੇ ਕਿਹਾ ਕਿ ਸਾਰੇ ਮਿਲਕੇ ਮੇਰੇ ਲਈ ਖੁਦਾ ਅੱਗੇ ਦੁਆ ਕਰੋ ।
੨੬. ਕਿ ਮੇਰੇ ਪਤੀ ਨੂੰ ਖੁਦਾਇ ਸੋਹਣਾ ਬਣਾ ਦੇਵੇ ॥੭॥
੨੭. ਸਾਰਿਆਂ ਨੇ ਹੱਥਾਂ ਵਿਚ ਤਸਬੀਆਂ ਲੈ ਲਈਆਂ ।
੨੮. ਬਹੁਤ ਤਰ੍ਹਾਂ ਖੁਦਾ ਅੱਗੇ ਦੁਆ ਕਰ ਦਿੱਤੀ । ਤਰ੍ਹਾਂ-
੨੯. ਤਰ੍ਹਾਂ ਦੀਆਂ ਸੁਣਾ ਕੇ ਦੁਆ ਕਰ ਦਿੱਤੀ ਕਿ ਖੁਦਾ ਤੇਰੇ
੩੦. ਪਤੀ ਨੂੰ ਸੋਹਣਾ ਬਣਾ ਦੇਵੇ ॥੮॥
੩੧. ਦੁਆ ਲੈ ਕੇ ਉਹ ਇਸਤਰੀ ਘਰ ਚਲੀ ਗਈ ।
੩੨. ਕਾਜੀ ਨੂੰ ਮਾਰ ਕੇ ਦੱਬ ਦਿੱਤਾ
੩੩. ਆਪਣੇ ਦੂਜੇ ਪਤੀ ਨੂੰ ਕਾਜੀ ਬਣਾ ਕੇ ਉਥੇ ਲੈ ਗਏ।
੩੪. ਜਿਥੇ ਮਸੀਤ ਵਿਚ ਮੁਲਾਣੇ ਨਿਵਾਜ ਕੁਰਾਨ (ਮਕਤਬ ਵਿਚ) ਪੜ੍ਹਦੇ ਸੀ ॥੯॥
੩੫. ਲੋਕ ਵੇਖ ਕੇ ਉਸਨੂੰ ਬੜੇ ਪ੍ਰਸੰਨ ਹੋ ਗਏ ।
੩੬. ਤੇ ਆਪਣੀ ਕਤੇਬ ਦੀ ਕਰਾਮਾਤ ਸੱਚੀ ਜਾਣੀ ।
੩੭. ਅਸੀਂ ਜੋ ਇਸ ਲਈ ਖੁਦਾ ਕੋਲ ਦੁਆ ਕੀਤੀ ਹੈ ।
੩੮. ਇਸ ਲਈ ਖੁਦਾ ਨੇ ਇਸਦਾ ਪਤੀ ਸੁੰਦਰ ਕਰ ਦਿੱਤਾ ਹੈ ॥੧੦॥
੩੯. ਵਜੀਰ ਕਹਿੰਦਾ ਹੈ ਕਿ ਐ ਰਾਜਨ ਇਸ ਇਸਤਰੀ ਨੇ ਇਸ ਤਰ੍ਹਾਂ ਪਹਿਲਾਂ ਕਾਜੀ ਨੂੰ ਮਾਰ ਦਿੱਤਾ ।
੪੦. ਫੇਰ ਆਪਣੇ ਚਾਹਕ ਨੂੰ ਬਰ ਲਿਆ ।
੪੧. ਭੇਦ ਅਭੇਦ ਦਾ ਕਿਸੇ ਨੂੰ ਪਤਾ ਨਹੀਂ ਲੱਗਿਆ
੪੨. ਐਸ ਫਰੇਬ ਨਾਲ ਆਪਣਾ ਪਿਆਰ ਵਰ ਲਿਆ ॥੧੧॥
੪੩. ਫੇਰ ਉਹਨਾਂ ਦਾ ਧੰਨਵਾਦ ਕਰਦੀ ਹੈ ਕਿ ਤੁਸੀਂ ਜੋ ਸਾਰਿਆਂ ਨੇ ਕ੍ਰਿਪਾ ਕਰਕੇ ਮੈਨੂੰ ਦੁਆਇ ਦਿੱਤੀ ਸੀ ।
੪੪. ਉਸ ਦਾ ਸਦਕਾ ਮੇਰਾ ਪਤੀ ਸੋਹਣਾ ਹੋ ਗਿਆ ਤੇ ਖੁਦਾਇ ਨੇ ਮਿਹਰ ਕਰ ਦਿੱਤੀ ਹੈ ॥੧੨॥੧॥

ਇਥੇ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਦਾ ਵਾਰਤਾਲਾਪ ਤਿੰਨ ਸੌ ਬਾਨਵੀਂ ਕਥਾ ਸਮਾਪਤ ॥੩੯੨॥੬੯੮੩॥ਅਫਜੂੰ॥

---

☚ ਉਧਰ ਲਾਹੌਰ ਦੀ ਸਰਕਾਰ ਨੂੰ ਕੰਡਾ ਰੜਕਿਆ ਕਿ ਹਿੰਦੂਆਂ ਨੂੰ ਮੁਸਲਮਾਨ ਬਣਾਉਣਾ ਤਾਂ ਸਾਡਾ ਤੇ ਸਾਡੀ ਸਰਕਾਰ ਦਾ ਕੰਮ ਹੈ । ਪਰ ਮੁਸਲਮਾਨ ਸਿਖ ਬਣ ਜਾਣਾ ਇਹ ਤਾਂ ਉਲਟੀ ਗੰਗਾ ਪਹੋਏ ਨੂੰ ਤੁਰ ਪਈ ਹੈ ਜਿਸ ਲਈ ਸਰਦਾਰ ਦਿਲਾਵਰ ਨੇ ਘੋੜ ਸਵਾਰ ਸਰਦਾਰ (ਵਲੀ ਮੁਹੰਮਦ) ਨੂੰ ਸੱਦ ਕੇ ਹੁਕਮ ਦੇ ਦਿੱਤਾ ਕਿ ਇਕ ਹਜਾਰ ਸਵਾਰ ਲੈ ਕੇ ਸਿੱਖਾਂ ਤੇ ਧਾਵਾ ਬੋਲ ਦਿਉ ਅਤੇ ਜਿਹੜੇ ਮੁਸਲਮਾਨ ਸਿੱਖ ਹੋਏ ਹਨ ਉਹਨਾਂ ਨੂੰ ਚਰਖੜੀਆਂ ਉਪਰ ਚੜ੍ਹਾ ਕੇ ਇਬਰਤ ਨਾਲ ਸਜਾ ਦਿਉ ਤਾਂ ਕਿ ਹੋਰ ਕੋਈ ਮੁਸਲਮਾਨ ਸਿੱਖ ਹੋਣ ਦਾ ਹੀਆ ਨਾ ਕਰੇ । ਅੰਤ ਲੜਾਈ ਹੋਈ ਪਰ ਚੌਧਰੀ ਸ਼ੇਰ ਸਿੰਘ ਹੁਣ ਸਿੰਘਾਂ ਦੀ ਕਮਾਣ ਕਰ ਰਿਹਾ ਸੀ ਅਤੇ ਬੜੀ ਦਲੇਰੀ ਨਾਲ ਜੁੱਧ ਕਰਕੇ ਚੌਧਰੀ ਸ਼ੇਰ ਸਿੰਘ ਨੇ ਸ਼ਹੀਦੀ ਪਾ ਲਈ ਸੀ । ਆਖਰ ਸਿੰਘਾਂ ਨੇ ਮੋਰਚਾ ਫਤਹਿ ਕਰ ਲਿਆ ਤੇ ਕੁੜੀਆਂ ਦੀ ਭਾਲ ਲਈ ਚੜ੍ਹ ਪਏ - ਉਧਰ ਰਹਿਮ ਤੁਲਾ ਨਵਾਬ ਨੇ ਸਤ ਦਿਨ ਦੀ ਮੋਹਲਤ ਫਾਤਮਾ ਨੂੰ ਦੇ ਦਿੱਤੀ ਜੇ ਨਾ ਨਿਕਾਹ ਕੀਤਾ ਤਾਂ ਵੇਸਵਾ ਵਾਲਾ ਵਿਹਾਰ ਜਬਰੀ ਕੀਤਾ ਜਾਵੇਗਾ । ਉਧਰ ਸਕੰਦ੍ਰ ਸਾਧੂ ਦੇ ਵੇਸ਼ ਵਿਚ ਕਿਲੇ ਤੋਂ ਬਾਹਰ ਬੈਠ ਗਿਆ ਕੁਝ ਮੁੰਡੇ ਆ ਗਏ ਸਾਧੂ ਉਨ੍ਹਾਂ ਦੇ ਹੱਥਾਂ ਦੀਆਂ ਲਕੀਰਾਂ ਪੜ੍ਹਕੇ ਜੋਤਸ਼ ਲਾ ਰਿਹਾ ਹੈ । ਰਾਜੀ ਵੀ ਵੇਖਕੇ ਸਾਧੂ ਅੱਗੇ ਹੱਥ ਕਰ ਦਿੰਦੀ ਹੈ ਤਾਂ ਸਾਧੂ ਕਹਿੰਦਾ ਹੈ ਕਿ ਤੁਸੀਂ ਬੜੀ ਦੁਬਿਧਾ ਵਿਚ ਪਏ ਦਿਸਦੇ ਹੋ ਤੇ ਤੁਹਾਡੇ ਔਲਾਦ ਵੀ ਨਹੀਂ । ਪਰ ਰਾਜੀ ਫਾਤਮਾ ਨੂੰ ਆਪਣੀ ਧੀ ਮੰਨਦੀ ਹੈ । ਸਾਧੂ ਕਹਿੰਦਾ ਹੈ ਕਿ ਬੀਬੀ ਮੇਰਾ ਜੋਤਸ਼ ਇਹ ਦੱਸਦਾ ਹੈ ਜੋ ਇਹ ਬੜੀ ਭੇਦ ਭਰੀ ਗੱਲ ਹੈ ਤੇ ਇਸਤੇ ਵੱਡੀ ਖੋਜ ਤੇ ਮਿਹਨਤ ਦੀ ਲੋੜ ਹੈ ਮੈਂ ਜੋਤਿਸ਼ ਦੇ ਨਾਲ ਮੰਤਰਾਂ ਤੇ ਵੀ ਭਰੋਸਾ ਰੱਖਦਾ ਹਾਂ । ਤੇ ਹੌਲੇ ਜਿਹੇ ਕਿਹਾ ਸਾਰੇ ਲੋਕਾਂ ਦੇ ਸਾਹਮਣੇ ਨਹੀਂ, ਇਹ ਸੁਣਕੇ ਰਾਜੀ ਦੀ ਭਾਵਨਾ ਤੇ ਸ਼ਰਧਾ ਵਧ ਗਈ ਤੇ ਕਿਹਾ ਕਿ ਤੁਸੀਂ ਕਿਰਪਾ ਕਰਕੇ ਮੈਂ ਗਰੀਬਣੀ ਤੇ ਘਰ ਸ਼ਾਮ ਦੀ ਰੋਟੀ ਖਾਉ । ਇਕ ਸ਼ਾਹੀ ਜਾਸੂਸ ਸੀ ਜਿਸਨੇ ਇਹ ਸਾਰੀ ਗੱਲ ਬਾਤ ਉਹਨਾਂ ਦੀ ਸੁਣ ਲਈ ਸੀ । ਸਕੰਦਰ ਜੋ ਸਿੱਖਾਂ ਵਲੋਂ ਜਾਸੂਸੀ ਕਰਕੇ ਜੋਤਸ਼ੀ ਸਾਧੂ ਦੇ ਵੇਸ ਵਿਚ ਫਾਤਮਾ ਦੀ ਸੂਹ ਵਿਚ ਨਿਕਲਿਆ ਹੋਇਆ ਸੀ, ਜਦੋਂ ਉਸ ਨੇ ਕਈ ਟੇਵੇ ਐਨ ਠੀਕ ਠੂਕ ਸਿਰੇ ਲਾ ਦਿਤੇ ਤਾਂ ਰਾਜੀ ਰੋਟੀ ਨੂੰ ਕਹਿ ਕੇ ਘਰ ਚਲੀ ਗਈ ਅਤੇ ਫਿਰ ਤੁਰ ਕੇ ਥੋੜਾ ਹਨੇਰਾ ਹੋ ਜਾਣ ਤੇ ਜੋਤਸ਼ੀ ਸਾਧੂ ਉਸਦੇ ਘਰ ਚਲਾ ਗਿਆ ਫਾਤਮਾ ਦੀ ਸਾਰੀ ਗੱਲ ਤੇ ਹਾਲਤ ਅਤੇ ਧਰਮ ਦੀ ਰੱਖਿਆ ਤੇ ਮਰ ਮਿਟਣਾ ਅਤੇ ਇਕ ਹਫਤੇ ਦੀ ਮੋਹਲਤ ਇਹ ਸਾਰੀ ਗੱਲ ਰਾਜੀ ਨੇ ਜੋਤਸ਼ੀ ਨੂੰ ਦੱਸ ਦਿੱਤੀ । ਰੋਟੀ ਖਾ ਲਈ ਹਨੇਰਾ ਪਸਰ ਗਿਆ ਸੀ। ਬੂਹਾ ਖੜਕਿਆ ਰਾਜੀ ਘਬਰਾ ਗਈ ਸਾਧੂ ਨੂੰ ਤਖਤੇ ਦੇ ਪਿਛੇ ਖੜਾ ਕਰਕੇ ਆਪ ਜਾ ਕੇ ਬੂਹਾ ਖੋਲਿਆ ਤਾਂ ਵੇਖਿਆ ਕਿ ਜਮਾਂਦਾਰ ਕਾਦਰ ਭਖਸ਼ ਤੇ ਸੂਹੀ ਕੁਲੂ - ਜੋ ਅਫਰੀਕਾ ਦੇ ਹਫਸ਼ੀਆਂ ਜਿਹਾ ਭਿਆਨਕ ਤੇ ਰੰਗ ਦਾ ਵੀ ਕਾਲਾ ਸੀ ਅਤੇ ਅੱਠ - ਦਸ ਸਿਪਾਹੀ ਹੋਰ ਨਾਲ ਸਨ, ਜਿਨ੍ਹਾਂ ਨੂੰ ਵੇਖ ਕੇ ਰਾਜੇ ਦੀ ਘਬਰਾਹਟ ਕੁਦਤਰੀ ਤੇ ਸੱਚੀ ਸੀ । ਉਹਨਾਂ ਦੇ ਪੁੱਛਣ ਤੇ ਰਾਜੀ ਨੇ ਕਿਹਾ ਕਿ ਉਹ ਕੋਈ ਡਾਕੂ ਨਹੀਂ ਸੀ ਇਕ ਦਰਵੇਸ਼ ਸੀ ਜੋ ਰੋਟੀ ਖਾ ਕੇ ਹੁਣੇ ਖਾ ਕੇ ਹੁਣੇ ਐਥੋਂ ਚਲਾ ਗਿਆ ਹੈ । ਪਰ ਕਾਲੂ ਨੂੰ ਤਾਂ ਪੱਕਾ ਸ਼ੱਕ ਸੀ ਉਹ ਦੇਖਣ ਲਈ ਅੰਦਰ ਲੰਘ ਗਿਆ ਰਾਜੀ ਨੇ ਪੱਲਾ ਮਾਰਕੇ ਸਰੋਂ ਦੇ ਤੇਲ ਦਾ ਜਗਦਾ ਦੀਵਾ ਬੁਝਾ ਕੇ ਕਿਹਾ- ਵੇ ਕਾਲੂ ਆਹ ਹੱਟੀ ਤੋਂ ਮੋਮਬੱਤੀ ਲਿਆ । ਇਸ ਹਨੇਰੈ ਦੇ ਰੌਲੇ ਗੌਲੇ ਵਿਚ ਸਾਧੂ ਬਾਹਰ ਖਿਸਕ ਗਿਆ ਜਿਸ ਕੰਮ ਦੀ ਭਾਲ ਵਿਚ ਆਇਆ ਸੀ ਉਹ ਉਸਦਾ ਪੂਰਾ ਹੋ ਗਿਆ - ਮੋਮਬੱਤੀ ਆਈ ਤੇ ਤਲਾਸ਼ੀ ਲਈ ਪਰ ਕੁਝ ਹੱਥ ਨਾ ਆਇਆ । ਉਧਰ ਚੌਧਰੀ ਸ਼ੇਰ ਸਿੰਘ ਉਰਫ ਚੌਧਰੀ ਅਬਦੁੱਲਾ ਦੀ ਪ੍ਰਧਾਨਗੀ ਵਿਚ ਸ੍ਰ; ਪ੍ਰਕਾਸ਼ ਸਿੰਘ, ਦਲੀਪ ਸਿੰਘ, ਈਸ਼ਰ ਕੌਰ, ਹਰਜੀਤ ਕੌਰ, ਕੇਹਰ ਸਿੰਘ, ਮਨਮੋਹਨ ਸਿੰਘ ਤੋਂ ਇਲਾਵਾ ਜਥੇਦਾਰ ਰੂੜ ਸਿੰਘ ਵੱਲੋਂ ਇਕੱਤ੍ਰਤਾ ਕੀਤੀ ਗਈ ਤੇ ਤੀਹ ਚਾਲੀ ਪਿੰਡਾਂ ਦੇ ਮੁਖੀ ਵਿਚ ਸ਼ਾਮਲ ਹੋਇ ਤੇ ਸਕੰਦਰ ਫਾਤਮਾ ਦੀ ਸੂਹ ਲੈ ਕੇ ਪਹੁੰਚ ਗਿਆ । ਉਧਰ - ਕਾਦਰ ਬਖਸ਼ ਦੇ ਕਹਿਣ ਤੇ ਲਾਹੌਰ ਤੋਂ ਸਾਥੀਆਂ ਸਮੇਤ ਕਾਜੀ ਨਿਜ਼ਾਮੁਲਦੀਨ ਫਾਤਮਾ ਦਾ ਨਿਕਾਹ ਨਵਾਬ ਰਹਿਮਤ ਉਲਾ ਨਾਲ ਪੜ੍ਹਾਉਣ ਲਈ ਬੁਲਾ ਲਿਆ ਗਿਆ ਤੇ ਉਹ ਨਿਕਾਹ ਪੜ੍ਹਨ ਲਈ ਫਾਤਮਾ ਨੂੰ ਰਜ਼ਾਮੰਦ ਕਰਨ ਲਈ ਫਾਤਮਾ ਪਾਸ ਆਇਆ ਪਰ ਫਾਤਮਾ ਦਾ ਉਕਾ ਇਨਕਾਰ ਸੀ ਤੇ ਕਤਲ ਹੋਣ ਲਈ ਤਿਆਰ ਸੀ ਤੇ ਗਰਦਨ ਝੁਕਾ ਕੇ ਉਸ ਦੇ ਅੱਗੇ ਹੋ ਕੇ ਕਿਹਾ ਕਿ ਤਲਵਾਰ ਮਾਰ ਦੇਹ ਸਿਰ ਉਤਾਰ ਦੇਹ ਪਰ ਨਿਕਾਹ ਦੀ ਗੱਲ ਨਾ ਕਰੀਂ । ਚੰਗਾ ਮੈਂ ਦੋ ਘੰਟੇ ਤੈਨੂੰ ਸੋਚਣ ਲਈ ਹੋਰ ਦਿੰਦਾ ਹਾਂ ਇਹ ਨਵਾਬ ਦਾ ਹੁਕਮ ਸੀ - ਇਹ ਕਹਿਕੇ ਨਵਾਬ ਕਿਲੇ ਵਲ ਤੁਰਿਆ - ਅਗੋਂ ਇਕ ਸਿਪਾਹੀ ਨੇ ਆ ਕੇ ਸੁਨੇਹਾ ਦਿਤਾ ਕਿ ਜਨਾਬ - ਨਵਾਬ ਸਾਹਿਬ ਤੇ ਉਸ ਦੇ ਸਾਥੀ ਘੋੜਿਆਂ ਤੇ ਹਨ ਕੀ ਕਿਲੇ ਦਾ ਦਰਵਾਜਾ ਖੋਲ ਦੇਈਏ ? ਖੋਲ੍ਹ ਦਿਉ - ਨਵਾਬ ਨੇ ਹੁਕਮ ਦੇ ਦਿੱਤਾ - ਜੋ ਸਿੰਘਾਂ ਨੇ ਸਕੀਮ ਰਚੀ ਹੋਈ ਸੀ । ਦਰਵਾਜਾ ਖੁਲਿਆ ਇਕ ਦਮ ਹੀ ਸਿੰਘ ਸਮੇਤ ਘੋੜਿਆਂ ਦੇ ਅੰਦਰ ਲੰਘ ਗਏ । ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ। ਅਕਾਸ਼ ਗੁੰਜਾਊ ਜੈਕਾਰਾ ਗੂੰਜਿਆ ਸ੍ਰ; ਪ੍ਰਕਾਸ਼ ਸਿੰਘ ਦੀ ਸਰਾਦਾਰੀ ਹੇਠਾਂ ਪੰਜਾਹ ਸਿੰਘਾਂ ਦਾ ਜਥਾ ਘੋੜ ਸਵਾਰ ਕਿਲੇ ਅੰਦਰ ਦਾਖਲ ਹੋ ਗਿਆ। ਸਕੰਦਰ ਸਮੇਤ ਇਕ ਈਸਰ ਕੌਰ ਤੀਜੀ ਹਰਜੀਤ ਕੌਰ ਅੱਖ ਦੇ ਫੌਰ ਵਿਚ ਨਵਾਬ ਰਹਿਮਤ ਉਲਾ ਅਤੇ (ਬਾਕੀ ਪੰਨਾ ੨੬੧ ਤੇ)☛

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ, ਤ੍ਰਿਯਾ ਚਰਿਤ੍ਰੇ, ਮੰਤ੍ਰੀ ਭੂਪ ਸੰਬਾਦੇ, ਤੀਨ ਸੌ ਬਾਨਵੋ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੯੨॥੬੯੯੨॥ ਅਫਜੂੰ ॥

ਚੌਪਈ ॥ [੧]ਭੂਪ ਸੁ ਧਰਮਸੈਨ ਇਕ ਸੁਨਿਯਤ ॥ [੨]ਜਿਹ ਸਮਾਨ ਜਗ ਦੁਤਿਯ ਨ ਗੁਨਿਯਤ ॥ [੩]ਚੰਦਨ[1] ਦੇ ਤਿਹੰ ਨਾਰਿ ਭਨਿੱਜੈ ॥ [੪]ਜਿਹੱ ਮੁਖ ਛਬਿ ਨਿਸਕਰ ਕਹੱ ਦਿੱਜੈ ॥੧॥ [੫]ਸੰਦਲ ਦੇ ਦੁਹਿਤਾ ਤਿਹੱ ਸੋਹੈ ॥ [੬]ਖਗ ਮ੍ਰਿਗ ਜੱਛ ਭੁਜੰਗਨ ਮੋਹੈ ॥ [੭]ਅਧਿਕ ਪ੍ਰਭਾ ਤਨ ਮੋ ਤਿਨ ਧਰੀ ॥ [੮]ਮਦਨ ਸੁਨਾਰ ਭਰਤ ਜਨੁ ਭਰੀ ॥੨॥ [੯]ਨ੍ਰਿਪ ਸੁਤ ਏਕ ਸੁਘਰ ਤਿਨ ਹੇਰ੍ਯੋ ॥ [੧੦]ਮਦਨ ਆਨਿ ਤਾ ਕਾ ਤਨ ਘੇਰ੍ਯੋ ॥ [੧੧]ਸਖੀ ਏਕ ਤਹੱ ਦਈ ਪਠਾਈ ॥ [੧੨]ਅਨਿਕ ਜਤਨ ਕਰਿਕੈ ਤਿਹੱ ਲ੍ਯਾਈ ॥੩॥ [੧੩]ਆਨਿ ਸਜਨ ਤਿਨ ਦਯੋ ਮਿਲਾਇ ॥ [੧੪]ਰਮੀ ਕੁਅਰਿ ਤਾ ਸੌ ਲਪਟਾਇ ॥ [੧੫]ਅਟਕ ਗਯੋ ਜਿਯ ਤਜਾ ਨ ਜਾਈ ॥ [੧੬]ਇਹੱ ਬਿਧਿ ਤਿਨ ਕੀਨੀ ਚਤੁਰਾਈ ॥੪॥ [੧੭]ਤੋਪ ਬਡੀ ਇਕ ਲਈ ਮੰਗਾਇ ॥ [੧੮]ਜਿਹੱ ਮਹਿ ਬੈਠਿ ਮਨੁਛ ਤੇ ਜਾਇ ॥ [੧੯]ਮੰਤ੍ਰ ਸਕਤਿ ਕਰਿ ਤਾ ਮੋਂ ਬਰੀ ॥ [੨੦]ਮਿੱਤ੍ਰ ਭਏ ਇਹੱ ਭਾਂਤਿ ਉਚਰੀ ॥੫॥ [੨੧]ਮਿੱਤ੍ਰ ਬਿਦਾ ਕਰਿ ਸਖੀ ਬੁਲਾਈ ॥ [੨੨]ਇਹੱ ਬਿਧਿ ਤਾਹਿ ਕਹਾ ਸਮੁਝਾਈ ॥ [੨੩]ਤੋਪ ਬਿਖੈ ਮੁਹਿ ਡਾਰਿ ਚਲੈਯਹੁ ॥ [੨੪]ਇਹੱ ਨ੍ਰਿਪ ਸੁਤ ਕੇ ਗ੍ਰਿਹ ਪਹੁਚੈਯਹੁ ॥੬॥ [੨੫]ਜਬ ਸਹਚਰਿ ਐਸੇ ਸੁਨਿ ਲਈ ॥ [੨੬]ਦਾਰੂ ਡਾਰਿ ਆਗਿ ਤਿਹੱ ਦਈ ॥ [੨੭]ਗੋਰਾ ਜਿਮਿ ਲੈ ਕੁਅਰਿ ਚਲਾਯੋ ॥ [੨੮]ਮੰਤ੍ਰ ਸਕਤਿ ਜਮ ਨਿਕਟ ਨ ਆਯੋ ॥੭॥ [੨੯]ਜਾਇ ਪਰੀ ਨਿਜੁ ਪ੍ਰੀਤਮ ਕੇ ਘਰ ॥ [੩੦]ਪਾਹਨ ਜੈਸ ਹਨਾ ਗੋਫਨ ਕਰਿ ॥ [੩੧]ਨਿਰਖਿ ਮੀਤ ਤਿਹੱ ਲਿਯਾ ਉਠਾਈ ॥ [੩੨]ਪੋਛਿ ਅੰਗਿ ਉਰ ਸਾਥ ਲਗਾਈ ॥੮॥ ਦੋਹਰਾ ॥ [੩੩]ਮੀਤ ਅਧਿਕ ਉਪਮਾ ਕਰੀ ਧੰਨ੍ਯ ਕੁਅਰਿ ਕਾ ਨੇਹ ॥ [੩੪]ਗੋਲਾ ਹ੍ਵੈ ਤੋਪਹਿ ਉਡੀ ਚਿੰਤਾ ਕਰੀ ਨ ਦੇਹਿ[i] ॥੯॥ ਚੌਪਈ ॥ [੩੫]ਇਤੈ ਕੁਅਰਿ; ਮਿਤਵਾ ਕੇ ਗਈ ॥ [੩੬]ਉਤੈ ਸਖਿਨ; ਭੂਪਹਿ ਸੁਧਿ ਦਈ ॥ [੩੭]ਦਾਰੂ ਡਾਰਿ ਅਨਲ ਹਮ ਦਈ ॥ [੩੮]ਤੋਪ ਬਿਖੈਂ ਤਰੁਨੀ ਉਡਿ ਗਈ ॥੧੦॥ [੩੯]ਰਾਨੀ ਭੂਪਤਿ ਸਹਿਤ ਪੁਕਾਰੀ ॥ [੪੦]ਕਵਨ ਦੈਵ ਗਤਿ ਕਰੀ ਹਮਾਰੀ ॥ [੪੧]ਖੇਲਤ ਆਗਿ ਕੁਅਰਿ ਇਨ ਦਈ ॥ [੪੨]ਤੋਪ ਬਿਖੈਂ ਤਾ ਤੇ ਉਡਿ ਗਈ ॥੧੧॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ, ਤ੍ਰਿਯਾ ਚਰਿਤ੍ਰੇ, ਮੰਤ੍ਰੀ ਭੂਪ ਸੰਬਾਦੇ ਤੀਨ ਸੌ ਤਿਰਾਨਵੇਂ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੯੩॥੬੯੯੩॥ ਅਫਜੂੰ ॥

ਚੌਪਈ ॥ [੪੩]ਅਛਲਾ ਪੁਰ ਇਕ ਭੂਪ ਭਨਿੱਜੈ ॥ [੪੪]ਅਛਲ ਸੈਨ ਤਿਹੱ ਨਾਮ ਕਹਿੱਜੈ ॥ [੪੫]ਤਹਿਕ ਸੁ ਧਰਮੀ ਰਾਇ ਸਾਹ ਭਨਿ ॥ [੪੬]ਜਾਨੁਕ ਸਭ ਸਾਹਨ ਕੀ ਥੋ ਮਨਿ ॥੧॥ [੪੭]ਚੰਪਾ ਦੇ ਤਿਹੱ ਸੁਤਾ ਭਨਿੱਜੈ ॥ [੪੮]ਰੂਪਵਾਨ ਗੁਨਵਾਨ ਕਹਿੱਜੈ ॥ [੪੯]ਤਿਨ ਰਾਜਾ ਕਾ ਪੁਤ੍ਰ ਨਿਹਾਰ੍ਯੋ ॥ [੫੦]ਸੁ ਛਬਿ ਰਾਇ ਜਿਹੱ ਨਾਮ ਬਿਚਾਰ੍ਯੋ ॥੨॥

1. ਪਾਠਾਤਰ-ਚੰਚਲ ਦੇ ।

i. ਕਈ ਪ੍ਰਸੰਗ ਉਹ ਵਿਖਾਏ ਗਏ ਹਨ ਜਿਨ੍ਹਾਂ ਇਸਤਰੀਆਂ ਨੇ ਵਿਸ਼ੇ ਦੀ ਅੱਗ ਵਿਚ ਸੜਕੇ ਮਾਤਾ ਪਿਤਾ ਤੇ ਪਤੀ ਦਾ ਘਾਤ ਕਰਕੇ ਉਹਨਾਂ ਦਾ ਰਾਜ ਭਾਗ ਵੀ ਹਥਿਆ ਲਿਆ ਸੀ । ਇਹੋ ਜਿਹੇ ਲੋਕ ਬਹੁਤ ਹਨ ਪਰ ਕੁਰਬਾਨੀ ਕਰਕੇ ਕਿਸੇ ਦਾ ਬੁਰਾ ਨਾ ਕਰਨ ਵਾਲੇ ਬਹੁਤ ਵਿਰਲੇ ਹੁੰਦੇ ਨੇ - ਪਾਵਨ ਬਚਨ ਹੈ :—*ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ ॥੧੨॥ ਨਾਨਕ ਲਗੀ ਤੁਰਿ ਮਰੈ ਜੀਵਣ ਨਾਹੀ ਤਾਣੁ ॥ ਚੋਟੈ ਸੇਤੀ ਜੋ ਮਰੈ ਲਗੀ ਸਾ ਪਰਵਾਣੁ ॥ ਜਿਸ ਨੋ ਲਾਏ ਤਿਸੁ ਲਗੈ ਲਗੀ ਤਾ ਪਰਵਾਣੁ ॥ ਪਿਰਮ ਪੈਕਾਮੁ ਨ ਨਿਕਲੈ ਲਾਇਆ ਤਿਨਿ ਸੁਜਾਣਿ ॥੧੩॥ ਅੰਗ ੧੪੧੧ ॥ਮ:੧॥* ਅਰਥਾਤ ਗੁਰਮੁਖਾਂ ਦਾ ਸ਼ਾਹ ਰਾਹ ਕੈਸਾ ਹੈ ? ਜੈਸਾ ਇਹ (ਚੰਦਨ ਦੇ) ਰਾਜ ਕੁਮਾਰੀ ਨੇ ਵਿਖਾਇਆ ਹੈ ਇਸ਼ਕ ਦੀ ਸੱਟ ਲੱਗੀ ਉਹੀ ਸਮਝੀ ਜਾਂਦੀ ਹੈ ਜਿਸ ਨਾਲ ਤੁਰਤ ਮਰ ਜਾਵੇ, ਮੌਤ ਦੇ ਹਵਾਲੇ ਨਹੀਂ ਕਰਨਾ ਜਦ ਆਪ ਮਰੇ ਜਗ ਪਰਲੋ ਵਾਲੀ ਗੱਲ ਨਹੀਂ ਕਰਨੀ। ਅਰਥਾਤ - ਆਪਾ ਭਾਵ, ਤੇ ਆਪਾ ਭਾਵ ਵਾਲਾ ਜੀਵਨ ਦਾ ਬਲ ਨਾ ਰਹੇ, ਜਦੋਂ ਪ੍ਰੇਮ ਦਾ ਤੀਰ ਲਗ ਜਾਏ ਤਾਂ ਉਹ ਕੱਢਿਆਂ ਨਹੀਂ ਨਿਕਲਦਾ ਉਹਨਾਂ ਬਿਰਹੁੰ ਕੁਠਿਆਂ ਦੇ ਮਨ ਦੀ ਅਵਸਥਾ ਮੇਰੇ ਪ੍ਰਮ ਸਤਿਗੁਰ ਨਾਨਕ ਪਾਤਿਸ਼ਾਹ ਦਸਦੇ ਕਹਿੰਦੇ ਹਨ :—*ਮੇਰੈ ਮਨਿ ਪ੍ਰੇਮੁ ਲਗੋ ਹਰਿ ਤੀਰ ॥ ਹਮਰੀ ਬੇਦਨ ਹਰਿ ਪ੍ਰਭੁ ਜਾਨੈ ਮੇਰੇ ਮਨ ਅੰਤਰ ਕੀ ਪੀਰ ॥੧॥ ਰਹਾਉ ॥ ਮੇਰੇ ਹਰਿ ਪ੍ਰੀਤਮ ਕੀ ਕੋਈ ਬਾਤ ਸੁਨਾਵੈ ਸੋ ਭਾਈ ਸੋ ਮੇਰਾ ਬੀਰ ॥੨॥ ਮਿਲੁ ਮਿਲੁ ਸਖੀ ਗੁਣ ਕਹੁ ਮੇਰੇ ਪ੍ਰਭ ਕੇ ਲੇ ਸਤਿਗੁਰ ਕੀ ਮਤਿ ਧੀਰ ॥੩॥ ਜਨ ਨਾਨਕ ਕੀ ਹਰਿ ਆਸ ਪੁਜਾਵਹੁ ਹਰਿ ਦਰਸਨਿ ਸਾਂਤਿ ਸਰੀਰ ॥੪॥੬॥ਅੰਗ੮੬੧-੬੨॥ਮ:੧॥* ਗੁਰੂ ਦੇ ਪਿਆਰੇ ਗੁਰਮੁਖਾਂ ਨੇ ਆਪਣੇ ਪ੍ਰੀਤਮ ਦੇ ਮਿਲਾਪ ਲਈ (ਚੰਚਲ ਦੇ) ਵਾਂਗ ਹੀ ਮੌਤ ਨੂੰ ਬੇ ਪ੍ਰਵਾਹੀ ਦਿਖਾਈ ਹੈ । ਡਾ. ਭਾਈ ਵੀਰ ਸਿੰਘ ਜੀ ਮਾਤਾ ਭਾਗੋ ਦੇ ਪ੍ਰਸੰਗ ਵਿਚ ਪੰ:੨੦ ਤੇ ਲਿਖਦੇ ਹਨ ਕਿ ਪਿੰਡਾਂ ਦੇ ਸਿੱਖਾਂ ਨੇ ਤਿਆਰੇ ਕੀਤੇ ਤੇ ਝਬਾਲ ਆ ਇਕੱਠੇ ਹੋਏ, ਕੁਝ ਉਹ ਜੋ ਅਕਾਲ ਬੁੰਗਾ ਸਾਹਿਬ ਤੋਂ ਸੱਜਣ ਆਏ ਤੇ ਪਿੰਡਾਂ ਦੇ ਸਿੱਖਾਂ ਨੇ ਤਿਆਰ ਕੀਤੇ, ☛✡

੧. ਚੌਪਈ ॥ ਇਕ ਰਾਜਾ ਧਰਮ ਸੈਨ ਸੁਣੀਦਾ ਹੈ ।
੨. ਜਿਸ ਦੇ ਬਰਾਬਰ ਜਗਤ ਵਿਚ ਪੜਿਆ ਗੁਣਿਆ ਨਹੀਂ।
੩. ਚੰਦਨ ਦੇਵੀ ਉਸ ਦੀ ਇਸਤਰੀ ਕਹੀਦੀ ਸੀ ।
੪. ਜਿਸ ਦਾ ਮੁਖ ਚੰਦ੍ਰਮਾ ਜਿਹਾ ਕਿਹਾ ਜਾਂਦਾ ਸੀ ॥੧॥
੫. ਉਹਨਾਂ ਦੇ ਇਕ ਸੰਦਲ ਦੇਵੀ ਪੁਤ੍ਰੀ ਸੋਭਦੀ ਸੀ ।
੬. ਜਿਹੜੀ ਪਸ਼ੂ ਪੰਛੀ ਮਾਤ ਲੋਕ ਤੇ ਪਤਾਲ ਲੋਕ ਦੀਆਂ ਇਸਤਰੀਆਂ ਨੂੰ ਮੋਂਹਦੀ ਸੀ ।
੭. ਉਸ ਦੇ ਸਰੀਰ ਵਿਚ ਬਹੁਤ ਸਡੌਲ ਤੇ ਸੁੰਦਰਤਾ ਸਮੋਈ ਹੋਈ ਸੀ ।
੮. ਜਾਣੋ ਕਾਮ ਰੂਪ ਸੁਨਿਆਰੇ ਨੇ ਸੰਚੇ ਵਿਚ ਭਰੀ ਹੋਈ ਹੈ ॥੨॥
੯. ਇਕ ਰਾਜ ਕੁਮਾਰ ਸੁਜਾਨ ਉਸ ਨੇ ਵੇਖਿਆ
੧੦. ਕਾਮ ਨੇ ਆ ਕੇ ਉਸ ਦਾ ਤਨ ਘੇਰ ਲਿਆ (ਵਸਿ ਕਰ ਲਿਆ)
੧੧. ਇਕ ਸਹੇਲੀ ਉਸਦੇ ਪਾਸ ਭੇਜ ਦਿੱਤੀ ।
੧੨. ਬਹੁਤ ਸਰੀਆਂ ਗੱਲਾਂ (ਦਾਉ-ਪੇਚ) ਕਰਕੇ ਉਹ ਲੈ ਆਈ ॥੩॥
੧੩. ਉਸਦਾ ਸੱਜਣ ਲਿਆ ਕੇ ਮਿਲਾ ਦਿੱਤਾ ।
੧੪. ਕੁਮਾਰੀ ਸੰਦਲ ਦੇਵੀ ਉਸ ਨਾਲ ਲੱਗ ਕੇ ਰਮੀ ।
੧੫. ਜੀਅ ਵਿਚ ਖੁਭ ਗਿਆ ਜਿਸ ਕਰਕੇ ਜੁਦਾ ਨਾ ਹੋਇਆ ਜਾਏ।
੧੬. ਫੇਰ ਉਸ ਨੇ ਇਸ ਤਰ੍ਹਾਂ ਚਲਾਕੀ ਖੇਡੀ ॥੪॥
੧੭. ਇਕ ਵੱਡੀ ਤੋਪ ਉਸ ਨੇ ਮੰਗਾ ਲਈ ।
੧੮. ਜਿਸ ਤੋਪ ਵਿਚ ਮਨੁੱਖ ਬੈਠ ਸਕੇ ।
੧੯. ਮੰਤ੍ਰ ਦੀ ਸ਼ਕਤੀ ਨਾਲ ਉਸ ਵਿਚ ਬੈਠ ਗਈ ।
੨੦. ਅਤੇ ਮਿੱਤ੍ਰ ਨੂੰ ਇਸ ਤਰ੍ਹਾਂ ਕਿਹਾ ॥੫॥
੨੧. ਮਿੱਤ੍ਰ ਆਪਣੇ ਘਰ ਨੂੰ ਤੋਰ ਦਿੱਤਾ ਤੇ ਪਿੱਛੋਂ ਸਖੀ ਬੁਲਾ ਲਈ।
੨੨. ਤੇ ਇਸ ਤਰ੍ਹਾਂ ਸਖੀ ਨੂੰ ਸਮਝਾ ਕੇ ਕਿਹਾ ।
੨੩. ਤੋਪ ਵਿਚ ਮੈਨੂੰ ਪਾ ਕੇ ਤੋਪ ਚਲਾ ਦੇਣਾ ਅਤੇ
੨੪. ਇਸ ਰਾਜ ਕੁਮਾਰ ਦੇ ਘਰ ਪਹੁੰਚਾ ਦੇਣਾ ॥੬॥
੨੫. ਜਦੋਂ ਸਖੀ ਨੇ ਇਹ ਗੱਲ ਸੁਣ ਲਈ ਤਾਂ
੨੬. ਅੱਗ ਪਾ ਕੇ ਤੋਪ ਦਾ ਪਲੀਤਾ ਦੱਬ ਕੇ ਚਲਾ ਦਿੱਤੀ।
੨੭. ਜਿਸ ਤਰ੍ਹਾਂ ਸਖੀ ਨੇ ਗੋਲਾ ਚਲਾਇਆ ।
੨੮. ਮੰਤ੍ਰ ਦੀ ਸ਼ਕਤੀ ਕਰਕੇ ਮੌਤ ਦਾ ਫਰਿਸ਼ਤਾ ਉਸਦੇ ਨੇੜੇ ਨਾ ਆਇਆ (ਮੌਤ ਤੋਂ ਬਚ ਗਈ) ॥੭॥
੨੯. ਜਾ ਕੇ ਆਪਣੇ ਪ੍ਰੇਮੀ ਦੇ ਘਰ ਡਿੱਗ ਇਉਂ ਪਈ -
੩੦. ਜਿਵੇਂ ਵੱਟਾ ਗੋਪੀਏ ਵਿਚ ਪਾ ਕੇ ਫੈਂਕੀਦਾ ਹੈ ।
੩੧. ਮਿੱਤਰ ਨੇ ਵੇਖ ਕੇ ਉਸ ਨੂੰ ਚੁੱਕ ਲਿਆ ।
੩੨. ਮਿੱਟੀ ਘੱਟਾ ਤਨ ਤੋਂ ਪੂੰਝ ਕੇ ਅੰਕ ਵਿਚ ਲੈ ਲਈ ॥੮॥
੩੩. ਮਿੱਤਰ ਨੇ ਬਹੁਤ ਵਡਿਆਈ ਕੀਤੀ ਤੇ ਕਿਹਾ ਕਿ ਧੰਨ ਹੈ ਤੇਰਾ ਪ੍ਰੇਮ ਪਿਆਰ ।
੩੪. ਤੋਪ ਦਾ ਗੋਲਾ ਬਣ ਕੇ ਉੱਡੀ ਤੇ ਆਪਣੀ ਦੇਹ ਦੀ ਚਿੰਤਾ ਨਹੀਂ ਕੀਤੀ ।
੩੫. ਇਧਰ ਕੁਮਾਰੀ ਮਿੱਤਰ ਦੇ ਘਰ ਚਲੀ ਗਈ ।
੩੬. ਉਧਰ ਗੋਲੀ ਨੇ ਰਾਜੇ ਨੂੰ ਖਬਰ ਦਿੱਤੀ ।
੩੭. ਤੋਪ ਵਿਚ ਦਾਰੂ ਗੋਲਾ ਪਾ ਕੇ ਅੱਗ ਮੈ ਦਿੱਤੀ ।
੩੮. ਤੋਪ ਦੇ ਵਿਚ ਤੇਰੀ ਪੁੱਤਰੀ ਉੱਡ ਗਈ ॥੧੦॥
੩੯. ਰਾਣੀ ਨੇ ਰਾਜੇ ਨੂੰ ਕਿਹਾ ਕਿ
੪੦. ਇਹ ਰਾਮ ਨੇ ਸਾਡੇ ਨਾਲ ਕੀ ਕੀਤਾ ।
੪੧. ਖੇਲਦੀਆਂ ਨੇ ਤੋਪ ਨੂੰ ਅੱਗ ਵਿਖਾਈ ਸੀ ਤੇ ਖੇਲ ਖੇਲ ਵਿਚ ਹੀ
੪੨. ਤੋਪ ਵਿਚ ਵੜ ਕੇ ਉੱਡ ਗਈ ॥੧੧॥੧॥

ਇਥੇ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਦਾ ਵਾਰਤਾਲਾਪ ਤਿੰਨ ਸੌ ਤ੍ਰਿਆਨਵੀਂ ਕਥਾ ਸਮਾਪਤ ॥੩੯੩॥੬੬੮੦॥ਚਲਦਾ॥

---

੪੩. ਚੌਪਈ ॥ ਅਛਲਾ ਪੁਰ ਇਕ ਰਾਜਾ ਕਹਿੰਦਾ ਸੀ ਜਿਸਦਾ
੪੪. ਅਛਲ ਸੈਨ ਨਾਮ ਕਹਿੰਦੇ ਸੀ ।
੪੫. ਉਥੇ ਇਕ (ਸੁਧਰਮੀ ਰਾਇ) ਸ਼ਾਹ ਸੀ ।
੪੬. ਜਾਣੋ ਉਹ ਸਾਰੇ ਸ਼ਾਹੂਕਾਰਾਂ ਦਾ ਸ਼੍ਰੋਮਣੀ ਹੈ ॥੧॥
੪੭. ਚੰਪਾ ਦੇਵੀ ਉਸ ਸ਼ਾਹ ਦੀ ਪੁੱਤਰੀ ਸੀ ।
੪੮. ਜਿਸਨੂੰ ਰੂਪਵਾਨ ਤੇ ਗੁਣਵਾਨ ਕਹਿੰਦੇ ਸਨ ।
੪੯. ਉਸ ਨੇ ਰਾਜੇ ਦਾ ਪੁੱਤਰ ਵੇਖ ਲਿਆ ।
੫੦. ਜਿਸ ਦਾ (ਸੁ ਛਬਿਰਾਏ) ਨਾਮ ਸੀ ॥੨॥

---

✡☛ ਇਹਨਾਂ ਵਿਚ ਉਹ ਵੀ ਸ਼ਾਮਲ ਸੀ ਜੋ ਅਨੰਦਪੁਰ ਦੇ ਕਿਲ੍ਹੇ ਵਿਚੋਂ ਬੇਦਾਵਾ ਦੇ ਕੇ ਘਰੀ ਪੁੱਜੇ ਸਨ । ਜਦੋਂ ਘਰ ਵਾਲਿਆਂ ਉਹਨਾਂ ਨੂੰ ਕਿਸੇ ਨੇ ਮੂੰਹ ਨਾ ਲਾਇਆ । ਉਹ ਵੀ ਇਸ ਵਹੀਰ ਵਿਚ ਰਲ ਗਏ ਤੇ ਰੂਪੇਆਣਾ ਲੰਘ ਕੇ ਖਦਰਾਣੇ ਦੇ ਲਾਗੇ ਜਿਹੇ ਜਾ ਕੇ ਮਿਲੇ ਤੇ ਭੁਲ ਲਈ ਮਾਫੀ ਮੰਗੀ ਤੇ ਗੁਰਦੇਵ ਨੇ ਕਿਹਾ ਸੀ । ਸਿੱਖ ਮੇਰੇ ਮੈਂ ਸਿੱਖਾਂ ਦਾ ਹਾਂ, ਭੁਲ ਇਨਸਾਨੀ ਖਾਸਾ ਹੈ ਤੇ ਸਾਈਂ ਬਖਸ਼ਿੰਦ ਹੈ, ਪਰ ਤਤੇ ਰਣ ਵਿਚ ਪਿੱਠ ਦੇਣੀ ਖਾਲਸੇ ਦਾ ਕੰਮ ਨਹੀਂ । ਮੈਨੂੰ ਦੁੱਖ ਨਹੀਂ ਅਨੰਦਪੁਰ ਦੇ ਸੁੱਖਾਂ ਦਾ, ਪੁੱਤਰਾਂ ਦੀ ਸ਼ਹਾਦਤ ਦਾ, ਮੈਨੂੰ ਦੁੱਖ ਨਹੀਂ ਮਾਤਾ ਦੇ ਵਿਯੋਗ ਦਾ, ਮੈਨੂੰ ਦੁੱਖ ਨਹੀਂ ਦੂਲੇ ਸਿੰਘ ਪੁੱਤ੍ਰਾਂ ਦੇ ਸ਼ਹੀਦ ਹੋਣ ਦਾ । ਜੇ ਮੈਨੂੰ ਦੁੱਖ ਹੈ ਤਾਂ ਖਾਲਕ ਦੀ ਖਲਕਤ ਦੇ ਦੁਖੀ ਹੋਣ ਦਾ ਰਾਜੇ ਨਿਮਾਣੇ ਹੋ ਚੁਕੇ ਹਨ, ਪ੍ਰਜਾ ਮੁਰਦਾਰ ਹੋ ਗਈ ਹੈ ਇਕੋ ਇਕ ਸ਼ਾਂਤ ਰਸ ਦੀ ਸ਼ਮਸ਼ੇਰ ਜੀਵਤ ਹੈ - ਜਿ ਇਸ ਅੱਗੇ ਤੁਹਾਡੇ ਸੀਸ ਹਾਜ਼ਰ ਹਨ ਤਾਂ ਆਓ ਜੀ ਆਇਆਂ ਨੂੰ ਆਉ । ਪੰ: ੨੩ ਤੇ ਗੁਰੂ ਜੀ ਨੇ ਅੱਗੇ ਕੂਚ ਕਰ ਦਿੱਤਾ । ਪਿਛੇ ਜੱਥਾ ਵਿਚਾਰਾਂ ਵਿਚ ਰੁਝ ਗਿਆ - ਜਥੇਦਾਰ ਨੇ ਉਠਕੇ ਤਲਵਾਰ ਖਿੱਚੀ ਤੇ ਧਰਤੀ ਤੇ ਲਕੀਰ ਖਿੱਚੀ - ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ ਨਿੱਤਰੇ ਸੋ ਤੁਰੇ, ਅੜੇ ਸੋ ਝੜੇ, ਵਧੇ ਦਿਲ ਲੜੇ, ਸਿਰ-ਧੜ ਦੀ ਬਾਜੀ ਖੇਲੇ ਉਹ ਜੋ ਖਾਲਸਾ ਹੋਵੇ । ਇਹ ਸਰੀਰ ਹੁਕਮ ਦਾ ਬੰਦਾ ਹੈ, ਵੱਡੇ ਹੁਕਮ ਦਾ ਪਤਾ ਸਤਿਗੁਰੂ ਨੂੰ ਹੈ - ਸਤਿਗੁਰਾਂ ਦੇ ਹੁਕਮ ਦਾ ਪਤਾ ਸਾਨੂੰ ਪੈ ਗਿਆ ਹੈ । ਸਾਡੇ ਪ੍ਰੀਤਮ ਨੇ ਜੰਗ ਮੰਡਿਆ ਹੈ ਅਸੀਂ ਹੁਕਮ ਦੇ ਬੰਦੇ ਹਾਂ, ਜਿਸਨੇ ਪ੍ਰੀਤਮ ਦੇ ਦੇਸ ਜਾ ਕੇ ਪ੍ਰੀਤਮ ਨੂੰ ਮਿਲਨਾ ਹੈ । ਉਹ ਸੀਸ ਦੇ ਕੇ ਪ੍ਰੀਤਮ ਦੇ ਦੇਸ ਜਾ ਕੇ ਪ੍ਰੀਤਮ ਨੂੰ ਮਿਲਣ ਲਈ ਆਹ ਲਕੀਰ ਟੱਪ ਕੇ ਅੱਗੇ ਆ ਜਾਵੇ । ਗੱਲਾਂ ਕੀਤਿਆਂ ਕੰਮ ਨਹੀਂ ਸਰਦੇ *ਗਲੀ ਤ੍ਰਿਪਤ ਨ ਹੋਵਈ ਖੰਡੁ ਖੰਡੁ ਕਰਿ ਸਾਉ ਨ ਭੋਵੈ ॥ ਮਖਨੁ ਖਾਇ ਨ ਨੀਰੁ ਬਿਲੋਵੈ ॥੧੭॥ਭਾ:ਗੁਰਦਾਸ ਜੀ॥* ਗੱਲਾਂ ਨਾਲ ਤ੍ਰਿਪਤੀ ਨਹੀਂ ਹੁੰਦੀ, ਖੰਡ ਕਹੇ ਤੋ ਮੂੰਹ ਮਿੱਠਾ ਨਹੀਂ ਹੁੰਦਾ ਪਾਣੀ ਰਿੜਕ ਕੇ ਮੱਖਣ ਖਾਣ ਨੂੰ ਨਹੀਂ ਮਿਲਦਾ । ਇਸੇ ਤਰ੍ਹਾਂ ਕੁਰਬਾਨੀ ਤੋਂ ਬਿਨਾਂ ਪ੍ਰੀਤਮ ਦਾ ਮੇਲ ਨਹੀਂ ਹੁੰਦਾ ਇਹ ਸੁਣ ਕੇ ਚਾਰ ਸਿੰਘ ਸੀਸ ਦੇਣ ਲਈ ਅੱਗੇ ਵਧੇ ਚਾਰ ਹੋਰ ਲੀਕ ਟੱਪੇ ਤੇ ਲਲਕਾਰੇ ਅਸਾਂ ਅੱਜ ਪ੍ਰੀਤਮ ਦੇ ਲੇਖੇ ਸੀਸ ਦੇਣਾ ਹੈ ਸੀਸ। ਫੇਰ ਮਾਈ ਭਾਗ ਕੌਰ ਸਾਂਗ ਹੱਥ ਵਿਚ ਸੂਤੀ-ਸ਼ੇਰ ਨੁਹਾਰ ਸਿੰਘਣੀ ਲੀਕ ਟੱਪ ਕੇ ਬੋਲੀ ਵੀਰੋ! ਤ੍ਰੀਮਤ ਵੀ ਖਾਲਸਾ ਜੇ ਸਨਮੁਖ ਹੋ ਕੇ ਲੜੇਗੀ, ਸੀਸ ਉਪਰ ਖੇਲੇਗੀ, ਅੱਗੇ ਵਧੇਗੀ ਪ੍ਰੀਤਮ ਦੇ ਪਿਆਰ ਲਈ ਸੀਸ ਤੇ ਖੇਡੇਗੀ । ਚਾਲੀ ਹੋਰ ਲੀਕ ਟੱਪ ਗਏ, ਚਾਲੀ ਹੋਰ ਅੱਗੇ ਵਧੇ ਹੋਰ ਆਏ ਹੋਰ ਆਏ ਤੇ ਜਥੇਦਾਰ ਮਹਾਂ ਸਿੰਘ ਨੇ ਸੱਦ ਮਾਹੀ ਦੀ ਲਾਈ *ਹਮ ਤੋ ਗੁਰਹਿਤ ਦੈ ਹੈ ਪ੍ਰਾਨ ॥ ਬਿਚ ਸੰਗਰਾਮ ਕਰੈਂ ਅਰਿ ਹਾਨ ॥ ਤੁਰਕ ਹਜਾਰਹੁ ਗੁਰ ਕੇ ਗਿਰਦ ॥ ਕੋ ਇਸ ਸਮੈ ਤਜੈ ਹੋਇ ਮਰਦ ॥ ਏਤੀ ਭੀਰ ਗੁਰੂ ਪਰ ਪਰੀ ॥ ਹੈ ਸਦ ਹੈਫ ਤਜਹਿ ਇਸ ਘਰੀ ॥ ਜੀਵਨ ਪਾਇ ਕਰਹਿੰਗੇ ਕਹਾਂ ॥ ਜੋ ਪ੍ਰਭੁ ਕਾਜ ਨ ਐ ਹੈ ਇਹਾਂ ॥੧੭॥* ਸਾਰੇ ਸਿੰਘ ਹਜਾਰਾਂ ਦੁਸ਼ਟਾਂ ਨੂੰ ਨਰਕ ਕੋਠੜੀ ਦਾਖਲ ਕਰਕੇ ਜੂਝ ਕੇ ਸ਼ਹੀਦੀਆਂ ਦੇ ਦਿੰਦੇ ਹਨ ਇਕ ਨੇ ਵੀ ਜਾਨ ਨੂੰ ਪਿਆਰ ਨਹੀਂ ਕੀਤਾ, ਇਕ ਵੀ ਪਿੱਛੇ ਹਟਕੇ ਲੁਕ ਕੇ ਜੁੱਧ ਦੇ ਹਾਲਾਤ ਦੱਸਣ ਲਈ ਜੀਵਨ ਨਹੀਂ ਬਚਿਆ ਇਕ ਨੇ ਵੀ ਸ਼ਹੀਦੀ ਹਰੇ ਰੰਗ ਦਾ ਅੰਗੂਰੀ ਪਿਆਲਾ ਪੀਣੋਂ ਮੂੰਹ ਨਹੀਂ ਮੋੜਿਆ । ਜਿਸ ਤਰ੍ਹਾਂ (ਸੰਦਲ ਦੇ) ਨੇ ਆਪਣੇ ਪ੍ਰੀਤਮ ਦੇ ਦੇਸ ਜਾਣ ਲਈ ਘਰ ਪ੍ਰਵਾਰ ਮਾਤਾ ਪਿਤਾ ਤੇ ਰਾਜ ਅਤੇ ਦਾਜ ਦੀ ਪ੍ਰਵਾਹ ਨਾ ਕਰਕੇ ਜਾਨ ਹੋਮ ਕੇ ਆਪਣੇ ਪ੍ਰੀਤਮ ਦੇ ਅੰਕ ਵਿਚ ਜਾ ਸਮਾਈ । ਜਿਵੇਂ ਸੰਦਲ ਦੇ ਨੇ ਪਤੀ ਦੀ ਪੇਕੇ ਘਰ ਵਿਚ ਰਹਿੰਦਿਆਂ ਪ੍ਰਖ ਕਰ ਲਈ, ਇਸੇ ਤਰ੍ਹਾਂ ਗੁਰ ਸਿੱਖ ਨੇ ਮਾਤ ਲੋਕ ਜੋ ਇਸਦਾ ਪੇਕਾ ਘਰ ਹੈ ਇਥੇ ਹੀ ਗੁਰੂ ਦੀ ਕ੍ਰਿਪਾ ਪਾ ਕੇ ਆਪਣੇ ਪ੍ਰੀਤਮ ਨੂੰ ਹਰ ਵੇਲੇ ਕੋਲ ਵੇਖਣਾ ਹੈ ਤੇ ਉਸ ਦੇ ਹੁਕਮ ਤੇ ਬਚਨ ਤੇ ਪ੍ਰਸੰਨਤਾ ਦੇ ਰੰਗ ਵਿਚ ਰਚਣ ਦਾ ਹੀ ਸ਼ਿੰਗਾਰ ਬਨਾਉਣਾ ਹੈ ਪਾਵਨ ਬਚਨ ਹੈ:—*ਪੇਈਅੜੈ ਧੰਨ ਕੰਤ ਸਮਾਲੇ ॥ ਗੁਰਪ੍ਰਸਾਦੀ ਵੇਖੈ ਨਾਲੇ ਪਿਰ ਕੈ ਸਹਜਿ ਰਹੈ ਰੰਗਿ ਰਾਤੀ ਸਬਦਿ ਸਿੰਗਾਰ ਬਨਾਵਣਿਆ ॥੫॥ਅੰਗ੧੨੯॥ਮ:੩॥* - ਪਰ ਜਿਹੜੀ ਇਸਤਰੀ ਭਰਮ ਵਿਚ ਪੈ ਕੇ ਪੇਕੇ ਘਰ ਦੇ ਵਿਚ ਆਪਣੇ ਨਿਜ ਪਤੀ ਨੂੰ ਭੁਲਾ ਦਿੰਦੀ ਹੈ ਦੂਜੇ ਪਾਸੇ ਆਵਾਰਾ ਹੋ ਜਾਂਦੀ ਹੈ ਉਹ ਫੇਰ ਪਛੋਤਾਂਦੀ ਹੈ ਉਸ ਦਾ ਪੇਕਾ ਸਹੁਰਾ ਘਰ ਦੋਵੇਂ ਜਾਂਦੇ ਰਹੇ - ਉਹ ਕਦੇ ਸੁਪਨੇ ਵਿਚ ਸੁਖੀ ਨਹੀਂ ਹੋ ਸਕਦੀਂ ਗੁਰਬਾਣੀ ਕਹਿੰਦੀ ਹੈ । *ਪੇਈਅੜੇ ਧਨ ਭਰਮ ਭੁਲਾਣੀ ॥ ਦੂਜੇ ਲਾਗੀ ਫਿਰਿ ਪਛੋਤਾਣੀ ॥ ਹਲਤੁ ਪਲਤੁ ਦੋਵੇ ਗਵਾਏ ਸੁਪਨੈ ਸੁਖ ਨ ਪਾਵਣਿਆ ॥੪॥ਉਹੀ॥* ਇਸ ਤਰ੍ਹਾਂ ਜਿਹੜੀ ਆਤਮਾ ਐਸ ਮਾਤ ਲੋਕ ਵਿਚ ਆਪਣੇ ਪੇਕੇ ਘਰ ਵਿਚ ਆਪਣੇ ਪ੍ਰੀਤਮ ਨੂੰ ਭੁਲਾ ਦਿੰਦੀ ਹੈ ਉਹ ਆਪਣਾ ਲੋਕ ਤੇ ਪ੍ਰਲੋਕ ਦੋਵੇਂ ਗਵਾ ਦਿੰਦੀ ਹੈ - ਫੇਰ ਉਸਨੂੰ ਸੁਖ ਤੇ ਸ਼ਾਂਤੀ ਕਿਥੇ ? ਕੇਂਦਰੀ ਭਾਵ ਪੇਕੇ ਘਰ ਦਾ ਮੋਹ ਤੋੜਕੇ ਸਹੁਰੇ ਘਰ ਨੂੰ ਯਾਦ ਰੱਖ ਕੇ ਇਕ ਪਤੀ ਤੇ ਏਕ ਤੇ ਭਰੋਸਾ ਰੱਖਣ ਵਾਲੀ ਇਸਤਰੀ ਜਿਥੇ ਸੁਖ ਮਾਣਦੀ ਹੈ ਉਥੇ ਭਰੋਸੇ ਯੋਗ ਤੇ ਪਤੀ ਦੀ ਪ੍ਰਸੰਸਾ ਯੋਗ ਵੀ ਹੁੰਦੀ ਜਿਸ ਦੀ ਰੀਸ ਕਰਕੇ ਜੀਵ ਰੂਪੀ ਇਸਤਰੀ ਪਤੀ ਗੁਰੂ ਤੇ ਪ੍ਰਮੇਸਰ ਤੇ ਪ੍ਰਲੋਕ ਵਿਚ ਮਾਣ ਹਾਸਲ ਕਰ ਸਕਦੀ ਹੈ । ਹਾਂ ਜੀ ਪ੍ਰਕਰਣ ਚਲ ਰਿਹਾ ਸੀ ਸਿੰਘਾਂ ਦੀ ਸ਼ਹੀਦੀ ਦਾ ਸਿੰਘ ਲੜਕੇ ਮਰਦੇ ਮਾਰਦੇ ਸਾਰੇ ਜੂਝ ਕੇ ਸ਼ਹੀਦੀ ਬਾਟੇ ਪੀ ਗਏ, ਤੁਰਕ ਦਲ ਜੋ ਬਚਿਆ ਉਹ ਸੂਬਾ ਸਰਹਿੰਦ ਦੇ ਤਾਬਿਆ ਪੁਜਾ । ਸਾਰੇ ਮਝੈਲ ਸੂਰਮੇ ਲੜ ਦੇ ਹਜ਼ਾਰਾਂ ਨੂੰ ਮਾਰ ਕੇ ਸ਼ਹੀਦ ਹੋ ਗਏ ਗੁਰੂ ਸਾਹਿਬ ਦੂਰ ਇਕ ਟਿੱਬੀ ਤੇ ਪੁੱਜ ਗਏ ਸਨ, ਉਥੋਂ ਹੀ ਤੁਰਕ ਸੈਨਾ ਦੇ ਉਤੇ ਸੇਧ ਸੇਧ ਕੇ ਤੀਰ ਮਾਰਦੇ ਤੇ ਸਿੱਖਾਂ ਦੀ ਮਦਦ ਕਰਦੇ ਰਹੇ । ਸ਼ਾਮਾਂ ਪਈਆਂ ਤੇ ☛✡

ਅੜਿਲ ॥ [੧]ਹਿਤੂ ਜਾਨਿ ਇਕ ਸਹਚਰਿ ਲਈ ਬੁਲਾਇਕੈ ॥ [੨]ਸੁ ਛਬਿ ਰਾਇ ਕੇ ਦੀਨੋ ਤਾਹਿ ਪਠਾਇਕੈ ॥ [੩]ਕਹਾ ਕ੍ਰੋਰਿ ਕਰਿ ਜਤਨ ਤਿਸੈ ਹਯਾਂ ਲਯਾਇਯੋ ॥ [੪]ਹੋ ਜਿਤਕ ਚਹੌਗੀ ਦਰਬੁ ਤਿਤਕ ਲੈ ਜਾਇਯੋ ॥੩॥ [੫]ਸੁਨਤ ਸਹਚਰੀ ਬਚਨ ਸਜਨ ਕੇ ਗ੍ਰਿਹ ਗਈ ॥ [੬]ਜਿਮਿ ਤਿਮਿ ਤਾਹਿ ਪ੍ਰਬੋਧ ਤਹਾਂ ਲਯਾਵਤ ਭਈ ॥ [੭]ਮਿਲਤ ਛੈਲਨੀ ਛੈਲ ਅਧਿਕ ਸੁਖ ਪਾਇਯੋ ॥ [੮]ਹੋ ਭਾਂਤਿ ਭਾਂਤਿ ਕੀ ਕੈਫਨ ਨਿਕਟ ਮੰਗਾਇਯੋ ॥੪॥ [੯]ਕਿਯਾ ਕੈਫ ਕੌ ਪਾਨ ਸੁ ਦੁਹੂ ਪ੍ਰਜੰਕ ਪਰ ॥ [੧੦]ਭਾਂਤਿ ਭਾਂਤਿ ਤਨ ਰਮੇ ਬਿਹਸਿ ਕਰਿ ਨਾਰਿ ਨਰ ॥ [੧੧]ਕੋਕ ਸਾਸਤ੍ਰ ਕੇ ਮਤ ਕੌ ਬਿਹਸਿ ਉਚਾਰਿ ਕੈ ॥ [੧੨]ਹੋ ਆਪੁ ਬੀਚ ਕੰਧਨ ਪਰ ਹਾਥਨ ਡਾਰਿਕੈ ॥੫॥ [੧੩]ਅਧਿਕ ਜੋਰ ਤਨ ਦੋਊ ਤਹਾਂ ਕ੍ਰੀੜਾ ਕਰੈਂ ॥ [੧੪]ਮਨ ਮੈਂ ਭਏ ਅਨੰਦ ਨ ਕਾਹੂੰ ਤੇ ਡਰੈਂ ॥ [੧੫]ਲਪਟਿ ਲਪਟਿ ਕਰ ਜਾਂਹਿ ਸੁ ਛਿਨਿਕ ਨ ਛੋਰ ਹੀ ॥ [੧੬]ਹੋ ਸਕਲ ਦ੍ਰਪ ਕੰਦ੍ਰਪ ਕੋ ਤਹਾਂ ਮਰੋਰ ਹੀ ॥੬॥ ਚੌਪਈ ॥ [੧੭]ਭੋਗ ਕਰਤ ਤਰੁਨੀ ਸੁਖ ਪਾਯੋ ॥ [੧੮]ਕਰਤ ਕੇਲ ਰਜਨਿਯਹਿ ਬਿਤਾਯੋ ॥ [੧੯]ਪਹਿਲੀ ਰਾਤਿ ਬੀਤ ਜਬ ਗਈ ॥ [੨੦]ਪਾਛਿਲ ਰੈਨਿ ਰਹਤ ਸੁਧਿ ਲਈ ॥੭॥ [੨੧]ਕਹਾ ਕੁਅਰਿ ਉਠਿ ਰਾਜ ਕੁਅਰਿ ਸੰਗ ॥ [੨੨]ਕਬਹੂੰ ਛਾਡੁ ਹਮਾਰਾ ਤੈਂ ਅੰਗ ॥ [੨੩]ਜੋ ਕੋਈ ਪੁਰਖ ਹਮੈਂ ਲਹਿ ਜੈਹੈ ॥ [੨੪]ਜਾਇ ਰਾਵ ਤਨ ਭੇਦ ਬਤੈਹੈ ॥੮॥ [੨੫]ਸਾਹੁ ਸੁਤਾ ਇਹੱ ਭਾਂਤਿ ਉਚਾਰਾ ॥ [੨੬]ਬੈਨ ਸੁਨੋ ਮਮ ਰਾਜ ਕੁਮਾਰਾ ॥ [੨੭]ਸਭਨ ਲਖਤ ਤੁਹਿ ਕੈਫ ਪਿਲਾਊਂ ॥ [੨੮]ਤਬੈ ਸਾਹ ਕੀ ਸੁਤਾ ਕਹਾਊਂ ॥੯॥ [੨੯]ਤਹ ਹੀਂ ਰਮੋ ਤਿਹਾਰੇ ਸੰਗਾ ॥ [੩੦]ਅਪਨੋ ਜੋਰਿ ਅੰਗ ਸੌ ਅੰਗਾ ॥ [੩੧]ਹਮੈਂ ਤੁਮੈ ਸਬ ਲੋਗ ਨਿਹਾਰੈ ॥ [੩੨]ਭਲੋ ਬੁਰੋ ਨਹਿ ਭੇਦ ਬਿਚਾਰੈਂ ॥੧੦॥ [੩੩]ਯੌਂ ਕਹਿ ਕੁਅਰਿ ਬਿਦਾ ਕਰਿ ਦੀਨਾ ॥ [੩੪]ਪ੍ਰਾਤ ਭੇਸ ਨਰ ਕੋ ਧਰਿ ਲੀਨਾ ॥ [੩੫]ਕੀਅਸ ਕੁਅਰ ਕੇ ਧਾਮ ਪਯਾਨਾ ॥ [੩੬]ਭੇਦ ਅਭੇਦ ਨ ਕਿਨੀ ਪਛਾਨਾ ॥੧੧॥ [੩੭]ਚਾਕਰ ਰਾਖਿ ਕੁਅਰਿ ਤਿਹੱ ਲਿਯੋ ॥ [੩੮]ਬੀਚ ਮੁਸਾਹਿਬ ਕੇ ਤਿਹੱ ਕਿਯੋ ॥ [੩੯]ਖਾਨ ਪਾਨ ਸਭ ਸੋਈ ਪਿਲਾਵੈ ॥ [੪੦]ਨਰ ਨਾਰੀ ਕੋਈ ਜਾਨਿ ਨ ਜਾਵੈ ॥੧੨॥ [੪੧]ਇਕ ਦਿਨ ਪਿਯ ਲੈ ਗਈ ਸਿਕਾਰਾ ॥ [੪੨]ਬੀਚ ਸੁਰਾਹੀ ਕੇ ਮਦ ਡਾਰਾ ॥ [੪੩]ਜਲ ਕੈ ਸਾਥ ਭਿਗਾਇ ਉਛਾਰਾ ॥ [੪੪]ਚੋਵਤ ਜਾਤ ਜਵਨ ਤੇ ਬਾਰਾ ॥੧੩॥ [੪੫]ਸਭ ਕੋਈ ਲਖੈ ਤਵਨ ਕਹੱ ਪਾਨੀ ॥ [੪੬]ਕੋਈ ਨ ਸਮੁਝਿ ਸਕੈ ਮਦ ਗਯਾਨੀ ॥ [੪੭]ਜਬ ਕਾਨਨ ਕੇ ਗਏ ਮੰਝਾਰਾ ॥ [੪੮]ਰਾਜ ਕੁਅਰ ਸੌ ਬਾਲ ਉਚਾਰਾ ॥੧੪॥ [੪੯]ਤੁਮ ਕੋ ਲਗੀ ਤ੍ਰਿਖਾ ਅਭਿਮਾਨੀ ॥ [੫੦]ਸੀਤਲ ਲੇਹੁ ਪਿਯਹੁ ਇਹ ਪਾਨੀ ॥ [੫੧]ਭਰਿ ਪਯਾਲਾ ਲੈ ਤਾਹਿ ਪਯਾਰਾ ॥ [੫੨]ਸਭਹਿੰਨ ਕਰਿ ਜਲ ਤਾਹਿ

---

✡☛ ਵਜ਼ੀਰ ਖਾਂ ਬਚੀ ਖੁਚੀ ਸੈਨਾ ਲੈ ਕੇ ਪਿਛੇ ਮੁੜ ਗਿਆ । ਸਤਿਗੁਰ ਦੇਵ ਟਿੱਬੀ ਤੋਂ ਉਤਰ ਕੇ ਸ਼ਹੀਦੀ ਧਰਤੀ ਤੇ ਆਏ ਤੇ ਕਿਸੇ ਨੂੰ ਵਰਦਾਨ ਦਿੰਦੇ ਤੇ ਸਿਸਕਦੇ ਮੂੰਹ ਵਿਚ ਜਲ ਚੋਂਦੇ, ਮਹਾਂ ਸਿੰਘ ਦਾ ਬੇਦਾਵਾ ਪਾੜਿਆ ਤੇ ਉਸ ਨੂੰ ਟੁੱਟੀ ਗੰਢ ਕੇ ਆਪਣੇ ਨਾਲ ਮੇਲ ਕੇ ਆਪਣੇ ਲੋਕ ਵਿਚ ਭੇਜਦੇ ਹੋਇ ਕਿਹਾ :—*ਜਾਹੁ ਮਹਾਂ ਸਿੰਘ ਜਹਿ ਮਮ ਲੋਕ ॥ ਬਸਹੁ ਸਦਾ ਕਬ ਨਹਿ ਤਹਿ ਸੋਕ ॥* ਦੇ ਕਰ ਪ੍ਰਾਨ ਕੀਨ ਉਪਕਾਰ ॥ *ਤਿਸ ਕੋ ਫਲ ਤੁਹਿ ਭਇਓ ਅਪਾਰ ॥ਗੁ: ਪ੍ਰ: ਸੂ: ਐ ੧-੨੨॥* ਮਾਤਾ ਭਾਗੋ ਦੇ ਮੁਖ ਵਿਚ ਜਲ ਸੰਚਿਆ ਉਹ ਹੋਸ਼ ਵਿਚ ਆ ਗਈ ਅਤੇ ਜੰਗ ਦੀ ਸਾਰੀ ਕਹਾਣੀ ਉਸ ਨੇ ਗੁਰਦੇਵ ਜੀ ਨੂੰ ਦੱਸੀ ਅਤੇ ਉਹਨਾਂ ਦੇ ਪਤੀ ਅਤੇ ਪੁੱਤਰ ਵੀ ਇਸ ਜੁੱਧ ਵਿਚ ਸ਼ਹੀਦੀ ਪਾ ਗਏ ।

ਪਰ ਮਾਤਾ ਭਾਗੋ ਜਖਮਾਂ ਭਰਪੂਰ ਵਹੀਰ ਦੇ ਨਾਲ ਟੁਰਦੀ ਰਹੀ, ਸਾਂਗ ਹੱਥ ਵਿਚ ਲੈ ਕੇ ਉਸ ਜਗਤ ਤੋਂ ਨਿਛਾਵਰ ਹੋ ਰਹੇ ਸ੍ਰੀ ਦਸਮੇਸ਼ ਦੇ ਉਦਾਲੇ ਪਹਿਰਾ ਦੇਂਦੀ ਅਤੇ ਕੁਝ ਸਮੇਂ ਮਾਤਾ ਭਾਗੋ ਦਿਗੰਬਰੀ ਵੇਸ ਤੇ ਮਸਤਾਨੀ ਹਾਲਤ ਵਿਚ ਵੀ ਵਿਚਰੇ । ਤਾਂ ਸਤਿਗੁਰਾਂ ਨੇ ਇਸ ਹਾਲ ਵਿਚ ਤਕ ਕੇ ਸਮਝਾਇਆ ਸੀ ... ਕਿ ਤੂੰ ਪੂਰਨ ਪਦ ਤੇ ਹੈਂ : ਪਰ ਅਸੀਂ ਚਾਹੁੰਦੇ ਹਾਂ ਕਿ ਤੂੰ ਮਰਿਆਦਾ ਵਿਚ ਟੁਰੇਂ ਤੇ ਬਸਤਰ ਪਹਿਨ ਲਵੇਂ ॥ ਸੂ: ਪ੍ਰ: ਵਿਚ ਐਉਂ ਲਿਖਿਆ ਹੈ :—*ਕਥਾ ਬੇਦ ਮਹਿ ਜਿਸ ਕੀ ਅਹੈ ॥ ਨਾਮ ਗਾਰਗੀ ਨਗਨ ਸੁ ਰਹੈ ॥ ਪਰਮ ਹੰਸਨੀ ਬਡ ਅਵਧੂਤਾ ॥ ਤੇ ਸਭਾਗੋ ਗੁਰ ਢਿਗ ਅਵਧੂਤਾ ॥* ਅਰਥਾਤ:— ਉਪਨਿਖਦਾ ਦੇ ਸਮੇਂ ਦੀ ਇਕ ਗਿਆਤ ਗੋਯ ਇਸਤਰੀ ਜੋ ਨਗਨ ਵਿਚਰਦੀ ਸੀ ਜੋ ਪ੍ਰਮ ਹੰਸਨੀ ਪੂਰਨ ਬ੍ਰਹਮ ਗਿਆਨ ਵਾਲੀ, ਪੂਰਨ ਅਵਧੂਤ ਸੀ, ਅਹਿੱਲ ਅਵਸਥਾ ਟਿਕਵੀਂ ਸੁਰਤ ਵਾਲੀ ਕਹੀਦੀ ਸੀ । ਉਸੇ ਤਰ੍ਹਾਂ ਮਾਤਾ ਭਾਗੋ ਦੀ ਅਵਸਥਾ ਹੋ ਗਈ ਸੀ ਜੋ ਅੱਗੇ ਲੇਖ ਹੈ: *ਤਿਮ ਭਾਗੋ ਗੁਰ ਢਿਗ ਅਵਧੂਤਾ ॥ ਗਰਵੀ ਸਾਂਗ ਹਾਥ ਮਹਿ ਧਰੈ ॥ ਸਦਾ ਅਨੰਦ ਏਕ ਰਸ ਥਿਰੈ ॥ ਕੇਤਿਕ ਮਾਸ ਨਗਨ ਜਬ ਰਹੀ ॥ ਇਕ ਦਿਨ ਦੇਖ ਨਿਕਟ ਗੁਰ ਕਹੀ ॥* ਅਰਥਾਤ :- ਜਿਵੇਂ ਗਾਰਗੀ ਦੀ ਅਵਸਥਾਂ ਸੀ ਉਸੇ ਤਰ੍ਹਾਂ ਮਾਤਾ ਭਾਗੋ ਅਵਧੂਤਕ ਅਵਸਥਾ ਵਿਚ ਰਹੀ ਜੋ ਇਕ ਭਾਰੀ ਸਾਂਗ ਹੱਥ ਵਿਚ ਰਖਦੀ ਸੀ ਹਮੇਸ਼ਾਂ ਅਨੰਦ ਮਈ ਅਵਸਥਾ, ☚✡

੧. ਅੜਿੱਲ ॥ ਚੰਪਾ ਨੇ ਆਪਣੀ ਵਫਾਦਾਰ ਜਾਣ ਕੇ ਇਕ ਗੋਲੀ ਬੁਲਾ ਲਈ ।
੨. ਤੇ ਉਸ ਨੂੰ ਛਬਰਾਇ ਸ਼ਹਿਜ਼ਾਦੇ ਕੋਲ ਭੇਜ ਦਿੱਤਾ ।
੩. ਤੇ ਗੋਲੀ ਨੂੰ ਕਿਹਾ ਭਾਵੇਂ ਕ੍ਰੋੜ ਯਤਨ ਕਰ ਪਰ ਉਸ ਨੂੰ ਬੁਲਾਕੇ ਐਥੇ ਲੈ ਕੇ ਆ ।
੪. ਜਿਤਨਾ ਧਨ ਤੂੰ ਚਾਹੇਂਗੀ ਉਤਨਾ ਲੈ ਜਾਣਾ ॥੩॥
੫. ਗੋਲੀ ਇਹ ਗੱਲ ਸੁਣ ਕੇ ਉਸ ਦੇ ਸੱਜਣ ਦੇ ਘਰ ਚਲੀ ਗਈ ।
੬. ਜਿਉਂ-ਤਿਉਂ ਸਮਝਾ ਕੇ ਉਥੇ ਲੈ ਕੇ ਆ ਗਈ ।
੭. ਸੁੰਦਰ ਸੁ ਛਬਰਾਏ ਨੂੰ ਮਿਲਕੇ ਉਸ ਸੁੰਦਰੀ ਚੰਪਾ ਨੇ ਬੜਾ ਸੁਖ ਮਹਿਸੂਸ ਕੀਤਾ ।
੮. ਤਰ੍ਹਾਂ ਤਰ੍ਹਾਂ ਦੀ ਸ਼ਰਾਬ ਕੋਲ ਮੰਗਾ ਲਈ ॥੪॥
੯. ਮੰਜੇ ਉਪਰ ਬੈਠ ਦੇ ਦੋਹਾਂ ਨੇ ਸ਼ਰਾਬ ਪੀ ਲਈ ।
੧੦. ਤਰ੍ਹਾਂ-ਤਰ੍ਹਾਂ ਮਿਲਾਪ ਕੀਤਾ ਦੋਹਾਂ ਨੇ ਹੱਸ ਕੇ ਇਸਤਰੀ ਪੁਰਸ਼ ਨੇ
੧੧. ਕੋਕ ਸ਼ਾਸਤ੍ਰ ਦੇ ਢੰਗ ਹੱਸ ਕੇ ਕਹਿੰਦੇ ਹਨ ।
੧੨. ਇਕ ਦੂਜੇ ਦੇ ਕੰਧਿਆਂ ਉਪਰ ਹੱਥ ਰੱਖ ਕੇ ॥੫॥
੧੩. ਬੜੇ ਜੋਰ ਦੇ ਨਾਲ ਵਿਹਾਰ ਕਰਦੇ ਹਨ ਦੋਏਂ ।
੧੪. ਮਨ ਵਿਚ ਬੜੇ ਪ੍ਰਸੰਨ ਹਨ । ਕਿਸੇ ਤੋਂ ਡਰਦੇ ਨਹੀਂ
੧੫. ਪਿਲਚ ਪਿਲਜ ਕੇ ਜਾਂਦੇ ਹਨ ਛਿਨ ਭਰ ਜੁਦਾ ਨਹੀਂ ਹੁੰਦੇ।
੧੬. ਕਾਮ ਦਾ ਦੁਖ ਮਰੋੜ ਕੇ ਦੂਰ ਕਰ ਦਿੱਤਾ ॥੬॥
੧੭. ਪਰੇਮ ਕਰਕੇ ਉਹ ਇਸਤਰੀ ਸੁਖੀ ਹੋ ਗਈ ।
੧੮. ਖੁਸ਼ੀ ਕਰਦਿਆਂ ਰਾਤ ਬਤੀਤ ਕਰ ਦਿੱਤੀ ।
੧੯. ਜਿਸ ਵੇਲੇ ਰਾਤ ਦਾ ਪਹਿਲਾ ਹਿੱਸਾ ਬੀਤ ਗਿਆ ।
੨੦. ਜਦੋਂ ਰਾਤ ਦਾ ਪਿਛਲਾ ਹਿੱਸਾ ਸਮਝਿਆ ॥੭॥
੨੧. ਤਾਂ ਰਾਜ ਕੁਮਾਰ ਨੇ - ਕੁਮਾਰੀ ਨੂੰ ਕਿਹਾ ।
੨੨. ਕਿ ਹੁਣ ਮੇਰਾ ਸੰਗ ਛੱਡ ਦੇਹ ।
੨੩. ਜੇ ਸਾਨੂੰ ਕਿਸੇ ਹੋਰ ਪੁਰਸ਼ ਨੇ ਵੇਖ ਲਿਆ
੨੪. ਤਾਂ ਉਹ ਜਾ ਕੇ ਰਾਜੇ ਨੂੰ ਦੱਸ ਦੇਵੇਗਾ ॥੮॥
੨੫. ਤਾਂ ਸ਼ਾਹ ਦੀ ਪੁੱਤਰੀ ਚੰਪਾ ਨੇ ਇਸ ਤਰ੍ਹਾਂ ਕਿਹਾ ।
੨੬. ਕਿ ਐ ਰਾਜ ਕੁਮਾਰ! ਮੇਰੀ ਗੱਲ ਸੁਣ
੨੭. ਮੈਂ ਸਾਰਿਆਂ ਦੇ ਸਾਹਮਣੇ ਤੈਨੂੰ ਸ਼ਰਾਬ ਪਿਲਾ ਦਿਆਂਗੀ ਤਾਂ
੨੮. ਸ਼ਾਹ ਦੀ ਪੁੱਤਰੀ ਕੁਹਾਵਾਂਗੀ ॥੯॥
੨੯. ਉਥੇ ਹੀ ਤੇਰੇ ਨਾਲ ਅਭੇਦ ਹੋ ਜਾਵਾਂਗੀ ।
੩੦. ਤੇਰੇ ਨਾਲ ਆਪਣੇ ਅੰਗ ਜੋੜ ਕੇ -
੩੧. ਮੈਨੂੰ ਅਰ ਤੈਨੂੰ ਸਾਰੇ ਲੋਕ ਵੇਖਦੇ ਹੋਣਗੇ ।
੩੨. ਪਰ ਭਲੇ ਬੁਰੇ ਦਾ ਕਿਸੇ ਨੂੰ ਪਤਾ ਨਹੀਂ ਲੱਗੇਗਾ ॥੧੦॥
੩੩. ਇਹ ਕਹਿਕੇ ਰਾਜ ਕੁਮਾਰ ਉਥੇ ਭੇਜ ਦਿੱਤਾ ।
੩੪. ਸਵੇਰੇ ਆਪਣਾ ਭੇਸ ਪੁਰਸ਼ ਦਾ ਕਰ ਲਿਆ ।
੩੫. ਤੇ ਰਾਜਕੁਮਾਰ ਦੇ ਘਰ ਚਲੀ ਗਈ ।
੩੬. ਇਸਤਰੀ ਜਾਂ ਪੁਰਸ਼ ਦਾ ਭੇਤ ਕਿਸੇ ਨਾ ਸਮਝਿਆ ॥੧੧॥
੩੭. ਰਾਜ ਕੁਮਾਰ ਨਾਲ ਗੱਲ ਕਰਕੇ ਉਸ ਪਾਸ ਨੌਕਰ ਹੋ ਕੇ ਰਹਿ ਗਈ - ਤੇ ਰਾਜ ਕੁਮਾਰ ਦੇ -
੩੮. ਮੁਖੀਆ ਵਿਚ ਸ਼ਾਮਲ ਹੋ ਗਈ ।
੩੯. ਸਾਰਾ ਖਾਣ ਤੇ ਪਿਲਾਉਣ ਦਾ ਕੰਮ ਸਾਂਭ ਲਿਆ ।
੪੦. ਇਸਤਰੀ ਪੁਰਸ਼ ਦਾ ਕਿਸੇ ਨੂੰ ਕੋਈ ਪਤਾ ਨਹੀਂ ॥੧੨॥
੪੧. ਇਕ ਦਿਨ ਆਪਣੇ ਪਤੀ ਨੂੰ ਸ਼ਿਕਾਰ ਲਈ ਲੈ ਗਈ।
੪੨. ਤੇ ਸੁਰਾਹੀ ਦੇ ਵਿਚ ਸ਼ਰਾਬ ਪਾ ਲਈ ।
੪੩. ਸੁਰਾਹੀ ਪਾਣੀ ਵਿਚ ਡੋਬ ਕੇ ਬਾਹਰ ਕੱਢ ਲਈ ।
੪੪. ਜਿਸ ਦੇ ਆਸੇ ਪਾਸੇ ਤੋਂ ਪਾਣੀ ਚੋਣ ਲੱਗ ਗਿਆ ਲੋਕ ਇਹੋ ਸਮਝਦੇ ਕਿ ਇਸ ਵਿਚ ਪਾਣੀ ਹੀ ਹੈ ॥੧੩॥
੪੫. ਹਰ ਕੋਈ ਉਸ ਵਿਚ ਪਾਣੀ ਹੀ ਸਮਝਦਾ ।
੪੬. ਕੋਈ ਵੀ ਪੜ੍ਹਿਆ ਲਿਖਿਆ ਆਦਮੀ ਨਾ ਜਾਣ ਸਕਿਆ ਕਿ ਇਸ ਵਿਚ ਸ਼ਰਾਬ ਹੈ ।
੪੭. ਜਿਸ ਵੇਲੇ ਜੰਗਲ ਦੇ ਵਿਚਕਾਰ ਚਲੇ ਗਏ ।
੪੮. ਤਾਂ ਰਾਜ ਕੁਮਾਰ ਨੂੰ ਕੁਮਾਰੀ ਨੇ ਕਿਹਾ ॥੧੪॥
੪੯. ਕਿ ਤੈਨੂੰ ਬੜੀ ਪਿਆਸ ਲੱਗੀ ਹੋਈ ਹੈ ।
੫੦. ਲੈ ਆਹ ਠੰਡਾ ਪਾਣੀ ਪੀ ਲੈ ।
੫੧. ਪਿਆਲਾ ਭਰਕੇ ਉਸਨੂੰ ਪਾਣੀ ਕਹਿਕੇ ਸ਼ਰਾਬ ਪਿਆ ਦਿੱਤੀ ।
੫੨. ਸਾਰਿਆਂ ਨੇ ਉਸ ਨੂੰ ਪਾਣੀ ਹੀ ਸਮਝਿਆ ॥੧੫॥

✡☚ ਗਮੀ ਖੁਸ਼ੀ ਤੋਂ ਰਹਿਤ ਇਕ ਰਸ ਰਹਿੰਦੀ ਸੀ ਜਦੋਂ ਕਿਤਨੇ ਮਹੀਨੇ ਬੀਤ ਗਏ ਤਾਂ ਗੁਰਦੇਵ ਨੇ ਕੋਲ ਆਈ ਵੇਖ ਕੇ ਕਿਹਾ :- *ਸੁਨ ਮਾਈ ਭਾਗੋ ਸਚਿਆਰੀ ॥ ਕੁਲ ਨੈਹਰਿ[1] ਸਸਅਰਿ[2] ਉਬਾਰੀ ॥ ਪਰਮ ਹੰਸ ਅਵਸਥਾ ਪਾਈ ॥ ਤੁਝ ਕੋ ਦੋਸ ਨ ਲਗੈ ਕਦਾਈ ॥ ਇਕ ਰਸ ਬ੍ਰਿਤੀ ਭਈ ਲਿਵ ਲਾਈ ॥ ਤਨ ਹੰਤਾ ਸਭ ਰਿਦੇ ਬਿਨਾਸੀ ॥ ਪਾਇਓ ਪਰਮ ਰੂਪ ਅਬਿਨਾਸੀ ॥* ਅਰਥਾਤ:- ਗੁਰੂ ਜੀ ਕਹਿੰਦੇ ਹਨ ਕਿ ਐ ਮਾਤਾ ਭਾਗੋ ਸਦ ਦੀ ਮੂਰਤਿ ਪਵਿੱਤਰ ਕੁਲ ਦੀ ਬੱਚੀ ਸਹੁਰਿਆਂ ਦਾ ਨਾਮ ਰੌਸ਼ਨ ਕਰਨ ਵਾਲੀ ਪਰਮ ਹੰਸ ਦੀ ਅਵਸਥਾ ਦੀ ਮਾਲਿਕ ਤੈਨੂੰ ਭਾਵੇਂ ਨੰਗਿਆਂ ਵਿਚਰਨ ਵਿਚ ਕੋਈ ਦੋਸ਼ ਨਹੀਂ ਹੈ ਕਿਉਂਕਿ ਤੇਰੀ ਬਿਰਤੀ ਇਕ ਰਸ ਦੁਖ ਸੁਖ ਏਕ ਸਮਾਨ ਤੇ ਪਹੁੰਚ ਗਈ ਹੈ ਅਤੇ ਕਰਤਾਰ ਨਾਲ ਬਿਰਤੀ ਜੁੜ ਚੁਕੀ ਹੈ - ਮੈਂ ਭੌਤਕ ਤਨ (ਮਾਦਾ ਸਰੀਰ ਹਾਂ) ਦੀ ਬਿਰਤੀ ਦਾ ਨਾਸ ਹੋ ਗਿਆ ਹੈ । ਪਰਮ ਰੂਪ ਅਬਨਾਸੀ ਨੂੰ ਪ੍ਰਾਪਤ ਹੋ ਗਈ ਹੈਂ - ਪਰ ਤਾਂ ਵੀ *ਤਉ ਸੰਗ ਤੂੰ ਰਹਿਤ ਹਮਾਰੇ ॥ ਪਹਿਰਿ ਕਾਛ, ਲਘੁ ਸਿਰ ਦਸਤਾਰੇ ॥ ਊਪਰ ਚੀਰ ਚਾਦਰਾ ਲੀਜੈ ॥ ਦੇਹ ਅਛਾਦਹੁ ਸਮਾ ਬਿਤੀਜੈ ॥* ਜਦੋਂ ਤੱਕ ਤੂੰ ਸਾਡੇ ਨਾਲ ਹੈਂ ਕਛਹਿਰਾ ਪਹਿਨ ਲਿਆ ਕਰ ਅਤੇ ਸਿਰ ਤੇ ਛੋਟੀ ਦਸਤਾਰ (ਦੁਮਾਲਾ) ਸਜਾ ਲਿਆ ਕਰ ਅਤੇ ਚਾਦਰਾ ਉਤੇ ਲੈ ਲਿਆ ਕਰ, ਜਦੋਂ ਤੱਕ ਦੇਹ ਦਾ ਨਾਸ ਨਹੀਂ ਹੁੰਦਾ ਉਤੋਂ ਤਕ ਇਸੇ ਤਰ੍ਹਾਂ ਸਮਾਂ ਬਤਾਉ (ਭਾਵ ਬਸਤਰ ਓੜ ਕੇ ਸਮਾਂ ਬਿਤਾਉ) *ਸੁਨ ਗੁਰ ਹੁਕਮ ਮਾਨਿ ਤਿਨ ਲੀਨਾ ॥ ਬਸਤਰ ਸਰੀਰ ਅਛਾਦਨ ਕੀਨਾ ॥ ਕਰ ਮਹਿ ਸਾਂਗ ਸਦਾ ਗਹਿ ਰਾਖੇ ॥ ਰਹੈ ਸੰਗ ਗੁਰ ਕੇ ਅਭਿਲਾਖੈ ॥ਸੂ: ਪਰ:॥* ਲਿਖਣ ਦਾ ਕੇਂਦਰੀ ਭਾਵਾਰਥ:—ਜਿਸ ਪੀਰ ਦੇ ਮੁਰੀਦ ਬੇ ਪ੍ਰਵਾਹੀ ਨਾਲ ਜੁੜਕੇ ਇਕਮ ਹੋ ਕੇ ਬ੍ਰਹਿਮ ਗਿਆਨ ਵਿਚ ਲੀਨ ਹੋ ਕੇ ਦੁਨੀਆਂਦਾਰੀ ਤੋਂ ਹੀ ਵੇ ਪ੍ਰਵਾਹ ਹੋ ਕੇ ਅਸ਼ਲੀਲ ਸ਼ਬਦ ਦਾ ਨਾਮ ਹੀ ਭੁਲ ਜਾਣ ਤਾਂ ਉਸ ਪੀਰ ਨੂੰ ਅਸਲੀਲਤਾ ਦੇ ਪੰਜੇ ਵਿਚ ਜਕੜਨਾ ਕਿਥੋਂ ਦੀ ਦਨਾਈ ਹੋਈ ? ਉਥੇ ਤਾਂ ਵਿਕਾਰਾਂ ਦੀ ਦੁਰਬੁਧੀ ਨੂੰ ਖਲੋਣ ਲਈ ਵੀ ਥਾਂ ਨਹੀਂ ਮਿਲਦੀ - ਬ੍ਰਹਮ ਗਿਆਨ ਕੀ ? ਦ੍ਰਿਸ਼ਟ ਵਿਕਾਰੀ ਬੁਧੀ ਕੀ - ਉਹ ਤਾਂ ਹਰ ਖੇਤ੍ਰ ਵਿਚ ਪਰਉਪਕਾਰ ਤੇ ਨਾਮ ਨੂੰ ਹੀ ਸਮਰਪਿਤ ਹੋ ਜਾਂਦੇ ਨੇ - ਗੁਰਦੇਵ ਦਾ ਪਾਵਨ ਬਚਨ ਤੈਂ:-

*ਕਰਤਾ ਤੂ ਮੇਰਾ ਜਜਮਾਨੁ ॥ ਇਕ ਦਖਿਣਾ ਹਉ ਤੈ ਪਹਿ ਮਾਗਉ ਦੇਹਿ ਆਪਣਾ ਨਾਮ ॥੧॥ਰਹਾਉ॥*
*ਪੰਚ ਤਸਕਰ ਧਾਵਤ ਰਾਖੇ ਚੂਕਾ ਮਨਿ ਅਭਿਮਾਨੁ ॥ ਦਿਸਟਿ ਬਿਕਾਰੀ ਦੁਰਮਤਿ ਭਾਗੀ ਐਸਾ ਬ੍ਰਹਮ ਗਿਆਨ ॥੨॥*
*ਜਤੁ ਸਤੁ ਚਾਵਲ ਦਇਆ ਕਣਕ ਕਰਿ ਪ੍ਰਾਪਤਿ ਪਾਤੀ ਧਾਨੁ ॥ ਦੂਧੁ ਕਰਮੁ ਸੰਤੋਖ ਘੀਉ ਕਰਿ ਐਸਾ ਮਾਂਗਉ ਦਾਨੁ ॥੩॥*
*ਖਿਮਾ ਧੀਰਜੁ ਕਰਿ ਗਊ ਲਵੇਰੀ ਸਹਜੇ ਬਛਰਾ ਖੀਰੁ ਪੀਐ ॥ ਸਿਫਤਿ ਸਰਮ ਕਾ ਕਪੜਾ ਮਾਂਗਉ ਹਰਿ ਗੁਣ ਨਾਨਕ ਰਵਤ ਰਹੈ ॥੪॥ ਅੰਗ ੧੩੨੯॥ ਮ:੧॥*

ਬ੍ਰਹਮ ਗਿ: ਬ੍ਰਹਮ ਵੇਤਾ : ਬ੍ਰਹਮ ਅਵਸਥਾ ਦਾ ਧਾਰਨੀ ਤਾਂ ਕੇਵਲ, ਜਤ ਸਤ ਸੰਜਮ ਦਇਆ ਸੰਤੋਖ ਦਾ ਦਾਨ ਮੰਗਦਾ ਹੋਇਆ ਖਿਮਾ ਤੇ ਧੀਰਜ ਦੀ ਗਊ ਬਣਾਕੇ ਆਪਣੇ ਮਨ ਰੂਪੀ ਵੱਛੇ ਨੂੰ ਦੁੱਧ ਪਿਲਾਉਣਾ ਮੰਗਦਾ ਹੈ ਅਤੇ ਉਸ ਦਾ ਸਿਫਤ ਕਰਨਾ ਤੇ ਆਪਣੇ ਮਨ ਦੀ ਹੀ ਸ਼ਰਮ ਦਾ ਕੱਪੜਾ ਹੈ । ਦੁਨੀਆਂ ਦੇ ਨੰਗੇਜ ਉਸ ਲਈ ਤੁੱਛ ਹਨ । ਪਰ ਅਸੀਂ ਸ੍ਰੀ ਦਸਮੇਸ਼ ਪਰਮ ਪੁਰਖ ਦੇ ਪੁੱਤਰ ਦੇ ਮਨ ਨੂੰ ਆਪਣੇ ਘਸੇ ਹੋਇ ਅਪਰਾਧੀ ਤੱਕੜੀ ਵੱਟਿਆਂ ਨਾਲ ਤੋਲਦੇ ਹਾਂ ।

1. *ਕੁਲ ਦੀ ਉਤਮ ਘਰਾਣੇ ਦੀ*
2. ਸਹੁਰਿਆਂ ਵਿਚ ਮਾਨ ਯੋਗ

* * * * *

☚ (ਪੰਨਾ ੨੫੭ ਦੀ ਬਾਕੀ) ਕਾਦਰ ਬਖਸ਼ ਤੇ ਨਬੀ ਬਖਸ਼ ਆਦਿ ਨੂੰ ਜਾਂਦਿਆਂ ਹੀ ਝਟਕਾ ਦਿੱਤਾ । ਅੰਦਰਲੇ ਮੋਮਨ ਫੌਜੀ ਅਚਾਨਕ ਹਮਲੇ ਤੋਂ ਘਬਰਾ ਕੇ ਗੁਪਤ ਰਾਹੀ ਸਭ ਅਲੋਪ ਹੋ ਗਏ ਰਾਜੀ ਦੌੜ ਕੇ ਫਾਤਮਾ ਪਾਸ ਪੁੱਜ ਗਈ ਤੇ ਫਾਤਮਾ ਨੂੰ ਨਾਲ ਲੈ ਕੇ ਜਥੇ ਵਿਚ ਚਲੀ ਗਈ ਜੋ ਕਿਲੇ ਨੂੰ ਫਤਹਿ ਕਰਕੇ ਫਾਤਮਾ ਤੇ ਰਾਜੀ ਨੂੰ ਨਾਲ ਲੈ ਕੇ ਡੇਰੇ ਪੁੱਜ ਗਏ । ਜਿਥੇ ਉਸਦਾ ਪਿਤਾ ਚੌਧਰੀ ਅਬਦੁਲਾ ਆਦਿ ਬਹੁਤ ਸਾਰੇ ਮੁਸਲਮਾਨ ਸਿੰਘਾਂ ਦੇ ਰੂਪ ਵਿਚ ਸੱਜੇ ਹੋਏ ਸਨ ਲਿਖਣ ਦਾ ਭਾਵ ਕੋਈ ਹਿੰਦੂ ਹੋਣ ਕਰਕੇ ਜਾਂ ਮੁਸਲਮਾਨ ਹੋਣ ਕਰਕੇ ਬੁਰਾ ਨਹੀਂ ਬੁਰੇ ਤਾਂ ਵਿਅਕਤੀਗਤ ਖਿਆਲ ਹੀ ਹੁੰਦੇ ਨੇ । ਸਤਿਗੁਰਾਂ ਦਾ ਮਨੋਰਥ ਇਨਸਾਨੀ ਖਿਆਲ ਬਦਲ ਦੇਣਾ ਸੀ ਕਿਤਨੇ ਮੁਸਲਮਾਨ ਸ੍ਰੀ ਦਸਮੇਸ਼ ਜੀ ਦੀ ਸੈਨਾ ਵਿਚ ਜੁੱਧ ਕਰਦੇ ਰਹੇ ਹਨ । ਸਾਰੇ ਹਿੰਦੂ ਹੀ ਸਿੱਖ ਸੱਜੇ ਹਨ । ਜਦ ਕੋਈ ਸਿੰਘ ਹੈ ਹੀ ਨਹੀਂ ਸੀ ਉਸ ਵੇਲੇ ਜੇ ਗੁਰਦੇਵ ਇਹ ਨਾਹਰਾ ਲਾ ਦਿੰਦੇ ਹਮ ਹਿੰਦੂ ਨਹੀਂ ਤਾਂ ਸਿੰਘ ਕਿਸ ਨੂੰ ਸਜਾਉਂਦੇ - ਪੰਜ ਪਿਆਰੇ ਹਿੰਦੂਆਂ ਵਿਚੋਂ ਹੀ ਲਏ ਗਏ ਜਿਨ੍ਹਾਂ ਦੇ ਖਿਆਲ ਪਵਿੱਤ੍ਰ ਸਨ ਉਹ ਸਿੰਘ ☛

ਬਿਚਾਰਾ ॥੧੫॥ [੧]ਪੁਨਿ ਤ੍ਰਿਯ ਲਿਯਾ ਕਬਾਬ ਹਾਥਿ ਕਰਿ ॥ [੨]ਕਹ੍ਯੋ ਕਿ ਖਾਹੁ ਰਾਜ ਸੁਤ ਬਨ ਫਰ ॥ [੩]ਤੁਮਰੇ ਨਿਮਿਤਿ ਤੋਰਿ ਇਨ ਆਨਾ ॥ [੪]ਭੱਛਨ ਕਰਹੁ ਸ੍ਵਾਦ ਅਬ ਨਾਨਾ ॥੧੬॥ [੫]ਜਬ ਮਧਯਾਨ ਸਮੋ ਭਯੋ ਜਾਨ੍ਯੋ ॥ [੬]ਸਭ ਲੋਗਨ ਇਹ ਭਾਂਤਿ ਬਖਾਨ੍ਯੋ ॥ [੭]ਤੁਮ ਸਭ ਚਲੌ ਭੂਪ ਕੇ ਸਾਥਾ ॥ [੮]ਹਮ ਸੇਵਾ ਕਰਿਹੈ ਜਗਨਾਥਾ ॥੧੭॥ [੯]ਸਭ ਜਨ ਪਠੈ ਭੂਪ ਕੇ ਸਾਥਾ ॥ [੧੦]ਦੋਈ ਰਹੇ ਨਾਰਿ ਅਰੁ ਨਾਥਾ ॥ [੧੧]ਪਰਦਾ ਐਚਿ ਦਸੌ ਦਿਸਿ ਲਿਯਾ ॥ [੧੨]ਕਾਮ ਭੋਗ ਹੱਸਿ ਹੱਸਿ ਰਸਿ ਕਿਯਾ ॥੧੮॥ ਦੋਹਰਾ ॥ [੧੩]ਇਹ ਚਰਿਤ੍ਰ ਦੋਈ ਬਿਹਸਿ ਰਮਤ ਭਏ ਨਰ ਨਾਰਿ ॥ [੧੪]ਪ੍ਰਜਾ ਸਹਿਤ ਰਾਜਾ ਛਲਾ ਸਕਾ ਨ ਭੂਪ ਬਿਚਾਰਿ[1] ॥੧੯॥੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ, ਤ੍ਰਿਯਾ ਚਰਿਤ੍ਰੇ, ਮੰਤ੍ਰੀ ਭੂਪ ਸੰਬਾਦੇ, ਤੀਨ ਸੌ ਚੌਰਾਨਵੇਂ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੯੪॥੭੦੧੨॥ ਅਫਜੂੰ ॥

ਚੌਪਈ ॥ [੧੫]ਦੇਵ ਛੱਤ੍ਰ ਇਕ ਭੂਪ ਬਖਨਿਯਤ ॥ [੧੬]ਸ੍ਰੀ ਸੁਰ ਰਾਜਵਤੀ ਪੁਰ ਜਨਿਯਤ ॥ [੧੭]ਤਿਹੱ ਸੰਗ ਚੜ੍ਹਤ ਅਮਿਤਿ ਚਤੁਰੰਗਾ ॥ [੧੮]ਉਮਿਡਿ ਚਲਤ ਜਿਹ ਬਿਧਿ ਕਰਿ ਗੰਗਾ ॥੧॥ ਅੜਿਲ ॥ [੧੯]ਸ੍ਰੀ ਅਲਕੇਸਮਤੀ ਤਿਹੱ ਸੁਤਾ ਬਖਾਨਿਯੈ ॥ [੨੦]ਪਰੀ ਪਦੁਮਨੀ ਪਾਤ੍ਰ ਕਿ ਪ੍ਰਕ੍ਰਿਤ ਪ੍ਰਮਾਨਿਯੈ ॥ [੨੧]ਕੈ ਨਿਸੁਪਤਿ ਸੁਰ ਜਾਇ ਕਿ ਦਿਨ ਕਰ ਜੂ ਝਈ ॥ [੨੨]ਹੋ ਜਿਹ ਸਮ ਹ੍ਵੈਹੈ ਨਾਰਿ ਨ ਪਾਛੈ ਹੈ ਭਈ ॥੨॥ [੨੩]ਤਹੱ ਇਕ ਰਾਇ ਸਜੁਲਫ ਸੁ ਛੱਤ੍ਰੀ ਜਾਨਿਯੈ ॥ [੨੪]ਰੂਪਵਾਨ ਗੁਨਵਾਨ ਸੁਘਰ ਪਹਿਚਾਨਿਯੈ ॥ [੨੫]ਜਿਹੱ ਬਿਲੋਕਿ ਕੰਦ੍ਰਪ ਦ੍ਰੱਪ ਕਹ ਖੋਇ ਹੈ ॥ [੨੬]ਹੋ ਜਿਹ ਸਮ ਸੁੰਦਰ ਭਯੋ ਨ ਆਗੇ ਹੋਇ ਹੈ ॥੩॥ [੨੭]ਰਾਜ ਸੁਤਾ ਇਕ ਦਿਨ ਤਿਹ ਰੂਪ ਨਿਹਾਰਿਕੈ ॥ [੨੮]ਰਹੀ ਮਗਨ ਹ੍ਵੈ ਮਨ ਮਹਿ ਕ੍ਰਿਯਾ ਬਿਚਾਰਿਕੈ ॥ [੨੯]ਅਬ ਕਸ ਕਰੌ ਉਪਾਇ ਜੁ ਯਾਹੀ ਕਹ ਬਰੌ ॥ [੩੦]ਹੋ ਬਿਨੁ ਸਾਜਨ ਕੇ ਮਿਲੇ ਅਗਨਿ ਭੀਤਰ ਜਰੌ ॥੪॥ [੩੧]ਹਿਤੂ ਸਹਚਰੀ ਸਮਝਿਕ ਲਈ ਬੁਲਾਇਕੈ ॥ [੩੨]ਕਹਿ ਤਿਹ ਭੇਦ ਕੁਅਰ ਤਨ ਦਈ ਪਠਾਇਕੈ ॥ [੩੩]ਜੁ ਮੈਂ ਤੁਮੈਂ ਕਛੁ ਕਹ੍ਯੋ ਸੁ ਮੀਤਹਿ ਆਖਿਯੋ ॥ [੩੪]ਹੋ ਚਿਤ ਮਹਿ ਰਖਿਯਹੁ ਭੇਦ ਨ ਕਾਹੂ ਭਾਖਿਯੋ ॥੫॥ ਚੌਪਈ ॥ [੩੫]ਸਖੀ ਕੁਅਰ ਪਹਿ ਦਈ ਪਠਾਈ ॥ [੩੬]ਜਿਹੱ ਤਿਹੱ ਭਾਂਤਿ ਪ੍ਰਬੋਧਿ ਲਯਾਈ ॥ [੩੭]ਰਾਜ ਸੁਤਹਿ ਤਿਨ ਆਨ ਮਿਲਾਯੋ ॥ [੩੮]ਸਾਜਨ ਮਿਲਤ ਸਜਨਿ ਸੁਖ ਪਾਯੋ ॥੬॥ [੩੯]ਭਾਂਤਿ ਭਾਂਤਿ ਸੇਤੀ ਕਿਯੋ ਭੋਗਾ ॥ [੪੦]ਮਿਟ ਗਯੋ ਸਕਲ ਦੁਹਨ ਕੋ ਸੋਗਾ ॥ [੪੧]ਭਾਂਤਿ ਭਾਂਤਿ ਤਨ ਕਰੈ ਬਿਲਾਸਾ ॥ [੪੨]ਨਿਜ ਪਤਿ ਕੋ ਤਜਿ ਕਰਿਕੈ ਤ੍ਰਾਸਾ ॥ [੪੩]ਚਤੁਰ ਚਤੁਰਿਯਾ ਦੋਈ ਕਲੋਲਹਿੰ ॥ [੪੪]ਮਿਲਿ ਮਿਲਿ ਬੈਨ ਮਧੁਰ ਧੁਨਿ ਬੋਲਹਿ ॥ [੪੫]ਭਾਂਤਿ ਅਨਿਕ ਕੀ

1. ਇਹ ਹੈ ਇਕ ਚਾਲਾਕ ਲੜਕੀ ਦੀ ਦਾਸਤਾਂ, ਕਿਵੇਂ ਇਕ ਆਪ ਸ਼ਾਹੂਕਾਰ ਦੀ ਪੁੱਤਰੀ ਨੇ ਰਾਜੇ ਦੇ ਪੁੱਤਰ ਨੂੰ ਆਪਣੇ ਹੱਥ ਵਿਚ ਲੈ ਕੇ ਰਾਣੀ ਵੀ ਬਣ ਗਈ ਅਤੇ ਰਾਜੇ ਸਮੇਤ ਕਿਵੇਂ ਸਾਰੇ ਮੁਸਾਹਿਬਾਂ ਤੇ ਪ੍ਰਜਾ ਨੂੰ ਧੋਖੇ ਵਿਚ ਚਾਰ ਗਈ । ਜੋ ਨਹੀਂ ਹੋ ਸਕਦਾ ਸੀ ਉਹ ਕੰਮ ਵੀ ਕਰ ਗਈ ਤੇ ਕਿਸੇ ਨੂੰ ਕੋਈ ਸ਼ੱਕ ਸੁਬਾਹ ਵੀ ਨਹੀਂ ਹੋਣ ਦਿੱਤੀ । ਵਜੀਰ ਰਾਜੇ ਚਿਤਰਸੈਨ ਨੂੰ ਕਹਿ ਰਿਹਾ ਹੈ ਕਿ ਇਸਤਰੀ ਬੜੇ ਦਾਨਿਆਂ ਨੂੰ ਛਲ ਜਾਂਦੀ ਹੈ । ਜਦ ਇਕ ਇਸਤਰੀ ਨੂੰ ਉਚ ਘਰਾਣੇ ਦੇ ਮਿਲਾਪ ਲਈ ਇਤਨਾ ਕੁਝ ਕਰਨਾ ਪੈ ਸਕਦਾ ਹੈ ਤਾਂ ਸੰਤਾਂ ਭਗਤਾਂ ਤੇ ਅਧਿਆਤਮ ਦਰੀਸੀਆਂ ਲਈ ਆਪਣੇ ਸਭ ਤੋਂ ਉਚ ਘਰਾਣੇ ਦੇ ਮਿੱਤਰ ਦੇ ਮਿਲਾਪ ਲਈ ਕੀ ਕੁਝ ਕਰਨਾ ਦਰਕਾਹ ਹੋ ਸਕਦਾ ਹੈ ? ਜੋ ਕੁਝ ਵੀ ਕਰਨਾ ਪਏ ਉਹ ਕਰਦਾ ਹੈ।

*ਆਪਣੇ ਮਿੱਤਰ ਦੇ ਮਿਲਾਪ ਲਈ ਘਰ ਘਾਟ ਗੁਆਣਾਂ ਪੈਂਦਾ ਏ ॥ ਆਪਣੇ ਮਿੱਤਰ ਦੇ ਪਾਉਣ ਲਈ ਭੇਸ ਵਟਾਉਣਾ ਪੈਂਦਾ ਏ ॥*
*ਹਾਰ ਸ਼ਿੰਗਾਰ ਤਿਆਗ ਕੇ ਹੋਰ ਦਾ ਹੋਰ ਕੁਹਾਉਣਾ ਪੈਂਦਾ ਏ ॥ ਸਾਰੇ ਰਿਸ਼ਤੇ ਤੋੜ ਕੇ ਰਿਸਤਾ ਇਕੋ ਯਾਰ ਨਾਲ ਪਾਉਣਾ ਪੈਂਦਾ ਏ ॥*
*ਈਸ਼ਰ ਸਿੰਘ ਆਪਾ ਮਾਰ ਕੇ ਯਾਰ ਨਾਲ ਬਨਾਉਣਾ ਪੈਂਦਾ ਏ ॥ ਇਹ ਨੁਸਖੇ ਸਤਿਗੁਰ ਦਿਤੇ ਨੇ - ਕਿਵੇਂ ਯਾਰ ਰਿਝਾਉਣਾ ਪੈਂਦਾ ਏ ॥*

☚ ਸਜਦੇ ਗਏ । ਚੰਗੇ ਖਿਆਲਾਂ ਦੇ ਮੁਸਲਮਾਨ ਲਿਖਾਰੀਆਂ ਨੇ ਗੱਜ ਵੱਜ ਕੇ ਸਿੱਖ ਤੇ ਹਿੰਦੂ ਇਤਿਹਾਸ ਦੀ ਸਿਰਜਨਾ ਕੀਤੀ ਹੈ ਪਰ ਉਹ ਫੇਰ ਵੀ ਆਪ ਮੁਸਲਮਾਨ ਹੀ ਬਣੇ ਰਹੇ । ਅਸੀਂ ਥਾਂ-ਥਾਂ ਸ਼ਰਧਾਲੂ ਤੇ ਬੜੇ ਪਵਿੱਤਰ ਲਿਖਾਰੀਆਂ ਤੇ ਪਰਦੂਸ਼ਨ ਦਾ ਦੋਸ਼ ਲਾਉਣੋ ਬਾਜ ਨਹੀਂ ਆਉਂਦੇ, ਬਿਨਾਂ ਹੀ ਲੇਖਾਂ ਦੀ ਲਕੀਰ ਸਮਝੇ ਜੋਤਸ਼ੀ ਬਣ ਬੈਠਦੇ ਹੋ । ਪਰ ਜੋਤਿਸ਼ ਦਾ ਪੈਂਡਾ ਬੜਾ ਬਿਖੜਾ ਹੈ । ਕੋਈ ਜਵਾਂ ਮਰਦ ਹੀ ਤੈਅ ਕਰ ਸਕਦਾ ਹੈ - ਸਿਰ ਤੇ ਨੋਕਦਾਰ ਟੋਪੀ ਰਖ ਕੇ ਤਾਂ ਆਪਣੇ ਵਿਤ ਨੂੰ ਨਾ ਪਛਾਣ ਕੇ ਤੇ ਆਪਣੀ ਵਡਿਆਈ ਹੁੰਦੀ ਵੇਖਕੇ ਆਗੂ ਤੇ ਗੁਰੂ ਤਾਂ ਬਹੁਤੇ ਬਣ ਬੈਠਦੇ ਹਨ। ਪਰ ਪ੍ਰਭੂ ਭਗਤ ਸਾਦਾ ਮਰਾਦਾ ਅਨਪੜ ਤੇ ਕੰਗਾਲ ਚੰਗਾ ਹੈ ਜੋ ਪ੍ਰਭੂ ਦਾ ਭਗਤ ਹੈ । ਪਰ ਜਿਹੜੇ ਉਹਨਾਂ ਤੋਂ ਸ਼ਬਦ ਲੈ ਕੇ ਭਰੋਸਾ ਕਰਦੇ ਹਨ ਉਹ ਉਕੇ ਹੀ ਪਾਗਲ ਹਨ (ਬੇ-ਸ਼ਰਮ) ਹਨ । ਜਿਵੇਂ ਚੂਹਾ ਆਪ ਖੁੱਡ ਵਿਚ ਸਮਾਉਂਦਾ ਨਾ ਹੋਵੇ ਲੱਕ ਨਾਲ ਹੋਰ ਛੱਜ ਬੰਨ ਲਵੇ। ਇਕ ਸ਼ਕਸ਼ ਕੋਲੂ ਗੱਡੇ ਉੱਪਰ ਰੱਖ ਕੇ ਕਿਤੇ ਲੈ ਕੇ ਜਾ ਰਿਹਾ ਸੀ ਇਕ ਪਿੰਡ ਦੇ ਕੋਲ ਜਾ ਕੇ ਗੱਡੇ ਦਾ ਕੁਝ ਵਿਗੜ ਗਿਆ ਤਾਂ ☛

੧. ਫੇਰ ਉਸ ਇਸਤਰੀ ਨੇ ਹੱਥ ਵਿਚ ਭੁੰਨਿਆ ਹੋਇਆ ਮਾਸ ਲੈ ਲਿਆ - ਤੇ ਕਿਹਾ ਕਿ ਰਾਜ ਕੁਮਾਰ
੨. ਆਹ ਲੈ ਬਣ ਦਾ ਫਲ ਖਾ ਲੈ ।
੩. ਤੇਰੇ ਲਈ ਇਹ ਤੋੜ ਕੇ ਲਿਆਂਦਾ ਹੈ ।
੪. ਲਉ ਖਾਉ ਹੁਣ ਕਈ ਸਵਾਦਾਂ ਦੇ ਮੇਵੇ ॥੧੬॥
੫. ਜਿਸ ਵੇਲੇ ਵੇਖਿਆ ਕਿ ਦੁਪਹਿਰ ਹੋ ਗਈ ਹੈ ।
੬. ਤਾਂ ਸਾਰੇ ਅਫਸਰਾਂ ਨੂੰ ਕਹਿ ਦਿੱਤਾ ਤੁਸੀਂ ਸਾਰੇ -
੭. ਰਾਜੇ ਕੋਲੋਂ ਚਲੇ ਜਾਉ ।
੮. ਰਾਜ ਕੁਮਾਰ ਦੀ ਸੇਵਾ ਮੈਂ ਕਰਦਾ ਹਾਂ ॥੧੭॥
੯. ਜਦੋਂ ਸਾਰੇ ਰਾਜੇ ਕੋਲ ਕਿਲੇ ਵਿਚ ਬੈਠ ਗਏ ਉਸ ਵੇਲ-
੧੦. ਦੋਵੇਂ ਇਸਤਰੀ ਤੇ ਪਤੀ (ਰਾਜ ਕੁਮਾਰ) ਰਹਿ ਗਏ।
੧੧. ਚੌਫੇਰੇ ਪਰਦਾ ਤਾਣ ਦਿੱਤਾ ਅਤੇ
੧੨. ਖੁਸ਼ੀ ਨਾਲ ਕਾਮ ਵਿਹਾਰ ਕਰਦੇ ਰਹੇ ॥੧੮॥
੧੩. ਦੋਹਰਾ ॥ ਇਸ ਢੰਗ ਦੇ ਨਾਲ ਉਹਨਾਂ ਸਾਹਮਣੇ ਦੋਏਂ ਇਸਤਰੀ ਪੁਰਸ਼ ਖੁਸ਼ੀ ਨਾਲ ਰਮਦੇ ਰਹੇ ।
੧੪. ਮੁਸ਼ਾਹਿਬਾ ਸਮੇਤ ਰਾਜੇ ਨੂੰ ਧੋਖਾ ਦੇ ਦਿੱਤਾ, ਰਾਜਾ ਨਾ ਜਾਣ ਸਕਿਆ ਉਹਨਾਂ ਦੀ ਚਾਲ ॥੧੯॥੧॥

ਇਥੇ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਦਾ ਵਾਰਤਾਲਾਪ ਤਿੰਨ ਸੌ ਚੌਰਾਨਵੀਂ ਕਥਾ ਸਮਾਪਤ ॥੩੯੪॥੭੦੧੩॥ਚਲਦਾ॥

---

੧੫. ਚੌਪਈ ॥ ਦੇਵ ਛਤ੍ਰ ਨਾਮ ਦਾ ਇਕ ਰਾਜਾ ਕਹਿੰਦੇ ਸਨ।
੧੬. ਸ੍ਰੀ ਸੁਰ ਰਾਜਵਤੀ ਪੁਰ ਨਗਰ ਵਿਚ ਜਾਣਦੇ ਸਨ ।
੧੭. ਜਿਸਦੀ ਚੜਤ ਸਮੇਂ ਉਸਦੇ ਨਾਲ ਚਤੁਰੰਗਨੀ ਫੌਜ ਬੇਅੰਤ ਚਲਦੀ ਸੀ ।
੧੮. ਜਿਵੇਂ ਭਰਕੇ ਗੰਗਾ ਚਲਦੀ ਹੈ । ਇਸ ਤਰ੍ਹਾਂ ॥੧॥
੧੯. ਅੜਿੱਲ ॥ ਸ੍ਰੀ ਅਲਕੇਸ ਮਤੀ ਉਸ ਰਾਜੇ ਦੇਵ ਛਤ੍ਰ ਦੀ ਲੜਕੀ ਸੀ ।
੨੦. ਜੋ ਪਰੀ ਜਾਂ ਪਦਮਨੀ ਅਥਵਾ ਗੰਧਰਵੀ ਦੇ ਬਰਾਬਰ ਮੰਨੀ ਜਾਂਦੀ ਸੀ ਜਾਂ ਇਉਂ ਕਹਿ ਲਵੋ ਕਿ -
੨੧. ਚੰਦ੍ਰਵਾਂ, ਇਸ ਦੀ ਪੁੱਤਰੀ ਜਾਂ ਸੂਰਜ ਦੀ ਪੁੱਤਰੀ ਹੈ।
੨੨. ਜਿਸ ਜਿਹੀ ਨਾ ਹੋਵੇਗੀ ਨਾ ਪਿਛੇ ਹੋਈ ਹੈ ਕੋਈ ਇਸਤਰੀ ॥੨॥
੨੩. ਉਥੇ ਇਕ (ਸੁਜ਼ੁਲਫ ਰਾਇ) ਛਤ੍ਰੀ ਜਾਣਿਆ ਜਾਂਦਾ ਸੀ।
੨੪. ਜਿਹੜਾ ਰੂਪਵਾਨ ਤੇ ਗੁਣਵਾਨ ਸਮਝਦਾਰ ਪਛਾਣਿਆਂ ਜਾਂਦਾ ਸੀ ।
੨੫. ਜਿਸ ਨੂੰ ਵੇਖ ਕੇ ਕਾਮਦੇਵ ਦਾ ਵੀ ਮਾਣ ਟੁੱਟ ਜਾਂਦਾ ਸੀ।
੨੬. ਜਿਸ ਜਿਹਾ ਸੁੰਦਰ ਨਾ ਕੋਈ ਹੋਇਆ ਹੈ ਨਾ ਹੋਵੇਗਾ॥੩॥
੨੭. ਰਾਜ ਕੁਮਾਰੀ ਇਕ ਦਿਨ ਉਸ ਦਾ ਰੂਪ ਵੇਖ ਕੇ -
੨੮. ਮਨ ਹੀ ਮਨ ਵਿਚ ਮਸਤ ਹੋ ਕੇ ਰਹਿ ਗਈ । ਕੁਝ ਗੱਲਾਂ ਸੋਚ ਕੇ ਤੇ ਕਿਹਾ
੨੯. ਕਿ ਮੈਂ ਹੁਣ ਕੋਈ ਐਸਾ ਉਪਾਇ ਕਰਾਂ । ਜਿਸ ਨਾਲ ਇਸ ਨੂੰ ਵਰ ਲਵਾਂ ।
੩੦. ਇਸ ਸੱਜਣ ਦੇ ਮਿਲੇ ਬਿਨਾਂ ਅੱਗ ਵਿਚ ਸੜ ਕੇ ਮਰ ਜਾਵਾਂਗੀ ॥੪॥
੩੧. ਇਕ ਇਤਬਾਰੀ ਸਹੇਲੀ ਜਾਣ ਕੇ ਬੁਲਾ ਲਈ ।
੩੨. ਉਸਨੂੰ ਸਾਰੇ ਭੇਤ ਦੀ ਗੱਲ ਵਾਸਤੇ ਭੇਜ ਦਿੱਤੀ ਤੇ ਕਿਹਾ।
੩੩. ਕਿ ਜੋ ਮੈਂ ਤੈਨੂੰ ਕਿਹਾ ਹੈ ਸੋ ਮੇਰੇ ਮਿਤ੍ਰ ਨੂੰ ਕਹਿ ਦੇਣਾ।
੩੪. ਇਹ ਭੇਤ ਆਪਣੇ ਦਿਲ ਵਿਚ ਹੀ ਰੱਖਣਾ ਕਿਸੇ ਹੋਰ ਕੋਲ ਨਹੀਂ ਦੱਸਣਾ ॥੫॥
੩੫. ਚੌਪਈ ॥ ਸਹੇਲੀ ਕੋਈ ਉਸ ਕੁਮਾਰ ਪਾਸ ਭੇਜ ਦਿੱਤੀ ਉਸ ਨੂੰ -
੩੬. ਉਹ ਜਿਉਂ ਤਿਉਂ ਗੱਲੀਂ ਲਾ ਕੇ ਉਸਨੂੰ ਲੈ ਆਈ ।
੩੭. ਰਾਜਕੁਮਾਰੀ ਨੂੰ ਲਿਆ ਕੇ ਮਿਲਾ ਦਿੱਤਾ ।
੩੮. ਸੱਜਣ ਨੂੰ ਮਿਲ ਕੇ ਸੱਜਣੀ ਸੁਖੀ ਹੋ ਗਈ ॥੬॥
੩੯. ਉਸ ਨਾਲ ਤਰ੍ਹਾਂ-ਤਰ੍ਹਾਂ ਸੰਜੋਗ ਕੀਤਾ ।
੪੦. ਦੋਹਾਂ ਦੇ ਮਨ ਦੀ ਤ੍ਰਿਪਤੀ ਹੋ ਗਈ ।
੪੧. ਤਰ੍ਹਾਂ-ਤਰ੍ਹਾਂ ਦੇ ਸਰੀਰਕ ਕਲੋਲ ਕੀਤੇ ਤੇ ਗੱਲਾਂ ਬਾਤਾਂ ਕੀਤੀਆਂ
੪੨. ਘਰ ਦੇ ਮਾਲਿਕ ਰਾਜੇ ਦਾ ਡਰ ਤਿਆਗ ਕੇ ॥੭॥
੪੩. ਇਸਤਰੀ ਪੁਰਸ਼ ਦੋਇ ਕਲੋਲ ਕਰਦੇ ਹਨ ।
੪੪. ਮਿਲ ਕੇ ਦੋਇ ਮਿੱਠੀ ਸੁਰ ਵਿਚ ਬੋਲਦੇ ਹਨ ।
੪੫. ਅਨੇਕ ਤਰ੍ਹਾਂ ਦੀ.......

---

☛ਉਹਨਾਂ ਕੋਲੂ ਉਥੇ ਹੀ ਉਤਾਰ ਦਿੱਤਾ ਤੇ ਗੱਡੇ ਨੂੰ ਠੀਕ ਕਰਨ ਲਈ ਲੈ ਗਏ ਪਰ ਉਸ ਪਿੰਡ ਦੇ ਲੋਕਾਂ ਨੇ ਕੋਹਲੂ ਕਦੇ ਵੇਖਿਆ ਨਹੀਂ ਸੀ। ਪਿੰਡ ਦੇ ਕੋਲ ਪਿਆ ਵੇਖ ਕੇ ਪਿੰਡ ਦੇ ਚੌਧਰੀ ਪਾਸ ਗਏ ਤੇ ਨਾਲ ਲਿਆਕੇ ਕੋਲੂ ਵਿਖਾਕੇ ਪੁਛਿਆ ਕਿ ਆਹ ਦੱਸੋ ਕੀ ਬਲਾ ਹੈ ? ਤਾਂ ਹੁਣ ਚੌਧਰੀ ਨੇ ਕੋਲੂ ਕਦੇ ਵੇਖਿਆ ਨਹੀਂ ਸੀ ਨਾ ਨਾਂ ਜਾਣਦਾ ਸੀ ਪਰ ਜੇ ਨਾ ਦਸੇ ਤਾਂ ਚੌਧਰ ਵਿਚ ਥੋੜ ਪੈਂਦਾ ਸੀ ਇਸ ਲਈ ਸੋਚ ਸੋਚਕੇ ਉਸਨੇ ਦੱਸਿਆ ਕਿ ਇਹ ਰੱਬ ਦਾ ਸੁਰਮੇਦਾਨਾ ਹੈ ਅਤੇ ਆਹ ਨਾਲ ਜੋ (ਲਠ) ਸੀ ਉਹ ਰੱਬ ਦਾ ਸੁਰਮਚੂ ਹੈ ਜੋ ਅਸਮਾਨ ਤੋਂ ਡਿੱਗ ਪਿਆ ਹੈ । ਇਸ ਵਾਸਤੇ ਗੁਰੂ ਜੀ ਕਹਿੰਦੇ ਹਨ ਕਿ ॥ *ਕੁਲਹਾਂ ਦੇਂਦੇ ਬਾਵਲੇ ਲੈਂਦੇ ਵਡੇ ਨਿਲਜ ॥ ਚੂਹਾ ਖਡ ਨ ਮਾਵਈ ਤਿਕਲਿ ਬੰਨ੍ਹੈ ਛਜ ॥ ਅੰਗ ੧੨੮੬ ॥ ਮ: ੧॥* ਸੁਖ ਤਾਂ ਉਸ ਨੂੰ ਮਿਲਦਾ ਹੈ ਜਿਸ ਨੇ ਗੁਰੂ ਮਤ ਲੈ ਲਈ ਹੈ : *ਸਉ ਮਣੁ ਹਸਤੀ ਘਿਉ ਗੁੜੁ ਖਾਵੈ ਪੰਜਿ ਸੈ ਦਾਣਾ ਖਾਇ ॥ ਡਕੈ ਫੂਕੈ ਖੇਹ ਉਡਾਵੈ ਸਾਹਿ ਗਇਐ ਪਛੁਤਾਇ ॥ ਅੰਧੀ ਫੂਕਿ ਮੁਈ ਦੇਵਾਨੀ ॥ ਖਸਮਿ ਮਿਟੀ ਫਿਰਿ ਭਾਨੀ ॥ ਅਧੁ ਗੁਲ੍ਹਾ ਚਿੜੀ ਕਾ ਚੁਗਣੁ ਗੈਣਿ ਚੜੀ ਬਿਲਲਾਇ ॥ ਖਸਮੈ ਭਾਵੈ ਓਹਾ ਚੰਗੀ ਜਿ ਕਰੇ ਖੁਦਾਇ ਖੁਦਾਇ ॥ਅੰਗ ੧੨੮੬ ॥ ਮ: ੧॥* ਇਹਨਾਂ ਚਾਰ ਪੰਗਤੀਆਂ ਵਿਚ ਸਤਿਗੁਰੂ ਨਾਨਕ ਦੇਵ ਜੀ ਖੁਦਾਇ ਖੁਦਾਇ ਜਪਣ ਵਾਲੇ ਨੂੰ ਤਰਜੀਹ ਦਿੰਦੇ ਹਨ । ਕੀ ਗੁਰਦੇਵ ਨੇ ਮੱਕੇ ਜਾਂ ਮਦੀਨੇ ਜਾ ਕੇ ਮੁਸਲਮਾਨੀ ਦੀਨ ਕਬੂਲ ਕਰ ਲਿਆ । ਕੀ ਤੁਸੀਂ ਗੁਰੂ ਜੀ ਤੋਂ ਵਿਰੁੱਧ ਬਗਾਵਤ ਕਰ ਦਿਉਗੇ ਉਹ ਮੁਸਲਮਾਨੀ ਤੌਰ ਪਰ ਖੁਦਾ ਦੇ ਨਾਮ ਜਪਣ ਤੇ ਜ਼ੋਰ ਦਿੰਦੇ ਹਨ ਕੀ ਇਹ ਪੰਗਤੀਆਂ ਅਸੀਂ ਹੋਰ ਕਿਸੇ ਕਵੀ ਦੀਆਂ ਲਿਖੀਆਂ ਤਸੂਰ ਕਰਕੇ, ਗੁਰੂ ਗ੍ਰੰਥ ਸਾਹਿਬ ਨੂੰ ਪੜ੍ਹਨਾ ਛੱਡ ਦਿਆਂਗੇ । (ਜਪਿ ਮਨ ਰਾਮ ਨਾਮ ਜਗੰਨਾਥ) *ਤੂ ਪਰ ਪਰੈ ਅਪਰੰਪਰੁ ਸੁਆਮੀ ਤੂ ਆਪਨ ਜਾਨਹਿ ਆਪਿ ਜਗੰਨਾਥ ॥ ਉਹੀ ॥ ਹਮਾਰੇ ਪ੍ਰਭ ਜਗਦੀਸ ਗੁਸਾਈ ਹਮ ਰਾਖਿ ਲੇਹੋ ਜਗੰਨਾਥ ॥* ਕੌਣ ਨਹੀਂ ਜਾਣਦਾ ਕਿ ਜਗਨਨਾਥ ਇਕ ਦੇਵਤਾ ਹੋਇਆ ਹੈ । ਜਿਸਦਾ ਜਗੰਨਾਥ ਕਰਕੇ ਮੰਦਰ ਵੀ ਹੈ - ਉਸਦੇ ਵਿਚ ਜਗੰਨਾਥ ਦੀਆਂ ਮੂਰਤੀਆਂ ਵੀ ਸਥਾਪਨ ਹਨ, ਜਗੰਨਾਥ ਹਿੰਦੂਆਂ ਦਾ ਪ੍ਰਸਿੱਧ ਤੀਰਥ ਹੈ ਫੇਰ ਗੁਰੂ ਜੀ ਜਗੰਨਾਥ ਦੇ ਨਾਮ ਤੇ ਕਿਉਂ ਨਹੀਂ ਡਰਦੇ ਉਸਤੋਂ ਮੰਗਾਂ ਕਿਉਂ ਮੰਗਦੇ ਹਨ ? ਮੰਗਾਂ ਕਿਉਂ ਮੰਗਦੇ ਹਨ ਕੀ ਗੁਰੂ ਜੀ ਵੀ ਹਿੰਦੂ ਬਣ ਗਏ ਬਿਨਾਂ ਹੀ ਜਨੇਊ ਤੋਂ ? ਕਬੀਰ ਜੀ ਕਿਹਾ ਜਾਂਦਾ ਹੈ ਕਿ ਨੀਰੂ ਨਾਮਕ ਮੁਸਲਮਾਨ ਦੇ ਪੁੱਤਰ ਸਨ ਪਰ ਉਹ ਮੁਸਲਮਾਨ ਕਹਾਉਣ ਤੋਂ ਇਨਕਾਰੀ ਸਨ । ਮੌਲਵੀ ਦੀ ਗੱਲ ਦਾ ਉਤਰ ਦਿੰਦੇ ਕਹਿੰਦੇ ਹਨ :- **ਸੁੰਨਤਿ ਕੀਏ ਤੁਰਕੁ ਜੇ ਹੋਇਗਾ ਅਉਰਤ ਕਾ ਕਿਆ ਕਰੀਐ ॥ ਅਰਧ ਸਰੀਰੀ ਨਾਰਿ ਨ ਛੋਡੈ ਤਾਤੇ ਹਿੰਦੂ ਹੀ ਰਹੀਐ ॥੩॥ਅੰਗ ੪੭੭॥ਕਬੀਰ ਜੀ॥** ਸਪਸ਼ਟ ਹੈ ਕਿ ਆਪ ਹਿੰਦੂ ਧਰਮ ਦੇ ਹਾਮੀ ਸਨ, ਪਰ ਫੇਰ ਉਹ ਅੱਲਾ ਦੇ ਨਾਮ ਦੀ ਪੈਰਵੀ ਕਿਉਂ ਕਰ ਰਹੇ ਨੇ ? **ਅਰੁ ਜਉ ਤਹਾ ਪ੍ਰੇਮ ਲਿਵ ਲਾਵੈ ॥ ਤਉ ਅਲਹ ਲਹੈ ਲਹਿ ਚਰਨ ਸਮਾਵੈ ॥੩੬॥ਅੰਗ ੩੪੨॥ ਕਬੀਰ ਜੀ ॥** ਇਥੇ ਹੀ ਬਸ ਨਹੀਂ ਉਹ ਬਿਸਨ ਦੇ ਸਿਮਰਨ ਦਾ ਵੀ ਉਪਦੇਸ ਕਰਦੇ ਨੇ ਜਿਸ ਲਈ ਕਈ ਲਿਖਾਰੀ ਆਪ ਨੂੰ ਰਾਮਾਨੰਦ ਵੈਰਾਗੀ ਦਾ ਸਿਸ਼ ਹੋਣ ਦੇ ਨਾਤੇ ਵਿਸ਼ਨੂੰ ਦਾ ਭਗਤ ਵੀ ਲਿਖਦੇ ਹਨ ਤੇ ਕਬੀਰ ਜੀ ਆਪ ਵੀ ਵਿਸ਼ਨੂੰ ਦੇ ਭਗਤ ਉਨ੍ਹਾਂ ਦੇ ਕਈ ਸ਼ਬਦਾਂ ਦੀ ਰੋਸ਼ਨੀ ਵਿਚ ਸਿੱਧ ਹੋ ਜਾਂਦੇ ਨੇ, ਜੈਸਾ ਕਿ:-**ਵਾਵਾ ਬਾਰ-ਬਾਰ ਬਿਸਨ ਸਮਾਹਿ ॥ ਬਿਸਨ ਸਮਾਇ ਨਾ ਆਵੈ ਹਾਰ ॥ ਬਲ ਬਾਨ ਆਵੈ ਹਾਰ ॥ ਬਿਗਨ ਮਿਲੇ ਸਭ ਹੀ ਸਚ ਪਾਵਹਿ ॥ਉਹੀ॥** ਕੀ ਇਥੇ ਸ਼ਕ ਹੈ ਕਿ ਕਬੀਰ ਜੀ ਵਿਸ਼ਨੂ ਦੇ ਭਗਤ ਨਹੀਂ - ਜਿਹੜਾ ਵਿਸ਼ਨ ਦਾ ਭਗਤ ਹੈ ਉਹ ਕ੍ਰਿਸ਼ਨ ਅਤੇ ਅੰਨ੍ਹੀ ਸ਼ਰਧਾ ਰਖਦਾ ਹੈ ਕਿਉਂਕਿ ਕ੍ਰਿਸ਼ਨ ਤੇ ਬਿਸ਼ਨ ਦਾ ਅਵਤਾਰ ਹੋਣ ਵਿਚ ਕੋਈ ਸ਼ੰਕਾ ਨਹੀਂ ਹੈ । ਪਰ ਫੇਰ ਕਬੀਰ ਜੀ ਕ੍ਰਿਸ਼ਨ ਦੇ ਉਤੇ ਸ਼ਰਧਾ ਕਿਉਂ ਨਹੀਂ ਰਖਦੇ ? ਜਦ ਕਿੰਤੂ ਕਰਦੇ ਆਪ ਕਹਿੰਦੇ ਹਨ ਕਿ ਕਈ ਜਨਮ ਧਾਰਦਾ ਹੋਇਆ ਥੱਕ ਗਿਆ ਸੀ । ਫਿਰ ਉਸਨੇ ਭਗਤੀ ਕੀਤੀ ਜਿਸ ਕਰਕੇ ਰੱਬ ਅਵਤਾਰ ਲੈ ਕੇ ਉਸ ਦੇ ਘਰ ਆ ਗਿਆ ਕ੍ਰਿਸ਼ਨ ਦੇ ਰੂਪ ਵਿਚ । ਇਥੇ ਕ੍ਰਿਸ਼ਨ ਨੂੰ ਯਸ਼ੋਧਾ ਦੀ ਕੁਖੋਂ ਪੈਦਾ ਹੋਣਾ ਵੀ ਖੰਡਨ ਹੋ ਜਾਂਦਾ ਹੈ । ਕਿਉਂਕਿ ਬਾਬਾ ਨੰਦ ਤਾਂ ਇਕ ਗਵਾਲੀ ਹੀ ਸੀ - ਪਰ ਨੰਦ ਤੇ ਯਸ਼ੋਧਾ ਪਤੀ ਪਤਨੀ ਸੀ ਇਹਨਾਂ ਨੇ ਕ੍ਰਿਸ਼ਨ ਨੂੰ ਕੰਸ ਦੀਆਂ ਮਾਰੂ ਅੱਖਾਂ ਤੋਂ ਉਹਲੇ ਕਰਕੇ ਪਾਲਨ ਪੋਸ਼ਣ ਕੀਤਾ ਸੀ ਜਿਸ ਲਈ ਬਾਬਾ ਨੰਦ ਤੇ ਜਸ਼ੋਧਾਂ ਨੂੰ ਕ੍ਰਿਸ਼ਨ ਦੇ ਮਾਤਾ ਪਿਤਾ ਹੋਣ ਦਾ ਮਾਣ ਹੈ । ਇਸ ਲਈ ਇਥੇ ਕਬੀਰ ਜੀ ਇਸ ਪੰਗਤੀ ਵਿਚ ਸਮਝਾਉਂਦੇ ਹਨ ਕਿ ਹੇ ਭਾਈ ਜਦ ਤੁਸੀਂ ਕ੍ਰਿਸ਼ਨ ਨੂੰ ਨੰਦ ਦਾ ਨੰਦਨ (ਪੁੱਤ੍ਰ) ਕਹਿੰਦੇ ਹੋ ਤਾਂ ਨੰਦ ਕਿਸ ਦਾ ਪੁੱਤਰ ਹੋਇਆ ? ਜਦੋਂ ਨਾ ਧਰਤੀ ਸੀ ਨਾ ਅਕਾਸ਼ ਸੀ ਉਸ ਵੇਲੇ ਇਹ ਨੰਦ ਕਿਥੇ ਸੀ । ਜਦ ਕਿ

ਕੈਫ ਮੰਗਾਵੈ ॥ [੧]ਏਕ ਪਲੰਘ ਪਰ ਬੈਠਿ ਚੜ੍ਹਾਵੈਂ ॥੮॥ [੨]ਆਸਨ ਭਾਂਤਿ ਭਾਂਤਿ ਕੇ ਲੇਂਹੀ ॥ [੩]ਆਲਿੰਗਨ ਚੁੰਬਨ ਦੋਈ ਦੇਂਹੀ ॥ [੪]ਰਸਿ ਰਸਿ ਕਸਿ ਨਰ ਕੇਲ ਕਮਾਇ ॥ [੫]ਲਪਟਿ ਲਪਟਿ ਤਰੁਨੀ ਤਰ ਜਾਇ ॥੯॥ [੬]ਦੋਈ ਤਰੁਨ ਬਿਜਿਯਾ ਦੁਹੂੰ ਖਾਈ ॥ [੭]ਚਾਰਿ ਟਾਂਕ ਅਹਿਫੇਨ ਚੜ੍ਹਾਈ ॥ [੮]ਰਸਿ ਰਸਿ ਕਰਿ ਕਸਿ ਕਸਿ ਰਤਿ ਕਿਯੋ ॥ [੯]ਚੋਰਿ ਚੰਚਲਾ ਕੋ ਚਿਤ ਲਿਯੋ ॥੧੦॥ [੧੦]ਰਸਿਗੇ ਦੋਊ; ਨ ਛੋਰਾ ਜਾਇ ॥ [੧੧]ਕਹੀ ਬਾਤ ਇਹੱ ਘਾਤ ਬਨਾਇ ॥ [੧੨]ਏਕ ਮੰਤ੍ਰ ਹਮ ਤੇ ਪਿਯ ਲੀਜੈ ॥ [੧੩]ਜਲ ਕੇ ਬਿਖੈ ਪਿਯਾਨਾ ਕੀਜੈ ॥੧੧॥ [੧੪]ਜਬ ਲਗੁ ਮੰਤ੍ਰਚਾਰ ਤੈਂ ਕਰ ਹੈਂ ॥ [੧੫]ਤਬ ਲਗਿ ਤੈਂ ਜਲ ਬੀਚ ਨ ਮਰਹੈਂ ॥ [੧੬]ਤੁਮਰੇ ਜਲ ਆਇ ਹੈ ਨ ਨੇਰੇ ॥ [੧੭]ਚਾਰਿ ਓਰ ਰਹਿ ਹੈ ਤੁਹਿ ਘੇਰੇ ॥੧੨॥ [੧੮]ਮੰਤ੍ਰ ਮਿੱਤ੍ਰ ਤਾ ਤੇ ਤਬ ਲਿਯੋ ॥ [੧੯]ਗੰਗਾ ਬੀਚ ਪਯਾਨਾ ਕਿਯੋ ॥ [੨੦]ਜਲ ਚਹੂੰ ਓਰ ਤਵਨ ਕੇ ਰਹਾ ॥ [੨੧]ਆਨਿ ਪ੍ਰਾਨ ਤਾ ਕੇ ਨਹਿ ਗਹਾ ॥੧੩॥ [੨੨]ਇਹੱ ਛਲ ਜਲ ਮਹਿ ਮੀਤ ਪਠਾਯੋ ॥ [੨੩]ਮਾਤ ਪਿਤਾ ਤਨ ਬਚਨ ਸੁਨਾਯੋ ॥ [੨੪]ਹੌਂ ਪਿਤ ਪ੍ਰਾਤ ਸੁਯੰਬਰ ਕਰਿਹੌਂ ॥ [੨੫]ਪਰਮ ਪਵਿੱਤ੍ਰ ਪੁਰਖ ਕੋਈ ਬਰਿਹੋ ॥੧੪॥ [੨੬]ਕਹੇ ਚਲੋ ਤੁਮ ਤਾਤ ਹਮਾਰੇ ॥ [੨੭]ਮਥਹੁ ਜਾਨਵੀ ਹੋਤ ਸਵਾਰੇ ॥ [੨੮]ਤਹੱ ਤੇ ਜੁ ਨਰ ਨਿਕਸਿ ਹੈ ਕੋਈ ॥ [੨੯]ਭਰਤਾ ਹੋਇ ਹਮਾਰੋ ਸੋਈ ॥੧੫॥ [੩੦]ਬਚਨ ਸੁਨਤ ਰਾਜਾ ਹਰਖਾਨੋ ॥ [੩੧]ਸਾਚੁ ਝੂਠ ਜੱੜ੍ਹ ਕਛੁ ਨ ਪਛਾਨੋ ॥ [੩੨]ਜੋਰਿ ਪ੍ਰਜਾ ਦੈ ਢੋਲ ਨਗਾਰੇ ॥ [੩੩]ਚਲੇ ਸੁਰਸੁਰੀ ਮਥਨ ਸਕਾਰੇ ॥੧੬॥ [੩੪]ਬਡੇ ਦ੍ਰੁੰਮਨ ਕੀ ਮਥਨਿ ਸੁਧਾਰਿ ॥ [੩੫]ਮਥਤ ਭਏ ਸੁਰਸਰਿ ਮੋ ਡਾਰਿ ॥ [੩੬]ਤਨਿਕ ਬਾਰਿ ਕਹੱ ਜਬੈ ਡੁਲਾਯੋ ॥ [੩੭]ਨਿਕਸਿ ਪੁਰਖ ਤਹੱ ਤੇ ਇਕ ਆਯੋ ॥੧੭॥ [੩੮]ਨਿਰਖਿ ਸਜਨ ਕੋ ਰੂਪ ਅਪਾਰਾ ॥ [੩੯]ਬਰਤ ਭਈ ਤਿਹੱ ਰਾਜ ਕੁਮਾਰਾ ॥ [੪੦]ਭੇਦ ਅਭੇਦ ਪਸੁ ਕਛੁ ਨ ਬਿਚਰਿਯੋ ॥ [੪੧]ਇਹੱ ਛਲ ਨਾਰਿ ਜਾਰ ਕਹੱ ਬਰਿਯੋ ॥੧੮॥ ਦੋਹਰਾ ॥ [੪੨]ਜਿਹੱ ਬਿਧਿ ਤੇ ਮਥਿ ਨੀਰਧਹਿ ਲਛਿਮੀ ਬਰੀ ਮੁਰਾਰਿ ॥ [੪੩]ਤੈਸਹਿ ਮਥਿ ਗੰਗਾ ਬਰਾ ਯਾ ਕਹ ਰਾਜੁ ਕੁਮਾਰਿ[i] ॥੧੯॥੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ, ਤ੍ਰਿਯਾ ਚਰਿਤ੍ਰੇ, ਮੰਤ੍ਰੀ ਭੂਪ ਸੰਬਾਦੇ, ਤੀਨ ਸੌ ਪੰਚਾਨਵੇਂ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੯੫॥੭੦੩੧॥ ਅਫਜੂੰ ॥

ਚੌਪਈ ॥ [੪੪]ਸਰਬ ਸਿੰਘ ਰਾਜਾ ਇਕ ਸੋਹੈ ॥ [੪੫]ਸਰਬ ਸਿੰਧੁ ਪੁਰ ਗੜ੍ਹ ਜਿਹ ਕੋ ਹੈ ॥ [੪੬]ਸ੍ਰੀ ਦਲ ਥੰਭੁ ਸੁਜਾਨ ਪੁੱਤ੍ਰ ਤਿਹੱ ॥ [੪੭]ਸੁੰਦਰ ਅਵਰ ਨ ਭਯੋ ਤੁੱਲਿ ਜਿਹੱ ॥੧॥ [੪੮]ਦੁਸਟ ਸਿੰਘ ਤਾ ਕੌ ਭ੍ਰਾਤਾ ਭਨਿ ॥ [੪੯]ਦੁਤਿਯ ਚੰਦ੍ਰ ਜਾਨਾ ਸਭ ਲੋਗਨ ॥ [੫੦]ਰੂਪਵਾਨ ਗੁਨਵਾਨ ਭਨਿੱਜੈ ॥ [੫੧]ਕਵਨ ਸੁਘਰ ਸਮ ਤਾਹਿ ਕਹਿੱਜੈ ॥੨॥

---

i. ਇਸ ਨੂੰ ਬਿਵਚਾਰ ਨਹੀ ਕਿਹਾ ਜਾ ਸਕਦਾ, ਮਨ ਪਸੰਦ ਦਾ ਪਤੀ ਪ੍ਰਾਪਤਿ ਕਰਨਾ ਇਸਤ੍ਰੀ ਲਈ ਪੁਰਾਤਨ ਹੱਕ ਹੈ[0] ਜਿਵੇਂ ਇਕ ਪੁਰਸ ਦੇ ਮਾਤਾ ਪਿਤਾ ਆਪ ਤਾਂ ਨਿਗੁਰੈ ਹੈ-ਹੀ. ਪਰ ਆਪਣੇ ਬਚਿਆਂ ਨੂੰ ਵੀ ਨਿਗੁਰੇ ਰਖ ਕੇ ਥਾਂ-ਥਾਂ ਤੇ ਮੱਥੇ ਟੇਕਣ ਲਈ ਮਜਬੂਰ ਕਰ ਦਿੰਦੇ ਹਨ । ਪਰ ਜੇ ਕੋਈ ਪੁਤ੍ਰ ਚੋਣ ਕਰਕੇ ਕਿਸੇ ਢੰਗ ਦੇ ਨਾਲ ਸਤਿਗੁਰ ਪਤੀ ਹਾਸਲ ਕਰ ਲੈਂਦਾ ਹੈ ਤਾਂ ਉਹ ਗੁਨਾਹੀ ਹੀ ਆਪਣੇ ਭਵਿਖ ਲਈ ਪੁਗਤੀ ਜੁਗਤੀ ਵਰਤਕੇ ਮਾਤਾ ਪਿਤਾ ਨੂੰ ਰਜਾ ਮੰਦ ਕਰ ਲੈਣਾ ਸਿਆਣਪ ਹੈ । ਥਾਂ-ਥਾਂ ਧੱਕੇ ਖਾਣੇ ਜਾਂ ਜਣੇ ਖਣੇ ਨਾਲ ਅਯੋਗ ਸਬੰਧ ਕਰ ਲੈਣੇ ਸਮਾਜਕ ਉਤਮਤਾ ਅਤੇ ਧਾਰਮਕ ਪੱਖ ਤੋਂ ਗਿਰਾਵਟ ਹੈ । ਜਿਵੇਂ (ਕਾਚੇ ਗੁਰੂ ਤੋਂ ਮੁਕਤਿ ਨਹੀ ਹੁੰਦੀ) ਬਾਣੀ ਦਾ ਫਰਮਾਣ ਹੈ:- *ਗੁਰੂ ਜਿਨ੍ਾ ਕਾ ਅੰਧੁਲਾ ਚੇਲੇ ਨਾਹੀ ਠਾਉ ॥ ਬਿਨੁ ਸਤਿਗੁਰ ਨਾਉ ਨ ਪਾਈਐ ਬਿਨੁ ਨਾਵੈ ਕਿਆ ਸੁਆਉ ॥ ਆਇ ਗਇਆ ਪਛੁਤਾਵਣਾ ਜਿਉ ਸੁੰਞੈ ਘਰਿ ਕਾਉ ॥੩॥ਅੰਗ:੫੮॥ਮ:੧॥* ਇਸੇ ਤਰਾਂ ਪਤੀ ਨਾਲਾਇਕ ਹੋਵੇ, ਨਿਖਟੂ ਹੋਵੇ, ਨਿਪੁੰਸਕ ਹੋਵੇ, ਐਬੀ ਜਾਂ ਕ੍ਰੋਧੀ ਹੋਵੇ ਜਾਂ ਨਾਂ ਹੋਵੇ ਤਾਂ ਇਸਤ੍ਰੀ ਦੀ ਜੂਨ ਖਰਾਬ ਹੋ ਜਾਂਦੀ ਹੈ= *ਬਿਨੁ ਪਿਰ ਧਨ ਸੀਗਾਰੀਐ ਜੋਬਨੁ ਬਾਦਿ ਖੁਆਰੁ ॥ ਨਾ ਮਾਣੇਂ ਸੁਖਿ ਸੇਜੜੀ ਬਿਨੁ ਪਿਰ ਬਾਦਿ ਸੀਗਾਰ ॥ ਦੂਖ ਘਣੋ ਦੋਹਾਗਣੀ ਨਾ ਘਰਿ ਸੇਜ ਭਤਾਰੁ ॥੧॥ਅੰਗ:੫੮॥ਮ:੧* ਜਿਵੇਂ ਇਸਤ੍ਰੀਆਂ ਨੂੰ ਪਤੀ ਮਿਲਾਪ ਦੀ ਪਰ ਕਿਰਿਆ ਤੇ ਪ੍ਰੇਮ ਦੀ ਰੀਝ ਹੁੰਦੀ ਹੈ-ਇਸੇ ਤਰਾਂ ਜਿਨਾਂ ਗੁਰਮੁਖਾਂ ਨੂੰ ਪ੍ਰੇਮ ਪਤੀ ਪ੍ਰਭੂ ਦੇ ਮਿਲਾਪ ਦੀ ਇੱਛਾ ਹੁੰਦੀ ਹੈ ਉਹ ਵੀ ਉਦਮੀ ਹੋ ਕੇ ਗੂੜੀ ਨੀਂਦੇ ਨਹੀਂ ਸੋਇਆ ਕਰਦੇ ਉਦਮਸ਼ੀਲ ਹੁੰਦੇ ਹਨ ਸੋਇ ਰਹੀ ਪ੍ਰਭ ਖਬਰ ਨ ਜਾਨੀ। ਭੋਰੁ ਭਇਆ ਬਹੁਰਿ ਪਛਤਾਨੀ ॥੧॥ ਪ੍ਰਿਅ ਪ੍ਰੇਮ ਸਹਜਿ ਮਨਿ ਅਨਦੁ ਧਰਉਗੀ ॥ ਪ੍ਰਭ ਮਿਲਬੇ ਕੀ ਲਾਲਸਾ ਤਾਤੇ ਆਲਸੁ ਕਹਾ ਕਰਉ ਰੀ ॥੧॥ਅੰਗ:੩੮੯॥ਮ:੫॥

---

*0. ਇਸੇ ਲਈ ਸੁਯੰਬਰ ਦੀ ਰੀਤ ਪ੍ਰਚੱਲਤ ਕੀਤੀ ਗਈ ਸੀ ।*

ਸ਼ਰਾਬ ਮੰਗਾਉਂਦੇ ਹਨ ।
੧. ਇਕੋ ਪਲੰਘ ਪਰ ਬੈਠਕੇ ਪੀਂਦੇ ਹਨ ॥੮॥
੨. ਤਰ੍ਹਾਂ-ਤਰ੍ਹਾਂ ਦੇ ਆਸਣ ਲੈਂਦੇ ਹਨ ।
੩. ਅਲਿੰਗਨ ਤੇ ਚੁੰਮਨ ਲੈਂਦੇ ਦਿੰਦੇ ਹਨ ।
੪. ਰਸ-ਰਸ ਤੇ ਖਿੱਚ-ਖਿੱਚ ਕੇ ਦੋਏ ਵਿਹਾਰ ਕਰਦੇ ਹਨ।
੫. ਲਪਟ-ਲਪਟ ਕੇ ਰਾਜ ਕੁਮਾਰੀ ਹੇਠ ਜਾਂਦੀ ਹੈ ॥੯॥
੬. ਦੁਹਾਂ ਜੁਆਨਾ ਨੇ ਭੰਗ ਖਾ ਲਈ ਹੈ ।
੭.
੮. ਰਸ-ਰਸ ਤੇ ਕਸ-ਕਸ ਕੇ ਰਤ ਮਾਨੀ ਹੈ ।
੯. ਉਸ ਕੁਮਾਰੀ ਦਾ ਚਿਤ ਚੁਰਾ ਲਿਆ ॥੧੦॥
੧੦. ਦੋਇ ਮਗਨ ਹੋ ਗਏ ਇਕ ਤੋਂ ਦੂਜਾ ਛੱਡਿਆ ਨਹੀਂ ਜਾਂਦਾ ।
੧੧. ਸਮਾਂ ਪਾ ਕੇ ਇਕ ਗੱਲ ਸਮਝਾ ਕੇ ਕਹੀ ।
੧੨. ਐ ਪਿਆਰੇ! ਮੈਥੋਂ ਤੂੰ ਇਕ ਮੰਤ੍ਰ ਲੈ ਲੈ ।
੧੩. ਅਤੇ ਪਾਨੀ ਦੇ ਵਿਚ ਚਲਾ ਜਾਹ ॥੧੧॥
੧੪. ਜਦ ਤੱਕ ਤੂੰ ਮੰਤ੍ਰ ਉਚਾਰਦਾ ਰਹੇਂਗਾ ।
੧੫. ਉਤਨਾ ਚਿਰ ਜਲ ਵਿਚ ਡੁੱਬ ਕੇ ਨਹੀਂ ਮਰੇਂਗਾ ।
੧੬. ਪਾਣੀ ਤੇਰੇ ਨਾਲ ਨਹੀਂ ਲੱਗੇਗਾ ।
੧੭. ਮੰਤ੍ਰ ਤੈਨੂੰ ਚਾਰੇ ਪਾਸਿਆਂ ਤੋਂ ਘੇਰ ਕੇ ਰੱਖੇਗਾ ॥੧੨॥
੧੮. ਇਸੇ ਕਰਕੇ ਮਿੱਤ੍ਰ ਨੇ ਉਸ ਤੋਂ ਮੰਤ੍ਰ ਲੈ ਲਿਆ ਤੇ
੧੯. ਗੰਗਾ ਨਦੀ ਦੇ ਵਿਚ ਚਲਾ ਗਿਆ ।
੨੦. ਪਾਣੀ ਚਾਰੇ ਪਾਸੇ ਉਸ ਦੇ ਰਿਹਾ ।
੨੧. ਪਰ ਪਾਣੀ ਨੇ ਆ ਕੇ ਉਸ ਨੂੰ ਪਕੜਿਆ ਨਹੀਂ ॥੧੩॥
੨੨. ਇਸ ਢੰਗ ਨੇ ਨਾਲ ਮਿਤ੍ਰ ਨਦੀ ਵਿਚ ਭੇਜ ਦਿੱਤਾ ।
੨੩. ਤੇ ਮਾਤਾ ਪਿਤਾ ਨੂੰ ਇਹ ਗੱਲ ਕਹਿ ਦਿੱਤੀ ।
੨੪. ਕਿ ਐ ਪਿਤਾ ਜੀ! ਸਵੇਰੇ ਸੁਅੰਬਰ ਕਰਕੇ -
੨੫. ਬਹੁਤ ਹੀ ਪਰਮ - ਪਵਿੱਤਰ ਕੋਈ ਵਰ ਮੇਰੇ ਨਾਲ ਵਰ ਦਿਉ ॥੧੪॥
੨੬. ਕਿਹਾ ਕਿ ਮੇਰੇ ਪਿਤਾ ਜੀ! ਤੁਸੀਂ ਤਿਆਰ ਹੋ ਕੇ ਚੱਲੋ।
੨੭. ਸਵੇਰ ਹੁੰਦਿਆਂ ਹੀ ਗੰਗਾ ਨੂੰ ਰਿੜਕੋ ।
੨੮. ਉਸ ਗੰਗਾ ਨੂੰ ਰਿੜਕਣ ਨਾਲ ਜਿਹੜਾ ਉਸ ਵਿਚੋਂ ਪੁਰਸ਼ ਨਿਕਲੇਗਾ ।
੨੯. ਉਹੀ ਮੇਰਾ ਪਤੀ ਹੋਵੇਗਾ ॥੧੫॥
੩੦. ਰਾਜਾ ਇਹ ਗੱਲ ਸੁਣਕੇ ਖੁਸ਼ ਹੋ ਗਿਆ ।
੩੧. ਇਸ ਵਿਚ ਸੱਚ ਝੂਠ ਕੀ ਹੈ, ਇਹ ਉਸਨੇ ਨਹੀਂ ਜਾਣਿਆ।
੩੨. ਲੋਕ ਇਕੱਠੇ ਕਰ ਲਏ ਤੇ ਢੋਲ ਨਗਾਰੇ ਵਜਾ ਕੇ
੩੩. ਗੰਗਾ ਨੂੰ ਰਿੜਕਣ ਲਈ ਚੱਲ ਪਏ ॥੧੬॥
੩੪. ਇਕ ਵੱਡੇ ਸਾਰੇ ਰੁੱਖ ਦੀ ਮਧਾਣੀ ਬਣਾ ਲਈ ।
੩੫. ਸੁਰਸਰੀ ਨਦੀ ਵਿਚ ਪਾ ਕੇ ਰਿੜਕਣ ਲੱਗ ਪਏ
੩੬. ਜੋ ਕੁਝਕੁ ਵਾਰ ਹੀ ਮਧਾਣੀ ਹਲਈ -
੩੭. ਉਸਦੇ ਵਿਚੋਂ ਇਕ ਪੁਰਸ਼ ਨਿਕਲ ਆਇਆ ॥੧੭॥
੩੮. ਸੱਜਣ ਦਾ ਬਹੁਤ ਰੂਪ ਵੇਖ ਕੇ ।
੩੯. ਉਸ ਨੂੰ ਰਾਜਕੁਮਾਰੀ ਨੇ ਗੱਜ-ਵੱਜ ਕੇ ਵਰ ਲਿਆ ।
੪੦. ਉਹਨਾਂ ਪਸ਼ੂਆਂ ਨੇ ਠੱਗੀ ਠੋਰੀ ਦਾ ਭੇਤ ਕਿਸੇ ਨਾ ਸੋਚਿਆ ।
੪੧. ਇਸ ਧੋਖੇ ਦੇ ਨਾਲ ਉਸ ਇਸਤਰੀ ਨੇ ਆਪਣੇ ਯਾਰ ਨਾਲ ਵਿਆਹ ਕਰਾ ਲਿਆ ॥੧੮॥
੪੨. ਦੋਹਰਾ ॥ ਜਿਸ ਤਰ੍ਹਾਂ ਸਮੁੰਦਰ ਰਿੜਕ ਕੇ ਲਛਮੀ ਵਿਸ਼ਨੂੰ ਨੇ ਵਰੀ ਸੀ ।
੪੩. ਉਸੇ ਤਰ੍ਹਾਂ ਗੰਗਾ ਰਿੜਕ ਕੇ ਇਸ ਨੂੰ ਵਰ ਲਿਆ ਰਾਜ ਕੁਮਾਰੀ ਨੇ ॥੧੯॥੧॥

ਇਥੇ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਦਾ ਵਾਰਤਾਲਾਪ ਤਿੰਨ ਸੌ ਪਚਾਨਵੀਂ ਕਥਾ ਸਮਾਪਤ ॥੩੯੫॥੭੦੩੨॥ਚਲਦਾ॥

---

੪੪. ਚੌਪਈ ॥ ਸਰਬ ਸਿੰਘ ਰਾਜਾ ਇਕ ਸੋਭਦਾ ਸੀ ।
੪੫. ਜਿਥੇ ਉਸ ਦਾ (ਸਰਬ ਸਿੰਧ) ਨਾਮ ਦੀ ਰਾਜਧਾਨੀ ਸੀ ਗੜ੍ਹ ਕਿਲ੍ਹਾ ਸੀ ।
੪੬. ਸ੍ਰੀ ਦਲਥੰਬ ਸੁਜਾ ਸੀ ਪੁੱਤਰ ਉਸ ਦਾ ।
੪੭. ਜਿਸਦੇ ਤੁਲ ਸੁੰਦਰ ਹੋਰ ਕੋਈ ਨਹੀਂ ਸੀ ਹੋਇਆ ॥੧॥
੪੮. ਦੁਸਟ ਸਿੰਘ ਉਸ ਦਾ ਭਾਈ ਜਾਣ ਲਵੋ ।
੪੯. ਜਿਸਨੂੰ ਸਾਰੇ ਲੋਕ ਦੂਸਰਾ ਚੰਦਰਵਾਂ ਜਾਣਦੇ ਸਨ ।
੫੦. ਰੂਪਵਾਨ ਤੇ ਗੁਣਵਾਨ ਕਹਿੰਦੇ ਸੀ ਉਸਨੂੰ ।
੫੧. ਕਿਹੜੇ ਸੁਜਾਨ ਦੀ ਉਸਦੇ ਤੁਲ ਉਦਾਹਰਣ ਦਿੱਤੀ ਜਾਏ॥੨॥

---

☛ ਜਿਸਦਾ ਨਾਮ (ਨਿਰਅੰਜਨ) ਮਾਇਆ ਤੋਂ ਰਹਿਤ ਹੈ ਉਹ ਕਿਸੇ ਸੰਕਟ (ਦੁਖ ਸੁਖ) ਵਿਚ ਨਾਂ ਪੈਂਦਾ ਹੈ ਨਾ ਜੋਨੀ ਵਿਚ ਉਤਰਦਾ ਹੈ ਨਾ ਉਸਦਾ ਕੋਈ ਮਾਤਾ ਪਿਤਾ ਹੈ - ਮੇਰਾ ਮਾਲਕ ਤਾਂ ਉਹ ਹੈ : ਜੈਸਾ ਕਿ ਪਾਵਨ ਸ਼ਬਦ ਹੈ :- *ਲਖ ਚਉਰਾਸੀਹ ਜੀਅ ਜੋਨਿ ਮਹਿ ਭ੍ਰਮਤ ਨੰਦ ਬਹੁ ਥਾਕੋ ਰੇ ॥ ਭਗਤਿ ਹੇਤਿ ਅਵਤਾਰੁ ਲੀਓ ਹੈ ਭਾਗੁ ਬਡੋ ਬਪੁਰਾ ਕੋ ਰੇ ॥੧॥ ਤੁਮ੍ ਜੁ ਕਹਤ ਹਉ ਨੰਦ ਕੋ ਨੰਦਨੁ ਨੰਦ ਸੁ ਨੰਦਨੁ ਕਾ ਕੋ ਰੇ ॥ ਧਰਨਿ ਅਕਾਸੁ ਦਸੋ ਦਿਸ ਨਾਹੀ ਤਬ ਇਹੁ ਨੰਦੁ ਕਹਾ ਥੋ ਰੇ ॥੧॥ ਰਹਾਉ ॥ ਸੰਕਟਿ ਨਹੀ ਪਰੈ ਜੋਨਿ ਨਹੀ ਆਵੈ ਨਾਮੁ ਨਿਰੰਜਨ ਜਾ ਕੋ ਰੇ ॥ ਕਬੀਰ ਕੋ ਸੁਆਮੀ ਐਸੋ ਠਾਕੁਰੁ ਜਾ ਕੈ ਮਾਈ ਨ ਬਾਪੋ ਰੇ ॥੨॥ਅੰਗ ੩੩੮-੩੯॥ ਕਬੀਰ ਜੀ ॥* ਇਸੇ ਤਰ੍ਹਾਂ-ਨਾਮਦੇਵ ਜੀ ਪਾਵਨ ਪ੍ਰਮਾਤਮਾ ਨੂੰ ਰਾਮ ਚੰਦਰ ਦੇ ਰੂਪ ਵਿਚ ਕਰਮਕਾਂਡ ਦਾਨ ਪੁੰਨ ਨੂੰ ਰੱਦ ਕਰਕੇ ਜੜ੍ਹ ਤੋਂ ਉਪਰ ਰਾਮ ਚੰਦਰ ਵਿਚ ਵਰਤ ਕੇ ਕੰਮ ਕਰਦੇ ਦਰਸਾਉਂਦੇ ਹਨ ਤੇ ਕਹਿੰਦੇ ਹਨ ਕਿ ਰਾਜਾ ਦਸ਼ਰਥ ਦਾ ਪੁੱਤਰ-ਰਾਮ ਜਿਸਨੇ ਵੱਡੇ-ਵੱਡੇ ਕੰਮ ਕੀਤੇ ਹਨ । ਉਹਨਾਂ ਵੱਡੇ ਤੇ ਉੱਤਮ ਜੋ ਕੰਮ ਰਾਮ ਚੰਦਰ ਨੇ ਕੀਤੇ ਉਹਨਾਂ ਨੂੰ ਵਿਚਾਰ ਕੇ ਤੱਤ ਰਸ ਦਾ ਸਵਾਦ ਛਕੋ । ਜੈਸਾ ਕਿ ਪ੍ਰਬਚਨ ਹੈ :—*ਜਸਰਥ ਰਾਇ ਨੰਦ ਰਾਜਾ ਮੇਰਾ ਰਾਮ ਚੰਦੁ ਪ੍ਰਣਵੈ ਨਾਮਾ ਤਤੁ ਰਸੁ ਅੰਮ੍ਰਿਤ ਪੀਜੈ ॥ ਅੰਗ ੯੭੩॥* ਪਰ ਕਬੀਰ ਜੀ ਕਹਿੰਦੇ ਹਨ ਕਿ ਇਹ ਲੋਕ ਇਹ ਨਹੀਂ ਜਾਣਦੇ ਕਿ ਚੰਦ ਤੇ ਸੂਰਜ ਦੋਇ ਉਸ ਅਗੰਭੀ ਜੋਤਿ ਦਾ ਹੀ ਇਕ ਸਰੂਪ ਹੈ ਕਿਉਂਕਿ ਉਹਨਾਂ ਵਿਚ ਆਪਣਾ ਪ੍ਰਕਾਸ਼ ਨਹੀਂ । ਉਹਨਾਂ ਦੀ ਰੋਸ਼ਨੀ ਦੇ ਵਿਚ "ਅਨੂਪ ਬ੍ਰਹਮ" ਵੱਸਦਾ ਹੈ ਜਿਨਾਂ ਦੀ ਪ੍ਰਕਾਸ਼ ਰੂਪ ਮਹੱਤਤਾ ਦਾ ਕਾਰਣ ਤੇ ਵਡਿਆਈ ਬ੍ਰਹਮ ਦੇ ਪ੍ਰਕਾਸ਼ ਸਦਕਾ ਹੀ ਹੈ - ਪਾਵਨ ਬਚਨ ਹੈ :—*ਚੰਦੁ ਸੂਰਜੁ ਦੁਇ ਜੋਤਿ ਸਰੂਪੁ ॥ ਜੋਤੀ ਅੰਤਰਿ ਬ੍ਰਹਮੁ ਅਨੂਪੁ ॥੧॥ ਕਹੁ ਰੇ ਗਿਆਨੀ ਬ੍ਰਹਮ ਬੀਚਾਰੁ ॥ ਜੋਤੀ ਅੰਤਰਿ ਧਰਿਆ ਪਸਾਰੁ ॥੧॥ ਰਹਾਉ ॥ ਹੀਰਾ ਦੇਖਿ ਹੀਰੇ ਕਰਉ ਆਦੇਸੁ ॥ ਕਹੈ ਕਬੀਰੁ ਨਿਰੰਜਨ ਅਲੇਖੁ ॥੨॥ ਅੰਗ ੯੭੨॥* ਭਾਵ ਕਿ ਮੈਂ ਚਮਕਦੇ ਰਤਨ ਨੂੰ ਵੇਖ ਕੇ ਹੀਰੇ ਨੂੰ ਰੌਸ਼ਨੀ ਦੇਣ ਵਾਲੇ ਨਿਰੰਜਣ ਲੇਖਾਂ ਤੋਂ ਰਹਿਤ ਪ੍ਰਮ ਪਿਤਾਮਾ ਨੂੰ ਨਮਸਕਾਰ ਕਰਦਾ ਹਾਂ । ਜਿਸ ਬਾਰੇ ਪੰਚਮ ਗੁਰੂ ਨਾਨਕ ਬੜੇ ਵਿਸਥਾਰ ਨਾਲ ਖੋਲ੍ਹਕੇ ਪੂਰਨ ਤਸੱਲੀ ਕਰਵਾਉਂਦੇ ਹਨ :—*ਅਚੁਤ ਪਾਰਬ੍ਰਹਮ ਪਰਮੇਸਰੁ ਅੰਤਰਜਾਮੀ ॥ ਮਧੁਸੂਦਨ ਦਾਮੋਦਰ ਸੁਆਮੀ ॥ ਰਿਖੀਕੇਸ ਗੋਵਰਧਨਧਾਰੀ ਮੁਰਲੀ ਮਨੋਹਰ ਹਰਿ ਰੰਗਾ ॥੧॥ ਮੋਹਨ ਮਾਧਵ ਕ੍ਰਿਸ੍ਨ ਮੁਰਾਰੇ ॥ ਜਗਦੀਸਰੁ ਹਰਿ ਜੀਉ ਅਸੁਰ ਸੰਘਾਰੇ ॥ ਜਗਜੀਵਨ ਅਬਿਨਾਸੀ ਠਾਕੁਰ ਘਟ ਘਟ ਵਾਸੀ ਹੈ ਸੰਗਾ ॥੨॥ ਧਰਣੀਧਰ ਈਸ ਨਰਸਿੰਘ ਨਾਰਾਇਣ ॥ ਦਾੜਾ ਅਗ੍ਰੇ ਪ੍ਰਿਥਮਿ ਧਰਾਇਣ ॥ ਬਾਵਨ ਰੂਪੁ ਕੀਆ ਤੁਧੁ ਕਰਤੇ ਸਭ ਹੀ ਸੇਤੀ ਹੈ ਚੰਗਾ ॥੩॥ ਸ੍ਰੀ ਰਾਮਚੰਦ ਜਿਸੁ ਰੂਪੁ ਨ ਰੇਖਿਆ ॥ ਬਨਵਾਲੀ ਚਕ੍ਰਪਾਣਿ ਦਰਸਿ ਅਨੂਪਿਆ ॥ ਸਹਸ ਨੇਤ੍ਰ ਮੂਰਤਿ ਹੈ ਸਹਸਾ ਇਕੁ ਦਾਤਾ ਸਭ ਹੈ ਮੰਗਾ ॥੪॥ ਭਗਤਿ ਵਛਲੁ ਅਨਾਥਹ ਨਾਥੇ ॥ ਗੋਪੀ ਨਾਥੁ ਸਗਲ ਹੈ ਸਾਥੇ ॥ ਬਾਸੁਦੇਵ ਨਿਰੰਜਨ ਦਾਤੇ ਬਰਨਿ ਨ ਸਾਕਉ ਗੁਣ ਅੰਗਾ ॥੫॥ ਮੁਕੰਦ ਮਨੋਹਰ ਲਖਮੀ ਨਾਰਾਇਣ ॥ ਦ੍ਰੋਪਤੀ ਲਜਾ ਨਿਵਾਰਿ ਉਧਾਰਣ ॥ ਕਮਲਾਕੰਤ ਕਰਹਿ ਕੰਤੂਹਲ ਅਨਦ ਬਿਨੋਦੀ ਨਿਹਸੰਗਾ ॥੬॥*

ਅੱਗੇ ਚੱਲ ਕੇ ਸਾਰ ਅੰਸ-ਅਵਨਾਸੀ ਮਧੁਰਾਖਸ ਨੂੰ ਮਾਰਨ ਵਾਲਾ (ਕ੍ਰਿਸ਼ਨ) ਰਿਖੀਕੇਸ ਗੋਵਰਧਨ ਪਹਾੜ ਨੂੰ ਚੁੱਕਣ ਵਾਲਾ ਕ੍ਰਿਸ਼ਨ, ਬੰਸਰੀ ਵਜਾਉਣ ਵਾਲਾ ਕ੍ਰਿਸ਼ਨ ਮੋਹਨ ਮਾਧਵ (ਕ੍ਰਿਸ਼ਨ) ਮੁਰ ਰਾਖਸ਼ ਨੂੰ ਮਾਰਨ ਵਾਲਾ ਕ੍ਰਿਸ਼ਨ ਦਾੜਾ ਅਗੇ (ਪ੍ਰਿਥਵੀ ਨੂੰ ਚੁੱਕ ਕੇ ਲੈ ਜਾਣ ਵਾਲਾ ਸੂਕਰ ਅਵਤਾਰ) ਬਾਵਨ ਅਵਤਾਰ - ਗੋਪੀ ਨਾਥ (ਕ੍ਰਿਸ਼ਨ) ਵਾਸਦੇਵ (ਕ੍ਰਿਸ਼ਨ ਦਾ ਪਿਤਾ, ਲਖਮੀ ਨਰਾਇਣ (ਲਛਮੀ ਤੇ ਵਿਸ਼ਨੂੰ) ਦਰੋਪਤੀ ਦੀ ਲਾਜ ਰੱਖਣ ਵਾਲਾ ਕ੍ਰਿਸ਼ਨ, ਕਮਲਾ ਕੰਤ (ਲਛਮੀ ਦਾ ਪਤਿ ਵਿਸ਼ਨੂੰ) ਸ੍ਰੀ ਰੰਗ ਬੈਕੁੰਠ ਦੇ ਵਾਸੀ ਵਿਸ਼ਨੂੰ ਮਛ-ਅਵਤਾਰ, ਕਛ (ਕਛੂ ਅਵਤਾਰ, ਕਛੂ ਅਵਤਾਰ ਉਸਦੀ ਆਗਿਆ ਨਾਲ ਅਉਤਰੇ) ਕੇਸਵ-ਵਿਸ਼ਨੂੰ, ਬੇਣ ਸੁਨਤ-ਕ੍ਰਿਸ਼ਨ ਦੀ ਬੰਸਰੀ ਬਨ ਮਾਲੀ, ਬਨਵਾਲੀ ਕਮਲ ਨੈਨ ਵਿਸ਼ਨੂੰ ॥ ਸੁੰਦਰ ਕੇਸ ਤੇ ਸੁੰਦਰ ਮੁਕਟ ਵਾਲਾ ਵਿਸ਼ਨੂੰ ਤੇ ਕ੍ਰਿਸ਼ਨ, ਸੰਖ ਚਕ੍ਰ ਤੇ ਗਦਾਧਾਰੀ ਵਿਸ਼ਨੂੰ ਦੇ ਚਿੰਨ ਹਨ, ਮਹਾਂ ਰਥੀ ਕ੍ਰਿਸ਼ਨ ਅਰਜਨ ਦਾ ਰਥ ਚਲੌਣ ਵਾਲਾ ਪੀਤੰਬਰ ਪੀਲੇ ਬਸਤਰ ਧਾਰੀ ਵਿਸ਼ਨੂੰ ਸਰੰਗ ਧਰ ਧਣਖਧਾਰੀ (ਵਿਸ਼ਨੂੰ) ਅੰਤ ਫੈਸਲਾ *ਆਪੇ ਗੋਪੀ ਆਪੇ ਕਾਨਾ ਆਪੇ ਗਊ ਚਰਾਵੇ ਬਾਨਾ। ਆਪਿ ਉਪਾਵਹਿ ਆਪਿ ।ਖਪਾਵਹਿ ਤੁਧੁ ਨਹੀ ਇਕ ਤਿਲ ਰੰਗਾ ॥੧੬॥ ਦ੍ਰਿਸ਼ਟਿ ਮਾਨ ਹੈ ਸਗਲ ਮਿਥੇਨਾ ਇਕ ਮਾਗਉਦਾਨੁ ਗੋਬਿੰਦ ਸੰਤ ਰੇਨਾ ॥ ਮਸਤਕ ਲਾਇ ਪਰਮ ਪਦੁ ਪਾਵਉ ਜਿਸ ਪ੍ਰਾਪਤਿ ਸੋ ਪਵੈਗਾ ॥੧੮॥* ਹੁਣ ਸੋਚੋ ਕਿਹੜਾ ☛ (ਬਾਕੀ ਪੰਨਾ ੨੭੧ ਤੇ)

[੧]ਸ੍ਰੀ ਸੁ ਜੁਲਫ ਦੇ ਸਾਹ ਦੁਲਾਰੀ ॥ [੨]ਜਿਹੱ ਸਮਾਨ ਨੱਹਿ ਦੇਵ ਕੁਮਾਰੀ ॥ [੩]ਰਾਜ ਕੁਅਰਿ ਨਿਰਖਾ ਤਿਹ ਜਬਹੀਂ ॥ [੪]ਲਗਗੀ ਲਗਨ ਨਿਗੌਡੀ ਤਬਹੀ ॥੩॥ [੫]ਹਿਤੂ ਜਾਨਿ ਸਹਚਰੀ ਬੁਲਾਈ ॥ [੬]ਭੇਦ ਭਾਖਿ ਤਿਹ ਠੌਰ ਪਠਾਈ ॥ [੭]ਰਾਜ ਕੁਅਰ ਤਿਹੱ ਹਾਥ ਨ ਆਯੋ ॥ [੮]ਇਹੱ ਬਿਧਿ ਉਹਿ ਇਹੱ ਆਨਿ ਸੁਨਾਯੋ ॥੪॥ [੯]ਸਾਹੁ ਸੁਤਾ ਬਹੁ ਜਤਨ ਥਕੀ ਕਰਿ ॥ [੧੦]ਗਯੋ ਨ ਮੀਤ ਕੈਸੇ ਹੂੰ ਤਿਹ ਘਰ ॥ [੧੧]ਬੀਰ ਹਾਂਕਿ ਇਕ ਤਹਾਂ ਪਠਾਯੋ ॥ [੧੨]ਸੋਤ ਸੇਜ ਤੇ ਗਹਿ ਪਟਕਾਯੋ ॥੫॥ [੧੩]ਟੰਗਰੀ ਭੂਤ ਕਬੈ ਗਹਿ ਲੇਈ ॥ [੧੪]ਕਬਹੂੰ ਡਾਰਿ ਸੇਜ ਪਰ ਦੇਈ ॥ [੧੫]ਅਧਿਕ ਤ੍ਰਾਸ ਦੈ ਤਾਹਿ ਪਛਾਰਾ ॥ [੧੬]ਉਹਿ ਡਰਿ ਜਿਯ ਤੇ ਮਾਰਿ ਨ ਡਾਰਾ ॥੬॥ [੧੭]ਰੈਨਿ ਸਿਗਰ ਤਿਹੱ ਸੋਨ ਨ ਦਿਯੋ ॥ [੧੮]ਨ੍ਰਿਪ ਸੁਤ ਕਹੱ ਤ੍ਰਾਸਿਤ ਬਹੁ ਕਿਯੋ ॥ [੧੯]ਚਲੀ ਖਬਰਿ ਰਾਜਾ ਪ੍ਰਤਿ ਆਈ ॥ [੨੦]ਭੂਤ ਨਾਸ ਕਰ ਲਏ ਬੁਲਾਈ ॥੭॥ [੨੧]ਭੂਤ ਹੰਤਾ ਇਕ ਮੰਤ੍ਰ ਉਚਾਰੈਂ ॥ [੨੨]ਬੀਸ ਮੰਤ੍ਰ ਪੜ੍ਹਿ ਬੀਰ ਪੁਕਾਰੈਂ ॥ [੨੩]ਕਿਸਹੂੰ ਪਕਰਿ ਚੀਰਿ ਕਰਿ ਦੇਈ ॥ [੨੪]ਕਾਹੂੰ ਪਕਰਿ ਰਾਨ ਤਰ ਲੇਈ ॥੮॥ [੨੫]ਜਬ ਸਭ ਸਕਲ ਮੰਤ੍ਰ ਕਰਿ ਹਾਰੇ ॥ [੨੬]ਤਬ ਇਹੱ ਬਿਧਿ ਤਨ ਬੀਰ ਪੁਕਾਰੇ ॥ [੨੭]ਜੇ ਗੁਰ ਮੋਰ ਇਹਾਂ ਚਲਿ ਆਵੈ ॥ [੨੮]ਰਾਜ ਕੁਅਰ ਤਬ ਹੀ ਸੁਖ ਪਾਵੈ[0] ॥੯॥ [੨੯]ਸੁਨਤ ਬਚਨ ਰਾਜਾ ਪਗ ਪਰੇ ॥ [੩੦]ਬਹੁ ਉਸਤਤਿ ਕਰਿ ਬਚਨ ਉਚਰੇ ॥ [੩੧]ਕਹਾਂ ਤੋਰ ਗੁਰ ਮੋਹਿ ਬਤੈਯੈ ॥ [੩੨]ਜਿਹੱ ਤਿਹੱ ਭਾਂਤਿ ਭਾਂਤਿ ਹਯਾਂ ਲਯੈਯੈ ॥੧੦॥ [੩੩]ਜਵਨ ਪੁਰਖ ਕਾ ਨਾਮ ਬਤਾਯੋ ॥ [੩੪]ਨਾਰਿ ਤਿਸੀ ਕਾ ਭੇਸ ਬਨਾਯੋ ॥ [੩੫]ਨ੍ਰਿਪਹਿ ਠੌਰ ਭਾਖਤ ਭਯੋ ਜਹਾਂ ॥ [੩੬]ਬੈਠੀ ਜਾਇ ਚੰਚਲਾ ਤਹਾਂ ॥੧੧॥ [੩੭]ਬਚਨ ਸੁਨਤ ਤਹੱ ਭੂਪ ਸਿਧਾਰਯੋ ॥ [੩੮]ਤਿਸੀ ਰੂਖ ਤਰ ਪੁਰਖ ਨਿਹਾਰਯੋ ॥ [੩੯]ਜਹੱ ਤਿਹੱ ਬਿਧ ਤਾ ਕੌ ਬਿਰਮਾਯੋ ॥ [੪੦]ਅਪੁਨੇ ਧਾਮ ਤਾਹਿ ਲੈ ਆਯੋ ॥੧੨॥ [੪੧]ਰਾਜ ਕੁਅਰ ਤਾਕਹੱ ਦਰਸਾਯੋ ॥ [੪੨]ਬਚਨ ਤਾਹਿ ਇਹ ਭਾਂਤਿ ਸੁਨਾਯੋ ॥ [੪੩]ਜੌ ਇਹ ਤ੍ਰਿਯ ਪਤਿਬਰਤਾ ਬਰੈ ॥ [੪੪]ਤਊ ਬਚੈ ਯਹ ਯੌ ਨ ਉਬਰੈ ॥੧੩॥ [੪੫]ਕਰਤ ਕਰਤ ਬਹੁ ਬਚਨ ਬਤਾਯੋ ॥ [੪੬]ਸਾਹੁ ਸੁਤਾ ਕੋ ਨਾਮੁ ਜਤਾਯੋ ॥ [੪੭]ਸੋ ਪਤਿਬ੍ਰਤਾ ਤਾਹਿ ਬਿਵਾਹਹੁ ॥ [੪੮]ਜੌ ਨ੍ਰਿਪ ਸੁਤਹਿ ਜਿਯਾਯੋ ਚਾਹਹੁ ॥੧੪॥ [੪੯]ਜੌ ਯਹ ਤਾਹਿ ਬਯਾਹਿ ਲਯਾਵੈ ॥ [੫੦]ਰੈਨਿ ਦਿਵਸ ਤਾ ਸੋ ਲਪਟਾਵੈ ॥ [੫੧]ਅਵਰ ਨਾਰਿ ਕੇ ਨਿਕਟਿ ਨ ਜਾਇ ॥ [੫੨]ਤਬ ਯਹ ਜਿਯੈ ਕੁਅਰਿ ਸੁਭ ਕਾਇ ॥੧੫॥ [੫੩]ਯਹੈ ਕਾਜ ਰਾਜਾ ਤੁਮ ਕੀਜੈ ॥ [੫੪]ਅਬ ਹੀ ਹਮਹਿ ਬਿਦਾ ਕਰਿ ਦੀਜੈ ॥ [੫੫]ਲੈ ਆਗਯਾ ਤਿਹੱ ਆਸ੍ਰਮ ਗਈ ॥ [੫੬]ਧਾਰਤ ਭੇਸ ਨਾਰਿ ਕਾ ਭਈ ॥੧੬॥ [੫੭]ਰਾਜ ਸਾਜ ਬਯਾਹ ਕੌ ਬਨਾਯੋ ॥ [੫੮]ਸਾਹ ਸੁਤਾ

0. ਇਥੇ ਵਿਰੋਧੀ ਸੱਜਣ ਕਹਿਣਗੇ ਕਿ ਮੰਤ੍ਰਾਂ ਜਿਹੀ ਵਸਤੂ ਤਾਂ ਕੋਈ ਹੁੰਦੀ ਹੈ ਹੀ ਨਹੀ - ਸ੍ਰੀ ਗੁਰੂ ਦਸਮੇਸ਼ ਪਾਤਸ਼ਾਹ ਮੰਤ੍ਰਾਂ ਦਾ ਪ੍ਰਚਾਰ ਕਿਵੇਂ ਕਰ ਸਕਦੇ ਨੇ ? ਇਹ ਵੀ ਪਾਠਕਾਂ ਦੀ ਗਿਆਤ ਲਈ ਬੇਲੋੜਾ ਵਿਸ਼ਾ ਨਹੀਂ ਕਿ ਮੰਤ੍ਰ ਹੁੰਦੇ ਹਨ ਜਾਂ ਕਲਪਨਾ ਹੀ ਹੈ ਜਿਸ ਲਈ ਠੋਸ ਤੇ ਇਤਿਹਾਸਕ ਸਬੂਤ ਹਾਜਰ ਹੈ। ਸਾਹਿਤ ਅਧਿਐਨ ਸੀਰਜ, ਗੁਰਮਤਿ ਸਾਹਿਤ ਵਿਵੇਚਨ ਭਾਸ਼ਾ ਵਿਭਾਗ, ਪੰਜਾਬ ਦੂਜੀ ਅਡੀਸ਼ਨ ੧੯੯੩ ਪੰ: ੭੦॥ ਜਾਪੁ ਨਿਸਾਨ ॥ ਡਾ. ਜੀਤ ਸਿੰਘ ਸੀਤਲ ਉਹ ਲਿਖਦਾ ਹੈ ਜਿ ਜਦ ਮੈਂ ਸ੍ਰੀ ਨਗਰ ਆਲ ਇੰਡੀਆਂ ਓਰੀਐਂਟਲ ਕਾਨਫ੍ਰੰਸ ਦੇ ਦੋ ਸਾਲਾ ਸਮਾਗਮ ਵਿਚ ਭਾਗ ਲੈਣ ਲਈ ਗਿਆ ਸੀ ਤਾਂ ਉਥੇ ਮੈਨੂੰ ਜੰਮੂ ਕਸ਼ਮੀਰ ਸਰਕਾਰ ਦੀ ਰੀਸਰਚ (ਲਾਇਬ੍ਰੇਰੀ) ਵੇਖਣ ਦਾ ਅਵਸਰ ਵੀ ਪ੍ਰਾਪਤ ਹੋਇਆ। ਉਥੇ ਇਕ ਹੱਥ ਲਿਖਤ ਨੰ : 129 ਮਿਲਦੀ ਹੈ। ਜਿਸਦਾ ਉਤਾਰਾ ਸੰਮਤ 1930 ਮੁਤਾ: 1863 ਈ:) ਵਿਚੋਂ ਰਾਜਾ ਰਾਮਕੌਲ, ਉਰਫ ਤੋਤਾ ਰਾਮ ਬ੍ਰਹਮਣ ਕਸ਼ਮੀਰੀ ਨੇ ਨਸ਼ਤਾਲੀਕ ਵਿਚ ਕੀਤਾ। ਇਸਦਾ ਨਾ ਸ੍ਰੀ ਜਪੁਜੀ ਸਾਹਿਬ ਪੰਜਾਬੀ ਹੈ। ਇਸ ਵਿਚ ਨਾਲ ਹੀ ਜਾਪੁ ਸਾਹਿਬ ਵੀ ਦਿੱਤਾ ਹੈ। ਇਸਦੇ 21 ਪੱਤਰੇ ਹਨ। ਇਸ ਜਪੁਜੀ ਸਾਹਿਬ ਦੇ ਅਰੰਭ ਵਿਚ ਜਪੁਜੀ ਦੇ ਬੰਨਣ ਜੋੜਨ ਬਾਬਤ ਇਕ ਬੜੀ ਵਚਿਤ੍ਰ ਭੂਮਿਕਾ ਦਿੱਤੀ ਹੋਈ ਹੈ, ਮੈਂ ਬਿਨਾਂ ਟੀਕਾ ਟਿੱਪਣੀ ਦੇ ਉਸਦਾ ਗੁਰਮੁਖੀ ਅੱਖਰਾਂ ਵਿਚ ਉਤਾਰਾ ਹੇਠਾਂ ਇਸ ਖ੍ਯਾਲ ਸਹਿਤ ਦੇ ਰਿਹਾ ਹਾਂ ਕਿ ਗੁਰਮਤਿ ਸਾਹਿਤ ਖੋਜੀ ਅਤੇ ਪਾਠਕ ਯੋਗ ਨਤੀਜੇ ਕੱਢ ਸਕਣ। ਇਹ ਨੁਸਖਾ ਇਸ ਤਰ੍ਹਾਂ ਅਰੰਭ ਹੁੰਦਾ ਹੈ। ੧ੳ ਸਤਿਗੁਰੂ ਪ੍ਰਸਾਦਿ ॥ ਰਾਗ ਆਸਾ ਗੁਜਰੀ ਮਹਲਾ ਪਹਿਲਾ, ਜਪੁ ਅਰਥਾਂ ਨਾਲ ਲਿਖਿਆ ਹੈ। ਸੋ ਕੋਈ ਸੁਣੇ ਪੜ੍ਹੇਗਾ ਲਿਖ ਸਕੇਗਾ ਤਿਸ ਕੀ ਪਰਮ ਗਤ ਹੋਵੇਗੀ। ਭੂਮਿਕਾ ਇਉਂ ਅਰੰਭ ਹੁੰਦੀ ਹੈ :— ਤਬ ਸ੍ਰੀ ਬਾਬਾ ਨਾਨਕ ਜੀ ਏਕ ਦਿਨ ਪੰਜਾਬ ਕੀ ਧਰਤੀ ਸ੍ਰੀ ਕਰਤਾਰਪੁਰ ਬੈਠਾ ਥਾ ਔਰ ਦਰਗਾਹ ਪ੍ਰਮੇਸ਼ਰ ਕੀ ਬੋਲਾਇਆ, ਤਬ ਹੁਮਕ ਹੋਇਆ ਪ੍ਰਮੇਸ਼ਰ ☛

੧. ਸ੍ਰੀ ਸੁ ਜੁਲਫ ਦੇਈ ਇਕ ਸ਼ਾਹੂਕਾਰ ਦੀ ਪੁੱਤਰੀ ਸੀ।
੨. ਜਿਸ ਜਿਹੀ ਕੋਈ ਦੇਵ ਕੰਨਿਆਂ ਵੀ ਨਹੀਂ ਸੀ ।
੩. ਜਿਸ ਵੇਲੇ (ਸ੍ਰੀ ਸੁ ਜੁਲਫ ਦੇ ਨੇ ਸ੍ਰੀ ਦਲ ਖੰਭ ਸੁਜਾਨ) ਰਾਜ ਕੁਮਾਰ ਨੂੰ ਵੇਖਿਆ
੪. ਉਸ ਵੇਲੇ ਉਸ ਨੂੰ ਅਨੂਠੀ ਲਗਨ ਲੱਗ ਗਈ ॥੩॥
੫. ਇਕ ਭਰੋਸੇ ਯੋਗ ਜਾਣ ਕੇ ਸਹੇਲੀ ਬੁਲਾ ਲਈ ।
੬. ਭੇਤ ਦੱਸ ਕੇ ਉਸ ਥਾਂ ਤੇ ਭੇਜ ਦਿੱਤੀ ।
੭. ਪਰ ਰਾਜ ਕੁਮਾਰ ਉਸਦੇ ਹੱਥ ਨਾ ਲੱਗਿਆ ।
੮. ਇਸ ਤਰ੍ਹਾਂ ਉਸ ਨੇ ਆ ਕੇ ਦੱਸ ਦਿੱਤਾ ॥੪॥
੯. ਸ਼ਾਹ ਸੁਤਾ ਬਹੁਤ ਯਤਨ ਕਰ ਕਰ ਕੇ ਥੱਕ ਗਈ।
੧੦. ਪਰ ਕਿਸੇ ਤਰ੍ਹਾਂ ਵੀ ਉਸਦਾ ਮਿੱਤਰ ਉਸਦੇ ਘਰ ਨਾ ਗਿਆ।
੧੧. ਇਕ ਗੁਪਤ ਬੀਰ ਨੂੰ ਧੱਕ ਕੇ ਉਥੇ ਭੇਜ ਦਿੱਤਾ ।
੧੨. ਸਾਹਿਜ਼ਾਦਾ ਪਲੰਘ ਤੇ ਸੁਤੇ ਪਏ ਨੂੰ ਬੀਰ ਨੇ ਜਾ ਕੇ ਪਕੜ ਕੇ ਧਰਤੀ ਨਾਲ ਪਟਕਾ ਮਾਰਿਆ ॥੫॥
੧੩. ਕਦੇ ਗੁਪਤ ਬੀਰ ਉਸਦੀ ਟੰਗ ਪਕੜ ਲਵੇ ।
੧੪. ਕਦੇ ਮੰਜੇ ਦੇ ਉਪਰ ਸੁੱਟ ਦੇਵੇ ।
੧੫. ਬਹੁਤ ਤਰ੍ਹਾਂ ਦੁਖੀ ਕਰਕੇ ਉਸ ਨੂੰ ਡਰਾਇਆ -
੧੬. ਡਰ ਤਾਂ ਦਿੰਦਾ ਜਿਸ ਨਾਲ ਮਰ ਵੀ ਨਾ ਜਾਵੇ ॥੬॥
੧੭. ਸਾਰੀ ਰਾਤ ਨੂੰ ਸੌਣ ਨਾ ਦਿੱਤਾ
੧੮. ਰਾਜ ਕੁਮਾਰ ਨੂੰ ਬਹੁਤ ਡਰਾ ਦਿੱਤਾ
੧੯. ਇਹ ਖਬਰ ਚੱਲ ਕੇ ਰਾਜੇ ਕੋਲ ਪਹੁੰਚ ਗਈ ।
੨੦. ਭੂਤਾਂ ਦਾ ਨਾਸ ਕਰਨ ਵਾਲੇ ਮਾਂਦਰੀ ਬੁਲਾ ਲਏ ॥੭॥
੨੧. ਭੂਤ ਕੱਢਣ ਵਾਲਾ ਇਕ ਮੰਤ੍ਰ ਪੜ੍ਹੇ ।
੨੨. ਸ਼ੱਗੋਂ ਬੀਰ 20 ਮੰਤ੍ਰ ਪੜ੍ਹ ਦੇਵੇ ।
੨੩. ਕਿਸੇ ਨੂੰ ਪਕੜ ਕੇ ਚੀਰ ਹੀ ਸੁੱਟੇ ।
੨੪. ਕਿਸੇ ਨੂੰ ਫੜ ਕੇ ਗੋਡਿਆਂ ਹੇਠ ਲੈ ਲਵੇ ॥੮॥
੨੫. ਜਿਸ ਵੇਲੇ ਸਾਰੇ ਮਾਂਤ੍ਰੀ ਸਾਰੇ ਮੰਤਰ ਕਰਕੇ ਹਾਰ ਗਏ।
੨੬. ਉਸ ਵੇਲੇ ਬੀਰ ਨੇ ਇਸ ਤਰ੍ਹਾਂ ਕਿਹਾ ।
੨੭. ਜੇਕਰ ਮੇਰਾ ਗੁਰੂ ਇਥੇ ਆ ਜਾਵੇ ।
੨੮. ਤਦ ਹੀ ਰਾਜ ਕੁਮਾਰ ਰਾਜੀ ਹੋ ਸਕਦਾ ਹੈ ॥੯॥
੨੯. ਰਾਜਾ ਇਹ ਗੱਲ ਸੁਣਕੇ ਗੁਪਤ ਬੀਰ ਦੇ ਪੈਰਾਂ ਤੇ ਡਿੱਗ ਪਿਆ।
੩੦. ਬੀਰ ਦੀ ਬਹੁਤ ਵਡਿਆਈ ਕਰਕੇ ਗੱਲ ਕਹੀ ਕਿ
੩੧. ਮੈਨੂੰ ਇਹ ਦੱਸ ਤੇਰਾ ਗੁਰੂ ਕਿਥੇ ਹੈ ਇਹ ਮੈਨੂੰ ਦੱਸ ?
੩੨. ਜਿਉਂ ਤਿਉਂ ਕਰਕੇ ਉਸ ਨੂੰ ਇਥੇ ਲਿਆਈਏ ॥੧੦॥
੩੩. ਜਿਸ ਪੁਰਸ਼ ਦਾ ਬੀਰ ਨੇ ਨਾਮ ਥਾਂ ਦੱਸਿਆ ।
੩੪. ਉਸ ਇਸਤਰੀ ਨੇ ਉਸੇ ਦਾ ਭੇਸ ਬਣਾ ਲਿਆ ।
੩੫. ਜਿਸ ਥਾਂ ਤੇ ਹਲਕਾਰੇ ਨੇ ਕਿਹਾ ਉਥੇ ਹੀ ਮਰਦਾਵਾਂ ਭੇਸ ਕਰਕੇ ਚਲੀ ਗਈ - ਜਿਥੇ ਰਾਜੇ ਦਾ ਥਾਂ ।
੩੬. ਦਸਿਆ ਸੀ ਉਥੇ ਹੀ ਜਾ ਬੈਠੀ ਉਹ ਇਸਤਰੀ ॥੧੧॥
੩੭. ਸੁਨੇਹਾ ਸੁਣਕੇ ਉਥੇ ਰਾਜਾ ਵੀ ਚਲਾ ਗਿਆ ।
੩੮. ਉਸੇ ਰੁਖ ਦੇ ਹੇਠ ਬੈਠਾ ਇਕ ਪੁਰਸ਼ ਵੇਖਿਆ ।
੩੯. ਜਿਉਂ ਤਿਉਂ ਉਸ ਨਾਲ ਗੱਲ ਬਾਤ ਕਰਕੇ ਰਾਜਾ
੪੦. ਉਸਨੂੰ ਆਪਣੇ ਘਰ ਲੈ ਆਇਆ ॥੧੨॥
੪੧. ਰਾਜ ਕੁਮਾਰ ਉਸਨੂੰ ਲਿਆ ਕੇ ਵਿਖਾਇਆ
੪੨. ਅਤੇ ਉਸ ਗੁਰੂ ਨੇ ਇਸ ਤਰ੍ਹਾਂ ਗੱਲ ਕਹੀ
੪੩. ਜੇ ਇਹ ਕੋਈ ਪਤਿ ਬਰਤਾ ਇਸਤਰੀ ਵਿਆਹ ਲਏ
੪੪. ਤੇ ਬਚ ਸਕਦਾ ਹੈ ਨਹੀਂ ਤਾਂ ਨਹੀਂ ਬਚੇਗਾ ॥੧੩॥
੪੫. ਗੱਲਾਂ ਕਰਦੇ ਕਰਦੇ ਬਹੁਤ ਗੱਲਾਂ ਕੀਤੀਆਂ ।
੪੬. ਅੰਤ ਵਿਚ ਸ਼ਾਹ ਦੀ ਪੁੱਤਰੀ ਭਾਵ ਉਸਨੂੰ ਆਪਣਾ ਪਤਾ ਦੱਸ ਦਿੱਤਾ ਤੇ ਕਿਹਾ ਕਿ -
੪੭. ਉਹ ਪਤਿ ਬ੍ਰਤਾ ਹੈ ਉਸ ਨੂੰ ਵਿਆਹ ਲਵੋ
੪੮. ਜੇ ਤੁਸੀਂ ਆਪਣੇ ਪੁੱਤਰ ਨੂੰ ਬਚਾਉਣਾ ਚਾਹੁੰਦੇ ਹੋ ॥੧੪॥
੪੯. ਜੇ ਇਹ ਉਸ ਨੂੰ ਵਿਆਹ ਕੇ ਲੈ ਆਵੇ ।
੫੦. ਰਾਤ ਦਿਨ ਉਸ ਨਾਲ ਮੇਲ ਜੋਲ ਰੱਖੇ ।
੫੧. ਹੋਰ ਇਸਤਰੀ ਦੇ ਨੇੜੇ ਨਾ ਜਾਵੇ - ਫੇਰ ਇਹ
੫੨. ਬਚ ਜਾਏਗਾ ਤੇ ਸਰੀਰ ਵੀ ਤੰਦਰੁਸਤ ਰਹੇਗਾ ॥੧੫॥
੫੩. ਐ ਰਾਜਾ ਇਹ ਕੰਮ ਤੂੰ ਕਰ
੫੪. ਤੇ ਮੈਨੂੰ ਹੁਣੇ ਇਥੋਂ ਤੋਰ ਦੇਹ ।
੫੫. ਰਾਜੇ ਤੋਂ ਆਗਿਆ ਲੈ ਕੇ ਘਰ ਚਲੀ ਗਈ ਤੇ
੫੬. ਘਰ ਜਾ ਕੇ ਆਪਣਾ ਉਹੀ ਇਸਤਰੀ ਦਾ ਭੇਸ ਕਰ ਲਿਆ ॥੧੬॥
੫੭. ਰਾਜੇ ਨੇ ਵਿਆਹ ਦਾ ਸਾਜੋ ਸਮਾਨ ਬਣਾ ਲਿਆ
੫੮. ਸ਼ਾਹ ਦੀ ਪੁੱਤਰੀ.......

☛ ਕਾ ਲੈ ਆਇਆ । ਇਸ ਸੰਸਾਰ ਵਿਚ ਤਬ ਏਕ ਸਿੱਖ ਅੰਗਦ ਕੋ ਬੁਲਾਇ ਕੇ ਗੁਰੂ ਬਾਬੇ ਨਾਨਕ ਜੀ ਕਿਹਾ ਪੁਰਖਾ ਅੰਗਦਾ । ਇਹ ਪਾਰਬ੍ਰਹਮ ਦੀ ਆਗਿਆ ਹੋਈ ਹੈ ਜੋ ਮੇਰੀ ਸਿਫਤ ਕਰਨੀ ਔਰ ਲੋਕਾਂ ਕੋ ਕਰਾਵਨੀ । ਪੁਰਖਾ ਏਕ ਐਸੀ ਸਿਫਤ ਕਰਨੀ ਪਰਮੇਸ਼ਰ ਕੀ ਜਿਸ ਕਾ ਏਕੁ ਜਪੁ ਹੋਵੇ ਐਸੀ ਸਿਫਤ ਕਾ ਜੋੜ ਬਾਧੀਏ । ਪੁਰਖਾ ਏਕ ਐਸੀ ਸਿਫਤ ਕਰਨੀ ਪਰਮੇਸਰ ਕੀ ਜਿਸ ਦਾ ਏਕੁ ਜਪੁ ਹੋਵੇ ਐਸੀ ਸਿਫਤ ਕਾ ਜੋੜ ਬਾਧੀਏ। ਪੁਰਖਾ ਇਹ ਪਾਰਬ੍ਰਹਮ ਕਾ ਹੁਕਮ ਹੈ— ਪੁਰਖਾ ਜੋ ਮੇਰੀ ਸਿਫਤ ਕਰਨੀ ਪ੍ਰਿਥਮ ਮੇਰਾ ਨਾਮ ਲੈਵਣਾ : ਉਪਦੇਸ ਧਰਮ ਦ੍ਰਿੜਾਵਣਾ ਨਾਮੁ ਦਾਨੁ ਇਸਨਾਨ ਦਯਾ ਧਰਮ, ਸੰਤੋਖ ਸੀਲ ਦਾ ਸੰਜਮ ਕਮਾਵਣਾ । ਗ੍ਰਿਹਸਤ ਬੈਰਾਗ ਖੇਲਨਾ, ਪਾਰਬ੍ਰਹਮ ਕੀ ਆਗਿਆ ਹੈ । ਪੰਥ ਬਧਾਵਨਾ ਸੰਤੋਖ ਕਰਨਾ ਕਰਾਵਨਾ। ਪੁਰਖਾ ਅੰਗਦਾ ਏਹੀ ਸਿਫਤ ਪਾਰਬ੍ਰਹਮ ਕੀ ਕੀਜੀਏ, ਜੋ ਉਸ ਨੂੰ ਭਾਵੇ : ਪੁਰਖਾ ਇਹੀ ਸਿਫਤ ਹੋਵੇ ਜਬ ਲਗ ਕ੍ਰਿਪਾ ਪੈ ਪ੍ਰਭੂ ਜੀ ਕੀ ਸਭਸੇ ਵੈ ਮੁਕਤ ਹੋਵੈ । ਤਬ ਬਾਬੇ ਨਾਨਕ ਪਾਸ ਗੁਰੂ ਅੰਗਦ ਬੇਨਤੀ ਕੀਤੀ, ਜੀ ਮੇਹਰਬਾਨ! ਜੋ ਗੁਰੂ ਤੇਰੇ ਮੁਖੋਂ ਨਿਕਲਦਾ ਹੈ ਸੋ ਸਭ ਜਪੁ ਹੈ ਤੇਰਾ ਦਰਸ਼ਨ ਹੀ ਜਪੁ ਹੈ ਜੀ ਜੋ ਕਤੁ ਤੂੰ ਕਰੇਂ ਸੋ ਹੋਵੇ । ਜੋ ਕੀਤਾ ਲੋੜੈ ਸੋ ਕਰੇਂ । ਤੇਰੇ ਬਚਨ ਮੁਕਤ ਹੈਨ । ਤੇਰੇ ਹਥ ਗਤਿ ਹੈਜੀ । ਤੂੰ ਮੁਕਤ ਕਰਨਹਾਰ ਹੈਂ । ਤਬ ਗੁਰੂ ਬਾਬੇ ਨਾਨਕ ਜੀ ਕਿਹਾ ਜੋ ਪੁਰਖਾ ਜਿਚੁਰ ਹਉਂ ਹਾਂ, ਤਿਚੁਰ ਇਉਂ ਬਣੇ ਹੈ । ਜੋ ਤੂੰ ਆਖਦਾ ਹੈ । ਪਰ ਪੁਰਖਾ ਇਕ ਮੰਤ੍ਰ ਹੋਵੇ ਤਿਸ ਪੜ੍ਹ ਕਰ ਸਾਰਾ ਜਗਤ ਮੁਕਤ ਹੋਵੇ । ਪੁਰਖਾ ਅੰਗਦਾ ਇਕਨਾਂ ਨੂੰ ਮੇਰਾ ਦਰਸ਼ਨ ਹੋਵੇ, ਇਕਨਾਂ ਨਾਂ ਹੋਸੀ । ਪਰ ਪੁਰਖਾ ਸਿਫਤ ਪ੍ਰਮੇਸ਼ਰ ਕੀ ਮੰਤਰ ਜਪੁ ਹੋਵੇ, ਭਾਵੇਂ ਮੈਥੋਂ ਆਵੇ ਪੁਰਖਾ ਮੈਥੋਂ ਪਛੋਂ ਕੋਈ ਇਹ ਜਪੁ ਪੜ੍ਹੇ । ਸੋ ਮੈਨੂੰ ਆਕੇ ਮਿਲੇ । ਮੇਰਾ ਨਾਮ ਲਏਗਾ, ਸੁਣੇਗਾ, ਤਿਸਦਾ ਜਾਮਨ ਹਉਂ ਹਾਂ ਦਰਗਾਹ ਵਿਚ .....ਪੁਰਖਾ ਬਿਨਾ ਜਪੁ ਜਪੇ ਤੋਂ ਮੇਰੇ ਪਾਸ ਆਂਵਨਾ ਨਾ ਮਿਲਸੀ ਉਸ ਦਰਗਾਹ ਵਿਚ ਜਿਸ ਪਾਸ ਇਹ ਜਪੁ ਨਿਸ਼ਾਨ ਹੋਵੇਗਾ, ਸੋ ਮੇਰੇ ਪਾਸ ਆਵੇਗਾ । ਉਸ ਨੂੰ ਪੜ੍ਹ ਲਿਖ ਕਰ ਜੋ ਜੀਵ ਪੜ੍ਹੇ ਸੋ ਮੁਕਤ ਹੋਵੇ ਬਿਨਾਂ ਸਿਫਤ ਪ੍ਰਮੇਸ਼ਰ ਦੀ ਕੀਤੇ ਮਨੁੱਖ ਮੁਕਤਿ ਨਹੀਂ ਹੁੰਦਾ । ਸੋ ਪ੍ਰਮੇਸਰ ਕਿੰਨੇ ਡਿੱਠਾ ਨਹੀਂ ਜੋ ਕੋਈ ਪ੍ਰਮੇਸ਼ਰ ਦੀ ਸਿਫਤ ਕਰੇ । ਇਹ ਸੰਸਾਰ ਜਿਉਂ ਮਾਇਆਂ ਮੋਹ ਦੀ ਭੱਠੀ ਹੈ ਸੋ ਪੁਰਖਾ! ਮਾਇਆ ਪ੍ਰਮੇਸਰ ਨੂੰ ਮਿਲਣ ਨਹੀਂ ਦਿੰਦੀ । ਪੁਰਖਾ! ਇਹ ਉਪਦੇਸ਼ ਦ੍ਰਿੜਾਵੈ ਜੋ ਸਿਫਤ ਪ੍ਰਮੇਸਰ ਦੀ ਕਰੇਨ, ਉਹ ਮੁਕਤ ਹੋਣ । ਪੁਰਖਾ ਸੰਸਾਰ ਕੀ ਗਤਿ ਕਰਨੇ ਨੂੰ ਪ੍ਰਮੇਸਰ ਐਸੇ ਭੇਜੇ ਹਨ । ਬਿਨਾਂ ਨਾਮ ਸਿਮਰਾਇ ਸੰਸਾਰ ਸੇ ਮੁਕਤ ਨਹੀਂ ਹੁੰਦਾ । ਮੁਕਤ ਕੀ ਪਾਉੜੀ ਨਾਮ ਹੈ ਪੁਰਖਾ ਸੰਸਾਰ ਨੂੰ ਪ੍ਰਮੇਸਰ ਦੇ ਨਾਮ ਦਾ ਜਾਪ ਕਰ ਮਿਲੋ । ਜੋ ਵੈਹ ਜੰਮੈ ਅਤੇ ਮੁਕਤ ਹੋਵੈ । ਕਿਸ ਦੇ ਨਿਆਈ ਮੁਕਤ ਹੋਵਣ ਜਿਉਂ ਸੰਸਾਰ ਵਿਚ ਮਹਾਂਦੇਵ ਨੂੰ ਆਗਿਆ ਹੋਈ ਹੈ । ਜੋ ਇਹ ਮੰਤਰੁ ਜੰਤਰ ਕਰ ਸੰਸਾਰ ਮੈਥੋਂ ਭੁੱਲ ਜਾਏ ਉਨੀਂ ਮੰਤਰੀ ਲਗ ਜਾਇ । ਪੁਰਖਾ ਮਹਾਂ ਦੇਵ ਭੀ ਜੇਹੇ ਮੰਤਰ ਕੀਤੇ ਹੈਨ । ਜੋ ਹਜਾਰਾਂ ਕੋਹਾਂ ਉਤੇ ਮਨੁੱਖ ਨੂੰ ਮਾਰਨਾ ਹੋਵੇ ਤਾਂ ਮਾਰੀਏ, ਛਡਾਉਣਾ ਹੋਵੇ ਤਾਂ ਛੁਡਾਈਏ, ਜਲਾਨਾ ਹੋਵੇ ਤਾਂ ਜਲਾਈਏ, ਰਖਣਾ ਹੋਵੇ ਤਾਂ ਰੱਖੀਏ । ਇਹ ਮੰਤਰ ਮਹਾਂਦੇਵ ਕੀਤੇ ਹੈਨ, ਲੂਨਾ ਚਮਿਆਰੀ ਮਹਾਂਦੇਵ ਕੀ ਸੀਖ ਸੇ ਉਨ ਭੀ ਮੰਤਰ ਪੜ੍ਹੇ ਹੈਨ । ਅਨ ਵਾਂਵਨੀ ਵਸਤੂ ਹੋਵੇ ਤਾਂ ਹਜ਼ਾਰਾਂ ਕੋਹਾਂ ਸੇ ਵਸਤ ਆ ਜਾਏ ਔਰ ਇਹੋ ਜੋ ਸੀਖ ਆਪਦੇ ਹਨ ਅਤੇ ਰੰਨਾ ਡਾਇਨਾ ਹੈਸਿਆਰੀਆਂ ਹੁੰਦੀਆਂ ਹੈਨ, ਸੋ ਸਭੀ ਇਹ ਮੰਤਰ ਸੀਖ ਸੀਖ ਹੁੰਦੀਆਂ ਹੈਂਨ । ਇਨ੍ਹਾਂ ਕਰਕੇ ਪੁਰਖਾ : ਸੰਸਾਰ ਭੁਲ ਗਿਆ ਹੈ, ਪਰਮੇਸ਼ਰ ਨੂੰ ਇਨ੍ਹਾਂ ਗੱਲਾਂ ਨੂੰ ਕਰਨਹਾਰੇ ਸਭ ਨਰਕ ਨੂੰ ਜਾਣਗੇ ਪੁਰਖਾ! ਸਾਨੂੰ ਹੁਕਮ ਪ੍ਰਮੇਸਰ ਦਾ ਹੈ ਸੰਸਾਰ ਨੂੰ ਲੈ ਜਾਵਣ ਦਾ । ਇਹ ਜਪ ਪ੍ਰਮੇਸ਼ਰ ਦਾ ਕੀਜੀਏ ਜਿਸ ਪੜ੍ਹਨੇ ਸਾਥ ਭਾਵੇਂ ਪਾਪੀ ਹੋਵੇ ਕੈਸਾ ਹੋਵੇ, ਜੋ ਭਾਵ ਕਰਕੇ ਪੜ੍ਹੇ ਸੁਰਤ ਤਿਕਾਲ ਮੁਕਤ ਹੋਵੇ ।

i. ਸਪਸ਼ਟ ਹੈ ਕਿ ਗੁਰਬਾਣੀ ਤੇ ਕਿੰਤੂ ਕਰਨ ਦੀ ਕੋਈ ਗੁੰਜਾਇਸ਼ ਨਹੀਂ, ਦਸੇ ਗੁਰੂ ਇਕ ਗੁਰੂ ਨਾਨਕ ਹੀ ਹੈ ਇਸ ਬਾਣੀ ਦਾ ਇਕ ਰਸ ਜਾਪ ਪ੍ਰਮੇਸਰ ਦਾ ਜਾਪ ਹੈ - ਇਸ ਦੇ ਜਾਪਕ ਦਾ ਗੁਰ ਨਾਨਕ ਆਪ ਸਹਾਇਕ ਹੋਵੇਗਾ। ਦਰਗਾਹ ਦੇ ਵਿਚ ਪਰ ਮਾਇਆ ਦਾ ਮੋਹ ਪਰ ਹੈ ਜੋ ਜੀਵਨ ਸਾੜ ਕੇ ਸੁਆਹ ਕਰ ਰਿਹਾ ਹੈ । ਇਸ ਦੇ ਨਸ਼ੇ ਵਿਚ ਵਿਅਕਤੀ ਗੁਰਬਾਣੀ ਤੇ ਤਰਕ ਕਰ ਜਾਂਦਾ ਹੈ ।

ii. ਇਹ ਵੀ ਠੀਕ ਹੈ ਕਿ ਮੰਤਰ ਜੰਤਰ ਵੀ ਹੈਂ ਜੋ ਅਨੇਕਾਂ ਸੁਖ ਸਵੇਧਨ ਤੇ ਵਿਗਾੜ ਕਰਦੇ ਹਨ - ਜੋ ਵਾਕਈ ਮਹਾਂਦੇਵ ਤੇ ਲੂਣਾ ਚਮਿਆਰੀ ਦੇ ਨਾਮ ਨਾਲ ਪੜ੍ਹੇ ਜਾਂਦੇ ਹਨ ਤੇ ਕੰਮ ਸੰਵਾਰਦੇ ਤੇ ਵਿਗਾੜਦੇ ਹਨ । ਇਸ ਵਿਚ ਕੋਈ ਸ਼ੰਕਾ ਨਹੀਂ ।

3. ਪਰ ਇਹਨਾਂ ਦਾ ਅੰਤ ਖੋਟਾ ਹੈ ਜੋ ਨਰਕਾਂ ਦਾ ਪਾਸਪੋਰਟ ਹੀ ਹੈ, ਇਹ ਲੋਕ ਸੰਸਾਰ ਵਿਚ ਤਾਂ ਭਗਤ ਕਰਕੇ ਸਿੱਧ ਹੋ ਜਾਂਦੇ ਨੇ ਪ੍ਰਮੇਸਰ ਤੋਂ ਕੋਹਾਂ ਦੂਰ ਚਲੇ ਜਾਂਦੇ ਨੇ । ਜਿਸ ਲਈ ਮੁਕਤ ਨਹੀਂ ਹੁੰਦੇ ਸਗੋਂ ਭੂਤਾਂ, ਪ੍ਰੇਤਾਂ ਦੇ ਸਮਾਜ ਵਿਚ ਜਾ ਵਸਦੇ ਨੇ ।

4. ਸ੍ਰੀ ਦਸਮੇਸ਼ ਜੀ ਨੇ ਜਾਂ ਐਉਂ ਕਹਿ ਲਵੋ ਕਿ ਦਸਵੇਂ ਗੁਰੂ ਨਾਨਕ ਜੀ ਨੇ ਡਾਇਣਾਂ ਤੇ ਹੈਂਸਿਆਰੀਆਂ ਇਸਤਰੀਆਂ ਦੇ ਚਿਤ੍ਰ ਦੇ ਕੇ ਪਾਠਕਾਂ ਨੂੰ ਇਹਨਾਂ ਤੋਂ ਭਲੀ ਪ੍ਰਕਾਰ ਜਾਣੂ ਕਰਾਇਆ ਹੈ ਤਾਂ ਕਿ ਇਹ ਗਤੀ ਪਾਠਕ ਨਾਂ ਕਰਨ।

ਹਿਤ ਪੂਤ ਪਠਾਯੋ ॥ [1]ਜਬ ਹੀ ਬ੍ਯਾਹ ਤਵਨ ਸੌ ਭਯੋ ॥ [2]ਤਬਹੀ ਤਾਹਿ ਭੂਤ ਤਜਿ ਗਯੋ ॥੧੭॥ [3]ਰਾਜ ਕੁਅਰ ਇਹੱ ਛਲ ਸੌ ਪਾਯੋ ॥ [4]ਭੇਦ ਅਭੇਦ ਨ ਕਿਸੀ ਬਤਾਯੋ ॥ [5]ਚੰਚਲਾਨ ਕੇ ਚਰਿਤ ਅਪਾਰਾ ॥ [6]ਚਕ੍ਰਿਤ ਰਹਾ ਕਰਿ ਕਰਿ ਕਰਤਾਰਾ ॥੧੮॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ, ਤ੍ਰਿਯਾ ਚਰਿਤ੍ਰੇ ਮੰਤ੍ਰੀ, ਭੂਪ ਸੰਬਾਦੇ, ਤੀਨ ਸੌ ਛਾਨਵੇਂ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੯੬॥੭੦੪੯॥ ਅਫਜੂੰ ॥

ਚੌਪਈ ॥ [7]ਪ੍ਰਿਥੀ ਸਿੰਘ ਇਕ ਭੂਪ ਬਖਨਿਯਤ ॥ [8]ਪਿਰਥੀ ਪੁਰ ਤਿਹੱ ਨਗਰ ਪ੍ਰਮਨਿਯਤ ॥ [9]ਲਾਲ ਮਤੀ ਰਾਨੀ ਤਿਹੱ ਸੋਹੈ ॥ [10]ਸੁਰ ਨਰ ਨਾਰਿ ਭੁਜੰਗਨ ਮੋਹੈ ॥੧॥ [11]ਸਿੰਘ ਮੇਦਨੀ ਸੁਤ ਕਾ ਨਾਮਾ ॥ [12]ਥਕਿਤ ਰਹਤ ਜਾ ਕੌ ਲਖਿ ਬਾਮਾ ॥ [13]ਅਧਿਕ ਰੂਪ ਤਾ ਕੋ ਬਿਧਿ ਕਰਿਯੋ ॥ [14]ਜਨੁ ਕਰਿ ਕਾਮਦੇਵ ਅਵਤਰਿਯੋ ॥੨॥ [15]ਚਪਲਾ ਦੇ ਤਹੱ ਸਾਹ ਦੁਲਾਰੀ ॥ [16]ਕਨਕ ਅਵਟਿ ਸਾਂਚੇ ਜਨੁ ਢਾਰੀ ॥ [17]ਰਾਜ ਪੁੱਤ੍ਰ ਜਬ ਤਾਹਿ ਨਿਹਾਰਾ ॥ [18]ਨਿਰਖਿ ਤਰੁਨਿ ਹ੍ਵੈ ਗਯੋ ਮਤਵਾਰਾ ॥੩॥ [19]ਏਕ ਸਹਚਰੀ ਨਿਕਟਿ ਬੁਲਾਈ ॥ [20]ਅਮਿਤ ਦਰਬ ਦੈ ਤਹਾਂ ਪਠਾਈ ॥ [21]ਜਬ ਤੈਂ ਚਪਲਮਤੀ ਕੌ ਲ੍ਯੈ ਹੈਂ ॥ [22]ਮੁਖਿ ਮੰਗਿ ਹੈ ਜੋ ਕਛੁ ਸੋ ਪੈਹੈਂ ॥੪॥ [23]ਬਚਨ ਸੁਨਤ ਸਹਚਰਿ ਤਹੱ ਗਈ ॥ [24]ਬਹੁ ਬਿਧਿ ਤਾਹਿ ਪ੍ਰਬੋਧਤ ਭਈ ॥ [25]ਸਾਹ ਸੁਤਾ ਜਬ ਹਾਥ ਨ ਆਈ ॥ [26]ਤਬ ਦੂਤੀ ਇਹੱ ਘਾਤ ਬਨਾਈ ॥੫॥ [27]ਤਵ ਪਿਤਿ ਧਾਮ ਜੁ ਨਏ ਉਸਾਰੇ ॥ [28]ਚਲਹੁ ਜਾਇ ਤਿਹੱ ਲਖੈ ਸਵਾਰੇ ॥ [29]ਯੌ ਕਹਿ ਡਾਰਿ ਡੋਰਿਯਹਿ ਲਿਯੋ ॥ [30]ਪਰਦਨ ਡਾਰਿ ਚਹੂੰ ਦਿਸਿ ਦਿਯੋ ॥੬॥ [31]ਇਹੱ ਛਲ ਸਾਹ ਸੁਤਾ ਡਹਕਾਈ ॥ [32]ਸੰਗ ਲਏ ਨ੍ਰਿਪ ਸੁਤ ਘਰ ਆਈ ॥ [33]ਤਹੀਂ ਆਨਿ ਪਰਦਾਨ ਉਘਾਰਾ ॥ [34]ਨਾਰਿ ਲਖਾ ਤਹੱ ਰਾਜ ਕੁਮਾਰਾ ॥੭॥ [35]ਤਾਤ ਮਾਤ ਇਹੱ ਠੌਰ ਨ ਭਾਈ ॥ [36]ਇਨ ਦੂਤੀ ਹੌਂ ਆਨਿ ਫਸਾਈ ॥ [37]ਰਾਜ ਕੁਅਰ ਜੌ ਮੁਝੈ ਨ ਪੈਹੈ ॥ [38]ਨਾਕ ਕਾਨ ਕਟਿ ਲੀਕ ਲਗੈ ਹੈ ॥੮॥ [39]ਹਾਇ ਹਾਇ ਕਰਿ ਗਿਰੀ ਧਰਨਿ ਪਰ ॥ [40]ਕਟੀ ਕਹਾ ਕਰ ਯਾਹਿ ਬਿਛੂਅ ਬਰ ॥ [41]ਧ੍ਰਿਗ ਬਿਧਿ ਕੌ ਮੋ ਸੌ ਕਸ ਕੀਯਾ ॥ [42]ਰਾਜ ਕੁਅਰ ਨਹਿ ਭੇਟਨ ਦੀਯਾ ॥੯॥ [43]ਅਬ ਮੈਂ ਨਿਜੁ ਘਰ ਕੌ ਫਿਰਿ ਜੈ ਹੌਂ ॥ [44]ਦ੍ਵੈ ਦਿਨ ਕੌ ਤੁਮਰੇ ਫਿਰਿ ਐਹੌਂ ॥ [45]ਰਾਜ ਪੁੱਤ੍ਰ ਲਖਿ ਕ੍ਰਿਯਾ ਨ ਲਈ ॥ [46]ਇਹੱ ਛਲ ਮੂੰਡ ਮੂੰਡ ਤਿਹੱ ਗਈ[i] ॥੧੦॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ, ਤ੍ਰਿਯਾ ਚਰਿਤ੍ਰੇ, ਮੰਤ੍ਰੀ ਭੂਪ ਸੰਬਾਦੇ, ਤੀਨ ਸੌ ਸਤਾਨਵੇਂ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੯੭॥੭੦੫੯॥ ਅਫਜੂੰ ॥

---

i ਪਹਿਲਾਂ ਕੁਝ ਉਹ ਪ੍ਰਕਰਣ ਵਿਖਾਏ ਹਨ ਜੋ ਆਪਣੇ ਪਤੀ ਜਾਂ ਪਤਾਮਾਂ ਨੂੰ ਧੋਖਾ ਦੇ ਕੇ ਆਪਣੀ ਚਸ ਦਾ ਪਤੀ ਵੇਖ ਕੇ ਵਿਆਹ ਕਰਵਾ ਲੈਂਦੀਆਂ ਹਨ ਜਾਂ ਆਪਣੇ ਪਤੀ ਨਾਲ ਧੋਖਾ ਕਰਕੇ ਨਵਾਂ ਪਤੀ ਹੋਰ ਚੁਣਕੇ ਕ੍ਰਿਤ ਘਣਤਾ ਤੇ ਕੁਲਹਿਣੀਆਂ ਦਾ ਕੰਮ ਕਰਕੇ ਕੁਲ ਘਾਂਤ ਕਰਦੀਆਂ ਹਨ। ਜਿਨ੍ਹਾਂ ਨੂੰ ਗੁਰਬਾਣੀ ਨੇ ਕੁਲਹਿਣੀਆਂ ਕਿਹਾ ਹੈ। ਪਰ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੁਲਹਿਣੀਆਂ ਦੇ ਲੱਛਣ ਖੋਲ੍ਹਕੇ ਤੇ ਖੁਲ੍ਹਕੇ ਨਹੀਂ ਦੱਸੇ ਪਰ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ ਦੇ ਕਰਤਾ ਨੇ ਬੜੇ ਸੰਕੋਚਵੇਂ ਤੇ ਓਨਰੀ ਢੰਗ ਦੇ ਨਾਲ ਅਨੇਕਾਂ ਪਾਤਰਾਂ ਦੇ ਕਰਤਵ ਹੋਰ ਸੱਜੇ ਖੱਬੇ ਪਾਸੇ ਨੂੰ ਛੱਡਕੇ ਕੇਂਦਰੀ ਹਿਸੇ ਵਿਖਾਏ ਹਨ ਕਿ ਪਾਠਕ ਕਿਰਿਆ ਤੇ ਅਪ ਕਿਰਿਆ ਨੂੰ ਸਮਝ ਸਕਣ ਤੇ ਉਸ ਦੇ ਚੰਗੇ ਮੰਦੇ ਨਤੀਜਿਆਂ ਨੂੰ ਆਪਣੀ ਨਿਤ ਪ੍ਰਕ੍ਰਿਆ ਦਾ ਹਿੱਸਾ ਬਣਾ ਸਕਣ। ਚਪਲਾ ਦੇ ਜੋ ਇਕ ਸ਼ਾਹੂਕਾਰ ਦੀ ਪੁੱਤਰੀ ਹੈ ਜਿਸ ਨੂੰ ਚਪਲਾਮਤੀ ਦੇ ਨਾਮ ਨਾਲ ਵੀ ਸੁਸ਼ੋਬਤ ਕੀਤਾ ਹੈ। ਜਿਸਦੇ ਕੋਲ ਰੂਪ ਦਾ ਖਜ਼ਾਨਾ ਵੀ ਬੇ-ਬਹਾ ਸੀ, ਅਰ ਫੇਰ ਇਕ ਮਾਮੂਲੀ ਸ਼ਾਹੂਕਾਰ ਦੀ ਪੁੱਤਰੀ ਨੂੰ ਰਾਜੇ ਘਰਾਣੇ ਦਾ ਵਰ ਮਿਲਦਾ ਸੀ, ਜਿਥੇ ਦਹੇਜ ਦੀ ਵੀ ਵਿਵਸਥਾ ਨਹੀਂ ਸੀ ਪਰ ਇਹ (ਚਪਲਾ ਦੇ) ਦਾ ਸਬਰ ਸੰਤੋਖ ਤੇ ਕਰੈਕਟਰ ਅਥਵਾ ਮਾਤਾ ਪਿਤਾ ਕੁਲਾ ਰੀਤ ਦਾ ਪੂਰਨ ਪ੍ਰੀਚੇ ਹੈ ਕਿ ਉਸਨੇ ਕਿਤਨੇ ਸਿਦਕ ਦਿੱਲੀ ਤੇ ਆਪਣੇ ਮਨ ਤੇ ਕਾਬੂ ਪਾਉਣ ਦਾ ਸਬੂਤ ਦਿੱਤਾ ਹੈ। ਕਿਸ ਹੁਸ਼ਿਆਰੀ ਦੇ ਨਾਲ ਸ਼ੇਰ ਦੇ ਪੰਜੇ ਵਿਚੋਂ ਆਪ ਨੂੰ ਬਚਾਇਆ ਹੈ। ਜੋ ਇਕ ਸਤਵੰਤੀਆਂ ਇਸਤਰੀਆਂ ਲਈ ਜਗਦੀ ਮਿਸਾਲ ਹੈ :—ਜਿਸ ਤਰ੍ਹਾਂ ਇਸਤਰੀ ਆਪਣੇ ਅਸਲ ਕਰਤਵ ਨੂੰ ਭੁਲਾ ਕੇ ਨਾ ਕਰਨ ਵਾਲੇ ਕਰਮ ਕਰਕੇ ਖਤ੍ਰੇ ਤੇ ਧੱਕੇ ਸਹੇੜ ਲੈਂਦੀ ਹੈ ਐਨ ਇਸੇ ਤਰ੍ਹਾਂ ਗੁਰੂ ਤੋਂ ਬੇਮੁਖ ਹੋ ਕੇ ਜੀਵ ਰੂਪੀ ਇਸਤਰੀ ਰੁਲ ਜਾਂਦੀ ਹੈ, ਗੁਰਬਾਣੀ ਦਾ ਪਾਵਨ ਬਚਨ ਹੈ :—

*ਮਨਮੁਖਿ ਭੁਲੈ ਭੁਲਾਈਐ ਭੂਲੀ ਠਉਰ ਨ ਕਾਇ ॥ ਗੁਰ ਬਿਨੁ ਕੋ ਨ ਦਿਖਾਵਈ ਅੰਧੀ ਆਵੈ ਜਾਇ ॥*
*ਗਿਆਨ ਪਦਾਰਥੁ ਖੋਇਆ ਠਗਿਆ ਮੁਠਾ ਜਾਇ ॥੧॥ ਬਾਬਾ ਮਾਇਆ ਭਰਮਿ ਭੁਲਾਇ ॥*
*ਭਰਮਿ ਭੁਲੀ ਡੋਹਾਗਣੀ ਨਾ ਪਿਰ ਅੰਕਿ ਸਮਾਇ ॥੧॥ ਰਹਾਉ ॥ ਭੂਲੀ ਫਿਰੈ ਦਿਸੰਤਰੀ ਭੂਲੀ ਗ੍ਰਿਹੁ ਤਜਿ ਜਾਇ ॥* ☛✡

ਪੁੱਤਰੀ ਨੂੰ ਵਿਆਹੁਣ ਲਈ ਪੁੱਤਰ ਭੇਜ ਦਿੱਤਾ ।

੧. ਜਿਸ ਵੇਲੇ ਉਸ ਦੇ ਨਾਲ ਵਿਆਹ ਹੋ ਗਿਆ ।
੨. ਤੇ ਉਸੇ ਵੇਲੇ ਭੂਤ ਉਸਨੂੰ ਛੱਡਕੇ ਚਲਾ ਗਿਆ ॥੧੭॥
੩. ਇਸ ਧੋਖੇ ਦੇ ਨਾਲ ਰਾਜੇ ਦੇ ਪੁੱਤਰ ਦੀ ਪ੍ਰਾਪਤੀ ਕਰ ਲਈ ।
੪. ਭੇਤ ਅਭੇਤ ਦੀ ਗੱਲ ਕਿਸੇ ਨੂੰ ਨਾਂ ਦੱਸੀ
੫. ਸਿਆਣਾ ਵਜ਼ੀਰ ਰਾਜੇ ਚਿਤ੍ਰ ਸੈਨ ਨੂੰ ਕਹਿੰਦਾ ਹੈ ਕਿ ਇਹਨਾਂ ਇਸਤਰੀਆਂ ਦੇ ਕੋਲ ਬੜੇ ਨੁਸਖੇ ਹਨ।
੬. ਇਹਨਾਂ ਦੇ ਚਰਿਤ੍ਰ ਤਾਂ ਵੇਖ ਕੇ ਕਰਤਾਰ ਵੀ ਚਕ੍ਰਿਤ ਹੋ ਰਿਹਾ ਹੈ ॥੧੮॥੧॥

ਇਥੇ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਦਾ ਵਾਰਤਾਲਾਪ ਤਿੰਨ ਸੌ ਛਿਆਨਵੀਂ ਕਥਾ ਸਮਾਪਤ ॥੩੯੬॥੭੦੫੦॥ਚਲਦਾ॥

---

੭. ਚੌਪਈ ॥ ਪ੍ਰਿਥੀ ਸਿੰਘ ਇਕ ਰਾਜਾ ਕਿਹਾ ਜਾਂਦਾ ਸੀ।
੮. ਧਰਤੀ ਉਸ ਦਾ ਨਗਰ ਵਧੀਆ ਮੰਨਿਆ ਜਾਂਦਾ ਸੀ।
੯. ਉਸਦੇ ਘਰ ਲਾਲ ਮਤੀ ਰਾਣੀ ਸੋਭਦੀ ਸੀ ।
੧੦. ਜਿਹੜੀ ਤਿੰਨਾਂ ਲੋਕਾਂ ਨੂੰ ਮੋਹਦੀ ਸੀ ॥੧॥
੧੧. ਮੇਦਨੀ ਸਿੰਘ ਉਸਦੇ ਪੁੱਤਰ ਦਾ ਨਾਮ ਸੀ ।
੧੨. ਜਿਸਨੂੰ ਇਸਤਰੀਆਂ ਵੇਖ-ਵੇਖਕੇ ਥੱਕ ਜਾਂਦੀਆਂ ਸਨ।
੧੩. ਉਸ ਨੂੰ ਵਿਧਾਤਾ ਨੇ ਬਹੁਤ ਹੀ ਰੂਪ ਦਿੱਤਾ ਸੀ ।
੧੪. ਜਾਣੋ ਕਾਮਦੇਵ ਨੇ ਅਵਤਾਰ ਲੈ ਲਿਆ ਹੈ ॥੨॥
੧੫. ਉਥੇ ਇਕ ਚਪਲਾ ਦੇਈ ਸ਼ਾਹ ਦੀ ਪੁੱਤਰੀ ਸੀ ।
੧੬. ਜਾਣੋ ਉਹ ਸੋਨੇ ਨੂੰ ਢਾਲ ਕੇ ਸੰਚੇ ਵਿਚ ਭਰੀ ਹੈ ।
੧੭. ਰਾਜਕੁਮਾਰ ਨੇ ਤਦ ਉਸ ਨੂੰ ਵੇਖ ਲਿਆ ਤਾਂ ਉਸ ਨੂੰ
੧੮. ਵੇਖ ਕੇ ਉਸ ਤੇ ਮਸਤ ਹੋ ਗਿਆ ॥੩॥
੧੯. ਇਕ ਗੋਲੀ ਕੋਲ ਬੁਲਾ ਲਈ
੨੦. ਬਹੁਤ ਧਨ ਦੇ ਕੇ ਉਸ ਪਾਸ ਭੇਜ ਦਿੱਤੀ ਤੇ ਕਿਹਾ
੨੧. ਕਿ ਜਦ ਤੂੰ ਕਪਲ ਮਤੀ ਨੂੰ ਲੈ ਕੇ ਆ ਜਾਵੇਗੀ
੨੨. ਫੇਰ ਤੂੰ ਜੋ ਮੂੰਹ ਤੋਂ ਮੰਗੇਗੀ ਉਹ ਮਿਲ ਜਾਏਗੀ ॥੪॥
੨੩. ਉਸ ਦੀ ਗੱਲ ਸੁਣਕੇ ਗੋਲੀ ਉਥੇ ਚਲੀ ਗਈ ।
੨੪. ਬਹੁਤ ਤਰ੍ਹਾਂ ਗੋਲੀ ਉਸ ਨੂੰ ਸਮਝਾਉਂਦੀ ਰਹੀ ।
੨੫. ਪਰ ਸ਼ਾਹ ਦੀ ਪੁੱਤਰੀ ਜਦ ਉਸ ਦੇ ਅੱਡੇ ਨਾ ਚੜ੍ਹੀ
੨੬. ਫਿਰ ਉਸ ਵਿਚੋਲਣ ਨੇ ਇਕ ਧੋਖੇ ਦੀ ਗੱਲ ਬਣਾਈ ॥੫॥
੨੭. ਕਿ ਤੇਰੇ ਪਿਤਾ ਨੇ ਜੋ ਨਵੇਂ ਘਰ ਬਣਾਏ ਹਨ
੨੮. ਚੱਲ ਕੇ ਉਹਨਾਂ ਨੂੰ ਸੰਵਾਰ ਕੇ ਵੇਖ - ਇਸ ਚਾਲ ਦੇ ਨਾਲ
੨੯. ਡੋਲੀ ਵਿਚ ਬਿਠਾ ਲਈ
੩੦. ਚਾਰੇ ਪਾਸੇ ਪਰਦੇ ਤਾਣ ਦਿੱਤੇ ॥੬॥
੩੧. ਇਸ ਧੋਖੇ ਦੇ ਵਿਚ ਉਹ ਪੁੱਤਰੀ ਕਾਬੂ ਕਰ ਲਈ ।
੩੨. ਨਾਲ ਲੈ ਕੇ ਰਾਜਕੁਮਾਰ ਪਾਸ ਪਹੁੰਚ ਗਈ ।
੩੩. ਉਸਦੇ ਘਰ ਆ ਕੇ ਪਰਦੇ ਹਟਾਏ - ਤਾਂ ਉਸ
੩੪. ਇਸਤਰੀ ਨੇ ਰਾਜਕੁਮਾਰ ਨੂੰ ਵੇਖਿਆ ਤੇ ਹੈਰਾਨ ॥੭॥
੩੫. ਹੋ ਕੇ ਤੱਕਦੀ ਹੈ ਕਿ ਇਥੇ ਨਾ ਮੇਰਾ ਪਿਤਾ ਹੈ ਨਾ ਮਾਤਾ ਹੈ, ਨਾ ਕੋਈ ਭਾਈ ਹੈ - ਇਹ ਮੈਨੂੰ ਕਿੱਥੇ ਲੈ ਆਈ ਹੈ ।
੩੬. ਇਸ ਠਗਨੀ ਨੇ ਮੈਨੂੰ ਕਿੱਥੇ ਲਿਆ ਅੜਾਇਆ ਹੈ ।
੩੭. ਜੇ ਮੈਂ ਰਾਜਕੁਮਾਰ ਦੇ ਆਖੇ ਨਾ ਲੱਗੀ ।
੩੮. ਤਾਂ ਇਹ ਪਾਪੀ ਕ੍ਰੋਧ ਵਿਚ ਆ ਕੇ ਮੇਰਾ ਨੱਕ ਕੰਨ ਕੱਟ ਕੇ ਜਾਂ ਮੇਰੇ ਨਾਲ ਬੁਰਾ ਸਲੂਕ ਕਰਕੇ ਮੈਨੂੰ ਦਾਗੀ ਕਰ ਦੇਵੇਗਾ ॥੮॥
੩੯. ਹਾਇ ਕਰਕੇ ਧਰਤੀ ਤੇ ਡਿੱਗ ਪਈ ।
੪੦. ਤੇ ਕਿਹਾ ਕਿ ਮੇਰੇ ਐਥੇ ਕਿਤਿਉਂ ਬਿਛੂ ਡਸ ਗਿਆ ਹੈ ।
੪੧. ਧਿਰਕਾਰ ਹੈ ਮੈਨੂੰ ਮੇਰੇ ਨਾਲ ਹੋਣੀ ਨੇ ਇਹ ਕੀ ਕੰਮ ਕੀਤਾ ਹੈ ।
੪੨. ਮੈਨੂੰ ਸਮਾਂ ਮਿਲਿਆ ਸੀ ਰਾਜ ਕੁਮਾਰ ਨੂੰ ਮਿਲਨੇ ਦਾ ਉਹ ਹੋਣੀ ਨੇ ਮੈਨੂੰ ਉਸ ਨਾਲ ਮਿਲਣ ਹੀ ਨਹੀਂ ਦਿੱਤਾ ॥੯॥
੪੩. ਹੁਣ ਤਾਂ ਮੈਂ ਆਪਣੇ ਘਰ ਨੂੰ ਮੁੜਕੇ ਜਾਂਦੀ ਹਾਂ ।
੪੪. ਦੋ ਦਿਨਾਂ ਤੱਕ ਮੁੜਕੇ ਫੇਰ ਆਵਾਂਗੀ ।
੪੫. ਰਾਜਕੁਮਾਰ ਨੇ ਇਸ ਕ੍ਰਿਯਾ ਨੂੰ ਨਾ ਸਮਝਿਆ
੪੬. ਇਸ ਧੋਖੇ ਦੇ ਨਾਲ ਉਹਨਾਂ ਨੂੰ ਛਲ ਗਈ ਤੇ ਉਹ ਸਤਵੰਤੀ ਆਪਣਾ ਧਰਮ ਬਚਾ ਨਿਕਲੀ ॥੧੦॥੧॥

ਇਥੇ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਦਾ ਵਾਰਤਾਲਾਪ ਤਿੰਨ ਸੌ ਸਤਾਨਵੀਂ ਕਥਾ ਸਮਾਪਤ ॥੩੯੭॥੭੦੬੦॥ਚਲਦਾ॥

---

✡☛ *ਭੂਲੀ ਡੂੰਗਰਿ ਥਲਿ ਚੜੈ ਭਰਮੈ ਮਨੁ ਡੋਲਾਇ ॥ ਧੁਰਹੁ ਵਿਛੁੰਨੀ ਕਿਉ ਮਿਲੈ ਗਰਬਿ ਮੁਠੀ ਬਿਲਲਾਇ ॥੨॥ ਅੰਗ ੬੦ ॥ ਮ: ੧ ॥*

ਗੁਰਦੇਵ ਜੀ ਕਹਿੰਦੇ ਹਨ ਕਿ ਭਾਈ ਇਸ ਸੰਸਾਰ ਦੇ ਮਾਯਕ ਪਦਾਰਥਾਂ ਵਿਚ ਨਾਂ ਭਿੱਜ ਇਹ ਜੋ ਤੂੰ ਇਹਨਾਂ ਪਦਾਰਥਾਂ ਜਿਵੇਂ ਸੋਹਣੇ ਦਰ ਤੇ ਘਰ ਸਹਿਲ ਸੁੰਦਰ ਪਕੇ ਕੋਟ ਹਜ਼ਾਰਾਂ ਤੂੰ ਵੇਖਦਾ ਹੈਂ । ਹਾਥੀ, ਘੋੜੇ ਕਾਠੀਆਂ ਤੇ ਅੰਬਾਰੀਆਂ ਲੱਖਾਂ ਫੌਜਾਂ ਤੇ ਲਸ਼ਕਰ ਵੇਖ ਕੇ ਧਰਮ ਤੋਂ ਡੋਲਦਾ ਹੈਂ, ਇਹਨਾਂ ਚੋਂ ਕਿਸੇ ਨੇ ਤੇਰੇ ਨਾਲ ਨਹੀਂ ਜਾਣਾ ਇਹ ਤਾਂ ਮਾਲ ਜਾਲ ਤੇ ਜੰਜਾਲ ਵਿਚ ਮੂਰਖ ਖਪ-ਖਪ ਕੇ ਮਰ ਗਏ ਹਨ । ਭਾਵੇਂ ਆਪਣੀ ਵਡਿਆਈ ਦੀ ਸਾਰੇ ਜਹਾਨ ਵਿਚ ਡੌਂਡੀ ਪਿਟਵਾ ਦੇਹ । ਬਿਨਾਂ ਨਾਮ ਤੋਂ ਕਾਲ ਦਾ ਹੀ ਚਬੀਣਾ ਹੈ ਜਿਸ ਵੇਲੇ ਚਾਰ ਦਿਨ ਦੀ ਖੇਡ ਖੇਡਕੇ ਸਰੀਰ ਰੂਪੀ ਕਿਲਾ ਢਹਿ ਗਿਆ ਉਸ ਵੇਲੇ ਵੇਖਣਾ ਇਨ੍ਹਾਂ ਵੈਲੀ (ਭੈੜੇ) ਕੰਮ ਕਰਨ ਵਾਲਿਆਂ ਦਾ ਕੀ ਹਾਲ ਹੁੰਦਾ ਹੈ ? ਸ਼ਬਦ ਹੈ —

*ਦਰ ਘਰ ਮਹਲਾ ਸੋਹਣੇ ਪਕੇ ਕੋਟ ਹਜਾਰ ॥ ਹਸਤੀ ਘੋੜੇ ਪਾਖਰੇ ਲਸਕਰ ਲਖ ਅਪਾਰ ॥ ਕਿਸ ਹੀ*
*ਨਾਲਿ ਨ ਚਲਿਆ ਖਪਿ ਖਪਿ ਮੁਏ ਅਸਾਰ ॥੩॥ ਸੁਇਨਾ ਰੁਪਾ ਸੰਚੀਐ ਮਾਲੁ ਜਾਲੁ ਜੰਜਾਲੁ ॥ ਸਭ ਜਗ ਮਹਿ*
ਦੋਹੀ ਫੇਰੀਐ ਬਿਨੁ ਨਾਵੈ ਸਿਰਿ ਕਾਲੁ ॥ ਪਿੰਡੁ ਪੜੈ ਜੀਉ ਖੇਲਸੀ ਬਦਫੈਲੀ ਕਿਆ ਹਾਲੁ ॥੪॥ ਅੰਗ ੬੩॥ਮ:੧॥

ਇਹ ਸਾਡੇ ਦਿਲ ਦੀ ਕਮਜ਼ੋਰੀ ਸਾਡੇ ਭਵਿਖ ਲਈ ਤਪਦਿਕ ਦੀ ਬੀਮਾਰੀ ਹੈ । ਅਸੀਂ ਬੀਤੇ ਦੀ ਲਾਪ੍ਰਵਾਹੀ ਦੇ ਸ਼ਿਕਾਰ ਹੋ ਕੇ ਸਿਖਿਆ ਤੋਂ ਅਸਿਖਿਅਕ ਹਾਂ । ਹੋ ਸਕਦਾ ਹੈ ਪ੍ਰੰਤੂ ਪਰਾਤਨ ਇਤਿਹਾਸ ਨੂੰ ਨਹੀਂ ਵਾਚ ਸਕਦੇ ਜੋ ਸਾਡੀ ਬਦਕਿਸਮਤੀ ਦਾ ਚਿੰਨ ਹੈ । ਅਸੀਂ ਸ੍ਰੀ ਦਸਮ ਗੁਰੂ ਗ੍ਰੰਥ ਜਿਹੀ ਬਹੁ ਪੱਖੀ ਮਰਮਛੋਹੀ ਸੁਗਾਤ ਨੂੰ ਅਸ਼ਲੀਲ ਕਹਿਕੇ ਗੁਰੂ ਦੇ ਦੰਡ ਦੇ ਭਾਗੀ ਤਾਂ ਹੋ ਸਕਦੇ ਹਾਂ ਪਰ ਇਹਨਾਂ ਨਾਯਾਬ ਹੀਰੇ ਮੋਤੀਆਂ ਦੇ ਗੁਣਾਂ ਦੇ ਭੰਡਾਰ ਵਿਚੋਂ ਚੋਗਾ ਨਾ ਲੈ ਕੇ ਹੰਸ ਹੋਣ ਦੀ ਥਾਂ ਉਲੂ ਬਣਕੇ ਸੂਰਜ ਤੋਂ ਇਨਕਾਰੀ ਹੋ ਰਹੇ ਹਾਂ । ਸੋਚੋ ਤੇ ਵਿਚਾਰੋ ਕੋਈ ਪ੍ਰਸੰਗ ਪੁਰਸ਼ ਦੇ ਨਾਲ ਇਸਤਰੀ ਨੂੰ ਨਾਇਕ ਬਣਾਏ ਬਿਨਾਂ ਚੱਲਦਾ ਹੈ । ਰਾਮ ਤੇ ਰਾਵਣ ਦਾ ਪ੍ਰਸੰਗ ਸੀਤਾ ਤੋਂ ਬਿਨਾਂ ਨਹੀਂ ਚਲਦਾ, ਗੋਪੀਆਂ ਤੇ ਰਾਧਾ ਰੁਕਮਣੀ ਤੋਂ ਬਿਨਾਂ ਕ੍ਰਿਸ਼ਨ ਲੀਲਾ ਦਾ ਰੰਗ ਨਹੀਂ ਬੱਝਦਾ, ਦਰੋਪਤੀ ਤੋਂ ਬਿਨਾਂ ਕੈਰੋਂ ਪਾਡਵਾਂ ਦਾ ਜੁੱਧ ਮਹਾਭਾਰਤ ਨਿਰਮੂਲ ਹੈ । ਜਦੋਂ ਕੋਈ ਨਾਵਲਕਾਰ ਕਲਮ ਨੂੰ ਦੋਹੀਂ ਹੱਥੀਂ ਚੁੱਕਦਾ ਹੈ ਤਾਂ ਇਸਤਰੀ ਪਾਤਰ ਤੋਂ ਬਿਨਾਂ ਨਹੀਂ । ਇਸਤਰੀ ਤੋਂ ਬਿਨਾਂ ਪੁਰਸ਼ ਦਾ ਜੀਵਨ ਸੁਲਘਦੀ ਚਿੰਗਾਰੀ ਹੈ, ਪੁਰਸ਼ ਤੋਂ ਬਿਨਾਂ ਇਸਤਰੀ ਦਾ ਦਿਲ ਕੁਮਲਾਇਆ ਫੁਲ ਹੈ । ਲੋੜ ਹੈ ਇਸ ਮਰਜ ਦੀ ਨਬਜ ਦੀ ਪਰਖ ਦੀ । ਉਹ ਦੁਧਾਰੂ ਪਸ਼ੂ ਹਡ ਮਿਝ ਮਾਸ ਦਾ ਲੋਥੜਾ ਹੈ, ਉਸ ਦੇ ਪੇਟ ਵਿਚ ਘਾਂਹ ਫੂਸ, ਕੱਖ ਕਾਨਿਆਂ ਦਾ ਬਣਿਆ ਗੰਦ ਮੰਦਾ ਗੋਹਾ ਹੁੰਦਾ ਹੈ ਤੇ ਉਸ ਪਸੂ ਦੇ ਪੇਟ ਵਿਚੋਂ ਪੇਸ਼ਾਬ ਨਿਕਲਦਾ ਹੈ ਜਿਸ ਨੂੰ ਕਿਸੇ ਪੀਣਾ ਤਾਂ ਦੂਰ ਕਨਾਰ ਛਿਟੇ ਤੋਂ ਵੀ ਬਚੀਦਾ ਹੈ । ਪਰ ਉਸ ਪਸ਼ੂ ਦੇ ਪੇਟ ਵਿਚੋ ਉਹਨਾਂ ਹੀ ਕੱਖ ਕਾਨਿਆਂ ਦੀ ਖੁਰਾਕ ਵਿਚੋਂ ਦੁੱਧ ਨਿਕਲਦਾ ਹੈ ਜਿਸ ਨੂੰ ਅੰਮ੍ਰਿਤ ਦਾ ਦਰਜਾ ਹਾਸਲ ਹੈ । ਇਸੇ ਤਰ੍ਹਾਂ ਇਸਤਰੀ ਪੁਰਸ਼ ਦੇ ਸਬੰਧ ਨੂੰ ਅਸੀਂ ਆਪ ਚਾਈਂ ਚਾਈਂ ਆਪਣੇ ਤੇ ਆਪਣੇ ਬੱਚਿਆਂ ਦੇ ਜੋੜਦੇ ਹਾਂ । ਜਿਨ੍ਹਾਂ ਦੀ ਖੁਸ਼ੀ ਤੇ ਲੱਖਾਂ ਰੁਪਏ ਖਰਚ ਕਰ ਦਿੰਦੇ ਹਾਂ । ਅਫਸੋਸ ਇਸ ਨਿਮੋਲ ਪੁਰਾਤਨ ਸਾਹਿਤ ਨਿਰੋਲ ਅੰਮ੍ਰਿਤ ਤੇ ਅਸੀਂ ਅਲੋਚਨਾਂ ਹੀ ਅਲੋਚਨਾਂ ਕਰਨਾ ਆਪਣਾ ਪਰਮ ਧਰਮ ਬਣਾ ਲਿਆ ਹੈ । ਇਸ ਤੇ ਪੈਸਾ ਖਰਚਣਾ ਰੂੜੀ ਬਰਾਂਡ ਨਾਲੋਂ ਕਿਤੇ ਬੁਰਾ ਹੈ । ਅੱਜ ਅਸੀਂ ਗੁਰੂ ਦੇ ਸਿੱਖ ਕ੍ਰੋੜਾਂ ਕੋਹ ਗੁਰਬਾਣੀ ਤੋਂ ਦੂਰ ਹੁੰਦੇ ਜਾ ਰਹੇ ਹਾਂ ਇਸ ਦਾ ਸਬੱਬ ਦੇਖੋ (ਸਤਿਗੁਰੂ ਮਹਿਮਾਂ ਦੇ ਚੰਦਨੀ ਫੁੱਲ ਪੰ 50 ਤੋਂ - ਸਬੱਬ ਤੇ ਕਾਰਨ ਇਸ ਸਧਾਰਣ ਤੋਂ ਸਧਾਰਣ ਬੀਬੀ ਘਰ ਦੀ ਸੁਆਣੀ ਤੋਂ ਪੁੱਛੋ ਰਸੋਈ ਵਿਚ ਕਿਤਨੇ ਵੰਨ ਸੁਵੰਨੇ ਡੱਬੇ, ਕੁੱਜੇ ਕੁੱਜੀਆਂ ਮਰਤਮਾਨ ਪਏ ਹਨ । ਕਿਸੇ ਵਿਚ ਨਮਕ ਮਸਾਲਾ ਤੇ ਮਰਚਾਂ ਹਨ ਕਿਸੇ ਵਿਚ ਘਿਉ, ਗੁੜ, ਖੰਡ, ਦਾਲਾਂ ਹਨ ਜੋ ਉਹਨਾਂ ਵਿਚੋਂ ਸ਼ੈ ਲੱਭਣੀ ਸਾਡੇ ਲਈ ਦੁਰਲੱਭ ਹੋਵੇਗੀ ਜਿਸਨੂੰ ਉਹ ਬੀਬੀ ਬੜੇ ਅਰਾਮ ਨਾਲ ਜਿਸ ਵਸਤੂ ਦੀ ਲੋੜ ਹੈ ਫੱਟ ਉਸੇ ਵਿਚ ਹੱਥ ਜਾ ਪਾਏਗੀ । ਠੀਕ ਇਸੇ ਤਰ੍ਹਾਂ ਜਿਨ੍ਹਾਂ ਪੁਸਤਕਾਂ ਦੇ ਰਚਨ ਵਾਲੇ ਆਪ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦੇ ਸ਼ਿਕਾਰ ਹਨ । ਜਿਨ੍ਹਾਂ ਦੀ ਆਤਮਾ ਅੰਦਰ ਵਾਗਿਰੂ ਮੰਤ੍ਰ ਰੂਪੀ ਅੰਮ੍ਰਿਤ ਕਣੀ ਦੀ ਮਿੱਠੀ ਫੁਹਾਰ ਕਦੇ ਭੁੱਲਕੇ ਵੀ ਨਹੀਂ ਵੱਸੀ ਉਥੋਂ ਕਿਵੇਂ ਚੰਦਨੀ ਅੰਗੂਰੀ ਸ਼ਰਬਤ ਦੀ ਡੋਜ਼ ਹਾਸਲ ਹੋ ਸਕਦੀ ਹੈ । ☛✡

ਚੌਪਈ ॥ [੧]ਸਗਰ ਦੇਸ ਸੁਨਿਯਤ ਹੈ ਜਹਾਂ ॥ [੨]ਸਗਰ ਸੈਨ ਰਾਜਾ ਇਕ ਤਹਾਂ ॥ [੩]ਸਗਰ ਦੇਇ ਤਿਹ ਸੁਤਾ ਭਨਿੱਜੈ ॥ [੪]ਚੰਦ ਸੂਰ ਲਖਿ ਤਾਹਿ ਜੁ ਲੱਜੈ ॥ [੫]ਗਜਨੀ ਰਾਇ ਤਵਨ ਜਬ ਲਹਿਯੋ ॥ [੬]ਮਨ ਕ੍ਰਮ ਬਚਨ ਕੁਅਰਿ ਅਸ ਕਹਿਯੋ ॥ [੭]ਐਸੋ ਛੈਲ ਏਕ ਦਿਨ ਪੈਯੈ ॥ [੮]ਜਨਮ ਜਨਮ ਪਲ ਪਲ ਬਲਿ ਜੈਯੈ ॥੨॥ [੯]ਸਖੀ ਏਕ ਤਿਹੱ ਤੀਰ ਪਠਾਇ ॥ [੧੦]ਜਿਹੱ ਤਿਹੱ ਬਿਧਿ ਕਰਿ ਲੀਯਾ ਬੁਲਾਇ ॥ [੧੧]ਅਪਨ ਸੇਜ ਪਰ ਤਿਹੱ ਬੈਠਾਰਾ ॥ [੧੨]ਕਾਮ ਭੋਗ ਕਾ ਰਚਾ ਅਖਾਰਾ ॥੩॥ [੧੩]ਬੈਠਿ ਸੇਜ ਪਰ ਦੋਈ ਕਲੋਲਹਿ ॥ [੧੪]ਮਧੁਰ ਮਧੁਰ ਧੁਨਿ ਮੁਖ ਤੇ ਬੋਲਹਿ ॥ [੧੫]ਭਾਂਤਿ ਭਾਂਤਿ ਤਨ ਕਰਤ ਬਿਲਾਸਾ ॥ [੧੬]ਤਾਤ ਮਾਤ ਕੋ ਤਜਿ ਕਰ ਤ੍ਰਾਸਾ ॥੪॥ [੧੭]ਪੋਸਤ ਭਾਂਗ ਅਫੀਮ ਮੰਗਾਵਹਿ ॥ [੧੮]ਏਕ ਖਾਟ ਪਰ ਬੈਠ ਚੜ੍ਹਾਵਹਿ ॥ [੧੯]ਤਰੁਨ ਤਰੁਨਿ ਉਰ ਸੌ ਉਰਝਾਈ ॥ [੨੦]ਰਸਿ ਰਸਿ ਕਸਿ ਕਸਿ ਭੋਗ ਕਮਾਹੀ ॥੫॥ [੨੧]ਰਾਨੀ ਸਹਿਤ ਪਿਤਾ ਤਾ ਕੌ ਬਰ ॥ [੨੨]ਆਵਤ ਭਯੋ ਦੁਹਿਤਾ ਕੇ ਮੰਦਰ ॥ [੨੩]ਅਵਰ ਘਾਤ ਤਿਹੱ ਹਾਥ ਨ ਆਈ ॥ [੨੪]ਤਾਤ ਮਾਤ ਹਨਿ ਦਏ ਦਬਾਈ ॥੬॥ [੨੫]ਨਿਜੁ ਆਲੈ ਕਹੱ ਆਗਿ ਲਗਾਇ ॥ [੨੬]ਰੋਇ ਉਠੀ ਨਿਜੁ ਪਿਯਹਿ ਦੁਰਾਇ ॥ [੨੭]ਅਨਲ ਲਗਤ ਦਾਰੂ ਕਹ ਭਈ ॥ [੨੮]ਰਾਨੀ ਰਾਵ ਸਹਿਤ ਉਡ ਗਈ ॥੭॥ [੨੯]ਅਵਰ ਪੁਰਖ ਕਛੁ ਭੇਦ ਨ ਪਾਯੋ ॥ [੩੦]ਕਹਾ ਚੰਚਲਾ ਕਾਜ ਕਮਾਯੋ ॥ [੩੧]ਆਪਨ ਰਾਜ ਦੇਸ ਕਾ ਕਰਾ ॥ [੩੨]ਬਹੁਰਿ ਸੁਯੰਬਰ ਸੌ ਤਿਹੱ ਬਰਾ* ॥੮॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਅਠਾਨਵੇਂ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੯੮॥੭੦੬੭॥ ਅਫਜੂੰ ॥

ਚੌਪਈ ॥ [੩੩]ਪਲਵਲ ਦੇਸ ਹੁਤਾ ਇਕ ਰਾਜਾ ॥ [੩੪]ਜਿਹੱ ਸਮਾਨ ਬਿਧਿ ਅਵਰ ਨ ਸਾਜਾ ॥ [੩੫]ਤੜਿਤਾ ਦੇ ਤਿਹੱ ਨਾਰਿ ਭਨਿੱਜੈ ॥ [੩੬]ਚੰਦ੍ਰ ਸੂਰ ਜਿਹ ਸਮ ਨ ਕਹਿੱਜੈ ॥੧॥ [੩੭]ਅਲਿਕ੍ਰਿਤ ਦੇ ਤਿਹੱ ਸੁਤਾ ਬਖਨਿਯਤ ॥ [੩੮]ਅਮਿਤ ਰੂਪ ਵਾ ਕੇ ਪਹਿਚਨਿਯਤ ॥ [੩੯]ਤਿਹ ਠਾਂ ਇਕ ਸੌਦਾਗਰ ਆਯੋ ॥ [੪੦]ਜਿਹ ਸਮ ਬਿਧਿ ਦੂਜੋ ਨ ਬਨਾਯੋ ॥੨॥ [੪੧]ਰਾਜ ਕੁਅਰਿ ਤਾ ਕੇ ਲਖਿ ਅੰਗਾ ॥ [੪੨]ਮਨ ਕ੍ਰਮ ਬਚ ਰੀਝੀ ਸਰਬੰਗਾ ॥ [੪੩]ਪਠੈ ਸਹਚਰੀ ਲੀਅਸਿ ਬੁਲਾਇ ॥ [੪੪]ਕਹਤ ਭਈ ਬਤਿਯਾਂ ਮੁਸਕਾਇ ॥੩॥ [੪੫]ਅਧਿਕ ਭੋਗ ਤਿਹੱ ਸਾਥ ਮਚਾਯੋ ॥ [੪੬]ਭਾਂਤਿ ਭਾਂਤਿ ਰਸ ਕੇਲ ਕਮਾਯੋ ॥ [੪੭]ਚੁੰਬਨ ਔਰ ਅਲਿੰਗਨ ਲੀਨੋ ॥ [੪੮]ਭਾਂਤਿ ਅਨਿਕ ਤ੍ਰਿਯ ਕੋ ਸੁਖ ਦੀਨੋ ॥੪॥ [੪੯]ਜਬ ਤ੍ਰਿਯ ਚਿਤ ਤਵਨੈ ਹਰ ਲਿਯੋ ॥ [੫੦]ਤਬ ਅਸ ਚਰਿਤ ਚੰਚਲਾ ਕਿਯੋ ॥ [੫੧]ਤਾਤ ਮਾਤ ਦੋਈ ਬੋਲਿ ਪਠਾਏ ॥ [੫੨]ਇਹੱ ਬਿਧਿ ਤਿਨ ਸੌ ਬਚਨ ਸੁਨਾਏ ॥੫॥

*. ਇਹ ਹਨ ਇਹਨਾਂ ਭੁੱਲੜ ਤੇ ਹੈਸਿਆਰੀਆਂ ਡਾਇਣਾਂ ਇਸਤਰੀਆਂ ਦੇ ਕਾਰਨਾਮੇ ਜਿਨ੍ਹਾਂ ਤੇ ਗੁਰਮਤਿ ਗਿਆਨ ਦੀ ਪਾਣ ਨਹੀਂ ਚੜੀ, ਜਿਨ੍ਹਾਂ ਨੇ ਪੁਰਾਤਨ ਇਤਿਹਾਸ ਦੀ ਜਾਣਕਾਰੀ ਨਹੀਂ ਕੀਤੀ। ਉਹ ਅੱਜ ਵੀ ਇਹੋ ਕੁਝ ਕਰਦੀਆਂ ਹਨ। ਅੱਜ ਸਾਡਾ ਰੁਝਾਨ ਜਿਥੇ ਕਿਥੇ ਗਿਆਨ ਦੇ ਸੋਮੇ ਸਕੂਲਾਂ, ਕਾਲਜਾਂ, ਧਾਰਮਿਕ ਸਟੇਜਾ ਤੇ ਭੰਡੜੇ, ਕੁੜੀਆਂ ਦੇ ਗਿੱਧੇ-ਨਾਚ, ਕੱਚੀਆਂ ਬਾਣੀਆਂ, ਟੱਪੇ ਤੇ ਖੁਸ਼ਕ ਕਵਿਤਾਵਾਂ ਆਸ਼ਕਿਆਨੀਆਂ ਗਜ਼ਲਾਂ ਦੀਆਂ ਤਰਜਾਂ ਵੱਲ ਖੁੱਝ ਰਿਹਾ ਹੈ। ਕੰਜਰਲ ਗਾਣੇ ਸਭਿਆਚਾਰਕ ਉਲਝਾਣ, ਲੋਕ ਗੀਤਾਂ ਨੂੰ ਤਰਜੀਹ ਦਿੱਤੀ ਜਾ ਰਹੀ ਹੈ ਕੀ ਇਹਨਾਂ ਵਿਰੋਧੀ ਤੇ ਨਿਰਮਲ ਪੰਥ ਦੇ ਮੁਦਈਆਂ ਨੂੰ ਇਹਨਾਂ ਬਾਰੇ ਕੋਈ ਚਿੰਤਾ ਹੈ। ਜਦ ਕਿ ਗੁਰਬਾਣੀ ਢੰਡੋਰਚੀ ਬਣਕੇ ਢਿੰਡੋਰਾ ਦਿੰਦੀ ਹੈ :— ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ ॥ ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ ॥੧॥ ਮਃ ੫ ॥ਅੰਗ੧੧੦੨॥
ਬੱਚੇ ਤੇ ਪਰਵਾਰ ਅਤੇ ਆਪ ਪੜ੍ਹੋ ਸ੍ਰੇਸ਼ਟ ਪੁਸਤਕਾਂ, ਪਵਿੱਤਰ ਬਾਣੀ ਦੇ ਮੈਗਜੀਨ, ਗੁਰਬਾਣੀ ਦੇ ਟੀਕੇ ਪੁਰਾਤਨ ਤੇ ਨਵਾਤਮ ਸਿੱਖ ਇਤਿਹਾਸ, ਤੱਕੋ ਜਾ ਕੇ ਸੰਤ ਸਮਾਗਮ ਦੀਆਂ ਝਲਕੀਆਂ ਛੱਡੋ ਮਹਾਂਪੁਰਖਾਂ ਦੀ ਨਿੰਦਾ- ਫੇਰ ਵੇਖੋ ਕਿ ਕਿਵੇਂ ਦਿਨ ਬਦਲਦੇ ਨੇ ਅਤੇ ਪੁਰਾਤਨ ਇਤਿਹਾਸ ਦੇ ਚਿਤਰੇਤਾ ਹੋਵੇ ਉਸਦਾ ਵੱਧ ਤੋਂ ਵੱਧ ਸਤਿਕਾਰ ਹੋਣਾ ਚਾਹੀਦਾ ਹੈ। ਜਿਸਨੇ ਆਪਣਾ ਖੂਨ ਪਸੀਨਾ ਤੇ ਬ੍ਰੇਨ ਕੌਮ ਲਈ ਅਰਪਨ ਕਰਕੇ ਸਾਨੂੰ ਉਹਨਾਂ ਸਮਿਆਂ ਦਾ ਪ੍ਰਕਾਸ਼ ਬਖਸ਼ਿਆ ਹੈ। ਦੇਵ ਕਰਮ ਤੇ ਦੇਵਤਿਆਂ ਦਾ ਧਰਮ ਦਾ ਅਕਸ ਸਾਡੇ ਸੀਨੇ ਤੇ ਉਕਰਨ ਵਾਲਾ ਪੁਰਾਤਨ ਇਤਿਹਾਸ ਤੋਂ ਬਿਨਾ ਹੋਰ ਕੌਣ ਹੋ ਸਕਦਾ ਹੈ ? ਤੱਕੋ ਉਪਰੋਕਤ ਪ੍ਰਕਰਣ ਵਿਚ ਕਾਮੁਕ ਅਧੀਨ ਇਕ ਕਲਿਯੁਗੀ ਪੁਤ੍ਰੀ ਨੇ ਕੀ ਕਰਤੂਤ ਕਰ ਵਿਖਾਈ ਹੈ ?

੧. ਚੌਪਈ ॥ ਜਿਥੇ ਇਕ ਸਗਰ ਦੇਸ ਸੁਣੀਦਾ ਹੈ ।
੨. ਉਥੇ ਇਕ ਸਗਰ ਸੈਨ ਰਾਜਾ ਸੀ ।
੩. ਸਗਰ ਦੇਵੀ ਉਸ ਦੀ ਪੁੱਤਰੀ ਸੀ ਕਹੀ ਜਾਂਦੀ
੪. ਚੰਦ ਤੇ ਸੂਰਜ ਉਸਨੂੰ ਵੇਖਕੇ ਸ਼ਰਮਸਾਰ ਹੋ ਜਾਂਦੇ ਸਨ ॥੧॥
੫. ਜਿਸ ਵੇਲੇ ਰਾਜ ਕੁਮਾਰੀ ਨੇ ਗਜਨੀ ਰਾਇ ਨੂੰ ਵੇਖਿਆ
੬. ਮਨ ਬਚਨ (ਦਿਲ ਦੀ ਅੰਦਰਲੀ ਤੋਂ) ਇਸ ਤਰ੍ਹਾਂ ਕਿਹਾ
੭. ਜੇ ਮੈਂ ਕਿਤੇ ਇਕ ਦਿਨ ਇਹੋ ਜਿਹਾ ਬਾਂਕਾ ਪੁਰਸ਼ ਪਾ ਲਵਾਂ।
੮. ਜਨਮ ਜਨਮਾਂਤਰਾਂ ਤਕ ਪਲ ਪਲ ਉਸ ਦੇ ਬਲਿਹਾਰ ਬਲਿਹਾਰ ਜਾਵਾਂ ॥੨॥
੯. ਇਕ ਗੋਲੀ ਉਸ ਦੇ ਕੋਲ ਭੇਜ ਦਿੱਤੀ ।
੧੦. ਜਿਉਂ ਤਿਉਂ ਕਰਕੇ ਉਸ ਨੂੰ ਬੁਲਾ ਲਿਆ ।
੧੧. ਆਪਣੀ ਸੇਜ ਦੇ ਉਤੇ ਉਸਨੂੰ ਬਿਠਾ ਲਿਆ ।
੧੨. ਉਸ ਨਾਲ ਕ੍ਰੀੜਾ ਕਰਨ ਦਾ ਜਲਬਾ ਬਣਾ ਲਿਆ ॥੩॥
੧੩. ਸੇਜ ਉਪਰ ਬੈਠ ਕੇ ਦੋਇ ਕਲੋਲ ਕਰਦੇ ਹਨ ॥੧੪॥੧੦॥
੧੪. ਮੂੰਹ ਨਾਲ ਤਰ੍ਹਾਂ ਤਰ੍ਹਾਂ ਦੀਆਂ ਗੱਲਾਂ ਕਰਦੇ ਹਨ ।
੧੫. ਮਿੱਠੀ ਮਿੱਠੀ ਜ਼ਬਾਨ ਨਾਲ ਹੌਲੇ ਹੌਲੇ ਬੋਲਦੇ ਹਨ ।
੧੬. ਮਾਤਾ ਪਿਤਾ ਦਾ ਡਰ ਭੈ ਭੁਲਾ ਦਿੱਤਾ ॥੪॥
੧੭. ਪੋਸਤ ਭੰਗ ਤੇ ਅਫੀਮ ਮੰਗਾਉਂਦੇ ਹਨ ।
੧੮. ਇਕੋ ਪਲੰਘ ਤੇ ਬੈਠ ਕੇ ਪੀਂਦੇ ਤੇ ਖਾਂਦੇ ਹਨ ।
੧੯. ਪੁਰਸ਼ ਤੇ ਇਸਤਰੀ ਛਾਤੀ ਨਾਲ ਛਾਤੀ ਲਾਉਂਦੇ ਹਨ।
੨੦. ਰਸ-ਰਸ ਤੇ ਘੁੱਟ ਘੁੱਟ ਕੇ ਵਿਹਾਰ ਕਰਦੇ ਹਨ ॥੫॥
੨੧. ਰਾਣੀ ਸਮੇਤ ਪਿਤਾ ਉਸ ਦਾ ਆ ਗਿਆ ।
੨੨. ਉਹ ਆਪਣੀ ਪੁੱਤਰੀ ਦੇ ਘਰ ਆ ਗਏ ਤਾਂ ਹੁਣ ਸਗਰ ਦੇਈ
੨੩. ਕੋਲੋਂ ਹੋਰ ਤਾਂ ਦਾਉ ਨਾ ਚੱਲਿਆ ।
੨੪. ਮਾਤਾ-ਪਿਤਾ ਨੂੰ ਮਾਰ ਕੇ ਦੋਏਂ ਦਬਾ ਦਿੱਤੇ ॥੬॥
੨੫. ਆਪਣੇ ਘਰ ਨੂੰ ਅੱਗ ਲਗਾ ਦਿੱਤੀ ।
੨੬. ਆਪਣੇ ਯਾਰ ਨੂੰ ਉਥੇ ਦੌੜਾ ਕੇ ਆਪ ਰੋਣ ਲੱਗ ਗਈ।
੨੭. ਅੱਗ ਲੱਗ ਗਈ ਇਸ ਦੀ ਕੀ ਦਵਾਈ ਕੀਤੀ ਜਾ ਸਕਦੀ ਸੀ ?
੨੮. ਰਾਜੇ ਦੇ ਨਾਲ ਰਾਣੀ ਵੀ ਮਾਰੀ ਗਈ ॥੭॥
੨੯. ਹੋਰ ਕਿਸੇ ਪੁਰਸ਼ ਨੂੰ ਇਸ ਦਾ ਕੋਈ ਭੇਤ ਨ ਲੱਗਿਆ।
੩੦. ਵਜੀਰ ਰਾਜੇ ਨੂੰ ਕਹਿੰਦਾ ਹੈ ਕਿ ਰਾਜਨ ਦੇਖ ਉਸ ਇਸਤਰੀ ਨੇ ਕੀ ਕੰਮ ਕਮਾਇਆ
੩੧. ਦੇਸ ਦਾ ਰਾਜਾ ਆਪਣੇ ਯਾਰ ਨੂੰ ਬਣਾ ਲਿਆ ।
੩੨. ਫੇਰ ਸੁਯੰਬਰ ਕਰਕੇ ਗਜਨੀ ਰਾਇ ਨਾਲ ਵਿਆਹ ਕਰਵਾ ਲਿਆ ਤੇ ਰਾਜ ਉਸਨੂੰ ਸੌਂਪ ਦਿੱਤਾ ॥੮॥੧॥

ਇਥੇ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਦਾ ਵਾਰਤਾਲਾਪ ਤਿੰਨ ਸੌ ਅਠਾਨਵੀਂ ਕਥਾ ਸਮਾਪਤ ॥੩੯੮॥੭੦੬੮॥ਚਲਦਾ॥

---

੩੩. ਚੌਪਈ ॥ ਇਕ ਪਲ ਵਲ ਦੇਸ ਵਿਚ ਰਾਜਾ ਹੁੰਦਾ ਸੀ।
੩੪. ਜਿਸ ਜਿਹਾ ਵਿਧਾਤਾ ਨੇ ਹੋਰ ਨਹੀਂ ਬਣਾਇਆ ।
੩੫. ਤੜਤਾ ਦੇਵੀ ਉਸਦੀ ਇਸਤਰੀ ਕਹੀਦੀ ਸੀ
੩੬. ਚੰਦ ਤੇ ਸੂਰਜ ਵੀ ਉਸ ਸਮਾਨ ਨਹੀਂ ਸੀ ਕਹੇ ਜਾਂਦੇ ॥੧॥
੩੭. ਅਲਕ੍ਰਿਤ ਦੇਈ ਉਸਦੀ ਪੁੱਤਰੀ ਕਹੀਦੀ ਸੀ ।
੩੮. ਬੇਅੰਤ ਰੂਪ ਉਸਤੇ ਵੇਖਿਆ ਜਾਂਦਾ ਸੀ ।
੩੯. ਉਥੇ ਇਕ ਸੌਦਾਗਰ ਆ ਗਿਆ ।
੪੦. ਜਿਸ ਜਿਹਾ ਵਿਧਾਤਾ ਨੇ ਕੋਈ ਦੂਜਾ ਨਹੀਂ ਬਣਾਇਆ ॥੨॥
੪੧. ਰਾਜ ਕੁਮਾਰੀ ਨੇ ਉਸ ਨੂੰ ਵੇਖ ਲਿਆ ਉਸਦੇ ਸੁੰਦਰ ਅੰਗਾਂ ਨੂੰ -
੪੨. ਮਨ ਕਰਮ ਕਰਕੇ ਉਸ ਤੇ ਮੋਹਿਤ ਹੋ ਗਈ ਸਿਰ ਤੋਂ ਪੈਰਾਂ ਤੱਕ ।
੪੩. ਗੋਲੀ ਭੇਜ ਕੇ ਬੁਲਾ ਲਿਆ ਉਸ ਨੂੰ
੪੪. ਤੇ ਉਸਨੂੰ ਮੁਸਕਰਾ ਕੇ ਗੱਲਾਂ ਕਹਿਣ ਲੱਗੀ ॥੩॥
੪੫. ਬਹੁਤ ਵਿਹਾਰ ਉਸ ਨਾਲ ਕਰਨਾ ਆਰੰਭ ਦਿੱਤਾ ।
੪੬. ਤਰ੍ਹਾਂ ਤਰ੍ਹਾਂ ਹੱਸ ਹੱਸ ਕੇ ਕਲੋਲ ਕੀਤੇ ।
੪੭. ਚੁੰਬਨ ਤੇ ਅਲਿੰਗਨ ਲਏ ।
੪੮. ਤਰ੍ਹਾਂ ਤਰ੍ਹਾਂ ਉਸ ਨੇ ਰਾਜ ਕੁਮਾਰੀ ਨੂੰ ਸੰਤੁਸ਼ਟ ਕੀਤਾ ॥੪॥
੪੯. ਜਿਸ ਵੇਲੇ ਉਸ ਨੇ ਉਸ ਇਸਤਰੀ ਦਾ ਚਿਤ ਚੁਰਾ ਲਿਆ।
੫੦. ਉਸ ਵੇਲੇ ਉਸ ਇਸਤਰੀ ਨੇ ਇਸ ਤਰ੍ਹਾਂ ਚਰਿਤਰ ਕੀਤਾ।
੫੧. ਮਾਤਾ ਪਿਤਾ ਦੋਹਾਂ ਨੂੰ ਕਿਸੇ ਨੂੰ ਭੇਜ ਕੇ ਬੁਲਾ ਲਿਆ।
੫੨. ਤੇ ਇਸ ਤਰ੍ਹਾਂ ਉਨ੍ਹਾਂ ਨੂੰ ਗੱਲ ਕਹੀ ॥੫॥

---

✡ ☛ ਰੋਗਾਂ ਦੇ ਪੀੜਤ ਆਗੂਆਂ ਪਾਸੋਂ ਕਿਵੇਂ ਨਾਮ ਅੰਮ੍ਰਿਤ ਦਾ ਮਿੱਠਾ ਜੌਹਰ ਹਾਸਲ ਹੋ ਸਕਦਾ ਹੈ । ਕੇਡਾ ਅਸਚਰਜ ਹੈ । ਕਿੰਨੀ ਹੈਰਾਨੀ ਹੈ ਕਿਤਨਾ ਅਫਸੋਸ ਭਰਿਆਂ ਅਚੰਭਾ ਹੈ ਕਿ ਐਸੀ ਸੁੰਦਰ ਸੋਗਾਤ ਅਰਸ਼ੀ ਤੇ ਸੱਚਖੰਡੀ ਬਰਕਤਾਂ ਨਾਲ ਭਰਪੂਰ ਗੁਰਬਾਣੀ ਨੂੰ ਵਿਚਾਰ ਨਾਲ ਪੜ੍ਹਦਾ ਕੋਈ ਨਹੀਂ । ਹਜ਼ਾਰਾਂ ਗੁਰੂ ਦੇ ਸਿੱਖ ਇਕੱਠੇ ਕਰੋ ਤਾਂ ਦਸ ਪੰਜ ਪੜ੍ਹਨ ਵਾਲੇ ਲੱਭਣਗੇ, ਹਜ਼ਾਰਾਂ ਗੁਰਬਾਣੀ ਦੇ ਪਾਠੀਆਂ ਵਿਚੋਂ ਇਕ ਦੋ ਦਸਮ ਗੁਰੂ ਦੀ ਬਾਣੀ ਦੇ ਪਾਠੀ ਮੁਹੱਈਆ ਹੋਣਗੇ । ਹਜ਼ਾਰ ਖਾਲਸਾ ਸਕੂਲਾਂ ਦੇ ਟੀਚਰ ਤੇ ਹੈੱਡ ਮਾਸਟਰਾਂ ਵਿਚੋਂ ਸ਼ਾਇਦ ਗੁਰਬਾਣੀ ਦੇ ਜਾਣੂ ਤੇ ਸ਼ਰਧਾਲੂ ਪੰਜ ਸੱਤ ਹੱਥ ਆ ਜਾਣ । ਜਿੱਥੇ ਮਲਾਹਾਂ ਦਾ ਇਹ ਹਾਲ ਹੋਵੇ ਤਾਂ ਇਹਨਾਂ ਦੀਆਂ ਬੇੜੀਆਂ ਵਿਚ ਚੜ੍ਹਕੇ ਬੈਠਣ ਵਾਲੇ ਵਿਦਿਆਰਥੀ ਮੁਸਾਫਰਾਂ ਦਾ ਕੀ ਹਾਲ ਹੋਵੇਗਾ ? ਭਾਵੇਂ ਡਿਗਰੀਆਂ ਤਾਂ ਪੰਜ-ਸੱਤ ਪੂਛ ਨਾਲ ਬੰਨ ਲਈਆਂ ਹਨ ਪਰ ਹੋਵੇ ਨਾਸਤਕ ਗੁਰੂ ਨੂੰ ਕਰੇ ਟਿੱਚਰਾਂ - ਕੀ ਉਹ ਨੌ ਨਿਹਾਲ ਪੀੜ੍ਹੀ ਦੇ ਹਿਰਦਿਆਂ ਵਿਚ ਪ੍ਰੇਮ ਪਿਆਰ ਤੇ ਉਤਸ਼ਾਹ ਉਕਰਨਗੇ (ਬੀਜੇ ਬਿਖ ਮੰਗੇ ਅੰਮ੍ਰਿਤ ਵੇਖੋ ਇਹ ਨਿਆਂ) ਸਿੱਖ ਪੰਥ ਵਿਚ ਆਪਸੀ ਕੁੜੱਤਣ ਨੱਕੋ ਨੱਕ ਭਰੀ ਈ ਹੈ ਲੀਡਰਾਂ ਦੀ ਪ੍ਰਸਪਰ ਕੁੜੱਤਣ ਕਿਸਨੂੰ ਸ਼ਹਿਦ ਵੰਡੇਗੀ । ਬਹਾਦਰ ਸਰਦਾਰਾਂ ਦੀ ਕੌਮ ਕਿਸੇ ਦਾ ਢੱਗਾ ਬਣਕੇ ਤੁਰੇ ਗਿਰਾਵਟ ਕਮਜੋਰੀ ਗੁਰਸਿੱਖਾਂ ਦਾ ਤੇ ਗੁਰਸਿੱਖੀ ਦੇ ਪਤਣ ਦਾ ਕਾਰਣ ਬਣ ਰਹੀ ਹੈ ।

* * * * *

---

☛ (ਪੰਨਾ ੨੬੫ ਦੀ ਬਾਕੀ)ਅਵਤਾਰ ਹੈ ? ਜੋ ਪ੍ਰਭੂ ਦੀ ਰਜਾ ਤੇ ਕਲਾ ਤੋਂ ਬਿਨਾ ਆਇਆ ? ਕਿਹੜਾ ਅਵਤਾਰ ਹੈ ਜਿਸਦੀ ਗੁਰਬਾਣੀ ਨਿਖੇਧੀ ਕਰਦੀ ਹੈ - ਕਿਸ ਅਵਤਾਰ ਵਿਚ ਪ੍ਰਮ ਪਿਤਾ ਦਾ ਨੂਰ ਤੇ ਜਲਵਾ ਕੰਮ ਨਹੀਂ ਕਰ ਰਿਹਾ । ਅਸੀਂ ਅਪਮਾਨ ਕਿਸਦਾ ਕਰ ਰਹੇ ਹਾਂ, ਜੋ ਸ੍ਰੀ ਦਸਮੇਸ ਜੀ ਇਹਨਾਂ ਉਤਮ ਤੇ ਮਧਮ ਸ਼ਕਤੀਆਂ ਇਤਿਹਾਸ ਲਿਖ ਕੇ ਦਸ ਰਹੇ ਹਨ ਕਿ ਇਹੋ ਜਿਹੀਆਂ ਬੇਅੰਤ ਸੂਰਤਾਂ ਤੇ ਬਲੀ ਪੈਦਾ ਕੀਤੇ ਸਾਰਾ ਅੰਗ ੬੦੬ ਪੜ੍ਹਕੇ ਤਕੋ:—*ਆਪੇ ਗੋਪੀ ਕਾਨੁ ਹੈ ਪਿਆਰਾ ਬਨਿ ਆਪੇ ਗਊ ਚਰਾਹਾ ॥ ਆਪੇ ਸਾਵਲ ਸੁੰਦਰਾ ਪਿਆਰਾ ਆਪੇ ਵੰਸੁ ਵਜਾਹਾ ॥ ਕੁਵਲੀਆ ਪੀੜੁ ਆਪਿ ਮਰਾਇਦਾ ਪਿਆਰਾ ਕਰਿ ਬਾਲਕ ਰੂਪਿ ਪਚਾਹਾ ॥੨॥ ਆਪਿ ਅਖਾੜਾ ਪਾਇਦਾ ਪਿਆਰਾ ਕਰਿ ਵੇਖੈ ਆਪਿ ਚੋਜਾਹਾ ॥ ਕਰਿ ਬਾਲਕ ਰੂਪ ਉਪਾਇਦਾ ਪਿਆਰਾ ਚੰਡੂਰੁ ਕੰਸੁ ਕੇਸੁ ਮਾਰਾਹਾ ॥ ਆਪੇ ਹੀ ਬਲੁ ਆਪਿ ਹੈ ਪਿਆਰਾ ਬਲੁ ਭੰਨੈ ਮੂਰਖ ਮੁਗਧਾਹਾ ॥੩॥ ਸਭੁ ਆਪੇ ਜਗਤੁ ਉਪਾਇਦਾ ਪਿਆਰਾ ਵਸਿ ਆਪੇ ਜੁਗਤਿ ਹਥਾਹਾ ॥ ਗਲਿ ਜੇਵੜੀ ਆਪੇ ਪਾਇਦਾ ਪਿਆਰਾ ਜਿਉ ਪ੍ਰਭੁ ਖਿੰਚੈ ਤਿਉ ਜਾਹਾ ॥ ਜੋ ਗਰਬੈ ਸੋ ਪਚਸੀ ਪਿਆਰੇ ਜਪਿ ਨਾਨਕ ਭਗਤਿ ਸਮਾਹਾ ॥੪॥੬॥* ਸ੍ਰੀ ਦਸਮੇਸ਼ ਜੀ ਨੇ ਪ੍ਰਭੂ ਦੇ ਇਸ ਅਖਾੜੇ ਦਾ ਇਤਿਹਾਸ ਪ੍ਰਗਟ ਕੀਤਾ ਹੈ - ਕਿਵੇਂ ਪ੍ਰਭੂ ਜਗਤ ਨੂੰ ਉਪਾਉਂਦਾ ਹੈ ? ਕਿਵੇਂ ਜੀਵ ਜਗਤ ਵਿਚ ਆ ਕੇ ਵਰਤਦਾ ਹੈ - ਕਿਵੇਂ ਗਰਬ ਵਿਚ ਆ ਕੇ ਆਪ ਹੁਦਰੀਆਂ ਕਰਦਾ ਹੈ । ਫੇਰ ਕਿਵੇਂ ਉਹਨਾਂ ਮੂਰਖਾਂ ਦਾ ਪ੍ਰਭੂ ਬੁਥਾੜ ਭੰਨਦਾ ਹੈ ਕਿਵੇਂ ਅਵਤਾਰ ਧਾਰਕੇ ਲੀਲਾ ਖੇਡਦਾ ਹੈ ਅਤੇ ਕਿਵੇਂ ਜੁਗਤੀ ਨਾਲ ਪ੍ਰਭੂ ਇਸ ਸੰਸਾਰ ਨੂੰ ਆਪਣੇ ਹੱਥ ਵਿਚ ਰੱਖ ਕੇ ਚਲਾ ਰਿਹਾ ਹੈ - ਜਿਸਦਾ ਕੇਂਦਰੀ ਭਾਵ ਇਹ ਦਸਣਾ ਹੈ ਕਿ ਜਗਤ ਕੋ ਬਨਾਨਾ ਔਰ ਬਨਾ ਕਰ ਚਲਾਨਾ ਇਹ ਉਸੀ ਕਾ ਕਾਮ ਹੈ । ਲੋੜ ਹੈ ਆਪਣੇ ਮਨ ਨੂੰ ਸਥਿਰ ਕਰਨ ਦੀ ਜੇ ਚਿਤ ਥਿਰ ਹੈ ਤਾਂ ਕੀ ਜੰਗਲ ਕੀ ਘਰ ਉਸ ਨੂੰ ਦੋਵੇਂ ਬਰਾਬਰ ਹਨ ਜਿਸ ਨੇ ਇਕ ਪਤੀ ਪ੍ਰਮੇਸਰ ਨੂੰ ਆਪਾ ਸੌਂਪ ਦਿਤਾ ਹੈ - ਉਸ ਨੂੰ ਦੂਜਿਆਂ ਨਾਲ ਈਰਖਾ ਸਾੜਾ ਕਿਸੇ ਦੀ ਨਿੰਦਾ ਕਰਨ ਦੀ ਲੋੜ ਹੀ ਨਹੀਂ ਪੈਂਦੀ । ਹੋਰ ਭਾਵੇਂ ਅਨੇਕਾਂ ਲੋਕ ਵੱਸਦੇ ਹਨ ਉਹਨਾਂ ਨੂੰ ਆਪਣੇ ਚਿਤ ਤੋਂ ਬਾਹਰ ਰੱਖਣਾ ਹੈ ਪਰ ਕਿਸੇ ਦੇ ਸਿਰ ਨਹੀਂ ਆਉਣਾ ਕਿਸੇ ਦੇ ਗਲੇ ਨਹੀਂ ਪੈਣਾ ਉਹਨਾਂ ਨੂੰ ਆਪਣੇ ਪਤੀ ਦੇ ਮਿੱਤਰ ਸਮਝਕੇ ਯੋਗ ਆਦਰ ਕਰਕੇ ਰਾਜ ਜੋਗ ਦਾ ਪਰਚਾ ਦੇਣਾ ਹੈ - ਜੈਸਾ ਕਿ ਪਾਵਨ ਬਚਨ ਹੈ:— **ਥਿਰ ਥਿਰ ਚਿਤ ਥਿਰ ਹਾਂ ॥ ਬਨੁ ਗ੍ਰਿਹੁ ਸਮਸਰਿ ਹਾਂ ॥ ਅੰਤਰਿ ਏਕ ਪਿਰ ਹਾਂ ॥ ਬਾਹਰਿ ਅਨੇਕ ਧਰਿ ਹਾਂ ॥ ਰਾਜਨ ਜੋਗੁ ਕਰਿ ਹਾਂ ॥ ਕਹੁ ਨਾਨਕ ਲੋਗ ਅਲੋਗੀ ਰੀ ਸਖੀ ॥੨॥੧॥੧੫੭॥ ਅੰਗ ੪੦੧॥** ਆਪਣੀ ਅਵਸਥਾ ਲੋਕਾਂ ਦੇ ਹੁੰਦੇ ਹੋਇਆਂ ਅਲੋਕੀ ਰਖਣੀ ਹੈ ਜੋ ਪਤਿ ਵਰਤੀ ਸੀਲ ਜੁਗਤੀ ਹੈ । ਕਿਉਂਕਿ ਇਹ ਮਨੁੱਖੀ ਚੋਲਾ ਸਾਨੂੰ ਬਸੰਤ ਰੁੱਤ ਦਾ ਮਹੀਨਾ ਮਿਲਿਆ ਹੈ, ਅਸੀਂ ਤੇਰੇ ਰੰਗ ਵਿਚ ਚਾਇ ਨਾਲ ਰਚ ਰਹੇ ਹਾਂ । ਪਰ ਮੈਂ ਪੂਜਾ ਕਿਸਦੀ ਕਰਾਂ ਤੇ ਕਿਸਦੇ ਚਰਨੀਂ ਲੱਗਾਂ, ਮੈਂ ਤੇਰੇ ਦਾਸਾਂ ਦਾ ਦਾਸ ਮੈਂ ਪਾਤਸ਼ਾਹ ਤੇਰੇ ਅੱਗੇ ਬੇਨਤੀ ☛

[੧]ਮੈਂ ਅਬ ਲਗਿ ਨਹਿ ਤੀਰਥ ਅਨ੍ਹਾਈ ॥ [੨]ਅਬ ਤੀਰਥ ਕਰਿ ਹੌ ਤਹੱ ਜਾਈ ॥
[੩]ਜੌ ਆਇਸੁ ਤੁਮ ਤੇ ਮੈਂ ਪਾਊਂ ॥ [੪]ਤੀਰਥ ਨ੍ਹਾਇ ਸਕਲ ਫਿਰਿ ਆਊਂ ॥੬॥
[੫]ਪਤਿ ਕੁਰੂਪ ਹਮ ਕਹੱ ਤੁਮ ਦਿਯੋ ॥ [੬]ਤਾਂ ਤੇ ਮੈਂ ਉਪਾਇ ਇਮਿ ਕਿਯੋ ॥
[੭]ਜੌ ਮੁਰ ਪਤਿ ਸਭ ਤੀਰਥ ਅਨੈਹੈ ॥ [੮]ਸੁੰਦਰ ਅਧਿਕ ਕਾਇ ਹ੍ਵੈ ਜੈਹੈ ॥੭॥
[੯]ਲੈ ਆਗਯਾ ਪਤਿ ਸਹਿਤ ਸਿਧਾਈ ॥ [੧੦]ਭਾਂਤਿ ਭਾਂਤਿ ਤੀਰਥਨ ਅਨ੍ਹਾਈ ॥
[੧੧]ਘਾਤ ਪਾਇ ਕਰਿ ਨਾਥ ਸੰਘਾਰਾ ॥ [੧੨]ਤਾ ਕੀ ਠੌਰ ਮਿੱਤ੍ਰ ਬੈਠਾਰਾ ॥੮॥
[੧੩]ਅਪਨੇ ਧਾਮ ਬਹੁਰਿ ਫਿਰਿ ਆਈ ॥ [੧੪]ਮਾਤ ਪਿਤਹਿ ਇਹੱ ਭਾਂਤਿ ਜਤਾਈ ॥
[੧੫]ਮੁਰ ਪਤਿ ਅਤਿ ਤੀਰਥਨ ਅਨ੍ਹਯੋ ॥ [੧੬]ਤਾਂ ਤੇ ਬਪੁ ਸੁੰਦਰ ਹ੍ਵੈ ਗਯੋ ॥੯॥
[੧੭]ਭਾਂਤਿ ਭਾਂਤਿ ਹਮ ਤੀਰਥ ਅਨ੍ਹਾਏ ॥ [੧੮]ਅਨਿਕ ਬਿਧਵ ਤਨ ਬਿਪ੍ਰ ਜਿਵਾਏ ॥
[੧੯]ਤਾਤੇ ਦੈਵ ਆਪੁ ਬਰ ਦਿਯੋ ॥ [੨੦]ਮਮ ਪਤਿ ਕੋ ਸੁੰਦਰ ਬਪੁ ਕਿਯੋ ॥੧੦॥
[੨੧]ਯਹ ਕਾਹੂ ਨਰ ਬਾਤ ਨ ਪਾਈ ॥ [੨੨]ਕਹਾ ਕਰਮ ਕਰਿਕੈ ਤ੍ਰਿਯ ਆਈ ॥
[੨੩]ਤੀਰਥ ਮਹਾਤਮ ਸਭਹੂੰ ਜਾਨਯੋ ॥ [੨੪]ਭੇਦ ਅਭੇਦ ਨ ਕਿਨੂੰ ਪਛਾਨਯੋ* ॥੧੧॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਨ ਸੌ ਨਿੰਨ੍ਯਾਨਵੇਂ
ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੯੯॥੭੦੭੯॥ ਅਫਜੂੰ ॥

ਚੌਪਈ ॥ [੨੫]ਘਾਂਟਮ ਪੁਰ ਇਕ ਭੂਪ ਭਨਿੱਜੈ ॥ [੨੬]ਨਾਰਿ ਅਲੰਕ੍ਰਿਤ ਦੇਇ ਕਹਿੱਜੈ ॥
[੨੭]ਸੁਤਾ ਸੁ ਭੂਖਨ ਦੇ ਘਰ ਤਾ ਕੇ ॥ [੨੮]ਨਰੀ ਨਾਗਨੀ ਤੁੱਲਿ ਨ ਵਾ ਕੇ ॥੧॥
[੨੯]ਅਤਿ ਕੁਰੂਪ ਤਿਹੱ ਨਾਥ ਪਛਨਿਯਤ ॥ [੩੦]ਅਤਿ ਸੁੰਦਰਿ ਜਿਹੱ ਨਾਰਿ
ਬਖਨਿਯਤ ॥ [੩੧]ਸੁੰਦਰ ਅਵਰ ਹੁਤੋ ਤਹੱ ਛੱਤ੍ਰੀ ॥ [੩੨]ਰੂਪਵਾਨ ਗੁਨਵਾਨ
ਧਰੱਤ੍ਰੀ ॥੨॥ ਅੜਿਲ ॥ [੩੩]ਜਬ ਮੁਲਤਾਨੀ ਰਾਇ ਕੁਅਰਿ ਲਖਿ ਪਾਇਯੋ ॥
[੩੪]ਨਿਜੁ ਨਾਇਕ ਕਹੱ ਚਿਤ ਤੇ ਕੁਅਰਿ ਭੁਲਾਇਯੋ ॥ [੩੫]ਪਠੈ ਸਹਚਰੀ ਨਿਜੁ
ਗ੍ਰਿਹ ਲਿਯੋ ਬੁਲਾਇਕੈ ॥ [੩੬]ਹੋ ਬਚਨ ਕਹੇ ਪੁਨਿ ਭਾਂਗਿ ਅਫੀਮ ਚੜ੍ਹਾਇਕੈ ॥੩॥
ਚੌਪਈ ॥ [੩੭]ਅਬ ਲਪਟਹੁ ਮੁਹਿ ਆਨਿ ਪਯਾਰੇ ॥ [੩੮]ਹਮ ਰੀਝੀ ਲਖਿ ਨੈਨ
ਤਿਹਾਰੇ ॥ [੩੯]ਨਾਹਿ ਨਾਹਿ ਤਿਨ ਦੁਬਿਰ ਬਖਾਨੀ ॥ [੪੦]ਆਖਰ ਕੁਅਰਿ ਕਹੀ
ਸੋ ਮਾਨੀ ॥੪॥ ਅੜਿਲ ॥ [੪੧]ਭਾਂਤਿ ਭਾਂਤਿ ਕੀ ਕੈਫ ਦਿਵਾਨੇ ਪੀ ਭਏ ॥ [੪੨]ਭਾਂਤਿ
ਭਾਂਤਿ ਅਬਲਾ ਕੇ ਆਸਨ ਲੇਤ ਭੇ ॥ [੪੩]ਅਮਿਤ ਭੋਗ ਤ੍ਰਿਯ ਪਾਇ ਰਹੀ
ਉਰਝਾਇਕੈ ॥ [੪੪]ਹੋ ਨਿਰਖਿ ਸਜਨ ਕੇ ਨੈਨਨ ਗਈ ਬਿਕਾਇਕੈ ॥੫॥ ਚੌਪਈ ॥
[੪੫]ਭਾਂਤਿ ਭਾਂਤਿ ਤਾ ਸੌ ਰਤਿ ਪਾਇ ॥ [੪੬]ਆਸਨ ਸਾਥ ਗਈ ਲਪਟਾਇ ॥ [੪੭]ਰਸਿ
ਗਯੋ ਮੀਤ ਨ ਛੋਰਾ ਜਾਈ ॥ [੪੮]ਬਾਤ ਭਾਖਿ ਤਿਹੱ ਘਾਤ ਬਨਾਈ ॥੬॥

* ਪਹਿਲੀ ਗੱਲ ਇਹ ਕਿ ਅੰਧ ਵਿਸ਼ਵਾਸ਼ੀ ਲੋਕ ਇਸ ਜਾਲ ਵਿਚ ਫਸ ਜਾਂਦੇ ਹਨ, ਉਹ ਆਪਣੇ ਦਿਮਾਗ ਨੂੰ ਸੋਚਣ ਲਈ ਸਮਾਂ ਨਹੀਂ ਦਿੰਦੇ, ਕਿ ਕੀ ਤੀਰਥ ਨ੍ਹਾਉਣ ਨਾਲ ਪੁਰਖ ਸਮੂਹ ਕਿਵੇਂ ਬਦਲ ਸਕਦਾ ਹੈ ? ਦੂਜੀ ਇਹ ਕਿ ਇਹਨਾਂ ਇਸਤਰੀਆਂ ਪਾਸ ਬਹਾਨੇ ਬਾਹੀ ਬਹੁਤ ਹੁੰਦੀ ਹੈ - ਜਿਸ ਵਿਚ ਪਰਿਵਾਰ ਨੂੰ ਧੋਖਾ ਦੇ ਜਾਂਦੀਆਂ ਹਨ । ਪ੍ਰੰਤੂ ਅੰਤ ਕਿਸੇ ਵੇਲੇ ਇਹਨਾਂ ਦਾ ਇਹ ਹਸ਼ਰ ਹੁੰਦਾ ਹੈ ਕਿ (ਸੌਹਰੇ ਢੋਈ ਨਾ ਮਿਲੇ ਪੇਕੇ ਨਾਹੀ ਥਾਉ) ਟ੍ਰਿਬਿਊਨ ਦੀ ਖਬਰ ਹੈ ਕਿ ਸਮਰਾਲਾ ੧੪ ਫਰਵਰੀ ਬੀਤੀ ਰਾਤ ਕਰੀਬ ਡੇਡ਼ ਵਜੇ ਨੀਲੋਂ ਸੈਰ ਸਪਾਟਾ ਕੇਂਦਰ ਨੇੜਿਉਂ 2 ਇਸਤਰੀਆਂ ਤੇ 6 ਯੁਵਕਾ (ਮੁੰਡਿਆਂ) ਨੂੰ ਬਦਚਲਨੀ ਦੇ ਮਾਮਲੇ ਵਿਚ ਗ੍ਰਿਫਤਾਰ ਕੀਤਾ । ਫੜੇ ਗਏ ਵਿਅਕਤੀ ਜਸਪਾਲੋਂ ਦੇ ਹਨ, ਜਦਕਿ ਇਸਤਰੀਆਂ ਬਲਾਲਾ ਦੀਆਂ ਹਨ । ਫੜੇ ਗਏ ਵਿਅਕਤੀਆਂ ਵਿਚੋਂ ਇਕ ਬਿਜਲੀ ਬੋਰਡ ਦਾ ਜੇ. ਈ. ਹੈ । ਫੜੀਆਂ ਗਈਆਂ ਇਸਤਰੀਆਂ ਵਿਚੋਂ ਇਕ ਘਰੋਂ ਕਾਰ ਸੇਵਾ ਦਾ ਬਹਾਨਾ ਬਣਾਕੇ ਆਈ ਸੀ ਤੇ ਦੂਸਰੀ (ਨਨਾਣ ਨੂੰ) ਮਿਲਣ ਆਈ ਸੀ । ਹੁਣ ਫੜੀਆਂ ਜਾਣ ਉਪਰੰਤ ਸਾਰਾ ਭੇਤ ਖੁਲ ਜਾਏਗਾ ਵੇਖੋ ਹੁਣ ਉਹ ਸਹੁਰੇ ਜਾਂ ਪੇਕੇ ਕਿਹੜਾਂ ਮੂੰਹ ਲੈ ਕੇ ਜਾਣਗੀਆਂ । ਇਹਨਾਂ ਕਾਲੀਆਂ ਕਰਤੂਤਾਂ ਤੇ ਨੇਤਰ ਹੁੰਦੇ ਹੋਇ ਅੰਧ ਵਿਸ਼ਵਾਸ਼ ਤੇ ਅੰਨਿਆਂ ਨੂੰ ਸ੍ਰੀ ਦਸਮੇਸ਼ ਜੀ ਵਲੋਂ ਹੱਥ ਵਿਚ ਡਿੰਗੋਰੀ ਦੇ ਕੇ ਸੰਸਾਰ ਵਿਚ ਟੋਹ ਕੇ ਚੱਲਣ ਲਈ ਦਸਮੇਸ਼ ਬਾਣੀ ਸਫਲ ਉਪਾਇ ਹੈ ।

☚ ਕਰਦਾ ਹਾਂ । ਮੈਨੂੰ ਜਗਤ ਵਿਚ ਜਾਨਣ ਦੀ ਜੁਗਤੀ ਨਹੀਂ ਮਿਲ ਰਹੀ । ਕਿਉਂਕਿ ਤੇਰੀ ਮੂਰਤਿ ਇਕ ਹੈ ਪਰ ਰੂਪ ਬੇਅੰਤ ਹਨ । ਸਬਦ ਐਉਂ ਹੈ :-*ਕੇਤੇ ਕਹਹਿ ਵਖਾਣ ਕਹਿ ਕਹਿ ਜਾਵਣਾ ॥ ਵੇਦ ਕਹਹਿ ਵਖਿਆਣ ਅੰਤੁ ਨ ਪਾਵਣਾ ॥ ਪੜਿਐ ਨਾਹੀ ਭੇਦੁ ਬੁਝਿਐ ਪਾਵਣਾ ॥ ਖਟੁ ਦਰਸਨ ਕੈ ਭੇਖਿ ਕਿਸੈ ਸਚਿ ਸਮਾਵਣਾ ॥ ਸਚਾ ਪੁਰਖੁ ਅਲਖੁ ਸਬਦਿ ਸੁਹਾਵਣਾ ॥ ਮੰਨੇ ਨਾਉ ਬਿਸੰਖ ਦਰਗਹ ਪਾਵਣਾ ॥ ਅੰਗ:੧੪੮॥ਮ:੧॥* ਇਕੇਰਾਂ-ਗੋ-ਤੁਲਸੀ ਦਾਸ ਗੁਪਾਲ ਮੰਦਰ ਦੇ ਦਰਸਨ ਕਰਨ ਚਲੇ ਗਏ -ਜਿਸ ਵਿਚ ਕ੍ਰਿਸ਼ਨ ਦੀ ਮੂਰਤੀ ਅਸਥਾਪਤ ਸੀ ਅਤੇ ਉਸਦੀ ਉਂਗਲੀ ਤੇ ਚੱਕ੍ਰ ਦਿਖਾਇਆ ਗਿਆ ਸੀ-ਜਿਸਨੂੰ ਤੁਲਸੀ ਦਾਸ ਨੇ ਸੀਸ ਨਿਵਾਉਣੋ ਨਾਂਹ ਕਰ ਦਿੱਤੀ ਸੀ ਤੇ ਕਿਹਾ ਸੀ ਕਿ ਮੈ ਤਾਂ ਸੀਸ ਤਾਂ ਹੀ ਨਿਵਾਵਾਂਗਾ ਜੇ ਧਣਖ ਧਾਰੀ ਰਾਮ ਦੀ ਮੂਰਤੀ ਹੋਵੇਗੀ ਜਿਸ ਤੇ ਇਹ ਦੋਹਰਾ ਕਿਹਾ ਸੀ ਦੋਹਰਾ ਕਹਾ ਕਹੋਂ ਛਬ ਆਜ ਕੀ ਭਲੇ ਬਨੇ ਹੋ ਨਾਥ ।☛

੧. ਮੈਂ ਹੁਣ ਤੱਕ ਕਦੇ ਤੀਰਥ ਯਾਤਰਾ ਨਹੀਂ ਕੀਤੀ ।
੨. ਹੁਣ ਮੈਂ ਤੀਰਥ ਕਰਾਂਗੀ ਜਾ ਕੇ ।
੩. ਜੇਕਰ ਮੈਨੂੰ ਤੁਹਾਡੇ ਕੋਲੋਂ ਆਗਿਆ ਮਿਲ ਜਾਵੇ ।
੪. ਫੇਰ ਮੈਂ ਸਾਰੇ ਤੀਰਥ ਨਹਾ ਕੇ ਹੀ ਮੁੜਕੇ ਆਊਂਗੀ ॥੬॥
੫. ਮੈਨੂੰ ਤੁਸੀਂ ਪਤੀ ਰੂਪਹੀਣ ਲੈ ਕੇ ਦਿੱਤਾ ਹੈ ।
੬. ਜਿਸ ਕਰਕੇ ਮੈਂ ਇਸ ਦਾ ਉਪਾਇ ਸੋਚਿਆ ਹੈ ।
੭. ਜੇ ਮੇਰਾ ਪਤੀ ਸਾਰੇ ਤੀਰਥ ਨ੍ਹਾ ਲਵੇ ।
੮. ਤਾਂ ਇਸ ਦੀ ਕਾਇਆ ਬਹੁਤ ਸੁੰਦਰ ਹੋ ਜਾਏਗੀ ॥੭॥
੯. ਉਨ੍ਹਾਂ ਤੋਂ ਆਗਿਆ ਲੈ ਕੇ ਪਤੀ ਸਮੇਤ ਤੁਰ ਪਈ ।
੧੦. ਤਰ੍ਹਾਂ ਤਰ੍ਹਾਂ ਦੇ ਤੀਰਥ ਇਸ਼ਨਾਨ ਕੀਤੇ ।
੧੧. ਦਾਉ ਲਾ ਕੇ ਪਤੀ ਮਾਰ ਸੁੱਟਿਆ ।
੧੨. ਉਸ ਦੇ ਥਾਂ ਮਿੱਤਰ ਬਿਠਾ ਲਿਆ ॥੮॥
੧੩. ਮੁੜਕੇ ਆਪਣੇ ਘਰ ਆ ਗਈ
੧੪. ਮਾਤਾ ਪਿਤਾ ਨੂੰ ਇਸ ਤਰ੍ਹਾਂ ਕਹਿ ਦਿੱਤਾ ।
੧੫. ਕਿ ਜਦੋਂ ਮੇਰੇ ਪਤੀ ਨੇ ਬਹੁਤ ਤੀਰਥ ਨ੍ਹਾਤੇ ਤਾਂ ਇਸ ਦਾ -
੧੬. ਤਨ ਅਤਿ ਸੁੰਦਰ ਹੋ ਗਿਆ ਬਦਲ ਕੇ ॥੯॥
੧੭. ਤਰ੍ਹਾਂ ਤਰ੍ਹਾਂ ਦੇ ਅਸੀਂ ਤੀਰਥ ਇਸ਼ਨਾਨ ਕੀਤੇ ।
੧੮. ਅਨੇਕ ਤਰ੍ਹਾਂ ਦੇ ਬ੍ਰਾਹਮਣਾਂ ਨੂੰ ਨਿਉਂਦੇ ਖਵਾਏ ।
੧੯. ਇਸਤੇ ਦੇਵਤਾ ਨੇ ਮੂੰਹ ਚੜ ਕੇ ਵਰ ਦੇ ਦਿੱਤਾ ।
੨੦. ਮੇਰੇ ਪਤੀ ਨੂੰ ਸੁੰਦਰ ਚੋਲਾ ਦੇ ਦਿੱਤਾ ॥੧੦॥
੨੧. ਇਹ ਕਿਸੇ ਵੀ ਪੁਰਸ਼ ਨੇ ਗੱਲ ਨਾ ਜਾਣੀ
੨੨. ਕਿ ਇਹ ਇਸਤਰੀ ਕੀ ਕੰਮ ਕਰਕੇ ਆਈ ਹੈ ।
੨੩. ਸਾਰਿਆਂ ਨੇ ਤੀਰਥ ਇਸ਼ਨਾਨ ਦੇ ਮਹਾਤਮ ਦਾ ਫਲ ਸਮਝ ਲਿਆ ।
੨੪. ਭੇਤ ਜਾਂ ਅਭੇਦ ਕਿਸੇ ਨੇ ਨਾ ਜਾਣਿਆ ॥੧੧॥੧॥

ਇਥੇ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਦਾ ਵਾਰਤਾਲਾਪ ਤਿੰਨ ਸੌ ਨੜਿਨਵੀਂ ਕਥਾ ਸਮਾਪਤ ॥੩੯੯॥੭੦੭੯॥ਚਲਦਾ॥

---

੨੫. ਚੌਪਈ ॥ ਘਾਟਮ ਪੁਰ ਇਕ ਰਾਜਾ ਕਿਹਾ ਜਾਂਦਾ ਸੀ ।
੨੬. ਉਸਦੀ ਇਸਤਰੀ ਅਲੰਕ੍ਰਿਤ ਦੇਈ ਕਹਿੰਦੇ ਸੀ ।
੨੭. ਭੂਖਨ ਦੇਈ ਸੀ ਉਸ ਦੇ ਘਰ ਪੁੱਤਰੀ ।
੨੮. ਜਿਸ ਜਿਹੀ ਮਾਤ ਲੋਕ ਤੇ ਪਤਾਲ ਲੋਕ ਵਿਚ ਨਹੀਂ ਸੀ ਕੋਈ ॥੧॥
੨੯. ਬਹੁਤ ਹੀ ਕਰੂਪ ਉਸਦਾ ਪਤੀ ਸੀ ।
੩੦. ਜਦ ਕੇ ਬਹੁਤ ਸੁੰਦਰ ਉਸ ਦੀ ਇਸਤਰੀ ਕਹੀਦੀ ਸੀ ।
੩੧. ਉਥੇ ਇਕ ਹੋਰ ਛਤ੍ਰੀ ਬੜਾ ਸੁੰਦਰ ਹੁੰਦਾ ਸੀ ।
੩੨. ਜਿਹੜਾ ਰੂਪਵਾਨ ਤੇ ਨਾਲ ਗੁਣਵਾਨ ਵੀ ਹੈ ਸੀ ॥੨॥
੩੩. ਅੜਿੱਲ ॥ ਜਿਸ ਵੇਲੇ ਉਸ ਮੁਲਤਾਨੀ ਰਾਇ ਛਤ੍ਰੀ ਨੂੰ ਰਾਜ ਕੁਮਾਰੀ ਨੇ ਵੇਖ ਲਿਆ ।
੩੪. ਤਾਂ ਉਸ ਕੁਮਾਰੀ ਨੇ ਆਪਣੇ ਪਤੀ ਨੂੰ ਦਿਲ ਤੋਂ ਭੁਲਾ ਦਿੱਤਾ ।
੩੫. ਗੋਲੀ ਭੇਜ ਕੇ (ਮੁਲਤਾਨੀ ਰਾਏ) ਨੂੰ ਆਪਣੇ ਘਰ ਬੁਲਾ ਲਿਆ ।
੩੬. ਉਸਦੇ ਨਾਲ ਗੱਲਾਂ ਕੀਤੀਆਂ । ਅਫੀਮ ਤੇ ਭੰਗ ਖਾ ਕੇ ॥੩॥
੩੭. ਚੌਪਈ ॥ ਤੇ ਕਿਹਾ ਕਿ ਆ ਪਿਆਰੇ ਹੁਣ ਮੇਰੇ ਨਾਲ ਲਿਪਟ ਜਾਹ ।
੩੮. ਮੈਂ ਤੇਰੇ ਨੇਤਰ ਵੇਖ ਕੇ ਤੇਰੇ ਤੇ ਮਸਤ ਹੋ ਗਈ ਹਾਂ ।
੩੯. ਉਸ ਨੇ ਦੋ ਵਾਰੀ ਤਾਂ ਨਾਂਹ ਨੁਕਰ ਕੀਤੀ ।
੪੦. ਅਖੀਰ ਜੋ ਕੁਮਾਰੀ ਨੇ ਕਿਹਾ ਤਾਂ ਉਹ ਮੰਨ ਗਿਆ ॥੪॥
੪੧. ਅੜਿੱਲ ॥ ਤਰ੍ਹਾਂ ਤਰ੍ਹਾਂ ਦੀ ਸ਼ਰਾਬ ਪੀ ਕੇ ਸ਼ੁਦਾਈ ਹੋ ਗਏ ।
੪੨. ਤੇ ਤਰ੍ਹਾਂ-ਤਰ੍ਹਾਂ ਉਸੇ ਇਸਤਰੀ ਤੇ ਆਸਣ ਲਏ ।
੪੩. ਬਹੁਤ ਭੋਗ ਦੇ ਵਿਚ ਉਹ ਇਸਤਰੀ ਉਲਝ ਕੇ ਰਹਿ ਗਈ ।
੪੪. ਸੱਜਣ ਦੇ ਨੇਤਰ ਵੇਖ ਕੇ ਉਹਨਾਂ ਤੋਂ ਬਿਕ ਕੇ ਰਹਿ ਗਈ ॥੫॥
੪੫. ਚੌਪਈ ॥ ਤਰ੍ਹਾਂ-ਤਰ੍ਹਾਂ ਉਸ ਤੋਂ ਰਿਤੂ ਪਾ ਕੇ ।
੪੬. ਉਸਦੇ ਲੱਕ ਦੇ ਨਾਲ ਲਪਟ ਕੇ ਰਹਿ ਗਈ ।
੪੭. ਮੀਤ ਦੇ ਨਾਲ ਰਲ ਗਈ ਜੋ ਛੱਡਿਆ ਨਾ ਜਾਏ ।
੪੮. ਇਕ ਗੱਲ ਕਹਿ ਕੇ ਇਕ ਦਾਉ ਬਣਾਇਆ ॥੬॥

---

☚ ਤੁਲਸੀ ਮਸਤਕ ਤਬ ਨਿਵੈ ਧਨੁਖ ਬਾਨ ਲੌ ਹਾਥ । ਗੁਰਬਾਣੀ ਚਾਰੇ ਵਰਨਾਂ ਨੂੰ ਕੁਲਾਵੇ ਵਿਚ ਲੈ ਕੇ ਸਾਰੇ ਪ੍ਰਭੂ ਦਾ ਨਾਮਾਂ ਦੇ ਸਤਕਾਰ ਕਰਦੀ ਹੈ। ਮੁਸਲਮਾਨ ਕਹਿੰਦਾ ਹੈ ਕਿ ਸਾਡਾ ਹੱਜ ਕਾਬੇ ਜਾ ਕੇ ਹੁੰਦਾ ਹੈ-ਪਰ ਹਿੰਦੂ ਕਹਿੰਦਾ ਹੈ ਕਿ ਸਾਡੀ ਯਾਤਰਾ ਗੰਗਾ ਦੇ ਕਿਨਾਰੇ ਹੀ ਹੈ ਜਿਥੇ ਪੀਲੇ ਬਸਤ੍ਰਾਂ ਵਾਲੀ ਕ੍ਰਿਸ਼ਨ-ਜਾਂ ਵਿਸ਼ਨੂ ਦੀ ਮੂਰਤੀ ਹੈ । ਕਬੀਰ ਜੀ ਕਹਿੰਦੇ ਹਨ ਕਿ ਸਾਡਾ ਪੀਰ ਤਾਂ ਉਹ ਹੈ ਜਿਸ ਦੀ ਨਾਰਦ ਤੇ ਸਾਰਦਾ (ਵਿਦਿਆ ਦੀ ਦੇਵੀ) ਸੇਵਾ ਪੂਜਾ ਕਰਦੇ ਹਨ । ਅਤੇ ਜਿਸਦੀ ਲਛਮੀ ਵੀ ਅਰਦਲ ਵਿਚ ਬੈਠੀ ਹੈ ਦਾਸੀ ਦੇ ਰੂਪ ਵਿਚ । ਜਿਹਵਾ ਤੇ ਨਾਮ ਦਾ ਜਪਣਾ ਹੀ ਸਾਡੀ ਮਾਲਾ ਹੈ ਅਤੇ ਪ੍ਰਭੂ ਦੇ ਹਜਾਰ ਹਾਂ ਨਾਵਾਂ ਨੂੰ ਜਾਪ ਜਪ ਕੇ ਅਸੀਂ ਸਲਾਮ ਕਰਦੇ ਹਾਂ । ਤੇ ਹਿੰਦੂਆ ਅਤੇ ਤੁਰਕਾਂ ਨੂੰ ਵੀ ਮੈ ਸਮਝਾਉਂਦਾ ਹਾਂ ਕਿ ਇਸ ਬਖੇੜੇ ਵਿਚ ਨਾ ਪਵੋ ਜਿਵੇਂ ਵੀ ਹੋ ਸਕਦਾ ਹੈ ਰਾਮ ਦੇ ਗੁਣ ਗਾਇਆ ਕਰੋ । ਜੋ ਸ਼ਬਦ ਐਉਂ ਹੈ:— *ਹਜ ਹਮਾਰੀ ਗੋਮਤੀ ਤੀਰ ॥ ਜਹਾ ਬਸਹਿ ਪੀਤੰਬਰ ਪੀਰ ॥੧॥ ਵਾਹੁ ਵਾਹੁ ਕਿਆ ਖੂਬ ਗਾਵਤਾ ਹੈ ॥ ਹਰਿ ਕਾ ਨਾਮੁ ਮੇਰੇ ਮਨਿ ਭਾਵਤਾ ਹੈ ॥੧॥ਰਹਾਉ॥ ਨਾਰਦ ਸਾਰਦ ਕਰਹਿ ਖਵਾਸੀ ॥ ਪਾਸਿ ਬੈਠੀ ਬੀਬੀ ਕਵਲਾ ਦਾਸੀ ॥੨॥ ਕੰਠੇ ਮਾਲਾ ਜਿਹਵਾ ਰਾਮੁ ॥ ਸਹੰਸ ਨਾਮੁ ਲੈ ਲੈ ਕਰਉ ਸਲਾਮ ॥ ਕਹਤ ਕਬੀਰ ਰਾਮ ਗੁਨ ਗਾਵੌ ॥ ਹਿੰਦੂ ਤੁਰਕ ਦੋਊ ਸਮਝਾਵਉ ॥ ਅੰਗ:੪੭੮-੭੯॥* ਸ੍ਰੀ ਗੁਰੂ ਅਮਰ ਦਾਸ ਜੀ-ਇਕ ਜੋਗੀ ਨੂੰ ਸਮਝਾ ਰਹੇ ਹਨ ਕਿ ਭਾਈ ਇਹਨਾਂ ਬਚਨਾਂ ਨੂੰ ਸਮਝੋ ੧-*ਹੁਕਮ ਬੁਝੈ ਸੋ ਜੋਗੀ ਕਹੀਐ ਏਕਸ ਸਿਉ ਚਿਤ ਲਾਇ ॥ ਸਹਸਾ ਤੂਟੈ ਨਿਰਮਲ ਹੋਵੈ ਜੋਗ ਜੁਗਤਿ ਇਵ ਪਾਇ ॥੬॥ ਨਦਰੀ ਆਵਦਾ ਸਭੁ ਕਿਛੁ ਬਿਨਸੈ ਹਰਿ ਸੇਤੀ ਚਿਤ ਲਾਇ ॥ ਸਤਿਗੁਰ ਨਾਲਿ ਤੇਰੀ ਭਾਵਨੀ ਲਾਗੈ ਤਾ ਇਹ ਸੋਝੀ ਪਾਇ ॥੭॥ ਅੰਗ:੯੦੮-੯॥ਮ:੩॥* ੨-ਭਗਤ ਜਨਾ ਕੀ ਉਤਮ ਬਾਣੀ ਜੁਗਿ ਜੁਗਿ ਰਹੀ ਸਮਾਈ ॥੨੦॥ਉਹੀ॥ ਯਾਦ ਰੱਖੋ ਪਰਵਾਨਤ ਕਿਸੇ ਸੰਤ ਭਗਤ ਦੀ ਬਾਣੀ ਤੇ ਕਿੰਤੂ ਕਰਨਾ ਗੁਨਾਹ ਹੈ ਭਗਤ ਜੁਗਾਂ ਜੁਗਾਂਤਰਾਂ ਤੋਂ ਭੁਲੇ ਭਟਕੇ ਮਸਾਫਰਾਂ ਨੂੰ ਰਾਹ ਪਾਉਂਦੇ ਤੇ ਰਾਸਤਾਂ ਦਿਖਾਉਂਦੇ ਆ ਰਹੇ ਹਨ. ਕਿਉਂਕੇ ਆਤਮ ਗਿਆਨ ਦੀ ਅਣਹੋਂਦ ਵਿਚ ਮਨ ਦਸੋ ਦਿਸਾਂ ਭਟਕਿਆ ਫਿਰਦਾ ਹੈ ਜਿਸ ਨੂੰ ਆਤਮ ਦਰਸੀ ਹੀ ਮਿਥੇ ਇਕ ਰਾਹ ਦਿਖਾ ਸਕਦੇ ਹਨ । ਸੰਸਾਰ ਵਿਚ ਅੰਧੇ ਬਹੁਤ ਹਨ ਸੁਜਾਖੇ ਥੋੜੇ ਕਿਉਂਕਿ ਤ੍ਰੈ ਗੁਣੀ ਸੰਸਾਰ ਦੀ ਸੰਖਆ ਬਹੁਤ ਹੈ-ਗੁਰਬਾਣੀ ਦਾ ਪਾਵਨ ਬਚਨ ਹੈ— **ਤਿਹੀ ਗੁਣੀ ਤ੍ਰਿਭਵਣ ਵਿਆਪਿਆ ਭਾਈ ਗੁਰਮੁਖਿ ਬੁਝਾਇਆ ਅੰਗ:੬੦੩॥ਮ:੩॥** ਭਾਵ ਤਿੰਨਾਂ ਗੁਣਾਂ ਵਿਚ ਤਿੰਨੇ ਲੋਕ ਫਸੇ ਹੋਇ ਨੇ ਚੌਥੇ ਗੁਣ ਦੀ ਸਾਰ ਗੁਰਮੁਖ ਜਨ ਦਸਦੇ ਹਨ-ਜੋ ਐਓ ਹਨ=੧- ਜਦੋਂ ਵਿਅਕਤੀ ਖਾਹਸਾਂ ਦੇ ਵਸ ਹੋਕੇ ਹੋਰ ਤੇ ਹੋਰ ਗਹਾਂ ਤੇ ਗਹਾਂ ਤ੍ਰਿਸਨਾ ਦੀ ਅਗਨ ਨਾਲ ਭੜਕ ਕੇ ਉਹਨਾਂ ਦੀ ਪੂਰਤੀ ਲਈ ਦੌੜਦਾ ਹੈ ਤਾਂ ਉਸ ਵੇਲੇ ਉਹ ਰਜੋ ਗੁਣ ਵਿਚ ਹੁੰਦਾ ਹੈ । ਜਦੋਂ ਉਹ ਕ੍ਰੋਧ ਦੀ ਤੇ ਈਰਖਾ ਦੀ ਅੱਗ ਵਿਚ ਕਿਸੇ ਦਾ ਬੁਰਾ ਚਿਤਵਦਾ ਤੇ ਕਿਸੇ ਨੂੰ ਨੀਚਾ ਵਖਾਉਣ ਤੇ ਤੁਲ ਜਾਂਦਾ ਹੈ ਉਸ ਵੇਲੇ ਉਹ ਪੂਰੇ ਹਨੇਰੇ ਵਿਚ ਤਮੋ ਗੁਣੀ ਰੂਪ ਵਿਚ ਹੁੰਦਾ ਹੈ । ਜਦੋਂ ਸਭ ਕੁਝ ਤਿਆਗ ਦੇ ਸੰਨਿਆਸ ਲੈ ਕੇ ਦੁਖ ਸੁਖ ਤੋਂ ਉਪਰ ਚਲਾ ਜਾਂਦਾ ਹੈ ਉਸ ਵੇਲੇ ਉਹ ਸਤੋਗੁਣੀ ਰੂਪ ਵਿਚ ਹੁੰਦਾ ਹੈ । ਜਦੋਂ ਇਸ ਤੋਂ ਅਗੇ ਆਸਾ ਤ੍ਰਿਸਨਾ ਤੇ ਕਾਮ ਕ੍ਰੋਧ ਤੇ ਕਾਬੂ ਪਾਕੇ ਸਵੈ ਕਰਮ ਕਰਦਾ ਹੋਇਆ ਆਪਣੇ ਫਰਜ਼ ਦੀ ਪਾਲਨਾ ਕਰਦਾ ਹੋਇਆ ਪ੍ਰਭੂ ਦੇ ਭਾਣੇ ਵਿਚ ਗੁਰੂ ਦੀ ਆਗਿਆ ਅਧੀਨ ਸਹਿਜ ਅਵਸਥਾ ਵਿਚ ਵਿਚਰਦਾ ਹੋਇਆ ਸਮ ਦ੍ਰਿਸਟੀ ਧਾਰਨ ਕਰਕੇ ਜੀਵਨ ਬਤੀਤ ਕਰਦਾ ਹੈ ਉਸ ਨੂੰ ਗੁਰਮਤਿ ਵਿਚ ਤਿੰਨਾਂ ਗੁਣਾਂ ਅਤੀਤ ਕਹਕੇ ਚੌਥੀ (ਤੁਰੀਆ) ਸਤਗੁਣੀ ਜਾਂ ਸਹਿਜ ਅਵਸਥਾ ਗੁਦਾਨ ਦੀ ਹੈ ਜੋ ਕਿਸੇ ਭਾਗਸ਼ਾਲੀ ਪੁਰਸ਼ ਨੂੰ ਹੀ ਮੁਹੀਆ ਹੋਇਆ ਕਰਦੀ ਹੈ ਅਤੇ ਇਸ ਸਾਰੀ ਪ੍ਰਚੋਲ ਦਾ ਸਿਟਾ ਕੇਂਦਰੀ ਭਾਵਾਰਥ ਇਹ ਨਿਕਲਦਾ ਹੈ ਕਿ: *ਤੈ ਪਢਿਅਉ ਇਕੁ ਮਨਿ ਧਰਿਅਉ ਇਕੁ ਕਰਿ ਇਕੁ ਪਛਾਣਿਓ ॥ ਨਯਣਿ ਬਯਣਿ ਮੁਹਿ ਇਕੁ ਇਕੁ ਦੁਹੁ ਠਾਂਇ ਨ ਜਾਣਿਓ ॥ ਸੁਪਨਿ ਇਕੁ ਪਰਤਖਿ ਇਕੁ ਇਕਸ ਮਹਿ ਲੀਣਉ ॥ ਤੀਸ ਇਕੁ ਅਰੁ ਪੰਜਿ ਸਿਧੁ ਪੈਤੀਸ ਨ ਖੀਣਉ ॥ ਇਕਹੁ ਜਿ ਲਾਖੁ ਲਖਹੁ ਅਲਖੁ ਹੈ ਇਕੁ ਇਕੁ ਕਰਿ ਵਰਨਿਅਉ ॥ ਗੁਰ ਅਮਰਦਾਸ ਜਾਲਪੁ ਭਣੈ ਤੂ ਇਕੁ ਲੋੜਹਿ ਇਕੁ ਮੰਨਿਅਉ ॥੩॥੧੨॥*

ਅਰਥਾਵਲੀ : ਹੇ ਮੇਰੇ ਰੰਗਲੇ ਸਤਿਗੁਰੂ ਜਾਲਪ ਭੱਟ ਕਹਿੰਦਾ ਹੈ - ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਦੀ ਉਪਮਾ ਵਿਚ ਕਹਿ ਰਿਹਾ ਹੈ ਕਿ ਹੇ ਸਤਿਗੁਰੂ ਤੁਹਾਨੂੰ ਪੜ੍ਹਨ ਵਿਚ ਵੀ ਇਕ ਦਿਸਦਾ ਹੈ ਅਤੇ ਵੇਖਣ ਤੇ ਬੋਲਣ ਵਿਚ ਵੀ ਦਵੈਤ ਨੂੰ ਤਾਂ ਤੁਸਾਂ ਪਛਾਤਾ ਹੀ ਨਹੀਂ । ਜਦਕਿ ਉਰਦੂ ਫਾਰਸੀ ਦੇ ਤੀਹ ਅੱਖ੍ਰਾਂ ਵਿਚ ਅਤੇ ਗੁਰਮੁਖੀ ਦੇ ਪੈਂਤੀਆਂ ਦੀ ਰਚਨਾਵਾਂ ਵਿਚ ਅਤੇ ਸੰਗੀਤ ਦੇ ਪੰਜ ਅੰਗਾਂ (ਗਾਇਨ-ਵਾਦਨ, ਲੈ, ਤਾਲ, ਨਿਤ) ਦੁਆਰਾ ਇਕ ਹੀ ਸਾਬਤ ਕੀਤਾ ਹੈ । ਜੋ ਕਦੇ ਵੀ ਖੀਣ (ਨਫੀ) ਨਹੀਂ । ਪਰ ਉਸ ਇਕ ਤੋਂ ਲਾਖ ਅਤੇ ਲਾਖ ਤੋਂ ਅਲਖ ਜੋ ਗਿਣਿਆ ਨਹੀਂ ਜਾਂਦਾ ਦੋ ਰੂਪਾਂ ਵਿਚ ਸਿਧ ਕਰਕੇ ਫੇਰ ਇਕ ਦਾ ਇਕ ਕਰਕੇ ਮੰਨਿਆ ਹੈ ਤੇ ਕਿਹਾ ਹੈ । ਪਰ ਫੇਰ ਲੱਖਾਂ ਦੇ ਹੁੰਦੇ ਹੋਇਆ ਵੀ ਤੂੰ ਇਕ ਨੂੰ ਹੀ ਚਾਹੁੰਦਾ ਹੈਂ ਤੇ ਇਕ ਨੂੰ ਹੀ ਮੰਨਦਾ ਹੈਂ । ਸਪਸ਼ਟ ਹੈ ਕਿ ਸਾਰੇ ਪਸਾਰੇ ਵਿਚ ਉਹ ਆਪ ਹੀ ਸਰਗੁਣ ਸਰੂਪ ਹੈ - ☚ *(ਬਾਕੀ ਪੰਨਾ ੩ ਤੇ)*

[੧]ਸਾਜਨ ਆਜੁ ਤੁਝੈ ਮੈ ਬਰਿਹੌਂ ॥ [੨]ਨਿਜੁ ਪਤਿ ਕੋ ਨਿਜੁ ਕਰ ਬਧ ਕਰਿਹੌਂ ॥
[੩]ਆਪਨ ਸਾਥ ਪ੍ਰਗਟ ਤੁਹਿ ਲਿਐਹੌਂ ॥ [੪]ਮਾਤ ਪਿਤਾ ਤੁਹਿ ਲਖਤ ਹੰਢੈਹੌਂ ॥੭॥
[੫]ਨਿਜੁ ਪਤਿ ਲੈ ਸਿਵ ਭਵਨ ਸਿਧਾਈ ॥ [੬]ਕਾਟਾ ਮੂੰਡ ਤਹਾਂ ਤਿਹ ਜਾਈ ॥
[੭]ਲੋਗਨ ਕਹਿ ਸਿਵ ਨਾਮ ਸੁਨਾਯੋ ॥ [੮]ਰੂਪ ਹੇਤੁ ਪਤਿ ਸੀਸ ਚੜ੍ਹਾਯੋ ॥੮॥
[੯]ਪੁਨਿ ਸਿਵ ਅਧਿਕ ਕ੍ਰਿਪਾ ਕਹੱ ਕਿਯੋ ॥ [੧੦]ਸੁੰਦਰ ਮੋਰ ਪਤਿਹਿ ਕਰ ਦਿਯੋ ॥
[੧੧]ਕੌਤਕ ਲਖਾ ਕਹਾ ਤਿਨ ਕਰਾ ॥ [੧੨]ਸਿਵ ਪ੍ਰਤਾਪ ਹਮ ਆਜੁ ਬਿਚਰਾ ॥੯॥
[੧੩]ਦੇਹ ਮ੍ਰਿਤਕ ਪਤਿ ਦਈ ਦਬਾਈ ॥ [੧੪]ਤਾ ਕੌਂ ਨਾਥ ਭਾਖਿ ਗ੍ਰਿਹ ਲ੍ਯਾਈ[0] ॥
[੧੫]ਭੇਦ ਅਭੇਦ ਨ ਕਿਨਹੂੰ ਪਾਯੋ ॥ [੧੬]ਬਿਨੁ ਪਾਨੀ ਹੀ ਮੂੰਡ ਮੁੰਡਾਯੋ ॥੧੦॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ, ਤ੍ਰਿਯਾ ਚਰਿਤ੍ਰੇ, ਮੰਤ੍ਰੀ ਭੂਪ ਸੰਬਾਦੇ, ਚਾਰ ਸੌ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੪੦੦॥੭੦੮੯॥ ਅਫਜੂੰ ॥

ਚੌਪਈ ॥ [੧੭]ਸੂਰਜ ਕਿਰਨਿ ਇਕ ਭੂਪ ਭਨਿੱਜੈ ॥ [੧੮]ਚੰਦ੍ਰ ਕਿਰਨ ਪੁਰ ਨਗਰ ਕਿਹੱਜੈ ॥ [੧੯]ਮਹਾਂ ਕੁਅਰਿ ਤਿਹੱ ਧਾਮ ਦੁਲਾਰੀ ॥ [੨੦]ਜਿਹ ਸਮਾਨ ਬਿਧਿ ਕਹੂੰ ਨ ਸਵਾਰੀ ॥੧॥ [੨੧]ਤਹਿੱਕ ਸਾਹ ਕੋ ਪੂਤ ਸੁਜਾਨਾ ॥ [੨੨]ਚੰਦ੍ਰ ਸੈਨ ਨਾਮਾ ਬਲਵਾਨਾ॥ [੨੩]ਮਹਾਂ ਕੁਅਰਿ ਵਾ ਕੀ ਛਬਿ ਲਹੀ ॥ [੨੪]ਮਨ ਕ੍ਰਮ ਬਚਨ ਥਕਿਤ ਹ੍ਵੈ ਰਹੀ ॥੨॥ [੨੫]ਪਠੈ ਸਹਚਰੀ ਲਿਯੋ ਬੁਲਾਇ ॥ [੨੬]ਪੋਸਤ ਭਾਂਗ ਅਫੀਮ ਮੰਗਾਇ॥ [੨੭]ਭਾਂਤਿ ਭਾਂਤਿ ਤਨ ਤਾਂਹਿ ਪਿਵਾਯੋ ॥ [੨੮]ਅਧਿਕ ਮੱਤ ਕਰਿ ਗਰੇ ਲਗਾਯੋ ॥੩॥ [੨੯]ਮੱਤ ਕਿਯਾ ਮਦ ਸਾਥ ਪ੍ਯਾਰੋ ॥ [੩੦]ਕਬਹੂੰ ਕਰਤ ਨ ਉਰ ਸੌਂ ਨ੍ਯਾਰੋ ॥ [੩੧]ਭਾਂਤਿ ਭਾਂਤਿ ਉਰ ਸੌਂ ਲਪਟਾਵੈ ॥ [੩੨]ਚੂੰਬਿ ਕਪੋਲ ਦੋਊ ਬਲਿ ਜਾਵੈ ॥੪॥ [੩੩]ਰਸਿ ਗਯੋ ਮੀਤ ਨ ਛੋਰਾ ਜਾਇ ॥ [੩੪]ਭਾਂਤਿ ਭਾਂਤਿ ਭੋਗਤ ਲਪਟਾਇ ॥ [੩੫]ਚੁੰਬਨ ਔਰ ਅਲਿੰਗਨ ਲੇਈ ॥ [੩੬]ਅਨਿਕ ਭਾਂਤਿ ਤਨ ਆਸਨ ਦੇਈ ॥੫॥ [੩੭]ਰਸਿ ਗਈ ਤਾ ਕੌਂ ਤਜਾ ਨ ਜਾਇ ॥ [੩੮]ਭਾਂਤਿ ਅਨਿਕ ਲਪਟਤ ਸੁਖ ਪਾਇ॥ [੩੯]ਯਾ ਸੰਗ ਕਹਾ ਕਵਨ ਬਿਧਿ ਜਾਊਂ ॥ [੪੦]ਅਬ ਅਸ ਕਵਨ ਉਪਾਇ ਬਨਾਊਂ ॥੬॥ [੪੧]ਜਾਨਿ ਬੂਝਿ ਇਕ ਦਿਜ ਕਹੱ ਮਾਰਿ ॥ [੪੨]ਭੂਪ ਭਏ ਇਮਿ ਕਹਾ ਸੁਧਾਰਿ॥ [੪੩]ਅਬ ਮੈਂ ਜਾਇ ਕਰਵਤਹਿ ਲੈਹੌਂ ॥ [੪੪]ਪਲਟਿ ਦੇਹ ਸੁਰ ਪੁਰਹਿ ਸਿਧੈ ਹੌਂ ॥੭॥ [੪੫]ਹੋਰਿ ਰਹਾ ਪਿਤੁ; ਏਕ ਨ ਮਾਨੀ ॥ [੪੬]ਰਾਨੀ ਹੂੰ ਪਾਇਨ ਲਪਟਾਨੀ ॥ [੪੭]ਮੰਤ੍ਰ ਸਕਤਿ [1]ਕਰਵਤ ਸਿਰ ਧਰਾ ॥ [੪੮]ਏਕ ਰੋਮ ਤਿਹੱ ਤਾਹਿ ਨ ਹਰਾ ॥੮॥ [੪੯]ਸਭਨ ਲਹਾ [1]ਕਰਵਤ ਇਹ ਲਿਯੋ ॥ [੫੦]ਦ੍ਰਿਸਟਿ ਬੰਦ ਐਸਾ ਤਿਨ ਕਿਯੋ ॥ [੫੧]ਆਪਨ ਗਈ ਮਿੱਤ੍ਰ ਕੇ ਧਾਮਾ ॥ [੫੨]ਭੇਦ ਨ ਲਖਾ ਕਿਸੂ ਕਿਹੱ ਬਾਮਾ[i] ॥੯॥

1. ਅੱਧਕ ਲਾ ਕੇ "ਕਰਵੱਤ" (ਬੋਲੋ) ।

0. ਸੁੰਦਰ ਦੇਹ ਸਿਵਜੀ ਤੋਂ ਬੁਣਵਾਕੇ ਤਾਂ ਲੈ ਆਈ ਪ੍ਰੰਤੂ ਇਸ ਤੋਂ ਕੋਈ ਬੀਤੇ ਵਾਕਿਆ ਦੀ ਗੱਲ ਪੁੱਛੇ ਕੀ ਉਹ ਵੀ ਇਸ ਨੂੰ ਸ਼ਿਵਜੀ ਨੇ ਭੁਲਾ ਦਿੱਤਾ ਜੋ ਦੱਸ ਨਹੀਂ ਸਕਦਾ ।

i. ਕਈ ਸਾਡੇ ਬੜਕਕ ਵਿਦਵਾਨ ਅਲੋਚਨਾ ਕਰਦੇ ਲਿਖਦੇ ਹਨ ਕਿ ਕਿਉਂਕਿ ਸ੍ਰੀ ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭੋਗ- ਵਿਲਾਸ, ਚੁੰਮਣ, ਅਲਿੰਗਨ ਜਿਹੇ ਸ਼ਬਦ ਵਰਤੇ ਹੋਏ ਨੇ ਜਿਨ੍ਹਾਂ ਨੂੰ ਸ੍ਰੀ ਦਸਮੇਸ਼ ਪਾਤਸ਼ਾਹ ਜੀ ਨਹੀਂ ਲਿਖ ਸਕਦੇ। ਉਹ ਇਹ ਭੁਲ ਜਾਂਦੇ ਨੇ ਕਿ ਕਾਮ ਕ੍ਰੋਧ ਬੜੇ ਬੁਰੇ ਚੰਡਾਲ ਨੇ, ਇਹਨਾਂ ਨੇ ਰਾਵਣ ਜਿਹੇ ਗੰਭੀਰ ਜੋਧਾ ਤੇ ਬਾਲੀ ਜਿਹੇ ਅਜਿਤ ਸੂਰਮੇ ਮਾਰਕੇ ਮੁਕਾ ਸੁੱਟੇ । ਕੋਈ ਦਲਪਤੀ ਅਤੇ ਸੈਨਾਪਤੀ ਰਣਧੀਰ ਇਹਨਾਂ ਮੂਰਖਤੀ ਅੱਗੇ ਨਹੀਂ ਟਿਕ ਸਕਿਆ । ਜਦ ਤੋਂ ਮਨੁੱਖੀ ਸਮਾਜ ਨੇ ਸੁਰਤ ਸੰਭਾਲੀ ਹੈ ਉਦੋਂ ਤੋਂ ਅਰੰਭਕ ਦਿਸ਼ਾਂ ਤੋਂ ਅੱਜ ਤੱਕ ਜਾਂ ਭਵਿਖ ਤੇ ਸਮੇ ਵਿਚ ਵੀ ਭੌਤਕ ਤਨ ਧਾਰੀ ਇਹਨਾਂ ਤੋਂ ਜਾਣਦਾ ਹੋਇਆ ਵੀ ਇਹਨਾਂ ਵਲੋਂ ਬੇਦਾਰ ਨਹੀਂ ਹੋ ਸਕਿਆ, ਸਾਡੇ ਸਾਹਮਣੇ ਅੱਜ ਵੀ ਨਿਤਾਪ੍ਰਤੀ ਛਪਦੇ ਅਖਬਾਰ ਹਰ ਰੋਜ ਨਵੀਆਂ ਖਬਰਾਂ ਲੈ ਕੇ ਸੂਰਜ ਚੜ੍ਹਨ ਤੋਂ ਪਹਿਲਾਂ ਹੀ ਵਿਹੜੇ ਵਿਚ ਆ ਪੁੱਜਦੇ ਨੇ ਪਰ ਅਸੀਂ ਕਦੀ ਬੁਰਾ ਨਹੀਂ ਮਨਾਇਆ ਕਿ ਤੂੰ ਆਹ ਅਸ਼ਲੀਲ ਖਬਰਾਂ ਲੈ ਕੇ ਕਿਉਂ ਸਾਰੇ ਘਰ ਆਇਆਂ, ਜਿਸ ਨੂੰ ਇਸਤ੍ਰੀਆਂ ਪੜ੍ਹਕੇ ਛਿੱਤਰ ਮਾਰਨਗੀਆਂ । ਪਰ ਇਹਨਾਂ ਕਾਲਮਾ ਦੀ ਪੂਰਤੀ ਕਰਨ ਲਈ ਇਸਤਰੀ ਪੁਰਸ਼ ਦੋਵੇਂ ਇਕੋ ਜਿਹੇ ਦੋਸ਼ੀ ਹਨ । ਅੱਜ ਜਦ ਕੇ ਮੈਂ ਆਹ ਸਤਰਾਂ ਲਿਖ ਰਿਹਾ ਸੀ ੧੦ ਫਰਵਰੀ ੧੯੯੫ ਨੂੰ ਟ੍ਰਿਬਿਊਨ ਨੇ ਆਹ ਖਬਰ ਲੈ ਕੇ ਆ ਕੇ ਦਰਸ਼ਨ ਦਿੱਤੇ । ਸੰਗਰੂਰ ੯ ਫਰਵਰੀ ਪਿੰਡ ਜਗੋ ਮਾਜਰਾ ਥਾਣਾ ਅਮਰਗੜ੍ਹ ਦੇ ਹੋਏ ਤੀਹਰੇ ਕੇਸ ਦੀ ਗੁਥੀ ਸੁਲਝਾਈ । ਜੋ ੨੫ ਜਨਵਰੀ ਦੀ ਸ਼ਾਮ ਨੂੰ ਸਾਢੇ ਸੱਤ ਵਜੇ ਦੇ ਕਰੀਬ ੨ ਇਸਤਰੀਆਂ ਇਕ ਪੁਰਸ਼ ਦਾ ਕਤਲ ਹੋ ਗਿਆ ਸੀ - ਮ੍ਰਿਤਕ ਬਲਦੇਵ ਸਿੰਘ ਤੇ ਉਸਨੂੰ ਕਤਲ ਕਰਨ ਵਾਲਾ ਉਸੇ ਦਾ ਪੁੱਤਰ ਇਕਬਾਲ ਸਿੰਘ ਨੇ ਇਹਨਾਂ ਤਿੰਨਾਂ ਨੂੰ ਕਤਲ ਕਿਉਂ ਕੀਤਾ, ਕਾਰਣ - ਕਿਉਂਕਿ ਇਕਬਾਲ ਸਿੰਘ ਦੇ ਪਿਤਾ ਬਲਦੇਵ ਸਿੰਘ ਦੇ, ਇਕਬਾਲ ਸਿੰਘ ਦੀ ਮਾਸੀ ਦੀ ਧੀ ਨਾਲ ਨਾਜਾਇਜ ਸੰਬੰਧ ਸਨ, ਜਿਸ ਲਈ ਇਕਬਾਲ ਸਿੰਘ ਦੀ ਮਾਸੀ ਤੇ ਮਾਸੀ ਦੀ ਧੀ ਦੋਵੇਂ ਬਲਦੇਵ ਸਿੰਘ ਨੇ ਆਪਣੇ ਪਾਸ ਰੱਖੀਆਂ ਹੋਈਆਂ ਸਨ । ਉਹ ਦੋਵੇਂ ਆਪਣੇ ਰਾਹ ਤੋਂ ਰੋੜਾ ਦੂਰ ☛

੧. ਤੇ ਕਿਹਾ ਕਿ ਐ ਸੱਜਣ ਹੁਣ ਮੈਂ ਤੈਨੂੰ ਵਰਾਂਗੀ ।
੨. ਆਪਣੇ ਪਤੀ ਨੂੰ ਮੈਂ ਆਪਣੇ ਹੱਥੀਂ ਕਤਲ ਕਰਾਂਗੀ ।
੩. ਸਾਰਿਆਂ ਦੇ ਸਾਹਮਣੇ ਤੈਨੂੰ ਮੈਂ ਆਪਣੇ ਘਰ ਲੈ ਆਵਾਂਗੀ।
੪. ਮਾਤਾ ਪਿਤਾ ਦੇ ਵੇਖਦੇ ਤੈਨੂੰ ਹੰਢਾਵਾਂਗੀ ॥੭॥
੫. ਇਕ ਦਿਨ ਆਪਣੇ ਪਤੀ ਨੂੰ ਨਾਲ ਲੈ ਕੇ ਸਿਵ ਦੇ ਮੰਦਰ ਵਿਚ ਚਲੀ ਗਈ ।
੬. ਉਥੇ ਜਾ ਕੇ ਮੂਰਤੀ ਦੇ ਅੱਗੇ ਮੱਥਾ ਟੇਕਦੇ ਦਾ ਸਿਰ ਵੱਢ ਦਿੱਤਾ ।
੭. ਲੋਕਾਂ ਨੂੰ ਕਹਿ ਕੇ ਸਿਵ ਦਾ ਨਾਮ ਲਾ ਦਿੱਤਾ ਕਿ ਇਸਨੇ
੮. ਸ਼ਿਵਜੀ ਤੋਂ ਰੂਪ ਲੈਣ ਲਈ ਮੇਰੇ ਪਤੀ ਨੇ ਸਿਰ ਭੇਟ ਕਰ ਦਿੱਤਾ ਹੈ ।
੯. ਜਿਸ ਤੋਂ ਸ਼ਿਵਜੀ ਨੇ ਦਿਆਲ ਹੋ ਕੇ ਬਹੁਤ ਕਿਰਪਾ ਕਰ ਦਿੱਤੀ ।
੧੦. ਮੇਰਾ ਪਤੀ ਬਹੁਤ ਸੁੰਦਰ ਕਰ ਦਿੱਤਾ ।
੧੧. ਅਸੀਂ ਅੱਜ ਇਹ ਸ਼ਿਵਜੀ ਦਾ ਕੌਤਕ ਵੇਖਿਆ । ਜੋ ਕਿਹਾ ਉਹ ਉਸ ਨੇ ਕਰ ਦਿੱਤਾ ।
੧੨. ਸ਼ਿਵਜੀ ਦਾ ਪ੍ਰਤਾਪ ਤਾਂ ਅਸੀਂ ਅੱਜ ਅੱਖੀਂ ਵੇਖਿਆ ਹੈ ॥੯॥
੧੩. ਅਸਲ ਪਤੀ ਮਰੇ ਦੀ ਦੇਹ ਦਬਾ ਦਿੱਤੀ ।
੧੪. ਨਵਾਂ ਪਤੀ ਕਹਿਕੇ ਘਰ ਲੈ ਆਈ ।
੧੫. ਭੇਤ ਦੀ ਗੱਲ ਕਿਸੇ ਨੇ ਨਾ ਜਾਣੀ ।
੧੬. ਸਭਨਾ ਨੇ ਬਿਨਾਂ ਪਾਣੀ ਤੋਂ ਹੀ ਸਿਰ ਮੁਨਾ ਲਿਆ ॥੧੦॥੧॥

ਇਥੇ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਦਾ ਵਾਰਤਾਲਾਪ ਚਾਰ ਸੌ ਵੀਂ ਕਥਾ ਸਮਾਪਤ ॥੪੦੦॥੭੦੮੯॥ਚਲਦਾ॥

---

੧੭. ਚੌਪਈ ॥ ਸੂਰਜ ਕਿਰਨਿ ਇਕ ਰਾਜਾ ਕਹੀਦਾ ਸੀ ।
੧੮. ਚੰਦ ਕਿਰਨ ਪੁਰ ਸ਼ਹਿਰ ਵਿਚ ਰਹਿੰਦਾ ਸੀ ।
੧੯. ਮਹਾਂ ਕੁਅਰਿ ਉਸ ਦੇ ਘਰ ਪੁੱਤਰੀ ਸੀ ।
੨੦. ਜਿਸ ਜਿਹੀ ਵਿਧਾਤਾ ਨੇ ਹੋਰ ਕਿਤੇ ਨਹੀਂ ਬਣਾਈ ॥੧॥
੨੧. ਉਥੇ ਇਕ ਸ਼ਾਹ ਦਾ ਪੁੱਤਰ ਬੜਾ ਸੁਜਾਨ ਸੀ ।
੨੨. ਜਿਸ ਦਾ ਚੰਦਰ ਸੈਨ ਨਾਮ ਤੇ ਬਲਵਾਨ ਸੀ ।
੨੩. ਮਹਾਂ ਕੁਅਰਿ ਨੇ ਉਸਦਾ ਪ੍ਰਭਾਉ ਵੇਖਿਆ ।
੨੪. ਮਨ ਬਚਨ ਕਰਕੇ ਉਸਤੇ ਵਿਕ ਗਈ ॥੨॥
੨੫. ਗੋਲੀ ਭੇਜ ਕੇ ਉਸਨੂੰ ਬੁਲਾ ਲਿਆ ।
੨੬. ਤੇ ਪੋਸਤ, ਭੰਗ, ਅਫੀਮ ਮੰਗਾ ਲਈ ।
੨੭. ਤਰ੍ਹਾਂ ਤਰ੍ਹਾਂ ਦੇ ਉਸ ਨੂੰ ਅਮਲ ਪਿਲਾ ਦਿੱਤੇ ।
੨੮. ਉਸਨੂੰ ਬਹੁਤ ਮਸਤਾ ਕੇ ਗਲ ਨਾਲ ਲਾ ਲਿਆ ॥੩॥
੨੯. ਬਹੁਤ ਸ਼ਰਾਬ ਨਾਲ ਮਸਤ ਕਰਕੇ ਪ੍ਰੇਮੀ ਨੂੰ -
੩੦. ਛਾਤੀ ਤੋਂ ਦੂਰ ਨਹੀਂ ਕਰਦੀ ।
੩੧. ਤਰ੍ਹਾਂ-ਤਰ੍ਹਾਂ ਉਸਦੇ ਨਾਲ ਚਿਮਟ ਗਈ ।
੩੨. ਗੱਲ੍ਹਾਂ ਚੁੰਮ ਕੇ ਦੋਇ ਇਕ ਦੂਜੇ ਤੋਂ ਬਲਿਹਾਰ ਜਾਂਦੇ ਹਨ ॥੪॥
੩੩. ਐਸੀ ਮਿੱਤਰ ਨਾਲ ਰਸੀ ਕਿ ਦੂਰ ਨਾ ਹੋ ਸਕੇ ।
੩੪. ਤਰ੍ਹਾਂ-ਤਰ੍ਹਾਂ ਸੁਖ ਭੋਗਦੀ ਹੈ ਨਾਲ ਲੱਗ ਕੇ ।
੩੫. ਚੁੰਮਨ ਤੇ ਅਲਿੰਗਨ ਲੈਂਦੇ ਹਨ ।
੩੬. ਅਨੇਕ ਤਰ੍ਹਾਂ ਦੇ ਤਨ ਦੇ ਆਸਣ ਦੇਂਦੀ ਹੈ ॥੫॥
੩੭. ਐਸੀ ਰਸੀ ਉਹ ਛੱਡਿਆ ਨਾ ਜਾਵੇ ।
੩੮. ਅਨੇਕ ਭਾਂਤ ਚਿਮਟ ਕੇ ਸੁਖ ਮਾਣਦੀ ਹੈ ।
੩੯. ਤੇ ਸੋਚਦੀ ਹੈ ਕਿ ਹੁਣ ਮੈਂ ਕੀ ਢੰਗ ਕਰਾਂ ?
੪੦. ਹੁਣ ਮੈਂ ਇਹੋ ਜਿਹਾ ਕੀ ਉਪਾਇ ਬਣਾਵਾਂ ? ॥੬॥
੪੧. ਸੋ ਇਸ ਲਈ ਜਾਣ ਬੁਝ ਕੇ ਇਕ ਬ੍ਰਾਹਮਣ ਮਾਰ ਦਿੱਤਾ।
੪੨. ਰਾਜੇ ਨੂੰ ਇਸ ਤਰ੍ਹਾਂ ਕਹਿ ਦਿੱਤਾ ਕਿ ਮੈਨੂੰ ਬ੍ਰਹਮ -
੪੩. ਦੋਸ ਲੱਗ ਗਿਆ ਹੈ । ਜਿਸ ਲਈ ਮੈਂ ਕਰਵੱਤ ਲੈ ਕੇ ਮਰ ਕੇ ਬ੍ਰਹਮ ਦੋਸ਼ ਤੋਂ ਮੁਕਤਿ ਹੋਵਾਂਗੀ ।
੪੪. ਇਹ ਦੇਹ ਤਿਆਗ ਕੇ ਸੁਰ ਲੋਕ ਨੂੰ ਜਾਵਾਂਗੀ ॥੭॥
੪੫. ਪਿਤਾ ਰੋਕ ਰਿਹਾ ਪਰ ਉਸ ਦੀ ਗੱਲ ਇਕ ਨਾ ਮੰਨੀ।
੪੬. ਰਾਣੀ ਪੈਰਾਂ ਤੇ ਪੈ ਕੇ ਬਥੇਰਾ ਕਹਿ ਰਹੀ ।
੪੭. ਮੰਤ੍ਰ ਨਾਲ ਸਿਰ ਉਪਰ ਕਰਵਤ ਆਰਾ ਵਿਖਾ ਦਿੱਤਾ।
੪੮. ਆਰੇ ਨੇ ਉਸ ਦਾ ਇਕ ਵਾਲ ਵੀ ਨਾ ਹਰਿਆ ਕੱਟਿਆ॥੮॥
੪੯. ਸਾਰੇ ਵੇਖਦੇ ਹਨ ਕਿ ਇਸ ਨੇ ਕਰਵਤ ਲੈ ਲਿਆ ਹੈ।
੫੦. ਉਸਨੇ ਸਭ ਦੀ ਐਸੀ ਨਿਗ੍ਹਾ ਬੰਦ ਕੀਤੀ
੫੧. ਕਿ ਆਪ ਮਿੱਤਰ ਦੇ ਘਰ ਪਹੁੰਚ ਗਈ ।
੫੨. ਕਿਸੇ ਨੂੰ ਪਤਾ ਨਾ ਲਗਿਆ ਕਿ ਉਹ ਇਸਤਰੀ ਕਿਥੇ ਗਈ ॥੯॥

---

☚ ਕਰਨ ਲਈ ਇਕਬਾਲ ਸਿੰਘ ਨੂੰ ਤੰਗ ਕਰਦੀਆਂ ਸਨ ਤੇ ਮਾਰ ਦੇਣ ਦੀਆਂ ਧਮਕੀਆਂ ਦਿੰਦੀਆਂ ਸਨ । ਜਿਸ ਲਈ ਇਕਬਾਲ ਸਿੰਘ ਨੇ ਪਹਿਲਾਂ ਆਪਣੀ ਖੁਦਕਸੀ ਕਰਨ ਬਾਰੇ ਸੋਚਿਆ ਪਰ ਫੇਰ ਹੌਂਸਲਾ ਕਰਕੇ ਉਹਨਾਂ ਤਿੰਨਾਂ ਨੂੰ ਮਾਰ ਮੁਕਾਇਆ । ਹੁਣ ਵਿਰੋਧੀ ਵੀਰ ਕ੍ਰਿਪਾ ਕਰਕੇ - ਦੱਸਣ ਕਿ ਨਾਜਾਇਜ ਤਾਅਲਕ ਦੇ ਕੀ ਅਰਥ ਹੁੰਦੇ ਹਨ ? ਕੀ ਬਲਦੇਵ ਸਿੰਘ ਉਹਨਾਂ ਨੂੰ ਕਾਮੁਕ ਅਗਨ ਸ਼ਾਂਤ ਕਰਨ ਲਈ ਨਹੀਂ ਸੀ ਵਰਤਦਾ - ਜਾਂ ਉਹ ਕਿਹੜਾ ਕਰਮ ਸੀ ਜੋ ਉਹ ਕਾਮ ਤ੍ਰਿਪਤੀ ਵਾਲਾ ਉਹਨਾਂ ਨਾਲ ਨਹੀਂ ਸੀ ਕਰਦਾ ਕੀ ਮਾਂ ਤੇ ਧੀ ਦੋਹਾਂ ਨੂੰ ਇਕ ਮਾਧਿਮ ਦਾ ਰਾਹੀ ਬਨਾ ਲੈਣਾ ਸਮਾਜਿਕ ਬੁਰਾਈ ਤੋਂ ਸਵੱਛ ਹੋ ਸਕਦਾ ਹੈ ? ਫੇਰ ਇਹ ਕਾਰੇ ਲਿਖਣ ਤੋਂ ਪਿਛੇ ਰਹਿ ਸਕਦੇ ਹਨ ? ਕੀ ਇਹਨਾਂ ਕਾਲੀਆਂ ਕਰਤੂਤਾਂ ਤੋਂ ਬਚਾਉ ਦੇ ਨੁਸਖੇ ਸ੍ਰੀ ਦਸਮੇਸ਼ ਜੀ ਵੱਲੋਂ ਦੱਸਣੇ ਉਹਨਾਂ ਦੇ ਸਤਿਗੁਰੂ ਹੋਣ ਦਾ ਫਰਜ਼ ਨਹੀਂ ਹੈ ਕੀ ਇਹ ਨੁਸਖੇ ਆਦਿ ਬਾਣੀ ਵਿਚ ਨਹੀਂ ਦੱਸੇ ਗਏ ? ਫੇਰ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਤੇ ਟੀਕਾ ਟਿਪਣੀ ਕਿਉਂ ? ਜਦ ਕਿ ਸਮਾਜ ਦੀ ਸਵੱਛਤਾ ਲਈ ਖੁਦ ਇਸਤਰੀ ਵੀ ਮਨ ਵਿਚੋਂ ਆਪਣੀ ਕ੍ਰਿੜ ਜਾਹਰ ਕਰਨ ਵਿਚ ਸੰਕੋਚ ਦੇ ਬਲ ਹੇਠ ਚੁੱਪ ਨਹੀਂ ਰਹਿ ਸਕਦੀ । ਬੀਬੀ ਹਰਿ ਸਿਮਰਨ ਕੌਰ ੧੪ ਫਰਵਰੀ ੧੯੯੫ ਟ੍ਰਿਬਿਊਨ ਰਾਹੀਂ ਚਾਣਕਯ ਸ਼ਾਸ਼ਤ੍ਰ ਦੇ ਹਵਾਲੇ ਨਾਲ ਲਿਖਦੀ ਹੈ ਕਿ ਚਾਣਕਘ ਰਿਸ਼ੀ ਗੁੱਝੀ ਸਿਆਸਤ ਰਾਜਨੀਤੀ ਦੇ ਹੀ ਮਾਹਰ ਨਹੀਂ ਸਨ ਸਗੋਂ ਨਾਰੀ ਸੁਤੰਤਰਤਾ ਦੇ ਵੀ ਪ੍ਰਬਲ ਪੱਖਪਾਤੀ ਸਨ। ਉਨ੍ਹਾਂ ਆਪਣੇ ਮਹਾਨ ਗ੍ਰੰਥ ਅਰਥ ਸ਼ਾਸ਼ਤ੍ਰ ਵਿਚ ਨਾਰੀ ਸੁਤੰਤਰਤਾ ਦਾ ਜਿੱਥੇ ਵਿਸਥਾਰ ਸਹਿਤ ਵਰਨਣ ਕੀਤਾ ਹੈ ਉਥੇ ਉਨ੍ਹਾਂ ਨੂੰ ਤਲਾਕ ਤੇ ਪੁਨਰ ਵਿਆਹ ਲਈ ਵਿਆਪਕ ਅਧਿਕਾਰ ਦਿਤੇ ਜਾਣ ਦੀ ਵਿਵਸਥਾ ਵੀ ਕੀਤੀ ਹੈ । ਉਨ੍ਹਾਂ ਨੇ ਜਿਸ ਵਿਆਹ ਵਿਚ ਕੰਨਿਆ ਪੱਖ ਵੱਲੋਂ ਦਾਜ ਦਿੱਤਾ ਜਾਂਦਾ ਹੋਵੇ, ਉਸਨੂੰ ਸਨਮਾਨ ਜਨਕ ਵਿਆਹ ਨਹੀਂ ਮੰਨਿਆਂ, ਉਨ੍ਹਾਂ ਨੇ ਅਜਿਹੇ ਵਿਆਹ ਨੂੰ ਰਾਖਸ਼ ਵਿਆਹ (ਉਹ ਵਿਆਹ ਜਿਸ ਵਿਚ ਵਰ ਪੱਖ ਪੈਸੇ (ਦਾਜ ਲੈਂਦਾ ਹੈ ਕਿਹਾ ਹੈ) ਚਾਣਕਘ ਨੇ ਆਪਣੇ ਮਹਾਨ ਗ੍ਰੰਥ, ਅਰਥ ਸ਼ਾਸਤ੍ਰ ਵਿਚ ਇਸਤਰੀ ਨੂੰ ਇਹ ਅਧਿਕਾਰ ਦੇਣ ਦੀ ਪੁਸ਼ਟੀ ਕੀਤੀ ਹੈ, ਧੰਨ ਤੇ ਇਸਤਰੀ ਦਾ ਅਧਿਕਾਰ ਅ੍ਰਥ ਸ਼ਾਸਤ੍ਰ ਵਿਚ ਵਿਆਹ ਵਿਚ ਦਿੱਤੇ ਜਾਣ ਵਾਲੇ ਧਨ ਨੂੰ ਇਸਤ੍ਰੀ ਧਨ ਦੀ ਸੰਗਿਆ ਦੇ ਕੇ ਉਸ ਬਾਰੇ ਕਿਹਾ ਹੈ ਕਿ ਇਹ ਧਨ ਦੋ ਪ੍ਰਕਾਰ ਦਾ ਹੁੰਦਾ ਹੈ - ਨਕਦ ਤੇ ਗਹਿਣੇ ਅਦਿ ਜੋ ਸਾਧਾਰਨ ਹਾਲਤਾਂ ਵਿਚ ਇਹ ਧਨ ਖਰਚ ਨਹੀਂ ਕੀਤਾ ਜਾਂਦਾ ਸੀ । ਪਰ ਪਤੀ ਦੇ ਵਿਦੇਸ਼ ਜਾਣ ਅਤੇ ਆਪਣੇ ਤੇ ਆਪਣੇ ਬੱਚਿਆਂ ਦੇ ਪਾਲਣ ਪੋਸਣ ਤੇ ਇਸ ਧਨ ਨੂੰ ਖਰਚ ਕੀਤਾ ਜਾਂਦਾ ਸੀ। ਜਾਂ ਬਿਮਾਰੀ ਅਥਵਾ ਕੋਈ ਕੁਦਰਤੀ ਆਫਤ ਦੇ ਸਮੇਂ ਪਤੀ ਪਤਨੀ ਸਹਿਮਤੀ ਨਾਲ ਇਸ ਧਨ ਦੀ ਵਰਤੋਂ ਕਰ ਸਕਦੇ ਸਨ । ਅਰਥ ਸ਼ਾਸ਼ਤਰ ਵਿਚ ਇਸਤਰੀ ਨੂੰ ਦੁਬਾਰਾ ਵਿਆਹ ਦੇ ਵਿਆਪਕ ਅਧਿਕਾਰ ਦਿਤੇ ਗਏ ਸਨ, ਪਤੀ ਦੀ ਮੌਤ ਤੋਂ ਮਗਰੋਂ ਤਾਂ ਉਹ ਦੁਬਾਰਾ ਵਿਆਹ ਕਰ ਹੀ ਸਕਦੀ ਸੀ । ਇਥੋਂ ਤਕ ਦੀ ਰੀਤੀ ਨੂੰ ਤਾਂ ਗੁਰੂ ਮਤ ਵੀ ਅਪਣਾਉਂਦੀ ਹੈ - ਇਸ ਤੋਂ ਅੱਗੇ ਉਹ ਕਹਿੰਦੀ ਹੈ ਕਿ ਪਤੀ ਦੇ ਜਿਊਂਦੇ ਹੋਣ ਤੇ ਵੀ ਉਸ ਨੂੰ ਦੁਬਾਰਾ ਵਿਆਹ ਕਰਨ ਦਾ ਅਧਿਕਾਰ ਸੀ, ਬੇ ਔਲਾਦ ਪਤਨੀ ਦਾ ਪਤੀ ਜੇ ਵਿਦੇਸ਼ ਗਿਆ ਹੋਵੇ ਤਾਂ ਇਸਤਰੀ ਇਕ ਸਾਲ ਦੀ ਉਡੀਕ ਮਗਰੋਂ ਦੂਸਰਾ ਵਿਆਹ ਕਰ ਸਕਦੀ ਸੀ, ਜੇ ਇਸਤਰੀ ਦੇ ਜੀਵਨ ਨਿਰਬਾਹ ਦਾ ਪ੍ਰਬੰਧ ਕਰਕੇ ਪਤੀ ਵਿਦੇਸ਼ ਗਿਆ ਹੋਵੇ ਤਾਂ ਉਸ ਨੂੰ ਦੋ ਸਾਲ ਤੱਕ ਉਡੀਕ ਕਰਨੀ ਹੁੰਦੀ ਸੀ । ਪਰ ਇਹਨਾਂ ਨਿਯਮਾਂ ਵਿਚ ਅਪਵਾਦ ਵੀ ਸਨ ਜੈਸਾ ਕਿ ਕੋਈ ਬ੍ਰਾਹਮਣ ਜੋ ਅਧਿਐਨ ਲਈ ਵਿਦੇਸ਼ ਗਿਆ ਹੋਵੇ ਦੀ ਪਤਨੀ ਨੂੰ ਜੇ ਉਸ ਦੀ ਔਲਾਦ ਹੋਵੇ ਤਾਂ ੧੨ ਸਾਲ ਅਤੇ ਜੇ ਔਲਾਦ ਨਾ ਹੋਵੇ ਤਾਂ ੧੦ ਸਾਲ ਉਡੀਕ ਕਰਨੀ ਪੈਂਦੀ ਸੀ । ਰਾਜ ਪੁਰਸ਼ਾਂ ਦੀਆਂ ਪਤਨੀਆਂ ਆਪਣੇ ਪਤੀ ਦੀ ਮੌਤ ਤੋਂ ਬਾਅਦ ਹੀ ਦੂਸਰਾ ਵਿਆਹ ਕਰ ਸਕਦੀਆਂ ਸਨ, ਪਰ ਪਤੀ ਦੇ ਚਿਰ ਕਾਲ ਤਕ ਵਿਦੇਸ਼ ਵਿਚ ਵਾਸ ਕਰਨ ਤੇ ਇਸਤਰੀ ਨੂੰ ਇਹ ਅਧਿਕਾਰ ਸੀ ਕਿ ਉਹ ਆਪਣੇ ਪਤੀ ਦੇ ਵਰਣ ਦੇ ਕਿਸੇ ਵਿਅਕਤੀ ਨਾਲ ਨੇੜਤਾ ਪ੍ਰਾਪਤਿ ਕਰਕੇ ਸੰਤਾਨ ਪ੍ਰਾਪਤ ਕਰ ਸਕਦੀ ਹੈ । ਹੁਣ ਵਿਰੋਧੀ ਵੀਰ ਦੱਸਣ ਕੇ ਨੇੜਤਾ ਪ੍ਰਾਪਤ ਕਰਕੇ ਸੰਤਾਨ ਕੀ ਭੋਗ ਕਰੇ ਬਿਨਾ ਪ੍ਰਾਪਤ ਹੋ ਸਕਦੀ ਹੈ ? ਪਰ ਇਹ ਇਕ ਇਸਤਰੀ ਅਖਬਾਰ ਵਿਚ ਲਿਖ ਰਹੀ ਹੈ, ਫੇਰ ਭੋਗ ਸ਼ਬਦ ਬਾਣੀ ਵਿਚ ਤਾਂ ਥਾਂ ਪਰ ਥਾਂ ਵਰਤਿਆ ਹੋਇਆ ਹੀ ਹੈ ਜਿਸ ਨੂੰ ਸਾਰੀਆਂ ਇਸਤਰੀਆਂ ਪੜ੍ਹਦੀਆਂ ਹਨ, ਦਮਸ ਗ੍ਰੰਥ ਦੇ ਪਾਬੰਦੀ ਕਾਹਦੀ ਸ੍ਰੀ ਗੁਰੂ ਰਾਮਦਾਸ ਜੀ ਤਾਂ ਕਹਿੰਦੇ ਹਨ ਕਿ ਭਾਵੇਂ ਕਿਤੇ ਹੀ ਮਲ ਮਲ ਕੇ ਇਸ ਤਨ ਨੂੰ ਧੋ ਲਵੋ ☛

ਦੋਹਰਾ ॥ [੧]ਇਹੱ ਬਿਧਿ ਛਲਿ ਪਿਤੁ ਮਾਤ ਕਹੱ; ਗਈ ਮਿਤ੍ਰ ਕੇ ਸੰਗ ॥ [੨]ਸੁ ਕਬਿ ਸਯਾਮ ਪੂਰਨ ਭਯੋ ਤਬਹੀ ਕਥਾ ਪ੍ਰਸੰਗ ॥੧੦॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ, ਤ੍ਰਿਯਾ ਚਰਿਤ੍ਰੇ, ਮੰਤ੍ਰੀ ਭੂਪ ਸੰਬਾਦੇ, ਚਾਰਿ ਸੌ ਇਕ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੪੦੧॥੭੦੯੯॥ ਅਫਜੂੰ ॥

ਚੌਪਈ ॥ [੩]ਪਾਤਿਸਾਹ ਕਾਰ[੦] ਇਕ ਸੁਨਿਯਤ ॥ [੪]ਅਮਿਤ ਤੇਜ ਜਾ ਕੋ ਜਗ ਗੁਨਿਯਤ ॥ [੫]ਜਿਹੱ ਧਨ ਭਰੇ ਚਿਹਲ ਭੰਡਾਰਾ[i] ॥ [੬]ਆਵਤ ਜਿਨ ਕਾ ਪਾਰ ਨ ਵਾਰਾ ॥੧॥ [੭]ਤਿਹੱ ਪੁਰ ਸਾਹ ਸੁਤਾ ਇਕ ਸੁਨਿਯਤ ॥ [੮]ਜਾਨੁਕ ਚਿੱਤ੍ਰ ਪੁੱਤ੍ਰਕਾ ਗੁਨਿਯਤ ॥ [੯]ਨਿਰਖ ਭੂਪ ਕਾ ਰੂਪ ਲੁਭਾਈ ॥ [੧੦]ਏਕ ਸਹਚਰੀ ਤਹਾਂ ਪਠਾਈ ॥੨॥ [੧੧]ਕੁਅਰਿ ਬਸੰਤ ਤਵਨਿ ਕਾ ਨਾਮਾ ॥ [੧੨]ਜਿਹੱ ਸਮਾਨ ਭੀ ਔਰ ਨ ਬਾਮਾ ॥ [੧੩]ਸੋ ਕਾਰੂੰ ਕੀ ਛਬਿ ਲਖਿ ਅਟਿਕੀ ॥ [੧੪]ਬਿਸਰਿ ਗਈ ਸਭਹੀ ਸੁਧਿ ਘਟ ਕੀ ॥੩॥ ਅੜਿਲ ॥ [੧੫]ਸਖੀ ਸਭੂਖਨ ਦੇ ਤਹਂ ਦਈ ਪਠਾਇਕੈ ॥ [੧੬]ਮੋਰੀ ਕਹੀ ਸਜਨ ਸੌ ਕਹਿਯਹੁ ਜਾਇਕੈ ॥ [੧੭]ਪ੍ਰਣਤਿ ਹਮਾਰੀ ਮੀਤ ਕਹਾ ਸੁਨਿ ਲੀਜਿਯੈ ॥ [੧੮]ਹੋ ਜਸਿ ਤਵ ਤ੍ਰਿਯ ਗ੍ਰਿਹੱ ਏਕ ਦੁਤਿਯ ਮੁਹਿ ਕੀਜਿਯੈ ॥੪॥ ਚੌਪਈ ॥ [੧੯]ਕੁਅਰਿ ਕੁਅਰਿ ਕੀ ਬਾਤ ਬਖਾਨੀ ॥ [੨੦]ਰਾਜ ਕੁਅਰ ਕਰਿ ਏਕ ਨ ਮਾਨੀ ॥ [੨੧]ਇਮਿ ਸਖਿ ਜਾਇ ਤਾਹਿ ਸੁਧਿ ਦਈ ॥ [੨੨]ਕੁਅਰਿ ਬਸੰਤ ਰਿਸਾਕੁਲ ਭਈ ॥੫॥ [੨੩]ਤਤਛਿਨ ਸੁਰੰਗ ਧਾਮ ਨਿਜੁ ਦਈ ॥ [੨੪]ਨ੍ਰਿਪ ਕੇ ਸਦਨ ਨਿਕਾਰਤ ਭਈ ॥ [੨੫]ਚਾਲਿਸ ਗੰਜ ਦਰਬ ਕੇ ਜੇਤੇ ॥ [੨੬]ਨਿਜੁ ਆਲੈ ਰਾਖੇ ਲੈ ਤੇਤੇ ॥੬॥ [੨੭]ਮੂੜ੍ਹ ਭੂਪ; ਕਛੂ ਬਾਤ ਨ ਪਾਈ ॥ [੨੮]ਕਿਹੱ ਬਿਧਿ ਧਨ ਤ੍ਰਿਯ ਲਿਯਾ ਚੁਰਾਈ ॥ [੨੯]ਛੋਰਿ ਭੰਡਾਰ ਬਿਲੋਕੈ ਕਹਾ ॥ [੩੦]ਪੈਸਾ ਏਕ ਨ ਧਨ ਗ੍ਰਿਹ ਰਹਾ ॥੭॥ ਅੜਿਲ ॥ [੩੧]ਅਧਿਕ ਦੁਖਿਤ ਹ੍ਵੈ ਲੋਗਨ ਲਿਯਾ ਬੁਲਾਇਕੈ ॥ [੩੨]ਭਾਂਤਿ ਭਾਂਤਿ ਤਿਨ ਪ੍ਰਤਿ ਕਹੱ ਦੂਖ ਬਨਾਇਕੈ ॥ [੩੩]ਐਸਾ ਕਵਨ ਕੁਕਰਮ ਕਹੋ ਹਮ ਤੇਂ ਭਯੋ ॥ [੩੪]ਹੋ ਜਿਹੱ ਕਾਰਨ ਤੇ ਗ੍ਰਿਹੱ ਚਾਲਿਸ ਕਾ ਧਨ ਗਯੋ ॥੮॥ ਚੌਪਈ ॥ [੩੫]ਸਭ ਲੋਗਨ ਇਹੱ ਭਾਂਤਿ ਬਿਚਾਰੀ ॥ [੩੬]ਪ੍ਰਗਟ ਰਾਵ ਕੇ ਸਾਥ ਉਚਾਰੀ ॥ [੩੭]ਦਾਨ ਪੁੰਨਯ ਤੈਂ ਕਛੂ ਨ ਦਯੋ ॥ [੩੮]ਤਿਹੱ ਤੇਂ ਗ੍ਰਿਹ ਕੋ ਸਭ ਧਨ ਗਯੋ ॥੯॥ [੩੯]ਸੁਨਿ ਜੁਹਾਂਕੁ ਪਾਯੋ ਇਹ ਬਿਧਿ ਜਬ ॥ [੪੦]ਧਾਵਤ ਭਯੋ ਅਮਿਤ ਲੈ ਦਲ ਤਬ ॥ [੪੧]ਛੀਨਿ ਲਈ ਤਾ ਕੀ ਸਭ ਸਾਹੀ ॥ [੪੨]ਕੁਅਰਿ ਬਸੰਤ ਨਾਰਿ ਕਰ ਬ੍ਯਾਹੀ ॥੧੦॥ ਦੋਹਰਾ ॥ [੪੩]ਇਹ ਚਰਿਤ੍ਰ ਤਿਨ ਚੰਚਲਾ ਸਕਲ ਦਰਬ ਹਰਿ ਲੀਨ ॥ [੪੪]ਇਹ ਬਿਧਿ ਕੈ ਕਾਰੂੰ ਹਨਾ ਨਾਥ ਜੁਹਾਂਕਹਿ ਕੀਨ ॥੧੧॥ ਚੌਪਈ ॥ [੪੫]ਲੋਗ ਆਜੁ ਲਗਿ

---

੦. ਇਸਰਾਈਲ ਬੰਸੀ - ਯਸ਼ਰ ਦਾ ਪੁੱਤ੍ਰ ਜੋ ਮਿਸ਼ਰ ਵਿਚ ਵੱਢਾ ਧਨੀ ਅਤੇ ਕੰਜੂਸ ਸੀ, ਇਸ ਦੇ ਖਜਾਨਿਆਂ ਦੀਆਂ ਕੁੰਜੀਆਂ ੩੦੦ ਖੱਚਰਾਂ ਦਾ ਬੋਝ ਸੀ । ਪੈਗੰਬਰ ਮੂਸਾ ਦੇ ਸਰਾਪ ਨਾਲ ਇਹ ਸਣੇ ਖਜ਼ਾਨਿਆਂ ਦੇ ਧਰਤੀ ਵਿਚ ਗਰਕ ਹੋ ਗਿਆ ਸੀ ।

i. ਕਾਰੂ ਬਾਦਸ਼ਾਹ ਦੀ ਇਹ ਇਕ ਪ੍ਰਸਿੱਧ ਵਾਰਤਾ ਹੈ - ਧਨ ਦੇ ੪੦ ਗੰਜ ਇਕੱਠੇ ਕਰਨਾ ਇਸ ਕਾਰੂ ਦਾ ਹਰ ਜਬਾਨ ਤੋਂ ਸੁਣਿਆ ਜਾ ਸਕਦਾ ਹੈ। ਕਿਹਾ ਜਾਂਦਾ ਹੈ ਕਿ ਕਾਰੂ ਨੇ ਆਪਣੇ ਰਾਜ ਕਾਲ ਵਿਚ ਕਿਸੇ ਵਿਅਕਤੀ ਪਾਸ ਇਕ ਰੁਪਿਆ ਵੀ ਨਹੀਂ ਸੀ ਰਹਿਣ ਦਿੱਤਾ । ਜਿਸ ਦੇ ਪ੍ਰਥਾਇ ਸ੍ਰੀ ਗੁਰੂ ਨਾਨਕ ਦੇਵ ਜੀ ਪਾਤਸ਼ਾਹ ਨੇ ਨਸੀਹਤ ਨਾਮਾ ਉਚਾਰ ਕਰਕੇ ਉਸ ਦੀ ਉਦਾਹਰਣ ਦਿੱਤੀ ਹੈ । ਭਾਵੇਂ ਕਿਸੇ ਕਾਰਣ ਕਰਕੇ ਇਹ ਬਾਣੀ ਅੱਜ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਨਹੀਂ ਚੜ੍ਹ ਸਕਦੀ ਪਰ ਬਾਣੀ ਬਹੁਤ ਹੀ ਰੋਚਕ ਤੇ ਮਹੱਤਵ ਪੂਰਨ ਅਤੇ ਸਿਖਿਆ ਦਾ ਖਜ਼ਾਨਾ ਹੈ ਜੋ ਕਈ ਸੁੰਦਰ ਗੁਟਕਿਆਂ ਵਿਚ ਛਪੀ ਮਿਲਦੀ ਹੈ । ਜੋ ਕੀਤੇ ਕਰਮ ਤੇ ਮਾਇਆ ਪਤੀਆਂ ਦੀ ਦਿਸ਼ਾ ਅਤੇ ਜੀਵ ਦੇ ਕੀਤੇ ਕਰਮ ਬਦਲੇ ਭੁਗਤਾਣ ਦਾ ਲੇਖਾ ਜੋਖਾ ਪੇਸ਼ ਕਰਦੀ ਹੈ । ਪਰ ਉਸ ਵਿਚ ਜਾਂ ਕਿਸੇ ਦੰਦ ਕਥਾ ਵਿਚ ਬਸੰਤ ਕੌਰ ਸ਼ਾਹ ਪੁੱਤਰੀ ਦਾ ਇਤਿਹਾਸ ਨਹੀਂ ਆਇਆ, ਇਹ ਸ੍ਰੀ ਦਸਮੇਸ਼ ਬਾਦਸ਼ਾਹ ਦਾ ਹੀ ਅਨੁਭਵੀ ਗਿਆਨ ਹੈ ਜਿਸ ਨੇ ਅਨੇਕਾਂ ਅਦਭੁਤ ਚਿਤ੍ਰਾਂ ਦਾ ਭੰਡਾਰ - ਮੋਤੀਆਂ ਤੇ ਹੀਰਿਆਂ ਦਾ ਸਾਗਰ ਸਾਨੂੰ ਬਖਸ਼ਿਆ ਹੈ ਤਕੋ ਪੜ੍ਹਕੇ ਨਸੀਹਤ ਨਾਮਾ— *੧ਓ ਸਤਿਗੁਰ ਪ੍ਰਸਾਦਿ ਅਥ ਨਸੀਹਤ ਨਾਮਾ ॥ ਤਿਲੰਗ ਮਹਲਾ ੧॥ ਕੀਚੈ ਨੇਕ ਨਾਮੀ ਜੋ ਦੇਵੈ ਖੁਦਾਇ ॥ ਜੋ ਦੀਸੈ ਜ਼ਿਮੀ ਪਰ ਸੋ ਹੋਸੀ ਫੁਨਾਇ ॥ ਦਾਇਮ ਵਦੌਲਤ ਕਸ ਬੇ ਸੁਮਾਰ ॥ ਨ ਰਹੇਗੇ ਕਰੋੜੀ ਨ ਰਹੇਂਗੇ ਹਜ਼ਾਰ ॥ ਦਮੜਾ ਤਿਸੀ ਕਾ ਜੁ ਖਰਚੈ ਅਰੰ ਖਾਇ ॥ ਦੇਵੈ ਦਿਲਾਵੈ ਰਜਾਵੈ ਖੁਦਾਇ ॥ ਹੋਤਾ ਨ ਰਾਖੈ ਇਕੇਲਾ ਨ ਖਾਇ ॥ ਤਹਕੀਕ ਦਿਲ ਦਾਨੀ ਵਹੀ ਭਿਸ਼ੂਤ ਜਾਇ ॥ ਕੀਚੈ ਤਵਜਿਆ ਨ ਕੀਚੈ ਗੁਮਾਨ ॥ ਨਹ ਰਹਿਸੀ ਇਹ ਦੁਨੀਆਂ ਨ ਰਹਿਸੀ ਦੀਵਾਨ ॥ ਹਾਥੀ ਵ ਘੋੜੇ ਵ ਲਸ਼ਕਰ ਹਜ਼ਾਰ ॥ ਹੋਵੇਂਗੇ ਗਰਕ ਕੁਛ ਲਾਗੈ ਨ ਬਾਰ ॥ ਦੁਨੀਆਂ ਕਾ ਦਿਵਾਨਾ ਕਹੈ ਮੁਲਖ ਮੇਰਾ ॥ ਆਈ ਮੌਤ ਸਿਰ ਪਰ ਨ ਮੇਰਾ ਨ ਤੇਰਾ ॥ ਕੇਤੀ ਗਈ ਦੇਖਿ ਵਾਜੇ ਵਜਾਇ ॥ ਵਹੀ ਏਕ ਰਹਿਸੀ ਜੁ ਸਾਚਾ ਖੁਦਾਇ ॥ ਆਇਆ ਇਕੇਲਾ ਇਕੇਲਾ ਚਲਾਇਆ ॥ ਚਲਤੇ ਵਖਤ ਕੋਈ ਕਾਮ ਨ ਆਇਆ ॥ ਲੇਖਾ ਮੰਗੀਜੈ ਕਿਆ ਦੀਜੈ ਜਵਾਬ ॥ ਤੋਬਾ ਪੁਕਾਰੈ ਤੇ ਪਾਵੈ ਅਜਾਬ ॥ ਦੁਨੀਆਂ ਪਰ ਕੀਆ ਜ਼ੋਰ ਦਮੜਾ ਕਮਾਇਆ ॥*

੧. ਦੋਹਰਾ ॥ ਇਸ ਤਰ੍ਹਾਂ ਮਾਤਾ ਪਿਤਾ ਨੂੰ ਧੋਖਾ ਦੇ ਕੇ ਮਿੱਤਰ ਦੇ ਨਾਲ ਚਲੀ ਗਈ ।
੨. ਸਿਆਮ ਕਵੀ ਕਹਿੰਦਾ ਹੈ ਪ੍ਰਸੰਗ ਪੂਰਾ ਹੋ ਗਿਆ ॥੧੦॥੧॥
ਇਥੇ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਦਾ ਵਾਰਤਾਲਾਪ ਚਾਰ ਸੌ ਇਕ ਦੀ ਕਥਾ ਸਮਾਪਤ ॥੪੦੧॥੭੦੯੯॥ਚਲਦਾ॥

---

੩. ਚੌਪਈ ॥ ਕਾਰੂ ਬਾਦਸ਼ਾਹ ਇਕ ਸੁਣਿਆ ਹੈ ।
੪. ਜਿਸ ਦਾ ਜਗ ਵਿਚ ਬਹੁਤ ਤੇਜ ਪ੍ਰਤਾਪ ਮੰਨਿਆ ਹੈ।
੫. ਜਿਸਨੇ ਧੰਨ ਦੇ ੪੦ ਗੰਜ ਭਰੇ ਸਨ ।
੬. ਜਿਨ੍ਹਾਂ ਭੰਡਾਰਾਂ ਦਾ ਪਾਰਵਾਰ ਨਹੀਂ ਪਾਇਆ ਜਾਂਦਾ ॥੧॥
੭. ਉਥੇ ਇਕ ਸ਼ਾਹ ਦੀ ਪੁੱਤਰੀ ਸੁਣੀ ਸੀ ।
੮. ਜਾਣਹੁ ਗੁਣਾਂ ਦੀ ਪੁਤਲੀ ਹੈ ਉਹ ।
੯. ਰਾਜੇ ਦਾ ਰੂਪ ਵੇਖ ਕੇ ਉਸ ਤੇ ਲੁਭਾਇਮਾਨ ਹੋ ਗਈ
੧੦. ਇਕ ਗੋਲੀ ਉਸ ਪਾਸ ਭੇਜ ਦਿੱਤੀ ॥੨॥
੧੧. ਬਸੰਤ ਕੁਅਰਿ ਉਸ ਦਾ ਨਾਮ ਸੀ ।
੧੨. ਜਿਸ ਜਿਹੀ ਕੋਈ ਹੋਰ ਇਸਤਰੀ ਨਹੀਂ ਹੋਈ ।
੧੩. ਕਾਰੂ ਦਾ ਜਾਹੋ ਜਲਾਲ ਵੇਖ ਕੇ ਉਹ ਉਸ ਉਪਰ ਅਟਿਕ ਗਈ ।
੧੪. ਘਰ ਦੀ ਸਾਰੀ ਸੁੱਧ ਭੁੱਲ ਗਈ ॥੩॥
੧੫. ਇਕ ਸੰਭੂਖਨ ਦੇਈ ਨਾਮ ਦੀ ਗੋਲੀ ਉਥੇ ਭੇਜ ਦਿੱਤੀ
੧੬. ਤੇ ਗੋਲੀ ਨੂੰ ਕਿਹਾ ਕਿ ਮੇਰੀ ਕਹੀ ਗੱਲ ਮੇਰੇ ਸੱਜਣ ਨੂੰ ਜਾ ਕੇ ਕਹਿ ਦੇਣੀ ।
੧੭. ਐ ਮੇਰੇ ਮੀਤ ਮੇਰੀ ਬੇਨਤੀ ਸੁਣ ਲੈ ।
੧੮. ਜਿਸ ਤਰ੍ਹਾਂ ਤੇਰੇ ਘਰ ਇਕ ਇਸਤਰੀ ਪਹਿਲਾਂ ਹੈ ਉਸੇ ਤਰ੍ਹਾਂ ਦੂਜੀ ਇਸਤਰੀ ਮੈਨੂੰ ਕਰ ਲਵੋ ਤੇ ਉਸ ਗੋਲੀ ਨੇ ॥੪॥
੧੯. ਉਸ ਕੁਮਾਰੀ ਦੀ ਗੱਲ ਜਾ ਕਹੀ ।
੨੦. ਰਾਜ ਕੁਮਾਰ ਨੇ ਇਹ ਗੱਲ ਨਾ ਮੰਨੀ ।
੨੧. ਉਸੇ ਤਰ੍ਹਾਂ ਗੋਲੀ ਨੇ ਜਾ ਕੇ ਸਾਹ ਸੁਤਾ ਨੂੰ ਦੱਸਿਆ।
੨੨. ਇਹ ਗੱਲ ਸੁਣ ਕੇ ਬਸੰਤ ਕੁਅਰ ਗੁੱਸੇ ਵਿਚ ਆ ਗਈ ॥੫॥
੨੩. ਉਸ ਨੇ ਉਸੇ ਵੇਲੇ ਅਪਨੇ ਘਰ ਤੋਂ ਸੁਰੰਗ ਲਾ ਦਿੱਤੀ।
੨੪. ਜੋ ਰਾਜੇ ਦੇ ਘਰ ਅੰਦਰ ਜਾ ਕੱਢੀ ।
੨੫. ੪੦ ਗੰਜ ਜਿਤਨੇ ਧਨ ਦੇ ਗੰਜ ਕਾਰੂ ਦੇ ਪਏ ਸਨ
੨੬. ਉਹ ਸਾਰੇ ਲਿਆ ਕੇ ਆਪਣੇ ਘਰ ਰੱਖ ਲਏ ॥੬॥
੨੭. ਮੂਰਖ ਕਾਰੂ ਬਾਦਸ਼ਾਹ ਨੂੰ ਕੁਝ ਪਤਾ ਨਾ ਲੱਗਿਆ ।
੨੮. ਕਿ ਕਿਸ ਤਰ੍ਹਾਂ ਉਸ ਇਸਤਰੀ ਨੇ ਧਨ ਚੁਰਾ ਲਿਆ ਹੈ।
੨੯. ਭੰਡਾਰੇ ਖੋਲ ਕੇ ਕੀ ਵੇਖਿਆ ?
੩੦. ਖਜਾਨੇ ਵਿਚ ਧਨ ਦਾ ਇਕ ਪੈਸਾ ਵੀ ਨਾ ਰਿਹਾ ॥੭॥
੩੧. ਅੜਿੱਲ ॥ ਬੜਾ ਦੁਖੀ ਹੋ ਕੇ ਲੋਕ ਬੁਲਾ ਲਏ ।
੩੨. ਬੜੇ ਦੁਖੀ ਮਨ ਦੇ ਨਾਲ ਉਨ੍ਹਾਂ ਨੂੰ ਤਰ੍ਹਾਂ-ਤਰ੍ਹਾਂ ਸੁਣਾ ਕੇ ਕਿਹਾ -
੩੩. ਦੱਸੋ ਮੇਰੇ ਕੋਲੋਂ ਕਿਹੜਾ ਪਾਪ ਹੋ ਗਿਆ ਹੈ ?
੩੪. ਜਿਸ ਕਰਕੇ ਮੇਰੇ ਘਰ ਤੋਂ ੪੦ ਗੰਜ ਧਨ ਚਲਾ ਗਿਆ ॥੮॥
੩੫. ਸਾਰੇ ਲੋਕ ਮਨ ਵਿਚ ਇਸ ਤਰ੍ਹਾਂ ਵਿਚਾਰ ਕਰਦੇ ਹਨ ਅਤੇ ਰਾਜੇ ਦੇ ਸਾਹਮਣੇ
੩੬. ਖੁਲ ਕੇ ਕਹਿ ਦਿੱਤਾ ਕਿ ਤੈਂ
੩੭. ਕੋਈ ਦਾਨ ਪੁੰਨ ਕਦੇ ਕਿਸੇ ਨੂੰ ਨਹੀਂ ਦਿੱਤਾ ।
੩੮. ਇਸ ਲਈ ਤੇਰੇ ਘਰ ਤੋਂ ਸਾਰਾ ਧਨ ਚਲਾ ਗਿਆ (ਕਾਰੂ ਤਾਂ ਇਹ ਲੋਕਾਂ ਤੋਂ ਚਰਚਾ ਸੁਣ ਕੇ ਦੁਖੀ ਹੋ ਕੇ ਚੁਪ ਹੋ ਗਿਆ ।) ॥੯॥
੩੯. ਓਧਰ ਜਦੋਂ ਜੁਹਾਂਕ ਬਾਦਸ਼ਾਹ ਨੂੰ ਇਸ ਸਾਰੇ ਭੇਦ ਦਾ ਪਤਾ ਲੱਗਾ ਗੁਪਤਚਰ ਲੋਕਾਂ ਤੋਂ ਸੁਣਿਆ ਕਿ ਕਿਸ ਢੰਗ ਨਾਲ ਕਾਰੂੰ ਲੁੱਟਿਆ ਗਿਆ ।
੪੦. ਬਹੁਤ ਸਾਰਾ ਦਲ ਲੈ ਕੇ ਚਲਿਆ ।
੪੧. ਬਸੰਤ ਕੁਅਰ ਦੇ ਬਾਪ ਦੀ ਸਾਰੀ ਪੂੰਜੀ ਭਾਵ ਧਨ ਮਾਲ ਖੋਹ ਲਿਆ (ਜਪਤ ਕਰ ਲਿਆ)
੪੨. ਬਸੰਤ ਕੁਅਰ ਨੂੰ ਵਿਆਹ ਕੇ ਇਸਤਰੀ ਕਰ ਲਿਆ ॥੧੦॥
੪੩. ਦੋਹਰਾ ॥ ਇਸ ਢੰਗ ਦੇ ਨਾਲ ਉਸ ਇਸਤਰੀ ਨੇ ਕਾਰੂ ਦਾ ਸਾਰਾ ਧਨ ਛੀਨ ਲਿਆ ।
੪੪. ਇਸ ਢੰਗ ਦੇ ਨਾਲ ਕਾਰੂ ਨੂੰ ਮਾਰ ਦਿੱਤਾ ਜੋ ਖਜ਼ਾਨਿਆਂ ਦਾ ਮਾਲਿਕ ਸੀ ਅਤੇ ਜੁਹਾਂਕੁ ਬਾਦਸ਼ਾਹ ਨੂੰ ਆਪਣਾ ਮਾਲਿਕ ਬਣਾ ਲਿਆ ॥੧੧॥
੪੫. ਚੌਪਈ ॥ ਲੋਕ ਅੱਜ ਤਕ.....

---

✡☛ *ਖਾਇਆ ਹੰਡਾਇਆ ਅਜਾਂਈ ਗਵਾਇਆ ॥ ਆਖਰ ਪਛੋਤਾਣਾ ਕਰੈ ਹਾਇ ਹਾਇ ॥ ਦਰਗਹਿ ਗਇਆ ਸੋਊ ਪਾਵੈ ਸਜਾਇ ॥ ਲਾਨਤ ਹੈ ਤੈਂ ਕੂੰ ਅਰ ਤੈਂਡੀ ਕਮਾਈ ॥ ਦਗੇ ਬਾਜੀ ਕਰ ਕਰ ਦੁਨੀ ਲੂਟ ਖਾਈ ॥ ਪੀਏ ਪਿਆਲੇ ਔ ਖਾਏ ਕਬਾਬ ॥ ਦੇਖੋ ਰੇ ਲੋਕੋ ਜੁ ਹੋਤੇ ਖਰਾਬ ॥ ਜਿਸ ਕਾ ਤੂੰ ਬੰਦਾ ਤਿਸੀ ਕਾ ਸਵਾਰਿਆ ॥ ਦੁਨੀਆਂ ਕੋ ਲਾਲਚ ਤੈਂ ਸਾਹਿਬ ਵਿਸਾਰਿਆ ॥ ਨ ਕੀਤੀ ਇਬਾਦਤ ਨ ਰਾਖਿਓ ਈਮਾਨ ॥ ਨ ਕੀਤੀ ਹਕੂਮਤ ਪੁਕਾਰੇ ਜਹਾਨ ਅੰਦਰ ਮਹਿਲਾ ਕੇ ਬੈਠਾ ਤੂ ਜਾਇ ॥ ਹਰਮਾਂ ਸਿਉਂ ਖੇਲੈਂ ਖੁਸ਼ਬੋਈ ਹਵਾਇ ॥ ਨ ਪੂਛੈ ਨ ਬੂਝੈ ਜੁ ਬਾਹਰ ਕਿਆ ਹੋਇ ॥ ਹਰਾਮੀ ਗਰੀਬਾਂ ਨੂੰ ਮਾਰੇ ਵਿਗੋਇ॥ ਬਸਤੀ ਉਜਾੜੈਂ ਫਿਰ ਨ ਬਸਾਵੇ ॥ ਕੂਕਹਿੰ ਪੁਕਾਰਹਿੰ ਦਾਦ ਨ ਪਾਵੈਂ॥ ਲਖੋੜੀ ਕਰੋੜੀ ਕੀਏ ਬੇਸ਼ੁਮਾਰ ॥ ਨ ਰਹੇਂਗੇ ਕਰੋੜੀ ਨ ਰਹੇਂਗੇ ਹਜ਼ਾਰ ॥ ਹਾਕਮ ਕਹਾਵੈਂ ਹਕੂਮਤ ਨ ਹੋਇ ॥ ਦੁਨੀਆਂ ਕਾ ਦਿਵਾਨਾ ਫਿਰੈ ਮਸਤ ਲੋਇ ॥ ਲੂਟੇ ਮੁਲਕ ਬਹੁਤ ਪਹਰੇ ਅਰ ਖਾਏ ॥ ਦੋਜਕ ਕੀ ਆਤਸ਼ ਮਾਰੇ ਗੀ ਜਲਾਇ ॥ ਗਰਬ ਸਿਉ ਨ ਦੇਖ ਦੁਨੀਆ ਕੇ ਦੀਵਾਨੇ ॥ ਹਮੇਸ਼ਾਂ ਨ ਰਹੇਗੀ ਤੋ ਐਸੀ ਨ ਜਾਨੇ ॥ ਉਠਾਵੇ ਸਫਾ ਉਸ ਕੋ ਲਾਗੈ ਨ ਬਾਰ ॥ ਕਿਸ ਕੀ ਦੁਨੀਆਂ ਕਿਸ ਕੇ ਘਰ ਬਾਰ ॥ ਚੰਦ ਰੋਜ ਚਲਨਾ ਕਿਛ ਪਕੜੋ ਕਰਾਰ ॥ ਨ ਕੀਚੈ ਹਿਰਸ ਬਹੁਤ ਦੁਨੀਆਂ ਕੇ ਯਾਰ ॥ ਸਰਮਿੰਦਾ ਨ ਹੋਇ ਕੁਛ ਨੇਕੀ ਕਮਾਇ ॥ ਲਾਨਤ ਕਾ ਜਾਮਾ ਪਹਿਰ ਕੇ ਨਾ ਜਾਇ ॥ ਗਫਲਤ ਕਰਹੁਗੇ ਤੋ ਖਾਵੋਗੇ ਮਾਰ ॥ ਬੇਟੀ ਵ ਬੇਟਾ ਕੋ ਲਹੈਗੇ ਨ ਸਾਰ ॥ ਤੋਬਾ ਕਰਹੁ ਬਹੁਰ ਕੀਚੈ ਨ ਜੋਰ॥ ਦੋਜਕ ਕੀ ਆਤਸ਼ ਜਲਾਵੇਗੀ ਗੋਰ ॥ ਮਸਾਇਕ ਪੈਗੰਬਰ ਕੇਤੇ ਸ਼ਾਹ ਖਾਨ ॥ ਨ ਦੀਸੈ ਜ਼ਿਮੀ ਪਰ ਤਿਨ ਕੇ ਨੀਸ਼ਾਨ ॥ ਚਲਤੇ ਕਬੂਤਰ ਜਿਨਾਵਰ ਕੀ ਛਾਉਂ ॥ ਕੇਤੇ ਖਾਕ ਹੂਏ ਕੋ ਪੁਛੈ ਨ ਨਾਉਂ ॥ ਚਾਲੀ ਗੰਜ ਜੋੜੇ ਨ ਰਖਿਓ ਈਮਾਨ ॥ ਦੇਖੋ ਰੇ ਕਾਰੂੰ* ਜੋ ਹੋਤੇ ਪਰੇਸ਼ਾਨ॥ ਨਦਾਨੀ ਇਹ ਦੁਨੀਆਂ ਵਫਾਨੀ ਮੁਕਾਮ ॥ ਤੂੰ ਖ਼ੁਦ ਚਸ਼ਮ ਬੀਨੀ ਇਹ ਚਲਣਾ ਜਹਾਨ ॥ ਤੋਬਾ ਨ ਕੀਤੀ ਕਰੇਂਦਿਆਂ ਗੁਨਾਹ ॥ ਕਰੇ ਅਰਜ ਬੰਦਗੀ ਬਾਬਾ ਨਾਨਕਾ ਐਸੇ ਆਲਮਸਿਉ ਤੇਰੀ ਪਨਾਹ ।*

* ਅੰਤ ਵਿਚ ਕਾਰੂ ਦੀ ਗੁਆਹੀ ਭਰਦੇ ਹਨ ਕਿ ਦੇਖੋ ਲੋਕੋ - ਜਿਸ ਵੇਲੇ ਕਾਰੂ ਦੇ ਖਜ਼ਾਨੇ ਖਾਲੀ ਹੋ ਗਏ ਤਾਂ ਉਹ ਕਿਤਨਾ ਹੈਰਾਨ ਹੋਇਆ ਸੀ - ਜਿਸ ਨੇ ਇਮਾਨ ਤੋਂ ਖਾਰਜ ਹੋ ਕੇ ਚਾਲੀ ਗੰਜ ਜੋੜੇ ਸੀ ਉਸਦਾ ਕੀ ਹਸ਼ਰ ਹੋਇਆ ਸੀ । ਤੇ ਜਦੋਂ ਧਰਤੀ ਵਿਚ ਧਸਕੇ ਖਰਾਬ ਹੋਇਆ ਸੀ ਅਰਥਾਤ ਗਰਕ ਹੋ ਗਿਆ ਤਾਂ ਉਸ ਦੇ ਕੀ ਰਿਹਾ ?

---

☛ ਕਿਤਨੀ ਵੀ ਦੇਹ ਨੂੰ ਸੰਵਾਰ ਲਵੋ ਜੇ ਸਤਿਗੁਰੂ ਦੇ ਬਚਨ ਨਹੀਂ ਭਾਉਂਦੇ ਤਾਂ ਮਾਲਸ਼ ਜਾਂ ਇਸ਼ਨਾਨ ਅਥਵਾ ਸੁੰਦਰ ਬਸਤਰ ਜਾਂ ਜੇਵਰ ਪਹਿਨਕੇ ਦਿਖਾਉਣੇ ਸਭ ਵਿਅਰਥ ਹੀ ਹਨ ਪਾਵਨ ਬਚਨ ਹੈ :—

**ਨਿਤ ਨਿਤ ਕਾਇਆ ਮਜਨੁ ਕੀਆ ਨਿਤ ਮਲਿ ਮਹਿ ਦੇਹ ਸਵਾਰੇ ॥ ਮੇਰੇ ਸਤਿਗੁਰ ਕੇ ਮਨਿ ਬਚਨ ਨ ਭਾਏ ਸਭ ਫੋਕਟ ਚਾਰ ਸਿੰਗਾਰੇ ॥੩॥ਅੰਗ੯੮੩॥ਮ:੪॥**

ਗੁਰਮਤਿ ਵਿਚ ਤਾਂ ਇਸਤਰੀ ਪੁਰਸ਼ ਦਾ ਭੇਦ ਹੀ ਹੈ ਨਹੀਂ, ਸਤਿਗੁਰੂ ਦੀ ਹਜ਼ੂਰੀ ਵਿਚ ਇਸਤਰੀ ਤਾਂ ਹੈ ਹੀ ਇਸਤਰੀ ਪੁਰਸ਼ ਵੀ ਇਸਤਰੀ ਰੂਪ ਹੀ ਹਨ, ਤਾਂ ਹੀ ਤਾਂ ਇਸਤਰੀਆਂ ਨੂੰ ਅਤੇ ਪੁਰਸ਼ਾਂ ਨੂੰ ਸੁਗੜ ਇਸਤਰੀ ਦੇ ਗੁਣ ਧਾਰਨ ਦੀ ਤਾਕੀਦ ਕੀਤੀ ਗਈ ਹੈ । ਆਪ ਦਾ ਫੁਰਮਾਨ ਹੈ —

*ਨਾਰੀ ਪੁਰਖੁ ਪੁਰਖੁ ਸਭ ਨਾਰੀ ਸਭੁ ਏਕੋ ਪੁਰਖੁ ਮੁਰਾਰੇ ॥ ਸੰਤ ਜਨਾ ਕੀ ਰੇਨੁ ਮਨਿ ਭਾਈ ਮਿਲਿ ਹਰਿ ਜਨ ਹਰਿ ਨਿਸਤਾਰੇ ॥੫॥ਉਹੀ॥*

ਇਸਤਰੀ ਧਨ ਤੇ ਪਦਾਰਥਕ ਧਨ ਇਹ ਦੋਵੇਂ ਧਨ ਸੰਸਾਰ ਵਿਚ ਲਾਲਚ ਦਾ ਕਰਣ ਬਣਦੇ ਹਨ, ਇਹਨਾਂ ਦੇ ਲਾਲਚੀ ਲੋਕ ਕੁੱਤੇ ਵਾਂਗ ਹਲਕ ਜਾਂਦੇ ਨੇ ਜਿਥੇ ਉਹ ਆਪ ਬਿਗੜਦੇ ਹਨ । ਉਥੇ ਨਾਲ ਦੂਜਿਆਂ ਨੂੰ ਚੱਕ ਮਾਰ ਕੇ ਆਪਣੇ ਸਾਥੀ ਬਣਾ ਲੈਂਦੇ ਨੇ ਉਹਨਾਂ ਦਾ ਇਲਾਜ ਗਿਆਨ ਰੂਪੀ ਗੁਰੂ ਦੀ ਖੜਗ ਨੇ ਹੀ ਕਰਨਾ ਹੁੰਦਾ ਹੈ ਫੇਰ ਗੁਰੂ ਗੋਬਿੰਦ ਜਿਹੇ ਸਤਿਗੁਰੂ ਕਿਵੇਂ ਇਸ ਖੜਗ ਨੂੰ ਮਿਆਨ ਵਿਚ ਬੰਦ ਰਖ ਸਕਦੇ ਸਨ ਗੁਰਬਾਣੀ ਇਸਦੀ ਇਸ ਤਰ੍ਹਾਂ ਸ਼ਾਹਦੀ ਭਰਦੀ ਹੈ —ਲੋਭ ਲਹਰਿ ਸਭੁ ਸੁਆਨੁ ਹਲਕੁ ਹੈ ਹਲਕਿਓ ਸਭਹਿ ਬਿਗਾਰੇ ॥ ਮੇਰੇ ਠਾਕੁਰ ਕੈ ਦੀਬਾਨਿ ਖਬਰਿ ਹੋਈ ਗੁਰਿ ਗਿਆਨੁ ਖੜਗੁ ਲੈ ਮਾਰੇ ॥੭॥ ਰਾਖੁ ਰਾਖੁ ਰਾਖੁ ਪ੍ਰਭ ਮੇਰੇ ਮੈ ਰਾਖਹੁ ਕਿਰਪਾ ਧਾਰੇ ॥ ਨਾਨਕ ਮੈ ਧਰ ਅਵਰ ਨ ਕਾਈ ਮੈ ਸਤਿਗੁਰੁ ਗੁਰੁ ਨਿਸਤਾਰੇ ॥੮॥੬॥ ਉਹੀ॥ ਹੁਣ ਦੱਸੋ ਸਤਿਗੁਰੂ ਤੋਂ ਬਿਨਾਂ ਹੋਰ ਕਿਹੜੀ ਧਿਰ ਹੈ ਜੋ ਇਹਨਾਂ ਚੋਰਾਂ, ਜਾਰਾਂ ਠੱਗਾਂ ਲੁਟੇਰਿਆਂ ਦੇ ਹਲਕਾਏ ਕੁੱਤਿਆਂ ਤੋਂ ਆ ਕੇ ਰਾਖੀ ਕਰੇ । ਬੀਬੀ ਹਰਿ ਸਿਮਰਨਜੀਤ ਕੌਰ ਅਗੇ ਤਰਦੀ ਹੋ ਕਹਿੰਦੀ ਹੈ ਲਿਖਦੀ ਹੈ ਕਿ ਕਿਸੇ ਕੁਟੰਭੀ ਤੋਂ ਇਸਤਰੀ ਨੂੰ ਸੰਤਾਨ ਲਈ ਰਿਤੂ ਦਾਨ ਲੈਣਾ ਮੋਰੀਆ ਯੁੱਗ ਵਿਚ ਇਹ ਪ੍ਰਥਾ ਅਨੁਚਿਤ ਨਹੀਂ ਮੰਨੀ ਜਾਂਦੀ ਸੀ। ਹਾਂ ਤਲਾਕ ਦੇ ਅਧਿਕਾਰ ਦੇ ਉਲੇਖ ਵਿਚ ਚਾਣਕੀਅ ਦਾ ਕਹਿਣਾ ਹੈ ਕਿ ਜੇ ਪਤੀ ਦਾ ਚਰਿਤ੍ਰ ਠੀਕ ਨਾ ਹੋਵੇ ਜੇ ਉਹ ਵਿਦੇਸ਼ ਦਾ ਵਾਸੀ ਹੋ ਗਿਆ ਹੋਵੇ ਜੇ ਉਹ ਬਾਗੀ ਹੋ ਗਿਆ ਹੋਵੇ ਜੇ ਉਸਤੋਂ ਇਸਤ੍ਰੀ ਨੂੰ ਪ੍ਰਾਣਾ ਦਾ ਭੈ ਹੋਵੇ, ਜੇ ਉਹ ਪਾਗਲ ਹੋ ਗਿਆ ਹੋਵੇ, ਜੇ ਉਹ ਪਤਿਤ ਹੋ ਗਿਆ ਹੋਵੇ, ਜੇ ਉਹ ਨਿਪੁੰਸਕ ਹੋ ☛

ਬਾਤ ਨ ਜਾਨਤ ॥ [੧]ਗੜ੍ਹਾ ਗੰਜ ਆਜੁ ਲੌ ਬਖਾਨਤ ॥ [੨]ਐਸੋ ਚਰਿਤ ਚੰਚਲਾ ਕਰਾ ॥ [੩]ਕਾਰੂੰ ਮਾਰ ਜੁਹਾਂਕਹਿ ਬਰਾ ॥੧੨॥੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ, ਤ੍ਰਿਯਾ ਚਰਿਤ੍ਰੇ, ਮੰਤ੍ਰੀ ਭੂਪ ਸੰਬਾਦੇ, ਚਾਰ ਸੌ ਦੋਇ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੪੦੨॥੭੧੧੦॥ ਅਫਜੂੰ ॥

ਚੌਪਈ ॥ [੪]ਚਿੰਜੀ ਸਹਰ ਬਸਤ ਹੈ ਜਹਾਂ ॥ [੫]ਚਿੰਗਸ ਸੈਨ ਨਰਾਧਿਪ ਤਹਾਂ ॥ [੬]ਗੈਹਰ ਮਤੀ ਨਾਰਿ ਤਿਹੱ ਕਹਿਯਤ ॥ [੭]ਜਿਹੱ ਸਮ ਸੁਰ ਪੁਰ ਨਾਰਿ ਨ ਲਹਿਯਤ ॥੧॥ [੮]ਸਹਰ ਸੁਰੇਸ੍ਵਾਵਤੀ ਬਿਰਾਜੈ ॥ [੯]ਜਾ ਕੌ ਨਿਰਖਿ ਇੰਦ੍ਰ ਪੁਰ ਲਾਜੈ ॥ [੧੦]ਬਲਵੰਡ ਸਿੰਘ ਸਾਹ ਇਕ ਸੁਨਿਯਤ ॥ [੧੧]ਜਿਹ ਸਮਾਨ ਜਗ ਔਰ ਨ ਗੁਨਿਯਤ ॥੨॥ [੧੨]ਸਦਾ ਕੁਅਰਿ ਤਿਹੱ ਸੁਤਾ ਭਨਿੱਜੈ ॥ [੧੩]ਚੰਦ੍ਰ ਸੂਰ ਲਖਿ ਜਾਹਿ ਅਰੁੱਝੈ ॥ [੧੪]ਅਪ੍ਰਮਾਨ ਦੁਤਿ ਜਾਤ ਨ ਕਹੀ ॥ [੧੫]ਜਾਨੁਕ ਫੂਲਿ ਚੰਬੇਲੀ ਰਹੀ ॥੩॥ [੧੬]ਸਦਾ ਕੁਅਰਿ ਨਿਰਖਾ ਜਬ ਰਾਜਾ ॥ [੧੭]ਤਬ ਹੀ ਸੀਲ ਤਵਨ ਕਾ ਭਾਜਾ ॥ [੧੮]ਸਖੀ ਏਕ ਨ੍ਰਿਪ ਤੀਰ ਪਠਾਈ ॥ [੧੯]ਯੌ ਰਾਜਾ ਤਨ ਕਹੁ ਤੈਂ ਜਾਈ ॥੪॥ [੨੦]ਮੈਂ ਤਵ ਰੂਪ ਨਿਰਖਿ ਉਰਝਾਨੀ ॥ [੨੧]ਮਦਨ ਤਾਪ ਤੇਂ ਭਈ ਦਿਵਾਨੀ ॥ [੨੨]ਏਕ ਬਾਰ ਤੁਮ ਮੁਝੈਂ ਬੁਲਾਵੋ ॥ [੨੩]ਕਾਮ ਤਪਤ; ਕਰਿ ਕੇਲ ਮਿਟਾਵੋਂ ॥੫॥ [੨੪]ਜੌ ਆਪਨ ਗ੍ਰਿਹ ਮੁਹਿ ਨ ਬੁਲਾਵਹੁ ॥ [੨੫]ਏਕ ਬਾਰ ਮੋਰੇ ਗ੍ਰਿਹ ਆਵਹੁ ॥ [੨੬]ਮੋ ਸੰਗ ਕਰਿਯੈ ਮੈਨ ਬਿਲਾਸਾ ॥ [੨੭]ਹਮ ਕਹ ਤੋਰਿ ਮਿਲਨ ਕੀ ਆਸਾ ॥੬॥ [੨੮]ਭੂਪ ਕੁਅਰਿ ਵਹੁ ਗ੍ਰਿਹ ਨ ਬੁਲਾਈ ॥ [੨੯]ਆਪੁ ਜਾਇ ਤਿਹੱ ਸੇਜ ਸੁਹਾਈ ॥ [੩੦]ਦੀਪ ਦਾਨ ਤਰੁਨੀ ਤਿਨ ਕੀਨਾ ॥ [੩੧]ਅਰਘ ਧੂਪ ਰਾਜਾ ਕਹੱ ਦੀਨਾ ॥੭॥ [੩੨]ਸੁਭਰ ਸੇਜ ਊਪਰ ਬੈਠਾਯੋ ॥ [੩੩]ਭਾਂਗ ਅਫੀਮ ਸਰਾਬ ਮੰਗਾਯੋ ॥ [੩੪]ਪ੍ਰਥਮ ਕਹਾ ਨ੍ਰਿਪ ਸੌ ਇਨ ਪੀਜੈ ॥ [੩੫]ਬਹੁਰਿ ਮੁਝੈ ਮਦਨੰਕੁਸ ਦੀਜੈ ॥੮॥ [੩੬]ਸੁਨਤ ਬਚਨ ਇਹੱ ਭੂਪ ਨ ਮਾਨਾ ॥ [੩੭]ਜਮ ਕੇ ਡੰਡ ਤ੍ਰਾਸ ਤਰਸਾਨਾ ॥ [੩੮]ਕਹਯੋ ਨ ਮੈਂ ਤੋ ਸੌ ਰਤਿ ਕਰਿਹੌ ॥ [੩੯]ਘੋਰ ਨਰਕ ਮੋ ਭੂਲਿ ਨ ਪਰਿਹੌ ॥੯॥ [੪੦]ਤਿਮਿ ਤਿਮਿ ਤ੍ਰਿਯ ਅੰਚਰਾ ਗਰਿ ਡਾਰੈ ॥ [੪੧]ਜੋਰਿ ਜੋਰਿ ਦ੍ਰਿਗ ਨ੍ਰਿਪਹਿ ਨਿਹਾਰੈ ॥ [੪੨]ਹਾਇ ਹਾਇ ਮੁਹਿ ਭੂਪਤਿ ਭਜਿਯੈ ॥ [੪੩]ਕਾਮ ਕ੍ਰਿਯਾ ਮੋਰੇ ਸੰਗ ਸਜਿਯੈ ॥੧੦॥ [੪੪]ਨੱਹਿ ਨੱਹਿ ਪੁਨਿ ਜਿਮਿ ਜਿਮਿ ਨਿਰਪ ਕਰੈ ॥ [੪੫]ਤਿਮਿ ਤਿਮਿ ਚਰਨ ਚੰਚਲਾ ਪਰੈ ॥ [੪੬]ਹਹਾ ਨ੍ਰਿਪਤਿ ਮੁਹਿ ਕਰਹੁ ਬਿਲਾਸਾ ॥ [੪੭]ਕਾਮ ਭੋਗ ਕੀ ਪੂਰਵਹੁ ਆਸਾ ॥੧੧॥ [੪੮]ਕਹਾ ਕਰੌ ਕਹੁ ਕਹਾਂ ਪਧਾਰੌ ॥ [੪੯]ਆਪ ਮਰੌ ਕੈ ਮੁਝੈ ਸੰਘਾਰੌ ॥ [੫੦]ਹਾਇ ਹਾਇ ਮੁਹਿ ਭੋਗ ਨ ਕਰਈ ॥ [੫੧]ਤਾ ਤੇ ਜੀਅ ਹਮਾਰਾ ਜਰਈ ॥੧੨॥

---

0. ਅਜਦ ਹਾਕ - ਇਕ ਬੜਾ ਜਾਲਮ ਬਾਦਸ਼ਾਹ ਸੀ ਉਸ ਕੋਲੋਂ ਕਾਰੂ ਨੂੰ ਮਰਵਾ ਕੇ ਆਪ ਜੂਹਾਕਹ (ਹੋ ਸਕਦਾ ਹੈ) ਕਿ ਜੁਹਕਰ ਦਾ ਹੀ ਦੂਜਾ ਨਾਮ (ਅਜਦਹਾਕ) ਹੈ ਜਿਸਨੂੰ ਉਸਨੇ ਬਰ ਲਿਆ ਸੀ)

i **ਬ੍ਰਾਹਮਣੀ ਮਤ ਅਨੁਸਾਰ** - ਸੁਹਾਗ ਪ੍ਰਾਪਤ ਇਸਤਰੀਆਂ ਆਪਣੇ ਸੁਹਾਗ ਜਾਂ ਸੁਹਾਗ ਦੀ ਸੁਰੱਖਿਅਤਾ ਲਈ ਚੰਦ੍ਰਵਾਂ ਨੂੰ ਝੰਕਰੀਆਂ ਦੇ ਤਿਉਹਾਰ ਵੇਲੇ ਬਰਤ ਉਪਾਰਣ ਤੋਂ ਪਹਿਲਾਂ ਅਰਘ ਦਿਆ ਕਰਦੀਆਂ ਹਨ । ਜੋ ਇਹ ਰੀਤ ਅਜੇ ਵੀ ਪ੍ਰਚਲਤ ਹੈ ਜਿਸਦਾ ਕੇਂਦਰੀ ਭਾਵ ਸੁਹਾਗ ਨੂੰ ਸੁਖ ਤੇ ਆਪ ਸੁਹਾਗਵਤੀ ਹੋਣ ਦਾ ਪ੍ਰਤੀਕ ਹੈ ਜੋ ਸਦਾ ਕੁਅਰ ਨੇ ਆਪ ਨੂੰ ਸੁਹਾਗਵਤੀ ਸਿੱਧ ਕੀਤਾ ਸੀ ਭਾਵ ਰਾਜੇ ਨੂੰ ਆਪਣਾ ਪਤੀ ਮੰਨ ਲਿਆ ਸੀ।

ii **ਘੋਰ ਨਰਕ** - ਇਕ ਉਹ ਨਰਕ ਹਨ ਜਿਨ੍ਹਾਂ ਵਿਚ ਮਸ਼ੱਕਤ ਦੁੱਖ ਹੁੰਦੇ ਹਨ ਜਿਵੇਂ ਘੋੜਾ , ਖੋਤਾ ਬੈਲ ਕਿਸੇ ਦੀ ਚਾਕਰੀ ਕਰਨੀ, ਮੰਗ ਕੇ ਖਾਣਾ, ਰੋਗਾਂ ਦਾ ਹੰਢਾਉਣਾ ਦੁਨੀਆਂ ਦੇ ਸੁਖਾਂ ਦੇ ਹੁੰਦੇ ਹੋਏ ਉਹਨਾਂ ਤੋਂ ਵਾਂਝੇ ਰਹਿਣਾ, ਕਿਸੇ ਨਾ ਕਿਸੇ ਬਿਪਤਾ ਦਾ ਸਾਹਮਣਾ ਬਣਿਆ ਰਹਿਣਾ ਤ੍ਰਿਗਧ ਜੋਨਾਂ ਵਿਚ ਭਟਕਣਾਂ, ਜਨਮ ਮਰਨ ਦੇ ਚੱਕਰ ਵਿਚ ਪਿਆ ਰਹਿਣਾ । ਪਰ ਘੋਰ ਨਰਕ ਉਸ ਨੂੰ ਕਹਿੰਦੇ ਹਨ ਜੋ ਅਤਿ ਦੁਖਦਾਈ ਹੁੰਦਾ ਹੈ ਜਿਵੇਂ ਕਿਸੇ ਦੇ ਜਖਮ ਵਿਚ ਕੀੜਾਂ ਬਣਕੇ ਜਾ ਪੈਣਾ, ਪੇਟ ਦਾ ਕੀੜਾਂ ਹੋ ਜਾਣਾ, ਮਣੀ ਦਾ ਕੀੜਾ ਗੋਬਰ ਗੰਦਗੀ ਦਾ ਕੀੜਾਂ ਗੰਦੀਆਂ ਨਾਲੀਆਂ ਚਿੱਕੜ ਦ ਕਿਰਮ ਬੇਅੰਤ ਮਿੱਟੀਆਂ ਵਿਚ ਪੱਥਰ ਥੱਲੇ ਕੀੜੇ ਦੇਖੇ ਜਾ ਸਕਦੇ ਹਨ ਜੋ ਗਰਮੀ ਵਿਚ ਧੁੱਪ ਨਾਲ ਸੜਦੇ ਨੇ ਸਰਦੀ ਵਿਚ ਠੰਡ ਨਾਲ ਮਰਦੇ ਨੇ ਜਿਸ ਨੂੰ ਅਤਿ ਦੁੱਖ ਕਿਹਾ ਜਾਂਦਾ ਹੈ । ਜੋ ਇਹੋ ਜਿਹਾ ਜੋ ਅਤੀ ਦੁੱਖ ਹੈ ਉਪਰ ਇਸਤ੍ਰੀ ਗਾਮੀ ਨੂੰ ਭੋਗਣਾ ਪੈਂਦਾ ਹੈ ਜਿਸ ਨੂੰ ਇਹ ਸਮਝ ਆ ਗਈ ਉਹ ਤਾਂ ਪਰ ਇਸਤ੍ਰੀ ਗਾਮਤਾ ਦਾ ਨਾਮ ਸੁਣਕੇ ਹੀ ਕੰਬ ਉਠਦਾ ਹੈ । ਜਿਸ ਲਈ ਰਾਜਾ (ਸਦਾ ਕੁਅਰ) ਦੀ ਮੰਗ ਪੂਰੀ ਕਰਨ ਨਾਲ ਘੋਰੀ ਨਰਕ ਦੇ ਭੈ ਦਾ ਤੌਖਲਾ ਪ੍ਰਗਟ ਕਰਦਾ ਹੈ ।

iii ਬੇਸ਼ਕ ਰਾਜਾ ਉਸਨੂੰ ਅਜੇ ਇਸਤਰੀ ਨਹੀਂ ਮੰਨਦਾ ਜਿਸ ਲਈ ਨਰਕਾਂ ਵਿਚ ਜਾ ਕੇ ਘੋਰੀ ਨਰਕਾਂ ਦੇ ਦੁੱਖਾਂ ਤੋਂ ਡਰਦਾ ਹੈ । ਪਰ (ਸਦਾ ਕੁਓਰ) ਤਾਂ ਤਾਹੀਆ ਕਰ ਬੈਠੀ ਹੈ ਕਿ ਭਾਵੇਂ ਮਰਨਾ ਪਏ, ਭਾਵੇਂ ਮਾਰਨਾ ਪਏ ਮੈਂ ਇਸ ਨਾਲ ਸੰਜੋਗ ਜੋੜਨਾ ਹੈ । ਜਦੋਂ ਇਕ ਇਸਤਰੀ ਪਤੀ ਨੀਯਤ ਕਰ ਲਏ ਤਾਂ ਉਹ ਪਤੀ ਦੇ ਗਲੇ ਨਾਲ ਲੱਗਣ ਲਈ ਉਤਾਵਲੀ ਹੁੰਦੀ ਹੈ ਜਿਵੇਂ ਸਾਡੀ ਜੀਵ ਰੂਪੀ ਆਤਮਾ ਪ੍ਰਮਾਤਮਾ ਦੇ ਗਲੇ ਨਾਲ ਲੱਗਣ ਲਈ ਵਿਲਕਦੀ ਹੈ। ਪਰ ਪ੍ਰਾਪਤੀ ਕਰਨੀ ਸੌਖੀ ਨਹੀਂ ਆਪਾ ਮਾਰਨਾ ਪੈਂਦਾ ਹੈ । ਮੌਤ ਦਾ ਭੈ ਵਿਸਾਰਨਾ ਪੈਂਦਾ ਹੈ, ਆਪ ਮਰਕੇ ਮਨ ☛✡

ਇਸ ਗੱਲ ਨੂੰ ਨਹੀਂ ਜਾਣਦੇ । ਉਹ ਇਹੀ ਕਹਿੰਦੇ ਹਨ
੧. ਕਿ ਉਹ ਧਨ ਟੋਇਆਂ ਵਿਚ ਗੱਡਿਆ ਪਿਆ ਹੈ ।
੨. ਉਸ ਇਸਤਰੀ ਨੇ ਐਸਾ ਚਰਿਤਰ ਖੇਡਿਆ ਕਿ
੩. ਕਾਰੂ ਨੂੰ ਜਿੱਤ ਕੇ ਖਜਾਨਿਆਂ ਦੀ ਮਾਲਿਕ ਬਣ ਗਈ ਅਤੇ ਉਸਨੂੰ ਮਾਰਕੇ ਆਪ ਜੁਹਾਂਕ ਨੂੰ ਵਰ ਲਿਆ ॥੧੨॥੧॥

ਇਥੇ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਦਾ ਵਾਰਤਾਲਾਪ ਚਾਰ ਸੌ ਦੋਵੀਂ ਕਥਾ ਸਮਾਪਤ ॥੪੦੨॥੭੧੧੧॥ਅਫਜੂੰ॥

---

੪. ਚੌਪਈ ॥ ਜਿਥੇ ਚਿੰਜੀ ਸ਼ਹਿਰ ਵੱਸਦਾ ਹੈ ।
੫. ਚਿੰਗਸ ਸੈਨ ਰਾਜਾ ਸੀ ਉਥੇ
੬. ਗੈਹਰਮਤੀ ਇਸਤਰੀ ਉਸਦੀ ਕਹਿੰਦੇ ਸਨ
੭. ਜਿਹੋ ਜਿਹੀ ਇਸਤਰੀ ਸੁਰਗ ਲੋਕ ਵਿਚ ਵੀ ਨਹੀਂ ਸੀ ਮਿਲਦੀ ॥੧॥
੮. ਇੱਕ ਸੁਰੇਸ੍ਰਾਵਤੀ ਸ਼ਹਿਰ ਵਧੀਆ ਵੱਸਦਾ ਸੀ ।
੯. ਜਿਸ ਸ਼ਹਿਰ ਨੂੰ ਤੱਕ ਕੇ ਇੰਦਰ ਪੁਰੀ ਵੀ ਸ਼ਰਮਿੰਦੀ ਹੁੰਦੀ ਸੀ ।
੧੦. ਉਥੇ ਹੀ ਇਕ ਬਲਵੰਤ ਸਿੰਘ ਸ਼ਾਹ ਸੁਣੀਦਾ ਸੀ ।
੧੧. ਜਿਸ ਜਿਹਾ ਜੱਗ ਵਿਚ ਹੋਰ ਕੋਈ ਗੁਣਵਾਨ ਨਹੀਂ ਸੀ ॥੨॥
੧੨. ਸਦਾ ਕੌਰ, ਉਸ ਸ਼ਾਹ ਦੀ ਪੁੱਤਰੀ ਕਹੀ ਜਾਂਦੀ ਸੀ।
੧੩. ਜਿਸ ਨੂੰ ਵੇਖ ਕੇ ਚੰਦ ਤੇ ਸੂਰਜ ਵੀ ਉਲਝ ਜਾਂਦੇ ਸਨ।
੧੪. ਬੇਅੰਤ ਰੂਪ ਦੀ ਦਿਖ ਉਸਦੀ ਕਹੀ ਨਹੀਂ ਜਾਂਦੀ ।
੧੫. ਜਾਣੋਂ ਚੰਬੇਲੀ ਦਾ ਫੁਲ ਖਿੜਿਆ ਹੋਇਆ ਹੈ ॥੩॥
੧੬. ਸਦਾ ਕੌਰ ਨੇ ਜਦੋਂ ਰਾਜਾ ਵੇਖਿਆ ।
੧੭. ਉਸੇ ਵੇਲੇ ਉਸਦੇ ਮਨ ਦੀ ਸ਼ਰਮ ਤੇ ਸ਼ਾਂਤੀ ਹਰਨ ਹੋ ਗਈ।
੧੮. ਇਕ ਸੱਜਣੀ ਉਸਨੇ ਆਪਣੇ ਕੋਲ ਬੁਲਾ ਲਈ ਤੇ ਉਸ
੧੯. ਨੂੰ ਕਿਹਾ ਕਿ ਰਾਜੇ ਨੂੰ ਜਾ ਕੇ ਇਸ ਤਰ੍ਹਾਂ ਕਹਿ ਦੇਹ ॥੪॥
੨੦. ਕਿ ਮੈਂ ਤੇਰਾ ਰੂਪ ਵੇਖ ਕੇ ਉਲਝ ਗਈ ਹਾਂ ।
੨੧. ਕਾਮ ਦੇ ਦੁਖ ਕਰਕੇ ਕਮਲੀ ਹੋ ਗਈ ਹਾਂ ।
੨੨. ਇਕ ਵਾਰ ਤੂੰ ਮੈਨੂੰ ਬੁਲਾ ਲੈ ।
੨੩. ਮੇਰੇ ਨਾਲ ਸੰਜੋਗ ਕਰਕੇ ਕਾਮ ਦੀ ਤਪਤ ਦੂਰ ਕਰ ਦਿਉ ॥੫॥
੨੪. ਜਾਂ ਫੇਰ ਮੈਨੂੰ ਆਪਣੇ ਘਰ ਬੁਲਾ ਲਵੋ ।
੨੫. ਜਾਂ ਫਿਰ ਇਕ ਵਾਰ ਤੂੰ ਮੇਰੇ ਘਰ ਆ ਜਾਹ ।
੨੬. ਮੇਰੇ ਨਾਲ ਕਾਮ ਕੇਲ ਦੇ ਬਲਾਸ ਕਰੋ ।
੨੭. ਮੈਨੂੰ ਤੇਰੇ ਮਿਲਣ ਦੀ ਆਸ ਹੈ ॥੬॥
੨੮. ਰਾਜੇ ਨੇ ਉਹ ਕੁੜੀ ਘਰ ਨਾ ਬੁਲਾਈ
੨੯. ਸਦਾ ਕੁਅਰ ਆਪ ਹੀ ਜਾ ਕੇ ਉਸ ਦੀ ਸੇਜ ਤੇ ਚੜ ਬੈਠੀ
੩੦. ਪਹਿਲਾਂ ਜਾ ਕੇ ਉਸ ਇਸਤਰੀ ਨੇ ਥਾਲ ਵਿਚ ਦੀਵੇ ਜਗਾ ਕੇ ਉਸ ਨੂੰ ਅਰਘ ਦਿੱਤਾ
੩੧. ਤੇ ਫੇਰ ਧੂਪ ਦਾ ਅਰਘ ਦਿੱਤਾ ॥੭॥
੩੨. ਫੇਰ ਆਪਣੀ ਸੇਜ ਤੇ ਬਿਠਾ ਲਿਆ ।
੩੩. ਭੰਗ-ਅਫੀਮ ਤੇ ਸ਼ਰਾਬ ਮੰਗਾ ਲਈ ।
੩੪. ਪਹਿਲਾਂ ਰਾਜੇ ਨੂੰ ਕਿਹਾ ਕਿ ਤੂੰ ਪੀ ਲੈ ।
੩੫. ਫੇਰ ਮੈਨੂੰ ਕਾਮੁਕ ਰਿਤੂ ਦਾਨ ਦੇ ਦੇਹ ॥੮॥
੩੬. ਰਾਜਾ ਇਹ ਗੱਲ ਸੁਣਕੇ ਉਸਦੀ ਨਾ ਮੰਨਿਆ ਕਿਉਂਕਿ
੩੭. ਪਰ ਇਸਤਰੀ ਦੇ ਮੇਲ ਕਰਕੇ ਜਮਾਂ ਦੇ ਦੰਡ ਤੋਂ ਡਰਿਆ
੩੮. ਤੇ ਕਿਹਾ ਮੈਂ ਤੇਰੇ ਨਾਲ ਰਤ ਨਹੀਂ ਕਰਾਂਗਾ ।
੩੯. ਤੇਰੇ ਨਾਲ ਰਤ ਹੋ ਕੇ ਘੋਰੀ ਨਰਕ ਵਿਚ ਭੁਲ ਕੇ ਵੀ ਨਾ ਪਵਾਂਗਾ ਜਿਉਂ ਜਿਉਂ ਉਹ ਪੁਰਸ਼ ਨਾਂਹ ਕਰੇ ॥੯॥
੪੦. ਤਿਉਂ-ਤਿਉਂ ਉਹ ਇਸਤਰੀ ਦੁਪੱਟਾ ਗਲ ਵਿਚ ਪਾ ਕੇ ਤਰਲੇ ਕਰਦੀ ਹੈ ।
੪੧. ਤੇ ਅੱਖਾਂ ਨਾਲ ਅੱਖਾਂ ਮਿਲਾ ਕੇ ਰਾਜੇ ਨੂੰ ਵੇਖਦੀ ਹੈ।
੪੨. ਤੇ ਹਾਇ-ਹਾਇ ਕਰਕੇ ਤਰਲੇ ਕਰੇ ਕਿ ਮੇਰੇ ਨਾਲ ਮੇਲ ਕਰੋ।
੪੩. ਐ ਰਾਜਨ ਮੇਰੇ ਨਾਲ ਕਾਮ ਕ੍ਰੀੜਾ ਕਰੋ ॥੧੦॥
੪੪. ਜਿਉਂ ਜਿਉਂ ਰਾਜਾ ਨਾਂਹ ਨਾਂਹ ਕਹਿੰਦਾ ਹੈ ।
੪੫. ਤਿਉਂ ਉਹ ਇਸਤਰੀ ਉਸਦੇ ਪੈਰਾਂ ਤੇ ਢਹਿੰਦੀ ਹੈ ।
੪੬. ਹਾਇ ਰਾਜਨ ਮੇਰੇ ਨਾਲ ਗੱਲ ਬਾਤ ਕਰੋ ।
੪੭. ਅਤੇ ਮੇਰੀ ਮਿਲਾਪ ਦੀ ਆਸ ਪੂਰੀ ਕਰੋ ॥੧੧॥
੪੮. ਮੈਂ ਦੱਸੋ ਕੀ ਕਰਾਂ ਜਾਂ ਕਿੱਥੇ ਜਾਵਾਂ ?
੪੯. ਆਪ ਮਰੋ ਜਾਂ ਮੈਨੂੰ ਮਾਰ ਦਿਉ, ਭਾਵ ਉਹ ਇਸਤਰੀ ਮਰਨ ਮਾਰਨ ਤੋਂ ਭੁੱਲ ਗਈ ।
੫੦. ਹਾਇ ਤੁਸੀਂ ਮੇਰੇ ਨਾਲ ਭੋਗ ਨਹੀਂ ਕਰਦੇ ।
੫੧. ਜਿਸ ਲਈ ਮੇਰਾ ਦਿਲ ਸੜ ਰਿਹਾ ਹੈ, (ਅੰਤ ਮਿੰਨਤ ਛੱਡ ਕੇ ਆਪਣੀ ਅੜੀ ਤੇ ਆ ਗਈ ਪਾਪਣ, ਕੁਕਰਮਣ) ॥੧੨॥

---

✡☛ ਭਾਉਂਦੇ ਪਤੀ ਦੀ ਪ੍ਰਾਪਤੀ ਹੁੰਦੀ ਹੈ । ਸਤਿਗੁਰਾਂ ਦਾ ਪਾਵਨ ਉਪਦੇਸ਼ ਹੈ:—*ਜਿਤੁ ਘਰਿ ਪਿਰਿ ਸੋਹਾਗੁ ਬਣਾਇਆ ॥ ਤਿਤੁ ਘਰਿ ਸਖੀਏ ਮੰਗਲੁ ਗਾਇਆ ॥ ਅਨਦ ਬਿਨੋਦ ਤਿਤੈ ਘਰਿ ਸੋਹਹਿ ਜੋ ਧਨ ਕੰਤਿ ਸਿਗਾਰੀ ਜੀਉ ॥੧॥ ਸਾ ਗੁਣਵੰਤੀ ਸਾ ਵਡਭਾਗਣਿ ॥ ਪੁਤ੍ਰਵੰਤੀ ਸੀਲਵੰਤਿ ਸੋਹਾਗਣਿ ॥ ਰੂਪਵੰਤਿ ਸਾ ਸੁਘੜਿ ਬਿਚਖਣਿ ਜੋ ਧਨ ਕੰਤ ਪਿਆਰੀ ਜੀਉ ॥੨॥ ਅਚਾਰਵੰਤਿ ਸਾਈ ਪਰਧਾਨੇ ॥ ਸਭ ਸਿੰਗਾਰ ਬਣੇ ਤਿਸੁ ਗਿਆਨੇ॥ ਸਾ ਕੁਲਵੰਤੀ ਸਾ ਸਭਰਾਈ ਜੋ ਪਿਰਿ ਕੈ ਰੰਗਿ ਸਵਾਰੀ ਜੀਉ ॥੩॥ ਮਹਿਮਾ ਤਿਸ ਕੀ ਕਹਣੁ ਨ ਜਾਏ ॥ ਜੋ ਪਿਰਿ ਮੇਲਿ ਲਈ ਅੰਗਿ ਲਾਏ ॥ ਥਿਰੁ ਸੁਹਾਗੁ ਵਰੁ ਅਗਮੁ ਅਗੋਚਰੁ ਜਨ ਨਾਨਕ ਪ੍ਰੇਮ ਸਾਧਾਰੀ ਜੀਉ ॥੪॥ਅੰਗ ੬੭੯੮॥ਮ:੫॥*
ਇਹ ਹੈ ਪਤਿ ਪ੍ਰਾਪਤੀ ਦੀ ਤੜਪ ਜਿਸਨੇ ਸਦਾ ਕੁਅਰ ਨੂੰ ਮੌਤ ਦਾ ਭੈ ਨੇੜੇ ਹੀ ਨਹੀਂ ਆਇਆ, ਤਹੀਆਂ ਹੀ ਕਰ ਲਿਆ ਕਿ ਬਿਨਾਂ ਮੇਲ ਦੀ ਪ੍ਰਾਪਤ ਪਿਛਾਂ ਹਟਣਾ ਹੀ ਨਹੀਂ ।

---

☛ ਗਿਆ ਹੋਵੇ, ਘਿਰਣਾ ਜਾਂ ਈਰਖਾ ਰੱਖਣ ਵਾਲੇ ਪਤੀ ਪਤਨੀ ਵਿਚ ਵੀ ਤਲਾਕ ਹੋ ਸਕਦੀ ਹੈ । ਨਪੁੰਸਕ ਦਾ ਸਿੱਧਾ ਸੰਕੇਤ ਭੋਗਵਲ ਹੈ ਅਰਥਾਤ ਜਿਹੜਾ ਪਤੀ ਭੋਗ ਕਰਨ ਦੇ ਯੋਗ ਭਾਵ ਨਾਮਰਦ ਹੋਵੇ ਸੋ ਇਹ ਪ੍ਰਸਥਿਤੀਆਂ ਅੱਜ ਵੀ ਜਿਉਂ ਦੀ ਤਿਉਂ ਕਾਇਮ ਹਨ । ਅੱਗੇ ਹੋਰ ਲਿਖਿਆ ਹੈ ਕਿ ਬਲਾਤਕਾਰੀ (ਜਬਰ) ਕਰਨ ਵਾਲੇ ਨੂੰ ਜਾਂ ਬਿਭਚਾਰ ਕਰਨ ਨੂੰ ਜੇ ਉਹ ਮਾਹਵਾਰੀ ਤੋਂ ਪਹਿਲਾਂ ਕਿਸੀ ਕੁਵਾਰੀ ਕੰਨਿਆਂ ਨਾਲ ਕਰਦਾ ਹੈ ਤਾਂ ਇਹੋ ਜਿਹੇ ਬਲਾਤਕਾਰੀ ਨੂੰ ਮੌਤ ਦੰਡ ਸੀ ਜੇ ਕੰਨਿਆਂ ਦੀ ਮੌਤ ਹੋ ਜਾਵੇ ਤਾਂ ਉਸਦੇ ਦੋਨੋਂ ਹੱਥ ਕੱਟੇ ਜਾਣੇ ਅਤੇ ੪੦੦ ਪੁਰਾਤਨ ਸਿਕਾ ਦੰਡ ਦਿੱਤਾ ਜਾਂਦਾ ਸੀ। ਮਾਸਕ ਧਰਮ ਹੋ ਚੁਕੀ ਕੰਨਿਆਂ ਨਾਲ ਬਲਾਤਕਾਰ ੨੦੦ ਜੁਰਮਾਨਾ ਤੇ ਇਕ ਹੱਥ ਦੀ ਵਿਚਕਾਰਲੀ ਉਂਗਲੀ ਕੱਟ ਦਿੱਤੀ ਜਾਂਦੀ ਸੀ । ਸ਼ਾਦੀ ਸ਼ੁਦਾ ਇਸਤਰੀ ਨਾਲ ਬਲਾਤਕਾਰ, ਬਿਭਚਾਰ ਕਰਨ ਵਾਲਿਆਂ ਪ੍ਰਤੀ ਵਿਚ ਚਾਣਕਯ ਦਾ ਰੁੱਖ ਬੜਾ ਕਠੋਰ ਸੀ । ਵਿਚਾਰ ਕੇ ਦੱਸੋ ਗਿਆਨ ਵਿਗਿਆਨ ਦੀ ਦ੍ਰਿਸ਼ਟੀ ਕੋਨ ਤੋਂ ਇਸਤਰੀਆਂ ਵਿਚ ਸ੍ਰੀ ਦਸਮ ਗ੍ਰੰਥ ਸਾਹਿਬ ਦੀ ਕਥਾ ਕਿਉਂ ਨਹੀਂ ਹੋਣੀ ਚਾਹੀਦੀ ਜੇ ?

* * * * *

---

## ੴ ਸਤਿਗੁਰ ਪਸਾਦਿ

**ਮਹਾਨ ਸ਼ਕਤੀ ਦਾ ਮਹਾਨ ਪ੍ਰਮਾਰਥ** - ਤੇ ਮਹਾਨ ਮਾਰਕਾ ਤੇ ਇਕ ਵਿਚਾਰ ਬੁਧੀ ਜੀਵੀ ਮਹਾਂ ਪੁਰਸ਼ਾਂ ਦੀ ਨਿਗਾਹ ਵਿਚ ਵੈਦਕ ਸੰਸਕ੍ਰਿਤੀ ਦੇਵ ਭਾਸ਼ਾ ਦੇ ਤੌਰ ਪਰ ਅਤੇ ਵੇਦਾਂਤ ਅਥਵਾ ਪੁਰਾਤਨ ਗ੍ਰੰਥਾਂ ਤੋਂ ਉਪਲਬਧ ਹੋ ਕੇ ਤੁਰੀ ਆ ਰਹੀ ਜਾਪਦੀ ਹੈ । ਜੋ ਪ੍ਰਾਚੀਨ ਭਾਰਤ ਵਿਚ ਦਹਾਕਿਆਂ ਤੋਂ ਨਹੀਂ ਸਗੋਂ ਯੁੱਗਾਂ ਤੋਂ ਚਲੀ ਆ ਰਹੀ ਹੈ - ਜਿਵੇਂ ਜਿਵੇਂ ਖੇਤ੍ਰੀ ਆਬਾਦੀ ਵਜੂਦ ਵਿਚ ਆਉਂਦੀ ਰਹੀ ਤੇ ਸੰਸਕ੍ਰਿਤੀ ਵੀ ਨਵੀਂ ਤੋਂ ਨਵੀਂ ਜਨਮ ਲੈਂਦੀ ਰਹੀ । ਪਰ ਕਠਨ ਤੋਂ ਕਠਨ ਕਰੜੀਆਂ ਤੋਂ ਕਰੜੀਆਂ ਸਾਧਨਾ ਕਰਨ ਵਾਲੇ ਰਿਸ਼ੀ ਮੁਨੀ ਤਪਸਵੀਆਂ ਦੀ ਸੂਹ ਆਦਿ ਕਾਲ ਤੋਂ ਇਤਿਹਾਸ ਵੰਡ ਰਿਹਾ ਹੈ । ਜਿਵੇਂ (ਰਿਘਵੇਦ) ੧੩੬ ਦੇ ਕੇਸੀ ਵਾਲੇ ਨਾਂਗੇ, ਸੰਨਿਆਸੀ, ਰਿਸ਼ੀ ਇਕ ਮੰਤ੍ਰ ਦ੍ਰਿਸ਼ਟਾ ਰਿਸ਼ੀ ਇਕ ਲੰਮੇਂ ਵਾਲਾਂ ਵਾਲੇ ਸੰਨਿਆਸੀ ਵੇਖ ਕੇ ਹੈਰਾਨੀ ਪ੍ਰਗਟ ਕਰਦਾ ਹੈ । ੧੭-੧੮ ਵਿਚ ਇੰਦ੍ਰ ਨੂੰ ਮੁਨੀਆਂ ਦਾ ਮਿੱਤ੍ਰ ਵੀ ਕਿਹਾ ਗਿਆ ਹੈ, ਜਿਵੇਂ ਕਿ (ਇੰਦ੍ਰੈ ਮੁਨਿ ਨਾਮ ਸਖਾ) ਭਾਵੇਂ ਇੰਦ੍ਰ ਨੂੰ ਬ੍ਰਾਹਮਣੀ ਜਮਾਤ ਦਾ ਪ੍ਰਤੀ ਨਿਧ ਭੀ ਮੰਨਿਆਂ ਜਾਂਦਾ ਹੈ - ਯੁੱਗਾਂ ਵਿਚ ਬਲੀਆਂ ਦੇਣ ਵਾਲਾ ਤੇ ਇਸ ਪ੍ਰਕ੍ਰਿਆ ਤੋਂ ਪ੍ਰਸੰਨ ਹੋਣ ਵਾਲਾ ਅਤੇ ਪ੍ਰਾਪਤੀ ਕਰਨ ਵਾਲਾ ਮੰਨਿਆ ਜਾਂਦਾ ਹੈ । ਪਰ ਅਪੱਛਰਾਂ ਰਾਹੀਂ ਕਿਵੇਂ ਨਾ ਕਿਵੇਂ ਰਿਸ਼ੀਆਂ ਦੀ ਤਪੱਸਿਆ ਭੰਗ ਕਰਨ ਵਾਲਾ ਮੰਨਣ ਤੋਂ ਵੀ ਇਨਕਾਰ ਨਹੀਂ ਕੀਤਾ ਜਾ ਸਕਦਾ ।-----ਸ਼੍ਰੀ ਦਿਤਾ ਤ੍ਰੈ ਜੀ ਨੇ ਸਨਿਆਸ ਦੀ ਪੱਧਤੀ ਤੋਰੀ ਜਟਾ ਜੂਟ ਸੰਪ੍ਰਦਾ ਕਾਇਮ ਕੀਤੀ, ਭਗਤੀ ਤੇ ਤਪੱਸਿਆ ਤੇ ਬਲ ਦਿਤਾ । ਪਰ ਪਾਰਸ ਨਾਥ ਨੇ ਸੰਨਿਆਸੀਆਂ ਨੂੰ ਪਛਾੜ ਕੇ ਪਿਛੇ ਧੱਕ ਦਿੱਤਾ ਅਤੇ ਉਹਨਾਂ ਨੂੰ ਖਤਮ ਕਰਨ ਦਾ ਹੀ ਤਹੀਆਂ ਕਰ ਲਿਆ, ਜਟਾਂ ਕਟਾ ਕੇ ਘੋਨ ਮੋਨ ਕਰਕੇ ਆਪਣਾ ਫਿਰਕਾ ਚਲਾਉਣ ਤੇ ਪੂਰਾ-ਪੂਰਾ ਦਿੱਲ ☛

ਸਵੈਯਾ ॥ [੧]ਆਸਨ ਔਰ ਅਲਿੰਗਨ ਚੁੰਬਨ ਆਜੁ ਭਲੇ ਤੁਮਰੇ ਕਸਿ ਲੈਹੌਂ ॥ [੨]ਰੀਝਿ ਹੈਂ ਜੌਨ ਉਪਾਇ ਗੁਮਾਨੀ ਤੈਂ; ਤਾਹਿ ਉਪਾਇ ਸੋ ਤੋਹਿ ਰਿਝੈਹੌਂ ॥ [੩]ਪੋਸਤ ਭਾਂਗ ਅਫੀਮ ਸਰਾਬ ਖਵਾਇ ਤੁਮੈਂ ਤਬ ਆਪੁ ਚੜ੍ਹੈਹੌਂ ॥ [੪]ਕੋਟਿ ਉਪਾਵ ਕਰੋ ਕਯੋ ਨ ਮੀਤ ਪੈ ਕੇਲ ਕਰੇ ਬਿਨੁ ਜਾਨ ਨ ਦੈਹੌਂ ॥੧੩॥ [੫]ਕੇਤਿਯੋ ਬਾਤ ਬਨਾਇ ਕਹੌਂ ਕਿਨ ਕੇਲ ਕਰੇ ਬਿਨੁ ਮੈ ਨ ਟਰੌਂਗੀ ॥ [੬]ਆਜੁ ਮਿਲੇ ਤੁਮਰੇ ਬਿਨੁ ਮੈ; ਤਵ ਰੂਪ ਚਿਤਾਰਿ ਚਿਤਾਰਿ ਜਰੌਂਗੀ ॥ [੭]ਹਾਰ ਸਿੰਗਾਰ ਸਭੈ ਘਰ ਬਾਰ ਸੁ ਏਕਹਿ ਬਾਰ ਬਿਸਾਰਿ ਧਰੌਂਗੀ ॥ [੮]ਕੈ ਕਰਿ ਪਯਾਰ ਮਿਲੋ ਇਕ ਬਾਰ; ਕਿ ਯਾਰ ਬਿਨਾ ਉਰ ਫਾਰਿ ਮਰੌਂਗੀ ॥੧੪॥ [੯]ਸੁੰਦਰ ਕੇਲ ਕਰੋ ਹਮਰੇ ਸੰਗ; ਮੈ ਤੁਮਰੋ ਲਖਿ ਰੂਪ ਬਿਕਾਨੀ ॥ [੧੦]ਠਾਂਵ ਨਹੀ ਜਹਾਂ ਜਾਉਂ ਕ੍ਰਿਪਾਨਿਧਿ; ਆਜੁ ਭਈ ਦੁਤਿ ਦੇਖ ਦਿਵਾਨੀ ॥ [੧੧]ਹੌਂ ਅਟਕੀ ਤਵ ਹੇਰਿ ਪ੍ਰਭਾ; ਤੁਮ ਬਾਂਧਿ ਰਹੇ ਕਸ ਮੌਨ ਗੁਮਾਨੀ ॥ [੧੨]ਜਾਨਤ ਘਾਤ ਨ ਮਾਨਤ ਬਾਤ; ਸੁ ਜਾਤ ਬਿਹਾਤ ਦੁਹੂੰਨ ਕੀ ਜ੍ਵਾਨੀ ॥੧੫॥ [੧੩]ਜੇਤਿਕ ਪ੍ਰੀਤਿ ਕਿ ਰੀਤਿ ਕੀ ਬਾਤ; ਸੁ ਸਾਹ ਸੁਤਾ ਨ੍ਰਿਪ ਤੀਰ ਬਖਾਨੀ ॥ [੧੪]ਚੌਂਕ ਰਹਾ ਚਹੂੰ ਓਰ ਚਿਤੈ ਕਰਿ; ਬਾਂਧਿ ਰਹਾ ਮੁਖ ਮੌਨ ਗੁਮਾਨੀ ॥ [੧੫]ਹਾਇ ਰਹੀ ਕਹਿ, ਪਾਇ ਰਹੀ ਗਹਿ; ਗਾਇ ਥਕੀ ਗੁਨ ਏਕ ਨ ਜਾਨੀ ॥ [੧੬]ਬਾਂਧਿ ਰਹਾ ਜੜ੍ਹ ਮੋਨਿ ਮਹਾਂ; ਓਹਿ ਕੋਟ ਕਹੀ, ਇਹੈ ਏਕ ਨ ਮਾਨੀ ॥੧੬॥ ਚੌਪਈ ॥ [੧੭]ਜਬ ਭੂਪਤਿ ਇਕ ਬਾਤ ਨ ਮਾਨੀ ॥ [੧੮]ਸਾਹ ਸੁਤਾ ਤਬ ਅਧਿਕ ਰਿਸਾਨੀ ॥ [੧੯]ਸਖਿਯਨ ਨੈਨ ਸੈਨ ਕਰਿ ਦਈ ॥ [੨੦]ਰਾਜਾ ਕੀ ਬਹੀਯਾ ਗਹਿ ਲਈ ॥੧੭॥ [੨੧]ਪਕਰਿ ਰਾਵ ਕੀ ਪਾਗ ਉਤਾਰੀ ॥ [੨੨]ਪਨਹੀ ਮੂੰਡ ਸਾਤ ਸੈ ਝਾਰੀ ॥ [੨੩]ਦੁਤਿਯ ਪੁਰਖ ਕੋਈ ਤਿਹੱ ਨ ਨਿਹਾਰੌ ॥ [੨੪]ਆਨਿ ਰਾਵ ਕੌ ਕਰੈ ਸਹਾਰੌ ॥੧੮॥ [੨੫]ਭੂਪ ਲਜਤ ਨੱਹਿ ਹਾਇ ਬਖਾਨੈ ॥ [੨੬]ਜਿਨਿ ਕੋਈ ਨਰ ਮੁਝੈ ਪਛਾਨੈ ॥ [੨੭]ਸਾਹ ਸੁਤਾ ਇਤ ਨ੍ਰਿਪਹਿ ਨ ਛੋਰੈ ॥ [੨੮]ਪਨਹੀ ਵਾਹਿ ਮੂੰਡ ਪਰ ਤੋਰੈ ॥੧੯॥ [੨੯]ਰਾਵ ਲਖਾ ਤ੍ਰਿਯ ਮੁਝੈ ਸੰਘਾਰੋ ॥ [੩੦]ਕੋਈ ਨ ਪਹੁਚਾ ਸਿਵਕ ਹਮਾਰੋ ॥ [੩੧]ਅਬ ਯਹੱ ਮੁਝੈ ਨ ਜਾਨੈ ਦੈਹੈ ॥ [੩੨]ਪਨੀ ਹਨਤ ਮ੍ਰਿਤ ਲੋਕ ਪਠੈਹੈ ॥੨੦॥ [੩੩]ਪਨਹੀਂ ਜਬ ਸੋਰਹ ਸੈ ਪਰੀ ॥ [੩੪]ਤਬ ਰਾਜਾ ਕੀ ਆਂਖਿ ਉਘਰੀ ॥ [੩੫]ਇਹੱ ਅਬਲਾ ਗਹਿ ਮੋਹਿ ਸੰਘਰਿ ਹੈ ॥ [੩੬]ਕਵਨ ਆਨਿ ਹਯਾਂ ਮੁਝੈ ਉਬਰਿ ਹੈ ॥੨੧॥ [੩੭]ਪੁਨਿ ਰਾਜਾ ਇਹ ਭਾਂਤਿ ਬਖਾਨੋ ॥ [੩੮]ਮੈਂ ਤ੍ਰਿਯ ਤੋਰ ਚਰਿੱਤ੍ਰ ਨ ਜਾਨੋ ॥ [੩੯]ਅਬ ਜੂਤਿਨ ਸੌ ਮੁਝੈ ਨ ਮਾਰੋ ॥ [੪੦]ਜੌਂ ਚਾਹੌਂ ਤੌ ਆਨਿ ਬਿਹਾਰੋ ॥੨੨॥ [੪੧]ਸਾਹ ਸੁਤਾ ਜਬ ਯੌਂ ਸੁਨਿ ਪਾਈ ॥

☚ ਲਿਆਇਆ । ਬੁੱਧ ਜੀ ਨੇ ਅਨੇਕਾਂ ਰਾਜਿਆਂ ਮਹਾਰਾਜਿਆਂ ਨੂੰ ਪ੍ਰਭਾਵਤ ਕਰ ਕੇ 'ਪ੍ਰਮ' ਅਹਿੰਸਾ ਦੇ ਧਰਮ ਨੂੰ ਸੁਰਜੀਤ ਕੀਤਾ, ਜੋ ਇਹ ਭਾਰਤ ਦੇ ਹੀ ਸੁਨਹਿਰੀ ਸੋਮੇ ਹੋਇ । ਤੇ ਰਿਗਵੇਦ ਦੀ ਰਚਨਾ ਵੀ ਭਾਰਤ ਵਿਚ ਹੀ ਕੀਤੀ ਗਈ, ਜਿਸ ਤੋਂ ਸਾਨੂੰ ਜਿਥੇ ਆਰੀਆ ਦੇ ਜੰਗ ਜੂ ਪ੍ਰਸਾਰ ਵਾਦੀ ਰੁਜੀ ਤੇ ਜੰਗ ਜੂ ਅਤੇ ਭਾਰਤੀ ਫਲਸਫੇ ਦੇ ਸੰਕੇਤ ਵੀ ਮਿਲਦੇ ਹਨ । ਜਿਵੇਂ ਕਿ ਵੇਦਾਂ ਵਿਚ ਪ੍ਰਕ੍ਰਿਤਕ ਵਾਦ, ਸੂਵੇਸ੍ਵਰ ਵਾਦ, ਬਹੁਵੇਦ ਵਾਦ - ਕਿਤੇ-ਕਿਤੇ ਏਕੇਸ੍ਵਰਵਾਦ, ਅਦਵੈਤ ਵਾਦ ਦੀ ਵੀ ਤਸਵੀਰ ਵਿਖਾਉਂਦੇ ਹਨ । ਬ੍ਰਹਮ ਗ੍ਰੰਥ, ਅਰਣੀਅਕ, ਬ੍ਰਹਮ ਸੂਤਰ, ਜਜ ਜਿਹੜੇ ਪ੍ਰਾਕ੍ਰਿਤਕ ਸਮੂਹਕ ਪ੍ਰਚੱਲਤ, ਰਾਮਾਇਣ, ਮਹਾਂ ਭਾਰਤ, ਗੀਤਾ ਗਿਆਨ ਤੇ ੧੯ ਪੁਰਾਣਾਂ ਵਿਚੋਂ ਮੁਖੀ ਕ੍ਰਿਸ਼ਨ ਲੀਲਾ ਆਦਿ ਭਗਤਾਂ ਦਾ ਅਮੀਰ ਵਿਰਸਾ ਜਾਣਿਆਂ ਜਾਂਦਾ ਰਿਹਾ ਹੈ । ਰਿਗ ਵੇਦ ਦਾ ਕਿਤੇ ਭਾਰਤੀ ਸਾਹਿਤ ਵਿਚ ਨਾ ਅਤੇ ਅਸਥਾਨ ਅਵੱਸ਼ ਮਿਲਦਾ ਹੈ । ਪਰ ਸਮੇਂ ਦੇ ਤੇ ਹਿਤ ਅਭਿਲਾਸੀਆਂ ਇਸ ਨੂੰ ਤੋੜ ਫੋੜ ਜੋੜ ਕੇ ਐਸਾ ਪੇਸ਼ ਕੀਤਾ ਕਿ ਭਾਰਤ ਵਾਸੀ ਅਨੇਕਾਂ "ਵੰਡਾਂ" ਵਿਚ ਵੰਡੀਜਕੇ, ਕਤ੍ਰਾ-ਕਤ੍ਰਾ, ਟੋਟੇ-ਟੋਟੇ ਹੋ ਕੇ ਕਿਣਕਾ-ਕਿਣਕਾ ਹੋ ਕੇ ਦਿੱਸਣ ਲੱਗੇ । ਜਾਤੀਆਂ ਉਪਜਾਤੀਆਂ ਉਚੇ ਨੀਵੇਂ ਖੋਖਲੇ ਕਰਮ ਕਾਂਡ ਦੀ ਨਿਪਾਤ ਛਿੱਕੇ ਧਰਕੇ, ਹੀਣਪਾਤ ਵਲ ਬਹ ਤੁਰੇ ਅਤੇ ਰਲ ਗੱਡ ਜਿਹੇ ਹੋ ਕੇ ਧਰਮ ਸੰਜੀਵਨੀ ਸ਼ਕਤੀ ਨੂੰ ਛੱਡਕੇ ਨਿਆਸਰੀ ਸ਼ਕਤੀ ਦੇ ਪ੍ਰਹਾਰ ਹੋ ਕੇ ਰਹਿ ਗਏ । ਗੋਡਿਆਂ ਵਿਚ ਮੂੰਹ ਲਕੋ ਕੇ ਸ਼ਰਮ ਤੋਂ ਸੱਖਣੇ ਹੋ ਗਏ ਅਣਖ ਪੈਰਾਂ ਥੱਲੇ ਲੈ ਕੇ ਊਂਘਣ ਹੀ ਲੱਗ ਪਏ ਫਲਸਰੂਪ ਹਮਲਾਵਰ ਕੁਝ ਕੁ ਇਕੱਠੇ ਹੁੰਦੇ ਪੰਜਾਬ ਜਾਂ ਸਿੰਧ ਦਾ ਰਾਹ ਲੱਭ ਲੈਂਦੇ, ਭਾਰਤ ਵਿਚ ਆ ਪ੍ਰਵੇਸ਼ ਕਰਦੇ । ਦੇਖਣ ਸੋਮਨਾਥ ਪੂਰਬ ਵਿਹਾਰ ਨਾਲੰਦਾ ਤਕ ਬੇਰੋਕ ਬਿਨਾਂ ਬਰੇਕ ਤੋਂ ਬੇ ਕਿਸੇ ਟੋਕ ਖੁੱਲੀ ਮਾਰ ਧਾੜ ਕਰਦੇ । ਹੀਰੇ ਜਵਾਹਰਾਤ ਤੇ ਸੋਨਾ, ਚਾਂਦੀ ਦੇ ਬੰਡਲ ਬੰਨਦੇ ਖੂਬ ਲੁੱਟ ਦਾ ਮਾਲ ਛਕਦੇ, ਇਥੋਂ ਦੇ ਊਂਘਦੇ ਲੋਕਾਂ ਨੂੰ ਫੜ ਲੈਂਦੇ, ਮਾਰ ਦਿੰਦੇ ਜਾਂ ਗੁਲਾਮ ਬਣਾ ਲੈਂਦੇ ਤੇ ਸੁੰਦਰ ਜਵਾਨੀਆਂ - ਕੋਮਲ ਕਲੀਆਂ ਮਾਪਿਆਂ ਦੀਆਂ ਲਗਰਾਂ ਜੇਹੀਆਂ ਤੇ ਖਿੜੀਆਂ ਗੁਲਾਬ ਦੀਆਂ ਕਲੀਆਂ ਦਾ ਹੁਸਨ ਲੁਟਦੇ ਤੇ ਲਿਜਾ ਕੇ ਗਜਨੀ ਜਿਹੇ ਬਾਜਾਰਾਂ ਵਿਚ ਪਸ਼ੂਆਂ ਦੀਆਂ ਮੰਡੀਆਂ ਵਾਂਗ ਨਿਲਾਮੀਆ ਕਰਦੇ ਤੇ ਵੇਚਕੇ ਟਕੇ ਵਿਟੋਰਦੇ । ਜੈਨ ਬੋਧੀ ਸੰਨਿਆਸੀਆਂ ਦੇ ਗ੍ਰੋਹ ਬਥੇਰੇ ਸਨ ਪਰ ਇਕੱਲਾ ਸ੍ਰਮਣ ਅਰਥਾਤ ਸੰਨਿਆਸ ਜੀਵਨ ਇਕੱਲਾ ਤਾਂ ਨਿਕਾਰਾ ਹੀ ਹੁੰਦਾ ਹੈ - ਜੋੜੇ ਬਿਨਾਂ ਨਾ ਗ੍ਰਹਿਸਤ ਹੀ ਕਾਮਯਾਬ ਹੁੰਦਾ ਹੈ ਨਾਂ ਹੀ ਉਦਮ ਦੇ ਬਲ ਬਿਨਾਂ ਸੰਨਿਆਸ ਹੀ ਕੁਝ ਪੱਲੇ ਪਾਉਂਦਾ ਹੈ। ਵਿਸ਼ਵਾ ਮਿੱਤਰ ਜਿਹੇ ਬ੍ਰਹਮ ਰਿਸ਼ੀਆਂ ਨੂੰ ਭੀ ਆਪਣੀ ☛

੧. ਸ੍ਵੈਯਾ ॥ (ਸਵੱਈਆ) ॥ ਤੇ ਕਹਿੰਦੀ ਹੈ ਮੈਂ ਐਵੇ ਵਾਪਸ ਨਹੀਂ ਜਾਵਾਂਗੀ । ਆਸਨ, ਅਲਿੰਗਨ, ਚੁੰਮਨ ਤੁਮਰੇ ਡਟ ਕੇ ਲਵਾਂਗੀ।

੨. ਐ ਗੁਮਾਨ ਮਤੇ ਜਿਵੇਂ ਵੀ ਜਿਸ ਤਰ੍ਹਾਂ ਵੀ ਤੂੰ ਮੰਨੇਗਾ ਮੈਂ ਉਹੀ ਉਪਾਇ ਕਰਕੇ ਤੈਨੂੰ ਰਾਜੀ ਕਰਾਂਗੀ ।

੩. ਪੋਸਤ, ਭੰਗ, ਅਫੀਮ, ਸ਼ਰਾਬ ਤੈਨੂੰ ਖੁਆ ਕੇ ਫੇਰ ਆਪ ਖਾਵਾਂਗੀ ।

੪. ਭਾਵੇਂ ਕ੍ਰੋੜ ਉਪਾਇ ਕਿਉਂ ਨਾ ਕਰਨੇ ਪੈਣ ਮੇਲ ਕਰੇ ਬਿਨਾ ਤੈਨੂੰ ਕਿਧਰੇ ਜਾਣ ਨਾ ਦਿਆਂਗੀ ॥੧੩॥

੫. ਤੂੰ ਭਾਵੇਂ ਕਿਤਨੀਆਂ ਹੀ ਗੱਲਾਂ ਬਣਾ ਕੇ ਕਹੇ ਬਿਨਾਂ ਮੇਲ ਕਰੇ ਮੈਂ ਕਦੇ ਨਾ ਜਾਵਾਂਗੀ

੬. ਅੱਜ ਤੇਰੇ ਨਾਲ ਮੇਲ ਕਰੇ ਬਿਨਾਂ ਤੇਰੇ ਰੂਪ ਨੂੰ ਯਾਦ ਕਰ ਕਰ ਕੇ ਸੜ ਜਾਵਾਂਗੀ ।

੭. ਹਾਰ ਸ਼ਿੰਗਾਰ ਅਤੇ ਸਾਰਾ ਘਰ ਬਾਰ ਸੋ ਇਕੋ ਵਾਰ ਭੁਲਾ ਦਿਆਂਗੀ ।

੮. ਜਾਂ ਫੇਰ ਮੇਰੇ ਨਾਲ ਪਿਆਰ ਕਰ ਇਕ ਵਾਰ ਮੈਨੂੰ ਮਿਲ ਪੈ ਨਹੀਂ ਤਾਂ ਮੈਂ ਯਾਰ ਤੋ ਬਿਨਾਂ ਪੇਟ ਪਾੜ ਕੇ ਮਰ ਜਾਵਾਂਗੀ ॥੧੪॥

੯. ਚੰਗਾ ਪਿਆਰ ਕਰੋ ਮੇਰੇ ਨਾਲ ਮੈਂ ਤੇਰੇ ਰੂਪ ਨੂੰ ਵੇਖਕੇ ਬਿਕ ਗਈ ਹਾਂ ।

੧੦. ਮੈਨੂੰ ਕੋਈ ਹੋਰ ਥਾਉਂ ਨਹੀਂ ਐ ਕਿਰਪਾ ਦੇ ਸਾਗਰ ਅੱਜ ਮੈਂ ਤੈਨੂੰ ਵੇਖਕੇ ਚਿਤ ਵਿਚ ਪਾਗਲ ਹੋ ਗਈ ਹਾਂ।

੧੧. ਮੈਂ ਤੇਰੇ ਜੋਬਨ ਦੇ ਪ੍ਰਭਾਉ ਵਿਚ ਧਸ ਗਈ ਹਾਂ ਤੂੰ ਆਪਣੇ ਗੁਮਾਨ ਵਿਚ ਮੋਨ ਧਾਰ ਕੇ ਬੈਠ ਰਿਹਾ ਹੈਂ।

੧੨. ਤੂੰ ਇਸ ਗੱਲ ਨੂੰ ਨਹੀਂ ਜਾਣਦਾ ਕਿ ਇਹ ਜੁਆਨੀ ਦਾ ਵੇਲਾ ਦੋਹਾਂ ਦਾ ਬੀਤਦਾ ਜਾ ਰਿਹਾ ਹੈ ॥੧੫॥

੧੩. ਜੋ ਵੀ ਪ੍ਰੇਮ ਦੀ ਰੀਤ ਹੁੰਦੀ ਹੈ ਸ਼ਾਹ ਦੀ ਪੁੱਤਰੀ ਨੇ ਉਹ ਰਾਜੇ ਅੱਗੇ ਸਾਰੀ ਕਹਿ ਦਿੱਤੀ ।

੧੪. ਪਰ ਰਾਜਾ ਚਾਰੇ ਪਾਸੇ ਵੇਖੀ ਗਿਆ ਆਪਣੇ ਮਾਣ ਵਿਚ ਮੂੰਹ ਮੀਚ ਕੇ ਚੁੱਪ ਕਰਕੇ ਬੈਠਾ ਰਿਹਾ ।

੧੫. ਬਥੇਰੇ ਹਾੜੇ ਕੱਢ ਰਹੀ ਪੈਰ ਫੜ ਰਹੀ ਤੇ ਉਸਦੇ ਗੁਣ ਗਾ ਗਾ ਕੇ ਵੀ ਥੱਕ ਗਈ ਪਰ ਰਾਜੇ ਨੇ ਉਸਦੀ ਇਕ ਗੱਲ ਨਾ ਮੰਨੀ ।

੧੬. ਉਹ ਮੂਰਖ ਮੂੰਹ ਬੰਦ ਕਰਕੇ ਬੈਠਾ ਰਿਹਾ ਉਸ ਨੇ ਕ੍ਰੋੜਾਂ ਬਾਤਾਂ ਤੇ ਮਿੰਨਤਾਂ ਕੀਤੀਆਂ ਪਰ ਇਸ ਨੇ ਇਕ ਨਾ ਮੰਨੀ ॥੧੬॥

੧੭. ਜਦੋਂ ਰਾਜੇ ਨੇ ਉਸ ਸ਼ਾਹ ਪੁੱਤਰੀ ਦੀ ਇਕ ਵੀ ਗੱਲ ਨਾ ਮੰਨੀ ।

੧੮. ਸ਼ਾਹ ਦੀ ਪੁੱਤਰੀ ਫੇਰ ਬਹੁਤ ਕ੍ਰੋਧ ਵਿਚ ਆ ਗਈ

੧੯. ਕੁਝ ਸਖੀਆਂ ਨੂੰ ਨਾਲ ਲੈ ਗਈ ਸੀ ਉਹਨਾਂ ਨੂੰ ਨੇਤ੍ਰ ਦੀ ਸੈਨ ਕਰ ਦਿੱਤੀ ।

੨੦. ਉਹਨਾਂ ਨੇ ਆ ਕੇ ਰਾਜੇ ਦੀਆਂ ਬਾਹਾਂ ਪਕੜ ਲਈਆਂ ॥੧੭॥

੨੧. ਤੇ ਫੜਕੇ ਰਾਜੇ ਦੀ ਪਗੜੀ ਉਤਾਰ ਲਈ ।

੨੨. ਸੱਤ ਕੁ ਸੌ ਜੁੱਤੀ ਉਸਦੇ ਸਿਰ ਵਿਚ ਝਾੜ ਦਿੱਤੀ ।

੨੩. ਦੂਸਰਾ ਪੁਰਸ਼ ਉਥੇ ਕੋਈ ਨਹੀਂ ਦਿਸਿਆ ।

੨੪. ਜਿਹੜਾ ਆ ਕੇ ਰਾਜੇ ਨੂੰ ਸਹਾਰਾ ਦਿੰਦਾ ॥੧੮॥

੨੫. ਰਾਜਾ ਸ਼ਰਮਦਾ ਹਾਇ ਵੀ ਨਾ ਕਰੇ ।

੨੬. ਕਿ ਕਿਤੇ ਮੈਨੂੰ ਕੋਈ ਜੁੱਤੀਆਂ ਪੈਂਦੀਆਂ ਨਾ ਵੇਖ ਲਵੇ।

੨੭. ਸ਼ਾਹ ਦੀ ਪੁੱਤਰੀ ਰਾਜੇ ਦੀ ਬਾਂਹ ਵੀ ਨਾ ਛੱਡੇ ।

੨੮. ਜੁੱਤੀਆਂ ਉਸ ਦੇ ਸਿਰ ਵਿਚ ਮਾਰੀ ਜਾਣ ॥੧੯॥

੨੯. ਰਾਜੇ ਨੇ ਵੇਖਿਆ ਕਿ ਇਹ ਇਸਤਰੀ ਮੈਨੂੰ ਮਾਰ ਦੇਵੇਗੀ।

੩੦. ਮੇਰਾ ਸੇਵਕ ਕੋਈ ਵੀ ਇਥੇ ਨਹੀਂ ਅੱਪੜਿਆ ।

੩੧. ਹੁਣ ਇਹ ਮੈਨੂੰ ਇਥੋਂ ਜਾਣ ਵੀ ਨਹੀਂ ਦੇਵੇਗੀ ।

੩੨. ਜੁੱਤੀਆਂ ਮਾਰ-ਮਾਰ ਕੇ ਜਮਲੋਕ ਭੇਜ ਦੇਵੇਗੀ ॥੨੦॥

੩੩. ਜਦੋਂ ਸੌਲਾਂ ਕੁ ਸੌ ਜੁੱਤੀ ਸਿਰ ਵਿਚ ਪੈ ਗਈ

੩੪. ਫੇਰ ਰਾਜੇ ਨੂੰ ਜਾਗ ਆ ਕੇ ਅੱਖ ਖੁੱਲ੍ਹ ਗਈ ਤੇ ਕਿਹਾ

੩੫. ਕਿ ਇਹ ਇਸਤਰੀ ਤਾਂ ਮੈਨੂੰ ਫੜਕੇ ਮਾਰ ਹੀ ਦੇਵੇਗੀ।

੩੬. ਕਿਹੜਾ ਆ ਕੇ ਮੈਨੂੰ ਇਸ ਤੋਂ ਛੁਡਾਏਗਾ ॥੨੧॥

੩੭. ਫੇਰ ਰਾਜੇ ਨੇ ਇਸ ਤਰ੍ਹਾਂ ਕਿਹਾ

੩੮. ਐ ਇਸਤਰੀ ਮੈਂ ਤੇਰਾ ਚਰਿਤਰ ਨਹੀਂ ਸਮਝਿਆ ।

੩੯. ਹੁਣ ਤੂੰ ਜੁੱਤੀਆਂ ਮੇਰੇ ਨਾ ਮਾਰ ।

੪੦. ਜਿਵੇਂ ਚਾਹੁੰਦੀ ਹੈਂ ਆ ਕੇ ਮੇਰੇ ਨਾਲ ਵਿਹਾਰ ਕਰ ॥੨੨॥

੪੧. ਸ਼ਾਹ ਦੀ ਪੁੱਤਰੀ ਨੇ ਜਦੋਂ ਰਾਜੇ ਦੀ ਇਹ ਗੱਲ ਸੁਣ ਲਈ

---

☚ ਰੱਖਿਆ ਲਈ ਸ਼ਸਤ੍ਰ ਤੇ ਬਲ ਦੀ ਸਹਾਇਤਾ ਲਈ ਸ੍ਰੀ ਦਸ਼ਰਥ ਪਾਸ ਜਾ ਕੇ ਸਵਾਲੀ ਹੋਣਾ ਪਿਆ ਸੀ । ਜਿਥੇ ਅਧਿਆਤਮਕ ਬਲ ਦੀ ਲੋੜ ਹੈ ਉਥੇ ਸਾਸ਼ਤਰ ਦੀ ਰਖਿਆ ਲਈ ਸ਼ਸ਼ਤਰ ਬਿਨਾਂ ਨਹੀਂ ਸਰਦਾ । ਵੇਦਾਂਤ ਦਾ ਫਸਲਫਾ, ਸਾਂਖ-ਯੋਗ,. ਕੈਵਲੀਆ ਅਥਵਾ ਮਿਮਾਸਾ ਆਦਿ ਦਾ ਕਰਮ ਕਾਂਡ ਸਹਾਇਕ ਨਹੀਂ ਹੋ ਸਕਦਾ, ਜਿਸ ਕਰਕੇ ਵਿਅਕਤਵ ਦਾ ਵਿਕਾਸ ਇਕਾਂਗੀ ਹੀ ਰਿਹਾ, ਸੰਤ ਸਿਪਾਹੀ ਇਤਿਹਾਸ ਦੀ ਅੱਖ ਤੋਂ ਪ੍ਰੋਖੇ ਹੀ ਰਿਹਾ। ਇਹ ਕਹਿਣਾ ਠੀਕ ਹੀ ਹੋਵੇਗਾ ਕਿ ਪੁਰਸ਼ ਸ਼ਕਤ ਦੇ ਬ੍ਰਾਹਮਣ ਕਸ਼ਤ੍ਰੀ ਵੈਸ਼ ਸ਼ੂੈਦਰ ਦੀ ਪ੍ਰਮ ਪੁਰਖ ਦੀ ਤਲ ਉਤਪਤੀ ਦਰਸਾਉਣ ਵਾਲੇ ਰਿਘ ਵੇਦ ਦੇ ਮੰਤ੍ਰ ਦੀ ਸਹੀ ਵਿਆਖਿਆ ਨਾ ਸਮਾਉਣ ਦੇ ਕਾਰਣ ਮੰਤ੍ਰਾਂ ਦਾ ਹੁਲੀਆ ਦੱਸ੍ਕੇ ਸਗੋਂ ਗੁੰਮਰਾਹੀ ਹੀ ਕਰਦੇ ਰਹੇ । ਪ੍ਰਬੰਧਕ ਦਸਤਾਵੇਜ ਸਾਂਭਣ ਲਈ ਅਨਹਿਤ ਸੁਆਰਥਾਂ ਵਿਦ ਹੀ ਰੁਝੇ ਰਹੇ । ਸ੍ਰੀ ਪ੍ਰਸਰਾਮ, ਸ੍ਰੀ ਦ੍ਰੋਨਾ ਚਾਰਯ ਦੋ ਹਸਤੀਆਂ ਸਾਡੇ ਸਾਹਮਣੇ ਹਨ । ਜੋ ਧਮਾਣ ਬ੍ਰਾਹਮਣ ਹੁੰਦੇ ਹੋਏ ਭੀ ਨਿਸ ਹਿਤ ਤੋਂ ਰਹਿਤ ਸੁਤੰਤ੍ਰ ਹੋ ਕੇ ਜਿੱਥੇਟ ਸੂਰਵੀਰ ਸਨ ਤੇ ਅਧਿਆਤਮਕ ਪੱਖੋਂ ਤਪੱਸਵੀ ਵੀ ਹੋ ਕੇ ਸਮਾਜ ਦੇ ਸਾਹਵੇਂ ਪੇਸ਼ ਹੋਏ ਉਤੇ ਨੈਤਿਕ ਬਲ ਦੇ ਵੀ ਅਮੀਰ ਹੋ ਕੇ ਰਹੇ ਲਾਲਚ ਦੇ ਖੋਭੇ ਵਿਚ ਨਹੀਂ ਫਸੇ । ਹਾਂ ਸ੍ਰੀ ਕ੍ਰਿਸ਼ਨ ਦੇ ਚਰਿਤ੍ਰ ਵਿਚ ਇਹ ਭਲੀ ਭਾਂਤ ਪ੍ਰਗਟ ਹੋ ਜਾਂਦਾ ਹੈ - ਕਿ ਆਪ ਜਿਥੇ ਬਲ ਕਰਕੇ ਕੰਸ ਜਿਹੇ ਅਨੇਕਾਂ ਰਾਕਸ਼ਾਂ ਨੂੰ ਸੋਧਦੇ ਹਨ, ਉਥੇ ਗੀਤਾ ਜਿਹਾ ਮਹਾਨ ਗਿਆਨ ਦਾ ਵੀ ਸਾਗਰ ਹਨ। ਭਾਵੇਂ ਆਪ ਦੋਹਾਂ ਧਾਰਾਂ ਦੇ ਮਹਾਂਰਥੀ ਅਤੇ ਅਮੀਰ ਨੇ ਪ੍ਰੰਤੂ ਮਹੱਤਵ ਤੋਂ ਵੀ ਕੋਰੇ ਨਹੀਂ, ਬਦਲੇ ਦੀ ਭਾਵਨਾ ਵੀ ਤੇ ਮੇਰ ਤੋਂ ਵੀ ਇਨਕਾਰ ਨਹੀਂ ਕੀਤਾ ਜਾ ਸਕਦਾ । ਜਿਥੇ ਪਾਂਡਵਾਂ ਦੀ ਸਚਾਈ ਤੇ ਹਕੀਕਤ ਤੇ ਰੀਝਦੇ ਹਨ ਉਥੇ ਦੁਰਯੋਧਨ ਦੇ ਰਿਸ਼ਤੇ ਦੀ ਪੱਖ ਵੀ ਪੂਰਦੇ ਹੋਏ ਮਹਾਂ ਭਾਰਤ ਦੇ ਜੁੱਧ ਵਿਚ ਹਥਿਆਰ ਨਾ ਚੁੱਕਣ ਦੀ ਪ੍ਰਤਿੱਗਿਆ ਵੀ ਕੀਤੀ ਸੀ । ਪਰ ਇਸੇ ਭਾਰਤ ਦੀ ਕੁੱਖ ਵਿਚ ਪ੍ਰਕਾਸ਼ ਕਰਕੇ ਪੰਜਾਬ ਦੇ ਕੋਨੇ ਵਿਚ ਬੈਠ ਕੇ, ਸ੍ਰੀ ਗੁਰੂ ਗੋਬਿੰਦ ਰਾਇ, ਰਾਮ ਤੇ ਸ਼ਾਮ ਕਵੀ ਨੇ ੧੭੫੬ ਬਿ: ਵੈਸਾਖੀ ਦੇ ਦਿਹਾੜੇ ਭਗਤੀ ਅਤੇ ਸ਼ਕਤੀ ਨੂੰ ਮੇਲ ਕੇ ਇਕ ਨਵਾਂ ਨੁਸਖਾ ਤਿਆਰ ਕੀਤਾ ਸੀ - ਜਿਸ ਬਾਰੇ ਸੂਰਜ ਪ੍ਰਕਾਸ਼ ਦੇ ਕਰਤਾ ਕਵੀ ਸੰਤੋਖ ਸਿੰਘ ਜੀ ਚੂੜਾਮਣੀ ਦੀ ਕਾਨੀ ਐਉਂ ਚਲਦੀ ਹੈ ਤੇ ਲਿਖਕੇ ਦਸਦੀ ਹੈ - *ਵਾਹਿਗੁਰੂ ਜੀ ਕਾ ਭਯੋ ਖਾਲਸਾ ਸੋ ਨੀਕਾ ॥ ਅਤਿ ਵਾਹਿਗੁਰੂ ਜੀ ਕੀ ਫਤ੍ਹੇ ਸੁ ਬੁਲਾਈ ਹੈ ॥ ਪੀਰ ਪਾਤਸ਼ਾਹ ਕਰਾਮਾਤੀ ਜੋ ਅਪਰ ਪੰਥ ਹਿੰਦੂ ਕਿ ਤੁਰਕ ਹੂੰ ਕੀ ਕਾਨ ਕੋ ਮਿਟਾਈ ਹੈ । ਤੀਸਰਾ ਮਜ਼ਹਬ ਜਗ ਦੇਖਿ ਕੇ ਅਜਬ ਮਹਾਂ ਵੈਰੀ ਕੇ ਪਰਖ ਛੀਨੇ ਠਕਰਾਈ ਹੈ ॥ ਧਰਮ ਸਥਾਪਨੇ ਕੌ ਪਾਪਨ ਕੇ ਖਾਪਨੇ ਕੋ ਗੁਰੂ ਜਾਪ ਜਾਪਨੇ ਕੋ ਨਈ ਰੀਤ ਚਲਾਈ ਹੈ ।* ਐਉਂ ਖਾਲਸੇ ਦੇ ਸਿਰਜਕ ਦਸਵੇਂ ਗੁਰੂ ਨਾਨਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮ੍ਰਗੇਸ ਨੇ ਪੰਜਾਬ ਦੀ ਧਰਤੀ ਸ੍ਰੀ ਆਨੰਦਪੁਰ ਸਾਹਿਬ - ਵੈਸਾਖੀ ਦੇ ਦਿਨ (ਸ਼ੰਤ ਸਿਪਾਹੀ) ਦੀ ਪ੍ਰਕ੍ਰਿਆ ਰਚਕੇ ਭਾਰਤੀ ਚਿੰਤਨ ਅਤੇ ਰਣ ਨੀਤੀ ਵਿਚ ਨਿਵੇਕਲਾ ਤੇ ਅਨੋਖਾ ਅਥਵਾ ਵਿਲੱਖਣ ਹੀ ਜੋਗਦਾਨ ਪਾਇਆਂ ਅਤੇ ਸ਼ਕਤੀ ਦੇ ਨਾਲ ਭਗਤੀ ਨੂੰ ਜੋੜਕੇ ਸ਼ੇਰ ਤੇ ਬੱਕਰੀ ਦਾ ਸਮੇਲ ਕਰਕੇ ਅਦਭੁਤ ਚਮਤਕਾਰ ਕਰ ਵਿਖਾਇਆ । ਉਂਜ ਭਾਵੇਂ ਭਗਤੀ ਨਾਲ ਸ਼ਕਤੀ ਦਾ ਸਮੇਲ ਕਰਨ ਲਈ ਸ਼ਕਤੀ ਨੂੰ ਭਗਤੀ ਦੀ ਰਖਿਆ ਕਰਨ ਦੇ ਪ੍ਰਯੋਗ ਵਿਚ ਇਕ ਦਿਨ ਨਹੀਂ (੨੫੦) ਢਾਈ ਸੌ ਸਾਲ ਖਰਚ ਹੋਏ। ਸਤਿਗੁਰੂ ਗੁਰੂ ਨਾਨਕ ਨਿਰੰਕਾਰੀ ਨੇ (੧੪੬੯) ਤੋਂ ਲੈ ਕੇ ਦਸਮ ਸਰੂਪ (੧੬੯੯) ਦੀ ਵਸਾਖੀ ਤੱਕ ਜਨ ਮਾਨਸ ਦਾ ਮੈਥਨ ਕਰਕੇ ਸੰਤ ਸਿਪਾਹੀ ਤੇ ਖਾਲਸੇ ਦੇ ਸੰਕਲਪ ਨੂੰ ਦ੍ਰਿੜਤਾ ਨਾਲ ਸੰਪੂਰਨ ਤੇ ਸਿਰੇ ਚੜ੍ਹਾਇਆ ਉਚ ਨੀਚ ਵਿਸ਼ੇਸ਼ ਅਵਸ਼ੇਸ਼ ਛੋਟੇ ਵੱਡੇ ਅਮੀਰ ਗਰੀਬ ਦੇ ਭ੍ਰਮ ਭੇਦ ਦੀ ਲੋਈ ਲਾਹਕੇ ਵਰਗਾਂ ਨੂੰ ਅੰਮ੍ਰਿਤ ਇਕੋ ਬਾਟੇ ਵਿਚ ਛਕਾ ਕੇ ਚਿੜੀਆਂ ਨੂੰ ਬਾਜ ਤੇ ਹੱਲਾ ਬੋਲਣ ਦਾ ਬਲ ਬਖਸ਼ਿਆ । ਜਿਨ੍ਹਾਂ ਨੇ ਉੱਤਰੀ ਪੱਛਮ ਸੀਮਾ ਤੇ ਚੱਠਾਨ ਬਣਕੇ ਡਟ ਕੇ ਹਮਲਾਵਾਰਾਂ ਦਾ ਮੂੰਹ ਪਿਛਾਂਹਾਂ ਨੂੰ ਮੋੜਿਆ ਸੀ । ਇਹ ਇਤਿਹਾਸ ਨੂੰ ਪੁੱਛਣ ਦੀ ਲੋੜ ਹੈ ਕਿ ਕਿਵੇਂ ਤੇ ਕੀ ਕੀ ਹੋਇਆ ? ਤੇ ਜੰਗ ਜੂ ਸਜੇ ਖਾਲਸੇ ਨੇ ਸ਼ਸ਼ਤ੍ਰ ਦਾ ਕਿਵੇਂ ਉਪਹਾਰ ਕੀਤਾ ਅਰ ਬਗਲੇ ਦੀ ਚੁੰਝ ਵਿਚੋਂ ਮੱਛੀ ਦਾ ਬੋਟ ਬਾਹਰ ਕੱਢ ਕੇ ਕਿਵੇਂ ਅਜਾਦ ਕੀਤਾ ਸੀ ? ਸਤਿਗੁਰੂ ਮੂਰਤ ਵਲੋਂ ਭਾਰਤ ਵਰਸ਼ ਲਈ ਬਹੁਪੱਖੀ ਤੇ ਬਹੁਮੁੱਲੀ ਅਤੇ ਬਹੁਤ ਵੱਡੀ ਧਾਰਮਿਕ ਚਿੰਤਨ ਦੀ ਦੇਣ ਜਿਸ ਦੀ ਬੁਨਿਆਦ ਆਦਿ ਗੁਰੂ ਨਾਨਕ ਜੋਤਿ ਵਲੋਂ ਰਖੀ ਗਈ ਤੇ ਸਮੇਂ ਸਮੇਂ ਓਹਾ ਜੋਤਿ ਰੂਪ ਬਦਲਦੀ ਰਹੀ, ਪਰ ਉਪਦੇਸ਼ ਤੇ ਵਿਚਾਰ ਲੜੀ ਜਿਉਂ ਦੀ ਤਿਉਂ ਚਲਦੀ ਰਹੀ । ਜੋ ਪੰਜਾਂ ਗੁਰੂ ਜੋਤਾਂ, ਸੰਤਾਂ ਭਗਤਾਂ, ਰਿਸ਼ੀਆਂ, ਤਪੀਆਂ, ਵੈਰਾਗੀ ਤੇ ਤਿਆਗੀ ੩੭ ਮਹਾਂ ਪੁਰਸ਼ਾਂ ਦੀ ਸਮੂਹ - ਭਾਰਤ ਦੀ ਸਮਿਲਤ ਰੂਹ, ਜਿਸਦੀ ਸੰਪਾਦਿਨ ਕੀਤੀ ਪੰਜਵੇਂ ਸਰੂਪ ਤੇ ਗੁਰਿਆਈ ਦਾ ਤਿਲਕ ਦਿੱਤਾ ਦਸਵੇਂ ਗੁਰੂ ਨਾਨਕ ਭਾਵ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਅਤੇ ਉਚਾਰਨ ਕੀਤਾ- ਦਮਦਮੇ ਸਾਹਿਬ ☛

[੧]ਨੈਨ ਸੈਨ ਦੈ ਸਖੀ ਹਟਾਈ ॥ [੨]ਆਪੁ ਗਈ ਰਾਜਾ ਪਹਿ ਧਾਇ ॥ [੩]ਕਾਮ ਭੋਗ ਕੀਨਾ ਲਪਟਾਇ ॥੨੩॥ [੪]ਪੋਸਤ ਭਾਂਗ ਅਫੀਮ ਖਿਲਾਇ ॥ [੫]ਆਸਨ ਤਾ ਤਰ ਦਿਯੋ ਬਨਾਇ ॥ [੬]ਚੁੰਬਨ ਰਾਇ ਅਲਿੰਗਨ ਲਏ ॥ [੭]ਲਿੰਗ ਦੇਤ ਤਿਹੱ ਭਗ ਮੋ ਭਏ ॥੨੪॥ [੮]ਭਗ ਮੋ ਲਿੰਗ ਦਿਯੋ ਰਾਜਾ ਜਬ ॥ [੯]ਰੁਚਿ ਉਪਜੀ ਤਰਨੀ ਕੇ ਜਿਯ ਤਬ ॥ [੧੦]ਲਪਟਿ ਲਪਟਿ ਆਸਨ ਤਰ ਗਈ ॥ [੧੧]ਚੁੰਬਨ ਕਰਤ ਭੂਪ ਕੇ ਭਈ ॥੨੫॥ [੧੨]ਗਹਿ ਗਹਿ ਤਿਹੱ ਕੋ ਗਰੇ ਲਗਾਵਾ ॥ [੧੩]ਆਸਨ ਸੌ ਆਸਨਹਿ ਛੁਹਾਵਾ ॥ [੧੪]ਅਧਰਨ ਸੌ ਦੋਊ ਅਧਰ ਲਗਾਈ ॥ [੧੫]ਦੁਹੂੰ ਕੁਚਨ ਸੌ ਕੁਚਨ ਮਿਲਾਈ ॥੨੬॥ [੧੬]ਇਹ ਬਿਧਿ ਭੋਗ ਕਿਯਾ ਰਾਜਾ ਤਨ ॥ [੧੭]ਜਿਹੱ ਬਿਧਿ ਰੁਚਾ ਚੰਚਲਾ ਕੇ ਮਨ ॥ [੧੮]ਬਹੁਰੌ ਰਾਵ ਬਿਦਾ ਕਰਿ ਦਿਯੋ ॥ [੧੯]ਅਨਤ ਦੇਸ ਕੋ ਮਾਰਗ ਲਿਯੋ ॥੨੭॥ [੨੦]ਰਤਿ ਕਰਿ ਰਾਵ ਬਿਦਾ ਕਰਿ ਦਿਯਾ ॥ [੨੧]ਐਸਾ ਚਰਿਤ ਚੰਚਲਾ ਕਿਯਾ ॥ [੨੨]ਅਵਰ ਪੁਰਖ ਸੌ ਰਾਵ ਨ ਭਾਖਾ ॥ [੨੩]ਜੋ ਤ੍ਰਿਯ ਕਿਯ; ਸੋ ਜਿਯ ਮੋ ਰਾਖਾ ॥੨੮॥ ਦੋਹਰਾ ॥ [੨੪]ਕਿਤਕ ਦਿਨਨ ਨ੍ਰਿਪ ਚੰਚਲਾ; ਪੁਨਿ ਵਹੁ ਲਈ ਬੁਲਾਇ ॥ [੨੫]ਰਾਨੀ ਕਰਿ ਰਾਖੀ ਸਦਨ; ਸਕਾ ਨ ਕੋ ਛਲ ਪਾਇ ॥੨੯॥੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ, ਤ੍ਰਿਯਾ ਚਰਿਤ੍ਰੇ, ਮੰਤ੍ਰੀ ਭੂਪ ਸੰਬਾਦੇ, ਚਾਰ ਸੌ ਤੀਨ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੪੦੩॥੭੧੩੯॥ ਅਫਜੂੰ ॥

ਚੌਪਈ ॥ [੨੬]ਸੁਨ ਨ੍ਰਿਪ ਔਰ ਚਰਿੱਤ੍ਰ ਬਖਾਨੋ ॥ [੨੭]ਜਿਹੱ ਬਿਧਿ ਕਿਯਾ ਚੰਚਲਾ ਜਾਨੋ ॥ [੨੮]ਅਨਦਾਵਤੀ ਨਗਰ ਇਕ ਸੋਹੈ ॥ [੨੯]ਰਾਇ ਸਿੰਘ ਰਾਜਾ ਤਹੱ ਕੋ ਹੈ ॥੧॥ [੩੦]ਸਿਵਦੇਈ ਤਿਹੱ ਨਾਰਿ ਬਿਚੱਛਨ ॥ [੩੧]ਰੂਪਵਾਨ ਗੁਨਵਾਨ ਸੁਲੱਛਨ ॥ [੩੨]ਰਾਜਾ ਆਪੁ ਚਰਿੱਤ੍ਰ ਬਨਾਵਤ ॥ [੩੩]ਲਿਖਿ ਲਿਖਿ ਪੜ੍ਹਿ ਇਸਤ੍ਰਿਯਨ ਸੁਨਾਵਤ ॥੨॥ [੩੪]ਸਿਵਾਮਤੀ ਇਹੱ ਬਿਧਿ ਜਬ ਸੁਨੀ ॥ [੩੫]ਅਧਿਕ ਬਿਹਸਿ ਕਰਿ ਮੂੰਡੀ ਧੁਨੀ ॥ [੩੬]ਅਸ ਕਰਿ ਇਸੈ ਚਰਿੱਤ੍ਰ ਦਿਖਾਊਂ ॥ [੩੭]ਯਾ ਭਜ; ਯਾਹੀ ਤੇ ਲਿਖਵਾਊਂ ॥੩॥ [੩੮]ਜਿਹੱ ਤਿਹੱ ਬਿਧਿ ਭੂਪਹਿ ਫੁਸਲਾਇ ॥ [੩੯]ਮਿਲਤ ਭਈ ਦਿਨ ਹੀਂ ਕਹੱ ਆਇ ॥ [੪੦]ਆਨਿ ਗਰੇ ਤਾ ਕੇ ਲਪਟਾਈ ॥ [੪੧]ਭਾਂਤਿ ਭਾਂਤਿ ਤਨ ਕੇਲ ਰਚਾਈ ॥੪॥ [੪੨]ਭਾਂਤਿ ਭਾਂਤਿ ਜੱਦਪ ਤਿਹੱ ਭਜਾ ॥ [੪੩]ਤਉ ਨ ਤ੍ਰਿਯਾ ਆਸਨ ਤਿਹੱ ਤਜਾ ॥ [੪੪]ਭਾਂਤਿ ਭਾਂਤਿ ਉਰ ਸੌ ਉਰਝਾਨੀ ॥ [੪੫]ਨਿਰਖਿ ਭੂਪ ਕਾ ਰੂਪ ਬਿਕਾਨੀ ॥੫॥ [੪੬]ਭੋਗ ਕਮਾਇ ਗਈ ਡੇਰੈ ਜਬ ॥ [੪੭]ਸਖਿਯਨ ਸਾਥ ਬਖਾਨੋ ਇਮ ਤਬ ॥ [੪੮]ਇਹੱ ਰਾਜੈ ਮੁਹਿ ਆਜੁ ਬੁਲਾਯੋ ॥ [੪੯]ਦਿਨਹੀ ਮੋ ਸੰਗ ਭੋਗ ਕਮਾਯੋ ॥੬॥ [੫੦]ਸਾਸੁ ਸਸੁਰ ਜਬਹੀ ਸੁਨ ਪਾਈ ॥

☛ ਜਿਸ ਜਿਹੀ ਮਿਸਾਲ ਤਿੰਨ ਲੋਕ ਵਿਚ ਮਿਲਣੀ ਮੁਸ਼ਕਲ ਹੈ ਹੀ ਨਹੀਂ ਅਸੰਭਵ ਹੀ ਹੈ । ਜਿਸ ਜਿਹੀ ਕਮਾਲ ਦੀ ਰਵਾਨੀ ਤੇ ਸਹਿਨਸ਼ੀਲਤਾ ਦੀ ਨਿਸ਼ਾਨੀ ਸਮਾਦਰਤਾ ਦੀ ਭਾਵਨਾ ਦੀ ਅਮੀਰੀ ਦੀ ਮਿਸਾਲ ਸੰਸਾਰ ਭਰਦੇ ਕਿਸੇ ਖੇਤਰ ਤੋਂ ਭੀ ਨਹੀਂ ਮਿਲਦੀ । ਪ੍ਰਚਲਤ ਮੁਖੀ ਧਰਮਾਂ ਦੇ ਗ੍ਰੰਥਾਂ ਤੇ ਮਹੱਤਵ ਪੂਰਕ ਪੁਰਾਣ ਤੇ ਸ਼ਾਂਸਤਰਾਂ ਦੇ ਸਮੂੰਹ ਨੂੰ ਵਾਚਿਆਂ ਪਤਾ ਚਲਦਾ ਹੈ ਕਿ ਸੰਸਕ੍ਰਿਤ ਦੇ ਗ੍ਰੰਥਾਂ ਵਿਚ ਅਰਬੀ ਫਾਰਸੀ ਜਾਂ ਹੋਰ ਕੋਈ ਵੀ ਭਾਸ਼ਾ ਦੇ ਦਰਸ਼ਨ ਨਹੀਂ ਹੁੰਦੇ ਅਤੇ ਅਰਬੀ ਫਾਰਸੀ ਦੇ ਗ੍ਰੰਥਾਂ ਵਿਚੋਂ ਸੰਸਕ੍ਰਿਤ ਗੋਤਾ ਮਾਰਿਆਂ ਵੀ ਨਹੀਂ ਲੱਭਦੀ । ਪਰ ਇਹੋ ਇਕ ਮਹਾਨ ਪਵਿੱਤਰ ਤੇ ਸਮਿਲਤ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ) ਦੀ ਸੁਭਾਗ ਬਾਣੀ ਹੈ । ਜਿਸ ਵਿਚ ੬ ਗੁਰੂਆਂ ਤੋਂ ਬਿਨਾਂ ਪੰਜਾਬੀ ਸ਼ੁਤਰਤਾ ਬਿਨ ੩੧ ਮਹਾਂ ਪੁਰਸ਼ਾਂ ਅਤੇ ਪ੍ਰਾਤਾਂ ਦੀ ਅਲੱਗ-ਅਲੱਗ ਭਾਸ਼ਾਂ ਨੂੰ ਤਰਜੀਹ ਦੇ ਕੇ ਸਾਰੇ ਸੰਤਾਂ ਭਗਤਾਂ ਨੂੰ ਗੁਰੂ ਜੋਤਿ ਨਿਰੰਕਾਰੀ ਜੋਤਿ ਦੀ ਰੂਹ ਦੇ ਬਰਾਬਰ ਸਮਾਨਤਾ ਦੇ ਕੇ ਆਦਰ ਦਿੱਤਾ ਗਿਆ ਹੈ । ਭਾਰਤ ਭਰ ਵਿਚ ਕਿਸੇ ਵੀ ਕੌਮ ਦੇ ਨਾਇਕ ਨੇ ਅਪਨੇ ਵਿਚਾਰ ਲਿਖ ਕੇ ਪੇਸ਼ ਨਹੀਂ ਕੀਤੇ, ਸ੍ਰੀ ਗੀਤਾ ਭਾਵੇਂ ਸ੍ਰੀ ਕ੍ਰਿਸ਼ਨ ਜੀ ਨੇ ਉਚਾਰਨ ਕੀਤੀ ਪਰ ਕਲਮ ਬੰਧ ਉਹ ਸਰੀ ਬੇਦ ਬਿਆਸ ਜੀ ਵਲੋਂ ਹੀ ਹੋਈ । ਪਰ ਇਹ ਗੁਰੂ ਨਾਨਕ ਜੋਤਿ ਹੈ ਜੋ ਰਹਿੰਦੀਆਂ ਸਦੀਆਂ ਤਕ ਜਗਮਗਾਉਂਦੀ ਜੋਤਿ ਆਂਪਣੇ ਮੁਖਾਰਬਿੰਦ ਤੋਂ ਉਚਾਰਦੇ ਹੋਏ ਸੰਕਲਤ ਕਰਕੇ ਪੱਕੀ ਮੋਹਰ ਲਾ ਕੇ ਜਗਾ ਗਏ, ਜਿਸ ਵਿਚ ਕੋਈ ਰਾਈ ਜਿੰਨੀ ਵੀ ਹੇਰਾ ਫੇਰੀ ਰਲਾ-ਮਲਾ ਨਹੀਂ ਹੋ ਸਕਦਾ, ਬਲਕਿ ਸ੍ਰੀ ਦਸਮੇਸ਼ ਜੀ ਨੇ ਹਿੰਦੀ, ਮਿਥਿਹਾਸ ਨੂੰ ਲੈ ਕੇ ਸ੍ਰੀ ਦਸਮ ਗ੍ਰੰਥ ਦੀ ਉਹ ਕਿਰਨ ਚਮਕਾਈ ਜੋ ਸਵੇਰ ਦੇ ਮੂੰਹ ਫੁਟਾਲੇ ਤੋਂ ਵੀ ਅਜੀਬ ਹੈ । ਕੋਈ ਆਪਣਾ ਧਾਰਮਿਕ ਇਤਿਹਾਸ ਲਿਖਦਾ ਹੈ, ਕਿਸੇ ਨੇ ਪ੍ਰਾਂਤਕ ਫੇਰੀ ਛਾਪੀ, ਕੋਈ ਆਪਣੀ ਸਾਰਥਕ ਥਿਊਰੀ ਤੇ ਕਾਇਲ ਹੈ ਪਰ ਆਫਰੀਨ ਹੈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਵਿਸ਼ਾਲ ਦਿਲੀ ਤੇ ਜਿਸ ਨੇ ਸਾਰੇ ਸੰਸਾਰ ਭਰ ਦੇ ਇਤਿਹਾਸ ਨੂੰ ਬਾਇੱਜ਼ਤ ਸਤਿਕਾਰ ਸਾਹਿਤ ਸੱਤ ਜ਼ੁਬਾਨਾਂ ਵਿਚ ਲਿਖ ਕੇ ਦਿਤਾ ਤਾਂ ਕੇ ਸਾਰੀਆਂ ਹੀ ਸਮਿਲਤ ਕੌਮਾਂ ਆਪੋ ਆਪਣੇ ਇਤਿਹਾਸ ਦੀ ਰੋਸ਼ਨੀ ਲੈਂਦੇ ਹੋਏ ਅਸਲੀ ਅਕਾਲ ਤਤੂ ਨੂੰ ਵੀ ਜਾਣ ਸਕਣ ਅਤੇ ਭਰਮ ਭੁਲੇਖਿਆਂ ਵਹਿਮਾਂ, ਪਾਖੰਡਾਂ, ਚੋਰਾਂ, ਯਾਰਾਂ ਤੋਂ ਭਲੀ ਭ੍ਰਾਂਤ ਚੇਤੰਨ ਹੋ ਕੇ ਗੂੜ੍ਹੀ ਨੀਂਦ ਤੋਂ ਜਾਗ ਕੇ ਆਪਣੇ ਭਵਿੱਖ ਦੀ ਪੋਟਲੀ ਸੰਭਾਲ ਸਕਣ । ਅਤੇ ਠੀਕ ਸਹੀ ਤੇ ਉਤਮ ਧਰਮ ਦੀ ਪਰਖ ਕਰਕੇ ਐਸ ਲੋਕ ਵਿਚ ਉਚੀ ਪੱਧਰ ਦੀ ਜੀਵਨੀ ਜੀ ਕੇ ਪ੍ਰਲੋਕ ਨੂੰ ਜੇਤੂ ਹੋ ਕੇ ਲੋਕ ਸੁਖੀਏ ਤੇ ਪ੍ਰਲੋਕ ਸੁਹੇਲਾ ਕਰਕੇ ਚਾਂਈਂ ਚਾਂਈਂ ਹਸਦੇ ਤੇ ਮੌਲਦੇ ਪ੍ਰੀਤਮ ਦੇ ਗਲੇ ਜਾ ਕੇ ਲਗ ਸਕਣ । ਤੇ ਦੱਸ ਦਿੱਤੀ *ਜਾਗਤ ਜੋਤ ਜਪੈ ਨਿਸ ਬਾਸਰ ਏਕ ਬਿਨਾ ਮਨ ਨੈਕ ਨ ਆਨੈ ॥* ☛

੧. ਨੇਤ੍ਰਾਂ ਦੀ ਸੈਨ ਦੇ ਕੇ ਗੋਲੀਆਂ ਨੂੰ ਪਿਛਾਂਹ ਹਟਾ ਦਿੱਤਾ।
੨. ਆਪ ਰਾਜੇ ਦੇ ਪਾਸ ਚਲੀ ਗਈ
੩. ਉਸਦੇ ਨਾਲ ਲਪਕ ਕੇ ਵਿਹਾਰ ਕੀਤਾ ॥੨੩॥
੪. ਪੋਸਤ, ਭੰਗ ਤੇ ਅਫੀਮ ਖੁਆ ਦਿੱਤੀ
੫. ਤੇ ਉਸਦੇ ਹੇਠ ਆਸਣ ਕਰ ਦਿੱਤਾ ।
੬. ਰਾਜੇ ਨੇ ਚੁੰਮਨ ਤੇ ਅਲਿੰਗਨ ਕਰੇ
੭. ਤੇ ਸਮੂਹਕ ਭੋਗ ਕਰ ਲਿਆ ॥੨੪॥
੮. ਜਦੋਂ ਲਿੰਗ ਉਪ ਲਿੰਗ ਮਿਲ ਗਏ
੯. ਤਦ ਉਸ ਇਸਤਰੀ ਦੇ ਮਨ ਵਿਚ ਰੁਚਤ ਹੋੋ
੧੦. ਉਸ ਨਾਲ ਲਪਟ ਕੇ ਆਸਣ ਥੱਲੇ ਚਲੀ ਗਈ
੧੧. ਤੇ ਰਾਜੇ ਦੇ ਚੁੰਮਨ ਲਏ ॥੨੫॥
੧੨. ਉਸ ਨੂੰ ਫੜ ਫੜ ਕੇ ਗਲ ਨਾਲ ਲਾਵੇ ।
੧੩. ਆਸਣ ਨਾਲ ਆਸਣ ਮਿਲਾਵੇ ।
੧੪. ਦੋਹੇਂ ਮੋਢਿਆਂ ਨਾਲ ਮੋਢੇ ਮਿਲਾਉਂਦੇ ਹਨ ।
੧੫. ਦੋਹਾਂ ਦੁਧੀਆਂ ਨਾਲ ਦੁਧੀਆਂ ਮਿਲਾਉਂਦੇ ਹਨ ॥੨੬॥
੧੬. ਇਸ ਤਰ੍ਹਾਂ ਰਾਜੇ ਦੇ ਨਾਲ ਸੰਜੋਗ ਕੀਤਾ
੧੭. ਜਿਸ ਤਰ੍ਹਾਂ ਵੀ ਉਸ ਇਸਤਰੀ ਨੂੰ ਜਚਿਆ ਮਨ ਨੂੰ
੧੮. ਫੇਰ ਰਾਜੇ ਨੇ ਉਸ ਨੂੰ ਉਥੋਂ ਭੇਜ ਦਿੱਤਾ ।
੧੯. ਹੋਰ ਦੇਸ ਭਾਵ ਆਪਣੇ ਘਰ ਦੇ ਰਾਹ ਪੈ ਗਈ ॥੨੭॥
੨੦. ਰਤ ਕਰਕੇ ਰਾਜੇ ਨੇ ਵਿਦਾ ਕਰ ਦਿੱਤੀ ।
੨੧. ਹਨਵੰਤ ਸਿੰਘ ਵਜ਼ੀਰ ਰਾਜੇ ਚਿਤ੍ਰ ਸੈਨ ਨੂੰ ਕਹਿੰਦਾ ਹੈ ਕਿ ਇਸ ਤਰ੍ਹਾਂ ਦਾ ਚਰਿਤ੍ਰ ਉਸ ਇਸਤਰੀ ਨੇ ਕੀਤਾ।
੨੨. ਹੋਰ ਕਿਸੇ ਪੁਰਸ਼ ਨੂੰ ਰਾਜੇ ਨੇ ਨਾ ਦੱਸਿਆ ।
੨੩. ਜੋ ਕੁਝ ਉਸ ਇਸਤਰੀ ਨੇ ਉਸ ਦੇ ਨਾਲ ਕੀਤਾ ਉਹ ਆਪਣੇ ਦਿਲ ਵਿਚ ਹੀ ਰਖਿਆ ।
੨੪. ਕਿਤਨੇ ਦਿਨਾਂ ਦੇ ਪਿਛੋਂ ਰਾਜੇ ਨੇ ਇਹ ਸੋਚਕੇ ਕਿ ਪਰ ਇਸਤਰੀ ਦਾ ਦੋਸ਼ ਨਾ ਲੱਘੇ ਉਸ ਨੂੰ ਬੁਲਾ ਲਿਆ
੨੫. ਰਾਣੀ ਬਣਾ ਕੇ ਘਰ ਵਸਾ ਲਈ। ਇਸ ਧੋਖੇ ਦਾ ਕਿਸੇ ਨੂੰ ਵੀ ਪਤਾ ਨਾ ਲਗਿਆ । ਆਪਣੀ ਇਸਤਰੀ ਹੋ ਜਾਣ ਕਰਕੇ ਪਰ ਇਸਤਰੀ ਦੇ ਦੋਸ਼ ਤੋਂ ਮੁਕਤ ਹੋ ਗਿਆ ॥੧੯॥੧॥

ਇਥੇ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਦਾ ਵਾਰਤਾਲਾਪ ਚਾਰ ਸੌ ਤੀਜੀ ਕਥਾ ਸਮਾਪਤ ॥੪੦੩॥੭੧੪੦॥ਚਲਦਾ॥

---

੨੬. ਹਨਵੰਤ ਸਿੰਘ ਜੀਰ ਕਹਿੰਦਾ ਹੈ ਕਿ ਐ ਰਾਜਨ ਸੁਨ ਮੈ ਇਕ ਹੋਰ ਚਰਿਤ੍ਰ ਦਸਦਾ ਹਾਂ ।
੨੭. ਜਿਸ ਤਰ੍ਹਾਂ ਇਕ ਇਸਤਰੀ ਨੇ ਜਾਣੋ ਕੀਤਾ ਸੀ ।
੨੮. ਇਕ ਅਨਦਾ ਵਤੀ ਨਗਰ ਸੋਭਦਾ ਸੀ ।
੨੯. ਰਾਇ ਸਿੰਘ ਉਸੇ ਦਾ ਰਾਜਾ ਸੀ ।
੩੦. ਸ਼ਿਵ ਦੇਈ ਉਥੇ ਇਕ ਹੋਰ ਇਸਤਰੀ ਰਹਿੰਦੀ ਸੀ ।
੩੧. ਜੋ ਰੂਪਵਤੀ ਤੇ ਗੁਣਾਂ ਕਰਕੇ ਤੇ ਲੱਛਣਾਂ ਕਰਕੇ ਸ਼ੁਭ ਸੀ । ਭਾਵ ਚੰਗੀ ਸੀ ਹੁਸ਼ਿਆਰ ਸੀ ।
੩੨. ਰਾਜਾ ਆਪ ਕਈ ਚਰਿਤਰ ਕਰਦਾ ਸੀ ।
੩੩. ਉਹ ਚਰਿਤ੍ਰ ਲਿਖ-ਲਿਖ ਕੇ ਪੜ੍ਹ ਪੜ੍ਹ ਕੇ ਇਸਤਰੀਆਂ ਨੂੰ ਸੁਣਾਇਆਂ ਕਰੇ ॥੨॥
੩੪. ਸਿਵ ਦਈ ਨੇ ਜਦੋਂ ਇਸ ਤਰ੍ਹਾਂ ਸੁਣਿਆਂ
੩੫. ਉਸ ਨੇ ਬੜੀ ਬਹਿਸ ਕਰਨ ਉਪਰੰਤ ਸਿਰ ਹਿਲਾਇਆ
੩੬. ਤੇ ਕਿਹਾ ਕਿ ਇਸ ਨੂੰ ਮੈਂ ਚਰਿਤਰ ਕਰਕੇ ਵਿਖਾਵਾਂ।
੩੭. ਇਸੇ ਨਾਲ ਪਹਿਲਾਂ ਮੇਲ ਕਰਾਂ ਤੇ ਫੇਰ ਇਸੇ ਤੇ ਲਖਵਾਊਂ ॥੩॥
੩੮. ਪਹਿਲਾਂ ਜਿਉਂ ਤਿਉਂ ਕਰਕੇ ਰਾਜੇ ਨੂੰ ਆਪਣੀਆਂ ਗੱਲਾਂ ਵਿਚ ਫਸਾ ਲਿਆ ਤੇ ਆ ਕੇ
੩੯. ਫੇਰ ਦਿਨ ਦੇ ਵਿਚ ਹੀ ਉਸ ਨਾਲ ਮਿਲਾਪ ਕਰ ਲਿਆ
੪੦. ਆ ਕੇ ਉਸ ਦੇ ਗਲੇ ਨਾਲ ਲਪਟ ਗਈ ।
੪੧. ਤਰ੍ਹਾਂ ਤਰ੍ਹਾਂ ਉਸ ਨਾਲ ਮੇਲ ਮਿਲਾਪ ਕੀਤਾ ॥੪॥
੪੨. ਤਰ੍ਹਾਂ-ਤਰ੍ਹਾਂ ਉਸ ਨਾਲ ਰਸ ਮਾਣਿਆਂ ।
੪੩. ਫੇਰ ਵੀ ਉਸ ਨਾਲ ਜੁਦਾ ਨਾ ਹੋਈ ।
੪੪. ਤਰ੍ਹਾਂ ਤਰ੍ਹਾਂ ਉਸ ਦੇ ਚੁੰਗਲ ਵਿਚ ਉਲਝੀ ਰਹੀ ।
੪੫. ਰਾਜੇ ਦਾ ਰੂਪ ਵੇਖ ਕੇ ਵਿਕ ਗਈ ਉਸਦੇ ਕੋਲ ॥੫॥
੪੬. ਰੰਗ ਮਾਣ ਕੇ ਜਦੋਂ ਘਰ ਚਲੀ ਗਈ
੪੭. ਘਰ ਦੀਆਂ ਇਸਤਰੀਆਂ ਕੋਲ ਜਾ ਕੇ ਕਹਿ ਦਿੱਤਾ ।
੪੮. ਕਿ ਇਸ ਰਾਜੇ ਨੇ ਮੈਨੂੰ ਅੱਜ ਬੁਲਾਇਆ ਸੀ ।
੪੯. ਤੇ ਫੇਰ ਉਸ ਨੇ ਮੇਰੇ ਨਾਲ ਵਿਹਾਰ ਕੀਤਾ ॥੬॥
੫੦. ਜਿਸ ਵੇਲੇ ਉਸਦੀ ਇਹ ਗਲ ਉਸਦੀ ਸੱਸ ਤੇ ਸਹੁਰੇ ਨੇ ਸੁਣ ਲਈ ।

---

☛ *ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ ॥ ਅੰਗ੭੧੨॥ਪਾ:੧੦॥*

**ਵਰਨਣ ਯੋਗ ਤੇ ਸਮਝਣ ਯੋਗ** ਇਨਸਾਨ ਵਿਚ ਇਨਸਾਨੀਅਤ ਦੀ ਰੂਹ ਫੈਕਣ ਨੀਂਦਰ ਦੀ ਸੁਸਤੀ ਉਤਾਰ ਕੇ ਚੁਸਤ ਤੇ ਚੌਕਸ ਕਰਨ ਵਾਲੀ ਫਰਜਾਂ ਦੀ ਪਰਾਦਾਤੀ ਇਖਲਾਕ ਦੀ ਸਰਮਾਯਕ ਹੈ (ਚਰਿਤ੍ਰ ਪਾਖਯਾਨਾ) ਦੀ ਸੁੰਦਰ ਬਾਣੀ, ਜਿਸਨੂੰ ਪੜ੍ਹਕੇ ਵਿਅਕਤੀਤਵ : ਗੁਰਾ ਕਾ ਸਿੱਖ ਅਖਵਾਉਣ ਵਾਲਾ ਵਿਸ਼ਿਆਂ ਦੇ ਧੋਖੇ ਵਿਚ ਅਬ ਕਰਮਾਂ ਦੇ ਰਾਹ ਨਹੀਂ ਟੁਰ ਸਕਦਾ । ਆਪਣੇ ਸਦਾ ਚਾਰੀ ਕਰੈਕਟਰ ਤੋਂ ਬਿਗੜਕੇ ਚਾਪਲੋਸੀ ਦੇ ਜਾਲ ਨਹੀਂ ਫਸ ਸਕਦਾ, ਆਪਣੇ ਇਮਾਨ ਨੂੰ ਧੋਖਾ ਨਹੀਂ ਦੇ ਸਕਦਾ । ਗੁਰਮਤਿ ਦੀ ਪਉੜੀ ਨਾਮ ਦਾਨ ਤੇ ਇਸ਼ਨਾਨ ਧਰਮ ਤੇ ਅਧਰਮ ਦੇ ਡੰਡੇ ਨੂੰ ਪਰਖ ਕੇ ਹੱਥ ਪਾਏਗਾ, ਮਨ ਰੂਪੀ ਹਲਕਾਏ ਕੁੱਤੇ ਅਵਾਰਾ ਫਿਰਨ ਤੇ ਕਾਬੂ ਪਾ ਕੇ ਪੰਜਾਂ ਡਾਕੂਆਂ ਨੂੰ ਕਾਬੂ ਕਰਕੇ ਆਸਾ ਤ੍ਰਿਸ਼ਨਾ ਰੂ ਕੁਤੀਆਂ ਨੂੰ ਰੋਕ ਕੇ ਪ੍ਰ ਇਸਤ੍ਰੀਆਂ ਅਤੇ ਪਰ ਪੁਰਖ ਨਾਲੋਂ ਸਾਂਝ ਤੋੜਕੇ ਬੇ ਮੌਕੇ ਦੇ ਛਲਾਵਿਆਂ ਤੋਂ ਰਿਸ਼ਤਾ ਤੋੜਕੇ ਇਹਨਾਂ ਤੋ ਨਿਰਮੋਹ ਹੋ ਕੇ ਪ੍ਰਮ ਸਤਿਆ ਦਾ ਸਹਾਰਾ ਲੈ ਕੇ ਉਸ ਨੂੰ ਆਪਣੀ ਡੰਗੋਰੀ ਬਣਾਕੇ ਸਤਕਾਰ ਦੇਵੇਗਾ । ਆਤਮ ਬਲ ਦੀ ਪ੍ਰਾਪਤੀ ਕਰਕੇ ਪੰਥਕ ਪਹਿਰੇਦਾਰ ਹੋ ਕੇ ਆਪਣੀ ਜ਼ਿਮੇਵਾਰੀ ਨਿਭਾਇਗਾ। ਗੁਰਦੇਵ ਆਪਣਾ ਬਿਰਦ ਪਾਲਦੇ ਹੋਇ ਇਹੋ ਜਿਹੇ ਗੁਰਸਿਖ ਦੀ ਭਾਈ ਜੋਗਾ ਸਿੰਘ ਵਾਂਗ ਜਿਮੇਂਵਾਰੀ ਨਿਭਾਉਣਗੇ। ਮਹਾਂ ਵਿਸ਼ੇਸ਼ ਤੇ ਦਰਵੇਸ਼ ਤੇ ਆਪਣੇ ਬਿਰਦ ਦੇ ਪਾਲਕ ਸ੍ਰੀ ਦਸਮੇਸ਼ ਜੀ ਦੇ ਪਾਵਨ ਚਰਨਾਂ ਕੰਵਲਾਂ ਵਿਚ ਮੇਰੀ ਬਾਰ ਬਾਰ ਨਮਸਕਾਰ ਹੈ ਜਿਨ੍ਹਾਂ ਨੇ ਆਦਿ ਗੁਰੂ ਗ੍ਰੰਥ ਸਾਹਿਬ ਦੀਆਂ ਰਚਨਾਵਾਂ ਪੰਗਤੀਆਂ ਦੀ ਉਦਾਹਰਣਾਂ ਨੂੰ ਸਾਰਥ ਕਰਦੇ ਹੋਇਆਂ ਓਨਰੀ ਸਰੂਪ ਵਿਚ ਸਾਨੂੰ ਰੋਸ਼ਨੀ ਬਖਸ਼ੀ।

ੳ- *ਸਚਾ ਸਤਿਗੁਰੁ ਸੇਵਨਿ ਸਚਾ ਮਾਰਗੁ ਦਸਿਆ ॥ ਸਚਾ ਸਬਦੁ ਬੀਚਾਰਿ ਕਾਲੁ ਵਿਧਉਸਿਆ ॥ ਢਾਢੀ ਕਥੇ ਅਕਥੁ ਸਬਦਿ ਸਵਾਰਿਆ ॥ ਨਾਨਕ ਗੁਣ ਗਹਿ ਰਾਸਿ ਹਰਿ ਜੀਉ ਮਿਲੇ ਪਿਆਰਿਆ ॥੨੩॥ਅੰਗ ੧੪੮-੧੪੯॥ਮ:੧॥*

ਅ—*ਉਝੜਿ ਭੁਲੇ ਰਾਹ ਗੁਰਿ ਵੇਖਾਲਿਆ ॥ ਸਤਿਗੁਰ ਸਚੇ ਵਾਹੁ ਸਚੁ ਸਮਾਲਿਆ ॥*
*ਪਾਇਆ ਰਤਨੁ ਘਰਾਹੁ ਦੀਵਾ ਬਾਲਿਆ ॥ ਸਚੈ ਸਬਦਿ ਸਲਾਹਿ ਸੁਖੀਏ ਸਚ ਵਾਲਿਆ ॥*
*ਨਿਡਰਿਆ ਡਰੁ ਲਗਿ ਗਰਬਿ ਸਿ ਗਾਲਿਆ ॥ ਨਾਵਹੁ ਭੁਲਾ ਜਗੁ ਫਿਰੈ ਬੇਤਾਲਿਆ ॥੨੪॥ਅੰਗ ੧੪੮-੧੪੯॥*

ੲ—*ਭੂਲੇ ਸਿਖ ਗੁਰੂ ਸਮਝਾਏ ॥ ਉਝੜਿ ਜਾਦੇ ਮਾਰਗਿ ਪਾਏ ॥ ਤਿਸੁ ਗੁਰ ਸੇਵਿ ਸਦਾ ਦਿਨੁ ਰਾਤੀ ਦੁਖ ਭੰਜਨ ਸੰਗਿ ਸਖਾਤਾ ਹੇ ॥੧੩॥ਅੰਗ੧੦੩੨॥ਮ:੧॥*

ਸ—*ਸੰਸਾਰੁ ਬਿਖਿਆ ਕੂਪ ॥ ਤਮ ਅਗਿਆਨ ਮੋਹਤ ਘੂਪ ॥ ਗਹਿ ਭੁਜਾ ਪ੍ਰਭ ਜੀ ਲੇਹੁ ॥ ਹਰਿ ਨਾਮੁ ਅਪੁਨਾ ਦੇਹੁ ॥ ਪ੍ਰਭ ਤੁਝ ਬਿਨਾ ਨਹੀ ਠਾਉ ॥ ਨਾਨਕਾ ਬਲਿ ਬਲਿ ਜਾਉ ॥੨॥ਅੰਗ੮੩੮॥ਮ:੫॥*

ਹੇ ਸਤਿਗੁਰੂ ਸਾਡੀ ਦਸ਼ਾ ਉਸ ਜੁਹਾਰੀ ਤੁਲ ਹੈ ਜੋ ਇਕ ਜੋਹਾਰੀ ਦੀ ਜੂਏ ਵਿਚ ਹਰਕੇ ਹੁੰਦੀ ਹੈ ।

ਹ—*ਜਿਉ ਬਿਖਈ ਹੇਰੈ ਪਰ ਨਾਰੀ ॥ ਕਉਡਾ ਡਾਰਤ ਹਿਰੈ ਜੁਆਰੀ ॥੩॥ਅੰਗ੮੭੩॥ਨਾਮਦੇਵ ਜੀ॥*

ਕ— *ਜੈਸੇ ਬਿਖੈ ਹੇਤ ਪਰ ਨਾਰੀ ॥ ਐਸੇ ਨਾਮੇ ਪ੍ਰੀਤਿ ਮੁਰਾਰੀ ॥੪॥ਅੰਗ੮੭੪॥ਉਹੀ॥*

ਖ—*ਕਾਹੂ ਬਿਹਾਵੈ ਰੰਗ ਰਸ ਰੂਪ ॥ ਕਾਹੂ ਬਿਹਾਵੈ ਮਾਇ ਬਾਪ ਪੂਤ ॥ਅੰਗ੯੧੩-੧੦॥ਮ:੫॥*

ਗ—*ਕਾਹੂ ਬਿਹਾਵੈ ਬੇਦ ਅਰੁ ਬਾਦਿ ॥ ਕਾਹੂ ਬਿਹਾਵੈ ਰਸਨਾ ਸਾਦਿ ॥ ਕਾਹੂ ਬਿਹਾਵੈ ਲਪਟਿ ਸੰਗਿ ਨਾਰੀ ॥ ਸੰਤ ਰਚੇ ਕੇਵਲ ਨਾਮ ਮੁਰਾਰੀ ॥੨॥ਅੰਗ੯੧੩-੧੪॥ਮ:੫॥*

* * * * *

---

☛ (ਪੰਨਾ ੩੪੩ ਦੀ ਬਾਕੀ) ਜੋ ਮਨੁੱਖ ਦੇ ਅੰਦਰ ਹਮੇਸ਼ਾਂ ਰਹਿੰਦੀਆਂ ਨੇ ਉਨ੍ਹਾਂ ਵਿਚੋਂ ਕਦੇ ਦੇਵੀ ਬਿਰਤੀਆਂ ਭਾਰੂ ਹੋ ਜਾਂਦੀਆਂ ਨੇ ਤੇ ਕਦੇ ਦਾਨਵੀ ਵਿਰਤੀਆਂ ਦੀ ਚੜ੍ਹ ਮੱਚ ਜਾਂਦੀ ਹੈ । ਮਨੁੱਖ ਦੇ ਅੰਦਰ ਇਨ੍ਹਾਂ ਬਿਰਤੀਆਂ ਰਾਹੀਂ ਲਗਾਤਾਰ ਇਕ ਤੋਂ ਬਾਅਦ ਇਕ ਸੰਘਰਸ਼ ਚਲਦਾ ਰਹਿੰਦਾ ਹੈ, ਮਨੁੱਖੀ ਸਰੀਰ ਦੇ ਮੁਖ ਰੂਪ ਵਿਚ ਦੋ ਹਿਸੇ ਨੇ । ਨਾਭੀ ਜਾਂ ਧੁੰਨੀ ਤੇ ਉਪਰਲਾ ਇਕ ਹਿੱਸਾ ਅਤੇ ਨਾਭੀ ਜਾਂ ਧੁਨੀ ਤੋਂ ਹੇਠਲਾ ਇਕ ਹਿਸਾ, ਉਪਰਲੇ ਹਿੱਸੇ ਦੀਆਂ ਬਿਰਤੀਆਂ ਦੇਵ ਬਿਰਤੀਆਂ ਨੇ ਹੇਠਲੇ ਹਿੱਸੇ ਦੀਆਂ ਪਸ਼ੂ (ਪਾਸ਼-ਬੰਧਨ-ਵਾਲੀਆਂ) ਬਿਰਤੀਆਂ, ਆਮ ਤੌਰ ਤੇ ਮਨੁੱਖ ਵਾਸ਼ਨਾਵਾਂ ਤੇ ਕਾਮਨਾਵਾਂ ਦੇ ਅਧੀਨ ਹੇਠਲੇ ਹਿੱਸੇ ਦੀਆਂ ਬਿਰਤੀਆਂ ਵਿਚ ਜਿਉਂਦਾ ਹੈ, ਉਨ੍ਹਾਂ ਦੇ ਅਸਰ ਹੇਠ ਦੁਖ ਭੋਗਦਾ ਹੈ ।

ਪੰਨਾ ੯ ਤੇ ਧਨਵਾਦ-ਸਿਰਲੇਖ ਹੇਠ ਲੇਖ ਹੈ
ਅਮਰ ਭਾਰਤੀ-ਜੁਲਾਈ ੧੯੯੩ ਨਵੀਂ ਦਿੱਲੀ

* * * * *

[੧]ਔਰ ਸੁਨਤ ਭੀ ਸਗਲ ਲੁਗਾਈ ॥ [੨]ਆਜੁ ਰਾਜ ਯਾ ਸੌ ਰਤਿ ਮਾਨੀ ॥ [੩]ਬੂਝਿ ਗਏ ਸਭ ਲੋਗ ਕਹਾਨੀ ॥੭॥ [੪]ਪੁਨਿ ਸਿਵ ਦੇ ਇਹੱ ਭਾਂਤਿ ਉਚਾਰੋ ॥ [੫]ਮੈਂ ਦੇਖਤ ਥੀ ਹਿਯਾ ਤਿਹਾਰੋ ॥ [੬]ਬਾਤ ਕਹੇ ਮੁਹਿ ਏ ਕਯਾ ਕਰਿਹੈਂ ॥ [੭]ਚੁਪ ਕਰਿ ਹੈ, ਕਿ ਕੋਪ ਕਰਿ ਲਰਿ ਹੈਂ ॥੮॥ ਅੜਿਲ ॥ [੮]ਦਿਨ ਕੋ ਐਸੋ ਕੋ ਤ੍ਰਿਯ ਕਰਮ ਕਮਾਵਈ ॥ [੯]ਦਿਖਤ ਜਾਰ ਕੇ ਧਾਮ ਨਾਰਿ ਕਿਮਿ ਜਾਵਈ॥ [੧੦]ਐਸ ਕਾਜ ਕਰਿ ਕਵਨ ਕਹੋ ਕਿਮਿ ਭਾਖਿ ਹੈਂ ॥ [੧੧]ਹੋ ਅਪਨੇ ਚਿਤ ਕੀ ਬਾਤ ਚਿੱਤ ਮੋ ਰਾਖਿ ਹੈਂ ॥੯॥ ਚੌਪਈ ॥ [੧੨]ਬੈਨ ਸੁਨਤ ਸਭਹਿੰਨ ਸਚੁ ਆਯੋ॥ [੧੩]ਕਿਨੂੰ ਨ ਤਹੱ ਇਹ ਕਥਹਿ ਚਲਾਯੋ ॥ [੧੪]ਜੋ ਕੋਈ ਐਸ ਕਰਮ ਕੌ ਕਰਿ ਹੈਂ ॥ [੧੫]ਭੂਲਿ ਨ ਕਾਹੂ ਪਾਸ ਉਚਰਿ ਹੈਂ ॥੧੦॥ [੧੬]ਲੋਗਨ ਕਹੱ ਇਹੱ ਬਿਧਿ ਡਹਕਾਇ ॥ [੧੭]ਪਿਯ ਤਨ ਪੱਤ੍ਰੀ ਲਿਖੀ ਬਨਾਇ ॥ [੧੮]ਮੋ ਪਰ ਯਾਰ ਅਨੁੱਗ੍ਰਹ ਕੀਜੋ ॥ [੧੯]ਇਹ ਭੀ ਚਰਿਤ ਗ੍ਰੰਥ ਲਿਖਿ ਲੀਜੋ ॥੧੧॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ, ਤ੍ਰਿਯਾ ਚਰਿਤ੍ਰੇ, ਮੰਤ੍ਰੀ ਭੂਪ ਸੰਬਾਦੇ, ਚਾਰਿ ਸੌ ਚਾਰਿ
ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੪੦੪॥੭੧੫੦॥ ਅਫਜੂੰ ॥

ਸਬੁਧਿ ਬਾਚ[i] ॥ ਚੌਪਈ ॥ [੨੦]ਸੱਤ ਸੰਧਿ ਇਕ ਭੂਪ ਭਨਿੱਜੈ ॥ [੨੧]ਪ੍ਰਥਮੇ ਸੱਤਿਜੁਗ ਬੀਚ ਕਹਿੱਜੈ ॥ [੨੨]ਜਿਹੱ ਜਸ; ਪੁਰੀ ਚੌਦਹੂੰ ਛਾਯੋ ॥ [੨੩]ਨਾਰਦ ਰਿਖਿ ਤਬ ਰਾਇ ਮੰਗਾਯੋ ॥੧॥ [੨੪]ਸਭ ਦੇਵਨ ਕੋ ਰਾਜਾ ਭਯੋ ॥ [੨੫]ਬ੍ਰਹਮਾ ਤਿਲਕ ਆਪੁ ਤਿਹੱ ਦਯੋ ॥ [੨੬]ਨਿਹਕੰਟਕ ਸੁਰ ਕਟਕ ਕਿਯਾ ਸਭ ॥ [੨੭]ਦਾਨਵ ਮਾਰ ਨਿਕਾਰ ਦਏ ਜਬ ॥੨॥ [੨੮]ਇਹ ਬਿਧਿ ਰਾਜ ਬਰਖ ਬਹੁ ਕਿਯਾ ॥ [੨੯]ਦੀਰਘ ਦਾੜ੍ਹ[ii] ਦਾਨਵ; ਭਵ ਲਿਯਾ ॥ [੩੦]ਦਸ ਸਹੱਸ੍ਰ ਛੂਹਨਿ ਦਲ ਲੈਕੈ ॥ [੩੧]ਚੜ੍ਹਿ ਆਯੋ ਤਿਹੱ ਊਪਰ ਤੈਕੈ ॥੩॥ [੩੨]ਸਭ ਦੇਵਨ ਐਸੇ ਸੁਨਿ ਪਾਯੋ ॥ [੩੩]ਦੀਰਘ ਦਾੜ੍ਹ ਦਾਨਵ ਚੜ੍ਹਿ ਆਯੋ ॥ [੩੪]ਬੀਸ ਸਹਸ[iii] ਛੋਹਨਿ ਦਲ ਲਿਯੋ ॥ [੩੫]ਵਾ ਸੌ ਜਾਇ ਸਮਾਗਮ ਕਿਯੋ ॥੪॥ [੩੬]ਸੂਰਜ ਕਹੱ ਸੈਨਾਪਤਿ ਕੀਨਾ ॥ [੩੭]ਦਹਿਨੇ ਓਰ ਚੰਦ੍ਰ ਕਹੱ ਦੀਨਾ ॥ [੩੮]ਬਾਈ ਓਰ ਕਾਰਤਿ ਕੇ ਧਰਾ ॥ [੩੯]ਜਿਹੱ ਪੌਰਖ ਕਿਨਹੂੰ ਨੱਹਿ ਹਰਾ ॥੫॥ [੪੦]ਇਹੱ ਦਿਸ ਸਕਲ ਦੇਵ ਚੜ੍ਹਿ ਧਾਏ ॥ [੪੧]ਉਹਿ ਦਿਸਿ ਤੇਂ ਦਾਨਵ ਮਿਲਿ ਆਏ ॥ [੪੨]ਬਾਜਨ ਭਾਂਤਿ ਭਾਂਤਿ ਤਨ ਬਾਜੇ ॥ [੪੩]ਦੋਊ ਦਿਸਿਨ ਸੂਰਮਾ ਗਾਜੇ ॥੬॥ [੪੪]ਦੈ ਦੈ ਢੋਲ ਬਜਾਇ ਨਗਾਰੇ ॥ [੪੫]ਪੀ ਪੀ ਭਏ ਕੈਫ ਮਤਵਾਰੇ ॥ [੪੬]ਤੀਸ ਸਹਸ ਛੋਹਨਿ ਦਲ ਸਾਥਾ ॥ [੪੭]ਰਨ ਦਾਰੁਨੁ ਰਾਚਾ ਜਗਨਾਥਾ ॥੭॥ [੪੮]ਭਾਂਤਿ ਭਾਂਤਿ ਮਾਰੂ ਜਬ ਬਾਜੋ ॥ [੪੯]ਦੀਰਘ ਦਾੜ੍ਹ ਦਾਨਵ ਰਨ ਗਾਜੋ ॥ [੫੦]ਤੀਛਨ ਬਾਨ ਦੋਊ ਦਿਸਿ ਬਹੱਗੀ ॥ [੫੧]ਜਾਹਿ ਲਗਤ ਤਿਹੱ ਮਾਂਝ

i. ਸਬੁਧ ਵਾਚ (ਅਰਥਾਤ ਅਨਭਵੀ ਵਿਚਾਰ) ਅਰਥਾਤ ਸਿਆਣਾ ਵਜੀਰ (ਰਾਜਾ ਇੰਦ੍ਰ ਦਾ ਮੰਤਰੀ)
ii. ਬੜੇ ਬੜੇ ਦੰਦਾਂ ਵਾਲੇ ਦੈਂਤ ਨੇ
iii. ਸਹਸ-ਸੌ ਨੂੰ ਆਮ ਤੌਰ ਪਰ ਵਰਤਿਆ ਜਾਂਦਾ ਹੈ ਕਈ ਵਾਰੀ ਕਵਿਤਾ ਪਾਠ ਦੀ ਸਿੱਧੀ ਲਈ ਹਜ਼ਾਰਾਂ ਨੂੰ ਵੀ ਸਹਸ ਹੀ ਕਿਹਾ ਜਾਂਦਾ ਹੈ ਇਥੇ ਸੌ ਹੀ ਠੀਕ ਜਾਪਦਾ ਹੈ ।

## ਤ੍ਰਿਆ ਚਰਿਤ੍ਰਾਂ ਦੀ ਉਸਾਰੀ ਦਾ ਨਿਚੋੜ

ਆਦਿ ਗੁਰੂ ਨਾਨਕ ਦੇਵ ਜੀ ਐਉਂ ਪ੍ਰਕਾਸ਼ਤ ਕਰਦੇ ਹਨ ਕਿ ਵਿਅਕਤੀ ਨੂੰ ਸੌਂ ਕੇ ਹੀ ਆਯੂ ਨਹੀਂ ਗਵਾ ਦੇਣੀ ਚਾਹੀਦੀ ਦੁਖ ਨੂੰ ਉਹੀ ਜਾਣਦਾ ਹੈ ਜਿਸ ਨੂੰ ਪੀੜ ਹੁੰਦੀ ਹੈ ਅਤੇ ਜਿਸ ਤਨ ਵਿਚ ਪ੍ਰੇਮ ਤੀਰ ਖੁਭਦੇ ਹਨ । ਇਸਦੀ ਕਾਰ ਨੂੰ ਡਾਕਟਰ ਹਕੀਮ ਜਾਣ ਸਕਦੇ ਹਨ ? ਜਿਸਨੂੰ ਸਚਾ ਸਾਹਿਬ ਸਿਫਤ ਵਲ ਲਾ ਦੇਵੇ ਪਰ ਇਸ ਬੁਝਾਰਤ ਨੂੰ ਕੋਈ ਗੁਰਮੁਖ ਬੁਝ ਸਕਦਾ ਹੈ ਸਿਫਤ ਕਿਵੇਂ ਕਰੀਦੀ ਹੈ ? ਸਿਫਤ ਬਾਪੂ ਬਾਪੂ ਕਹਿਣ ਨਾਲ ਨਹੀਂ ਹੁੰਦੀ । ਸਿਫਤ ਤਾਂ ਬਾਪੂ ਦੇ ਕੀਤੇ ਕੰਮਾਂ ਨੂੰ ਯਾਦ ਕਰਕੇ ਉਸਦਾ ਧੰਨਵਾਦ ਕਰਕੇ ਉਸਦੇ ਕੀਤੇ ਉਪਕਾਰਾਂ ਦਾ ਸ਼ੁਕਰ ਤੇ ਧੰਨਵਾਦ ਕਰਕੇ ਹੁੰਦੀ ਹੈ ਜਿਵੇਂ ਆਦਿ ਬਾਣੀ ਦੇ ਖੁਲਾਸੇ ਨਾਲ ਦਸਮ ਬਾਣੀ ਕਰਕੇ ਦਸਦੀ ਹੈ । ਪਰ ਇਸ ਰਮਜ ਨੂੰ ਅਸੀਂ ਸਾਰੇ ਨਹੀਂ ਜਾਣਦੇ । ਜਿਵੇਂ ਅੰਮ੍ਰਿਤ ਤੇ ਗੁਣ ਜਾਣੇ ਜਾਣ ਤਾਂ ਕੋਈ ਬੇ ਅੰਮ੍ਰਿਤੀ ਨਾ ਦਿਸੇ ਪਰ ਅੰਮ੍ਰਿਤ ਦੇ ਗੁਣ ਉਹੀ ਜਾਣਦਾ ਹੈ ਜਿਸਨੇ ਅੰਮ੍ਰਿਤ ਦਾ ਵਾਪਾਰ ਕੀਤਾ ਹੈ। ਇਹ ਸਿਖਿਆ ਕਿਸੇ ਪਤੀ ਵਰਤਾ ਇਸਤਰੀ ਤੋਂ ਲੈਣੀ ਹੈ ਜਿਵੇਂ ਪਤੀ ਵਰਤਾ ਇਸਤਰੀ ਪਤੀ ਨਾਲ ਪ੍ਰੇਮ ਖੇਡ ਖੇਡਦੀ ਹੈ ਐਨ ☛

੧. ਹੋਰ ਵੀ ਸਾਰੇ ਲੋਕਾਂ ਨੇ ਸੁਣ ਲਈ ਕਿ
੨. ਅੱਜ ਰਾਜੇ ਨੇ ਇਸ ਨਾਲ ਸੇਜ ਮਾਣੀ ਹੈ ।
੩. ਸਾਰੇ ਲੋਕ ਇਹ ਕਹਾਣੀ ਸਮਝ ਗਏ ॥੭॥
੪. ਫੇਰ ਉਸ ਸਿਵ ਦੇਈ ਨੇਂ ਇਸ ਤਰ੍ਹਾਂ ਕਹਿ ਦਿੱਤਾ ਕਿ
੫. ਮੈਂ ਤਾਂ ਤੁਹਾਡਾ ਦਿਲ ਦੇਖਦੀ ਸੀ ਕਿ ਤੁਸੀਂ ਕੀ ਕਹਿੰਦੇ ਹੋ?
੬. ਇਹ ਗੱਲ ਕਰੇ ਤੇ ਦੇਖਾਂ ਭਾਲਾਂ ਇਹ ਘਰ ਦੇ ਮੈਨੂੰ ਕੀ ਕਹਿੰਦੇ ਨੇ ?
੭. ਇਹ ਗੱਲ ਸੁਣਕੇ ਚੁਪ ਰਹਿੰਦੇ ਨੇ ਜਾਂ ਕ੍ਰੋਧ ਕਰਦੇ ਨੇ॥੮॥
੮. ਕਿ ਤੁਸੀਂ ਇਹ ਤਾਂ ਸੋਚੋ ਕਦੇ ਕੋਈ ਇਸਤਰੀ ਇਹੋ ਜਿਹਾ ਕਰਮ ਕਰਦੀ ਹੈ ।
੯. ਸਾਰਿਆਂ ਦੇ ਵੇਖਦੇ ਦਿਨ ਦੇ ਵਿਚ ਯਾਰ ਦੇ ਘਰ ਕੋਈ ਇਸਤਰੀ ਕਿਵੇਂ ਜਾ ਸਕਦੀ ਹੈ ?
੧੦. ਇਹੋ ਜਿਹੀ ਅੰਦਰਲੀ ਗੱਲ ਦਾ ਰਾਜ ਕੋਈ ਕਿਵੇਂ ਖੋਲਦੀ ਹੈ ?
੧੧. ਇਹੋ ਜਿਹੀ ਗੱਲ ਤਾਂ ਹਰ ਕੋਈ ਦਿਲ ਵਿਚ ਹੀ ਰਖਦਾ ਹੈ ॥੯॥
੧੨. ਉਹ ਗੱਲ ਸੁਣਕੇ ਸਾਰਿਆਂ ਨੂੰ ਯਕੀਨ ਹੋ ਗਿਆ ।
੧੩. ਮੁੜਕੇ ਕਿਸੇ ਨੇ ਨਾਂ ਇਹ ਗੱਲ ਅੱਗੇ ਤੋਰੀ ਤੇ ਕਿਹਾ ਕਿ
੧੪. ਠੀਕ ਹੈ ਜੇ ਕੋਈ ਇਹੋ ਜਿਹਾ ਕਰਮ ਕਰਦਾ ਹੈ ਤਾਂ
੧੫. ਉਹ ਤਾਂ ਭੁੱਲ ਕੇ ਵੀ ਕਿਸੇ ਪਾਸ ਨਹੀਂ ਕਹਿੰਦਾ ॥੧੦॥
੧੬. ਇਸ ਤਰ੍ਹਾਂ ਕਹਿਕੇ ਲੋਕਾਂ ਨੂੰ ਟਰਕਾ ਦਿੱਤਾ ।
੧੭. ਆਪਣੇ ਨਵੇਂ ਪਤੀ ਨੂੰ ਪੱਤ੍ਰ ਲਿਖ ਦਿੱਤਾ ਸੁਆਰ ਕੇ ।
੧੮. ਕਿ ਐ ਮੇਰੇ ਯਾਰ ਮੇਰੇ ਉਪਰ ਮੇਹਰਬਾਨੀ ਕਰ ਦੇਹ ।
੧੯. ਆਹ ਮੇਰੇ ਚਰਿਤਰ ਦੀ ਇਸ ਤਰ੍ਹਾਂ ਦੀ ਕਹਾਣੀ ਦੀ ਆਪਣੇ ਗ੍ਰੰਥ ਵਿਚ ਲਿਖ ਦੇਹ ॥੧੧॥੧॥

ਇਥੇ ਸ੍ਰੀ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਦਾ ਵਾਰਤਾਲਾਪ ਚਾਰ ਸੌ ਚੌਥੀ ਕਥਾ ਸਮਾਪਤ ॥੪੦੪॥੭੧੫੧॥ਚਲਦਾ॥

---

੨੦. ਸੱਤਿ ਸੰਧਿ ਇਕ ਰਾਜਾ ਕਹੀਦਾ ਸੀ ਜੋ
੨੧. ਸਤਿਜੁਗ ਵਿਚ ਪਹਿਲੇ ਹੀ ਹੋਇਆ ਕਹੀਦਾ ਹੈ ।
੨੨. ਜਿਸਦਾ ਜਸ ਚੌਦਾਂ ਹੀ ਭਵਨਾ ਵਿਚ ਫੈਲਿਆ ਹੋਇਆ ਸੀ ।
੨੩. ਉਸਦੇ ਰਾਜੇ ਨੇ ਨਾਰਦ ਨੂੰ ਬੁਲਾ ਕੇ ਮੰਗਾ ਲਿਆ ॥੧॥
੨੪. ਅਤੇ ਉਹ ਸਾਰੇ ਦੇਵਤਿਆਂ ਦਾ ਰਾਜਾ ਹੋ ਗਿਆ ।
੨੫. ਸ੍ਰੀ ਬ੍ਰਹਮਾ ਨੇ ਆਪ ਉਸ ਨੂੰ ਰਾਜ ਤਿਲਕ ਕੀਤਾ ॥
੨੬. ਉਸ ਨੇ ਦੇਵਤਿਆਂ ਨੂੰ ਨਿਰਭੈ ਕਰ ਦਿੱਤਾ ਭਾਵ ਉਸਦੇ ਅੱਗੇ ਕੋਈ ਦੁਸ਼ਮਣ ਦੋਖੀ ਨਹੀਂ ਸੀ ਅੜ ਸਕਦਾ ਸਾਰੇ ਦੇਵ ਨਚਿੰਤ ਹੋ ਗਏ ।
੨੭. ਜਦੋਂ ਉਸ ਨੇ ਸਾਰੇ ਦੈਂਤ ਮਾਰ ਕੇ ਦੇਵ ਪੁਰੀ ਵਿਚੋਂ ਨਿਕਾਲ ਦਿੱਤੇ ॥੨॥
੨੮. ਇਸ ਤਰ੍ਹਾਂ ਦੇਵਤਿਆਂ ਨੇ ਬਹੁਤ ਵਰਸ ਰਾਜ ਕੀਤਾ ਉਸ ਸਮੇਂ
੨੯. ਫੇਰ ਇਕ ਦੀਰਘ ਦਾੜ੍ਹ ਦੈਂਤ ਨੇ ਜਨਮ ਲਿਆ ।
੩੦. ਦੀਰਘ ਦਾੜ੍ਹ ਦੈਂਤ ਨੇ ਦਸ ਹਜ਼ਾਰ ਛੂਹਣੀ ਸੈਨਾ ਲੈ ਕੇ
੩੧. ਸੱਤਿ ਸੰਧਿ ਦੇਵ ਰਾਜੇ ਤੇ ਚੜ੍ਹਾਈ ਕਰ ਦਿੱਤੀ ॥੩॥
੩੨. ਸਾਰੇ ਦੇਵਤਿਆਂ ਨੇ ਇਹ ਗੱਲ ਸੁਣ ਲਈ ਕਿ
੩੩. ਦੀਰਘ ਦਾੜ੍ਹ ਦੈਂਤ ਚੜ੍ਹਕੇ ਆ ਰਿਹਾ ਹੈ ੨੦ ਵੀਹ ਹਜ਼ਾਰ
੩੪. ਛੋਹਨੀ ਦਲ ਲੈ ਕੇ ਦੇਵਤਿਆਂ ਨੇ ਵੀ ਅਗੋਂ
੩੫. ਉਸਦਾ ਜਾ ਕੇ ਸਾਹਮਣਾ ਕੀਤਾ ਜਿਸਦਾ ॥੪॥
੩੬. ਸੂਰਜ ਸੈਨਾਪਤੀ ਥਾਪ ਦਿੱਤਾ ।
੩੭. ਸੱਜੇ ਪਾਸੇ ਚੰਦ੍ਰਮਾਂ ਦੇ ਹਵਾਲੇ ਕਰ ਦਿੱਤਾ ।
੩੮. ਖੱਬੇ ਪਾਸੇ ਸ਼ਿਵਜੀ ਦੇ ਪੁੱਤਰ ਕਾਰਤਕ ਨੂੰ ਸੌਂਪ ਦਿੱਤਾ।
੩੯. ਜਿਨ੍ਹਾਂ ਦੇ ਅੱਗੇ ਕਦੇ ਕੋਈ ਨਹੀਂ ਸੀ ਟਿਕਿਆ ॥੫॥
੪੦. ਪਿਛੇ ਤੋਂ ਸਾਰੇ ਦੇਵਤੇ ਇਕੱਠੇ ਹੋ ਕੇ ਤੁਰ ਪਏ ।
੪੧. ਸਾਹਮਣੇ ਤੋਂ ਸਾਰੇ ਦੇਵਤੇ ਦੌੜ ਕੇ ਆ ਗਏ ।
੪੨. ਤਰ੍ਹਾਂ-ਤਰ੍ਹਾਂ ਦੇ ਵਾਜੇ ਵੱਜ ਰਹੇ ਸੀ ॥੬॥
੪੩. ਦੋਹਾਂ ਪਾਸਿਆਂ ਤੋਂ ਸੂਰਮੇ ਗੱਜ ਰਹੇ ਸੀ
੪੪. ਡੰਡਿਆਂ ਦੀਆਂ ਸੱਟਾਂ ਨਗਾਰੇ ਤੇ ਢੋਲ ਵਜਾ ਰਹੀਆਂ ਸਨ ।
੪੫. ਯੋਧੇ ਸ਼ਰਾਬ ਪੀ ਪੀ ਕੇ ਮਦਹੋਸ਼ ਹੋ ਰਹੇ ਸੀ ।
੪੬. ਤੀਹ ਹਜ਼ਾਰ ਸ਼ੋਹਨੀ ਦਲ ਜੁੜ ਗਿਆ
੪੭. ਜੰਗ ਦਾ ਭੇੜ ਜੱਗ ਦੇ ਨਾਥ ਨੇ ਰਚ ਦਿੱਤਾ ॥੭॥
੪੮. ਤਰ੍ਹਾਂ-ਤਰ੍ਹਾਂ ਦੇ ਜੁਧ ਦੇ ਮਾਰੂ ਬਾਜੇ ਰਣ ਵਿਚ ਬੜੇ
੪੯. ਦੀਰਘ ਦਾਤ ਦੈਂਤ ਰਣ ਵਿਚ ਆ ਗੱਜਿਆ
੫੦. ਤਿੱਖੇ ਤੀਰ ਦੋਹਾਂ ਪਾਸਿਆਂ ਤੋਂ ਜੁੱਧ ਦੇ ਵਿੱਚ ਚੱਲਣ ਲੱਗੇ।
੫੧. ਜਿਸਦੇ ਲਗਦੇ ਹਨ ਉਸਦੇ ਵਿਚ ਠਹਿਰਦੇ ਨਹੀਂ ਭਾਵ ਬਾਹਰ (ਪਾਰ) ਨਿਕਲ ਜਾਂਦੇ ਹਨ ॥੮॥

---

☚ ਉਸੇ ਤਰ੍ਹਾਂ ਸਿੱਖ ਗੁਰੂ ਦੇ ਸਬਦ ਨਾਲ ਚਿਤ ਜੋੜੇ । ਜਿਵੇਂ ਸਹਿਜ ਭਾਵਨਾ ਨਾਲ ਇਸਤਰੀ ਬੀਬੀ ਰਜਨੀ ਵਾਂਗ ਤ੍ਰਿਸਨਾ ਤੇ ਤਿਖਾ ਨੂੰ ਮਾਰਕੇ ਭਾਣੇ ਤੇ ਸ਼ਿਕਾਰ ਹੋ ਕੇ ਭੁੱਖ ਤ੍ਰੇਹ ਕੰਗਾਲੀ ਔਕੜ ਨੂੰ ਭਾਣਾ ਮੰਨ ਸਹਿਨ ਕਰਕੇ ਪਿੰਗਲੇ ਨੂੰ ਟੋਕਰੀ ਵਿਚ ਪਾ ਕੇ ਸਿਰ ਤੇ ਚੁੱਕ ਕੇ ਨਾ ਜਾਣੇ ਕਿਥੇ ਵਾਲੀ ਮੰਜਲ ਤੁਰੀ ਸੀ ਇਸ ਤਰ੍ਹਾਂ ਸਾਰੇ ਸੰਸੇ ਭਰਮ ਗਵਾ ਕੇ, ਸਹਜ ਤੇ ਸਿਫਤ ਦਾ ਧਣਖ ਲੈ ਕੇ ਨਿਸ਼ਾਨਾ ਕਰੇ, ਗੁਰੂ ਦੇ ਸ਼ਬਦ ਨਾਲ ਮਨ ਨੂੰ ਮਾਰਕੇ (ਮੁਰਦਾ ਹੋਇ ਮੁਰੀਦ) ਦੇ ਪਾਵਨ ਬਚਨ ਅਨੁਸਾਰ ਕਰ ਲਵੇ ਵਸ ਉਹ ਸੁੰਦਰ (ਵਧੀਆਂ) ਜੋਗ ਦਾ ਧਾਰਨੀ ਕਿਹਾ ਜਾਂਦਾ ਹੈ । ਹਉਮੈ ਦੀ ਜਲਨ ਨੂੰ ਮਨ ਤੋਂ ਦੂਰ ਕਰ ਦੇਵੇ - ਇਸ ਗਲ ਨੂੰ ਸਮਝ ਲਵੋ ਕਿ ਜਮਰਾਜ ਦੀ ਪੁਰੀ ਵਿਚ ਬੜੇ ਕਰਾਰੇ (ਖੜਗ) ਵਜਦੇ ਹਨ, ਜਦੋਂ ਉਹ ਮਾਰ ਪਏਗੀ ਜੇ ਫੇਰ ਨਾਮ ਮੰਗੀਏ ਤਾਂ ਉਸ ਵੇਲੇ ਕਿਸੇ ਤੋਂ ਨਾਮ ਮੁੱਲ ਨਹੀਂ ਮਿਲ ਸਕਣਾ ਫੇਰ ਤਾਂ ਉਹ ਭਾਰੀ ਸੱਟ ਸਹਿਣੀ ਪਏਗੀ ।੪। ਹੁਣ ਤੂੰ ਧੰਨ ਰੂਪ ਦੀ ਮਾਇਆ ਤੇ ਵਿਚਾਰਾਂ ਵਿਚ ਫਸਿਆ ਪਿਆ ਹੈਂ ਯਾਦ ਰੱਖ ਇਸ ਦੇ ਬਦਲੇ ਫੇਰ ਤੂੰ ਜਮਾਂ ਦੇ ਜਾਲ ਵਿਚ ਜਾ ਫਸੇਂਗਾ । ਐਥੇ ਹੁਣ ਤੂੰ ਮੋਹ ਰੂਪ ਤੇ ਸਬੰਧੀਆਂ ਦਾ ਮੋਹ ਤੋੜ ਨਹੀਂ ਸਕਦਾ ਇਸ ਲਈ ਤੈਨੂੰ ਜੰਮ ਖੁਆਰ ਕਰਨਗੇ ।੫। ਯਾਦ ਰੱਖ ਇਸ ਗੱਲ ਨੂੰ ਪੱਲੇ ਬੰਨ ਲੈ ਤੇ ਸਮਝ ਲੈ ਕਿ ਨਾ ਮੈਂ ਕੁਝ ਕਰਦਾ ਹਾਂ ਨਾ ਮੈਂ ਕੁਝ ਕੀਤਾ ਹੈ ਭਾਵ (ਮੇਰਾ ਕੋਈ ਯਤਨ ਪੁਰਸ਼ਰਥ ਨਹੀਂ) ਜਿਸ ਇਹ ਨਾਮ ਰੂਪੀ ਅੰਮ੍ਰਿਤ ਗੁਰੂ ਨੇ ਬਖਸ਼ ਦਿੱਤਾ ਉਸ ਅੱਗੇ ਮੇਰਾ ਕੋਈ ਚਾਰਾ ਨਹੀਂ ਜਿਵੇਂ ਸਤਿਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਮੈਂ ਨਾਨਕ ਤਾਂ ਹੇ ਅਕਾਲ ਪੁਰਖ ਤੇਰੀ ਸਰਣ ਹਾਂ । ਬੱਸ ਇਸ ਗੱਲ ਨੂੰ ਪਕੀ ਕਰ ਲੈ ਹੇ ਸਤਿਗੁਰੂ ਮੈ ਈਸਰ ਵੀ ਤੇਰੀ ਸਰਣ ਹੈ । ਇਸ ਲਈ ਮੈਂ ਤੇਰੀ ਬਾਣੀ ਤੇ ਪੂਰਨ ਵਿਸ਼ਵਾਸ਼ ਕਰਦਾ ਹਾਂ ਤੇ ਕੋਈ ਟਿਪਣੀ ਦੇਣ ਯੋਗ ਮੇਰੇ ਵਿਚ ਨਾ ਅਕਲ ਹੈ ਨਾ ਸੂਝ ਹੈ ਨਾ ਸਮਰਥਾ ਹੈ ਸਵੋਏ ਤੇਰੀ ਸਰਣ ਤੇ ਹੋਰ ਕੋਈ ਬਲ ਨਹੀਂ ਰਖਦਾ । ਪੜ੍ਹੋ ਮੂਲ ਰੂਪ ਵਿਚ —

*ਰਾਗੁ ਮਾਰੂ ਮਹਲਾ ੧॥ ਘਰ ੫॥ ੧ੴ ਸਤਿਗੁਰ ਪ੍ਰਸਾਦਿ ॥ ਅਹਿਨਿਸਿ ਜਾਗੈ ਨੀਦ ਨ ਸੋਵੈ ॥ ਸੋ ਜਾਣੈ ਜਿਸੁ ਵੇਦਨ ਹੋਵੈ ॥ ਪ੍ਰੇਮ ਕੇ ਕਾਨ ਲਗੇ ਤਨ ਭੀਤਰਿ ਵੈਦੁ ਕਿ ਜਾਣੈ ਕਾਰੀ ਜੀਉ ॥੧॥ ਜਿਸ ਨੋ ਸਾਚਾ ਸਿਫਤੀ ਲਾਏ ॥ ਗੁਰਮੁਖਿ ਵਿਰਲੇ ਕਿਸੈ ਬੁਝਾਏ ॥ ਅੰਮ੍ਰਿਤ ਕੀ ਸਾਰ ਸੋਈ ਜਾਣੈ ਜਿ ਅੰਮ੍ਰਿਤ ਕਾ ਵਾਪਾਰੀ ਜੀਉ ॥੧॥ ਰਹਾਉ ॥ ਪਿਰ ਸੇਤੀ ਧਨ ਪ੍ਰੇਮੁ ਰਚਾਏ ॥ ਗੁਰ ਕੈ ਸਬਦਿ ਤਥਾ ਚਿਤੁ ਲਾਏ ॥* ਸਹਜ ਸੇਤੀ ਧਨ ਖਰੀ ਸੁਹੇਲੀ ਤ੍ਰਿਸਨਾ ਤਿਖਾ ਨਿਵਾਰੀ ਜੀਉ ॥੨॥ ਸਹਸਾ ਤੋੜੇ ਭਰਮੁ ਚੁਕਾਏ॥ ਸਹਜੇ ਸਿਫਤੀ ਧਣਖੁ ਚੜਾਏ ॥ ਗੁਰ ਕੈ ਸਬਦਿ ਮਰੈ ਮਨੁ ਮਾਰੇ ਸੁੰਦਰਿ ਜੋਗਾਧਾਰੀ ਜੀਉ ॥੩॥ ਹਉਮੈ ਜਲਿਆ ਮਨਹੁ ਵਿਸਾਰੇ ॥ ਜਮ ਪੁਰਿ ਵਜਹਿ ਖੜਗ ਕਰਾਰੇ ॥ ਅਬ ਕੈ ਕਹਿਐ ਨਾਮੁ ਨ ਮਿਲਈ ਤੂ ਸਹੁ ਜੀਅੜੇ ਭਾਰੀ ਜੀਉ ॥੪॥ ਮਾਇਆ ਮਮਤਾ ਪਵਹਿ ਖਿਆਲੀ ॥ ਜਮ ਪੁਰਿ ਫਾਸਹਿਗਾ ਜਮ ਜਾਲੀ ॥ ਹੇਤ ਕੇ ਬੰਧਨ ਤੋੜਿ ਨ ਸਾਕਹਿ ਤਾ ਜਮੁ ਕਰੇ ਖੁਆਰੀ ਜੀਉ ॥੫॥ ਨਾ ਹਉ ਕਰਤਾ ਨਾ ਮੈ ਕੀਆ ॥ ਅੰਮ੍ਰਿਤੁ ਨਾਮੁ ਸਤਿਗੁਰਿ ਦੀਆ ॥ ਜਿਸੁ ਤੂ ਦੇਹਿ ਤਿਸੈ ਕਿਆ ਚਾਰਾ ਨਾਨਕ ਸਰਣਿ ਤੁਮਾਰੀ ਜੀਉ ॥੬॥ਅੰਗ੯੯੩॥ਮ:੧॥

ਐਉਂ- ਇਹ ਸਬਦ ਪੜ੍ਹਨ ਵਿਚ ਕੁਝ ਹੋਰ ਦਿਸਦੇ ਹਨ ਤੇ ਅਰਥ ਭਾਵ ਲੈਣ ਵੇਲੇ ਹੋਰ ਰੂਪ ਧਾਰ ਲੈਂਦੇ ਨੇ ਜਿਸ ਲਈ ਪਾਠਕ ਆਪਣੇ ਵਿਚਾਰਾਂ ਦੀ ਰੰਗਣ ਨਾਲ ਵੇਖਦਾ ਹੈ ਜਿਸ ਤਰ੍ਹਾਂ ਕਿ

ੳ—ਇਹੁ ਤਨੁ ਮਾਇਆ ਪਾਹਿਆ ਪਿਆਰੇ ਲੀਤੜਾ ਲਬਿ ਰੰਗਾਏ ॥ ਮੇਰੈ ਕੰਤ ਨ ਭਾਵੈ ਚੋਲੜਾ ਪਿਆਰੇ ਕਿਉ ਧਨ ਸੇਜੈ ਜਾਏ ॥ਅੰਗ੭੨੧॥ਮ:੧॥

ਅ—ਜਿਨ ਕੇ ਚੋਲੇ ਰਤੜੇ ਪਿਆਰੇ ਕੰਤੁ ਤਿਨਾ ਕੈ ਪਾਸਿ ॥ ਧੂੜਿ ਤਿਨਾ ਕੀ ਜੇ ਮਿਲੈ ਜੀ ਕਹੁ ਨਾਨਕ ਕੀ ਅਰਦਾਸਿ ॥੩॥ ਆਪੇ ਸਾਜੇ ਆਪੇ ਰੰਗੇ ਆਪੇ ਨਦਰਿ ਕਰੇਇ ॥ ਨਾਨਕ ਕਾਮਣਿ ਕੰਤੈ ਭਾਵੈ ਆਪੇ ਹੀ ਰਾਵੇਇ ॥੪॥ਅੰਗ੭੨੧॥ਮ:੧॥

ੲ—ਹਾਥਿ ਕਲੰਮ ਅਗੰਮ ਮਸਤਕਿ ਲੇਖਾਵਤੀ ॥ ਉਰਝਿ ਰਹਿਓ ਸਭ ਸੰਗਿ ਅਨੂਪ ਰੂਪਾਵਤੀ ॥ ਉਸਤਤਿ ਕਹਨੁ ਨ ਜਾਇ ਮੁਖਹੁ ਤੁਹਾਰੀਆ ॥ ਮੋਹੀ ਦੇਖਿ ਦਰਸੁ ਨਾਨਕ ਬਲਿਹਾਰੀਆ ॥੧॥ ਸੰਤ ਸਭਾ ਮਹਿ ਬੈਸਿ ਕਿ ਕੀਰਤਿ ਮੈ ਕਹਾਂ ॥ ☛

ਨ ਰਹਹੀ ॥੮॥ [੧]ਧਾਵਤ ਭਏ ਦੇਵਤਾ ਜਬਹੀ ॥ [੨]ਦਾਨਵ ਭਰੇ ਰੋਸ ਤਨ
ਤਬਹੀਂ ॥ [੩]ਭਾਂਤਿ ਭਾਂਤਿ ਬਾਦਿੱਤ੍ਰ ਬਜਾਇ ॥ [੪]ਖੱਤ੍ਰੀ ਉਠੇ ਖਿੰਗ ਖੁਨਸਾਇ ॥੯॥
[੫]ਚਲੇ ਬਾਨ ਦੁਹੂੰ ਓਰ ਅਪਾਰਾ ॥ [੬]ਬਿਛੂਆ ਬਰਛੀ ਬੱਜ੍ਰ ਹਜਾਰਾ ॥ [੭]ਗਦਾ
ਗਰਿਸਟ ਜਵਨ ਪਰ ਝਰਹੀ ॥ [੮]ਸ੍ਯੰਦਨ ਸਹਿਤ ਚੂਰਨ ਤਿਹੱ ਕਰਹੀ ॥੧੦॥
[੯]ਜਾ ਕੇ ਲਗੇ ਅੰਗ ਮੈਂ ਬਾਨਾ ॥ [੧੦]ਕਰਾ ਬੀਰ ਤਿਹੱ ਸੂਰਗ ਪਯਾਨਾ ॥
[੧੧]ਮਚਯੋ ਬੀਰ ਖੇਤ ਬਿਕਰਾਲਾ ॥ [੧੨]ਨਾਚਤ ਭੂਤ ਪ੍ਰੇਤ ਬੈਤਾਲਾ ॥੧੧॥ [੧੩]ਝੂਮਿ
ਝੂਮਿ ਕਹੀ ਗਿਰੇ ਧਰਿਨ ਭਟ ॥ [੧੪]ਜੁਦੇ ਜੁਦੇ ਕਹੀ ਅੰਗ ਪਰੇ ਕਟਿ ॥ [੧੫]ਚਲੀ
ਸ੍ਰੋਨ ਕੀ ਨਦੀ ਬਿਰਾਜੈ ॥ [੧੬]ਬੈਤਰੁਨੀ[i] ਜਿਨ ਕੋ ਲਖਿ ਲਾਜੈ ॥੧੨॥ [੧੭]ਇਹੱ
ਦਿਸਿ ਅਧਿਕ ਦੇਵਤਾ ਕੋਪੇ ॥ [੧੮]ਉਹਿ ਦਿਸਿ ਪਾਵ ਦਾਨਵਨ ਰੋਪੇ ॥ [੧੯]ਕੁਪਿ
ਕੁਪਿ ਅਧਿਕ ਹ੍ਰਿਦਨ ਮੋ ਭਿਰੇ ॥ [੨੦]ਜੂਝਿ ਗਿਰੇ ਬਰੰਗਨਿਨ ਬਰੇ[ii] ॥ [੨੧]ਦੋਊ
ਦਿਸਿ ਮਰੇ ਕਾਲ ਕੇ ਪ੍ਰੇਰੇ ॥ [੨੨]ਗਿਰੇ ਭੂਮਿ ਰਨ ਫਿਰੇ ਨ ਫੇਰੇ ॥੧੪॥ [੨੩]ਸੱਤਿ
ਸੰਧਿ ਦੇਵਿਸ ਇਤ ਧਾਯੋ ॥ [੨੪]ਦੀਰਘ ਦਾੜ੍ਹ ਉਹ ਓਰ ਰਿਸਾਯੋ ॥ [੨੫]ਬੱਜ੍ਰ
ਬਾਣ ਬਿਛੂਆਂ ਕੈ ਕੈ ਬ੍ਰਣ ॥ [੨੬]ਜੂਝਿ ਜੂਝਿ ਭਟ ਗਿਰਤ ਭਏ ਰਨ ॥੧੫॥
[੨੭]ਜੋਗਿਨਿ ਜੱਛ ਕਹੂੰ ਹਰਖਏ ॥ [੨੮]ਭੂਤ ਪ੍ਰੇਤ ਨਾਚਤ ਕਹੂੰ ਭਏ ॥ [੨੯]ਕਹ
ਕਹ ਕਹ ਕਲਿ ਸਾਹ ਸੁਨਾਵਤ ॥ [੩੦]ਭੀਖਨ ਸੁਨੈ ਸਬਦ ਭੈ ਆਵਤ ॥੧੬॥
[੩੧]ਫਿਰੈਂ ਦੈਤ ਕਹੂੰ ਦਾਂਤ ਨਿਕਾਰੇ ॥ [੩੨]ਬਮਤ ਸ੍ਰੋਨ ਕੇਤੇ ਰਨ ਮਾਰੇ ॥ [੩੩]ਕਹੂੰ
ਸਿਵਾ ਸਾਮੁਹਿ ਫਿਕਰਾਹੀ ॥ [੩੪]ਭੂਤ ਪਿਸਾਚ ਮਾਸ ਕਹੂੰ ਖਾਹੀ ॥੧੭॥
[੩੫]ਸਕਟਾਬਯੂਹ[iii] ਰਚਾ ਸੁਰਪਤਿ ਤਬ ॥ [੩੬]ਕ੍ਰੌਂਚਾ ਬਯੂਹ ਕਿਯੋ ਅਸੁਰਿਸ ਜਬ ॥
[੩੭]ਮਚਿਯੋ ਤੁਮਲ ਜੁੱਧ ਤਹੱ ਭਾਰੀ ॥ [੩੮]ਗਰਜਤ [੩੯]ਭਏ ਬੀਰ ਬਲ ਧਾਰੀ ॥੧੮॥
[੪੦]ਜੂਝਿ ਗਏ ਜੋਧਾ ਕਹੀਂ ਭਾਰੇ ॥ [੪੧]ਦੇਵ ਗਿਰੇ ਦਾਨਵ ਕਹੀਂ ਮਾਰੇ ॥ [੪੨]ਬੀਰ
ਖੇਤ ਐਸਾ ਤਹੱ ਪਰਾ ॥ [੪੩]ਦੋਊ ਦਿਸਿ ਏਕ ਸੁਭਟ ਨ ਉਭਰਾ ॥੧੯॥ [੪੪]ਜੌ
ਕ੍ਰਮ ਕ੍ਰਮ ਕਰਿ ਕਥਾ ਸੁਨਾਊਂ ॥ [੪੫]ਗ੍ਰੰਥ ਬਢਨ ਤੇ ਅਧਿਕ ਗਰਾਊਂ ॥ [੪੬]ਤੀਸ
ਸਹੱਸ਼ ਛੂਹੱਨਿ ਜਹੱ ਜੋਧਾ ॥ [੪੭]ਮੰਡਯੋ ਬੀਰ ਖੇਤ ਕਰਿ ਕ੍ਰੋਧਾ ॥੨੦॥ [੪੮]ਪਤੀਅਨ
ਸੋ ਪਤੀਅਨ ਭਿਰਿ ਮਰੇ ॥ [੪੯]ਸ੍ਵਾਰਨ ਕੇ ਸ੍ਵਾਰਨ ਛੈ ਕਰੇ ॥ [੫੦]ਰਥਿਯਨ ਤਹੱ
ਰਥਿਯਨ ਕੌ ਘਾਂਯੋ ॥ [੫੧]ਹਾਥਿਨ ਦੰਤੀ ਸੂਰਗ ਪਠਾਯੋ ॥੨੧॥ [੫੨]ਦਲਪਤਿ
ਸੌ ਦਲਪਤਿ ਲਰਿ ਮੂਆ ॥ [੫੩]ਇਹ ਬਿਧਿ ਨਾਸ ਕਟਕ ਕਾਹੂਆ ॥ [੫੪]ਬਚੇ
ਭੂਪ ਤੇ ਕੋਪ ਬਢਾਈ ॥ [੫੫]ਮਾਂਡਤ ਭੇ ਹਠ ਠਾਨਿ ਲਰਾਈ ॥੨੨॥ [੫੬]ਰਨ
ਮਾਂਡਤ ਭੇ ਬਿਬਿਧ ਪ੍ਰਕਾਰਾ ॥ [੫੭]ਦੈਤਰਾਟ ਅਰੁ ਦੇਵਨ੍ਰਿਪਾਰਾ ॥ [੫੮]ਰਸਨਾ

---

i. ਬੈ ਤਰਨੀ ਨਦੀ ਜੋ ਮੌਤ ਉਪਰੰਤ-ਜੀਵ ਦੇ ਰਾਹ ਵਿਚ ਆਉਂਦੀ ਹੈ । ਅਤਿ ਭਿਆਨਕ ਦੱਸੀ ਜਾਂਦੀ ਹੈ ।

ii. ਜਿਹੜਾ ਸੂਰਮਾ ਰਣ ਤਤੇ ਵਿਚ ਛਾਤੀ ਡਾਹ ਕੇ ਲੜਕੇ ਮਰ ਜਾਇ ਪਰ ਪਿੱਠ ਨਾ ਕਰੇ ਪਿਛਾਂਹ ਨਾ ਹਟੇ ਉਸ ਸੂਰਮੇ ਨੇ ਹੂਰਾਂ ਪ੍ਰਸੰਨ ਹੋ ਕੇ ਬਰਦੀਆਂ ਹਨ।

iii. ਜਿਵੇਂ ਮਹਾਂ ਭਾਰਤ ਦੇ ਜੁੱਧ ਵਿਚ ਦਰੋਨਾ ਚਾਰਜ ਨੇ ਵਿਊ ਚੱਕ੍ਰ ਬਣਾਇਆ ਸੀ - ਜਿਸ ਨੂੰ ਤੋੜ ਕੇ ਅਭਿਮਨੂ ਮਾਰਿਆ ਗਿਆ ਸੀ । ਇਸ ਤਰ੍ਹਾਂ ਦੇਵ ਪਤੀ ਨੇ ਗਡਿਆਂ ਦਾ ਚਕ੍ਰ ਰਚ ਦਿਤਾ ਸੀ ਅਤੇ ਦੈਂਤਾਂ ਨੇ ਕਰੌਚ ਪੰਛੀ ਨਾਮ ਦਾ ਵਿਊ ਚੱਕ੍ਰ ਬਣਾ ਲਿਆ - ਜੋ ਗੱਡੇ ਦੀ ਸ਼ਕਲ ਦਾ ਹੁੰਦਾ ਹੈ ।

---

☛ *ਅਰਪੀ ਸਭੁ ਸੀਗਾਰੁ ਏਹੁ ਜੀਉ ਸਭੁ ਦਿਵਾ ॥ ਆਸ ਪਿਆਸੀ ਸੇਜ ਸੁ ਕੰਤਿ ਵਿਛਾਈਐ ॥ ਹਰਿਹਾਂ ਮਸਤਕਿ ਹੋਵੈ ਭਾਗੁ ਤ ਸਾਜਨੁ ਪਾਈਐ ॥੨॥ ਸਖੀ ਕਾਜਲ ਹਾਰ ਤੰਬੋਲ ਸਭੈ ਕਿਛੁ ਸਾਜਿਆ ॥ ਸੋਲਹ ਕੀਏ ਸੀਗਾਰ ਕਿ ਅੰਜਨੁ ਪਾਜਿਆ ॥ ਜੇ ਘਰਿ ਆਵੈ ਕੰਤੁ ਤ ਸਭੁ ਕਿਛੁ ਪਾਈਐ ॥ ਹਰਿਹਾਂ ਕੰਤੈ ਬਾਝੁ ਸੀਗਾਰੁ ਸਭੁ ਬਿਰਥਾ ਜਾਈਐ ॥੩॥ ਜਿਸੁ ਘਰਿ ਵਸਿਆ ਕੰਤੁ ਸਾ ਵਡਭਾਗਣੇ ॥ ਤਿਸੁ ਬਣਿਆ ਹਭੁ ਸੀਗਾਰੁ ਸਾਈ ਸੋਹਾਗਣੇ ॥ ਹਉ ਸੁਤੀ ਹੋਇ ਅਚਿੰਤ ਮਨਿ ਆਸ ਪੁਰਾਈਆ ॥ ਹਰਿਹਾਂ ਜਾ ਘਰਿ ਆਇਆ ਕੰਤੁ ਤ ਸਭੁ ਕਿਛੁ ਪਾਈਆ ॥੪॥ ਆਸਾ ਇਤੀ ਆਸ ਕਿ ਆਸ ਪੁਰਾਈਐ ॥ ਸਤਿਗੁਰ ਭਏ ਦਇਆਲ ਤ ਪੂਰਾ ਪਾਈਐ ॥ ਮੈ ਤਨਿ ਅਵਗਣ ਬਹੁਤੁ ਕਿ ਅਵਗਣ ਛਾਇਆ ॥ ਹਰਿਹਾਂ ਸਤਿਗੁਰ ਭਏ ਦਇਆਲ ਤ ਮਨੁ ਠਹਰਾਇਆ ॥੫॥ਅੰਗ੧੩੬੧-੬੨॥ਮ:੫॥*

ਤੱਕੋ ਗਹੁ ਨਾਲ ਪੰਜਾਂ ਅੰਕਾਂ ਵਿਚ ਪਤੀ ਤੇ ਪਤਨੀ ਦੇ ਚਰਿਤ੍ਰ ਨੂੰ ਵਿਖਾ ਕੇ ਫੇਰ ਦੱਸਿਆ ਹੈ ਕਿ ਜਿਵੇਂ ਇਕ ਕੰਤੀ ਕੰਤ ਤੋਂ ਬਿਨਾਂ ਬਹਿਬਲ ਹੈ ਇਸੇ ਤਰ੍ਹਾਂ ਗੁਰੂ ਦਾ ਸਿੱਖ ਗੁਰੂ ਦੀ ਪ੍ਰਸੰਨਤਾ ਤੋਂ ਬਿਨਾਂ ਮਨ ਦੀ ਅਟਕਤਾ ਤੋਂ ਪ੍ਰੇਸ਼ਾਨ ਹੈ। ☚

੧. ਜਿਸ ਵੇਲੇ ਦੇਵਤੇ ਰਥ ਵਿਚ ਪਹੁੰਚੇ ।
੨. ਦੈਂਤ ਉਸੇ ਵੇਲੇ ਕ੍ਰੋਧ ਨਾਲ ਭਰ ਗਏ ।
੩. ਤਰ੍ਹਾਂ ਤਰ੍ਹਾਂ ਦੇ ਵਾਜੇ ਵਜਾਉਂਦੇ ਹਨ ।
੪. ਸੂਰਮੇ ਸ਼ਸ਼ਤ੍ਰ ਲੈ ਕੇ ਖੁਨਸਾ ਉਠੇ ਤੇ ਘੋੜੇ ਨਚਾਏ ॥੯॥
੫. ਦੋਹਾਂ ਪਾਸਿਆਂ ਤੋਂ ਬੇਅੰਤ ਤੀਰ ਚੱਲੇ
੬. ਹਜ਼ਾਰਾਂ ਹੀ ਬਾਣ ਤੇ ਤਲਵਾਰਾਂ, ਖੱਜਰ ਵੱਜਦੇ ਹਨ।
੭. ਜਿਸਦੇ ਵੀ ਕਿਸੀ ਅੰਗ ਤੇ ਵੱਜਦੇ ਹਨ ।
੮. ਰਥ ਸਮੇਤ ਉਸਦਾ ਚੂਰਨ ਕਰ ਦਿੰਦੇ ਹਨ ॥੧੦॥
੯. ਜਿਸ ਦੇ ਅੰਗ ਵਿਚ ਬਾਣ ਲਗਦਾ ਹੈ ।
੧੦. ਉਥੇ ਉਹ ਸੂਰਮਾ ਸ੍ਵਰਗ ਲੋਕ ਨੂੰ ਤੁਰ ਜਾਂਦਾ ਹੈ ।
੧੧. ਖੇਤ ਦੇ ਮੈਦਾਨ ਵਿਚ ਬੜਾ ਹੀ ਬਿਕਰਾਲ ਯੁੱਧ ਮੱਚ ਗਿਆ।
੧੨. ਤੇ ਭੂਤ ਪ੍ਰੇਤ, ਬੇਤਾਲ ਨੱਚਣ ਲੱਗੇ ॥੧੧॥
੧੩. ਘੁੰਮ-ਘੁੰਮ ਕੇ ਕਿਤੇ ਗਿਰੇ ਪਏ ਹਨ ਸੂਰਮੇ ।
੧੪. ਜਿੰਨਾਂ ਦੇ ਅੰਗ ਕੱਟੇ ਹੋਏ ਬਿਖਰੇ ਪਏ ਹਨ ।
੧੫. ਖੂਨ ਦੀ ਨਦੀ ਚੱਲ ਪਈ ਹੈ ।
੧੬. ਜਿਸ ਨੂੰ ਤੱਕ ਕੇ ਬੈਤਰਨੀ ਨਦੀ ਵੀ ਲੱਜਿਆਵਾ ਹੁੰਦੀ ਸੀ ॥੧੨॥
੧੭. ਇਸ ਪਾਸੇ ਦੇਵਤੇ ਬੜੇ ਕ੍ਰੋਧ ਵਿਚ ਆ ਗਏ ।
੧੮. ਉਸ ਪਾਸੇ ਦੈਂਤਾਂ ਨੇ ਪੈਰ ਜਮਾ ਲਏ ।
੧੯. ਗੁੱਸੇ ਵਿਚ ਬਹੁਤ ਦਿਲਾਂ ਵਿਚ ਭਰ ਗਏ ਭਿੜਦੇ ਹਨ।
੨੦. ਲੜ-ਲੜ ਕੇ ਮਰ ਗਏ ਮੁੜਕੇ ਪਿਛੇ ਨਹੀਂ ਗਏ ॥੧੩॥
੨੧. ਕ੍ਰੋੜਾਂ ਦੀ ਤਾਦਾਦ ਵਿਚ ਫੌਜਾਂ ਦੇ ਕਟਕ ਕੱਟ ਕੇ ਮਰ ਗਏ।
੨੨. ਜੂਝ ਕੇ ਗਿਰ ਗਏ ਤੇ ਹੂਰਾਂ ਨੇ ਵਰ ਲਏ ।
੨੩. ਕਾਲ ਦੇ ਪਰੇਰੇ ਜੁਆਨ ਦੋਏ ਪਾਸੇ ਮਰੇ ਪਏ ਹਨ।
੨੪. ਧਰਤੀ ਉਪਰ ਗਿਰੇ ਪਏ ਹਨ ਪਰ ਰਣ ਤੋਂ ਪਿਛਾਂਹ ਨਹੀਂ ਹਟਾਏ ਹਟੇ ॥੧੪॥
੨੫. ਇਧਰੋ ਸੱਤ ਸਿੰਧ ਦੇਵਤਿਆਂ ਦਾ ਮੁਖੀ ਚਲਾ ਗਿਆ।
੨੬. ਉਧਰੋਂ ਦਰਿਆ ਦਾੜ ਦੈਂਤਾਂ ਦਾ ਮੁਖੀ ਗੁੱਸੇ ਵਿਚ ਆ ਗਿਆ ।
੨੭. ਖੱਜਰ ਤੇ ਬਾਣ ਬਿਛੂਆਂ ਜਿਹੇ ਜਖਮ ਕਰਦੇ ਹਨ ।
੨੮. ਲੜ ਲੜ ਕੇ ਸੂਰਮੇ ਰਣ ਵਿਚ ਮਰ ਕੇ ਗਿਰੇ ਪਏ ਹਨ ॥੧੫॥
੨੯. ਗਿਰਝਾਂ ਤੋਂ ਜੱਛੇ ਮਾਸ ਖਾਣੇ ਕਿਤੇ ਖੁਸ਼ ਹੁੰਦੇ ਹਨ ।
੩੦. ਕਿਤੇ ਭੂਤ-ਪ੍ਰੇਤ ਨੱਚਦੇ ਹਨ ।
੩੧. ਅਤੇ ਆਪਣੀ ਬੋਲੀ ਵਿਚ ਕਹਿ ਕੇ ਗਾਉਂਦੇ ਹਨ ਜਿਨ੍ਹਾਂ ਨੂੰ ਸੁਣਕੇ ॥੧੬॥
੩੨. ਡਰਾਕਲਾਂ ਕਮਜ਼ੋਰਾਂ ਨੂੰ ਭੈ ਆਉਂਦੀ ਹੈ ।
੩੩. ਕਿਤੇ ਦੈਂਤ ਦੰਦ ਕੱਢੀ ਫਿਰਦੇ ਹਨ ।
੩੪. ਕਿਤੇ ਲਹੂ ਵਿੱਚ ਭਿੱਜੇ ਰਣ ਵਿਚ ਮਾਰੇ ਪਏ ਹਨ ਕਿਤੇ ਗਿਟੜੀਆਂ
੩੫. ਕਿਤੇ ਗਿਰਝਾਂ ਸਾਹਮਣੇ ਫਿਰਦੀਆਂ ਹਨ ।
੩੬. ਕਿਤੇ ਭੂਤ-ਪ੍ਰੇਤ ਮਾਸ ਮੁਰਦਿਆਂ ਦਾ ਖਾ ਰਹੇ ਹਨ ॥੧੭॥
੩੭. ਸਕਟ ਵਿਊ ਦੇਵਤਿਆਂ ਨੇ ਬਣਾ ਲਿਆ ਸੀ ਜਿਸ ਵੇਲੇ
੩੮. ਦੈਂਤਾਂ ਨੇ ਕ੍ਰੋਚਾ ਵਿਊ (ਗੋਲ ਚੱਕ੍ਰ) ਬਣਾ ਲਿਆ ਸੀ।
੩੯. ਆਮ੍ਹੋ ਸਾਹਮਣੇ ਹੱਥੋ-ਹੱਥੀ ਯੁੱਧ ਜੋਰ ਸ਼ੋਰ ਨਾਲ ਮੱਚ ਗਿਆ ਸੀ ।
੪੦. ਬਲੀ ਸੂਰਮੇ ਬੱਦਲ ਵਾਂਗ ਗੱਜਣ ਲੱਗ ਗਏ ॥੧੮॥
੪੧. ਕਿਤੇ ਵੱਡੇ-ਵੱਢੇ ਭਾਰੀ ਜੋਧੇ ਮਾਰੇ ਗਏ ।
੪੨. ਕਿਤੇ ਦੇਵਤੇ ਕਿਤੇ ਦੈਂਤ ਮਰ ਕੇ ਗਿਰੇ ਪਏ ਹਨ ।
੪੩. ਖੇਤ ਵਿਚ ਸੂਰਮੇ ਇਸ ਤਰ੍ਹਾਂ ਪਏ ਸਨ ਕਿ
੪੪. ਦੋਹਾਂ ਪਾਸਿਆਂ ਤੋਂ ਇਕ ਵੀ ਜੋਧਾ ਨਾ ਬਚਿਆ ॥੧੯॥
੪੫. ਲੇਖਕ ਕਹਿੰਦਾ ਹੈ ਕਿ ਜੇ ਮੈਂ ਸਮੂਹ ਕਥਾ ਸੁਣਾਵਾਂ
੪੬. ਤਾਂ ਗ੍ਰੰਥ ਦੇ ਬਧ ਜਾਣ ਤੋਂ ਮੈਨੂੰ ਬਹੁਤ ਭੈ ਹੈ ।
੪੭. ਤੀਹ ਹਜ਼ਾਰ ਛੂਹਨੀ ਜਿਥੇ ਸੂਰਮੇ ਹੋਣ ਅਤੇ
੪੮. ਉਹਨਾਂ ਵੀਰਾਂ ਨੇ ਕ੍ਰੋਧ ਨਾਲ ਜੰਗ ਲੜਿਆ ਹੋਵੇ ॥੨੦॥
੪੯. ਪੈਦਲਾਂ ਨਾਲ ਪੈਦਲ ਲੜ ਮਰੇ ਹੋਣ ।
੫੦. ਅਸਵਾਰਾਂ ਨੂੰ ਅਸਵਾਰ ਨੇ ਮਾਰਿਆ
੫੧. ਰਥੀਆਂ ਨੇ ਰਥੀ ਮਾਰ ਮੁਕਾਇ ਰਥੀਆਂ ਦੇ ਸਵਾਰਾਂ ਨੇ
੫੨. ਹਾਥੀਆਂ ਨੇ ਹਾਥੀ ਸ੍ਵਰਗ ਲੋਕ ਨੂੰ ਭੇਜ ਦਿੱਤੇ ॥੨੧॥
੫੩. ਦਲ ਪਤੀਆਂ ਨਾਲ ਦਲ ਪਤੀ ਲੜ ਕੇ ਮਾਰੇ ਗਏ
੫੪. ਉਥੇ ਇਸ ਤਰ੍ਹਾਂ ਸਾਰੇ ਕਟਕ ਦਾ ਨਾਸ ਹੋ ਗਿਆ ।
੫੫. ਜਿਹੜੇ ਰਾਜੇ ਬਚੇ ਉਹਨਾਂ ਵਿਚ ਕ੍ਰੋਧ ਵਧ ਗਿਆ ।
੫੬. ਉਹ ਹਠ ਕਰ ਕਰਕੇ ਲੜਾਈ ਫੇਰ ਕਰਨ ਲੱਗੇ ॥੨੨॥
੫੭. ਦੈਂਤਾਂ ਦੇ ਮੁਖੀ ਤੇ ਦੇਵਤਿਆਂ ਦੇ ਰਾਜੇ
੫੮. ਮੇਰੀ ਜ਼ਬਾਨ ਇਤਨੀ ਨਹੀਂ

---

ਸ—ਪਰ ਤ੍ਰਿਅ ਰਾਵਣਿ ਜਾਹਿ ਸੇਈ ਤਾ ਲਾਜੀਅਹਿ ॥ ਨਿਤਪ੍ਰਤਿ ਹਿਰਹਿ ਪਰ ਦਰਬੁ ਛਿਦ੍ਰ ਕਤ ਢਾਕੀਅਹਿ ॥ ਹਰਿ ਗੁਣ ਰਮਤ ਪਵਿਤ੍ਰ ਸਗਲ ਕੁਲ ਤਾਰਈ ॥ ਹਰਿਹਾਂ ਸੁਨਤੇ ਭਏ ਪੁਨੀਤ ਪਾਰਬ੍ਰਹਮੁ ਬੀਚਾਰਈ ॥੮॥ ਊਪਰਿ ਬਨੈ ਅਕਾਸੁ ਤਲੈ ਧਰ ਸੋਹਤੀ ॥ ਦਹ ਦਿਸ ਚਮਕੈ ਬੀਜੁਲਿ ਮੁਖ ਕਉ ਜੋਹਤੀ ॥ ਖੋਜਤ ਫਿਰਉ ਬਿਦੇਸਿ ਪੀਉ ਕਤ ਪਾਈਐ ॥ ਹਰਿਹਾਂ ਜੇ ਮਸਤਕਿ ਹੋਵੈ ਭਾਗੁ ਤ ਦਰਸਿ ਸਮਾਈਐ ॥੯॥ ਅਰਥਾਤ—ਜੋ ਲੋਕ ਪਰਾਈ ਇਸਤਰੀ ਭੋਗਣ ਜਾਂਦੇ ਹਨ ਉਹਨਾਂ ਨੂੰ ਐਥੇ ਤੇ ਉਥੇ ਜਾ ਕੇ ਭਾਵ ਹਰਿ ਪਾਸੇ ਸ਼ਰਮਸਾਰ ਬੇਸ਼ਰਮ ਹੋਣਾ ਪੈਂਦਾ ਹੈ । ਜਿਹੜੇ ਪਰ ਧਨ ਜਾਂ ਪਰ ਰੂਪ ਚੁਰਾਂਦੇ ਹਨ ਉਹਨਾਂ ਦੇ ਛੇਕ ਕਿਵੇਂ ਢੱਕੇ ਜਾ ਸਕਦੇ ਨੇ ? ਪਰ ਇਸ ਤੋਂ ਉਲਟ ਜੋ ਲੋਕ ਹਰਿ ਦੇ ਗੁਣ ਗਾਉਂਦੇ ਨੇ ਉਹ ਆਪ ਤਾਂ ਪਵਿੱਤਰ ਹੁੰਦੇ ਹੀ ਹਨ ਨਾਲ ਆਪਣੇ ਕੁਲ ਦੀਆਂ ੨੧ ਪੀੜ੍ਹੀਆਂ ਵੀ ਤਾਰ ਦਿੰਦੇ ਨੇ । ਜਿਹੜੇ ਪਾਰਬ੍ਰਹਮ ਦੀ ਵਿਚਾਰ ਸੁਣਦੇ ਹੁੰਦੇ ਨੇ ਉਹ ਵੀ ਪਵਿੱਤ੍ਰ ਹੋ ਜਾਂਦੇ ਨੇ ।੮। ਊਪਰ ਅਕਾਸ਼ ਸੁੰਦਰ ਫਬ ਰਿਹਾ ਹੈ, ਹੇਠਾਂ ਧਰਤੀ ਸੁਭਾਇਵਾਨ ਹੈ - ਪਰ ਮੈਂ ਬਿਜਲੀ ਦੀ ਚਮਕ ਵਿਚ ਪਿਆਰੇ ਦਾ ਮੂੰਹ ਤਕ ਦੀ ਵਿਰਦੀ ਹਾਂ-ਦੇਸਾਂ ਬਦੇਸ਼ਾ ਵਿਚ ਲਭਦੀ ਫਿਰਦੀ ਹਾਂ ਕਿ ਮੇਰਾ ਕੰਤ ਕਿਤੇ ਮਿਲ ਪਵੇ ਪਰ ਜੇ ਮੱਥੇ ਲੇਖ ਚੰਗੇ ਲਿਖੇ ਹੋਇ ਹੋਣ ਤਾਂ ਦਰਸ਼ਨਾਂ ਦੀ ਸਮਾਈ ਹੋ ਸਕਦੀ ਹੈ ।੯।

ਹ—ਸੁਪਨੈ ਊਭੀ ਭਈ ਗਹਿਓ ਕੀ ਨ ਅੰਚਲਾ ॥ ਸੁੰਦਰ ਪੁਰਖ ਬਿਰਾਜਿਤ ਪੇਖਿ ਮਨੁ ਬੰਚਲਾ ॥ ਖੋਜਉ ਤਾ ਕੇ ਚਰਣ ਕਹਹੁ ਕਤ ਪਾਈਐ ॥ ਹਰਿਹਾਂ ਸੋਈ ਜਤੰਨੁ ਬਤਾਇ ਸਖੀ ਪ੍ਰਿਉ ਪਾਈਐ ॥੧੩॥ ਅਰਥਾਤ— ਮੈਂ ਆਪਣੇ ਪਿਆਰੇ ਕੰਤ ਨੂੰ ਤੱਕ ਕੇ ਉਠ ਖਲੋਤੀ, ਪਰ ਮੈਂ ਭੁਲ ਗਈ ਉਸਦਾ ਛੇਤੀ ਨਾਲ ਲੜ ਨਾ ਪਕੜਿਆ ਛੇਤੀ ਨਾਲ ਪੱਲਾ ਕਿਉਂ ਨਾ ਪਕੜਿਆ ਉਸ ਦੇ ਸੁੰਦਰ ਰੂਪ ਦੇ ਪ੍ਰਕਾਸ਼ ਨੂੰ ਵੇਖ ਕੇ ਲੁਟੀ ਗਈ -ਠੱਗੀ ਗਈ ਪੱਲਾ ਫੜਨਾ ਭੁੱਲ ਗਈ । ਕਿਉਂਕਿ ਸੁੰਦਰ ਪੁਰਖ ਕੋਲ ਆਇਆਂ ਵੇਖ ਕੇ ਮਨ ਬਹਬਲ ਤੇ ਬੇਚੈਨ ਹੋ ਗਿਆ । ਹੁਣ ਮੈਂ ਉਸ ਦੇ ਪੈਰਾਂ ਦੇ ਚਿੰਨ ਦੇਖਦੀ ਫਿਰਦੀ ਹਾਂ ਦੱਸੋ ਹੁਣ ਮੈਂ ਕਿਵੇਂ ਉਸ ਨੂੰ ਪ੍ਰਾਪਤ ਕਰਾਂ । ਐ ਸਖੀ ਮੈਨੂੰ ਤੂੰ ਉਹ ਢੰਗ ਦੱਸ ਜਿਸ ਢੰਗ ਨਾਲ ਪਤੀ ਦੀ ਪ੍ਰਾਪਤੀ ਹੋ ਜਾਵੇ ।

ਕ—ਹਉ ਪੰਥੁ ਦਸਾਈ ਨਿਤ ਖੜੀ ਕੋਈ ਪ੍ਰਭੁ ਦਸੇ ਤਿਨਿ ਜਾਉ ॥ ਜਿਨੀ ਮੇਰਾ ਪਿਆਰਾ ਰਾਵਿਆ ਤਿਨ ਪਿਛੈ ਲਾਗਿ ਫਿਰਾਉ ॥ ਕਰਿ ਮਿੰਨਤਿ ਕਰਿ ਜੋਦੜੀ ਮੈ ਪ੍ਰਭੁ ਮਿਲਣੈ ਕਾ ਚਾਉ ॥੧॥

ਖ—ਹੋਇ ਨਿਮਾਣੀ ਢਹਿ ਪਵਾ ਪੂਰੇ ਸਤਿਗੁਰ ਪਾਸਿ ॥ਪੰ:੪੧॥ਮ:੪॥ ਪਾਠਕ ਵੀਰੋ—ਉਦਾਹਰਨਾ ਤਾਂ ਬਹੁਤ ਹਨ: ਸਮੁੰਦਰ ਵਿਚ ਤਾਂ ਹੀਰੇ ਲਾਲ ਜਵਾਹਰਾਤ ਬਹੁਤ ਹੁੰਦੇ ਨੇ ਪਰ ਲੋੜ ਅਨੁਸਾਰ ਇਤਨੇ ਹੀ ਬਹਿਤੇਰੇ ਨੇ । ਚਰਿਤ੍ਰ ਪਾਖਪਾਨੇ ਸਮਾਪਤ ਹੋ ਗਏ ਨੇ, ਸਾਰਧਕ ਪੁਰਸ਼ਾਂ ਦੀ ਤੀਰ ਗੁਰਬਾਣੀ ਇਕ ਪੰਗਤੀ ਤੇ ਹੀ ਤਸੱਲੀ ਤੇ ਭਰੋਸਾ ਹੁੰਦਾ ਹੈ, ਅਸਪੰਕਜ ਖੁਬੇ ਪੁਰਸ਼ਾਂ ਦੀ ਤਾਂ ਤਸੱਲੀ ਹੋ ਹੀ ਨਹੀਂ ਸਕਦੀ । ਕੋਰੇ ਕੱਪੜੇ ਨੂੰ ਨੀਲ ਦੀ ਮਟੀ ਕੋਈ ਰੰਗ ਨਹੀਂ ਚਾੜ੍ਹ ਸਕਦੀ ਖੁੰਬ ਨਾਲ ਸਾਫ ਕੱਪੜਾ ਤਾਂ ਹਵਾ ਵਿਚੋਂ ਹੀ ਰੰਗ ਪਕੜ ਲੈਂਦਾ ਹੈ । ਪਹਿਲੇ ਪ੍ਰਕਰਣ ਵਿਚ ਸਤਿਗੁਰਾਂ ਨੇ ਅਕਾਲ ਪੁਰਖ ਦੀ ਕੁਦਰਤ ਰਾਣੀ ਮਾਤਾ ਕੁਦਰਤ ਦਾ ਮੰਗਲਾ ਚਰਨ ਕੀਤਾ ਹੈ ਉਪਰ ਪਾਖਯਾਨਿਆਂ ਰਾਹੀਂ ਗੁਰਸਿਖ ਗੁਰਮੁਖ ਦੀ ਆਪਣੇ ਪਤੀ ਗੁਰ ਪਰਮੇਸ਼ਰ ਦੇ ਮਿਲਾਪ ਦੇ ਢੰਗ ਪਤੀ-ਪਤਨੀ ਦੀਆਂ ਉਦਾਹਰਨਾ ਦੇ ਕੇ ਸਮਝਾਇਆ ਹੈ ਨਾਲ ਚੋਰਾਂ ਯਾਰਾਂ ਖਾਰਾਬਾਂ ਦੇ ਰੂਪ ਵਿਖਾ ਕੇ ਮਨਮੁੱਖਾਂ ਦਾ ਚਿੱਤ ਖਿਚਿਆ ਜੋ ਜੋ ਗੁਰਮੁਖਾਂ ਲਈ ਲਾਭਦਾਇਕ ਸੰਜੀਵਨੀ ਹੈ । ਪਰ ਮਨਮੁਖਾਂ ਲਈ ਸੰਖੀਆ ਜ਼ਹਿਰ । ਹੰਸਾਂ ਨੇ ਡੱਡੀਆਂ ਮੱਛੀਆਂ ਨੂੰ ਅੱਖੋਂ ਪ੍ਰੋਖੇ ਕਰਕੇ ਹੀਰੇ ਮੋਤੀ ਛਕਣੇ ਹਨ, ਬਗਲੇ ਨੇ ਮੱਛੀਆਂ ਤੇ ਡੱਡੀਆਂ ਲੱਭ ਲੈਣੀਆਂ ਨੇ ਸਤਿਗੁਰਾਂ ਦਾ ਨਿਰਨਾ ਹੈ :

ਗ—ਹੰਸਾਂ ਹੀਰਾ ਮੋਤੀ ਚੁਗਣਾ ਬਗ ਡਡਾ ਭਾਲਣ ਜਾਵੈ ॥ਅੰਗ੯੬੦॥ਮ:੫॥

ਘ—ਹਰਿ ਕੀ ਕਥਾ ਅਨਾਹਦ ਬਾਨੀ ॥ ਹੰਸੁ ਹੁਇ ਹੀਰਾ ਲੇਇ ਪਛਾਨੀ ॥੧॥ ਰਹਾਉ ॥ ਕਹਿ ਕਬੀਰ ਹੀਰਾ ਅਸ ਦੇਖਿਓ ਜਗ ਮਹ ਰਹਾ ਸਮਾਈ ॥ ਗੁਪਤਾ ਹੀਰਾ ਪ੍ਰਗਟ ਭਇਓ ਜਬ ਗੁਰ ਗਮ ਦੀਆ ਦਿਖਾਈ ॥੨॥ਅੰਗ੪੮੩॥

ਅਰਥ ਬੋਧ ਪਾਖਆਨੇ ਸਾਮਪਤ ਖਾ:੨੯੯-ਪ੍ਰਦੇਸੀ ੫.੩.੧੯੯੫
੨੩ ਫੱਗਣ ੨੦੫੧ ਸੋਮਵਾਰ ੬ ਮਾਰਚ ੧੯੯੫ ਈ:

* * * * *

ਇਤੀ ਨ; ਭਾਖ ਸੁਨਾਊਂ ॥ [੧]ਗ੍ਰੰਥ ਬਢਨ ਤੇ ਅਤਿ ਡਰ ਪਾਊਂ ॥੨੩॥ ਭੁਜੰਗ ਪ੍ਰਯਾਤ ਛੰਦ ॥ [੨]ਕਹਾ ਲੌ ਬਖਾਨੌ; ਮਹਾ ਲੋਹ ਮੱਚ੍ਯੋ ॥ [੩]ਦੁਹੂੰ ਓਰ ਤੇ ਬੀਰ ਏਕੈ ਨ ਬਚ੍ਯੋ ॥ [੪]ਤਬੈ ਆਨਿ ਜੂਟੇ ਦੋਊ ਛਤ੍ਰਧਾਰੀ ॥ [੫]ਪਰਾ ਲੋਹ ਗਾੜ੍ਹੋ; ਕੰਪੀ ਭੂਮਿ ਸਾਰੀ ॥੨੪॥ [੬]ਜੁਟੇ ਰਾਵ ਦੋਊ; ਉਠੀ ਧੂਰਿ ਐਸੀ ॥ [੭]ਪ੍ਰਲੈ ਕਾਲ ਕੀ ਅਗਨਿ ਕੀ ਧੂਮ੍ਰ ਜੈਸੀ ॥ [੮]ਨ ਹਾਥੈ ਪਸਾਰਾ ਤਹਾ ਦ੍ਰਿਸਟਿ ਆਵੈ ॥ [੯]ਕਛੂ ਭੂਮਿ ਆਕਾਸ ਹੇਰੋ ਨ ਜਾਵੈ ॥੨੫॥ ਅੜਿਲ ॥ [੧੦]ਤੀਸ ਸਹੰਸ ਛੂਹਨਿ ਦਲ ਜਬ ਜੂਝਤ ਭਯੋ ॥ [੧੧]ਦੁਹੂੰ ਨ੍ਰਿਪਨ ਕੇ ਕੋਪ ਅਧਿਕ ਤਬਹੀ ਭਯੋ ॥ [੧੨]ਪੀਸਿ ਪੀਸਿ ਰਦਨੱਛਦ ਬਿਸਿਖ ਪ੍ਰਹਾਰਹੀ ॥ [੧੩]ਹੋ ਜੋ ਜੀਯ ਭੀਤਰ ਕੋਪ ਸੁ ਪ੍ਰਗਟ ਦਿਖਾਰਹੀ ॥੨੬॥ ਚੌਪਈ ॥ [੧੪]ਬੀਸ ਬਰਿਸ ਨਿਸੁ ਦਿਨ ਰਨ ਕਰਾ ॥ [੧੫]ਦੁਹੂ ਨ੍ਰਿਪਨ ਤੇ ਏਕ ਨ ਟਰਾ ॥ [੧੬]ਅੰਤਕਾਲ ਤਿਨ ਦੁਹੂੰ ਖਪਾਯੋ[i] ॥ [੧੭]ਉਹਿ ਕੌ ਇਹ; ਇਹ ਕੌ ਉਹਿ ਘਾਯੋ ॥੨੭॥ ਭੁਜੰਗ ਛੰਦ ॥ [੧੮]ਜਬੈ ਛੂਹਨੀ ਤੀਸ ਸਾਹਸ੍ਰ ਮਾਰੇ ॥ [੧੯]ਦੋਊ ਰਾਵ ਈ ਰਾਵ ਜੂਝੇ ਕਰਾਰੇ ॥ [੨੦]ਮਾਚ੍ਯੋ ਲੋਹ ਗਾਢੌ; ਉਠੀ ਅਗਨਿ ਜ੍ਵਾਲਾ ॥ [੨੧]ਭਈ ਤੇਜ ਤੌਨੇ ਹੁਤੇ ਏਕ ਬਾਲਾ ॥੨੮॥ [੨੨]ਤਿਸੀ ਕੋਪ ਕੀ ਅਗਨਿ ਤੇਂ ਬਾਲ ਹ੍ਵੈਕੈ ॥ [੨੩]ਹਸੀ ਹਾਥ ਮੈ ਸਸਤ੍ਰ ਔ ਅਸਤ੍ਰ ਲੈ ਕੈ ॥ [੨੪]ਮਹਾ ਰੂਪ ਆਨੂਪ ਤਾ ਕੋ ਬਿਰਾਜੈ ॥ [੨੫]ਲਖੇ ਤੇਜ ਤਾ ਕੋ ਸਸ ਊ ਸੂਰ ਲਾਜੈ ॥੨੯॥ ਚੌਪਈ ॥ [੨੬]ਚਾਰਹੁ ਦਿਸਾ ਫਿਰੀ ਜਬ ਬਾਲਾ ॥ [੨੭]ਜਾਨ ਨਾਗ ਰੂਪ ਕੀ ਮਾਲਾ ॥ [੨੮]ਐਸ ਨ ਕਤਹੂੰ ਪੁਰਖ ਨਿਹਾਰਾ ॥ [੨੯]ਨਾਥ ਕਰੈ ਜਿਹੱ ਆਪੁ ਸੁਧਾਰਾ[*] ॥੩੦॥ [੩੦]ਫਿਰ ਜਿਸ ਮੈ ਇਹੱ ਭਾਂਤਿ ਬਿਚਾਰੀ ॥ [੩੧]ਬਰੌ ਜਗਤ ਕੇ ਪਾਤਿਹਿ ਸੁਧਾਰੀ ॥ [੩੨]ਤਾ ਤੇ ਕਰੌ ਦੀਨ ਹ੍ਵੈ ਸੇਵਾ ॥ [੩੩]ਹੋਇ ਪ੍ਰਸੰਨ ਕਾਲਿ ਕਾ ਦੇਵਾ[ii] ॥੩੧॥ [੩੪]ਅਧਿਕ ਸੁਚਿਤ ਹ੍ਵੈ ਕੀਏ ਸੁਮੰਤ੍ਰਾ ॥ [੩੫]ਭਾਂਤਿ ਭਾਂਤਿ ਤਨ ਲਿਖਿ ਲਿਖਿ ਜੰਤ੍ਰਾ ॥ [੩੬]ਕ੍ਰਿਪਾ ਕਰੀ ਜਗ ਮਾਤ ਭਵਾਨੀ ॥ [੩੭]ਇਹੱ ਬਿਧ ਬਤਿਯਾ ਤਾਂਹਿ ਬਖਾਨੀ ॥੩੨॥ [੩੮]ਕਰਿ ਜਿਨਿ ਸੋਕ; ਹ੍ਰਿਦੈ ਤੈਂ ਪੁੱਤ੍ਰੀ ॥ [੩੯]ਨਿਰੰਕਾਰ ਬਰਿ ਹੈ ਤੁਹਿ ਅੱਤ੍ਰੀ ॥ [੪੦]ਤਾ ਕਾ ਧਯਾਨ; ਆਜੁ ਨਿਸੁ ਧਰਿਯਹੁ ॥ [੪੧]ਕਹਿ ਹੈ ਜੁ ਕਛੂ; ਸੋਈ ਤੁਮ ਕਰਿਯਹੁ ॥੩੩॥ [੪੨]ਜਬ ਅਸ ਬਰ ਤਿਹੱ ਦਿਯੋ ਭਵਾਨੀ ॥ [੪੩]ਪ੍ਰਫੁਲਿਤ ਭਈ ਜਗਤ ਕੀ ਰਾਨੀ ॥ [੪੪]ਅਤਿ ਪਵਿੱਤ੍ਰ ਨਿਸਿ ਹ੍ਵੈ ਛਿਤ ਸੋਈ ॥ [੪੫]ਜਿਹੱ ਠਾਂ ਔਰ ਨ ਦੂਸਰ ਕੋਈ ॥੩੪॥ [੪੬]ਅਰਧ ਰਾਤ੍ਰਿ ਬੀਤਤ ਭੀ ਜਬਹੀਂ ॥ [੪੭]ਆਗਯਾ ਭਈ ਨਾਥ ਕੀ ਤਬਹੀਂ ॥ [੪੮]ਸ੍ਵਾਸ ਬੀਰਜ[iii] ਦਾਨਵ ਜਬ ਮਰਿ ਹੈਂ ॥ [੪੯]ਤਿਹੱ ਪਾਛੇ ਸੁੰਦਰਿ ਮੁਹਿ ਬਰਿ ਹੈਂ ॥੩੫॥ [੫੦]ਇਹੱ ਬਿਧਿ ਤਿਹੱ ਆਗਯਾ ਜਬ ਭਈ ॥ [੫੧]ਦਿਨਮਨਿ ਚੜ੍ਯੋ; ਰੈਨਿ ਮਿਟਿ ਗਈ ॥ [੫੨]ਸਾਜੇ ਸਸਤ੍ਰ ਚੰਚਲਾ ਤਬਹੀ ॥ [੫੩]ਰਨ ਕੌ ਚਲੀ ਸਾਥ

---

i. ਗੁਰੂ ਜੀ ਦਾ ਮਨੋਰਥ ਇਹ ਦੱਸਣਾ ਹੈ ਕਿ ਜਿਹੜੇ ਸੂਰਬੀ ਪੰਜ ਪੰਜ ਹਜ਼ਾਰ ਵਰਸ ਰਾਤ ਦਿਨ ਯੁੱਧ ਕਰਨ ਦੀ ਸਮਰੱਥਾ ਰੱਖਦੇ ਹਨ । ਕਦੇ ਹਾਰ ਨਹੀਂ ਸੀ ਮੰਨਦੇ ਅੰਤ ਕਾਲ ਬਲੀ ਨੇ ਉਹ ਵੀ ਡਕਾਰ ਲਏ ।

ii. ਕਾਲ ਦਾ ਦੇਵ ਅਰਥਾਤ ਕਾਲ ਦਾ ਮਾਲਿਕ ਜਿਹੜੇ ਵੀਰ ਕਾਲਕਾ ਨੂੰ ਕਾਲਕਾ ਦੇਵੀ ਕਰਕੇ ਹੀ ਪੜ੍ਹੀ ਜਾਂਦੇ ਨੇ ਉਹ ਵੇਖਣ ਕਿ ਇਹ ਇਸਤਰੀ ਕਾਲਕਾ ਦੇਵੀ ਨਾਲ ਵਿਆਹ ਕਰਾਉਣਾ ਚਾਹੁੰਦੀ ਹੈ ।

iii. ਸ੍ਵਾਸ ਬਰਿ ਦੈਂਤ ਸੀ ਜਿਸਦੇ ਸਵਾਸ ਬਾਹਰ ਕੱਢਣ ਨਾਲ ਅਨੇਕਾਂ ਦੈਂਤ ਇਕ ਦਮ ਪੈਦਾ ਹੋ ਜਾਂਦੇ ਸਨ ।

* ਲੇਖਕ ਕਹਿੰਦਾ ਹੈ ਕਿ ਇਹੋ ਜਿਹਾ ਕੋਈ ਪੁਰਸ਼ ਨਹੀਂ ਹੋਇਆ ,ਜੋ ਮਾਲਿਕ ਨੇ ਇਤਨੇ ਜੋਸ਼ ਤੇ ਹੋਸ਼ ਅਤੇ ਤੇਜ ਅਥਵਾ ਬਲਵਾਨ ਸ਼ਸ਼ਤਰ ਧਾਰੀ ਹੋਵੇ । ਪਰ ਇਹ ਸਭੋ ਕੁਝ ਹੁੰਦਿਆਂ ਹੋਇਆਂ ਵੀ ਇਸਤ੍ਰੀ ਰੂਪ ਨੂੰ ਆਪ ਤੋਂ ਬਲੀ ਤੇ ਸੁੰਦਰ ਪਤੀ ਦੀ ਚਾਹ ਰਿਹਦੇ ਵਿਚ ਮੌਜੂਦ ਹੈ । ਜਿਸ ਲਈ ਅਨੇਕਾਂ ਜੰਤ੍ਰ, ਮੰਤ੍ਰ ਸੁਚਿਤ ਆਦਿ ਜਤਨ ਦੂਲਾ ਦੇਵੀ ਕਰਦੀ ਹੈ ਸੁਚੇਤ ਹੋ ਕੇ ਧਿਆਨ ਮਗਨ ਹੋ ਜਾਂਦੀ ਹੈ (ਦੂਲਾ ਦੇਵੀ) ਇਥੇ ਵਿਚਾਰਨ ਵਾਲੀ ਪੰਗਤੀ ਹੈ (ਕ੍ਰਿਪਾ ਕਰੀ ਜਗ ਮਾਤ ਭਵਾਨੀ ॥ ਇਹ ਬਿਧ ਬਤਿਯਾ ਤਾਂਹਿ ਬਖਾਨੀ) 32 ਪਾਠਕ ਜਨ ਦੱਸਣ ਕਿ ਇਹ ਕ੍ਰਿਪਾ ਕਰਨ ਵਾਲੀ ਜਗਮਾਤ ਭਵਾਨੀ ਕਿਹੜੀ ਦੇਵੀ ਸੀ ? ਕੀ ਕਾਲਕਾ ਸੀ ਕਾਲਕਾ ਉਸ ਵੇਲੇ ਕਿਥੇ ਸੀ ਉਸ ਵੇਲੇ ਤਾਂ ਕਾਲਕਾ ਨੂੰ ਜਨਮ ਦੇਣ ਵਾਲੀ ਸਿਵਾ ਭਾਵ (ਪਾਰਬਤੀ) ਦੁਰਗਾ ਦੇਵੀ ਵੀ ਅਜੇ ਪੈਦਾ ਨਹੀਂ ਸੀ ਹੋਈ । ਕਰਿ ਜਿਨਿ ਸੋਕ ਹ੍ਰਿਦੈ ਤੈ ਪੁੱਤ੍ਰੀ । ਨਿਰੰਕਾਰ ਨੂੰ ਬਰਿ ਹੈ ਤੁਹਿ ਅੱਤ੍ਰੀ 33 ਦੂਲਾ ਦੇਵੀ ਨੂੰ ਨਿਰੰਕਾਰ ਨਾਲ ਮਿਲਾਉਣ ਵਾਲੀ ਤੇ ਦੂਲਾ ਦੇਈ ਨੂੰ ਪੁੱਤਰੀ ਕਹਿਣ ਵਾਲੀ ਨਿਰੰਕਾਰ ਦੀ ਕੁਦਰਤ ਤੋਂ ਬਿਨਾਂ ਹੋਰ ਕਿਹੜੀ ਦੇਵੀ ਹੋ ਸਕਦੀ ਹੈ ? ਬਸ ਇਹ ਹੈ ਸ੍ਰੀ ਦਸਮੇਸ਼ ਪਿਤਾ ਜੀ ਦੀ ਕਾਲਕਾ ਤੇ ਇਹ ਹੈ ਆਦਿ ਭਵਾਨੀ, ਇਹੋ ਹੈ ਦੁਰਗਾ ਜੋ ਸਾਰੀਆਂ ਦੇਵੀਆਂ ਵਿਚ ਬਿਰਾਜਮਾਨ ਤੇ ਵਿਦਮਾਨ ਹੈ । *ਚਿਤ ਮੋਂ ਕਿਯਾ ਕਾਲਕਾ ਧਯਾਨਾ ॥ ਦਰਸਨ ਦਿਯਾ ਆਨਿ ਭਗਵਾਨਾ ॥੫੨॥* ☛

ਜੋ ਸਾਰੀ ਗੱਲ ਕਹਿ ਕੇ ਬਣਾ ਦੇਵਾਂ ਕਿਉਂਕਿ
੧. ਗ੍ਰੰਥ ਦੇ ਵਧ ਜਾਣ ਤੋਂ ਬਹੁਤ ਭੈ ਹੈ ॥੨੩॥
੨. ਭੁਜੰਗ ਪ੍ਰਯਾਤ ਛੰਦ ॥ ਕਿਥੋਂ ਤਕ ਕਹਾਂ ਜਿਹੜਾ ਮਹਾਂ ਲੋਹਾ ਲੋਹੇ ਨਾਲ ਵੱਜਿਆ।
੩. ਦੋਹਾਂ ਪਾਸਿਆਂ ਤੋਂ ਸੂਰਮਾ ਇਕ ਵੀ ਨਾ ਬਚਿਆ
੪. ਉਦੋਂ ਫੇਰ ਦੋਵੇਂ ਹੀ ਛਤ੍ਰਧਾਰੀ ਭਾਵ (ਮੁਖੀ) ਰਾਜੇ ਆ ਕੇ ਜੁਟ ਗਏ ਤੇ ਇਤਨਾ ਲੋਹੇ ਨਾਲ ਲੋਹਾ ਖੜਕਿਆ ਕਿ ਸਾਰੀ ਧਰਤੀ ਕੰਬ ਉੱਠੀ ।
੫. ਲੋਹੇ ਪਰ ਲੋਹਾ ਪਿਆ ਕਿ ਸਾਰੀ ਧਰਤੀ ਕੰਬ ਗਈ ॥੨੪॥
੬. ਦੋਵੇਂ ਰਾਜੇ ਜੁਟੇ ਜਿਸ ਵੇਲੇ ਉਸ ਵੱਲ ਐਸੀ ਧੂੜ ਉੱਠੀ।
੭. ਜਿਸ ਤਰ੍ਹਾਂ ਪਰਲੋ ਕਾਲ ਦੀ ਅਗਨ ਵੇਲੇ ਧੂੰਆਂ ਉੱਠਦਾ ਹੈ।
੮. ਹੱਥ ਪਸਾਰਿਆ ਵੀ ਦਿਖਾਈ ਨਹੀਂ ਸੀ ਦਿੰਦਾ ।
੯. ਕਿਤੇ ਧਰਤੀ ਅਸਮਾਨ ਦਿਖਾਈ ਨਹੀਂ ਸੀ ਦਿੰਦਾ ॥੨੫॥
੧੦. ਅੜਿੱਲ ॥ ਤੀਹ ਹਜ਼ਾਰ ਛੂਹਨੀ ਜਦੋਂ ਸੈਨਾ ਮਾਰੀ ਗਈ।
੧੧. ਉਸ ਵੇਲੇ ਦੋਹਾਂ ਰਾਜਿਆਂ ਨੂੰ ਕ੍ਰੋਧ ਬਹੁਤ ਵਧ ਗਿਆ
੧੨. ਦੰਦ ਪੀਹ ਪੀਹ ਕੇ ਤੀਰ ਇਕ ਦੂਜੇ ਦੇ ਮਾਰਨ ਲੱਗੇ।
੧੩. ਜਿਹੜਾ ਉਹਨਾਂ ਦੇ ਦਿਲ ਵਿਚ ਗੁੱਸਾ ਸੀ ਉਹ ਸਾਹਮਣੇ ਦਿਖਾਉਣ ਲੱਗੇ ਜੋ ਪ੍ਰਤੱਖ ਹੋ ਕੇ ਦਿਸ ਰਿਹਾ ਸੀ ॥੨੬॥
੧੪. ਚੌਪਈ ॥ ਵੀਹ ਸਾਲ ਰਾਤ ਦਿਨ ਲਗਾਤਾਰ ਜੁੱਧ ਕੀਤਾ।
੧੫. ਦੋਹਾਂ ਰਾਜਿਆਂ ਦੇ ਵਿਚੋਂ ਪਿੱਛੇ ਇਕ ਵੀ ਨਾ ਹਟਿਆ।
੧੬. ਅੰਤ ਕਾਲ ਨੇ ਉਹ ਦੋਵੇਂ ਖਪਾ ਦਿੱਤੇ ।
੧੭. ਇਸ ਨੇ ਉਸ ਨੂੰ, ਉਸ ਨੇ ਇਸ ਨੂੰ ਮਾਰ ਦਿੱਤਾ ॥੨੭॥
੧੮. ਭੁਜੰਗ ਪ੍ਰਯਾਤ ਛੰਦ ॥ ਜਿਸ ਵੇਲੇ ਤੀਹ ਹਜ਼ਾਰ ਛੂਹਨੀ ਮਾਰੀ ਗਈ ।
੧੯. ਦੋਵੇਂ ਰਾਜੇ ਵੀ ਇਕ ਦੂਜੇ ਨਾਲ ਬਹੁਤ ਜੁਝੇ ।
੨੦. ਬਹੁਤ ਸੰਘਣਾ ਲੋਹਾ ਚਲਿਆ ਤਾਂ ਅਗਨ ਦੀ ਜਵਾਲਾ ਭੜਕ ਕੇ ਉੱਠ ਖਲੋਤੀ - ਉਸ ਵੇਲੇ ।
੨੧. ਉਸ ਜਵਾਲਾ ਦੇ ਤੇਜ ਵਿਚੋਂ ਬੜੇ ਤੇਜ ਵਾਲੀ ਇਕ ਇਸਤਰੀ ਪ੍ਰਗਟ ਹੋ ਗਈ ॥੨੮॥
੨੨. ਉਸੇ ਕ੍ਰੋਧ ਦੀ ਅਗਨ ਦੇ ਵਿਚੋਂ ਇਸਤਰੀ ਹੋ ਕੇ ।
੨੩. ਹਸਦੀ ਹੋਈ ਹੱਥ ਵਿਚ ਸ਼ਸ਼ਤਰ ਤੇ ਅਸਤ੍ਰ ਲੈ ਕੇ ਪ੍ਰਗਟ ਹੋ ਗਈ ।
੨੪. ਮਹਾਂ ਰੂਪਵਾਨ ਬਹੁਤ ਹੀ ਅਨੂਪ ਆ ਬਿਰਾਜੀ ।
੨੫. ਜਿਸਦੇ ਤੇਜ ਨੂੰ ਵੇਖ ਕੇ ਚੰਦ੍ਰਮਾ ਤੇ ਸੂਰਜ ਵੀ ਮਾਤ ਹੋ ਗਏ ॥੨੯॥
੨੬. ਚੌਪਈ ॥ ਜਿਸ ਵੇਲੇ ਉਹ ਇਸਤਰੀ ਚਾਰੋਂ ਪਾਸੇ ਫਿਰੀ ਗੇੜਾ ਦਿੱਤਾ ।
੨੭. ਤਾਂ ਇਉਂ ਦਿਸਦੀ ਸੀ ਜਾਣੋ ਨਾਗ ਰੂਪੀ ਰੂਪ ਦੀ ਮਾਲਾ ਹੈ ।
੨੮. ਇਹੋ ਜਿਹਾ ਕੋਈ ਪੁਰਸ਼ ਨਹੀਂ ਦਿਸਿਆ ਉਸ ਬਾਲਾ ਨੂੰ ।
੨੯. ਜਿਸ ਨੂੰ ਉਹ ਮਾਲਿਕ (ਨਾਥ) ਬਣਾ ਲਵੇ ॥੩੦॥
੩੦. ਫੇਰ ਉਸ ਨੇ ਦਿਲ ਵਿਚ ਇਸ ਤਰ੍ਹਾਂ ਵਿਚਾਰ ਕੀਤੀ
੩੧. ਕੇ ਮੈਂ ਜਗ ਦੇ ਪਤੀ ਨੂੰ ਕਿਵੇਂ ਵਰ ਲਵਾਂ ਭਾਵ ਅਕਾਲ ਪੁਰਖ ਨਾਲ ਕਿਵੇਂ ਵਿਆਹ ਕਰਾ ਲਵਾਂ ?
੩੨. ਜਿਸ ਕਰਕੇ ਮੈਂ ਦੀਨ ਹੋ ਕੇ ਉਸਦੀ ਸੇਵਾ ਕਰ ਸਕਾਂ
੩੩. ਤਾਂ ਕਿ ਕਾਲ ਦਾ ਦੇਵ ਮੇਰੇ ਤੇ ਪ੍ਰਸੰਨ ਹੋ ਸਕੇ ॥੩੧॥
੩੪. ਬਹੁਤ ਸੋਧ ਦੇ ਨਾਲ ਸਭ ਮੰਤਰ ਪੜੇ ।
੩੫. ਤਰ੍ਹਾਂ-ਤਰ੍ਹਾਂ ਦੇ ਆਪਣੇ ਦਿਲ ਤੋਂ ਜੰਤਰ ਲਿਖੇ ।
੩੬. ਫਿਰ ਜਗਤ ਦੀ ਮਾਤਾ ਭਵਾਨੀ (ਕੁਦਰਤ) ਨੇ ਕ੍ਰਿਪਾ ਕੀਤੀ ।
੩੭. ਉਸ ਬਾਲਾ ਨੂੰ ਇਸ ਪ੍ਰਕਾਰ ਬਚਨ ਕੀਤੇ ॥੩੩॥
੩੮. ਜਿਸ ਤੇ ਅਕਾਸ਼ ਬਾਣੀ ਹੋਈ ਕਿ ਐ ਪੁਤਰੀ ਤੂੰ ਦਿਲ ਵਿਚ ਚਿੰਤਾ ਨਾ ਕਰ
੩੯. ਨਿਰੰਕਾਰ ਆਪ ਤੈਨੂੰ ਵਰ ਲਵੇਗਾ ਤੈਨੂੰ ਛੇਤੀ ਹੀ
੪੦. ਅੱਜ ਰਾਤ ਨੂੰ ਤੂੰ ਉਸ ਦਾ ਧਿਆਨ ਧਰੀਂ ।
੪੧. ਜੋ ਕੁਝ ਉਹ ਤੈਨੂੰ ਕਹੇਗਾ ਉਹੀ ਕੰਮ ਤੂੰ ਕਰੀਂ ॥੩੩॥
੪੨. ਜਿਸ ਵੇਲੇ ਕੁਦਰਤ ਮਾਤਾ ਨੇ ਇਹ ਵਰ ਦੇ ਦਿੱਤਾ ।
੪੩. ਉਹ ਜਗਤ ਦੀ ਰਾਣੀ ਸੁਭਾਗਣ ਹੋ ਗਈ ।
੪੪. ਬਹੁਤ ਹੀ ਪਵਿੱਤਰ ਹੋ ਕੇ ਸ਼ਰਧਾ ਨਾਲ ਰਾਤ ਨੂੰ ਧਰਤੀ ਤੇ ਪੈ ਕੇ ਸੌਂ ਗਈ ।
੪੫. ਜਿਸ ਥਾਂ ਤੇ ਹੋਰ ਦੂਸਰਾ ਕੋਈ ਨਹੀਂ ਸੀ ॥੩੪॥
੪੬. ਜਿਸ ਵੇਲੇ ਅੱਧੀ ਰਾਤ ਬਤੀਤ ਹੋ ਗਈ ।
੪੭. ਉਸ ਵੇਲੇ ਮਾਲਿਕ ਦੀ ਆਗਿਆ ਹੋਈ ।
੪੮. ਕਿ ਜਿਸ ਵੇਲੇ ਸ੍ਵਾਸ ਬੀਰਜ ਦੈਂਤ ਮਰ ਜਾਵੇਗਾ ।
੪੯. ਉਸ ਦੇ ਪਿਛੋਂ ਐ ਸੁੰਦਰੀ ਤੂੰ ਮੈਨੂੰ ਵਰ ਸਕੇਂਗੀ ॥੩੫॥
੫੦. ਜਦੋਂ ਇਸ ਤਰ੍ਹਾਂ ਆਗਿਆ ਉਸਨੂੰ ਹੋਈ ।
੫੧. ਸੂਰਜ ਚੜ੍ਹ ਆਇਆ ਰਾਤ ਖਤਮ ਹੋ ਗਈ ।
੫੨. ਉਸੇ ਵੇਲੇ ਉਸ ਇਸਤਰੀ ਨੇ ਸ਼ਸਤ੍ਰ ਸਜਾ ਲਏ[0]
੫੩. ਸਾਰੇ ਦੇਵਤਿਆਂ ਨੂੰ ਨਾਲ ਲੈ ਕੇ ਜੁੱਧ ਲਈ ਚੱਲ ਪਈ ॥੩੬॥

---

0. ਜਿਸ ਤੋਂ ਸਿੱਧ ਹੈ ਕਿ ਪੁਰਸ਼ ਪ੍ਰਕ੍ਰਿਤੀ ਦਾ ਸੁਮੇਲ ਜਰੂਰੀ ਹੈ ਆਦਿ ਕਾਲ ਤੋਂ ਪ੍ਰਚਲਤ ਹੈ ਅਤੇ ਇਸ ਵਿੱਚ ਸ਼ੱਕ ਨਹੀਂ ਕਿ ਇਸਤਰੀ ਰੂਪ ਹਮੇਸ਼ਾਂ ਪੁਰਸ਼ ਦੇ ਨਾਲ (ਚੇਰੀ ਦੀ ਨਿਆਈਂ) ਸੇਵਾ ਲਈ ਤਤ ਪਰ ਹੈ, ਅਤੇ ਦੋਨਾਂ ਦਾ ਮੇਲ ਸੁਭਾਵਿਕ ਹੈ ।

---

☛ ਜੇਕਰ (ਦੁੱਲਾ ਦੇਈ) ਕਾਲਕਾ ਦਾ ਧਿਆਨ ਕਰਦੀ ਹੁੰਦੀ ਤਾਂ ਭਗਵਾਨ ਆ ਕੇ ਕਿਵੇਂ ਦਰਸਨ ਦੇ ਸਦਕੇ ਸਨ ? ਅੰਕ ੫੩-੫੪-੫੫ ਵਿਚ ਦੂਲਾ ਦੇਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸ਼ਬਦਾਂ ਵਿਚ ਅਕਾਲ ਪੁਰਖ ਅਗੇ ਬੇਨਤੀ ਅਰਦਾਸ ਜਾਂ ਉਹਨਾਂ ਦੀ ਉਸਤਤਿ ਕਰਦੀ ਹੈ ਜੋ ਚੌਪਈ ਬੇਨਤੀ ਦੀ ਹੀ ਨਕਲ ਹੈ । ਅੱਗੇ ਦੱਸਿਆ ਹੈ ਕਿ ਇਸਤਰੀ ਕਿਤਨੀ ਵੀ ਬਲਵਾਨ ਸੁੰਦਰ ਤੇ ਪਾਵਰ ਪੂਰਨ ਕਿਉਂ ਨਾ ਹੋਵੇ ਉਸਦੀ ਅਧਿਕਤਾ ਪਤੀ ਦੇ ਹੀ ਨਾਲ ਹੈ । ਭਾਵੇਂ ਦੂਲਾ ਦੇਈ ਨੇ ਉਸ ਸੂਰਮੇ ਬਹਾਦਰ ਨਾਲ ਟਾਕਰਾ ਕਰਨ ਦਾ ਹੌਂਸਲਾ ਅਹਿਸਾਸ ਕੀਤਾ ਹੈ ਜੋ ਸਾਨੂੰ ਤ੍ਰਿਲੋਕੀ ਦਾ ਜੇਤੂ ਮੰਨਦਾ ਕਹਿੰਦਾ ਹੈ । *ਇੰਦ੍ਰ ਚੰਦ੍ਰ ਸੂਰਜ ਹਮ ਜੀਤਾ । ਰਾਵਨ ਜਿਤਾ ਹਰੀ ਜਿਸ ਸੀਤਾ । ਏਕ ਦਿਵਸ ਮੌਸੋ ਸਿਵ ਲਰਾ ॥ ਤਾਹਿ ਭਜਾਯੋ ਮੈ ਨਹਿ ਟਰਾ ॥੩੯॥* ਜਿਸਦਾ ਨਿਚੋੜ ਹੈ ਕਿ ਅਕਾਲ ਪੁਰਖ ਦੀ ਕ੍ਰਿਪਾ ਤੋਂ ਬਿਨਾਂ ਕੋਈ ਸੂਰਮਾ ਨਹੀਂ, ਪਤੀ ਤੋਂ ਬਿਨਾਂ ਕਿਸੇ ਇਸਤਰੀ ਦਾ ਵਕਾਰ ਨਹੀਂ। ਇਕ ਵਕੀਲ ਵਕਾਲਤ ਕਰਦਾ ਹੈ ਉਸ ਦੀ ਇਸਤਰੀ ਬਿਲਕੁਲ ਅਨਪੜ੍ਹ ਹੈ, ਪਰ ਉਸਨੂੰ ਲੋਕ ਵਕੀਲਣੀ ਹੀ ਕਹਿਣਗੇ ਜਿ ਇਕ ਮਾਸਟਰ ਸਕੂਲ ਪੜ੍ਹਾਉਂਦਾ ਹੈ ਉਸ ਦੀ ਇਸਤਰੀ ਅਨਪੜ੍ਹ ਹੈ ਪਰ ਲੋਕ ਉਸ ਨੂੰ ਮਾਰਟਰਨੀ ਹੀ ਕਹਿਣਗੇ । ਪਰ ਜੇ ਇਕ ਇਸਤਰੀ ਕਿਸੇ ਸਕੂਲ ਵਿਚ ਮਾਸਟਰਨੀ ਹੈ ਉਸ ਦਾ ਪਤੀ ਅਨਪੜ੍ਹ ਘਰੇਲੂ ਕੰਮ ਕਰਦਾ ਹੈ ਉਸ ਨੂੰ ਮਾਸਟਰ ਕੋਈ ਨਹੀਂ ਕਹੇਗਾ । ਸਿੱਧ ਹੁੰਦਾ ਹੈ ਕਿ ਪੁਰਸ਼ ਆਪਣੇ ਕਿਰਦਾਰ ਤੇ ਕਰਮ ਨਾਲ ਉਸਦਾ ਹਾਸਲ ਕਰਦਾ ਹੈ ਪਰ ਇਸਤਰੀ ਦਾ ਅਹੁਦਾ ਉਦੇ ਪਤੀ ਸਦਕਾ ਇਕ ਮੰਗਤੀ ਰਾਜੇ ਘਰ ਜਾ ਕੇ ਰਾਣੀ ਬਣ ਜਾਂਦੀ ਹੈ । ਇਸੇ ਤਰ੍ਹਾਂ ਮਾਤਾ ਕੁਦਰਤ ਕਾਦਰ ਦੀ ਕੁਦਰਤ ਹੋਣ ਕਰਕੇ ਅਕਾਲ ਪੁਰਖ ਦੀ ਹੀ ਲਖਾਇਕ ਹੈ, ਜੇ ਪੁਰਸ਼ ਵਿਸ਼ਨੂੰ ਦਾ ਰੂਪ ਹੈ ਤਾਂ ਇਸਤਰੀ ਲਛਮੀ ਬਣਕੇ ਬਰਾਬਰ ਖੜੀ ਹੈ । ਅਕਾਲ ਪੁਰਖ ਆਪਣੇ ਨਾਲ ਕੁਦਰਤ ਦਾ ਰੂਪ ਇਕ ਇਸਤਰੀ ਨੂੰ ਦੇ ਕੇ ਦੂਲਾ ਦੇਈ ਜੰਗ ਦੇ ਵਿਚ ਖੜੀ ਕਰ ਲਈ ਹੈ ਜਿਵੇਂ ਕਾਦਰ ਦੇ ਕਿਰਤਮ ਨਾਮ ਹਨ ਇਸੇ ਤਰ੍ਹਾਂ ਕੁਦਰਤ ਦੇ ਕਿਰਤਮ ਨਾਮ ਹਨ ਉਸੇ ਤਰ੍ਹਾਂ ਹੀ ਇਸਤਰੀ ਦੇ ਅਨੇਕਾਂ ਕਿਰਤਮ ਨਾਮ ਹਨ। ਜੈਸਾ ਕਿ : 1. ਜਨਨੀ ਦੇ ਰੂਪ ਵਿਚ ਮਤਾ 2 ਪਿਆਰ ਰੂਪ ਭੈਣ ਦੇ ਨਾਤੇ ਭਗ ਹੋਣ ਕਰਕੇ ਭਗਨੀ 3. ਇਸਤਰੀ ਦੇ ਰੂਪ ਵਿਚ ਸਾਰੇ ਕੰਮਾਂ ਵਿਚ ਹਿੱਸਾ ਲੈਣ ਵਾਲੀ ਅਰਧ ਅੰਗੀ (ਅਰਧੰਗੀ 4 ਕਾਮ ਦੀ ਪੂਰਤੀ ਕਰਨ ਵਾਲੀ (ਕਾਮਨੀ) 5 ਪੁਰਸ਼ ਦੇ ਦੂਜੇ ਰੂਪ ਕਰਕੇ ਨਾਰੀ 6 ਸ਼ਕਤੀ ਦੇ ਰੂਪ ਵਿਚ ਦੇਵੀ ਜੰਗ ਹੌਸਲਾ ਦੇਣ ਵਾਲੀ (ਹੂਰ) ਤੇ ਇਸ ਦੇ ਹੰਕਾਰ ਨੂੰ ਚੂਰ ਕਰਨ ਵਾਲੀ (ਅਪੱਛਰਾ) 7 ਪਹਿਲੀ ਅਵਸਥਾ ਵਿਚ ਮਤ ਦੇਣ ਕਰਕੇ ਗੁਰੂ ਦਾ ਵੀ ਦਰਜਾ ਰਖਦੀ ਹੈ ਸੇਵਾ ਦੇ ਪਿੜ ਵਿਚ ਵੀ ਇਸਦਾ ਕੋਈ ਸਾਨੀ ਨਹੀਂ ਪਰ ਜਦੋਂ ਇਹ ਇਹਨਾਂ ਆਪਣੇ ਸਾਰੇ ਗੁਣਾਂ ਤੋਂ ਖਾਲੀ ਹੋ ਬਹੇ ਫੇਰ ਇਸ ਨੂੰ ਭੂਤਨੀ ਚੜੇਲ ਜਾਂ ਡਾਇਣ ਵੀ ਕਿਹਾ ਜਾਂਦਾ ਹੈ । ਜਿਵੇਂ — ਅਕਾਲ ਸ਼ਕਤੀ ਤੋਂ ਬਿਨਾਂ ਕੋਈ ਸੂਰਮਾ ਨਹੀਂ ਹੋ ਸਕਦਾ - ਪਤੀ ਤੋਂ ਬਿਨਾਂ ਇਸਤ੍ਰੀ ਸੁਭਾਇਮਾਨ ਨਹੀਂ ਹੋ ਸਕਦੀ ਇਸੇ ਤਰ੍ਹਾਂ ਗੁਰੂ ਤੋਂ ਬਿਨਾਂ ਵਿਅਕਤੀ ਕਦੇ ਵੀ ਪ੍ਰਭੂ ਦਰਬਾਰ ਵਿਚ ਥਾਂ ਹਾਸਲ ਨਹੀਂ ਕਰ ਸਕਦਾ ।

ੳ—*ਮਤ ਕੋ ਭਰਮਿ ਭੁਲੈ ਸੰਸਾਰਿ ॥ ਗੁਰ ਬਿਨੁ ਕੋਇ ਨ ਉਤਰਸਿ ਪਾਰਿ ॥*
ਅ—*ਕਹੁ ਨਾਨਕ ਪ੍ਰਭਿ ਇਹੈ ਜਨਾਈ ॥ ਬਿਨੁ ਗੁਰ ਮੁਕਤਿ ਨ ਪਾਈਐ ਭਾਈ ॥ ਅੰਗ ੮੬੪॥ਮ:੫॥*

* * * * *

ਲੈ ਸਬਹੀਂ ॥੩੬॥ ਦੋਹਰਾ ॥ [੧]ਜਹਾਂ ਸੱਤ੍ਰ ਕੋ ਪੁਰ ਹੁਤੋ; ਤਿਤ ਕਹੱ ਕਿਯਾ ਪਯਾਨ ॥ [੨]ਬਿਕਟ ਅਸੁਰ ਕੋ ਬੇੜ੍ਹਿ ਗੜ੍ਹ ਦਹੱ ਦਿਸ ਦਿਯੋ ਨਿਸਾਨ ॥੩੭॥ ਚੌਪਈ ॥ [੩]ਦੁੰਦਭਿ ਸੁਨਾ ਸ੍ਰਵਨ ਮਹਿ ਜਬਹੀਂ ॥ [੪]ਜਾਗਾ ਅਸੁਰ ਕੋਪ ਕਰਿ ਤਬ ਹੀ ॥ [੫]ਐਸਾ ਕਵਨ ਜੁ ਹਮ ਪਰ ਆਯੋ ॥ [੬]ਰਕਤ ਬਿੰਦ ਮੈਂ ਰਨਹਿ ਹਰਾਯੋ[i] ॥੩੮॥ [੭]ਇੰਦ੍ਰ ਚੰਦ੍ਰ ਸੂਰਜ ਹਮ ਜੀਤਾ ॥ [੮]ਰਾਵਨ ਜਿਤਾ; ਹਰੀ ਜਿਨ ਸੀਤਾ ॥ [੯]ਏਕ ਦਿਵਸ ਮੋ ਸੌ ਸਿਵ ਲਰਾ ॥ [੧੦]ਤਾਹਿ ਭਜਾਯੋ ਮੈਂ ਨਹਿ ਟਰਾ ॥੩੯॥ [੧੧]ਸਸਤ੍ਰ ਸਾਜ ਦਾਨਵ ਰਨ ਆਵਾ ॥ [੧੨]ਅਮਿਤ ਕੋਪ ਕਰਿ ਸੰਖ ਬਜਾਵਾ ॥ [੧੩]ਕਾਂਪੀ ਭੂਮ ਗਗਨ ਘਹਰਾਨਾ ॥ [੧੪]ਅਤੁਲ ਬੀਰਜ ਕਿਹ ਓਰ ਰਿਸਾਨਾ ॥੪੦॥ [੧੫]ਇਤ ਦਿਸਿ ਦੂਲਹ ਦੇਈ ਕੁਮਾਰੀ ॥ [੧੬]ਸਸਤ੍ਰ ਸਾਜਿ ਰਥਿ ਕਰੀ ਸ੍ਵਾਰੀ ॥ [੧੭]ਸਸਤ੍ਰਨ ਕਰਿ ਪ੍ਰਨਾਮ[ii] ਤਿਹੱ ਕਾਲਾ ॥ [੧੮]ਛਾਡਤ ਭੀ ਰਨ ਬਿਸਿਖ ਕਰਾਲਾ ॥੪੧॥ [੧੯]ਲਗੇ ਬਿਸਿਖ ਜਬ ਅੰਗ ਕਰਾਰੇ ॥ [੨੦]ਦਾਨਵ ਭਰੇ ਕੋਪ ਤਬ ਭਾਰੇ ॥ [੨੧]ਮੁਖ ਤੇ ਸ੍ਵਾਸ ਸ੍ਰਮਿਤ ਹ੍ਵੈ ਕਾਢੇ ॥ [੨੨]ਤਿਨ ਤੇ ਅਮਿਤ ਅਸੁਰ ਰਨ ਬਾਢੇ ॥੪੨॥ [੨੩]ਤਿਨ ਕਾ ਬਾਲ ਬਹੁਰਿ ਬਧ ਕਰਾ ॥ [੨੪]ਉਨ ਕਾ ਸ੍ਰੋਨ ਪ੍ਰਿਥੀ ਪਰ ਪਰਾ ॥ [੨੫]ਅਗਨਿਤ ਬਢੇ ਤਬੈ ਤਹੱ ਦਾਨਵ ॥ [੨੬]ਭੱਛਤ ਭਏ ਪਕਰਿ ਕਰਿ ਮਾਨਵ ॥੪੩॥ [੨੭]ਜਬ ਅਬਲਾ ਕੇ ਸੁਭਟ ਚਬਾਏ ॥ [੨੮]ਦੂਲਹ ਦੇ ਤਿਹੱ ਬਿਸਿਖ ਲਗਾਏ ॥ [੨੯]ਬੂੰਦਕਾ ਪਰਤ ਸ੍ਰੋਨ ਭੂਅ ਭਏ ॥ [੩੦]ਉਪਜਿ ਅਸੁਰ ਸਾਮੁਹਿ ਉਠਿ ਧਏ ॥੪੪॥ [੩੧]ਪੁਨਿ ਅਬਲਾ ਤਿਨ ਬਿਸਿਖ ਪ੍ਰਹਾਰੇ ॥ [੩੨]ਚਲੇ ਸ੍ਰੋਨ ਕੇ ਤਹਾਂ ਪਨਾਰੇ ॥ [੩੩]ਅਸੁਰ ਅਨੰਤ ਤਹਾਂ ਤੇ ਜਾਗੇ ॥ [੩੪]ਜੂਝਤ ਭਏ ਪੈਗ ਨੱਹਿ ਭਾਗੇ ॥੪੫॥ ਭੁਜੰਗ ਛੰਦ ॥ [੩੫]ਜਬੈ ਓਰ ਚਾਰੋਂ ਉਠੇ ਦੈਤ ਬਾਨੀ ॥ [੩੬]ਕਏ ਕੋਪ ਗਾੜ੍ਹੇ ਲਏ ਧੂਲਿ ਧਾਨੀ ॥ [੩੭]ਕਿਤੇ ਮੂੰਡ ਮੁੰਡੇ ਕਿਤੇ ਅਰਧ ਮੁੰਡੇ ॥ [੩੮]ਕਿਤੇ ਕੇਸਧਾਰੀ ਸਿਪਾਹੀ ਪ੍ਰਚੰਡੇ ॥੪੬॥ [੩੯]ਜਿਤੇ ਦੈਤ ਉਠੇ ਤਿਤੇ ਬਾਲ[iii] ਮਾਰੇ ॥ [੪੦]ਵੁਠੇ ਆਨਿ ਬਾਨਾਨ ਬਾਂਕੇ ਡਰਾਰੇ ॥ [੪੧]ਜਿਤੇ ਸ੍ਵਾਸ ਛੋਰੈਂ ਉਠੈ ਦੈਤ ਭਾਰੇ ॥ [੪੨]ਹਠੀ ਮਾਰ ਹੀ ਮਾਰਿ ਕੈ ਕੈ ਪਧਾਰੇ ॥੪੭॥ [੪੩]ਤਿਤੇ ਕੋਪ ਕੈ ਬੀਰ ਬਾਲਾ ਸੰਘਾਰੇ ॥ [੪੪]ਜਿਤੇ ਦੈਤ ਢੂਕੇ ਮਹਾਂ ਬਾਹੁ ਭਾਰੇ ॥ [੪੫]ਤਿਤਓਂ ਕਾ ਗਿਰਾ ਆਨਿਕੈ ਸ੍ਰੋਨ ਭੂ ਪੈ ॥ [੪੬]ਉਠੇ ਨੇਕ ਜੋਧਾ ਮਹਾਂ ਭੀਮ ਰੂਪੈ ॥੪੮॥ ਚੌਪਈ ॥ [੪੭]ਤਿਨ ਕੀ ਭੂਮਿ ਜੁ ਮੇਜਾ ਪਰਹੀਂ ॥ [੪੮]ਤਿਨ ਤੇਂ ਅਮਿਤ ਦੈਤ ਬਪੁ ਧਰਹੀਂ ॥ [੪੯]ਸ੍ਰੋਨ
ਗਿਰੈ ਤ੍ਰਿਨ ਕੋ ਧਰ ਮਾਹੀ ॥ [੫੦]ਰਥੀ ਗਜੀ ਬਾਜੀ ਹ੍ਵੈ ਜਾਹੀ ॥੪੯॥ [੫੧]ਪ੍ਰਾਨ
ਤਜਤ ਸ੍ਵ ... ਸਾ ਅਰਿ ਤਜੈਂ ॥ [੫੨]ਤਿਨ ਤੇ ਅਮਿਤ ਅਸੁਰ ਹ੍ਵੈ [1]ਭਜੈਂ ॥ [੫੩]ਕਿਤਕ
ਅਸੁਰ ਡਾ... ਤ ਭੂਅ ਲਾਰੈਂ ॥ [੫੪]ਤਿਨ ਤੇਂ ਅਨਿਕ ਦੈਤ ਤਨ ਧਾਰੈਂ ॥੫੦॥

1. ਅੱਧਕ ਲਾ ਕੇ "ਭੱਜੈ ..."(ਬੋਲੋ) ।

i. ਰਕਤ ਬੀਜ ਉਹ ਸੀ । ... ਜਿਸਦੇ ਖੂਨ ਦੀ ਬੂੰਦ ਧਰਤੀ ਤੇ ਗਿਰਨ ਨਾਲ ਹੋਰ ਦੈਂਤ ਪੈਦਾ ਹੋ ਜਾਂਦਾ ਸੀ । ਰਕਤ ਬੀਜ ਅ੍ਰਥਾਤ ਰਕਤ (ਖੂਨ-ਲਹੂ)
ਬੀਜ ਜਿਵੇਂ ਕੋਈ ਬੀਜ ... ਧਰਤੀ ਤੇ ਡਿਗਿਆ ਆਪਣਾ ਰੂਪ ਧਾਰ ਕੇ ਉਗ ਪੈਂਦਾ ਹੈ, ਇਸੇ ਤਰ੍ਹਾਂ (ਰਕਤ ਬੀਜ) ਦੈਂਤ ਦੇ ਖੂਨ ਦਾ ਕਤਰਾ ਧਰਤੀ
ਤੇ ਡਿੱਗ ਕੇ ਹੋਰ ਰਕਤ ਬੀਜ ਦੈਂਤ ਦਾ ਰੂਪ ਧਾਰ ਕੇ ਉੱਗ ਪੈਂਦਾ ਸੀ ।

ii. ਇਸ ਤੋਂ ਇਹ ਵੀ ਸਿੱਧ ਹੁੰਦਾ ਹੈ ਕਿ ਜਿਵੇਂ ਪਹਿਲਵਾਨ ਕੁਸ਼ਤੀ ਕਰਨ ਸਮੇਂ ਅਖਾੜੇ ਵਿਚ ਨਿਵਕੇ ਨਮਸਕਾਰ ਕਰਕੇ ਘੋਲ ਕਰਨ ਲਈ ਨਿਤਰ
ਦਾ ਹੈ । ਤਿਵੇਂ ਢੁੱਲੋ ਜਿਹੀ ਸ਼ਕਤੀ ਵੀ ਸ਼ਸਤ੍ਰਾਂ ਨੂੰ ਖਨਾਮ ਕਰਦੀ ਹੈ ।

iii. ... ਜਿਸਦਾ ਨਾਮ ਹੈ ਦੂਲਾ ਦੇਈ ਇਹ ਕਿਹੜੀ ਦੇਵੀ ਹੈ ਜੇ ਸੱਚ ਪੁੱਛੋ ਤਾਂ ਇਹ ਹੈ ਪੁਰਸ਼ ਨਾਲ ਪ੍ਰਕ੍ਰਿਤੀ ਪ੍ਰਭੂ ਨਾਲ
ਤੱਕੋ ਇਹ ਬਾਲ ਭਾਵ (ਇਸਤਰੀ) ... ਧਾਰਕੇ ਰਣ ਮੰਡ ਰਿਹਾ ਹੈ ਉਸੇ ਤਰ੍ਹਾਂ ਉਸਦੀ ਸ਼ਕਤੀ ਇਸਤਰੀ ਰੂਪ ਵਿਚ ਪ੍ਰਚੰਡ ਹੈ ਅਤੇ ਸਿੱਧ ਕਰ ਰਹੇ ਹਨ ਕਿ
ਸ਼ਕਤੀ ਜਿਵੇਂ ਅਕਾਲ ਪੁਰਖ ਰੂਪ ... ਜੋ ਸੰਸਾਰ ਦੀ ਕ੍ਰਿਤ ਤੇ ਮ੍ਰਿਤ ਮਿਲਕੇ ਕਰ ਰਹੇ ਹਨ ਜਿਨ੍ਹਾਂ ਨੂੰ ਦੇਵੀ ਤੇ ਦੇਵ ਕਿਹਾ ਜਾ ਸਕਦਾ ਹੈ ।
... ਵਿਚ ਕੋਈ ਭੇਦ ਨਹੀਂ ।

੧. ਦੋਹਰਾ ॥ ਜਿਥੇ ਦੁਸ਼ਮਨ ਦਾ ਨਗਰ ਸੀ ਉਥੇ ਨੂੰ ਚੱਲ ਪਈ ।
੨. ਜਿਹੜਾ ਬਹੁਤ ਬਲੀ ਨਾ ਮਾਰੇ ਜਾਣ ਵਾਲਾ ਦੈਂਤ ਸੀ ਉਸ ਦੇ ਗੜ੍ਹ ਤੇ ਵਿਹੜੇ ਦੇ ਦਸੋ ਦਿਸ਼ਾਂ ਨਿਸ਼ਾਨ ਲਾ ਦਿੱਤੇ ਧੌਂਸੇ ਵਜਾਏ ॥੩੭॥
੩. ਚੌਪਈ ॥ ਜਿਸ ਵੇਲੇ ਜੰਗੀ ਵਾਜੇ ਦੀ ਆਵਾਜ਼ ਦੈਂਤ ਨੇ ਸੁਣੀ।
੪. ਉਹ ਉਸੇ ਵੇਲੇ ਚੇਤੰਨ ਹੋ ਕੇ ਗੁੱਸੇ ਵਿਚ ਆ ਗਿਆ ਤੇ ਕਿਹਾ -
੫. ਕਿ ਇਹੋ ਜਿਹਾ ਕੌਣ ਹੈ ਜੋ ਮੇਰੇ ਉਪਰ ਚੜ੍ਹ ਕੇ ਆਇਆ ਹੈ ?
੬. ਰਕਤ ਬੀਜ ਨੂੰ ਮੈਂ ਜੁੱਧ ਵਿਚ ਜਿੱਤ ਲਿਆ ਸੀ ॥੩੮॥
੭. ਇੰਦ੍ਰ ਤੇ ਚੰਦ੍ਰਮਾਂ ਅਤੇ ਸੂਰਜ ਮੈਂ ਜਿੱਤ ਲਏ ਹਨ ।
੮. ਜਿਸ ਰਾਵਣ ਨੇ ਸੀਤਾ ਚੁਰਾ ਲਈ ਸੀ । ਉਹ ਮੈਂ ਜਿੱਤ ਲਿਆ ਸੀ ।
੯. ਇਕ ਦਿਨ ਮੇਰੇ ਨਾਲ ਸ਼ਿਵ ਜੀ ਲੜ ਪਿਆ ਸੀ ।
੧੦. ਉਸ ਨੂੰ ਭਜਾ ਦਿੱਤਾ ਸੀ । ਪਰ ਮੈਂ ਪਿੱਛੇ ਨਹੀਂ ਹਟਿਆ ॥੩੯॥
੧੧. ਸ਼ਸਤ੍ਰ ਪਹਿਨ ਕੇ ਦੈਂਤ ਮੈਦਾਨ ਵਿਚ ਆ ਗਿਆ ।
੧੨. ਬੜੇ ਕ੍ਰੋਧ ਨਾਲ ਆ ਕੇ ਸੰਖ ਵਜਾ ਦਿੱਤਾ ।
੧੩. ਧਰਤੀ ਕੰਬ ਗਈ ਅਸਮਾਨ ਡੋਲਿਆ ਤੇ ਗਰਜਿਆ
੧੪. ਅਤੁਲ ਬੀਰਜ ਦੈਂਤ ਕਿਸੇ ਪਾਸੇ ਕ੍ਰੋਧੀ ਹੋ ਗਿਆ ਹੈ ॥੪੦॥
੧੫. ਇਸ ਪਾਸੇ ਕੁਮਾਰੀ ਦੂਲਾ ਦੇਈ ਨੇ ।
੧੬. ਸ਼ਸਤ੍ਰ ਪਹਿਨ ਕੇ ਰਥ ਤੇ ਸਵਾਰ ਹੋ ਗਈ ।
੧੭. ਉਸੇ ਵੇਲੇ ਸ਼ਸਤ੍ਰਾਂ ਨੂੰ ਪ੍ਰਨਾਮ ਕਰਕੇ
੧੮. ਰਣ ਦੇ ਵਿਚ ਜਾ ਕੇ ਬੜਾ ਭਿਆਨਕ ਤੀਰ ਛੱਡ ਦਿੱਤਾ ॥੪੧॥
੧੯. ਜਿਸ ਵੇਲੇ ਦੈਂਤਾਂ ਦੇ ਅੰਗਾਂ ਤੇ ਕਰੜੇ ਤੀਰ ਲੱਗੇ
੨੦. ਉਸ ਵੇਲੇ ਦੈਂਤ ਬੜੇ ਕ੍ਰੋਧ ਨਾਲ ਭਰ ਗਏ ।
੨੧. ਮੂੰਹ ਵਿਚੋਂ ਚੌਕਸ ਹੋ ਕੇ ਸ੍ਵਾਸ ਕੱਢੇ ਉਸ ਦੈਂਤ ਨੇ
੨੨. ਜਿਸ ਤੇ ਅਨੇਕਾਂ ਦੈਂਤ ਉਥੇ ਵਧ ਗਏ ।
੨੩. ਉਹਨਾਂ ਨੂੰ ਕੁਮਾਰੀ ਦੂਲਾ ਦੇਈ ਨੇ ਕਤਲ ਕਰ ਦਿੱਤਾ।
੨੪. ਜਦੋਂ ਉਹਨਾਂ ਦਾ ਲਹੂ ਧਰਤੀ ਤੇ ਗਿਰਿਆ
੨੫. ਤਾਂ ਉਥੇ ਅਣਗਿਣਤ ਹੀ ਦੈਂਤ ਵਧ ਗਏ ਤੇ ਉਹ
੨੬. ਫੌਜੀ ਜੁਆਨਾਂ ਨੂੰ ਫੜ-ਫੜ ਕੇ ਖਾਣ ਲੱਗੇ ॥੪੩॥
੨੭. ਜਦੋਂ ਦੈਂਤਾਂ ਨੇ ਉਸ ਇਸਤਰੀ ਦੇ ਜੁਆਨ ਹੀ ਖਾ ਲਏ।
੨੮. ਉਸ ਵੇਲੇ ਦੂਲਾ ਦੇਈ ਨੇ ਤੀਰ ਚਲਾਏ ।
੨੯. ਜਦੋਂ ਖੂਨ ਦੀਆਂ ਬੂੰਦਾਂ ਧਰਤੀ ਉਪਰ ਪਈਆਂ
੩੦. ਤਾਂ ਹੋਰ ਦੈਂਤ ਉਠਕੇ ਉਸ ਵੱਲ ਦੌੜੇ ॥੪੪॥
੩੧. ਫੇਰ ਉਸ ਇਸਤਰੀ ਨੇ ਤੀਰ ਚਲਾਏ ।
੩੨. ਤਾਂ ਉਥੇ ਲਹੂ ਦੇ ਪ੍ਰਨਾਲੇ ਚੱਲ ਪਏ ।
੩੩. ਬੇਅੰਤ ਹੀ ਦੈਂਤ ਉਠਕੇ ਜਾਗ ਪਏ ਉਹ ਲੜਨ
੩੪. ਲੱਗੇ ਤੇ ਇਕ ਪੈਰ ਵੀ ਪਿਛੇ ਨਾ ਹਟੇ ॥੪੫॥
੩੫. ਜਦੋਂ ਚਾਰੇ ਪਾਸਿਆਂ ਤੋਂ ਦੈਂਤਾਂ ਦੀਆਂ ਆਵਾਜਾਂ ਆਉਣ ਲੱਗੀਆਂ ।
੩੬. ਕ੍ਰੋਧ ਵਧ ਗਿਆ ਤੇ ਧੂੜ ਅਸਮਾਨ ਤੇ ਚੜ੍ਹ ਗਈ।
੩੭. ਕਿਸੇ ਦੇ ਸਿਰ ਵੱਢੇ ਪਏ ਹਨ ਕਿਸੇ ਦੇ ਅਧ ਕੱਟੇ ਪਏ ਹਨ ।
੩੮. ਕਿਤੇ ਕੇਸਾਂ ਵਾਲੇ ਸਿਪਾਹੀ ਬਹੁਤ ਪਏ ਹਨ ॥੪੬॥
੩੯. ਜਿਤਨੇ ਦੈਂਤ ਉਠੇ ਉਤਨੇ ਹੀ ਉਸ ਇਸਤਰੀ ਨੇ ਮਾਰ ਦਿੱਤੇ ।
੪੦. ਹੋਰ ਉਠਕੇ ਬੜੇ ਬਾਂਕੇ ਡਰਾਉਣੇ ਦੈਂਤਾਂ ਨੇ ਬਾਣ ਸੰਭਾਲ ਲਏ ।
੪੧. ਦੈਂਤ ਜਿਤਨੇ ਸ੍ਵਾਸ ਕੱਢਦਾ ਹੈ ਉਤਨੇ ਹੀ ਵੱਡੇ-ਵੱਡੇ ਭਾਰੀ ਦੈਂਤ ਹੋਰ ਉਠ ਖਲੋਂਦੇ ਹਨ ।
੪੨. ਅਤੇ ਮਾਰ ਹੀ ਮਾਰ ਕਹਿੰਦੇ ਹੋਏ ਦੌੜਦੇ ਹਨ ॥੪੭॥
੪੩. ਕਿਤੇ ਕ੍ਰੋਧ ਵਿਚ ਆ ਕੇ ਇਸਤਰੀ ਬਾਣ ਮਾਰ ਮਾਰ ਕੇ ਸੰਘਾਰ ਕਰਦੀ ਹੈ ।
੪੪. ਜਿਤਨੇ ਵੀ ਦੈਂਤ ਬੜੇ ਭਾਰੀ ਬਾਹਾਂ ਵਾਲੇ ਉਠਦੇ ਹਨ ਤੇ ਅੱਗੇ ਆ ਕੇ ਢੁਕਦੇ ਹਨ ।
੪੫. ਉਤਨਿਆਂ ਦਾ ਹੀ ਖੂਨ ਆ ਕੇ ਧਰਤੀ ਤੇ ਗਿਰਦਾ ਹੈ।
੪੬. ਉਤਨੇ ਹੀ ਬੜੇ ਜੋਧੇ ਭਿਆਨਕ ਰੂਪ ਵਾਲੇ ਹੋਰ ਉਠ ਖਲੋਂਦੇ ਹਨ ॥੪੮॥
੪੭. ਜਿਹੜੀ ਉਹਨਾਂ ਦੀ ਧਰਤੀ ਤੇ ਮਿੱਝ ਗਿਰਦੀ ਹੈ ।
੪੮. ਉਸ ਤੋਂ ਅਨੇਕਾਂ ਦੈਂਤ ਤਨ ਧਾਰ ਲੈਂਦੇ ਨੇ ।
੪੯. ਲਹੂ ਗਿਰਦਾ ਹੈ ਉਹਨਾਂ ਤੋਂ ਜਿਹੜਾ ਧਰਤੀ ਪਰ ।
੫੦. ਉਹ ਕੋਈ ਰਥ ਉਪਰ ਕੋਈ ਹਾਥੀ ਉਪਰ ਕੋਈ ਘੋੜੇ ਤੇ ਬਿਰਾਜ ਜਾਂਦੇ ਨੇ ॥੪੯॥
੫੧. ਪ੍ਰਾਣ ਨਿਕਲਨ ਵੇਲੇ ਜਿਹੜੇ ਸ੍ਵਾਸ ਦੁਸ਼ਮਨ ਕੱਢਦਾ ਹੈ।
੫੨. ਉਸ ਵਿਚੋਂ ਬਿਅੰਤ ਦੈਂਤ ਉਠਕੇ ਦੌੜ ਪੈਂਦੇ ਨੇ ।
੫੩. ਕਈ ਦੈਂਤ ਮੂੰਹ ਵਿਚੋਂ ਲਾਰਾਂ (ਲਾਲ੍ਹਾਂ) ਧਰਤੀ ਤੇ ਸਿਟਦੇ ਹਨ ।
੫੪. ਉਸ ਤੋਂ ਅਨੇਕ ਦੈਂਤ ਤਨ ਧਾਰ ਲੈਂਦੇ ਨੇ ॥੫੦॥

## ਪਾਖਯਾਨ ਚਰਿਤ੍ਰ

ਪਾਖਯਾਨ ਚਰਿਤ੍ਰ ਤੋਂ ਉਪਰੰਤ ਆਹ ੧੦੫ ਦਾ ਪ੍ਰਮ-ਪ੍ਰਮਾਤਮ ਪਿਤਾ ਦਾ ਚਰਿਤ੍ਰ ਹੈ । ਸਭ ਤੋਂ ਪਹਿਲਾ ਪ੍ਰਮ ਮਾਤਾ ਦਾ ਚਰਿਤ੍ਰ ਸੀ । ਪਹਿਲਾਂ ਗੁਰਦੇਵ ਮੰਗਲ ਰੂਪ ਵਿਚ ਕੁਦਰਤ ਮਾਤਾ ਜੋ ਸਭ ਦੇ ਵਿਚ ਵਿਦਮਾਨ ਹੈ - ਜਿਸਦੀ ਸਤਾ ਹਰ ਰੂਪ ਦੇ ਵਿਚ ਪਰਗਟ ਕੰਮ ਕਰਦੀ ਦਿਸਦੀ ਹੈ । ਮੈਂ ਇਸ ਪ੍ਰਕਰਣ ਨੂੰ ਹੁਣ ਫੇਰ ਦੋਹਰਾਹ ਨਹੀਂ ਗਿਆ, ਪਰ ਇਸ ਨੂੰ ਪੜ੍ਹ ਕੇ ਸਾਰੇ ਪ੍ਰਮਾਦਾਂ ਦਾ ਆਪ ਤੋਂ ਆਪ ਸਫਾਇਆ ਹੋ ਜਾਂਦਾ ਹੈ ਕਿਉਂਕਿ ਉਸਦੀ ਕੁਦਰਤ ਤੋਂ ਬਿਨਾਂ ਨਾ ਕੋਈ ਸ਼ਸਤ੍ਰ ਅਸਤ੍ਰ ਜਿਹੀ ਵਸਤੂ ਹੈ - ਨਾਂਹੀ ਕੋਈ ਦੇਵੀ ਦੁਰਗਾ ਜਾਂ ਕਾਲੀ ਹੈ । ਨਾਂ ਹੀ ਹੋਰ ਕੋਈ ਬ੍ਰਹਮਾ, ਵਿਸ਼ਨੂੰ, ਸ਼ਿਵ, ਇੰਦ੍ਰ ਆਦਿ ਦੇਵਤਾ ਹੈ ਇਹ ਸਾਰੇ ਰੂਫ-ਸਰੂਪ ਉਸ ਕਰਤੇ ਦੀ ਕੁਦਰਤ ਨੇ ਹੀ ਧਾਰੇ ਹੋਇ ਹਨ :—ਜਿਵੇਂ ਕਿ ਸਪਸ਼ਟ ਹੈ ਕਿ ਹੇ ਮੇਰੀ ਪ੍ਰਮ ਮਾਤਾ

*ਉ-ਤਹੀ ਖੜਗ ਧਾਰਾ ਤੁਹੀ ਬਾਢ ਵਾਰੀ ॥ ਤੂਹੀ ਤੀਰ ਤਰਵਾਰ ਕਾਤੀ ਕਟਾਰੀ ॥*
*ਅ—ਤੁਹੀ ਬਿਸੁਨ ਤੂ ਬ੍ਰਹਮ ਤੂ ਰੁਦ੍ਰ ਰਾਜੈ ॥ ਤੂਹੀ ਬਿਸ੍ਵਮਾਤਾ ਸਦਾ ਜੈ ਬਰਾਜੈ ॥੨॥*
*ਤੁਹੀ ਦੇਵ ਤੂੰ ਦੈਤ ਤੈਂ ਜਛ ਉਪਾਏ ॥ ਤੁਹੀ ਤੁਰਕ ਹਿੰਦੂ ਜਗਤ ਮੈ ਬਨਾਏ ॥*
*ੲ—ਤੂੰ ਨਰ ਸਿੰਘ ਹ੍ਵੈਕੈ ਗਿਨਾਛ ਮਾਰਯੋ ॥ ਤੁਮੀ ਦਾੜ੍ਹ ਪੈ ਭੂਮਿ ਕੋ ਭਾਰ ਧਾਰਯੋ ॥੫॥*
*ਤੁਮੀ ਰਾਮ ਹ੍ਵੈ ਕੈ ਹਠੀ ਦੈਤ ਘਾਯੋ ॥ ਤੁਮੀ ਕ੍ਰਿਸ਼ਨ ਹ੍ਵੈ ਕੰਸ ਕੇਸੀ ਖਪਾਯੋ ॥*
*ਤੁਹੀ ਜਾਲਪਾ ਕਾਲਕਾ ਕੈ ਬਖਾਨੀ ॥ ਤੁਹੀ ਚੌਦਹੂੰ ਲੋਕ ਕੀ ਰਾਜ ਧਾਨੀ ॥੬॥*
*ਸ—ਜਯੰਤੀ ਤੁਹੀ ਮੰਗਲਾ ਰੂਪ ਕਾਲੀ ॥ ਕਪਾਲਿਨ ਤੁਹੀ ਹੈ ਤੁਹੀ ਭੱਦ੍ਰਕਾਲੀ ॥*
*ਦੁਰਗਾ ਤੂ ਛਿਮਾ ਤੂੰ ਸ਼ਿਵਾ ਰੂਪ ਤੋਰੋ ॥ ਤੁਧਾਤੀ ਸ੍ਵਾਹਾ ਨਮਸਕਾਰ ਮੋਰੋ ॥੧੨॥*

ਪਾਠਕ—ਇਸ ਭਗੌਤੀ ਮੰਗਲ ਨੂੰ ਫੇਰ ਤੋਂ ਪੜ੍ਹਕੇ ਤਕਣ ਸ੍ਰੀ ਦਸਮੇਸ਼ ਜੀ ਕਿਸ ਦੇਵੀ ਨੂੰ ਨਮਸਕਾਰ ਕਰ ਰਹੇ ਹਨ ? ਅਸੀਂ ਕਿਸ ਦੇਵੀ ਦਾ ਵਿਰੋਧ ਕਰ ਰਹੇ ਹਾਂ । ਇਹ ਕੋਈ ਇਸਤ੍ਰੀ ਚਰਿਤ੍ਰ ਨਹੀਂ ਇਹ ਦੇਵੀ ਚਰਿਤ੍ਰ ਨਹੀਂ ਇਹ ਕਿਸੇ ਪੁਰਸ਼ ਦਾ ਚਰਿਤ੍ਰ ਨਹੀਂ, ਇਹ ਹੈ ਜਗਤ ਮਾਤਾ ਇਹ ਹੈ ਕੁਦਰਤ ਮਾਤਾ ਇਹ ਹੀ ਹੈ ਦੇਵ ਮੇਰਾ ਜਿਸ ਦਾ ਮੰਗ ਕਰਕੇ ਸ੍ਰੀ ਦਸਮੇਸ਼ ਬਾਪੂ ਜ਼ੀ ਅੱਗੇ ਨੂੰ ਤੁਰਦੇ ਹਨ । ਅੱਗੇ ਮੇਰੇ ਜਿਹੇ ਮਤਿ ਮੰਦ ਮੂਰਖਾਂ ਨੂੰ ਹੋਰ ਖੋਲਕੇ ਸਮਝਾਉਂਦੇ ਉਕਾ ਹੀ ਭ੍ਰਮ ਭੇਦ ਉਡਾ ਦਿੰਦੇ ਹਨ ।

*ਜਬ ਹੀ ਕਰ ਕਾਲ ਕ੍ਰਿਪਾਨ ਗਹੀ ॥ ਨਹਿ ਮੋਤੇ ਪ੍ਰਭਾ ਤਿੱਹ ਜਾਤ ਕਹੀ ॥ ਤਿਹ ਤੇਜੁ ਲਖੇ ਭਟ ਯੌ ਭਟਕੇ ॥*
*ਮਨੋ ਸੂਰ ਚਤਿਯੋ ਉਡ ਸੇ ਸਟਕੇ ॥੨੬॥ ਕਪਿ ਕਾਲਿ ਕ੍ਰਿਪਾਨ ਕਰੰ ਗਹਿ ਕੈ ॥ ਦਕਲ ਦੈਤਨ ਬੀਚ ਪਰੀ ਕਹਿਕੈ ॥*
*ਘਟਿੱਕਾ ਇਕ ਬੀਚ ਬੀਰ ਸਭੋ ਹਨਿ ਹੌ ॥ ਤੁਮ ਤੇ ਨਹਿੰ ਏਕ ਬਲੀ ਗਨਿ ਹੋ ॥੨੭॥*

ਇਸੇ ਕੁਦਰਤ ਦੇ ਕਾਲ ਰੂਪ ਦੀ ਤਾਸ਼ ਦੀ ਖੇਡ ਦੀ ਬਾਲ ਹੁਣ ਪਾਖਯਾਨ ਦੇ ਅੰਤ ਵਿਚ ਕਾਲ ਚੱਕ੍ਰ ਤੇ ਕੁਦਰਤ ਦੀ ਖੇਡ ਦੇ ਦਰਸ਼ਨ ਪਿਤਾ ਦੇ ਰੂਪ ਵਿਚ ਪ੍ਰਮ ਪਿਤਾ ਦੇ ਪਾਖਗਾ ਨੇ ਅੰਤ ਵਿਚ ਦਰਸ਼ਨ ਕਰੋ ਅਤੇ ਤੱਕੋ ਕਿ ਉਹ ਮਹਾਂ ਕਾਲ ਦੇ ਬਲ ਦਾ ਕਿਥੋਂ ਤੱਕ ਬਿਆਨ ☛

[੧]ਤਿਨ ਤੇਂ ਤਜਤ ਅਸੁਰ ਜੇ ਸ੍ਵਾਸਾ ॥ [੨]ਤਿਨ ਤੇਂ ਦਾਨਵ ਹੋਹਿ ਪ੍ਰਕਾਸਾ ॥
[੩]ਕਿਤਕ ਮਰਤ; ਕੈ ਤਰੁਨਿ ਸੰਘਾਰੇ ॥ [੪]ਦਸੌ ਦਿਸਿਨ ਮਹਿ ਅਸੁਰ
ਨਿਹਾਰੇ ॥੫੧॥ [੫]ਚਿਤ ਮੋ ਕਿਯਾ ਕਾਲ ਕਾ ਧਿਆਨਾ ॥ [੬]ਦਰਸਨ ਦਿਯਾ
ਆਨਿ ਭਗਵਾਨਾ ॥ [੭]ਕਰਿ ਪ੍ਰਨਾਮ ਚਰਨਨ ਉਠਿ ਪਰੀ ॥ [੮]ਬਿਨਤੀ ਭਾਂਤਿ
ਅਨਿਕ ਤਨ ਕਰੀ ॥੫੨॥ [੯]ਸੱਤਿ ਕਾਲ ਮੈਂ ਦਾਸਿ ਤਿਹਾਰੀ ॥ [੧੦]ਅਪਨੀ
ਜਾਨਿ ਕਰੋ ਪ੍ਰਤਿਪਾਰੀ ॥ [੧੧]ਗੁਨ ਅਵਗੁਨ ਮੁਰ ਕਛੁ ਨ ਨਿਹਾਰਹੁ ॥ [੧੨]ਬਾਹਿ
ਗਹੇ ਕੀ ਲਾਜ ਬਿਚਾਰਹੁ ॥੫੩॥ [੧੩]ਹਮ ਹੈਂ ਸਰਨਿ ਤੋਰਿ ਮਹਾਂਰਾਜਾ ॥
[੧੪]ਤੁਮ ਕਹੱ ਬਾਹ ਗਹੇ ਕੀ ਲਾਜਾ ॥ [੧੫]ਜੌ ਤਵ ਭਗਤ ਨੈਕ ਦੁਖ ਪੈਹੈ ॥
[੧੬]ਦੀਨ ਦਯਾਲ ਪ੍ਰਭੁ ਬਿਰਦੁ ਲਜੈਹੈ ॥੫੪॥ [੧੭]ਔ ਕਹੱ ਲਗਿ ਮੈਂ ਕਰੌ
ਪੁਕਾਰਾ ॥ [੧੮]ਤੈਂ ਘਟ ਘਟ ਕੀ ਜਾਨਨਿ ਹਾਰਾ ॥ [੧੯]ਕਹੀ ਏਕ; ਕਰਿ ਸਹੱਸ਼
ਪਛਨਿਯਹੁ ॥ [੨੦]ਆਪੁ ਆਪਨੇ ਬਿਰਦਹਿ ਜਨਿਯਹੁ[i] ॥੫੫॥ [੨੧]ਹੜ ਹੜ
ਸੁਨਤ ਕਾਲ ਬਚ ਹਸਾ[1] ॥ [੨੨]ਭਗਤ ਹੇਤ ਕਟਿ ਸੌ ਅਸਿ [2]ਕਸਾ ॥ [੨੩]ਚਿੰਤ
ਨ ਕਰਿ ਮੈਂ ਅਸੁਰ ਸੰਘਰਿਹੌਂ ॥ [੨੪]ਸਕਲ ਸੋਕ ਭਗਤਨ ਕੋ ਹਰਿਹੌਂ ॥੫੬॥
[੨੫]ਅਮਿਤ ਅਸੁਰ ਉਪਜੇ ਥੇ ਜਹਾਂ ॥ [੨੬]ਪ੍ਰਾਪਤਿ ਭਯੋ ਕਾਲ ਚਲਿ ਤਹਾਂ ॥
[੨੭]ਚਹੂੰ ਕਰਨ ਕਰਿ ਸਸਤ੍ਰ ਪ੍ਰਹਾਰੇ ॥ [੨੮]ਦੈਤ ਅਨੇਕ ਮਾਰ ਹੀ ਡਾਰੇ ॥੫੭॥
[੨੯]ਤਿਨ ਤੇ ਪਰਾ ਸ੍ਰੋਨ ਜੋ ਭੂ ਪਰ ॥ [੩੦]ਅਸੁਰ ਅਮਿਤ ਧਾਵਤ ਭੇ ਉਠਿ
ਕਰਿ ॥ [੩੧]ਤਿਨ ਤੇ ਚਲਤ ਸ੍ਵਾਸ ਜੇ ਛੂਟੇ ॥ [੩੨]ਅਮਿਤ ਦੈਤ ਰਨ ਕਹ
ਉਠਿ ਜੂਟੇ ॥੫੮॥ [੩੩]ਤੇ ਸਭ ਕਾਲ ਤਨਿਕ ਮੋ ਮਾਰੇ ॥ [੩੪]ਚਲਤ ਭਏ
ਭੂਅ ਰੁਧਿਰ ਪਨਾਰੇ ॥ [੩੫]ਉਪਜਿ ਅਸੁਰ ਤਾਂ ਤੇ ਬਹੁ ਠਾਢੇ ॥ [੩੬]ਧਾਵਤ
ਭਏ ਰੋਸ ਕਰਿ ਗਾਢੇ ॥੫੯॥ [੩੭]ਮਾਰਿ ਮਾਰਿ ਦਿਸਿ ਦਸੌ ਪੁਕਾਰੈਂ ॥ [੩੮]ਤਿਨ
ਤੇ ਅਮਿਤ ਅਸੁਰ ਤਨ ਧਾਰੈਂ ॥ [੩੯]ਬਾਤ ਚਲਤ ਤਿਨ ਤੇਂ ਜੇ ਦੌਰੇ ॥
[੪੦]ਤਿਨ ਤੇ ਹੇਤ ਅਸੁਰ ਪ੍ਰਟੌਰੇ ॥੬੦॥ [੪੧]ਲਗੇ ਘਾਂਇ ਜੇ ਸ੍ਰੋਨ ਬਮਾਹੀ ॥
[੪੨]ਤਿਹ ਤੇਂ ਗਜ ਬਾਜੀ ਹ੍ਵੈ ਜਾਹੀ ॥ [੪੩]ਤਿਹੱ ਤੇ ਚਲਿਤ ਅਮਿਤ ਜੋ ਸ੍ਵਾਸਾ ॥
[੪੪]ਤਿਨ ਤੇ ਅਸੁਰ ਕਰਤ ਪਰਗਾਸਾ ॥੬੧॥ [੪੫]ਅਨਗਨ ਕਾਲ ਅਸੁਰ ਤਬ
ਮਾਰੇ ॥ [੪੬]ਪਰੇ ਭੂਮਿ ਪਰ ਮਨਹੁ ਮੁਨਾਰੇ ॥ [੪੭]ਮੇਧਾ ਤੇ ਗਜ ਬਾਜ ਉਠਾਹੀ ॥
[੪੮]ਸ੍ਰੋਨਤ ਕੇ ਦਾਨਵ ਹ੍ਵੈ ਜਾਹੀ ॥੬੨॥ [੪੯]ਬਾਨਨ ਕੀ ਬਰਖਾ ਉਠਿ ਕਰਹੀ ॥
[੫੦]ਮਾਰਿ ਮਾਰਿ ਕਰਿ ਕੂੰਪ ਉਚਰਹੀ ॥ [੫੧]ਤਿਨ ਤੇ ਅਸੁਰਨ ਕਿਯਾ ਪਸਾਰਾ ॥
[੫੨]ਦਸੋ ਦਿਸਨ ਹੂੰ ਕਹੱ ਭਰਿ ਡਾਰਾ ॥੬੩॥ [੫੩]ਵਹੈ ਕਾਲਕਾ ਅਸੁਰ ਖਪਾਏ ॥
[੫੪]ਮਾਰਿ ਦੂਬਿਹਿਯਾ ਧੂਰਿ ਮਿਲਾਏ ॥ [੫੫]ਪੁਨਿ ਪੁਨਿ ਉਠੈਂ ਪ੍ਰਹਾਰੈਂ ਬਾਨਾ ॥
[੫੬]ਤਿਨ ਤੇ ਧਰਤ ਅਸੁਰ ਤਨ ਨਾਨਾ ॥੬੪॥ [੫੭]ਟੂਕ ਟੂਕ

1. ਹੱਸਾ (ਬੋਲੋ) । 2. ਪੋਲਾ ਬੋਲੋ ।

i ਜਿਹੜੇ ਮਹਾਂਪੁਰਖ ਆਪ ਨੂੰ ਵਿਦਵਾਨਾਂ ਦੇ ਟੋਲੇ ਦੇ ਆਗੂ ਸਮਝਦੇ ਹਨ, ਰਾਮ, ਸ਼ਾਮ ਕਵੀ ਦੀ ਦੁਹਾਈ ਦਿੰਦੇ ਨਹੀਂ ਥਕਦੇ ਉਹ ਨੇਤਰ ਉਘਾੜ ਕੇ ਪੜ੍ਹਕੇ ਦੱਸਣ ਕਿ ਕੀ ਚੌਪਈ ਦੇ ਕਰਤਾ ਜਾਂ ਇਸ ਲੇਖ ਦੇ ਕ੍ਰਿਤਗਮ ਵਿਚ ਕੀ ਵਭਿੰਨਤਾ ਹੈ ? ਜੇ ਨਹੀਂ ਤਾਂ ਸ਼ਰਮ ਦੀ ਲੋਈ ਲਾਹ ਕੇ ਨੰਗੇ ਹੋ ਜਾਣਾ ਚੰਗਾ ਹੈ । ਇਹੀ ਆਤਮਾ ਦਾ ਪ੍ਰਮਾਤਮਾ ਅਗੇ ਨਿਮਰ ਭਾਵ ਹੋ ਕੇ ਬੇਨਤੀਆਂ ਅਰਦਾਸਾਂ ਕਰਨ ਦਾ ਢੰਗ ਤੇ ਸ਼ਰਧਾ ਨਿਮਰਤਾ ਦਾ ਅੰਗ (ਮੈਂ ਤੇਰੀ ਮੇਰੀ ਰਖ ਲਜਿਆ ਦਾ ਸ਼ੁਣ ਵਿਚ ਡਿਗ ਪੈਣ ਦਾ ਸੁਲਭ ਨੁਸਖਾ ਪੇਸ਼ ਕੀਤਾ ਗਿਆ ਹੈ ਜੋ ਹਰ ਪ੍ਰਾਣੀ ਮਾਤਰ ਲਈ ਭਗਤੀ ਦਾ ਸਰਦਾਰ ਅੰਗ ਹੈ

☚ ਕੀਤਾ ਜਾ ਸਕਦਾ ਹੈ ? ਜਿਨ੍ਹਾਂ ਪੋਰਾਣਕ ਕਥਾ ਨੂੰ ਪੜ੍ਹਕੇ ਅਸੀਂ ਕਹਿੰਦੇ ਹਾਂ ਕਿ ਆਹ ਕਿਵੇਂ ਹੋ ਸਕਦਾ ਹੈ ? ਇਹਨਾਂ ਪ੍ਰਕਰਣਾ ਨੂੰ ਪੜ੍ਹਕੇ ਮੰਨਣਾ ਪੈ ਜਾਂਦਾ ਹੈ ਕਿ ਉਸ ਸਮ੍ਰਥ ਅੱਗੇ ਕੁਝ ਵੀ ਅਸੰਭਵ ਨਹੀਂ । ਜੇ ਉਹ ਚਾਹੇ (ਕਉਨ ਕਹੈ ਤੁਮ ਤੇ ਕਛੁ ਨਾਹੀ ਤੁਮ ਸਮਰਥ ਅਥਾਹਿਓ) ਅੰਗ ੧੩੦॥ਮ:੫॥ ਹੇ ਪ੍ਰਮ ਸ਼ਕਤੀਮਾਨ-ਕਉਣ ਕਹਿੰਦਾ ਹੈ ਕਿ ਆਹ ਕੰਮ ਕਿਵੇਂ ਹੋ ਗਿਆ ਜੋ ਤੂੰ ਨਹੀਂ ਕਰ ਸਕਦਾ-ਜਦ ਕਿ ਤੇਰੀ ਸਮਰਥਾ ਅਥਾਹ ਹੈ ਸਾਰੀਆਂ ਸਮਰਥਾ ਤੇਰੇ ਅਧੀਨ ਹੈਂ ਉਹ ਕਿਹੜੀ ਕਿਹੜੀ ਸਮਰੱਥਾ ਹੈ ਜੋ ਉਸ ਪ੍ਰਬਲ ਸ਼ਕਤੀ ਦੇ ਅਧੀਨ ਹਨ ? ਇਸਦਾ ਉਤਰ ਦਿੰਦੇ ਹਨ (ਮਹਾਂਰਾਸ਼ਟਰ ਦੇ ਰਹਿਣ ਵਾਲੇ ਉਥੇ ਤੋਂ ਪ੍ਰਸਿੱਧ ਭਗਤ - ਸ੍ਰੀ ਨਾਮਦੇਵ ਜੀ) ਉਸ ਪ੍ਰਮ ਸ਼ਕਤੀ ਅਕਾਲ ਪੁਰਖ ਦੀ (ਵਡਿਆਈ-ਤੇ ਉਪਮਾ ਦਾ) ਅੰਦਾਜਾ ਦੱਸਦੇ ਹਨ - ਕਿ ਸੇਵਾ ਪੂਜਾ ਜੇ ਕਿਸੇ ਕਰਨੀ ਹੈ ਤਾਂ ਜਾਤ ਕੁਲ ਤੋਂ ਰਹਿਤ ਮਾਇਆ ਤੋਂ ਬੇਲਾਗ ਇਸ ਸ਼ਕਤੀ ਕਰੋ । ਪ੍ਰਸ਼ਨ ਹੈ ਕਿ ਉਸ ਸ਼ਕਤੀ ਦੀ ਪਹਿਚਾਣ ਦਸੋ ਕੀ ਹੈ :— ਇਸਦੇ ਉਤਰ ਵਿਚ ਭਗਤ ਨਾਮਦੇਵ ਜੀ ਸ਼ਬਦ ਉਚਾਰਦੇ ਹਨ :—ਕਿ ਉਸ ਪ੍ਰਮ ਪੁਰਖ ਦੀ ਪਹਿਚਾਣ ਇਹ ਹੈ ਕਿ ਜਿਸਦਾ ਘਰ ਹਰ ਤਰਫ ਦਿਸਦਾ ਹੈ - ਇਸ ਧਰਤੀ ਤੇ ਸਾਰੀ ਤੇ ਜਿਸਨੇ ਨੀਲ਼ੇ ਅਕਾਸ਼ ਦਾ ਤੰਬੂ ਤਾਣਿਆ ਹੋਇਆ ਹੈ ☛

੧. ਮਰਦੇ-ਮਰਦੇ ਵੀ ਜਿਹੜੇ ਸੁਆਸ ਕੱਢਦੇ ਨੇ ।
੨. ਉਹਨਾਂ ਤੋਂ ਵੀ ਦੈਂਤ ਹੋਰ ਪੈਦਾ ਹੋ ਜਾਂਦੇ ਨੇ ।
੩. ਕਿਤਨੇ ਮਰ ਜਾਂਦੇ ਨੇ ਜਿਨ੍ਹਾਂ ਨੂੰ ਉਹ ਇਸਤਰੀ ਮਾਰਦੀ ਹੈ।
੪. ਪਰ ਮੁਕਦੇ ਨਹੀਂ ਦਸੋਂ ਦਿਸਾ ਦੈਂਤ ਦਿਖਾਈ ਦਿੰਦੇ ਨੇ ॥੫੧॥
੫. ਇਸ ਵੇਲੇ ਭੀੜ ਬਣ ਜਾਣ ਤੇ ਉਸ ਨੇ ਅਕਾਲ ਪੁਰਖ ਦਾ ਧਿਆਨ ਕੀਤਾ ।
੬. ਤਾਂ ਭਗਵਾਨ ਨੇ ਆ ਕੇ ਦਰਸ਼ਨ ਦਿੱਤਾ ।
੭. ਦੂਲਾ ਦੇਈ ਉੱਠ ਕੇ ਪ੍ਰਨਾਮ ਕਰਕੇ ਚਰਨ ਕਵਲਾਂ ਤੇ ਢਹਿ ਪਈ ।
੮. ਤੇ ਅਨੇਕਾਂ ਭਾਂਤ ਬੇਨਤੀਆਂ ਕੀਤੀਆਂ ॥੫੨॥
੯. ਐ ਸਤ ਚਿਤ ਆਨੰਦ ਅਕਾਲ ਪੁਰਖ ਮੈਂ ਤੇਰੀ ਦਾਸੀ ਹਾਂ।
੧੦. ਮੈਨੂੰ ਆਪਣਾ ਜਾਣ ਕੇ ਪ੍ਰਿਤਿਪਾਲਨਾ ਕਰੋ ।
੧੧. ਗੁਨ ਅਵਗੁਨ ਮੇਰਾ ਕੋਈ ਨਾ ਵਿਚਾਰੋ (ਦੇਖੋ)
੧੨. ਮੇਰੀ ਬਾਂਹ ਫੜੀ ਦੀ ਲਾਜ ਰੱਖੋ ॥੫੩॥
੧੩. ਹੇ ਮਹਾਰਾਜ! ਮੈਂ ਤੇਰੀ ਸ਼ਰਨ ਵਿਚ ਹਾਜ਼ਰ ਹਾਂ ।
੧੪. ਹੁਣ ਤੈਨੂੰ ਹੀ ਬਾਂਹ ਫੜੀ ਦੀ ਲਾਜ ਹੈ ।
੧੫. ਜਦ ਤੇਰੇ ਭਗਤ ਥੋੜ੍ਹੇ ਜਿਹੇ ਵੀ ਦੁਖੀ ਹੁੰਦੇ ਨੇ ।
੧੬. ਤਾਂ ਤੁਹਾਡਾ ਦੀਨਾਂ ਤੇ ਦਿਆਲ ਪ੍ਰਭੂ ਹੋਣ ਦੇ ਬਿਰਦ ਨੂੰ ਲਾਜ ਲਗਦੀ ਹੈ ਤੁਸੀਂ ਭਗਤਾਂ ਦੀ ਲਾਜ ਰੱਖਦੇ ਹੋ ॥੫੪॥
੧੭. ਹੋਰ ਮੈਂ ਕਿਥੋਂ ਤੱਕ ਪੁਕਾਰ ਕਰਾਂ ।
੧੮. ਤੂੰ ਤਾਂ ਆਪ ਘਟ-ਘਟ ਦੀ ਜਾਨਣਹਾਰ ਹੈਂ ਮੇਰੀ
੧੯. ਇਕ ਬਿਨਤੀ ਕੀਤੀ ਤੁਸੀਂ ਹਜਾਰ ਸਮਝੋ ਜੀ।
੨੦. ਤੁਸੀਂ ਆਪ ਆਪਣੇ ਬਿਰਦ ਨੂੰ ਜਾਣੋ ॥੫੫॥
੨੧. ਅਕਾਲ ਪੁਰਖ ਹੜ-ਹੜਾਕੇ ਹੱਸਿਆ - ਇਹ ਬੇਨਤੀ ਉਸਦੀ ਸੁਣਕੇ
੨੨. ਆਪਣੇ ਭਗਤਾਂ ਦੇ ਲਈ ਲਕ ਨਾਲ ਖੰਡਾ ਕਸ ਲਿਆ
੨੩. ਤੇ ਕਿਹਾ ਚਿੰਤਾਂ ਨ ਕਰ ਮੈਂ ਦੈਂਤਾਂ ਨੂੰ ਮਾਰਾਂਗਾ ।
੨੪. ਸਾਰਾ ਦੁਖ ਭਗਤਾਂ ਦਾ ਦੂਰ ਕਰਾਂਗਾ ॥੫੬॥
੨੫. ਜਿਥੇ ਬੇਅੰਤ ਦੈਂਤ ਪੈਦਾ ਹੋ ਗਏ ਸਨ ।
੨੬. ਅਕਾਲ ਪੁਰਖ ਉਥੇ ਚਲਕੇ ਪਹੁੰਚ ਗਏ ।
੨੭. ਚੌਹਾਂ ਹੱਥਾਂ ਦੇ ਨਾਲ ਸ਼ਸਤ੍ਰ ਚਲੌਣ ਲੱਗਿਆ ।
੨੮. ਅਨੇਕਾਂ ਦੈਂਤ ਮਾਰ ਮਾਰ ਕੇ ਸੁੱਟ ਦਿੱਤੇ ॥੫੭॥
੨੯. ਉਹਨਾਂ ਤੋਂ ਲਹੂ ਜੋ ਧਰਤੀ ਤੇ ਗਿਰਿਆ ।
੩੦. ਅਨੇਕਾਂ ਦੈਂਤ ਉਠਕੇ ਅਕਾਲ ਪੁਰਖ ਪਰ ਦੌੜ ਕੇ ਪੈ ਗਏ ।
੩੧. ਉਹਨਾਂ ਤੋਂ ਜੋ ਮੂੰਹ ਚੋਂ ਸੁਆਸ ਨਿਕਲਦੇ ਸਨ ਉਹਨਾਂ ਤੋਂ ॥੫੮॥
੩੨. ਅਨੇਕਾਂ ਦੈਂਤ ਉਠ ਕੇ ਜੁੱਧ ਵਿਚ ਜੁਟ ਗਏ ।
੩੩. ਉਹ ਅਕਾਲ ਪੁਰਖ ਨੇ ਨਿਮਖ ਵਿਚ ਮਾਰ ਦਿੱਤੇ ।
੩੪. ਧਰਤੀ ਤੇ ਖੂਨ ਦੇ ਪਰਨਾਲੇ ਚੱਲ ਪਏ ।
੩੫. ਜਿਸ ਤੇ ਦੈਂਤ ਉਠ ਕੇ ਬਹੁਤ ਖੜੇ ਹੋ ਗਏ ।
੩੬. ਬੜੇ ਗੁੱਸੇ ਦੇ ਨਾਲ ਉਠਕੇ ਚੱਲ ਪਏ ॥੫੯॥
੩੭. ਦਸੋਂ ਦਿਸਾਂ ਮਾਰ-ਮਾਰ ਕਹਿਣ ਲੱਗੇ ਅੰਤ
੩੮. ਉਹਨਾਂ ਤੇ ਬਹੁਤ ਦੈਂਤ ਸਰੀਰ ਧਾਰਨ ਲੱਗੇ ।
੩੯. ਜਦੋਂ ਦੌੜਦਿਆਂ ਦੇ ਮੂੰਹ ਤੋਂ ਹਵਾ ਨਿਕਲਦੀ
੪੦. ਉਸ ਤੋਂ ਹੋਰ ਦੈਂਤ ਪ੍ਰਗਟ ਹੋ ਜਾਂਦੇ ॥੬੦॥
੪੧. ਸ਼ਸਤਰ ਲੱਗਣ ਨਾਲ ਜੋ ਘਾਉ ਵਿਚੋਂ ਲਹੂ ਨਿਕਲਦਾ
੪੨. ਉਸ ਤੋਂ ਹਾਥੀ ਘੋੜੇ ਪੈਦਾ ਹੋ ਜਾਂਦੇ ।
੪੩. ਜਿਹੜੇ ਉਹਨਾਂ ਦੇ ਸੁਆਸ ਨਿਕਲਦੇ
੪੪. ਉਸ ਤੋਂ ਦੈਂਤ ਪ੍ਰਗਟ ਹੋ ਜਾਂਦੇ ॥੬੧॥
੪੫. ਅਕਾਲ ਪੁਰਖ ਨੇ ਅਣਗਿਣਤ ਦੈਂਤ ਮਾਰੇ ਉਹ ਐਉਂ
੪੬. ਪਏ ਸੀ ਧਰਤੀ ਤੇ ਜਿਵੇਂ ਮੁਨਾਰੇ ਗਿਰੇ ਪਏ ਹੁੰਦੇ ਨੇ।
੪੭. ਮੇਧੇ ਤੋਂ ਹਾਥੀ ਤੇ ਘੋੜੇ ਉਠ ਖੜੋਂਦੇ ਨੇ ।
੪੮. ਲਹੂ ਤੋਂ ਦੈਂਤ ਹੋ ਜਾਂਦੇ ਨੇ ॥੬੨॥
੪੯. ਉੱਠ ਕੇ ਬਾਣਾਂ ਦੀ ਵਰਖਾ ਕਰ ਦਿੰਦੇ ਹਨ ।
੫੦. ਕ੍ਰੋਧ ਵਿਚ ਆ ਕੇ ਮਾਰ ਮਾਰ ਉੱਠ ਕਹਿੰਦੇ ਹਨ ।
੫੧. ਜਿਸ ਤੋਂ ਦੈਂਤਾਂ ਨੇ ਬਹੁਤ ਗਿਣਤੀ ਵਧਾ ਲਈ ।
੫੨. ਦਸੋ ਦਿਸ਼ਾਵਾਂ ਨੂੰ ਦੈਂਤਾਂ ਨੇ ਭਰ ਦਿੱਤਾ ॥੬੩॥
੫੩. ਉਧਰ ਅਕਾਲ ਪੁਰਖ ਨੇ ਦੈਂਤ ਬਹੁਤ ਖਪਾਏ ।
੫੪. ਦੋ ਬਾਹਾਂ ਵਾਲੇ ਮਾਰ - ਮਾਰ ਕੇ ਮਿੱਟੀ ਵਿਚ ਮਿਲਾ ਦਿੱਤੇ ।
੫੫. ਹੋਰ ਉੱਠ-ਉੱਠ ਕੇ ਬਾਣ ਫੈਂਕਦੇ ਨੇ ਦੋਹੀਂ ਹੱਥੀਂ ਸ਼ਸ਼ਤਰ ਹਨ।
੫੬. ਉਹਨਾਂ ਤੋਂ ਦੈਂਤ ਹੋਰ ਅਨੇਕਾਂ ਸਰੀਰ ਧਾਰ ਲੈਂਦੇ ਨੇ ॥੬੪॥
੫੭. ਉਹਨਾਂ ਦੇ ਟੁਕੜੇ ਟੁਕੜੇ

---

☚ ਸਰਾਇ ਦਿਸਦਾ ਹੈ ਜਿਸ ਤੰਬੂ ਦੇ ਸਾਏ ਹੇਠ ਸਰਬ ਜੀਅ ਜੰਤਾਂ ਦੇ ਚਿਤ੍ਰ ਸਜੇ ਹੋਇ ਨੇ ਜਿਸ ਦੇ ਲੋਕ ਜਿਸ ਦੇ ਰਹਿਣ ਦਾ ਬੈਕੁੰਠ ਲੋਕ ਹੈ ਅਤੇ ਸਾਰੇ ਲੋਕ ਬਰਾਬਰ ਭਰੇ ਹੋਇ ਹਨ ਜਿਸ ਦੇ ਸਦਾ ਹੀ ਜਵਾਨ ਰਹਿਣ ਵਾਲੀ ਲਛਮੀ ਵਸਦੀ ਹੈ ਅਤੇ ਚੰਦ ਤੇ ਸੂਰਜ ਉਸ ਘਰ ਵਿਚ ਦੀਵੇ ਬਲ ਰਹੇ ਹਨ। ਜਿਸਦੇ ਹੁਕਮ ਵਿਚ ਕਾਲ ਵਿਚਾਰ ਕੌਤਕ (ਅਸਚਰਜ) ਖੇਡਾਂ ਕਰ ਰਿਹਾ ਹੈ । ਭਿਰਗੂ ਰਿਖੀ ਦਾ ਪੁੱਤਰ ਦੈਂਤਾਂ ਦਾ ਗੁਰੂ (ਸ਼ੁਕਰ) ਕਾਰ ਕਰ ਰਿਹਾ ਹੈ । ਜਿਸਦੇ ਘਰ ਬ੍ਰਹਮਾ ਘੁਮਿਆਰ ਚਾਰ ਮੂੰਹਾਂ ਵਾਲਾ ਮੂਰਤਾਂ ਬਣਾ ਰਿਹਾ ਹੈ ਤੇ ਸਾਰੇ ਸੰਸਾਰ ਦੀ ਰਚਨਾ ਰਚ ਰਿਹਾ ਹੈ । ਜਿਸ ਦੇ ਮਾਤਹਿਤ ਸਿਵਜੀ - ਸੁਦਾਈ ਜੇਹਾ - ਜਗਤ ਦਾ ਗੁਰੂ ਬਣਕੇ ਤਤ ਗਿਆਨ ਦਾ ਵਖਿਆਣ ਕਰਦਾ ਹੈ ਅਤੇ ਭੁਲੇ ਭਟਕੇ ਲੋਕਾਂ ਨੂੰ ਮਤ ਦੀ ਯਾਦ ਕਰਾਉਂਦਾ ਹੈ ਤੇ ਧਰਮ ਰਾਜ ਜੀਵਦੇ ਪਾਪ ਪੁੰਨ ਕੀਤੇ ਕਰਮਾਂ ਦਾ ਲੇਖਾ ਕਰਦਾ ਹੈ ਅਤੇ ਚਿਤਰ ਗੁਪਤ ਲੇਖਾ ਲਿਖਦੇ ਹਨ ਜਿਸ ਅਨੁਸਾਰ ਧਰਮ ਰਾਜ ਉਹਨਾਂ ਨੂੰ ਚੰਗੇ ਮੰਦੇ ਪਾਸੇ ਤੋਂ ਰੋਕ ਕੇ ਦੰਡ ਦਿੰਦਾ ਜਾਂ ਉਹਨਾਂ ਦੇ ਕਰਮਾਂ ਦਾ ਸਫਾਇਆ ਕਰਦਾ ਹੈ ॥੨॥ ਜਿਸ ਦੇ ਘਰ ਦੇਵਤਿਆਂ ਦੇ ਕਰਮਚਾਰੀ (ਗਣ) ਅਤੇ ਰਾਗੀ (ਗੰਧਰਵ) ਵਿਚਾਰੇ ਅਨੇਕ ਰਿਸ਼ੀ ਮੁਨੀ ਢਾਡੀ ਜਸ ਗਾਉਂਦੇ ਹਨ ਸਾਰੇ ਸਾਸ਼ਤਰਾਂ ਨੂੰ ਵਿਚਾਰ ਕੇ ਉਹਨਾਂ ਦੇ ਨਟ ਵਾਂਗੂੰ ਅਨੇਕਾਂ ਰੂਪ ਨਿਤਾਰ ਕੇ ਦਸਦੇ ਹਨ । ਜੋ ਗੁਰੂ ਤੋਂ ਬਿਨਾਂ ਸੁੰਦਰ ਵਿਚਾਰਾਂ ਕਰਦੇ ਹਨ - ਇਕ ਕਿਸਮ ਦਾ ਇਹ ਇਕ ਛੋਟਾ ਜਿਹਾ ਅਖਾੜਾ ਰਚਿਆ ਹੋਇਆ ਹੈ । ਹਵਾ ਕੋਲ ਆ ਕੇ ਚੌਰ ਕਰਦੀ ਹੈ, ਜਿਸ ਮਾਇਆਂ ਨੇ ਸਾਰੇ ਭਵਣ ਜਿੱਤ ਲਏ ਹਨ ਉਹ ਸੇਵਾ ਕਰ ਰਹੀ ਹੈ। ਧਰਤੀ ਤੇ ਅਕਾਸ਼ ਜਿਸਦਾ ਚੁਲਾ ਹੈ ਜਿਸ ਤੋਂ ਭੋਜ ਬਣਕੇ ਸੰਸਾਰ ਨੂੰ ਖਵਾ ਰਿਹਾ ਹੈ । ਜਿਸਦੇ ਘਰ ਵਿਚ ਕਛੂ ਤੇ ਸ਼ੇਸ਼ਨਾਗ ਪਾਲਣਾ (ਝੂਲਾ) ਬਣਿਆ ਹੋਇਆਂ - ਜਿਸਦੀ ਤੂੰ ਵਿਸ਼ਨੂੰ ਦੇ ਰੂਪ ਵਿਚ ਸੇਜ ਬਣਾਕੇ ਮਾਣ ਰਿਹਾ ਹੈ । ਅਠਾਰਾਂ ਭਾਰ ਬਨਾਸਪਤੀ ਇਹ ਤੇਰੀ ਮਾਲਣ ਹੈ ਅਤੇ ਛਿਆਨਵੇਂ ਕ੍ਰੋੜ ਬੱਦਲਾਂ ਦੀਆਂ ਕਤਾਰਾਂ ਤੇਰਾ ਪਾਣੀ ਭਰਦੀਆਂ ਹਨ ਜਿਥੇ ਕਹੇ ਉਥੇ ਬਰਸਦੀਆਂ ਹਨ, ਜਿਸਦੇ ਨੌਹਾਂ ਦੇ ਪਸੀਨੇ ਤੋਂ ਗੰਗਾ ਵਗਦੀ ਹੈ ਅਤੇ ਸੱਤ ਸਮੁੰਦਰ ਜਿਸਦਾ ਘੜਾ ਹੈ ਧਰਤੀ ਦੀ ਘੜੇ ਖਣੀ ਤੇ ਟਿਕਿਆ ਹੋਇਆ ਹੈ ਜਿਤਨੇ ਜੀਵ ਹਨ ਉਹ ਸਾਰੇ ਇਸ ਘੜੇ ਦੇ ਜਲ ਨੂੰ ਵਰਤ ਰਹੇ ਹਨ । ਜਿਸ ਦੇ ਨੇੜੇ ਵੱਸਣ ਨਾਲ ਅਰਜਨ ਧ੍ਰੂ ਪ੍ਰਹਿਲਾਦੁ, ਅੰਬਰੀਕ, ਨਾਰਦ, ਨੇਜੈ ਨਾਮ ਦਾ ਰਿਖੀ, ਸਿੱਧ ਤੇ ਸਾਧਕ ਭਾਵ ਬੁਧੀ ਜੀਵੀ ਗੁਣ ਤੇ ਗੰਧਰਬ, ਖੇਲ ਦੀ ਲੀਲਾ ਕਰਨ ਵਾਲੇ ਹਨ । ਇਹ ਇਤਨੇ ਜਿਸਦੇ ਘਰ ਹਰ ਸਮੇਂ ਮੌਜੂਦ ਰਹਿੰਦੇ ਹਨ । ਪਰ ਇਹਨਾਂ ਸਾਰਿਆਂ ਦੇ ਅੰਦਰ ਜੌਹਰ ਵੇਲੇ ਵੱਸਦਾ ਹੈ ਉਹ ਹੈ ਮੇਰੀ ਸ਼ਰਨ ਲੈਣ ਦੇ ਜੋਗ ਜਿਸਦਾ ਨਿਸ਼ਾਨ (ਥਹੁ ਪਤਾ) ਸਾਰੇ ਭਗਤ ਦੇ ਰਹੇ ਨੇ, ਸੋ ਐਸਾ ਰਾਜਾ ਹੈ ਉਹ ਤਿਨਾਂ ਭਵਨਾ ਦਾ ਮਾਲਿਕ ਇਹ ਹੈ ਉਸ ਮਾਲਿਕ ਦਾ ਤਾਣ ਤੇ ਨਿਸਾਨ । ਜਿਸ ਨੂੰ ਸ੍ਰੀ ਦਸਮੇਸ਼ ਜੀ ਪ੍ਰਤੱਖ ਕਰਕੇ ਵਿਖਾ ਰਹੇ ਹਨ - ਕਿਵੇਂ ਉਸ ਦੇ ਅੱਗੇ ਅੱਗ ਨੂੰ ਪਾਣੀ ਹਵਾ ਕੰਮ ਕਰਦੇ ਹਨ ਅਤੇ ਕੁਦਰਤ ਸ਼ਕਤੀ ਇਸਤ੍ਰੀ ਰੂਪ ਦੇ ਵਿਚ ਸ਼ੇਰ ਤੇ ਸਵਾਰ ਹੋ ਕੇ ਕਿਵੇਂ ਉਸ ਦਾ ਹੁਕਮ ਵਜਾ ਰਹੀ ਹੈ । ਕਾਲਕਾ ਦੇ ਰੂਪ ਵਿਚ ਉਹ ਸ਼ਕਤੀ ਕਿਵੇਂ ਪਾਟ ਅਦਾ ਕਰ ਰਹੀ ਹੈ, ਕਿਵੇਂ ਉਸ ਦੀ ਸ਼ਕਤੀ ਅਨੇਕ ਦੇਵੀਆਂ ਦਾ ਰੂਪ ਧਾਰ ਕੇ ਲੜ ਰਹੀ ਹੇ ਅਤੇ ਜ਼ਾਲਮ ਦੇ ਟਾਕਰੇ ਤੇ ਅੜ ਰਹੀ ਹੈ । ਜਿਸ ਦਾ ਬਲ ਧਾਰ ਕੇ ਜੁੱਧ ਕਰਦਾ, ਆਪ ਅਕਾਲ ਪੁਰਖ ਨੂੰ ਉਸ ਤਰਾਣ ਨੂੰ ਪ੍ਰਤੱਖ ਰੂਪ ਵਿਚ ਵਰਤੋਂ ਕਰਦੇ ਨੂੰ ਤੇ ਹੋਰ ਰੂਪਾਂ ਵਿਚ ਆਪਣਾ ਤਾਣ ਵਰਤਦੇ ਅਕਾਲ ਪੁਰਖ ਨੂੰ ਸਾਮ੍ਰਤਖ ਹਥਿਆਰ ਵਾਹੁੰਦੇ ਦਾ ਦ੍ਰਿਸ਼ ਤੇ ਦ੍ਰਿਸ਼ਟਾਂਤ ਸ੍ਰੀ ਦਸਮੇਸ਼ ਸਵਾਮੀ ਆਪਣੇ ਬੱਚਿਆਂ ਨੂੰ ਐਨ ਸੀਨ ਖਿੱਚਕੇ, ਉਸ ਉਪਰ ਉਂਗਲੀ ਧਾਰ ਕੇ ਸਮਝਾ ਤੇ ਵਿਖਾ ਰਹੇ ਹਨ ਅਤੇ ਦੱਸ ਰਹੇ ਹਨ ਕਿ ਕਿਵੇਂ ਉਸ ਦੇ ਥਾਪੜੇ ਨਾਲ ਇਕ ਕੀੜੀ ਕਿਸੇ ਹਾਥੀ ਨਾਲ ਟੱਕਰ ਲੈ ਸਕਦੀ ਹੈ ? ਜਿਵੇਂ ਸ੍ਰ. ਬਚਿੱਤਰ ਸਿੰਘ* ਨੇ ਪਹਾੜੀ ਰਾਜਿਆਂ ਦੇ ਹਾਥੀ ਦਾ ਮੂੰਹ ਦੂਜੇ ਪਾਸੇ ਨੂੰ ਮੋੜ ਦਿਆਂਗੀ ਸ੍ਰੀ ਦਸਮੇਸ਼ ਜੀ ਦਾ ਥਾਪੜਾ ਪਾ ਕੇ । ਇਸੇ ਤਰ੍ਹਾਂ ਇਹ ਅਕਾਲ ਪੁਰਖ ਤਾਸ਼ ਦੀ ਖੇਡ ਖੇਡ ਰਿਹਾ ਹੈ ਜੋ ਇਕਾ ਸਾਰੇ ਦੇ ਸਾਰੇ ਇਕਵੰਜਾ ਪੱਤਿਆਂ ਤੇ ਕਿਵੇਂ ਗੁਰੂ ਹੁੰਦਾ ਹੈ ਅਤੇ ਉਸ ਤੋਂ ਬਲ ਪਾ ਕੇ ਇਕ ਇਸਤਰੀ ਜਿਸਨੂੰ ਅਬਲਾ ਕਿਹਾ ਜਾਂਦਾ ਹੈ ਉਹ ਕਿਵੇਂ ਸ਼ੇਰਾਂ ਨੂੰ ਪੂੰਛ ਤੋਂ ਫੜਕੇ ਘੁਮਾ ਘੁਮਾ ਕੇ ਵਗਾਹ ਕੇ ਮਾਰਦੀ ਹੈ ।

---

* ਸ੍ਰ. ਬਚਿੱਤਰ ਸਿੰਘ ਜੀ ਦਾ ਜਨਮ ਮਹਾਨ ਸੇਵਕ ਵਿਦਵਾਨ, ਮਹਾਨ ਸ਼ਹੀਦ (ਭਾਈ ਮਨੀ ਸਿੰਘ) ਜੀ ਦੇ ਘਰ ੧੫ ਵੈਸਾਖ ੧੭੨੦ ਨੂੰ ਅਲੀਪੁਰ ਸਮਾਲੀ ਜਿਲਾ ਮੁਲਤਾਨ ਵਿਚ ਹੋਇਆ ਸੀ । ਆਪਦੇ 1 ਭਾ. ਚਿਤ੍ਰ ਸਿੰਘ, 2. ਭਾਈ ਉਦੇ ਸਿੰਘ, 3. ਭਾਈ ਅਨਕ ਸਿੰਘ, 4. ਭਾਈ ਅਜਬ ਸਿੰਘ, 5. ਭਾਈ ਅਜੈਬ ਸਿੰਘ, 6. ਭਾਈ ਗੁਰਬਖਸ਼ ਸਿੰਘ, 7. ਭਾਈ ਭਗਵਾਨ ਸਿੰਘ, 8. ਭਾਈ ਬਲਰਾਮ ਸਿੰਘ, ☛

ਦਾਨਵ ਜੇ ਭਏ ॥ [੧]ਤਿਨ ਤੇਂ ਅਨਿਕ ਅਸੁਰ ਹ੍ਵੈ ਗਏ ॥ [੨]ਤਾਹੀ ਤੇਂ
ਦਾਨਵ ਬਹੁ ਹ੍ਵੈ ਕਰਿ ॥ [੩]ਜੁਧ ਕਰੈਂ ਆਯੁਧ ਤੇ ਲੈ ਕਰਿ ॥੬੫॥ [੪]ਬਹੁਰਿ
ਕਾਲ ਵੈ ਦੈਤ ਸੰਘਾਰੇ ॥ [੫]ਤਿਲ ਤਿਲ ਪਾਇ ਟੂਕ ਕਰਿ ਡਾਰੇ ॥ [੬]ਜੇਤਿਕ
ਗਿਰੈਂ ਭੂਮਿ ਟੂਕ ਹ੍ਵੈਕੈ ॥ [੭]ਤੇਤੇ ਈ ਉਠੈਂ ਆਯੁਧਨ ਲੈ ਕੈ ॥੬੬॥
[੮]ਤਿਲ ਤਿਲ ਕਰਿ ਭਟ ਜਿਤਕ ਉਡਾਏ ॥ [੯]ਤੇਤਕ ਟੂਕ ਅਸੁਰ ਬਨ ਆਏ ॥
[੧੦]ਤਿਨ ਕੇ ਟੂਕ ਟੂਕ ਜੇ ਕੀਏ ॥ [੧੧]ਤਿਨ ਤੇ ਬਹੁ ਦਾਨਵ ਭਵ ਲੀਏ ॥੬੭॥
[੧੨]ਕੇਤਿਕ ਤਹਾਂ ਸੁਭੈ ਦੰਤੀ ਰਨ ॥ [੧੩]ਸੀਂਚਹਿ ਸੂੰਡ ਬਾਰਿ ਤੇ ਸਭ ਤਨ ॥
[੧੪]ਦਾਂਤਿ ਦਿਖਾਇ ਤਜੈ ਚਿੰਘਾਰਾ ॥ [੧੫]ਗਿਰਿ ਗਿਰਿ ਪਰੈਂ ਨਿਰਖਿ
ਅਸਵਾਰਾ ॥੬੮॥ [੧੬]ਕਹੂੰ ਭੇਰ ਭੀਖਨ ਭਭਕਾਰਹਿ ॥ [੧੭]ਕਹੂੰ ਬੀਰ ਬਾਜੀ
ਰਨ ਡਾਰਹਿ ॥ [੧੮]ਕਿਤਕ ਸੂਰ ਸੈਹਥੀ ਫਿਰਾਵਤ ॥ [੧੯]ਮਹਾਕਾਲ ਕੇ ਸਨਮੁਖਿ
ਧਾਵਤ ॥੬੯॥ [੨੦]ਕੇਤਿਕ ਬੱਜ੍ਰ ਬਰਛਿਯਨ ਲੈ ਕੈ ॥ [੨੧]ਧਾਵਤ ਅਸੁਰ ਕੋਪ
ਤਨ ਤੈ ਕੈ ॥ [੨੨]ਕੋਪਿ ਕਾਲ ਪਰ ਕਰਤ ਪ੍ਰਹਾਰਾ ॥ [੨੩]ਜਾਨੁਕ ਸਲਭ ਦੀਪ
ਅਨੁਹਾਰਾ ॥੭੦॥ [੨੪]ਭਰੇ ਗੁਮਾਨ ਬਡੇ ਗਰਬੀਲੇ ॥ [੨੫]ਧਾਵਤ ਚੌਪਿ ਚੜ੍ਹੇ
ਚਟਕੀਲੇ ॥ [੨੬]ਪੀਸਿ ਪੀਸਿ ਰਦਨਛੱਦ ਦੋਊ ॥ [੨੭]ਧਾਵਤ ਮਹਾਂਕਾਲ ਪਰ
ਸੋਊ ॥੭੧॥ [੨੮]ਬਾਜਹਿ ਢੋਲ ਮ੍ਰਿਦੰਗ ਨਗਾਰਾ ॥ [੨੯]ਭੀਖਨ ਕਰਤ ਭੇਰ
ਭਭਕਾਰਾ ॥ [੩੦]ਜੰਗ ਮੁਚੰਗ ਉਪੰਗ ਬਜੇ ਰਨ ॥ [੩੧]ਝਾਲਰਿ ਤਾਲ ਨਫੀਰਨ
ਕੇ ਗਨ ॥੭੨॥ [੩੨]ਮੁਰਲੀ ਮੁਰਜ ਕਹੀ ਰਨ ਬਾਜਤ ॥ [੩੩]ਦਾਨਵ ਭਰੇ
ਗੁਮਾਨਹਿ ਗਾਜਤ ॥ [੩੪]ਢੋਲਨ ਪਰ ਦੈ ਦੈ ਢਮਕਾਰੇ ॥ [੩੫]ਗਹਿ ਗਹਿ
ਧਵਤ ਕ੍ਰਿਪਾਨ ਕਟਾਰੇ ॥੭੩॥ [੩੬]ਦੀਰਘ ਦਾਂਤ ਕਾਢਿ ਕਈ ਕੋਸਾ ॥
[੩੭]ਧਾਵਤ ਅਸੁਰ ਹੀਏ ਕਰਿ ਜੋਸਾ ॥ [੩੮]ਮਾਰਨ ਮਹਾਂਕਾਲ ਕਹੱ ਧਾਵੈਂ ॥
[੩੯]ਮਨੋ ਮਾਰਤ ਵੇਈ ਮਰਿ ਜਾਵੈਂ ॥੭੪॥ [੪੦]ਦਾਨਵ ਮਹਾਂ ਕੋਪ ਕਰਿ ਢੂਕੇ ॥
[੪੧]ਮਾਰਹਿ ਮਾਰਿ ਦਸੋ ਦਿਸਿ ਕੂਕੇ ॥ [੪੨]ਦੈ ਦੈ ਢੋਲਿ ਮ੍ਰਿਦੰਗ ਨਗਾਰੇ ॥
[੪੩]ਕਾਢਿ ਕਾਢਿ ਅਰਿ ਦਾਂਤ ਡਰਾਰੇ ॥੭੫॥ [੪੪]ਚਾਹਤ ਮਹਾਂਕਾਲ ਕਹੱ ਮਾਰੋ ॥
[੪੫]ਮਹਾਂਮੂਰਖ ਨੱਹਿ ਕਰਤ ਬਿਚਾਰੋ ॥ [੪੬]ਜਿਨ ਸਭ ਜਗ ਕਾ ਕਰਾ ਪਸਾਰਾ ॥
[੪੭]ਤਾਂਹਿ ਚਹਤ ਤੇ ਮੂੜ੍ਹ ਸੰਘਾਰਾ ॥੭੬॥ [੪੮]ਠੋਕਿ ਠੋਕਿ ਭੁਜਦੰਡਨ ਜੋਧਾ ॥
[੪੯]ਧਾਵਤ ਮਹਾਂਕਾਲ ਪਰ ਕ੍ਰੋਧਾ ॥ [੫੦]ਬੀਸ ਪਦੁਮ ਦਾਨਵ ਤਬ ਭਯੋ ॥
[੫੧]ਨਾਸ ਕਰਨ ਕਾਲੀ[0] ਕੋ ਧਯੋ ॥੭੭॥ [੫੨]ਛੂਹਨਿ ਸਹਸ ਅਸੁਰ ਕੀ ਸੈਨਾ ॥
[੫੩]ਧਾਵਤ ਭਈ ਅਰੁਨ ਕਰਿ ਨੈਨਾ ॥ [੫੪]ਧਾਵਤ ਕੋਪ ਅਮਿਤ ਕਰਿ ਭਏ ॥
[੫੫]ਪ੍ਰਿਥਵੀ ਕੇ ਖਟ ਪਟ ਉਡਿ ਗਏ ॥੭੮॥ [੫੬]ਏਕੈ ਪੁਰ ਪ੍ਰਿਥਵੀ ਰਹਿ ਗਈ ॥
[੫੭]ਖਟ ਪਟ ਹਯਨ ਪਗਨ ਉਡਿ ਗਈ ॥ [੫੮]ਜਨੁ ਬਿਧਿ ਏਕੈ ਰਚਾ ਪਯਾਰਾ ॥

0. ਯਾਦ ਰਹੇ ਜਿਹੜੇ ਲੋਕ ਚੰਡੀ ਦੇ ਯੁੱਧ ਵਿੱਚ ਕਾਲੀ ਦੇਵੀ ਦਾ ਵਰਣਨ ਕਰਦੇ ਹਨ ਇਥੇ ਪ੍ਰਗਟ ਹੈ ਕਿ ਸ੍ਰੀ ਦਸਮੇਸ਼ ਬਾਦਸ਼ਾਹ ਸਪਸ਼ਟ ਸ਼ਬਦਾਂ ਵਿਚ ਅਕਾਲ ਪੁਰਖ ਨੂੰ (ਕਾਲੀ) ਸ਼ਬਦ ਵਰਤ ਰਹੇ ਹਨ ।

9. ਭਾਈ ਦੇਸਾ ਸਿੰਘ ਸਨ। ਜੋ ਸਾਰੇ ਹੀ ਗੁਰੂ ਘਰ ਦੇ ਅਨਨ ਪ੍ਰੇਮੀ ਗੁਰਸਿਖ ਹੋਏ ਹਨ, ਸੂਰਵੀਰ ਜੋਧੇ ਤੇ ਸਿਦਕ ਦੇ ਪੂਰੇ ਸਨ । ਜਿਨ੍ਹਾਂ ਵਿਚੋਂ ਭਾਈ ਚਿਤਰ ਸਿੰਘ ਤੇ ਗੁਰਬਖਸ਼ ਸਿੰਘ ਆਪਣੇ ਪਿਤਾ ਭਾਈ ਮਨੀ ਸਿੰਘ ਨਾਲ ਲਾਹੌਰ ਵਿਖੇ ਸ਼ਹੀਦ ਹੋਏ ਤੇ ਭਾਈ ਉਦੈ ਸਿੰਘ ਸ਼ਾਹੀ ਟਿੱਬੀ ਤੇ ਜੁੱਧ ਕਰਦਾ ਕਰਦਾ ਸ਼ਹੀਦ ਹੋ ਗਿਆ ਸੀ । ਭਾਈ ਬਚਿੱਤ੍ਰ ਸਿੰਘ - ਗੁਰੂ ਗੋਬਿੰਦ ਸਿੰਘ ਜੀ ਦੇ ਨਾਲ ਹੀ ਰਿਹਾ ਤੇ ਗੁਰੂ ਦੇ ਹੁਕਮ ਨੂੰ ਪਾ ਕੇ ਲੋਹਗੜ੍ਹ ਕਿਲੇ ਵੱਲ ਪਹਾੜੀ ਰਾਜਿਆਂ ਦੀ ਸੈਨਾ ਜਿਸ ਦਾ ਸਰਪ੍ਰਸਤ ਮਸਤ ਹਾਥੀ ਜਿਸਦੇ ਮੱਥੇ ਤੇ ਬੰਨੇ ਹੋਏ ਸੀ ਲੋਹੇ ਦੇ ਤਵੇ ਕਰ ਰਿਹਾ ਸੀ ਜਿਸਦਾ ਭਾਈ ਬਚਿੱਤਰ ਸਿੰਘ ਨੇ ਬੜੀ ਬਹਾਦਰੀ ਦੇ ਨਾਲ ਨਾਗਣੀ ਮਾਰਕੇ ਸਾਹਮਣਾ ਕੀਤਾ ਸੀ - ਜੋ ਤਵੀਆਂ ਵਿੰਨ ਕੇ ਹਾਥੀ ਨੂੰ ਪੁਠੇ ਪੈਰੀਂ ਮੁੜਨ ਤੇ ਮਜਬੂਰ ਕਰ ਦਿੱਤਾ ਸੀ ਅਤੇ ਚੀਖਾਂ ਮਾਰਦਾ ਹਾਥੀ ਆਪਣੀ ਫੌਜ ਨੂੰ ਲਤਾੜ ਗਿਆ ਸੀ ਅਤੇ ਪਹਾੜੀ ਰਾਜਿਆਂ ਨੂੰ ਬੁਰੀ ਤਰ੍ਹਾਂ ਹਾਰ ਦਾ ਹਾਰ ਪਹਿਨਾ ਦਿੱਤਾ ਸੀ । ਆਪ ਲੜਦੇ ਭਿੜਦੇ ਸਰਸਾ ਨਦੀ ਪਾਰ ਕਰਕੇ ਮਲਕ ਪੁਰ ਦੇ ਰੰਘੜਾਂ ਨਾਲ ਜੰਗ ਕਰਦੇ ਜਖਮੀ ਹੋ ਕੇ ਕੋਟਲਾ ਨਿਹੰਗ ਨਿਹੰਗ ਖਾਂ ਦੇ ਘਰ ਆ ਕੇ ਭੌਤਕ ਚੋਲੇ ਤੋਂ ਕਿਨਾਰਾ ਕਰਕੇ ਗੁਰ ਪੁਰੀ ਜਾ ਬਿਰਾਜੇ ਸੀ । * * * * *

ਦੈਂਤਾਂ ਦੇ ਹੋ ਗਏ ।
੧. ਉਹਨਾਂ ਤੋਂ ਹੋਰ ਅਨੇਕਾਂ ਦੈਂਤ ਪੈਦਾ ਹੋ ਗਏ - ਜਿਸ
੨. ਕਰਕੇ ਦੈਂਤ ਬਹੁਤ ਹੋ ਗਏ ਅਤੇ ਉਹ ਸ਼ਸ਼ਤਰ
੩. ਲੈ ਕੇ ਜੁੱਧ ਕਰਦੇ ਹਨ ॥੬੫॥
੪. ਫੇਰ ਅਕਾਲ ਪੁਰਖ ਨੇ ਉਹ ਦੈਂਤ ਮਾਰ ਦਿੱਤੇ ।
੫. ਤਿਲ-ਤਿਲ ਕਰਕੇ ਟੋਟੇ-ਟੋਟੇ ਕਰ ਸੁੱਟੇ ।
੬. ਜਿਹੜੇ ਟੁਕੜੇ ਹੋ ਕੇ ਧਰਤੀ ਤੇ ਗਿਰੇ ।
੭. ਉਤਨੇ ਹੀ ਹੋਰ ਸ਼ਸਤਰ ਲੈ ਕੇ ਉਠ ਖੜਦੇ ਨੇ ॥੬੬॥
੮. ਤਿਲ-ਤਿਲ ਕਰਕੇ ਸੂਰਮੇ ਜਿਤਨੇ ਮਾਰੇ
੯. ਉਤਨੇ ਹੀ ਉਥੇ ਹੋਰ ਦੈਂਤ ਬਣਕੇ ਆ ਗਏ ।
੧੦. ਉਹਨਾਂ ਦੇ ਜਦ ਟੁਕੜੇ-ਟੁਕੜੇ ਕਰ ਦਿੱਤੇ ।
੧੧. ਉਹਨਾਂ ਤੋਂ ਹੋਰ ਸੂਰਮੇ ਦੈਂਤਾਂ ਦੇ ਪ੍ਰਗਟ ਹੋ ਗਏ ॥੬੭॥
੧੨. ਕਿਤਨੇ ਹੀ ਹਾਥੀ ਰਣ ਵਿਚ ਸਾਰੇ ਹੀ
੧੩. ਸੁੰਡ ਨਾਲ ਪਾਣੀ ਸਾਰਿਆਂ ਦੇ ਉਤੇ ਸਿੰਚਦੇ ਹਨ ।
੧੪. ਦੰਦ ਕੱਢਕੇ ਜਦੋਂ ਚੰਗਿਆੜਾਂ ਮਾਰਦੇ ਹਨ ।
੧੫. ਉਹਨਾਂ ਨੂੰ ਵੇਖ ਕੇ ਅਸਵਾਰ ਗਿਰ ਗਿਰ ਪੈਂਦੇ ਹਨ ॥੬੮॥
੧੬. ਕਿਤੇ ਸੂਰਮੇ ਭੇੜ ਕਰਦੇ ਹਨ ਭਬਕਾਰ ਕੇ ।
੧੭. ਕਿਤੇ ਬਹਾਦਰ ਘੋੜੇ ਨਚਾਉਂਦੇ ਹਨ ।
੧੮. ਕਿਤੇ ਸੂਰਮੇ ਤਲਵਾਰ ਘੁਮਾਉਂਦੇ ਹਨ ਤੇ
੧੯. ਮਹਾਂ ਕਾਲ ਦੇ ਸਾਹਮਣੇ ਆਉਂਦੇ ਹਨ ॥੬੯॥
੨੦. ਕਿਤਨੇ ਬੱਜਰ ਤੇ ਬਰਛੀਆਂ ਲੈ ਕੇ
੨੧. ਦੌੜਦੇ ਹਨ ਦੈਂਤ ਗਰਮੀ ਖਾ ਕੇ ।
੨੨. ਗੁੱਸੇ ਨਾਲ ਅਕਾਲ ਪੁਰਖ ਉਪਰ ਵਾਰ ਕਰਦੇ ਹਨ।
੨੩. ਜਾਣੋ ਟਟਹਿਣਾ ਦੀਵੇ ਨੂੰ ਬੁਝਾਉਣਾ ਚਾਹੁੰਦਾ ਹੈ ॥੭੦॥
੨੪. ਬੜੇ ਹੰਕਾਰ ਦੇ ਭਰੇ ਗਰਬ ਦੇ ਮੱਤੇ -
੨੫. ਦੌੜਦੇ ਹਨ ਬੜੇ ਚਾਉ ਦੇ ਨਾਲ ਚੇਟਕੀ ਹੋ ਕੇ
੨੬. ਦੋਏ ਦੰਦ ਪੀਸ ਪੀਸ ਕੇ ਉਹ
੨੭. ਮਹਾਂ ਕਾਲ ਉਪਰ ਦੌੜ ਕੇ ਪੈਂਦੇ ਹਨ ॥੭੧॥
੨੮. ਢੋਲ ਤੇ ਨਗਾਰੇ ਝਾਂਜ ਵੱਜਦੇ ਹਨ ।
੨੯. ਸੂਰਮੇ ਭਬਕਾਰ ਭਬਕਾਰ ਕੇ ਭੇੜ ਕਰਦੇ ਹਨ ।
੩੦. ਜੰਗ ਦੇ ਵਿਚ ਮਾਰੂ ਵਾਜੇ ਵੱਜਦੇ ਹਨ ।
੩੧. ਛੈਣੇ ਤਾਲ ਨਫੀਰੀ ਆਦਿ ਕਈ ਗਣ ॥੭੨॥
੩੨. ਕਿਤੇ ਰਣ ਦੇ ਵਿਚ ਬੰਸਰੀ ਤੇ ਝਾਂਜ ਵੱਜਦੇ ਹਨ ।
੩੩. ਦੈਂਤ ਹੰਕਾਰ ਦੇ ਭਰੇ ਗੁਮਾਨ ਨਾਲ ਗੱਜਦੇ ਹਨ ।
੩੪. ਢੋਲਕੀਆਂ ਤੇ ਡੱਗੇ ਮਾਰ ਮਾਰ ਕੇ
੩੫. ਫੜ-ਫੜ ਕੇ ਚਲਾਉਂਦੇ ਹਨ ਕਟਾਰੇ ਤੇ ਕ੍ਰਿਪਾਨਾਂ ॥੭੩॥
੩੬. ਦੀਰਘ ਦਾੜ ਦੈਂਤ ਦੰਦ ਕੱਢ ਕੇ ਕਈ ਕੋਹ ਤੋਂ -
੩੭. ਆਇਆ ਹੈ ਦੈਂਤ ਦਿਲ ਵਿਚ ਬੜੇ ਜੋਸ਼ ਨਾਲ -
੩੮. ਮਾਰਨ ਵਾਸਤੇ ਮਹਾਂ ਕਾਲ ਨੂੰ ਦੌੜਿਆ ਹੈ ।
੩੯. ਉਸ ਨੂੰ ਇਹ ਨਹੀਂ ਪਤਾ ਕਿ ਉਸਨੂੰ ਮਾਰਦਾ ਆਪ ਹੀ ਮਰ ਜਾਵਾਂਗਾ ॥੭੪॥
੪੦. ਦੈਂਤ ਬਹੁਤ ਕ੍ਰੋਧ ਵਿਚ ਆਏ ।
੪੧. ਦਸਾਂ ਹੀ ਦਿਸ਼ਾਵਾਂ ਤੋਂ ਮਾਰ ਹੀ ਮਾਰ ਬੋਲਦੇ ਹਨ ।
੪੨. ਡੱਗੇ ਮਾਰਦੇ ਹਨ ਢੋਲ ਤੇ ਢੋਲਕੀ ਨਗਾਰੇ ਤੇ ।
੪੩. ਦੰਦ ਕੱਢ ਕੱਢ ਕੇ ਡਰਾਉਂਦੇ ਹਨ ॥੭੫॥
੪੪. ਚਾਹੁੰਦੇ ਹਨ ਮਹਾਂ ਕਾਲ ਨੂੰ ਮਾਰਨਾ ।
੪੫. ਮਹਾਂ ਮੂਰਖ ਵਿਚਾਰ ਨਹੀਂ ਕਰਦੇ ਕਿ -
੪੬. ਜਿਸ ਨੇ ਸਾਰੇ ਜਗਤ ਦਾ ਪਸਾਰਾ ਕੀਤਾ ਹੈ ।
੪੭. ਉਸ ਨੂੰ ਚਾਹੁੰਦੇ ਹਨ ਇਹ ਮੂਰਖ ਮਾਰਨਾ ॥੭੬॥
੪੮. ਦੋਵੇਂ ਬਾਹਾਂ ਠੋਕ-ਠੋਕ ਪੱਟਾਂ ਤੇ ਹੱਥ ਮਾਰਦੇ ਹਨ ।
੪੯. ਜਾਂਦੇ ਹਨ ਮਹਾਂ ਕਾਲ ਪਰ ਕ੍ਰੋਧ ਕਰਕੇ ।
੫੦. ਵੀਹ ਪਦਮ ਦੈਂਤ ਉਸ ਵੇਲੇ ਹੋ ਗਿਆ ।
੫੧. ਖਤਮ ਕਰਨ ਲਈ ਅਕਾਲ ਸ਼ਕਤੀ ਨੂੰ ਦੌੜਿਆ ॥੭੭॥
੫੨. ਇਕ ਹਜ਼ਾਰ ਛੂਹਨੀ ਦੈਂਤਾਂ ਦੀ ਸੈਨਾ ਹੈ ।
੫੩. ਜੋ ਲਪਕ ਕੇ ਪਈ ਨੇਤਰ ਲਾਲ ਕਰਕੇ ।
੫੪. ਗੁੱਸਾ ਬਹੁਤ ਕਰਕੇ ਟੁੱਟ ਕੇ ਪੈ ਗਏ ॥
੫੫. ਜਾਣੋ ਧਰਤੀ ਦੇ ੬ ਹਿੱਸੇ ਧੂੜ ਬਣ ਕੇ ਉੱਡ ਗਏ ਨੇ ॥੭੮॥
੫੬. ਧਰਤੀ ਇਕੋ ਹਿੱਸਾ ਹੀ ਖੜੀ ਰਹਿ ਗਈ ।
੫੭. ਛੇ ਹਿੱਸੇ ਘੋੜਿਆਂ ਪੌੜਾਂ ਨਾਲ ਉਡੰਤਰ ਹੋ ਗਈ ।
੫੮. ਸਮਝੋ ਕਿ ਵਾਹਿਗੁਰੂ ਨੇ ਪਤਾਲ ਦਾ ਇਕੋ ਹਿੱਸਾ ਹੀ ਬਣਾਇਆ ਹੈ ।

## ਸਤਿਗੁਰਾਂ ਦੀ ਤੱਕਣੀ ਵਿਚ ਇਸਤਰੀ ਦਾ ਰੋਲ

ਲੇਖਕ-ਬੀਬੀ ਸਿਮਰਨ ਕੌਰ ਐਮ. ਏ. ਪਟਿਆਲਾ ਲਿਖਦੇ ਹਨ (ਸਥਾਨ) ਅਰਦਾਸ ਵਿਚ ਜਦ ਸਾਰੇ ਖੜੇ ਹੋ ਕੇ ਕਹਿੰਦੇ ਹਨ - ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿਤੇ) ਆਂਖਦੇ ਹਾਂ ਤਾਂ ਇਕ ਗੱਲ ਉਦੋਂ ਹੀ ਸਪੱਸ਼ਟ ਹੋ ਜਾਂਦੀ ਹੈ ਸਿੱਖ ਘਰ ਵਿਚ ਇਸਤਰੀ ਦਾ ਸਥਾਨ ਸਾਵਾਂ ਤੇ ਕਿਸੇ ਹੱਦ ਤਕ ਨਿਵੇਕਲਾ ਹੈ । ਇਹ ਗੱਲ ਚੇਤੇ ਰੱਖਣ ਵਾਲੀ ਹੈ ਕਿ ਗੁਰੂ ਨਾਨਕ ਸਾਹਿਬ ਨੇ ਜਿਥੇ ਸਮਾਜਿਕ, ਭਾਈ ਚਾਰਕ ਅਤੇ ਆਰਥਿਕ ਵਿਤ ਕਰਿਆ ਵਿਰੁੱਧ ਪਹਿਲੀ ਵਾਰੀ ਵਾਰ ਉਚਾਰ ਕੇ ਸੁਚੇਤ ਕੀਤਾ ਉਥੇ ਇਹ ਅਵਾਜ ਵੀ ਪਹਿਲੀ ਵਾਰ ਉਠਾਈ ਕਿ ਇਸਤਰੀ ਵੀ ਨਾ ਨਿੰਦਨੀ ਹੈ ਨਾ ਹੀ ਪੂਜਾ ਸਗੋਂ ਪ੍ਰਭੂ ਦੇ ਰਾਹ ਟੁਰਨ ਅਤੇ ਪ੍ਰਭੂ ਪ੍ਰਾਪਤੀ ਲਈ ਉਸਦੇ ਗੁਣ ਧਾਰਨੇ ਹਰ ਢੂੰਡਾਊ ਲਈ ਜਰੂਰੀ ਹਨ । ਹਿੰਦੁਸਤਾਨੀ ਸੁਭਾ ਵਿਚ, ਸਖਾ, ਸਖੀ, ਸਿੱਖ ਦੇ ਤ੍ਰਿਗੜੇ ਨੂੰ ਮਹੱਤਤਾ ਦਿੱਤੀ ਜਾਂਦੀ ਹੈ । ਸਖਾ-ਭਗਤੀ ਬਹੁਤ ਦੇਰ ਚਲਦੀ ਰਹੀ । ਸੁਦਾਮੇ ਦੀ ਉਦਾਹਰਣ ਉਦੋਂ ਦੀ ਮਿਸਾਲ ਜਾਂ ਅਰਜਨ ਤੇ ਕ੍ਰਿਸ਼ਨ ਦੀ ਦੋਸਤੀ ਸਭ ਪ੍ਰਚਾਰਦੇ ਹਨ । ਇਕ ਵਾਰੀ ਕ੍ਰਿਸ਼ਨ ਜੀ ਨੇ ਤਾਂ ਇੱਛਾ ਹੀ ਇਹ ਪ੍ਰਗਟਾਈ ਸੀ ਕਿ ਮੇਰੀ ਤੇ ਅਰਜਨ ਦੀ ਦੋਸਤੀ ਨਿਭ ਜਾਵੇ । ਸਖਾ ਭਗਤੀ ਬਾਅਦ ਜੇ ਹੋਰ ਕਿਸੇ ਦਾ ਹਿੰਦੁਸਤਾਨ ਵਿਚ ਜ਼ੋਰ ਰਿਹਾ ਤਾਂ ਸਖੀ ਤੇ ਹੈ । ਇਸੇ ਸਖੀ ਭਗਤੀ ਨੇ ਰਾਧਾ ਨੂੰ ਜਨਮ ਦਿੱਤਾ, ਇਸ਼ਕ ਮਿਜ਼ਾਜੀ ਨੇ ਇਸ਼ਕ ਹਕੀਕੀ ਦੀ ਸ਼ਕਲ ਧਾਰਨ ਕੀਤੀ, ਇਸ ਸਖੀ ਭਗਤੀ ਨੇ ਹਿੰਦੁਸਤਾਨ ਵਿਚ ਇਸਤਰੀ ਪੱਧਰ ਨੂੰ ਏਨਾ ਨੀਵਾਂ ਕਰ ਦਿੱਤਾ ਕਿ ਉਹ ਪਹਿਲਾਂ ਮੰਦਰਾਂ ਦਾ ਸ਼ਿੰਗਾਰ ਦੇਵ ਦਾਸੀ ਦੇ ਰੂਪ ਵਿਚ ਬਣੀ । ਫਿਰ ਦੇਵੀ ਦੇ ਰੂਪ ਵਿਚ ਪ੍ਰਗਟ ਹੋਈ ਆਤਮਿਕ ਉਚਾਈਆਂ ਨਾ ਛੋਹ ਜਾਣ ਦਾ ਕਾਰਨ ਇਹ ਕੋਹਝੀ ਸਖੀ ਭਗਤੀ ਪ੍ਰਥਾ ਸੀ । ਤੀਸਰਾ ਭਗਤੀ ਦਾ ਰੂਪ ਸਿੱਖ ਚੇਲਾ ਸੀ, ਸਿੱਖ ਭਗਤੀ ਦੀ ਐਸੀ ਨੀਵਨ ਵੱਲ ਗਈ ਕਿ ਵਿਅਕਤੀ ਦੀ ਆਪਣੀ ਹੋਂਦ ਮੂਲੋਂ ਹੀ ਸੁਕ ਗਈ । ਇਥੇ ਮੈਂ ਕਹਿ ਦੇਣਾ ਚਾਹੁੰਦੀ ਹਾਂ ਕਿ ਪਹਿਲੀ ਗਲਤੀ ਸਾਡੇ ਆਪਣੇ ਧਰਮ ਵਿਚ ਇਹ ਹੋਈ ਕਿ ਸਿੱਖ ਦੇ ਅਰਥ ਕਿਸੇ ਨੇ ਸ਼ਿਸ਼ ਨਾਲ ਜੋੜ ਦਿਤੇ । ਪਰ ਗੁਰੂ ਸਾਹਿਬ ਨੇ ਸਿੱਖ ਦੇ ਸ਼ਬਦ ਦੇ ਅਰਥ ਢੂੰਡਾਊ ਕਰਕੇ ਕੀਤੇ ਹਨ । ਅਰਥਾਂ ਦੇ ਅਨਰਥ ਕਰਨ ਵਾਲਿਆਂ ਨੂੰ ਗੁਰੂ ਜੀ ਨੇ ਰੋਕ ਪਾਂਦੇ ਸਮਝਾਇਆ (ਮੈਂ ਬਧੀ ਸਚ ਧਰਮਸ਼ਾਲ ਹੈ । *ਗੁਰਸਿਖਾਂ ਲਹਿਦਾ ਭਾਲਕੇ) ਅੰਗ ੭੩॥ਮ:੫* ਭਾਵ ਇਹ ਹੈ ਜਿਹੜੇ ਸ਼ਰਧਾ ਵਾਨ ਢੂੰਡਾਊ ਹੁੰਦੇ ਹਨ ਉਹ ਵਿਅਕਤੀ ਦੇ ਪਿਛੇ ਨਾ ਲੱਗ ਉਸ ਟਿਕਾਣੇ ਦੀ ਭਾਲ ਕਰਦੇ ਹਨ ਜਿਥੇ ਸੱਚ ਦ੍ਰਿੜ ਹੁੰਦਾ ਹੈ । ਇਹ ਹੀ ਕਾਰਨ ਲਗਦਾ ਹੈ ਕਿ ਸਿੱਖ ਸਖਾ ਤੇ ਸਖੀ ਦੀਆਂ ਨਿਵਾਣਾਂ ਵੱਲ ਜਾਣ ਤੋਂ ਬਚਾਣ ਲਈ ਗੁਰੂ ਪਾਤਸ਼ਾਹ ਨੇ ਇਕ ਨਵਾਂ ਰਾਹ ਦਰਸਾਇਆ ਜਿਸ ਵਿਚ ਇਹ ਕਿਹਾ ਕਿ (ਇਸ ਜਗੁ ਮਹਿ ਪੁਰਖੁ ਏਕੁ ਹੈ ਹੋਰ ਸਗਲੀ ਨਾਰਿ ਸਬਾਈ) ਅੰਗ ੫੯੧ ਮ:੩॥ ਭਾਵੇਂ ਕੋਈ ਪੁਰਸ਼ ਹੈ ਜਾਂ ਇਸਤਰੀ ਇਸ ਨੂੰ ਆਤਮਿਕ ਉਚਾਈ ਪਰਮ ਪਦ ਪਾਵਣ ਲਈ ਉਹ ਗੁਣ ਧਾਰਨੇ ਪੈਣਗੇ ਜੋ ਇਸਤਰੀ ਇਸ ਸੁਭਾਵਕ ਹੀ ਵਾਹਿਗੁਰੂ ਨੇ ਪਾਏ ਹਨ । ਉਨ੍ਹਾਂ ਗੁਣਾਂ ਦੀ ਗਿਣਤੀ ਲੰਮੇਰੀ ਹੈ ਉਸਦਾ ਅੰਦਾਜਾ ਲਗਾਉਣਾ ਕੋਈ ਸਹਿਲਾ ਨਹੀਂ । ਪਰ ਫਿਰ ਵੀ ਜਦ ਇਸਤਰੀ ਨੂੰ ਬੱਤੀ ਸੁਲੱਖਣੀ ਕਹਿ ਕੇ ਬਾਣੀ ਵਿਚ ਸਤਿਕਾਰਿਆ ਗਿਆ ਹੈ ਜੋ (ਬਤੀ ਲਖਣ ਪਿੱਛੇ ਦਿੱਤੇ ਜਾ ਚੁਕੇ ਹਨ) ਉਹਨਾਂ ਗੁਣਾਂ ਵਾਲਾ ਹੀ ਆਤਮਿਕ ਜੀਵਨ ਸੱਚ ਦੇ ਤੱਤ ਨੂੰ ਪਾ ਸਕਦਾ ਹੈ । ਉਸ ਵਿਚ ਫੇਰ ਇਨ੍ਹਾਂ ਆਤਮਿਕ ਬਲ ਆ ਜਾਂਦਾ ਹੈ ਕਿ ਉਹ ਨਿੱਕੇ ਵੱਡੇ ਨੂੰ ਮਾਰਗ ਦਿਖਾ ਸਕਦਾ ਹੈ (ਇਹੋ ਕਾਰਣ ਹੈ ਕਿ ਗੁਰਦੇਵ ਨੇ ੩੨ ਲਖਣਾ ਸੁਪੰਨ ਤੇ ਅਧੂਰੀਆਂ) ਇਸਤ੍ਰੀਆਂ ਦੇ ਦ੍ਰਿਸ਼ ਵਿਖਾ ਕੇ ਉਹਨਾਂ ਦੀ ਚੋਣ ਕਰਨ ਲਈ ਪਾਖਯਾਨਿਆਂ ਜਿਹੇ ਵਿਸ਼ੇ ਨੂੰ ਚੁਣਿਆ ਹੈ । ਇਸਤਰੀ ਨੂੰ ਜਿਸਮ ਜਾਂ ਆਕਾਰ ਦੇ ਰੂਪ ਵਿਚ ਗੁਰੂ ਸਾਹਿਬਾਨ ਨੇ ਬਿਲਕੁਲ ਹੀ ਨਹੀਂ ਡਿਠਾ । ਸਿਰਫ ਗੁਣ ਰੂਪ ਵਿਚ ਹੀ ਵੇਖਿਆ ਹੈ । ਪਹਿਲਾਂ ਤਾਂ ਉਨ੍ਹਾਂ ਗਲਤ ਖਿਆਲਾਂ ਤੇ ਚੋਟ ਮਾਰੀ ਹੈ - ਜੋ ਕਹਿੰਦੇ ਨਹੀਂ ਸੀ ਥਕਦੇ ਕਿ ਇਸਤਰੀ ਮੋਖ ਨੂੰ ਪਾ ਨਹੀਂ ਸਕਦੀ, ਜੋ ਇਹ ਕਹਿੰਦੇ ਸਨ ਕਿ ਇਸਤਰੀ ਨੂੰ ਹਰ ਸਮੇਂ, ਕਦੇ ਪਿਤਾ, ਕਦੇ ਪਤੀ ਤੇ ਪਿਛੋਂ ਪੁੱਤਰ ਦੀ ਸੁਰੱਖਿਆ ਦੀ ਲੋੜ ਹੈ, ਉਹਨਾਂ ਨੂੰ ਦੱਸਿਆ ਕਿ ਇਸਤਰੀ ਆਪਣੇ ਆਪ ਵਿਚ ਸੰਪੂਰਨ ਹੈ ਆਪਣੀ ਕੀ ਇਹ ਤਾਂ ਪ੍ਰਜਾ ਕੀ ਦੇਵਤਿਆਂ ਦੀ ਵੀ ਰਾਖੀ ਕਰਦੀ ਆਈ ਹੈ, ਪ੍ਰਮੇਸਰ ਦੇ ਨਾਲ ਵੀ ਮੋਢਾ ਜੋੜ ਕੇ ਜੁੱਧ ਵਿਚ ਨਿਤਰਦੀ ਰਹੀ ਹੈ । ਇਹ ਤਾਂ ਪ੍ਰਵਾਰ ਹੀ ਨਹੀਂ ਮਾਤਾ ਪਿਤਾ ਦੇਵਰ ਜੇਠ ਨੂੰ ਵੀ ਮੱਤ ਦੇਣ ਜੋਗੀ ਹੈ । ਜਿਮਰ ਨੇ ਫਿਲਾਸਫੀਜ਼ ਔਫ ਇੰਡੀਆ ਦੇ ਪੰ: ੨੨੨/੨੨੩ ਤੇ ਲਿਖਿਆ ਹੈ - ਦਿਗੰਬਰ ਜੈਨੀ ਇਹ ਖੁਲ੍ਹੇ ਤੌਰ ਤੇ ਪ੍ਰਚਾਰ ਕਰਦੇ ਹਨ ਕਿ ਇਸਤਰੀ ਕੇਵਲ (ਰੂਪ ਪ੍ਰਭੂ ਨਾਲ ਇਕ ਮਿਕ) ਹੋ ਹੀ ਨਹੀਂ ਸਕਦੀ ਉਸ ਨੂੰ ਮੁੜਕੇ ਜਨਮ ਲੈਣਾ ਹੀ ਪਵੇਗਾ । ਤਾਂ ਕਿਧਰੇ ਪ੍ਰਭੂ ਨੂੰ ਪਾ ਸਕਣ ਜੋਗ ਹੋਵੇਗੀ - ਯੂਨਾਨ ਦਾ ਫਿਲਾਸਫਰ, ਅਰਸਤੂ ਇਸਤਰੀ ਨੂੰ ਇਕ ਨਾਂ ਮੁਕੰਮਲ ਸ਼ੈ ਆਖਿਆ ਹੈ, ਗਿਟੇ ਵਰਗੇ ☛

[੧]ਗਗਨ ਰਚੇ ਦਸ ਤੀਨਿ ਸੁਧਾਰਾ ॥੭੯॥ [੨]ਮਹਾਂਦੇਵ ਆਸਨ ਤੇਂ ਟਰਾ ॥
[੩]ਬ੍ਰਹਮਾ ਤ੍ਰਸਤ ਬੂਟ ਮਹਿ ਦੁਰਾ ॥ [੪]ਨਿਰਖਿ ਬਿਸਨ ਰਨ ਅਧਿਕ ਡਰਾਨਾ ॥
[੫]ਦੁਰਾ ਸਮੁੰਦ ਕੇ ਬੀਚ ਲਜਾਨਾ ॥੮੦॥ [੬]ਕੜਾ ਕੜੀ ਮਾਚਾ ਘਮਸਾਨਾ ॥
[੭]ਨਿਰਖਤ ਦੇਵ ਦੈਤਜਾ ਨਾਨਾ ॥ [੮]ਮਹਾਂ ਘੋਰ ਆਹਵ ਤਹੱ ਪਰਾ ॥ [੯]ਕਾਂਪੀ
ਭੂਮਿ ਗਗਨ ਥਰਹਰਾ ॥੮੧॥ [੧੦]ਨਿਰਖਿ ਜੁੱਧ ਕਾਂਪਾ ਕਮਲੇਸਾ ॥ [੧੧]ਤਾਂ
ਤੇ ਧਰਾ ਨਾਰਿ ਕਾ ਭੇਸਾ ॥ [੧੨]ਪਾਰਬਤੀਸ ਲਖਿ ਡਰਾ ਲਰਾਈ ॥ [੧੩]ਬਸਾ
ਬਨ ਬਿਖੈਂ ਅਤਿਥ ਕਹਾਈ ॥੮੨॥ [੧੪]ਕਾਰਤਕੈਯ[i] ਹ੍ਵੈ ਰਹਾ ਬਿਹੰਡਲ ॥
[੧੫]ਬ੍ਰਹਮ ਛਾਡਿ ਗ੍ਰਿਹ ਗਯੋ ਕਮੰਡਲ ॥ [੧੬]ਪੱਬ ਪਿਸਾਨ[ii] ਪਗਨ ਭੇ ਤਬਹੀ ॥
[੧੭]ਪਜਾਇ ਬਸੇ ਉੱਤਰ ਦਿਸਿ ਸਬ ਹੀ ॥੮੩॥ [੧੮]ਡਗੀ ਧਰਨਿ ਅੰਬਰਿ
ਘਹਰਾਨਾ ॥ [੧੯]ਬਾਜ ਖੁਰਨ ਭੇ ਪੱਬ ਪਿਸਾਨਾ ॥ [੨੦]ਅੰਧ ਗੁਬਾਰ ਭਯੋ ਬਾਨਨ
ਤਨ ॥ [੨੧]ਹਾਥ ਬਿਲੋਕਯੋ ਜਾਤ ਨ ਆਪਨ ॥੮੪॥ [੨੨]ਬਿਛੂਆ ਬਾਨ ਬਜ੍ਰ
ਰਨ ਬਰਖਤ ॥ [੨੩]ਰਿਸਿ ਰਿਸਿ ਸੁਭਟ ਧਨੁਖ ਕਹੱ ਕਰਖਤ ॥ [੨੪]ਤਕਿ ਤਕਿ
ਬਾਨ ਪ੍ਰਕੋਪ ਚਲਾਵੈਂ ॥ [੨੫]ਭੇਦਿ ਤ੍ਰਾਨ ਤਨ ਪਰੈਂ ਪਰਾਵੈ ॥੮੫॥ [੨੬]ਜਬ
ਹੀ ਭਏ ਅਮਿਤ ਰਣ ਜੋਧਾ ॥ [੨੭]ਬਾਢਯੋ ਮਹਾਂਕਾਲ ਕੈ ਕ੍ਰੋਧਾ ॥ [੨੮]ਮਹਾਂ
ਕੋਪ ਕਰਿ ਬਿਸਿਖ ਪ੍ਰਹਾਰੇ ॥ [੨੯]ਅਧਿਕ ਸੱਤ੍ਰ ਛਿਨ ਮਾਂਝ ਸੰਘਾਰੇ ॥੮੬॥
[੩੦]ਰਕਤ ਸੰਬੂਹ ਧਰਨਿ ਤਬ ਪਰਾ ॥ [੩੧]ਤਾ ਤੇ ਬਹੁ ਦਾਨ੍ਵਨ ਬਪੁ ਧਰਾ ॥
[੩੨]ਏਕ ਏਕ ਸਰ ਸਬਹਿੰ ਚਲਾਏ ॥ [੩੩]ਤਿਨ ਤੇਂ ਅਸੁਰ ਅਨਿਕ ਹ੍ਵੈ ਧਾਏ ॥੮੭॥
[੩੪]ਆਏ ਜਿਤਕ; ਤਿਤਕ ਤਹੱ ਮਾਰੇ ॥ [੩੫]ਬਹੇ ਧਰਨਿ ਪਰ ਰਕਤ ਪਨਾਰੇ ॥
[੩੬]ਤਿਨ ਤੇ ਅਮਿਤ ਅਸੁਰਨ ਬਪੁ ਧਰਾ ॥ [੩੭]ਹਮ ਤੇ ਜਾਤ ਬਿਚਾਰ ਨ
ਕਰਾ ॥੮੮॥ [੩੮]ਡਗਮਗ ਲੋਕ ਚਤੁਰ ਦਸ ਭਏ ॥ [੩੯]ਅਸੁਰਨ ਸਾਥ ਸਕਲ
ਭਰਿ ਗਏ ॥ [੪੦]ਬ੍ਰਹਮਾ ਬਿਸਨ ਸਭੈ ਡਰ ਪਾਨੇ ॥ [੪੧]ਮਹਾਕਾਲ ਕੀ ਸਰਨਿ
ਸਿਧਾਨੇ ॥੮੯॥ [੪੨]ਇਹ ਬਿਧਿ ਸਭੈ ਪੁਕਾਰਤ ਭਏ ॥ [੪੩]ਜਨੁ ਕਰ ਲੂਟਿ
ਬਨਿਕ ਸੇ ਲਏ ॥ [੪੪]ਤ੍ਰਾਹਿ ਤ੍ਰਾਹਿ ਹਮ ਸਰਨ ਤਿਹਾਰੀ ॥ [੪੫]ਸਭ ਭੈ ਤੇ
ਹਮ ਲੇਹੁ ਉਬਾਰੀ ॥੯੦॥ [੪੬]ਤੁਮ ਹੋ ਸਕਲ ਲੋਕ ਸਿਰਤਾਜਾ ॥ [੪੭]ਗਰਬਨ
ਗੰਜ ਗਰੀਬ ਨਿਵਾਜਾ ॥ [੪੮]ਆਦਿ ਅਕਾਲ ਅਜੋਨਿ; ਬਿਨਾ ਭੈ ॥ [੪੯]ਨਿਰ
ਬਿਕਾਰ ਨਿਰਲੰਬ ਜਗਤ ਮੈ ॥੯੧॥ [੫੦]ਨਿਰਬਿਕਾਰ ਨਿਰਜੁਰ ਅਬਿਨਾਸੀ ॥
[੫੧]ਪਰਮ ਜੋਗ ਕੇ ਤੱਤੁ ਪ੍ਰਕਾਸੀ ॥ [੫੨]ਨਿਰੰਕਾਰ ਨਵ ਨਿਤਯ ਸੁਯੰਭਵ ॥
[੫੩]ਤਾਤ ਮਾਤ ਜਹੱ ਜਾਤ ਨ ਬੰਧਵ ॥੯੨॥ [੫੪]ਸੱਤ੍ਰ ਬਿਹੰਡ ਸੁਰਿੰਦਿ
ਸੁਖਦਾਇਕ ॥ [੫੫]ਚੰਡ ਮੁੰਡ ਦਾਨਵ ਕੇ ਘਾਇਕ ॥ [੫੬]ਸਤਿ ਸੰਧਿ ਸਤਿਤਾ
ਨਿਵਾਸਾ ॥ [੫੭]ਭੂਤ ਭਵਿੱਖ ਭਵਾਨ ਨਿਰਾਸਾ ॥੯੩॥

---

i. ਕਾਰਤਕੇ - ਕਾਰਤਕ ਵੀਰਯ (ਕਾਰਤਿਕੇਯ) (ਸਹਸਰ ਬਾਹੂ) ਇਹ ਹੈਹਯ ਵੰਸ ਦਾ ਬੜਾ ਪ੍ਰਤਾਪੀ ਰਾਜਾ ਹੋਇਆ ਹੈ - ਜਿਸਨੇ ਪ੍ਰਸਰਾਮ ਦੇ ਪਿਤਾ ਜਮਦਿਨ ਨੂੰ ਮਾਰ ਕੇ ਸੂਰਾ ਗਊ ਖੋਹ ਕੇ ਲੈ ਆਂਦੀ ਸੀ। ਜਿਸਦੇ ਦੋਸ਼ ਵਿਚ ਯੁੱਧ ਕਰਕੇ ਪ੍ਰਸਰਾਮ ਨੇ ਇਸ ਨੂੰ ਮਾਰ ਕੇ ਪਿਤਾ ਦਾ ਨਾਮ ਚੁੱਕਤ ਕੀਤਾ ਸੀ।

ii. ਪਰ ਇਹ ਸਹਸਰ ਬਾਹੂ ਤਾਂ ਤ੍ਰੇਤੇ ਯੁੱਗ ਵਿਚ ਹੋਇਆ ਹੈ - ਜਦਕਿ ਪ੍ਰਸੰਗ ਸਤਯੁੱਗ ਦਾ ਚਲ ਰਿਹਾ ਹੈ। ਹਾਂ ਉਸ ਵੇਲੇ ਕਾਰਤਕ - ਸ਼ਿਵਜੀ ਦਾ ਪੁੱਤਰ ਹੀ ਹੋਵੇ - ਇਹ ਨਹੀਂ ਕਿਹਾ ਜਾਂਦਾ ਕੋਈ ਹੋਰ ਵੀ ਹੋਵੇ। ਇਹ ਪ੍ਰਭੂ ਦੀ ਲੀਲਾ ਪ੍ਰਗਟ ਕਰ ਰਹੇ ਹਨ - ਤ੍ਰੈ ਦਰਸੀ ਸ੍ਰੀ ਦਸਮੇਸ਼ ਜੀ ਜਿਸਦਾ ਪਾਰ -ਵਾਰ ਦਰਸਾਉਣਾ ਅਸੰਭਵ ਹੈ।

---

☚ ਜਰਮਨ ਸੋਚਵਾਨ ਨੇ ਬੜੇ ਜ਼ੋਰ ਨਾਲ ਇਹ ਗੱਲ ਸਾਬਤ ਕਰਨ ਦਾ ਦਾਅਵਾ ਕੀਤਾ ਕਿ ਇਸਤਰੀ ਵਿਚ ਰੂਹ ਹੀ ਨਹੀਂ ਹੁੰਦੀ। ਇੰਗਲ ਸੰਤਾਨ ਸੋਚਵਾਨ ਵੀ ਇਸਤਰੀ ਬਾਰੇ ਆਪਣੇ ਵਿਚਾਰ ਦੇਣ ਤੋਂ ਪਿਛੇ ਨਹੀਂ ਰਹੇ। ਚੈਸਟਰਫੀਲਡ ਦੀ ਸਮਝ ਵਿਚ ਇਸਤਰੀ ਬਾਬਤ ਇਹ ਗੱਲ ਆਈ ਹੈ ਇਸਤਰੀ ਦਾ ਹੋਣਾ ਕੁਦਰਤ ਦੀ ਇਕ ਮਜ਼ੇਦਾਰ ਗਲਤੀ ਹੈ। ਕੁਝ ਕੁ ਦਾ ਮਤਾ ਹੈ ਕਿ ਇਸਤਰੀ ਅੱਧੀ ਅਧੂਰੀ ਹੈ, ਇਸਲਾਮ ਵਿਚ ਦੋ ਇਸਤਰੀਆਂ ਦੀ ਗਵਾਹੀ ਇਕ ਤੁਲ ਹੈ, ਇਸਤਰੀ ਦਾ ਵਿਕਾਸ ਹੋ ਹੀ ਨਹੀਂ ਸਕਦਾ। ਬੁਧ ਧਰਮ ਵਿਚ ਨਾਰੀ ਭਿਖਸ਼ੂ ਨਰ ਭਿਖਸ਼ੂ ਨਾਲੋਂ ਉਚੇਰੀ ਸਮਝੀ ਜਾਂਦੀ ਹੈ। ਅ. ਇਥੋਂ ਤਕ ਲਿਖਿਆ ਹੈ ਕਿ ਜੇ ਇਸਤਰੀ ਨਦੀ ਵਿਚ ਗੋਤੇ ਖਾ ਰਹੀ ਹੈ ਤਾਂ ਨਰ ਭਿਖਸ਼ੂ ਉਸਨੂੰ ਬਚਾਉਣ ਦਾ ਹੀਲਾ ਤਕ ਨਾ ਕਰੇ, ਭਾਵੇਂ ਗੋਤੇ ਖਾਂਦੀ ਉਸਦੀ ਮਾਂ ਹੀ ਕਿਉਂ ਨਾ ਹੋਵੇ। ਰਾਮਾਨੁਜ ਤੇ ਸੰਕਰ ਦੇਵ ਇਸਤਰੀ ਨੂੰ ਵੈਸ਼ਨਵ ਧਰਮ ਵਿਚ ਦਾਖਲ ਹੀ ਨਹੀਂ ਸਨ ਕਰਦੇ। ਹੋਰ ਕੀ ਕਹਿੰਦੇ ਹੋ ਇਸਤਰੀ ਦੁਨੀਆਂ ਭਰ ਦੀ ਭੱਦੀ ਸ਼ੈ ਹੈ, ਉਸ ਦੀ ਤੱਕਣੀ ਰਿਸ਼ੀ ਤੱਕ ਦਾ ਦਿਲ ਮਚਲਾ ਦੇਂਦੀ ਹੈ। ਅਬਾਦਤ ਨਸ਼ਟ ਕਰ ਦੇਂਦੀ ਹੈ। ਈਸਾਈਆਂ ਵਿਚ ਤਾਂ ਹੁਣ ਤੱਕ 'ਪਾਦਰੀ' ਨਹੀਂ ਹੋ ਸਕਦੀ। ਗੁਰੂ ਨਾਨਕ ਦੇਵ ਜੀ ਨੇ ਐਸਿਆਂ ਨੂੰ ਕਿਹਾ ਭਲੇ ਲੋਕੋ ਇਹ ਤਾਂ ਦੱਸੋ ਕਿ ਤੁਸੀਂ ਰਾਜੇ ਨੂੰ ਤਾਂ ਨਹਿ ਕਲੰਕੀ ਕਹਿੰਦੇ ਹੋ ਤੇ ਰਾਜੇ ਦੀ ਜਨਨੀ ਨੂੰ (ਕਲੰਕਣੀ) ਇਹ ਦੋਹਰਾ ਮਾਪ ਤੁਹਾਡੀ ਮਲੀਣ ਸੋਚਣੀ ਕਰਕੇ ☛

੧. ਹੋਰ ੧੦ ਸ਼ਕਤੀਆਂ ਤੇ ਤਿੰਨ ਦੇਵਤੇ ਬਣਾਇ ਹਨ ਜੋ ਉਹ ਵੀ ਉਸ ਵੇਲੇ ॥੭੯॥
੨. ਮਹਾਂ ਦੇਵ ਤਾਂ ਆਸਣ ਛੱਡਕੇ ਹੀ ਕਿਧਰੇ ਚਲਾ ਗਿਆ।
੩. ਬ੍ਰਹਮਾ ਡਰ ਕੇ ਝਾੜੀਆਂ ਵਿਚ ਜਾ ਲੁਕਿਆ।
੪. ਸ੍ਰੀ ਬਿਸਨ ਜੀ ਵੀ ਜੁੱਧ ਵੇਖ ਕੇ ਬਹੁਤ ਡਰਿਆ।
੫. ਸ਼ਰਮ ਦਾ ਮਾਰਿਆ ਸਮੁੰਦਰ ਵਿਚ ਜਾ ਲੁਕਿਆ ॥੮੦॥
੬. ਜੋਰ ਸ਼ੋਰ ਨਾਲ ਕੜਾ-ਕੜੀ ਘਮਸਾਣ ਮੱਚ ਗਿਆ।
੭. ਜਿਸ ਨੂੰ ਅਨੇਕਾਂ ਹੀ ਦੇਵ ਦੈਂਤ ਵੇਖ ਰਹੇ ਹਨ।
੮. ਮਹਾਂ ਘੋਰ (ਅਤਿ ਗੂੜ) ਜੁੱਧ ਉਥੇ ਲੱਗ ਗਿਆ।
੯. ਧਰਤੀ ਕੰਬੀ ਅਸਮਾਨ ਹਿਲਿਆ ॥੮੧॥
੧੦. ਜੁੱਧ ਨੂੰ ਵੇਖ ਕੇ ਬ੍ਰਹਮਾ ਕੰਬ ਗਿਆ। ਉਸ ਨੇ ਡਰਦੇ ਨੇ
੧੧. ਇਸਤਰੀ ਦਾ ਭੇਸ ਬਣਾ ਲਿਆ।
੧੨. ਸ਼ਿਵਜੀ ਵੀ ਲੜਾਈ ਵੇਖ ਕੇ ਡਰਿਆ।
੧੩. ਸਾਧੂ ਬਣ ਕੇ ਜੰਗਲ ਵਿਚ ਜਾ ਵਸਿਆ ॥੮੨॥
੧੪. ਕਾਰਤਕੇ ਹੈਰਾਨ ਹੋ ਕੇ ਰਹਿ ਗਿਓ।
੧੫. ਬ੍ਰਹਮਾ ਛੇਤੀ ਵਿਚ ਆਪਣਾ ਕਮੰਡਲ ਵੀ ਘਰੇ ਭੁਲ ਗਿਆ।
੧੬.
੧੭. ਉਹ ਸਾਰੇ ਉੱਤਰ ਦਿਸਾ ਵਿਚ ਜਾ ਵੱਸੇ ॥੮੩॥
੧੮. ਧਰਤੀ ਡੋਲੀ - ਅਸਮਾਨ ਗਰਜਿਆ।
੧੯. ਘੋੜੇ ਪੈਰਾਂ ਤੋਂ ਤੁਰਨ ਤੋਂ ਘਬਰਾ ਗਏ - ਇਤਨੀ
੨੦. ਬਾਣਾਂ ਦੀ ਬਾਰਸ਼ ਹੋਈ ਕਿ ਹਨੇਰਾ ਕੁਪ ਹੋ ਗਿਆ
੨੧. ਆਪਣਾ ਹੱਥ ਵੀ ਪਸਾਰਿਆ ਨਹੀਂ ਸੀ ਦਿਸਦਾ ॥੮੪॥
੨੨. ਬਿਛੂਆਂ ਤੇ ਬਾਣ, ਬਜਰ ਜੁੱਧ ਵਿਚ ਬਰਸ ਰਹੇ ਸੀ।
੨੩. ਖੁਣਸ ਖਾ ਖਾ ਕੇ ਸੂਰਮੇ ਪਣਖ ਠੁੰਣ ਕਾਰਦੇ ਸਨ।
੨੪. ਕ੍ਰੋਧ ਕਰਕੇ ਨਿਸ਼ਾਨੇ ਸਿੰਨਕੇ ਤੀਰ ਚਲਾ ਰਹੇ ਸੀ।
੨੫. ਜਿਹੜੇ ਤਨ ਵਿਚ ਨਿਕਲ ਕੇ ਪਾਰ ਜਾ ਡਿਗਦੇ ਸੀ ॥੮੫॥
੨੬. ਜਿਸ ਵੇਲੇ ਜੋਧੇ ਜੁੱਧ ਵਿਚ ਬੇਅੰਤ ਹੀ ਵਧ ਗਏ।
੨੭. ਉਸ ਵੇਲੇ ਅਕਾਲ ਪੁਰਖ ਨੂੰ ਕ੍ਰੋਧ ਵਧ ਗਿਆ।
੨੮. ਬਹੁਤ ਕ੍ਰੋਧ ਨਾਲ ਬਾਣ ਚਲਾਏ।
੨੯. ਬਹੁਤ ਸਾਰੇ ਵੈਰੀ ਛਿਨ ਵਿਚ ਮਾਰ ਸੁੱਟੇ ॥੮੬॥
੩੦. ਉਹਨਾਂ ਦਾ ਸਾਰਾ ਖੂਨ ਧਰਤੀ ਤੇ ਗਿਰ ਪਿਆ।
੩੧. ਜਿਸ ਤੋਂ ਹੋਰ ਬਹੁਤ ਦੈਂਤਾਂ ਨੇ ਤਨ ਧਾਰ ਲਿਆ।
੩੨. ਇਕ-ਇਕ ਤੀਰ ਸਾਰਿਆਂ ਨੂੰ ਮਾਰਿਆ ਜਿਸ ਤੋਂ
੩੩. ਦੈਂਤ ਬਹੁਤ ਹੋ ਕੇ ਆ ਗਏ ॥੮੭॥
੩੪. ਜਿਤਨੇ ਆਏ ਉਤਨੇ ਹੀ ਅਕਾਲ ਨੇ ਮਾਰ ਦਿੱਤੇ।
੩੫. ਧਰਤੀ ਤੇ ਖੂਨ ਦੇ ਪ੍ਰਨਾਲੇ ਵਹਿ ਤੁਰੇ।
੩੬. ਜਿਸ ਤੋਂ ਦੈਂਤਾਂ ਨੇ ਹੋਰ ਬਹੁਤ ਤਨ ਧਾਰ ਲਏ।
੩੭. ਲੇਖਕ ਕਹਿੰਦਾ ਹੈ ਕਿ ਮੈਥੋਂ ਉਹਨਾਂ ਦੀ ਗਿਣਤੀ ਨਹੀਂ ਕੀਤੀ ਜਾਂਦੀ ॥੮੮॥
੩੮. ਚੌਦਾਂ ਹੀ ਲੋਕ ਡਗਮਗ (ਦਹਿਲ ਗਏ) ਹਰ ਪਾਸੇ
੩੯. ਦੈਂਤਾਂ ਨਾਲ ਭਰ ਗਏ।
੪੦. ਬ੍ਰਹਮ ਤੇ ਵਿਸ਼ਨੂੰ ਸਾਰੇ ਹੀ ਡਰ ਗਏ।
੪੧. ਇਕੱਠ੍ਹੇ ਹੋ ਕੇ ਮਹਾਂ ਕਾਲ ਦੀ ਸ਼ਰਨ ਵਿਚ ਪੁੱਜੇ ॥੮੯॥
੪੨. ਇਸ ਤਰ੍ਹਾਂ ਸਾਰੇ ਹੀ ਪੁਕਾਰ ਕਰਨ ਲੱਗੇ - ਜਿਵੇਂ
੪੩. ਜਿਵੇਂ ਕੋਈ ਬਾਣੀਆਂ ਲੁਟਿਆ ਗਿਆ ਹੁੰਦਾ ਹੈ।
੪੪. ਹੇ ਦਾਤਾ ਸਾਡੀ ਤਰਾਹ ਹੈ ਅਸੀਂ ਤੇਰੀ ਸ਼ਰਨ ਆਏ ਹਾਂ।
੪੫. ਸਾਨੂੰ ਇਸ ਭਿਆਨਕ ਸਮੇਂ ਤੋਂ ਬਚਾ ਲਵੋ ॥੯੦॥
੪੬. ਤੁਸੀਂ ਸਾਰੇ ਲੋਕਾਂ ਦੇ ਸਿਰਤਾਜ ਹੋ।
੪੭. ਹੰਕਾਰੀਆਂ ਨੂੰ ਮਾਰਕੇ ਗਰੀਬਾਂ ਨੂੰ ਨਿਵਾਜਨ ਵਾਲੇ ਹੋ।
੪੮. ਤਾਂ ਆਦਿ ਹੋ, ਅਕਾਲ ਹੋ, ਜੂੰਨ ਤੋਂ ਬਿਨਾਂ, ਅਜੋਨ ਹੋ ਭੈ ਤੋਂ ਰਹਿਤ, ਨਿਰਭੈ ਹੋ।
੪੯. ਬਿਕਾਰਾਂ ਤੋਂ ਰਹਿਤ ਅਬਿਨਾਸੀ (ਨਾਸ ਤੋਂ ਰਹਿਤ ਹੋ)
੫੦. ਦੁੱਖਾਂ ਤੋਂ ਰਹਿਤ ਅਬਿਨਾਸੀ ਨਾਸ਼ ਤੋਂ ਰਹਿਤ।
੫੧. ਪ੍ਰਮ ਜੋਗ ਦੇ ਤਤ ਨੂੰ ਪ੍ਰਕਾਸ਼ ਕਰਨ ਵਾਲੇ ਹੋ।
੫੨. ਨਿਰ ਅਕਾਰ ਹੋ ਨਿਤ ਹੀ ਨਵੇਂ ਹੋ ਸਤੇ ਸਿਧ, ਆਪ ਤੋਂ ਹੀ ਹੋ।
੫੩. ਜਿਸ ਦਾ ਨਾ ਕੋਈ ਪਿਤਾ ਹੈ ਨਾ ਮਾਤਾ ਹੈ ਨਾ ਜਾਤ ਹੈ ਨਾ ਭਾਈ ॥੯੨॥
੫੪. ਦੁਸ਼ਮਨਾਂ ਨੂੰ ਮਾਰਕੇ ਪਿਆਰ ਨੂੰ ਸੁਖ ਦੇਣ ਵਾਲਾ ਵਾਲਾ।
੫੫. ਚੰਡ ਮੁੰਡ ਦਾਨਵ ਨੂੰ ਮਾਰਨ ਵਾਲੇ ਤੇ ਜਿਸਦੀ
੫੬. ਸਤਤਾ ਵਿਚ ਸਤੇ, ਸਮੁੰਦਰ ਨਿਵਾਸ ਕਰਦੇ ਨੇ।
੫੭. ਬੀਤੇ ਤੇ ਬੀਤ ਰਹੇ, ਬੀਤਣ ਵਾਲੇ ਤਿੰਨੇ ਸਮਿਆਂ ਕੇ ਤੋ ਨਿਰਆਸਰਾ ਤਿੰਨਾਂ ਦੀ ਹੋਂਦ ਤੋਂ ਮੁਕਤ ਹੋ ॥੯੩॥

ਬਣਿਆ ਹੈ। ਸੋ ਕਿਉਂ ਮੰਦਾ ਆਖੀਐ ਜਿਤ ਜੰਮੈ ਰਾਜਾਨ ॥ ਗੁਰੂ ਗ੍ਰੰਥ ਸਾਹਿਬ ਪੜ੍ਹਨ ਵਾਲਾ ਕਦੀ ਉਨ੍ਹਾਂ ਸੰਬੋਧਨਾਂ ਨੂੰ ਪੜ੍ਹੇ ਜੋ ਗੁਰੂ ਸਾਹਿਬਾਨ ਨੇ ਇਸਤਰੀ ਨੂੰ ਉਚਿਆਣ ਵਾਸਤੇ ਕਹੇ ਤਾਂ ਸਿੱਖ ਘਰ ਵਿਚ ਪਦਵੀ ਦਾ ਪਤਾ ਲੱਗੇ। ਭਗਤ ਨਾਮਦੇਵ ਜੀ ਦਾ ਆਪਣੀ ਪਤਨੀ ਨੂੰ (ਘਰ ਗੇਹਨ) ਕਹਿਣਾ ਗੁਰੂ ਨਾਨਕ ਸਾਹਿਬ ਦਾ (ਪਾਰ ਜਾਤ) ਘਰ ਆਂਗਨ ਮੇਰੇ - ਕਹਿ ਕੇ ਬੁਲਾਉਣਾ : ਬਲਵੰਡ ਜੀ ਦਾ ਰਾਮਕਲੀ ਦੀ ਵਾਰ ਵਿਚ ਮਾਤਾ ਖੀਵੀ ਨੂੰ ਨੇਕ ਜਨ ਆਖਣਾ ਏਸ ਪਾਸੇ ਦੀਆਂ ਖਾਸ ਉਦਾਹਰਨਾ ਹਨ। ਜਿਸ ਵੇਲੇ ਇਸਤਰੀ ਆਪਣੇ ਕਰਤਵ ਤੇ ਦਰਜੇ ਤੋਂ ਹੇਠਾਂ ਗਿਰਦੀ ਹੈ ਤਾਂ ਉਸ ਵੇਲੇ ਦੇ ਕੀਤੇ ਸੰਬੋਧਨ ਵੀ ਦਸਦੇ ਹਨ ਕਿ ਗੁਰੂ ਮਹਾਰਾਜ ਇਸ ਨੂੰ ਉਚੇ ਦਰਜੇ ਤੋਂ ਡਿੱਗਾ ਦੇਖ ਕੇ ਕਿਤਨੇ ਪ੍ਰੇਸ਼ਾਨ ਹੁੰਦੇ ਹਨ ਤੇ ਕਹਿ ਉਠਦੇ ਹਨ ਕੁਚੱਜੀ, ਗਰਬ ਗਹੇਲੜੀ, ਮੁਈਏ, ਹਰਣਾਖੀਏ, ਤੇ ਦੁਹਾਗਣ ਇਸ ਪਾਸੇ ਦੇ ਕੁਝ ਕੁ ਸੰਕੇਤ ਹਨ। ਇਕ ਥਾਂ ਤਾਂ ਇਹ ਕਹਿੰਦੇ ਹਨ ਕਿ ਮੇਰੇ ਕੋਲੋਂ ਇਹ ਬਰਦਾਸ਼ਤ ਨਹੀਂ ਹੁੰਦਾ ਕਿ ਕੋਈ ਨਾਰ ਕੁਨਾਰ ਬਣੇ ਇਸਤਰੀ ਹੋ ਕੇ ਅਨ ਇਸਤਰੀ ਵਾਲੇ ਕੰਮ ਕਰੇ। ਪਦਵੀ ਮਿਥਣ ਵੇਲੇ ਇਕ ਗੱਲ ਦਾ ਹੋਰ ਚੇਤਾ ਰੱਖਣਾ ਪਵੇਗਾ ਕਿ ਸਾਰੇ ਰਿਸ਼ਤਿਆਂ ਦਾ ਸਰੋਤ ਗੁਰੂ ਨਾਨਕ ਸਾਹਿਬ ਇਸਤਰੀ ਨੂੰ ਹੀ ਮੰਨਦੇ ਹਨ, ਬੜੇ ਧਿਆਨ ਨਾਲ ਆਸਾ ਦੀ ਵਾਰ ਦੀ ਇਹ ਪਉੜੀ ਪੜ੍ਹਨ ਵਾਲੀ ਹੈ - ਜਿਸ ਵਿਚ ਆਪ ਨੇ ਫੁਰਮਾਇਆ ਹੈ (*ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣ ਵੀਆਹੁ) ਅੰਗ ੪੭੩॥* ਸ਼ਾਇਦ ਇਸੇ ਲਈ ਉਹ ਜਦ ਇਸਤਰੀ ਨੂੰ ਅਣ ਇਸਤਰੀ ਵਾਲੇ ਕੁਚੱਜੀ, ਕੁਨਾਰ ਜਾਂ ਦੁਹਾਗਣੀ ਕਰਮ ਕਰਦੇ ਹੋਇ ਦੇਖਦੇ ਹਨ ਤਾਂ ਬੜੇ ਹੀ ਚਿੰਤਾ ਤਰ ਹੋ ਜਾਂਦੇ ਹਨ। ਉਸ ਵੇਲੇ ਉਸ ਨੂੰ ਇਸਤਰੀ ਨਹੀਂ ਕਹਿੰਦੇ ਸਗੋਂ (ਰੰਨ) ਕਹਿੰਦੇ ਹਨ, ਕਿਉਂਕਿ ਇਸਤਰੀ ਉਹ ਹੈ ਜਿਸ ਵਿਚ ਚੱਜ ਹੈ, ਆਚਾਰ ਹੈ, ਸੱਚ ਹੈ, ਆਤਮਿਕ ਹੁਲਾਰਾ ਦੇਣ ਦੀ ਸ਼ਕਤੀ ਹੈ। ਸੂਖਮ ਹੈ, ਪਕੜ ਨਹੀਂ, ਪਦਾਰਥਾਂ ਦਾ ਧਿਆਨ ਨਹੀਂ, ਪਦਾਰਥ ਵਾਦੀ ਨਹੀਂ, ਜੋ ਨਿਰੋਲ ਪਦਾਰਥਾਂ ਵਲ ਝਾਕਣ ਲਗ ਪਏ ਜਾਂ ਸਿਰਫ ਬੋਧਿਕ ਪੱਧਰ ਤੇ ਹੀ ਰਹਿ ਜਾਵੇ ਤਾਂ ਉਸ ਦੇ ਨੇੜੇ ਰਹਿਣ ਵਾਲਾ ਪੁਰਖ ਸਯਾਦ ਬਣ ਜਾਵੇਗਾ ਨਿਰਾ ਸਯਾਦ (ਬੁੱਛੜ ਨਹੀਂ ਸਗੋਂ ਜਿਨ੍ਹਾਂ ਦੇ ਸਹਾਰੇ ਸਮਾਜ ਖੜਾ ਹੋਇਆ ਹੈ ਉਹ ਸਾਰਾ ਢਾਂਚਾ ਹੀ ਖੇਰੂੰ ਖੇਰੂੰ ਹੋ ਜਾਵੇਗਾ। ਸੀਲ, ਸੁਚ, ਸੰਜਮ ਤੇ ਸੱਚ ਸਾਰੇ ਹੀ ਗ੍ਰਹਿ ਵਿਚੋਂ ਨਿਕਲ ਜਾਣਗੇ, ਜਿੰਦਗੀ ਜਿਊਣ ਜੋਗੀ ਨਹੀਂ ਰਹੇਗੀ। *ਸੀਲ ਸੰਜਮ ਪ੍ਰਿਅ ਆਗਿਆ ਮਾਨੈ ॥ ਤਿਸੁ ਨਾਰੀ ਕਉ ਦੁਖੁ ਨ ਜਮਾਨੈ ॥੩॥ ਅੰਗ ੧੮੫॥ਮ:੫॥*
ਪਰ ਦੂਜੇ ਪਾਸੇ ਝਾਕਣ ਕਰਕੇ ਅੱਜ ਨਕਸ਼ਾ ਬਦਲਦਾ ਜਾ ਰਿਹਾ ਹੈ ਜਿਨ੍ਹਾਂ ਬਾਰੇ ਪਾਵਨ ਬਚਨ ਹੈ : *ਰੰਨਾ ਹੋਈਆ ਬੋਧੀਆ ਪੁਰਸ ਹੋਏ ਸਈਆਦ ॥ ਸੀਲੁ ਸੰਜਮੁ ਸੁਚ ਭੰਨੀ ਖਾਣਾ ਖਾਜੁ ਅਹਾਜੁ ॥ ਸਰਮੁ ਗਇਆ ਘਰਿ ਆਪਣੈ ਪਤਿ ਉਠਿ ਚਲੀ ਨਾਲਿ ॥ਅੰਗ ੧੨੪੨॥ਮ:੧॥*
ਇਸਤਰੀ ਨੂੰ ਜਦੋਂ ਗੁਰੂ ਪਾਤਸ਼ਾਹ ਮਾਂ, ਭੈਣ, ਪਤਨੀ, ਧੀ ਦੇ ਰਿਸ਼ਤਿਆਂ ਵਿਚ ਵੇਖਿਆ ਹੈ ਤਦ ਵੀ ਇਸ ਨੂੰ ਕਿਸੇ ਤੇ ਨਿਰਭਰ ਹੋ ਕੇ ਨਹੀਂ ਸਗੋਂ ਆਪਣਾ ਨਿਵੇਕਲਾ ਸਟੇਟਸ ਦਰਸਾਇਆ ਹੈ। ਮਾਤਾ ਭਾਗੋ ਨੇ ਕਦੇ ਕਿਸੇ ਤੋਂ ਆਪਣੀ ਰਾਖੀ ਨਹੀਂ ਸੀ ਮੰਗੀ - ਸਗੋਂ ਆਪ ਸਾਰੀ ਸਾਰੀ ਰਾਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਕੈਂਪ ਦੇ ਦੁਆਲੇ ਬਰਛਾ ਲੈ ਕੇ ਖੜੀ ਪਹਿਰਾ ਦੇਂਦੀ ਸੀ। ਗੁਰ ਬਿਲਾਸ ਪਾਤਸ਼ਾਹੀ ਛੇਵੀਂ ਵਿਚ ਸਾਖੀ ਹੈ ਕਿ ਜਦ ਬਾਬਾ ਗੁਰਦਿੱਤਾ ਜੀ ਦਾ ਜਨਮ ਹੋਇਆ ਤਾਂ ਮਾਤਾ ਗੰਗਾ ਜੀ ਨੇ ਅਸੀਸ ਦੇਂਦੇ ਗੁਰੂ ਹਰਿ ਗੋਬਿੰਦ ਜੀ ਨੂੰ ਕਿਹਾ ਸੀ ਜੋੜੀ ਰਲੇ; ਤਾਂ ਉਸ ਵੇਲੇ ਮੀਰੀ ਪੀਰੀ ਦੇ ਮਾਲਿਕ ਨੇ ਕਿਹਾ ਸੀ ਮਾਤਾ ਜੀ ਬੇਟੇ ਤਾਂ ਪੰਜ ਹੋਣਗੇ ਜੇ ਅਸੀਸ ਦੇਣੀ ਹੈ ਤਾਂ ਆਹ ਦਿਉ ਕਿ (ਸੀਲ ਖਾਨ ਕੰਨਿਆਂ ਇਕ ਹੋਵੇ। ਨਹੀਂ ਤਾਂ ਮਾਂ ਗ੍ਰਹਿਸਤ ਵਿਗੋਵੇ ॥) ਇਥੋਂ ਸਿੱਧ ਹੋਇਆ ਕਿ ਧੀ (ਪੁੱਤਰੀ) ਦਾ ਰੋਲ ਸਾਡੇ ਘਰ ਵਿਚ ਕੀ ਹੈ ? ਜਿਥੇ ਬੱਚੀ ਨਹੀਂ ਉਥੇ ਨਾ ਕਲਚਰ ਹੈ ਨਾ ਸੁਭਾਦਤਾ, ਸੁਹਜ ਸਵਾਦ ਤਾਂ ਹੋ ਹੀ ਨਹੀਂ ਸਕਦਾ - (ਬਾਬੁਲਕੇ ਘਰਿ ਬੇਟੜੀ ਬਾਲੀ ਬਾਲੈ ਨੇਹਿ ॥ ਅੰਗ ੯੩੫॥ਮ:੧॥) ਗੁਰਬਾਣੀ ਵਿਚ (ਮਤਿ ਮਾਤਾ, ਪਿਤਾ ਸੰਤੋਖ) ਕਹੇ ਜਾਣ ਦਾ ਭਾਵ ਇਹ ਹੀ ਸੀ ਕਿ ਸਿਖਿਆ ਦਾਤੀ ਕੇਵਲ ਮਾਂ ਹੀ ਹੋ ਸਕਦੀ ਹੈ। ਜੇ ਬਾਪ ਦਖਲ ਦੇਣ ਲਗ ਪਿਆ ਟੋਕਣ ਰੋਕਣ ਲਗ ਪਿਆ ਅਤੇ ਖਾਸ ਕਰ ਜਦ ਮਾਂ ਸਮਝਾ ਰਹੀ ਹੋਵੇ ਤਾਂ ਵਿਚੋਂ ਬੋਲਣ ਲਗ ਪਿਆ ਤਾਂ ਵੀ ਬੱਚੇ ਦੀ ਘਾੜਤ ਨਹੀਂ ਘੜੀ ਜਾ ਸਕੇਗੀ। ਪਿਤਾ ਨੇ ਸੰਤੋਖ ਰੱਖਣਾ ਹੈ, (ਮਾਤਾ ਧਰਮ ਮਹਤ ਹੈ) ਜਿਵੇਂ ਧਰਤੀ ਦੇਂਦੀ ਥਕਦੀ ਨਹੀਂ, ਖਿਮਾ ਸ਼ੀਲ ਹੈ ਤਿਵੇਂ ਮਾਂ ਕੋਲੋਂ ਸਭ ਕੁਝ ਪ੍ਰਾਪਤਿ ਕੀਤਾ ਜਾ ਸਕਦਾ ਹੈ। ਜਿਸ ਨੇ ਮਾਂ ਦਾ ਸਤਿਕਾਰ ਕੀਤਾ ਹੈ, ਮਾਂ ਨੂੰ ਉਸਦੀ ਸਮਝ ਹੈ ਕਿ ਕਿਹੜੀ ਬਾਤ ਕਿਸ ਵੇਲੇ ਕਹਿਣੀ ਹੈ ? ਮਾਂ ਦੀ ਅਸੀਸ ਵਿਚ ਜਿਥੇ ਭਾਵਨਾ ਹੈ ਉਥੇ ਭਾਵ ਵੀ ਹੈ ਉਹ ਅਸੀਸ ਪੜ੍ਹਨ ਨਾਲ

[੧]ਆਦਿ ਅਨੰਤ ਅਰੂਪ ਅਭੇਸਾ ॥ [੨]ਘਟ ਘਟ ਭੀਤਰ ਕਿਯਾ ਪ੍ਰਵੇਸਾ ॥ [੩]ਅੰਤਰ
ਬਸਤ ਨਿਰੰਤਰ ਰਹਈ ॥ [੪]ਸਨਕ ਸਨੰਦ ਸਨਾਤਨ ਕਹਈ[i] ॥੯੪॥ [੫]ਆਦਿ
ਜੁਗਾਦਿ ਸਦਾ ਪ੍ਰਭੁ ਏਕੈ ॥ [੬]ਧਰਿ ਧਰਿ ਮੂਰਤਿ ਫਿਰਤਿ ਅਨੇਕੈ॥ [੭]ਸਭ ਜਗ
ਕਹੱ ਇਹੱ ਬਿਧਿ ਭਰਮਾਯਾ ॥ [੮]ਆਪੈ ਏਕ ਅਨੇਕ ਦਿਖਾਯਾ ॥੯੫॥ [੯]ਘਟ ਘਟ
ਮਹਿ ਸੋਈ ਪੁਰਖ ਬਆਪਕ ॥ [੧੦]ਸਕਲ ਜੀਵ ਜੰਤਨ ਕੇ ਥਾਪਕ॥ [੧੧]ਜਾ ਤੇ
ਜੋਤਿ ਕਰਤ ਆਕਰਖਨ ॥ [੧੨]ਤਾਕਹੱ ਕਹਤ ਮ੍ਰਿਤਕ ਜਗ ਕੇ ਜਨ ॥੯੬॥
[੧੩]ਤੁਮ ਜਗ ਕੇ ਕਾਰਨ ਕਰਤਾਰਾ ॥ [੧੪]ਘਟਿ ਘਟਿ ਕੀ ਮਿਤਿ ਜਾਨਨ ਹਾਰਾ॥
[੧੫]ਨਿਰੰਕਾਰ ਨਿਰਵੈਰ ਨਿਰਾਲਮ ॥ [੧੬]ਸਭਹੀ ਕੇ ਮਨ ਕੀ ਤੁਹਿ ਮਾਲਮੁ ॥੯੭॥
[੧੭]ਤੁਮਹੀਂ ਬ੍ਰਹਮਾ ਬਿਸਨ ਬਨਾਯੋ ॥ [੧੮]ਮਹਾਂਰੁਦ੍ਰ ਤੁਮ ਹੀ ਉਪਜਾਯੋ ॥ [੧੯]ਤੁਮਹੀਂ
ਰਿਖਿ ਕੱਸਪਹਿ ਬਨਾਵਾ ॥ [੨੦]ਦਿਤਜ ਅਦਿਤ[ii] ਜਨ ਬੈਰ ਬਢਾਵਾ ॥੯੮॥ [੨੧]ਜਗ
ਕਾਰਨ ਕਰੁਨਾਨਿਧਿ ਸ੍ਵਾਮੀ ॥ [੨੨]ਕਮਲ ਨੈਨ ਅੰਤਰ ਕੇ ਜਾਮੀ ॥ [੨੩]ਦਯਾਸਿੰਧੁ
ਦੀਨਨ ਕੇ ਦਆਲਾ॥ [੨੪]ਹੂਜੈ ਕ੍ਰਿਪਾ ਨਿਧਾਨ ਕ੍ਰਿਪਾਲਾ ॥੯੯॥ [੨੫]ਚਰਨ ਪਰੇ
ਇਹੱ ਬਿਧਿ ਬਿਨਤੀ ਕਰਿ॥ [੨੬]ਤ੍ਰਾਹਿ ਤ੍ਰਾਹਿ ਰਾਖਹੁ ਹਮ ਧੁਰਧਰ[iii] ॥ [੨੭]ਕਹੱ ਕਹੱ
ਹਸਾ ਬਚਨ ਸੁਨ ਕਾਲਾ ॥ [੨੮]ਭਗਤ ਜਾਨ ਕਰ ਭਯੋ ਕ੍ਰਿਪਾਲਾ ॥੧੦੦॥ [੨੯]ਰੱਛ
ਰੱਛ ਕਰਿ ਸਬਦ ਉਚਾਰੋ॥ [੩੦]ਸਭ ਦੇਵਨ ਨਿਜੁ ਭਗਤਨ ਕਹੱ ਲਿਯੋ ਉਬਾਰਾ॥
[੩੧]ਦੁਸਟਨ ਕੇ ਸੰਗ ਕਰਯੋ ਅਖਾਰਾ ॥੧੦੧॥ [੩੨]ਕਰਿ ਕਰਿ ਕੋਪ ਕਾਲ ਸ੍ਰੀ
ਤਬਹੀ॥ [੩੩]ਰਥ ਪਰ ਚੜ੍ਹਾ ਸਸਤ੍ਰ ਲੈ ਸਭਹੀ॥ [੩੪]ਸਕਲ ਸੱਤ੍ਰੁਅਨ ਕੇ ਛੈ ਕਾਰਨ ॥
[੩੫]ਸਭ ਸੰਤਨ ਕੇ ਪ੍ਰਾਨ ਉਬਾਰਨ ॥੧੦੨॥ [੩੬]ਪ੍ਰਾਨ ਔਰ ਪਾਨਿਪਧਨੁ ਰਾਜਾ॥
[੩੭]ਰਾਖਨ ਚੜ੍ਹਾ ਸੇਵਕਨ ਕਾਜਾ ॥ [੩੮]ਜਾ ਕੀ ਧੁਜਾ ਬਿਖੈ ਰਾਜਿਤ ਅਸਿ[iv] ॥
[੩੯]ਨਿਰਖਿ ਸੱਤ੍ਰ ਜਿਹ ਹੋਤ ਬਿਮਨ ਬਸਿ ॥੧੦੩॥ [੪੦]ਅਸਿਧੁਜ ਅਧਿਕ ਕੋਪ ਕਰਿ
ਧਾਯੋ॥ [੪੧]ਬੈਰਿ ਬ੍ਰਿੰਦ ਦਲ ਪ੍ਰਗਟ ਖਪਾਯੋ ॥ [੪੨]ਸਾਧੁਨ ਕੀ ਰੱਛਾ ਕਰਿ ਲੀਨੀ॥
[੪੩]ਸੱਤ੍ਰੁ ਸੈਨ ਤਿਲ ਤਿਲ ਖੈ ਕੀਨੀ ॥੧੦੪॥ [੪੪]ਤਿਲ ਤਿਲ ਏਕ ਏਕ ਕਰਿ
ਡਾਰਾ॥ [੪੫]ਗਜੀ ਰਥੀ ਬਾਜਿਯਨ ਬਿਦਾਰਾ॥ [੪੬]ਤਿਹੱ ਤੇ ਅਮਿਤ ਅਸੁਰ ਉਠਿ
ਧਏ ॥ [੪੭]ਘੇਰਤ ਮਹਾਂਕਾਲ ਕਹੱ ਭਏ ॥੧੦੫॥ [੪੮]ਮਚਤ ਭਯੋ ਜਬਹੀ ਰਨ ਦਾਰੁਨ ॥
[੪੯]ਕਟਿ ਕਟਿ ਗਏ ਬਾਜ ਅਰੁ ਬਾਰੁਨ॥ [੫੦]ਜੰਬਕ ਗੀਧ ਮਾਸੁ ਲੈ ਗਏ ॥ [੫੧]ਰਨ
ਤਜਿ ਸੁਭਟ ਨ ਭਾਜਤ ਭਏ ॥੧੦੬॥ [੫੨]ਸਸਤ੍ਰ ਸਾਜ ਕੋਪਾ ਤਬ ਕਾਲਾ ॥
[੫੩]ਧਾਰਤ ਭਯੋ ਭੇਸ ਬਿਕਰਾਲਾ ॥ [੫੪]ਬਾਨ ਅਨੇਕ ਕੋਪ ਕਰਿ ਛੋਰੇ ॥

i ਏਹ ਬ੍ਰਹਮ ਦੇ ਮਾਨਿਚਕ ਚਾਰ ਪੁੱਤਰ ਹਨ ਜੋ ਵਿਸ਼ਨੂੰ ਦੇ ਦ੍ਵਾਰ ਪਾਲ ਕਹੇ ਜਾਂਦੇ ਨੇ ਬੜੇ ਪ੍ਰਤਾਪੀ ਤੇ ਤਪੱਸਵੀ ਮੰਨੇ ਜਾਂਦੇ ਨੇ । ਇਸ ਲਈ ਗੁਰਦੇਵ ਨੇ ਇਹਨਾਂ ਦੀ ਸਹੀ ਪਛਾਣ ਪਾਈ ਹੈ ।

ii. ਦਿੱਤੀ ਤੇ ਅਦਿੱਤੀ ਦੋਵੇਂ ਭੈਣਾਂ ਸਨ - ਦਿੱਤੀ ਦੇ ਪੁੱਤਰ ਦੇਵ ਹੋ ਗਏ ਅਦਿੱਤੀ ਦੇ ਦੈਂਤ ਇਹਨਾਂ ਵਿਚ ਵੈਰ ਆਦਿ ਕਾਲ ਤੋਂ ਚੱਲਿਆ ਆ ਰਿਹਾ ਹੈ । ਜਦੋਂ ਆਬਾਦੀ ਵਧ ਜਾਏ ਤਾਂ ਇਹ ਦੋਵੇਂ ਲੜ ਪੈਂਦੇ ਨੇ ਜਦੋਂ ਦੇਵਤੇ ਅਹੰਕਾਰ ਕਰਦੇ ਨੇ ਤਾਂ ਦੈਂਤ ਉਹਨਾਂ ਨੂੰ ਟਿਕਾਣੇ ਲਾ ਦਿੰਦੇ ਨੇ । ਜਦੋਂ ਦੈਂਤ ਉਹਨਾਂ ਦੇਵਤਿਆਂ ਨੂੰ ਬਹੁਤਾ ਦੁਖ ਦਿੰਦੇ ਨੇ ਤਾਂ ਪ੍ਰਭੂ ਦੇਵਤਿਆਂ ਦੀ ਮਦਦ ਕਰਕੇ ਦੈਂਤਾਂ ਨੂੰ ਮਾਰ ਮੁਕਾਉਂਦੇ ਨੇ ।

ii. ਪਤਾ ਨਹੀਂ ਵਿਰੋਧੀ ਵਿਦਵਾਨ ਦੇ ਦਿਮਾਗ ਵਿਕ ਕਿਸ ਕਾਲੇ ਮੁਖ ਵਾਲੇ ਕੀੜੇ ਨੇ ਵਾਸਾ ਕਰਕੇ ਉਹਨਾਂ ਦੀ ਮਤਿ ਮਾਰ ਦਿੱਤੀ ਹੈ, ਜੋ ਇਸ ਗੁਰਬਾਣੀ ਨੂੰ ਕਿਸੇ ਸਾਕਤ ਕਵੀ ਦੀ ਰਚਨਾ ਕਹਿਕੇ ਨਿੰਦਾ ਕਰ ਰਹੇ ਹਨ । ਕੀ ਸਾਕਤ ਮਤ ਦੇ ਕਵੀ ਅਕਾਲ ਉਸਤਤਿ ਕਰ ਸਕਦੇ ਹਨ ? ਅਫਸੋਸ ਹੈ ਸਾਡੀ ਇਸ ਖੋਖਲੀ ਬੁਧਿ ਤੇ ਜੋ ਦਿਨ ਨੂੰ ਰਾਤ ਕਹਣੋਂ ਜਰਾ ਵੀ ਨਹੀਂ ਸ਼ਰਮਾਂਦੇ ।

iv ਭਗਉਤੀ ਅਸਖੰਡੋ ਖੜਖ) ਇਸ ਪ੍ਰਕਰਣ ਦੇ ਵਿਚ ਸਰੇ ਹੀ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੇ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਤੇ ਸਮੂਹਕ ਅਕਾਲ ਉਸਤਤਿ ਦਾ ਨਿਚੋੜ ਖਿੱਚ ਕੇ ੭ ਵਾਰੀ ਕੱਢੀ ਸ਼ਰਾਬ ਵਾਂਗ ਸਰੂਰ ਪੂਰਤ ਵਿਖਾਇਆ ਗਿਆ ਹੈ ਜੋ ਨਾਮ ਬਣੀ ਦੇ ਅਮਲੀਆਂ ਲਈ ਹਰੇ ਲਾਲ ਤੇ ਪਹਿਲੇ ਤੋੜ ਦੇ ਨਸ਼ੇ ਦਾ ਸਰੂਰ ਦਿੰਦੀ ਹੈ - ਇਸ ਤੋਂ ਉਪਰ ਹੋਰ ਪ੍ਰਮ ਪਿਤਾ ਦੀ ਉਸਤਤਿ ਹੋ ਹੀ ਨਹੀਂ ਸਕਦੀ ਅਤੇ ਇਹ ਹੀ ਹੈ ਸ੍ਰੀ ਦਸਮੇਸ਼ ਜੀ ਦੀ (ਭਗਾਉਤੀ) ਜੋ ਅਕਾਲ ਪੁਰਖ ਦੇ ਝੰਡੇ ਤੇ ਖੰਡੇ ਦੇ ਰੂਪ ਵਿਚ ਚਮਕ ਰਹੀ ਸੀ ।

☚ ਸਬੰਧ ਰਖਦੀ ਹੈ ਜੋ ਮਾਤਾ ਭਾਨੀ ਨੇ ਗੁਰੂ ਅਰਜਨ ਦੇਵ ਜੀ ਨੂੰ ਦਿੱਤੀ । ਪੂਤਾ ਮਾਤਾ ਕੀ ਅਸੀਸ ॥ ਨਿਮਖ ਨ ਬਿਸਰਉ ਤੁਮ ਕਉ ਹਰਿ ਹਰਿ ਸਦਾ ਭਜਹੁ ਜਗਦੀਸੁ ॥ਅੰਗ੪੯੬॥ ਇਸੇ ਤਰ੍ਹਾਂ ਜਦ ਭੈਣ ਦੇ ਰੂਪ ਵਿਚ ਤੱਕਿਆ ਹੈ ਤਾਂ ਉਸ ਨੂੰ ਬਿਰਹੁੰ ਦੇ ਰੂਪ ਵਿਚ ਤੱਕਿਆ ਹੈ ਤਾਂ ਉਸ ਨੂੰ ਬਿਰਹੋਂ ਰੂਪ ਵਿਚ ਹੀ ਪ੍ਰਗਟਾਇਆ ਹੈ । ਕਿਤਨੀ ਖਿੱਚ ਹੁੰਦੀ ਹੈ ਭੈਣ ਨੂੰ ਭਰਾ ਲਈ, ਜੋ ਸ੍ਰੀ ਸਤਿਗੁਰ ਨਾਨਕ ਦੇਵ ਜੀ ਇਸ ਪੰਗਤੀ (ਸ਼ਬਦ) ਵਿਚ ਪ੍ਰਗਟ ਕਰਦੇ ਹਨ ਜਿਸ ਵਿਚ ਆਤਮਾ ਤੇ ਸਰੀਰ ਦੇ ਰਿਸ਼ਤੇ ਨੂੰ ਭੈਣ ਭਰਾ ਦੇ ਨਾਤੇ ਨਾਲ ਜੋੜ ਕੇ ਪ੍ਰਗਟਾਉਂਦੇ ਹਨ ਤੇ ਕਹਿੰਦੇ ਹਨ ਜਿ ਜਦੋਂ ਆਤਮਾ ਰੂਪੀ ਵੀਰ ਦੇਹ ਰੂਪੀ ਭੈਣ ਨੂੰ ਛੱਡਕੇ ਉਡ ਜਾਦਾ ਹੈ ਤਾਂ ਦੇਹੀ ਵੀਰਾ ਵੀਰਾ ਪੁਕਾਰਦੀ ਹੈ ਕਿਤਨੀ ਸਟ ਲਗਦੀ ਹੈ ਉਸ ਨੂੰ ਬੀਰਾ ਬੀਰਾ ਕਰਿ ਰਹੀ ਬੀਰ ਭਏ ਬੈਰਾਇ ॥ ਬੀਰ ਚਲੇ ਘਰਿ ਆਪਣੈ ਬਹਿਣ ਬਿਰਹਿ ਜਲਿ ਜਾਇ ॥ਅੰਗ੯੩੫॥ਮ:੧॥ ਪਤਨੀ ਦੀ ਪਦਵੀ ਸਿੱਖ ਘਰ ਵਿੱਚ ਦਰਸਾਂਦੇ ਗੁਰੂ ਜੀ ਕਹਿੰਦੇ ਹਨ । ਕਿ ਉਹ ਪੁਰਸ਼ ਕਾਮ ਦਾ ਮਾਰਿਆ ਭੂਛ----ਹੈ ਜੋ ਆਪਣੀ ਪਤਨੀ ਛੱਡਕੇ ਬਹੁ ਨਾਰੀ ਵਲ ਝਾਕਦਾ ਹੈ । ਏਕਾ ਨਾਰੀ ਜਤੀ ਨਾ ਹੋਣ ਦੇ ਹੀ ਇਤਨੇ ਭਿਆਨਕ ਸਿੱਟੇ, ਏਡਜ਼ ਦੇ ਮਾਰੂ ਰੋਗ ਵਜੋਂ ਨਿਕਲੇ ਹਨ । ਕਿਆ ਗਲਾਇਓ ਭੂਛ ☛

੧. ਤੂੰ ਬੇਅੰਤ ਤੇ ਰੂਪ ਤੋਂ ਰਹਿਤ ਤੇ ਕਿਸੇ ਭੇਸ ਤੋਂ ਬਿਨਾਂ ਹੈ ।
੨. ਜਿਸਨੇ ਘਟ-ਘਟ ਦੇ ਵਿਚ ਪ੍ਰਵੇਸ਼ ਕੀਤਾ ਹੋਇਆ ਹੈ।
੩. ਅੰਦਰ ਵਸਦਾ ਹੋਇਆ ਵੀ ਨਰੰਤਰ ਹਰ ਥਾਂ ਮੌਜੂਦ ਹੈ - ਇਹ
੪. ਗਲ, ਸਨਕ, ਸਨੰਦਨ, ਸਨਾਤਨ, ਸੰਤ ਕੁਮਾਰ ਕਹਿੰਦੇ ਹਨ ॥੯੪॥
੫. ਤੂੰ ਜੁਗਾਂ ਆਦਿ ਤੋਂ ਜੁਗ ਦੇ ਬੀਤ ਜਾਣ ਤੇ ਸਦਾ ਹੀ ਸਭ ਦਾ ਮਾਲਿਕ ਪ੍ਰਭੂ ਇਕੋ ਹੀ ਹੈ ।
੬. ਤੇ ਅਨੇਕਾਂ ਰੂਪ ਧਾਰ-ਧਾਰ ਕੇ ਫਿਰ ਰਿਹਾ ਹੈ ।
੭. ਸਾਰੇ ਜਗਤ ਨੂੰ ਤੈ ਇਸ ਤਰ੍ਹਾਂ ਭੁਲਾ ਦਿੱਤਾ ਹੈ ।
੮. ਆਪ ਇਕ ਹੁੰਦਾ ਹੋਇਆ ਅਨੇਕ ਰੂਪ ਦਿਖਾ ਦਿੱਤੇ ਨੇ ॥੯੫॥
੯. ਘਟ-ਘਟ ਦੇ ਵਿਚ ਉਹੀ ਪੁਰਖ ਵਿਆਪ ਰਿਹਾ ਹੈ ।
੧੦. ਜੋ ਸਾਰੇ ਜੀਵ ਜੰਤਾਂ ਨੂੰ ਥਾਪਣ ਵਾਲਾ ਹੈ ।
੧੧. ਜਦੋਂ ਉਹਨਾਂ ਵਿਚੋਂ ਆਪਣੀ ਜੋਤਿ ਖਿੱਚ ਲੈਂਦਾ ਹੈ ।
੧੨. ਉਸਨੂੰ ਜਗਤ ਦੇ ਲੋਕ ਮਿਰਤਕ (ਮੁਰਦਾ) ਕਹਿੰਦੇ ਹਨ ॥੯੬॥
੧੩. ਤੂੰ ਜਗਤ ਦੇ ਕਰਨ ਵਾਲਾ ਕਰਤਾਰ ਹੈਂ ।
੧੪. ਘਟਿ ਘਟਿ ਦੀ ਗੱਲ ਜਾਨਣਹਾਰਾ ਹੈ ।
੧੫. ਤੂੰ ਨਿਰੰਕਾਰ ਤੇ ਨਿਰਵੈਰ ਅਤੇ ਕਿਸੇ ਆਲਮ ਦੀ ਹੋਂਦ ਤੋਂ ਨਿਰਾਲਾ ਹੈ ।
੧੬. ਸਭ ਦੇ ਦਿਲ ਦੀ ਗੱਲ ਨੂੰ ਜਾਨਣਹਾਰਾ ਹੈਂ ॥੯੭॥
੧੭. ਤੈਂ ਹੀ ਬ੍ਰਹਮਾ ਬਿਸਨ ਬਣਾਏ ਹਨ ।
੧੮. ਤੈਂ ਹੀ ਸਿਵਜੀ ਨੂੰ ਪੈਦਾ ਕੀਤਾ ਹੈ ।
੧੯. ਤੈਂ ਹੀ ਕਸਪ ਰਿਖੀ ਨੂੰ ਬਣਾਇਆ ।
੨੦. ਤੈਂ ਹੀ ਦਿੱਤੀ ਤੇ ਅਦਿਤੀ ਦੇ ਪੂਤੀ ਵਿਚ ਵੈਰ ਪਾ ਦਿੱਤਾ ਹੈ ॥੯੮॥
੨੧. ਐ ਜਗਤ ਦੇ ਕਰਨ ਕਾਰਨ ਦੇ ਖਜਾਨੇ - ਮਾਲਿਕ
੨੨. ਕੰਵਲ ਫੁੱਲ ਜਿਹੇ ਨੇਤਰਾਂ ਵਾਲੇ ਹਿਰਦੇ ਦੀ ਜਾਨਣ ਵਾਲੇ
੨੩. ਦੁਖਾਂ ਦੇ ਸਾਗਰ ਦੀਨਾਂ ਤੇ ਦਇਆਲ ਹੋਣ ਵਾਲੇ
੨੪. ਐ ਕ੍ਰਿਪਾ ਦੇ ਖਜ਼ਾਨੇ ਸਾਡੇ ਤੇ ਕ੍ਰਿਪਾਲ ਹੋਵੋ ॥੯੯॥
੨੫. ਦੇਵਤੇ ਇਸਤਰ੍ਹਾਂ ਬੇਨਤੀਆਂ ਕਰਕੇ ਚਰਨਾਂ ਤੇ ਢਹਿ ਪਏ
੨੬. ਹੇ ਧਰ ਦੇ ਦਾਰਨੀ ਅਸੀਂ ਤ੍ਰਾਸ ਕੇ ਸਰਣ ਆਏ ਹਾਂ ਸਾਡੀ ਰਖਿਆ ਕਰੋ ।
੨੭. ਟਾਹ-ਟਾਹ ਹਿੜ-ਹੜਾਕੇ ਅਕਾਲ ਪੁਰਖ ਹੱਸਿਆ ਇਹ ਦੇਵਤਿਆਂ ਦੀਆਂ ਬੇਨਤੀਆਂ ਸੁਣਕੇ ।
੨੮. ਉਹਨਾਂ ਨੂੰ ਆਪਣੇ ਭਗਤ ਜਾਣਕੇ ਕ੍ਰਿਪਾ ਦੇ ਘਰ ਆ ਗਿਆ ॥੧੦੦॥
੨੯. ਤੁਹਾਡੀ ਰੱਛਾ ਕਰਾਂਗਾ ਇਹ ਸ਼ਬਦ ਕੀਤਾ ।
੩੦. ਸਾਰੇ ਦੇਵਤਿਆਂ ਦੀ ਚਿੰਤਾ ਦੂਰ ਕਰਾਂਗਾ ।
੩੧. ਆਪਣੇ ਭਗਤ ਜਾਣ ਕੇ ਉਹਨਾਂ ਨੂੰ ਬਚਾ ਲਿਆ ।
੩੨. ਦੁਸ਼ਟਾਂ ਦੇ ਨਾਲ ਜੁੱਧ ਦਾ ਅਖਾੜਾ ਬਣਾ ਲਿਆ ॥੧੦੧॥
੩੩. ਕ੍ਰੋਧ ਕਰ ਕਰ ਕੇ ਅਕਾਲ ਨੇ ਉਸੇ ਵੇਲੇ ।
੩੪. ਰੱਥ ਪਰ ਸਵਾਰ ਹੋ ਗਿਆ ਸਾਰੇ ਸ਼ਸਤਰ ਲੈ ਕੇ ।
੩੫. ਸਾਰੇ ਦੁਸ਼ਟਾਂ ਦੇ ਖਤਮ ਕਰਨ ਲਈ ।
੩੬. ਸਾਰੇ ਸੰਤਾਂ ਦੇ ਪ੍ਰਾਣ ਬਚਾਉਣ ਲਈ ॥੧੦੨॥
੩੭. ਪ੍ਰਾਣ ਤੇ ਉਹਨਾਂ ਦਾ ਸਮੂਹਨ ਵਰਤੋਂ ਵਿਹਾਰ ਦਾ ਧੰਨ ਰੱਖਣ
੩੮. ਲਈ ਚੜਾਈ ਕੀਤੀ । ਆਪਣੇ ਸੇਵਕਾਂ ਦੇ ਕਾਜ ਲਈ
੩੯. ਜਿਸ ਦੇ ਸਿਰ ਦੀ ਧੁਜਾ ਵਿਚ ਬਰਾਜ ਰਿਹਾ ਸੀ ਖੰਡਾ (ਭਗੌਤੀ)
੪੦. ਜਿਸ ਨੂੰ ਵੇਖ ਕੇ ਦੁਸ਼ਮਣ ਮਾਤ ਹੀਨ ਹੋ ਜਾਂਦਾ ਸੀ ॥੧੦੩॥
੪੧. ਧੁਜਾ ਵਿਚ ਖੰਡੇ ਵਾਲਾ ਬਹੁਤ ਕ੍ਰੋਧ ਵਿਚ ਆ ਕੇ ਚਲਿਆ
੪੨. ਬੈਰੀਆਂ ਦਾ ਦਲ ਉਹਨੇ ਸਾਹਮਣੇ ਮਾਰ ਮੁਕਾਇਆ ।
੪੩. ਸਾਧਾਂ ਦੀ ਰੱਖਿਆ ਕਰ ਲਈ ।
੪੪. ਦੁਸ਼ਮਣ ਦੀ ਸੈਨਾ ਤਿਲ-ਤਿਲ ਕਰਕੇ ਕੱਟ ਦਿੱਤੀ ॥੧੦੪॥
੪੫. ਇਕ ਇਕ ਨੂੰ ਲੈ ਕੇ ਤਿਲ ਤਿਲ ਕਿਤਨੇ ਟੋਟੇ ਕਰ ਸੁੱਟੇ ।
੪੬ਪੈਦਲ ਸੂਰਮੇ ਰਥਾਂ ਵਾਲੇ ਘੋੜਿਆਂ ਵਾਲੇ ਮਾਰ ਦਿੱਤੇ ।
੪੭. ਉਹਨਾਂ ਦੇ ਮਰਨ ਨਾਲ ਬੇਅੰਤ ਦੈਂਤ ਉਠ ਤੁਰੇ ।
੪੮. ਮਹਾਂ ਕਾਲ ਨੂੰ ਆ ਕੇ ਘੇਰ ਲਿਆ ॥੧੦੫॥
੪੯. ਜਦੋਂ ਮੈਦਾਨ ਵਿਚ ਜੁੱਧ ਫੇਰ ਮੱਚ ਗਿਆ ।
੫੦. ਹਾਥੀ ਘੋੜੇ ਕੱਟ-ਕੱਟ ਕੇ ਟੋਟੇ-ਟੋਟੇ ਹੋ ਗਏ ।
੫੧. ਇੱਲਾਂ-ਗਿੱਦੜ ਆਦਿ ਮੁਰਦਿਆਂ ਦਾ ਮਾਸ ਖਾਂਦੇ ਹਨ
੫੨. ਕਈ ਜੁੱਧ ਨੂੰ ਛੱਡਕੇ ਜੋਧੇ ਜੰਗੀ ਮੈਦਾਨ ਛੱਡ ਕੇ ਭੱਜ ਗਏ - ਉਸ ਵੇਕਾਲ ਰੂਪ ਅਕਾਲ ॥੧੧੬॥
੫੩. ਸ਼ਸਤਰ ਪਹਿਨ ਕੇ ਬੜਾ ਭਿਆਨ (ਡਰਾਉਣਾ) ਭੇਸ ਉਸਨੇ ਧਾਰਿਆ ਹੋਇਆ ਸੀ ।
੫੪. ਅਨੇਕਾਂ ਬਾਣ ਕ੍ਰੋਧ ਕਰਕੇ ਛੱਡੇ ।

---

☛ ਪਰ ਵੇਲਿ ਨ ਜੋਹੇ ਕੰਤ ਤੂੰ ॥ ਨਾਨਕ ਫੁਲਾਂ ਸੰਦੀ ਵਾੜਿ ਖਿੜਿਆ ਹਭ ਸੰਸਾਰਿ ਜਿਉ ॥ਅੰਗ੧੦੯੫॥ ਗੁਰੂ ਜੀ ਨੇ ਵਰਜਿਆ ਕਿ ਐਸ਼ ਕਰਨ ਵਾਲਾ ਜੀਵਨ ਗੁਜ਼ਾਰਨਾ, ਗਿਣਤੀਆਂ ਕੱਪੜੇ ਲੱਤੇ ਪਦਾਰਥ ਇਕੱਠੇ ਕਰਨੇ ਨਾਰੀ ਜੀਵਨ ਨਹੀਂ ਹੈ । ਜਗਤ ਜਾਂ ਤਾਂ ਨਾਰੀ ਤੋਂ ਦੂਰ ਭੱਜਦਾ ਸੀ, ਜਾਂ ਨਾਰੀ ਦੇ ਪਿਛੇ ਲਗਦਾ ਸੀ, ਜਿਸ ਨੂੰ ਗੁਰੂ ਪਾਤਸ਼ਾਹ ਨੇ ਨਵਾਂ ਰਾਹ ਦਰਸਾਇਆ ਕਿ ਇਸਤਰੀ ਕਿਸੇ ਪੱਖੋਂ ਨੀਵੀਂ ਨਹੀਂ,ਪੁਰਸ਼ ਦੇ ਪ੍ਰਕ੍ਰਿਤਕ ਰੂਪ ਵਿਚ ਬਰਾਬਰ ਦੀ ਭਾਈਵਾਲ ਹੈ । ਜੇ ਇਤਨੀ ਵੱਡੀ ਪਦਵੀ ਇਸ ਨੂੰ ਗੁਰੂ ਸਾਹਿਬ ਨੇ ਦਿੱਤੀ ਤਾਂ ਸਿੱਖ ਘਰ ਵਿਚ ਆਪਣਾ ਰੋਲ ਨਿਭਾਣ ਵਿਚ ਇਸਤਰੀ ਨੇ ਦਿਲ ਚ ਸੰਕੋਚ ਨਹੀਂ ਕੀਤਾ । --ਬੀਬੀ ਸਿਮਰਨ ਕੌਰ ਨੇ ਨਿਸੰਕ ਹੋ ਕੇ ਸਿੱਖ ਕਾਲ ਦੀਆਂ ਮਾਤਾਵਾਂ ਭੈਣਾਂ ਤੇ ਬੱਚੀਆਂ ਦੇ ਕਰਤੱਵ ਵੀ ਇਕ ਯਾਦ ਰੱਖਣ ਵਾਲਾ ਸਿਮਰਨਾ ਬਣਾ ਦਿੱਤਾ ਹੈ - ਇਥੇ ਪਾਠਕਾਂ ਦੀ ਜਾਣਕਾਰੀ ਲਈ ਇਹ ਲੇਖ ਦਰਜ ਕਰ ਦੇਣਾ ਕੁਥਾਇ ਨਹੀਂ ਹੋਵੇਗਾ ਇਹ ਲੇਖਾ ਖਸ ਕਰ ਪਾਖਯਾਨਿਆਂ ਦਾ ਅੰਗ ਹੈ ਜੋ ਇਸਤਰੀ ਜਾਤੀ ਦੀ ਅਗਵਾਈ ਕਰਦਾ ਹੈ ਤੇ ਇਸਤਰੀ ਦੇ ਰੋਲ ਦੀ ਸਹਾਇਤਾ ਕਰਦਾ ਹੈ ਜਿਸ ਤੋਂ ਇਸਤਰੀ ਨੂੰ ਇਹਨਾਂ ਮਹਾਨ ਬੀਬੀਆ ਦੇ ਕਰਤਵ ਵੱਲ ਤੁਰਨ ਦੀ ਤੇ ਸਮਾਜ ਵਿਚ ਅੱਗੇ ਵਧਣ ਲਈ ਰਾਹ ਖੋਲਦਾ ਹੈ ।

ੳ—ਲੇਖ ਹੈ ਕਿ ਪਹਿਲਾਂ ਮਾਤਾ (ਤ੍ਰਿਪਤਾ) ਵੱਲ ਹੀ ਤੱਕੋ - ਗੁਰੂ ਨਾਨਕ ਜਿਹੇ ਪੈਗੰਬਰ ਉਸਨੇ ਗੋਦ ਵਿਚ ਪਾਕੇ ਜੋ ਅਨੁਭਵ ਕੀਤਾ ਉਸਦਾ ਅੰਦਾਜਾ ਕੋਈ ਦੂਜਾ ਲਗਾ ਨਹੀਂ ਸਕਦਾ । ਜਿਤਨੇ ਵੀ ਪੈਗੰਬਰ ਇਸ ਧਰਤੀ ਤੇ ਆਏ ਸੁਣੀਦੇ ਹਨ, ਉਨ੍ਹਾਂ ਦੀਆਂ ਮਾਵਾਂ ਇਸ ਖੁਸ਼ੀ ਤੋਂ ਵਾਂਝੀਆਂ ਹੀ ਰਹੀਆਂ । ਮਾਤਾ ਦੇਵਕੀ ਕ੍ਰਿਸ਼ਨ ਜੀ ਦੀ ਜਨਨੀ ਪਰ ਕਾਰਾਗ੍ਰਹ ਵਿਚ ਪਏ ਹੋਣ ਕਾਰਨ ਉਸ ਨੂੰ ਚੁੱਕ ਕੇ ਗੋਦ ਲੈਣ ਦਾ ਸੁਖ ਨਾ ਮਾਣ ਸਕੀ - ਪਰ ਉਸਦੀ ਪੁੱਤ੍ਰ ਲਈ ਕੁਰਬਾਨੀ ਵੀ ਥੋੜੀ ਨਹੀਂ ਸੀ।

ਅ— ਹਜ਼ਰਬ ਈਸ਼ਾ (ਮਰਪਮ) ਦੀ ਕੁਆਰੀ ਕੁੱਖ ਵਿਚ ਆਏ ਜੋ ਤਾਹਨੇ ਮਿਹਣੇ (ਮਰਯਨ) ਨੂੰ ਸਹਾਰਨੇ ਪਏ ਉਹਨਾਂ ਨੂੰ ਉਹ ਹੀ ਜਾਣਦੀ ਹੋਵੇਗੀ।

ੲ— ਬੁੱਧ ਦੀ ਮਾਂ ਜਨਮ ਦੇਂਦੇ ਸਾਰ ਹੀ ਚੜ੍ਹਾਈ ਕਰ ਗਈ - ਮਾਸੀ ਕੋਲ ਪਲੇ । ਮਾਤਾ ਤ੍ਰਿਪਤਾ ਸਾਨੂੰ ਦਰਸਾ ਦਿੱਤਾ ਕੇ ਮਾਤਾ ਕਾ ਕੀ ਰੋਲ ਹੈ, ਜੇ ਘਰ ਗੁਰੂ ਨਾਨਕ ਵਰਗਾ ਬਾਲਕ ਵੀ ਜਨਮੇ, ਅੰਦਾਜੇ ਲਗੌਣੇ ਬੜੇ ਆਸਾਨ ਹਨ ਕਿ ਪਿਤਾ ਦੇ ਕ੍ਰੋਧ ਤੋਂ ਕਿਵੇਂ ਬੁੱਕਲ ਵਿਚ ਲੈ ਕੇ ਬਚਾਂਦੇ ਹੋਣਗੇ ? ਬੜੀ ਜਰੂਰੀ ਯਾਦ ਰੱਖਣ ਵਾਲੀ ਗੱਲ ਹੈ -ਕਿ ਜਦੋਂ ਗੁਰੂ ਨਾਨਕ ਜੀ ਨੇ ਮਾਤਾ ਤ੍ਰਿਪਤਾ ਦੇ ਚਰਨੀਂ ਸੀਸ ਨਿਵਾਇਆ ਤਾਂ ਮਾਂ ਨੇ ਜੱਫੀ ਵਿਚ ਲੈ ਲਿਆ ਤੇ ਸਾਰੀ ਪਿਆਸ ਬੁਝ ਗਈ । ਗੁਰੂ ਨਾਨਕ ਜੀ ਨੇ ਕਿਹਾ : ਮਾਂ ਜਗਤ ਸੁਪਨੇ ਨਿਆਈਂ ਹੈ - ਪਕੜ ਨਹੀਂ ਕਰਨੀ (ਰਖਣੀ) ਭਾਉ ਭਗਤ ਜਿਨ੍ਹਾਂ ਦੇ ਹਿਰਦੇ ਹੈ, ਉਹ ਫਿਰ ਜਨਮ ਮਰਨ ਤੋਂ ਰਹਿਤ ਹੋ ਜਾਂਦੇ ਹਨ । ਮਾਤਾ ਜੀ ਨੂੰ ਸਹਿਜੇ ਕਿਹਾ : ਮਾਂ ਜਦ ਗਹਿਣਾ ਖਰੀਦਣ ਜਾਉ ਤਾਂ ਸੁਨਿਆਰਾ ਸੋਨੇ ਵਲ ਧਿਆਨ ਨਹੀਂ ਜਾਣ ਦਿੰਦਾ ਨਮੂਨੇ ਤੇ ਘਾੜਤ ਦੀ ਹੀ ਗੱਲ ਕਰਦਾ ਹੈ, ਪਰ ਜਦੋਂ ਵੇਚਣ ਜਾਉ ਤਾਂ ਕਹਿੰਦਾ ਹੈ ਕਿ ਨਮੂਨੇ ਦਾ ਕਾਹਦਾ ਮੁੱਲ ਮੁੱਲ ਤਾਂ ਕੇਵਲ ਸੋਨੇ ਦਾ ਹੀ ਹੈ । ਸੋ ਇਸੇ ਤਰ੍ਹਾਂ ਪ੍ਰਭੂ ਦੇ ਦਰ ਕਰਨੀ ਹੀ ਪਰਖੀ ਜਾਂਦੀ ਹੈ ਜੋ ਤੁਸਾਂ ਬੜਾ ਸਵੱਸ਼ ਜੀਵਨ ਜੀਵਿਆਂ ਹੈ । ਜਿਸ ਅਵਸਥਾ ਨੂੰ ਮਾਤਾ ਜੀ ਪੁੱਜੇ ਹੋਏ ਸਨ ਉਸ ਦੀ ਉਦਾਹਰਨ - ਸੂਰਜ ਪ੍ਰਕਾਸ਼ ਨੇ ਦਿੱਤੀ ਹੈ, ਮਾਤਾ ਜੀ ਨੇ ਐਉਂ ਪ੍ਰਾਣ ਤਿਆਗੇ ਜਿਵੇਂ ਹਾਥੀ ਫੁੱਲਾਂ ਦੀ ਮਾਲਾ ਸੁੱਟਦਾ ਹੈ ਅਤੇ ਸੌਖੇ ਸਹਿਜੇ ਜਿਵੇਂ ਜਲ ਵਿਚ ਜਲ ਸਮਾ ਜਾਂਦਾ ਹੈ, ਗੱਲਾਂ ਬਾਤਾਂ ਕਰਦੇ ਹੀ ਸਮਾ ਗਏ।

ਸ—ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪ ਲਿਖਦੇ ਹਨ । *ਤਾਤ ਮਾਤ ਮਰ ਅਲਖ ਅਰਧਾ ॥ ਬਹੁ ਬਿਧਿ ਜੋਗ ਸਾਧਨਾ ਸਾਧਾ ॥ ਤਿਨ ਜੋ ਕਰੀ ਅਲਖ ਕੀ ਸੇਵਾ ॥ ਤਾਂਤੇ ਭਏ ਪ੍ਰਸੰਨ ਗੁਰਦੇਵਾ ॥* ਫੇਰ ਜਦੋਂ ਮੈਂ ਮਾਤਾ ਦੀ ਗੋਦ ਵਿਚ ਆਇਆ ਉਹਨਾਂ ਮੈਨੂੰ ਭਾਂਤ ਭਾਂਤ ਦੀ ਸਿਖਿਆ ☛

[੧]ਸੱਤ੍ਰੁ ਅਨੇਕਨ ਕੇ ਸਿਰ ਫੋਰੇ ॥੧੦੭॥ [੨]ਹਕਾ ਹਕੀ ਮਾਚਾ ਸੰਗ੍ਰਾਮਾ ॥
[੩]ਪਠੈ ਦਏ ਬਹੁ ਅਰਿ ਮ੍ਰਿਤੁ ਧਾਮਾ ॥ [੪]ਬਾਜ ਖੁਰਨ ਭੂ ਆਕੁਲ ਭਈ ॥
[੫]ਖਟ ਪਟ ਭੂਮਿ ਗਗਨ ਉਡਿ ਗਈ ॥੧੦੮॥ [੬]ਏਕੈ ਰਹਿ ਗਯੋ ਜਬੈ
ਪਯਾਲਾ ॥ [੭]ਐਸਾ ਮਚਾ ਜੁੱਧ ਬਿਕਰਾਲਾ ॥ [੮]ਮਹਾਂਕਾਲ ਕੈ ਭਯੋ ਪ੍ਰਸੇਤਾ ॥
[੯]ਡਾਰਾ ਭੂਮਿ ਪੌਛਿ ਕਰਿ ਤੇਤਾ ॥੧੦੯॥ [੧੦]ਭੱਟਾ ਚਾਰਜ[i] ਰੂਪ ਤਬ
ਧਰਾ ॥ [੧੧]ਬਦਨ ਪ੍ਰਸੇਤ ਧਰਨਿ ਜੋ ਪਰਾ ॥ [੧੨]ਢਾਢਿਸੈਨ ਢਾਢੀ ਬਪੁ
ਲਯੋ ॥ [੧੩]ਕਰਖਾ ਬਾਰ ਉਚਾਰਤ ਭਯੋ ॥੧੧੦॥ [੧੪]ਜਿਹ ਅਰਿਕਾਲ
ਕ੍ਰਿਪਾਨ ਪ੍ਰਹਾਰੈ ॥ [੧੫]ਇਕ ਤੇ ਦੋਇ ਪੁਰਖ ਕੈ ਡਾਰੈ ॥ [੧੬]ਦ੍ਵੈ ਮਨੁਖਨ
ਪਰ ਕਰਤ ਪ੍ਰਹਾਰਾ ॥ [੧੭]ਦ੍ਵੈ ਤੇ ਹੋਤ ਛਿਨਿਕ ਮੋਂ ਚਾਰਾ ॥੧੧੧॥
[੧੮]ਬਹੁਰਿ ਕਾਲ ਕੀਨਾ ਘਮਸਾਨਾ ॥ [੧੯]ਮਾਰਤ ਭਯੋ ਦੈਤ ਬਿਧਿ ਨਾਨਾ ॥
[੨੦]ਅਧਿਕ ਪ੍ਰਸੇਤ ਧਰਨਿ ਪਰ ਪਰਿਯੋ ॥ [੨੧]ਭੂਮ ਸੈਨ ਤਾ ਤੇ ਬਪੁ
ਧਰਿਯੋ[ii] ॥੧੧੨॥ [੨੨]ਕਾਢਿ ਕ੍ਰਿਪਾਨ ਧਸੌ ਹੁੰਕਾਰਾ ॥ [੨੩]ਤਿਨ ਤੇ ਅਮਿਤ
ਗਨਨ ਤਨ ਧਾਰਾ ॥ [੨੪]ਢੋਲ ਪਟਹ ਇਕ ਤਾਲ ਬਜਾਵੈਂ ॥ [੨੫]ਜੰਗ ਮੁਚੰਗ
ਉਪੰਗ ਸੁਨਾਵੈਂ ॥੧੧੩॥ [੨੬]ਗੋ ਮੁਖ ਝਾਂਝਰ ਤੂਰ ਅਪਾਰਾ ॥ [੨੭]ਢੋਲ
ਮ੍ਰਿਦੰਗ ਮੁਚੰਗ ਨਗਾਰਾ ॥ [੨੮]ਬਾਜਤ ਭੇਰ ਭਭਾਕਹਿ ਭੀਖਨ ॥ [੨੯]ਕਸਿ
ਧਨੁ ਤਜਤ ਸੁਭਟ ਸਰ ਤੀਛਨ ॥੧੧੪॥ [੩੦]ਭਰਿ ਗੇ ਕੁੰਡ ਤਹਾਂ ਸ੍ਰੋਨਤ
ਤਨ ॥ [੩੧]ਪ੍ਰਗਟੇ ਅਸੁਰ ਤਵਨ ਤੇ ਅਨਗਨ ॥ [੩੨]ਮਾਰਿ ਮਾਰਿ ਮਿਲਿ
ਕਰਤ ਪੁਕਾਰਾ ॥ [੩੩]ਤਿਨ ਤੇਂ ਪ੍ਰਗਟਤ ਅਸੁਰ ਹਜਾਰਾ ॥੧੧੫॥
[੩੪]ਤਿਨਹਿ ਕਾਲ ਜਬ ਧਰਨਿ ਗਿਰਾਵੈਂ ॥ [੩੫]ਸ੍ਰੋਨ ਪੁਲਿਤ ਹ੍ਵੈ ਭੂਮਿ
ਸੁਹਾਵੈਂ ॥ [੩੬]ਤਾ ਤੇ ਅਮਿਤ ਅਸੁਰ ਉਠਿ ਭਜਹੀਂ ॥ [੩੭]ਬਾਨ ਕ੍ਰਿਪਾਨ
ਸੈਹਥੀ ਸਜਹੀਂ ॥੧੧੬॥ [੩੮]ਅਮਿਤ ਕੋਪ ਕਰਿ ਸਮੁਹਿ ਸਿਧਾਰੇ ॥ [੩੯]ਸਬੈ
ਕਾਲ ਛਿਨ ਇਕ ਮੋਂ ਮਾਰੇ ॥ [੪੦]ਤਿਨ ਤੇ ਸ੍ਰੋਨਤ ਪਰਾ ਸਬੂਹਾ ॥ [੪੧]ਸਾਜਤ
ਭਏ ਅਸੁਰ ਤਬ ਬਿਯੂਹਾ ॥੧੧੭॥ [੪੨]ਦਾਰੁਨ ਮਚਾ ਜੁੱਧ ਤਬ ਝਟ ਪਟ ॥
[੪੩]ਉਡਿਗੇ ਬਾਜ ਖੁਰਨ ਭੂ ਖਟ ਪਟ ॥ [੪੪]ਹ੍ਵੈ ਗੇ ਤੇਰਹ ਗਗਨ ਅਪਾਰਾ ॥
[੪੫]ਏਕੈ ਰਹਿਗਯੋ ਤਹਾਂ ਪਤਾਰਾ ॥੧੧੮॥ [੪੬]ਭੱਟਾਚਾਰਜ ਇਤੈ ਜਸੁ
ਗਾਵੈ ॥ [੪੭]ਢਾਢਿਸੈਨ ਕਰਖਾਹੁ ਸੁਨਾਵੈ ॥ [੪੮]ਤਿਮਿ ਤਿਮਿ ਕਾਲਹਿ ਬਢੈ
ਗੁਮਾਨਾ ॥ [੪੯]ਚਹਿ ਚਹਿ ਹਨੇ ਦੁਬਹਿਯਾ ਨਾਨਾ ॥੧੧੯॥ [੫੦]ਤਿਨ ਤੇ
ਮੇਦ ਮਾਸ ਜੋ ਪਰਹੀਂ ॥ [੫੧]ਰਥੀ ਗਜੀ ਬਾਜੀ ਤਨ ਧਰਹੀਂ ॥ [੫੨]ਕੇਤਿਕ
ਭਏ ਅਸੁਰ ਬਿਕਰਾਰਾ ॥ [੫੩]ਤਿਨ ਕੇ ਬਰਨਨ ਕਰੌ ਸੁਧਾਰਾ ॥੧੨੦॥
[੫੪]ਏਕੈ ਚਰਨ, ਆਂਖਿ ਏਕੈ ਜਿਨਿ ॥ [੫੫]ਭੁਜਾ ਸਹਸ੍ਰ ਸਹਸ ਦ੍ਵੈ ਕੇ ਤਿਨ ॥
[੫੬]ਪਾਂਚ ਪਾਂਚ ਸੈ ਭੁਜ ਕੇ ਘਨੇ ॥ [੫੭]ਸਸਤ੍ਰ ਅਸਤ੍ਰ ਹਾਥਨ ਮੈ ਬਨੇ ॥੧੨੧॥

---

i. ਭੱਟਾਚਾਰਜ (ਮਹਾਨ ਵਿਦਵਾਨ-ਪੰਡਿਤ) ਜਿਸ ਨੇ ਢਾਡੀ ਦੀ ਪ੍ਰੰਪਰਾ ਅਰੰਭ ਕਰਕੇ ਜੰਗੀ ਜੋਸ਼ ਦਾ ਹੜ ਲਿਆਂਦਾ ।

ii. ਭੂਮ ਸੈਣ ਇਕ ਬਲਵਾਨ ਯੋਧਾ ਜਿਸ ਨੇ ਦੈਂਤਾਂ ਦਾ ਮਾਰ ਮਾਰ ਕੇ ਸਫਾਇਆ ਕਰ ਦਿੱਤਾ ਜਿਸ ਵੇਲੇ ਅਕਾਲਪੁਰਖ ਨੂੰ ਪਸੀਨਾ ਆ ਕੇ ਧਰਤੀ ਤੇ ਡਿੱਗਾ ਉਸ ਤੋਂ ਭੱਟਾ ਚਾਰਜ ਰੂਪ ਧਾਰਕੇ ਜੰਗੀ ਸੇਵਾ ਵਾਰਾਂ ਗਾ ਕੇ ਕਰਨ ਲਗ ਪਿਆ ਸੀ ਤੇ ਭੂਮ ਸੈਨ ਨੇ ਯੁੱਧ ਕੀਤਾ ਸੀ ।

---

☚ ਦਿੱਤੀ ਤੇ ਤਰ੍ਹਾਂ-ਤਰ੍ਹਾਂ ਦੀ ਰਖਿਆ ਕੀਤੀ - ਜੋ ਵਰਨਣ ਜੋਗ ਹੈ ਕਿ ਪਹਿਲੇ ਸੱਤ ਸਾਲ ਨਿਰੋਲ ਉਨ੍ਹਾਂ (ਮਾਤਾ ਗੁਜਰੀ) ਜੀ ਪਾਸ, ਪਟਨਾ ਸਾਹਿਬ ਵਿਚ ਹੀ ਗੁਜਾਰੇ ।

ਹ— ਜੇ ਬੇਬੇ ਨਾਨਕੀ ਦੇ ਰੂਪ ਵਿਚ ਭੈਣ ਨਾਨਕੀ ਦਾ ਰੋਲ ਸਾਡੇ ਘਰ ਉਜਾਗਰ ਹੁੰਦਾ ਹੈ ਤਾਂ ਭੈਣ ਜਰੂਰ ਭਾਵੁਕ ਹੁੰਦੀ ਹੈ ਪਰ ਜੇ ਨਾਲ ਭਾਵਨਾ ਹੋਵੇ। ਅਨੁਭਵ ਹੋਵੇ ਤਾਂ ਕਿਤਨਾ ਕੁਝ ਸੰਵਾਰ ਦਿੰਦੀ ਹੈ, ਜਿਸ ਦਾ ਅਨੁਮਾਨ ਬੇਬੇ ਨਾਨਕੀ ਦੇ ਕਰਤੱਵ ਤੇ ਲਗਾਇਆ ਜਾ ਸਕਦਾ ਹੈ । ਬੇਬੇ ਨਾਨਕੀ ਗੁਰੂ ਨਾਨਕ ਦੇਵ ਜੀ ਨਾਲੋਂ ਉਮਰ ਵਿਚ ਪੰਜ ਸਾਲ ਵੱਢੀ ਸੀ ਪਰ ਸਭ ਤੋਂ ਪਹਿਲਾਂ ਗੁਰੂ ਮਤਿ ਨੂੰ ਭੈਣ ਨਾਨਕੀ ਨੇ ਜਾਣਿਆਂ ਅਤੇ ਸਿੱਖੀ ਧਾਰਨ ਕੀਤੀ । ਮਹਾਨ ਕੋਸ਼ ਵਿਚ ਭਾਈ ਕਾਹਨ ਸਿੰਘ ਜੀ ਬੇਬੇ ਨਾਨਕੀ ਦੇ ਸਿਰਲੇਖ ਹੇਠਾਂ ਲਿਖਦੇ ਹਨ : ਉਹ ਗੁਰੂ ਨਾਨਕ ਦੇਵ ਜੀ ਦੇ ਧਰਮ ਨੂੰ ਧਾਰਨ ਵਾਲੀ ਸਭ ਤੋਂ ਪਹਿਲੀ ਸੀ । ਬੇਬੇ ਨਾਨਕੀ ਦਾ ਰੋਲ ਉਸ ਵੇਲੇ ਹੋਰ ਸਪਸ਼ਟ ਹੋ ਜਾਂਦਾ ਹੈ ਜਦ ਵੀਰ ਲਈ ਉਸ ਨੂੰ ਕਈ ਮਿਹਣੇ ਤਾਹਨੇ ਵੀ ਸਹਾਰਨੇ ਪੈਂਦੇ ਸਨ, ਪਰ ਉਹਨਾਂ ਸਾਹਮਣੇ ਕੋਈ ਗੁਰ ਨਿੰਦਾ ਨਹੀਂ ਸੀ ਕਰ ਸਕਦਾ । ਸੁਲਤਾਨਪੁਰ ਮੋਦੀ ਦਾ ਕੰਮ ☛

੧. ਅਨੇਕਾਂ ਹੀ ਦੁਸ਼ਮਣਾਂ ਦੇ ਸਿਰ ਭੰਨੇ ॥੧੦੭॥
੨. ਆਮ੍ਹੋ ਸਾਹਮਣੇ ਜੁੱਧ ਮੱਚ ਗਿਆ ।
੩. ਬਹੁਤ ਸਾਰੇ ਦੁਸ਼ਮਨ ਭੇਜ ਦਿੱਤੇ ਮੌਤ ਦੇ ਘਰ
੪. ਘੋੜਿਆਂ ਦੇ ਖੁਰਾਂ (ਪੈਰਾਂ) ਨਾਲ ਧਰਤੀ ਪੀਠ ਗਈ।
੫. ਖੁਰਾਂ ਦੇ ਖੜਕਣ ਨਾਲ ਧਰਤੀ ਧੂੜ ਬਣ ਕੇ ਛੇ ਹਿੱਸੇ ਉੱਡ ਗਈ ॥੧੦੮॥
੬. ਜਦੋਂ ਇਕੋ ਪਤਾਲ ਲੋਕ ਬਾਕੀ ਰਹਿ ਗਿਆ ।
੭. ਇਹੋ ਜਿਹਾ ਬਿਕਰਾਲ ਜੁੱਧ ਹੋਇਆ ਸੀ ।
੮. ਉਸ ਵੇਲੇ ਮਹਾਂ ਕਾਲ ਨੂੰ ਪਸੀਨਾ ਆ ਗਿਆ ।
੯. ਉਹ ਪਸੀਨਾ ਜਦੋਂ ਪੂੰਝ ਕੇ ਧਰਤੀ ਉੱਪਰ ਸੁੱਟਿਆ ॥੧੦੯॥
੧੦. ਉਸ ਪਸੀਨੇ ਤੋਂ ਭੱਟਾ ਚਾਰਜ ਨੇ ਰੂਪ ਧਾਰਨ ਕਰ ਲਿਆ।
੧੧. ਜਿਹੜਾ ਪਸੀਨਾ ਸਰੀਰ ਤੋਂ ਧਰਤੀ ਤੇ ਡਿੱਗਾ ਉਸ ਤੋਂ
੧੨. ਢਾਢ ਸੈਨ ਢਾਢੀ ਨੇ ਸਰੀਰ ਧਾਰਨ ਕਰ ਲਿਆ ਭੱਟਾ ਚਾਰ
੧੩. ਜੋ ਜੰਗੀ ਵਾਰਾਂ ਗਾਉਣ ਲੱਗਾ ॥੧੧੦॥
੧੪. ਜਿਹੜੇ ਦੁਸ਼ਮਨ ਕਾਲ ਰੂਪੀ ਕ੍ਰਿਪਾਨ ਨੇ ਮਾਰੇ
੧੫. ਇਕ ਤੋਂ ਦੋ ਪੁਰਖ ਕਰ ਦਿੱਤੇ ।
੧੬. ਜਦੋਂ ਦੋ ਪੁਰਖਾਂ ਤੇ ਵਾਰ ਕਰ ਕੇ ਮਾਰਿਆ
੧੭. ਇਕ ਛਿਨ ਦੇ ਵਿਚ ਦੋ ਤੋਂ ਚਾਰ ਹੋ ਗਏ ॥੧੧੧॥
੧੮. ਮੁੜਕੇ ਫੇਰ ਕਾਲ ਨੇ ਘਮਸਾਨ ਦਾ ਜੰਗ ਕੀਤਾ ।
੧੯. ਦੈਂਤਾਂ ਨੂੰ ਕਈ ਤਰ੍ਹਾਂ ਮਾਰਿਆ ।
੨੦. ਬਹੁਤ ਸਾਰਾ ਪਸੀਨਾ ਧਰਤੀ ਤੇ ਗਿਰਿਆ ।
੨੧. ਉਸ ਤੋਂ ਭ੍ਰਮ ਸੈਨ ਨੇ ਤਨ ਧਾਰਨ ਕਰ ਲਿਆ ॥੧੧੨॥
੨੨. ਅਤੇ ਤਲਵਾਰ ਧੂਹ ਕੇ ਬੜੇ ਜੋਸ਼ ਨਾਲ ਜੁੱਧ ਵਿਚ ਧਸ ਗਿਆ।
੨੩. ਉਸਦੇ ਦੈਂਤਾਂ ਨੂੰ ਕਤਲ ਕਰਨ ਨਾਲ ਉਹਨਾਂ ਦੈਂਤਾਂ ਦਾ ਬਹੁਤ ਖੂਨ ਧਰਤੀ ਤੇ ਗਿਰ ਗਿਆ ਜਿਸ ਤੋਂ ਹੋਰ ਬੇਅੰਤ ਦੈਂਤ ਉੱਠ ਖੜ੍ਹੇ ।
੨੪. ਕੋਈ ਢੋਲ ਕੁੱਟਦਾ ਹੈ ਕੋਈ ਤਾੜੀਆਂ ਮਾਰਦਾ ਹੈ ।
੨੫. ਕਈ ਜੰਗੀ ਗੀਤ ਤੇ ਵਾਜੇ ਸੁਣਾਉਂਦੇ ਹਨ ॥੧੧੩॥
੨੬. ਕੋਈ ਹੀ ਮੁਖ ਵਾਜਾ ਕੋਈ ਝਾਂਜ ਤੇ ਤੂਤੀਆਂ ਬਹੁਤ ਵਜਾ ਰਹੇ ਹਨ ਤੇ ਕਈ ਨਗਾਰੇ ਵਜਾ ਰਹੇ ਹਨ ।
੨੭. ਭੇਰੀਆਂ ਆਦਿ ਵੱਜਦੀਆਂ ਹਨ ।
੨੮. ਕੱਸ-ਕੱਸ ਕੇ ਸੂਰਮੇ ਤਿਖੇ ਤੀਰ ਛੱਡ ਰਹੇ ਹਨ ਬੇਅੰਤ ॥੧੧੪॥
੨੯. ਸਰੀਰਾਂ ਵਿਚੋਂ ਲਹੂ ਨਿਕਲ ਕੇ ਕੁੰਡਾਂ ਦੇ ਕੁੰਡ ਕੰਕਰ ਭੂਰ ਗਏ ।
੩੦. ਜਿਸ ਤੋਂ ਅਣਗਿਣਤ ਦੈਂਤ ਪੈਦਾ ਹੋ ਗਏ ।
੩੧. ਜੋ ਮਿਲਕੇ ਮਾਰੋ ਮਾਰ ਦਾ ਅਵਾਜ਼ਾ ਕੱਢਦੇ ਹਨ ।
੩੨. ਉਨ੍ਹਾਂ ਤੋਂ ਹਜ਼ਾਰਾਂ ਦੈਂਤ ਹੋਰ ਪੈਦਾ ਹੋ ਜਾਂਦੇ ਨੇ ॥੧੧੫॥
੩੩. ਜਿਸ ਵੇਲੇ ਉਹਨਾਂ ਨੂੰ ਕਾਲ ਧਰਤੀ ਤੇ ਸੁੱਟਦਾ ਹੈ ।
੩੪. ਲਹੂ ਗਿਰਕੇ ਉਹਨਾਂ ਤੋਂ ਧਰਤੀ ਤੇ ਪੈਂਦਾ ਹੈ ।
੩੫. ਉਸ ਤੋਂ ਹੋਰ ਬੇਅੰਤ ਦੈਂਤ ਉਠ ਕੇ ਦੌੜ ਪੈਂਦੇ ਨੇ ਅਤੇ
੩੬. ਤੀਰ ਕਮਾਣ ਕ੍ਰਿਪਾ, ਬਰਛੀ ਆਦਿ ਨਾਲ ਸੱਜ ਜਾਂਦੇ ਨੇ ॥੧੧੬॥
੩੭. ਬੜੇ ਗੁੱਸੇ ਨਾਲ ਸਾਹਮਣੇ ਆ ਜਾਂਦੇ ਨੇ ਪਰ ਕਾਲ
੩੮. ਸਾਰਿਆਂ ਨੂੰ ਇਕ ਛਿਨ ਵਿਚ ਮਾਰ ਮੁਕਾਉਂਦਾ ਹੈ ।
੩੯. ਉਹਨਾਂ ਤੋਂ ਸਾਰਾ ਹੀ ਖੂਨ ਜਦੋਂ ਧਰਤੀ ਤੇ ਪਿਆ
੪੦. ਦੈਂਤ ਫੇਰ ਉਸ ਲਹੂ ਤੋਂ ਬੇਅੰਤ ਪ੍ਰਗਟ ਹੋ ਗਏ ॥੧੧੭॥
੪੧. ਉਸੇ ਵੇਲੇ ਫੇਰ ਜੁੱਧ ਮੱਚ ਗਿਆ ।
੪੨. ਘੋੜਿਆਂ ਦੇ ਖੁਰਾਂ ਨਾਲ ਧਰਤੀ ਉਖੜ ਗਈ ਤੇ
੪੩. ਅਸਮਾਨ ਨੂੰ ਚੜ੍ਹ ਗਈ ਤੇ ਕਈ ਅਸਮਾਨ ਬਣ ਗਏ ਭਾਵ ੧੩ ਅਸਮਾਨ ਦਿੱਸਣ ਲੱਗੇ ।
੪੪. ਜਾਣੋਂ ਇਕ ਪਤਾਲ ਹੀ ਹੇਠਾਂ ਰਹਿ ਗਿਆ ਹੈ ॥੧੧੮॥
੪੫. ਇਧਰ ਭੱਟਾਂ ਰਾਹੀਂ ਪੰਡਿਤ ਜਸ ਗਾ ਰਿਹਾ ਹੈ ।
੪੬. ਢਾਢੀ ਸੈਨ ਜੰਗੀ ਵਾਰਾਂ ਸੁਣਾ ਰਿਹਾ ਹੈ । ਜਿਉਂ-ਜਿਉਂ
੪੭. ਤਿਉਂ ਤਿਉਂ ਕਾਲ ਦਾ ਜੋਸ਼ ਵਧ ਗਿਆ ਹੈ ।
੪੮. ਦਿਲ ਦੀ ਇੱਛਾ ਨਾਲ ਦੋ ਬਾਹਾਂ ਵਾਲੇ ਦੈਂਤਾਂ ਅਨੇਕਾਂ ਨੂੰ ਮਾਰ ਰਿਹਾ ਹੈ ॥੧੧੯॥
੪੯. ਉਹਨਾਂ ਦੈਂਤਾਂ ਦਾ ਮੇਦਾ ਮਾਸ ਜੋ ਧਰਤੀ ਤੇ ਪੈਂਦਾ ਹੈ।
੫੦. ਉਸ ਤੋਂ ਰਥੀ ਹਾਥੀ ਘੋੜੇ ਸਰੀਰ ਧਾਰ ਲੈਂਦੇ ਨੇ ।
੫੧. ਕਿਤਨੇ ਦੈਂਤ ਬੇਹੋਸ਼ ਹੋਏ ਪਏ ਨੇ ।
੫੨. ਉਹਨਾਂ ਦਾ ਮੈ ਖੋਲ੍ਹਕੇ ਵਰਨਣ ਕਰਦਾ ਹਾਂ, (ਲੇਖਕ ਸ੍ਰੀ ਦਸਮੇਸ਼ ਜੀ ਕਹਿੰਦੇ ਹਨ) ॥੧੨੦॥
੫੩. ਕਿਸੇ ਦੀ ਇਕ ਅੱਖ ਕਿਸੇ ਦਾ ਇਕ ਪੈਰ ਵਾਲੇ ਹਨ।
੫੪. ਕਿਸੇ ਦੀ ਇਕ ਬਾਂਹ
੫੫. ਕਿਸੇ ਦੀਆਂ ਸੈਂਕੜੇ ਬਾਹਾਂ ਹਨ ਕਿਸੇ ਕਿਸੇ ਦੀਆਂ ਸਿਰਫ ਦੋ ਹੀ ਹਨ ।
੫੬. ਪੰਜ ਪੰਜ ਸੌ ਬਾਹਾਂ ਵਾਲੇ ਬਹੁਤ ਸਨ ਜਿਨ੍ਹਾਂ ਨੇ
੫੭. ਸ਼ਸਤ੍ਰ-ਅਸਤ੍ਰ ਹੱਥਾਂ ਵਿਚ ਲਏ ਹੋਏ ਸਨ ॥੧੨੧॥

---

☚ ਕਰਦੇ ਜਦ ਵੀਰ ਨੂੰ ਕੁਝ ਸਾਲ ਹੋ ਗਏ ਤਾਂ ਇਕ ਵਾਰੀ ਗੁਰੂ ਜੀ ਦੀ ਸੱਸ (ਚੰਦੋ) ਨੇ ਆ ਕੇ ਬਹੁਤ ਜਲੀਆਂ ਕਟੀਆਂ ਕਹੀਆਂ ਅਤੇ ਉਹ ਇਥੋਂ ਤੱਕ ਆਖ ਗਈ ਕਿ ਉਸ ਦੀ ਧੀ (ਸੁਲੱਖਣੀ) ਦਾ ਰਤਾ ਵੀ ਕੱਪੜੇ ਲੱਤੇ ਦਾ ਖਿਆਲ ਨਹੀਂ ਰਖਿਆ ਜਾਂਦਾ ਸੋ ਬੇਬੇ ਨਾਨਕੀ ਨੂੰ ਕਿਹਾ ਕਿ ਤੂੰ ਹੀ ਆਪਣੇ ਵੀਰ ਨੂੰ ਸਮਝਾ। ਉੱਤਰ ਵਿਚ ਬੇਬੇ ਨਾਨਕੀ ਨੇ ਚੰਦੋ ਨੂੰ ਉੱਤਰ ਦਿੱਤਾ ਕਿ ਸੁਣ ਮਾਸੀ ਜੀ : ਮੈਂ ਭਰਾਉ ਤਾਂਈ ਕੀ ਸਮਝਾਵਾਂ ? ਭਰਾਉ ਮੇਰਾ ਚੋਰ ਨਹੀਂ, ਯਾਰ ਨਹੀਂ, ਜੁਆਰੀ ਨਹੀਂ ਕੋਈ ਬੁਰਾ ਕੰਮ ਨਹੀਂ ਕਰਦਾ - ਏਹੀ ਕਾਰਣ ਹੈ ਕਿ ਸ੍ਰੀ ਗੁਰ ਦਸਵੇਂ ਨਾਨਕ ਨੇ ਚੋਰਾਂ ਯਾਰਾਂ ਤੇ ਠੱਗਾਂ ਅਤੇ ਬੁਰੇ ਲੋਕਾਂ ਦੇ ਕਰਤੱਵ ਦੱਸਕੇ ਪਾਠਕਾਂ ਨੂੰ ਨੇਕ ਕੰਮ ਕਰਨ ਦੀ ਜਾਂਚ ਦੱਸੀ ਹੈ ਜਿਵੇਂ ਬੀਬੀ ਸਿਮਰਨ ਕੌਰ ਕਹਿੰਦੀ ਹੈ ਕਿ - ਇਸਤਰੀ ਦਾ ਰੋਲ ਉਦੋਂ ਸਪਸ਼ਟ ਹੋ ਜਾਂਦਾ ਹੈ ਜਦੋਂ ਇਕ ਇਸਤਰੀ ਭਾਵੇਂ ਉਹ ਭੈਣ ਹੈ ਭਾਵੇਂ ਦੂਜੀ ਕੋਈ ਹੋਰ ਇਸਤਰੀ ਭਾਵੇਂ ਭਰਾ ਦੀ ਸੱਸ ਹੀ ਹੈ ਜਦੋਂ ਉਹ ਇਸਤਰੀ ਬੇਬੇ ਨਾਨਕੀ ਵਾਂਗ ਸਮਝਾਉਂਦੀ ਹੈ ।

ਕ—ਸੁਲੱਖਣੀ ਦੇ ਰੂਪ ਵਿਚ ਪਤਨੀ ਦਾ ਕਰਤੱਵ ਵੀ ਵੇਖਣ ਵਾਲਾ ਹੈ ਕਿਉਂਕਿ ਗੁਰੂ ਸਾਹਿਬ ਦੇ ਪਿੱਛੇ ਇਕ ਬਹੁਤ ਭਾਰੀ ਕੰਧ ਵਾਂਗੂ ਖੜੇ ਸਨ । ਪਹਿਲਾਂ ਤਲਵੰਡੀ ਤੋਂ ਗੁਰੂ ਨਾਨਕ ਸਾਹਿਬ ਸੁਲਤਾਨ ਪੁਰ ਜਾਣ ਲੱਗੇ ਤਾਂ ਉਨ੍ਹਾਂ ਇਕੋ ਵਾਰ ਕਿਹਾ : ਮੈਨੂੰ ਨਾਲ ਲੈ ਜਾਉ । ਪਰ ਜਦੋਂ ਗੁਰੂ ਨਾਨਕ ਪਾਤਸ਼ਾਹ ਨੇ ਕਿਹਾ ਰੋਜਗਾਰ ਲਗੇਗਾ ਤਾਂ ਸਦਾਇ ਲੈਸਾਂ[i] । ਤਾਂ ਰਤਾ ਭਰ ਨਾ ਉਭਾਸਰੇ । ਸੁਲਤਾਨਪੁਰ ਵਿਚ ਗੁਰੂ ਨਾਨਕ ਦਾ ਹੱਥ ਖੁਲ੍ਹਾ ਦੇਖਕੇ ਕਦੇ ਰੋਕਿਆ ਟੋਕਿਆ ਨਹੀਂ, ਭਾਵੇਂ ਆਲੇ ਦਵਾਲੇ ਦੇ ਲੋਕੀਂ ਕਿਤਨਾ ਕੁਝ ਕਹਿੰਦੇ ਸਨ । ੧੭ ਸਾਲ ਗੁਰੂ ਨਾਨਕ ਸਾਹਿਬ ਜਗਤ ਨੂੰ ਤਾਰਨ ਹਿਤ ਵਿਚਰਦੇ ਰਹੇ ਤਾਂ ਜਿਵੇਂ ਪੁੱਤ੍ਰਾਂ ਨੂੰ ਉਨ੍ਹਾ ਨੇ ਪਾਲਿਆ ਇਹ ਉਨ੍ਹਾਂ ਦਾ ਹੀ ਕਰਤੱਵ ਸੀ । ਇਹ ਹੀ ਕਾਰਨ ਲਗਦਾ ਹੈ ਜਦ ਗੁਰੂ ਨਾਨਕ ਦੇਵ ਜੀ ਜੋਤੀ ਜੋਤਿ ਸਮਾਣ ਲੱਗੇ ਤਾਂ ਸਾਡੀ ਮਾਤਾ ਸੁਲੱਖਣੀ ਜੀ ਨੇ ਕਿਹਾ ਆਗਿਆ ਕਰੋ ਕਿ ਮੈਂ ਵੀ ਨਾਲ ਹੀ ਸੁਆਸ ਛੱਡਾਂ ਤਾਂ ਉਸ ਵੇਲੇ ਜੋ ਸ਼ਬਦ ਗੁਰੂ ਨਾਨਕ ਜੀ ਨੇ ਕਹੇ ਗੁਰ ਬਿਲਾਸ ਪਾਤਸ਼ਾਹੀ ਛੇਵੀਂ ਦੇ ਅਧਿਆਇ ੧੬ ਵਿਚ ਕਵੀ ਸੋਹਨ ਨੇ ਦਰਜ ਕੀਤੇ ਹਨ : ਗੁਰੂ ਨਾਨਕ ਦੇਵ ਜੀ ਨੇ ਕਿਹਾ : ਤੁਸੀਂ ਜਰਾ ਵੀ ਸੰਸਾ ਨਹੀਂ ਕਰਨਾ, ਤੁਸੀਂ ਆਪਣੀ ਕਰਨੀ, ਕਰਤੱਵ ਵਿਹਾਰ ਨਾਲ ਜੀਵਨ ਮੁਕਤ ਹੋ । ਸਮਾਂ ਪਾ ਕੇ ਸੁਆਸ ਛੱਡਣੇ ਦਰ ਘਰ ਨੂੰ ਪਾਉਣਾ ਹੈ - ਮਹਲ ਸੁਲੱਖਣੀ ਬਚਨ ਅਲਾਏ ॥ ਮਹਾਰਾਜ ਮੈ ਤੁਮਰੀ ਦਾਸੀ ॥ ਮੋਰੋ ਆਗਯਾ ਕਰ ਅਬਿਨਾਸੀ ॥ ਸ੍ਰੀ ਗੁਰੂ ਨਾਨਕ ਐਸ ਉਚਾਰੀ ॥ ਤੁਮਹੋ ਮੁਕਤ ਕਾ ਸੰਸ ਵਿਚਾਰੀ ॥ ਸਮਾ ਪਾਇ ਜਬ ਸੁਆਸ ਬਿਹਾਵੈ ॥ ਤਜ ਇਹਾ ਦੇਹ ਮੁਕਤ ਹੋਇ ਜਾਵੈ ॥ ਅਧਿਆਇ ੧੬॥

ਖ—ਮਾਤਾ ਖੀਵੀ ਜੀ ਨੇ ਗੁਰੂ ਸੁਪਤਨੀ ਦੇ ਰੂਪ ਵਿਚ ਜਿਵੇਂ ਪੂਰਨੇ ਪਾਏ ਉਸ ਕਰਤੱਵ ਨੂੰ ਉਚੇਰਾ ਦੇਖਣ ਦੀ ਲੋੜ ਹੈ । ਇਹ ਨਿਰਾਲੀ ਖੇਡ ਗੁਰੂ ਗ੍ਰੰਥ ਸਾਹਿਬ ਵਿਚ ਹੋ ਰਹੀ ਹੈ ਕਿਸੇ ਪਤਨੀ ਬਾਰੇ ਉਚੇਰੀ ਪਉੜੀ ਲਿਖੀ ਗਈ ਹੋਵੇ । ਬਲਵੰਤ ਜੀ ਕਹਿੰਦੇ ਹਨ : ਮਾਤਾ ਖੀਵੀ ਜੀ ਆਪਣੇ ਪਤੀ ਵਾਂਗ ਨੇਕ ਹਨ ਗੁਰੂ ਅੰਗਦ ਦੇਵ ਜੀ ਤਾਂ ਸਤਿਸੰਗ ਰੂਪੀ ਲੰਗਰ ਲਗਾਕੇ ਨਾਮ ਦੀ ਦੌਲਤ ਵੰਡ ਰਹੇ ਸਨ ਅਤੇ ਖੀਵੀ ਜੀ ਲੰਗਰ ਦੀ ਸੰਭਾਲ ਕਰਦੇ ਹਨ ਲੋੜਵੰਦ ਦੀ ਕੇਵਲ ਲੋੜ ਹੀ ਨਹੀਂ ਸਗੋਂ ਖੁਲ੍ਹਾ ਘਿਉ ਮੈਦਾ ਤੇ ਖੀਰ ਵੰਡੀ ਜਾ ਰਹੇ ਸਨ । ਹਰ ਇਕ ਨੂੰ ਘਿਉ ਵਾਲੀ ਖੀਰ ਮਿਲਦੀ ਸੀ । ਜੋ ਵੀ ਤਪਿਆ ਖਪਿਆ ਅਤੇ ਸਤਿਆ ਆਉਂਦਾ ਸੀ ਆਪ ਜੀ ਪਾਸ ਆ ਕੇ ਧੀਰਜ ਪਕੜਦਾ ਸੀ : ਵਾਰ ਦੇ ਸ਼ਬਦ ਹਨ :— *ਬਲਵੰਡ ਖੀਵੀ ਨੇਕ ਜਨ ਜਿਸ ਬਹੁਤੀ ਛਾਉ ਪਤ੍ਰਾਲੀ ॥ ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤ ਖੀਰਿ ਘਿਆਲੀ ॥ ਗੁਰਸਿੱਖਾਂ ਕੇ ਮੁੱਖ ਉਜਲੇ ਮਨਮੁਖ ਥੀਏ ਪਰਾਲੀ ॥ਅੰਗ ੯੬੭॥* ਮਾਤਾ ਖੀਵੀ ਜੀ ਦਾ ਆਪਣੇ ਪੁੱਤਾਂ ਨੂੰ ਉਪਦੇਸ਼ ਸੀ ਕਿ ਨਿਰਬਾਹ ਕਿਰਤ ਕਰਕੇ ਕਰੋ, ☛

---

i. ਪੁਰਾਤਨ ਜਨਮ ਸਾਖੀ ਪੰ ੩੭ ਸੰਪਾ: ਭਾਈ ਵੀਰ ਸਿੰਘ ਛਾਪ ੧੦ਵੀਂ ੧੯੮੬

ਬਿਸਤਨੀ ॥ ਬ ਕੋਸ਼ਸ਼ ਦਰਆਮਦ, ਰਗੇ ਖੁਸ਼ਤਨੀ ॥੧੫॥ [੧]ਤਵੱਲਦ ਸ਼ੁਦਸ਼ ਕੋਦਕੇ ਸ਼ੀਰਖਾਰ ॥ ਕਿ ਖੁਦ ਸ਼ਹਿ; ਵ ਸ਼ਾਹ ਅਫਕਨੋ ਨਾਮਦਾਰ ॥੧੬॥ [੨]ਕਿ ਜ਼ਾਹਰ ਨ ਕਰਦੰਦ; ਸਿਰਰੇ ਜਹਾਂ ॥ ਬ ਸੰਦੂਕ਼ ਓ ਰਾ; ਨਿਗਹ ਦਾਸ਼ਤ ਆਂ ॥੧੭॥ [੩]ਜ਼ਿ ਮੁਸ਼ਕੋ ਫ਼ਿਤਰ ਅੰਬਰ ਆਵੇਖ਼ਤੰਦ ॥ ਬਰੋ ਊਦ ਅਜ਼ ਜ਼ਾਫ਼ਰਾਂ ਰੇਖ਼ਤੰਦ ॥੧੮॥ [੪]ਬ ਦਸਤ ਅੰਦਰੂੰ ਦਾਸ਼ਤ; ਓ ਰਾ ਅਕ਼ੀਕ ॥ ਰਵਾਂ ਕਰਦ ਸੰਦੂਕ; ਦਰੀਯਾ ਅਮੀਕ ॥੧੯॥ [੫]ਰਵਾਂ ਕਰਦ ਓ ਰਾ; ਕੁਨਦ ਜਾਮਹ ਚਾਕ ॥ ਨਜ਼ਰ ਦਾਸ਼ਤ; ਬਰੁ ਸ਼ੁਕਰ ਯਜ਼ਦਾਂਨ ਪਾਕ ॥੨੦॥ [੬]ਨਿਸ਼ਸਤੰਦ ਬਰ ਰੋਦ ਲਬ ਗਾਜ਼ਰਾਂ ॥ ਨਜ਼ਰ ਕਰਦ ਸੰਦੂਕ਼ ਦਰੀਯਾ ਰਵਾਂ ॥੨੧॥ [੭]ਹਮੀ ਖ਼ਾਸਤ ਕਿ ਓ ਰਾ ਬਦਸਤ ਆਵਰੰਦ ॥ ਕਿ ਸੰਦੂਕ਼ ਬਸਤਹ ਸ਼ਿਕਸਤ ਆਵਰੰਦ ॥੨੨॥ [੮]ਚੁ ਬਾਜ਼ੂ ਬ ਕੋਸ਼ਸ਼ ਦਰ ਆਮਦ ਕਿਰਾਂ ॥ ਬ ਦਸਤ ਅੰਦਰ ਆਮਦ ਮਤਾਏ ਗਿਰਾਂ ॥੨੩॥ [੯]ਸ਼ਿਕਸਤੰਦ ਮੁਹਰਸ਼ ਬਰਾਏ ਮਤਾ ॥ ਪਦੀਦ ਆਮਦਹ ਜ਼ਾਂ ਚੁ ਬਖਸ਼ਿੰਦਹ ਮਾਹ ॥੨੪॥ [੧੦]ਵਜ਼ਾਂ ਗਾਜਰਾਂ ਖਾਨਹ ਕੋਦਕ ਚੁ ਨੇਸਤ ॥ ਖੁਦਾ ਮਨ ਪਿਸਰ ਦਾਦ ਈ ਹਮ ਬਸੇਸਤ ॥੨੫॥ [੧੧]ਬਿਆਵੁਰਦ ਓ ਰਾ ਗਿਰਫ਼ਤ ਆਂ ਅਕ਼ੀਕ਼ ॥ ਸ਼ੁਕਰ ਕਰਦ ਯਜ਼ਦਾਨ ਆਜ਼ਮ ਅਮੀਕ਼ ॥੨੬॥ [੧੨]ਕੁਨਦ ਪਰਵਰਸ਼ ਰਾ ਚੁ ਪਿਸਰੇ ਅਜ਼ੀਮ ॥ ਬ ਯਾਦੇ ਖੁਦਾ ਕ਼ਿਬਲਹ ਕਾਬਹ ਕਰੀਮ ॥੨੭॥ [੧੩]ਚੁ ਬੁਗਜ਼ਸ਼ਤ ਬਰ ਵੈ ਦੁ ਸੇ ਸਾਲ ਮਾਹ ॥ ਕਜ਼ੋ ਦੁਖਤਰੇ ਖ਼ਾਨਹ ਆਵੁਰਦ ਸ਼ਾਹ ॥੨੮॥ [੧੪]ਨਜ਼ਰ ਕਰਦ ਬਰ ਵੈ ਹੁਮਾਏ ਅਜ਼ੀਮ ॥ ਬ ਯਾਦ ਆਮਦਸ਼ ਪਿਸਰੇ ਗਾਜ਼ਰ ਕਰੀਮ ॥੨੯॥ [੧੫]ਬਿਪੁਰਸੀਦ ਓ ਰਾ ਕਿ ਏ ਨੇਕ ਜ਼ਨ ॥ ਕੁਜਾ ਯਾਫ਼ਤੀ ਪਿਸਰ ਖ਼ੁਸ਼ ਖ਼ੋਇ ਤਨ ॥੩੦॥ [੧੬]ਬਿਦਾ ਨੇਮ ਖਾਨੇਮ ਸ਼ਨਾਸੇਮ ਮਨ ॥ ਯਕੇ ਮਨ ਸ਼ਨਾਸਮ ਨ ਦੀਗਰ ਸੁਖ਼ਨ ॥੩੧॥ [੧੭]ਦਵੀਦੰਦ ਮਰਦਮ ਬੁਖਾਦੰਮ ਕਜ਼ੋ ॥ ਕਿ ਅਜ਼ ਖਾਨਹੇ ਗਾਜ਼ਰਾਨਸ਼ ਅਜ਼ੋ ॥੩੨॥ [੧੮]ਬੁਖਾਦੰਦ ਓ ਰਾ ਬੁ ਬਸਤੰਦ ਸਖ਼ਤ ॥ ਬਿਪੁਰਸੀਦ ਓ ਰਾ ਕਿ ਏ ਨੇਕ ਬਖਤ ॥੩੩॥ [੧੯]ਬਿਗੋਯਮ ਤੁਰਾ ਹਮ ਚੁ ਈਂ ਯਾਫ਼ਤਮ ॥ ਨੁਮਾਯਮ ਬ ਤੋ ਹਾਲ ਚੂੰ ਸਾਖਤਮ ॥੩੪॥ [੨੦]ਕਿ ਸਾਲੇ ਫਲਾਂ ਮਾਹ ਦਰ ਵਕ਼ਤ ਸ਼ਾਮ ॥ ਕਿ ਈਂ ਕਾਰ ਰਾ ਕਰਦਅਮ ਮਨ ਤਮਾਮ ॥੩੫॥ [੨੧]ਗਿਰਫ਼ੇਤਮ ਸੰਦੂਕ਼ ਦਰੀਯਾ ਅਮੀਕ਼ ॥ ਯਕੇ ਦਸਤ ਜ਼ੋ ਯਾਫ਼ਤਮ ਈਂ ਅਕ਼ੀਕ ॥੩੬॥ [੨੨]ਬਦੀਦੰਦ ਗਊਹਰਿ ਗਿਰਫ਼ਤੰਦ ਅਜ਼ਾਂ ॥ ਸ਼ਨਾਸਦ ਕਿ ਈਂ ਪਿਸਰ ਹਸਤ ਆਂ ਹੁਮਾਂ ॥੩੭॥ [੨੩]ਬਰੋ ਤਾਜ਼ਹ ਸ਼ੁਦ ਸ਼ੀਰ

---

ਆਇਆ ਹੈ ਜੋ ਸੇਵਾ ਕਰਕੇ ਮੈਂ ਹੀ ਅਪਨਾ ਪੂਰਾ ਜੀਵਨ ਕਰ ਦੇਤਾ ਹੈ । ਸਿਖ ਉਸ ਕੋ ਕਹਿਤੇ ਹੈਂ ਜੋ ਕਿ ਦੂਸਰੇ ਕੀ ਸੇਵਾ ਕਰਨੇ ਮੇਂ ਅਨੰਦ ਲੇਤਾ ਹੈ । ਜੋ ਦੁਖੀ ਹੈ ਜਿਸਕੋ ਅਵੱਸ਼ਕਤਾ ਹੈ ਉਸੀ ਹੀ ਕੀ ਸੇਵਾ ਕਰਤਾ ਹੈ । ਜੋ ਆਪਣੇ ਮਾਤਾ ਪਿਤਾ ਕੀ ਸੇਵਾ ਨਾ ਕਰੇ ਉਹ ਸਿਖ ਕੈਸੇ ਹੋ ਸਕਤਾ ਹੈ ? ਦੂਸਰਾ ਹੈ ਸ਼ਬਦ - ਗ੍ਰੰਥ ਗੁਰੂਓਂ ਕੀ ਜਿਤਨੀ ਬਾਣੀ ਹੈ, ਸੰਤੋਂ ਕੀ ਬਾਣੀ ਕੋ ਗ੍ਰੰਥਿਤ ਕਰ ਦੀਆ ਗਿਆ ਹੈ, ਏਕ ਸੁਚਾਰੂ ਰੂਪ ਮੇਂ ਸੰਜੋਅ ਦੀਆ ਗਯਾ ਹੈ ਉਸਕੋ ਕਹਿਤੇ ਹੈਂ ਗੁਰੂ ਗ੍ਰੰਥ ਸਾਹਿਬ ਜੀ ਮੈਨੇਂ ਕਈ ਭਾਸ਼ਾਓਂ ਮੇਂ ਜਿਨ ਭਾਸ਼ਾਊਂ ਕੋ ਮੈਂ ਜਾਨਤਾ ਹੂੰ - ਉਨ ਮੇਂ ਗੁਰੂ ਗ੍ਰੰਥ ਸਾਹਿਬ ਕਾ ਸਵੈ ਅਧਿਐਨ ਕੀਆ ਤੋ ਮੁਝੇ ਯੇ ਲਗਾ ਕਿ ਗੀਤਾ ਵੋ ਵਿਸ਼ਲਿਸ਼ਟ ਚੀਜ ਹੈ ਬਾਈਬਲ ਵੋ ਭੀ ਸਭ ਕੇ ਸਮਝ ਮੇ ਨਹੀਂ ਆਤੀ, ਕੁਰਾਨ ਮੁਜੀਦ - ਵੋ ਭੀ ਸਭ ਸਮਝ ਨਹੀਂ ਪਾਤੇ ਲੇਕਿਨ "ਗੁਰੂ ਗ੍ਰੰਥ ਸਾਹਿਬ ਕੋ ਕੋਈ ਆਗਰ ਪੜ੍ਹਲੇ ਤੋ ਸਭ ਕੋ ਸਮਝ ਮੇ ਆ ਸਕਤੀ ਹੈ : ਬੋਧ, ਅਬੋਧ ਵਿਦਵਾਨ ਭੀ ਉਸ ਕੋ ਸਮਝ ਲੇਤੇ ਹੈਂ । ਅਬ ਤਰਕ ਬਤਰਕ ਮੇਂ ਜਾਕਰ ਕਿ ਸ਼ਬਦ ਕਾ ਕਿਆ ਅਰਥ ਹੋਤਾ ਹੈ, ਕੈਸੇ ਕਹਾ ਗਿਆ ਹੈ ਤੋਂ ਇਸ ਕੇ ਲੀਏ ਮੈਂ ਆਪਸੇ ਏਕ ਬਾਤ ਕਹਿਣਾ ਚਾਹਤਾ ਹੂੰ । ਗੁਰੂ ਲੋਗ ਏਕ ਸਥਾਨ ਸੇ ਦੂਸਰੇ ਸਥਾਨ ਪਰ (ਟਰਓਵਏਲ) ਯਾਤਰਾ ਕਰਤੇ ਚਲੇ ਗਏ ਔਰ ਉਨਕੀ ਬੋਲੀਓਂ ਕੋ ਜਹਾਂ ਗਏ ਵਹਾਂ ਵਹਾਂ ਸਬਦੋਂ ਕੋ ਉਨਹੋਨੇ ਬਤਾਇਆ ਯੇ ਬਹੁਤ ਵੱਡਾ ਵਿਸਥਾਰ ਹੈ ਮੈਂ ਐਥੇ ਇਸ ਨੂੰ ਛੱਡ ਕੇ ਦੂਜਾ ਭਾਗ ਵੀ ਥੋੜੇ ਜਿਹੇ ਅੰਸ਼ ਆਪੇ ਭੇਟ ਕਰਦਾ ਹਾਂ । ਸਿੱਖ ਧਰਮ ਕੇ ਵਿਸ਼ੇ ਮੇਂ ਜਿਤਨੀ ਭੀ ਚਰਚਾ ਹੋਤੀ ਹੈ ਵੋਹ ਥੋੜੀ ਹੈ । ਕਿਉਂਕਿ ਸੰਸਾਰ ਮੇਂ ਸਿੱਖ ਧਰਮ ਹੀ ਜੋ ਕਿ ਸੰਤੋਂ ਕੀ ਦੇਣ ਹੈ । ਅਨਯ ਧਰਮ ਮੇ ਵਿਦਵਾਨੋਂ ਕਾ ਦਖਲ ਆਨੇ ਸੇ ਏਕ ਦੋਸ਼ ਪੂਰਨਤਾ ਸੀ ਆ ਗਈ ਹੈ । ਕਿਸੇ ਧਰਮ ਮੇਂ ਐਸੀ ਚੀਜ ਨਹੀਂ ਹੈ ਕਿਉਂਕਿ ਗੁਰੂ ਗ੍ਰੰਥ ਸਾਹਿਬ ਜੋ ਹੈ ਕਿਸੀ ਨੇ ਲਿਖੇ ਨਹੀਂ ਵੋ ਤੋਂ ਗੁਰਬਾਣੀ ਹੈ ਜੋ ਗੁਰੂ ਕੀ ਬਾਣੀ ਹੈ ? ਲੋਕ ਆਪ ਮੁਹਾਰਤਾ ਮੇਂ ਬਹਿਤਾ ਹੂਆ ਅਖੰਡ ਏਕ ਦਰਿਆ ਹੈ । ਵੰਨਗੀ ਮਾਤਰ ਹੀ ਲਿਖ ਸਕਾ ਹੂੰ ਇਹ ਤਾਂ ਇਕ ਬੜੀ ਪੁਸਤਕ ਹੈ । ਪਰ ਲਿਖਣ ਦਾ ਪ੍ਰਯੋਜਨ ਇਹ ਕਿ ਅਸੀਂ ਕਿਤਨੇ ਨਾਲਾਇਕ ਹੈਂ । ਪਹਿਲਾਂ ਅਸੀਂ ਉਸਨੂੰ ਭੁਲਾ ਦਿੱਤਾ ਜਿਸਨੇ ਸਾਨੂੰ ਇਕ ਗੰਦੀ ਬੂੰਦ ਤੋਂ ਅਤਿ ਕੋਝੇ ਥਾਂ ਵਿਚ ਇਸ ਸੁੰਦਰ ਸ਼ਰੀ ਦੀ ਬਣਤ ਬਣਾਤ ਕਿਵੇਂ ਬਣਾਈ ਕਿਥੋਂ ਕਠੋਰ ਬਿਭੂਤੀ ਦੀਆਂ ਹੱਡੀਆਂ

੧. ਕਿਸੇ ਦੇ ਇਕੋ ਪੈਰ ਤੇ ਇਕੋ ਨਾਸ ਹੈ ।
੨. ਕਿਸੇ ਦੀ ਇਕ ਬਾਂਹ ਅਕਾਸ਼ 'ਚ ਘੁੰਮਦੀ ਹੈ ।
੩. ਕਿਸੇ ਦਾ ਅੱਧਾ ਸਿਰ ਮੁੰਨਿਆਂ ਹੋਇਆ ਏ - ਕਿਸੇ ਦਾ ਸਾਰਾ ਹੀ
੪. ਕਈ ਕੇਸਾਂ ਵਾਲੇ ਦੌੜੇ ਕਿਤਨੇ ਹੀ ਆਏ ॥੧੨੨॥
੫. ਇਕ ਇਕ ਸ਼ਰਾਬ ਦਾ ਤਲਾ ਪੀ ਜਾਂਦੇ ਸਨ ।
੬. ਜਿਹੜੇ ਜਗਤ ਦੇ ਮਨੁਖਾਂ ਨੂੰ ਖਾ ਕੇ ਜਿਊਂਦੇ ਸਨ ।
੭. ਦਸ ਹਜ਼ਾਰ ਭੰਗ ਦੇ ਘੜੇ ਭਰਕੇ ਪੀ ਕੇ ਫਿਰਦੇ ਸਨ।
੮. ਦੈਂਤ ਜੰਗੀ ਮੈਦਾਨ ਦੇ ਵਿਚ ਫਟਾ ਫਟ ॥੧੨੩॥
੯. ਦੋ: ॥ ਬੱਜਰ, ਬਾਣ, ਬ੍ਰਛੀਆਂ, ਤੀਰ ਆਦਿ ਸ਼ਸ਼ਤਰ ਬੇਅੰਤ ਚਲਦੇ ਹਨ ।
੧੦. ਬੜਾ ਛੋਟਾ ਕਾਇਰ ਤੇ ਸੂਰਮਾ ਸਾਰੇ ਇਕ ਸਾਰ ਕਰ ਦਿੱਤੇ ਹਨ ॥੧੨੪॥
੧੧. ਚੌਂ: ॥ ਇਸ ਤਰ੍ਹਾਂ ਬਹੁਤ ਗੂੜ ਜੁੱਧ ਹੋ ਰਿਹਾ ਹੈ ।
੧੨. ਬੇਅੰਤ ਜੁੱਧ ਦਾ ਸਮਾਨ ਲੈ ਲੈ ਕੇ ।
੧੩. ਮਹਾਂ ਕਾਲ ਕ੍ਰੋਧ ਵਿਚ ਆਇਆ ਜਿਸ ਵੇਲੇ ।
੧੪. ਅਨੇਕਾਂ ਦੈਂਤ ਮਾਰ ਸੁੱਟੇ ਉਸੇ ਵੇਲੇ ॥੧੨੫॥
੧੫. ਮਹਾਂ ਕਾਲ ਜਿਸ ਵੇਲੇ ਰਿਸੇ ਦੇ ਵਿਚ ਆਇਆ ।
੧੬. ਬਹੁਤ ਘੋਰ ਯੁੱਧ ਕੀਤਾ ਉਸ ਵੇਲੇ ।
੧੭. ਬਿਕਰਾਲ ਸਕਲ ਦੇ ਦੈਂਤਾਂ ਨੂੰ ਮਾਰ ਦਿੱਤਾ ਉਸ ਵੇਲੇ।
੧੮. ਤੇ ਸ਼ੇਰ ਵਾਂਗ ਗ੍ਰਜਿਆ ਉਸ ਵੇਲੇ ॥੧੨੬॥
੧੯. ਕਿਤੇ ਮਸਾਣ ਕਿਲਕਾਰੀਆਂ ਮਾਰਦੇ ਹਨ ।
੨੦. ਕਿਤੇ ਭੈਰੋਂ ਖੜੇ ਭੌਂਕਦੇ ਹਨ ।
੨੧. ਜੋਗਣੀਆਂ ਤੇ ਦੈਂਤ ਬਹੁਤ ਪ੍ਰਸੰਨ ਹਨ ।
੨੨. ਭੂਤ ਪ੍ਰੇਤ ਉਚੀਆਂ ਆਵਾਜ਼ਾਂ ਕੱਢਦੇ ਹਨ ॥੧੨੭॥
੨੩. ਝਾਲਰ, ਝਾਂਝਰ ਢੋਲ ਤੇ ਧੌਂਸੇ
੨੪. ਵੱਜ ਰਹੇ ਹਨ ਨਗਾਰੇ ਮੁਰਲੀ ਮੁਚੰਗਾ ਆਦਿ
੨੫. ਕਿਤੇ ਡਉਰੂ ਡੁਗ-ਡੁਗ ਕਰਦੇ ਤੇ ਉਪੰਗ ਵੱਜਦੇ ਹਨ।
੨੬. ਕਿਤੇ ਨਾਹਿ-ਨਫੀਰ ਤੇ ਸਰੰਗੀ ਵੱਜਦੀ ਹੈ ॥੧੨੮॥
੨੭. ਕਿਤੇ ਨਗੋਜੇ ਤੇ ਕਿਤੇ ਬਾਂਸਰੀ ਵੱਜਦੀ ਹੈ ।
੨੮. ਕਿਤੇ ਢੋਲਕੀ ਜਾ ਮਿਰੰਗ ਬਰਾਜ ਰਹੀ ਹੈ ।
੨੯. ਕਿਤੇ ਦੰਧਵੀ ਤੇ ਕਿਤੇ ਢੋਲ ਤੇ ਕਿਤੇ ਸ਼ਹਿਨਾਈ ਵੱਜਦੀ ਹੈ।
੩੦. ਇਹ ਵੱਜਦੇ ਵੇਖ ਕੇ ਤੇ ਲੜਾਈ ਅਰੰਭ ਹੋ ਗਈ ॥੧੨੯॥
੩੧. ਸੂਰਜ ਮਰਦੰਗ ਤੁਰੀ ਰਣ ਵਿਚ ਵੱਜੀ ।
੩੨. ਭੈਰੋਆਂ ਦੇ ਗਨ ਭਭਕਾਰ ਕਰਦੇ ਹਨ ।
੩੩. ਹਾਥੀ ਘੋੜੇ ਆਦਿ ਰਣ ਵਿਚ ਬਹੁਤ ਹਨ ।
੩੪. ਊਠਾਂ ਤੇ ਰਣ ਵਿਚ ਮੂਧੇ ਪਏ ਹਨ ॥੧੩੦॥
੩੫. ਕਿਤਨੇ ਸੂਰਮੇ ਥਕਾਵਟ ਤੇ ਦੁਖੀ ਹੋ ਕੇ ਦੁਖ ਦੇ ਮਾਰੇ ਮਰ ਗਏ ।
੩੬. ਵੱਡੇ-ਵੱਡੇ ਕੱਦਾਂ ਵਾਲੇ ਗਿਰੇ ਪਏ ਹਨ ।
੩੭. ਜਿਸ ਵੇਲੇ ਸਮੂਹਕ ਪ੍ਰਾਣ ਨਿਕਲ ਗਏ ਪਰ ਹੱਥਾਂ ਵਿਚੋਂ-
੩੮. ਕ੍ਰਿਪਾਨ ਨਹੀਂ ਛੱਡੀ ॥੧੩੧॥
੩੯. ਖੂਨ ਦੀ ਉਥੇ ਨਦੀ ਚੱਲ ਪਈ ।
੪੦. ਜੁੱਧ ਹੋਇਆ ਕਾਲ ਤੇ ਦੈਂਤਾਂ ਦਾ ਜਿਥੇ
੪੧. ਜਿਨ੍ਹਾਂ ਦੇ ਸਿਰ ਤੇ ਕੇਸ ਸਨ ਉਹ ਵੀ ਰੁੜ ਗਏ ।
੪੨. ਖੂਨ ਦਾ ਪ੍ਰਵਾਹ ਬਹੁਤ ਤੇਜ ਹੋ ਗਿਆ । ਜੋ ਹਠ ਕਰਕੇ ਨਹੀਂ ਵਗਦਾ ॥੧੩੨॥
੪੩. ਘੋੜੇ ਤੇ ਰੁਖ ਜਿਥੇ ਅਨੇਕਾਂ ਹੜ ਗਏ ।
੪੪. ਬਿਨਾਂ ਘਾਉ ਤੋਂ ਸੂਰਮਾ ਇਕ ਵੀ ਨਾ ਰਿਹਾ ।
੪੫. ਖੂਨ ਦੇ ਲਿਬੜੇ ਹੋਏ ਬਸਤ੍ਰ ਅਤੀ ਸੋਭਦੇ ਸਨ ।
੪੬. ਜਿਸ ਤਰ੍ਹਾਂ ਕੋਈ ਹੋਲੀ ਖੇਲਕੇ ਘਰ ਆਇਆ ਹੈ ॥੧੩੩॥
੪੭. ਜੇ ਸੂਰਮਿਆਂ ਦੇ ਸਿਰਾਂ ਦੀ ਗੱਲ ਕਰਾਂ ।
੪੮. ਤਾਂ ਅਨੇਕ ਪ੍ਰਕਾਰ ਦੇ ਰੰਗ ਧਰਤੀ ਪਰ ਸੋਭਦੇ ਹਨ।
੪੯. ਜਿਥੇ ਰੁੜੇ ਜਾ ਰਹੇ ਸੀ ਰੁਖ ਜਿਵੇਂ ਘੋੜੇ ਦੌੜੇ ਜਾਂਦੇ ਹਨ।
੫੦. ਜਾਂ ਬੜੇ ਪਹਾੜ ਜਿਉਂ ਹਾਥੀ ਰੁੜੇ ਜਾਂਦੇ ਨੇ ॥੧੩੪॥
੫੧. ਮੱਛੀਆਂ ਵਾਂਗ ਉਂਗਲੀਆਂ ਜਾਪਦੀਆਂ ਸਨ ।
੫੨. ਬਾਹਾਂ ਸੱਪਾਂ ਦਾ ਦ੍ਰਿਸ਼ ਪੇਸ਼ ਕਰਦੀਆਂ ਸਨ ।
੫੩. ਕਿਤੇ-ਕਿਤੇ ਵਿਚੋਂ ਤਲਵਾਰ ਚਮਕਦੀ ਸੀ ।
੫੪. ਕਿਤੇ ਕਿਤੇ ਤੇ ਕੱਠੇ ਹੋਏ ਘਾਉ ਵਿਚੋਂ ਭਕ-ਭਕ ਕਰਦਾ ਜਿਸ ਥਾਂ ਤੇ ਲਹੂ ਨਿਕਲ ਰਿਹਾ ਸੀ - ਘਾਉ ਦੇ ਵਿਚੋਂ ॥੧੩੫॥
੫੫. ਜਿਸ ਥਾਂ ਤੁ-

---

☚ ਬਾਸਰਕੇ ਸਨ ਜਿਥੋਂ ਦੇ ਗੁਰੂ ਅਮਰਦਾਸ ਜੀ ਜਮ ਪਲ ਸਨ । ਗੁਰੂ ਅਮਰਦਾਸ ਜੀ ਦੇ ਸਭ ਤੋਂ ਛੋਟੇ ਭਰਾ ਭਾਈ ਮਾਣਕ ਚੰਦ ਦੇ ਪੁੱਤਰ ਜਸੂ ਜੀ ਨਾਲ ਵਿਆਹੀ ਹੋਈ ਸੀ, ਅੰਮ੍ਰਿਤ ਵੇਲੇ ਉੱਠ ਕੇ ਬੀਬੀ ਅਮਰੋ ਜੀ ਸ਼ਬਦ ਬੜੇ ਚਾਅ ਨਾਲ ਪੜ੍ਹਦੇ ਸਨ । ਸ਼ਬਦ ਬਾਣੀ ਨਿਤ ਪੜ੍ਹਨ ਕਰ ਚਾਉ ਰੇ[ii] ਬੀਬੀ ਭਾਨੀ ਜੀ ਨੇ ਜੋ ਅਸੀਸ ਮਾਂ ਰੂਪ ਦੇ ਵਿਚ (ਅਸੀਸ) ਆਪਣੇ ਹੋਣਹਾਰ ਪੁੱਤਰ (ਗੁਰੂ ਅਰਜਨ ਦੇਵ ਜੀ ਨੂੰ ਦਿੱਤੀ ਉਹ ਪਾਵਨ ਬਚਨ ਹਰ ਹਿਰਦੇ ਤੇ ਉਕਰ ਦੇਣਾ ਬਣਦਾ ਹੈ ਤਾਂ ਕਿ ਕਿਸੇ ਦਾ ਪੁੱਤਰ ਸੰਸਾਰ ਤੇ ਆ ਕੇ ਨਰਕਾਂ ਵਿਚ ਗੋਤੇ ਨਾ ਖਾਵੇ ਨਾਮ ਦੀ ਬੇੜੀ ਤੇ ਚੜ੍ਹਕੇ ਪਾਰ ਦਾ ਕਿਨਾਰਾ ਪਾ ਲਵੇ :*ਪੂਤਾ ਮਾਤਾ ਕੀ ਆਸੀਸ ॥ ਨਿਮਖ ਨ ਬਿਸਰਉ ਤੁਮ ਕਉ ਹਰਿ ਹਰਿ ਸਦਾ ਭਜਹੁ ਜਗਦੀਸ ॥੧॥ ਰਹਾਉ ॥ ਸਤਿਗੁਰੁ ਤੁਮ ਕਉ ਹੋਇ ਦਇਆਲਾ ਸੰਤਸੰਗਿ ਤੇਰੀ ਪ੍ਰੀਤਿ ॥ ਕਾਪੜੁ ਪਤਿ ਪਰਮੇਸਰੁ ਰਾਖੀ ਭੋਜਨੁ ਕੀਰਤਨੁ ਨੀਤਿ ॥੨॥ਅੰਗ੪੯੬॥* ਇਹ ਹੈ ਮਾਤਾ ਭਾਨੀ ਜੀ ਦੀ ਬੱਚੇ ਨੂੰ ਪਾਵਨ ਅਸੀਸ ਜੋ ਹਰੇਕ ਮਾਤਾ ਨੂੰ ਯਾਦ ਰੱਖਣੀ ਚਾਹੀਦੀ ਹੈ - ਜਿਸ ਦੀ ਹਰ ਬੱਚੇ ਨੂੰ ਪੂਰਨ ਲੋੜ ਹੈ।

ਘ—ਮਾਤਾ ਗੰਗਾ ਜੀ ਦਾ ਰੋਲ ਵੀ ਘੱਟ ਨਹੀਂ ਜਿਸਨੇ ਸੂਰਵੀਰ ਪੁੱਤਰ ਦੀ ਪ੍ਰਾਪਤੀ ਲਈ ਆਪ ਆਟਾ ਪੀਹ ਕੇ ਲੰਗਰ ਸਜਾ ਕੇ ਪੈਦਲ ਚੱਲ ਕੇ ਬਾਬਾ ਬੁੱਢਾ ਜੀ ਨੂੰ ਪ੍ਰਸੰਨ ਕਰਕੇ ਉਸ ਦੀ ਖੁਸ਼ੀ ਪ੍ਰਾਪਤ ਕਰਕੇ । (ਸ੍ਰੀ ਗੁਰੂ ਹਰਿ ਗੋਬਿੰਦ) ਜਿਹਾ ਮੀਰੀ ਪੀਰੀ ਦੇ ਮਾਲਕ ਨੂੰ ਜਨਮ ਦਿੱਤਾ, ਜਿਸਨੇ ਵੈਰੀ ਮੁਗਲਾਂ ਤੇ ਜ਼ੁਲਮ ਦੇ ਖਿਲਾਫ ਦੋ ਖੰਡੇ ਪਹਿਨ ਕੇ ਟਾਕਰਾ ਹੀ ਨਹੀਂ ਕੀਤਾ ਸਗੋਂ ਚਾਰ ਲੜਾਈਆਂ ਲੜਕੇ ਜਾਲਮ ਦਾ ਸਿਰ ਭੰਨਿਆ । ਦੋ-ਦੋ ਸ਼ੇਰਾਂ ਨੂੰ ਇਕੋ ਸਮੇਂ ਕਤੂਰਿਆਂ ਵਾਂਗ ਮਸਲ ਦਿੱਤਾ ਕੌਮ ਨੂੰ ਚਾਰ ਚੰਨ ਲਾਏ ਸ਼ਰਨ ਵਿਚ ਆਈ ਮਾਤਾ ਕੌਲਾਂ ਇਕ ਮੁਸਲਮਾਨ ਮੌਲਵੀ ਦੀ ਕੁੜੀ ਨੂੰ ਕੌਲ ਸਰ ਸਰੋਵਰ ਬਣਾ ਕੇ ਉਸਦਾ ਨਾਂ ਰੋਸ਼ਨ ਕਰ ਦਿੱਤਾ ਅਤੇ ਬਾਬਾ ਗੁਰ ਦਿੱਤਾ ਦੇਸ ਦੁਨੀ ਦਾ ਟਿੱਕਾ, ਬਾਬਾ ਅਟੱਲ ਰਾਇ, ਗੁਰੂ ਤੇਗ ਬਹਾਦਰ ਜਿਹੇ ਪੁੱਤਰਾਂ ਨੂੰ ਜਨਮ ਦੇ ਕੇ ਸ਼ਹੀਦੀ ਤੇ ਦੇਸ਼ ਭਗਤੀ ਤੇ ਗੁਰਸਿੱਖੀ ਦਾ ਬੀਜ ਬੀਜ ਦਿੱਤਾ । ਜਿਸ ਵਿਚ ਇਹਨਾਂ ਹੀਰਿਆਂ ਦੀ ਜਨਮ ਦਾਤੀ ਮਾਤਾ ਨਾਨਕੀ ਦਾ ਰੋਲ ਵੀ ਭੁੱਲ ਜਾਣ ਵਾਲਾ ਨਹੀਂ ।

ਙ.—ਮਾਤਾ ਗੁਜਰੀ ਜੀ ਉਹ ਪੂਜਨੀਕ ਮਾਤਾ ਹਨ, ਜਿਸ ਨੇ ਆਪਣੇ ਪਤੀ ਦੇਵ ਸ੍ਰੀ ਗੁਰੂ (ਤੇਗ ਬਹਾਦਰ) ਜੀ ਦੀ ੨੬ ਸਾਲ ੯ ਮਹੀਨੇ ੧੨ ਦਿਨ ਭੋਰੇ ਵਿਚ ਬੈਠੇ ਤਪੱਸਿਆ ਵਿਚ ਲੀਨ ਗੁਰਦੇਵ ਦੀ ਸਾਰੇ ਸੁੱਖਾਂ ਨੂੰ ਤਿਆਗ ਕੇ ਤਨ ਮਨ ਧਨ ਨਾਲ ਦਿਨ ਤੇ ਰਾਤ ਅਚੁਕ ਸੇਵਾ ਕੀਤੀ । ਜਿਸ ਦੀ ਤਪ ਸ਼ਕਤੀ ਤੇ ਅਰਾਧਨਾ ਦਾ ਸਦਕਾ (ਸ੍ਰੀ ਗੁਰੂ ਗੋਬਿੰਦ ਸਿੰਘ ਜਿਹੇ ਜਰਨੈਲ ਤੇ ਬਾਦਸਾਹਿ ਦਰਵੇਸ਼) ਦੀ ਜਨਮ ਦਾਤੀ ਮਾਤਾ ਕੁਹਾਈ ਤੇ ਸ਼ਹੀਦ ਪਤੀ ਦੀ ਪਤਨੀ ਅਤੇ ਸ਼ਹੀਦ ਪੁੱਤਰ ਦੀ ਮਾਤਾ ਅਥਵਾ ਸ਼ਹੀਦ ਪੋਤਿਆਂ ਦੀ ਦਾਦੀ ਹੋ ਕੇ ਮੋਰਿੰਡਾ ਜਿਲਾ ਰੋਪੜ ਦੇ ਠੰਡੇ ਬੁਰਜ ਤੇ ਆਪ ਸ਼ਹੀਦ ਹੋਏ (ਮਾਤਾ ਹੋਵੇ ਤਾਂ ਐਸੀ ਹੋਵੇ) ਦੀ ਮਿਸਾਲ ਕਾਇਮ ਕਰ ਵਿਖਾਈ ।

ਚ.—ਮਾਤਾ ਸਾਹਿਬ ਦੇਵਾਂ ਜਿਸ ਨੇ ਕਿਸੇ ਪੁੱਤਰ ਨੂੰ ਜਨਮ, ਨਹੀਂ ਦਿੱਤਾ ਸਗੋਂ ਅੰਮ੍ਰਿਤ ਵਿਚ ਪਤਾਸਿਆਂ ਦਾ ਮਿਠਾਸ ਘੋਲਕੇ - ਸ੍ਰੀ ਦਸਮੇਸ਼ ਸੁਾਮੀ ਜੀ ਦੀ ਪ੍ਰਸੰਨਤਾ ਹਾਸਲ ਕੀਤੀ ਤੇ ਖਾਲਸੇ ਦੀ ਜਗ ਮਾਤ ਕਹਾਈ । ਜਿਸ ਕਰਕੇ ਤਾਤ ਮਾਤ ਦੀ ਅੰਸ ਖਾਲਸਾ ਹੋਇਆ ਹੈ ਤੇ ਸਾਰੀ ਸੰਗਤ ਨੇ ਕਿਹਾ ਸੀ ਕਿ ਮਾਂ ਨੇ ਆਪਣੇ ਫਰਜ ਨੂੰ ਪਛਾਣ ਕੇ ਪੂਰਾ ਕਰ ਦਿੱਤਾ ਹੈ । *ਧੰਨ ਹੀ ਧੰਨ ਕਹੈ ਸਭ ਹੀ ਜਨ ਮਾਤਾ ਕੀਉ ਉਪਕਾਰ ਗਨਾਈ ॥ ਜਲ ਥਲ ਮੈਂ ਜੋਤਿ ਬਰਾਜਤ ਮਾਤ ਕੀ, ਯਾਹਿ ਕਥਾਂ ਸੁਨ ਕੈ ਚਿਤ ਆਈ ॥ ਪੂਰਣ ਮੈਂ ਕਹਾਉਣ ਨ ਤਾਂ ਯੋਂ ਅਸ ਖੇਲ ਕੀਓ ਹਰਿ ਗਾਈ ॥ਅਧਿਆਇ ੯॥*

ਛ.—ਮਾਤਾ (ਸੁੰਦਰੀ ਜੀ) ਜਿਸ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਿੱਛੋਂ ਸਿੱਖ ਕੌਮ ਦੀ ਵਾਗ ਡੋਰ ਆਪਣੇ ਹੱਥ ਵਿਚ ਲੈ ਕੇ ਸੰਭਾਲੀ ਹੀ ਨਹੀਂ ਬਲਕਿ ਕਈ ਵਰ੍ਹੇ ਸਫਲ ਅਗਵਾਈ ਕੀਤੀ । ਜਦੋਂ ਤ ਖਾਲਸਾ ਤੇ ਬੰਦਈ ਖਾਲਸੇ ਵਿਚ ਅਰੁਕ ਝਗੜਾ ਹੋ ਗਿਆ ਸੀ ਤਾਂ ਮਾਤਾ ਜੀ ਨੇ ਹੀ ਇਸ ਨੂੰ ਨਿਪਟਾਇਆ ਸੀ । ਆਪ ਪਹਿਲੀ ਇਸਤਰੀ ਹੈ ਜਿਸ ਨੇ ਹੁਕਮਨਾਮੇ ਜਾਰੀ ਕਰਕੇ ਸੰਕਟ ਸਮੇਂ ਕੌਮ ਨੂੰ ਬਚਾਇਆ ਸੀ । ਜਦੋਂ ਭਾਈ ਮਨੀ ਸਿੰਘ ਨੇ ਪੱਤ੍ਰਕਾ ਲਿਖ ਕੇ ਦੱਸਿਆ ਕਿ ਕਿ ਖਾਲਸੇ ਦਾ ਬਲ ਛੁੱਟ ਗਿਆ ਹੈ, ਸਿੰਘ ਪਹਾੜਾਂ ਤੇ ਵਣਾ ਪ੍ਰਬਤਾਂ ਵਿਚ ਜਾ ਵੱਸੇ ਹਨ, ਮਲੇਛ ਦੀ ਦੇਸ਼ ਵਿਚ ਦੋਹੀ ਹੈ, ਬਸਤੀ, ਬਾਲਕ, ਇਸਤਰੀ ਸਲਾਮਤ ਨਹੀਂ ਮੁਛ-ਮੁਛ ਕੇਰ ਮਾਰਦੇ ਹਨ । ਗੁਰੂ ਦਰੋਹੀ ਉਨ੍ਹਾਂ ਦੇ ਸੰਗ ਮਿਲ ਗਏ ਹਨ।

ii. ਬੰਸਾਵਲੀ ਨਾਮਾ ਬ੍ਰਤਾਂਤ ਗੁਰੂ ਅਮਰਦਾਸ ਚਰਣ ੩ ॥ ☛

[੧]ਬੀਰ ਬੈਰੀ ਬਡੇ ਘੇਰਿ ਮਾਰੇ ॥ [੨]ਤਹਾਂ ਭੂਤ ਔ ਪ੍ਰੇਤ ਨਾਚੇ ਮਤਵਾਰੇ ॥ [੩]ਕਹੂੰ ਡਾਕਨੀ ਝਾਕਨੀ ਹਾਂਕ ਮਾਰੈਂ ॥ [੪]ਉਠੈ ਨਾਦ ਭਾਰੇ ਛੁਟੈ ਚੀਤਕਾਰੈਂ ॥੧੩੬॥ [੫]ਕਹੂੰ ਅੰਗੁਲਿ ਤ੍ਰਾਣ ਕਾਟਾ ਬਿਰਾਜੈਂ ॥ [੬]ਕਹੂੰ ਅੰਗੁਲਿ ਕਾਟਿ ਕੇ ਰਤਨ ਰਾਜੈਂ ॥ [੭]ਕਹੂੰ ਟੀਕ ਟਾਂਕੇ ਕਟੇ ਟੋਪ ਸੋਹੈਂ ॥ [੮]ਕਹੂੰ ਬੀਰ ਮਾਰੇ ਗਿਰੇ ਭੂਮਿ ਮੋਹੈਂ ॥੧੩੭॥ [੯]ਜਿਤੇ ਸ੍ਰੋਨ ਕੇ ਬੂੰਦ ਭੂ ਪੈਂ ਪਰੇ ਹੈਂ ॥ [੧੦]ਤਿਤੇ ਦਾਨਵੌ ਰੂਪ ਬਾਂਕੇ ਧਰੇ ਹੈਂ ॥ [੧੧]ਹਠੀ ਓਰ ਚਾਰੌਂ ਬਿਖੈ ਆਨਿ ਢੂਕੇ ॥ [੧੨]ਮਹਾਂ ਕੋਪ ਕੈ ਮਾਰ ਹੀ ਮਾਰਿ ਕੂਕੇ[i] ॥੧੩੮॥ [੧੩]ਜਿਤੇ ਦੈਤ ਆਏ ਤਿਤੇ ਕਾਲ ਮਾਰੇ ॥ [੧੪]ਬਹੇ ਸ੍ਰੋਨ ਕੇ ਭੂਮ ਹੂੰ ਪੈ ਪਨਾਰੇ ॥ [੧੫]ਉਠੇ ਦੈਤ ਬਾਂਕੇ ਬਲੀ ਸਸਤ੍ਰ ਲੈਕੈ ॥ [੧੬]ਦੁਹੂੰ ਓਰ ਤੇ ਮਾਰ ਹੀ ਮਾਰਿ ਕੈਕੈ ॥੧੩੯॥ [੧੭]ਹਠੀ ਬੱਧਿ ਬਾਂਕੇ ਗੋਪਾ ਗੁਲਿਤ੍ਰਾਨ ਬਾਂਕੇ ॥ [੧੮]ਹਠੀਲੇ ਕਟੀਲੇ ਰਜੀਲੇ ਨਿਸਾਂਕੇ ॥ [੧੯]ਗਦਾ ਹਾਥ ਲੈਕੈ ਕਿਤੇ ਬੀਰ ਗਾਜੇ ॥ [੨੦]ਲਰੇ ਆਨਿ ਕੈ ਪੈਗ ਦ੍ਵੈਕੈ ਨ ਭਾਜੇ ॥੧੪੦॥ [੨੧]ਕਹੂੰ ਬੀਰ ਮਾਰੇ ਬਿਦਾਰੇ ਪਰੇ ਹੈ ॥ [੨੨]ਕਹੂੰ ਖੇਤ ਮੈਂ ਖਿੰਗ ਖਤ੍ਰੀ ਝਰੇਹੈ ॥ [੨੩]ਕਹੂੰ ਮੱਤ ਦੰਤੀ ਕਹੂੰ ਉਸਟ ਮਾਰੇ ॥ [੨੪]ਬਿਰਾਜੈਂ ਕਹੂੰ ਨਗਨ ਖੰਡੇ ਕਟਾਰੇ ॥੧੪੧॥ [੨੫]ਕਹੂੰ ਖੋਲ ਖਾਂਡੇ ਗਿਰੇ ਭੂਮਿ ਸੋਹੈਂ ॥ [੨੬]ਕਹੂੰ ਬੀਰ ਬਾਨੀ ਪਰੇ ਭੂਮਿ ਮੋਹੈਂ ॥ [੨੭]ਕਹੂੰ ਸ੍ਵਾਰ ਮਾਰੇ ਫਿਰੈ ਬਾਜ ਛੂਟੇ ॥ [੨੮]ਕਿਤੇ ਛੈਲ ਛੋਰੇ ਕਿਤੇ ਦੁਸਟ ਲੂਟੇ ॥੧੪੨॥ ਚੌਪਈ ॥ [੨੯]ਇਹੱ ਬਿਧਿ ਤਹਾਂ ਭਯੋ ਸੰਗ੍ਰਾਮਾ ॥ [੩੦]ਨਿਰਖਤ ਦੇਵ ਦਾਨਵੀ ਬਾਮਾ ॥ [੩੧]ਕੇਤਿਕ ਕਰੀ ਕਰਨ ਬਿਨੁ ਭਏ ॥ [੩੨]ਪ੍ਰਾਪਤ ਦੁਸਟ ਨਿਧਨ ਕਹੱ ਗਏ ॥੧੪੩॥ [੩੩]ਮਾਰਹਿ ਮਾਰਿ ਮਹਾ ਸੁਰ ਕੂਕਹਿ ॥ [੩੪]ਕਾਢਿ ਕਾਢਿ ਦਾਂਤਨ ਕਹੱ ਢੂਕਹਿ ॥ [੩੫]ਬਾਜਹਿ ਢੋਲ ਮ੍ਰਿਦੰਗ ਨਗਾਰੇ ॥ [੩੬]ਜੰਗ ਮੁਚੰਗ ਉਪੰਗ ਜੁਝਾਰੇ ॥੧੪੪॥ [੩੭]ਜਿਹੱ ਤਨ ਕਾਲ ਬਿਸਿਖ ਕੀ ਮਾਰੈ ॥ [੩੮]ਤਾ ਕਹੱ ਤਹੀ ਚੂਰਨ ਕਰਿ ਡਾਰੈ ॥ [੩੯]ਜਾ ਪਰ ਕੋਪਿ ਕ੍ਰਿਪਾਨ ਪ੍ਰਹਾਰਤ ॥ [੪੦]ਤਿਹੱ ਕਾ ਮੂੰਡ ਕਾਟਿ ਹੀ ਡਾਰਤ ॥੧੪੫॥ [੪੧]ਇਹੱ ਬਿਧਿ ਭਯੋ ਭਯਾਨਕ ਜੁੱਧਾ ॥ [੪੨]ਉਪਜਾ ਕਛੁਕ ਕਾਲ ਕੇ ਕ੍ਰੁੱਧਾ ॥ [੪੩]ਕੇਸਨ ਤੇ ਗਹਿ ਅਸੁਰ ਪਛਾਰੇ ॥ [੪੪]ਕਾਢਿ ਕ੍ਰਿਪਾਨ ਏਕ ਹਨਿ ਡਾਰੇ ॥੧੪੬॥ [੪੫]ਮਾਰੇ ਪਰੇ ਅਧਿਕ ਦਾਨਵ ਰਨ ॥ [੪੬]ਟੂਕ ਟੂਕ ਹ੍ਵੈਗੇ ਤਿਨ ਕੇ ਤਨ ॥ [੪੭]ਤਊ ਮਾਰ ਹੀ ਮਾਰਿ ਪੁਕਾਰਤ ॥ [੪੮]ਪਾਛੇ ਪਾਵ ਏਕ ਨਹਿ ਡਾਰਤ ॥੧੪੭॥ [੪੯]ਕੇਤਿਕ ਘੂਮਿ ਗਿਰਤ ਹੈਂ ਘਾਇਲ ॥ [੫੦]ਪਰਤ ਭਏ ਭੂ ਪਰ ਹ੍ਵੈ ਹਾਇਲ ॥ [੫੧]ਤਊ ਜੁੱਧ ਕੋ ਤਿਆਗਿ ਨ ਭਜਹੀ ॥ [੫੨]ਜਬ ਲਗਿ ਦੁਸਟ ਪ੍ਰਾਨ ਨਹਿ ਤਜਹੀ ॥੧੪੮॥ [੫੩]ਗੁਰਜ ਗੋਫਨੈ ਕਿਤਕ ਸੰਭਾਰੈ ॥ [੫੪]ਕੇਤਿਕ ਕਸਿ ਕਸਿ ਬਾਨ ਪ੍ਰਹਾਰੈ ॥ [੫੫]ਕਿਤੇ

i. ਹੂ ਬ ਹੂ ਇਸੇ ਤਰ੍ਹਾਂ ਚੰਡੀ ਚਰਿਤਰ ਵਿਚ ਸਰੋਨਤ ਬਿੰਦ (ਬੀਜ) ਨਮੁਕ ਦੈਂਤ ਨਾਲ ਚੰਡੀ ਨ ਜੁੱਧ ਕਰਦਿਆਂ ਵੇਖ ਸਕਦੇਂ ਹੋ । ਜਦਕਿ ਸਰੋਨਤ ਬਿੰਦ ਦੀ ਖੂਨ ਦੀ ਬੂੰਦ ਧਰਤੀ ਤੇ ਗਰਿਨ ਨਾਲ ਉਹੋ ਜਿਹਾ ਹੀ ਸਰੋਨਤ ਬਜ ਉਠ ਖੜਾਂ ਹੁੰਦਾ ਸਾਂ ਜੋ ਸਿੱਧ ਕਰਦਾ ਹੈ ਕਿ ਉਸ ਤੇ ਇਸ ਪ੍ਰਕਰਣ ਦਾ ਲੇਖਕ ਇਕੋ ਹੈ ਜੈਸਾ ਕਿ *ਸ੍ਵੈਯਾ ॥ ਜੇਤਕ ਸਰਉਨ ਕੀ ਬੂੰਦ ਗਿਰੈ ਰਨ ਫੇਤਕ ਸ੍ਰਉਨ ਤਬਿੰਦ ਹ੍ਵੈ ਆਈ ॥ ਮਾਰ ਹੀ ਮਾਰ ਪੁਕਾਰ ਹਕਾਰ ਕੈ ਚੰਡਿ ਪ੍ਰਚੰਡਿ ਕੇ ਸਾਮਹਿ ਧਾਈ ॥ ਪੇਖਿ ਕੈ ਕੌਤਿਕ ਤਾ ਛਿਨ ਮੈ ਕਵਿ ਨੇ ਮਨ ਉਪਮਾ ਠਹਰਾਈ ॥ ਮਾਨਹੁ ਸੀਸ ਮਹੱਲ ਕੇ ਬੀਚ ਸੁ ਮੂਰਤਿ ਏਕ ਅਨੇਕ ਸੀਝਾਈ ॥੧੪੯॥ ਸ੍ਰਉਨਤ ਬਿੰਦ ਅਨੇਕ ਉਠੇ ਰਨ ਕ੍ਰੁਧ ਕੈ ਜੁੱਧ ਕੋ ਫੇਰ ਜਟੇ ਹੈ ॥ ਚੰਡ ਪ੍ਰਚੰਡਿ ਕਮਾਨ ਤੇ ਬਾਨ ਸੁ ਭਾਨ ਕੀ ਅੰਸ ਸਮਾਨ ਛੁਟੇ ਹੈਂ ॥ ਮਾਤ ਬਿਦਾਰ ਦਏ ਸੁ ਭਏ ਫਿਰ ਲੈ ਮੁੰਗਰਾ ਜਿਮੁ ਧਾਨ ਕੁਟੇ ਹੈਂ ॥ ਚੰਡ ਦਏ ਸਿਰ ਖੰਡ ਜਦੇ ਕਰਿ ਬਿੱਲਨ ਤੇ ਜਨ ਬਿੱਲ ਟੁਟੇ ਹੈਂ ॥ ਚੰਡੀ ਚਰਿ: ਅੰਕ ੧੬੦॥*

ਲੇਖਕ ਦਾ ਭਾਵ ਸ੍ਰੀ ਸਤਿਗੁਰ ਦੇਵ ਨੇ ਬਹੁਤ ਸਾਰੇ ਜਥਾਂ ਦੇ ਕਰਤਵ ਤੇ ਦ੍ਰਿਸ਼ ਕੌਤਕ ਵਖਾਲ ਕੇ ਦਸਿਆ ਹੈ ਕਿ ਓਂਤ ਇਹ ਸਾਰੇ ਉਸ ਦੇ ਕਾਰਣ ਰਚੇ ਹੋਏ ਨੇ ਕਰ ਕਰਾ ਉਹ ਆਪ ਹੀ ਰਿਹਾ ਹੈ ਹੋਰ ਕੋਈ ਕੁਝ ਵੀ ਨਹੀਂ ਕਰਦਾ ਇਹ ਭੁਲੇਖਾ ਹੀ ਹੈ ਕਿ ਆਹ ਕੰਮ ☛ ✡

੧. ਵੈਰੀ ਦੇ ਸੂਰਮੇ ਬੜੇ ਹੀ ਘੇਰ ਕੇ ਮਾਰੇ ਗਏ ।
੨. ਉਥੇ ਭੂਤੇ ਤੇ ਪ੍ਰੇਤ ਮਸਤ ਹੋ ਕੇ ਨੱਚ ਰਹੇ ਸਨ ।
੩. ਕਿਤੇ ਇਲਾਂ ਤੇ ਗਿੱਧ ਅਵਾਜ਼ਾਂ ਕੱਸਦੇ ਹਨ ।
੪. ਭਾਰੀ ਅਵਾਜਾਂ ਆਉਂਦੀਆਂ ਹਨ । ਜਿਨ੍ਹਾਂ ਨੂੰ ਸੁਣ ਕੇ ਚਿਤ ਘਿਰਦੇ ਹਨ (ਘਬਰਾਂਦੇ ਹਨ) ॥੧੩੬॥
੫. ਕਿਸੇ ਦਾ ਉਂਗਲ ਦਾ ਬੱਲ ਕੱਟਿਆ ਪਿਆ ਹੈ ।
੬. ਕਿਤੇ ਉਂਗਲੀ ਕੱਟੀ ਹੋਈ ਵਿਚ ਨਗ ਛਬ ਦੇ ਰਿਹਾ ਹੈ ।
੭. ਅੰਗ ਕੱਟੇ ਹੋਏ ਪਏ ਸੋਭਦੇ ਹਨ ਕਿਸੇ ਦੇ
੮. ਕਿਤੇ ਸੂਰਮਾ ਮਾਰੇ ਧਰਤੀ ਉਪਰ ਗਿਰੇ ਪਏ ਹਨ ॥੧੩੭॥
੯. ਜਿਤਨੀਆਂ ਲ਼ਹੂ ਦੀਆਂ ਬੂੰਦਾਂ ਧਰਤੀ ਉੱਪਰ ਪਈਆਂ ਹਨ ।
੧੦. ਉਤਨੇ ਹੀ ਦੈਂਤਾਂ ਨੇ ਬੜੇ ਸੋਹਣੇ ਰੂਪ ਧਾਰ ਲਏ ਨੇ
੧੧. ਹਠ ਦੇ ਪੱਕੇ ਦੈਂਤ ਚਾਰੇ ਪਾਸਿਆਂ ਤੋਂ ਆ ਢੁਕੇ ।
੧੨. ਬੜੇ ਕ੍ਰੋਧ ਦੇ ਨਾਲ ਮਾਰ ਹੀ ਮਾਰ ਕਰ ਰਹੇ ਹਨ ॥੧੩੮॥
੧੩. ਜਿਤਨੇ ਦੈਂਤ ਆਏ ਉਤਨੇ ਹੀ ਕਾਲ ਨੇ ਮਾਰ ਦਿੱਤੇ ।
੧੪. ਧਰਤੀ ਉੱਪਰ ਖੂਨ ਦੇ ਪਰਨਾਲੇ ਚੱਲ ਪਏ ।
੧੫. ਬੜੇ ਬਾਂਕ ਸੂਰਮੇ ਦੈਂਤ ਸ਼ਸਤਰ ਲੈ ਕੇ ਉਠੇ ।
੧੬. ਦੋਹਾਂ ਪਾਸਿਆਂ ਤੋਂ ਮਾਰ ਹੀ ਮਾਰ ਕਹਿੰਦੇ ਹਨ ॥੧੩੯॥
੧੭. ਹਠੀ ਪਾਉਂ ਠੋਕ ਕੇ ਜੁੱਧ ਕਰਨ ਵਾਲੇ ਪੁਰਜੋਰ ਤੇ ਬੜੇ ਬਾਂਕੇ ਤੇ ਦਸਤਾਨੇ ਬੱਧੇ ਹੋਏ ਹਨ ।
੧੮. ਹਠ ਨਾਲ ਵੈਰੀ ਨੂੰ ਕੱਟਣ ਵਾਲੇ, ਦੁਸ਼ਮਣ ਤੇ ਨਿਸੰਗ ਲੜਨ ਵਾਲੇ
੧੯. ਮੁੜਕੇ ਆ ਕੇ ਲੜਦੇ ਹਨ ਦੋ ਪੈਰ ਵੀ ਪਿਛਾਂ ਨਹੀਂ ਹਟਦੇ ॥੧੪੦॥
੨੦. ਕਿਤੇ ਸੂਰਮੇ ਮਾਰ ਕੇ ਸੁੱਟੇ ਪਏ ਹਨ । ਜੋ ਘੋੜਿਆਂ ਸਮੇਤ ਝੜੇ ਪਏ ਹਨ ।
੨੧. ਕਿਤੇ ਰਣ ਖੇਤ ਵਿਚ ਦਿਲਾਵਰ ਸੂਰਮੇ ਝੜ ਗਏ ਹਨ ।
੨੨. ਕਿਤੇ ਮਸਤ ਹਾਥੀ ਕਿਤੇ ਊਠ ਮਾਰੇ ਗਏ ਹਨ ।
੨੩. ਕਿਤੇ ਗਣ ਕਿਤੇ ਖੰਡੇ ਕਿਤੇ ਤਲਵਾਰਾਂ ਪਈਆਂ ਹਨ ॥੧੪੧॥
੨੪. ਕਿਤੇ ਖੰਡਿਆਂ ਦੇ ਖੋਲ (ਮਿਆਨ) ਧਰਤੀ ਤੇ ਪਏ ਸੋਭਦੇ ਨੇ ।
੨੫. ਕਿਤੇ ਮੁਖੀ ਸੂਰਮੇ ਧਰਤੀ ਨਾਲ ਮੋਹ ਪਾਈ ਪਏ ਨੇ ।
੨੬. ਕਿਤੇ ਸਵਾਰ ਮਾਰੇ ਗਏ ਤੇ ਘੋੜੇ ਅਲਾਣੇ ਪਏ ਫਿਰਦੇ ਨੇ
੨੭. ਕਿਤੇ ਜੁਆਨ ਛੱਡ ਦਿੱਤੇ ਗਏ, ਕਿਤੇ ਦੁਸ਼ਟ ਲੁੱਟ ਮਾਰ ਕਰਦੇ ਨੇ ॥੧੪੨॥
੨੮. ਚੌਪਈ ॥ ਇਸ ਤਰ੍ਹਾਂ ਉਥੇ ਜੁੱਧ ਹੋਇਆ ।
੨੯. ਜਿਸਨੂੰ ਦੇਵ ਤੇ ਦੈਂਤਾਂ ਦੀਆਂ ਇਸਤਰੀਆਂ ਦੇਖਦੀਆਂ ਹਨ ।
੩੦. ਕਿਤਨੇ ਹੀ ਹਾਥੀ ਕੰਨਾਂ ਤੋਂ ਬਿਨਾਂ ਪਏ ਹਨ ।
੩੧. ਪਤਾ ਨਹੀਂ ਉਹਨਾ ਦੇ ਦੁਸ਼ਟ ਮਾਲਿਕ ਕਿਥੇ ਚਲੇ ਗਏ ॥੧੪੩॥
੩੨. ਮਹਾਂ ਸੂਰਮੇ ਮਾਰੋ ਮਾਰ ਦੀਆਂ ਆਵਾਜਾਂ ਦੇ ਰਹੇ ਹਨ ।
੩੩. ਮਾਰ ਹੀ ਮਾਰ ਮਹਾਨ ਸੂਰਮੇ ਬੋਲ ਰਹੇ ਹਨ ।
੩੪. ਦੰਦ ਕੱਢ ਕੇ ਅੱਗੇ ਵਧ ਰਹੇ ਨੇ ।
੩੫. ਤੇ ਢੋਲ, ਢੋਲਕੀ ਨਗਾਰੇ ਵੱਜ ਰਹੇ ਨੇ ।
੩੬. ਜੰਗੀ ਬਾਜੇ ਮਚੰਗ ਤੇ ਉਪੰਗ ਵੱਜ ਰਹੇ ਨੇ ॥੧੪੪॥
੩੭. ਜਿਸ ਦੇ ਤਨ ਵਿਚ ਅਕਾਲ ਪੁਰਖ ਤੀਰ ਦੀ ਮਾਰ ਮਾਰ ਮਾਰਦੇ ਹਨ ।
੩੮. ਉਸ ਦਾ ਥਾਇਂ ਪੀਹ ਕੇ ਚੂਰਨ ਕਰ ਸੁੱਟਦੇ ਨੇ ।
੩੯. ਜਿਸ ਦੇ ਉਤੇ ਕ੍ਰੋਧ ਨਾਲ ਤਲਵਾਰ ਮਾਰਦੇ ਨੇ ।
੪੦. ਉਸ ਦਾ ਸਿਰ ਕੱਟ ਹੀ ਸੁੱਟਦੇ ਨੇ ॥੧੪੫॥
੪੧. ਇਸ ਤਰ੍ਹਾਂ ਹੋਇਆ ਉਥੇ ਬਹੁਤ ਹੀ ਭਿਆਨਕ ਯੁੱਧ ।
੪੨. ਅਕਾਲ ਪੁਰਖ ਦੇ ਮਨ ਵਿਚ ਕੁਛ ਕ੍ਰੋਧ ਉਤਪਨ ਹੋ ਗਿਆ ।
੪੩. ਕੇਸਾਂ ਤੋਂ ਫੜ ਕੇ ਦੈਂਤ ਪਟਕਾ ਪਟਕਾ ਕੇ ਮਾਰੇ ।
੪੪. ਕਿਸੇ ਨੂੰ ਕ੍ਰਿਪਾਨ ਧੂ ਕੇ ਮਾਰ ਸੁੱਟੇ ॥੧੪੬॥
੪੫. ਬਹੁਤ ਸਾਰੇ ਦਾਨਵ ਰਣ ਵਿਚ ਮਾਰ ਡਾਰੇ ।
੪੬. ਉਹਨਾਂ ਦੇ ਤਨ ਟੋਟੇ-ਟੋਟੇ ਹੋ ਗਏ ।
੪੭. ਫੇਰ ਵੀ ਮਾਰ ਹੀ ਮਾਰ ਕਹਿੰਦੇ ਹਨ ।
੪੮. ਇਕ ਵੀ ਪੈਰ ਪਿੱਛੇ ਨਹੀਂ ਹਟਾਉਂਦਾ ॥੧੪੭॥
੪੯. ਕਿਤਨੇ ਹੀ ਜਖਮੀ ਘੁੰਮ ਕੇ ਧਰਤੀ ਤੇ ਗਿਰਦੇ ਹਨ ।
੫੦. ਧਰਤੀ ਤੇ ਗਿਰਦੇ ਹਨ ਬੇਹਾਲ ਹੋ ਕੇ ।
੫੧. ਫੇਰ ਵੀ ਜੁੱਧ ਨੂੰ ਛੱਡ ਕੇ ਭੱਜਦੇ ਨਹੀਂ ।
੫੨. ਉਹ ਦੁਸ਼ਟ ਜਦੋਂ ਤਕ ਪ੍ਰਾਣ ਨਹੀਂ ਨਿਕਲਦੇ ॥੧੪੮॥
੫੩. ਗੁਰਜ ਗੋਫਲੇ ਕਿਤਨਿਆਂ ਨੇ ਸੰਭਾਲੇ ਹੋਏ ਨੇ ।
੫੪. ਕਿਤਨੇ ਖਿੱਚ ਖਿੱਚਕੇ ਬਾਣ ਚਲਾਉਂਦੇ ਹਨ ।
੫੫. ਕਿਤੇ......

✡☛ ਰਾਮ ਚੰਦਰ ਨੇ ਕੀਤਾ ਆਸ ਸ੍ਰੀ ਕ੍ਰਿਸ਼ਨ ਨੇ ਕੀਤਾ ਜਾਂ ਆਹ ਚੰਡੀ ਨੇ ਕੀਤਾ ਇਹ ਸਭ ਉਸ ਦੇ ਕਾਰ ਰਚੇ ਹੋਏ ਨੇ ਗੁਰਬਾਣੀ ਦਾ ਪਵਿੱਤਰ ਸੰਕੇਤ ਹੈ : *ਕਾਰਨ ਕਰਨ ਤੂੰ ਹਾਂ ॥ ਅਵਰੁ ਨਾ ਸੁਝੈ ਮੂੰ ਹਾਂ ॥ ਕਰਹਿ ਸੁ ਹੋਈਐ ਹਾਂ ॥ ਸਹਜਿ ਸੁਖਿ ਸੋਈਐ ਹਾਂ ॥ਅੰਗ੪੧੦॥ਮ:੫॥ ਦੇਵੀ ਦੇਵਤਿਆਂ ਦਾ ਮਖੌਲ ਉਡਾਉਣ ਮਾਨਯੋ ਹਸਤੀਆਂ ਕਿਉਂਕਿ—ਤਿਨਿ ਕਰਤੈ ਇਕੁ ਚਲਤੁ ਉਪਾਇਆ ॥ ਅਨਹਦ ਬਾਣੀ ਸਬਦਿ ਸੁਣਾਇਆ ॥ ਮਨਮੁਖਿ ਭੂਲੇ ਗੁਰਮੁਖਿ ਬੁਝਾਇਆ ॥ ਕਾਰਣੁ ਕਰਤਾ ਕਰਦਾ ਆਇਆ ॥੧॥ਅੰਗ੧੧੫੪॥ਮ:੩॥* ਜਿਵੇਂ ਅਕਾਲ ਪੁਰਖ ਨੇ ਵੀ ਭਟਾ ਚਾਰੀਯ ਤੇ ਭੂਸਰ ਨਾਥ ਨੂੰ ਪ੍ਰਗਟ ਕਰਕੇ ਉਹਨਾਂ ਤੋਂ ਡਿਊਟੀ ਲਈ ਹੈ ਇਸੇ ਤਰ੍ਹਾਂ ਲੋੜ ਦੇ ਮੁਤਾਬਕ ਦੁਰਗਾ ਨੇ ਵੀ ਕਾਲੀ ਨੂੰ ਪ੍ਰਗਟ ਕੀਤਾ ਸੀ । ਦੈਤਨ *ਕੇ ਬਧਿ ਕਾਰਨ ਕੌ ਕਰ ਕਾਲੀ ਸੀ ਕਾਲੀ ਕ੍ਰਿਪਾਨ ਸੰਭਾਰੀ* ॥੧੬੬॥*

*ਦੋਹਰਾ—ਚੰਡੀ ਕਾਲੀ ਦੁਹੂੰ ਮਿਲਿ ਕੀਨੋ ਇਹੈ ਬਿਚਾਰ ॥ ਹਉ ਹਨਿਹੋ ਤੂੰ ਸ੍ਰਉਨ ਪੀ ਅਰਿ ਦਲਿ ਡਾਰਹਿ ਮਾਰਿ ॥੧੬੭॥*

☛ ਹਿੰਦਾਲਈਏ ਮਿਲ ਕਰ ਮੁਖਬਰੀ ਕਰਦੇ ਹੈਂ । ਮੁਸਤਦੀ ਭਾਗ ਗਏ ਹਨ ਤਾਂ ਉਸ ਸਮੇਂ ਕੌਮ ਦੇ ਨਾਂ ਹੁਕਮਨਾਮੇ ਲਿਖ ਕੇ ਸਾਰੇ ਹਿੰਦੁਸਤਾਨ ਦੇ ਸਿਖਾਂ ਤੋਂ ਮਦਦ ਲਈ ਤੇ ਕਿਹਾ ਸੀ ਹੁਣ ਨਾਂ ਮੈਨੂੰ ਨਾ ਕਿਸੇ ਹੋਰ ਥਾਂ ਦਸਵੰਦ ਭੇਜਣ ਦੀ ਲੋੜ ਹੈ । ਸਿੱਧਾ ਦਰਬਾਰ ਸਾਹਿਬ ਭੇਜੋ । ਦਿਨਾਂ ਵਿਚ ਹੀ ਦਰਬਾਰ ਸਾਹਿਬ ਰੌਣਕਾਂ ਲੱਗ ਗਈਆਂ - ਇਸ ਤਰ੍ਹਾਂ ਸਿੱਖ ਇਤਿਹਾਸ ਵਿਚ ਦੇਖੀਏ ਤਾਂ ਇਸਤਰੀ ਦਾ ਇਕ ਅਨੋਖਾ ਰੋਲ ਹੈ ਪੰ:੩੮ ਤੇ ਲੇਖ ਹੈ ਕਿ ਗੁਰੂ ਨਾਨਕ ਦੇਵ ਜੀ ਦਾ ਪਹਿਲਾਂ ਦੀਦਾਰ ਦੌਲਤਾਂ ਦੇਈ ਇਸਤਰੀ ਨੇ ਕੀਤਾ ਜੇ ਪਹਿਲਾਂ ਗੁਰ ਸਿੱਖ ਕਹੀਏ ਤਾਂ ਬੇਬੇ ਨਾਨਕੀ । ਜੇ ਪਹਿਲਾਂ ਸੇਵਾ ਪੰਥੀ ਕਹੀਏ ਤਾਂ ਮਾਤਾ ਖੀਵੀ ਜੀ ਜੇ ਪਹਿਲੀ ਸ਼ਹੀਦ ਕਹੀਏ ਤਾਂ ਮਾਤਾ ਗੁਜਰੀ ਜੇ ਪਹਿਲੀ ਆਗੂ ਕਹੀਏ ਤਾਂ ਮਾਤਾ ਸੁੰਦਰੀ ਸੀ, ਜੇ ਪਹਿਲੀ ਤਿਆਗ ਮੂਰਤੀ ਕਹੀਏ ਤਾਂ ਮਾਤਾ ਸੁਲੱਖਣੀ ਜਿਸ ਨੇ ਗ੍ਰਿਹਸਥ ਜੀਵਨ ਪਾਉਣ ਤੋਂ ਬਾਅਦ ੧੪ ਦੀ ਉਦਾਸੀ ਸਮੇਂ ਘਰ ਨੂੰ ਸੰਭਾਲ ਕੇ ਬੈਠੀ ਰਹੀ ! ਜੇ ਚੰਗੀ ਦਾਤੀ ਕਹੀਏ ਤਾਂ ਮਾਤਾ ਭਾਨੀ, ਜੇ ਜਰਨੈਲ ਕਹੀਏ ਤਾਂ ਰਾਣੀ ਸਦਾ ਕੌਰ ਜੇ ਪਹਿਲੀ ਪੀੜ ਸਹਾਰਨੀ ਪੈਂਦੀ ਹੈ ਤਾਂ ਇਕ ਇਸਤਰੀ ਨੂੰ ਜਦੋਂ ਵੀ ਕੌਮ ਤੇ ਜੁਲਮ ਹੋਇਆ ਜਾਂ ਕੋਈ ਸਾਕਾ ਵਰਤਿਆ ਤਾਂ ਇਸਤਰੀ ਹੀ ਅੱਗੇ ਆਉਂਦੀ ਹੈ । ਜੇ ਇਤਿਹਾਸ ਨੂੰ ਮੋੜ ਦੇਣ ਵਾਲੀ ਲੱਭੀਏ ਤਾਂ ਮਾਤਾ ਭਾਗੋ ਜੋ ਬਹੁਤੇ ਕਸ਼ਟ ਝੱਲਣੇ ਪਏ ਜੇ ਦੁਸ਼ਮਨ ਦੀ ਮਲੀਨ ਅੱਖ ਕਿਧਰੇ ਜਾ ਕੇ ਬਿਜਲੀ ਬਣਕੇ ਚਮਕੀ ਤਾਂ ਇਸਤਰੀਆਂ ਤੇ ਪਈ, ਕੈਦਾਂ ਕੱਟੀਆਂ ਬੱਚੇ ਕੁਹਾਇ-ਖੂਹਾਂ ਵਿਚ ਛਾਲਾਂ ਮਾਰੀਆਂ, ਚੱਕੀਆਂ ਫੇਰੀਆਂ ਖੰਨੀ-ਖੰਨੀ ਤੇ ਗੁਜਾਰਾ ਕੀਤਾ ਤੇ ਇਹ ਸਾਰੇ ਦੁਖ ਇਸਤਰੀ ਨੂੰ ਧਰਮ ਦੀ ਰਖਿਆ ਲਈ ਝੱਲਣੇ ਪਏ । ਉਪਾਰਨਾਂ ਬਹੁਤ ਹਨ, ਲੇਖ ਲਮਾਂ ਹੋ ਗਿਆ ਹੈ ਪਰ ਇਕ ਉਦਾਹਰਨ ਦੇ ਕੇ ਇਸ ਦੀ ਸਮਾਪਤੀ ਕਰਾਂਗਾ । ਕਿਲਾ ਜਮਰੋਦ ਪਠਾਣਾ ਨੂੰ ਮਾਰਕੇ ਸਿਖਾਂ ਦੇ ਕਬਜ਼ੇ ਵਿਚ ਆ ਗਿਆ - ਕੰਵਰ ਨੌ ਨਿਹਾਲ ਸਿੰਘ ਦੀ ਸ਼ਾਦੀ ਸ੍ਰ; ਸ਼ਾਮ ਸਿੰਘ ਅਟਾਰੀ ਦੀ ਪੁਤਰੀ ਨਾਲ ਰਚੀ ਗਈ - ਮਹਾਰਾਜਾ ਰਣਜੀਤ ਸਿੰਘ ਸਾਰਾ ਲਾਉ ਲਸ਼ਕਰ ਲੈ ਕੇ ਸ਼ਾਦੀ ਵਿਚ ਮਸ਼ਰੂਫ ਸੀ । ਮੌਕਾ ਤਾੜਕੇ ਦੁਸ਼ਮਨ, ਕਾਬਲ ਦੇ ਹਾਕਮ ਅਮੀਰ ਦੋਸਤ ਮੁਹੰਮਦ ਨੇ ਕਿਲੇ ਨੂੰ ਹਥਿਆਉਣ ਲਈ ਜੰਗ ਦੀ ਤਿਆਰੀ ਕਰ ਲਈ । ਕੰਵਰ ਨੌ ਨਿਹਾਲ ਸਿੰਘ ਫੌਜੀ ਦਸਤੇ ਦਾ ਕਮਾਂਡਰ ਸੀ ਜੋ ਪੇਸ਼ਾਵਰ ਤੇ ਜਮਰੌਦ ਕਿਲੇ ਵਲੋਂ ਦੇਸ ਤੇ ਰਾਜ ਦੀ ਰਾਖੀ ਕਰਦਾ ਸੀ ਹੁਣ ਉਹ ਆਪਣੀ ਸੈਨਾ ਸਮੇਤ ਲਾਹੌਰ ਚਲਾ ਗਿਆ ਸੀ । ਦੂਜੀ ਕਮਜੋਰੀ ਇਹ ਕਿ ਸ੍ਰ; ਹਰੀ ਸਿੰਘ ਨਲੂਆ ਪਸ਼ਾਵੇਰ ਗਵਰਨਰ ਤੇ ਫੌਜਾਂ ਦਾ ਸੈਨਾਪਤੀ । ਬਾਲ ਹਿਸਾਰ ਦੇ ਕਿਲੇ ਵਿਚ ਸਖਤ ਬਖਾਰ ਨਾਲ ਬੀਮਾਰ ਹੋ ਗਏ ਸਨ - ਛੇਤੀ ਅਰੋਗਤਾ ਦੀ ਆਸ ਨਹੀਂ ਸੀ । ਜਮਰੌਦ ਦੇ ਉੱਤਰ-ਪੱਛਮ ਵੱਲ, ਤੁਰਕ ਪਠਾਣ, ਮੁਗਲ, ਕ੍ਰਾਲੀ ਵਿਚ ਇਕੱਠੇ ਹੋ ਗਏ ਤੇ ਸਾਰੇ ਜਮਰੌਦ ਨੂੰ ਵਾਪਸ ਲੈਣ ਦੇ ਇੱਛੁਕ ਸਨ, ਅੱਲਾ ਹੂ ਦੇ ਨਾਹਰੇ ਲਾ ਕੇ ਆ ਪਏ । ਜਦੋਂ ਕਿਲੇ ਵਿਚ ਖਬਰ ਪੁੱਜੀ ਸ੍ਰ. ਮਹਾਂ ਸਿੰਘ ਨੇ ਹੌਂਸਲਾ ਕੀਤਾ, ਅਕਾਲ ਪੁਰਖ ਅੱਗੇ ਅਰਦਾਸ ਕੀਤੀ ਖਾਲਸਾ ਰਾਜ ਦੀ ਸਲਾਮਤੀ ਲਈ ਤੇ ਬਚਾਉ ਵਾਸਤੇ ਆਪਾ ਵਾਰਨ ਦਾ ਪ੍ਰਣ ਲਿਆ ਸਤਿ ਸ੍ਰੀ ਅਕਾਲ ਦੇ ਜੈਕਾਰਿਆਂ ਨਾਲ ਡਟ ਕੇ ਟਾਕਰਾ ਕੀਤਾ । ਭਾਵੇਂ ਫੌਜਾਂ ਦਾ ਮੂੰਹ ਮੋੜ ਦਿੱਤਾ ਪਰ ਅਜੇ ☛

ਤਮਕਿ ਰਨ ਤੁਰੀ ਨਚਾਵੈਂ ॥ [੧]ਚਟ ਪਟ ਸੁਭਟ ਜੂਝਿ ਰਨ ਜਾਵੈਂ ॥੧੪੯॥ [੨]ਕਿਤਕ ਤਮਕਿ ਰਨ ਤੁਰੀ ਨਚਾਵਤ ॥ [੩]ਮਾਰਿ ਮਾਰਿ ਧੁਨਿ ਕਿਤਕ ਉਘਾਵਤ ॥ [੪]ਮੰਡਹਿ ਮਹਾਂ ਕਾਲ ਸੌ ਜੁੱਧਾ ॥ [੫]ਹ੍ਵੈ ਹ੍ਵੈ ਅਧਿਕ ਚਿਤੱ ਮਹਿ ਕ੍ਰੁੱਧਾ ॥੧੫੦॥ [੬]ਜੇਤਿਕ ਸੁਭਟ ਕੋਪਿ ਕਰਿ ਆਏ ॥ [੭]ਮਹਾਂਕਾਲ ਤੇਤੇ ਈ ਖਪਾਏ ॥ [੮]ਤਿਨ ਕੋ ਮੇਦ ਮਾਸ ਭੂਅ ਪਰਾ ॥ [੯]ਬਹੁ ਅਸੁਰਨ ਤਾਂ ਤੇ ਬਪੁ ਧਰਾ ॥੧੫੧॥ [੧੦]ਮਹਾਂਕਾਲ ਤੇਈ ਦਏ ਖਪਾਇ ॥ [੧੧]ਸ੍ਰੋਨਤ ਸੋਂ ਪ੍ਰਿਥਵੀ ਰਹੀ ਛਾਇ ॥ [੧੨]ਤਿਹੱ ਤੇ ਅਮਿਤ ਅਸੁਰ ਉਠਿ ਢੂਕੇ ॥ [੧੩]ਮਾਰਹਿ ਮਾਰਿ ਦਸੌਂ ਦਿਸਿ ਕੂਕੇ ॥੧੫੨॥ [੧੪]ਕੇਤਿਕ ਕੀ ਬਾਹਨ ਕਟਿ ਡਾਰਾ ॥ [੧੫]ਕਰੇ ਰੁੰਡ ਬਿਨੁ ਮੁੰਡ ਹਜਾਰਾ ॥ [੧੬]ਕੇਤਿਕ ਚੀਰ ਅਧੌ ਅਧ ਡਾਰੇ ॥ [੧੭]ਨਾਚਤ ਭੂਤ ਪ੍ਰੇਤ ਮਤਵਾਰੇ ॥੧੫੩॥ [੧੮]ਜੇ ਤਿਨ ਕੇ ਸਿਰਿ ਬਹੀਂ ਕ੍ਰਿਪਾਨੈਂ ॥ [੧੯]ਅਰਧ ਅਰਧ ਹ੍ਵੈ ਜੁਝੇ ਜ੍ਵਾਨੈਂ ॥ [੨੦]ਗਜ ਬਾਜੀ ਲੋਟਤ ਕਹੂੰ ਭੂ ਪਰ ॥ [੨੧]ਸੁੰਭਨ ਸਬਦ ਸੁਨਾ ਅਵਨੀਤਰ ॥੧੫੪॥ [੨੨]ਗਿਰਿ ਗਿਰਿ ਪਰੇ ਕਹੂੰ ਘਾਯਲ ਰਨ ॥ [੨੩]ਭਾਜਿ ਚਲੇ ਕਈ ਹੋਇ ਬਿਮਨ ਮਨ ॥ [੨੪]ਝਮਕਤ ਕਹੀ ਅਸਿਨ ਕੀ ਧਾਰਾ ॥ [੨੫]ਭਭਕਤ ਰੁੰਡ ਮੁੰਡ ਬਿਕਰਾਰਾ ॥੧੫੫॥ ਭੁਜੰਗ ਛੰਦ ॥ [੨੬]ਤਹਾਂ ਜੁੱਧ ਮਾਚਾ ਮਹਾਂ ਬੀਰ ਖੇਤੰ ॥ [੨੭]ਬਿਦਾਰੇ ਪਰੇ ਬੀਰ ਬ੍ਰਿੰਦੋ ਬਿਚੇਤੰ ॥ [੨੮]ਕਹੂੰ ਡਾਮਰੂੰ ਡਹ ਡਹਾ ਸਬਦ ਬਾਜੇ ॥ [੨੯]ਸੁਨੇ ਦੀਹ ਦਾਨਵਾਨ ਕੋ ਦ੍ਰੂਪ ਭਾਜੇ ॥੧੫੬॥ [੩੦]ਕਹੂੰ ਸੰਖ ਭੇਰੀ ਬਜੈਂ ਤਾਲ ਭਾਰੇ ॥ [੩੧]ਕਹੂੰ ਬੇਨ ਬੀਨਾਪਨੋ ਔ ਨਗਾਰੇ ॥ [੩੨]ਕਹੂੰ ਨਾਇ ਨਾਫੀਰਿਯੈ ਨਾਦ ਐਸੇ ॥ [੩੩]ਬਜੈ ਘੋਰ ਬਾਜਾ; ਪ੍ਰਲੈ ਕਾਲ ਜੈਸੇ ॥੧੫੭॥ [੩੪]ਕਹੂੰ ਛੈਨ ਤੂਰੈਂ ਨਗਾਰੇ ਮ੍ਰਿਦੰਗੈ ॥ [੩੫]ਕਹੂੰ ਬਾਂਸੁਰੀ ਬੀਨ ਬਾਜੈ ਸੁਰੰਗੈ ॥ [੩੬]ਕਹੂੰ ਬਗਲ ਤਾਰੰਗ ਬਾਜੇ ਬਜਾਵੈਂ ॥ [੩੭]ਕਹੂੰ ਬਾਰਿਤਾ ਰੰਗ ਨੀਕੇ ਸੁਹਾਵੈਂ ॥੧੫੮॥ [੩੮]ਕਹੂੰ ਝਾਂਝ ਬਾਜੈਂ ਕਹੂੰ ਤਾਲ ਐਸੇ ॥ [੩੯]ਕਹੂੰ ਬੇਨੁ ਬੀਨਾ ਪ੍ਰਲੈਕਾਲ ਜੈਸੇ ॥ [੪੦]ਕਹੂੰ ਬਾਂਸੁਰੀ ਨਾਇ ਨਾਦੇ ਮ੍ਰਿਦੰਗੈਂ ॥ [੪੧]ਕਹੂੰ ਸਾਰੰਗੀ ਔ ਮੁਚੰਜੇ ਉਪੰਗੈਂ ॥੧੫੯॥ [੪੨]ਕਹੂੰ ਗਰਜਿ ਕੈ ਕੈ ਭੁਜਾ ਭੂਪ ਠੋਕੈਂ ॥ [੪੩]ਕਹੂੰ ਬੀਰ ਬੀਰਾਨ ਕੀ ਰਾਹ ਰੋਕੈਂ ॥ [੪੪]ਕਿਤੇ ਅਸਤ੍ਰ ਔ ਸਸਤ੍ਰ ਲੈ ਲੈ ਚਲਾਵੈਂ ॥ [੪੫]ਕਿਤੇ ਚਰਮਲੈ; ਚੋਟ ਤਾ ਕੀ ਬਚਾਵੈਂ ॥੧੬੦॥ [੪੬]ਕਹੂੰ ਰੁੰਡ ਸੋਹੈ; ਕਹੂੰ ਮੁੰਡ ਬਾਂਕੇ ॥ [੪੭]ਕਹੂੰ ਬੀਰ ਮਾਰੇ ਬਿਦਾਰੇ ਨਿਸਾਂਕੇ ॥ [੪੮]ਕਹੂੰ ਬਾਜ ਮਾਰੇ ਗਜਾਰਾਜ ਜੂਝੇ ॥ [੪੯]ਕਹੂੰ ਉਸ੍ਰ ਕਾਟੇ; ਨਹੀ ਜਾਤ ਬੂਝੇ ॥੧੬੧॥ [੫੦]ਕਹੂੰ ਚਰਮ ਬਰਮੈਂ ਗਿਰੇ ਭੂਮਿ ਐਸੇ ॥ [੫੧]ਬਗੇ ਬਿਵਤਿ ਡਾਰੇ ਸਮੈਂ ਸੀਤ ਜੈਸੇ ॥ [੫੨]ਗਏ ਜੂਝਿ ਜੋਧਾ; ਜਗੇ ਜੋਰ ਜੰਗੈਂ ॥ [੫੩]ਮਨੋ ਪਾਨ ਕੈ ਭੰਗ

☚ ਸੁਰੱਖਿਅਤ ਤੋਂ ਨਚਿੰਤ ਨਹੀਂ ਸੀ, ਜਿਸ ਲਈ (ਬੀਬੀ ਸ਼ਰਨ ਕੌਰ ਨੂੰ) ਬਾਲਾ ਹਸਾਰ ਚਿੱਠੀ ਦੇ ਕੇ (ਸ੍ਰ. ਹਰੀ ਸਿੰਘ ਨਲੂਏ) ਵੱਲ ਭੇਜਿਆ ਤੇ ਕਿਹਾ ਉਹਨਾਂ ਨੂੰ ਜਮਰੌਦ ਦੀ ਜਾ ਕੇ ਸਾਰੀ ਰਿਪੋਟ ਦੇਣੀ। ਉਸਦਾ ਪਤੀ (ਬਲੀ ਸਿੰਘ) ਇਥੇ ਹੀ ਰਹੇਗਾ। ਤੂੰ ਇਕੱਲੀ ਹੀ ਜਾਣਾ ਹੈ। ਬੀਬੀ ਸ਼ਰਨ ਕੌਰ ਬੜੀ ਦਲੇਰ ਸੀ ਕਿਸੇ ਖਤਰੇ ਤੋਂ ਲਾ ਪ੍ਰਵਾਹ ਸੀ ਚੰਗਾ ਜੀ ਕਹਿਕੇ ਇਕੱਲੀ ਹੀ ਘੋੜੇ ਤੇ ਸਵਾਰ ਹੋ ਕੇ ਫਤਹ ਬੁਲਾਈ ਤੇ ਕਿਲੇ ਦੇ ਦਰਵਾਜੇ ਤੋਂ ਬਾਹਰ ਹੋ ਗਈ ਤੇ ਮੰਜਿਲ ਮਾਰਕੇ ਥੱਕੀ ਟੁੱਟੀ ਤੇ ਪਸੀਨੇ ਨਾਲ ਭਿੱਜੀ ਦਿਲ ਦੀ ਮਜਬੂਤ ਬਾਲੀ ਹਸਾਰ ਦੇ ਕਿਲੇ ਤੇ ਜਾ ਪੁੱਜੀ ਘੋੜੇ ਦੀ ਲਗਾਮ ਸੰਤਰੀ ਨੂੰ ਫੜਾ ਕੇ ਅੰਦਰ ਜਾਣ ਦੀ ਆਗਿਆ ਮੰਗੀ ਜਿਸ ਤੇ ਰੋਕ ਸੀ ਪਰ ਅੰਦਰ ਜਾ ਕੇ ਚਿੱਠੀ ਸਰਦਾਰ ਨੂੰ ਜਾ ਦਿੱਤੀ ਤੇ ਸਰਦਾਰ ਨੇ ਉਥੇ ਪੁੱਜਣ ਲਈ ਹਾਮੀ ਭਰਤੀ ਤੇ ਬੀਬੀ ਸ਼ਰਨ ਕੌਰ ਪੁਠੇ ਪੈਰੀਂ ਬੜੀ ਤੇਜੀ ਨਾਲ ਆ ਰਹੀ ਸੀ ਕਿ ਜੰਗਲ ਦਾ ਰਸਤਾ ਆ ਗਿਆ, ਹਨੇਰੀ ਖੱਡ ਵਿਚੋਂ ਲੰਘਣਾ ਸੀ ਜਿਸ ਖੱਡ ਨੂੰ ਕਾਲੂ ਦੇਉ ਦਾ ਘਰ ਕਿਹਾ ਜਾਂਦਾ ਸੀ ਜਿਸ ਦੇ ਕਿਨਾਰੇ ਤੁਰਨ ਵਾਲਾ ਕਿਡਾ ਵੀ ਦਲੇਰ ਕਿਉਂ ਨਾ ਹੋਵੇ ਕਿਨਾਂ ਵੀ ਜਵਾਨ ਕਿਉਂ ਨਾ ਹੋਵੇ ਉਹ ਵੀ ਕੰਬ ਜਾਂਦਾ ਸੀ। ਗੁਰੂ ਦਾ ਧਿਆਨ ਕਰਕੇ ਅਤੇ ਅਰਦਾਸ ਕਰਕੇ ਉਸ ਬਿਖੜੇ ਪੈਂਡੇ ਵਿਚ ਜਾ ਧਸੀ। ਅਚਾਨਕ ਠਾਹ ਕਰਦੀ ਗੋਲੀ ਦੇ ਚੱਲਣ ਦੀ ਆਵਾਜ ਆਈ, ਜਿਸ ਦੀ ਮਾਰ ਤੋਂ ਬਚਾ ਹੋ ਗਿਆ ਤੇ ਘੋੜੀ ਤੇਜ ਦੁੜਾਈ ਕਿ ਬਚਾ ਹੋ ਸਕੇ - ਦੂਜੀ ਗੋਲੀ ਆਈ ਤੇ ਘੋੜੇ ਦੇ ਅਗਲੇ ਪੈਰ ਵਿਚੋਂ ਲੰਘ ਗਈ, ਘੋੜਾ ਡਿੱਗ ਪਿਆ ਤੇ ਸ਼ਰਨ ਕੌਰ ਗੇਂਦ ਵਾਂਗ ਉੱਛਲ ਕੇ ਘੋੜੇ ਦੀ ਧੌਣ ਦੇ ਉਪਰ ਦੀ ਅਗਲੇ ਪਾਸੇ ਧਰਤੀ ਤੇ ਜਾ ਡਿੱਗੀ। ਜੋ ਦੁਸ਼ਮਨ ਨੇ ਆ ਦਿਬੋਚੀ, ਦੁਸ਼ਮਨ ਚਾਰ ਜੁਆਨ, ਅੱਗ ਵਾਂਗ ਜਗਦੀਆਂ ☛

ਉਛਲ ਕੇ ਖੇਤ ਵਿਚ ਘੋੜੇ ਨਚਾਉਂਦੇ ਹਨ ।
੧. ਦੇਰ ਨਹੀਂ ਲਗਦੀ ਕਿ ਝਟ-ਪਟ ਸੂਰਮੇ ਜੁੱਧ ਵਿਚ ਮਾਰੇ ਜਾਂਦੇ ਹਨ ॥੧੪੯॥
੨. ਕਿਤਨੇ ਹੀ ਜੋਸ਼ ਨਾਲ ਰਣ ਵਿਚ ਘੋੜੀਆਂ ਨਚਾਉਂਦੇ ਹਨ ।
੩. ਕਿਤਨੇ ਹੀ ਮਾਰ ਮਾਰ ਦੀਆਂ ਆਵਾਜਾਂ ਦਿੰਦੇ ਹਨ ।
੪. ਕਰ ਰਹੇ ਹਨ ਮਹਾਂ ਕਾਲ ਦੇ ਨਾਲ ਜੁੱਧ ।
੫. ਚਿੱਤ ਦੇ ਵਿਚ ਮਹਾਨ ਕ੍ਰੋਧ ਕਰ ਕਰ ਕੇ ॥੧੫੦॥
੬. ਜਿਤਨੇ ਵੀ ਸੂਰਮੇ ਬੜਾ ਕ੍ਰੋਧ ਕਰ ਕੇ ਆਏ ।
੭. ਮਹਾਂ ਕਾਲ ਨੇ ਸਾਰੇ ਹੀ ਖਪਾ ਦਿੱਤੇ ।
੮. ਉਹਨਾਂ ਦਾ ਮਾਸ ਤੇ ਮੇਦਾ ਜੋ ਧਰਤੀ ਤੇ ਗਿਰਿਆ ।
੯. ਬਹੁਤ ਸਾਰੇ ਦੈਂਤਾਂ ਨੇ ਉਸ ਤੋਂ ਸਰੀਰ ਧਾਰ ਲਏ ॥੧੫੧॥
੧੦. ਮਹਾਂ ਕਾਲ ਨੇ ਉਹ ਭੀ ਖਤਮ ਕਰ ਦਿੱਤੇ ।
੧੧. ਖੂਨ ਧਰਤੀ ਤੇ ਵਿਛ ਗਿਆ ।
੧੨. ਉਸ ਤੋਂ ਫੇਰ ਬਹੁਤ ਸਾਰੇ ਦੈਂਤ ਆ ਕੇ ਪੁੱਜ ਗਏ ।
੧੩. ਦਸੋਂ ਦਿਸਾ ਮਾਰ ਹੀ ਮਾਰ ਹੋਣ ਲੱਗੀ ॥੧੫੨॥
੧੪. ਕਿਤਨਿਆਂ ਦੀਆਂ ਬਾਹਾਂ ਕੱਟ ਸੁੱਟੀਆਂ ।
੧੫. ਹਜ਼ਾਰਾਂ ਹੀ ਸਿਰਾਂ ਤੇ ਬਿਨਾਂ ਮੁੰਡ ਕਰ ਦਿੱਤੇ ।
੧੬. ਕਿਤਨੇ ਹੀ ਚੀਰ ਕੇ ਅੱਧੋ-ਅੱਧ ਕਰ ਦਿੱਤੇ ।
੧੭. ਭੂਤ=-ਪ੍ਰੇਤ ਮਸਤ ਹੋ ਹੋ ਕੇ ਨੱਚਦੇ ਹਨ ॥੧੫੩॥
੧੮. ਜਿਨ੍ਹਾਂ ਦੇ ਸਿਰ ਤੇ ਕ੍ਰਿਪਾਨ ਚੱਲ ਗਈ ।
੧੯. ਉਹ ਜੁਆਨ ਅੱਧੋ-ਅੱਧ ਹੋ ਕੇ ਮਰ ਗਏ ।
੨੦. ਹਾਥੀ ਘੋੜੇ ਕਿਤੇ ਧਰਤੀ ਉੱਪਰ ਲੇਟਦੇ ਹਨ ।
੨੧. ਕਿਤੇ ਉਹਨਾਂ ਦੇ ਖੁਰਾਂ ਦੀ ਧਰਤੀ ਉੱਪਰ ਵੱਜਕੇ ਆਵਾਜ ਆ ਰਹੀ ਹੈ ॥੧੫੪॥
੨੨. ਕਿਤੇ ਘਾਇਲ ਧਰਤੀ ਉਪਰ ਗਿਰ-ਗਿਰ ਪੈਂਦੇ ਹਨ ।
੨੩. ਕਿਤਨੇ ਦਿਲ ਛੱਡਕੇ ਜੰਗ ਤੋਂ ਭੱਜ ਗਏ ਹਨ ।
੨੪. ਕਿਤੇ ਤਲਵਾਰਾਂ ਦੀਆਂ ਧਾਰਾਂ ਲਿਸ਼ਕ ਰਹੀਆਂ ਹਨ ।
੨੫. ਕਿਤੇ ਰੁੰਡ ਮੁੰਡਾਂ ਵਿਚੋਂ ਖੂਨ ਵਹਿ ਰਿਹਾ ਹੈ-ਬੇਹਾਲ ਹੋਏ ਪਏ ਨੇ ॥੧੫੫॥
੨੬. ਭੁਜੰਗ ਛੰਦ ॥ ਉਥੇ ਜੁੱਧ ਹੋ ਰਿਹਾ ਹੈ ਮਹਾਂ ਜੋਧਿਆਂ ਦਾ ਖੇਤ ਵਿਚ
੨੭. ਜਿਥੇ ਮਾਰੇ ਪਏ ਨੇ ਸੂਰਮੇ ਬੇਸੁੱਧ ਹੋ ਕੇ
੨੮. ਕਿਤੇ ਡਉਰੂ ਡੁਗ - ਡੁਗ ਕਰਕੇ ਵੱਜਦਾ ਹੈ ।
੨੯. ਜਿਸ ਦੀ ਆਵਾਜ਼ ਸੁਣਕੇ ਦੈਂਤਾਂ ਦਾ ਦਿਲ ਟੁੱਟਦਾ ਹੈ ॥੧੫੬॥
੩੦. ਕਿਤੇ ਸੰਖ-ਭੇਰੀ ਭਾਰੇ ਵਾਜੇ ਵੱਜਦੇ ਹਨ ।
੩੧. ਕਿਤੇ ਬੇਨ ਕਿਤੇ ਬੀਨਾ ਡੱਫਾਂ ਅੰਰ ਨਗਾਰੇ ਵੱਜਦੇ ਹਨ ।
੩੨. ਕਿਤੇ ਨਫੀਰੀਆਂ ਆਦਿ ਦੀਆਂ ਆਵਾਜਾਂ ਆਉਂਦੀਆਂ ਹਨ ।
੩੩. ਬੜੇ ਜ਼ੋਰ ਸ਼ੋਰ ਨਾਲ ਵਾਜੇ ਵੱਜਦੇ ਹਨ ਜਿਨ੍ਹਾਂ ਦੀ ਆਵਾਜ ਕਾਲ ਦੀ ਫਰਲੋ ਜੈਸੇ ਹੈ ॥੧੫੭॥
੩੪. ਕਿਤੇ ਛੈਣੇ ਕਿਤੇ ਤੂਰ, ਕਿਤੇ ਨਗਾਰੇ ਕਿਤੇ ਢੋਲ
੩੫. ਕਿਤੇ ਬਾਂਸਰੀ, ਬੀਨ, ਸਾਰੰਗੇ ਵੱਜਦੇ ਹਨ ।
੩੬. ਕਿਤੇ "ਬਗਲ" = ਕੱਛ ਵਿਚ ਲੈ ਕੇ ਤੂੰਬਾ ਵਜਾ ਰਹੇ ਹਨ ।
੩੭. ਕਿਤੇ "ਬਾਰ ਤਾਰੰਗ"=ਪਾਣੀ ਵਾਲਾ ਸਾਜ ਵਜਾ ਰਹੇ ਨੇ । ਜਾਂ ਕਿਤੇ "ਬਾਰਤਾ ਰੰਗ" ਬੀਰਤਾ ਰੰਗੀ ਕਹਾਣੀਆਂ ਸੁਣਾ ਰਹੇ ਹਨ ।
੩੮. ਕਿਤੇ ਬਾਂਸਰੀ ਡੰਫ ਜਾਂ ਢੋਲ ਢੋਲਕੀ ਵੱਜ ਰਹੇ ਹਨ ।
੩੯. ਕਿਤੇ ਸਾਰੰਗੀ ਅਤੇ ਡਫ ਛੋਟੇ ਧੌਂਦੇ ਵੱਜਦੇ ਹਨ ॥੧੫੯॥
੪੦. ਕਿਤੇ ਗਰਜ ਕੇ ਰਾਜੇ ਬਾਹਾਂ ਠੋਕ ਰਹੇ ਨੇ ।
੪੧. ਕਿਤੇ ਸੂਰਮੇ ਦੂਜੇ ਜੋਧਿਆਂ ਦੇ ਅੱਗੇ ਆ ਕੇ ਰੋਕਦੇ ਹਨ ।
੪੨. ਕਿਤੇ ਕੋਈ ਸ਼ਸ਼ਤ੍ਰ ਅਥਵਾ ਅਸਤ੍ਰ ਲੈ ਕੇ ਚਲਾਉਂਦੇ ਹਨ ।
੪੩. ਕਿਤੇ ਢਾਲ ਲੈ ਕੇ ਉਸਦੇ ਨਿਸ਼ਾਨੇ ਨੂੰ ਰੋਕਦੇ ਹਨ ॥੧੬੦॥
੪੪. ਕਿਤੇ ਸ਼ਸ਼ਤ੍ਰ ਤੇ ਅਸਤ੍ਰ ਲੈ ਕੇ ਚਲਾਉਂਦੇ ਹਨ । ਕਿਤੇ ਧੜ ਤੋਂ ਬਿਨਾਂ ਸਿਰ ਕਿਤੇ ਸਿਰ ਬਿਨਾਂ ਧੜ ਸੋਭਦਾ ਹੈ ।
੪੫. ਕਿਤੇ ਜੋਧੇ ਮਾਰੇ ਪਏ ਨੇ ਬੇਸ਼ਮ ਅਚਿੰਤ ਹੋ ਕੇ ।
੪੬. ਕਿਤੇ ਘੋੜੇ ਮਰੇ ਕਿਤੇ ਹਾਥੀ ਮਰੇ ਪਏ ਨੇ ।
੪੭. ਕਿਤੇ ਉਠ ਕੱਟੇ ਹੋਏ ਪਏ ਨੇ ਜੋ ਗਿਣੇ ਨਹੀਂ ਜਾਂਦੇ ॥੧੬੧॥
੪੮. ਕਿਸੇ ਦੇ ਤਨ ਵਿਚ ਘਾਉ ਖਾ ਕੇ ਧਰਤੀ ਤੇ ਇਸ ਤਰ੍ਹਾਂ ਗਿਰੇ ਪਏ
੪੯. ਨੇ ਜਿਵੇਂ ਸੀਤ ਦੇ ਮਾਰੇ ਕੱਪੜੇ ਲਪੇਟਕੇ ਪਏ ਨੇ
੫੦. ਸ਼ਹੀਦ ਹੋਏ ਸੂਰਮੇ ਜੋਰ ਦੀ ਜੰਗ ਦੇ ਵਿਚ ਐਉਂ ਪਏ ਨੇ ।
੫੧. ਜਿਵੇਂ ਸਾਧੂ ਭੰਗ ਪੀ ਕੇ ਸੁੱਤੇ ਪਏ ਨੇ ॥੧੬੨॥
੫੨. ਕਿਤੇ ਡਹ-ਡਹ ਕਰਕੇ ਡਉਰੂ ਵਜਾ ਰਹੇ ਨੇ ।
੫੩. ਕਿਤੇ ਮਾਰੂ ਰਾਗ (ਜੰਗੀ ਗੀਤ ਮੈਦਾਨ ਵਿਚ ਗਾ ਰਹੇ ਨੇ)

ਅੱਖਾਂ ਭਾਰੀ ਹੱਥਾਂ ਦੇ ਪੰਜਿਆਂ ਵਿਚ ਇਕ ਕੋਮਲ ਕਲੀ ਫਸ ਗਈ ਸੀ ਤੇ ਸਰਨ ਕੌਰ ਤੋਂ ਹਥਿਆਰ ਖੋਹ ਲਏ ਗਏ ਤੇ ਆਪੋ ਆਪਣੀਆਂ ਗੱਲਾਂ ਕਰਦੇ ਇਕ ਦਿਲਾਵਰ ਖਾਨ ਬੜਾ ਮਜਬੂਤ ਸੀ ਉਹ ਬੜਾ ਨਿਡਰ ਹੰਕਾਰੀ ਸੀ - ਜਦਕਿ ਦੋ ਜਵਾਨਾਂ ਨੇ ਬੀਬੀ ਸ਼ਰਨ ਕੌਰ ਨੂੰ ਦੋਹਾਂ ਬਾਹਾਂ ਤੋਂ ਫੜਿਆ ਹੋਇਆ ਸੀ ਇਕ ਅੱਗੇ ਤੇ ਇਕ ਪਿੱਛੇ ਹੋ ਗਿਆ - ਲੈ ਕੇ ਆਪਣੇ ਸਰਦਾਰ ਵੱਲ ਜਾ ਰਹੇ ਸੀ ਤਾਂ ਬੀਬੀ ਨੇ ਉਹਨਾਂ ਨੂੰ ਵੰਗਾਰਿਆ ਕਿ ਕੀ ਇਹ ਕੋਈ ਮਰਦਾਨਗੀ ਹੈ ਕਿ ਇਕ ਇਸਤਰੀ ਨੂੰ ਘੇਰ ਕੇ ਬਹਾਦਰੀ ਜਤਾਈ ਜਾਵੇ, ਬੁਝ ਦਿਲ ਗਿੱਦੜ ਨਾ ਹੋਣ ਕਿਸੇ ਥਾਂ ਦੇ । ਦਿਲਾਵਰ ਖਾਂ ਬੜੇ ਹੰਕਾਰ ਨਾਲ ਬੋਲਿਆ ਕਿ ਮੈਂ ਕਦੇ ਮੈਦਾਨ ਵਿਚ ਮਾਰ ਨਹੀਂ ਖਾਧੀ ਚਲੋ ਇਸ ਨੂੰ ਛੱਡ ਦਿਉ ਤੇ ਤਲਵਾਰ ਇਸਦੇ ਹੱਥ ਵਿਚ ਦੇ ਦਿਉ ਮੈਂ ਇਸ ਨਾਲ ਲੋਹਾ ਲੈ ਕੇ ਵੇਖਦਾ ਹਾਂ ਕਿ ਇਹ ਕਿਤਨੀ ਕੁ ਬਹਾਦਰ ਹੈ ਦਿਲਾਵਰ ਖਾਨ ਦਾ ਰੋਹ ਨਾਲ ਜੁੱਸਾ ਕੰਬ ਰਿਹਾ ਸੀ ਉਸਦੀਆਂ ਬਾਹਾਂ ਛੁਡਵਾ ਦਿੱਤੀਆਂ ਤੇ ਤਲਵਾਰ ਅੱਗੇ ਸੁੱਟ ਦਿੱਤੀ ਤੇ ਕਿਹਾ ਤੈਂ ਮੇਰੇ ਖੂਨ ਨੂੰ ਗਰਮਾਇਆ ਹੈ ਮੈਂ ਔਰਤ ਉਪਰ ਪਹਿਲਾਂ ਵਾਰ ਨਹੀਂ ਕਰਦਾ - ਜਿਸ ਵੇਲੇ ਦਿਲਾਵਰ ਹਾਰ ਗਿਆ ਤਾਂ ਮੈਂ ਆਤਮਘਾਤ ਕਰ ਲਵਾਂਗਾ । ਸ਼ੇਰਨੀ ਨੇ ਅੱਧਾ ਘੰਟਾ ਉਸ ਨਾਲ ਮੁਕਾਬਲਾ ਕੀਤਾ ਅੰਤ ਇਕ ਵਾਰ ਨਾਲ ਉਸਦੀ ਤਲਵਾਰ ਵਾਲੀ ਮੋਢੇ ਤੋਂ ਬਾਂਹ ਕੱਟ ਦਿੱਤੀ ਤੇ ਦੂਜੇ ਨਾਲ ਸਿਰ ਉਡਾ ਦਿੱਤਾ, ਦਿਲ ਵਿਚ ਸ੍ਰੀ ਦਸਮੇਸ਼ ਪਿਤਾ ਅੱਗੇ ਅਰਦਾਸ ਕਰੀ ਜਾ ਰਹੀ ਹੈ ਉਸ ਨੂੰ ਐਉਂ ਜਾਪਦਾ ਸੀ ਜਿਵੇਂ ਸ੍ਰੀ ਦਸਮੇਸ਼ ਜੀ ਉਸਨੂੰ ਪੈਂਤੜੇ ਦੱਸ ਰਹੇ ਹਨ ਤੇ ਪਠਾਣ ਦੀ ਨਿਗਾਹ ਪਾਟ ਗਈ ਵਾਰ ਨੂੰ ਰੋਕ ਹੀ ਨਾ ਸਕਿਆ ਉਸ ਨੂੰ ਮਾਰਕੇ ਸ਼ਰਨ ਕੌਰ ਚੰਡੀ ਦਾ ਰੂਪ ਧਾਰਕੇ ਦੂਜਿਆਂ ਤੇ ਜਾ ਪਲਕੀ ਇਕ ਹੋਰ ਜਮ ਦੇ ਧਾਮ ਨੂੰ ਤੋਰ ਦਿੱਤਾ । ਇਹ ਵੇਖਕੇ ਇਕ ਨੱਸ ਹੀ ਗਿਆ - ਚੌਥਾ ਲੜਨ ਲੱਗਾ ਸ਼ਨਰ ਕੌਰ ਪਹਾੜੀ ਵੱਲ ਹੋ ਗਈ ਤੇ ਲੜਦੀ ਹੋਈ ਪਠਾਣ ਨੂੰ ਪਿਛੇ ਨੂੰ ਧੱਕਿਆ ਉਹ ਤਲਵਾਰ ਦਾ ਵਾਰ ਬਚਾਉਂਦਾ ਪਿੱਛੇ ਖੱਡ ਵਿਚ ਡਿੱਗ ਪਿਆ ਚੀਖਾਂ ਮਾਰਦਾ ਥੱਲੇ ਜਾ ਪਿਆ ਇਕ ਦੁਸ਼ਮਨ ਦੀ ਬੰਦੂਕ ਕਾਬੂ ਕਰ ਲਈ ਤੇ ਅੱਗੇ ਨੂੰ ਤੁਰ ਪਈ ਤਾਂ ਕਿ ਜਿਹੜਾ ਨੱਸ ਗਿਆ ਹੈ ਉਹ ਹੋਰ ਬੰਦੇ ਨਾਲ ਲੈ ਕੇ ਨਾ ਪਹੁੰਚ ਜਾਵੇ । ਪਰ ਉਹ ਪਠਾਣ ਤਾਂ ਮਸਾਂ ਵੀਹ ਕੁ ਕਦਮ ਹੀ ਗਿਆ ਸੀ ਉਸਦੇ ਪੈਰ ਉੱਪਰ ਨਾਗ ਡੱਸ ਗਿਆ ਤੇ ਉਥੇ ਹੀ ਤੜਪ-ਤੜਪ ਕੇ ਠੰਡਾ ਹੋ ਗਿਆ । ਪਰ ਧੰਨ ਸੀ ਬੀਬੀ ਸ਼ਰਨ ਕੌਰ ਜਿਸ ਨੇ ਕਿਤਨਾ ਪੰਧ ਮਾਰਿਆ ਕਿਤਨੀ ਹਨੇਰੀ ਰਾਤ ਵਿਚ ਡਰਾਉਣੀ ਪਹਾੜੀ ਕੰਧਰਾ ਵਿਚ ਪ੍ਰਵੇਸ਼ ਕੀਤਾ, ਕਿਤਨਾ ਹਥਿਆਰ ਬੰਦ ਚਾਰ ਦੁਸ਼ਮਨਾਂ ਤੇ ਦੁਸ਼ਟਨਾਂ ਨਾਲ ਮੁਕਾਬਲਾ ਕੀਤਾ ਫੇਰ ਵੀ ਹਿੰਮਤ ਨਹੀਂ ਹਾਰੀ-ਭਾਵੇਂ ਥੱਕ ਕੇ ਚੂਰ ਹੈ ਘੋੜਾ ਪਾਸ ਨਹੀਂ ਰਿਹਾ । ਪੈਦਲ ਸਫਰ ਕਰਦੀ ਹੈ, ਥੱਕ ਕੇ ਚੂਰ ਹੋ ਗਈ ਹੈ ਇਕ ਪੱਥਰ ਤੇ ਬੈਠ ਕੇ ਗੁਰੂ ਦਾ ਧੰਨਵਾਦ ਕਰ ਰਹੀ ਹੈ -ਅੱਖਾਂ ਮੀਟ ਕੇ ਧਿਆਨ ਕਰ ਰਹੀ ਹੈ ਹੇ ਦਾਤਾ ਤੂੰ ਧੰਨ ਹੈਂ ਤੈਂ ਮੇਰੀ ਪੈਜ ਰੱਖੀ ਹੈ - ਜਦੋਂ ਨੇਤ੍ਰ ਖੋਲ੍ਹੇ ਤਾਂ ਰੋਸ਼ਨੀ ਹੀ ਰੌਸ਼ਨੀ ਹੋ ਰਹੀ ਸੀ ਤੇ ਉਸਦੇ ਕੰਨਾ ਵਿਚ ਆਵਾਜ ਗੂੰਜੀ (ਪੁੱਤਰੀ ਉੱਠ ਵੇਲਾ ਸੰਭਾਲ) ਏਥੇ ਬੈਠਣਾ ਠੀਕ ਨਹੀਂ, ਉਠਕੇ ਅੱਗੇ ਤੁਰ ਤੇਰੇ ਵਾਸਤੇ ਘੋੜੇ ਦਾ ਪ੍ਰਬੰਧ ਹੈ । ਉਹ ਨੇਤ੍ਰ ਖੋਲਦੀ ਸੀ ਤਾਂ ਰੋਸ਼ਨੀ ਸੂਰਜ ਨਾਲੋਂ ਤੇਜ ਸੀ ਜਿਸ ਲਈ ਫੇਰ ਨੇਤਰ ਬੰਦ ਕਰ ਲੈਂਦੀ ਅਸਮਾਨ ਉਤੇ ਨੂਰ ਹੀ ਨੂਰ ਸੀ ਅੰਤ ਸੰਭਲੀ ਤੇ ਅੱਖਾਂ ਪੂਰੀਆਂ ਖੋਹਲੀਆਂ ਰੋਸ਼ਨੀ ਵਿਚ ਸਭ ਕੁਝ ਵੇਖਦੀ ਹੈ ਕੋਈ ਕਿਤੇ ਆਦਮੀ ਜਾਤ ਨਹੀਂ ਹੈ ਸੰਭਲੀ ਤੇ ਅੱਗੇ ਨੂੰ ਤੁਰੀ ਇਤਿਹਾਸ ਚੇਤੇ ਕੀਤਾ ਕਿ ਗੁਰਦੇਵ ਆਪਣੇ ਸੇਵਕਾਂ ਤੇ ਸਿੱਖਾਂ ਦੇ ਆਪ ਸਹਾਇਕ ਹੁੰਦੇ ਹਨ, ਇਹ ਇਕ ਨਿਰਾਲਾ ਕੌਤਕ ਸੀ ਤੇ ਕਹਿ ਰਹੀ ਸੀ (*ਮੈਂ ਪਾਪਣ ਮੈ ਮਸਕੀਨ ਤੂੰ ਮੇਹਰਾਂ ਦਾ ਸਾਂਈ ਦੇਹ ਦਰਸ ਮਨ ਚਾਉ) ਦੁਸ਼ਟ ਦੂਤ ਪ੍ਰਮੇਸਰਿ ਮਾਰੇ ॥ ਜਨ ਕੀ ਪੈਜ ਰਖੀ ਕਰਤਾਰੇ)* ਫੇਰ ਆਵਾਜ ਗੂੰਜੀ - ਪੁੱਤਰੀ ਤੂੰ ਧੰਨ ਹੈਂ ਤੇਰੇ ਤੇ ਫੁੱਲ ਮਿਹਰਾਂ ਹਨ ਰਿਧੀਆਂ ਸਿਧੀਆਂ ਬਖਸ਼ੀਆਂ ਉਠ ਕੇ ਅੱਗੇ ਤੁਰ ਤੇਰੀ ਸਵਾਰੀ ਲਈ ਘੋੜਾ ਤਿਆਰ ਹੈ - ਤੇਰੀ ਹਰ ਮੈਦਾਨ ਫਤਹ ਹੋਵੇਗੀ - ਉਪਿਰੰਤ ਹਨੇਰਾ ਹੋ ਗਿਆ ਬੀਬੀ ਨੂੰ ਮਾਯੂਸੀ ਨਹੀਂ ਹੌਂਸਲਾ ਤੇ ਦਲੇਰੀ ਦਾ ਰੰਗ ਚੜ੍ਹ ਗਿਆ ਤਾਰਿਆਂ ਦੀ ਲੋਅ ਵਿਚ ਸਤਿਨਾਮ ਵਾਹਿਗੁਰੂ ਦਾ ਜਾਪ ਕਰਦੇ ਅੱਗੇ ਤੁਰੀ ਤਾਂ ਸਫੈਦ ਘੋੜਾ ਕਾਠੀ ਤੇ ਲਗਾਮ ਸਮੇਤ ਅੱਗੇ ਖੜਾ ਹੈ ਤੇ ਬੀਬੀ ਨੂੰ ਵੇਖਕੇ ਘੋੜਾ ਹਿਣਕਿਆ, ਥਾਪੜਾ ਦੇ ਕੇ ਪਲਾਕੀ ਮਾਰ ਕੇ ਉਪਰ ਸਵਾਰ ਹੋ ਗਈ -

ਸੋਏ ਮਲੰਗੈਂ ॥੧੬੨॥ [੧]ਕਿਤੇ ਡਹ ਡਹਾ ਸਬਦ ਡਵਰੂ ਬਜਾਵੈਂ ॥ [੨]ਕਿਤੇ ਰਾਗ ਮਾਰੂ ਖਰੇ ਖੇਤ ਗਾਵੈਂ ॥ [੩]ਹਸੈ ਗਰਜਿ ਠੋਕੈ ਭੁਜਾ ਪਾਟ ਫਾਟੈਂ ॥ [੪]ਕਿਤੇ ਬੀਰ ਬੀਰਾਨ ਕੇ ਮੂੰਡ ਕਾਟੈਂ ॥੧੬੩॥ [੫]ਕਹੂੰ ਚੰਚਲਾ ਚਾਰੁ ਚੀਰੈ ਬਨੈਕੈ ॥ [੬]ਬਰੈਂ ਜ੍ਵਾਨਿ ਜੋਧਾ ਜੁਝਯੋ ਜ੍ਵਾਨ ਧੈ ਕੈ ॥ [੭]ਕਹੂੰ ਬੀਰ ਬੀਰਾਨ ਕੇ ਪਾਵ ਪੇਲੈਂ ॥ [੮]ਮਹਾਂ ਜੰਗ ਜੋਧਾ ਲਗੇ ਸੁੱਧ ਸੇਲੈਂ[i] ॥੧੬੪॥ [੯]ਕਹੂੰ ਜੱਛਨੀ[ii] ਕਿੰਨ੍ਰਨੀ ਆਨਿ ਕੈ ਕੈ ॥ [੧੦]ਕਹੂੰ ਗੰਧ੍ਰਬੀ ਦੇਵਨੀ ਮੋਦ ਹ੍ਵੈ ਕੈ ॥ [੧੧]ਕਹੂੰ ਅੱਛਰਾ ਪੱਛਰਾ ਗੀਤ ਗਾਵੈ ॥ [੧੨]ਕਹੂੰ ਨ ਚੰਚਲਾ, ਅੰਚਲਾ ਕੋ ਬਨਾਵੈਂ ॥੧੬੫॥ [੧੩]ਕਹੂੰ ਦੇਵ ਕੰਨਯਾ ਨਚੈਂ ਤਾਲ ਦੈ ਕੈ ॥ [੧੪]ਕਹੂੰ ਦੈਤ ਪੁੱਤ੍ਰੀ ਹਸੈ ਮੋਦ ਹ੍ਵੈ ਕੈ ॥ [੧੫]ਕਹੂੰ ਚੰਚਲਾ ਅੰਚਲਾ ਕੋ ਬਨਾਵੈਂ ॥ [੧੬]ਕਹੂੰ ਜੱਛਨੀ ਕਿੰਨ੍ਰਨੀ ਗੀਤ ਗਾਵੈ ॥੧੬੬॥ [੧੭]ਲਰੈਂ ਆਨਿ ਜੋਧਾ ਮਹਾਂ ਤੇਜ ਤੈ ਕੈ ॥ [੧੮]ਗਿਰੇ ਪਾਕ ਸਾਹੀਦ ਯਾਕੀਨ ਹ੍ਵੈ ਕੈ ॥ [੧੯]ਕਹੂੰ ਬੀਰ ਬਾਂਕੇ ਨਚਾਵੈ ਤੁਰੰਗੈਂ ॥ [੨੦]ਕਹੂੰ ਜੰਗ ਜੋਧਾ ਬਿਰਾਜੈਂ ਉਤੰਗੈਂ ॥੧੬੭॥ [੨੧]ਕਹੂੰ ਬੀਰ ਬਾਨੈਤ ਬੀਰੇ ਉਠਾਵੈਂ ॥ [੨੨]ਕਹੂੰ ਖੇਤ ਮੈਂ ਖਿੰਗ ਖੱਤ੍ਰੀ ਨਚਾਵੈਂ ॥ [੨੩]ਕਹੂੰ ਕੋਪ ਕੈ ਕੈ ਹਠੀ ਦਾਂਤ ਚਾਬੈਂ ॥ [੨੪]ਕਿਤੇ ਮੂੰਛ ਐਠੈਂ ਕਿਤੇ ਪਾਗ ਦਾਬੈਂ ॥੧੬੮॥ [੨੫]ਦੂਹੂੰ ਓਰ ਗਾਜੇ ਜਬੈ ਛੱਤ੍ਰਧਾਰੀ ॥ [੨੬]ਮਚੋ ਲੋਹ ਗਾੜੋ ਪਰੀ ਮਾਰਿ ਭਾਰੀ ॥ [੨੭]ਮਹਾਂ ਕੋਪ ਕੈ ਬੀਰ ਬਾਜੀ ਉਚੱਕੈ ॥ [੨੮]ਲਗੇ ਦੇਹ ਮੋ ਘਾਇ ਗਾੜ੍ਹੇ ਭਭੱਕੈ ॥੧੬੯॥ [੨੯]ਕਹੂੰ ਕੁੰਡਲਾ ਕਾਰ ਮੁੰਡੈਂ ਬਿਰਾਜੈਂ ॥ [੩੦]ਲਖੈ ਮੁੰਡ ਮਾਲਾਹੂ ਕੇ ਮੁੰਡ ਲਾਜੈਂ ॥ [੩੧]ਕਹੂੰ ਘੂੰਮ ਘੂਮੈ ਪਰੇ ਬੀਰ ਭਾਰੀ ॥ [੩੨]ਮਨੋ ਸਿੱਧਯ ਬੈਠੇ ਲਗੇ ਜੋਗ ਤਾਰੀ ॥੧੭੦॥ [੩੩]ਤਹਾਂ ਸ੍ਰੋਨ ਕੀ ਕੂਲ ਘਾਰੀ ਬਿਰਾਜੈਂ ॥ [੩੪]ਲਖੇ ਅਸਟ ਨੱਦਯਾਨ ਕੋ ਦਰਪ ਭਾਜੈਂ[iii] ॥ [੩੫]ਤਹਾਂ ਬ੍ਰਿੰਦ ਬਾਜੀ ਬਹੇ ਨੇਕ ਜੈਸੇ ॥ [੩੬]ਲਸੈ ਮੱਤ ਦੰਤੀ ਮਹਾਂ ਸੈਲ ਕੈਸੇ ॥੧੭੧॥ [੩੭]ਧੁਜਾ ਬ੍ਰਿਛ ਤਾ ਮੋਂ ਬਹੇ ਜਾਤ ਐਸੇ ॥ [੩੮]ਲਸੈ ਡੰਡ ਪੱਤ੍ਰੀ; ਬਿਨਾ ਪੱਤ੍ਰ ਜੈਸੇ ॥ [੩੯]ਕਹੂੰ ਛੱਤ੍ਰ ਤਾ ਮੋਂ ਬਹੇ ਜਾਤ ਕਾਟੇ ॥ [੪੦]ਮਨੋ ਫੇਰ ਸੇ ਬਾਰਿ ਮੈਂ ਬਸਤ੍ਰ ਫਾਟੇ ॥੧੭੨॥ [੪੧]ਕਹੂੰ ਬਾਹ ਕਾਟੀ; ਬਹੇ ਜਾਤ ਐਸੇ ॥ [੪੨]ਮਨੋ ਪੰਚ ਬੱਕ੍ਰਤਾਨ ਕੇ ਨਾਗ ਜੈਸੇ ॥ [੪੩]ਚੜ੍ਹੇ ਬੀਰ ਬਾਜੀ ਬਹੇ ਜਾਤ ਮਾਰੇ ॥ [੪੪]ਸਨਾਹੀਨ ਕੇ ਸ੍ਵਾਰ ਪਾਰੈਂ ਪਧਾਰੇ ॥੧੭੩॥ [੪੫]ਕਹੂੰ ਖੋਲ ਖੰਡੇ ਬਹੇ ਜਾਤ ਮਾਰੇ ॥ [੪੬]ਮਨੋ ਏਕਠੇ ਕੱਛ ਮੱਛ ਹ੍ਵੈ ਪਧਾਰੇ ॥ [੪੭]ਤਹਾਂ ਪਾਗ ਛੂਟੇ ਬਹੇ ਜਾਤ ਐਸੇ ॥ [੪੮]ਮਨੋ ਤੀਸ ਬਯਾਮਾਨ ਕੇ ਨਾਗ ਜੈਸੇ ॥੧੭੪॥ [੪੯]ਝਖੀ ਝੁੰਡ ਜਾ ਮੇ ਕਟਾਰੀ ਬਿਰਾਜੈਂ ॥ [੫੦]ਲਖੇ ਖਿੰਗ ਬਾਂਕੇ ਬਲੀ ਨਾਗ ਲਾਜੈਂ ॥ [੫੧]ਕਹੂੰ ਚਰਮ ਕਾਟੇ ਗਿਰੇ ਸਸਤ੍ਰ ਅਸਤ੍ਰੈ ॥ [੫੨]ਕਹੂੰ ਬੀਰ ਬਾਜੀ ਬਹੇ ਜਾਤ ਬਸਤ੍ਰੈ ॥੧੭੫॥ [੫੩]ਹਲਾ ਚਾਲ ਕੈ ਕੈ ਹਠੀ ਦੈਤ ਢੂਕੇ ॥ [੫੪]ਚਹੂੰ ਓਰ ਗਾਜੇ ਮਹਾ ਕਾਂਲ ਜੂ ਕੇ ॥ [੫੫]ਕਿਤੇ ਕੋਪ ਕੈ ਸਸਤ੍ਰ ਅਸਤ੍ਰੈਂ ਚਲਾਵੈਂ ॥

i ਜਿਸਦਾ ਭਾਵ ਹੈ ਕਿ ਜਿਸ ਜਵਾਨ ਨੇ ਸਾਹਮਣੇ ਜੂਝਕੇ ਅਰਥਾਤ ਰਣ ਵਪ ਪਿੱਠ ਨਹੀਂ ਕਰੀ ਲੜਕੇ ਮਰ ਗਏ ਹਨ ਉਹ ਪੈਰ ਪੂਜਣ ਯੋਗ ਹਨ। ਉਹਨਾਂ ਨੂੰ ਅਪੱਛਰਾਂ ਬਣ ਠਣ ਕੇ ਚਾਉ ਨਾਲ ਟੋਲ ਟੋਲ ਕੇ ਵਰਦੀਆ ਹਨ ।

ii ਜਛ-ਦੇਵਤਿਆਂ ਦੀ ਇਕ ਜਾਤੀ ਹੈ । ਉਹਨਾਂ ਦੀ ਇਸਤਰੀ ਜੱਛਨੀ । ਕਿਨਰਨੀ ਦੇਵਤਿਆਂ ਦੀ ਇਸਤਰੀ ਹੀ ਜਾਣ ਲਵੋ । ਜਿਵੇਂ ਗੰਧਰਵੀ ਦੇਵਤਿਆਂ ਦੇ ਰਾਵੀਆਂ ਦੀ ਇਸਤਰੀ ਹੈ ਅੱਛਰਾ ਪੱਛਰਾ ਇਹ ਸਾਰੇ ਹੂਰਾਂ ਦੇ ਨਾਮ ਹਨ।

iii ਅੱਠ ਨਦੀਆਂ ਇਹ ਹਨ 1. ਐਰਾਵਤੀ, 2. ਸਤਲੁਜ, 3. ਸਰੁਸਤੀ, 4. ਗੰਗਾ, 5. ਜਮਨਾ, 6. ਜੇਹਲਮ, 7. ਝਨਾ, 8. ਬਿਆਸ ਦਰਿਆ।

☛ ਹਵਾ ਨਾਲ ਗੱਲਾਂ ਕਰਦਾ ਘੋੜਾ ਪਲੋ ਪਲੀ ਵਿਚ ਜਮਰੌਦ ਦੇ ਦਰਵਾਜੇ ਅੱਗੇ ਜਾ ਖਲੋਆ - ਸ਼ਰਨ ਕੌਰ ਦੇ ਉਤੋਂ ਉਰਨ ਦੀ ਦੇਰ ਸੀ ਘੋੜਾਂ ਅਲੋਪ ਹੋ ਗਿਆ ਤੇ ਬੀਬੀ ਸ਼ਰਨ ਕੌਰ ਨੇ ਧਰਤੀ ਤੇ ਝੁਕ ਕੇ ਪ੍ਰਣਾਮ ਕੀਤੀ ਤੇ ਕਿਹਾ ਸੀ—

*ਜਪ ਤਪ ਸੰਜਮ ਪੂਰੀ ਵਡਿਆਈ ॥ ਗੁਰ ਕ੍ਰਿਪਾਲ ਹਰਿ ਭਏ ਸਹਾਈ ॥*

ਦੁਸ਼ਮਨ ਨੇ ਸਮੇਂ ਦਾ ਲਾਭ ਲੈ ਕੇ ਸਿੱਖ ਪੰਥ ਦੀ ਸ਼ਕਤੀ ਦੀ ਅਣਹੋਂਦ ਜੋ ਲਹੌਰ ਕੰਵਰ ਦੀ ਸ਼ਾਦੀ ਤੇ ਸੀ ਜਮਰੌਦ ਤੇ ਹੱਲਾ ਬੋਲ ਦਿੱਤਾ । ਸ੍ਰ. ਹਰੀ ਸਿੰਘ, ਮਹਾਂ ਸਿੰਘ ਨੇ ਦਿਲ ਖੋਲ੍ਹ ਕੇ ਲੜਾਈ ਲੜੀ ਵੈਰੀ ਨੂੰ ਲਲਕਾਰਿਆ ਮਾਰਿਆ ਤੇ ਵੰਗਾਰਿਆ ਤੇ ਭਜਾ ਦਿੱਤਾ ਪਰ ☛

੧. ਕਿਤੇ ਡਮਰੂ ਦੇ ਖੜਕਣ ਦੀ ਆਵਾਜ ਆ ਰਹੀ ਹੈ
੨. ਕਿਤੇ ਮੈਦਾਨ ਦੇ ਵਿਚ ਮਾਰੂ ਗੀਤ ਗਾਏ ਜਾ ਰਹੇ ਹਨ।
੩. ਕਈ ਗ੍ਰਜਕੇ ਬਾਹਾਂ ਰੋਕਦੇ ਹਨ। ਪੱਟਾਂ ਉਪਰ ਹੱਥ ਮਾਰਦੇ ਹਨ।
੪. ਕਿਤੇ ਸੂਰਮੇ ਜੋਧਿਆਂ ਦੇ ਸਿਰ ਕੱਟ ਰਹੇ ਨੇ ॥੧੬੩॥
੫. ਕਿਤੇ ਇਸਤਰੀਆਂ ਹਾਰ ਸ਼ਿੰਗਾਰ ਬਣਾ ਕੇ।
੬. ਜਵਾਨ ਜੋਧਿਆਂ ਨੂੰ ਵਰ ਰਹੀਆਂ ਹਨ ਜੂਝਣ ਵਾਲਿਆਂ ਨੂੰ ਨੱਠ ਕੇ-
੭. ਕਿਤੇ ਜੋਧੇ ਸੂਰਮਿਆਂ ਦੇ ਪੈਰ ਪਲੋਸਦੇ ਹਨ - ਜਿਹੜੇ
੮. ਮਹਾਂ ਜੰਗ ਦੇ ਜੋਧੇ ਹਨ ਤੇ ਜਿਨ੍ਹਾਂ ਦੇ ਸਾਹਮਣੇ ਛਾਤੀ ਵਿਚ ਤੀਰ ਤਲਵਾਰ ਲੱਗੀ ਹੈ ॥੧੬੪॥
੯. ਕਿਤੇ ਜਛਨੀ ਕਿੰਨ੍ਰਨੀ ਆਣਕੇ-
੧੦. ਕਿਤੇ ਗੰਧਰਬੀ ਦੇਵ ਇਸਤਰੀ ਪਰਸੰਨ ਹੋ ਲੇ ਕਿਤੇ
੧੧. ਅਛਰਾਂ ਤੇ ਅਪੱਛਰਾਂ ਗੀਤ ਗਾਉਂਦੀਆਂ ਹਨ।
੧੨. ਕਿਤੇ ਇਸਤਰੀਆਂ ਆਪਣੇ ਬਸਤਰ ਸੰਵਾਰਦੀਆਂ ਹਨ ॥੧੬੫॥
੧੩. ਕਿਤੇ ਦੇਵਤਿਆਂ ਦੀਆਂ ਪੁਤਰੀਆਂ ਤਾੜੀ ਮਾਰ ਮਾਰ ਕੇ ਨੱਚਦੀਆਂ ਹਨ, ਖੁਸ਼ੀ ਵਿਚ ਆ ਕੇ
੧੪. ਦੈਂਤ ਪੁੱਤਰੀਆਂ ਹੱਸ ਰਹੀਆਂ ਹਨ - ਖੇੜੇ ਵਿਚ ਆ ਕੇ
੧੫. ਕਿਤੇ ਉਹ ਆਪਣੇ ਲੀੜੇ ਸੰਭਾਲਦੀਆਂ ਤੇ ਸਵਾਰਦੀਆਂ ਹਨ।
੧੬. ਕਿਤੇ ਜਛਨੀਆਂ ਤੇ ਕਿੰਨਰ ਨੀਆਂ ਗੀਤ ਗਾਉਂਦੀਆਂ ਹਨ ॥੧੬੬॥
੧੭. ਜੋਧੇ ਬੜੇ ਤੇਜ ਤੇ ਗਰਮ ਹੋ ਕੇ ਆ ਕੇ ਲੜਦੇ ਹਨ।
੧੮. ਕਈ ਪਾਕ ਦਾਮਨ ਸ਼ਹੀਦ ਹੋ ਕੇ ਗਿਰਦੇ ਹਨ ਬੇ ਵਸ ਹੋ ਕੇ
੧੯. ਕਿਤੇ ਬਾਂਕੇ ਜਵਾਨ ਘੋੜੇ ਨਚਾ ਰਹੇ ਨੇ।
੨੦. ਕਈ ਜੰਗੀ ਸੂਰਮੇ ਉੱਚੀ ਥਾਂ ਤੇ ਖੜੇ ਹਨ ॥੧੬੭॥
੨੧. ਕਿਤੇ ਸੂਰਮੇ ਤੀਰ ਤੇ ਕਮਾਣ ਚੁਕ ਰਹੇ ਹਨ ਤੇ ਜੁਧ ਦੇ ਬੀੜੇ ਚੁੱਕ ਰਹੇਂ ਹਨ।
੨੨. ਕਿਤੇ ਜੰਗ ਦੇ ਮੇਦਾਨ ਵਿਚ ਜੋਧੇ ਤਲਵਾਰ ਨਚਾਉਂਦੇ ਹਨ।
੨੩. ਕਿਤੇ ਅੜੀਅਲ ਕ੍ਰੋਧ ਵਿਚ ਆ ਕੇ ਦੰਦ ਪੀਸ ਰਹੇ ਨੇ।
੨੪. ਕਿਤੇ ਮੁੱਛਾਂ ਨੂੰ ਵੱਟ ਦੇ ਰਹੇ ਨੇ, ਕਿਤੇ ਦੋਹਾਂ ਹੱਥਾਂ ਨਾਲ ਪੱਗਾਂ ਨੂੰ ਗਿਰ ਜਾਣ ਦੇ ਡਰ ਤੋਂ ਹੇਠ ਨੂੰ ਦੱਬ ਰਹੇ ਨੇ ॥੧੬੮॥
੨੫. ਜਿਸ ਵੇਲੇ ਛੱਤ੍ਰਾਂ ਵਾਲੇ ਰਾਜੇ ਦੋਇ ਪਾਸੇ ਆ ਕੇ ਗੱਜੇ।
੨੬. ਸੰਘਣੀ ਲੋਹ ਮਾਰ ਪਈ ਭਾਰੀ ਮਾਰ ਪਈ ਉਸ ਵੇਲੇ
੨੭. ਬੜੇ ਕ੍ਰੋਧ ਨਾਲ ਸੂਰਮੇ ਘੋੜੇ ਦੜਾਉਂਦੇ ਹਨ।
੨੮. ਸਰੀਰਾਂ ਵਿਚ ਡੂੰਘੇ ਘਾਉ ਹੋ ਕੇ ਖੂਨ ਭਵਕ ਕੇ ਗਿਰਦਾ ਹੈ ॥੧੬੯॥
੨੯. ਕਿਤੇ ਕੁੰਡਲਦਾਰ ਕੇਸਾਂ ਵਾਲੇ ਸਿਰ ਪਏ ਹਨ।
੩੦. ਜਿਨ੍ਹਾਂ ਨੂੰ ਵੇਖ ਕੇ ਸਿਵ ਦੇ ਗਲੇ ਪਈ ਰੁੰਡਾਂ ਦੀ ਮਾਲਾ ਸ਼ਰਮਾਂਦੀ ਹੈ।
੩੧. ਕਿਤੇ ਬੜੇ ਭਾਰੂ ਸੂਰਮੇ ਗਿਰ-ਗਿਰ ਪੈਂਦੇ ਹਨ। ਜੋ ਐਉ
੩੨. ਜਾਪਦੇ ਹਨ ਜਿਵੇਂ ਸਿੱਧ- ਜੋਗੀ ਤਾੜੀ ਲਾਈ ਬੈਠੇ ਹੁੰਦੇ ਨੇ ॥੧੭੦॥
੩੩. ਉਥੇ ਖੂਨ ਦੀ ਨਦੀ ਵਹਿ ਤੁਰੀ।
੩੪. ਜਿਸਨੂੰ ਤੱਕ ਕੇ ਅੱਠ ਨਦੀਆਂ ਦਾ ਮਾਨ ਟੁੱਟ ਜਾਂਦਾ ਹੈ।
੩੫. ਉਥੇ ਸੁੰਦਰ ਘੋੜੇ ਇਸ ਤਰ੍ਹਾਂ ਰੁੜੇ ਜਾਂਦੇ ਨੇ।
੩੬. ਮਸਤ ਹਾਥੀ ਐਉਂ ਹੜ੍ਹੇ ਜਾਂਦੇ ਨੇ ਜਿਵੇਂ ਕੋਈ ਵੱਡਾ ਪਹਾੜ ਰੁੜਿਆ ਜਾ ਰਿਹਾ ਹੈ ॥੧੭੧॥
੩੭. ਝੰਡੇ ਤੇ ਰੁਖ ਉਸ ਵਿਚ ਇਸ ਤਰ੍ਹਾਂ ਰੁੜ ਜਾਂਦੇ ਸੀ।
੩੮. ਰਥਾਂ ਐਉਂ ਦਿਸਦੇ ਹਨ ਜਿਵੇਂ ਪੱਤਿਆਂ ਤੋਂ ਬਿਨਾਂ ਰੁਖ ਰੁੜੇ ਜਾਂਦੇ ਹਨ।
੩੯. ਕਿਤੇ ਰਾਜਿਆਂ ਦੇ ਛੱਤ੍ਰ ਕੱਠੇ ਹੋਏ ਰੁੜੇ ਜਾਂਦੇ ਨੇ।
੪੦. ਜਿਵੇਂ ਪਾਣੀ ਵਿਚ ਕਿਸੇ ਦੇ ਬਸਤਰ ਫਟ ਗਏ ਹਨ ॥੧੭੨॥
੪੧. ਕਿਤੇ ਬਾਂਹ ਕੱਟੀ ਹੋਈ ਇਸ ਤਰ੍ਹਾਂ ਰੁੜੀ ਜਾਂਦੀ ਹੈ ॥
੪੨. ਜਿਵੇਂ ਪੰਜ ਮੂੰਹਾਂ ਸਰਪ ਰੁੜਿਆ ਜਾਂਦਾ ਹੈ।
੪੩. ਘੋੜਿਆਂ ਤੇ ਚੜੇ ਹੋਏ ਜੋਧੇ ਰੁੜੇ ਜਾਂਦੇ ਮਾਰ ਦਿੱਤੇ।
੪੪. ਜਿਹੜੇ ਸਹਨਾਈ ਤੇ ਬੈਠ ਗਏ ਉਹ ਪਾਰ ਜਾ ਪੁੱਜੇ ॥੧੭੩॥
੪੫. ਕਿਤੇ ਖੰਡੇ ਅਤੇ ਮਿਆਨ ਰੁੜੇ ਜਾਂਦੇ ਹਨ।
੪੬. ਜੋ ਐਉਂ ਦਿਸਦੇ ਨੇ ਜਿਵੇਂ ਕੱਛੂ ਤੇ ਮੱਛ ਇਕੱਠੇ ਹੋ ਕੇ ਤੁਰੇ ਜਾਂਦੇ ਨੇ।
੪੭. ਉਥੇ ਪੱਗਾਂ ਖੁਲੀਆਂ ਕਾਲੇ ਕੇਸ ਇਸ ਤਰ੍ਹਾਂ ਰੁੜੇ ਜਾਂਦੇ ਨੇ।
੪੮. ਮਾਨੋ ਜੰਗਲ ਦੇ ਕਾਲੇ ਨਾਗ ਹਨ ॥੧੭੪॥
੪੯. ਤਲਵਾਰਾਂ ਦੇ ਖੋਲ (ਮਿਆਨ) ਜਿਨ੍ਹਾਂ ਵਿਚ ਕਟਾਰੀ ਪਈ ਹੋਈ ਹੈ।
੫੦. ਜਿਨ੍ਹਾਂ ਦੇ ਕਾਲੇ ਰੰਗ ਨੂੰ ਵੇਖ ਕੇ ਕਾਲੇ ਨਾਗ ਵੀ ਸ਼ਰਮਾਂਦੇ ਸਨ।
੫੧. ਕਿਤੇ ਢਾਲ ਕੱਟੇ ਹੋਏ ਨੇ ਕਿਤੇ ਸ਼ਸ਼ਤ੍ਰ ਅਸਤ੍ਰ ਗਿਰੇ ਪਏ ਨੇ।
੫੨. ਕਿਤੇ ਜੋਧੇ ਘੋੜਿਆਂ ਸਮੇਤ ਤੇ ਬਸਤਰਾਂ ਸਮੇਤ ਹੜੇ ਜਾਂਦੇ ਨੇ ॥੧੭੫॥
੫੩. ਹੱਲਾਂ ਕਰਕੇ ਹਠੀ ਦੈਂਤ ਆ ਪਏ।
੫੪. ਮਹਾਂ ਕਾਲ ਜੀ ਦੇ ਚਾਰੇ ਪਾਸੇ ਆ ਗੱਜੇ।
੫੫. ਕਿਤੇ ਕ੍ਰੋਧ ਵਿਚ ਆ ਕੇ ਸ਼ਸ਼ਤ੍ਰ ਅਸਤ੍ਰ ਚਲਾਉਂਦੇ ਹਨ।

☛ ਅਣਖੀਲਾ ਜੋਧਾ ਹਰੀ ਸਿੰਘ ਜ਼ਖਮੀ ਹੋ ਗਿਆ ਅੰਤ ਗੁਰਪੁਰੀ ਨੂੰ ਸੁਧਾਰ ਿਆ। ਜੋ ਉਹਨਾਂ ਵਲੋਂ ਚਿਠੀਆਂ ਲਹੌਰ ਮਹਾਰਾਜਾ ਰਣਜੀਤ ਸਿੰਘ ਨੂੰ ਭੇਜੀਆਂ ਉਹ ਨਮਕ ਹਰਾਮ - ਧਿਆਨ ਸਿੰਘ ਨੇ ਸਾਂਭ ਲਈਆਂ ਜਿਸ ਲਈ ਉਹਨਾਂ ਦਾ ਕੋਈ ਉੱਤਰ ਨਾ ਆਇਆ। ਪਰ ਮਹਾਂ ਸਿੰਘ ਸਿਖ ਰਾਜ ਦਾ ਸੱਚਾ ਸੇਵਕ ਸੀ ਤੇ ਲਹੌਰ ਤੋਂ ਕੋਈ ਫੌਜੀ ਸਹਾਇਤਾ ਨਾ ਪੁੱਜੀ ਜਿਸ ਲਈ ਮਹਾਂ ਸਿੰਘ ਨੇ ਭੀਮ ਬਲੀ ਸਿੰਘ ਤੇ ਉਸ ਦੀ ਪਤਨੀ ਬੀਬੀ ਸਰਨ ਕੌਰ ਨੂੰ ਪੱਤਰਕਾ ਦੇ ਕੇ ਕਿਹਾ ਸੀ। ਬੇਟਾ ਰਸਤਾ ਲੰਮਾ ਤੇ ਬਿਖੜਾ ਹੈ ਕਲੀ ਜਾਣਾ ਠੀਕ ਨਹੀਂ ਤੁਸੀਂ ਦੋਵੇਂ ਜਾਉ ਤੇ ਚਿਠੀ ਮਹਾਰਾਜ ਰਣਜੀਤ ਸਿੰਘ ਨੂੰ ਜਾ ਕੇ ਆਪ ਦੇਣੀ ਕਿਸੇ ਦਾ ਵਿਸਾਹ ਨਹੀਂ ਕਰਨਾ। ਭੀਮ ਬਲੀ ਸਿੰਘ ਤੇ ਬੀਬੀ ਸ਼ਰਨ ਕੌਰ ਦੋਵੇਂ ਊਠਣੀ ਤੇ ਸਵਾਰ ਹੋ ਕੇ ਕਿਲਾ ਜਮਰੋਦ ਵਿਚੋਂ ਬਾਹਰ ਨਿਕਲਕੇ ਕਾਲੀ ਬੋਲੀ ਹਨੇਰੀ ਰਾਤ ਚਾਰੇ ਪਾਸੇ ਸੁੰਨ ਨੂੰ ਚੀਰਕੇ ਗਿੱਦੜਾਂ ਦੀਆਂ ਹਵਾਕਾਂ ਕੰਨੀ ਸੁਣਦੇ ਅਕਾਸ਼ ਦੇ ਸਾਏ ਵਿਚ ਤੁਰੇ ਜਾ ਰਹੇ ਸਨ ਤੇ ਅਕਾਲ ਤੇ ਪੂਰਨ ਭਰੋਸਾ ਰੱਖਣ ਵਾਲੀ ਦੰਪਤੀ ਦੀ ਜੋੜੀ ਆਪਣੀ ਮੰਜਲ ਤੇ ਤੁਰੇ ਜਾ ਰਹੇ ਸੀ ਜਿਸਦਾ ਕਵੀ ਨੇ ਐਉਂ ਚਿਤਰਣ ਕੀਤਾ ਹੈ : ਰੱਖ ਭਰੋਸਾ ਵਾਹਿਗੁਰੂ ਜੋ ਨੇ ਕਰਦੇ ਕਾਰ ॥ ਕਦੀ ਨ ਉਨ੍ਹਾਂ ਆਂਵਦੀ ਵਿਚ ਜੱਗ ਤੇ ਹਾਰ ॥ ਦੇਸ ਧਰਮ ਦੇ ਨਾਲ ਨੇ ਜਿਹੜੇ ਕਰਨ ਪਿਆਰ ॥ ਮੌਤੋਂ ਉਹ ਨਾ ਤ੍ਰਿਬਕਦੇ ਦੇਣ ਮੌਤ ਨੂੰ ਹਾਰ ॥ ਸੋਭਾ ਘਰ ਘਰ ਹੋਂਵਦੀ ਗਲ ਪੈਣ ਫੁੱਲਾਂ ਦੇ ਹਾਰ ॥ ਸੁਖ ਲੋਕਾਂ ਨੂੰ ਦੇਣ ਨਾਲ ਖੁਸ਼ੀ ਹੋਇ ਕਰਤਾਰ ॥ ਵਾਰਾਂ ਲੋਕੀਂ ਗਾਂਵਦੇ ਸੁਣਦੇ ਨਾਲ ਸਤਿਕਾਰ ॥ ਉਹ ਅਮਰ ਹੋਵਣ ਜਗਤ ਤੇ ਉਨ੍ਹਾਂ ਨੂੰ ਭੁਲਦਾ ਨਹੀਂ ਸੰਸਾਰ ॥ ਭੀਮ ਬਲੀ ਸਿੰਘ ਜੀ ਉਹ ਭਰਤਾ ਤੇ ਉਹ ਨਾਰ ਧਰਮ ਦੇਸ ਦੇ ਵਾਸਤੇ ਜਿਨ੍ਹਾਂ ਹੱਥ ਫੜੀ ਤਲਵਾਰ ॥ ਸੱਪ ਹਨੇਰਾ ਦੁਸ਼ਮਨਾ ਕਰਦੇ ਜਾਵਨ ਪਾਰ ॥ ਮੰਜਲੋਂ ਮੰਜਲੀ ਪਹੁੰਚਦੇ ਦੋਨੋਂ ਰਾਵੀ ਪਾਰੁ ॥ ਡਿਉਡੀ ਵਿਚ ਜਾ ਪੁਜੇ ਮਹਾਰਾਜੇ ਨੂੰ ਮਿਲਣ ਦੀ ਸਿੱਕ ਦੱਸੀ ਤੇ ਆਪਣਾ ਪ੍ਰੀਚੇ ਦਿਤਾ, ਵਜੀਰ ਧਿਆਨ ਸਿੰਘ ਪਾਪੀ ਆ ਗਿਆ ਉਸ ਨੇ ਮਹਾਰਾਜੇ ਦੇ ਰੁਝੇਵੇਂ ਪ੍ਰਗਟ ਕਰਕੇ ਕਿਹਾ ਜੋ ਕੰਮ ਹੈ ਉਹ ਮੈਨੂੰ ਦਸੋ - ਸ਼ਰਨ ਕੌਰ ਨੇ ਆਪਣਾ ਪ੍ਰੀਚੇ ਦੇ ਕੇ ਹਰੀ ਸਿੰਘ ਦੇ ਸ਼ਹੀਦ ਹੋਣ ਦੀ ਗੱਲ ਦੱਸੀ ਤੇ ਨਾਲ ਪਹਿਲੀ ਚਿੱਠੀ ਦਾ ਹਵਾਲਾ ਦਸਿਆ ਜਿਸ ਤੇ ਧਿਆਨ ਸਿੰਘ ਦੇ ਪੈਰ ਹਿਲ ਗਏ ਤੇ ਸਰੀਰ ਕੰਬਣ ਲਗਿਆ ਕਿਉਂ ਇਹ ਉਸ ਦੀ ਸ਼ੈਤਾਨੀ ਸੀ ਜਿਹੜੀ ਪਤ੍ਰਕਾ ਆਉਂਦੀ ਉਹ ਗੁੰਮ ਕਰ ਲੈਂਦਾ ਸੀ। ਮਹਾਰਾਜੇ ਦਾ ਹੁਕਮ ਸੀ ਕਿ ਡਾਕ ਦੀ ਪੜਤਾਲ ਕਰੋ ਕਿਸ ਨੇ ਰੋਕੀ ਹੈ - ਫੌਜ ਨੂੰ ਹੁਣੇ ਜਮਰੌਦ ਨੂੰ ਭੇਜਿਆ ਜਾਵੇ, ਇਸ ਜੋੜੀ ਨੂੰ ਦੀਵਾਨ ਖਾ ਨੇ ਬਿਸ਼ਰਾਮ ਲਈ ਭੇਜਕੇ ਪੂਰੀ ਖਾਤਰ ਕਰੇ ਇਹ ਵਫਾਦਾਰ ਜੋੜੀ ਹੈ। ਇਸ ਜੋੜੀ ਨੂੰ ਮੁਨਸ਼ੀ ਨੇ ਧਿਆਨ ਸਿੰਘ ਦੇ ਇਸ਼ਾਰੇ ਤੇ ਦੀਵਾਨ ਖਾਨੇ ਬਿਠਾ ਦਿੱਤਾ ਤੇ ਪੂਰੀ ਤਸੱਲੀ ਵੀ ਕਰਾ ਦਿੱਤੀ - ਦਿਨ ਭਰ ਸ਼ਰਨ ਕੌਰ ਹਵੇਲੀ ਵਿਚ ਬੈਠੀ ਰਹੀ ਕੁਝ ਹੋਰ ਇਸਤਰੀਆਂ ਉਸਦੇ ਪਾਸ ਰਹੀਆਂ ਭੀਮ ਬਲੀ ਸਿੰਘ ਕਿਸੇ ਮਰਦਾਨੇ ਕਮਰੇ ਵਿਚ ਸੀ ਰਾਤ ਦੇ ਵੇਲੇ ਧਿਆਨ ਸਿੰਘ ਵਜੀਰ ਉਸਦੇ ਕੋਲ ਆ ਗਿਆਂ ਤੇ ਆ ਕੇ ਕਿਹਾ ਕਿ ਸਰਕਾਰ ਦਾ ਹੁਕਮ ਹੈ ਕਿ ਭੀਮ ਬਲੀ ਸਿੰਘ ਤੇ ਸਰਨ ਕੌਰ ਦੋਨਾਂ ਨੂੰ ਸਜਾਇ ਮੌਤ ਦਿੱਤੀ ਜਾਵੇ। ਉੱਤਰ ਵਿਚ ਬੀਬੀ ਨੇ ਕਿਹਾ ਅਸੀਂ ਸਰਕਾਰ ਦੇ ਸੱਚੇ ਸਿਪਾਹੀ ਹਾਂ ਜੋ ਸਰਕਾਰ ਸਾਨੂੰ ਸਜਾਇ ਮੌਤ ਦਿੰਦੀ ਹੈ ਤਾਂ ਅਸੀਂ ਪ੍ਰਸੰਨ ਹਾਂ ਹੁਣੇ ਦਿੱਤੀ ਜਾਵੇ ਬੀਬੀ ਸ਼ਰਨ ਕੌਰ ਸਮਝ ਗਈ ਸੀ ਕਿ ਇਸ ਦੇ ਗੁੰਮ ਕੀਤੇ ਪੁੱਤਰਾਂ ਦੀ ਗੱਲ ਮੈਂ ਮਹਾਰਾਜ ਕੋਲ ਕੀਤੀ ਹੈ ਇਹ ਉਸਦਾ ਬਦਲਾ ਮੇਰੇ ਕੋਲੋਂ ਲੈਣਾ ਚਹੁੰਦਾ ਹੈ ਇਥੇ ਖੈਰ ਨਹੀਂ ਹੋਵੇਗੀ।☛

[੧]ਕਿਤੇ ਸੰਖ ਔ ਭੀਮ ਭੇਰੀ ਬਜਾਵੈਂ ॥੧੭੬॥ [੨]ਮਹਾਂ ਫੂਲਿ ਫੀਲੀ ਨਗਾਰੇ ਬਜੈਕੈ ॥ [੩]ਚਲੇ ਦੁੰਦਭੀ ਤਾਜਿਯੌਂ ਕੇ ਸੁਨੈਕੈ ॥ [੪]ਮਚੇ ਕੋਪ ਕੈ ਕੈ ਸੁ ਉਸਟ੍ਰੀ ਦਮਾਮੇ ॥ [੫]ਮਨੋ ਬਾਜ ਟੂੱਟੇ ਲਖੇ ਲਾਲ ਤਾਂਮੇ ॥੧੭੭॥ [੬]ਕਿਤੇ ਬੀਰ ਬਾਂਕੇ ਧਰੇ ਲਾਲ ਬਾਨੇ ॥ [੭]ਕਿਤੇ ਸ੍ਯਾਮ ਔ ਸੇਤ ਕੀਨੇ ਨਿਸਾਨੇ ॥ [੮]ਕਿਤੇ ਹਰਤਿ ਯੌ ਪੀਤ ਬਾਨੇ ਸੁਹਾਏ ॥ [੯]ਹਠੀ ਚੂੰਗ ਬਾਧੇ ਚਲੇ ਖੇਤ ਆਏ ॥੧੭੮॥ [੧੦]ਕਿਤੇ ਢਾਲ ਢਾਪੈਂ ਕਿਤੇ ਚੋਟ ਓਟੈਂ ॥ [੧੧]ਸਭੈ ਆਨਿ ਜੂਝੈਂ ਭਜੈਂ ਕੋਟ ਕੋਟੈਂ ॥ [੧੨]ਕਿਤੇ ਸੂਲ ਔ ਸੈਹਥੀ ਖਿੰਗ ਖੇਲੈਂ ॥ [੧੩]ਕਿਤੇ ਪਾਸ ਔ ਪਰਸ ਲੈ ਪਾਵ ਪੇਲੈਂ ॥੧੭੯॥ [੧੪]ਕਿਤੇ ਪਾਖਰੈ ਡਾਰਿਕੈ ਤਾਜਿਯੌਂ ਪੈ ॥ [੧੫]ਚੜ੍ਹੈ ਚਾਰੁ ਜਾਮੇ ਕਿਤੇ ਬਾਜਿਯੌਂ ਪੈ ॥ [੧੬]ਕਿਤੇ ਮੱਤ ਦੰਤੀਨਿਯੌਂ ਪੈ ਬਿਰਾਜੈਂ ॥ [੧੭]ਮਨੋ ਬਾਰਣੇਸੇ ਚੜ੍ਹੇ ਇੰਦ੍ਰ ਲਾਜੈਂ ॥੧੮੦॥ [੧੮]ਕਿਤੇ ਖੱਚਰਾ ਰੋਹ ਬੈਰੀ ਬਿਰਾਜੈਂ ॥ [੧੯]ਕਿਤੇ ਗਰਧਭੌਂ ਪੈਂ ਚੜੇ ਸੂਰ ਗਾਜੈਂ ॥ [੨੦]ਕਿਤੇ ਦਾਨਵੌਂ ਪੈਂ ਚੜੇ ਦੈਤ ਭਾਰੇ ॥ [੨੧]ਚਹੂੰ ਓਰ ਗਾਜੇ ਸੁ ਦੈ ਕੈ ਨਗਾਰੇ ॥੧੮੧॥ [੨੨]ਕਿਤੇ ਮਾਹਿਖੀ ਪੈ ਚੜ੍ਹੇ ਦੈਤ ਢੂਕੇ ॥ [੨੩]ਕਿਤੇ ਸੂਕਰਾ ਸ੍ਵਾਰ ਹ੍ਵੈ ਆਨਿ ਝੂਕੇ ॥ [੨੪]ਕਿਤੇ ਦਾਨਵੋ ਪੈਂ ਚੜ੍ਹੇ ਦੈਤ ਭਾਰੇ ॥ [੨੫]ਚਹੂੰ ਓਰ ਤੇ ਮਾਰ ਮਾਰੈ ਪੁਕਾਰੇ ॥੧੮੨॥ [੨੬]ਕਿਤੇ ਸਰਪ ਅਸੁਵਾਰ ਹ੍ਵੈਕੈ ਸਿਧਾਏ ॥ [੨੭]ਕਿਤੇ ਸ੍ਵਾਰ ਬਘ੍ਯਾਰ ਹ੍ਵੈ ਦੁਸਟ ਆਏ ॥ [੨੮]ਕਿਤੇ ਚੀਤਿਯੌਂ ਪੈਂ ਚੜੈ ਕੋਪ ਕੈਕੈ ॥ [੨੯]ਕਿਤੇ ਚੀਤਰੌਂ ਪੈਂ ਚੜੇ ਤੇਜ ਤੈਕੈ ॥੧੮੩॥ [੩੦]ਕਿਤੇ ਚਾਕਚੂੰਧ੍ਰਾ ਚੜ੍ਹੇ ਕਾਕ ਬਾਹੀ ॥ [੩੧]ਅਠੂਹਾਂਨ ਕੋ ਸ੍ਵਾਰ ਕੇਤੇ ਸਿਪਾਹੀ ॥ [੩੨]ਕਿਤੇ ਬੀਰ ਬਾਨੀ ਚੜ੍ਹੇ ਬ੍ਰਿੱਧ ਗਿੱਧੈਂ ॥ [੩੩]ਮਨੋ ਧ੍ਯਾਨ ਲਾਗੇ ਲਸੈਂ ਸੁੱਧ ਸਿਧੈਂ[i] ॥੧੮੪॥ [੩੪]ਹਠੀ ਬੱਧਿ ਗੋਪਾ ਗੁਲਿੱਤ੍ਰਾਨ ਬਾਂਕੇ ॥ [੩੫]ਰਜੀਲੇ ਕਟੀਲੇ ਹਠੀਲੇ ਨਿਸਾਂਕੇ ॥ [੩੬]ਮਹਾਂ ਜੁੱਧ ਮਾਲੀ ਭਰੇ ਕੋਪ ਭਾਰੇ ॥ [੩੭]ਚਹੂੰ ਓਰ ਤੇਂ ਅੱਭ੍ਰ ਜਯੋਂ ਚੀਤਕਾਰੇ ॥੧੮੫॥ [੩੮]ਬਡੇ ਦਾਂਤ ਕਾਢੇ ਚਲੇ ਕੋਪਿ ਭਾਰੇ ॥ [੩੯]ਲਹੇ ਹਾਥ ਮੈ ਪੱਬ ਪੱਤ੍ਰੀ ਉਪਾਰੇ ॥ [੪੦]ਕਿਤੇ ਸੂਲ ਸੈਥੀ ਸੂਆ ਹਾਥ ਲੀਨੇ ॥ [੪੧]ਮੰਡੇ ਆਨਿ ਮਾਰੂ ਮਹਾਂ ਰੋਸ ਕੀਨੇ॥੧੮੬॥ [੪੨]ਹਠੀ ਹਾਂਕ ਹਾਂਕੈ ਉਠਾਵੈ ਤੁਰੰਗੈ ॥ [੪੩]ਮਹਾਂ ਬੀਰ ਬਾਂਕੇ ਜਗੇ ਜੋਰ ਜੰਗੈਂ ॥ [੪੪]ਸੂਆ ਸਾਂਗ ਲੀਨੇ ਅਤਿ ਅੱਤੀ ਧਰੱਤ੍ਰੀ ॥ [੪੫]ਮਚੇ ਆਨਿ ਕੈ ਕੈ ਛਕੇ ਛੋਭ ਛੱਤ੍ਰੀ ॥੧੮੭॥ [੪੬]ਕਹੂੰ ਬੀਰ ਬੀਰੈ ਲਰੈ ਸੱਸਤ੍ਰ ਧਾਰੀ ॥ [੪੭]ਮਨੋ ਕਾਛ ਕਾਛੇ ਨਚੈਂ ਨ੍ਰਿਤਕਰੀ ॥ [੪੮]ਕਹੂੰ ਸੂਰ ਸਾਂਗੈ ਪੁਐ ਭਾਂਤਿ ਐਸੇ ॥ [੪੯]ਚੜ੍ਹੈ ਬਾਂਸ ਬਾਜੀਗਰੈ ਜ੍ਵਾਨ ਜੈਸੇ ॥੧੮੮॥ [੫੦]ਕਹੂੰ ਅੰਗ ਭੰਗੈ ਗਿਰੇ ਸਸਤ੍ਰ ਅਸਤ੍ਰੈਂ ॥ [੫੧]ਕਹੂੰ ਬੀਰ ਬਾਜੀਨ ਕੇ ਬਰਮ ਬਸਤ੍ਰੈਂ ॥ [੫੨]ਕਹੂੰ ਟੋਪ ਟਾਂਕੇ ਗਿਰੇ ਟੋਪ ਟੂਟੇ ॥ [੫੩]ਕਹੂੰ ਬੀਰ ਅਭ੍ਰਾਨ ਕੀ ਭਾਂਤਿ ਫੂਟੇ ॥੧੮੯॥ ਚੌਪਈ ॥ [੫੪]ਇਹ ਬਿਧਿ ਬੀਰ ਖੇਤ

---

i ਇਥੇ ਵਿਰੋਧੀ ਪ੍ਰਸ਼ਨ ਕਰ ਸਕਦੇ ਨੇ ਕਿ ਇਹ ਕਿਵੇਂ ਹੋ ਸਕਦਾ ਹੈ ? ਮੈਂ ਬੇਨਤੀ ਕਰ ਦੇਵਾਂ ਕਿ ਇਹ ਸੱਤਯੁਗ ਦੀ ਕਥਾ ਹੈ । ਯੋਗ ਵਸ਼ਿਸ਼ਟ ਨੂੰ ਪੜ੍ਹਕੇ ਦੇਖੋ ਕਾਕ ਭਸੁੰਡ ਸ੍ਰੀ ਵਸ਼ਿਸ਼ਟ ਨੂੰ ਕਥਾ ਸੁਣਾ ਰਿਹਾ ਹੈ - ਉਹ ਕਹਿੰਦਾ ਹੈ ਕਿ ਹਰੇਕ ਜੁਗ ਦੇ ਅਨੇਕਾਂ ਕਰਮ ਬਦਲਦੇ ਹਨ । ਜੇ ਗਣੇਸ਼ ਦੀ ਸਵਾਰੀ ਚੂਹਾ ਹੋ ਸਕਦੀ ਹੈ ਜੇ ਸ਼ਨੀਚਰ ਦੇਵਤਾ ਕਾਉਂ ਦੀ ਸਵਾਰੀ ਕਰ ਸਕਦਾ ਹੈ, ਜੇ ਕਾਮ ਦੀ ਸਵਾਰੀ ਤੋਤਾ ਹੋ ਸਕਦਾ ਹੈ, ਜੇ ਸ੍ਰੀ ਵਿਸ਼ਨੂੰ ਜੀ ਗੂੜ ਦੀ ਸਵਾਰੀ ਕਰ ਸਕਦਾ ਹੈ ਜੇ ਬ੍ਰਹਮਾ ਹੰਸ ਤੇ ਚੜ ਸਕਦਾ ਹੈ ਤਾਂ ਦੈਂਤ ਇਹਨਾਂ ਸਵਾਰੀਆਂ ਨੂੰ ਕਿਉਂ ਨਹੀਂ ਉਸ ਵੇਲੇ ਬਰਤ ਹੋਣਗੇ । ਇਹੇ ਕੁਦਰਤ ਦੇ ਕੰਮ ਹਨ : ਸਿੰਧੁ ਸਮਾਇਓ ਘਟੁਕੇ ਮਾਹਿ ॥ ਕਰਣਹਾਰ ਕਉ ਕਿਛੁ ਅਚਰਜੁ ਨਾਹਿ ॥੩॥ ਅੰਗ ੮੯੯ ॥ਮ:੫॥

---

☚ ਸ਼ੇਰਨੀ ਨੇ ਗੂੰਜ ਕੇ ਕਿਹਾ- ਮੈਂ ਮਰਨ ਨੂੰ ਤਿਆਰ ਹਾਂ ਚੱਲੋਂ ਮੈਨੂੰ ਕਿਲੇ ਵਿਚ ਲੈ ਚਲੋ - ਤੇ ਜੋਸ਼ ਵਿਚ ਅੱਗ ਭਬੂਕਾ ਹੋ ਕੇ ਬੋਲੀ : ਜਿਸਨੂੰ ਸੁਣਕੇ - ਫਰੇਬੀ - ਧਿਆਨ ਸਿੰਘ ਨੇ ਉਤਰ ਵਿਚ ਕਿਹਾ - ਆਪਣੇ ਰੂਪ ਵੱਲ ਵੇਖ ਤੇ ਮੇਰੇ ਪ੍ਰਤਾਪ ਵੱਲ ਦੇਖ - ਮਹਾਰਾਜੇ ਨਾਲੋਂ ਦੂਸਰਾ ਦਰਜਾ ਮੇਰਾ ਹੈ ਮੈਂ ਤੈਨੂੰ ਉਸੇ ਵੇਲੇ ਮਰਵਾ ਦੇਣਾ ਸੀ ਪਰ ਮੈਂ ਤੇਰੇ ਜੋਬਨ ਤੇ ਰੂਪ ਤੇ ਤਰਸ ਖਾ ਰਿਹਾ ਹਾਂ ਤੂੰ ਮੈਨੂੰ ਚੰਗੀ ਲਗਦੀ ਹੈਂ । ਇਹ ਸ਼ਬਦ ਸੁਣਕੇ ਸ਼ੇਰਨੀ ਬਹਾਦਰ ਸ਼ਰਨ ਕੌਰ ਨੇ ਜ਼ੋਰ ਦੀ ਚਪੇੜ ਧਿਆਨ ਸਿੰਘ ਦੇ ਮੂੰਹ ਦੇ ਉਤੇ ਜੜ ਦਿੱਤੀ ਤੇ ਕਿਹਾ ਚੰਡਾਲ ਓ ਬੁੱਕਲ ਦੇ ☛

੧. ਕਿਤੇ ਸੰਖ ਕਿਤੇ ਭੀਮ ਕਿਤੇ ਭੇਰੀ ਵੱਜਦੀ ਹੈ ॥੧੭੬॥
੨. ਮਹਾਂ ਫੁਲ ਫੀਲੀ ਅਤੇ ਨਗਾਰੇ ਵਜਾ ਕੇ
੩. ਦੈਂਤ ਚੱਲ ਪਏ ਧੌਂਸੇ ਸੈਨਾ ਨੂੰ ਸੁਣਾ ਕੇ
੪. ਊਠਾਂ ਦੇ ਉਤੇ ਕ੍ਰੋਧ ਨਾਲ ਦਮਾਮਿਆਂ ਤੇ ਸੱਟ ਮਾਰ ਕੇ।
੫. ਜਾਣੋ ਘੋੜੇ ਲਾਲ ਹੋ ਕੇ ਲਹੂ ਵਿਚੀ ਲੰਘ ਕੇ ਆਏ ਨੇ ॥੧੭੭॥
੬. ਕਿਤੇ ਬੰਕੇ ਜੁਆਨਾਂ ਨੇ ਲਾਲ ਬਾਣੇ ਕਰੇ ਹੋਏ ਨੇ।
੭. ਕਿਤੇ ਕਾਲੇ ਤੇ ਚਿਟੇ ਨਿਸ਼ਾਨ ਕੀਤੇ ਹੋਏ ਨੇ ।
੮. ਕਿਤੇ ਹਰੇ ਕਿਤੇ ਪੀਲੇ ਬਾਣੇ ਸੋਭਦੇ ਨੇ ।
੯. ਆਪਣੇ ਹਠ ਪੱਕੇ ਟੋਲੇ ਬਣਾ ਕੇ ਰਣਖੇਤ ਵਿਚ ਆ ਗਏ ॥੧੭੮॥
੧੦. ਕਿਤੇ ਢਾਲ ਖੜਕਾਂਉਂਦੇ ਨੇ ਕਿਤੇ ਨਿਸ਼ਾਨ ਰੋਕਦੇ ਨੇ।
੧੧. ਸਾਰੇ ਹੀ ਆ ਕੇ ਮਾਰੇ ਗਏ - ਕ੍ਰੋੜਾਂ ਹੀ ਭੱਜ ਗਏ
੧੨. ਕਿਤੇ ਨੇਜਾ ਕਿਤੇ ਤੇਗ ਕਿਤੇ ਖੰਡਾ ਜੁਆਨ ਖੇਲਦੇ ਹਨ।
੧੩. ਕਿਤੇ ਫਾਂਸੀ ਤੇ ਟਕੂਆ ਲੈ ਕੇ ਪੈਰ ਜਮਾਉਂਦੇ ਹਨ ॥੧੭੯॥
੧੪. ਕਿਤੇ ਘੋੜਿਆਂ ਦੇ ਉਪਰ ਕਾਠੀਆਂ ਪਾ ਕੇ ਚੜ੍ਹ ਕੇ।
੧੫. ਚੌਂਕੜੀ ਬਣਾ ਕੇ ਜਾ ਰਹੇ ਹਨ ।
੧੬. ਕਿਤੇ ਮਸਤ ਹਾਥੀਆਂ ਉਪਰ ਬੈਠੇ ਹਨ ਜਾਣੋ -
੧੭. ਸੈਨਾਂ ਦੀ ਚੜਾਈ ਵੇਖ ਕੇ ਇੰਦਰ ਸ਼ਰਮਾਂਦਾ ਹੈ ॥੧੮੦॥
੧੮. ਕਿਤੇ ਕ੍ਰੋਧ ਭਰਿਆ ਵੈਰੀ ਖੱਚਰਾਂ ਉਪਰ ਬੈਠਾ ਹੈ ।
੧੯. ਕਿਤੇ ਗਧਿਆਂ ਤੇ ਚੜ੍ਹੇ ਹੋਏ ਸੂਰਮੇ ਗੱਜਦੇ ਹਨ ।
੨੦. ਕਿਤੇ ਭਾਰੀ ਦੈਂਤ ਰਥਾਂ ਉਪਰ ਚੜ੍ਹੇ ਹੋਏ ਨੇ ।
੨੧. ਚਾਰੇ ਪਾਸੇ ਗੱਜ ਰਹੇ ਨੇ ਨਗਾਰੇ ਵਜਾ ਕੇ ॥੧੮੧॥
੨੨. ਕਿਤੇ ਮੱਝਾਂ ਉਪਰ ਚੜ੍ਹਕੇ ਦੈਂਤ ਪੁੱਜ ਗਏ ਨੇ ।
੨੩. ਕਿਤੇ ਸੂਰਾਂ ਤੇ ਸਵਾਰ ਹੋ ਕੇ ਆ ਢੁੱਕੇ
੨੪. ਕਿਤੇ ਦਾਨਵਾਂ ਦੇ ਘਨੇੜੇ ਚੜ੍ਹਕੇ ਦੈਂਤ ਭਾਰੀ ਪੁੱਜ ਗਏ ਨੇ।
੨੫. ਚਾਰੇ ਪਾਸਿਆਂ ਤੇ ਮਾਰੋ ਮਾਰ ਕਹਿ ਰਹੇ ਹਨ ॥੧੮੨॥
੨੬. ਕਿਤੇ ਸੱਪਾਂ ਦੇ ਉਤੇ ਸਵਾਰ ਹੋ ਕੇ ਆ ਗਏ ਨੇ ।
੨੭. ਕਿਤੇ ਦੁਸ਼ਟ ਬਘਿਆੜਾਂ ਦੇ ਉਪਰ ਚੜ੍ਹਕੇ ਆ ਗਏ।
੨੮. ਕਿਤੇ ਕ੍ਰੋਧ ਕਰ ਕਰ ਚੀਤਿਆਂ ਉਪਰ ਚੜ੍ਹਕੇ ਆ ਗਏ।
੨੯. ਕਈ ਚਿੱਤਰਿਆਂ ਤੇ ਚੜੇ ਹਨ ਗੁੱਸੇ ਦੀ ਤਪਤ ਦੇ ਤਪੇ ਹੋਏ ॥੧੮੩॥
੩੦. ਕਿਤੇ ਚੱਕਚੂੰਦਰਾਂ ਤੇ ਚੜੇ ਹਨ ਕਿਤੇ ਕਾਕ ਪੰਛੀ ਤੇ
੩੧. ਕਿਤਨੇ ਫੌਜੀ ਠੂੰਹਿਆਂ ਤੇ ਸਵਾਰ ਨੇ ।
੩੨. ਕਿਤੇ ਬੀਰ ਜੋਧੇ ਗਿੱਧਾਂ ਦੇ ਉੱਪਰ ਚੜ੍ਹੇ ਹੋਏ ਨੇ ਜਾਣੋ
੩੩. ਧਿਆਨ ਲਾ ਕੇ ਰਿੱਧੀਆਂ ਸਿੱਧੀਆਂ ਨੂੰ ਪਾ ਰਹੇ ਨੇ ॥੧੮੪॥
੩੪. ਹਠੀ ਦੈਂਤਾਂ ਨੇ ਗੋਲ ਘੇਰਾ ਪਾ ਲਿਆ ਤੇ ਸਾਰੇ
੩੫. ਗੁਸੈਲੇ ਕੱਟ ਦੇਣ ਵਾਲੇ, ਨਿਸੰਕ ਹੋ ਕੇ ਹਠ ਕਰਨ ਵਾਲੇ।
੩੬. ਮਹਾਂ ਜੁੱਧ ਵਿਚ ਮਾਲੀ ਲੈਣ ਵਾਲੇ ਜੇਤੂ ਬੜੇ ਕ੍ਰੋਧ ਵਿਚ ਭਰ ਗਏ ।
੩੭. ਚਾਰੇ ਪਾਸਿਆਂ ਤੋਂ ਬੱਦਲ ਵਾਂਗ ਰੰਗ ਬਰੰਗੇ ॥੧੮੫॥
੩੮. ਵੱਡੇ-ਵੱਡੇ ਦੰਦ ਕੱਢੇ ਹੋਏ ਚੱਲ ਪਏ ਕ੍ਰੋਧ ਨਾਲ ਭਰਕੇ।
੩੯. ਹੱਥਾਂ ਦੇ ਵਿਚ ਪਹਾੜਾਂ ਦੇ ਪੱਥਰ ਉਖੇੜ ਲਏ ।
੪੦. ਕਿਤੇ ਨੇਜੇ ਤਲਵਾਰ ਬ੍ਰਛੀ ਤ੍ਰਿਸ਼ੂਲ ਹੱਥ ਵਿਚ ਲੈ ਲਏ।
੪੧. ਮਾਰੂ ਵਾਜੇ ਵਜਾ ਕੇ ਬੜੇ ਕ੍ਰੋਧ ਨਾਲ ਭਰਕੇ ॥੧੮੬॥
੪੨. ਬੜੇ ਕ੍ਰੋਧੀ ਹੱਕ-ਹੱਕ ਕੇ ਘੋੜੇ ਦੜਾਉਂਦੇ ਹਨ ।
੪੩. ਬੜੇ ਬਾਂਕੇ ਸੂਰ ਵੀਰ ਜੰਗ ਦੇ ਜੋਰ ਵਿਚ ਮੱਚੇ ਹੋਏ ਹਨ।
੪੪. ਨੇਜੇ ਤੇ ਸਾਂਗ ਲੈ ਕੇ ਬਹੁਤ ਜੰਗ ਜੁੱਧ ਦੇ ਧਨੀ ।
੪੫. ਸੂਰਮੇ ਬਹਾਦੁਰ ਲੜਾਕੇ ਆ ਕੇ ਮੱਚ ਪਏ ॥੧੮੭॥
੪੬. ਕਿਤੇ ਜੋਧਾ ਜੋਧੇ ਨਾਲ ਲੜਦਾ ਹੈ ਸ਼ਸ਼ਤਰ ਲੈ ਕੇ ।
੪੭. ਜਾਣੋ ਸੁੰਦਰ ਸਾਜ ਕੇ ਨਿਰਤਕਾਰੀ ਕਰ ਰਹੇ ਹਨ ।
੪੮. ਕਿਸੇ ਨੇ ਬਰਛੇ ਇਸ ਤਰ੍ਹਾਂ ਲਏ ਹੋਏ ਹਨ ।
੪੯. ਜਿਸ ਤਰ੍ਹਾਂ ਜਵਾਨ ਬਾਜੀਗਰ ਬਾਂਸਾਂ ਦੇ ਉਪਰ ਚੜ੍ਹ ਕੇ ਗਿਰ ਪੈਂਦਾ ਹੈ ॥੧੮੮॥
੫੦. ਕਿਸੇ ਦੇ ਅੰਗ ਕੱਟੇ ਗਏ ਤੇ ਸ਼ਸ਼ਤ੍ਰ-ਅਸਤ੍ਰ ਗਿਰ ਗਏ।
੫੧. ਕਿਤੇ ਸੂਰਮੇ ਦੇ ਘੋੜੇ ਦੇ ਘਾਉ ਹੋ ਗਿਆ ਕਿਸੇ ਦੇ ਬਸਤਰਾਂ ਦੇ ਵਿਚ ਹਥਿਆਰ ਲੰਘ ਗਿਆ ।
੫੨. ਕਿਸੇ ਦੇ ਟੋਪ ਟੁੱਟ ਗਏ ਤੇ ਟੁੱਟ ਕੇ ਹੇਠਾਂ ਗਿਰ ਗਏ।
੫੩. ਕਿਤੇ ਸੂਰਮੇ ਪਾਣੀ ਦੇ ਘੜੇ ਵਾਂਗ ਫੁੱਟ ਗਏ ॥੧੮੯॥
੫੪. ਚੌਪਈ ॥ ਇਸ ਤਰ੍ਹਾਂ ਸੁਰਮੇ ਮੈਦਾਨ ਦੇ ਵਿਚ

☚ ਸਰਪ - ਅਕ੍ਰਿਤ ਘਣ - ਬੇਟੀ ਦੇ ਰੂਪ ਪਰ ਡੁੱਲ ਪਿਆ ਹੈਂ ਮੈਂ ਆਪ ਮਰ ਜਾਵਾਂਗੀ ਪਰ ਨਾਲ ਤੇਰਾ ਵੀ ਅੰਤ ਕਰ ਦਿਆਂਗੀ ਓ ਦੁਸ਼ਟ ਇਹ ਪਾਪ ਕਰਨ ਲਈ ਹੀ ਸਵੇਰ ਦਾ ਮਾਇਆ ਜਾਲ ਤਾਣਿਆਂ ਹੋਇਆ ਹੈ। ਧਿਆਨ ਸਿੰਘ ਦਰਵਾਜੇ ਅੱਗੇ ਖਲੋਤਾ ਸੀ ਉਸ ਪਾਸੇ ਹੋਇ ਬਿਨਾਂ ਦਰਵਾਜਾ ਖੁੱਲ ਨਹੀਂ ਸੀ ਸਕਦਾ ਕ੍ਰੋਧ ਵਿਚ ਆ ਕੇ ਸ਼ਰਨ ਕੌਰ ਨੇ ਧਿਆਨ ਸਿੰਘ ਦੇ ਇਕ ਚਪੇੜ ਹੋਰ ਬੜੇ ਜੋਰ ਜੜ ਦਿੱਤੀ - ਜਿਸ ਨਿਰਾਦਰੀ ਨੂੰ ਨਾ ਸਹਾਰਕੇ ਜੋ ਕਿਸੇ ਵੇਲੇ ਫੌਜੀ ਸਿਪਾਹੀ ਵੀ ਰਹਿ ਚੁਕਿਆ ਸੀ ਉਸ ਦੇ ਅੰਦਰ ਹੋਰ ਦੂਜੀ ਬਦਲੇ ਦੀ ਰੂਹ ਜਾਗ ਪਈ ਉਸਨੇ ਬੜੇ ਜ਼ੋਰ ਨਾਲ ਸ਼ਰਨ ਕੌਰ ਨੂੰ ਧੱਕਾ ਮਾਰਿਆ ਉਹ ਧੱਕੇ ਨੂੰ ਨਾ ਝਲਦੀ ਹੋਈ ਸ਼ਰਨ ਕੌਰ ਪਿੱਛੇ ਡਿੱਗ ਪਈ। ਇਸ ਸਮੇਂ ਵਿਚ ਧਿਆਨ ਸਿੰਘ ਨੇ ਕਮਰੇ ਦਾ ਦਰਵਾਜਾ ਬੰਦ ਕਿਰ ਦਿੱਤਾ ਕੁੰਡਾ ਮਾਰਕੇ ਅੱਗੇ ਵਧਿਆ। ਕਮਰੇ ਬੰਦ ਵਿਚੋਂ ਖੰਜਰ ਕੱਢਕੇ ਦੰਦੀਆਂ ਪੀਂਹਦਾ ਹੋਇਆ ਆਖਦਾ ਗਿਆ...ਕਿ ਧਿਆਨ ਸਿੰਘ ਨੇ ਜਿਸ ਨੂੰ ਮਾਰਨਾ ਚਾਹਿਆ ਉਹ ਨਹੀਂ ਬਚਿਆ, ਮੇਰੀ ਨਿਰਾਦਰੀ ਕਰਕੇ ਜਿਉਂਦੀ ਬਚਕੇ ਚਲੀ ਜਾਵੇ, ਇਹ ਨਹੀਂ ਹੋ ਸਕਦਾ। ਮੈਂ ਤੈਨੂੰ ਮਾਰ ਮੁਕਾਉਣਾ ਹੈ। ਏਨੇ ਚਿਰ ਤਕ ਸ਼ਰਨ ਕੌਰ ਸਾਵਧਾਨ ਹੋ ਚੁਕੀ ਸੀ। ਪਠਾਣੀ ਦੇਸ਼ ਦੀ ਜਮ ਪਲ, ਬਹਾਦਰ ਸ਼ਰਨ ਕੌਰ ਪੁਰਸ਼ ਨਾਲੋਂ ਬਹੁਤਾ ਬਲ ਰੱਖਦੀ ਸੀ ਤੇ ਉਸਦੇ ਆਪਣੇ ਕੋਲ ਵੀ ਕ੍ਰਿਪਾਨ ਹੈ ਸੀ ਪਰ ਮਿਆਨ ਵਿਚੋਂ ਕੱਢਣ ਦਾ ਸਮਾਂ ਨਹੀਂ ਸੀ ਮਿਲਿਆ ਜਿਵੇਂ ਕੋਈ ਚੰਗਾ ਪਹਿਲਵਾਨ ਜਾਂ ਗਤਕੇ ਵਾਜ ਹੁੰਦਾ ਹੈ ਐਉਂ ਉਸਨੇ ਧਿਆਨ ਸਿੰਘ ਦੀਆਂ ਅੱਖਾਂ ਵਿਚ ਆਪਣੇ ਨੇਤ੍ਰਾਂ ਨਾਲ ਵੇਖਿਆ, ਸਰੀਰ ਨੂੰ ਛੰਡਿਆਂ ਤੇ ਟਾਕਰੇ ਲਈ ਤਿਆਰ ਹੋਈ ਤੇ ਧਿਆਨ ਸਿੰਘ ਨੇ ਤਲਵਾਰ ਵਾਲਾ ਹੱਥ ਅੱਗੇ ਵਧਾਇਆ, ਸ਼ਰਨ ਕੌਰ ਨੇ ਖੰਜਰ ਵਾਲਾ ਹੱਥ ਝਪਟ ਕੇ ਘੁੱਟ ਕੇ ਫੜ ਲਿਆ ਹਿੱਲਣ ਹੀ ਨਾ ਦਿੱਤਾ - ਦੋਵੇਂ ਪੱਥਰ ਦੀਆਂ ਮੂਰਤਾਂ ਵਾਂਗ ਅਹਿਲ ਹੋ ਕੇ ਖੜ ਗਏ ਕਿਸੇ ਦਾ ਵੀ ਪੈਰ ਅੱਗੇ ਪਿੱਛੇ ਨਾ ਸਿਰਕਿਆ। ਧਿਆਨ ਸਿੰਘ ਦਾ ਜਤਨ ਸੀ ਕਿ ਸ਼ਰਨ ਕੌਰ ਨੇ ਸੀਨੇ ਵਿਚ ਖੰਜਰ ਮਾਰੇ ਤੇ ਉਸਨੂੰ ਸਦਾ ਦੀ ਨੀਂਦ ਸੁਲਾ ਦੇਵੇ ਪਰ ਸ਼ਰਨ ਕੌਰ ਚਾਹੁੰਦੀ ਸੀ ਕਿ ਆਪ ਬਚੇ ਉਸਨੂੰ ਜਾਨੋ ਨਾ ਮਾਰੇ ਸ਼ਰਨ ਕੌਰ ਨੇ ਐਸਾ ਧੱਕਾ ਮਾਰਿਆ ਧਿਆਨ ਸਿੰਘ ਧੜੱਮ ਕਰਦਾ ਧਰਤੀ ਦੇ ਜਾ ਡਿੱਗਾ ਤੇ ਸ਼ਰਨ ਕੌਰ ਭਲਵਾਨ ਵਾਂਗ ਉਸਦੀ ਹਿੱਕ ਤੇ ਚੜ੍ਹਕੇ ਬੈਠ ਗਈ ਤੇ ਉਸਦੇ ਹੱਥੋਂ ਤਲਵਾਰ ਖੋਹ ਲਈ ਅਤੇ ਆਪਣੇ ਸੱਜੇ ਹੱਥ ਵਿਚ ਫੜ੍ਹਕੇ ਉਪਰ ਉਲਾਰ ਕੇ ਉਸ ਦੇ ਸੀਨੇ ਵਿਚ ਮਾਰਨ ਲੱਗੀ ਧਿਆਨ ਸਿੰਘ ਦੇ ਨੇਤਰ ਚੁੰਧਰਾ ਗਏ ਤੇ ਸਰੀਰ ਅਸਥਿਰ ਹੋ ਕੇ ਕੰਬਣ ਲੱਗਿਆ ਤੇ ਆਪਣੇ ਜੀਵਨ ਦੀ ਆਖਰੀ ਘੜੀ ਜਾਪੀ। ਚਲਾਕ ਤਾਂ ਹੈ ਹੀ ਸੀ ਸਿਆਸਤ ਸੁੱਝੀ ਤੇ ਤਰਲੇ ਦੇ ਲਹਿਜੇ ਵਿਚ ਨਿਮਰ ਭਾਵ ਦਾ ਆਸਰਾ ਲੈ ਕੇ ਕਿਹਾ : ਐ ਬੇਟੀ ਤੂੰ ਮੇਰੀ ਪੁੱਤਰੀ ਹੈਂ, ਆਪਣੇ ਬਾਪ ਨੂੰ ਜਾਨੋ ਨਾ ਮਾਰ ਮੈਂ ਤਾਂ ਇਹ ਤੇਰੀ ਪਰਖ ਲਈ ਹੀ ਇਹ ਕੌਤਕ ਕੀਤਾ ਸੀ ਤਾਂ ਕੇ ਮੈਂ ਵੇਖ ਸਕਾਂ ਕਿ ਬੀਬੀ ਸ਼ਰਨ ਕੌਰ ਕਿਤਨੀ ਕੁ ਫੁਰਤੀਲੀ ਬਹਾਦੁਰ ਤੇ ਸਤਵੰਤੀ ਹੈ ਮੇਰੇ ਸਾਰੇ ਭਰਮ ਦੂਰ ਹੋ ਗਏ - ਮੇਰੀ ਜਾਨ ਬਖਸ਼ ਤੇ ਮਹਾਰਾਜ ਵੱਲੋਂ ਵੀ ਕੋਈ ਮੌਤ ਦਾ ਹੁਕਮ ਨਹੀਂ ਹੈ ਮੈਂ ਅੱਗੇ ਨੂੰ ਐਸਾ ਕਦੇ ਨਹੀਂ ਕਰਾਂਗਾ। ਇਹ ਤਰਲਾ ਸੁਣਕੇ ਉਸਨੂੰ ਬੇਹੋਸ਼ੀ ਕਰਨ ਵਾਲਾ ਰੁਮਾਲ ਸੁੰਘਾ ਕੇ ਬੇਹੋਸ਼ ਕਰਕੇ ਦਰਵਾਜਾ ਖੋਲਕੇ ਭੀਮ ਬਲੀ ਸਿੰਘ ਪਾਸ ਪਹੁੰਚ ਗਈ ਜਿਥੋਂ ਦੋਵੇਂ ਜਮਰੌਦ ਨੂੰ ਚਲੇ ਗਏ।

ਲਿਖਣ ਦਾ ਭਾਵ - ਸ੍ਰੀ ਦਸਮੇਸ਼ ਜੀ ਨੇ ਆਪਣੀ ਕਲਮ ਦੇ ਉਹ ਜੌਹਰ ਦਿਖਾਇ ਹਨ ਤੇ ਅੰਮ੍ਰਿਤ ਨਾਲ ਇਤਨੀ ਸ਼ਕਤੀ ਭਰੀ ਹੈ ਕਿ ਇਕ ਹਿੰਦੂ ਖਤਰੀ ਦੇ ਘਰ ਵਿਚ ਜਮੀ ਪਲੀ ਸ਼ਰਨੀ ਤੇ ਉਸ ਦਾ ਪਤੀ ਜੋ ਸ਼ਰਨੀ ਨੂੰ ਵਿਆਹ ਕੇ ਲਈ ਜਾਂਦੇ ਬਰਾਤ ਸਮੇਤ ਦੇ ਚਾਰ ਡਾਕੂਆਂ ਤੋਂ ਨਹੀਂ ਸੀ ਛਡਾ ਸਕੇ। ਉਹ ਸ਼ਰਨੀ ਦਸਮੇਸ਼ ਦਾ ਅੰਮ੍ਰਿਤ ਤੇ ਸਿਖਿਆ ਪਾ ਕੇ ਕੀ ਕੁਝ ਕਰਨ ਦੇ ਯੋਗ ਹੋ ਗਈ ਸੀ। ਜਿਸ ਕਲਮ ਦੇ ਲਿਖੇ ਹੀਰੇ ਮੋਤੀ ਅੱਜ ਸਾਨੂੰ ਅਸ਼ਲੀਲ ਭਾਸਦੇ ਹਨ ਤੇ ਕਿਸੇ ਸਾਕਤ ਕਵੀ ਦੇ ਲਿਖੇ ਦਿਸਦੇ ਨੇ ; *ਬਾਰਹ ਮਹਿ ਜੋਗੀ ਭਰਮਾਏ ਸੰਨਿਆਸੀ ਛਿਅ ਚਾਰਿ ॥ ਗੁਰ ਕੈ ਸਬਦਿ ਜੋ ਮਰਿ ਜੀਵੈ ਸੋ ਪਾਇ ਮੋਖ ਦੁਆਰੁ ॥ਅੰਗ ੯੪੧-੪੨॥ਮ:੧॥* ਪਰ ਜੇ ਸਾਡਾ ਆਪਣੇ ਗੁਰੂ ਦੇ ਸ਼ਬਦ ਤੇ ਇਹਕਾਟ ਨਹੀਂ ਤਾਂ ਫੇਰ ਮੋਖ ਦੁਆਰ ਕਿਥੋਂ ਪਾਉਣਾ ਹੈ ? ਇਸ ਅੰਤਲੇ ਪ੍ਰਕਰਣ ਵਿਚ ਮੇਰੇ ਪ੍ਰਮ ਸਤਿਗੁਰ ਪਿਛਲੀਆਂ ਸਾਰੀਆਂ ਭੁੱਲਾਂ, ਉਕਾਈਆਂ ਤੇ ਪਰਮਾਦਾਂ ਦਾ ਭਾਂਡਾ ਭੰਨਕੇ ਪ੍ਰਗਟ ਦੱਸ ਰਹੇ ਹਨ ਕਿ ਜਿਵੇਂ ਤਾਸ਼ ਦੇ ੫੨ ਪੱਤਿਆਂ ਵਿਚ ਇਕ ਏਕਾ ਜਿਸਨੂੰ ਕਹਿੰਦੇ ਹਨ (ਯਕਾ) ਭਾਰੂ ਹੁੰਦਾ ਹੈ ਜਿਸ ਕੋਲ ਤਾਸ਼ ਦੇ ਸਾਰੇ ਇਕਵੰਜਾ ਦੇ ਇਕਵੰਜਾ ਪੱਤੇ ਮਾਰਨ ਦੀ ਸਮਰੱਥਾ ਹੁੰਦੀ ਹੈ ਇਸੇ ਤਰ੍ਹਾਂ ਅਕਾਲ ਪੁਰਖ ਵਿਚ ਏਕਾ (ਯੱਕਾ) ਹੈ - ਜਿਸ ਕੋਲੋਂ ਸਾਰੇ ਜਗਤ ਦੀ ਖੇਡ ਦੇ ਮਾਰਨ ਦੀ ਸਮਰਥਾ ਹੈ। ਜਿਵੇਂ ਤਾਸ਼ ਦੇ ਖਿਡਾਰੀ ਨੂੰ ਸਾਰੇ ਪੱਤੇ ਮਾਰੇ ਜਾਣ ਨਾਲ ਬਾਜੀ ਖਤਮ ਕਰਕੇ ਕੋਈ ਦੁਖ ਸੁਖ ਪੱਲੇ ਨਹੀਂ ਹੁੰਦਾ ਇਸੇ ਤਰ੍ਹਾਂ ਅਕਾਲ ਪੁਰਖ ਨੂੰ ਅਨੇਕਾਂ ਛੋਟੀਆਂ ਬੜੀਆਂ ਰੂਹਾਂ ਮਾਰਕੇ ਖਤਮ ਕਰਕੇ ਬਾਜੀ ਸਮਾਪਤ ਕਰਕੇ ਕੋਈ ਦੁਖ ਸੁਖ ਨਹੀਂ - ਇਹ ਉਸ ਦੀ ਇਕ ਖੇਡ ਹੈ ਬਾਜੀ ਖਤਮ ਹੋ ਗਈ ਮੁੜ ਕੇ ਫੇਰ ਪੱਤੇ ਇਕੱਠੇ ਕਰ ਲਏ ਤੇ ਫੇਰ ਨਵੇਂ ਸਿਰੇ ਬਾਜੀ ਆਰੰਭ ਦਿੱਤੀ ਤੇ ਇਕ ਇਕੱਲਾ ਏਕਾ (ਯੱਕਾ) ਹੀ ਰਹਿ ਗਿਆ ਜਦੋਂ ਫੇਰ ਖੇਡ ਖੇਡਣ ਨੂੰ ਦਿਲ ਚਾਹਿਆ ਤਾਂ ਇਕ ਏਕੇ (ਯਕੇ) ਨੇ ਦੂਜੀ (ਕੁਦਰਤ) ☛

ਬਿਕਰਾਲਾ ॥ [੧]ਮਾਚਤ ਭਯੋ ਆਨਿ ਤਿਹੱ ਕਾਲਾ ॥ [੨]ਮਹਾਂ ਕਾਲ ਕਛੂ ਤਬ
ਕੋਪੇ ॥ [੩]ਪੁਹਮੀ ਪਾਵ ਗਾੜ੍ਹ ਕਰਿ ਰੋਪੇ ॥੧੯੦॥ [੪]ਮੋਹਨਾਸਤ੍ਰ ਕੇਤੇ ਮੋਹਿਤ
ਕਰਿ ॥ [੫]ਬਰੁਣਾਸਤ੍ਰ ਭੇ ਪ੍ਰਾਨ ਕਿਤਨ ਹਰਿ ॥ [੬]ਪਾਵਕਾਸਤ੍ਰ ਭੇ ਅਧਿਕ ਜਰਾਏ ॥
[੭]ਅਮਿਟ ਸੁਭਟ ਮ੍ਰਿਤ ਲੋਕ ਪਠਾਏ ॥੧੯੧॥ [੮]ਜਾ ਪਰ ਮਹਾਂ ਕਾਲ ਅਸਿ
ਝਾਰਾ ॥ [੯]ਏਕ ਸੁਭਟ ਤੇ ਦ੍ਵੈ ਕਰਿ ਡਾਰਾ ॥ [੧੦]ਜੌ ਦ੍ਵੈ ਨਰ ਪਰ ਟੁਕ ਅਸਿ
ਧਰਾ ॥ [੧੧]ਚਾਰਿ ਟੂਕ ਤਿਨ ਦ੍ਵੈ ਕੇ ਕਰਾ ॥੧੯੨॥ [੧੨]ਕੇਤਿਕ ਪਰੇ ਸੁਭਟ
ਬਿਲਲਾਂਹੀ ॥ [੧੩]ਜੰਬੁਕ ਗਿੱਧ ਮਾਸੁ ਲੈ ਜਾਂਹੀ ॥ [੧੪]ਭੈਰਵ ਆਨਿ ਕਹੂੰ ਭਭਕਾਰੈਂ ॥
[੧੫]ਕਹੂੰ ਮਸਾਨ ਕਿਲਕਟੀ ਮਾਰੈਂ ॥੧੯੩॥ [੧੬]ਕੇਤਿਕ ਸੁਭਟ ਆਨਿ ਹੀ ਢੂਕੈਂ ॥
[੧੭]ਮਾਰਹਿ ਮਾਰਿ ਦਸੌ ਦਿਸਿ ਕੂਕੈਂ ॥ [੧੮]ਮਹਾਂਕਾਲ ਪਰ ਜੇ ਬ੍ਰਿਣ ਕਰਹੀ ॥
[੧੯]ਕੁੰਠਿਤ ਹੋਇ ਧਰਨਿ ਗਿਰ ਪਰਹੀ ॥੧੯੪॥ [੨੦]ਬਹੁਰਿ ਕੋਪ ਕਰਿ ਅਸੁਰ
ਅਪਾਰਾ ॥ [੨੧]ਮਹਾਂਕਾਲ ਕਹੱ ਕਰਤ ਪ੍ਰਹਾਰਾ ॥ [੨੨]ਤੇ ਵੈ ਏਕ ਰੂਪ ਹ੍ਵੈ ਜਾਂਹੀ ॥
[੨੩]ਮਹਾਂਕਾਲ ਕੇ ਮਧਯ ਸਮਾਂਹੀ ॥੧੯੫॥ [੨੪]ਜਿਮਿ ਕੋਈ ਬਾਰਿ ਬਾਰਿ ਪਰ
ਮਾਰੈਂ ॥ [੨੫]ਹੋਤ ਲੀਨ ਤਿਹੱ ਮਾਂਝ ਸੁਧਾਰੈਂ ॥ [੨੬]ਪੁਨਿ ਕੋਈ ਤਾਂਹਿ ਨ ਸਕਤ
ਪਛਾਨੀ ॥ [੨੭]ਆਗਿਲ ਆਹਿ ਕਿ ਮੋਰਾ ਪਾਨੀ ॥੧੯੬॥ [੨੮]ਇਹੱ ਬਿਧਿ ਭਏ
ਸਸਤ੍ਰ ਜਬ ਲੀਨਾ ॥ [੨੯]ਅਸੁਰਨ ਕੋਪ ਅਮਿਤ ਤਬ ਕੀਨਾ ॥ ਕਾਂਪਤ ਅਧਿਕ
ਚਿੱਤ ਮੋ ਗਏ ॥ [੩੦]ਸਸਤ੍ਰ ਅਸਤ੍ਰ ਲੈ ਧਾਵਤ ਭਏ ॥੧੯੭॥ [੩੧]ਜ੍ਵਾਲ ਤਜੀ
ਕਰਿ ਕੋਪ ਨਿਸਾਚਰ ॥ [੩੨]ਤਿਨ ਤੇ ਭਏ ਪਠਾਨ ਧਨੁਖ ਧਰ ॥ [੩੩]ਪੁਨਿ ਮੁਖ
ਤੇ ਉਲਕਾ ਜੇ ਕਾਢੇ ॥ [੩੪]ਤਾ ਤੇ ਮੁਗਲ ਉਪਜਿ ਭੇ ਠਾਢੇ ॥੧੯੮॥ [੩੫]ਪੁਨਿ
ਰਿਸਿ ਤਨ ਤਿਨ ਸ੍ਵਾਸ ਨਿਕਾਰੇ ॥ [੩੬]ਸੈਯਦ ਸੇਖ[i] ਭਏ ਰਿਸ ਵਾਰੇ ॥ [੩੭]ਧਾਏ
ਸਸਤ੍ਰ ਅਸਤ੍ਰ ਕਰ ਲੈਕੈ ॥ [੩੮]ਤਮਕਿ ਤੇਜ ਰਣ ਤੁਰੀ ਨਚੈਕੈ ॥੧੯੯॥
[੩੯]ਖਾਨ ਪਠਾਨ ਢੁਕੇ ਰਿਸਿ ਕੈਕੈ ॥ [੪੦]ਕੋਪਿ ਕ੍ਰਿਪਾਨ ਨਗਨ ਕਰ ਲੈਕੈ ॥
[੪੧]ਮਹਾਂ ਕਾਲ ਕੌ ਕਰਤ ਪ੍ਰਹਾਰਾ ॥ [੪੨]ਏਕ ਨ ਉਪਰਤ ਰੋਮ ਉਪਾਰਾ ॥੨੦੦॥
[੪੩]ਅਮਿਤ ਖਾਨ ਕਰਿ ਕੋਪ ਸਿਧਾਰੇ ॥ [੪੪]ਮਦ ਕਰਿ ਭਏ ਸਕਲ ਮਤਵਾਰੇ ॥
[੪੫]ਉਮਡੇ ਅਮਿਤ ਮਲੇਛਨ ਕੇ ਗਨ ॥ [੪੬]ਤਿਨਕੇ ਨਾਮ ਕਹਤ ਤੁਮ ਸੌ
ਭਨਿ ॥੨੦੧॥ [੪੭]ਨਾਹਰ ਖਾਨ ਝੜਾ ਝੜ ਖਾਨਾ ॥ [੪੮]ਖਾਨ ਨਿਹੰਗ ਭੜੰਗ
ਜੁਆਨਾ ॥ [੪੯]ਔਰ ਝੜੰਗ ਖਾਨ ਰਨ ਧਾਯੋ ॥ [੫੦]ਅਮਿਤ ਸਸਤ੍ਰ ਕਰ ਲਏ
ਸਿਧਾਯੋ ॥੨੦੨॥ [੫੧]ਬੈਰਮ ਖਾਨ ਬਹਾਦੁਰ ਖਾਨਾ ॥ [੫੨]ਬਲਵੰਡ ਖਾਨ ਬਡੋ
ਸੁਰ ਗਯਾਨਾ ॥ [੫੩]ਰੁਸਤਮ ਖਾਨ ਕੋਪ ਕਰਿ ਚਲੋ ॥ [੫੪]ਲੀਨੇ ਅਮਿਤ ਸੈਨ
ਸੰਗ ਭਲੋ ॥੨੦੩॥ [੫੫]ਹਸਨ ਖਾਨ ਹੁਸੈਨ ਖਾਨ ਭਨ ॥ [੫੬]ਖਾਨ ਮਹੰਮਦ

i ਸਯਦ - ਸੇਖ—ਹਜ਼ਰਤ ਅਲੀ ਅਤੇ ਬੀਬੀ ਫਾਤਮਾ ਦੇ (ਵੰਸਜ) ਲਈ ਇਹ ਪਦ ਵਰਤੇ ਜਾਂਦੇ ਨੇ - ਜੋ ਬਾਦਸਾਹਾਂ ਜਾਂ ਪੈਗੰਬਰਾਂ ਲਈ ਹਜ਼ਰਦ ਸ਼ਬਦ ਦੀ ਵਰਤੋਂ - ਸਨਮਾਨ ਤੇ ਸਤਕਾਰ ਵਜੋਂ ਕੀਤੀ ਜਾਂਦੀ ਹੈ ।

☚ ਨੂੰ ਨਾਲ ਰਲਾ ਕੇ ਏਕੇ ਤੋਂ ਆਪਣੇ ਅਧੀਨ ਦੁੱਕੀ ਬਣਾ ਲਈ ਜੋ ਏਕੇ ਦੀ ਸਾਥਣ ਹੋ ਗਈ । ਤੇ ਫੇਰ ਬ੍ਰਹਮਾ ਵਿਸ਼ਨੂੰ ਤੇ ਸ਼ਿਵਜੀ ਦੀ ਤਿਕੀ ਰਚ ਕੇ ਖੇਡ ਦਾ ਮੁੱਢ ਬੰਨ ਲਿਆ ਭਾਅ ਤਿਕੜੀ ਨੂੰ ਜਨਮ ਦੇ ਦਿੱਤਾ - ਤਿਸ ਤਿਕੜੀ ਨੇ ਏਕੇ ਦੀ ਆਗਿਆ ਪਾ ਕੇ ਚਾਰ ਜੁੱਗਾਂ ਦੀ ਚੌਂਕੀ ਰਚ ਦਿੱਤੀ ਜਿਨ੍ਹਾਂ ਨਾਲ ਬਾਜੀ ਖੇਡਣ ਤਾਂ ਢੰਗ ਦੱਸਣ ਲਈ ਚਾਰ ਵੇਦਾਂ ਦੀ ਰਚਨਾ ਕਰਨੀ ਪਈ । ਪੰਜ ਤੱਤਾਂ ਦੀ ਪੰਜੀ ਬਣਾ ਕੇ ਤਨ ਰੂਪੀ ਕਲਬੂਤ ਦੀ ਘਾੜਤ ਘੜੀ ਗਈ ਅਤੇ ਉਹਨਾਂ ਵਿਚ ਬੁੱਧੀ ਦਾ ਪ੍ਰਵੇਸ਼ ਕਰਨ ਲਈ ਛੇ, ਸ਼ਸ਼ਤਰਾਂ ਦੀ ਛਿਕੀ ਬਣਾ ਕੇ ਉਹਨਾਂ ਤੋਂ ਰੋਸ਼ਨੀ ਹਾਸਲ ਕਰਨ ਲਈ ਸਭ ਰਿਸ਼ੀਆਂ ਦੀ ਸੱਤੀ ਜਿਵੇਂ ਕਿ ੧-ਅਤ੍ਰਿ, ੨-ਅੰਗਰਾ, ੩-ਕ੍ਰਿਤੁ, ੪-ਪੁਨਸਤ, ੫-ਪੁਲਹ, ੬-ਮਰੀਚ, ੭-ਵਸ਼ਿਸ਼ਟ । ਇਹ ਸਤੇ ਵਿਦਵਾਨ, ਬ੍ਰਾਹਮਣ ਹੋਇ - ਜਿਨ੍ਹਾਂ ਨੇ ਗੁਰੂ ਪਦ ਦਾ ਝੰਡਾ ਲੈ ਕੇ ਗੀਤਾ ਗਿਆਨ ਦਾ ਪ੍ਰਕਾਸ਼ ਦਿਖਾਇਆ ਤੇ ਸੱਤੀ ਦਾ ਪਾਟ ਅਦਾ ਕੀਤਾ । ਅਠੀ ਜੋ ਧਰਤੀ ਨੂੰ ਸੈਰਾਬ ਕਰਦੀ ਹੈ ਤੇ ਉਸ ਵੇਲੇ ਕੂਏ ਜਾਂ ਨਲਕੇ ਅਥਵਾ ਟਿਊਬਵੈਲ ਤਾਂ ਹੈ ਹੀ ਨਹੀਂ ਸਨ, ਪਾਣੀ ਦੀ ਲੋੜ ਨਦੀਆਂ ਹੀ ਪੂਰੀ ਕਰਦੀਆਂ ਸਨ, ਜਿਨ੍ਹਾਂ ਦੇ ਦੋਹੀਂ ਪਾਸੇ ਰਿਸ਼ੀ ਮੁਨੀ ਤੇ ਹੋਰ ਵੱਸੋਂ ਆਬਾਦ ਹੁੰਦੀ ਸੀ । ਉਹ ਅਠੀ ਦਾ ਪਾਟ ਅਸ਼ਟ ਨਦ ਅਰਥਾਤ (ਅੱਠ ਨਦੀਆਂ ਦੇ ਹੀ ਸਿਰ ਸੀ ਜਿਵੇਂ ਕਿ (੧. ਐਰਾਵਤੀ, ੨. ਸਤਲੁਜ, ੩. ਸਰਸ੍ਵਤੀ, ੪-ਗੰਗਾ, ੫. ਜਮਨਾ, ੬. ਜੇਹਲਮ, ੭.ਝਨਾ, ੮. ਬਿਆਸ) । ☛

ਬੇ ਹਾਲ ਹੋਇ ਪਏ ਨੇ ਉਸ ਵੇਲੇ ।
੧. ਇਸ ਤਰ੍ਹਾਂ ਦਾ ਜੰਗ ਮੱਚ ਗਿਆ ।
੨. ਮਹਾਂ ਕਾਲ ਨੂੰ ਕੁਝ ਥੋੜ੍ਹਾ ਜਿਹਾ ਗੁੱਸਾ ਆਇਆ ।
੩. ਧਰਤੀ ਤੇ ਉਸ ਨੇ ਗੱਡ ਕੇ ਆਪੇ ਪੈਰ ਟਿਕਾ ਲਏ ॥੧੯੦॥
੪. ਪਿਆਰ ਨਾਲ ਕਈ ਦੁਸ਼ਮਨ ਨੂੰ ਵੱਸ ਕਰਕੇ ।
੫. ਬਾਣਾ ਅਸਤਰ ਮਾਰਕੇ ਕਿਤਨਿਆਂ ਦੇ ਪ੍ਰਾਣ ਹਰ ਲਏ ।
੬. ਫੇਰ ਅਗਨ ਅਸਤਰ ਛੱਢ ਕੇ ਕਿਤਨੇ ਸਾੜ ਫੂਕ ਦਿੱਤੇ
੭. ਬੇਅੰਤ ਹੀ ਸੂਰਮੇ ਜਮਲੋਕ ਨੂੰ ਭੇਜ ਦਿੱਤੇ ॥੧੯੧॥
੮. ਜਿਸ ਦੇ ਉੱਤੇ ਮਹਾਂ ਕਾਲ ਨੇ ਖੰਡਾ ਮਾਰਿਆ ।
੯. ਇਕ ਸੂਰਮੇ ਨੂੰ ਚੀਰ ਕੇ ਦੋ ਕਰ ਸੁੱਟਿਆ ।
੧੦. ਜੇ ਦੋ ਪੁਰਸ਼ਾਂ ਤੇ ਤਲਵਾਰ ਧਾਰੀ ।
੧੧. ਤਾਂ ਦੋਹਾਂ ਦੇ ਚਾਰ ਟੁਕੜੇ ਕਰ ਸੁੱਟੇ ॥੧੯੨॥
੧੨. ਕਈ ਹੀ ਪਏ ਸੂਰਮੇ ਕੁਰਲਾਉਂਦੇ ਸਨ ।
੧੩. ਗਿੱਦੜ ਤੇ ਗਿੱਧ ਮਾਸ ਤੋੜ-ਤੋੜ ਲੈ ਜਾ ਰਹੇ ਸੀ ।
੧੪. ਕਿਤੇ ਆ ਕੇ ਭੈਰੋਂ ਭਭਕਾ ਮਾਰਦਾ ਸੀ ।
੧੫. ਕਿਤੇ ਮਸਾਣ ਕਿਲਕਾਰੀਆਂ ਮਾਰਦਾ ਸੀ ॥੧੯੩॥
੧੬. ਕਿਤਨੇ ਸੂਰਮੇ ਆ ਢੁਕਦੇ ਸੀ ।
੧੭. ਦਸੇ ਦਿਸ਼ਾਵਾਂ ਵਿਚ ਮਾਰ ਹੀ ਮਾਰ ਦੀਆਂ ਆਵਾਜਾਂ ਆ ਰਹੀਆ ਸਨ ।
੧੮. ਜੇ ਕੋਈ ਮਹਾਂ ਕਾਲ ਪਰ ਘਾਉ ਕਰਦਾ ਸੀ ।
੧੯. ਪੁਠਾ ਹੋ ਕੇ ਧਰਤੀ ਤੇ ਗਿਰ ਪੈਂਦਾ ਸੀ ॥੧੯੪॥
੨੦. ਫੇਰ ਬਹੁਤ ਗੁੱਸ਼ੇ ਵਿਚ ਆ ਕੇ ਬੇਅੰਤ ਦੈਂਤਾਂ ਨੇ-
੨੧. ਮਹਾਂ ਕਾਲ ਤੇ ਵਾਰ ਕੀਤਾ ।
੨੨. ਉਹ ਸ਼ਸਤਰ ਸਾਰੇ ਇਕ ਰੂਪ ਹੋ ਕੇ ਮਹਾਂਕਾਲ ਵਿਚ ਸੰਨ ਹੋ ਜਾਂਦੇ ਭਾਵ ਸਮਾ ਜਾਂਦੇ ॥੧੯੫॥
੨੩. ਜਿਵੇਂ ਕੋਈ ਪਾਨੀ ਪਾਨੀ ਪਰ ਸੁੱਟੇ ।
੨੪. ਤਾਂ ਉਹ ਪਾਣੀ ਪਾਨੀ ਵਿਚ ਸਮਾਂ ਜਾਂਦਾ ਹੈ ।
੨੫. ਫੇਰ ਕੋਈ ਉਸ ਨੂੰ ਪਛਾਣ ਨਹੀਂ ਸਕਦਾ ।
੨੬. ਕਿ ਇਹ ਪਹਿਲਾ ਪਾਣੀ ਹੈ ਜਾਂ ਮੇਰਾ ਸੁਟਿਆ ਹੋਇਆ ਪਾਣੀ ਹੈ ॥੧੯੬॥
੨੭. ਇਸ ਤਰ੍ਹਾਂ ਜਦੋਂ ਸ਼ਸਤਰ ਲੀਨ ਹੋ ਗਏ ।
੨੮. ਤਾਂ ਦੈਂਤਾਂ ਨੇ ਬਹੁਤ ਕ੍ਰੋਧ ਕੀਤਾ ।
੨੯. ਬਹੁਤ ਸਾਰੇ ਚਿਤ ਵਿਚ ਡਰ ਗਏ ਤੇ ਕੰਬਣ ਲੱਗੇ।
੩੦. ਸ਼ਸਤਰ ਅਸਤਰ ਲੈ ਕੇ ਹਮਲਾ ਕਰ ਦਿੱਤਾ ॥੧੯੭॥
੩੧. ਮੂੰਹ ਦੇ ਵਿਚੋਂ ਦੈਂਤ ਨੇ ਅਗਨ ਪ੍ਰਚੰਡ ਕਰੀ ।
੩੨. ਉਸ ਤੋਂ ਪਠਾਣ ਧਨਖਧਾਰੀ ਪ੍ਰਗਟ ਹੋ ਗਏ ।
੩੩. ਫੇਰ ਦੈਂਤ ਨੇ ਮੂੰਹ ਤੋਂ ਉਪਰਛਲ ਕਰ ਦਿੱਤੀ ।
੩੪. ਉਸ ਤੋਂ ਮੁਗਲ ਉਠਕੇ ਖੜੇ ਹੋ ਗਏ ॥੧੯੮॥
੩੫. ਫੇਰ ਰਿਸ ਕੇ ਉਸ ਨੇ ਸ੍ਵਾਸ ਨਿਕਾਲੇ ਜਿਸ ਤੋਂ -
੩੬. ਸਯਦ ਤੇ ਸੇਖ ਬੜੇ ਗੁਸੈਲੇ ਉਠਕੇ ਖੜੇ ਹੋ ਗਏ ।
੩੭. ਜੋ ਸਸਤ੍ਰ-ਅਸਤ੍ਰ ਹੱਥ ਵਿਚ ਲੈ ਕੇ
੩੮. ਬੜੀਆਂ ਤੇਜ ਘੋੜੀਆਂ ਨਚਾਕੇ ॥੧੯੯॥
੩੯. ਖਾਨ ਤੇ ਪਠਾਣ ਕ੍ਰੋਧ ਨਾਲ ਜਾ ਢੁੱਕੇ ।
੪੦. ਕ੍ਰੋਧ ਨਾਲ ਨੰਗੀਆਂ ਕ੍ਰਿਪਾਨਾ ਹੱਥਾਂ ਵਿਚ ਲੈ ਕੇ ।
੪੧. ਮਹਾਂ ਕਾਲ ਤੇ ਧਾਵਾ ਕਰਕੇ ਮਾਰਨ ਲੱਗੇ ।
੪੨. ਪਰ ਅਕਾਲ ਪੁਰਖ ਦਾ ਇਕ ਵਾਲ ਵੀ ਵਿੰਗਾ ਨਾ ਹੋਇਆ ॥੨੦੦॥
੪੩. ਬੇਅੰਤ ਖਾਨ ਕ੍ਰੋਧ ਕਰਕੇ ਆਏ ।
੪੪. ਸ਼ਰਾਬ ਨਾਲ ਸਾਰੇ ਬੇਹੋਸ਼ ਹੋਏ ਹੋਏ ਸਨ ।
੪੫. ਉਛਲ ਕੇ ਆ ਪਏ ਅਨੇਕਾਂ ਹੀ ਮਲੇਛਾਂ ਦੇ ਟੋਲੇ ।
੪੬. ਉਨ੍ਹਾਂ ਦੇ ਮੈਂ ਨਾਮ ਤੁਹਾਨੂੰ ਕਹਿ ਕੇ ਦੱਸਦਾ ਹਾਂ ॥੨੦੧॥
੪੭. ਨਾਹਰ ਖਾਂ ਝੜਾਝੜ ਖਾਨ ।
੪੮. ਨਿਹੰਗ ਖਾਂ ਤੇ ਭੜੰਗੇ ਖਾਨ ਜੁਆਨ, ਹੋਰ-
੪੯. ਝੜੰਗ ਖਾਂ ਜੁੱਧ ਵਾਸ ਤੇ ਆਇਆ ।
੫੦. ਬੇਅੰਤ ਸ਼ਸ਼ਤਰ ਹੱਥਾਂ ਵਿਚ ਲੈ ਕੇ ਆਇਆ ॥੨੦੨॥
੫੧. ਬੈਰਮ ਖਾਂ, ਬਹਾਦਰ ਖਾਂ
੫੨. ਬਲਵੰਡ ਖਾਂ ਬੜਾਂ ਬੁੱਧੀ ਵਾਨ ਸੀ ।
੫੩. ਰੁਸਤਮ ਖਾਂ ਬੜੇ ਗੁੱਸੇ ਨਾਲ ਆਇਆ ।
੫੪. ਨਾਲ ਬਹੁਤ ਸੈਨਾ ਚੰਗੀ ਲੇ ਕੇ ॥੨੦੩॥
੫੫. ਹਸਨ ਖਾਂ ਤੇ ਹੁਸੈਨ ਖਾਂ ਗਿਣ ਲੌਂ ।
੫੬. ਮੁਹੰਮਦ ਖਾਂ ਮਲੇਛਾਂ ਦਾ.....

☚ ਇਸ ਅਸਟ ਨਦ ਦੀ ਅਠੀ ਕਹਾਈ । ਹੁਣ ਲੋੜ ਸੀ ਨਹਿਲੇ ਦੀ ਜੋ ਨੌਂ ਗ੍ਰਿਹਾਂ ਦੇ ਰੂਪ ਵਿਚ ਉਭਰੇ-ਜੈਸਾ ਕਿ, ੧.ਸੂਰਜ, ਚੰਦ੍ਰਵਾਂ, ੩. ਮੰਗਲ, ੪. ਬੁਧ, ੫. ਵ੍ਰਿਹਸਪਤ, ੬. ਸ਼ੁਕਰ, ੭. ਸ਼ੁਨੈਚਰ, ੮. ਰਾਹੂ, ੯. ਕੇਤੁ । ਇਹਨਾਂ ਦੇ ਉਪਰ (ਗੋਲਾ) ਸਾਰਿਆਂ ਦੇ ਕੰਮ ਸਾਰਦਾ ਤੇ ਸਭ ਕੇ ਕੰਮ ਆਉਣ ਵਾਲਾ ਇਹਨਾਂ ਦਾ ਹੁਕਮਰਾਨ ਵੀ ਹੈ । ਬੇਗੀ (ਬੇਗਮ) ਤੋਂ ਬਿਨਾਂ ਕਿਸੇ ਦਾ ਵੀ ਕੋਈ ਮੁੱਲ ਨਹੀਂ ਜਿਸ ਨੇ ਸਾਰੀ ਦੁਨੀਆਂ ਨੂੰ ਜ਼ੇਰ ਕੀਤਾ ਹੋਇਆ ਹੈ । ਦੂਜੇ ਰੂਪ ਵਿਚ ਜਿਸ ਨੂੰ ਮਾਇਆ ਵੀ ਕਿਹਾ ਜਾਂਦਾ ਹੈ । ਜਿਸ ਦੇ ਉਤੇ ਬਾਦਸ਼ਾਹ ਤੋਂ ਬਿਨਾਂ ਹੋਰ ਕਿਸੇ ਦਾ ਕੁੰਡਾ ਨਹੀਂ ਭਾਵ ਮਦੀਨ ਤੋਂ ਬਿਨਾਂ ਕਿਸੇ ਦੀ ਤੂੱਕੀ ਨਹੀਂ ਇਸ ਲਈ ਬਾਦਸ਼ਾਹ ਤੇ ਮੱਕੇ ਨੂੰ ਛੱਡ ਕੇ ਸਾਰੇ ਬੇਗਮ ਦੇ ਅਧੀਨ ਹਨ । ਜਿਸ ਨੂੰ ਦੂਜੇ ਸ਼ਬਦਾਂ ਵਿਚ ਮਾਯਾ - ਮਹਾਂ ਰਾਣੀ, ਦੇਵੀ ਆਦ ਸ਼ਬਦਾਂ ਨਾਲ ਸੰਬੋਧਿਆ ਜਾਂਦਾ ਹੈ ਅਤੇ ਇਹੀ ਸ਼ਬਦ ਭਗਤੀ ਵਾਚਕ ਵੀ ਹੈ ਜਿਸਦੇ ਅਗੇ ਬਾਦਸ਼ਾਹ ਵੀ ਨਿਵ ਜਾਂਦੇ ਹਨ ਪਰ ਸਾਰਿਆਂ ਨੂੰ ਸੁਖੀ ਵੱਸਣ ਲਈ ਬਾਦਸ਼ਾਹ ਦੀ ਲੋੜ ਹੁੰਦੀ ਹੈ ਜਿਸ ਲਈ ਬਾਦਸ਼ਾਹ ਸਾਰਿਆਂ ਪਤਿਆਂ ਤੇ ਭਾਰੂ ਹੈ ਪਰ ਏਕੇ ਅੱਗੇ ਉਸ ਨੂੰ ਵੀ ਹਥਿਆਰ ਸੁੱਟਣੇ ਪੈਂਦੇ ਨੇ- ਜਿਸਨੂੰ ਏਕਾ (ਯਕਾ) ਸਾਰਿਆਂ ਨੂੰ ਮਾਰਨ ਲਈ ਸਮਰੱਥਾ ਹੈ ਪਰ ਖੇਡ ਤਾਂ ਹੀ ਖੇਡੀ ਜਾ ਸਕਦੀ ਹੈ ਜੇ ਤਾਸ਼ ਦੇ ਸਾਰੇ ਬਵੰਜਾ ਦੇ ਬਵੰਜਾ ਪੱਤੇ ਪੂਰੇ ਹੋਣ ਜਦੋਂ ਬਾਦਸ਼ਾਹ ਹੋ ਕੇ ਹਾਰ ਜਾਵੇ ਭਾਵੇਂ ਹੈ ਦੇਵਤਾ ਭਾਵੇਂ ਹੈ ਦੈਂਤ ਉਹ ਏਕੇ ਨੂੰ ਨਹੀਂ ਭਾਉਂਦਾ ਜਿਹੜਾ ਏਕੇ ਅਗੇ ਅੜਦਾ ਹੈ ਉਹ ਮਰਦਾ ਹੈ - ਜਿਹੜਾ ਏਕੇ ਨਾਲ ਜੁੜਦਾ ਹੈ ਉਸਦਾ ਰਾਹ ਧੁਰਦਾ ਹੈ । ਜਿਨ੍ਹਾਂ ਚਰਿਤ੍ਰਾਂ ਨੂੰ ਅਸੀਂ ਸਾਕਤ ਕਵੀ ਦੀ ਰਚਨਾ ਕਹਿੰਦੇ ਹਾਂ ਉਸੇ ੨੬੬ ਚਰਿਤਰ ਦਾ ਪੰ: ੨੦੯ ਤੇ ਲੇਖ ਹੈ ਕਿ ਜਿਸ ਤਰ੍ਹਾਂ ਦੈਂਤਾਂ ਦੀ ਜੂਨ ਹੈ ਇਸੇ ਤਰ੍ਹਾਂ ਇਕ ਦੇਵਤਿਆਂ ਦੀ ਜੂਨ ਹੈ ਉਹ ਇਸ ਤਰ੍ਹਾਂ ਹੀ ਸਮਝੋ ਜਿਵੇਂ ਹਿੰਦੂ ਤੇ ਮੁਸਲਮਾਨ ਦੋ ਫਿਰਕੇ ਹਨ, ਕਾਲ ਦੋਹਾਂ ਤੇ ਸਿਰ ਤੇ ਜੋਰਾਵਾਰ ਹੈ (੧੦੩) ਕਦੇ ਦੈਂਤ ਦੇਵਤਿਆਂ ਨੂੰ ਮਾਰਦੇ ਹਨ ਕਦੇ ਦੇਵਤੇ ਦੈਂਤਾਂ ਨੂੰ । ਪਰ ਜਿਸਨੇ ਦੇਵ ਤੇ ਦੈਂਤ ਦੋਇ ਮਾਰੇ ਹਨ । ਉਹ ਹੈ ਅਕਾਲ ਪੁਰਖ ਸਾਡਾ ਪ੍ਰਿਤਪਾਲਕ (੧੦੪) ਜਿਸਨੇ ਇੰਦਰ ਤੇ ਉਪ ਇੰਦਰ ਸੂਰਜ ਜਿਸਨੇ ਮਾਰੇ ਹਨ, ਚੰਦ੍ਰ ਤੋਂ ਕੁਬੇਰ ਤੇ ਜਲ ਦਾ ਰਾਜਾ ਜਲੇਸ ਭਾਵ ਸਮੁੰਦਰ ਦਾ ਦੇਵਤਾ ਅਹਿੰਦਰ ਧਰਤੀ ਨੂੰ ਚੁਕਣ ਵਾਲਾ ਜਾਂ ਪ੍ਰਿਥਵੀ ਰਾਜ ਜੋ ਸਾਰੀ ਧਰਤੀ ਦਾ ਰਾਜਾ ਹੋਇਆ ਹੈ ਨੂੰ ਮਾਰਿਆ ਹੈ । ਜਿਸਦਾ ਕਾਲ ਚਕ੍ਰ ਚੌਦਾਂ ਲੋਕਾਂ ਵਿਚ ਸੁਣਿਆਂ ਜਾਂਦਾ ਹੈ । ਗੁਰੂ ਜਾਣਕੇ ਉਸ ਨੂੰ ਨਮਸਕਾਰ ਕਰੋ - ਜਿਸ ਨੂੰ ਹੁਣ ਮੂਲ ਰੂਪ ਵਿਚ ਪੜ੍ਹ ਲਵੋ : **ਜੈਸਿ ਜੂਨਿ ਇਕ ਦੈਤ ਬਖਨਿਯਤ ॥ ਤਯੋ ਇਕ ਜੂਨਿ ਦੇਵਤਾ ਜਨਿਯਤ ॥ ਜੈਸੇ ਹਿੰਦੂਆ ਨੋ ਤੁਰਕਾਨਾ ॥ ਸਭਿਹਨ ਸੀਸ ਕਾਲ ਜਰਵਾਨਾ ॥੧੦੩॥ ਕਬਹੂੰ ਦੈਤ ਦੇਵਤਨ ਮਾਰੈਂ ॥ ਕਬਹੂੰ ਦੈਤਨ ਦੇਵ ਸੰਘਾਰੈਂ ॥ ਦੇਵ ਦੈਤ ਜਿਨ ਦੋਊ ਸੰਘਾਰਾ ॥ ਵਹੈ ਪੁਰਖ ਪ੍ਰਤਿਪਾਲ ਹਮਾਰਾ ॥੧੦੪॥ ਇੰਦ੍ਰ ਉਪਿੰਦ੍ਰ ਦਿਨਿੰਦ੍ਰਹਿ ਜੌਨ ਸੰਘਾਰਿਯੋ ॥ ਚੰਦ੍ਰ ਕੁਬੇਰ ਜਲਿੰਦ੍ਰ ਅਹਿੰਦ੍ਰਹਿ ਮਾਰਿਯੋ ॥ ਪੁਰੀ ਚੌਦਹੂੰ ਚਕ੍ਰ ਜਵਨ ਸੁਨਿ ਲੀਜਿਯੈ ॥ ਹੋ ਨਮਸਕਾਰ ਤਾਹੀ ਕੋ ਗੁਰ ਕਰ ਕੀਜਿਯੈ ॥੧੦੫॥** (ਇਹ ਹੈ ਏਕਾ ਤਾਸ਼ ਦਾ (ਯਕਾ) ਇਹ ਹੈ ਤਾਸ਼ ਦਾ (ਯਕਾ) ਜੋ ਹੈ ਪਦ ਬਵੰਜਾ ਬੀਰਾਂ ਦਾ ਵੀਰ ਅਰਥਾਤ ਪੂਰੀ ਸਾਰੀ ਤਾਸ਼ ਸਮਗਰ ਰਚਨਾਂ ਦੀ ਖੇਡ ਦਾ ਸਿਰ ਮੌਰ (ਯਕਾ) ਪਰ-ਤਾਹਮ ਪ੍ਰਕ੍ਰਿਤੀ ਵੀ ਜਦ ਤੋਂ ਜਗਤ ਰਚਨਾ ਆਰੰਭ ਹੋਈ ਉਦੋਂ ਤੋਂ ਹੀ ਹਰ ਮੈਦਾਨ ਹਰ ਖੇਡ, ਹਰ ਅਕਾਲੀ ਪ੍ਰੋਗ੍ਰਾਮ ਦੇ ਵਿਚ ਓਤ ਪੋਤ ਤਾਣੇ ਪੇਟੇ ਦੇ ਰੂਪ ਵਿਚ ਹਰ ਥਾਂ, ਹਰ ਪ੍ਰਗਟ ਪ੍ਰਗਟ ਪਹਾਰੈ ਜਾਪਦੀ ਹੈ । ਜਿਸਨੂੰ ਅਕਾਲ ਸ਼ਕਤੀ ਕਾਲ ਦੇ ਦੂਜੇ ਰੂਪ ਵਿਚ ਕਾਲੀ ਕਿਹਾ ਜਾਂਦਾ ਹੈ ਜੋ ਕੁਦਰਤ ਦਾ ਸਾਇਆ ਰੂਪ ਹੈ - ਵੱਖ ਹੋ ਹੀ ਨਹੀਂ ਸਕਦੀ - ਬਲਕਿ ਅਨੇਕਾਂ ਰੂਪਾਂ ਵਿਚ ਹੋ ਕੇ ਵਰਤਦੀ ਦਿਸਦੀ ਹੈ - *॥ ਪਉੜੀ ॥ ਨਿਤ ਜਪੀਐ ਸਾਸਿ ਗਿਰਾਸਿ ਨਾਉ ਪਰਵਦਿਗਾਰ ਦਾ ॥ ਜਿਸ ਨੋ ਕਰੇ ਰਹੰਮ ਤਿਸੁ ਨ ਵਿਸਾਰਦਾ ॥ ਆਪਿ ਉਪਾਵਣਹਾਰ ਆਪੇ ਹੀ ਮਾਰਦਾ ॥ ਸਭੁ ਕਿਛੁ ਜਾਣੈ ਜਾਣੁ ਬੁਝਿ ਵੀਚਾਰਦਾ ॥ ਅਨਿਕ ਰੂਪ ਖਿਨ ਮਾਹਿ ਕੁਦਰਤਿ ਧਾਰਦਾ ॥ ਜਿਸ ਨੋ ਲਾਇ ਸਚਿ ਤਿਸਹਿ ਉਧਾਰਦਾ ॥ ਜਿਸ ਦੈ ਹੋਵੈ ਵਲਿ ਸੁ ਕਦੇ ਨ ਹਾਰਦਾ ॥ ਸਦਾ ਅਭਗੁ ਦੀਬਾਣੁ ਹੈ ਹਉ ਤਿਸੁ ਨਮਸਕਾਰਦਾ ॥੪॥ਅੰਗ੫੧੮-੧੯॥ਮ:੫॥* ਆਦਿ ਬਾਣੀ ਤੇ ਦਸਮੇਸ਼ ਬਾਣੀ ਦੇ ਪ੍ਰਕਾਸ਼ ਰੂਪ ਵਿਚ ਅੰਤਰਾ ਕਰਕੇ ਦੱਸੋ - ਆਦਿ ਬਾਣੀ ਕਹਿੰਦੀ ਹੈ

*ੳ—ਜੋ ਮਨੁ ਮਾਰਹਿ ਆਪਣਾ ਸੇ ਪੁਰਖ ਬੈਰਾਗੀ ਰਾਮ ॥ਅੰਗ੫੬੯॥ਮ:੩*
*ਅ—ਮਨ ਮੇਰਿਆ ਤੂ ਸਦਾ ਸਚੁ ਸਮਾਲਿ ਜੀਉ ॥ ਆਪਣੈ ਘਰਿ ਤੂ ਸੁਖਿ ਵਸਹਿ ਪੋਹਿ ਨ ਸਕੈ ਜਮਕਾਲੁ ਜੀਉ ॥*
*ੲ—ਜੋ ਮਨ ਮਾਰਹਿ ਆਪਣਾ ਸੇ ਪੁਰਖ ਬੈਰਾਗੀ ਰਾਮ ॥*
*ਸ—ਹਉਮੈ ਭਗਤਿ ਕਰੇ ਸਭ ਕੋਇ ਨ ਮਨ ਭੀਜੈ ਨ ਸੁਖੁ ਹੋਇ ॥ਅੰਗ ੧੨੭੮॥ਮ:੧॥*
*ਹ—ਭਾਈ ਰੇ ਇਸੁ ਮਨ ਕਉ ਸਮਝਾਇ ॥ਅੰਗ੨੮॥ਮੰਿ੩॥* ☛

[੧]ਬੁਬਾਅਦ ਕਿ ਯਜ਼ਦਾਂ ਸ਼ਨਾਸੀ ਕੁਨੀ ॥ ਨ ਗੁ.ਫਤਹ ਕਸ਼ਾ ਕਸ਼ ਖਰਾਸ਼ੀ ਕੁਨੀ ॥੬੫॥ [੨]ਤੁ ਮਸਨਦ ਨਸ਼ੀਂ ਸਰਵਰੇ ਕਾ੍ਇਨਾਤ ॥ ਕਿ ਅਜਬ ਅਸਤੁ ਇਨਸਾ.ਫ ਈਂ ਹਮ ਸਫਾਤ ॥੬੬॥ [੩]ਕਿ ਅਜਬ ਅਸਤੁ ਇਨਸਾ.ਫ ਦੀਂ ਪਰਵਰੀ ॥ ਕਿ ਹੈਫਸਤੁ ਸਦ ਹੈ.ਫ ਈਂ ਸਰਵਰੀ ॥੬੭॥ [੪]ਕਿ ਅਜਬ ਅਸਤੁ ਅਜਬ ਅਸਤੁ .ਫਤਵਹ ਸ਼ੁਮਾਂ ॥ ਬਜੁਜ਼ ਰਾਸਤੀ ਸੁਖਨ ਗੁ.ਫਤਨ ਜ਼ਿਯਾਂ ॥੬੮॥ [੫]ਮਜ਼ਨ ਤੇਗ ਬਰ ਖੂੰਨ ਕਸ ਬੇਦਰੇ.ਗ ॥ ਤੁਰਾ ਨੀਜ਼ ਖੂੰਨ ਅਸਤ ਬਾ ਚਰਖ ਤੇਗ ॥੬੯॥ [੬]ਤੁ ਗਾ.ਫਲ ਮ ਸ਼ਉ ਮਰਦ ਯਜ਼ਦਾਂ ਹਿਰਾਸ ॥ ਕਿ ਓ ਬੇ ਨਿਆਜ਼ ਅਸਤੁ ਓ ਬੇ ਸੁਪਾਸ ॥੭੦॥ [੭]ਕਿ ਓ ਬੇ ਮੁਹਾਬਸਤੁ ਸ਼ਾਹਾਨਸ਼ਾਹ ॥ ਜ਼ਿਮੀਨੋ ਜ਼ਮਾਂ ਸੱਚ ਏ ਪਾਤਸ਼ਾਹ ॥੭੧॥ [੮]ਖੁਦਾਵੰਦ ਏਜ਼ਦ ਜ਼ਿਮੀਨੋ ਜ਼ਮਾਨ ॥ ਕੁਨਿੰਦ ਸਤ ਹਰਕਸ ਮਕੀਨੋ ਮਕਾਨ ॥੭੨॥ [੯]ਹਮ ਅਜ਼ ਪੀਰ ਮੋਰੋ ਹਮਜ਼ ਫੀਲ ਤਨ ॥ ਕਿ ਆਜ਼ਜ਼ ਨਿਵਾਜ਼ ਅਸਤੁ ਗਾਫਲ ਸ਼ਿਕੰਨ ॥੭੩॥ [੧੦]ਕਿ ਓ ਰਾ ਚੁ ਇਸਮ ਅਸਤੁ ਆਜ਼ਜ਼ ਨਿਵਾਜ਼ ॥ ਕਿ ਓ ਬੇ ਸੁਪਾਸ ਅਸਤੁ ਓ ਬੇ ਨਿਯਾਜ਼ ॥੭੪॥ [੧੧]ਕਿ ਓ ਬੇ ਨਗੂੰਨ ਅਸਤੁ ਵ ਓ ਬੇ ਚਗੂੰ ॥ ਕਿ ਓ ਰਹਿਨੁਮਾ ਅਸਤੁ ਓ ਰਹਿਨਮੂੰ ॥੭੫॥ [੧੨]ਕਿ ਬਰ ਸਰ ਤੁਰਾ ਫਰਜ਼ ਕਸਮੇ ਕੁ੍ਰਾਨ ॥ ਬ ਗੁ.ਫਤਹ ਸ਼ੁਮਾਹ ਕਾਰ ਖ਼ੂਬੀ ਰਸਾਨ ॥੭੬॥ [੧੩]ਬਿਬਾਅਦ ਤੁ ਦਾਨਸ਼ ਪਰਸਤੀ ਕੁਨੀ ॥ ਬ ਕਾਰੇ ਸ਼ੁਮਾ ਚੇਰਹ ਦਸਤੀ ਕੁਨੀ ॥੭੭॥ [੧੪]ਚਿਹਾ ਸ਼ੁਦ ਕਿ ਚੂੰ ਬੱਚਗਾਂ ਕੁਸ਼ਤਹ ਚਾਰ ॥ ਕਿ ਬਾਕੀ ਬਿਮਾਂਦ ਅਸਤੁ ਪੇਚੀਦਹ ਮਾਰ ॥੭੮॥ [੧੫]ਚਿ ਮਰਦੀ ਕਿ ਅਖ਼ਗਰ ਖ਼ਮੋਸ਼ਾਂ ਕੁਨੀ ॥ ਕਿ ਆਤਸ਼ ਦਮਾ ਰਾ ਬਦਉਰਾ ਕੁਨੀ ॥੭੯॥ [੧੬]ਚਿ ਖੁਸ਼ ਗੁ.ਫਤ ਫਿਰਦਉਸੀਏ ਖ਼ੁਸ਼ ਜ਼ੁਬਾਂ ॥ ਸ਼ਿਤਾਬੀ ਬਵਦ ਕਾਰ ਆਹਰ ਮਨਾ ॥੮੦॥ [੧੭]ਕਿ ਮਾ ਬਾਰਗਹਿ ਹਜ਼ਰਤ ਆਯਮ ਸ਼ੁਮਾਂ ॥ ਅਜ਼ਾਂ ਰੋਜ਼ ਬਾਸੀਵ ਸ਼ਾਹਿਦ ਸ਼ੁਮਾਂ ॥੮੧॥ [੧੮]ਵਗਰ ਨਹਿ ਤੁ ਈਂ ਹਮ ਫਰਾਮੋਸ਼ ਕੁਨਦ ॥ ਤੁਰਾ ਹਮ ਫਰਾਮੋਸ਼ ਯਜ਼ਦਾਂ ਕੁਨਦ ॥੮੨॥ [੧੯]ਅਗਰ ਕਾਰ ਈਂ ਬਰ ਤੁ ਬਸਤੀ ਕਮਰ ॥ ਖੁਦਾਵੰਦ ਬਾਸ਼ਦ ਤੁਰਾ ਬਹਿਰ ਵਰ ॥੮੩॥ [੨੦]ਕਿ ਈਂ ਕਾਰ ਨੇਕ ਅਸਤੁ ਦੀਂ ਪਰਵਰੀ ॥ ਚੁ ਯਜ਼ਦਾਂ ਸ਼ਨਾਸੀ ਬ ਜਾਂ ਬਰਤਰ ॥੮੪॥ [੨੧]ਤੁਰਾ ਮਨ ਨ ਦਾਨਮ ਕਿ ਯਜ਼ਦਾਂ ਸ਼ਨਾਸ਼ ॥ ਬਰਆਮਦ ਜ਼ਿ ਤੋ ਕਾਰਹਾ ਪੁਰ ਖਰਾਸ ॥੮੫॥ [੨੨]ਸ਼ਨਾਸਦ ਹਮੀਂ ਤੋ ਨ ਯਜ਼ਦਾਂ ਕਰੀਮ ॥ ਨ ਖ਼ਾਹਦ ਹਮੀ ਤੋ ਬ ਦਉਲਤ ਅਜ਼ੀਮ ॥੮੬॥ [੨੩]ਅਗਰ ਸਦ ਕੁਰਾਂ ਰਾ ਬਖੁਰਦੀ ਕਸਮ ॥ ਮਰਾ ਐਤਬਾਰੇ ਨ ਈਂ ਜ਼ਰਹ ਦਮ ॥੮੭॥

*ਜਿਵੇਂ ਕਿ "ਸਰਮੱਦ" ਬ੍ਰਹਮ ਗਿਆਨੀ ਦਰਵੇਸ਼ ਤੇ "ਗੁਰੂ ਤੇਗ ਬਹਾਦਰ" ਨੂੰ ਮੁਲਾਂ ਮੁਫਤੀਆਂ ਮੁਲਾਣਿਆਂ ਦੇ ਫਤਵੇ=ਕਹਿਣ ਅਨੁਸਾਰ ਤੇ ਤੇਗ ਕੀਤਾ ਗਿਆ ਸੀ । ਹੋਰ ਵੀ ਸੈਂਕੜਿਆ ਦੀ ਤਾਦਾਦ ਵਿਚ ਕਤਲ ਇਸੇ ਤਰ੍ਹਾਂ ਕੀਤੇ ਗਏ ।

☚ ਦਾ ਖੂਨ ਨਾਂ ਵੀਟੇਂ ਜਿਵੇਂ ਕੇ ਤੇਰੇ ਸੂਬੇ ਤੇ ਪਹਾੜੀ ਰਾਜਿਆਂ ਨੇ ਸਾਡੇ ਬਾਰੇ ਤੇਰੇ ਪਾਸ ਝੂਠੀਆਂ ਸ਼ਕਾਇਤਾਂ ਕੀਤੀਆਂ ਹਨ ਤੈ ਉਹਨਾਂ ਦੇ ਕਹਿਣ ਤੇ ਹੀ ਇਤਨੀ ਬੜੀ ਸੈਨਾ ਭੇਜ ਦਿੱਤੀ ਜੇ ਤੈਨੂੰ ਰੱਬ ਦੀ ਯਾਦ ਹੁੰਦੀ ਤਾਂ ਕਦੇ ਚੁਗਲਾਂ ਦੇ ਆਖੇ ਨਾਂ ਲਗਦਾ । ਨਾਂ ਤੈਥੋਂ ਇਹੋ ਜਿਹਾ ਘੋਰ ਪਾਪ ਹੁੰਦਾ । ਬੇਸ਼ਕ ਤੂੰ ਸਾਰੇ ਹਿੰਦੁਸਤਾਨ ਤੇ ਕਈ ਮੁਲਕਾਂ ਦਾ ਬਾਦਸ਼ਾਹ ਹੈ ਪਰ ਗੱਦੀਦਾਰਾਂ ਵਾਲੇ ਨਾਂ ਗੁਣ ਨਾਂ ਇਨਸਾਫ ਤੇਰੇ ਕੋਲ ਹੈ । ਤੇਰੀ ਦੀਨ ਦੀ ਪਾਲਣਾ ਅਤੇ ਨਿਆਉਂ ਨੂੰ ਵੇਖਕੇ ਹੈਰਾਨੀ ਹੁੰਦੀ ਹੈ ਜੋ ਤੇਰੀ ਇਸ ਸਰਦਾਰੀ ਤੇ ਧਿਕਾਰ ਹੈ । ਮੈਨੂੰ ਤੇਰੀ ਸ਼ਰਾ, ਫਤਵੇ ਤੇ ਇਨਸਾਫ ਤੇ ਬੜੀ ਹੀ ਹੈਰਾਨੀ ਹੁੰਦੀ ਹੈ ਜਦ ਮੈ ਵੇਖਦਾ ਹਾਂ ਕਿ ਸ਼ਰਾਅ ਦੀਆਂ ਫਾਹੀਆਂ ਵਿਚ ਫਸਕੇ ਧਰਮੀਆਂ ਤੇ ਜ਼ੁਲਮ ਆਪਣੀ ਹੀ ਰਿਆਇਆ ਦੇ ਲੋਗਾਂ ਤੇ ਵਿਤਕਰਾ ਕਰਕੇ ਟੈਕਸ=ਜੇਜ਼ੀਏ ਲਗਾਏ ਜਾ ਰਹੇ ਹਨ, ਬਿਨਾ ਕਸੂਰ ਕਤਲ ਕੀਤੇ ਜਾ ਰਹੇ ਹਨ, ਮਾਸੂਮ ਬੱਚੇ ਜਿੰਦਾ ਹੀ ਕੰਧਾਂ ਵਿਚ ਚਿਣੇ ਜਾ ਰਹੇ ਹਨ । ਮੈ ਕਹਿੰਦਾ ਹਾਂ ਸੱਚ ਦਾ ਤਯਾਗ ਕਰਕੇ ਬੇ ਇਨਸਾਫੀ ਕਰਨੀ ਹਾਨੀ ਕਾਰਕ ਹੈ ਜਿਸ ਦਾ ਫਲ ਤੈਨੂੰ ਭੁਗਤਣਾ ਹੀ ਪਵੇਗਾ, ਬਾਦਸ਼ਾਹ ਦਾ ਫਰਜ ਹੈ ਬਿਨਾਂ ਪੱਖਪਾਤ ਸੱਚੇ ਫੈਸਲੇ ਕਰੇ । ਐ ਔਰੰਗਜ਼ੇਬ ਜੇ ਤੂੰ ਇਹ ਸੋਚੇਂ ਕਿ ਮੈ ਬਾਦਸ਼ਾਹ ਹਾਂ ਮੈਨੂੰ ਕਿਸੇ ਦਾ ਕੀ ਡਰ ਭੈ ਹੈ ਮੈਨੂੰ ਕੋਈ ਮਾਰ ਨਹੀ ਸਕਦਾ, ਤਾਂ ਭੀ ਆਪਣੀ ਤਲਵਾਰ ਬੇ ਡਰ ਹੋ ਕੇ ਨਾਂ ਚਲਾ ਇਸ ਗੱਲ ਨੂੰ ਯਾਦ ਰੱਖ ਉਹ ਧਰਮ ਦੇਗ ਰਾਜ ਵਾਲਾ ਆਸਮਾਨ ਭਾਵ ਉਪਰ ਵਾਲਾ ਤੇਰਾ ਵੀ ਖੂਨ ਤਲਵਾਰ ਨਾਲ ਕਰੇਗਾ=ਕਰ ਸਕਦਾ ਹੈ ਤੂੰ ਉਸ ਤੋਂ ਡਰ । ਜ਼ੁਲਮ ਨਾ ਕਰ । ਇਕ ਦਿਨ ਐਸਾ ਆਵੇਗਾ ਤੈਨੂੰ ਆਪਣੇ ਕੀਤੇ ਪਰ ਪਛਤਾਣਾ ਪਏਗਾ । ਮਾਫੀ ਮੰਗਿਆਂ ਵੀ ਮਾਫੀ ਨਹੀਂ ਮਿਲੇਗੀ । ਇਸ ਲਈ ਬੇ ਡਰ ਹੋ ਕੇ ਕਿਸੇ ਨੂੰ ਨਾਂ ਮਾਰ । ਖੁਦਾ ਨੂੰ ਪਹਿਚਾਣ । ਉਹ ਬੜਾ ਵੇਪਰਵਾਹ ਹੈ ਉਸ ਨੂੰ ਤੇਰੇ ਧਨ ਦੀ ਜਾਂ ਹੋਰ ਕਿਸੇ ਪਦਾਰਥ ਦੀ ਤੇਰੀ ਖੁਸ਼ਾਮਦ ਦੀ ਲੋੜ ☛

ਟੋਲਾ ਭਾਵ ਬਹੁਤੀ ਫੌਜ ਲੈ ਕੇ ਆ ਗਿਆ ।
੧. ਸਮਸ਼ ਖਾਨ ਤੇ ਸਮਸੇਰੋ ਖਾਨ ।
੨. ਇਹ ਸਾਰੇ ਜੁਆਨ ਦੰਦ ਪੀਹੰਦੇ ਚਲਕੇ ਆ ਗਏ ॥
੩. ਆਉਂਦਿਆਂ ਹੀ ਬਾਣ ਚਲਾ ਦਿੱਤੇ ਉਹਨਾਂ ਨੇ
੪. ਮਹਾਂ ਕਾਲ ਨੂੰ ਮਾਰਨਾ ਚਾਹਿਆ ।
੫. ਮਹਾਂ ਕਾਲ ਨੇ ਜਦੋਂ ਤੀਰ ਚਲਦੇ ਵੇਖੇ ।
੬. ਹਜ਼ਾਰਾਂ ਹੀ ਤੀਰ ਕੱਟ ਕੇ ਧਰਤੀ ਤੇ ਸੁੱਟ ਦਿੱਤੇ ॥੨੦੫॥
੭. ਇਕ-ਇਕ ਤੀਰ ਦੇ ਸਤ-ਸਤ ਟੋਟੇ ਕਰਕੇ ਧਰਤੀ ਤੇ ਸੁੱਟ ਦਿੱਤੇ ।
੮. ਫੇਰ ਮਹਾਂ ਕਾਲ ਨੇ ਬਹੁਤ ਕ੍ਰੋਧ ਦੇ ਨਾਲ ਤੀਰ ਮਾਰੇ ਬਹੁਤ
੯. ਇਕ ਇਕ ਸਰੀਰ ਵਿਚ ਕਈ ਕਈ ਤੀਰ ਮਾਰ ਦਿੱਤੇ
੧੦. ਜਿਸ ਤੇ ਪਠਾਣ ਧਰਤੀ ਵਿਚ ਗਿਰ ਗਏ ॥੨੦੬॥
੧੧. ਸੂਰਮੇ ਨੂੰ ਦੋ ਦੋ ਧੜ ਕਰਕੇ ਰੱਖ ਦਿੱਤਾ ।
੧੨. ਝੜਾ ਝੜ ਖਾਨ ਨੇ ਬਹੁਤ ਤੀਰ ਚਲਾਏ ।
੧੩. ਅਕਾਲ ਨੇ ਇਸ ਝੜੱਪ ਵਿਚ ਮੁੜਕੇ ਜੁੱਧ ਕੀਤਾ ।
੧੪. ਤੇ ਹਜ਼ਾਰਾਂ ਸੂਰਮੇ ਖਾਨ ਨੇ ਮਾਰ ਦਿੱਤੇ ॥੨੦੭॥
੧੫. ਨਾਹਰ ਖਾਂ ਤੇ ਗੈਰਤ ਖਾਂ ਮਾਰ ਦਿੱਤਾ ।
੧੬. ਬਲਵੰਡ ਖਾਂ ਦਾ ਸਿਰ ਕੱਟ ਦਿੱਤਾ ।
੧੭. ਸ਼ੇਰ ਖਾਂ ਦੇ ਲੱਕ ਤੋਂ ਕੱਟ ਕੇ ਦੋ ਦੋ ਟੋਟੇ ਕਰ ਦਿੱਤੇ।
੧੮. ਬੈਰਮ ਖਾਨ ਨੂੰ ਕੇਸਾਂ ਤੋਂ ਫੜਕੇ ਪਛਾੜ ਦਿੱਤਾ ॥੨੦੮॥
੧੯. ਇਸ ਤੋਂ ਗੁੱਸਾ ਖਾ ਕੇ ਬਹਾਦਰ ਖਾਂ ਨੇ ।
੨੦. ਅਨੇਕਾਂ ਤੀਰ ਰਿਸ ਖਾ ਕੇ ਤੀਰ ਛੱਡ ਦਿੱਤੇ ।
੨੧. ਜਿਸ ਤੇ ਮਹਾਂ ਕਾਲ ਨੇ ਕੁਪਕੇ ਤੀਰ ਮਾਰੇ ।
੨੨. ਵਿਚਾਰੇ ਨੇ ਕਿਥੇ ਤੱਕ ਲੜਨਾ ਸੀ ਗਿਰ ਗਿਆ ॥੨੦੯॥
੨੩. ਇਸ ਢੰਗ ਨਾਲ ਪਠਾਂਣੀ ਸੈਨਾ ਮਾਰ ਦਿੱਤੀ ।
੨੪. ਮੁਗਲਾਂ ਦਾ ਕੋਈ ਭੈ ਨਾ ਰਿਹਾ ।
੨੫. ਛਿਨ ਦੇ ਵਿਚ ਬਹੁਤ ਸੂਰਮੇ ਗਿਰਾ ਦਿੱਤੇ ।
੨੬. ਜਾਣੋ ਇੰਦ੍ਰ ਨੇ ਮੀਂਹ ਪਾ ਕੇ ਪਰਬਤ ਸਾਫ ਕਰ ਦਿੱਤੇ ਨੇ ॥੨੧੦॥
੨੭. ਬੈਰਮ ਬੇਗ ਮੁਗਲ ਮਾਰ ਦਿੱਤਾ ।
੨੮. ਯੂਸਫ ਖਾਨ ਨੂੰ ਲੱਕ ਤੋਂ ਕੱਟ ਦਿੱਤਾ ।
੨੯. ਤਾਹਿਰ ਬੇਗ ਜੁੱਧ ਵਿਚ ਟਿਕਿਆ ।
੩੦. ਅੰਤ ਦੋ ਦਿਨ ਲੜਕੇ ਅੰਤ ਗਿਰ ਗਿਆ ॥੨੧੧॥
੩੧. ਨੂਰਮ ਬੇਗ ਬੇਗ ਨੇ ਫੇਰ ਰਿਸ ਖਾਧੀ ।
੩੨. ਆਦਿਲ ਬੇਗ ਬਹੁਤ ਜੋਰ ਮਾਰਿਆ ਅੰਤ-
੩੩. ਅੰਤ ਮਲੇਛੀ ਸੈਨਾ ਭੈ-ਭੀਤ ਹੋ ਗਈ ।
੩੪. ਜੁੱਧ ਵਿਚ ਕੋਈ ਜਿੱਤ ਹਾਸਲ ਨਾ ਕਰ ਸਕਿਆ ॥੨੧੨॥
੩੫. ਪਠਾਨ ਭੱਜੇ ਉਨ੍ਹਾਂ ਨੂੰ ਵੇਖਕੇ ਮੁਗਲ ਵੀ ਭੱਜ ਗਏ।
੩੬. ਸੈਯਦ ਆ ਕੇ ਦਸੋ ਦਿਸ ਗੱਜਣ ਲੱਗੇ ।
੩੭. ਜਿਹੜੇ ਪਠਾਣ ਉਦਾਸ ਹੋ ਗਏ ਸੀ ਉਹ ਮੁੜ ਆਏ।
੩੮. ਮੁੜਕੇ ਧਣਖ ਟੰਕੋਰਨ ਲੱਗੇ ॥੨੧੩॥
੩੯. ਆਉਂਦਾ ਹੀ ਹੁਸੈਨ ਖਾਂ ਮਾਰਿਆ ਗਿਆ ।
੪੦. ਹੁਸੈਨ ਖਾਂ ਸਾਹਮਣੇ ਆ ਕੇ ਮਰ ਗਿਆ ।
੪੧. ਫੇਰ ਮੁਹੰਮਦ ਖਾਂ ਲੜਕੇ ਮਰ ਗਿਆ ।
੪੨. ਜਾਣੋ ਪਤੰਗੇ ਆ ਕੇ ਦੀਵੇ ਤੇ ਗਿਰ ਗਏ ਹਨ ॥੨੧੪॥
੪੩. ਸੈਦ ਹੁਸੈਨ ਕ੍ਰੋਧ ਨਾਲ ਗ੍ਰਜਿਆ ।
੪੪. ਜਾਫਰ ਸੈਦ ਵੀ ਰੋਕਿਆ ਨਾ ਰੁਕਿਆ ।
੪੫. ਸ਼ਾਮ ਤੱਕ ਤੀਰ ਉਸਨੇ ਚਲਾਏ ।
੪੬. ਅੰਤ ਅਲੋਪ ਹੋ ਗਏ ਮੁੜ ਕੇ ਨਹੀਂ ਦੇਖੇ ॥੨੧੫॥
੪੭. ਫੇਰ ਬਹੁਤ ਕ੍ਰੋਧ ਕਰਕੇ ਕਾਲ ਨੇ -
੪੮. ਧਨੁਖ ਉਪਰ ਧਰਕੇ ਤੀਰ ਛੱਡ ਦਿੱਤੇ ।
੪੯. ਤੀਰ ਇਉਂ ਛੁਟੇ ਜਿਉਂ ਭਭੰਕੜ ਉੱਡਦੇ ਹਨ ।
੫੦. ਸਾਰੇ ਮਲੇਛ ਅਲੋਪ ਹੋ ਗਏ ਫੇਰ ਅੱਖੀਂ ਨਹੀਂ ਵੇਖੇ ॥੨੧੬॥
੫੧. ਇਸ ਤਰ੍ਹਾਂ ਕਾਲ ਨੇ ਸੈਯਦੀ ਸੈਨਾ ਮਾਰਕੇ ਸੁੱਟ ਦਿੱਤੀ।
੫੨. ਸੇਖਾਂ ਦੀ ਫੌਜ ਬੇਚੈਨ ਹੋ ਕੇ ਭੱਜ ਗਈ ।
੫੩. ਜਦੋਂ ਮਹਾਂ ਕਾਲ ਨੇ ਉਹ ਭੱਜਦੇ ਵੇਖੇ ।
੫੪. ਫੇਰ ਉਹਨਾਂ ਤੇ ਕ੍ਰੋਧ ਕਰਕੇ ਤੀਰ ਨਹੀਂ ਮਾਰੇ ॥੨੧੭॥
੫੫. ਅਣਖ ਨੂੰ ਖਾ ਕੇ ਫੇਰ ਸੇਖ ਮੁੜ ਕੇ ਆ ਗਏ ।
੫੬. ਸ਼ਸਤ੍ਰ ਅਸਤ੍ਰ ਆਪਣੇ ਸਾਰੇ ਸਾਜ ਲੈ ਕੇ ।
੫੭. ਜਿਵੇਂ ਮਿਰਗ ਬਿੰਨਿਆ ਹੋਇਆ ਸ਼ੇਰ ਵੱਲ....

---

☛ *ਅੰਤਿ ਸਮੈ ਤੁਹਿ ਸਾਥ ਨ ਦੈ ਹੈ ॥ ਚੇਤ ਰੇ ਚੇਤ ਅਚੇਤ ਮਹਾ ਪਸੁ ਸੰਗ ਬੀਯੋ ਸੋ ਭੀ ਸੰਗ ਨ ਜੈ ਹੈ ॥੧੬੧॥ ਕਉਨ ਭਰੋਸ ਭਟਾਨ ਕੋ ਭੂਪਤ ਭਾਰ ਪਰੇ ਜਿਨ ਭਾਰ ਸਹੈਗੇ ॥ ਭਾਜ ਹੈ ਭੀਰ ਭਿਯਾਨਕ ਹੁਐ ਕਰ ਭਾਰਥ ਸੋ ਨਹੀਂ ਭੇਰ ਚਹੈਗੇ ॥ ਏਕ ਉਪਚਾਰ ਨ ਚਾਲ ਹੈ ਰਾਜਨ ਮਿਤ੍ਰ ਸਬੈ ਮ੍ਰਿਤ ਨੀਰ ਬਹੈਗੇ ॥ ਪੁਤ੍ਰ ਕਲਤ੍ਰ ਸਬੈ ਤੁਮਰੇ ਨ੍ਰਿ ਛੂਟਤ ਪ੍ਰਾਨ ਮਸਾਨ ਕਹੈਗੇ ॥੧੬੨॥ਅੰਗ੬੮੮॥ਪਾ:੧੦॥* ਅਰਥਾਤ ਜਿਨ੍ਹਾਂ ਨੂੰ ਤੂਥ ਆਪਣੀ ਵਲੋਂ ਜਿਤੀ ਫਿਰਦਾ ਹੈਂ ਉਹ ਤਾਂ ਵਿਅਰਥ ਹੀ ਹੈਂ ਜਿਹੜਾ ਸਾਰੇ ਸੰਸਾਰ ਨੂੰ ਜਿਤੀ ਫਿਰਦਾ ਹੈ (ਮਨ) ਉਹ ਤਾਂ ਤੇਰੇ ਕਾਬੂ ਹੀ ਨਹੀਂ ਆਇਆ - ਉਹ ਹੈ ਸੂਰਵੀਰ (ਮਨ) ਮਨ ਜੀਤੇ ਜਗ ਜੀਤ -*ਜੋ ਮਨ ਜੀਤਤ ਹੈ ਸਭ ਦੇਸ ਵਹੈ ਤੁਮਰੈ ਨ੍ਰਿਪ ਹਾਥਿ ਨ ਆਯੋ ॥੧੫੯॥ਪੰ:੩੮੮॥ਪਾ:੧੦॥* ਇਸ ਗਿਆਨ ਦਾ ਘਰ ਨਾ ਗੀਤਾ ਗਿਆਨ ਕਰਦਾ ਹੈ ਨਾ ਹੀ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਇਸ ਤਰ੍ਹਾਂ ਸਮਝਾ ਕੇ ਤਸੱਲੀ ਕਰਾਉਂਦਾ ਜਿਸ ਨੂੰ ਸ੍ਰੀ ਦਸਮੇਸ਼ ਨੇ ਇਕ ਇਕ ਵਿਸ਼ੇ ਨੂੰ ਲੈ ਕੇ ਉਹਨਾਂ ਦਾ ਕਰਤਵ ਉਹਨਾਂ ਦੀ ਚੜ੍ਹਾਈ ਤੇ ਉਹਨਾਂ ਦੀ ਸੈਨਾ ਦਾ ਰੰਗ ਰੂਪ ਅਤੇ ਅੰਤ ਇਹਨਾਂ ਦੇ ਮਾਰਨ ਦਾ ਢੰਗ ਦਸਿਆ ਹੈ । ਇਥੇ ਤਾਂ ਇਹੀ ਉਦਾਹਰਨ ਢੁਕਦੀ ਹੈ (ਹੋਵੇ ਸਰਕਾਰ ਤਾਂ ਮੁਲ ਪਾਵੇ ਜਿਹੜੀਆਂ ਖਾਲਸੇ ਨੇ ਤੇਗਾਂ ਮਾਰੀਆਂ ਨੇ) ਅਰਥਾਤ ਜੇ ਗਿਆਨ ਰੂਪੀ ਸਰਕਾਰ ਹੋਵੇ ਤਾਂ ਹੀ ਇਸਦਾ ਮੁਲ ਪੈ ਸਕਦਾ ਹੈ ਜੋ ਸ੍ਰੀ ਦਸਮੇਸ਼ ਜੀ ਨੇ ਗਿਆਨ ਰੂਪੀ ਖੰਡਾ ਖੜਕਾਇਆ ਹੈ।

**ਗਿਆਨੀ ਹਰਬੰਸ ਸਿੰਘ ਪਟਿਆਲਾ** ਜਿਨ੍ਹਾਂ ਜੀਵਨ ਭਰ ਗੁਰਮਤਿ ਇਤਿਹਾਸ ਦੀ ਸੇਵਾ ਵਿਚ ਇਕ ਇਕ ਪਲ ਖਰਚ ਕਰਕੇ ਇਕ ਇਕ ਸਵਾਸ ਇਸ ਲੇਖੇ ਲਾ ਕੇ ਗੁਰਮਤਿ ਇਤਿਹਾਸ ਤੇ ਗੁਰਬਾਣੀ ਦੇ ਟੀਕੇ ਲਿਖੇ ਹਨ । ਸੁਲਝੇ ਹੋਇ - ਗੁਰੂ ਘਰ ਦੇ ਲੇਖਕ ਦਸਮ ਗ੍ਰੰਥ ਦਰਪਣ ਦੇ ਪੰ:੫੧ ਤੇ ਲਿਖਦੇ ਹਨ ਦਸਮ ਗ੍ਰੰਥ ਵਿਚ ਕਈ ਹਿੰਦੂ ਪੁਰਾਣਕ ਸਾਖੀਆਂ ਦਾ ਜ਼ਿਕਰ ਕੀਤਾ ਹੋਇਆ ਮਿਲਦਾ ਹੈ । ਜਿਸ ਨੂੰ ਪੜ੍ਹਕੇ ਕਈ ਗੁਰਮਤਿ ਪਾਠਕ ਰੁਲ ਜਾਂਦੇ ਹਨ । ਪਾਠਕ ਉਹ ਇਹ ਨਹੀਂ ਜਾਣਦੇ ਜਾਂ ਸਮਝਦੇ ਕਿ ਸਿੱਖ ਧਰਮ ਭਾਰਤ ਵਿਚ ਹੀ ਜੰਮਿਆਂ ਪਲਿਆ ਤੇ ਪ੍ਰਫੁਲਤ ਹੋਇਆ ਹੈ । ਸਿੱਖੀ ਦੀ ਵਿਲੱਖਣਤਾ ਦਰਸਾਉਣ ਲਈ ਇਹ ਜਰੂਰੀ ਸੀ ਕਿ ਪੁਰਾਤਨ ਹਿੰਦੂ ਰਵਾਇਤਾਂ ਅਤੇ ਮਿਥਿਹਾਸਕ ਕਹਾਣੀਆਂ ਦਾ ਸੰਗ੍ਰਹਿ ਕਰਕੇ ਲੋਕਾਂ ਨੂੰ ਚਣੌਤੀ ਦਿੱਤੀ ਜਾਂਦੀ । ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪੌਰਾਣਕ ਸਾਖੀਆਂ ਦੇ ਕਈ ਸੰਕੇਤ ਮਿਲਦੇ ਹਨ ਪਰ ਸਾਖੀਆਂ ਦਾ ਵਿਸਥਾਰ ਪ੍ਰਾਪਤ ਕਰਨ ਲਈ ਹੁਣ ਵੀ ਹਿੰਦੂ ਗ੍ਰੰਥਾਂ ਦੀ ਲੋੜ ਪੈਂਦੀ ਹੈ । ਸੋ ਸਾਨੂੰ ਤਾਂ ਸ੍ਰੀ ਦਸਮੇਸ਼ ਪਿਤਾ ਜੀ ਦਾ ਕਿਰਤ੍ਗ੍ਯ ਹੋਣਾ ਚਾਹੀਦਾ ਹੈ । ਸਾਰਾ ਆਪ ਪਾਠਕ ਇਹ ਗ੍ਰੰਥ ਹਾਸਲ ਕਰਕੇ ਪੜ੍ਹਨ ਦਾ ਪੁਰਸਾਰਥ ਕਰ ਲੈਣ ਇਥੇ ਟੂਕ ਮਾਤਰ ਹੀ ਥਾਂ ਹੈ । ਹੋਰ ਸਬੂਤ ਲਈ ਦੇਖੋ ਇਸੇ ਕਲਮ ਦੀਆਂ ਲੀਕਾਂ ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ ਜੀ ਦੇ ਨਿਰਨੇ ਦਾ ਨਿਰਨਾ ਪੰਨਾ ੭੬ । ਕੁਝ ਅੰਸ਼ - ਭਾਈ ਸਾਹਿਬ ਭਾਈ ਰਣਧੀਰ ਸਿੰਘ ਜਿਨ੍ਹਾਂ ਨੇ ਸਬਦਾਰਥ ਟੀਕਾ ਕੀਤਾ ਉਸ ਦੀ ਭੂਮਿਕਾ ਦਾ ਕੁਝ ਅੰਸ਼ - ਜੋ ਐਉਂ ਹੈ ਪੰ: ੭੭ ॥ ਭਾਈ ਸਾਹਿਬ ਨੇ ਹੀ ਮੂਲ ਪਾਠ ਦਾ ਪਦ ਛੇਦ ਕੀਤਾ, ਵਿਸ਼ਰਾਮ ਚਿੰਨ ਲਾਏ ਮੂਲ ਨੂੰ ਛਪਾਈ ਲਈ ਅਧੁਨਿਕ ਕਾਵ ਤਰਤੀਵ ਦੇ ਰੂਪ ਵਿਚ ਲਿਆਂਦਾ । ਕਈ ਪੁਰਾਤਨ ਹੱਥ ਲਿਖਤੀ ਸ੍ਰੀ ਦਸਮ ਗ੍ਰੰਥ ਦੇ ਖਰੜੇ ਵਾਚਕੇ ਪਾਠ ਸੋਧੇ ਤੇ ਯੋਗ ਥਾਂ ਲੋੜੀਦੀਆਂ ਟਿੱਪਣੀਆਂ ਦਰਜ ਕੀਤੀਆਂ । ਆਪਨੇ ਉਚੇਚਾ ਜਤਨ ਕੀਤਾ ਹੈ ਕਿ ਕਿਸੇ ਸ਼ਬਦ ਦਾ ਦਿੱਤਾ ਅਰਥ ਹਰ ਪੱਧਰ ਤੇ ਪਾਠਕ ਨੂੰ ਸਮਝ ਆ ਸਕੇ । ਇਸ ਲਈ ਆਪਨੇ ਇਕੋ ਅਰਥ ਨੂੰ ਕਈ ਰੂਪਾਂ ਵਿਚ ਸਰਲ ਬਣਾਕੇ ਅੰਕਤ ਕੀਤਾ । ਜਿਨ੍ਹਾਂ ਸ਼ਬਦਾਂ ਦੇ ਇਕ ਤੋਂ ਵੱਧ ਅਰਥ ਸੰਭਵ ਹਨ ਜਾਂ ਕੋਸ਼ ਵਿਚ ਮੰਨੇ ਗਏ ਹਨ ਉਹ ਪ੍ਰਯਾਯਬਾਦੀ ਅਰਥ ਦੇ ਨਾਲ ਦੇਣ ਦਾ ਯਤਨ ਕੀਤਾ ਹੈ । ਭਾਈ ਸਾਹਿਬ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਗੁਰਦੁਆਰਾ ਇੰਸਪੈਕਟਰ ਅਤੇ ਸਿੱਖ ਇਤਿਹਾਸ ਰਿਸਰਚ ਬੋਰਡ ਦੇ ਅਧਿਕਾਰੀ ਦੇ ਅਹੁਦੇ ਦੇ ਹੁੰਦਿਆਂ ਲੰਮਾ ਅਰਸਾ ਕਈ ਇਤਿਹਾਸਕ ਗੁਰਦੁਆਰਿਆਂ ਵਿਚ ਆਦਿ ਗੁਰੂ ਗ੍ਰੰਥ ਸਾਹਿਬ ਅਤੇ ਦਸਮ ਗ੍ਰੰਥ ਦੀਆਂ ਪੁਰਾਤਨ ਹੱਥ ਲਿਖਤ ਬੀੜਾਂ ਦੇਖਣ ਘੋਖਣ ਤੇ ਖੋਜਣ ਦਾ ਮੌਕਾ ਮਿਲਿਆ ਸੀ । ਇਸ ਗੱਲ ਦਾ ਦਸਮ ਗ੍ਰੰਥ ਸ਼ਬਦਾਰਥ ਦਾ ਮੂਲ ਪਾਠ ਨਿਸਚਿਤ ਕਰਨ ਵਿਚ ਆਪ ਨੂੰ ਬੜਾ ਲਾਭ ਹੋਇਆ। ਯੂਨੀਵਰਸਿਟੀ ਭਾਈ ਸਾਹਿਬ ਦੀ ਰਿਣੀ ਹੈ । ਜਿਨ੍ਹਾ ਦੀ ਮਿਹਨਤ ਨਾਲ ਦਸਮ ਗ੍ਰੰਥ ਸ਼ਬਦਾਰਥ ਤਿਆਰ ਹੋਇਆ ।

ਰਤਨ ਸਿੰਘ ਪ੍ਰੋਫੈਸਰ ਅਤੇ ਮੁਖੀ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ
ਪੰਜਾਬੀ ਯੂਨੀਵਰਸਿਟੀ ਪਟਿਆਲਾ । 4-12-73

ਪੂਰੀ ਰਿਪੋਰਟ ਦੇਖਣ ਲਈ ਪੜ੍ਹੋ - ਸ੍ਰੀ ਦਸਮ ਗ੍ਰੰਥ ਦੇ ਨਿਰਨੇ ਦਾ ਨਿਰਨਾ, ਵਿਰੋਧੀ ਲੇਖਾਂ ਦੇ ਉੱਤਰ ਜਾਨਣ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਨਿਰਨੇ ਦਾ ਨਿਰਨਾ ਅਤੇ ਖੰਡਨ ਦਾ ਖੰਡਨ । ਮਿਲਣ ਦਾ ਪਤਾ ਸਿੰਘ ਬ੍ਰਦਰਜ਼ ਪੁਸਤਕਾਂ ਵਾਲੇ ਮਾਈ ਸੇਵਾ ਸ੍ਰੀ ਅੰਮ੍ਰਿਤਸਰ, ਗਿਆਨੀ ਈਸ਼ਰ ਸਿੰਘ ਰਾਮਗੜ੍ਹੀਆ ਫਰਨੀਚਰ ਹਾਊਸ ਰੋਪੜ ।

* * * * *

ਪਤਿ ਕੌ ਤਕਹੀਂ ॥ [੧]ਝਖਿ ਝਖਿ ਗਿਰਤ ਮਾਰਿ ਨਹਿੱ ਸਕਹੀਂ ॥੨੧੮॥ [੨]ਸੇਖ ਫਰੀਦ ਹਨਾ ਤਤਕਾਲਾ ॥ [੩]ਸੇਖ ਉਜੈਨ ਹਨਾ ਬਿਕਰਾਲਾ ॥ [੪]ਸੇਖ ਅਮਾਨੁੱਲਹ ਪੁਨਿ ਮਾਰਯੋ ॥ [੫]ਸੇਖ ਵਲੀ ਕੋ ਸੈਨ ਸੰਘਾਰਯੋ ॥੨੧੯॥ [੬]ਤਿਲ ਤਿਲ ਪਾਇ ਸੁਭਟ ਕਹੂੰ ਕਰੇ ॥ [੭]ਚਰਮ ਬਰਮ ਰਨ ਮੋਂ ਕਹੂੰ ਝਰੇ ॥ [੮]ਭਖਿ ਭਖਿ ਉਠੈਂ ਸੁਭਟ ਕਹੂੰ ਕ੍ਰੂੱਧਾ ॥ [੯]ਦਾਰੁਨ ਮਚਯੋ ਐਸ ਤਹੱ ਜੁੱਧਾ ॥੨੨੦॥ [੧੦]ਕਹੂੰ ਕਬੰਧ ਫਿਰਤ ਸਿਰ ਬਿਨਾ ॥ [੧੧]ਕਹੂੰ ਸੁਭਟ ਗਹਿ ਦਾਂਤਨ ਤ੍ਰਿਨਾ ॥ [੧੨]ਰੱਛ ਰੱਛ ਕਹਿ ਤਾਹਿ ਪੁਕਾਰੈਂ ॥ [੧੩]ਮਹਾਂਕਾਲ ਜਿਨਿ ਹਮੈਂ ਸੰਘਾਰੈਂ ॥੧੨੧॥ [੧੪]ਕਹੂੰ ਆਨਿ ਡਾਕਿਨਿ ਡਹੱਕਾਰੈਂ ॥ [੧੫]ਕਹੂੰ ਮਸਾਨ ਕਿਲਕਟੀ ਮਾਰੈਂ ॥ [੧੬]ਭੂਤ ਪਿਸਾਚ ਨਚੇ ਬੈਤਾਲਾ ॥ [੧੭]ਬਰਤ ਫਿਰਤ ਬੀਰਨ ਕਹੱ ਬਾਲਾ ॥੨੨੨॥ [੧੮]ਏਕੈ ਅੱਛ ਏਕ ਹੀ ਬਾਹਾ ॥ [੧੯]ਏਕ ਚਰਨ ਅਰੁ ਅਰਧ ਸਨਾਹਾ ॥ [੨੦]ਇਹੱ ਬਿਧਿ ਸੁਭਟ ਬਿਕਟ ਹਨਿ ਡਾਰੇ ॥ [੨੧]ਪਵਨ ਬਲੀ ਜਨੁ ਰੂਖ ਉਖਾਰੇ ॥੨੨੩॥ [੨੨]ਜਿਹੱ ਅਰਿ ਕਾਲ ਕ੍ਰਿਪਾਨ ਬਹੀ ਸਿਰ ॥ [੨੩]ਤਿਨ ਕੇ ਰਹੀ ਨ ਜੀਵ ਕਰਾ ਫਿਰਿ ॥ [੨੪]ਜਾਕਹ ਕਾਲ ਖੜਗ ਛ੍ਵੈ ਗਯਾ ॥ [੨੫]ਅਰਧੈ ਅਰਧ ਛਿਨਿਕ ਮਹਿ ਭਯਾ ॥੨੨੪॥ [੨੬]ਬਹੀ ਜਾਹਿ ਸਿਰ ਸਰਕਿ ਸਰੋਹੀ ॥ [੨੭]ਤਾ ਕਾ ਰਹਾ ਸੀਸੁ ਹ੍ਵੈ ਦੋਹੀ ॥ [੨੮]ਜਾ ਕੌ ਬਾਨ ਕਾਲ ਕਾ ਲਾਗਾ ॥ [੨੯]ਤਾ ਕੇ ਪ੍ਰਾਂਨ ਬਾਨ ਲੈ ਭਾਗਾ ॥੨੨੫॥ [੩੦]ਮਾਰੂ ਬਜਤ ਦੋਊ ਦਿਸਿ ਐਸੇ ॥ [੩੧]ਜਾਨੁਕ ਪ੍ਰਲੈ ਕਾਲ ਕੇ ਜੈਸੇ ॥ [੩੨]ਗੋ ਮੁਖ ਝਾਂਝਰ ਤੂਰ ਅਪਾਰਾ ॥ [੩੩]ਢੋਲ ਮ੍ਰਿਦੰਗ ਮੁਚੰਗ ਹਜਾਰਾ ॥੨੨੬॥ [੩੪]ਘੋਰ ਆਯੁਧਨ ਇਹਿ ਬਿਧਿ ਭਯੋ ॥ [੩੫]ਜਿਹੱ ਕੋ ਪਾਰ ਨ ਕਿਨਹੂੰ ਲਯੋ ॥ [੩੬]ਜੇਤਿਕ ਅਸੁਰ ਮਲੇਛ ਉਪਜਾਏ ॥ [੩੭]ਮਹਾਂਕਾਲ ਛਿਨ ਬੀਚ ਖਪਾਏ ॥੨੨੭॥ [੩੮]ਬਹੁਰਿ ਅਸੁਰ ਕ੍ਰੁਧਤ ਅਤਿ ਭਯੋ ॥ [੩੯]ਅਮਿਤ ਅਸੁਰ ਉਪਰਾਜਿ ਸੁ ਲਯੋ ॥ [੪੦]ਧੂਲੀ ਕਰਨ ਬਿਦਿਤ ਕੇਸੀ ਭਨ ॥ [੪੧]ਘੋਰ ਦਾੜ੍ਹ ਅਰੁ ਸ੍ਰੋਨਤ ਲੋਚਨ ॥੨੨੮॥ [੪੨]ਗਰਧਬ ਕੇਤ ਮਹਿਖ ਧੁਜ ਨਾਮਾ ॥ [੪੩]ਅਰੁਨ ਨੇਤ੍ਰ ਉਪਜਾ ਸੰਗ੍ਰਾਮਾ ॥ [੪੪]ਅਸਿਧੁਜ ਨਿਰਖਿ ਅਸੁਰ ਉਪਜੇ ਰਨ ॥ [੪੫]ਮਾਰਤ ਭਯੋ ਦਾਨਵਨ ਕੇ ਗਨ ॥੨੨੯॥ [੪੬]ਅਸਿਧੁਜ ਕੋਪ ਅਧਿਕ ਕਹੱ ਕਰਾ ॥ [੪੭]ਸੈਨ ਦਾਨਵਨ ਕੋ ਰਨ ਹਰਾ ॥ [੪੮]ਭਾਂਤਿ ਭਾਂਤਿ ਤਨ ਸਸਤ੍ਰ ਪ੍ਰਹਾਰੇ ॥ [੪੯]ਤਿਲ ਤਿਲ ਪਾਇ ਸੁਭਟ ਕਟਿ ਡਾਰੇ ॥੨੩੦॥ [੫੦]ਇਹ ਬਿਧਿ ਹਨੀ ਸੈਨ ਅਸਿਧੁਜ ਜਬ ॥ [੫੧]ਕਾਂਪਤ ਭਯੋ ਅਸੁਰ ਜਿਯ ਮੋਂ ਤਬ ॥ [੫੨]ਅਮਿਤ ਅਸੁਰ ਰਨ ਔਰ ਪ੍ਰਕਾਸੇ ॥ [੫੩]ਤਿਨ ਕੋ ਕਹਤ ਨਾਮ ਬਿਨੁ ਸਾਸੇ ॥੨੩੧॥ [੫੪]ਗੀਧ ਧੁਜਾ ਕਾਕੱ ਧੁਜ ਰਾਛਸ ॥ [੫੫]ਉੱਲੂ ਕੇਤ ਬੀਯ ਬਡ ਡਾਪਸ ॥ [੫੬]ਅਸਿਧੁਜ ਕੇ

i ਕਾਲੇ ਨੇਤ੍ਰਾਂ ਵਾਲੀ ਜਾਂ । ii ਗਰਦਵ ਧੁਜ - ਖੋਤੇ ਮੂੰਹਾਂ ਜਾਂ ਜਿਹਾ ਨਹੀਂ ਇਹ ਉਹਨਾਂ ਦੇ ਨਾਮ ਹੀ ਦਸੇ ਹੋਇ ਨੇ ਇਹ ਜਰੂਰੀ ਨਹੀਂ ਕਿ ਮਹਿਕਾ ਧੁਸ ਮੈਸ-ਜਾਂ ਝੋਟਾ ਹੀ ਹੋਵੇ ।

## ਸ੍ਰੀ ਗੁਰੂ ਦਸਮ ਗ੍ਰੰਥ ਦਾ ਮੁੱਦਾ

ਇਸ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ॥ ਗੂੜ ਰਮਜ ਨੂੰ ਪ੍ਰਗਟ ਕਰਨਾ ਹੈ ਜਿਸ ਨੂੰ ਸਮੂਹਕ ਗਿਆਨ ਦੇ ਸਮੂਹ ਨੂੰ ਪ੍ਰਗਟ ਕਰਨਾ ਹੈ । ਜਿਸ ਨੂੰ ਕੋਈ ਗੂੜ ਗਿਆਨੀ ਹੀ ਪਹੁੰਚ ਸਕਿਆ ਹੋਵੇਗਾ । ਜਿਸ ਦੇ ਖੋਲ ਕੇ ਤੇ ਜਾਣੇ ਬਿਨਾ ਸ਼ਾਇਦ ਹੀ ਮੁਕਤਿ ਕਿਸੇ ਨੂੰ ਪ੍ਰਾਪਤ ਹੋਈ ਹੋਵੇ ਜੋ ਮੂਲ ਤੱਤ ਹੈ - ਬ੍ਰਹਮ ਗਿਆਨ ਤੇ ਰਾਜ ਜੋਗ ਚਰਿਤ੍ਰ ਪਾਖਯਾਨ ਨੰ ੯੧ ॥ ਦੋਹਰਾ ॥ *ਜੀਵ ਜੰਤ ਸਭ ਥਾਪਿ ਕੈ ਪੰਥ ਬਨਾਇ ਹੋਇ ॥ ਝਗਰਿ ਮਚਾਇ ਆਪਿ ਮਹਿ ਮੋਹ ਨ ਚੀਨੈ ਕੋਇ ॥੧੦॥*

ੳ—*ਚੌਪਈ ॥ ਯਹ ਸਭ ਭੇਦ ਸਾਧੁ ਕੋਊ ਜਾਨੈ ॥ ਸਤਿਨਾਮ ਕੋ ਤੱਤ ਪਛਾਨੈ ॥ ਜੋ ਸਾਧਨ ਯਾਕੋ ਸਖਿ ਪਾਵੈ ॥ ਜਨਨੀ ਜਠਰ ਬਹੁਰਿ ਨ ਆਵੈ ॥੧੧॥*

ਅ—*ਦੋਹਰਾ ॥ ਜਬ ਚਾਹਤ ਹੈ ਆਤਮਾ ਇਕ ਤੇ ਭਯੋ ਅਨੇਕ ॥ ਅਨਿਕ ਭਾਂਤਿ ਪਸਰਤ ਜਗਤ ਬਹੁਤ ਏਕ ਕੋ ਏਕ ॥੧੬॥*

ੲ—*ਚੌਪਈ ॥ ਯਹ ਨਹਿ ਮਰੈ ਨ ਕਾਹੂ ਮਾਰੈ ॥ ਭੂਲਾ ਲੋਕ ਭਰਮੁ ਬੀਚਾਰੈ ॥ ਘਟ ਘਟ ਬਿਆਪਕ ਅੰਤਰ ਜਾਮੀ ॥ ਸਭ ਹੀ ਮਹਿ ਰਵਿ ਰਹਯੋ ਸੁਆਮੀ ॥੧੭॥*

ਸ—*ਦੋਹਰਾ ॥ ਬਿਨਾ ਨਾਮ ਤਾਕੇ ਜਪੇ ਬਾਲ ਬ੍ਰਿਧ ਕੋਊ ਹੋਇ ॥ ਰਾਵ ਰੰਕ ਰਾਜਾ ਸਭੈ ਜਿਯਤ ਨ ਰਹਿਸੀ ਕੋਇ ॥੨੦॥*

ਹ—*ਚੌਪਈ ॥ ਸਤਿਨਾਮੁ ਜੋ ਜਿਯ ਲਖਿ ਪਾਵੈ ॥ ਤਾਕੇ ਕਾਲ ਨਿਕਟ ਨਹਿ ਆਵੈ ॥ ਬਿਨਾ ਨਾਮ ਤਾਕੋ ਜੋ ਰਹਿ ਹੈ ॥ ਬਨ ਗਿਰ ਪੁਰ ਮੰਦਰ ਸਭ ਢਹਿ ਹੈ ॥੨੧॥*

ਕ—*ਦੋਹਰਾ ॥ ਚਕਿਯਾ ਜੈਸੇ ਪਟ ਬਨੇ ਗਗਨ ਭੂਮਿ ਪੁਨਿ ਦੋਇ ॥ ਦੁਹੂੰ ਪੂਰਨ ਮੈਂ ਆਇ ਕੈ ਸਾਕਿਤ ਗਯਾ ਨ ਕੋਇ ॥੨੨॥ ਚਲਤੀ ਚਕੀ ਦੇਖ ਕੇ ਦੀਆਂ ਕਬੀਰਾ ਰੋਇ ॥ ਦੋ ਪਾਵਨ ਕੇ ਬੀਚ ਮੈਂ ਸਾਬਤ ਰਹਾ ਨ ਕੋਇ ॥* ☛

ਤਕਦਾ ਹੈ ਅੰਤ ਵੇਖਦਾ-ਵੇਖਦਾ ਧਰਤੀ ਤੇ-
੧. ਗਿਰ ਜਾਂਦਾ ਹੈ ਸ਼ੇਰ ਨੂੰ ਮਾਰ ਨਹੀਂ ਸਕਦਾ ॥੨੧੮॥
੨. ਫਰੀਦ ਨਾਮ ਦਾ ਸੇਖ ਮਾਰ ਦਿੱਤਾ ਉਸੇ ਵੇਲੇ
੩. ਉਜੈਨ ਸੇਖ ਬੜਾ ਬਿਕਰਾਲ ਸੀ ਉਹ ਵੀ ਮਾਰ ਦਿੱਤਾ।
੪. ਫੇਰ ਸੇਖ ਅਮਾਨੁਲਾਹ ਨੂੰ ਮਾਰਿਆ ।
੫. ਸੇਖ ਵਲੀ ਨੂੰ ਸੈਨਾ ਸਮੇਤ ਮਾਰਿਆ ॥੨੧੯॥
੬. ਕਿਤੇ ਤਿਲ ਤਿਲ ਕੀਤੇ ਸੂਰਮੇ ਪਏ ਹਨ ।
੭. ਕਿਤੇ ਢਾਲਾਂ ਤੇ ਸੰਜੋਆਂ ਮੈਦਾਨ ਵਿਚ ਪਏ ਹਨ ।
੮. ਖੂਨ ਦੀ ਧਾਰਾਂ ਪੈਂਦੀਆਂ ਹਨ ਕ੍ਰੋਧ ਨਾਲ ਲਾਲ ਹੋ ਕੇ ਕਿਤੇ ਸੂਰਮੇ ਉਠਦੇ ਹਨ ।
੯. ਇਹੋ ਜਿਹਾ ਭਿਆਨਕ ਉਥੇ ਜੁੱਧ ਹੋਇਆ ॥੨੨੦॥
੧੦. ਕਿਤੇ ਧੜ, ਸਿਰ ਤੋਂ ਬਿਨਾਂ ਫਿਰਦੇ ਹਨ ।
੧੧. ਕਿਤੇ ਸੂਰਮੇ ਦੰਦਾਂ ਵਿਚ ਘਾ ਲਈ ਹੋਈ ਹੈ ।
੧੨. ਸਾਨੂੰ ਬਚਾ ਲਉ-ਸਾਨੂੰ ਬਚਾ ਲਉ ਕਹਿ ਰਹੇ ਹਨ ।
੧੩. ਐ ਮਹਾਂ ਕਾਲ ਸਾਨੂੰ ਨਾ ਮਾਰੀਂ ॥੨੨੧॥
੧੪. ਕਿਤੇ ਆ ਕੇ ਜੋਗਣੀਆਂ ਬੋਲਦੀਆਂ ਹਨ ।
੧੫. ਕਿਤੇ ਮਸਾਣ ਕਿਲਕਾਰੀਆਂ ਮਾਰਦੇ ਹਨ ।
੧੬. ਭੂਤ, ਪ੍ਰੇਤ, ਬਤਾਲ ਨੱਚਦੇ ਹਨ ।
੧੭. ਕਿਤੇ ਸੂਰਮਿਆਂ ਨੂੰ ਅਪੱਛਰਾਂ ਬਰਦੀਆਂ ਹਨ ॥੨੨੨॥
੧੮. ਕਿਸੇ ਦੇ ਇਕ ਹੀ ਅੱਖ ਹੈ ਤੇ ਇਕ ਹੀ ਬਾਂਹ ਹੈ ।
੧੯. ਕਿਸੇ ਦਾ ਇਕ ਹੀ ਪੈਰ ਹੈ ਅਤੇ ਅੱਧਾ ਸਿਰ ਹੈ ।
੨੦. ਇਸ ਤਰ੍ਹਾਂ ਸੂਰਮੇ ਬੇਸ਼ਕਲ ਮਾਰਕੇ ਸੁੱਟੇ ਇਉਂ -
੨੧. ਪਏਹਨਜਿਵੇਂਜੋਰਦੀਹਵਾਨੇਰੁਖਉਖਾੜਦਿੱਤੇਹੋਣ ॥੨੨੩॥
੨੨. ਜਿਸ ਵੈਰੀ ਦੇ ਸਿਰ ਤੇ ਕਾਲ ਦੀ ਕ੍ਰਿਪਾਨ ਚੱਲੀ ।
੨੩. ਉਸ ਦੇ ਵਿਚ ਜੀਵ ਜੋਤਿ ਨਾ ਰਹੀ ਮੁੜਕੇ ।
੨੪. ਜਿਸ ਦੇ ਨਾਲ ਕਾਲ ਦਾ ਖੜਗ ਜਰਾ ਵੀ ਛੂ ਗਿਆ।
੨੫. ਉਹ ਛਿਨ ਵਿਚ ਦੋਫਾੜ ਹੋ ਗਿਆ ॥੨੨੪॥
੨੬. ਜਿਸ ਦੇ ਸਿਰ ਤੇ ਕਾਲ ਨੇ ਬਰਛੀ ਲਾ ਦਿੱਤੀ ।
੨੭. ਉਸ ਦਾ ਸਿਰ ਦੋ ਟੋਟੇ ਹੋ ਕੇ ਰਹਿ ਗਿਆ ।
੨੮. ਜਿਸ ਦੇ ਕਾਲ ਦਾ ਤੀਰ ਲੱਗ ਗਿਆ ।
੨੯. ਉਸ ਦੇ ਪ੍ਰਾਣ ਬਾਣ ਨਾਲ ਲੈ ਕੇ ਤੁਰ ਗਿਆ ॥੨੨੫॥
੩੦. ਮਾਰੂ ਵਾਜੇ ਦੋਨੋਂ ਪਾਸੇ ਇਸ ਤਰ੍ਹਾਂ ਵੱਜਦੇ ਹਨ ।
੩੧. ਜਿਸ ਤਰ੍ਹਾਂ ਪ੍ਰਲੈ ਕਾਲ ਆ ਜਾਂਦਾ ਹੈ ।
੩੨. ਗਊ ਦੇ ਮੁਖ ਵਰਗੇ ਵਾਜੇ ਅਤੇ ਛੈਣੇ ਤੁਰੀਆਂ ਅਨੇਕਾਂ-
੩੩. ਢੋਲ ਧੌਂਸੇ, ਡਫਾਂ ਹਜ਼ਾਰਾਂ ਵੱਜਦੇ ਹਨ ॥੨੨੬॥
੩੪. ਬਹੁਤ ਜ਼ੋਰ ਦਾ ਘੋਰ ਜੁੱਧ ਇਸ ਤਰ੍ਹਾਂ ਹੋਇਆ ।
੩੫. ਜਿਸਦਾ ਪਾਰਾਵਾਰ ਕੋਈ ਨਹੀਂ ਲੈ ਸਕਿਆ ।
੩੬. ਜਿਤਨੇ ਵੀ ਦੈਂਤ ਤੇ ਮਲੇਛ ਪੈਦਾ ਹੋਏ ।
੩੭. ਮਹਾਂ ਕਾਲ ਨੇ ਉਹ ਛਿਨ ਵਿਚ ਖਪਾ ਦਿੱਤੇ ॥੨੨੭॥
੩੮. ਫੇਰ ਦੈਂਤ ਬਹੁਤ ਕ੍ਰੋਧ ਵਿਚ ਆ ਗਏ ਤੇ ਬਹੁਤ ਸਾਰੇ
੩੯. ਦੈਂਤ ਬੇਅੰਤ ਹੀ ਦੈਂਤ ਪੈਦਾ ਕਰ ਲਏ- ਜਿਨ੍ਹਾਂ ਵਿਚ
੪੦. ਇਕ ਧੂਲ ਕਰਨ ਬਿਦਤ ਇਕ ਕੇਸੀ ਸੀ ।
੪੧. ਇਕ ਘੋਰ ਦਾੜ ਤੇ ਇਕ ਸ੍ਰੋਣਤ ਲੋਚਨ ਸੀ ॥੨੨੮॥
੪੨. ਇਕ ਗਰਧਬ ਦੈਂਤ ਇਕ ਮਹਿਖ ਧੁਜ ਨਾਮ ਦਾ ਸੀ।
੪੩. ਇਕ ਅਰਨ ਨੇਤ੍ਰ ਉਪਜ ਪਿਆ ਸੰਗ੍ਰਾਮ ਕਰਨ ਲਈ।
੪੪. ਸ੍ਰੀ ਕਾਲ ਜੀ ਨੇ ਵੇਖਕੇ ਰਨ ਵਿਚ ਦੈਂਤਾਂ ਨੂੰ ਉਪਜੇ ਹੋਏ।
੪੫. ਦੈਂਤਾਂ ਦੇ ਝੁੰਡਾਂ ਨੂੰ ਮਾਰਨ ਲੱਗਿਆ ॥੨੨੯॥
੪੬. ਅਸਧੁਜ (ਅਕਾਲ ਪੁਰਖ) ਨੇ ਕ੍ਰੋਧ ਬਹੁਤ ਕੀਤਾ ।
੪੭. ਦੈਂਤਾਂ ਦੀ ਸੈਨਾ ਨੂੰ ਜੁੱਧ ਵਿਚ ਮਾਰ ਦਿੱਤਾ ।
੪੮. ਤਰ੍ਹਾਂ ਤਰ੍ਹਾਂ ਦੇ ਉਹਨਾਂ ਤੇ ਸ਼ਸ਼ਤ੍ਰ ਚਲਾਏ ।
੪੯. ਤਿਲ ਤਿਲ ਸਾਰੇ ਜੋਧੇ ਕੂਰ ਸੁੱਟੇ ॥੨੩੦॥
੫੦. ਜਦੋਂ ਇਸ ਤਰ੍ਹਾਂ ਮਾਰ ਦਿੱਤੀ ਸੈਨਾ ਅਕਾਲ ਨੇ ਤਾਂ ਦੈਂਤ -
੫੧. ਦਿਲ ਵਿਚ ਡਰ ਕੇ ਕੰਬਣ ਲੱਗੇ ।
੫੨. ਬੇਅੰਤ ਦੈਂਤ ਜੁੱਧ ਵਿਚ ਹੋਰ ਪ੍ਰਗਟ ਹੋ ਗਏ ।
੫੩. ਉਨ੍ਹਾਂ ਦੇ ਨਾਉਂ ਵੀ ਬਿਨਾਂ ਸੰਸੇ ਕਹਿੰਦਾ ਹਾਂ ॥੨੩੧॥
੫੪. ਸਵਾਸ ਰੋਕ ਕੇ ਬਿਨਾਂ ਦੇਰ ਕੀਤਿਆਂ ਗੀਧ ਧੁਜਾ, ਕਾਕ ਧੁਜ ਰਾਕਸ਼ਸ਼ ।
੫੫. ਉੱਲੂ ਕੇਤ, ਕੇਤ ਬੀਜ ਬਡ ਤਾਪਸ ।
੫੬. ਇਹ ਸਾਰੇ ਅਕਾਲ ਪੁਰਖ ਦੇ ।

---

*ਖ—ਚੌਪਈ-ਸਤਿਨਾਮ ਜੋ ਪੁਰਖ ਪਛਾਨੈ ॥ ਸਤਿਨਾਮੁ ਲੈ ਬਚਨ ਪ੍ਰਮਾਨੈ ॥ ਸਤਿਨਾਮ ਮਾਰਗ ਲੈ ਚਲ ਹੀ ॥ ਤਾਕੋ ਕਾਲ ਨ ਕਬਹੂੰ ਦਲਹੀ ॥੨੩॥*

*ਗ—ਚੌਪਈ-ਸੁਤ ਹਿਤ ਕੈ ਮਾਤਾ ਕੁਰਲਾਵੈ ॥ ਕਾਲ ਮੂੰਡ ਪਰ ਦਾਂਤ ਬਜਾਵੈ ॥ ਵੁਹ ਨਿਤ ਲਖੈ ਪੂਤ ਬਢ ਜਾਵਤ ॥ ਲੈਨ ਨ ਮੂੰਡ ਕਾਲ ਨਿਜ ਲਾਵਤ ॥੪੦॥ਪਾ:੧੦॥*

*ਮਾਤਾ ਜਾਣੈ ਪੂਤ ਬੜਾਂ ਹੋਤ ਹੈ ਇਤਨਾ ਕ ਨਾ ਜਾਣੈ ਦਿਨ ਦਿਨ ਅਵਧ ਘਟਤ ਹੈ ॥ ਆਦਿ ਗ੍ਰੰਥ*

*ਘ—ਜਨਨਿ ਜਠਰੁ ਮਹਿ ਆਇ ਪੁਰਖ ਬਹੁਤੋ ਦੁਖੁ ਪਾਵਹਿ ॥ ਮੂਤ੍ਰ ਧਾਮ ਕੋ ਪਾਇ ਕਹਤ ਹਮ ਭੋਗ ਕਮਾਵਹਿ ॥ ਥੂਕ ਤ੍ਰਿਯਾ ਕੋ ਚਾਟਿ ਕਹਤ ਅਧਰਾਮ੍ਰਿਤ ਪਾਯੋ ॥ ਬ੍ਰਿਥਾ ਜਗਤ ਮੈਂ ਜਨਮ ਬਿਨਾ ਜਗਦੀਸ ਗਵਾਯੋ ॥੪੯॥*

*ਙ—ਬਿਖਿ ਯਾਹੀ ਤੇ ਭਏ ਨ੍ਰਿਪਤਿ ਯਾਹੀ ਉਪਜਾਏ ॥ ਬਿਯਾਸਾਦਿਕ ਸਭ ਚਤੁਰ ਇਹੀ ਮਾਰਗ ਹ੍ਵੈ ਆਏ ॥ ਪੁਰਸੇ ਯਾਕੇ ਬਿਨਾ ਕਹੋ ਜੁਗ ਮੈ ਕੋ ਆਯੋ ॥ ਪ੍ਰਥਮ ਐਡ ਭਵ ਪਾਇ ਬਹੁਰ ਪ੍ਰਮੇਸੁਰ ਪਾਯੋ ॥੫੦॥*

ਵੀਚਾਰ ਦੀ ਲੋੜ ਹੈ ਆਦਿ ਬਾਣੀ ਤੇ ਦਸਮੇਸ਼ ਬਾਣੀ ਦਾ ਵਿਚਾਰ ਓਤ-ਪੋਤ ਹੈ ਨਿਖਾਰਨ ਤੇ ਮਿਹਨਤ ਤੇ ਪ੍ਰਯਾਸ ਕਰਨਾ ਪੈਂਦਾ ਹੈ । ਫੇਰ ਨਿਚੋੜ ਕੇ ਦੱਸਿਆ ਹੈ ਕਿ ਪੁਰਸ਼ ਕਿਤਨਾ ਮੂਰਖ ਹੈ ਕਿ ਮਾਤਾ ਦੇ ਗਰਭ ਵਿਚ ਇਹ ਕਿਤਨਾ ਭਾਵ ਬਹੁਤ ਹੀ ਦੁਖ ਪਾਉਂਦਾ ਹੈ । ਫੇਰ ਉਸ ਮੂਤ੍ਰ ਦੇ ਥਾਂ ਨੂੰ ਪਾ ਕੇ ਕਹਿੰਦਾ ਹੈ ਕਿ ਮੈਂ ਭੋਗ ਕਮਾ ਰਿਹਾ ਹਾਂ ਜਿਥੋਂ ਬਹੁਤ ਦੁਖੀ ਹੋ ਕੇ ਬਾਹਰ ਨਿਕਲਿਆ ਸੀ । ਹਰ ਇਨਸਾਨ ਦੇ ਲੇਟਣ ਸਮੇਂ ਕਈ ਵਾਰੀ ਥੁੱਕ (ਲਬ) ਮੂੰਹ ਚੋਂ ਨਿਕਲ ਕੇ ਗਲ ਨਾਲ ਚਿਮਟ ਜਾਂਦਾ ਹੈ - ਪਰ ਇਹ ਮੂਰਖ ਇਨਸਾਨ ਉਸ ਥੁੱਕ ਨੂੰ ਚੁੰਮਣ ਦੇ ਭਾਵ ਨਾਲ ਚੱਟ ਜਾਂਦਾ ਹੈ - ਤੇ ਸਮਝਦਾ ਹੈ ਕਿ ਮੈਨੂੰ ਇਹ ਅੰਮ੍ਰਿਤ ਮਿਲ ਗਿਆ ਹੈ । ਇਹਨਾਂ ਗਲਤ ਰਾਹਾਂ ਤੇ ਪੈ ਕੇ ਜਗਤ ਦੇ ਈਸ੍ਵਰ ਨੂੰ ਵਿਸਾਰ ਦਿੱਤਾ ਤੇ ਉਸ ਦੇ ਭਜਨ ਤੋਂ ਜਿਨਾਂ ਮਨੁੱਖਾ ਦੇਹ ਨੂੰ ਪਾ ਕੇ ਜਨਮ ਵਿਅਰਥ ਗਵਾ ਦਿੱਤਾ - ਦੂਜੇ ਪਾਸੇ ਜੇ ਕਹੋ ਕਿ ਇਹ ਥਾਂ ਤਾਂ ਗੰਦਾ ਹੈ ਤਿਆਗ ਦੇਣ ਯੋਗ ਹੈ - ਜਿਸ ਨੂੰ ਵਿਚਾਰ ਕੇ ਕਈ ਵੈਰਾਗੀ ਲੋਕ ਇਸਤਰੀ ਤਿਆਗ ਕੇ ਜੰਗਲ ਵਿਚ ਇਕਾਂਤ ਥਾਂ ਮੱਲ ਲੈਂਦੇ ਨੇ ਕਹਿੰਦੇ ਨੇ ਇਸਤਰੀ ਦੇ ਮੱਥੇ ਨਹੀਂ ਲੱਗਣਾ ਇਸਦਾ ਮੂੰਹ ਨਹੀਂ ਦੇਖਣਾ । ਕੀ ਇਸਤਰੀ ਵੱਟੇ ਮਾਰ ਕੇ ਉਸ ਨੂੰ ਤਪ ਕਰਨ ਤੇ ਰੋਕਦੀ ਹੈ ? ਨਹੀਂ ਉਹ ਲੋਕ ਸਫਲ ਨਹੀਂ ਹੁੰਦੇ ਇਸਤਰੀ ਤੋਂ ਬਿਨਾਂ ਨਾ ਕਿਸੇ ਦੀ ਪ੍ਰਵਰਿਸ਼ ਠੀਕ ਹੁੰਦੀ ਹੈ ਨਾ ਇਸ ਦੇ ਦੁਖ ਸੁਖ ਵਿਚ ਕੋਈ ਹੋਰ ਸਹਾਇਕ ਹੋ ਸਕਦਾ ਹੈ - ਇਸਤਰੀ ਤੋਂ ਬਿਨਾਂ ਮਨੁੱਖਾ ਜੂਨ ਬੇ ਸਵਾਦ ਤੇ ਬਰਬਾਦ ਹੀ ਹੋ ਜਾਂਦੀ ਹੈ, ਤਿਆਗੀਆਂ ਨੂੰ ਵੀ ਕਿਸੇ ਗ੍ਰਿਹਸਥੀ ਘਰ ਤੋਂ ਹੀ ਰੋਟੀ ਮਿਲ ਸਕਦੀ ਹੈ । ਉਹ ਕਿਸੇ ਨੂੰ ਕਿਥੋਂ ਦੇਣੀ ਹੋਈ ਜੋ ਚੁੱਲੇ ਅੱਗ ਬਾਲਣ ਤੋਂ ਡਰਦਾ ਆਪ ਕਿਸੇ ਦੇ ਚੁੱਲੇ ਵੱਲ ਵੇਖ ਰਿਹਾ ਹੋਵੇ । ਉਸ ਨੇ ਕਿਸ ਦੇ ਪੁੱਤਰ ਪੋਤ੍ਰੇ ਲਾਡ ਕਰਨ ਲਈ ਗੋਦ ਲੈਣੇ ਨੇ ਜਿਸ ਲਈ ਅਗਲੀ ਚੌਪਈ ਵਿਚ ਦਸਦੇ ਨੇ । ਕਿ ਬਡੇ-ਬਡੇ ਤਪੱਸਵੀ ਰਿਖੀ ਰਾਜ ਇਸੇ ਤੋਂ ਹੋਏ ਨੇ ਤੇ ਰਾਜੇ ਵੀ ਇਸੇ ਨੇ ਪੈਦਾ ਕੀਤੇ ਮਿਸਾਲ ਦੇ ਲਈ ਹਿੰਦੂ ਜਾਤੀ ਦੇ ਵਿਚ ਬੇਦ ਵਿਆਸ ਰਿਸ਼ੀ ਪ੍ਰਸਿੱਧ ਵਿਦਵਾਨ ਸੀ ਜਿਸਨੇ ੧੮ ਪੁਰਾਣਾ ਦੀ ਰਚਨਾ ਨੀਤੀ ਆਪ ਕਹਿੰਦੇ ਹਨ ਕਿ ਵਿਆਸਾਦਿਕ ਚਤ੍ਰ ਵਿਦਿਆ ਦੇ ਮਾਰ ਤੰਡ ਬੁਧੀ ਜੀਵੀ ਇਸੇ ਰਾਹ ਤੋਂ ਆਏ ਸਨ । ਇਸ ਥਾਂ ਨੂੰ ਪ੍ਰਾਪਤ ਹੋਏ ਬਿਨਾ ਕਿਸੇ ਦਾ ਨਾਮ ਲਵੋ ਜੋ ਜਗਤ ਵਿਚ ਆਇਆ ਹੈ । ਜੋ ਪਹਿਲਾਂ ਇਸ ਅਸਥਾਨ ਨੂੰ ਪਰਸਿਆਂ ਤਾਂ ਪਿਛੋਂ ਪ੍ਰਮੇਸੂਰ ਦੀ ਪ੍ਰਾਪਤੀ ਕੀਤੀ । ਹੁਣ ਵਿਰੋਧੀ ਸੱਜਣ ਦੱਸਣ ਦੀ ਖੇਚਲ ਕਰਨ ਕਿ ਪਹਿਲੇ ਗੁਰੂ ਨਾਨਕ ਤੇ ਦਸਵੇਂ ਦੇ ਗਿਆਨ ਬੁਧੀ ਤੇ ਇਸਤਰੀ ਬਵੇਕ ਬੁਧੀ ਦੇ ਪ੍ਰੋਗਰਾਮ ਦੇ ਵਿਚ ਕੀ ਭ੍ਰਮ ਭੇਦ ਹੈ । ਜੇ ਕਹੋ ਭੋਗ ਸ਼ਬਦ ਜੋ ਰਵਣਾ ਤੇ ਭੋਗ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਥਾਂ ਪਰ ਥਾਂ ਸਬਦ ਅਤੇ ਪੜ੍ਹੇ - ਪੜ੍ਹੇ ਤੇ ਮਿਲਦਾ ਹੈ - ਇਸਤਰੀ ਨੂੰ ਇਹਨਾਂ ਦੇ ਪੜ੍ਹਨਾਂ ਜਾਂ ਸੁਣਨਾ ਅਥ ਕਥਾ ਵਾਰਤਾ ਕਰਨ ਵਿਚ ਕੀ ਝਿਜਕ ਹੋ ਸਕਦੀ ਹੈ ਕਦੇ ਕੋਈ ਰੁਕਦੀ ਨਹੀਂ ਵੇਖੀ, ਕਿਉਂਕਿ ਇਹ ਤਾਂ ਇਕ ਇਸਤਰੀ ਤੇ ਪੁਰਸ਼ ਲਈ ਜਿਵੇਂ ਸਰੀਰ ਦੇ ਸੁਖ ਲਈ ਖਾਣ ਪਾਣ ਪਹਿਰਾਣ ਮਾਯਕ ਪਦਾਰਥਾਂ ਦੇ ਭੋਗ ਦੀ ਰੁਚੀ ਹੈ ਇਸੇ ਤਰ੍ਹਾ ਇਹ ਕਾਮ ਦੀ ਭੁੱਖ ਦੂਰ ਕਰਕੇ ਮਨ ਨੂੰ ਸੁਖੀ ਤੇ ਸੰਤੁਸ਼ਟ ਕਰਨਾ ਹੈ ਜੁੱਤੀਆਂ ਮਾਰਨ ਵਾਲੀ ਇਸ ਵਿਚ ਕੀ ਗੱਲ ਹੋਈ - ਜੁੱਤੀਆਂ ਤਾਂ ਉਦੋਂ ਪੈਣੀਆਂ ਹਨ ਜਦੋਂ ਅਸੀਂ ਕਿਸੇ ਦੇ ਘਰ ਨੂੰ ਪਾੜ ਲਾ ਕੇ ਇਕੇ ਦੇ ਨੀਯਤ ਪਦਾਰਥ ਨੂੰ ਭੋਗਾਂਗੇ ।

## ੯੦ ਸਾਲ ਦੀ ਉਮਰ ਵਿਚ ਪਿਉ ਬਣਨ ਦਾ ਸ਼ੌਕ,

ਖੁਸਵੰਤ ਸਿੰਘ ਲੇਖ ਹੈ ਉਹ ਲਿਖਦਾ ਹੈ ਕਿ ਤੁਸੀਂ ਪੁੱਛ ਸਕਦੇ ਹੋ । ਕਿੰਨੀ ਉਮਰ ਤਕ ਬੰਦਾ ਭੋਗ ਕਰਨ ਦੇ ਸਮਰੱਥ ਰਹਿ ਸਕਦਾ ਹੈ । ਔਸਤਨ ਜਦੋਂ ਬੰਦਾ ੭੦ ਵਰ੍ਹਿਆਂ ਵਿਚ ਪਹੁੰਚ ਜਾਏ ਤਾਂ ਸਰੀਰਕ ਭੋਗ ਕਰਨ ਦੀ ਤਾਕਤ ਮੁੱਕ ਜਾਂਦੀ ਹੈ ਅਤੇ ੮੦ ਵਰ੍ਹਿਆਂ ਵਿਚ ਤਾਂ ਸਾਰੀ ਕਹਾਣੀ ਹੀ ਖਤਮ ਹੋ ਜਾਂਦੀ ਹੈ ਹਾਲਾਂ ਕਿ ਬੰਦਾ ਉਦੋਂ ਵੀ ਨਾਮਰਦ ਨਹੀਂ ਕਿਹਾ ਜਾ ਸਕਦਾ । ਜਿਹੜੇ ੮੦ ਵਰ੍ਹਿਆਂ ਵਿਚ ਵੀ ਭੋਗ ਕਰਨ ਦੀ

ਰਨ ਸਮੁਹਿ ਸਿਧਾਏ ॥ [੧]ਮਾਰਿ ਮਾਰਿ ਚਹੂੰ ਓਰ ਉਘਾਏ ॥੨੩੨॥ [੨]ਬਿਸਿਖਨ ਬ੍ਰਿਸਟਿ ਕਰੀ ਕੋਪਹਿ ਕਰਿ ॥ [੩]ਜਲਧਰ ਜੈਸ ਬਡੇ ਭੂਧਰ ਪਰ ॥ [੪]ਸਸਤ੍ਰ ਅਸਤ੍ਰ ਕਰਿ ਕੋਪ ਪ੍ਰਹਾਰੇ ॥ [੫]ਚਟਪਟ ਸੁਭਟ ਬਿਕਟਿ ਕਟਿ ਡਾਰੇ ॥੨੩੩॥ [੬]ਹੁਅੰ[i] ਸਬਦ ਅਸਿਧੁਜਹਿ ਉਚਾਰਾ ॥ [੭]ਤਿਹੱ ਤੇ ਆਧਿ ਬਯਾਧਿ ਬਪੁ ਧਾਰਾ ॥ [੮]ਸੀਤ ਜੂਰ ਅਰ ਉਸਨ ਤਾਪ ਭਨ ॥ [੯]ਛਈ ਰੋਗ ਅਰੁ ਸੰਨਯ ਪਾਤ ਗਨ ॥੨੩੪॥ [੧੦]ਬਾਇ ਪਿਤਯ ਕਫ ਉਪਜਤ ਭਏ ॥ [੧੧]ਤਾ ਤੇ ਭੇਦ ਅਮਿਤ ਹ੍ਵੈ ਗਏ ॥ [੧੨]ਨਾਮ ਤਿਨੈ ਗਨ ਪ੍ਰਗਟ ਸੁਨਾਊਂ ॥ [੧੩]ਅਯੁਰ ਬੇਦਿਯਨ ਸਭਨ ਰਿਝਾਊਂ ॥੨੩੫॥ [੧੪]ਆਮ ਪਾਤ ਅਰੁ ਸ੍ਰੋਨਤ ਪਾਤ ॥ [੧੫]ਅਰਧ ਸਿਰਾ ਅਰੁ ਹ੍ਰਿਦੈ ਸੰਘਾਤ ॥ [੧੬]ਪ੍ਰਾਨ ਬਾਇ ਆਪਾਨ ਬਾਇ ਭਨਿ ॥ [੧੭]ਦੰਤ ਰੋਗ ਅਰੁ ਦਾੜ ਪੀੜ ਗਨ ॥੨੩੬॥ [੧੮]ਸੂਖਾ ਜੂਰ ਤੇਇਯਾ ਚੌਥਾਯਾ ॥ [੧੯]ਅਸਟ ਦਿਵਸਯੋ ਅਰੁ ਬੀਸਾਯਾ ॥ [੨੦]ਡੇਢ ਮਾਸਿਯਾ ਪੁਨਿ ਤਪ ਭਯੋ ॥ [੨੧]ਦਾਂਤ ਕਾਢ ਦੈਤਨ ਪਰ ਧਯੋ ॥੨੩੭॥ [੨੨]ਫੀਲ ਪਾਵ ਪੁਨਿ ਜਾਨੂ ਰੋਗਾ ॥ [੨੩]ਉਪਜਾ ਦੇਨ ਦੁਸਟ ਦਲ ਸੋਗਾ ॥ [੨੪]ਖਈ ਸੁ ਬਾਦੀ ਭਈ ਮਵੇਸੀ ॥ [੨੫]ਪਾਂਡ ਰੋਗ ਪੀਨਸ ਕਟਿ ਦੇਸੀ ॥੨੩੮॥ [੨੬]ਚਿਨੰਗਿ ਪ੍ਰਮੇਵ ਭਗਿੰਦ੍ਰ ਦਖੂਤ੍ਰਾ ॥ [੨੭]ਪਥਰੀ ਬਾਇ ਫਿਰੰਗ ਅਧਨੇਤ੍ਰਾ ॥ [੨੮]ਗਲਤ ਕੁਸਟ ਉਪਜਾ ਦੁਸਟਨ ਤਨ ॥ [੨੯]ਸੇਤ ਕੁਸਟ ਕੇਤਿਨ ਕੇ ਭਯੋ; ਭਨ ॥੨੩੯॥ [੩੦]ਕੇਤੇ ਸੱਤ੍ਰ ਸੂਲ ਹ੍ਵੈ ਮਰੇ ॥ [੩੧]ਕੇਤੇ ਆਂਤ ਰੋਗ ਤੇ ਟਰੇ ॥ [੩੨]ਸੰਗ੍ਰਹਨੀ ਸੰਗ੍ਰਹ ਦੁਸਟਨ ਕਿਯ ॥ [੩੩]ਜੀਯਨ ਕੋ ਪੁਨਿ ਨਾਮ ਨ ਤਿਨ ਲਿਯ ॥੨੪੦॥ [੩੪]ਕੇਤੇ ਉਪਜ ਸੀਤਲਾ ਮਰੇ ॥ [੩੫]ਕੇਤੇ ਅਗਿਨਿ ਬਾਵ ਤੇ ਜਰੇ ॥ [੩੬]ਭਰਮ ਚਿੱਤ ਕੇਤੇ ਹ੍ਵੈ ਮਰੇ ॥ [੩੭]ਉਦਰ ਰੋਗ ਕੇਤੇ ਅਰਿ ਟਰੇ ॥੨੪੧॥ [੩੮]ਜਬ ਅਸਿ ਧੁਜ ਅਸ ਰੋਗ ਪ੍ਰਕਾਸੇ ॥ [੩੯]ਅਧਿਕ ਸੱਤ੍ਰੁ ਤਾਪਤ ਹ੍ਵੈ ਤ੍ਰਾਸੇ ॥ [੪੦]ਜਾ ਕੇ ਤਨ; ਗਨ ਦਈ ਦਿਖਾਈ ॥ [੪੧]ਤਿਨੌ ਜੀਯਨ ਕੀ ਆਸ ਚੁਕਾਈ ॥੨੪੨॥ [੪੨]ਕੇਤਿਕ ਦੁਸਟ ਤਾਪ ਤਨ ਤਪੈਂ ॥ [੪੩]ਕੇਤਿਕ ਉਦਰ ਰੋਗ ਹ੍ਵੈ ਖਪੈਂ ॥ [੪੪]ਕਿਤਕਨ ਆਨਿ ਕਾਂਪਨੀ ਚਢੀ ॥ [੪੫]ਕੇਤਿਨ ਬਾਇ ਪਿੱਤ ਤਨ ਬਢੀ ॥੨੪੩॥ [੪੬]ਉਦਰ ਬਿਕਾਰ ਕਿਤੇ ਮਰਿ ਗਏ ॥ [੪੭]ਤਾਪਤਿ ਕਿਤਕ ਤਾਪ ਤਨ ਭਏ ॥ [੪੮]ਕਿਤਕਨ ਸੰਨਯਪਾਤ ਹ੍ਵੈ ਗਯੋ ॥ [੪੯]ਕੇਤਿਨ ਬਾਇ ਪਿੱਤ ਕਫ ਭਯੋ ॥੨੪੪॥ [੫੦]ਕੇਤਿਕ ਮਰੇ ਮੂੰਡ ਕੀ ਪੀਰਾ ॥ [੫੧]ਕਿਤਕ ਬਾਇ ਤੇਂ ਭਏ ਅਧੀਰਾ ॥ [੫੨]ਕੇਤਿਕ ਛਈ ਰੋਗ ਛੈ ਕਿਯੋ ॥ [੫੩]ਕੇਤਨ ਨਾਸ ਬਾਇ ਤੇਂ ਥਿਯੋ ॥੨੪੫॥ [੫੪]ਦਾੜ੍ਹ ਪੀੜ ਕੇਤੇ ਮਰਿ ਗਏ ॥ [੫੫]ਬਾਇ ਭਏ ਬਵਰੇ ਕੀਏ ਭਏ ॥ [੫੬]ਜਿਨ ਕੌ ਆਨਿ ਰੋਗ ਤਨ ਗ੍ਰਾਸਾ ॥ [੫੭]ਤਾ ਕਾ ਪ੍ਰਾਨ ਦੇਹ ਤਜਿ ਨਾਸਾ ॥੨੪੬॥ ਚੌਪਈ ॥

i ਹੁਅੰ—ਭਾਵ ਹੈ ਜਾਉ ਜਿਸ ਤੋਂ ਆਦਿ ਬਿਆਧੀ ਰੋਗਾਂ ਨੇ ਜਨਮ ਲੈ ਲਿਆ ਸੀਤ ਜਵਰ - ਕਾਂਬੇ ਨਾਲ ਚੜ੍ਹਨ ਵਾਲਾ ਤਾਪ = ਉਸਨੂੰ ਤਾਪ - ਗਰਮੀ ਅਥਵਾ ਪਿਤ ਤੋਂ ਹੋਇਆ ਤਾਪ ਜਿਸ ਦੇ ਲੱਛਣ ਹਨ ਮੂੰਹ-ਕੰਨ ਨੱਕ ਕਿਤੇ ਜਲਣ ਦਾ ਹੋਣਾ ਪਿਆਸ ਲੱਗਣੀ ਜੀ ਕੱਚਾ ਹੋਣਾ ਨੀਂਦਰ ਨਾ ਪੈਣੀ ਮੂੰਹ ਦਾ ਸਵਾਦ ਕੌੜਾ ਛਈ ਰੋਗ ਤੇ ਉਸਨੂੰ ਪਾਤ ਇਸ ਦੀਆਂ ਕਿਸਮਾਂ ਹਨ । ਬਾਇ-ਪਿਤ ਤੇ ਬਲਰਾਂ ਇਹ ਇਹਨਾਂ ਤਿਨਾਂ ਕਰਕੇ ਹੁੰਦੇ ਹਨ । ਜਿਨ੍ਹਾਂ ਦੇ ਭੇਤ ਬਹੁਤ ਹਨ ਗੁਰੂ ਜੀ ਕਹਿੰਦੇ ਹਨ ਕਿ ਮੈਂ ਉਹਨਾਂ ਦੇ ਭੇਦ ਵੀ ਦੱਸਦਾ ਹਾਂ । ਪਰ ਇਹਨਾਂ ਤਿਨਾ ਖਿਲਤਾਂ ਤੋਂ ਤਨ ਨਿਰਬਲ ਖੂਨ ਖੁਸ਼ਕ ਅੱਧਾ ਸਿਰ ਦਰਦ ਦਿਲ ਧੜਕਦਾ ਹੈ, ਵਾਯੂ ਤਬਦੀਲ ਹੁੰਦੀ ਹੈ ਦੰਦ ਦਾੜ ਵਿਚ ਪੀੜ ਵੀ ਹੋ ਜਾਦੀ ਹੈ ।੨੩੬। ਸੂਖਾ ਜਵਰ ਵੀ ਤਾਪ ਦੀ ਕਿਸਮ ਹੈ । ਚੌਥੇ ਦਿਨ ਹੋਣ ਵਾਲਾ ਤਾਪ ਸਪਤਾਹਿਕ ਤਾਪ ੨੧ ਦਿਨਾਂ ਬੁਨਿਆਦੀ ਤਾਪ ਤੇ ਡੇਡ਼ ਮਹੀਨਾ ਰਹਿਣ ਵਾਲਾ ਤਾਪ ਇਹ ਸਾਰੇ ਤਾਪ ਦੰਦ ਕੱਢ ਕੇ ਦੈਂਤਾਂ ਤੇ ਜਾ ਪਏ ।੨੩੭। ਫੀਲ ਪਾਵ ਭਾਵ ਹਾਥੀ ਵਾਂਗ ਲੱਤ ਤੇ ਪੈਰ ਮੋਟੀ ਤੇ ਭਾਰੀ ਹੋ ਜਾਦੀ ਹੈ । ਜਾਨੂ ਰੋਗ ਗੋਡਿਆਂ ਦਾ ਦਰਦ ਜਾਂ ਲੱਤਾਂ ਤੁਰਨੋ ਰਹਿ ਜਾਦੀਆਂ ਹਨ । ਵਾਈ ਦੇ ਵਿਗਾੜ ਕਰਕੇ ਲੱਤਾਂ ਵਿਚ ਕਿਤੇ ਵੀ ਦਰਦ ਹੋ ਸਕਦਾ ਹੈ । ਖਈ ਰੋਗ (ਤਪਦਿਕ) ਬਾਦੀ-ਬਾਇ ਨਾਲ ਬਲਗਮ (ਬਾਤ) ਭਾਵ ਇਸ ਨਾਲ ਬਹੁਤ ਰੋਗ ਹੋ ਸਕਦੇ ਹਨ, ਜਿਸਨੂੰ ਸਰੀਰ ਧਾਤੂ ਕਿਹਾ ਜਾਂਦਾ ਹੈ । ਦੁਸ਼ਟਾਂ ਨੂੰ ਦੁਖ ਦੇਣ ਲਈ ਪਾਂਡੂ ਰੋਗ ਤੇ ਪੀਨਸਾ ਲੱਕ ਦਰਦ ਆਦਿ ।੨੩੮। ਚਿੱਨਗ ਰੋਗ (ਮੂਤ੍ਰ ਘਾਤ) ਮੂਤ੍ਰ ਵਿਚ ਨੁਕਸ ਪੈ ਜਾਣਾ, ਸੁਗਿੰਦ੍ਰ ਪੇਟ ਫੁੱਲ ਜਾਣਾ ਦੁਖੂਤ੍ਰਾ ਵੀ ਪੇਸ਼ਾਬ ਨਾਲ ਹੀ ਸਬੰਧ ਰਖਦਾ ਹੈ, ਪੱਥਰੀ ਵੀ ਪੇਸ਼ਾਬ ਨੂੰ ਰੋਕਦੀ ਹੈ ਬਾਇ ਫਿਰੰਗ (ਆਤਸ਼ਕ) ਰੋਗੇ ਤੇ । ਅੱਧਾ ਦਿਸਣਾ ਜਿਸ ਨੂੰ ਅੰਧਰਾਤਾ ਕਿਹਾ ਜਾਂਦਾ ਹੈ - ਗਲਤ ਕੁਸ਼ਟ ਜਿਸਨੂੰ (ਕੋਹੜ) ਕਿਹਾ ਜਾਂਦਾ ਹੈ ਸੇਤ ਕੁਸਟ-ਚਿਟਾ ਕੋਹੜ - ਜਿਸ ਤੋਂ ਅੰਗ ਵਿਚ ਪਾਕ ਪੈ ਜਾਂਦੀ ਹੈ ।੨੩੯। ਸੇਤ ਸੂਲ (ਜੋ ਪੇਟ ਵਿਚ ਨੇਜੇ ਦੇ ਖੁਭ ਜਾਣ ਵਾਂਗ) ਦਰਦ ਹੁੰਦਾ ਹੈ । ਆਂਤ ਰੋਗ (ਆਂਤੜੀ ਦੀ) ਬਿਮਾਰੀ ਸੰਗਰਹਿਣੀ ਅਤਿਸਾਰ ਦਸਤ ਪੇਚਸ ।੨੪੦। ਸੀਤਲਾ ਜਿਸ ਨੂੰ ਮਾਤਾ ਵੀ ਕਿਹਾ ਜਾਂਦਾ ਹੈ ਇਸ ਦੀਆਂ ਕਈ ਕਿਸਮਾਂ ਹਨ - ਅਗਨ ਬਾਵ (ਜਠਰ ਅਗਨੀ ਚ ਵਗਾੜ ਪੈ ਜਾਣਾ) ਭਰਮ ਚਿਤ (ਦਿਲ ਦੀ ਬਿਮਾਰੀ, ਉਦਰ ਰੋਗ ਢਿੱਡ ਦੀਆਂ ਬੀਮਾਰੀਆਂ) ।੨੪੧। ਤਪਤ (ਤਾਪ ਨਾਲ) ☛✡

ਜੁੱਧ ਵਿਚ ਸਾਹਮਣੇ ਆ ਗਏ ਤੇ-
੧. ਮਾਰੋ ਮਾਰ ਦੀਆਂ ਆਵਾਜਾਂ ਚਾਰੇ ਪਾਸਿਓਂ ਦੇਣ ਲੱਗੇ ॥੨੩੨॥
੨. ਤੀਰਾਂ ਦੀ ਵਰਖਾ ਕਰ ਦਿੱਤੀ ਕ੍ਰੋਧ ਵਿਚ ਆ ਕੇ ।
੩. ਜਿਸ ਤਰ੍ਹਾਂ ਬੱਦਲ ਧਰਤੀ ਦੇ ਉਪਰ ਬਰਸਦਾ ਹੈ ।
੪. ਗੁੱਸ਼ਾ ਕਰ ਕਰ ਕੇ ਸ਼ਸ਼ਤ੍ਰ-ਅਸਤਰ ਚਲਾਉਂਦੇ ਹਨ ।
੫. ਬਿਨਾਂ ਦੇਰ ਨਾ ਕੱਟੇ ਜਾਣ ਵਾਲੇ ਜੋਧੇ ਨੂੰ ਕੱਟ ਸੁੱਟਣ ਵਾਲੇ ॥੨੩੩॥
੬. ਸ੍ਰੀ ਅਕਾਲ ਜੀ ਨੇ (ਹੁਅੰ) ਸ਼ਬਦ ਕਹਿ ਦਿੱਤਾ ।
੭. ਜਿਸ ਤੋਂ ਦੁਖਾਂ ਰੋਗਾਂ ਨੇ ਜਨਮ ਲੈ ਲਿਆ ।
੮. ਵੈਦਿਕ ਬੋਲੀ ਵਿਚ ਜਿਨ੍ਹਾਂ ਨੂੰ ਵਾਈ, ਜ੍ਵਰ, ਪਿੱਤ, ਤਾਪ ਕਿਹਾ ਜਾਂਦਾ ਹੈ ।
੯. ਛਈ ਰੋਗ ਤੇ ਸੰਨਪਾਤ ਗਿਣੋ ॥੨੩੪॥
੧੦. ਜਿਸ ਤੋਂ ਬਾਇ, ਪਿਤ, ਕਫ, ਉਪਜ ਪਏ ।
੧੧. ਇਹਨਾਂ ਤੋਂ ਹੋਰ ਕਈ ਕਿਸਮਾਂ ਹੋ ਗਈਆਂ ।
੧੨. ਹੁਣ ਮੈਂ ਉਹਨਾ ਦੇ ਨਾਮ ਪ੍ਰਗਟ ਕਹਿਕੇ ਸੁਣਾਉਂਦਾ ਹਾਂ।
੧੩. ਅਯੁਰ ਵੈਦਾਂ ਨੂੰ ਸਾਰਿਆਂ ਨੂੰ ਖੁਸ਼ ਕਰਦਾ ਹਾਂ ॥੨੩੫॥
੧੪. ਆਮਪਾਤ, ਸ੍ਰੋਨਾਤ ਪਾਤ (ਖ੍ਰੂਨ ਦਾ ਦੌਰਾ)
੧੫. ਅਰਧ ਸਿਰਾ, ਦਿਲ ਦਾ ਧੜਕਣਾ ।
੧੬. ਪ੍ਰਾਨ ਬਾਇ, ਅਪਾਨ ਬਾਇ ਸਮਝੋ ।
੧੭. ਦੰਦਾਂ ਦਾ ਰੋਗ, ਜਾੜ੍ਹ ਦਰਦ ਗਿਣ ਲਵੋ ॥੨੩੬॥
੧੮. ਨੇਤਰ ਤਾਪ-ਚੌਥਾ ਤਾਪ
੧੯. ਹਫਤਾ ਵਾਰੀ ਜਵਰਬ ਨਿਆਂ ਦੀ ਜਿਵੇਂ
੨੦. ੨੧ ਦਿਨ ਜਾਂ ਡੇੜ ਮਾਹਾ ਆਦਿ ਤਾਪ ਹੈ ।
੨੧. ਦੰਦ ਕੱਢ ਕੇ ਇਹ ਸਾਰੇ ਰੋਗ ਦੈਂਤਾਂ ਉਪਰ ਜਾ ਪਏ ॥੨੩੭॥
੨੨. ਪੈਰ ਸੁੱਜ ਕੇ ਮੋਟਾ ਹੋ ਜਾਣਾ ਤੇ ਦਸਤ ਆਦਿ
੨੩. ਹੋ ਗਏ ਦੁਸਟਾਂ ਨੂੰ ਦੁੱਖ ਦੇਣ ਤੇ ਸਗੋਂ ਗ੍ਰਿਸਤ ਹੋਣ ਲਈ
੨੪. ਖਈ ਰੋਗ -ਬਾਦੀ ਮਵੇਗੀ -
੨੫. ਪਾਂਡੂ ਰੋਗ ਪੀਨਸ ਲਕ ਦਰਦ ਆਦਿ ॥੨੩੮॥
੨੬. ਤਨ ਵਿਚੋਂ ਚੰਗਿਆੜੇ ਨਿਕਲਨੇ, ਭਗਿੰਦਰ = ਬਵਾਸੀਰ ਦਖਨੂਤਾ
੨੭. ਪੱਥਰੀ, ਬਾਇ, ਵਸਤ, ਅੰਧਰਾਤਾ, ਆਦਿ ।
੨੮. ਗਿੱਲੜ ਕੋਹੜ ਆਦਿ ਰੋਗ ਦੈਂਤਾਂ ਨੂੰ ਹੋ ਗਏ ।
੨੯. ਚਿੱਟਾ ਕੋਹੜ ਗਧ ਦਾ ਵਗਨਾ ਆਦਿ ਕਿਤਨਿਆਂ ਨੂੰ ਹੋ ਗਿਆ ॥੨੩੯॥
੩੦. ਪੇਟ ਦਰਦ ਹੋ ਕੇ ਕਿਤਨੇ ਮਰ ਗਏ ।
੩੧. ਪਸਲੀ ਅੰਤੜੀ ਰੋਗ ਨਾਲ ਕਿਤਨੇ ਮਰ ਗਏ ।
੩੨. ਦੁਸ਼ਟਾਂ ਨੂੰ ਕਿਤਨਿਆਂ ਨੂੰ ਸੰਗ੍ਰਹਿਣੀ ਹੋ ਗਈ - ਉਸਨੇ
੩੩. ਮੁੜਕੇ ਜਿਊਣ ਦਾ ਨਾਂ ਹੀ ਨਹੀਂ ਲਿਆ ॥੨੪੦॥
੩੪. ਕਿਤਨੇ ਸੀਤਲਾ ਨਾਲ ਮਰ ਗਏ ।
੩੫. ਕਿਤਨੇ ਅਗਨ ਵਾਇ ਹੋ ਕੇ ਮਰ ਗਏ ਸੜਕੇ ।
੩੬. ਕਿਤਨੇ ਚਿਤ ਵਿਚ ਭ੍ਰਮ ਹੋਣ ਨਾਲ ਟਿੰਨਸਿਨ ਨਾਲ ਹੀ ਮਰ ਗਏ ।
੩੭. ਕਿਤਨੇ ਪੇਟ ਰੋਗ ਨਾਲ ਮਰ ਗਏ ਵੈਰੀ ॥੨੪੧॥
੩੮. ਜਿਸ ਵੇਲੇ ਕਰਤਾਰ ਨੇ ਇਹੋ ਜਿਹੇ ਰੋਗ ਬਣਾ ਦਿੱਤੇ
੩੯. ਬਹੁਤ ਦੁਸ਼ਮਨ ਤਾਪ ਨਾਲ ਦੁਖੀ ਹੋਏ ।
੪੦. ਜਿਨ੍ਹਾਂ ਦੇ ਤਨ ਤੇ ਰੋਗ ਨੇ ਦਿਖਾਈ ਦਿੱਤੀ ।
੪੧. ਉਸ ਨੇ ਜਿਊਣ ਦੀ ਆਸ ਮੁਕਾ ਦਿੱਤੀ ॥੨੪੨॥
੪੨. ਕਿਤਨੇ ਦੁਸ਼ਟ ਤਾਪ ਨਾਲ ਤਪਣ ਲੱਗੇ ।
੪੩. ਕਿਸੇ ਨੂੰ ਪੇਟ ਰੋਗ ਜਲੋਧਰ ਆਦਿ ਹੋ ਕੇ ਖਪ ਗਏ।
੪੪. ਕਿਤਨਿਆਂ ਨੂੰ ਤਾਪ ਨਾਲ ਕੰਬਣੀ ਚੜ੍ਹ ਗਈ ।
੪੫. ਕਿਸੇ ਨੂੰ ਵਾਇ ਕਿਸੇ ਨੂੰ ਪਿੱਤ ਸਰੀਰ ਤੇ ਵਧ ਗਏ ॥੨੪੩॥
੪੬. ਪੇਟ ਦੇ ਰੋਗ ਪਾਣੀ ਪੈ ਕੇ ਜਾਂ ਗੈਸ ਬੰਦ ਹੋ ਕੇ ਕਿਤਨੇ ਮਰ ਗਏ ।
੪੭. ਕਿਤਨੇ ਕਈ ਦੁੱਖਾਂ ਨਾਲ ਦੁਖੀ ਹੋ ਗਏ ।
੪੮. ਕਿਤਨਿਆਂ ਨੂੰ ਸਨਪਾਤ ਹੋ ਗਿਆ ।
੪੯. ਕਿਤਨਿਆਂ ਨੂੰ ਬਾਇ ਪਿੱਤ, ਬਲਗਮ ਹੋ ਗਿਆ ॥੨੪੪॥
੫੦. ਕਿਤਨੇ ਸਿਰ ਦਰਦ ਨਾਲ ਮਰ ਗਏ ।
੫੧. ਕਿਤਨੇ ਵਾਈ ਤੋਂ ਦਿਲ ਤੋੜ ਬੈਠੇ ।
੫੨. ਕਿਤਨੇ ਖਈ ਰੋਗ ਨੇ ਖਾ ਲਏ ।
੫੩. ਕਿਤਨਿਆਂ ਦਾ ਨਾਲ ਬੇ-ਵਾਦੀ ਰੋਗ ਨਾਲ ਹੋ ਗਿਆ ॥੨੪੫॥
੫੪. ਦਾੜ ਪੀੜ ਨਾਲ ਕਿਤਨੇ ਮਰ ਗਏ ।
੫੫. ਸੁਦਾਪੁਣਾ ਹੋ ਕੇ ਕਿਤਨੇ ਕਮਲੇ ਹੋ ਗਏ ।
੫੬. ਜਿਸ ਦੇ ਤਨ ਨੂੰ ਰੋਗ ਗ੍ਰਸਿਆ ।
੫੭. ਉਸ ਦੇ ਪ੍ਰਾਣ ਦੇਹ ਛੱਡਕੇ ਦੌੜ ਗਏ ॥੨੪੬॥

✡ ☛ ਮਰ ਗਏ = ਗਨ (ਖਸਰਾ) ਸੰਨਪਪਾਤ (ਸਿਰ ਸਧਾਮ)

ਉਪ੍ਰੋਕਤ ਲੇਖ ਦੇ ਲਿਖਣ ਦਾ ਗੁਰਦੇਵ ਜੀ ਦਾ ਕੇਂਦਰੀ ਭਾਵ ਹੈ ਕਿ ਜਦੋਂ ਮਨੁਖ ਜਾਤੀ ਪ੍ਰਭੂ ਪਿਤਾ ਤੋਂ ਮੁਖ ਮੋੜਕੇ ਆਪਣੇ ਬਲ ਦਾ ਘੁਮੰਡ ਪ੍ਰਸਤ ਹੋ ਜਾਵੇ ਤਾਂ ਪ੍ਰਭ ਸ਼ਕਤੀ ਰੋਗਾਂ ਨੂੰ ਜਨਮ ਦੇਂਦੀ ਹੈ - ਜੋ ਜੀਵ ਦੇ ਕੀਤੇ ਕਰਮਾ ਦਾ ਲੇਖਾ ਜੋਖਾ ਕਰਦੇ ਹਨ ਤੇ ਦੰਡ ਦੇ ਕੇ ਉਸ ਦੇ ਪਾਪਾਂ ਦਾ ਲੇਖਾ ਚੁਕਾਉਂਦੇ ਹਨ । ਸਾਡੇ ਬਜ਼ੁਰਗ ਬੜੇ ਘੱਟ ਦਵਾਈ ਦਾ ਸੇਵਨ ਕਰਦੇ ਸੀ ਜੋ ਸੇਵੈ ਬਲ ਸਚੀਕਾ ਅਰੋਗ ਰਹਿੰਦੇ ਸਨ । ਅਸੀਂ ਅੱਜ ਜਿਉਂ ਜਿਉਂ ਮੈਂ ਮੇਰੀ ਤੇ ਲਾਲਚ ਦੇ ਵੱਸ ਤ੍ਰਿਸ਼ਨਾਂ ਦੀ ਅੱਗ ਦੇ ਭਾਂਬੜ ਬਾਲ ਰਹੇ ਹਾਂ ਆਪਣੇ ਪ੍ਰਭ ਗੁਰੂ ਪ੍ਰਭ ਪ੍ਰਮੇਸਰ ਦੇ ਦੱਸੇ ਰਾਹ ਤੋਂ ਥਿੜਕ ਰਹੇ ਹਾਂ ਤਿਉਂ ਤਿਉਂ ਰੋਗ ਹਰ ਰੋਜ ਨਵੇਂ ਤੋਂ ਨਵੇਂ ਸਾਡੇ ਮਹਿਮਾਨ ਹੋ ਰਹੇ ਹਨ ਤੇ ਉਹਨਾਂ ਦੀ ਖਾਤ੍ਰਦਾਰੀ ਵਿਚ ਸਾਡੀ ਕੀਤੀ ਕਮਾਈ ਰੁੜ ਰਹੀ ਹੈ ਤੇ ਆਤਮ ਪ੍ਰੇਸ਼ਾਨੀ ਵਧ ਰਹੀ ਹੈ ਛੋਲੇ ਤਾਂ ਚੱਬਣ ਲਈ ਮਿਲ ਨਹੀਂ ਰਹੇ ਹੁਣ ਛੋਲਿਆਂ ਦੀ ਥਾਂ, ਅੱਗੇ ਹੀ ਦਵਾਈਆਂ ਦੀਆਂ ਗੋਲੀਆਂ ਨੇ ਲੈ ਲਿਆ ਹੈ । * * * * *

☛ ਤਾਕਤ ਜਾਂ ਸ਼ੌਕ ਰੱਖਦੇ ਹਨ ਉਹ ਭੋਗ ਤਾਂ ਕਰ ਲੈਂਦੇ ਹਨ ਪਰ ਦਿਲ ਦੀ ਬੀਮਾਰੀ ਲੱਗਣ ਦਾ ਖਤਰਾ ਹੁੰਦਾ ਹੈ ਅਤੇ ਇਹੋ ਜਿਹੇ ਬੰਦੇ ਦੇ ਜਿਹੜੇ ਜੁਆਕ ਜੰਮਣਗੇ ਉਹ ਵੀ ਰਹੇ ਖੁਹੇ ਹੀ ਹੋਣਗੇ । ਮਤਲਬ ਬੱਚਿਆਂ ਦੇ ਅੰਗਾਂ ਵਿਚ ਕਿਤੇ ਨਾ ਕਿਤੇ ਨੁਕਸ ਰਹਿ ਜਾਏਗਾ । ਪਰ ਇਹ ਗੱਲ ਸਾਰਿਆਂ ਉਤੇ ਨਹੀਂ ਢੁਕਦੀਆਂ । ਚਾਰਲੀ ਚੈਪਲਿਨ ਦੀ ਹੀ ਮਿਸਾਲ ਲਓ ਜਦੋਂ ਹਾਸ ਰਸ ਦਾ ਇਹ ਪ੍ਰਸਿੱਧ ਐਕਟਰ ੭੫ ਸਾਲ ਦੇ ਨੇੜੇ ਤੇੜੇ ਸੀ ਤਾਂ ਉਦੋਂ ਵੀ ਉਹ ਜੁਆਕ ਜਮਾ ਰਿਹਾ ਸੀ ਇਹ ਬੱਚੇ ਉਸ ਦੀ ਨੌਜੁਆਨ ਹੁਸੀਨ ਪਤਨੀ ਓਨਾ-ਓ-ਨੀਲ ਤੋਂ ਪੈਦਾ ਹੋਇ । ਸਾਡੇ ਸਾਹਮਣੇ ਸਕਾਟ ਲੈਂਡ ਦੇ ਵਿਚ ਇਕ ਬੁੱਢੇ ਡਾਨਲਡ ਮੈਕਲੌਡ ਦੀ ਮਿਸਾਲ ਕਾਫੀ ਦਿਲ ਚਸਪ ਹੈ ਇਸ ਸੱਜਣ ਨੇ ਤਿੰਨ ਵਿਆਹ ਕੀਤੇ, ਉਸ ਦੀਆਂ ਪਹਿਲੀਆਂ ਵਹੁਟੀਆਂ ਨੇ ੨੦ ਬੱਚੇ ਜੰਮੇ । ਜਦੋਂ ਮਿਕਲੈਂਡ ੮੦ ਵਰਿਆਂ ਵਿਚ ਪਹੁੰਚਿਆਂ ਤਾਂ ਇਸ ਐਸ਼ੀ ਪੱਠੇ ਨੇ ੧੬ ਵਰ੍ਹਿਆਂ ਦੀ ਕੁੜੀ ਨਾਲ ਵਿਆਹ ਕਰਵਾਇਆ ਤੇ ਇਸ ਕੁੜੀ ਨੇ ਅਗੋਂ ਮੈਕੌਡ ਨੂੰ ੯ ਜੁਆਕ ਜੰਮ ਕੇ ਦਿੱਤੇ । ਹੋਰ ਸੁਣੋ ਇਨ੍ਹਾਂ ਬੱਚਿਆਂ ਵਿਚ ਕੋਈ ਨੁਕਸ ਦੇਖਣ ਵਿਚ ਨਹੀਂ ਮਿਲਿਆ ਸਗੋਂ ਦੋ ਮੁੰਡੇ ਤਾਂ ਵੱਡੇ ਹੋ ਕੇ ਸੁੱਖ ਨਾਲ ਜਨਰਲ ਬਣੇ ਅਤੇ ਇਕ ਨੂੰ ਭਾਰਤ ਦਾ ਗਵਰਨਰ ਜਨਰਲ ਹੋਣ ਦਾ ਮਾਣ ਹਾਸਲ ਹੋਇਆ। ਇਕ ਤਾਜਾ ਮਿਸਾਲ ਸੁਣੋ - ਇੰਗਲੈਂਡ ਦਾ ਇਕ ਬੰਦਾ ਬਿਲ ਲੈਪਰਡ ੯੩ ਵੇਂ ਸਾਲ ਦੀ ਉਮਰ ਵਿਚ ਹਸਪਤਾਲ ਵਿਚ ਲਗਿਆ ਤੇ ਡਾਕਟਰ ਨੂੰ ਬੇਨਤੀ ਕੀਤੀ ਕਿ ਉਸ ਦੀ ਅੱਖ ਦਾ ਅਪ੍ਰੇਸ਼ਨ ਕੀਤਾ ਜਾਏ ਤਾਂ ਕਿ ਉਹ ਆਪਣੀ ਪੰਜ ਸਾਲਾ ਬੱਚੀ ਨੂੰ ਜੀਅ ਭਰਕੇ ਵੇਖ ਸਕੇ ਤੇ ਨਾਲੇ ਖੇਡ ਸਕੇ । ਜਿਹੜੀ ਪਤਨੀ ਨੇ ਬਿਲ ਨੂੰ ਇਹ ਕੁੜੀ ਜੰਮ ਕੇ ਦਿਤੀ ਉਹ ਬਿਲ ਨਾਲੋਂ ੫੩ ਵਰੇ ਛੋਟੀ ਸੀ । ਪਰ ਅੱਖ ਦਾ ਅਪ੍ਰੇਸ਼ਨ ਠੀਕ ਨਾ ਹੋ ਸਕਿਆ ਤੇ ਬਿਲ ਹੁਰੀ ਚਲਦੇ ਬਣੇ ।

ਲਿਖਣ ਦਾ ਭਾਵ ਇਹ ਕਿ ਇਨਸਾਨ ਨੂੰ ਹਰ ਕੰਮ ਆਪਣੀ ਕਿਸੇ ਹੱਦ ਦੀ ਸੀਮਤ ਦੇ ਅੰਦਰ ਹੀ ਕਰਨਾ ਚਾਹੀਦਾ ਹੈ - ਇਹ ਲੇਖ ਬੜਾਂ ਲੰਮਾ ਹੈ ਮੈਂ ਹੱਦ ਤੋਂ ਬਾਹਰ ਨਹੀਂ ਜਾਣਾ ਚਾਹੁੰਦਾ ਜਿਸ ਲਈ ਦੱਸਣਾ ਹੈ ਕਿ ਜਿਥੇ ਸਚੋ ਸੱਚ ਦਾ ਲੇਖਕ ਸ੍ਰ: ਖੁਸ਼ਵੰਤ ਸਿੰਘ ਭੋਗ ਵਿਲਾਸ ਦਾ ਜਿਕਰ ਕਰਦਾ ਹੈ ਉਥੇ ਇਹਨਾਂ ਤੇ ਵਿਅੰਗ ਵੀ ਕਸ ਰਿਹਾ ਹੈ - ਕਿ ੭੨ ਸਾਲ ਦਾ ਪਰਾਨੀ ਇਕ ੫੦ ਸਾਲਾ ਇਸਤਰੀ ਦਾ ਸ਼ੌਹਰ ਹੋਵੇ ਤੇ ਨੇਤ੍ਰਾਂ ਦੀ ਨਿਗਾਹ ਤੋਂ ਬੇਜਾਰ ਹੋਵੇ ਆਪਣੀ ਪੰਜ ਸਾਲਾ ਦੀ ਬੱਚੀ ਨੂੰ ਵੇਖਣ ਤੋਂ ਬੇਜ਼ਾਰ ਹੋਵੇ ਤੇ ਇਸ ਅਵਸਰ ਤੇ ਛੱਡਕੇ ਪ੍ਰਲੋਕ ਨੂੰ ਤੁਰ ਜਾਵੇ ਕੀ ਬਣਿਆ ਉਸ ਇਸਤਰੀ ਦਾ ਕੀ ਵੇਖਿਆ ਬੱਚੀ ਨੇ ਆਪਣੇ ਪਿਤਾ ਦਾ ਸੁਖ । ਜਿਸ ਲਈ ਉਹ ਅੱਗੇ ਆਪਣੀ ਰਾਇ ਲਿਖਦਾ ਹੈ ਕਿ ਜਿਹੜੇ ਡਾਕਟਰ ਇਹਨਾਂ ਪ੍ਰਸ਼ਨਾਂ ਦੇ ਮਾਹਰ ਹਨ ਉਹਨਾਂ ਦਾ ਕਹਿਣਾ ਹੈ ਕਿ ੭੦ ਵਰ੍ਹਿਆਂ ਵਿਚ ਪੁੱਜੇ ਬੁੱਢਿਆਂ ਲਈ ਚੰਗਾ ਹੈ ਕਿ ਉਹ ਭੋਗ ਵਿਲਾਸ ਤੋਂ ਦੂਰ ਹੀ ਰਹਿਣ ਅਤੇ ਨਾਂ ਹੀ ਉਨ੍ਹਾਂ ਲਈ ਸੋਭਾ ਦਿੰਦਾ ਹੈ ਕਿ ਉਹ ਆਪਣੀ ਭੋਗ ਵਿਲਾਸ ਦੀ ਯੋਗਤਾ ਨੂੰ ਵਧਾਉਣ ਲਈ ਐਵੇਂ ਡਾਕਟਰਾਂ ਪਿਛੇ ਗੇੜੇ ਕੱਢਦੇ ਰਹਿਣ । ਜੇ ਉਹ ਯੋਗ ਹੋਣ ਵੀ ਤਾਂ ਏਨੀ ਉਮਰ ਵਿਚ ਜੁਆਕ ਜੰਮਕੇ ਉਹ ਇਕ ਪਿਉ ਦਾ ਰੋਲ ਅਦਾ ਨਹੀਂ ਕਰ ਸਕਦੇ। ਇਸ ਉਮਰ ਵਿਚ☛

[੧]ਕਹੱ ਲਗੇ ਮੈਂ ਬਰਨ ਸੁਨਾਊਂ ॥ [੨]ਗ੍ਰੰਥ ਬਢਨ ਤੇ ਅਤਿ ਡਰ ਪਾਊਂ ॥
[੩]ਇਹੱ ਬਿਧਿ ਭਯੋ ਦਾਨਵਨ ਨਾਸਾ ॥ [੪]ਖੜਗਕੇਤ ਅਸੁ ਕਿਯਾ
ਤਮਾਸਾ[i] ॥੨੪੭॥ [੫]ਇਹੱ ਬਿਧਿ ਤਨ ਦਾਨਵ ਜਬ ਮਾਰੇ ॥ [੬]ਪੁਨਿ ਅਸਿਧੁਜ
ਅਸ ਮੰਤ੍ਰ ਬਿਚਾਰੇ ॥ [੭]ਜੋ ਇਨ ਕੋ ਹ੍ਵੈਹੈ ਰਨ ਨਾਸਾ ॥ [੮]ਮੁਝੈ ਦਿਖੈ ਹੈ ਕਵਨ
ਤਮਾਸਾ[ii] ॥੨੪੮॥ [੯]ਤਿਨ ਕਹੱ ਦੀਨ ਐਸ ਬਰ ਦਾਨਾ ॥ [੧੦]ਤੁਮ ਤੇ ਹੋਹਿ
ਅਵਖਧੀ ਨਾਨਾ ॥ [੧੧]ਜਿਹੱ ਕੇ ਤਨ ਕੋ ਰੋਗ ਸੰਤਾਵੈ ॥ [੧੨]ਤਾਂਹਿ ਅਵਖਧੀ
ਬੇਗ ਜਿਯਾਵੈ ॥੨੪੯॥ [੧੩]ਇਹੱ ਬਿਧਿ ਦਯੋ ਜਬੈ ਬਰਦਾਨਾ ॥ [੧੪]ਮਿਰਤਕ
ਹੁਤੇ ਅਸੁਰਿ ਜੇ ਨਾਨਾ ॥ [੧੫]ਤਿਨ ਤੇ ਅਧਿਕ ਅਵਖਧੀ ਨਿਕਸੀ ॥ [੧੬]ਅਪਨੇ
ਸਕਲ ਗੁਨਨ ਕਹੱ ਬਿਗਸੀ ॥੨੫੦॥ [੧੭]ਜਾ ਕੇ ਦੇਹ ਪਿੱਤ੍ਯ ਦੁਖ ਦੇਈ ॥
[੧੮]ਸੋ ਭਖਿ ਜਰੀ ਬਾਤ ਕੀ ਲੇਈ ॥ [੧੯]ਜਿਹ ਦਾਨਵ ਕੌ ਬਾਇ ਸੰਤਾਵੈ ॥
[੨੦]ਸੋ ਲੈ ਜਰੀ ਪਿੱਤ੍ਯ ਕੀ ਖਾਵੈ ॥੨੫੧॥ [੨੧]ਜਾ ਕੀ ਦੇਹੱਹਿੱ ਕਫ ਦੁਖ
ਲ੍ਯਾਵੈ ॥ [੨੨]ਸੋ ਲੈ ਕਫਨਾਸਨੀ ਚਬਾਵੈ ॥ [੨੩]ਇਹ ਬਿਧਿ ਅਸੁਰ ਭਏ ਬਿਨੁ
ਰੋਗਾ ॥ [੨੪]ਮਾਂਡਤ ਭਏ ਜੁੱਧ ਤਜਿ ਸੋਗਾ[iii] ॥੨੫੨॥ [੨੫]ਅਗਨਿ ਅਸਤ੍ਰ
ਛਾਡਾ ਤਬ ਦਾਨਵ ॥ [੨੬]ਜਾ ਤੇ ਭਏ ਭਸਮ ਬਹੁ ਮਾਨਵ ॥ [੨੭]ਬਾਰੁਣਾਸਤ੍ਰ
ਤਬ ਕਾਲ ਚਲਾਯੋ ॥ [੨੮]ਸਕਲ ਅਗਨਿ ਕੋ ਤੇਜ ਮਿਟਾਯੋ ॥੨੫੩॥ [੨੯]ਰਾਛਸ
ਪਵਨ ਅਸਤ੍ਰ ਸੰਧਾਨਾ ॥ [੩੦]ਜਾ ਤੇ ਉਡਿਤ ਭਏ ਗਨ ਨਾਨਾ ॥ [੩੧]ਭੂਧਰਾਸਤ੍ਰ
ਤਬ ਕਾਲ ਪ੍ਰਹਾਰਾ ॥ [੩੨]ਸਭ ਸਿਵਕਨ ਕੋ ਪ੍ਰਾਨ ਉਬਾਰਾ ॥੨੫੪॥ [੩੩]ਮੇਘ
ਅਸਤ੍ਰ ਛੋਰਾ ਪੁਨਿ ਦਾਨਵ ॥ [੩੪]ਭੀਜਿ ਗਏ ਜਿਹ ਤੇ ਸਭ ਮਾਨਵ ॥ [੩੫]ਬਾਇ
ਅਸਤ੍ਰ ਲੈ ਕਾਲ ਚਲਾਯੋ ॥ [੩੬]ਸਭ ਮੇਘਨ ਤਤਕਾਲ ਉਡਾਯੋ ॥੨੫੫॥
[੩੭]ਰਾਛਸਾਸਤ੍ਰ ਰਾਛਸਹਿ ਚਲਾਯੋ ॥ [੩੮]ਬਹੁ ਅਸੁਰਨ ਤਾਤੇ ਉਪਜਾਯੋ ॥
[੩੯]ਦੇਵਤਾਸਤ੍ਰ ਛੋਰਾ ਤਬ ਕਾਲਾ ॥ [੪੦]ਅਸੁਰ ਸੈਨ ਕੂਟਾ ਦਰਹਾਲਾ ॥੨੫੬॥
[੪੧]ਜੱਛ ਅਸਤ੍ਰ ਤਬ ਅਸੁਰ ਚਲਾਯੋ ॥ [੪੨]ਗੰਧ੍ਰਬਾਸਤ੍ਰ ਲੈ ਕਾਲ ਬਗਾਯੋ ॥
[੪੩]ਤੇ ਦੋਊ ਆਪੁ ਬੀਚ ਲਰਿ ਮਰੇ ॥ [੪੪]ਟੂਕ ਟੂਕ ਹ੍ਵੈ ਭੁ ਪਰ ਪੁਨਿ ਝਰੇ ॥੨੫੭॥
[੪੫]ਚਾਰਣਾਸਤ੍ਰ ਜਬ ਅਸੁਰ ਸੰਧਾਨਾ ॥ [੪੬]ਚਾਰਣ ਉਪਜ ਠਾਢ ਭੇ ਨਾਨਾ ॥
[੪੭]ਸਿਧ ਅੱਸਤ੍ਰ ਅਸਿਧੁਜ ਤਬ ਛੋਰਾ ॥ [੪੮]ਤਾਂ ਤੇ ਮੁਖ ਸਤ੍ਰੂਨ ਕੋ ਤੋਰਾ ॥੨੫੮॥
[੪੯]ਉਰਗ ਅਸਤ੍ਰ ਲੈ ਅਸੁਰ ਪ੍ਰਹਾਰਾ ॥ [੫੦]ਤਾਂ ਤੇ ਉਪਜੇ ਸਰਪ ਅਪਾਰਾ ॥
[੫੧]ਖਗਪਤਿ ਅਸਤ੍ਰ ਤਜਾ ਤਬ ਕਾਲਾ ॥ [੫੨]ਭੱਛਿ ਗਏ ਨਾਗਨ
ਦਰਹਾਲਾ ॥੨੫੯॥ [੫੩]ਬਿੱਛੂ ਅਸਤ੍ਰ ਦਾਨਵਹਿ ਚਲਾਯੋ ॥ [੫੪]ਬਹੁ ਬਿਛੂਯਨ
ਤਾ ਤੇ ਉਪਜਾਯੋ ॥ [੫੫]ਲਸ਼ਟਿਕਾਸਤ੍ਰ ਅਸਿਧੁਜ ਤਬ ਛੋਰਾ ॥ [੫੬]ਸਭਹੀਂ ਡਾਂਕ
ਅਠੂਹਨ ਤੋਰਾ ॥੨੬੦॥ [੫੭]ਸਸਤ੍ਰ ਅਸਤ੍ਰ ਅਸ, ਅਸੁਰ ਚਲਾਏ ॥

---

i ਇਹ ਹੈ ਅਕਾਲ ਪੁਰਖ ਦਾ ਜਗਤ ਤਮਾਸ਼ਾ ਜੋ ਉਹਨਾਂ ਦੈਂਤਾਂ ਨੂੰ ਸ਼ਾਸਤਰ ਨਾਲ ਮਾਰਿਆ ਜਾਂਦਾ ਸੀ ਤਾਂ ਉਹਨਾ ਦੇ ਖ਼ੂਨ ਤੋਂ ਸਵਾਸ ਤੋਂ ਹੋਰ ਦੈਂਤ ਪੈਦਾ ਹੋ ਜਾਂਦੇ ਸੀ ਜੋ ਇਸ ਲਈ ਰੋਗਾਂ ਨਾਲ ਦੁਖੀ ਹੋਇ ਇਕ ਤਾਂ ਲੜਨ ਯੋਗ ਹੀ ਨਾ ਰਹੇ ਦੂਜੇ ਰੋਗ ਨਾਲ ਮਰਕੇ ਖ਼ੂਨ ਵੀ ਨਾ ਵਗਿਆ। ਤੀਜੇ ਉਸ ਵੇਲੇ ਦਵਾਈ ਜਾ ਇਲਾਜ ਅਥਵਾ ਅਉਖਧੀ ਦਾ ਨਾਮੋ ਨਿਸ਼ਾਨ ਹੀ ਨਹੀਂ ਸੀ, ਜਿਹੜਾ ਰੋਗ ਗ੍ਰਿਸਤ ਹੁੰਦਾ ਉਹ ਮਰਕੇ ਹੀ ਛੁਟਕਾਰਾ ਪਾਉਂਦਾ। ਜਿਸਨੂੰ ਗੁਰੂ ਨਾਨਕ ਦੇਵ ਜੀ ਕੁਦਰਤ ਦੀ ਇਕ ਪਾਸੇ ਦੀ ਖੇਡ ਗਰ ਦਾਨਿਆ ਹੈ :—ਜੈਸਾ ਕਿ : *ਤੁਧੁ ਸੰਸਾਰੁ ਉਪਾਇਆ ਸਿਰੇ ਸਿਰਿ ਧੰਧੇ ਲਾਇਆ ॥ ਵੇਖਹਿ ਕੀਤਾ ਆਪਣਾ ਕਰਿ ਕੁਦਰਤਿ ਪਾਸਾ ਢਾਲ ਜੀਉ ॥੨॥ ਪੰ:੭੧॥ਮ:੧॥* ਜੋ ਉਸਦੀ ਚੋਪੜ ਦੀ ਖੇਡ ਹੈ।

ii ਗੁਰਦੇਵ ਨੇ ਜਿਹੜਾ ਇਹ ਬਚਨ ਲਿਖਿਆ ਹੈ ਕਿ ਮੈਂ ਇਥੇ ਲੋਕ ਮੰਚ ਤੇ (ਦੇਖਨ ਆਯੋ ਜਗਤ ਤਮਾਸਾ) ਉਹ ਭੰਗੜੇ ਜਾਂ ਕੁੜੀਆਂ ਦੇ ਗਿਧੇ ਅਥਵਾ ਕੰਜਰਾਂ ਦੇ ਅਖਾੜੇ ਜਾਂ ਇਹਨਾਂ ਹੂਰਾਂ ਦੀਆਂ ਫੋਟੋਆਂ ਵੇਖਣ ਦੇ ਚਾਹਵਾਨ ਨਹੀਂ ਸਨ, ਇਸਤਰੀ ਗੀਤਾਂ ਦੇ ਤਾਂ ਉਹ ਵਿਰੁਧ ਲਿਖ ਗਏ ਨੇ। ਉਹਨਾਂ ਦਾ ਤਾਂ ਤਮਾਸ਼ਾ ਅਣਖ, ਧਰਮ, ਸ਼ਰਮ ਨੂੰ ਕਾਇਮ ਕਰਮਾ ਜੰਗ, ਜੁਧ ਤੇ ਆਪਣੇ ਅਕਾਲ ਪਿਤਾ ਅਤੇ ਕੁਦਰਤ ਮਾਤਾ ਦੇ ਚੋਜ, ਕਿਰਸ਼ਮੇ ਤੋਂ ਉਸ ਦਾ ਬਲ ਦੱਸਣਾ ਤੇ ਉਸ ਦੀ ਵਡਿਆਈ ਉਸਤਤਿ ਕਰਨਾ ਸੀ। ਜਿਹੜਾ ਤਮਾਸ਼ਾ ਪਾਠਕਾਂ ਨੂੰ ਵਿਖਾਲ ਰਹੇ ਹਨ। ਜਿਵੇਂ ਜਮੂਰੇ ਤੋਂ ਬਿਨਾਂ ਕੋਈ ਮਦਾਰੀ ਖੇਡ ਨਹੀਂ ਖੇਡ ਸਕਦਾ ਉਸ ਨੂੰ ਤਮਾਸ਼ਾ ਕਰਨ ਲਈ ਜਮੂਰੇ ਦੀ ਅਤਿ ਲੋੜ ਹੈ ਇਸੇ ਤਰ੍ਹਾਂ ਅਕਾਲ ਪੁਰਖ ਨੇ ਜਦੋਂ ਸੰਸਾਰ ਮੰਚ ਦੀ ਨੀਵ ਰੱਖੀ ਹੈ ਪਹਿਲਾਂ ਦੈਂਤ ਹੀ ਰਚੇ ਹਨ। ਜਿਵੇਂ ਜੇ ਪ੍ਰਿਥਵੀ ਰਚੀ ਤਾਂ ਦੈਂਤ ਧਰਤੀ ਨੂੰ ਚੁੱਕ ਕੇ ਲੈ ਗਏ ਤੇ ਸੰਘਰਸ਼ ਰਚ ਦਿਤਾ, ਜੇ ਰਤਨਾਂ ਦੀ ਲੋੜ ਪਈ ਤਾਂ ਸਮੁੰਦਰ ਮਥਣ ਲਈ ਦੇਵਾਂ ਦੈਂਤਾਂ ਦਾ ਤਕਰਾਰ। ਗ਼ਰਜ਼ ਇਸ ਇਤਿਹਾਸ ਨੂੰ ਅਸੀਂ ਇਤਿਹਾਸ ਕਹਿਕੇ ਨਾ ਵੇਖਣ ਤੇ ਨਾਂ ਪੜ੍ਹਨ ਦੀ ਸਲਾਹ ਦਿੰਦੇ ਹਾਂ ਅਸੀਂ ਇਹ ਨਹੀਂ ਜਾਣਦੇ ਕਿ ਇਹ ਸਾਡੇ ਪ੍ਰਮ ਪਿਤਾ ਦੀ ਖੇਡ ਹੈ ਤਮਾਸ਼ਾ ਹੈ ਇਸ ਵਿਚ ਬੇ ਓੜਕੀ ਸਿਖਿਆਂ ਹੈ ਜੀਵਨ ਸੁਝਾ ਹਨ ਸਾਡੇ ਮਾਲਿਕ ਦਾ ਇਸੇ ਵਿਚ ਜਸ ਸਮੋਆ ਹੈ, ਇਹੀ ਉਸ ਦੇ ਗੁਣ ਗਉਣੇ ਹਨ, ਇਸੇ ਨਾਲ ਸਾਡਾ ਉਸ ☛✡

੧. ਚੌਪਈ ॥ ਕਿਥੋਂ ਤੱਕ ਮੈਂ ਕਹਿਕੇ ਸੁਣਾਵਾਂ (ਲੇਖਕ ਪਾਤਸ਼ਾਹੀ ੧੦ ਦਾ ਕਥਨ ਹੈ)।
੨. ਗ੍ਰੰਥ ਦੇ ਵਿਸਥਾਰ ਦਾ ਬਹੁਤ ਭੈ ਹੈ ।
੩. ਇਸ ਤਰ੍ਹਾਂ ਦੈਂਤਾਂ ਦੇ ਨਾਲ ਹੋਇਆ ।
੪. ਖੜਗ ਕੇਤ ਨੇ ਐਸਾ ਤਮਾਸ਼ਾ ਕੀਤਾ ॥੨੪੭॥
੫. ਇਸ ਤਰ੍ਹਾਂ ਦੈਂਤ ਜਦੋਂ ਮਾਰ ਦਿੱਤੇ ।
੬. ਫੇਰ ਅਸ ਧੁਜ ਨੇ ਇਹ ਵਿਚਾਰ ਕੀਤੀ ।
੭. ਜੇ ਇਹਨਾਂ ਦੈਂਤਾਂ ਦਾ ਖਾਤਮਾ ਹੋ ਗਿਆ ।
੮. ਤਾਂ ਫੇਰ ਮੈਨੂੰ ਇਹ ਤਮਾਸ਼ਾ ਕੌਣ ਵਖਾਇਗਾ ? ॥੨੪੮॥
੯. ਉਹਨਾਂ ਮੋਏ ਹੋਏ ਦੈਂਤਾਂ ਨੂੰ ਇਹ ਵਰਦਾਨ ਕਹਿ ਦਿੱਤਾ।
੧੦. ਕਿ ਤੁਹਾਥੋਂ ਅਨੇਕ ਪ੍ਰਕਾਰ ਦੀਆਂ ਦਵਾਈਆਂ ਪੈਦਾ ਹੋਣਗੀਆਂ!
੧੧. ਜਿਸਦੇ ਸਰੀਰ ਨੂੰ ਕੋਈ ਰੋਗ ਦੂਖ ਦੇਵੇਗਾ
੧੨. ਉਸ ਨੂੰ ਇਹ ਜੜੀਆਂ ਬੂਟੀਆਂ ਜੋ ਤੁਹਾਥੋਂ ਉਪਜਣਗੀਆਂ ਉਹ ਬਚਾਉਣਗੀਆਂ ॥੨੪੯॥
੧੩. ਜਦੋਂ ਇਸ ਤਰ੍ਹਾਂ ਵਰਦਾਨ ਦੇ ਦਿੱਤਾ ।
੧੪. ਜਿਹੜੇ ਅਨੇਕਾਂ ਅਸੁਰ ਮਰੇ ਸਨ ।
੧੫. ਉਹਨਾਂ ਤੋਂ ਅਨੇਕਾਂ ਅਉਖਦੀਆਂ ਦੁਆਈਆਂ ਨਿਕਲੀਆਂ।
੧੬. ਜੋ ਆਪੋ ਆਪਣੇ ਸਾਰੇ ਗੁਣ ਲੈ ਕੇ ਪ੍ਰਫੁਲਤ ਹੋਈਆਂ ॥੨੫੦॥
੧੭. ਜਿਸ ਨੂੰ ਗਰਮੀ ਦਾ ਰੋਗ ਦੁਖ ਦੇਵੇ ।
੧੮. ਉਹ ਠੰਡ ਪਾਉਣ ਵਾਲੀ ਬੂਟੀ ਦੀ ਵਰਤੋਂ ਕਰ ਲਵੇ।
੧੯. ਜਿਸ ਦੈਂਤ ਨੂੰ ਵਾਈ ਦੁਖ ਦੇਵੇ ।
੨੦. ਉਹ ਗਰਮੀ ਦੇਣ ਵਾਲੀ ਬੂਟੀ ਖਾ ਲਵੇ ॥੨੫੧॥
੨੧. ਜਿਸ ਦੇ ਤਨ ਨੂੰ ਕਫ (ਬਲਗਮ) ਦੁਖ ਦੇਵੇ ।
੨੨. ਉਹ ਬਲਗਮ ਨਾਸ ਕਰਨ ਵਾਲੀ ਬੂਟੀ ਲੈ ਕੇ ਖਾ ਲਵੇ।
੨੩. ਇਸ ਤਰ੍ਹਾਂ ਉਹ ਦੈਂਤ ਅਰੋਗ ਹੋ ਗਏ ।
੨੪. ਫੇਰ ਸੁਖੀ ਹੋ ਕੇ ਜੁੱਧ ਕਰਨ ਲੱਗ ਪਏ ॥੨੫੨॥
੨੫. ਤੇ ਦੈਂਤਾਂ ਨੇ ਅਗਨ ਅਸਤ੍ਰ ਛੱਡ ਦਿੱਤਾ ।
੨੬. ਜਿਸ ਤੋਂ ਬਹੁਤ ਸਾਰੇ ਮਨੁਸ਼ ਸੜ ਗਏ ।
੨੭. ਤਾਂ ਅਕਾਲ ਨੇ ਬ੍ਰਣਾ ਅਸਤ੍ਰ ਭਾਵ (ਬਾਰਸ਼) ਕਰਨ ਵਾਲਾ ਚਲਾ ਦਿੱਤਾ ।
੨੮. ਉਸ ਨਾਲ ਬਾਰਸ਼ ਹੋ ਕੇ ਸਾਰੀ ਅਗਨ ਬੁਝ ਗਈ ॥੨੫੩॥
੨੯. ਫੇਰ ਦੈਂਤਾਂ ਨੇ ਪਵਨ ਅਸਤ੍ਰ (ਜਿਸ ਨਾਲ ਹਨੇਰਾ ਹੋ ਜਾਵੇ) ਚਲਾ ਦਿੱਤਾ ।
੩੦. ਜਿਸ ਨਾਲ ਅਨੇਕ ਇਸਤਰੀ ਪੁਰਸ਼ ਆਦਿ ਉਡਨ ਲੱਗੇ।
੩੧. ਰੁਦਾਸਤ੍ਰ (ਹਵਾ ਨੂੰ ਰੋਕਣ ਵਾਲਾ) ਕਾਲ ਨੇ ਚਲਾ ਦਿੱਤਾ।
੩੨. ਜਿਸ ਨਾਲ ਆਪਣੇ ਸਾਰੇ ਸੇਵਕਾਂ ਦੀ ਜਾਨ ਬਚਾ ਲਈ ॥੨੫੪॥
੩੩. ਫੇਰ ਦੈਂਤਾਂ ਨੇ ਮੇਘਾ ਅਸਤ੍ਰ (ਬਦਲ) ਛੱਡ ਦਿੱਤਾ ।
੩੪. ਜਿਸ ਨਾਲ ਮੀਂਹ ਪੈ ਕੇ ਸਾਰੇ ਲੋਕ ਭਿੱਜ ਗਏ ।
੩੫. ਬਾਇ (ਹਵਾ) ਅਸਤ੍ਰ ਫੇਰ ਕਾਲ ਨੇ ਚਲਾ ਦਿੱਤਾ ।
੩੬. ਜਿਸ ਨੇ ਸਾਰੇ ਬੱਦਲ ਉਡਾ ਦਿੱਤੇ ਉਸੇ ਵੇਲੇ ॥੨੫੫॥
੩੭. ਫੇਰ ਦੈਂਤਾਂ ਨੇ ਰਾਛਸ ਅਸਤ੍ਰ ਚਲਾ ਦਿੱਤਾ ।
੩੮. ਜਿਸ ਨਾਲ ਬਹੁਤ ਸਾਰੇ ਦੈਂਤ ਪੈਦਾ ਹੋ ਗਏ ।
੩੯. ਤਦ ਕਾਲ ਨੇ ਦੇਵਤਾਸਤ੍ਰ ਛੱਡ ਦਿੱਤਾ ।
੪੦. ਜਿਸ ਨੇ ਦੈਂਤਾਂ ਦੀ ਸੈਨਾ ਉਸੇ ਵੇਲੇ ਖਤਮ ਕਰ ਦਿੱਤੀ ॥੨੫੬॥
੪੧. ਫੇਰ ਦੈਂਤਾਂ ਨੇ ਜੱਛ ਅਸਤ੍ਰ ਛੱਡ ਦਿੱਤਾ ।
੪੨. ਤਾਂ ਕਾਲ ਨੇ ਉਹਨਾ ਦੇ ਵਿਰੁੱਧ ਗੰਧ੍ਰਬਾਸਤ੍ਰ ਚਲਾ ਦਿੱਤਾ।
੪੩. ਜਿਸ ਤੋਂ ਜੱਛ ਤੇ ਗੰਧ੍ਰਵ ਆਪਸ ਵਿਚ ਹੀ ਲੜ ਕੇ ਮਰ ਗਏ ।
੪੪. ਟੋਟੇ-ਟੋਟੇ ਹੋ ਕੇ ਧਰਤੀ ਤੇ ਗਿਰ ਪਏ ॥੨੫੭॥
੪੫. ਚਾਰਣਾਸਤ੍ਰ ਜਿਸ ਵੇਲੇ ਦੈਂਤਾਂ ਨੇ ਚਲਾ ਦਿੱਤਾ ।
੪੬. ਤਾਂ ਅਨੇਕਾਂ ਭੂਤ ਪ੍ਰੇਤ ਉਠ ਕੇ ਖੜੇ ਹੋ ਗਏ ।
੪੭. ਤਾਂ ਅਕਾਲ ਪੁਰਖ ਨੇ ਸਿੱਧ ਅਸਤ੍ਰ ਧੁਜਾ ਛੱਡ ਦਿੱਤਾ।
੪੮. ਜੋ ਭੂਤਾਂ ਪ੍ਰੇਤਾਂ ਦੇ ਮਾਂਤ੍ਰੀ ਸਨ ਉਹਨਾਂ ਨੇ ਸਾਰੇ ਭੂਤ ਪ੍ਰੇਤ ਕਾਬੂ ਕਰ ਲਏ ॥੨੫੮॥
੪੯. ਉਰਘਅਸਤ੍ਰ ਦੈਂਤਾਂ ਨੇ ਚਲਾ ਦਿੱਤਾ ।
੫੦. ਜਿਸ ਤੋਂ ਬੇਅੰਤ ਸਰਪ ਪੈਦਾ ਹੋ ਗਏ ।
੫੧. ਖਗਪਤਿ (ਗੜ੍ਹ) ਅਸਤ੍ਰ ਤਦ ਕਾਲ ਨੇ ਛੱਡ ਦਿੱਤਾ।
੫੨. ਜਿਹੜੇ ਸਰਪਾਂ ਨੂੰ ਉਸੇ ਵੇਲੇ ਖਾ ਗਏ ॥੨੫੯॥
੫੩. ਫੇਰ ਦੈਂਤਾਂ ਨੇ ਬਿੱਛੂ ਅਸਤ੍ਰ ਚਲਾ ਦਿੱਤਾ ।
੫੪. ਬੇਅੰਤ ਬਿੱਛੂ ਉੱਠਕੇ ਫਿਰਨ ਲੱਗੇ ।
੫੫. ਤਦ ਕਾਲ ਨੇ ਲਿਸਟਕਾਸਤ੍ਰ ਛੱਡ ਦਿੱਤਾ - ਤਦ ਹੀ
੫੬. ਉਹਨਾਂ ਡਾਂਗਾਂ ਲਾਠੀਆਂ ਨੇ ਅਠੂਹਿਆਂ ਨੂੰ ਮਾਰ ਸੁੱਟਿਆ ॥੨੬੦॥
੫੭. ਸ਼ਸਤ੍ਰ ਅਸਤ੍ਰ ਦੈਂਤਾਂ ਨੇ ਚਲਾ ਦਿੱਤੇ ।

---

✡☛ ਦੇ ਨਾਲ ਧਿਆਨ ਜੁੜਕੇ ਇਕ ਮਿਕ ਹੋਣ ਦਾ ਅਸਲ ਢੰਗ ਹੈ ਇਹ ਕੌਣ ਕਹਿ ਸਕਦਾ ਹੈ *(ਕਉਨੰ ਕਹੈ ਤੁਮ ਤੇ ਕਿਛੁ ਨਾਹੀ ਤੁਮ ਸਮਰਥ ਅੱਥਾਹਿਓ) ਅੰਗ ੧੩੦੩॥ਮ:੫॥*

iii ਮੁੜਕੇ ਫੇਰ ਤਮਾਸਾ ਅਰੰਭ ਹੋ ਗਿਆ ਜੁਮੂਰੇ ਆ ਕੇ ਹਾਜਰ ਹੋ ਗਏ ਤੇ ਤਮਾਸ਼ੇ ਦੀ ਡੁਗ-ਡੁਗੀ ਖੜਕ ਪਈ - ਸ਼ਸਤ੍ਰਾਂ-ਅਸਤ੍ਰਾਂ ਦਾ ਭਿਆਨਕ ਜੁੱਧ ਛਿੜ ਪਿਆ । ਜਿਸ ਤੋਂ ਇਹ ਵੀ ਅੰਦਾਜਾ ਲਾਉਣਾ ਕੋਈ ਮੁਸ਼ਕਿਲ ਨਹੀਂ ਕਿ ਉਸ ਵੇਲੇ ਦੀ ਸਾਇੰਸ ਅੱਜ ਦੀ ਸਾਇੰਸ-ਨਾਲੋਂ ਕਿਤੇ ਭਾਰੀ ਸੀ । ਤੀਰ ਮਾਰ ਕੇ ਮੀਂਹ ਪਾ ਲੈਣਾ ਅਥਵਾ ਅਗਨ ਭੜਕਾ ਦੇਣਾ, ਹਵਾ ਚਲਾ ਦੇਣਾ, ਵਾਯੂ ਬੰਦ ਕਰ ਦੇਣਾ, ਅਸਤਰ ਚਲਾ ਕੇ ਇੰਦਰ ਨੂੰ ਬੁਲਾ ਲੈਣਾ ਇਹ ਸਤਜੁਗੀ ਸਾਇੰਸ ਸੀ । ਜੋ ਹਮੇਸ਼ਾਂ ਸਮੇਂ-ਸਮੇਂ ਅਨੁਸਾਰ ਆਪਣਾ ਰੂਪ ਬਦਲਦੀ ਹੈ -ਤ੍ਰੇਤੇ ਦੀ ਸਾਇੰਸ ਰਾਵਣ ਦੇ ਜ਼ਮਾਨੇ ਵਿਚ ਵੀ ਘੱਟ ਨਹੀਂ ਸੀ ਉਹ ਤਥ ਰਮਾਇਣ ਵਿਚ ਇਸੇ ਕਲਮ ਦੀ ਲਿਖੀ ਪੜ੍ਹਕੇ ਜਾਣਕਾਰੀ ਕੀਤੀ ਜਾ ਸਕਦੀ ਹੈ - ਤਥ ਰਾਮਾਇਣ ਤੇ ਨਿਚੋੜ ਰਾਮਾਇਣਾ ਅਥਵਾ ਰਾਮ ਰਾਮਾਇਣ ਕਿਸ ਨੂੰ ਕਹੀਦਾ ਹੈ ? ਮੁਹੀਆ ਕਰਕੇ ਪੜ੍ਹਨ ਦੀ ਖੇਚਲ ਕਰ ਲੋ । * * * * *

---

☛ ਉਹਨਾਂ ਨੂੰ ਇਕ ਕੰਮ ਤੋਂ ਕਿਨਾਰਾ ਕਰਕੇ ਰਾਮ ਰਾਮ ਹੀ ਜਪਣਾ ਚਾਹੀਦਾ ਹੈ । ਕਿਤਨੀ ਸਿਖਿਆ ਦਾਇਕ ਭਰਪੂਰ ਨਸੀਹਤ ਹੈ ਜੇ ਇਸ ਨੂੰ ਭੋਗ ਬਿਲਾਸ ਦਾ ਜ਼ਿਕਰ ਹੋਣ ਕਰਕੇ ਅਸ਼ਲੀਲ ਕਿਹਾ ਜਾਵੇ ਤਾਂ ਕਿਤਨਾ ਗਲਤ ਹੋਵੇਗਾ, ਗਲਤ ਉਹ ਹਨ ਜਿਹੜੇ ਅੱਜ ਕਲ ਲੋਕ ਗੀਤਾਂ ਰਾਹੀਂ ਦਿਉਰ ਭਾਬੀ ਤੇ ਜੀਜਾ ਸਾਲੀ ਦੇ ਗਲਤ ਰੋਣੇ ਰੋਂਦੇ ਨੇ ਪਰ ਉਹਨਾਂ ਨੂੰ ਜੁੱਤੀਆਂ ਕੋਈ ਨਹੀਂ ਮਾਰਦਾ ਜੇ ਦਸਵੇਂ ਗੁਰੂ ਦੀ ਬਾਣੀ ਦੀ ਵਿਚਾਰ ਕੀਤੀ ਜਾਵੇ ਤਾਂ ਜੁਤੀਆਂ ਦਾ ਭੈ ਦਿੱਤਾ ਜਾਂਦਾ ਹੈ । ਜਦ ਕਿ ਇਹਨਾਂ ਅਖਬਾਰੀ ਲੇਖਾਂ ਨੂੰ ਇਸਤਰੀ ਪੁਰਸ਼ ਵਿਦਿਆਰਥਨਾਂ ਤੇ ਅਧਿਆਪਕਾਂ ਸਾਰੇ ਪੜ੍ਹਨੇ ਨੇ ਫੇਰ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਅਸ਼ਲੀਲ ਕਿਉਂ ਇਹ ਇਸਤਰੀਆਂ ਵਿਚ ਜਾਂ ਸਾਹਮਣੇ ਕਿਉਂ ਨਹੀਂ ਪੜ੍ਹਿਆ ਜਾ ਸਕਦਾ । ਅੱਜ ਇਸਤਰੀ ਆਪਣੀ ਵਿਦਵਤਾ ਦੇ ਜ਼ੋਰ ਨਾਲ ਆਪ ਇਸ ਖੇਤਰ ਵਿਚ ਪ੍ਰਚਾਰ ਦੇ ਪਿੜ ਵਿਚ ਉਤਰ ਆਈ ਹੈ । ਕੌਣ ਨਹੀਂ ਜਾਣਦਾ ਕਿ ਨਰ ਮਾਦੇ ਦੇ ਮੇਲ (ਸੰਜੋਗ) ਤੋਂ ਬਿਨਾਂ ਬੱਚੇ ਨਹੀਂ ਹੁੰਦੇ । ਜਿਸ ਤਰ੍ਹਾਂ ਪਾਣੀ ਬਿਨਾਂ ਕੱਪੜੇ ਨਹੀਂ ਧੁਵੀਜਦੇ ਇਸੇ ਤਰ੍ਹਾਂ ਮਾਤਾ ਪਿਤਾ ਦੋਹਾਂ ਦੇ ਵਿਚੋਂ ਇਕ ਦੀ ਅਣਹੋਂਦ ਹੋਂਦ ਨਾਲ ਬਾਲ ਪੈਦਾ ਨਹੀਂ ਹੁੰਦੇ ਕਬੀਰ ਜੀ ਦਾ ਪ੍ਰਬਚਨ ਹੈ । ਜੈਸੇ ਮਾਤ ਪਿਤਾ ਬਿਨੁ ਬਾਲੁ ਨ ਹੋਈ । ਬਿੰਬ ਬਿਨਾ ਕੇਸ ਕਪਰੇ ਧੋਈ) ਅੰਗ ੮੭੨॥ ਵਿਸ਼ੇ ਵਿਕਾਰਾਂ ਤੇ ਰੂਪ ਰਸ ਤੇ ਮਸਤ ਹੋ ਕੇ ਥਾਂ ਕੁਥਾਂ ਦੇ ਪ੍ਰਹੇਜ ਤੋਂ ਬਿਨਾਂ ਪ੍ਰਮਾਤਮਾ ਨੂੰ ਭੁਲਾ ਦੇਣਾ ਅਸ਼ਲੀਲ ਹੈ - *ਕਾਲਖ ਹੈ ਸਮਾਜ ਦੇ ਮੱਥੇ ਤੇ ਜਿਸ ਤੋਂ ਕਦੇ ਕਿਸੇ ਨੂੰ ਸੁਖ ਨਹੀਂ ਮਿਲਦਾ :—ਰਸ ਭੋਗਣ ਅਤਿ ਰੂਪ ਰਸ ਮਾਤੇ ਇਨ ਸੰਗਿ ਸੂਖ ਨ ਪਾਇਆ ॥ਅੰਗ੮੦੩॥ ਮ:੫॥*

## ਅੰਬਰ ਕਾਲਾ ਕਿਤ ਬਿਧ ਹੋਇਆ - ਅਸਾਂ ਦਰਦ ਮੰਦਾਂ ਦੀਆਂ ਆਂਹੀ

ਡਾਕਟਰ - ਬੀਬੀ ਕੁਲਵੰਤ ਕੌਰ - ਪਟਿਆਲਾ ਜਿਸ ਦਾ ਸਿਰ ਲੇਖ ਹੈ: ਅੰਬਰ ਕਾਲਾ ਕਿਤ ਬਿਧ ਹੋਇਆ - ਅਸਾਂ ਦਰਦ ਮੰਦਾਂ ਦੀਆਂ ਆਂਹੀ । ਲੇਖ ਬੜਾ ਲੰਬਾ ਹੈ ਆਂਹੀ ਭਰਪੂਰ, ਸਮੂਹਕ ਤਾਂ ਇਥੇ ਦੇਣ ਤੋਂ ਮਜਬੂਰ ਹਾਂ ਪਰ ਫੇਰ ਵੀ ਕੁਝ ਅੰਸ ਇਹ ਹਨ ਜੋ ਪੁਰਸ਼ ਵਲੋਂ ਸ਼ਰਾਬ ਕਬਾਬ ਤੇ ਬਦ ਮਸਤੀ ਨਾਲ ਪੁਰਸ਼ਾਂ ਵਲੋਂ ਅਣਚਾਹੇ ਜ਼ੁਲਮ ਹੋ ਰਹੇ ਤੇ ਕੀਤੇ ਜਾ ਰਹੇ ਹਨ । ਕੁਝ ਉਹਨਾਂ ਦਾ ਜ਼ਿਕਰ ਹੈ ਜੋ ਇਸਤਰੀ ਇਕ ਚੀਜ ਸਮਝ ਕੇ ਵਰਤ ਰਹੇ ਤੇ ਉਸ ਪਰ ਹਕੂਮਤ ਕਰ ਰਹੇ ਹਨ । ਕੁਝ ਗਿਲਾ ਹੈ ਜੋ ਲਿਖਾਰੀ ਇਹ ਲਿਖਦੇ ਹਨ ਜਿਵੇਂ ਕਿ (ਵਾਰਿਸ ਰੰਨ ਫਕੀਰ, ਤਲਵਾਰ, ਘੋੜਾ ਚਾਰੇ ਥੋਕ ਇਹ ਕਿਸੇ ਦੇ ਯਾਰ ਨਾਹੀ) ਸ੍ਰੀ ਦਸਮੇਸ਼ ਜੀ ਨੇ ਇਹ ਨਿਤਾਰਾ ਕੀਤਾ ਹੈ ਕਿ ਉਹ ਇਸਤਰੀਆਂ ਕਿਹੜੀਆਂ ਹਨ ਜਿਨ੍ਹਾਂ ਨੇ ਮਾਪਿਆਂ ਤੇ ਪਤੀਆਂ, ਪੁੱਤਰਾਂ, ਭਰਾਵਾਂ ਨਾਲ ਗਦਾਰੀ ਕਰਕੇ ਸਮੁੱਚੀ ਇਸਤਰੀ ਜਾਤੀ ਨੂੰ ਬਦਨਾਮ ਤੇ ਕਲੰਕਤ ਕੀਤਾ । ਦੂਜਾ ਇਸਤਰੀ ਦਾ ਉਹ ਰੂਪ ਦਿਖਾਇਆ ਹੈ ਜਿਸ ਨੇ ਚੰਡੀ ਚੰਡਿਕਾ ਦੇਵੀ ਦੁਰਗਾ, ਭਵਾਨੀ ਦਾ ਰੋਲ ਅਦਾ ਕੀਤਾ ਹੈ । ਜਿਸ ਨੂੰ ਡਾ. ਬੀਬੀ ਕੁਲਵੰਤ ਕੌਰ ਇਹਨਾਂ ਸ਼ਬਦਾਂ ਵਿਚ ਅੰਕਦੀ ਹੈ ਸੋ ਆਓ ਸਖੀਓ ਐਵੇਂ ਕਥਾ ਬਾਜੀਆਂ ਵਿਚ ਹੀ ਨਾ ਉਲਝੇ ਰਹੀਏ (ਕੋਈ ਕਿਸੀ ਕੋ ਰਾਜ ਨਾਂ ਦੇਹਿ ਹੈ ॥ ☛

[੧]ਖੜਗਕੇਤ ਪਰ; ਕਛੁ ਨ ਬਸਾਏ[i] ॥ [੨]ਅਸਤ੍ਰਨ ਸਾਥ; ਅਸਤ੍ਰ ਬਹੁ ਛਏ ॥ [੩]ਜਾਂ ਕੇ ਲਗੇ; ਲੀਨ ਤੇ ਭਏ ॥੨੬੧॥ [੪]ਲੀਨ ਹ੍ਵੈ ਗਏ ਅਸਤ੍ਰ ਨਿਹਾਰੇ ॥ [੫]ਹਾਇ ਹਾਇ ਕਰਿ ਅਸੁਰ ਪੁਕਾਰੇ ॥ [੬]ਮਹਾ ਮੂਢਿ; ਫਿਰਿ ਕੋਪ ਬਢਾਈ ॥ [੭]ਪੁਨਿ ਅਸਿਧੁਜ ਤਨ, ਕਰੀ ਲਰਾਈ ॥੨੬੨॥ [੮]ਇਹੱ ਬਿਧਿ ਭਯੋ ਘੋਰ ਸੰਗ੍ਰਾਮਾ ॥ [੯]ਨਿਰਖਤ ਦੇਵ ਦਾਨਵੀ ਬਾਮਾ ॥ [੧੦]ਧੰਨ੍ਯ ਧੰਨ੍ਯ ਅਸਿਧੁਜ ਕੌ ਕਹੈਂ ॥ [੧੧]ਦਾਨਵ ਹੇਰਿ ਮੋਨ ਹ੍ਵੈ ਰਹੈਂ ॥੨੬੩॥ ਭੁਜੰਗ ਛੰਦ ॥ [੧੨]ਮਹਾਂ ਰੋਸ ਕੈਕੈ ਹਠੀ ਫੇਰਿ ਗਾਜੇ ॥ [੧੩]ਚਹੂੰ ਓਰ ਤੇ ਘੋਰ ਬਾਦਿੱਤ੍ਰ ਬਾਜੇ ॥ [੧੪]ਪ੍ਰਣੋ ਸੰਖ ਭੇਰੀ ਬਜੇ ਢੋਲ ਐਸੇ ॥ [੧੫]ਪ੍ਰਲੈ ਕਾਲ ਕੇ ਕਾਲ ਕੀ ਰਾਤ੍ਰਿ ਜੈਸੇ ॥੨੬੪॥ [੧੬]ਬਜੇ ਸੰਖ ਔ ਦਾਨਵੀ ਭੇਰ ਐਸੀ ॥ [੧੭]ਕਹੈ ਆਸੁਰੀ ਬ੍ਰਿੱਤ ਕੀ ਕ੍ਰਿੱਤ ਜੈਸੀ ॥ [੧੮]ਕਹੂੰ ਬੀਰ ਬਾਜੰਤ੍ਰ ਬਾਂਕੇ ਬਜਾਵੈਂ ॥ [੧੯]ਮਨੋ ਚਿੱਤ ਕੇ ਕੋਪ ਭਾਖੇ ਸੁਨਾਵੈਂ ॥੨੬੫॥ [੨੦]ਕਿਤੇ ਬੀਰ ਬੱਜ੍ਰਾਨ ਕੇ ਸਾਥ ਪੇਲੇ ॥ [੨੧]ਭਰੇ ਬਸਤ੍ਰ ਲੋਹੂ ਮਨੋ ਫਾਗ ਖੇਲੇ ॥ [੨੨]ਮੂਏ ਖਾਇਕੈ ਦੁਸਟ ਕੇਤੇ ਮਰੂਰੇ ॥ [੨੩]ਸੋਏ ਜਾਨ ਮਾਲੰਗ ਖਾਏ ਧਤੂਰੇ ॥੨੬੬॥ [੨੪]ਕਿਤੇ ਟੂਕ ਟੂਕੈ ਬਲੀ ਖੇਤ ਹੋਏ ॥ [੨੫]ਮਨੋ ਖਾਇਕੈ ਭੰਗ; ਮਾਲੰਗ ਸੋਏ ॥ [੨੬]ਬਿਰਾਜੈ ਕਟੇ ਅੰਗ ਬਸਤ੍ਰੋ ਲਪੇਟੇ ॥ [੨੭]ਜੁਮੇ ਕੇ ਮਨੋ ਰੋਜ ਮੈਂ ਗੌਸ ਲੇਟੇ ॥੨੬੭॥ [੨੮]ਕਹੂੰ ਡਾਕਨੀ ਝਾਕਨੀ ਹਾਂਕ ਮਾਰੈਂ ॥ [੨੯]ਉਠੈ ਨਾਦ ਭਾਰੇ ਛੁਟੈਂ ਚੀਤਕਾਰੈਂ ॥ [੩੦]ਕਹੂੰ ਘੂੰਮਿ ਭੂੰਮੈਂ ਪਰੇ ਖੇਤ ਬਾਜੀ ॥ [੩੧]ਨਿਵਾਜੈ ਝੁਕੈਹੈਂ ਮਨੌ ਕਾਬਿ ਕਾਜੀ ॥੨੬੮॥ [੩੨]ਹਠੀ ਬੱਧਿ ਗੋਪਾ ਗੁਲਿਤ੍ਰਾਣ ਬਾਂਕੇ ॥ [੩੩]ਚਲੇ ਕੋਪ ਕੈਕੈ ਹਠੀਲੇ ਨਿਸਾਂਕੇ ॥ [੩੪]ਕਹੂੰ ਚਰਮ ਬਰਮੈਂ ਗਿਰੇ ਮਰਮ ਛੇਦੇ ॥ [੩੫]ਕਹੂੰ ਮਾਸ ਕੇ ਗਿੱਧ ਲੈਗੇ ਲਬੇਦੇ ॥੨੬੯॥ [੩੬]ਕਹੂੰ ਬੀਰ ਬਾਜੀ ਬਜੰਤ੍ਰੀ ਝਰੈ ਹੈਂ ॥ [੩੭]ਕਹੂੰ ਖੰਡ ਖੰਡ ਹ੍ਵੈ ਸਿਪਾਹੀ ਮਰੇ ਹੈਂ ॥ [੩੮]ਕਹੂੰ ਮੱਤ ਦੰਤੀ ਪਰੇ ਹੈਂ ਪ੍ਰਹਾਰੇ ॥ [੩੯]ਗਿਰੇ ਭੂਮਿ ਪੱਬੈ; ਮਨੋ ਬੱਜ੍ਰ ਮਾਰੇ ॥੨੭੦॥ ਸਵੈਯਾ ॥ [੪੦]ਕਾਢਿ ਕ੍ਰਿਪਾਨ ਜਬੈ ਗਰਜ੍ਯੋ; ਲਖਿ ਦੇਵ ਅਦੇਵ, ਸਭੈ ਡਰਪਾਨੇ ॥ [੪੧]ਆਨਿ ਪਰਲੈ ਦਿਨ ਸੋ ਪ੍ਰਗਟ੍ਯੋ, ਸਿਤ ਸਾਇਕ ਲੈ ਅਸਿਕੇਤੁ ਰਿਸਾਨੇ ॥ [੪੨]ਫੂਕ ਭਏ ਮੁਖ, ਸੂਖਿ ਗਈ ਥੁਕਿ; ਛੋਰਿ ਹਥ੍ਯਾਰ ਕਰੋਰਿ ਪਰਾਨੇ ॥ [੪੩]ਮਾਨਹੁ ਸਾਵਨ ਕੇ ਬਦਰਾ ਸੁਨਿ ਮਾਰੁਤ ਕੀ ਘਹਰੈਂ ਭਹਰਾਨੇ ॥੨੭੧॥ [੪੪]ਡਾਕਿ ਅਚੈਂ ਕਹੂੰ ਸ੍ਰੋਨ ਡਕਾਡਕ; ਪ੍ਰੇਤ ਪਿਸਾਚ ਕਹੂੰ ਕਿਲਕਾਰੈਂ ॥ [੪੫]ਬਾਜਤ ਹੈਂ ਕਹੂ ਡੌਰੂ ਡਮਾਂਡਮ; ਭੈਰਵ ਭੂਤ ਕਹੂੰ ਭਭਕਾਰੈਂ ॥ [੪੬]ਜੰਗ ਮ੍ਰਿਦੰਗ ਉਪੰਗ ਬਜੈਂ ਕਹੂੰ ਭੀਖਨ ਸੀ ਰਨ ਭੇਰਿ ਭਕਾਰੈਂ ॥ [੪੭]ਆਨਿ ਅਰੇ ਕਹੂੰ ਬੀਰ ਚਟਾਪਟ ਕੋਪਿ ਕਟਾ ਕਟ ਘਾਇ ਪ੍ਰਹਾਰੈਂ ॥੨੭੨॥ [੪੮]ਐਸੀ ਬਿਲੋਕਿ ਕੈ ਮਾਰਿ ਮਚੀ; ਭਟ ਕੋਪ ਭਰੇ, ਅਰਿ

---

i ਜਿਹੜੇ ਵੀਰ ਕਾਲ ਨੂੰ ਨਾਸਤਕਾਂ ਦਾ ਗੁਰੂ ਕਹਿਕੇ ਮੰਨ ਕੇ ਕਾਵਾਂ ਰੌਲੀ ਪਾਉਂਦੇ ਹਨ ਤੇ ਚੌਪਈ ਨੂੰ ਸ੍ਰੀ ਦਸਮੇਸ ਗੁਰਬਾਣੀ ਮੰਨਦੇ ਹਨ ਉਹ ਇਥੇ ਨਿਰਖ ਕਰਕੇ ਤੱਕ ਲੈਣ ਕਿ ਕਾਲ ਵਿਚ ਤੇ ਖੜਗ ਕੇਤ ਵਿਚ ਕੀ ਅੰਤਰਾ ਹੈ ?
***ਖੜਗ ਕੇਤ ਮੈ ਸਰਣਿ ਤਿਹਾਰੀ ॥ ਆਪ ਹਾਥ ਦੈ ਲੇਹੁ ਉਬਾਰੀ ॥ ਸਰਬ ਠੌਰ ਮੋ ਹੋਹੁ ਸਹਾਈ ॥ ਦੁਸਟ ਦੋਖ ਤੇ ਲੇਹੁ ਬਚਾਈ ॥੨੫॥***
ਹੁਣ ਇਥੇ ਚੰਗੀ ਤਰ੍ਹਾਂ ਨਿਗਾਹ ਮਾਰ ਲੈਣ ਕਿ ਉਹ ਖੜਗ ਕੇਤ (ਮਹਾਂ ਕਾਲ) ਦੁਸ਼ਟ ਦੋਖੀਆਂ ਤੋਂ ਕਿਵੇਂ ਬਚਾਉਂਦਾ ਹੈ ?

---

☚ ਜੋ ਲੇਹਿ ਹੈ ਨਿਜ ਬਲ ਸੇ ਲੇਹਿ ਹੈ) ਆਪਣੀ ਜ਼ਮੀਰ ਨੂੰ ਜਗਾਉ, ਆਪਣੀ ਸਮਰੱਥਾ ਨੂੰ ਨਿਹਾਰੋ, ਪਛਾਣੋ ਆਪਣੀ ਹਸਤੀ ਨੂੰ ਕਿਸੇ ਦੀਆਂ ਚਿਕਨੀਆਂ ਚੋਪੜੀਆਂ ਵਿਚ ਨਾ ਆਉ, ਉਠੋ ਜਾਗੋ ਆਪਣੇ ਹੱਕਾਂ ਲਈ ਨਾਮ ਬੰਦ ਹੋਵੋ । ਓਸ਼ੋ ਰਾਜਨੀਸ ਦੇ ਸ਼ਬਦਾਂ ਵਿਚ ਇਹ ਪੁਰਸ਼ਾਂ ਦੀ ਬਣਾਈ ਦੁਨੀਆਂ ਹੈ ਜੋ ਹਾਰ ਚੁੱਕੀ ਹੈ । ਇਸ ਦੁਨੀਆਂ ਨੂੰ ਤਬਾਹ ਕਰਨ ਲਈ ਵੀ ਪੁਰਸ਼ ਹੀ ਕਾਫੀ ਹੈ । ਇਸਤਰੀਆਂ ਬੜੀ ਕ੍ਰਾਂਤੀ ਕਰ ਸਕਦੀਆਂ ਹਨ, ਧਰਤੀ ਤੇ ਪੁਰਖ ਦੀਆਂ ਬੇਵਕੂਫੀਆਂ ਬੰਦ ਕਰਾ ਸਕਦੀਆਂ ਹਨ । ਅਜੇ ਤੱਕ ਅਸੀਂ ਇਸਤਰੀ ਦੀ ਅੰਦਰਲੀ ਸ਼ਕਤੀ ਦਾ ਪ੍ਰਯੋਗ ਨਹੀਂ ਕੀਤਾ, ਹੁਣ ਤਕ ਇਸਤਰੀ ਜਿਸ ਸੰਚੇ ਵਿਚ ਢਲੀ ਹੈ, ਉਹ ਸਿਰਫ ਮਰਦ ਦੀ ਨਕਲ ਕੀਤੀ ਹੈ । ਜੋ ਮਰਦ ਦੀ ਬਣਾਈ ਹੋਈ ਹੈ , ਕਿਸੇ ਹੱਦ ਤਕ ਇਹ ਗੱਲ ਠੀਕ ਵੀ ਹੈ, ਸਾਡੇ ਪ੍ਰਮੁਖ ਪੀਰ ਜਾਂ ਮੁਖੀ ਅਵਤਾਰਾਂ ਤੇ ਮਹਾਂ ਪੁਰਸ਼ਾਂ ਨੇ ਇਸਤਰੀ ਨੂੰ ਰਾਜੇ ਦੀ ਖੱਬੀ ਬਾਂਹ ਵਜ਼ੀਰ ਦਾ ਖਿਤਾਬ ਦਿੱਤਾ ਹੈ । ਇਸ ਨੂੰ ਪੈਰ ਦੀ ਜੁੱਤੀ ਕਹਿਣਾ ਅਪਮਾਨ ਹੈ । ਵਜ਼ੀਰ ਚਪੜਾਸੀ ਨਹੀਂ ਹੁੰਦਾ ਸਗੋਂ ਖੱਬੀ ਕੁਰਸੀ ਤੇ ਬੈਠਾ ਪ੍ਰਧਾਨ ਦੇ ਨਾਲ ਉਪ-ਪ੍ਰਧਾਨ ਹੈ । ☛

੧. "ਖੜਗਕੇਤ ਮੈਂ ਸਰਨਿ" ਤਿਹਾਰੀ ਤੇ ਉਹਨਾਂ ਸ਼ਸ਼ਤ੍ਰਾਂ ਅਸਤ੍ਰਾਂ ਦਾ ਕੋਈ ਜ਼ੋਰ ਨਾ ਚਲ ਸਕਿਆ ।
੨. ਸ਼ਸ਼ਤ੍ਰਾਂ ਦੇ ਨਾਲ ਅਸਤ੍ਰ ਬਹੁਤ ਛੱਡੇ-ਉਹ ਜਿਸ ਦੇ
੩. ਲੱਗਣ ਉਸ ਦੇ ਵਿਚ ਹੀ ਸਮਾ ਜਾਣ ॥੨੬੧॥
੪. ਜਦੋਂ ਦੈਂਤਾਂ ਨੇ ਸ਼ਸ਼ਤਰ ਅਸਤਰ ਲੀਨ ਹੁੰਦੇ ਵੇਖੇ ।
੫. ਉਸ ਵੇਲੇ ਦੈਂਤ ਹਾਇ ਹਾਇ ਕਰ ਉਠੇ । ਪਰ ਮਹਾਂ ਮੂਰਖ-
੬. ਅਜੇ ਵੀ ਸਮਝਦੇ ਨਹੀਂ - ਜਿਵੇਂ ਵਿਰੋਧੀ ਲੋਕ ਨਹੀਂ ਮੰਨਦੇ ।
੭. ਫੇਰ ਅਸਧੁਜ ਨਾਲ ਲੜਨ ਲੱਗ ਪਏ ॥੨੬੨॥
੮. ਇਸ ਤਰ੍ਹਾਂ ਫੇਰ ਘੋਰ ਯੁੱਧ ਛਿੜ ਪਿਆ ।
੯. ਦੇਵਤਿਆਂ ਤੇ ਦੈਂਤਾਂ ਦੀਆਂ ਇਸਤਰੀਆਂ ਵੇਖ ਰਹੀਆਂ ਹਨ ।
੧੦. ਅਸਿਧੁਜ ਨੂੰ ਧੰਨ ਧੰਨ ਕਹਿ ਰਹੀਆਂ ਹਨ ।
੧੧. ਦੈਂਤ ਉਹਨਾਂ ਨੂੰ ਵੇਖ ਕੇ ਚੁਪ ਹੋ ਕੇ ਰਹਿ ਜਾਂਦੇ ਨੇ ॥੨੬੩॥
੧੨. ਭੁਜੰਗ ਛੰਦ ॥ ਬਹੁਤ ਰੋਸ ਕਰਕੇ ਹਠ ਵਿਚ ਆ ਕੇ ਗੱਜ ਪਏ ।
੧੩. ਚਾਰੇ ਪਾਸਿਆਂ ਤੋਂ ਬਾਜਿਆਂ ਦੀ ਗੂੰਜ ਪੈ ਗਈ ।
੧੪. ਸੰਖ ਭੇਰੀਆਂ ਢੋਲ ਐਸੇ ਵੱਜੇ ।
੧੫. ਜਿਸ ਤਰ੍ਹਾਂ ਪ੍ਰਲੈ ਕਾਲ ਦੀ ਰਾਤ ਆ ਗਈ ਹੈ ॥੨੬੪॥
੧੬. ਸੰਖ ਵੱਜੇ ਤੇ ਦੈਂਤਾਂ ਦਾ ਭੇੜ ਐਸਾ ਹੋਇਆ ।
੧੭. ਜਿਸ ਤਰ੍ਹਾਂ ਦੈਂਤਾਂ ਦੀ ਬਿਰਤੀ ਦਾ ਕਰਮ ਹੈ ।
੧੮. ਕਿਤੇ ਸੂਰਮੇ ਬੜੇ ਬਾਂਕੇ ਵਾਜੇ ਵਜਾਉਂਦੇ ਹਨ ।
੧੯. ਜਾਣੋ ਉਹ ਆਪਣੇ ਮਨ ਦਾ ਗੁੱਸਾ ਕਹਿਕੇ ਦੱਸ ਰਹੇ ਹਨ ॥੨੬੫॥
੨੦. ਕਿਤੇ ਸੂਰਮੇ ਬਜਰ ਦੇ ਨਾਲ ਮਾਰ ਸੁੱਟੇ ਹਨ ।
੨੧. ਜਿਨ੍ਹਾਂ ਦੇ ਬਸਤ੍ਰ ਲਹੂ ਨਾਲ ਭਰ ਗਏ ਜਾਣੋ ਹੋਲੀ ਖੇਲੇ ਹਨ ।
੨੨. ਕਿਤਨੇ ਦੁਸ਼ਟ ਧੱਕੇ ਖਾ ਕੇ ਹੀ ਲੰਮੇ ਪੈ ਗਏ ਨੇ - ਐਉਂ
੨੩. ਜਾਪਦੇ ਨੇ ਜਿਵੇਂ ਮਲੰਗ ਧਤੂਰਾ ਖਾ ਕੇ ਅਮਲੀ ਹੋਏ ਪਏ ਨੇ ॥੨੬੬॥
੨੪. ਕਿਤੇ ਬਲੀ ਟੁਕੜੇ-ਟੁਕੜੇ ਹੋਏ ਪਏ ਨੇ ।
੨੫. ਜਿਵੇਂ ਮਲੰਗ ਭੰਗ ਪੀ ਕੇ ਸੁੱਤੇ ਪਏ ਹੁੰਦੇ ਨੇ ।
੨੬. ਕਿਸੇ ਦੇ ਅੰਗ ਕੱਟੇ ਹੋਏ ਕੱਪੜੇ 'ਚ ਲਪੇਟੇ ਹੋਏ ਨੇ।
੨੭. ਜਿਵੇਂ ਗੌਂਸ ਜੁੰਮੇ ਦੇ ਦਿਨ ਲੇਟੇ ਪਏ ਹੁੰਦੇ ਨੇ ॥੨੬੭॥
੨੮. ਕਿਤੇ ਚੁੜੇਲਾਂ ਤੇ ਇੱਲਾਂ ਦੀ ਆਵਾਜ਼ ਆਉਂਦੀ ਹੈ ।
੨੯. ਬੜੀ ਉੱਚੀ ਆਵਾਜਾਂ ਆਉਂਦੀਆਂ ਹਨ - ਜਿਨ੍ਹਾਂ ਨੂੰ ਸੁਣ ਕੇ ਚਿੱਤ ਘਿਰਦੇ ਹਨ ।
੩੦. ਕਿਤੇ ਚੱਕ੍ਰ ਖਾ ਕੇ ਘੋੜੇ ਧਰਤੀ ਉਪਰ ਗਿਰੇ ਪਏ ਨੇ ।
੩੧. ਐਉਂ ਜਾਪਦੇ ਨੇ ਜਿਵੇਂ ਕਾਜ਼ੀ ਨਿਮਾਜ ਪੜ੍ਹਨ ਵੇਲੇ ਝੁਕਿਆ ਹੋਇਆ ਹੈ ॥੨੬੮॥
੩੨. ਹਠੀ ਜੁਆਨ ਸ਼ਸਤਰ ਬੰਨਕੇ ਬਾਂਕੇ ਜੋਧੇ ਘੁਮਾਣੀਆਂ ਦਸਤਾਨੇ ਬੰਨਕੇ ਤੁਰ ਪਏ ਨੇ ।
੩੩. ਕ੍ਰੋਧ ਵਿਚ ਆ ਕੇ ਚੱਲ ਪਏ ਨੇ ਨਿਸੰਕ ਹੋ ਕੇ ਲੜ੍ਹਨ ਵਾਲੇ ।
੩੪. ਕਿਤੇ ਢਾਲਾਂ, ਸੰਜੋਆਂ ਵਾਲੇ ਗਿਰੇ ਪਏ ਹਨ ਤਿਲੇ ਬਿੰਨੇ ਹੋਏ ।
੩੫. ਕਿਤੇ ਗਿੱਧ ਮਾਸ ਦੇ ਟੋਟੇ ਕੱਢਕੇ ਲੈ ਜਾ ਰਹੇ ਹਨ ॥੨੬੯॥
੩੬. ਕਿਤੇ ਸੂਰਮੇ ਘੋੜਿਆਂ ਤੇ ਵਾਜੇ ਵਜਾਉਣ ਵਾਲੇ ਗਿਰੇ ਪਏ ਹਨ ।
੩੭. ਕਿਤੇ ਟੋਟੇ-ਟੋਟੇ ਹੋਇ ਫੌਜੀ ਪਏ ਹਨ ਮਰੇ ਹੋਏ ।
੩੮. ਕਿਤੇ ਮਸਤ ਹਾਥੀ ਮਰੇ ਪਏ ਹਨ ।
੩੯. ਜਾਣੋ ਪਹਾੜ ਨੂੰ ਇੰਦ੍ਰ ਨੇ ਬੱਜਰ ਮਾਰ ਕੇ ਡੇਗ ਦਿੱਤਾ ਹੈ ॥੨੭੦॥
੪੦. ਸਵੈਯਾ ॥ ਜਿਸ ਵੇਲੇ ਖੜਗਧੁਜ ਕ੍ਰਿਪਾਨ ਧ੍ਰੂ ਕੇ ਗਰਜਿਆ ਉਸ ਨੂੰ ਵੇਖ ਕੇ ਦੇਵ ਤੇ ਦੈਂਤ ਸਾਰੇ ਭੈ ਭੀਤ ਹੋ ਗਏ।
੪੧. ਜਾਣੋ ਪ੍ਰਲੈ ਕਾਲ ਦਾ ਦਿਨ ਆ ਗਿਆ ਹੈ ਜਿਸ ਵੇਲੇ ਚਿੱਟੀ ਕਮਾਣ ਲੈ ਕੇ (ਅਸਧੁਜ) ਕ੍ਰੋਧ ਵਿਚ ਆਇਆ - ਤਾਂ ਦੁਸ਼ਮਨ ਦਾ
੪੨. ਮੂੰਹ ਫੱਕ ਹੋ ਗਏ ਬੁੱਲ ਸੁੱਕ ਗਏ - ਹਥਿਆਰ ਛੱਡ ਦਿੱਤੇ ਕਰੋੜਾਂ ਹੀ ਭੱਜ ਗਏ - ਪ੍ਰਾਣ ਲੈ ਕੇ ।
੪੩. ਜਾਣੋ ਜਿਵੇਂ ਸਾਵਣ ਦੇ ਮਹੀਨੇ ਬੱਦਲਾਂ ਦੀ ਗ੍ਰਜ ਸੁਣ ਕੇ ਪੰਛੀ ਘਬਰਾ ਕੇ ਉੱਡ ਪੈਂਦੇ ਨੇ ॥੨੭੧॥
੪੪. ਕਿਤੇ ਡਾਕਣੀ (ਚੁੜੇਲ) ਮਾਸ ਖ੍ਰੂੰ ਖਾ ਰਹੀ ਹੈ ਕਿਤੇ ਭੂਤ ਪ੍ਰੇਤ ਕਿਲਕਾਰੀਆਂ ਮਾਰਦੇ ਨੇ ।
੪੫. ਕਿਤੇ ਸ਼ਿਵ ਜੀ ਦਾ ਡਮਾ ਡਮ ਡਉਰੂ ਵਜਦਾ ਹੈ ਕਿਤਉਂ ਭੈਰੋਂ ਭੂਤ ਬਾਘੀਆਂ ਪਾਉਂਦੇ ਨੇ ।
੪੬. ਜੰਗੀ ਬਾਜੇ ਢੋਲ ਧੌਂਸੇ ਵੱਜਦੇ ਨੇ ਕਿਤੇ ਭੂਤ ਪ੍ਰੇਤ ਜੋਗਣੀਆਂ ਬੋਲਦੀਆਂ ਹਨ ।
੪੭. ਕਿਤੇ ਸੂਰਮੇ ਦੌੜਕੇ ਆ ਕੇ ਅੜ ਗਏ ਨੇ ਜਿਨ੍ਹਾਂ ਨੇ ਝੱਟ-ਪਟ ਕ੍ਰੋਧ ਨਾਲ ਕਟਾ ਵੱਢੀ ਤੇ ਘਾਉ ਕਰ ਦਿੱਤੇ ਨੇ ॥੨੭੨॥
੪੮. ਇਸ ਤਰ੍ਹਾਂ ਵੇਖ ਕੇ ਮਾਰ ਮੱਚੀ ਜੋਧੇ ਕ੍ਰੋਧ ਨਾਲ ਡਰ ਗਏ ਵੈਰੀ ।

1. ਗੌਂਸ - ਇਸਲਾਮ ਨਾਲ ਸੰਬੰਧਕ ਪੁਰਸ਼ ਜੋ ਆਪਣੀ ਸ਼ਕਤੀ ਨਾਲ ਆਪਣੇ ਤਨ ਦੇ ਅੰਗਾਂ ਨੂੰ ਵੱਖ-ਵੱਖ ਕਰਕੇ ਫਿਰ ਇਕੱਤਰ ਵੀ ਕਰ ਲੈਂਦੇ ਨੇ ਉਹ ਗੌਂਸ ਅਖਵਾਉਂਦੇ ਹਨ ।

☚ ਜੋ ਰਾਜ ਦੇ ਹੁਕਮ ਤੇ ਪਾਬੰਦ ਹੋ ਕੇ ਉਸ ਦੇ ਹੁਕਮ ਦੀ ਪਾਲਨਾ ਕਰਦਾ ਤੇ ਪਬਲਿਕ ਤੇ ਕਰਾਉਂਦਾ ਹੈ । ਪਰ ਜੇ ਬਾਦਸ਼ਾਹ ਪਾਗਲ ਹੋ ਜਾਏ ਤਾਂ ਉਸ ਦੀ ਥਾਂ ਪੂਰੀ ਕਰਨ ਲਈ ਹੱਕਦਾਰ ਹੈ । ਇਸੇ ਤਰਹਾਂ ਜਦੋਂ ਤੱਕ ਪੁਰਸ਼ ਆਪਣੀ ਜ਼ਿਮੇਵਾਰੀ ਸਮਝਦਾ ਹੈ ਤਾਂ ਇਸਤਰੀ ਨੂੰ ਉਸ ਦਾ ਵਫਾਦਾਰ ਹੋ ਕੇ ਰਹਿਣਾ ਬਣਦਾ ਹੈ । ਪਰ ਜੇ ਪੁਰਸ਼-ਸ਼ਰਾਬ ਤੇ ਪਰ ਘਰਾਂ ਦਾ ਕੁੱਤਾ ਬਣ ਜਾਏ ਤਾਂ ਇਸਤਰੀ ਨੂੰ ਸੰਗਠਨ ਕਰਕੇ ਉਸ ਤੋਂ ਪਿਛਾ ਛੁਡਾ ਲੈਣਾ ਜਾਇਜ਼ ਹੈ । ਐਸੇ ਸ਼ਰਾਬੀ ਜਾਂ ਵਹਿਸ਼ੀ ਨਾਲ ਵਿਆਹ ਹੀ ਨਾ ਕਰਾਵੈ - ਜੇ ਹੋ ਜਾਏ ਤਾਂ ਨਾ ਮਿਲ ਵਰਤਣ ਕਰਕੇ ਇਹਨਾਂ ਬੇਹੂਦਾ ਮੂਰਖਾਂ ਦਾ ਸੁਧਾਰ ਕਰ ਸਕਦੀ ਹੈ ਪਰ ਜੈਸੇ ਆਪਣੇ ਫਰਜ਼ ਵਿਚ ਰਹਿੰਦੀ ਹੋਈ । ਪਰ ਇਸਤਰੀ ਨੂੰ ਘੁਮੰਡ ਵਿਚ ਆ ਕੇ ਇਹ ਗੱਲ ਨਹੀਂ ਭੁਲਾਣੀ ਚਾਹੀਦੀ (ਖਸਮੁ ਵਿਸਾਰਹਿ ਤੇ ਕਮਜਾਤ) ਗੁ:ਮ:੪॥ ਜੇ ਦੁਰਗਾ ਭਵਾਨੀ, ਗੁਣੀ ਪਾਰਬਤੀ ਨੇ ਮੱਥਾ ਲਾਇਆ ਸੀ ਤੇ ਇਸਤਰੀ ਦੀ ਅੰਦਰਲੀ ਸ਼ਕਤੀ ਨੂੰ ਜਗਾਇਆ ਸੀ ਤਾਂ ਦੁਸ਼ਟਾਂ ਦੈਂਤਾਂ ਦੇ ਨਾਲ ਉਸਨੇ ਆਪਣੇ ਖਸਮ ਸ਼ਿਵਜੀ ਨਾਲ ਕਦੇ ਟਾਕਰੇ ਦੀ ਗੱਲ ਨਹੀਂ ਕੀਤੀ । ਉਂਜ ਦੁਸ਼ਟ ਮਾਲਿਕ ਦੀ ਨੌਕਰੀ ਛੱਡਕੇ ਕਿਸੇ ਸ਼ਰੀਫ ਦੀ ਨੌਕਰੀ ਕਰ ਲੈਣੀ ਮਾੜੀ ਗੱਲ ਨਹੀਂ । ਜੈਸਾ ਕਿ ਡਾ. ਬੀਬੀ ਕੁਲਵੰਤ ਕੌਰ ਬਿਮਲਾ ਦੀ ਗੱਲ ਕਰਦੀ ਹੈ ਤੇ ਉਸ ਤੇ ਤਰਸ ਖਾ ਕੇ ਉਸ ਦੀ ਆਤਮਾ ਤੜਪਦੀ ਹੈ ਅਤੇ ਉਹ ਲਿਖਦੀ ਹੈ ਕਿ ਘਰ ਵਿਚ ਕੰਮ ਲਈ ਸਹਾਇਕ ਬਿਮਲਾ ਦਾ ਚਰੁੰਡਿਆਂ ਵਜੂਦ ਮੇਰੀ ਰੂਹ ਦਾ ਚੈਨ ਖੋਹ ਲਿਜਾਂਦਾ ਹੈ, ਜਦੋਂ ਉਹ ਮੈਨੂੰ ਆਪਣੇ ਮਰਦ ਦੇ ਕਾਮੀ ਅਤੇ ਸ਼ਰਾਬੀ-ਕਬਾਬੀ ਹੋਣ ਦੀਆਂ ਘਟਨਾਵਾਂ ਸੁਣਾਉਂਦੀ ਹੈ । ਰੋਜ ਪਤੀ ਦੇ ਘੋਟਣੇ ਤੇ ਜੁੱਤੀਆਂ ਖਾ ਕੇ ਵੀ ਉਹ ਉਸੇ ਮਰਦ ਨਾਲ ਰਹੀ ਤੁਰੀ ਆ ਰਹੀ ਹੈ । ਉਹਦੇ ਛੇ ਬੱਚਿਆਂ ਦੀ ਮਰਨ ਕੰਢੇ ਪੁੱਜੀ ਮਾਂ ਤੂੰ ਉਸ ਨੂੰ ਛੱਡ ਕਿਉਂ ਨਹੀਂ ਦਿੰਦੀ ਬਿਮਲਾ ? ਜਾਵਾਂ ਕਿੱਥੇ ਜੀ ? ਉਥੇ ਛੱਡ ਤਾਂ ਹੈ ਬੀਬੀ ਜੀ, ਛੱਤ ਤੋਂ ਬਿਨਾਂ ਇਸਤਰੀ ਨੰਗੀ ਹੈ ਜੀ। ਬਿਮਲਾ ਇਹ ਸ਼ਿਕਾਇਤ ਕਰਦੀ ਹੈ ਕਿ ਕੁਝ ਬਾਹਰਲੇ ਮਰਦ ਉਸਦੀ ਬੇ-ਹੁਰਮਤੀ ਦੀ ਆੜ ਵਿਚ ਉਸ ਨੂੰ ਦਬੋਚਣ ਦੀ ਤਾਕ ਵਿਚ ਰਹਿੰਦੇ ਹਨ । ਬੀਬੀ ਕੁਲਵੰਤ ਕੌਰ ਦਾ ਕਹਿਣਾ ਹੈ ਕਿ ਕੀ ਕਰੇ ਗਰੀਬਣੀ ਬਿਮਲਾ ਤੇ ਬਿਮਲਾ ਜਿਹੀਆਂ ਲੱਖਾਂ ਕਰੋੜਾਂ ਹੋਰ ਇਸਤਰੀਆਂ ਅਣਚਾਹੇ ਬੱਚੇ ਵੀ ਜਣੀ ਜਾਂਦੀਆਂ ਹਨ - ਸਾਰਾ ਸਾਰਾ ਦਿਨ ਮਿਹਨਤ ਮਜ਼ਦੂਰੀ ਕਰਕੇ ਵਿਲਕਦੇ ਮੂੰਹਾਂ ਚ ਚੋਗਾ ਵੀ ਪਾਈ ਜਾ ਰਹੀਆਂ ਹਨ । ਇਥੇ ਇਹ ਵਿਚਾਰਨਾ ਯੋਗ ਹੈ ਕਿ ਇਹੋ ਜਿਹੇ ਪੁਰਸ਼ ਪਤੀ (ਮਾਲਕ) ਕੁਹਾਣ ਦੇ ਹੱਕਦਾਰ ਨਹੀਂ - ਇਹਨਾਂ ਨੂੰ ਜ਼ਾਲਮ ਤੇ ਦੈਂਤ ਕਹਿ ਦੇਣਾ ਉਚਿਤ ਹੈ । ਮਾਲਿਕ ਉਹੀ ਹੋ ਸਕਦਾ ਹੈ ਜੋ ਆਪਣੇ ਹੱਥ ਦੀ ਇਕ ਰੋਟੀ ਵਿਚੋਂ ਅੱਧੀ ਆਪਣੀ ਅਰਧੰਗੀ ਨੂੰ ਦੇਵੇ ਇਸੇ ਲਈ ਇਸਤਰੀ ਨੂੰ ਅਰਧੰਗੀ ਕਿਹਾ ਜਾਂਦਾ ਹੈ । ਉਹ ਅੱਧ ਦੇ ਜਿਸਮ ਤੇ ਮਾਲਿਕ ਹੈ । ਪਿਤਾ ਕੁਹਾਣ ਦਾ ਉਹੀ ਬਾਪ ਹੱਕਦਾਰ ਹੋ ਸਕਦਾ ਹੈ ਜੋ ਪਹਿਲੇ ਬੱਚਿਆਂ ਦੇ ਮੂੰਹ ਚੋਗਾ ਪਾਵੇ, ਪਸ਼ੂ ਪੰਛੀ ਵੀ ਇਹ ਆਪਣੀ ਜ਼ਿਮੇਵਾਰੀ ਨਿਭਾਉਂਦੇ ਹਨ ਪਰ ਜਿਹੜਾ ਪੁਰਸ਼ ਆਪ ਵੈਲਾਂ ਵਿਚ ਘਰ ਉਜਾੜ ਕੇ ਅਰਧੰਗੀ ਤੇ ਬੱਚਿਆਂ ਦੀਆਂ ਸਿਸਕੀਆਂ ਜਰਦਾ ਹੈ ਉਹ ਤਾਂ ਦਰਿੰਦਿਆਂ ਤੋਂ ਵੀ ਬੁਰਾ ਹੈ । ਸ਼ੇਰ ਦੇ ਬਘਿਆੜ ਵੀ ਆਪਣੇ ਬੱਚਿਆਂ ਨੂੰ ਖੁਰਾਕ ਦਿੰਦੇ ਨੇ, ਇਹੋ ਜਿਹੇ ਪੁਰਸ਼ਾਂ ਨਾਲ ਇਹੋ ਜਿਹਾ ਹੀ ਸਲੂਕ ਕਰਨਾ ਉਚਿਤ ਹੈ । ਫੇਰ ਬੀਬੀ ਕੁਲਵੰਤ ਕੌਰ ਉਹਨੂੰ ਪੀਰਾਂ ਪੈਗੰਬਰਾਂ ਦੀ ਗੱਲ ਕਰਦੀ ਹੈ ।☛

ਓਰ ਚਹੈਂ ॥ [੧]ਬਰਛੇ ਅਰੁ ਬਾਨ ਕਮਾਨ ਕ੍ਰਿਪਾਨ; ਗਦਾ ਬਰਛੀ ਤਿਰਸੂਲ ਗਹੈਂ ॥ [੨]ਅਰਿ ਪੈਂ ਅਰਰਾਇਕੈ, ਘਾਇ ਕਰੈਂ; ਨ ਟਰੈਂ, ਬਹੁ ਤੀਰ ਸਰੀਰ ਸਹੈਂ ॥ [੩]ਪੁਰਜੇ ਪੁਰਜੇ ਤਨ ਭੇ ਰਨ ਮੈਂ; ਦੁਖ ਤੇ ਤਨ ਮੈ ਮੁਖ ਤੇ ਨ ਕਹੈਂ[i] ॥੨੭੩॥ ਅੜਿਲ ॥ [੪]ਪੀਸਿ ਪੀਸਿ ਕਰਿ ਦਾਂਤ; ਦੁਬਹਿਯਾ ਧਾਵਹੀਂ ॥ [੫]ਬਜ੍ਰ ਬਾਨ ਬਿਛੂਅਨ ਕੇ; ਬਿਸਿਖ ਲਗਾਵਹੀਂ ॥ [੬]ਟੂਕ ਟੂਕ ਹ੍ਵੈ ਮਰਤ; ਨ ਪਗੁ ਪਾਛੇ ਟਰੈਂ ॥ [੭]ਹੋ ਚਟਪਟ ਆਨਿ ਬਰੰਗਨਿ; ਤਿਨ ਪੁਰਖਨ ਬਰੈਂ ॥੨੭੪॥ [੮]ਚਾਬਿ ਚਾਬਿ ਕਰਿ ਓਠ; ਦੁਬਹਿਯਾ ਰਿਸਿ ਭਰੇ ॥ [੯]ਟੂਕ ਟੂਕ ਹ੍ਵੈ ਗਿਰੇ; ਨ ਪਗੁ ਪਾਛੇ ਪਰੇ ॥ [੧੦]ਜੂਝਿ ਜੂਝਿ ਰਨ ਗਿਰਤ; ਸੁਭਟ ਸਮੁਹਾਇਕੈ ॥ [੧੧]ਹੋ ਬਸੇ ਸੂਰਗ ਮੋ ਜਾਇ; ਪਰਮ ਸੁਖ ਪਾਇਕੈ[0] ॥੨੭੫॥ ਸਵੈਯਾ ॥ [੧੨]ਕੋਪ ਘਨਾ ਕਰਿਕੈ ਅਸੁਰਾਰਦਨ; ਕਾਢਿ ਕ੍ਰਿਪਾਨਨ ਕੌ ਰਨ ਧਾਏ ॥ [੧੩]ਹਾਂਕਿ ਹਥਆਰਨ ਲੈ ਉਮਡੇ; ਰਨ ਕੌ ਤਜਿਕੈ ਪਗੁ ਦ੍ਵੈ ਨ ਪਰਾਏ ॥ [੧੪]ਮਾਰ ਹੀ ਮਾਰਿ ਪੁਕਾਰਿ ਹਠੀ; ਘਨ ਜਯੋਂ ਗਰਜੇ, ਨ ਕਛੂ ਡਰ ਪਾਏ ॥ [੧੫]ਮਾਨਹੁ ਸਾਵਨ ਕੀ ਰਿਤੁ ਮੈਂ, ਘਨ ਬੂੰਦਨ ਜਯੋਂ ਸਰ ਤਯੋਂ ਬਰਖਾਏ ॥੨੭੬॥ [੧੬]ਧੂਲ ਜਟਾਯੂ ਤੇਂ ਆਦਿਕ ਸੂਰ; ਸਬੈ ਉਮਡੇ ਕਰ ਆਯੁਧ ਲੈਕੈ ॥ [੧੭]ਕੋਪ ਕ੍ਰਿਪਾਨ ਲਏ ਕਰ ਬਾਨ, ਮਹਾਂ ਹਠ ਠਾਨਿ ਬਡੀ ਰਿਸਿ ਕੈਕੈ ॥ [੧੮]ਚੌਪਿ ਚੜੇ ਚਹੂੰ ਓਰਨ ਤੇ, ਬਰਿਯਾਰ ਬਡੇ, ਦੋਊ ਨੈਨ ਤਚੈਕੈ ॥ [੧੯]ਆਨਿ ਅਰੇ ਖੜਗੱਧੁਜ ਸੌਂ; ਨ ਚਲੇ ਪਗੁ ਦ੍ਵੈ, ਬਿਮੁਖਾਹਵ ਹ੍ਵੈਕੈ ॥੨੭੭॥ [੨੦]ਭਾਰੀ ਪ੍ਰਤਾਪ ਭਰੇ ਮਨ ਮੈਂ ਭਟ ਧਾਇ ਪਰੇ ਬਿਬਧਾਯੁਧ ਲੀਨੇ ॥ [੨੧]ਕੌਚ ਕ੍ਰਿਪਾਨ ਕਸੇ ਸਭ; ਸਾਜਨ ਓਠਨ ਚਾਬਿ ਬਡੀ ਰਿਸਿ ਕੀਨੇ ॥ [੨੨]ਆਛੇ ਕੁਲਾਨ ਬਿਖੈ ਉਪਜੇ ਸਭ ਕੌਨ ਹੂੰ ਬਾਤ ਬਿਖੈਂ ਨਹਿ ਹੀਨੇ ॥ [੨੩]ਜੂਝਿ ਗਿਰੇ ਖੜਗਾਧੁਜ ਸੌਂ ਲਰਿ; ਸ੍ਰੋਨਿਤ ਸੋ ਸਿਗਰੇ ਅੰਗ ਭੀਨੇ[ii] ॥੨੭੮॥ ਚੌਪਈ ॥ [੨੪]ਇਹੱ ਬਿਧਿ ਕੋਪ ਕਾਲ ਜਬ ਭਰਾ ॥ [੨੫]ਦੁਸਟਨ ਕੋ ਛਿਨ ਮੈਂ ਬਧੁ ਕਰਾ ॥ [੨੬]ਆਪੁ ਹਾਥ ਦੈ ਸਾਧ ਉਬਾਰੇ ॥ [੨੭]ਸੱਤ੍ਰ ਅਨੇਕ; ਛਿਨਕ ਮੋ ਟਾਰੇ ॥੨੭੯॥ [੨੮]ਅਸਿਧੁਜ ਜੂ ਕੋਪਾ ਜਬ ਹੀਂ ਰਨ ॥ [੨੯]ਮਾਰਤ ਭਯੋ ਸੱਤ੍ਰਗਨ ਚੁਨਿ ਚੁਨਿ ॥ [੩੦]ਸਭ ਸਿਵਕਨ ਕਹੱ ਲਿਓ ਉਬਾਰਿ ॥ [੩੧]ਦੁਸਟ ਗਨਨ ਕੋ ਕਰਾ ਪ੍ਰਹਾਰ ॥੨੮੦॥ [੩੨]ਇਹੱ ਬਿਧਿ ਹਨੇ ਦੁਸਟ ਜਬ ਕਾਲਾ ॥ [੩੩]ਗਿਰਿ ਗਿਰਿ ਪਰੇ ਧਰਨਿ ਬਿਕਰਾਲਾ ॥ [੩੪]ਨਿਜ ਹਾਥਨ ਦੈ; ਸੰਤ ਉਬਾਰੇ ॥ [੩੫]ਸੱਤ੍ਰੂ ਅਨੇਕ; ਤਨਿਕ ਮਹਿ ਮਾਰੇ ॥੨੮੧॥ [੩੬]ਦਾਨਵ ਅਮਿਤ ਕੋਪ ਕਰਿ ਢੂਕੇ ॥ [੩੭]ਮਾਰਹਿ ਮਾਰਿ ਦਸੌਂਦਿਸਿ ਕੂਕੇ ॥ [੩੮]ਬਹੁਰਿ ਕਾਲ ਕੁਪਿ ਖੜਗ ਸੰਭਾਰਾ ॥ [੩੯]ਸੱਤ੍ਰੁਸੈਨ ਪਲ ਬੀਚ ਪ੍ਰਹਾਰਾ ॥੨੮੨॥

i ਦੁਰਗਾ ਨੂੰ ਅਸਟ ਭੁਜੀ ਕਿਹਾ ਜਾਂਦਾ ਹੈ ਅਕਾਲ ਪੁਰਖ ਬੇਅੰਤ ਬਾਹਾਂ ਦਾ ਮਾਲਕ ਹੈ - ਦੈਂਤ ਦੋ ਬਾਹਾਂ ਵਾਲੇ ਨੇ । ਇਸ ਲਈ ਇਹਨਾਂ ਨੂੰ ਦੁਬਹੀਆ (ਦੋ ਬਾਹਾਂ ਵਾਲੇ) ਕਈ ਥਾਂ ਲਿਖਿਆ ਹੈ ਜੋ ਪਦ ਅਰਥ ਲਿਆ ਜਾਵੇ ਤਾਂ ਦੁਇ ਪਾਸੇ ਲਾਇਆ ਜਾਂਦਾ ਹੈ । 0. ਇਹ ਇਕ ਐਸੀ ਸਪਿਟ ਨੂੰ ਲੱਖ ਜਨਮ ਦਿੰਦਾ ਹੈ ਕਿ ਜਿਸ ਨੇ ਇਸਨੂੰ ਦੋਹੀ ਹੱਥੀਂ ਲਿਆ ਜਾਂਦਾ ਹੈ, ਪੜ੍ਹ ਲਿਆ ਉਹ ਜਿਉਂਦੇ ਜੀ ਜੁੱਧ ਵਿਚੋਂ ਪੈਰ ਪਿਛੇ ਨਹੀਂ ਧਰੇਗਾ ਜੋ ਪੂਰੇ ਚਾਇ ਨਾਲ ਜੁੱਧ ਕਰਕੇ ਲੜਕੇ ਮਰੇਗਾ ।

ii ਇਥੇ ਦੱਸਣਾ ਇਹ ਹੈ ਕਿ ਭਾਵੇਂ ਕੋਈ ਕਿਤਨਾ ਹੀ ਸੁੰਦਰ ਜਵਾਨ ਚੰਗੀ ਕੁਲ ਤੇ ਵਿਦਵਾਨ ਅਥਵਾ ਕਿਤਨੇ ਹੀ ਸ਼ਸਤ੍ਰ ਅਸਤ੍ਰ ਦੀ ਪਹੁੰਚ ਰੱਖਣ ਵਾਲਾ ਹੋਵੇ, ਉਸ ਕਾਲ ਭਾਵ ਅਕਾਲ ਪੁਰਖ ਅੱਗੇ ਉਹ ਤੁਛ ਮਾਤਰ ਹੀ ਹੈ । ਅੰਤ ਉਸ ਦੇ ਅੱਗੇ ਕਿਸੇ ਦਾ ਕੋਈ ਪੁਰਖ ਕੰਮ ਨਹੀਂ ਕਰਦਾ :- *ਏਕ ਸਿਵ ਭਏ ਏਕ ਗਏ ਏਕ ਫੇਰ ਭਏ ਰਾਮਚੰਦ੍ਰ ਕ੍ਰਿਸਨ ਕੇ ਅਵਤਾਰ ਭੀ ਅਨੇਕ ਹੈ । ਬ੍ਰਹਮਾ ਅਰੁ ਬਿਸਨ ਕੇਤੇ ਬੇਦ ਔ ਪੁਰਾਨ ਕੇਤੇ ਸਿੰਮ੍ਰਿਤਿ ਸਮੂਹਨ ਕੈ ਹੁਇ ਹੁਇ ਬਿਤਏ ਹੈ ॥ ਮੋਨਦੀ ਮਦਾਰ ਕੇਤ ਅਸਨੀ ਕੁਮਾਰ ਕੇਤੇ ਅੰਸਾ ਅਵਤਾਰ ਕੇਤੇ ਕਾਲ ਬਸ ਭਏ ਹੈ ॥ ਪੀਰ ਔ ਪਿਕੰਬਰ ਕੇਤੇ ਗਨੇ ਨ ਪਰਤ ਏਤੇ ਭੂਮ ਹੀ ਤੇ ਹੋਇ ਕੈ ਫੇਰਿ ਭੂਮਿ ਹੀ ਮਿਲਏ ਹੈ ॥੭॥੭੭॥ਅੰਗ੧੮॥ਪਾ:੧੦॥*

☚ ਜਿਨ੍ਹਾਂ ਨੇ ਇਸਤਰੀ ਨੂੰ ਨੀਵਾਂ ਕਰਕੇ ਦਰਸਾਇਆ ਹੈ । ਜਿਵੇਂ ਕਿ ਸੁਕਰਾਤ ਕਹਿੰਦਾ ਹੈ ਕਿ ਪ੍ਰਕ੍ਰਿਤੀ ਦੇ ਨਿਯਮਾਂ ਅਨੁਸਾਰ ਇਕ ਹਾਕਮ ਧਿਰ ਹੁੰਦੀ ਹੈ ਦੂਜੀ ਹੁਕਮ ਚਲਾਏ ਜਾਣ ਵਾਲੀ ਜਿਵੇਂ ਇਕ ਅਜ਼ਾਦ ਵਿਅਕਤੀ ਦੂਜਾ ਗੁਲਾਮ ਉਤੇ ਹੁਕਮਰਾਨ ਅਰਥਾਤ ਮਰਦ ਦੀ ਇਸਤਰੀ ਤੇ ਹਕੂਮਤ ਹੈ । ਰੂਸ ਦਾ ਕਹਿਣਾ ਹੈ ਕਿ ਇਸਤਰੀ ਦਾ ਕੰਮ ਹੈ ਮਰਦ ਨੂੰ ਪਾਲਣਾ ਤੇ ਉਸ ਦੇ ਕੰਮ ਆਉਣਾ ਤੇ ਹਰ ਹਾਲਤ ਵਿਚ ਮਰਦ ਨੂੰ ਖੁਸ਼ ਰੱਖਣਾ .... । ਮਨੂੰ ਅਨੁਸਾਰ ਕੀ ਬਚਪਨ ਕੀ ਜਵਾਨੀ ਤੇ ਕੀ ਬੁਢੇਪਾ - ਪਿਤਾ ਪਤੀ ਤੇ ਪੁੱਤਰ ਦੀ ਅਧੀਨਗੀ ਵਿਚ ਰਹਿਣਾ ਜਰੂਰੀ ਹੈ ।☛

ਜਿੱਤ ਚਾਹੁੰਦੇ ਹਨ ।
੧. ਬਰਛੇ ਤੇ ਤੀਰ ਕਮਾਨ, ਕ੍ਰਿਪਾਨ, ਗਦਾ ਬ੍ਰਛੀ, ਤ੍ਰਿਸ਼ੂਲ ਪਕੜ ਲਏ ਨੇ ।
੨. ਵੈਰੀ ਦੇ ਉਪਰ ਬੁੜਕ ਕੇ ਘਾਉ ਕਰਦੇ ਹਨ । ਪਿਛਾਂ ਨਹੀਂ ਹਟਦੇ ਹਨ ਤੇ ਭਾਵੇਂ ਕਿਤਨੇ ਤੀਰ ਲਗਦੇ ਹਨ ਉਹ ਸਹਿੰਦੇ ਹਨ ।
੩. ਇਸ ਭੇੜ ਦੇ ਵਿਚ ਤਨ ਤੁੰਬੇ ਤੁੰਬੇ ਹੋ ਗਿਆ ਹੈ ਪਰ ਸਰੀਰ ਦੇ ਦੁਖ ਤੋਂ ਦੁਖੀ ਹਨ ਪਰ ਮੁਖ ਤੋਂ ਸੀ ਨਹੀਂ ਕਹਿੰਦੇ ॥੨੭੩॥
੪. ਅੜਿੱਲ ॥ ਦੰਦ ਪੀਸ ਪੀਸ ਕੇ ਦੁ ਬਹੀਆਂ ਦੌੜਦੇ ਹਨ ।
੫. ਬਜਰ, ਬਾਣ, ਬਰਛੀ ਤੇ ਤੀਰਾਂ ਦੀ ਮਾਰ ਕਰ ਰਹੇ ਹਨ ।
੬. ਟੋਟੇ-ਟੋਟੇ ਹੋ ਕੇ ਮਾਰ ਤਾਂ ਜਾਂਦੇ ਨੇ ਪਰ ਪੈਰ ਪਿੱਛੇ ਨਹੀਂ ਹਟਦੇ ।
੭. ਇਹੋ ਜਿਹੇ ਸੂਰਮਿਆਂ ਨੂੰ ਝਟ-ਪਟ ਹੂਰਾਂ ਉਸ ਪੁਰਸ਼ ਨੂੰ ਵਰਦੀਆਂ ਹਨ ॥੨੭੪॥
੮. ਬੁੱਲਾਂ ਨੂੰ ਦੰਦਾਂ ਵਿਚ ਚੱਬ-ਚੱਬ ਕੇ ਸੂਰਬੀਰ ਰੋਸ ਵਿਚ ਭਰ ਗਏ ।
੯. ਟੋਟੇ-ਟੋਟੇ ਤਾਂ ਹੋ ਗਏ ਪਰ ਪੈਰ ਪਿੱਛੇ ਨਹੀਂ ਧਰਿਆ ।
੧੦. ਮਾਰ-ਮਾਰ ਕੇ ਜੁੱਧ ਵਿਚ ਗਿਰਦੇ ਹਨ, ਸਾਹਮਣੇ ਆਂ ਕੇ ਮਰ ਕੇ ।
੧੧. ਸੁਰਗ ਨੂੰ ਚਲੇ ਗਏ ਬੜਾ ਸੁਖ ਪਾ ਕੇ ॥੨੭੫॥
੧੨. ਬੜਾ ਕ੍ਰੋਧ ਕਰਕੇ ਦੈਂਤਾਂ ਦੇ ਮੁਖੀ ਕ੍ਰਿਪਾਨਾਂ ਧੂ ਕੇ ਜੁੱਧ ਵਿਚ ਆ ਗਏ ।
੧੩. ਸਵਾਰੀਆਂ ਹੱਕ ਕੇ ਹਥਿਆਰ ਲੈ ਕੇ ਆ ਚੜ੍ਹੇ ਜੁੱਧ ਨੂੰ ਛੱਡਕੇ ਦੋ ਪੈਰ ਪਿੱਛੇ ਨਹੀਂ ਹਟਦੇ ।
੧੪. ਹਠ ਦੇ ਨਾਲ ਮਾਰ ਹੀ ਮਾਰ ਕਰਦੇ ਹਨ ਬੱਦਲ ਵਾਂਗ ਗੂਜਕੇ ਅੱਗੇ ਆ ਗਏ, ਜਰਾ ਵੀ ਮਨ ਵਿਚ ਡਰ ਨਹੀਂ ਰੱਖਿਆ ।
੧੫. ਜਾਣੋ ਸਾਉਣ ਦੇ ਮੌਸਮ ਵਿਚ ਬੱਦਲਾਂ ਦੀ ਬਾਰਸ਼ ਵਾਂਗ ਆ ਕੇ ਤੀਰ ਬਰਸਾ ਦਿੱਤੇ ਹਨ ॥੨੭੬॥
੧੬. ਧੂਲ ਜਟਾਊ ਦੇ ਆਦਿਕ (ਸਮੇਤ) ਸਾਰੇ ਹੀ ਸੂਰਮੇ ਚੜ੍ਹਕੇ ਆ ਗਏ ਹੱਥਾਂ ਦੇ ਵਿਚ ਸ਼ਸਤਰ ਲੈ ਕੇ ।
੧੭. ਗੁੱਸੇ ਨਾਲ ਕ੍ਰਿਪਾਨ ਲੈ ਕੇ ਹੱਥ ਵਿਚ ਤੀਰ ਬੜੇ ਹਠ ਦੇ ਨਾਲ ਬੜੀ ਰਿਸ ਖਾ ਕੇ ।
੧੮. ਚਿੱਲੇ ਚੜ੍ਹਾ ਕੇ ਚਾਰੇ ਪਾਸਿਆਂ ਤੇ ਦੋਇ ਅੱਖਾਂ ਲਾਲ ਕਰਕੇ ਬਡੇ ਸੂਰਮੇ ਆਪ ਨੂੰ ਨਿਧੜਕ ਕਹਾਉਣ ਵਾਲੇ ।
੧੯. ਆ ਕੇ ਖੜਗਧੁਜ ਦੇ ਨਾਲ ਅੜ ਗਏ ਦੋ ਪੈਰ ਵੀ ਪਿੱਛੇ ਨਹੀਂ ਹਟੇ-ਬੇ ਮੁਖ ਹੋ ਕੇ ਭਾਵ ਸਾਹਮਣੇ ਡਟੇ ਰਹੇ ॥੨੭੭॥
੨੦. ਮਨ ਦੇ ਵਿਚ ਬੜੇ ਗਰੂਰ ਦੇ ਭਰੇ ਹੋਏ ਜੋਧੇ ਅੱਗੇ ਹੋ ਕੇ ਪੈ ਗਏ ਤਰ੍ਹਾਂ ਤਰ੍ਹਾਂ ਦੇ ਹਥਿਆਰ ਲੈ ਕੇ ।
੨੧. ਕੌਚ-ਕ੍ਰਿਪਾਨ ਸਾਰੇ ਸਜਾਕੇ ਨਾਲ ਕਸੇ ਹੋਏ ਬੁੱਲਾਂ ਨੂੰ ਚਬਦੇ ਹੋਏ ਬੜੇ ਹੀ ਰਿਸ ਖਾ ਕੇ ।
੨੨. ਇਕ ਬਹੁਤ ਅੱਛੇ ਕੁੱਲਾਂ ਵਿਚ ਪੈਦਾ ਹੋਏ ਮਾਰੇ ਜੋ ਕਿਸੇ ਵੀ ਗੱਲ ਵਿਚ ਘੱਟ ਨਹੀਂ ਸਨ ।
੨੩. ਆ ਕੇ ਲੜ ਕੇ ਮਰ ਗਏ - ਖੜਗਧੁਜ ਦੇ ਨਾਲ ਲਹੂ ਦੇ ਨਾਲ ਸਾਰੇ ਅੰਗ ਲਹੂ ਲੁਹਾਨ ਹੋ ਕੇ ॥੨੭੮॥
੨੪. ਚੌਪਈ ॥ ਇਸ ਤਰ੍ਹਾਂ ਕ੍ਰੋਧ ਵਿਚ ਕਾਲ ਜਦੋਂ ਭਰ ਗਿਆ ।
੨੫. ਦੁਸ਼ਟਾਂ ਨੂੰ ਇਕ ਛਿਨ ਵਿਚ ਮੁਕਾ ਦਿੱਤਾ ਮਾਰਕੇ
੨੬. ਆਪ ਆਪਣਾ ਹੱਥ ਦੇ ਕੇ ਸਾਧ ਭਲੇ ਪੁਰਸ਼ ਬਚਾ ਲਏ ।
੨੭. ਅਨੇਕਾਂ ਦੁਸ਼ਮਨ ਇਕ ਛਿਨ ਵਿਚ ਪਿਛਾਂਹ ਹਟਾ ਦਿੱਤੇ ॥੨੭੯॥
੨੮. ਅਸਧੁਜ ਜਦੋਂ ਜੁੱਧ ਦੇ ਵਿਚ ਗੁੱਸੇ ਵਿਚ ਆਇਆ ।
੨੯. ਦੁਸ਼ਮਨਾਂ ਨੂੰ ਚੁਨ ਚੁਨ ਕੇ ਮਾਰ ਦਿੱਤਾ ।
੩੦. ਸਾਰੇ ਆਪਣੇ ਸੇਵਕ ਬਚਾ ਲਏ ।
੩੧. ਦੁਸ਼ਟਾਂ ਦੇ ਗਣਾਂ ਨੂੰ ਮਾਰ ਮੁਕਾ ਦਿੱਤਾ ॥੨੮੦॥
੩੨. ਇਸ ਢੰਗ ਨਾਲ ਜਦੋਂ ਕਾਲ ਨੇ ਦੁਸ਼ਟਾਂ ਨੂੰ ਮਾਰ ਦਿੱਤਾ ।
੩੩. ਬੜੇ ਬੇਹਾਲ ਹੋ ਕੇ ਧਰਤੀ ਤੇ ਗਿਰ ਪਏ ।
੩੪. ਆਪਣੇ ਹੱਥ ਦੇ ਨਾਲ ਸੰਤ ਬਚਾ ਲਏ ।
੩੫. ਅਨੇਕਾਂ ਦੁਸ਼ਮਨ ਅੱਖ ਦੇ ਫੋਰ ਵਿਚ ਮੁਕਾ ਦਿੱਤੇ ॥੨੮੧॥
੩੬. ਬੇਅੰਤ ਹੀ ਦੈਂਤ ਕ੍ਰੋਧ ਕਰਕੇ ਆ ਗਏ ।
੩੭. ਦਸੋ ਦਿਸਾਂ ਤੋਂ ਮਾਰੋ ਮਾਰ ਕਹਿਣ ਲੱਗੇ ।
੩੮. ਮੁੜਕੇ ਫੇਰ ਕਾਲ ਨੇ ਖੰਡਾ ਸੰਭਾਲ ਲਿਆ ।
੩੯. ਦੁਸ਼ਮਨ ਦੀ ਸੈਨਾ ਦਾ ਪਲ ਵਿਚ ਨਾਸ ਕਰ ਦਿੱਤਾ ॥੨੮੨॥

---

☛ ਯਹੂਦੀ ਧਰਮ ਵਾਲੇ ਅਰਦਾਸ ਸਮੇਂ ਆਖਦੇ ਹਨ ਕਿ ਸ਼ੁਕਰ ਹੈ ਮਾਲਿਕ ਤੇਰਾ ਤੂੰ ਸਾਨੂੰ ਯਹੂਦੀ ਧਰਮ ਤੋਂ ਬਾਹਰ ਪੈਦਾ ਨਹੀਂ ਕੀਤਾ । ਲੱਖ ਵਾਰ ਸ਼ੁਕਰ ਹੈ ਕਿ ਤੂੰ ਸਾਨੂੰ ਗੁਲਾਮ ਪੈਦਾ ਨਹੀਂ ਕੀਤਾ ...। ਲੱਖ-ਲੱਖ ਸ਼ੁਕਰ ਹੈ ਕਿ ਤੂੰ ਸਾਨੂੰ ਇਸਤਰੀ ਦੀ ਜੂਨ ਵਿਚ ਪੈਦਾ ਨਹੀਂ ਕੀਤਾ.....। ਕੁਰਾਨ ਸ਼ਰੀਫ ਦਾ ਇੰਦਰਾਜ਼ ਹੈ ਕਿ ਮਰਦ ਆਪਣੇ ਗੁਣਾ ਕਰਕੇ ਔਰਤ ਤੋਂ ਉਤਾਂਹ ਹੈ ਤੇ ਔਰਤ ਮਸਜਦ ਵਿਚ ਜਾਣ ਯੋਗ ਨਹੀਂ । ਤੇ ਬਾਈਬਲ ਅਨੁਸਾਰ ਇਸਤਰੀ ਵਲੋਂ ਸੇਵ ਖਾਣ ਦੀ ਪੁਸ਼ਟੀ ਅਤੇ ਸੱਪ ਦੀ ਗੱਲ ਸੁਣਕੇ ਖੁਦਾ ਨੇ ਉਸ ਨੂੰ ਸਰਾਪ ਦਿੰਦਿਆਂ ਫੁਰਮਾਇਆਂ - ਜਾਹ ਰਹਿੰਦੀ ਦੁਨੀਆਂ ਤੱਕ ਬੱਚੇ ਜੰਮਣ ਦੀ ਪੀੜ ਵੀ ਜਰ ਤੇ ਮਰਦ ਦੀ ਅਧੀਨਗੀ ਵੀ ਸਹਿ । ਪਰ ਇਹਨਾਂ ਦੇ ਉਲਟ ਗੁਰੂ ਜੋਤਿ ਨੇ ਇਸਤਰੀ ਦੀ ਨਿਮ੍ਰਤਾ, ਸੇਵਾ ਭਾਵ ਤੇ ਬੱਚੇ ਜਨਣ ਅਤੇ ਕੋਮਲਤਾ ਅਤੇ ਵਫਾਦਾਰੀ ਨੂੰ ਬਰਕਰਾਰ ਰੱਖਕੇ, ਪੁਰਸ਼ ਦੀ ਖੱਬੀ ਬਾਂਹ ਬਣਕੇ ਹਰ ਤਰ੍ਹਾਂ ਦੇ ਬਰਾਬਰ ਦੇ ਹੱਕਾਂ ਦੀ ਹੱਕਦਾਰ ਕਿਹਾ ਹੈ , ਬਲਕਿ ਸਮਾਜ ਦੀ ਉਸਾਰਕ ਤੇ ਸੁਧਾਰਕ ਕਰਕੇ ਇਸ ਤੋਂ ਸਿਖਿਆ ਲੈਣ ਲਈ ਪ੍ਰੇਰਨਾ ਦਿੱਤੀ ਹੈ -ਜੋ ਸਮਾਜ ਦੀ ਅਗਵਾਈ ਦੀ ਪ੍ਰਤੀਕ ਹੈ । ਜਿਸ ਨੂੰ ਸ੍ਰੀ ਦਸਮੇਸ਼ ਜੀ ਨੇ ਬੁਰੇ ਕੰਮ ਵਿਚ ਵੀ ਤੇ ਭਗਤੀ ਭਾਵ ਵਿਚ ਵੀ ਅਤੇ ਬਹਾਦਰੀ ਅਥਵਾ ਅਣਖ ਲਈ ਜੰਗ ਜੁੱਧ ਸਪ੍ਰਿਟ ਦੀ ਅਗਵਾਈ ਕਰਦੀ ਇਸਤਰੀ ਨੂੰ ਪੇਸ਼ ਕੀਤਾ ਹੈ । ਟੇਢੇ ਕੰਮ ਕਰਨ ਵਾਲੀਆਂ ਤੋਂ ਬਚਣ ਤੇ ਉਸ ਨੂੰ ਵੀ ਆਪਣੇ ਦਿਲ ਦਾ ਭੇਤ ਦੇਣ ਤੋਂ ਥਾਂ ਪਰ ਥਾਂ ਵਰਜਿਆ ਹੈ ਤੇ ਨੇਕ ਇਸਤਰੀਆਂ ਦੀ ਅਗਵਾਈ ਲੈਣ ਦੀ ਸਲਾਹ ਦਿਤੀ ਹੈ ਆਪ ਸ਼ਾਬਾਸ਼ ਕਿਹਾ ਹੈ - ਜੋ ਕਰਨ ਵਾਲੇ ਤੇ ਨਾ ਕਰਨ ਵਾਲੇ ਕੰਮਾਂ ਦੀ ਪ੍ਰਤੀਕ ਹੈ । ਹੁਣ ਅੱਗੇ ਬੀਬੀ ਕੁਲਵੰਤ ਕੌਰ ਪੁਰਸ਼ਾਂ ਦੀਆਂ ਕਾਲੀਆਂ ਕਰਤੂਤਾਂ ਦਾ ਨੰਗਾ ਸੱਚ ਦੇ ਨਾਮ ਤੇ ਲੇਖਾ ਜੋਖਾ ਕਰਦੀ ਹੈ । ਬਲਾਤਕਾਰਾਂ, ਜੋਰ ਜ਼ਬਰ ਤੇ ਛੇੜ-ਛਾੜਾਂ ਦੀਆਂ ਘਟਨਾਵਾਂ ਤਾਂ ਸ਼ੈਤਾਨ ਦੀ ਆਂਦਰ ਵਾਂਗ ਵਧੀ ਜਾ ਰਹੀਆਂ ਹਨ । ਪਾਰਲੀ ਮੈਂਟਰੀ ਅੰਕੜਿਆਂ ਮੁਤਾਬਿਕ ਹਰ ੫੨ਵੇਂ ਮਿੰਟ ਬਲਾਤਕਾਰ ਤੇ ਹਰ ਛੱਬੀਵੇਂ ਮਿੰਟ ਛੇੜ ਛਾੜ ਹੋ ਰਹੀ ਹੈ । ਗਜ਼ਬ ਸਾਂਈਂ ਦਾ ਕਿ ਬਲਾਤ ਕਾਰੀਆਂ ਦੇ ਕਟਹਿਰੇ ਵਿਚ ਸਿਰਫ ਦੁਰਾਡੇ ਰਿਸ਼ਤੇਦਾਰ ਤੇ ਬੇਗਾਨੇ ਮਰਦ ਹੀ ਨਹੀਂ ਸਕੇ ਪਿਉ ਵੀ ਹਨ ਤੇ ਮਤਰੇਏ ਵੀ, ਸਾਕ ਸਬੰਧੀ ਵੀ ਹਨ ਤੇ ਬਾਰਹਲੇ ਲੋਕ ਵੀ । ਵਿਦੇਸ਼ਾਂ ਵਿਚ ਵੀ ਇਹ ਹਿਰਦੇ ਵੇਧਕ ਸਾਕੇ ਵਰਤ ਰਹੇ ਹਨ । ਲੰਡਨ ਦੀ ਪਿਛਲੇ ਦਿਨਾਂ ਦੀ ਖਬਰ ਹੈ ਕਿ ਬੀਵੀ ਨੂੰ ਘਰੋਂ ਬਾਹਰ ਕੱਢਕੇ ਆਪਣੀ ਤੇਰਾ ਮਹੀਨਿਆਂ ਦੀ ਸਕੀ ਧੀ ਨਾਲ ਮੂੰਹ ਕਾਲਾ ਕਰਦਾ ਬਾਪ ਰੰਗੇ ਹੱਥੀਂ ਫੜਿਆ ਗਿਆ । ਹਰਕਾਰੇ ਵਿਖੇ ਮੋਈ ਭੈਣ ਦੀ ਕਬਰ ਤੇ ਉਹਦੀ ਆਤਮਾ ਦੀ ਸ਼ਾਂਤੀ ਲਈ ਆਪਣੀ ਜੰਮੀ ਜਾਈ ਦੀ ਪੱਤ ਰੋਲਦਾ ਬਾਪ ਵੀ ਕਾਬੂ ਕਰ ਲਿਆ ਗਿਆ ਤੇ ਮੰਡੀ ਗੋਬਿੰਦ ਗੜ੍ਹ ਲਾਗੇ ਨਾ ਕੇਵਲ ਖੁਦ ਸਗੋਂ ੬-੭ ਵਹਿਸ਼ੀ ਦੋਸਤਾਂ ਦੀ ਕਾਮ ਤ੍ਰਿਪਤੀ ਕਰਾਉਂਦੇ ਪਿਤਾ ਦੀ ਕਾਲੀ ਕਰਤੂਤ ਸਾਰੇ ਪੇਪਰਾਂ ਵਿਚ ਨਸ਼ਰ ਹੋ ਚੁਕੀ ਹੈ । ਪਾਠਕੋ ਬਲਾਤਕਾਰ ਦਾ ਘਿਣਾਉਣਾ ਰਿਕਾਰਡ ਦਿੱਲੀ ਦੀ ਚਾਲੀ ਦਿਨਾਂ ਦੀ ਦੁੱਧ ਚੁੰਘਦੀ ਪੰਘੂੜੇ ਪਈ ਬੱਚੀ ਦਾ ਹੈ - ਕੀਹਦੇ ਤੇ ਭਰੋਸਾ ਕਰਕੇ ਲੜਕੀ ਕਿਸ ਤੋਂ ਮਦਦ ਮੰਗੇ ਇਸਤਰੀ ਵਧੇਰੇ ਨਜਰਾਂ ਪਾੜ ਖਾਣੀਆਂ ਤੇ ਅੱਖਾਂ ਨਾਲ ਹੀ ਨੋਚਦੀਆਂ ਜਾਪਣ ਕਿਤੇ ਅਧਿਆਪਕ ਖੰਡਾਂ ਦੇ ਨਾਂ ਤੇ ਪਰਖ ਕੇ (ਫਤਹਿਗੜ੍ਹ ਸ਼ਾਹਿਬ) ਦੀ ਘਟਨਾ, ਕਿਤੇ ਇਮਤਿਹਾਨ ਦੇ ਨਾਂ ਤੇ ਕੋਚਿੰਗ ਦੇ ਬਹਾਨੇ (ਚੰਡੀਗੜ੍ਹ ਲਾਗੇ) ਕਿਤੇ ਜੱਚਾ ਬੱਚਾ ਦੀ ਸਾਂਭ-ਸੰਭਾਲ ਦੇ ਨਾ ਤੇ (ਦੇਵੀਗੜ੍ਹ) ਕਿਤੇ ਅਤਿਵਾਦੀ ਨਕਾਬ ਪੋਸ਼ਾਂ ਦੀ ਸਹਾਇਤਾ ਦੇ ਰੂਪ ਵਿਚ (ਕਸ਼ਮੀਰ) ਇਸਤਰੀ ਦੇ ਜਤ-ਸਤ ਨੂੰ ਰੋਲਿਆ ਜਾ ਰਿਹਾ ਹੈ । ਪੈਂਹਠ ਸਾਲਾਂ ਦੇ ਬੁੱਢੇ ਜਿਥੇ ਅਸੀਂ ਵਰਿਆਂ ਦੀਆਂ ਦਾਈਆਂ (ਨਰਸਾਂ) ਨੂੰ ਨੂੰਹ ਦੇ ਜਣੇਪੇ ਬਹਾਨੇ ਆਪਣੀ ਹਵਸ ਦਾ ਸ਼ਿਕਾਰ ਬਣਾ ਲੈਣ ਉਸ ਸਮਾਜ ਦਾ ਰੱਬ ਹੀ ਰਾਖਾ ਹੈ ਬੰਗਾ ਦੀ ਰਜਿੰਦਰ ਕੌਰ ਵਰਗੀਆਂ ਵਿਆਹੀਆਂ ਇਸਤਰੀਆਂ ਜਿਥੇ ਪੰਦਰਾਂ-ਪੰਦਰਾਂ ਬੰਦਿਆਂ ਦੀ ਕਾਮ ਵਾਸ਼ਨਾ ਦਾ ਸ਼ਿਕਾਰ ਹੋ ਜਾਣ ਤਾਂ ਇਸਤਰੀ ਦੀ ਤਰੱਕੀ ਦੇ ਕੀ ਮਾਇਨੇ - ਕੇਤੀਆਂ ਜਿਹੀਆਂ ਬਦਨਸੀਬ ਜਿਥੇ ਸਿਰ ਕਰਦਾ ਲੋਕਾਂ ਦੀ ਜ਼ਲੀਲਤਾ ਦਾ ਸ਼ਿਕਾਰ ਹੋ ਜਾਣ ਗਬਰੀਲਾ (ਆਸਟ੍ਰੇਲੀਅਨ) ਤੇ ਧਰਮਸ਼ਾਲਾ ਦੇ ਪਹਾੜੀ ਖੇਤਰਾਂ ਵਿਚ ਜਿਥੇ ਨਿਤ ਦਿਨ ਬਲਾਤਕਾਰਾਂ ਦੀਆਂ ਕਨਸੋਆਂ ਆਉਣਾ, ਬੋਸ਼ਨੀਆਂ ਵਰਗੇ ਦੇਸ਼ਾਂ ਵਿਚ ਜਿਥੇ ਲੱਖਾਂ ਨਾਰੀਆਂ ਦਾ ਇਸਤਰੀਤਵ ਮਧੋਲਿਆ ਜਾ ਰਿਹਾ ਹੋਵੇ, ਦੌਲਤ ਮੰਦਾਂ, ਤਾਕਤਵਰਾਂ ਤੇ ਕਰਤਿਆਂ, ਧਰਤਿਆਂ ਵਲੋਂ ਜਦੋਂ ਜੰਗਲ ਦਾ ਕਾਨੂੰਨ ਲਾਗੂ ਹੋਵੇ ਤਾਂ ਕਿਹੜੀ ਉਮਰ ਦੀ ਨਾਰੀ ਆਪਣੇ ਆਪ ਨੂੰ ਸੁੱਖਿਅਤ ਮਹਿਸੂਸੇਗੀ ? ਹਾਂ ਵਕਤ ਦੇ ਤੇਵਰ ਕੁਝ ਬਦਲਣ ਲੱਗੇ ਹਨ ਇਸਤਰੀ ਸ਼ਕਤੀ ਸੁਚੇਤ ਹੋ ਰਹੀ ਹੈ ਤੇ ਅਜਿਹੇ ਕੁਕਰਮੀਆਂ ਦੇ ਲਿੰਗ ਅੰਗ ਕੱਟੇ ਜਾਣ ਦੀਆਂ ਖਬਰਾਂ ਆਉਣ ਲੱਗੀਆਂ ਹਨ (ਭਾਵੇਂ ਉਹ ਪਟਨੇ ਦਾ ਕੋਈ ਐਮ. ਐਲ. ਏ. ਹੀ ਕਿਉਂ ਨਾ ਹੋਵੇ) ਕਾਨੂੰਨੀ ਢਿੱਲ ਤੇ ਘਣਤਰ ਬਾਜੀਆਂ ਨੇ ਸਭ ਤੋਂ ਵੱਧ ਬਲਦੀ ਤੇ ਤੇਲ ਪਾਇਆ ਏ :- ☛

[੧]ਬਹੁਰਿ ਕੋਪ ਕਰਿ ਦੁਸਟ ਅਪਾਰਾ ॥ [੨]ਮਹਾਂਕਾਲ ਕੌ ਚਹਤ ਸੰਘਾਰਾ ॥ [੩]ਜਿਮਿ ਗਗਨਹਿ ਕੋਈ ਬਾਨ ਚਲਾਵੈ ॥ [੪]ਤਾਹਿ ਨ ਲਗੈ, ਤਿਸੀ ਪਰ ਆਵੈ ॥੨੮੩॥ [੫]ਭਾਂਤਿ ਭਾਂਤਿ ਬਾਦਿੱਤ੍ਰ ਬਜਾਇ ॥ [੬]ਦਾਨਵ ਨਿਕਟ ਪਹੂਚੇ ਆਇ ॥ [੭]ਮਹਾਂਕਾਲ ਤਬ ਬਿਰਦ ਸੰਭਾਰੋ ॥ [੮]ਸੰਤ ਉਬਾਰਿ; ਦੋਖਿਯਨ ਮਾਰੋ ॥੨੮੪॥ [੯]ਖੰਡ ਖੰਡ ਕਰਿ ਦਾਵਨ ਮਾਰੇ ॥ [੧੦]ਤਿਲ ਤਿਲ ਪ੍ਰਾਇ ਸਕਲ ਕਰਿ ਡਾਰੇ ॥ [੧੧]ਪਾਵਕਾਸਤ੍ਰ ਕਲਿ ਬਹੁਰਿ ਚਲਾਯੋ ॥ [੧੨]ਸੈਨ ਅਸੁਰ ਕੋ ਸਕਲ ਗਿਰਾਯੋ ॥੨੮੫॥ [੧੩]ਬਰੁਣਾਸਤ੍ਰ ਦਾਨਵ ਤਬ ਛੋਰਾ ॥ [੧੪]ਜਾਂ ਤੇ ਪਾਵਕਾਸਤ੍ਰ ਕਹੱ ਮੋਰਾ ॥ [੧੫]ਬਾਯੂਾਸਤ੍ਰ ਤਬ ਕਾਲ ਚਲਾਯੋ ॥ [੧੬]ਇੰਦ੍ਰ ਪ੍ਰਤੱਛ ਹ੍ਵੈ ਜੁੱਧ ਮਚਾਯੋ ॥੨੮੬॥ [੧੭]ਦਾਨਵ ਨਿਰਖਿ ਠਾਢ ਰਨ ਬਾਸਵ ॥ [੧੮]ਪੀਵਤ ਭਯੋ ਕੂਪ ਦ੍ਵੈ ਆਸਵ ॥ [੧੯]ਕਰਿਕੈ ਕੋਪ ਅਤੁਲ ਅਸ ਗਰਜਾ ॥ [੨੦]ਭੂੰਮਿ ਅਕਾਸ ਸਬਦ ਸੁਨਿ

[੨੧]ਅਮਿਤ ਬਾਸਵਹਿ ਬਾਨ ਪ੍ਰਹਾਰੇ ॥ [੨੨]ਬਰਮ ਚਰਮ ਸਭ ਭੇਦਿ ਪਧਾਰੇ ॥ [੨੩]ਜਨੁਕ ਨਾਗ ਬਾਂਬੀ ਧਸਿ ਗਏ ॥ [੨੪]ਭੂਤਲ ਭੇਦਿ ਪਤਾਰ ਸਿਧਏ ॥੨੮੮॥ [੨੫]ਅਮਿਤ ਰੋਸ਼ ਬਾਸਵ ਤਬ ਕਿਯਾ ॥ [੨੬]ਧਨੁਖ ਬਾਨ ਕਰ ਭੀਤਰ ਲਿਯਾ ॥ [੨੭]ਅਮਿਤ ਕੋਪ ਕਰਿ ਬਿਸਿਖ ਪ੍ਰਹਾਰੇ ॥ [੨੮]ਫੇਰਿ ਦਾਨਵਨ ਪਾਰ ਪਧਾਰੇ ॥੨੮੯॥ [੨੯]ਦਾਨਵ ਅਧਿਕ ਰੋਸ ਕਰਿ ਧਾਏ ॥ [੩੦]ਦੇਵ ਪ੍ਰੂਜ ਰਨ ਮਾਂਝ ਭਜਾਏ ॥ [੩੧]ਭਜਤ ਦੇਵ ਨਿਰਖੇ ਕਲਿ ਜਬ ਹੀ ॥ [੩੨]ਸਸਤ੍ਰ ਅਸਤ੍ਰ ਛੋਰੇ ਰਨ ਤਬਹੀ ॥੨੯੦॥ [੩੩]ਬਾਨਨ ਕੀ ਬਰਖਾ ਕਲਿ ਕਰੀ ॥ [੩੪]ਲਾਗਤ ਸੈਨ ਦਾਨਵੀ ਜਰੀ ॥ [੩੫]ਸੱਤ੍ਰ ਅਨੇਕ ਨਿਧਨ ਕਹੱ ਗਏ ॥ [੩੬]ਬਹੁਰਿ ਉਪਜਿ ਬਹੁ ਠਾਢੇ ਭਏ ॥੨੯੧॥ [੩੭]ਬਹੁਰਿ ਕਾਲ ਕੁਪਿ ਬਾਨ ਪ੍ਰਹਾਰੇ ॥ [੩੮]ਬੇਧਿ ਦਾਨਵਨ ਪਾਰ ਪਧਾਰੇ ॥ [੩੯]ਦਾਨਵ ਤਬੈ ਅਧਿਕ ਕਰਿ ਕ੍ਰੁੱਧਾ ॥ [੪੦]ਮੰਡਾ ਮਹਾਂਕਾਲ ਤਨ ਜੁੱਧਾ ॥੨੯੨॥ [੪੧]ਮਹਾਂਕਾਲ ਤਬ ਬਾਨ ਪ੍ਰਹਾਰੇ ॥ [੪੨]ਦਾਨਵ ਏਕ ਏਕ ਕਰਿ ਮਾਰੇ ॥ [੪੩]ਤਿਨ ਤੇ ਬਹੁ ਉਪਜਿਤ ਰਨ ਭਏ ॥ [੪੪]ਮਹਾਂਕਾਲ ਕੇ ਸਮੁਹਿ ਸਿਧਏ ॥੨੯੩॥ [੪੫]ਜੇਤਿਕ ਧਏ, ਤਿਤਕ ਕਲਿ ਮਾਰੇ ॥ [੪੬]ਰਥੀ ਗਜੀ ਤਿਲ ਤਿਲ ਕਰਿ ਡਾਰੇ ॥ [੪੭]ਤਿਨ ਤੇ ਉਪਜਿ ਠਾਢ ਭੇ ਘਨੇ ॥ [੪੮]ਰਥੀ ਗਜੀ ਬਾਜੀ ਸੁਭ ਬਨੇ ॥੨੯੪॥ [੪੯]ਬਹੁਰਿ ਕਾਲ ਕਰਿ ਕੋਪ ਪ੍ਰਹਾਰੇ ॥ [੫੦]ਦੈਤ ਅਨਿਕ ਮ੍ਰਿਤੁ ਲੋਕ ਪਧਾਰੇ ॥ [੫੧]ਮਹਾਂਕਾਲ ਬਹੁਰੋ ਧਨੁ ਧਰਾ ॥ [੫੨]ਸੌ ਸੌ ਬਾਨ ਏਕ ਇਕ ਹਰਾ ॥੨੯੫॥ [੫੩]ਸੌ ਸੌ ਏਕ ਏਕ ਸਰ ਮਾਰਾ ॥ [੫੪]ਸੌ ਸੌ ਗਿਰੀ ਸ੍ਰੋਨ ਕੀ ਧਾਰਾ ॥ [੫੫]ਸਤ ਸਤ ਅਸੁਰ ਉਪਜਿ ਭੇ ਠਾਢੇ ॥ [੫੬]ਅਸੀ ਗਜੀ ਕੌਚੀ ਬਲ ਗਾਢੇ ॥੨੯੬॥ [੫੭]ਰੂਪ ਹਜਾਰ ਹਜਾਰ ਧਾਰਿ ਕਲਿ ॥ [੫੮]ਗਰਜਤ ਭਯੋ

ਹਾਲੇ ਵੀ ਇਸਤਰੀ ਰਾਤਾਂ ਦੀ ਹੀ ਦਰਦ ਕਹਾਣੀ ਹੈ, ਅੱਜ ਤਾਂ ਸਗੋਂ ਸੈਕਸ ਇਕ ਇੰਡਸਟਰੀ ਵਜੋਂ ਪ੍ਰਫੁਲਤ ਹੋ ਰਹੈ ਟੂਰਜ਼ਿਮ ਤੇ ਸੈਰ ਸਪਾਟਿਆਂ ਦੀ ਓਟ ਵਿਚ ਜੂਏ ਘਰਾਂ ਬੀਚਾਂ, ਪਾਰਕਾਂ ਤੇ ਆਧੁਨਿਕ ਵੇਸਵਾ ਘਰਾਂ ਦੇ ਉਹਲੇ ਵਿਚ ਕਦੇ ਪੋਪ ਵਲੋਂ ਐਲਾਨਿਆਂ ਸੰਸਾਰ ਦਾ ਪਵਿੱਤਰ ਦੇਸ ਰੂਸ ਅੱਜ ਵਿਸ਼ਵ ਦੀ ਸਭ ਤੋਂ ਵੱਡੀ ਫਲੈਸ਼ ਮਾਰਕੀਟ ਹੈ । ਸੰਸਾਰ ਦੀ ਸਭ ਤੋਂ ਪਹਿਲੀ ਪੁਲਾੜਯਾਨ ਇਸਤਰੀ 'ਵਲਾਂਤੀਨਾ' ਤ੍ਰਿਸਕੋਵਾ ਦੀਆਂ ਮਾਯੂਸ ਸਖੀਆਂ, ਸਹੇਲੀਆਂ ਸੋਵੀਅਤ ਯੂਨੀਅਨ ਦੀ ਟੁੱਟ ਭੱਜ ਉਪਰੰਤ ਭੁੱਖਮਰੀ ਸਹਿੰਦੀਆਂ ਚਕਲਿਆਂ ਵਿਚ ਬੈਠਣ ਲਈ ਬੇਵੱਸ ਹਨ । ਗਲੋਵਲ ਇਕਾਨਮੀ ਸੰਕਲਪ ਤੇ ਆਰਥਕ ਮੰਦਵਾੜੇ ਦਾ ਸਭ ਤੋਂ ਭਿਆਨਕ ਅਸਰ ਨਾਰੀਤਵ ਤੇ ਪਿਆ । ਪੁਲਾੜਾਂ ਵਿਚੋਂ ਉਡਦੀ ਇਹ ਕੋਠਿਆਂ ਤੇ ਜਾ ਡਿੱਗੀ ਹੈ । ਉਂਜ ਬੇਸਵਾਗਮਨੀ ਦਾ ਸਬੰਧ ਸਿੰਧ ਵਾਦੀ ਸਭਿਅਤਾ ਨਾਲ ਜਾ ਜੁੜਦੈ, ਦੇਵਦਾਸੀ ਕਲਟਾ, ਕ ਲਟ ਦਾ ਲੇਖਕ ਜੋਰਾ ਸੰਕਰਡ ਵੇਸਵਾ ਗਮਨੀ ਦੇ ਤਹਿਤ ਵਿਚਾਰਦੈ ਕਿ ਨੀਚ ਸ੍ਰੇਣੀਆਂ ਦੀਆਂ ਇਸਤਰੀਆਂ ਦਾ ਜਿਸਮਾਨੀ ਸ਼ੋਸ਼ਣ ਬ੍ਰਾਹਮਣ ਵਰਗ ਦੀ ਅਜਾਰੇਦਾਰੀ ਸੀ ਜੋ ਉਨ੍ਹਾਂ ਦੇ ਹੱਥੋਂ ਖਾਣ ਤੇ ਭ੍ਰਿਸ਼ਟੇ ਜਾਂਦੇ, ਪਰੰਤੂ ਉਨ੍ਹਾਂ ਨਾਲ ਸੰਭੋਗ ਕਰਕੇ ਹੁਲਾਰੇ ਜਾਂਦੇ । ਜਿਹਨੀ ਤੇ ਜਿਸਮਾਨੀ ਅੱਯਾਸ਼ੀ ਰਾਜਿਆਂ ਮਹਾਰਾਜਿਆਂ, ਅਮੀਰਾਂ ਤੇ ਸਰਦੇ-ਪੁੱਜਦੇ ਲੋਕਾਂ ਦਾ ਦੈਨਿਕ ਕਰਮ ਰਹੈ ਤੇ ਹੈ ਵੀ । ਐਮ ਨੇਸ਼ਟੀ ਇੰਟਰਨੈਸ਼ਨਲ ਨੇ ਪਾਕਿਸਤਾਨ ਵਿਚ ਖੋਖਰ ਆਦਿ ਵਿਖੇ ਬਲਾਤਕਾਰੀ ਜ਼ੇਲਾਂ ਦਾ ਪਤਾ ਲਾਇਆ ਜਿਥੇ ਮਾਮੂਲੀ ਗੁਨਾਹਾਂ ਕਰਕੇ ਬੰਦੀ ਬਣਾਈਆਂ ਸੈਂਕੜੇ ਇਸਤਰੀਆਂ ਨਾਲ ਸ਼ਰ੍ਹੇਆਮ ਦਿਨ ਦਿਹਾੜੇ ਮੂੰਹ ਕਾਲਾ ਕਰਦੇ ਹਨ ਪ੍ਰਬੰਧਕ । ਦੁਨੀਆਂ ਦੇ ਹਰ ਵਿਕਸਿਤ ਅਵਿਕਸਿਤ ਦੇਸ਼ ਵਿਚ ਵੇਸਵਾਗਮਨੀ ਜੋਰਾਂ ਤੇ ਹੈ । ਲੇਖ ਤਾਂ ਅਜੇ ਬਹੁਤ ਲੰਮਾ ਹੈ

੧. ਫੇਰ ਕ੍ਰੋਧ ਹੋ ਕੇ ਬਹੁਤ ਸਾਰੇ ਦੁਸ਼ਟ-
੨. ਮਹਾਂ ਕਾਲ ਨੂੰ ਮਾਰਨਾ ਚਾਹੁੰਦੇ ਹਨ ।
੩. ਜਿਸ ਤਰ੍ਹਾਂ ਕੋਈ ਅਸਮਾਨ ਨੂੰ ਵਿੰਨਣ ਲਈ ਤੀਰ ਚਲਾਉਂਦਾ ਹੈ ਪਰ ਉਹ ਤੀਰ
੪. ਅਸਮਾਨ ਦੇ ਤਾਂ ਲਗਦਾ ਨਹੀਂ ਮੁੜਕੇ ਚਲਾਉਣ ਵਾਲੇ ਦੇ ਹੀ ਲਗਦਾ ਹੈ ॥੨੮੩॥
੫. ਕਈ ਤਰ੍ਹਾਂ ਦੇ ਵਾਜੇ ਵਜਾਉਂਦੇ ਹੋਏ ।
੬. ਦੈਂਤ ਨੇੜੇ ਆਣ ਢੁੱਕੇ ।
੭. ਤਾਂ ਸ੍ਰੀ ਅਕਾਲ ! ਪੁਰਖ ਜੀ ਆਪਣੇ ਬਿਰਦ ਦੀ ਪਾਲਣਾ ਕਰਦੇ ਹੋਏ ।
੮. ਸੰਤਾਂ ਦੀ ਰਾਖੀ ਕਰਨੀ ਅਤੇ ਦੁਸ਼ਟ ਦੋਖੀਆਂ ਸੋਧਿਆ ਮਾਰਿਆ ॥੨੮੪॥
੯. ਟੋਟੇ-ਟੋਟੇ ਕਰਕੇ ਦੈਂਤ ਮਾਰ ਦਿੱਤੇ ।
੧੦. ਤਿਲ-ਤਿਲ ਬਰਾਬਰ ਸਭ ਕਰ ਸੁੱਟੇ ।
੧੧. ਫੇਰ ਕਾਲ ਨੇ ਅਗਨੀ ਅਸਤਰ ਚਲਾ ਦਿੱਤਾ ।
੧੨. ਦੈਂਤਾਂ ਦੀ ਸੈਨਾ ਉਸ ਅਸਤਰ ਨੇ ਸਾਰੀ ਡੇਗ ਦਿੱਤੀ ॥੨੮੫॥
੧੩. ਬ੍ਰਹਮ[1] ਅਸਤਰ ਤੱਦ ਦਾਨਵਾਂ ਨੇ ਚਲਾ ਦਿੱਤੀ ।
੧੪. ਜਿਸ ਨੇ ਅਗਨੀ ਅਸਤਰ ਦਾ ਬਲ ਹਟਾ ਦਿੱਤਾ ।
੧੫. ਤਦ ਕਾਲ ਨੇ ਇੰਦ੍ਰਾ ਸਤ੍ਰ ਚਲਾਇਆ, ਜਿਸਤੋਂ
੧੬. ਇੰਦ੍ਰ ਪ੍ਰਤੱਖ ਹੋ ਕੇ ਜੁੱਧ ਕਰਨ ਲੱਗਾ ॥੨੮੬॥
੧੭. ਦੈਂਤਾਂ ਨੂੰ ਵੇਖ ਕੇ ਇੰਦ੍ਰ ਰਣ ਵਿਚ ਡਟ ਗਿਆ ।
੧੮. ਦੋ ਕੁ ਖੂਹ ਨਸ਼ੇ ਦੇ ਪੀ ਕੇ ਇੰਦ੍ਰ -
੧੯. ਕ੍ਰੋਧ ਕਰ ਕੇ ਇਸ ਤਰ੍ਹਾਂ ਗਰਜਿਆ ।
੨੦. ਜਿਸ ਗਰਜ ਨੂੰ ਸੁਣ ਕੇ ਧਰਤੀ ਤੇ ਅਕਾਸ਼ ਹਿੱਲ ਗਏ ॥੨੮੭॥
੨੧. ਇੰਦਰ ਨੇ ਆ ਕੇ ਬੇਅੰਤ ਤੀਰ ਚਲਾ ਦਿੱਤੇ
੨੨. ਜਿਹੜੇ ਸੰਜੋਆਂ ਦੇ ਵਿਚੀਂ ਚਰਮ ਚੀਰਕੇ ਪਾਰ ਨਿਕਲ ਗਏ । ਜੋ ਐਉਂ ਜਾਪਦੇ ਸੀ ਜਿਵੇਂ -
੨੩. ਸਰਪ ਬਰਮੀ (ਖੁੱਡ) ਵਿਚ ਧਸ ਜਾਂਦਾ ਹੈ ।
੨੪. ਧਰਤੀ ਨੂੰ ਪਾਰ ਕਰਕੇ ਜਿਵੇਂ ਪਤਾਲ ਵਿਚ ਚਲਾ ਜਾਂਦਾ ਹੈ ॥੨੮੮॥
੨੫. ਬਹੁਤ ਰੋਸ ਉਸ ਵੇਲੇ ਇੰਦਰ ਨੇ ਕੀਤਾ ।
੨੬. ਧਨਖ ਤੇ ਬਾਣ ਆਪਣੇ ਹੱਥਾਂ ਵਿਚ ਲੈ ਲਿਆ
੨੭. ਬਹੁਤ ਹੀ ਕ੍ਰੋਧ ਕਰਕੇ ਤੀਰ ਮਾਰੇ ਜਿਹੜੇ-
੨੮. ਦੈਂਤਾਂ ਨੂੰ ਬਿੰਨ ਕੇ ਪਾਰ ਜਾ ਪਏ ॥੨੮੯॥
੨੯. ਦਾਨਵ ਬਹੁਤ ਰੋਹ ਵਿਚ ਭਰਕੇ ਹੱਲਾ ਬੋਲੇ ।
੩੦. ਪਰਮ ਦੇਵ ਦੇ ਪੁਜਾਰੀ (ਦੇਵਤੇ) ਜੁੱਧ ਵਿਚੋਂ ਭਜਾ ਦਿੱਤੇ ।
੩੧. ਜਿਸ ਵੇਲੇ ਪ੍ਰਮ ਦੇਵ ਨੇ ਦੇਵਤੇ ਭੱਜਦੇ ਵੇਖੇ ਉਸੇ ਵੇਲੇ
੩੨. ਸਤਰ ਅਸਤਰ ਛੱਡ ਦਿੱਤੇ ਜੁੱਧ ਵਿਚ ।
੩੩. ਅਕਾਲ ਪੁਰਖ ਨੇ ਤੀਰਾਂ ਦੀ ਬਾਰਸ਼ ਕਰ ਦਿੱਤੀ ।
੩੪. ਜਿਨ੍ਹਾਂ ਦੇ ਲੱਗਣ ਨਾਲ ਦੈਂਤਾਂ ਦੀ ਸੈਨਾ ਸੜ ਗਈ ।
੩੫. ਵੈਰੀ ਅਨੇਕਾਂ ਹੀ ਦੇਵ ਲੋਕ (ਜਮ ਲੋਕ) ਨੂੰ ਚਲੇ ਗਏ ।
੩੬. ਪਰ ਫੇਰ ਬਹੁਤ ਸਾਰੇ ਉਠ ਕੇ ਦੈਂਤ ਖੜੇ ਹੋ ਗਏ ॥੨੯੧॥
੩੭. ਫੇਰ ਕਾਲ ਨੇ ਕ੍ਰੋਧ ਕਰਕੇ ਤੀਰ ਮਾਰੇ ।
੩੮. ਜਿਹੜੇ ਦੈਂਤਾਂ ਨੂੰ ਬਿੰਨਕੇ ਪਾਰ ਨਿਕਲ ਗਏ ।
੩੯. ਦੈਂਤਾਂ ਨੇ ਫੇਰ ਬਹੁਤ ਕ੍ਰੋਧ ਕਰਕੇ-
੪੦. ਮਹਾਂ ਕਾਲ ਨਾਲ ਜੁੱਧ ਅਰੰਭ ਦਿੱਤਾ ॥੨੯੨॥
੪੧. ਮਹਾਂ ਕਾਲ ਨੇ ਫੇਰ ਤੀਰ ਛੱਢੇ ।
੪੨. ਦੈਂਤਾਂ ਨੂੰ ਇਕ ਇਕ ਕਰਕੇ ਮਾਰ ਦਿੱਤਾ ।
੪੩. ਉਹਨਾਂ ਦੇ ਰਣ ਦੇ ਵਿਚ ਹੋਰ ਬਹੁਤ ਪੈਦਾ ਹੋ ਗਏ ।
੪੪. ਜਿਹੜੇ ਉਠਕੇ ਮਹਾਂ ਕਾਲ ਦੇ ਸਾਹਮਣੇ ਆ ਗਏ ॥੨੯੩॥
੪੫. ਜਿਤਨੇ ਕੁ ਆਏ ਉਤਨੇ ਕਾਲ ਨੇ ਮਾਰ ਦਿੱਤੇ ।
੪੬. ਰਥਾਂ ਵਾਲੇ ਘੋੜਿਆਂ ਵਾਲੇ ਤਿਲ-ਤਿਲ ਕਰਕੇ ਸੁੱਟ ਦਿੱਤੇ ।
੪੭. ਉਹਨਾਂ ਤੋਂ ਹੋਰ ਬਹੁਤ ਉੱਠ ਕੇ ਖੜੇ ਹੋ ਗਏ ।
੪੮. ਰਥਾਂ ਤੇ ਘੋੜਿਆਂ ਤੇ ਹਾਥੀਆਂ ਤੇ ਬੇਅੰਤ ਉੱਠ ਕੇ ਬਣ-ਠਣ ਕੇ ਖੜੇ ਹੋ ਗਏ ॥੨੯੪॥
੪੯. ਫੇਰ ਕਾਲ ਨੇ ਕ੍ਰੋਧ ਕਰਕੇ ਮਾਰ ਦਿੱਤੇ ।
੫੦. ਅਨੇਕਾਂ ਦੈਂਤ ਜਮਲੋਕ ਨੂੰ ਚਲੇ ਗਏ ।
੫੧. ਮਹਾਂਕਾਲ ਨੇ ਫੇਰ ਧਨੁਖ ਬਾਣ ਚੁੱਕ ਲਿਆ ।
੫੨. ਇਕ ਬਾਣ ਦੇ ਨਾਲ ਸੌ-ਸੌ ਦੈਂਤ ਮਾਰ ਦਿੱਤਾ ॥੨੯੫॥
੫੩. ਸੌ-ਸੌ ਦੈਂਤ ਇਕ-ਇਕ ਤੀਰ ਨਾਲ ਮਾਰਿਆ ।
੫੪. ਸੌ-ਸੌ ਹੀ ਖੂਨ ਦੀ ਧਾਰ ਵਗ ਪਈ ।
੫੫. ਇਕ ਇਕ ਧਾਰ ਤੋਂ ਸੌ-ਸੌ ਦੈਂਤ ਉਠ ਕੇ ਖੜੇ ਹੋ ਗਏ ।
੫੬. ਘੋੜ ਸਵਾਰ ਤੇ ਹਾਥੀਆਂ ਤੇ ਰਥੀ ਬਲਵਾਨ ॥੨੯੬॥
੫੭. ਹਜ਼ਾਰ-ਹਜ਼ਾਰ ਰੂਪ ਧਾਰਕੇ ।
੫੮. ਗਰਜਣ ਲੱਗੇ ।

1. ਵਰਣਾ ਅਸਤ੍ਰ (ਮੀਂਹ ਪਾਉਣ ਵਾਲਾ)

ਪਰ ਮਤਲਬ ਦੀ ਗੱਲ ਇਹ ਕਿ ਉਹ ਕਿਹੜੀ ਗੱਲ ਹੈ ਜੋ ਇਸਤਰੀ ਪੁਰਸ਼ ਦੀ ਹਾਨੀ ਹੀਣਤਾ ਸੱਚੇ ਨੰਗੇਜ ਦੀ ਗੱਲ ਇਸ ਪ੍ਰਕਰਣ ਵਿਚ ਨਹੀਂ ਆਈ । ਜਿਹੜੇ ਆਪ ਜਾਗੇ ਹਨ ਉਹ ਸਾਥੀਆਂ ਨੂੰ ਜਗਾਉਂਦੇ ਹਨ, ਨੀਂਦ੍ਰ ਦੇ ਮਤਵਾਲੇ ਜਾਗਦਿਆਂ ਤੇ ਜਗਾਉਣ ਵਾਲਿਆਂ ਤੋਂ ਦੁਖੀ ਹਨ । ਬੀਬੀ ਕੁਲਵੰਤ ਕੌਰ ਇਕ ਸਬੁਧ ਇਸਤਰੀ ਹੈ ਜੋ ਆਪ ਜਾਗੀ ਹੈ ਜੇ ਉਹ ਇਸ ਸੋਚੇ ਕਿ ਆਹ ਸ਼ਬਦ ਮੈਂ ਲਿਖਣਾ ਹੈ ਆਹ ਮੈਂ ਨਹੀਂ ਲਿਖਣਾ ਕਿਉਂਕਿ ਇਹ ਅਸ਼ਲੀਲ ਹੈ ਤਾਂ ਮਜਮੂਨ ਕਿਵੇਂ ਥਾਇੰ ਪਏਗਾ ? ਗਿਆਨ ਚਰਚਾ ਵਿਚ ਕੋਈ ਸ਼ਬਦ ਅਸ਼ਲੀਲ ਨਹੀਂ ਚੱਲ ਰਹੇ ਪ੍ਰਕਰਣ ਅਨੁਸਾਰ ਸਭ ਜਾਇਜ ਹੈ ਜਿਵੇਂ ਜੇ ਕੋਈ ਸ਼ਰਾਰਤ ਨਾਲ ਕਿਸੇ ਇਸਤਰੀ ਦਾ ਦੁਪੱਟੇ ਦਾ ਲੜ ਖੇਂਚ ਲਏ ਤਾਂ ਇਹ ਛੇੜ-ਛਾੜ ਕਿਹਾ ਜਾਇਗਾ, ਪਰ ਜਦੋਂ ਸੱਚਾ, ਜਾਂ ਕਿਸੇ ਰੋਗ ਦੀ ਨਵਿਰਤੀ ਲਈ ਭਾਵੇਂ ਹੈ ਪੁਰਸ਼ ਭਾਵੇਂ ਹੈ ਇਸਤਰੀ ਡਾਕਟਰ ਬਿਨਾ ਕਿਸੇ ਝਿਜਕ ਦੇ ਨਾਲਾ ਖਿੱਚ ਕੇ ਖੋਲ੍ਹ ਲੈਂਦਾ ਹੈ ਜਿਥੇ ਨਹੀਂ ਉਸ ਥਾਂ ਨੂੰ ਉਂਗਲਾਂ ਨਾਲ ਟੋਂਹਦਾ ਹੈ । ਉਸ ਨੂੰ ਨਾ ਕੋਈ ਅਸ਼ਲੀਲ ਕਹਿ ਸਕਦਾ ਹੈ - ਨਾ ਕੋਈ ਗਿਲਾ । ਜੇ ਕੋਈ ਸ਼ਰਾਰਤ ਨਾਲ ਕਿਸੇ ਇਸਤਰੀ ਵੱਲ ਝਾਕੇ ਤਾਂ ਉਸ ਨੂੰ ਪਾੜ ਖਾਣੀ ਨਿਗ੍ਹਾ ਜਾਂ ਤੱਕਣੀ ਕਿਹਾ ਜਾਂਦਾ ਹੈ । ਭਲੇ ਲਈ ਬਦਨ ਦੀ ਹਰ ਹੱਡੀ ਟੋਹ ਕੇ ਵੇਖਣੀ ਪੈਂਦੀ ਹੈ - ਟੀਕਾ ਲਾਉਣ ਵੇਲੇ ਇਸਤਰੀ ਪੁਰਸ਼ ਦੇ ਪੁੜੇ ਨੂੰ ਟੋਹਕੇ ਅਤੇ ਪਲੋਸਕੇ ਅਤੇ ਇਸੇ ਤਰ੍ਹਾਂ ਪੁਰਸ਼ ਇਸਤਰੀ ਦੇ ਪੁੜੇ ਤੇ ਟੀਕੇ ਲਾਉਂਦੇ ਹਨ ਜਿਸ ਤੋਨ ਕਿਸੇ ਨੂੰ ਕੋਈ ਗਿਲਾ ਨਹੀਂ ਫੇਰ ਸਮਾਜ ਦੀ ਭਲਾਈ ਲਈ ਗਿਆਨ ਦੀ ਵਿਚਾਰ ਤੇ ਗਿਲਾ ਕੀ ? ਜੋ ਸਮੁਚੀ ਮਾਨਵਤਾ ਦੇ ਟੀਕਾ ਲੌਣ ਦੇ ਤੁਲ ਹੈ । ਫੇਰ ਜਦੋਂ ਇਕ ਬੁਧੀ ਜੀਵੀ ਤੇ ਸੁਘੜ ਇਸਤਰੀ ਕੌਮ ਨੂੰ ਜਗਾਉਣ ਲਈ ਸਾਰੇ ਸ਼ਬਦਾਂ ਦੀ ਵਰਤੋਂ ਕਰ ਸਕਦੀ ਹੈ ਫੇਰ ਸ੍ਰੀ ਦਸਮੇਸ਼ ਜਿਹੇ ਪੰਜਾਂ ਸੂਰਵੀਰ ਦੁਸਟਾਂ ਦੇ ਵਜੇਤੇ ਕੌਮ ਨੂੰ ਜਗਾਉਣ ਲਈ ਕਿਸੇ ਵੀ ਸ਼ਬਦ ਦੀ ਵਰਤੋਂ ਕਰਦੇ ਹਨ ਉਸ ਤੇ ਟੀਕਾ ਟਿਪਣੀ ਕਿਉਂ ? ਜਦਕਿ ਉਹ ਆਏ ਪਹਿਰੇਦਾਰ ਬਣਕੇ ਕੌਮ ਜਗੌਣ ਲਈ ਸਨ । ਭਾਈ ਗੁਰਦਾਸ ਜੀ ਸਪਸ਼ਟ ਕਰਦੇ ਹਨ ।

ੳ- *ਸਤਿਗੁਰੂ ਪੂਰਾ ਵੈਦੁ ਹੈ ਪੰਜੇ ਰੋਗ ਅਸਾਧ ਨਿਵਾਰੇ ੧੮॥ਵਾ:੨੬॥*

ਅ—ਹਉ *ਤਿਸ ਦੈ ਚਉ ਖੰਨੀਐ ਗੁਰ ਪ੍ਰਮੇਸਰ ਏਕੋ ਜਾਣੈ ॥੫॥ਵ:੧੨॥* ਕੀ ਅਸੀਂ - ਆਪਣੇ ਗੁਰਦੇਵ ਦਸਵੇ ਨਾਨਕ ਗੁਰੂ ਗੋਬਿੰਦ ਸਿੰਘ ਜੀ ਨੂੰ ਗੋਬਿੰਦ ਜਾ ਪ੍ਰਮੇਸ਼ਰ ਕਰਕੇ ਜਾਣਦੇ ਹਾਂ । ਜੇ ਜਾਣਦੇ ਹਾਂ ਤਾਂ ਪ੍ਰਮੇਸਰ ਕੀ ਤੇ ਉਸ ਤੇ ਪ੍ਰਦੇ ਦਾ ਦੋਸ਼ ਕੀ - ਕਦੇ ਕੋਈ ਪ੍ਰਮੇਸ਼ਰ ਤੋਂ ਵੀ ਪਰਦਾ ਕਰ ਸਕਦਾ ਹੈ ਜਦਕਿ ਸਤਿਗੁਰ ਸਚਾ ਵੈਦ ਹੈ - ਵੈਦ ਕੀ ਤੇ ਪ੍ਰਦਾ ਕੀ ?

ੲ—ਸਤਿਗੁਰ ਸਚਾ ਵੈਦ ਹੈ ਹੋਰੁ ਵੈਦ ਸਭ ਕੈਦ ਕੁੜਾਵੇ ॥੧॥ਵਾ:੧੫॥ ਜਿਹੜੇ ਅਜੇ ਆਪ ਹੀ ਨਹੀਂ ਜਾਗੇ ਉਹ ਹੋਰ ਕਿਸੇ ਨੂੰ ਕੀ ਜਗਾ ਸਕਦੇ ਸਨ - ਸਿਧ ਤੇ ਸਾਧਕ ਸਾਧਨਾ ਕਰਨ ਵਾਲੇ ਜਾਗਦੇ ਸਨ ਪਰ ਸਾਲ ਪਿਛੋਂ ਸ਼ਿਵਰਾਤਰੀ ਦੇ ਮੇਲੇ ਤੇ (ਫੱਗਣ ਦੇ ਮਹੀਨੇ ਮਹਾਂ ਦੇਵ ਅਵਧੂਤ ਜਾਗਦਾ ਸੀ ਪਰ ਉਹ ਆਪਣੇ ਯੋਗ ਵਿਚ ਮਸਤ ਰਹਿੰਦਾ ਸੀ ਜਾਂ ਜੰਗਲ ਪਹਾੜ ਜਿਥੇ ਮਨੁੱਖ ਦੀ ਜਾਤ ਅੱਪੜ ਹੀ ਨਹੀਂ ਸਕਦੀ । ਬ੍ਰਹਮਾ ਜੀ ਲੋਕਾਂ ਨੂੰ ਵੇਦ ਦੇ ਕੇ ਆਪ ਕੰਵਲ ਫੁੱਲ ਤੇ ਆਸਣ ਸਥਿਤ ਸੀ - ਜੋਗੀ ਜਾਗਦੇ ਸਨ ਪਰ ਉਹ ਤਾਂ ਜਗਤ ਦੀ ਅਲਖ ਹੀ ਮੁਕੌਣ ਤੇ ਡਟ ਗਏ ਜੋਗੀਆਂ ਦਾ ਮੱਤ ਹੈ ਕਿ ਉਥੇ ਜਾ ਕੇ ਰਹੋ ਜਿਥੇ ਇਸਤਰੀ ਮੱਥੇ ਹੀ ਨਾ ਲਗੇ ਜੇ ਸਾਰੇ ਲੋਕ ਜਤੀ ਸਤੀ ਹੋ ਜਾਣ ਤਾਂ ਇਹ ਜੁਆਕ ਕਿਥੋਂ ਮੁੱਲ ਖ੍ਰੀਦ ਕੇ ਆਉਣਗੇ, ਆਖਰ ਅਬਾਦੀ ਖਤਮ ਹੋ ਜਾਏਗੀ । ਗੋਰਖ ਨਾਥ ਦਾ ਗੁਰੂ ਮਛੰਦ੍ਰ ਨਾਥ ਸੀ ਉਹ ਸੰਗਲਾ ਦੀਪ ਚਾਲ ਗਿਆ ਸੀ ਜਿਥੇ ਉਸਨੇ ਦੋ ਪਦਮਣੀਆਂ ਨਾਲ ਵਿਆਹ ਕਰਕੇ ਰਾਜਾ ਬਣ ਬੈਠਾ ਸੀ । ਕਿਹਾ ਜਾਂਦਾ ਹੈ ਕਿ ਜਿਸ ਰਾਣੀ ਉਪਰ ਮਛੰਦ੍ਰ ਨਾਥ ਦੀ ਨਿਗਾ ਸੀ ਉਸ ਦਾ ਪਤੀ ਰਾਜਾ ਮਰ ਗਿਆ ਸੀ - ਮਛੰਦਰ ਨਾਥ ਉਸ ਰਾਜੇ ਦੀ ਦੇਹ ਵਿਚ ਪ੍ਰਵੇਸ਼ ਕਰਕੇ ਉਸ ਰਾਣੀ ਨਾਲ ਆਨੰਦ ਮਾਣਦਾ ਰਿਹਾ ਤੇ ਜੜਾ ਜੋਗ ਗੁਆ ਬੈਠਾ ਸੀ- ਜਿਸ ਨੂੰ ਗੋਰਖ ਨਾਥ ਜਾ ਕੇ ਪਦਮਣੀਆਂ ਦੇ ਪ੍ਰੇਮ ਵਿਚੋਂ ਕੱਢਕੇ ਲਿਆਇਆ ਸੀ । ਇਹੋ ਜਿਹੀ ਤਾਂ ਸ੍ਰੀ ਗੁਰੂ ਨਾਨਕ ਜੋਤਿ ਹੀ ਹੈ ਜੋ ਆਪ ਜਾਗਦੀ ਹੈ ਤੇ ਜਗਤ ਨੂੰ ਜਗਾ ਦੇ ਅੰਮ੍ਰਿਤ ਵੇਲੇ ਉਠਕੇ ਇਸ਼ਨਾਨ ਕਰਕੇ ਜਾਗ ਕੇ ਸਤਸੰਗਿ ਦੇ ਰਾਹ ਤੋਰਦੀ ਹੈ ਤੇ ਭੁਲਿਆਂ ਨੂੰ ਗੁਰ ਪੰਥ ਦੇ ਰਾਹ ਤੋਰਦੀ ਹੈ ਦੇਖੋ - ਬਾਬਾ ਜੀ ਦੇ ਪ੍ਰਬਚਨ ਹਨ ਕਿ ਜਦੋਂ ਸਿਧਾਂ ਨੇ ਮਾਤ ਲੋਕ ਦੀ ਖਬਰ ਸਾਰ ਪੁੱਛੀ ਸੀ

ਅਤੁਲ ਕਰਿਕੈ ਬਲ ॥ [੧]ਕਹੁੱ ਕਹੁੱ ਹਸਾ ਕਾਲ ਬਿਕਰਾਲਾ ॥ [੨]ਕਾਢੈ ਦਾਂਤ ਤਜਤ ਮੁਖ ਜ੍ਵਾਲਾ ॥੨੯੭॥ [੩]ਏਕ ਏਕ ਰਨ ਬਾਨ ਚਲਾਯੋ ॥ [੪]ਸਹਸ ਸਹਸ ਦਾਨਵ ਕਹ ਘਾਯੋ ॥ [੫]ਕੇਤਿਕ ਸੁਭਟ; ਦਾੜ੍ਹ ਗਹਿ ਚਾਬੇ ॥ [੬]ਕੇਤਿਕ ਸੁਭਟ; ਪਾਵ ਤਰ ਦਾਬੇ ॥੨੯੮॥ [੭]ਕੇਤਨ ਪਕਰਿ; ਭੱਛ ਕਰਿ ਲਯੋ ॥ [੮]ਤਿਨ ਤੇ ਏਕ ਨ ਉਪਜਤ ਭਯੋ ॥ [੯]ਕਿਤਕਨ ਦ੍ਰਿਸਟਾ ਕਰਖਨ ਕਿਯੋ ॥ [੧੦]ਸਭਹਿਨ ਕੋ ਸ੍ਰੋਨਿਤ ਹਰਿ ਲਿਯੋ ॥੨੯੯॥ [੧੧]ਸ੍ਰੋਨ ਰਹਿਤ ਦਾਨਵ ਜਬ ਭਯੋ ॥ [੧੨]ਦੈਤ ਉਪਰਾਜਨ ਤੇ ਰਹਿ ਗਯੋ ॥ [੧੩]ਸ੍ਰਮਿਤ ਅਧਿਕ ਹ੍ਵੈ ਛਾਡਤ ਸ੍ਵਾਸਾ ॥ [੧੪]ਤਾ ਤੇ ਕਰਤ ਦੈਤ ਪਰਗਾਸਾ ॥੩੦੦॥ [੧੫]ਪਵਨਾ ਕਰਖ ਕਰਾ ਤਬ ਕਾਲਾ ॥ [੧੬]ਘਟੇ ਬਦਨ ਤੇ ਅਰਿ ਬਿਕਰਾਲਾ ॥ [੧੭]ਇਹ ਬਿਧਿ ਜਬ ਆਕਰਖਨ ਕਿਯਾ ॥ [੧੮]ਸਭ ਬਲ ਹਰਿ ਅਸੁਰਨ ਕਾ ਲਿਯਾ ॥੩੦੧॥ [੧੯]ਮਾਰਿ ਮਾਰਿ ਜੋ ਅਸੁਰ ਪੁਕਾਰਤ ॥ [੨੦]ਤਿਹੱ ਤੇ ਅਮਿਤ ਦੈਤ ਤਨ ਧਾਰਤ ॥ [੨੧]ਬਾਚਾ ਕਰਖ ਕਾਲ ਤਬ ਕਯੋ ॥ [੨੨]ਬੋਲਨ ਤੇਂ ਦਾਨਵ ਰਹਿ ਗਯੋ ॥੩੦੨॥ [੨੩]ਦਾਨਵ ਜਬ ਬੋਲਹਿ ਰਹਿ ਗਯੋ ॥ ਚਿੰਤਾ ਕਰਤ ਚਿੱਤ ਮੋ ਭਯੋ ॥ [੨੪]ਤਾਹੀ ਤੇਂ ਦਾਨਵ ਬਹੁ ਭਏ ॥ [੨੫]ਸਨਮੁਖ ਮਹਾਂ ਕਾਲ ਕੇ ਧਏ ॥੩੦੩॥ [੨੬]ਸਸਤ੍ਰ ਅਸਤ੍ਰ ਕਰਿ ਕੋਪ ਪ੍ਰਹਾਰੇ ॥ [੨੭]ਮਹਾਂਬੀਰ ਬਰਿਯਾਰ ਡਿਰਾਰੇ ॥ [੨੮]ਮਹਾਂਕਾਲ ਤਬ ਗੁਰਜ ਸੰਭਾਰੀ ॥ [੨੯]ਬਹੁਤਨ ਕੀ ਮੇਧਾ ਕਢਿ ਡਾਰੀ ॥੩੦੪॥ [੩੦]ਤਿਨ ਕੀ ਭੂਅ ਮੇਜਾ ਜੋ ਪਰੀ ॥ [੩੧]ਤਾਂ ਤੇ ਸੈਨ ਦੇਹ ਬਹੁ ਧਰੀ ॥ [੩੨]ਮਾਰਿ ਮਾਰਿ ਕਰ ਕੋਪ ਅਪਾਰਾ ॥ [੩੩]ਜਾਗਤ ਭਏ ਅਸੁਰ ਬਿਕਰਾਰਾ ॥੩੦੫॥ [੩੪]ਤਿਨ ਕੇ ਫੋਰਿ ਮੂੰਡਿ ਕਲਿ ਡਰੇ ॥ [੩੫]ਤਾ ਤੇ ਮੇਧਾ ਜੋ ਭੂਅ ਪਰੇ ॥ [੩੬]ਮਾਰਿ ਮਾਰਿ ਕਹਿ ਅਸੁਰ ਜਗੇ ਰਨ ॥ [੩੭]ਸੂਰਬੀਰ ਬਰਿਯਾਰ ਮਹਾ ਮਨ ॥੩੦੬॥ [੩੮]ਪੁਨਿ ਕਰਿ ਕਾਲ ਗਦਾ ਰਿਸਿ ਧਰੀ ॥ [੩੯]ਸੱਤ੍ਰੁ ਖੋਪਰੀ ਤਿਲ ਤਿਲ ਕਰੀ ॥ [੪੦]ਜੇਤਿਕ ਟੂਕ ਖੋਪਰਿਯਨ ਪਰੇ ॥ [੪੧]ਤੇਤਿਕ ਰੂਪ ਦਾਨਵਨ ਧਰੇ ॥੩੦੭॥ [੪੨]ਕੇਤਿਕ ਗਦਾ ਪਾਨ ਗਹਿ ਧਾਏ ॥ [੪੩]ਕੇਤਿਕ ਖੜਗ ਹਾਥ ਲੈ ਆਏ ॥ [੪੪]ਮਾਰਿ ਮਾਰਿ ਕੈ ਕੋਪਹਿ ਸਰਜੇ ॥ [੪੫]ਮਾਨਹੁ ਮਹਾਂ ਕਾਲ ਘਨ ਗਰਜੇ ॥੩੦੮॥ [੪੬]ਆਨਿ ਕਾਲ ਕਹੱ ਕਰਤ ਪ੍ਰਹਾਰਾ ॥ [੪੭]ਇਕ ਇਕ ਸੂਰ ਸਹਸ ਹਥਿਯਾਰਾ ॥ [੪੮]ਮਹਾਂ ਕਾਲ ਕਹੱ ਲਗਤ ਨ ਭਏ ॥ [੪੯]ਤਾ ਮਹਿ ਸਭੇ ਲੀਨ ਹ੍ਵੈ ਗਏ ॥੩੦੯॥ [੫੦]ਸਸਤ੍ਰ ਲੀਨ ਲਖਿ ਅਸੁਰ ਰਿਸਾਨੇ ॥ [੫੧]ਸਸਤ੍ਰ ਅਸਤ੍ਰ ਲੈ ਕੋਪਿ ਸਿਧਾਨੇ ॥ [੫੨]ਅਮਿਤ ਕੋਪ ਕਰਿ ਸਸਤ੍ਰ ਪ੍ਰਹਾਰਤ ॥ [੫੩]ਮਾਰਿ ਮਾਰਿ ਦਿਸਿ ਦਸੌ ਪੁਕਾਰਤ ॥੩੧੦॥ [੫੪]ਮਾਰਿ ਮਾਰਿ ਕੀ ਸੁਨਿ ਧੁਨਿ ਕਾਨਾ ॥ [੫੫]ਕੋਪਾ ਕਾਲ ਸਸਤ੍ਰ ਗਹਿ ਨਾਨਾ ॥ [੫੬]ਹਾਂਕਿ ਹਾਂਕਿ

+ ਇਥੇ ਹੁਣ ਦੈਂਤਾਂ ਦੀ ਅਨੇਕ ਪ੍ਰਕਾਰ ਦੀ ਉਤਪਤੀ ਦਿਖਾਕੇ ਦੱਸਿਆ ਹੈ ਕਿ ਉਹ ਅਕਾਲ ਪੁਰਖ ਜਿਸ ਨੂੰ ਕਾਲ ਕਹਿੰਦੇ ਹਨ ਉਹ ਇਸ ਜੀਵ ਨੂੰ ਅਨੇਕ ਪ੍ਰਕਾਰ ਦੀ ਸਮਰੱਥਾ ਦੇਣ ਵਾਲਾ ਹੈ। ਕਿਉਂਕਿ ਦੈਂਤਾਂ ਨੂੰ ਬਢਣ ਦਾ ਤੇ ਜੂਝਣ ਦਾ ਬਲ ਵੀ ਤਾਂ ਆਪ ਹੀ ਦਿੱਤਾ, ਜਿਸ ਬਲ ਨੂੰ ਪਾ ਕੇ ਇਹ ਦੋ ਬਹੀਆ ਭੌਤਕ ਇਨਸਾਨ ਗੁਬ ਕਰਦਾ ਹੈ, ਜਦੋਂ ਇਹ ਗਰਬ ਕਰਦਾ ਹੈ ਫੇਰ ਉਸਦੇ ਵਧਣ ਦੇ ਸਾਰੇ ਰਾਹ ਬੰਦ ਕਰ ਦਿੰਦਾ ਹੈ। ਜਿਸ ਕਰਕੇ ਉਸ ਦੇ ਅੱਗੇ ਕੋਈ ਵੀ ਦੇਵ ਜਾਂ ਦੈਂਤ ਅੜ ਨਹੀਂ ਸਕਿਆ। ਅੰਤ ਨੂੰ ਨਾਂ ਕੋਈ ਦਵਾਈ ਦੇਣ ਵਾਲਾ ਨਾਂ ਕੋਈ ਦਵਾਈ ਲੈਣ ਵਾਲਾ ਬਚ ਨਹੀਂ ਸਕਿਆ ਸਭ ਨੂੰ ਉਸ ਰਾਹ ਜਾਣਾ ਪੈਂਦਾ ਹੈ। ਜਿਵੇ ਅੱਜ ਕਲ ਦੇ ਅਖਾਉਤੀ ਗੁਰੂ ਲੋਕਾਂ ਨੂੰ ਅਸੀਸਾਂ ਦੇ ਕੇ ਉਮਰ ਬਖਸ਼ਦੇ ਹਨ ਜਾਂ ਦੂਜੇ ਸ਼ਬਦਾਂ ਵਿਚ ਜਿਹੜੇ ਵੈਦ ਦੂਜਿਆਂ ਨੂੰ ਦਵਾਈਆਂ ਹਨ। ਦਵਾਈਆਂ ਦੇ ਕੇ ਮਰਨ ਤੋਂ ਬਚਾਉਂਦੇ ਹਨ। ਉਹ ਆਪ ਇਸੇ ਰਾਹ ਤੁਰ ਜਾਂਦੇ ਨੇ - ਪਾਵਨ ਬਚਨ :— *ਦੇਨਿ ਦੁਆਈ ਸੇ ਮਰਹਿ ਜਿਨ ਕਉ ਦੇਨਿ ਸਿ ਜਾਹਿ ॥ ਨਾਨਕ ਹੁਕਮੁ ਨ ਜਾਪਈ ਕਿਥੈ ਜਾਇ ਸਮਾਹਿ ॥ਪੰ:੧੨੮੬॥ਮ:੧॥*ਮੁੜਕੇ ਕਿਸੇ ਨੂੰ ਕੋਈ ਥਹੁ ਪਤਾ ਨਹੀਂ ਕਿਥੇ ਭੇਜਿਆ ਜਾਂਦਾ ਹੈ ?

* * * * *

ਕੈਕੈ ॥ [੧੮]ਚੌਪਿ ਚੜੇ ਚਹੂੰ ਓਰਨ ਤੇ, ਬਰਿਯਾਰ ਬਡੇ, ਦੋਊ ਨੈਨ ਤਚੈਕੈ ॥ [੧੯]ਆਨਿ ਅਰੇ ਖੜਗੱਧੁਜ ਸੌਂ; ਨ ਚਲੇ ਪਗੁ ਦ੍ਵੈ, ਬਿਮੁਖਾਹਵ ਹ੍ਵੈਕੈ ॥੨੭੭॥ [੨੦]ਭਾਰੀ ਪ੍ਰਤਾਪ ਭਰੇ ਮਨ ਮੈਂ ਭਟ ਧਾਇ ਪਰੇ ਬਿਬਧਾਯੁਧ ਲੀਨੇ ॥ [੨੧]ਕੌਚ ਕ੍ਰਿਪਾਨ ਕਸੇ ਸਭ; ਸਾਜਨ ਓਠਨ ਚਾਬਿ ਬਡੀ ਰਿਸਿ ਕੀਨੇ ॥ [੨੨]ਆਛੇ ਕੁਲਾਨ ਬਿਖੈ ਉਪਜੇ ਸਭ ਕੌਨ ਹੂੰ ਬਾਤ ਬਿਖੈਂ ਨਹਿ ਹੀਨੇ ॥ [੨੩]ਜੂਝਿ ਗਿਰੇ ਖੜਗਾਧੁਜ

ਬਲ ਧਾਰ ਕੇ ਬੇਅੰਤ ਹੀ-

੧. ਮਹਾਂ ਭਿਆਨਕ ਰੂਪ ਵਿਚ ਮਹਾਂ ਕਾਲ ਠਾਹ-ਠਾਹ ਕਰਕੇ ਹੱਸਿਆ ।
੨. ਮੂੰਹ ਅੱਡ ਕੇ ਮੂੰਹ ਦੇ ਵਿਚੋਂ ਅਗਨ ਕੱਢ ਦਿੱਤੀ ॥੨੯੭॥
੩. ਇਕ-ਇਕ ਮੈਦਾਨ ਵਿਚ ਤੀਰ ਚਲਾਇਆ ।
੪. ਸੌ-ਸੌ ਦੈਂਤਾਂ ਨੂੰ ਮਾਰ ਸੁੱਟਿਆ ।
੫. ਕਿਤਨੇ ਦੈਂਤ ਦੰਦਾਂ ਵਿਚ ਲੈ ਕੇ ਖਾ ਲਏ ਕਾਲ ਜੀ।
੬. ਕਿਤਨੇ ਹੀ ਸੂਰਮੇ ਪੈਰਾਂ ਹੇਠ ਦੱਬਕੇ ਮਾਰ ਦਿੱਤੇ ॥੨੯੮॥
੭. ਕਿਤਨੇ ਫੜ-ਫੜ ਕੇ ਖਾ ਹੀ ਲਏ ।
੮. ਜਿਨ੍ਹਾਂ ਵਿਚੋਂ ਇਕ ਵੀ ਹੋਰ ਪੈਦਾ ਨਾ ਹੋਇਆ ।
੯. ਕਿਤਨਿਆਂ ਨੂੰ ਤੱਕ ਕੇ ਹੀ ਖੁਸ਼ਕ ਕਰ ਦਿੱਤਾ ।
੧੦. ਉਹਨਾਂ ਸਾਰਿਆਂ ਦੈਂਤਾਂ ਦਾ ਖੂਨ ਹੀ ਖਿੱਚ ਲਿਆ ॥੨੯੯॥
੧੧. ਜਦੋਂ ਦੈਂਤ ਖੂਨ ਤੋਂ ਰਹਿਤ ਹੋ ਗਏ ।
੧੨. ਫੇਰ ਜਿਹੜੇ ਖੂਨ ਤੋਂ ਹੋਰ ਪੈਦਾ ਹੁੰਦੇ ਸੀ ਉਹ ਬੰਦ ਹੋ ਗਏ ।
੧੩. ਜਦੋਂ ਬਹੁਤ ਥੱਕ ਕੇ ਉਹ ਸੁਾਸ ਕੱਢਦੇ ਸਨ ।
੧੪. ਉਹ ਸੁਾਸ ਤੇ ਹੋਰ ਦੈਂਤ ਉਪਜ ਪੈਂਦੇ ਸਨ ॥੩੦੦॥
੧੫. ਤਦ ਕਾਲ ਨੇ ਉਹਨਾਂ ਦਾ ਸੁਾਸ ਹੀ ਅਰਥਾਤ (ਹਵਾ) ਹੀ ਬੰਦ ਕਰ ਦਿੱਤੀ ਉਸ ਵੇਲੇ -
੧੬. ਇਸ ਲਈ ਬਿਕਰਾਲ ਦੈਂਤ ਵਧਣ ਤੋਂ ਹਟ ਗਏ ।
੧੭. ਜਦੋਂ ਇਸ ਤਰ੍ਹਾਂ ਉਹਨਾਂ ਦਾ ਵਧਣਾ ਬੰਦ ਕਰ ਦਿੱਤਾ
੧੮. ਤਾਂ ਸਾਰਾ ਬਲ ਦੈਂਤਾਂ ਦਾ ਖੋਹ ਲਿਆ ॥੩੦੧॥
੧੯. ਫੇਰ ਜਦੋਂ ਦੈਂਤ ਮਾਰ ਮਾਰ ਦੀਆਂ ਆਵਾਜਾਂ ਦਿੰਦੇ
੨੦. ਉਸ ਤੋਂ ਅਨੇਕ ਦੈਂਤ ਸਰੀਰ ਧਾਰ ਲੈਂਦੇ ।
੨੧. ਤਾਂ ਕਾਲ ਨੇ ਉਹਨਾਂ ਦੀ ਅਵਾਜ (ਬੋਲਣਾ) ਹੀ ਬੰਦ ਕਰ ਦਿੱਤਾ ।
੨੨. ਤਾਂ ਦੈਂਤ ਬੋਲਣ ਤੋਂ ਵੀ ਰਹਿ ਗਏ ॥੩੦੨॥
੨੩. ਜਿਸ ਵੇਲੇ ਦੈਂਤ ਬੋਲਣ ਤੋਂ ਰਹਿ ਗਏ ।
੨੪. ਫੇਰ ਦਿਲ ਵਿਚ ਚਿੰਤਾਤਰ ਹੋ ਗਏ-ਉਸ ਚਿੰਤਾ ਤੋਂ
੨੫. ਬੇਅੰਤ ਦਾਨਵ ਪੈਦਾ ਹੋ ਗਏ ਤੇ
੨੬. ਮਹਾਂ ਕਾਲ ਦੇ ਸਾਹਮਣੇ ਆ ਗਏ ॥੩੦੩॥
੨੭. ਕ੍ਰੋਧ ਵਿਚ ਆ ਕੇ ਉਹਨਾਂ ਦੈਂਤਾਂ ਨੇ ਸ਼ਸ਼ਤਰ ਤੇ ਅਸਤਰ ਬਹੁਤ ਸਾਰੇ ਮਹਾਂ ਕਾਲ ਪਰ ਮਾਰੇ । ਜਿਹੜੇ ਦੈਂਤ-
੨੮. ਮਹਾਨ ਸੂਰਮੇ ਬੜੇ ਬਰਾੜ ਤੇ ਡਰਾਉਣੇ ਸਨ ।
੨੯. ਮਹਾਂ ਕਾਲ ਨੇ ਗਦਾ ਚੁਕ ਲਈ ਤੇ ਬਹੁਤਿਆਂ ਦੀ
੩੦. ਗਦਾ ਨਾਲ ਮੇਧਾ ਹੀ ਕੱਢ ਲਈ ॥੩੦੪॥
੩੧. ਉਹਨਾਂ ਦੀ ਮਿੱਝ ਜਦੋਂ ਧਰਤੀ ਉਪਰ ਗਿਰੀ ।
੩੨. ਉਸ ਤੋਂ ਫੇਰ ਬਹੁਤ ਸਾਰੀ ਸੈਨਾ ਨੇ ਦੇਹ ਧਾਰ ਲਈ।
੩੩. ਬਹੁਤ ਜ਼ੋਰ ਨਾਲ ਮਾਰ ਮਾਰ ਕਹਿੰਦੇ ਹੋਏ ।
੩੪. ਬੜੇ ਭਿਆਨਕ ਦੈਂਤ ਉਠ ਖੜੇ ਹੋਏ ॥੩੦੫॥
੩੫. ਉਹਨਾਂ ਦੇ ਸਿਰ ਜਦੋਂ ਕਾਲ ਨੇ ਭੰਨੇ ।
੩੬. ਉਹਨਾਂ ਵਿਚੋਂ ਮੇਧਾ ਜੋ ਧਰਤੀ ਉਪਰ ਡਿੱਗੀ ।
੩੭. ਮਾਰ-ਮਾਰ ਕਰਦੇ ਰਣ ਵਿਚ ਦੈਂਤ ਉਠ ਖੜੇ ਹੋਏ ।
੩੮. ਬੜੇ ਸੂਰਮੇ ਤੇ ਬੜੇ ਤਕੜੇ ਮਨਾ ਵਾਲੇ ॥੩੦੬॥
੩੯. ਫੇਰ ਕਾਲ ਨੇ ਮੁੜਕੇ ਗਦਾ ਹੱਥ ਵਿਚ ਲਈ ਬੜੇ ਰਿਸ ਨਾਲ ।
੪੦. ਵੈਰੀ ਦੇ ਸਿਰ ਦੀ ਖੋਪਰੀ ਭੰਨ ਕੇ ਚੂਰ-ਚੂਰ ਕਰ ਦਿੱਤੀ।
੪੧. ਜਿਤਨੇ ਖੋਪਰੀ ਦੇ ਟੁਕੜੇ-ਟੁਕੜੇ ਧਰਤੀ ਉਪਰ ਪਏ।
੪੨. ਉਤਨੇ ਹੀ ਰੂਪ ਦੈਂਤਾਂ ਨੇ ਹੋਰ ਧਾਰ ਲਏ ॥੩੦੭॥
੪੩. ਕਿਤਨੇ ਗਦਾ ਹੱਥ ਵਿਚ ਲੈ ਕੇ ਆ ਗਏ ਮਾਰ
੪੪. ਮਾਰ ਬੜੇ ਕ੍ਰੋਧ ਨਾਲ ਕਹਿਕੇ ਆ ਏ ਸਾਰੇ ਹੀ
੪੫. ਜਾਣੋ ਕਿ ਮਹਾਂ ਕਾਲ ਦਾ ਰੂਪ ਧਾਰਕੇ ਬੱਦਲ ਗੂੰਜਦਾ ਹੈ ॥੩੦੮॥
੪੬. ਆ ਕੇ ਕਾਲ ਦੇ ਉਪਰ ਮਾਰਦੇ ਹਨ ।
੪੭. ਇਕ ਇਕ ਸੂਰਮੇ ਪਾਸ ਸੌ-ਸੌ ਹਥਿਆਰ ਹੈ ।
੪੮. ਪਰ ਇਹ ਹਥਿਆਰ ਮਹਾਂ ਕਾਲ ਦੇ ਕੋਈ ਵੀ ਨਾ ਲੱਗੇ।
੪੯. ਮਹਾਂ ਕਾਲ ਦੇ ਵਿਚ ਲੀਨ ਹੀ ਹੋ ਗਏ ॥੩੦੯॥
੫੦. ਸ਼ਸਤਰ ਲੈ ਕੇ ਦੈਂਤ ਕਰੋਧ ਵਿਚ ਆਏ ਵੇਖੇ ਜਿਵੇਂ
੫੧. ਉਹ ਸ਼ਸ਼ਤਰ ਅਸਤਰ ਲੈ ਕੇ ਆ ਰਹੇ ਹਨ ।
੫੨. ਬਹੁਤ ਕ੍ਰੋਧ ਕਰਕੇ ਸ਼ਸ਼ਤਰ ਚਲਾਉਂਦੇ ਹਨ ।
੫੩. ਦਸੇ ਦਿਸਾਂ ਤੇ ਮਾਰ-ਮਾਰ ਦੀ ਆਂਵਾਜ ਆਉਂਦੀ ਹੈ ॥੩੧੦॥
੫੪. ਮਾਰ ਮਾਰ ਦੀ ਆਵਾਜ ਕੰਨਾ ਵਿਚ ਸੁਣਕੇ ।
੫੫. ਕ੍ਰੋਧ ਵਿਚ ਆ ਕੇ ਕਾਲ ਨੇ ਵੀ ਅਨੇਕਾਂ ਸ਼ਸ਼ਤਰ ਚੁੱਕ ਲਏ ।
੫੬. ਚੁੱਕ ਚੁੱਕ ਕੇ

---

☚ ਕਿ ਮਾਤ ਲੋਕ ਵਿਚ ਕੀ ਵਰਤਾਰਾ ਵਰਤ ਰਿਹਾ ਹੈ ਤਾਂ ਮੇਰੇ ਸਤਿਗੁਰ ਨਾਨਕ ਬਾਦਸ਼ਾਹ ਨੇ ਕਿਹਾ ਸੀ ਕਿ ਤੁਸੀਂ ਆਪਣਾ ਆਨੰਦ ਮਾਣੋ ਕੋਈ ਮਰੇ ਕੋਈ ਜੀਏ - ਖੁਸਰਾ ਘੋਲ ਪਤਾਸੇ ਪੀਏ । ਅਰਥਾਤ ਸਿੱਧ ਵੀ ਖੁਸਰਿਆਂ ਦੀ ਹੀ ਜਮਾਤ ਸੀ । ਨਾ ਕਿਸੇ ਦੀ ਰੰਨ ਨਾ ਕੰਨ ਉਹਨਾਂ ਨੂੰ ਕਿਸੇ ਨਾਲ ਕੀ ਸੀ ? ਗੁਰਦੇਵ ਉੱਤਰ ਦਿੰਦੇ ਹਨ :—*ਬਾਬੇ ਆਖਿਆ ਨਾਥ ਜੀ ਸਚ ਚੰਦ੍ਰਮਾ ਕੂੜ ਅੰਧਾਰਾ ॥ ਕੂੜ ਅਮਾਵਸਿ ਵਰਤਿਆ ਹਉ ਭਾਲਣਿ ਚੜ੍ਹਿਆ ਸੰਸਾਰਾ ॥ ਪਾਪ ਗਿਰਾਸੀ ਪ੍ਰਿਥਵੀ ਧਉਲ ਖੜਾ ਧਰਿ ਹੇਠ ਪੁਕਾਰਾ ॥ ਸਿਧ ਛਪਿ ਬੈਠੇ ਪਰਬਤੀ ਕਉਣੁ ਜਗਤ੍ਰਿ ਕਉ ਪਾਰਿ ਉਤਾਰਾ ॥ ਜੋਗੀ ਗਿਆਨ ਵਿਹੂਣਿਆਂ ਨਿਸ ਦਿਨਿ ਅੰਗ ਲਗਾਇਨਿ ਛਾਰਾ ॥ ਬਾਝੁ ਗੁਰੂ ਡੁਬਾ ਜਗ ਸਾਰਾ ॥੨੯॥ਵਾ:੧॥* ਐ ਵੀਰੋ-ਸੋਚੋ ਕੀ ਦਸਵੇਂ ਗੁਰੂ ਨਾਨਕ ਵੀ ਲਜਿਆ ਦਾ ਪਲੁ ਮੂੰਹ ਤੇ ਰੱਖ ਕੇ ਸਿਰ ਸੁਆਹ ਪਾ ਕੇ ਬੈਠ ਜਾਂਦੇ ਜੇ ਜਗਤ ਵਿਸ਼ੇ ਵਿਕਾਰਾਂ ਦੀ ਭੱਠੀ ਵਿਚ ਸੜਕੇ ਸਵਾਹ ਹੁੰਦਾ ਹੈ ਜੇ ਅਗਿਆਨ ਨੀਂਦੇ ਬਿਨ ਮੌਤੇ ਮਰ ਰਿਹਾ ਹੈ ਤਾਂ ਕੀ ਉਹਨਾਂ ਨੂੰ ਜਗੌਣ ਤੋਂ ਚੁਪ ਕਰ ਰਹਿੰਦੇ । ਇਹ ਕਿਵੇਂ ਹੋ ਸਕਦਾ ਹੈ ਕਿ ਉਹ ਜਿਸ ਡਿਊਟੀ ਤੇ ਤਾਇਨਾਤ ਸੀ ਉਹ ਕਰਨ ਦੀ ਬਜਾਏ ਚਦਰ ਵਿਚ ਮੂੰਹ ਲਪੇਟ ਕੇ ਆਪ ਵੀ ਸੌਂ ਜਾਂਦੇ ਨਹੀਂ ਭਾਈ ਗੁਰਦਾਸ ਜੀ ਦਸਦੇ ਹਨ । *ਸਤਿਗੁਰੁ ਜਾਗਿ ਜਗਾਇਦਾ ਸਾਧ ਸੰਗਤਿ ਮਿਲਿ ਅੰਮ੍ਰਿਤ ਵੇਲਾ ॥੧੭॥ਵਾ:੨੬॥*

ਉਪ੍ਰੋਕਤ ਲੇਖ ਦਾ ਤਬਸਰਾ ਇਹ ਕਿ ਕਹਿਣ ਨੂੰ ਤਾਂ ਅਸੀਂ ਬੜੇ ਮਾਣ ਨਾਲ ਕਹਿੰਦੇ ਹਾਂ ਕਿ ਗੁਰੂ ਨਾਨਕ ਦਾ ਸਾਜਿਆਂ ਨਿਰਮਲ ਪੰਥ ਹੈ ਅਸੀਂ ਇਸ ਪੰਥ ਦੇ ਟੁਕੜੇ ਹਾਂ ਪਰ ਦਿਲ ਵਿਚ ਝਾਤੀ ਮਾਰਕੇ ਤੱਕੋ ਕਿ ਕੀ ਅਸੀਂ ਵਾਕਈ ਇਸ ਨਿਰਮਲ ਪੰਥ ਦੇ ਹਿਸੇ ਹਾਂ । ਦਸਵੇਂ ਨਾਨਕ ਦੀ ਸਿਖਿਆ ਸਾਡੇ ਲਈ ਜਰੂਰੀ ਨਹੀਂ ਕਿਉਂਕਿ ਉਹ ਸਿਖਿਆ ਆਦਿ ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਹੈ । ਫਰਜ ਕਰਲੌ ਸਾਡੇ ਕੋਠੇ ਨੂੰ ਉਪਰ ਚੜ੍ਹਨ ਲਈ ਦਸ ਡੰਡਿਆਂ ਵਾਲੀ ਪਉੜੀ ਹੈ ਜਾਂ ੧੦ ਅਡਿਆਂ ਵਾਲਾ ਜ਼ੀਨਾ ਹੈ ਕੀ ਓਸੀਂ ਦਸਵੇਂ ਡੰਡੇ ਜਾਂ ਦਸਵੇਂ ਅੱਡੇ ਤੇ ਪੈਰ ਰੱਖੇ ਬਿਨਾਂ ਛੱਤ ਉਪਰ ਜਾ ਬਿਰਾਜਾਂਗੇ ਨਹੀਂ ਛੱਤ ਉਪਰ ਪੈਰ ਰੱਖਣ ਲਈ ਸਾਨੂੰ ਦਸਾਂ ਡੰਡਿਆਂ ਨਾਲ ਸੰਪਰਕ ਕਰਨਾ ਪਏਗਾ, ਨਹੀਂ ਤਾਂ ਵੇਲੇ ਕੁਵੇਲੇ ਹੇਠਾਂ ਡਿੱਗ ਕੇ ਆਪਣਾ ਚੌਗਡਾ ਤੁੜਾਂ ਬਹਾਂਗੇ । ਇਸੇ ਤਰ੍ਹਾਂ ਪੰਥ ਦੀ ਉਪਰਲੀ ਛੱਤ ਤੇ ਪੁੱਜਣ ਲਈ ਸਾਨੂੰ ਦਸਾਂ ਗੁਰਾਂ ਦੇ ਉਪਦੇਸ ਵੱਲ ਧਿਆਨ ਦੇਣਾ ਪਏਗਾ । ਪਰ ਅਸੀਂ ਦਸਵੇਂ ਗੁਰੂ ਨੂੰ ਤਾਂ ਸਮਝ ਹੀ ਨਹੀਂ ਸਕੇ - ਇਹ ਝੂਠੀਆਂ ਬੜ੍ਹਕਾਂ ਨੇ ਕਿ ਅਸੀਂ ਗੁਰੂ ਗੋਬਿੰਦ ਸਿੰਘ ਜੀ ਜਿਸਦੇ ਸਿੱਖ ਹਾਂ ਸਿੱਖ ਕੀ ਤੇ ਬੇ ਬਿਸਾਹੀ ਕੀ ਇਹ ਦੋ ਤਲਵਾਰਾਂ ਇਕ ਮਿਆਨ ਵਿਚ ਕਿਵੇਂ ਸਮਾ ਸਕਦੀਆਂ ਹਨ ? ਗੁਰਦੇਵ ਜੀ ਦਾ ਮਹਾਂ ਪਾਵਨ ਬਚਨ ਹੈ ਕਿ ਜਦੋਂ ਤਕ ਇਕ ਦਾ ਆਸਰਾ ਨਹੀਂ ਉਦੋਂ ਤਕ ਇਸ ਸੰਸਾਰ ਅਸਾਰ ਤੇ ਨਿਰਾਸ ਹੋ ਕੇ ਹੀ ਜਾਣਾ ਪਏਗਾ । *ਕਈ ਕੋਟ ਇੰਦ੍ਰ ਜਿਹ ਪਾਨਹਾਰ ॥ ਕਈ ਚੰਦ ਸੂਰ ਕ੍ਰਿਸਨਾਵਤਾਰ ॥ ਕਈ ਬਿਸਨ ਰੁਦ੍ਰ ਰਾਮਾ ਰਸੂਲ ॥ ਬਿਨ ਭਗਤਿ ਯੋ ਨਕੋਈ ਕਬੂਲ ॥੮੫॥ ਕਈ ਦੱਤ ਧਤ ਗੋਰਖ ਦੇਵ ॥ ਮਨ ਮਨ ਮਛਿੰਦਰ ਨਹੀਂ ਲਖਤ ਭੇਵ ॥ ਬਹੁ ਭਾਂਤ ਮੰਤ੍ਰ ਮਤ ਕੈ ਪ੍ਰਕਾਸ਼ ॥ ਬਿਨ ਏਕ ਆਸ ਸਭ ਹੀ ਨਿਰਾਸ ॥ਪੰਨਾ ੬੪੧-੪੨॥ਪਾ:੧੦॥*

* * * * *

---

## ਦਸਮ ਗ੍ਰੰਥ ਪਰਿਚਯ

ਡਾਕਟਰ ਰਤਨ ਸਿੰਘ ਜੱਗੀ ਆਪਣੇ ਸਮੇਂ ਅਤੇ ਮਨੋਰਥ ਦੀ ਲੋੜ ਅਨੁਸਾਰ ਦਸਮ ਗ੍ਰੰਥ ਦੇ ਕਰਤਾ ਨੇ ਇਨ੍ਹਾਂ ਪੁਰਾਤਨ ਕਥਾਵਾਂ ਵਿਚ ਕਿਤੇ ਕਿਤੇ ਨਵੇਂ ਪਾਤਰਾਂ ਦਾ ਪ੍ਰਵੇਸ਼ ਵੀ ਕਰਵਾਇਆ ਹੈ । ਕ੍ਰਿਸ਼ਨਾਵਤਾਰ—ਵਾਲੀ ਕਥਾ ਵਿਚ ਅਜਿਹਾ ਇਕ ਨਵਾਂ ਚਿਹਰਾ (ਖੜਗ ਸਿੰਘ) ਨਾਂ ਦੇ ਬੀਰ ਦਾ ਹੈ ਜੋ ਜਰਾ ਸਿੰਧ ਦੋਇ ਕ੍ਰਿਸ਼ਨ ਹੱਥੋਂ ਮਾਰੇ ਗਏ, ਸੈਨਾ ਨਾਇਕ ਵਿਚੋਂ ਇਕ ਹੈ । ਭਾਵੇਂ ਖੜਗ ਸਿੰਘ ਦਾ ਜ਼ਿਕਰ ਮਹਾਂ ਭਾਰਤ ਵਿਚ ਨਹੀਂ ਪਰ ਹੈਸੌ ਬਹੁਤ ਬਲੀ ਤੇ ਅਰੁਕ ਵਜੇਤਾ । ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ ਦੇ ਰਚੇਤਾ ਦਾ ਮਨੋਰਥ ਕਿਸੇ ਕ੍ਰਿਸ਼ਨ ਲੀਲਾ ਜਾਂ ਰਾਮ ਲੀਲਾ ਨਾਲ ਨਹੀਂ - ਉਨ੍ਹਾਂ ਦੀ ਬਾਲ ਲੀਲਾ ਨਾਲ ਨਹੀਂ, ਸਗੋਂ ਇਨ੍ਹਾ ਵੀਰਾਂ ਨੂੰ ਯੁੱਧ ਨਾਇਕ ਰੂਪ ਵਿਚ ਇਨ੍ਹਾ ਦੇ ਵੀਰ-ਰੂਪੀ ਚਰਿਤ੍ਰ ਤੋਂ ਪ੍ਰੇਰਤ ਹੋ ਕੇ ਸਿੱਖਾਂ ਵਿਚ (ਧਰਮ-ਯੁੱਧ) ਦੇ ਚਾਇ ਵਾਲੀ ਭਾਵਨਾ ਪੈਦਾ ਕਰਨਾ ਸੀ । ਇਸ ਲਈ ਇਨ੍ਹਾਂ ਯੁੱਧ ਵਰਨਣਾਂ ਵਿਚ ਮੁਸਲਮਾਨੀ ਅਤੇ ਪਠਾਨੀ ਨਾਵਾਂ ਦੇ ਸੂਰਮਿਆਂ ਨੂੰ ਵੀ ਸ਼ਾਮਿਲ ਕੀਤਾ ਗਿਆ । ਜਿਵੇਂ ਚੰਡੀ ਦੀ ਵਾਰ ਵਿਚ ਇਸਲਾਮੀ ਕਲਚਰਾਂ ਤੇ ਸਬਦਾਵਲੀ ਦੀ ਵਰਤੋਂ ਵੀ ਸਪਸ਼ਟ ਹੁੰਦੀ ਹੈ, ☛

ਹਥਿਯਾਰ ਪ੍ਰਹਾਰੇ ॥ [੧]ਦੁਸਟ ਅਨਿਕ ਪਲ ਬੀਚ ਸੰਘਾਰੇ ॥੩੧੧॥ [੨]ਤਿਨ ਤੇ ਮੇਦ ਮਾਂਸ ਜੋ ਪਰੋ ॥ [੩]ਤਾ ਤੇ ਬਹੁ ਅਸੁਰਨ ਤਨ ਧਰੋ ॥ [੪]ਮਾਰਿ ਮਾਰਿ ਕਹਿ ਸਮੁਹਿ ਸਿਧਾਏ ॥ [੫]ਬਾਂਧੇ ਚੁੰਗ ਚੌਪਿ ਤਨ ਆਏ ॥੩੧੨॥ [੬]ਇਕ ਇਕ ਟੂਕ ਸਹਸ ਕਰਿ ਡਾਰੇ ॥ [੭]ਤਿਨ ਤੇਂ ਭਏ ਅਸੁਰ ਰਨ ਭਾਰੇ ॥ [੮]ਤਿਨ ਕੇ ਟੂਕ ਟੂਕ ਕਰਿ ਲੱਛਨ ॥ [੯]ਗੀਧ ਪਿਸਾਚ ਗਏ ਕਰਿ ਭੱਛਨ ॥੩੧੩॥ [੧੦]ਤੇ ਭੀ ਅਮਿਤ ਰੂਪ ਕਰਿ ਧਾਏ ॥ [੧੧]ਜੇ ਤਿਲ ਤਿਲ ਕਰਿ ਸੁਭਟ ਗਿਰਾਏ ॥ [੧੨]ਤਿਨ ਕੀ ਕਰੀ ਨਾਸ ਸਭ ਸੈਨਾ ॥ [੧੩]ਮਹਾਂ ਕਾਲ ਕਰ ਰੰਚਕ ਭੈ ਨਾ ॥੩੧੪॥ [੧੪]ਮਾਰਿ ਮਾਰਿ ਜੋਧਾ ਕਹੂੰ ਗਾਜਹਿ ॥ [੧੫]ਜੰਬੁਕ ਗੀਧ ਮਾਸ ਲੈ ਭਾਜੱਹਿ ॥ [੧੬]ਪ੍ਰੇਤ ਪਿਸਾਚ ਕਹੂੰ ਕਿਲਕਾਰਹਿੱ ॥ [੧੭]ਡਾਕਨਿ ਝਾਕਿ ਕਿਲਕਟੀ ਮਾਰਹਿ ॥੩੧੫॥ [੧੮]ਕੋਕਿਲ ਕਾਕ ਜਹਾਂ ਕਿਲਕਾਰਹਿ ॥ [੧੯]ਸ੍ਰੋਨਤ ਕੇ ਕੇਸਰਿ ਘਸਿ ਡਾਰਹਿ ॥ [੨੦]ਜਾਨੁਕ ਢੋਲ ਬਡੇ ਡਫ ਸੋਹੈ ॥ [੨੧]ਦੇਵ ਦੈਤ ਦਾਨਵ ਮਨ ਮੋਹੈ ॥੩੧੬॥ [੨੨]ਬਾਨ ਜਾਨ ਕੁੰਕਮਾ ਪ੍ਰਹਾਰੇ ॥ [੨੩]ਮੂਠਿ ਗੁਲਾਲਨ ਬਰਛਾ ਭਾਰੇ ॥ [੨੪]ਢਾਲ ਮਨੋ ਡਫ ਮਾਲਾ ਬਨੀ ॥ [੨੫]ਪਿਚੁਕਾਰਿਯੈ ਤੁਫੰਗੈਂ ਘਨੀ ॥੩੧੭॥ [੨੬]ਇਹ ਬਿਧਿ ਭਯੋ ਘੋਰ ਸੰਗ੍ਰਾਮਾ ॥ [੨੭]ਕਾਂਪਾ ਇੰਦ੍ਰ ਚੰਦ੍ਰ ਕੋ ਧਾਮਾ ॥ [੨੮]ਪਸੁ ਪੰਛੀ ਅਤਿ ਹੀ ਅਕੁਲਾਏ ॥ [੨੯]ਛੋਡਿ ਧਾਮ ਕਾਨਨਹਿ ਸਿਧਾਏ ॥੩੧੮॥ [੩੦]ਬਾਜੀ ਕਹੂੰ ਘਾਇਲ ਭਭਕਾਵਤ ॥ [੩੧]ਉਠਿ ਉਠਿ ਸੁਭਟ ਸਮੁੱਹ ਕਹੱ ਧਾਵਤ ॥ [੩੨]ਕਹੱਕਹਾਟ ਕਹੂੰ ਕਾਲ ਸੁਨਾਵੈਂ ॥ [੩੩]ਭੀਖਨ ਸੁਨੇ ਨਾਦ ਭੈ ਆਵੈ ॥੩੧੯॥ [੩੪]ਸੂਰਨ ਕੇ ਲੋਮਾ ਭੇ ਖਰੇ ॥ [੩੫]ਕਾਤਰ ਨਿਰਖਿ ਧਾਮ ਰਨ ਬਰੇ ॥ [੩੬]ਸੋਫੀ ਸੂਮ ਭਏ ਬਹੁ ਬਆਕੁਲ ॥ [੩੭]ਦਸੋ ਦਿਸਨ ਭਜਿ ਚਲੇ ਡਰਾਕੁਲ ॥੩੨੦॥ [੩੮]ਕੇਤਿਕ ਸੁਭਟ ਪਾਵ ਤੇ ਰੋਪੈਂ ॥ [੩੯]ਲੈ ਲੈ ਖੜਗਨ ਗਨ ਕਰਿ ਧੋਪੈਂ ॥ [੪੦]ਮਹਾਂਕਾਲ ਕੁਪਿ ਸਸਤ੍ਰ ਪ੍ਰਹਾਰੇ ॥ [੪੧]ਸਾਧ ਉਬਾਰਿ; ਦੁਸਟ ਸਭ ਮਾਰੇ[i] ॥੩੨੧॥ ਭੁਜੰਗ ਛੰਦ ॥ [੪੨]ਮਚੇ ਆਨਿ ਮੈਦਾਨ ਮੈਂ ਬੀਰ ਭਾਰੇ ॥ [੪੩]ਦਿਖੈ ਕੌਨ ਜੀਤੈ; ਦਿਖੈ ਕੌਨ ਹਾਰੇ ॥ [੪੪]ਲਏ ਸੂਲ ਔ ਸੇਲ ਕਾਤੀ ਕਟਾਰੀ ॥ [੪੫]ਚਹੂੰ ਓਰ ਗਾਜੇ ਹਠੀ ਬੀਰ ਭਾਰੀ ॥੩੨੨॥ [੪੬]ਬਜੈ ਘੋਰ ਸੰਗ੍ਰਾਮ ਮੋਂ ਘੋਰ ਬਾਜੇ ॥ [੪੭]ਚਹੂੰ ਓਰ ਬਾਂਕੇ ਰਥੀ ਬੀਰ ਗਾਜੇ ॥ [੪੮]ਲਏ ਸੂਲ ਔ ਸੇਲ ਕਾਤੀ ਕਟਾਰੇ ॥ [੪੯]ਮਚੇ ਕੋਪ ਕੈਕੈ ਹਠੀਲੇ ਰਜਆਰੇ ॥੩੨੩॥ [੫੦]ਕਹੂੰ ਧੂਲ ਧਾਨੀ ਛੁਟੈਂ ਫੀਲ ਨਾਲੈ ॥ [੫੧]ਕਹੂੰ ਬਾਜ ਨਾਲੈ ਮਹਾਂ ਘੋਰ ਜ੍ਵਾਲੈ ॥ [੫੨]ਕਹੂੰ ਸੰਖ ਭੇਰੀ ਪ੍ਰਣੋ ਝੋਲ ਬਾਜੈ ॥ [੫੩]ਕਹੂੰ ਸੂਰ ਠੋਕੈਂ ਭੁਜਾ ਭੂਪ ਗਾਜੈਂ ॥੩੨੪॥ [੫੪]ਕਹੂ ਘੋਰ ਬਾਦਿੱਤ੍ਰ ਬਾਜੈਂ ਨਗਾਰੇ ॥ [੫੫]ਕਹੂੰ ਬੀਰ ਬਾਜੀ ਗਿਰੇ ਖੇਤ ਮਾਰੇ ॥ [੫੬]ਕਹੂੰ ਖੇਤ

i ਇਹ ਅਕਾਲ ਪੁਰਖ ਪ੍ਰਮ ਪਿਤਾ ਦਾ ਬਿਰਦ ਹੈ - ਦਾਸਾਂ ਨੂੰ ਕੰਠ ਨਾਲ ਲਾ ਕੇ ਰੱਖਿਆ ਕਰਨੀ ਤੇ ਨਿਦਰ ਦੋਖੀਆਂ ਦਾ ਖੈ ਕਰਨਾ ਪੰਜਵੇਂ ਨਾਨਕ ਦਾ ਵੀ ਇਸ ਬਾਰੇ ਪਾਵਨ ਬਚਨ ਹੈ ਜੋ ਦਸਵੇਂ ਨਾਨਕ ਨਾਲ ਮਿਲਦਾ ਹੈ ਨਿੰਦਕ ਮਾਰੇ ਤਤਕਾਲਿ ਖਿਨੁ ਟਿਕਣ ਨ ਦਿੱਤੇ । ਪਰ ਦਾਸ ਕਾ ਦੁਖੁ ਨ ਖਵਿ ਸਕਹਿ ਫੜਿ ਜੋਨੀ ਜੁਤੈ ॥ ਮਥੈ ਵਾਲਿ ਪਛਾੜਿਅਨੁ ਜਮ ਮਾਰਗਿ ਮੁਤੇ ॥ ਦੁਖਿ ਲਗੈ ਬਿਲਲਾਣਿਆਂ ਨਰਕਿ ਘੋਰਿ ਸੁਤੇ ॥ ਕੰਠਿ ਲਾਇ ਦਾਸ ਰਖਿਅਨੁ ਨਾਨਕ ਹਰਿ ਸਤੇ ॥੨੦॥ ਪੰ: ੫੨੪॥ ਮ:੫॥

☚ ਜਿਵੇਂ ਸਿਜਦਾ ਦੀ ਵਰਤੋਂ ਸ਼ਾਬਾਸ਼ ਖਾਨ, ਰਹਿਮਤ, ਕੈਫ ਆਦਿ । ਸੋ ਇਸੇ ਤਰ੍ਹਾਂ ਖਾਨ ਤੇ ਮੁਗਲਾਂ ਦੀ ਸੈਨਾ (ਸ੍ਰੀ ਅਸਕੇਤ) ਨਾਲ ਲੜਕੇ ਮਰਦੀ ਦਿਖਾਈ ਹੈ । ਇਸ ਗ੍ਰੰਥ ਵਿਚ ਪਾਠਕਾਂ ਨੂੰ ਮੁੜ-ਮੁੜ ਯਾਦ ਕਰਾਇਆ ਗਿਆ ਹੈ ਕਿ ਕਿਵੇਂ ਅਵਤਾਰਾਂ ਦੀਆਂ ਕਥਾਵਾਂ ਵਿਚ ਨੇਕੀ ਤੇ ਬਦੀ ਦੀਆਂ ਤਾਕਤਾਂ ਸਦੀਵੀ ਤੌਰ ਤੇ ਸੰਘਰਸ਼ ਰਤ ਰਹਿੰਦੀਆਂ ਹਨ । ਕਿਉਂਕਿ ਇਹ ਸਮਾਜਿਕ ਵਿਕਾਸ ਦਾ ਇਕ ਦਵੰਦਾਤਮਕ ਅਮਲ ਜਾਂ ਪ੍ਰਕ੍ਰਿਆ ਹੈ, ਚੌਬੀਸ ਅਵਤਾਰ ਵਿਚ ਦੱਸਿਆ ਗਿਆ ਹੈ ਕਿ ਕਿਵੇਂ ਵਧੀਕੀਆਂ ਦੇ ਭਾਰ ਨਾਲ ਦੱਬੀ ਹੋਈ ਧਰਤੀ ਆਪਣੇ ਉਧਾਰ ਲਈ 'ਕਾਲ ਪੁਰਖ' (ਪ੍ਰਮਾਤਮਾ) ਪਾਸ ਪੁਕਾਰ ਕਰਦੀ ਹੈ ਤੇ (ਕਾਲ ਪੁਰਖ) ਵਿਸ਼ਨੂੰ ਅਵਤਾਰ ਧਾਰਨ ਦੀ ਆਗਿਆ ਦਿੰਦਾ ਹੈ ਅਤੇ ਅੰਤ ਨੇਕੀ ਤੇ ਬਦੀ ਦਾ ਜੰਗ ਹੁੰਦਾ ਹੈ, ਹਮੇਸ਼ਾਂ ਸੱਚ ਦੀ ਜਿੱਤ ਤੇ ਝੂਠ ਬਦੀ ਦੀ ਹਾਰ ਹੁੰਦੀ ਹੈ । ਅੰਤ ੪੦੫ ਵੇਂ ਚਰਿਤਰ ਵਿਚ ਇਹ ਦੱਸਿਆ ਹੈ ਕਿ ਸਚਾਈ ਨੇਕੀ ਵਾਲੇ ਪਾਸੇ ਆਪ ੧ਓਂਕਾਰ ਕੋਈ ਨਾ ਕੋਈ ਰੂਪ ਧਾਂਰਕੇ ਜੁਟਦਾ ਹੈ । ਜਿਸਦੇ ਅੱਗੇ ਬੜੀ ਤੋਂ ਬੜੀ ਕੋਈ ਤਾਕਤ ਖਲੋ ਨਹੀਂ ਸਕਦੀ । ਇਸ ਤਰ੍ਹਾ ਸਭ ਦੇਵੀ ਦੇਵਤੇ ☛

ਹਥਿਆਰ ਮਾਰੇ ।
੧. ਅਨੇਕਾਂ ਦੁਸ਼ਟ ਪਲ ਦੇ ਵਿਚ ਮਾਰ ਦਿੱਤੇ ॥੩੧੧॥
੨. ਉਹਨਾਂ ਤੇ ਮੇਦਾਂ ਜਾਂ ਮਾਸ ਜੋ ਧਰਤੀ ਤੇ ਪਿਆ
੩. ਉਸ ਤੋਂ ਫੇਰ ਬਹੁਤ ਸਾਰੇ ਦੈਂਤਾਂ ਨੇ ਤਨ ਧਾਰ ਲਿਆ
੪. ਮਾਰ ਮਾਰ ਕਰਦੇ ਸਾਹਮਣੇ ਆ ਗਏ । ਜਿਹਨਾਂ ਨੇ
੫. ਸੰਜੋਤ ਨਿਕਾਬ ਮੂੰਹਾਂ ਪਰ ਬੱਧੇ ਹੋਏ ਸਨ ਸਾਹਮਣੇ ਆ ਗਏ ॥੩੧੨॥
੬. ਕਾਲ ਨੇ ਇਕ-ਇਕ ਦੇ ਸੈਂਕੜੇ ਟੁਕੜੇ ਕਰ ਦਿੱਤੇ ।
੭. ਉਹਨਾਂ ਟੁਕਾਂ ਤੋਂ ਸੈਂਕੜੇ ਦੈਂਤ ਬੜੇ ਭਾਰੇ ਰਣ ਵਿਚ ਆ ਗਏ ।
੮. ਉਹਨਾਂ ਦੇ ਟੁਕੜੇ ਕਰ-ਕਰ ਕੇ ਖਿਲਰੇ ਪਏ ਵੇਖਕੇ
੯. ਗਿੱਧ ਤੇ ਭੂਤ ਪ੍ਰੇਤ ਛਕ ਗਏ ॥੩੧੩॥
੧੦. ਉਹ ਵੀ ਅਨੇਕ ਰੂਪ ਧਾਰ ਕੇ ਆ ਪਏ ਜਿਹੜੇ ਆਏ
੧੧. ਜਿਹੜੇ ਤਿਲ ਤਿਲ ਕਰਕੇ ਸੂਰਮੇ ਸੁੱਟੇ ਸੀ
੧੨. ਉਹਨਾਂ ਦੀ ਕਾਲ ਪੁਰਖ ਨੇ ਸਾਰੀ ਸੈਨਾ ਨਾਸ ਕਰ ਦਿੱਤੀ ।
੧੩. ਮਹਾਂ ਕਾਲ ਨੇ ਉਹਨਾਂ ਦਾ ਜਰਾ ਵੀ ਭੈ ਨਹੀਂ ਕੀਤਾ ॥੩੧੪॥
੧੪. ਕਿਤੇ ਸੂਰਮੇ ਮਾਰ-ਮਾਰ ਕਰਦੇ ਗੱਜਦੇ ਹਨ ।
੧੫. ਗਿੱਧ ਤੇ ਗਿੱਦੜ ਮਾਸ ਲੈ ਕੇ ਭੱਜੇ ਫਿਰਦੇ ਹਨ
੧੬. ਕਿਤੇ ਭੂਤ ਪ੍ਰੇਤ ਕਿਲਕਾਰੀਆਂ ਮਾਰਦੇ ਹਨ ।
੧੭. ਗਿੱਧ ਤੇ ਚੁੜੇਲਾਂ ਕਿਤੇ ਪ੍ਰਸੰਨ ਹੁੰਦੇ ਹਨ ॥੩੧੫॥
੧੮. ਇੱਲਾਂ ਤੇ ਕਾਂ ਕਿਤੇ ਜਿਥੇ ਆਵਾਜਾਂ ਦਿੰਦੇ ਹਨ ।
੧੯. ਲਹੂ ਦੇ ਕੇਸਰ ਨੂੰ ਚੁੰਜਾਂ ਘਸਾ ਕੇ ਸਾਫ ਕਰਦੇ ਹਨ।
੨੦. ਜਾਣੋ ਉਥੇ ਢੋਲ ਤੇ ਬੜੀਆਂ ਡੱਫਾਂ ਸੋਭਦੀਆਂ ਹਨ ।
੨੧. ਦੇਵ ਤੇ ਦੈਂਤ, ਦਾਨੋ ਸੱਜੇ ਮਨ ਮੋਹਦੇ ਫਿਰਦੇ ਹਨ ॥੩੧੬॥
੨੨. ਉਸ ਵੇਲੇ ਦਾ ਇਹ ਦ੍ਰਿਸ਼ ਪੇਸ਼ ਹੋ ਰਿਹਾ ਸੀ ਜਿਵੇਂ ਤੀਰ ਜਾਣੋ ਕੇਸਰ ਫੈਂਕ ਰਹੇ ਹਨ ।
੨੩. ਬ੍ਰਛਾ ਗੁਲਾਲ ਦੀਆਂ ਮੁੱਠੀਆਂ ਭਰ ਭਰ ਪਾ ਰਿਹਾ ਹੈ।
੨੪. ਢਾਲਾਂ ਡਫਲੀਆਂ ਦੀ ਮਾਲਾ ਬਣੀਆਂ ਹੋਈਆਂ ਹਨ ।
੨੫. ਬੰਦੂਕਾਂ ਪਿਚਕਾਰੀਆਂ ਚਲਾ ਰਹੀਆਂ ਹਨ ਬਹੁਤ ਸਾਰੀਆਂ ਜੋ ਹੋਲੀ ਖੇਡਣ ਦਾ ਦ੍ਰਿਸ਼ ਪੇਸ਼ ਹੋ ਰਿਹਾ ਹੈ ॥੩੧੭॥
੨੬. ਇਸ ਤਰ੍ਹਾਂ ਦਾ ਘੋਰ ਜੁੱਧ ਹੋ ਰਿਹਾ ਹੈ ਕਿ-
੨੭. ਇੰਦ੍ਰ ਤੇ ਚੰਦ੍ਰ ਦੀਆਂ ਪੁਰੀਆਂ ਕੰਬ ਗਈਆਂ ਹਨ ।
੨੮. ਪਸ਼ੂ ਪੰਛੀ ਬਹੁਤ ਦੁਖੀ ਹੋ ਗਏ ਸਨ ।
੨੯. ਆਪਣੇ ਸਥਾਨ ਛੱਡਕੇ ਜੰਗਲ ਵੱਲ ਚਲੇ ਗਏ ॥੩੧੮॥
੩੦. ਘੋੜੇ ਕਿਤੇ ਘਾਯਲ ਤੜਫਦੇ ਹਨ ।
੩੧. ਘਾਇਲ ਸੂਰਮੇ ਸਾਹਮਣੇ ਨੂੰ ਦੌੜਦੇ ਹਨ ।
੩੨. ਕਿਤੇ ਕਾਲ ਕਹਿਕੇ ਸੁਣਾਉਂਦਾ ਹੈ ।
੩੩. ਕਮਜ਼ੋਰ ਦਿਲ ਵਾਲੇ ਇਹ ਆਵਾਜਾਂ ਸੁਣਕੇ ਭੈ ਖਾਂਦੇ ਹਨ ॥੩੧੯॥
੩੪. ਸੂਰਮਿਆਂ ਦੇ ਰੋਮ ਖੜੇ ਹੋ ਗਏ ਨੇ ।
੩੫. ਕਾਯਰ ਅੰਦਰੀਂ ਲੁਕ ਗਏ ਨੇ ।
੩੬. ਜਿਨ੍ਹਾਂ ਨੇ ਕਦੇ ਜੁੱਧ ਨਾ ਕੀਤਾ ਨਾ ਵੇਖਿਆ ਉਹ ਘਬਰਾ ਗਏ ਹਨ ।
੩੭. ਜਿਹੜੇ ਡਰਾਕਲ ਸੀ ਉਹਨਾਂ ਦਾ ਜਿਧਰ ਨੂੰ ਮੂੰਹ ਹੋਇਆ ਉਸੇ ਪਾਸੇ ਨੂੰ ਚਲੇ ਗਏ ॥੩੨੦॥
੩੮. ਕਿਤਨੇ ਕੁ ਸੂਰਮੇ ਪੈਰ ਜਮਾ ਕੇ ਖੜੇ ਰਹੇ ।
੩੯. ਖੜਗ (ਖੰਡੇ) ਲੈ ਕੇ ਤੇ ਵੈਰੀ ਨਾਲ ਜੁੱਧ ਕਰ ਰਹੇ ਹਨ।
੪੦. ਮਹਾਂ ਕਾਲ ਕ੍ਰੋਧ ਨਾਲ ਸ਼ਸਤ੍ਰ ਮਾਰ ਰਿਹਾ ਹੈ ।
੪੧. ਸੰਤਾਂ ਨੂੰ ਬਚਾ ਕੇ ਦੁਸ਼ਟਾਂ ਨੂੰ ਮਾਰਨਾ ਕੀਤਾ ॥੩੨੧॥
੪੨. ਭੁਜੰਗ ਛੰਦ ॥ ਹੰਭੜ ਪਏ ਆ ਕੇ ਜੰਗ ਵਿਚ ਭਾਰੇ ਜੋਧੇ ।
੪੩. ਲੋਕ ਸੋਚਦੇ ਹਨ ਕਿ ਦੇਖੋ ਹੁਣ ਕੌਣ ਜਿਤਦਾ ਹੈ ਅਤੇ ਕੌਣ ਹਾਰਦਾ ਹੈ ?
੪੪. ਨੇਜੇ ਤੇ ਖੰਡੇ, ਬਰਛੀ, ਕਟਾਰੀ ਆਦਿ ਲਏ ਹੋਏ ਨੇ।
੪੫. ਚਾਰੇ ਪਾਸੇ ਫਿਰਦੇ ਨੇ ਹਠੀ ਭਾਰੀ ਜੋਧੇ ॥੩੨੨॥
੪੬. ਚਾਰੇ ਨੌਜੁਆਨ ਸੂਰਬੀਰ ਗੱਜਦੇ ਹਨ ।
੪੭. ਘੋਰ ਜੁੱਧ ਦੇ ਵਿਚ ਬੜੇ ਘੋਰ ਵਾਜੇ ਵੱਜਦੇ ਹਨ ।
੪੮. ਨੇਜੇ ਤੇ ਖੰਡੇ ਛਬੀ ਤੇ ਕ੍ਰਿਪਾਨਾਂ ਲਈਆਂ ਹੋਈਆਂ ਹਨ।
੪੯. ਕ੍ਰੋਧ ਕਰ ਕਰ ਕੇ ਹਠੀਲੇ ਤੇ ਜੋਸ਼ੀਲੇ ॥੩੨੩॥
੫੦. ਕਿਤੇ ਹਾਥੀਆਂ ਦੇ ਤੁਰਨ ਨਾਲ ਧੂੜ ਉਡਦੀ ਹੈ ।
੫੧. ਕਿਤੇ ਨਾਲਾਂ ਵੱਜਕੇ ਅੱਗੋ ਦੀਆਂ ਚਿੜਗਾਂ ਨਿਕਲਦੀਆਂ ਹਨ ।
੫੨. ਕੌਡੇ ਸੰਖ ਤੇ ਭੇਰੀ ਛੈਣੇ, ਝਾਲਰ ਵੱਜਦੇ ਹਨ ।
੫੩. ਕਿਸੇ ਸੂਰਮੇ ਬਾਹਾਂ ਠੋਕ ਕੇ ਗੱਜਦੇ ਹਨ ॥੩੨੪॥
੫੪. ਕਿਤੇ ਘੋਰ ਵਾਜੇ ਤੇ ਨਗਾਰੇ ਵੱਜਦੇ ਹਨ ।
੫੫. ਕਿਤੇ ਘੋੜ ਸਵਾਰ ਖੇਤ ਵਿਚ ਡਿੱਗੇ ਪਏ ਹਨ ।
੫੬. ਕਿਤੇ ਮੈਦਾਨ ਦੇ ਵਿਚ

---

☛ ਕਾਲ ਪੁਰਖ ਦੀ ਅਰਥਾਤ (ਸਰਵ-ਉਚ ਸ਼ਕਤੀ) ਦੀ ਇਛਿਆ ਜਾਂ (ਅਜੰਡੇ) ਦੇ ਅਧੀਨ ਵਿਚਰਦੇ ਹਨ । ਜਿਨ੍ਹਾਂ ਅਵਤਾਰਾਂ ਦੀ ਵਿਸ਼ੇਸ਼ਤਾ, ਬਲ ਪਾ ਕੇ ਬਲ ਦਾ ਮਾਣ ਜਾ ਹੰਕਾਰ ਕਰ ਲੈਣਾ ਅਤੇ ਅੰਤ ਵਿਚ ਆਪਣੇ ਜਿਮੇ ਲਗੇ ਕਰਮ ਮੁਕਾ ਕੇ ਅੰਤ ਸੰਸਾਰੀਆਂ ਵਾਂਗ ਵਾਪਸ ਚਲੇ ਜਾਣਾ ਜਾਂ ਕਿਸੇ ਕੀਤੇ ਕਰਮ ਦੇ ਫਲ ਸਰੂਪ ਨਸ਼ਟ ਹੋ ਜਾਣਾ । ਜਿਸਦਾ ਪ੍ਰੌੜ੍ਹੇ ਦਸਮੇਸ਼ ਬਾਦਸ਼ਾਹ ਐਉਂ ਦਿੰਦੇ ਹਨ *ਜਲ ਥਲ ਮਹੀਪ ਬਨ ਤਨ ਦੁਰੰਤ ॥ ਜਿਹ ਨੇਤ ਨੇਤ ਨਿਸ ਦਿਨ ਉਚਰੰਤ ॥ ਪਾਇਓ ਨ ਜਾਇ ਜਿਹ ਪੈਰ ਪਾਰ ॥ ਦੀਨਾਂਨ ਦੋਖ ਦਹਿਤਾ ਉਦਾਰ ॥੧੧॥੨੪੧॥ ਕਈ ਕੋਟ ਇੰਦ੍ਰ ਜਿਹ ਪਾਨਹਾਰ ॥ ਕਈ ਕੋਟ ਰੁਦ੍ਰ ਜੁਗੀਆ ਦੁਆਰ ॥ ਕਈ ਬੇਦ ਬਿਆਸ ਬ੍ਰਹਮਾ ਅਨੰਤ ॥ ਜਿਹ ਨੇਤ ਨੇਤ ਨਿਜ ਦਿਨ ਉਚਰੰਤ ॥੧੨॥੨੪੨॥* ਅਗੇ ਤ੍ਵਪ੍ਰਸਾਦਿ ਸ੍ਵਯੈ ਚਲਦੇ ਹਨ ਜਿਸ ਵਿਚ ਦੱਸਿਆ ਹੈ ਕਿ ਦੀਨਾ ਦੀ ਪ੍ਰਿਤਪਾਲ ਕਰਨ ਵਾਲਾ ਪ੍ਰਮ ਪਿਤਾ ਇਹੋ ਜਿਹਾ ਹੈ । ਜਿਹੜਾ ਕਾਲ ਪੁਰਖ ਇਸ ੪੦੫ ਦੇ ਪ੍ਰਕਰਣ ਵਿਚ ਅਸਤ੍ਰ ਤੇ ਸਸਤ੍ਰ ਚਲਾ ਰਿਹਾ ਹੈ ਜਿਸ ਦੀ ਕੋਈ ਸਾਨੀ ਨਹੀਂ ਜੈਸਾ ਕਿ ਤ੍ਵਪ੍ਰਸਾਦਿ ॥ ਪਹਿਲਾਂ ਮਹਾਂ ਕਾਲ ਤੋਂ ਕ੍ਰਿਪਾ ਮੰਗਦੇ ਹਨ ਫੇਰ ਉਸਦੇ ਸਰੂਪ ਦੀ ਉਪਮਾ ਕਰਦੇ ਹਨ ਕਿ ਕਿਹੋ ਜਿਹਾ ਹੈ ਅਸਤ੍ਰਾਂ ਸ਼ਸਤਰਾਂ ਦੇ ਚਲਾਉਣ ਵਾਲਾ ਹੈ, ਮਹਾਰਾਜੇ ਅਰਥਾਤ ਗਰੀਬਾਂ ਦੇ ਸਿਰ ਤੇ ਛੱਤਰ ਧਰਕੇ ਰਾਜੇ ਬਨਾਉਣ ਵਾਲਾ ਹੈ ਸਿਰ ਉਪਰ ਛੱਤਰ ਝੁਲਾਉਣ ਵਾਲਾ ਹੈ - ਸ੍ਰੀ ਰਵਿਦਾਸ ਜੀ ਗਵਾਹੀ ਦਿੰਦੇ ਹਨ ਕਿ ਗ੍ਰੀਬ ਨਿਵਾਜ ਗੁਸਈਆਂ ਮੇਰਾ, ਮਾਥੇ ਛਤਰ ਧਰੇ) ਅੰਗ ੧੧੦੬॥ ਅਤੇ ਛੱਤ੍ਰ ਧਾਰੀਆਂ ਨੂੰ ਛਲ ਲੈਣ ਵਾਲਾ ਹੈ। ਮਹਾਂ ਦੋਖੀਆਂ ਦੁਸ਼ਮਨਾ ਦੇ ਵਾਸਤੇ ਸੂਲੀ ਰੂਪ ਹੈ ਅੱਗੇ ਮੂਲ ਵਿਚ ਹੀ ਪੜ੍ਹ ਲਵੋ —

*ਅੱਛ੍ਕੇ ਚਲੱਯਾਛਿਤ ਛੱਵਕੇ ਧਰਯਾ ਛਤ੍ਰਧਾਰੀਯੋ ਕੇ ਛਲੱਯਾ ਮਹਾਂ ਸੱਤ੍ਰਨ ਕੇ ਸਾਲ ਹੋ ॥*
*ਦਾਨ ਦੇ ਦਿਵਯਾ ਮਹਾਂ ਮਾਨ ਕੇ ਬੱਢੀਆ ਅਵਸਾਨ ਦੇ ਦਿਵੱਯਾ ਹੈਂ ਕੱਟਯਾ ਜਮ ਜਾਲ ਕੇ ॥*
*ਜੁੱਧ ਕੇ ਜਿੱਤਯਾ ਔ ਬਿਰੁੱਧ ਕੇ ਮਿਟੱਯਾ ਮਹਾਂ ਬੁੱਧ ਕੇ ਦਿਵੱਯਾ ਮਹਾਂ ਮਾਨ ਹੂੰ ਮਾਨ ਹੈ ॥*
*ਗਿਆਨ ਹੂੰ ਕੇ ਗਿਆਤਾ ਮਹਾਂ ਬੁਧੱਤਾ ਕੇ ਦਾਤਾ ਦੇਵ ਕਾਲ ਹੂੰ ਕੇ ਕਾਲ ਮਹਾਂ ਕਾਲ ਹੂੰ ਕੇ ਕਾਲ ਹੈਂ ॥*

ਅਰਥਾਤ ਤੂੰ ਉਸ ਮਹਾਂ ਕਾਲ ਦਾ ਵੀ ਕਾਲ ਹੈ ਜਿਸ ਨੂੰ ਦੁਨੀਆਂ ਵਾਲੇ ਮਹਾਂ ਕਾਲ ਕਹਿੰਦੇ ਹਨ । ਹਾਂ ਜੀ-ਡਾ. ਜਗੀ ਦਾ ਬਿਆਨ ਚਲ ਰਿਹਾ ਸੀ - ਉਹ ਪਹਿਲਾਂ ਚੰਦ-ਸੂਰਜ ਦੇ ਅਵਤਾਰ ਦੀ ਗੱਲ ਕਰਕੇ ਅੱਗੇ ਚੱਲ ਕੇ ਕਹਿੰਦੇ ਹਨ ਕਿ ਇਉਂ ਧਰਤੀ ਦੇ ਕਣ ਕਣ ਤੋਂ ਲੈ ਕੇ ਅਵਤਾਰਾਂ ਤੱਕ ਏਸੇ ਤਰ੍ਹਾਂ ਦਵੰਦ ਗ੍ਰਿਸਤ ਹੈ ਕਿ ਆਪਣੀ-ਆਪਣੀ ਚੜ੍ਹਦੀ ਕਲਾ ਅਤੇ ਢਹਿੰਦੀ ਕਲਾ ਭੋਗਦੇ ਹਨ । ਆਦਿ ਗ੍ਰੰਥ ਵਿਚ ਸੈਂਕੜੇ ਹੀ ਇਤਿਹਾਸਕ ਹਵਾਲੇ ਸ਼ਬਦ ਤੇ ਸੰਕੇਤ ਮਿਲਦੇ ਹਨ । ਹਰੇਕ ਨਾਲ ਕੋਈ ਨਾ ਕੋਈ ਕਾਵ ਕਹਾਣੀ ਜੁੜੀ ਹੋਈ ਹੁੰਦੀ ਹੈ ਸ੍ਰੀ ਦਸਮ ਗ੍ਰੰਥ ਕਰਤਾ ਦਾ ਮਨੋਰਥ ਇਨ੍ਹਾਂ ਕਥਾ ਕਹਾਣੀਆਂ ਦੀ ਅਸਲੀਅਤ ਬਿਆਨ ਕਰਕੇ ਸਿੱਖਾਂ ਨੂੰ ਸੁਚੇਤ ਕਰਨਾ ਵੀ ਸੀ, ਸੁਚੇਤ ਅਤੇ ਚੇਤੰਨ ਕਰਨ ਦੇ ਮਨੋਰਥ ਨਾਲ ਹੀ ਦਸਮ ਗ੍ਰੰਥ ਵਿਚ ਚਰਿਤ੍ਰੋ ਪਾਖਿਆਨ ਜਿਹੀ ਰਚਨਾ ਵੀ ਹੈ ਤਾਂ ਜੋ ਪਾਠਕ ਨੂੰ ਤ੍ਰੀਆਂ ਚਰਿਤ੍ਰਾਂ ਵਿਚ ਫਸਣੇ ਤੋਂ ਸੁਚੇਤ ਕਰਕੇ ਸੰਸਾਰਕ ਵਿਹਾਰ ਸਵਸਥ ਮਰਯਾਦਾ ਦੇ ਯੋਗ ਬਣਾਇਆ, ਸੋ ਦਸਮ ਗ੍ਰੰਥ ਇਕ ਅਜਿਹੀ ਸਿਧਾਂਤਕ ਰਚਨਾ ਹੈ ਜਿਸਦਾ ਖਾਲਸੇ ਦੀ ਸਿਰਜਨਾ ਤੋਂ ਪਹਿਲਾ ਰਚਿਆ ਜਾਣਾ ਲਾਜਮੀ ਸੀ । ਆਪਣੇ ਸਮੇਂ ਦੇ ਯੁਗ ਬੋਧ ਨੂੰ ਸਮਰਪਿਤ ਇਹ ਇਕ ਅਜਿਹੀ ਮਹਾਨ ਨਿੱਧੀ ਹੈ, ਜਿਸ ਦਾ ਭਾਰਤੀ ਚਿੰਤਨ ਅਤੇ ਸਾਹਿਤ ਵਿਚ ਅਮਰ ਸਥਾਨ ਹੈ - ਜਿਵੇਂ ਪਿਛਲੇ ਇਕ ਹਜ਼ਾਰ ਸਾਲ ਤੋਂ ਵੱਖ-ਵੱਖ ਸਮੇਂ ਮਹਾਂ ਪੁਰਸ਼ਾਂ ਨੇ ਸ੍ਰੀ ਭਗਵਤ ਗੀਤਾ ਦੇ ਆਪਣੇ ਆਪਣੇ ਭਾਸ਼ਯ ਆਪਣੇ ਆਪਣੇ ਸਮੇਂ ਦੇ ਤਕਾਜਿਆਂ ਦੇ ਹਿੱਤ ਰਚੇ (ਆਦਿ ਸੰਕਰ ਅਚਾਰੀਆਂ ਭਾਸ਼ ਤੋਂ ਲੈ ਕੇ ਵੀਹਵੀਂ ਸਦੀ ਵਿਚ ਗੰਗਾਧਰ, ਅਰਵਿੰਦ ਘੋਸ਼, ਮਹਾਤਮਾ ਗਾਂਧੀ ਅਤੇ ਵਿਜੋਵਾ, ਭਾਵੇਂ ਦੁਆਰਾ ਰਚੇ ਗਏ ਭਾਸਯ) ਉਸੇ ਤਰ੍ਹਾਂ ਸ੍ਰੀ ਦਸਮ ਗ੍ਰੰਥ ਦੇ ਕਰਤਾ ਨੇ ਵੀ ਪੁਰਾਤਨ ਕਥਾਵਾਂ ਨੂੰ ਆਪਣੇ ਸਮੇਂ ਦੀ ਲੋੜ ਅਨੁਸਾਰ ਢਾਲਕੇ ਪੇਸ਼ ਕੀਤਾ । ਇਸ ਪ੍ਰਕਾਰ ਵਿਸਾਖੀ ਵਾਲੇ ਦਿਨ (੧੬੯੯) ਵਿਚ ਹੋਈ ਖਾਲਸੇ ਦੀ ਸਿਰਜਣਾ ਦਾ ਸਬੰਧ, ਦਸਮ ਗ੍ਰੰਥ ਨਾਲ ਜੁੜਦਾ ਹੈ । ---- ਜਿਹੜੇ ਵਿਰੋਧੀ ਸੱਜਣ ਤੇ ਵਿਦਵਾਨ ਇਹ ਦਲੀਲਾਂ ਤੇ ਦਲੀਲਾਂ ਦਿੰਦੇ ਹਨ ਕਿ ☛ *(ਬਾਕੀ ਪੰਨਾ ੩੩੬ ਤੇ)*

ਨਾਚੈਂ ਪਠੇ ਪੱਖਰਾਰੇ ॥ [੧]ਕਹੂੰ ਸੂਰ ਸੰਗ੍ਰਾਮ ਸੋਹੈਂ ਡਿਰਾਰੇ ॥੩੨੫॥ [੨]ਕਹੂੰ ਬਾਜ ਮਾਰੇ; ਕਹੂੰ ਝੂਮ ਹਾਥੀ ॥ [੩]ਕਹੂੰ ਫੈਂਟ ਭਾਥੀ; ਜੁਝੇ ਬਾਂਧਿ ਸਾਥੀ ॥ [੪]ਕਹੂੰ ਗਰਜਿ ਠੋਕੈਂ ਭੁਜਾ ਭੂਪ ਭਾਰੇ ॥ [੫]ਬਮੈਂ ਸ੍ਰੋਨ ਕੇਤੇ ਗਿਰੇ ਖੇਤ ਮਾਰੇ ॥੩੨੬॥ ਚੌਪਈ ॥ [੬]ਇਹ ਬਿਧਿ ਅਸੁਰ ਜਬੈ ਚੁਨਿ ਮਾਰੇ ॥ [੭]ਅਮਿਤ ਰੋਸ ਕਰਿ ਔਰ ਸਿਧਾਰੇ ॥ [੮]ਬਾਂਧੇ ਫੈਂਟ ਬਿਰਾਜੈਂ ਭਾਥੀ ॥ [੯]ਆਗੇ ਚਲੇ ਅਮਿਤ ਧਰਿ ਹਾਥੀ ॥੩੨੭॥ [੧੦]ਸਾਥ ਲਏ ਅਨਗਨ ਪਖਰਾਰੇ ॥ [੧੧]ਉਮਡਿ ਚਲੇ ਦੈ ਢੋਲ ਨਗਾਰੇ ॥ [੧੨]ਸੰਖ ਝਾਂਝ ਅਰੁ ਢੋਲ ਬਜਾਇ ॥ [੧੩]ਚਮਕਿ ਚਲੇ ਚੌਗੁਨ ਕਰਿ ਚਾਇ ॥੩੨੮॥ [੧੪]ਡਵਰੂ ਕਹੂੰ ਗੁੜਗੁੜੀ ਬਾਜੈਂ ॥ [੧੫]ਠੋਕਿ ਭੁਜਾ ਰਨ ਮੋ ਭਟ ਗਾਜੈਂ ॥ [੧੬]ਮੁਰਜ ਉਪੰਗ ਮੁਰਲਿਯੈ ਘਨੀ ॥ [੧੭]ਭੇਰ ਝਾਂਝ ਬਾਜੈਂ ਰੁਨਝੁਨੀ ॥੩੨੯॥ [੧੮]ਕਹੀ ਤੂੰਬਰੇ ਬਜੈਂ ਅਪਾਰਾ ॥ [੧੯]ਬੇਨ ਬਾਂਸੁਰੀ ਕਹੂੰ ਹਜਾਰਾ ॥ [੨੦]ਸੁਤੁਰੀ ਫੀਲ ਨਗਾਰੇ ਘਨੇ ॥ [੨੧]ਅਮਿਤ ਕਾਨ੍ਰੇ ਜਾਤ ਨ ਗਨੇ ॥੩੩੦॥ [੨੨]ਇਹ ਬਿਧਿ ਭਯੋ ਜਬੈ ਸੰਗ੍ਰਾਮਾ ॥ [੨੩]ਨਿਕਸੀ ਦਿਨ ਦੂਲਹ ਹ੍ਵੈ ਬਾਮਾ ॥ [੨੪]ਸਿੰਘ ਬਾਹਨੀ ਧੁਜਾ ਬਿਰਾਜੈ ॥ [੨੫]ਜਾਹਿ ਬਿਲੋਕ ਦੈਤ ਦਲ ਭਾਜੈ ॥੩੩੧॥ [੨੬]ਆਵਤ ਹੀ ਬਹੁ ਅਸੁਰ ਸੰਘਾਰੇ ॥ [੨੭]ਤਿਲ ਤਿਲ ਪ੍ਰਾਇ ਰਥੀ ਕਰਿ ਡਾਰੇ ॥ [੨੮]ਕਾਟਿ ਦਈ ਕੇਤਿਨ ਕੀ ਧੁਜਾ ॥ [੨੯]ਜੰਘਾ ਪਾਵ ਸੀਸ ਅਰੁ ਭੁਜਾ ॥੩੩੨॥ [੩੦]ਭਾਂਤਿ ਭਾਂਤਿ ਤਨ ਸੁਭਟ ਪ੍ਰਹਾਰੇ ॥ [੩੧]ਟੂਕ ਟੂਕ ਕਰਿ ਪ੍ਰਿਥੀ ਪਛਾਰੇ ॥ [੩੨]ਕੇਸਨ ਤੇਂ ਗਹਿ ਕਿਤਨ ਪਛਾਰਾ ॥ [੩੩]ਸੱਤ੍ਰ ਸੈਨ ਤਿਲ ਤਿਲ ਕਰਿ ਡਾਰਾ[0] ॥੩੩੩॥ [੩੪]ਝਮਕਤ ਕਹੀ ਅਸਿਨ ਕੀ ਧਾਰਾ ॥ [੩੫]ਭਭਕਤ ਰੁੰਡ ਮੁੰਡ ਬਿਕਰਾਰਾ ॥ [੩੬]ਕੇਤਿਕ ਗਰਜਿ ਸਸਤ੍ਰ ਕਟਿ ਸਜਹੀਂ ॥ [੩੭]ਅਸਤ੍ਰ ਛੋਰਿ ਕੇਤੇ ਭਟ ਭਜਹੀਂ ॥੩੩੪॥ [੩੮]ਮਾਰੇ ਪਰੇ ਪ੍ਰਿਥੀ ਪਰ ਕੇਤੇ ॥ [੩੯]ਮਹਾਂ ਬੀਰ ਬਿਕਰਾਰ ਬਿਚੇਤੇ ॥ [੪੦]ਝਿਮਿ ਝਿਮਿ ਗਿਰੈਂ ਸ੍ਰੋਨ ਜਿਮਿ ਝਰਨਾ ॥ [੪੧]ਭਯੋ ਘੋਰ ਰਨ; ਜਾਤ ਨ ਬਰਨਾ ॥੩੩੫॥ [੪੨]ਅਚਿ ਅਚਿ ਰੁਹਰ ਡਾਕਨੀ ਡਹਕੈਂ ॥ [੪੩]ਭਖਿ ਭਖਿ ਮਾਸ ਕਾਕ ਕਹੂੰ ਕਹੱਕੈਂ ॥ [੪੪]ਦਾਰੁਨ ਹੋਤ ਭਯੋ ਤਹ ਜੁੱਧਾ ॥ [੪੫]ਹਮਰੇ ਬੀਚ ਨ ਆਵਤ ਬੁੱਧਾ ॥੩੩੬॥ [੪੬]ਮਾਰੇ ਪਰੇ ਦੈਂਤ ਕਹੀ ਭਾਰੇ ॥ [੪੭]ਗਿਰੇ ਕਾਢਿ ਕਰਿ ਦਾਂਤ ਡਰਾਰੇ ॥ [੪੮]ਸ੍ਰੋਨਤ ਬਮਤ ਬਦਨ ਤੇ ਏਕਾ ॥ [੪੯]ਬੀਰ ਖੇਤ ਬਲਵਾਨ ਅਨੇਕਾ ॥੩੩੭॥ [੫੦]ਬਡੇ ਬਡੇ ਜਿਨ ਕੇ ਸਿਰਸੀਂਗਾ ॥ [੫੧]ਚੌਂਚੇ ਬਡੀ; ਭਾਂਤ ਜਿਨ ਢੀਂਗਾ ॥ [੫੨]ਸ੍ਰੋਨਤ ਸੇ ਸਰ ਨੈਨ ਅਪਾਰਾ ॥ [੫੩]ਨਿਰਖ ਜਿਨੈ ਉਪਜਤ ਭ੍ਰਮ ਭਾਰਾ ॥੩੩੮॥ [੫੪]ਮਹਾਂਬੀਰ ਤ੍ਰੈ ਲੋਕ ਅਤੁਲ ਬਲ ॥ [੫੫]ਅਰਿ ਅਨੇਕ ਜੀਤੇ ਜਿਨ ਜਲ ਥਲ ॥ [੫੬]ਮਹਾਂਬੀਰ ਬਲਵਾਨ ਡਰਾਰੇ ॥ [੫੭]ਚੁਨਿ ਚੁਨਿ ਬਾਲ

---

0 ਇਥੇ ਅੰਤ੍ਰਗਤ ਹੋਕੇ ਵਿਚਾਰਨ ਦੀ ਲੋੜ ਹੈ-ਵਿਰੋਧੀ ਸੱਜਨ ਦੁਰਗਾ ਪਾਰਬਤੀ ਤੇ ਕਾਲੀ ਦੇਵੀ ਨੂੰ ਲੈਕੇ ਉਧਮ ਮਚਾਈ ਜਾਂਦੇ ਨੇ ॥ ਇਸ ਇਸਤ੍ਰੀ ਨੂੰ ਕਿਹੜੀ ਦੇਵੀ ਦਾ ਨਾਉਂ ਦੇਣਗੇ ? ਜਿਸ ਤੋਂ ਸਹਿਜੇ ਹੀ ਅਨਮਾਨ ਲਾਇਆ ਜਾ ਸਕਦਾ ਹੈ ਕਿ ਦੁਰਗਾ ਜਾਂ ਕਾਲੀ ਕੋਈ ਦੇਵੀ ਹੈ ਹੀ ਨਹੀਂ ਇਹ ਇਕ ਖੇਡ-ਖੇਡਣ ਲਈ ਉਸ ਅਕਾਲ ਪੁਰਖ ਨੇ ਆਪਣਾ ਇਕ ਭੇਖ ਧਾਰਨ ਕੀਤਾ ਹੋਇਆ ਹੈ-ਜੋ ਉਸਦੀ ਕੁਦਰਤ ਦਾ ਕ੍ਰਿਸ਼ਮਾ ਹੈ । ਦਰਸਕਾਂ ਦੀਆਂ ਅੱਖਾਂ ਵਿਚ ਘੱਟਾ ਪਉਣ ਤੁਲ ਹੈ ਤਾਂਕਿ ਆਪ ਸਭ ਕੁਝ ਕਰਦਾ ਹੋਇਆ ਵੀ ਅਲੇਸ ਵਖਾਈ ਦੇ ਸਕੇ ਉਸਦੀ ਪਹਿਲੀ ਕ੍ਰਿਤ ਇਹ ਹੈ- ਜਿਸ ਨੂੰ ਅਸੀਂ ਪਾਣੀ ਪੀ-ਪੀ ਕੇ ਕੋਸਕੇ ਆਪਣੀ ਮੂਰਖਤਾ ਦਾ ਪ੍ਰਗਟਾਵਾ ਕਰਦੇ ਹਾਂ ।

*ਪਉੜੀ ॥ ਬ੍ਰਹਮਾ ਬਿਸਨੁ ਮਹੇਸੁ ਦੇਵ ਉਪਾਇਆ ॥ ਬ੍ਰਹਮ ਦਿਤੇ ਬੇਦ ਪੂਜਾ ਲਾਇਆ ॥*
*ਦਸ ਅਵਤਾਰੀ ਰਾਮੁ ਰਾਜਾ ਆਇਆ ॥ ਦੈਤਾ ਮਾਰੇ ਧਾਇ ਹੁਕਮਿ ਸਬਾਇਆ ॥*
*ਈਸ ਮਹੇਸਰੁ ਸੇਵ ਤਿਨ੍ੀ ਅੰਤ ਨ ਪਾਇਆ ॥ ਸਚੀ ਕੀਮਤਿ ਪਾਇ ਤਖਤੁ ਰਚਾਇਆ ॥*
*ਦੁਨੀਆ ਧੰਧੈ ਲਾਇ ਆਪੁ ਛਪਾਇਆ ॥ ਧਰਮੁ ਕਰਾਏ ਕਰਮ ਧੁਰਹੁ ਫੁਰਮਾਇਆ ॥੩॥ ਪੰ:੧੨੭੯-੮੦॥ਮ:੨॥*
ਸਪਸ਼ਟ ਹੈ ਪੁਤਲੀਆਂ ਸਾਜਕੇ ਖੇਡ ਖਡਾ ਰਿਹਾ ਹੈ *ਆਪ ਛਿੰਜ ਪਵਾਇ ਮਲਾ ਖਾੜਾ ਰਚਿਆ ॥ ਲਥੇ ਭੜਥੂ ਪਾਇ ਗੁਰਮੁਖਿ ਮਚਿਆ ॥*
*ਮਨਮੁਖ ਮਾਰੇ ਪਛਾੜਿ ਮੂਰਖ ਕਚਿਆ ॥ ਆਪਿ ਭਿੜੈ ਮਾਰੇ ਆਪਿ ਆਪਿ ਕਾਰਜੁ ਰਚਿਆ ॥*
*ਸਭਨਾ ਖਸਮੁ ਏਕੁ ਹੈ ਗੁਰਮੁਖਿ ਜਾਣੀਐ ॥ ਹੁਕਮੀ ਲਿਖੈ ਸਿਰਿ ਲੇਖੁ ਵਿਣੁ ਕਲਮ ਮਸਵਾਣੀਐਂ ॥ਪੰ:੧੨੮੦॥ਮ:੨॥*
ਜਿਵੇਂ ਪ੍ਰਭੂ ਛਿੰਜ ਦਾ ਢੋਲ ਖੜਕਾਉਂਦਾ ਹੈ ਮਲਾਂ ਦੀ ਖਾੜਾ ਰਚ ਦਿੰਦਾ ਹੈ-ਮਨ ਮੁਖਾਂ ਦੇ ਭਾਅ ਦਾ ਭੜਥੂ ਪੈ ਜਾਂਦਾ ਹੈ ਅੱਗ ਮੱਚ ਜਾਂਦੀ ਹੈ ਗੁਰਮੁਖ ਪ੍ਰਸੰਨ ਹੁੰਦੇ ਹਨ, ਮਨਮੁਖਾਂ ਨੂੰ ਮਾਰ ਪੈਂਦੀ ਹੈ ਜਿਹੜੇ ਮੂਰਖ ਕੱਚੇ ਪਿੱਲੇ ਹੁੰਦੇ ਨੇ, ਘੋਲ ਆਪ ਕਰਦਾ ਹੈ ਅਤੇ ਆਪ ਹੀ ਮਾਰਦਾ ਹੈ- ਇਹ ਉਸ ਦਾ ਇਕ ਕੰਮ ਵਿਡਿਆ ਹੋਇਆ ਹੈ । ਪਰ ਇਹ ਜਾਣ ਲੈਣਾ ਚਾਹੀਦਾ ਹੈ ਕਿ ਬੁਰੇ ਤੇ ਭਲਿਆਂ ਦਾ ਸਾਰਿਆਂ ਦਾ ਮਾਲਿਕ ਇਕੋ ਹੀ ਹੈ-ਜੋ ਇਹ ਪਹਿਲੇ ਗੁਰੂਆਂ ਦੀ ਬਾਣੀ ਕਹਿੰਦੀ ਹੈ ਦਸਮੇ ਗੁਰ ਉਸ ਦਾ ਹੂਬ ਹੂ ਤਮਾਸਾ ਵਖਾ ਰਹੇ ਹਨ, ਜੋ ਬਿਨਾਂ ਹੀ ਕਲਮ ਅਤੇ ਸਿਆਹੀ ਤੋਂ ਮਾਲਕ ਨੇ ਪਹਿਲਾਂ ਹੀ ਲੇਖ ਲਿਖੇ ਹੋਇ ਹਨ ॥ ਅਤੇ ਕਿਤੇ ਆਪੇ ਹੀ ਉਪਾਇ ਰਿਹਾ ਤੇ ਆਪੇ ਹੀ ਉਹਨਾਂ ਨੂੰ ਮਾਰ ਰਿਹਾ ਹੈ ਮਾਰਨ ਦੇ ਲਈ ਆਪਣੀ ਕੁਦਰਤ ਰਾਂਹੀ ਇਕ ਪਲ ਦੇ ਵਿਚ ਅਨੇਕਾਂ ਰੂਪ ਧਾਰ ਲੈਂਦਾ ਹੈ-ਐ ਪਾਠਕ ਵੀਰੋ ਇਸ ਸਬਦ ਨੂੰ ਪੱਕਾ ਕਰਕੇ ☛

ਕਾਠੀਆਂ ਪਈਆਂ ਬਿਨਾਂ ਸਵਾਰ ਘੋੜੇ ਨੱਚਦੇ ਹਨ ।

੧. ਕਿਤੇ ਜੁੱਧ ਦੇ ਵਿਚ ਡਰਦੇ ਦਿਖਾਈ ਦਿੰਦੇ ਸੋਭਦੇ ਹਨ ॥੩੨੫॥

੨. ਕਿਤੇ ਘੋੜੇ ਮਰੇ ਪਏ ਹਨ ਕਿਤੇ ਹਾਥੀ ਝੂਮਦੇ ਹਨ ।

੩. ਕਿਤੇ ਫੈਂਟਾ ਖਾ ਕੇ ਕਿਤੇ ਸਾਥੀ ਮਰੇ ਪਏ ਹਨ ।

੪. ਕਿਤੇ ਗੱਜਕੇ ਬਾਹਾਂ ਰੋਕਦੇ ਹਨ ਭਾਰੀ ਰਾਜੇ ।

੫. ਕਿਸੇ ਦੇ ਖ਼ੂਨ ਵਹਿ ਰਿਹਾ ਹੈ ਖੇਤ ਵਿਚ ਗਿਰੇ ਪਏ ਹਨ ॥੩੨੬॥

੬. ਚੌਪਈ॥ ਇਸ ਤਰ੍ਹਾਂ ਦੈਂਤ ਜਦੋਂ ਟੋਲ ਟੋਲ ਕੇ ਮਾਰ ਦਿੱਤੇ ਤਾਂ।

੭. ਬਹੁਤ ਰੋਸ ਨਾਲ ਭਰਕੇ ਹੋਰ ਆ ਗਏ ।

੮. ਸ਼ਸਤਰ ਅਸਤਰ ਤੇ ਤੀਰਾਂ ਦੇ ਭਥੇ ਬੰਨਕੇ ।

੯. ਬੇਅੰਤ ਚੱਲਕੇ ਆ ਗਏ ਹਾਥੀ ਅੱਗੇ ਕਰਕੇ ॥੩੨੭॥

੧੦. ਅਣਗਿਣਤ ਕਾਠੀਆਂ ਪਾ ਕੇ ਘੋੜੇ ਲੈ ਲਏ ।

੧੧. ਇਕੱਠੇ ਹੋ ਕੇ ਤੁਰ ਪਏ ਢੋਲ ਤੇ ਨਗਾਰੇ ਵਜਾ ਕੇ ।

੧੨. ਸੰਖ ਝਾਂਜਰ ਅਤੇ ਢੋਲ ਵਜਾ ਕੇ ।

੧੩. ਬੜੇ ਜੋਸ਼ ਨਾਲ ਚੱਲ ਪਏ ਚਾਰ ਗੁਣੇ ਚਾਅ ਦੇ ਨਾਲ ॥੩੨੮॥

੧੪. ਕਿਤੇ ਡਉਰੂ ਕਿਤੇ ਢੱਡ ਵੱਜਦੀ ਹੈ ।

੧੫. ਬਾਹਾਂ ਠੋਕ ਕੇ ਜੋਧੇ ਰਣ ਵਿਚ ਗੱਜਣ ਲੱਗੇ ।

੧੬. ਸੁਰਜ ਉਪੰਗ ਤੇ ਬੰਸਰੀਆਂ ਅਨੇਕ ।

੧੭. ਭੇਰ-ਝਾਂਜਰ-ਟੱਲੀਆਂ ਵੱਜਦੀਆਂ ਹਨ ॥੩੨੯॥

੧੮. ਕਿਤੇ ਬੇਅੰਤ ਤੂੰਬੇ ਵੱਜਦੇ ਹਨ ।

੧੯. ਕਿਤੇ ਬੀਨ ਬੰਸਰੀ ਹਜ਼ਾਰਾਂ ਵੱਜਦੀਆਂ ਹਨ ।

੨੦. ਤਬਲਾ ਧੌਂਸਾ, ਨਗਾਰੇ ਬਹੁਤ-

੨੧. ਕਿਤੇ ਕਾਨਰੇ ਮਾਰੂ ਵਾਜੇ ਗਿਣੇ ਨਹੀਂ ਜਾਂਦੇ ॥੩੩੦॥

੨੨. ਇਸ ਤਰ੍ਹਾਂ ਹੋਇਆ ਜਦੋਂ ਜੁੱਧ ਜੰਗ ।

੨੩. ਉਸ ਵੇਲੇ ਨਵੀਂ ਵਿਆਹੁਲੀ ਦੁਲਹਣ ਵਾਂਗ ਸੱਜ ਕੇ ਇਕ ਇਸਤਰੀ ਉਥੇ ਆ ਨਿਕਲੀ ਦੁਲਹ ਦੇਈ ।

੨੪. ਸ਼ੇਰ ਤੇ ਸਵਾਰ ਤੇ ਝੰਡਾ ਬੰਨਿਆ ਹੋਇਆ ਹੈ ।

੨੫. ਜਿਸ ਨੂੰ ਵੇਖ ਕੇ ਦੈਂਤਾਂ ਦੇ ਝੁੰਡ ਭੱਜਣ ਲੱਗੇ ॥੩੩੧॥

੨੬. ਉਸ ਨੇ ਆਉਂਦੇ ਸਾਰ ਹੀ ਬਹੁਤ ਦੈਂਤ ਮਾਰ ਦਿੱਥੇ ।

੨੭. ਰਥੀਆਂ ਤੇ ਬੈਠਿਆਂ ਨੂੰ ਤਿਲ-ਤਿਲ ਕਰ ਦਿੱਤਾ ।

੨੮. ਕਿਤਨਿਆ ਦੇ ਝੰਡੇ ਕੱਟ ਦਿੱਤੇ ।

੨੯. ਕਿਸੇ ਦੀਆਂ ਲੱਤਾਂ, ਕਿਸੇ ਦੀਆਂ ਬਾਹਾਂ, ਕਿਸੇ ਦੇ ਪੈਰ, ਕਿਸੇ ਦਾ ਸਿਰ ਕੱਟ ਸੁਟਿਆ ॥੩੩੨॥

੩੦. ਤਰ੍ਹਾਂ ਤਰ੍ਹਾਂ ਜੋਧਿਆਂ ਦੇ ਤਨ ਕੱਟ ਸੁੱਟੇ ।

੩੧. ਟੋਟੇ ਟੋਟੇ ਕਰਕੇ ਧਰਤੀ ਉਪਰ ਫੈਂਕ ਦਿੱਤੇ ।

੩੨. ਕਿਤਨਿਆਂ ਨੂੰ ਕੇਸਾਂ ਤੋਂ ਫੜ ਕੇ ਪਛਾੜ ਦਿੱਤਾ ।

੩੩. ਵੈਰੀ ਦੀ ਸੈਨਾ ਨੂੰ ਤਿਲ ਤਿਲ ਕਰ ਸੁੱਟਿਆ ॥੩੩੩॥

੩੪. ਕਿਤੇ ਤਲਵਾਰਾਂ ਦੀ ਧਾਰ ਲਿਸ਼ਕ ਰਹੀ ਹੈ ।

੩੫. ਕਿਤੇ ਕੱਟੇ ਹੋਏ ਸਿਰਾਂ ਤੇ ਲੋਥਾਂ ਵਿਚੋਂ ਖ਼ੂਨ ਵਹਿ ਰਿਹਾ ਹੈ।

੩੬. ਕਿਤੇ ਲੱਕ ਨਾਲ ਸ਼ਸਤਰ ਬੰਨੇ ਹੋਏ ਸੱਜਦੇ ਹਨ ।

੩੭. ਕਿਤੇ ਸੂਰਮੇ ਆਪਣੇ ਅਸਤਰ ਛੱਡਕੇ ਭੱਜ ਰਹੇ ਨੇ ॥੩੩੪॥

੩੮. ਕਿਤਨੇ ਧਰਤੀ ਉਪਰ ਮਾਰੇ ਪਏ ਹਨ ।

੩੯. ਮਹਾਂ ਜੋਧੇ ਡਰਾਉਣੇ ਤੇ ਬੇ ਡਰ ।

੪੦. ਸਰੀਰਾਂ ਵਿਚੋਂ ਲਹੂ ਐਉਂ ਝਰ ਰਿਹਾ ਹੈ ਜਿਵੇਂ ਝਰਨੇ ਵਿਚੋਂ ਚੋਂਦਾ ਹੈ ।

੪੧. ਇਤਨਾ ਘੋਰ ਜੁੱਧ ਹੋਇਆ ਜੋ ਕਿਹਾ ਨਹੀਂ ਜਾਂਦਾ ॥੩੩੫॥

੪੨. ਖ਼ੂਨ ਪੀ ਪੀ ਕੇ ਚੁੜੇਲ ਡਹਿਕਦੀ ਹੈ ।

੪੩. ਕਿਤੇ ਮਾਸ ਖਾ ਖਾ ਕੇ ਕਾਂ ਬੋਲਦੇ ਹਨ ।

੪੪. ਇਤਨੇ ਜ਼ੋਰ ਨਾਲ ਹੋ ਰਿਹਾ ਸੀ ਉਹ ਜੁੱਧ

੪੫. ਜਿਸ ਦਾ ਸਾਡੀ ਸਮਝ ਵਿਚ ਆਉਣਾ ਔਖਾ ਹੈ ॥੩੩੬॥

੪੬. ਕਿਤੇ ਬੜੇ ਭਾਰੇ ਦੈਂਤ ਮਰੇ ਪਏ ਹਨ ।

੪੭. ਬੜੇ ਡਰਾਉਣੇ ਦੰਦ ਕੱਢਕੇ ਗਿਰੇ ਪਏ ਨੇ ।

੪੮. ਬਦਨ ਵਿਚੋਂ ਲਹੂ ਵਗਦਾ ਹੈ - ਇਹੋ ਜਿਹੇ ਜੋਧੇ

੪੯. ਮੈਦਾਨ ਵਿਚ ਅਨੇਕਾਂ ਪਏ ਹਨ ॥੩੩੭॥

੫੦. ਜਿਨ੍ਹਾਂ ਦੇ ਸਿਰਾਂ ਤੇ ਵੱਡੇ ਸਿੰਗ ਹਨ ।

੫੧. ਬੜੀਆਂ ਚੁੰਜਾਂ ਜਿਵੇਂ ਲਮਢੀਂਗ ਪੰਛੀ ਦੀ ਹੁੰਦੀ ਹੈ ।

੫੨. ਲਹੂ ਨਾਲ ਭਰੇ ਅੱਖਾਂ ਨੂੰ ਦਿਸਦੇ ਸਨ ।

੫੩. ਜਿਨ੍ਹਾਂ ਨੂੰ ਵੇਖਕੇ ਬੜਾ ਭਰਮ ਉਪਜ ਪੈਂਦਾ ਸੀ ॥੩੩੮॥

੫੪. ਜਿਹੜੇ ਬੜੇ ਜੋਧੇ ਤਿਨਾਂ ਲੋਕਾਂ ਦੇ ਬਰਾਬਰ ਬਲੀ ਸਨ।

੫੫. ਜਿਨ੍ਹਾਂ ਨੇ ਕ੍ਰੋਧ ਦੀ ਅੱਗ ਵਿਚ ਸੜਕੇ ਅਨੇਕਾਂ ਵੈਰੀ ਜਿੱਤੇ ਸਨ

੫੬. ਵੱਡੇ ਜੋਧਿਆਂ ਨੂੰ ਡਰਾਇਆ ਸੀ ।

੫੭. ਉਹਨਾਂ ਨੂੰ ਚੁਗ ਚੁਗ ਕੇ ਉਸ ਇਸਤਰੀ ਨੇ.......

---

☛ ਧਾਰਨ ਕਰ ਲੌ, ਕਿ ਤੂੰਹੀ-ਤੂੰ ਹੈ ਹੋਰ ਕੋਈ ਹੈ ਹੀ ਨਹੀਂ ਇਸ ਲਈ:-*ਨਿਤ ਜਪੀਐ ਸਾਸ ਗਿਰਾਸਿ ਨਉ ਪਰਵਦਿਗਾਰ ਦਾ ॥ ਜਿਸ ਨੋ ਕਰੇ ਰਹੰਮ ਤਿਤੁ ਨ ਵਿਸਾਰਦਾ ॥ ਆਪਿ ਉਪਾਵਣਹਾਰ ਆਪੇ ਹੀ ਮਾਰਦਾ ॥ ਸਭੁ ਕਿਛੁ ਜਾਣੈ ਜਾਣੁ ਬੁਝਿ ਵੀਚਾਰਦਾ ॥ ਅਨਿਕ ਰੂਪ ਖਿਨ ਮਾਹਿ ਕੁਦਰਤਿ ਧਾਰਦਾ ॥ ਜਿਸ ਨੋ ਲਾਇ ਸਚਿ ਤਿਸਹਿ ਉਧਾਰਦਾ ॥ ਜਿਸ ਦੈ ਹੋਵੈ ਵਲਿ ਸੁ ਕਦੇ ਨ ਹਾਰਦਾ ॥ ਸਦਾ ਅਭਗੁ ਦੀਬਾਣੁ ਹਉ ਤਿਸੁ ਨਾਮ ਸਕਾਰਦਾ ॥੪॥ ਪੰ:੫੧੯॥ ਮ:੫॥* ਇਸੇ ਹੀ ਸੰਧਰਵ ਨੂੰ ਪ੍ਰਗਟ ਕਰਦੇ ਹੋਇ ਦਸਵੇ ਸ੍ਰੀ ਨਾਨਕ ਦੇਵ ਜੀ ਐਉਂ ਵਰਨਣ ਕਰਦੇ ਹਨ - *ਕਾਲ ਸਭਨ ਕਾ ਕਰਤ ਪਸਾਰਾ ॥ ਅੰਤ ਕਾਲ ਸੋਈ ਖਾਪਨ ਹਾਰਾ ॥ ਆਪਨ ਰੂਪ ਅਨੰਤਨ ਧਰਹੀ ॥ ਆਪਹਿ ਮਧ ਲੀਨ ਪੁਨ ਕਰਹੀ ॥੩॥ ਚਉਪਈ ॥ ਇਨ ਮਹਿ ਸ੍ਰਿਸਟਿ ਸੁ ਦਸ ਅਵਤਾਰਾ ॥ ਜਿਨ ਮਹਿ ਰਮਿਆ ਰਾਮ ਹਮਾਰਾ ॥ ਮਿਨਤ ਚਤੁਰ ਦਸ ਗਨ ਅਵਤਾਰੂ ॥ ਕਹੋ ਜੁ ਤਿਨ ਤਿਨ ਕੀਏ ਅਖਾਰੂ ॥੪॥*

ਅਰਥਾਤ-ਗੁਰੂ ਜੀ ਕਹਿੰਦੇ ਹਨ ਕਿ ਕੁਲ ਅਵਤਾਰ ਵਿਸਨੂੰ ਦੇ ਹੋਏ ਹਨ, ਜਿਨ੍ਹਾਂ ਵਿਚੋਂ ੧੦ ਅਵਤਾਰ ਸਰੇਸਟ ਮੰਨੇ ਜਾਂਦੇ ਨੇ ਤੇ ਚੌਦਾਂ ਉਪ ਅਵਤਾਰ ਹੋਇ ਨੇ ॥ ਮੈਂ ਉਹਨਾਂ ਦੇ ਅਖਾੜੇ ਦੀ ਗੱਲ ਕਰਦਾ ਹੈ । ਜੋ ਉਨਾਂ ਨੇ ਖੇਲ ਕੀਤੇ ॥ ਅਗੇ ਹੁਣ ਆਪ ਆਪਣੀ ਦਲੀਲ ਦਿੰਦੇ ਹਨ ਕਿ ਇਹ ਕੁਲ ਰਚਨਾ ਪ੍ਰਭੂ ਦੀ ਆਪਣੀ ਖੇਲ ਹੈ ਪਰ ਆਪਣੇ ਜ਼ਿਮੇਂ ਕੁਝ ਵੀ ਨਹੀਂ ਲੈਂਦਾ ਭਲੇ ਬੁਰੇ ਦੇ ਨਾਮ ਮੜਨ ਲਈ ਹੋਰ ਰੂਪਾਂ ਨੂੰ ਜ਼ਿਮੇਵਾਰ ਠਹਿਰਾਕੇ ਆਪ ਨਿਰਾਲਮ ਹੋ ਜਾਂਦਾ ਹੈ-ਇਹੀ ਉਸ ਦੀ ਬਿਅੰਤ ਤਾ ਹੈ, ਚੌਥੀ ਅਵਤਾਰ ਉਸ ਦੀ ਬਿਅੰਤਤਾ ਦਾ ਭੇਦ ਤਾਂ ਜ਼ਰਾ ਜਿਨਾਂ ਵੀ ਜਾਣ ਨਹੀਂ ਸਕੇ। ਇਸੇ ਲਈ ਉਸਦਾ ਨਾਮ ਬੇਅੰਤ ਪਿਆ ਹੈ:

*ਚੌਂਪਈ ॥ ਕਾਲ ਆਪਨੋ ਨਾਮ ਛਪਾਈ ॥ ਅਵਰਨ ਕੇ ਸਿਰਿ ਦੈ ਬੁਰਿਆਈ ॥ ਆਪਨ ਰਹਤ ਨਿਰਾਲਮ ਜਗਤੇ ॥ ਜਾਨ ਲਏ ਜਾ ਨਾਮੈ ਤਬਤੇ ॥੫॥ ਆਪ ਰਚੈ ਆਪੇ ਕਲ ਘਾਵੈ ॥ ਅਵਰਨ ਕੈ ਦੈ ਮੂੰਡ ਹਿਤਾਵੈ ॥ ਆਪ ਨਿਰਾਲਮੁ ਰਹਾ ਨ ਪਾਯਾ ॥ ਤਾਂਤੇ ਨਾਮ ਬਿਅੰਤ ਕਹਾਯਾ ॥੬॥ਪੰ:੧੫੬* ਜੋ ਇਸ ਅਵਤਾਰਾਂ ਦੇ ਆਦਿ ਵਿਚ ਪ੍ਰਮ ਪ੍ਰਮਾਤਮਾ ਦੀ ਉਪਮਾ ਲਿਖੀ ਹੈ ਉਹ ਆਪਣਾ ਸਰੂਪ ਆਪ ਹੀ ਹੈ ਉਸ ਦੀ ਹੋਰ ਮਿਲ ਮਿਲਣੀ ਸਹੇ ਦੇ ਸਿੰਗਾਂ ਵਾਂਗ ਹੀ ਕਹੀ ਜਾ ਸਕਦੀ ਹੈ

ੳ-*ਬ੍ਰਹਮਾ ਦਕੁ ਸਬਹੀ ਪਚ ਹਾਰੇ ॥ ਬਿਸਨ ਮਹੇਸੂਰ ਕਉਨ ਬਿਚਾਰੇ ॥ ਚੰਦ ਸੂਰ ਜਿਨ ਕਰੇ ਬਿਚਾਰਾ ਤਾਤੇ ਜਨੀਯਤ ਹੈ ਕਰਤਾਰਾ ॥੧੪॥ਉਹੀ॥*-

ਅ-*ਰੂਪ ਅਨੂਪ ਸਰੂਪ ਅਪਾਰਾ ॥ ਭੇਖ ਅਭੇਖ ਸਭਨ ਤੇ ਨਿਆਰਾ ॥ ਦਾਇਕ ਸਭੋ ਅਜਾਚੀ ਸਭਤੇ ॥ ਜਾਨ ਲਿਯੋ ਕਰਤਾ ਹਮ ਤਬਤੇ ॥੧੬॥*

ਭਾਵ-ਸਭਨੂੰ ਦਾਨ ਦਿੰਦਾ ਤਾਂ ਹੈ ਪਰ ਆਪ ਕਿਸੇ ਤੇ ਮੰਗਦਾ ਨਹੀਂ ॥—ਤਕੋ ਦਸਮੇਸ਼ ਦੀ ਤੱਕਣੀ ਕਿੱਥੇ ਜਾਂਦੀ ਹੈ ?

ੲ-*ਇਕ ਮੜੀਅਨ ਕਬਰਨ ਵੇ ਜਾਂਹੀ। ਦੁਹੂਅਨ ਮੈ ਪ੍ਰਮੇਸਰ ਨਾਹੀ ॥੧੮॥ ਚੌਂਪਈ ॥ ਏ ਦੋਊ ਮੋਹ ਬਾਦ ਮੈ ਪਚੇ ॥ ਇਨ ਤੇ ਨਾਥ ਨਿਰਾਲੇ ਬਚੇ ॥ ਜਾਤੇ ਛੂਟਿ ਗਯੋ ਭ੍ਰਮ ਉਰ ਕਾ ॥ ਤਿੱਹ ਆਗੇ ਹਿੰਦੂ ਕਿਆ ਤੁਰਕਾ ॥੧੯॥ਪੰ:੧੫੭॥ ਚੌਂਪਈ ਇਕ ਤਸਬੀ ਇਕ ਮਾਲਾ ਧਰਹੀ ॥ ਏਕ ਕੁਰਾਨ ਪੁਰਾਨ ਉਚਰਹੀ ॥ ਕਰਤ ਬਿਰੁੱਧ ਗਏ ਪਰ ਮੂੜਾ ॥ ਪ੍ਰਭ ਕੋ ਰੰਗ ਨ ਲਾਗਾ ਗੂੜਾ ॥੨੦॥ ਜੇ ਜੇ ਰੰਗ ਏਕ ਕੇ ਰਾਚੇ ॥ ਤੇਤੇ ਲੋਕ ਲਾਜ ਤਜਿ ਨਾਚੇ ॥ ਆਦਿ ਪੁਰਖ ਜਿਨ ਏਕੁ ਪਛਾਨਾ ॥ ਦੁਤੀਆ ਭਾਵਨ ਮਨ ਮਹਿ ਆਨਾ ॥੨੧॥ ਜੋ ਜੋ ਭਾਵ ਦੁਤਿਯ ਮਰਿ ਰਾਚੇ ॥ ਤੇ ਤੇ ਮੀਤ ਮਿਲਨ ਤੇ ਬਾਚੇ ॥ ਇਕ ਪੁਰਖ ਜਿਨ ਨੈਕ ਪਛਾਨਾ ॥ ਤਿਨ ਹੀ ਪਰਮ ਤਤ ਕਹੱ ਜਾਨਾ ॥੨੨॥* ਸਾਡੇ ਨੇਤ੍ਰਾਂ ਤੋਂ ਵਿਹੁਣੇ ਕਈ ਵੀਰ ਇਸ ਮਹਾਨ ਕੋਸ ਨੂੰ ਅਵਤਾਰ ਬਾਦ ਦਾ ਰਜਾ ਵਰਦਾਨ ਕਰਦੇ ਸੰਗਦੇ ਤਕ ਨਹੀਂ-ਹੁਣ ਲਉ ਅਗੇ ਤਾਤ ਪ੍ਰਜ ਦੀ ਗੱਲ ਜੋ ਪ੍ਰਕਰਣ ਦਾ ਮੁੱਢ ਸੀ ।

ਸ-*ਪ੍ਰਿਥਮੇਂ ਓਅੰਕਾਰ ਤਿਨ ਕਹਾ ॥ ਸੋ ਧੁਨ ਪੂਰ ਜਗਤ ਮੋ ਰਹਾ ॥ ਤਾਤੇ ਜਗਤ ਭਯੋ ਬਿਸਥਾਰਾ ॥ ਪੁਰਖ ਪ੍ਰਕ੍ਰਿਤ ਜਬ ਦੁਹੂ ਬਿਚਾਰਾ ॥੩੦॥ਪੰ:੧੫੮॥*

ਹ-*ਪ੍ਰਥਮ ਕਾਲ ਸਭ ਜਗ ਕੋ ਤਾਤਾ ॥ ਤਾਤੇ ਭਯੋ ਤੇਜ ਬਿਖਆਤਾ ॥ ਸੋਈ ਭਵਾਨੀ ਨਾਮੁ ਕਹਾਈ ॥ ਜਿਨ ਸਿਗਰੀ ਯਹ ਸ੍ਰਿਸਟਿ ਉਪਾਈ ॥੨੯॥*

---

੧. ਪੁਰਖ (ਅਕਾਲ ਪੁਰਖ-ਪ੍ਰਕਿਤ ਕੁਦਰਤ ਮਾਤਾ-ਦੋਨਾਂ ਨੇ ਵਿਚਾਰ ਕੀਤਾ ਤਾਂ ਜਗਤ ਦਾ ਵਿਸਥਾਰ ਹੋਇਆ

੨. ਆਹ ਹੈ ਸ੍ਰੀ ਦਸਮੇਸ਼ ਦੀ ਭਵਾਨੀ ਜਿਸ ਨੇ ਸਾਰੀ ਸਰਿਸਰੀ ਦੀ ਰਚਨਾ ਕੀਤੀ-ਬਾਕੀ ਹੋਰ ਸਾਰਾ ਆਕਾਰ ਤੇ ਵਿਸਥਾਰ ਕਾਲ ਤੇ ਭਵਾਨੀ ਦਾ ਖੇਲ ਅਖਾੜਾ ਹੀ ਹੈ ।

* * * * *

ਬਰਛਿਯਨ ਮਾਰੇ ॥੩੩੯॥ [੧]ਕੇਤਿਕ ਸੁਭਟ ਅਬਿਕਟੈਂ ਮਾਰੇ ॥ [੨]ਕੇਤਿਕ ਕਰਨ ਕੇਹਰੀ ਫਾਰੇ ॥ [੩]ਕੇਤਿਕ ਮਹਾਂ ਕਾਲ ਅਰਿ ਕੂਟੇ ॥ [੪]ਬਾਦਲ ਸੇ ਸਭ ਹੀ ਦਲ ਫੂਟੇ ॥੩੪੦॥ [੫]ਕੇਤੇ ਬੀਰ ਬਰਛਿਯਨ ਮਾਰੇ ॥ [੬]ਟੂਕ ਟੂਕ ਕੇਤਿਕ ਕਰਿ ਡਾਰੇ ॥ [੭]ਕੇਤੇ ਹਨੇ ਖੜਗ ਕੀ ਧਾਰਾ ॥ [੮]ਲੋਹ ਕਟੀਲੇ ਸੂਰ ਅਪਾਰਾ ॥੩੪੧॥ [੯]ਕੇਤਿਕ ਸੂਲ ਸੈਹਥੀ ਹਨੇ ॥ [੧੦]ਸੁੰਦਰ ਸੁਘਰ ਸਿਪਾਹੀ ਬਨੇ ॥ [੧੧]ਇਹੋ ਬਿਧਿ ਪਰੇ ਸੁ ਬੀਰ ਪਰਹਾਰੇ ॥ [੧੨]ਭੂਮਿ ਚਾਲ ਮਨੋ ਗਿਰੇ ਮੁਨਾਰੇ ॥੩੪੨॥ [੧੩]ਇਹ ਬਿਧਿ ਗਿਰੇ ਬੀਰ ਰਨ ਭਾਰੇ ॥ [੧੪]ਜਨੁ ਨਗ ਇੰਦ੍ਰ ਬੱਜ੍ਰ ਭੇ ਮਾਰੇ ॥ [੧੫]ਟੂਕ ਟੂਕ ਜੂਝੇ ਹ੍ਵੈ ਘਨੇ ॥ [੧੬]ਜਾਨੁਕ ਗੌਸ ਕੁਤਬ ਸੇ ਬਨੇ ॥੩੪੩॥ [੧੭]ਸ੍ਰੋਨ ਪੁਲਿਤ ਹ੍ਵੈ ਕਿਤੇ ਪਰਾਏ ॥ [੧੮]ਚਾਚਰਿ ਖੇਲਿ ਮਨੋ ਘਰ ਆਏ ॥ [੧੯]ਭਾਜਤ ਭਏ ਬਿਮਨ ਹ੍ਵੈ ਐਸੇ ॥ [੨੦]ਦਰਬ ਹਰਾਇ ਜੁਆਰੀ ਜੈਸੇ ॥੩੪੪॥ [੨੧]ਜੇ ਜੂਝੇ ਸਨਮੁਖ ਅਸ ਧਾਰਾ ॥ [੨੨]ਤਿਨ ਕਾ ਪਲ ਮੋਂ ਭਯੋ ਉਧਾਰਾ ॥ [੨੩]ਇਹੱ ਜਗ ਤੇ ਬਿਲਖਤ ਨਹਿ ਭਏ ॥ [੨੪]ਚੜ੍ਹਿ ਬਿਵਾਨ ਸੁਰ ਲੋਕ ਸਿਧਏ ॥੩੪੫॥ [੨੫]ਸੋਫੀ ਜੇਤੇ ਭਜਤ ਪ੍ਰਹਾਰੇ ॥ [੨੬]ਤੇ ਲੈ ਬਡੇ ਨਰਕ ਮੋਂ ਡਾਰੇ ॥ [੨੭]ਸਾਮੁਹਿ ਹ੍ਵੈ ਜਿਨਿ ਦੀਨੇ ਪ੍ਰਾਨਾ ॥ [੨੮]ਤਿਨ ਨਰ ਬਰੀ ਬਰੰਗਨਿ ਨਾਨਾ ॥੩੪੬॥ [੨੯]ਕੇਤਿਕ ਬਿੱਧੇ ਬੱਜ੍ਰ ਅਰੁ ਬਾਨਾ ॥ [੩੦]ਗਿਰਿ ਗਿਰਿ ਪਰੇ ਧਰਨ ਪਰ ਨਾਨਾ ॥ [੩੧]ਮਹਾਂਰਥੀ ਬਾਨਨ ਕੌ ਬਾਂਧੇ ॥ [੩੨]ਗਿਰਿ ਗਿਰਿ ਪਰੇ ਰਹੇ ਪੁਨਿ ਸਾਂਧੇ ॥੩੪੭॥ [੩੩]ਸੂਰ ਬਡੇ ਰਨ ਮਚੇ ਬਿਕਟ ਅਤਿ ॥ [੩੪]ਧਾਇ ਧਾਇ ਕਰ ਪਰੇ ਬਿਕਟ ਮਤਿ ॥ [੩੫]ਮਾਰਿ ਮਾਰਿ[0] ਕਰਿ ਸਕਲ ਪੁਕਾਰਾ ॥ [੩੬]ਦੁੰਦਭਿ ਢੋਲ ਦਮਾਮੋ ਭਾਰਾ ॥੩੪੮॥ [੩੭]ਹਾਂਕਿ ਹਾਂਕਿ ਹਥਿਯਾਰ ਪ੍ਰਹਾਰੇ ॥ [੩੮]ਬੀਨ ਬੀਨਿ ਬਾਨਨ ਤਨ ਮਾਰੇ ॥ [੩੯]ਝੁਕਿ ਝੁਕਿ ਹਨੇ ਸੈਹਥੀ ਘਾਇਨ ॥ [੪੦]ਜੂਝੇ ਅਧਿਕ ਦੁਬਹਿਯਾ ਚਾਇਨ ॥੩੪੯॥ [੪੧]ਕਹੀਂ ਪਰੇ ਹਾਥਿਨ ਕੇ ਸੁੰਡਾ ॥ [੪੨]ਬਾਜੀ ਰਥੀ ਗਜਨ ਕੇ ਮੁੰਡਾ ॥ [੪੩]ਝੁੰਡ ਪਰੇ ਕਹੀਂ ਜੂਝਿ ਜੁਝਾਰੇ ॥ [੪੪]ਤੀਰ ਤੁਫੰਗ ਤੁਪਨ ਕੇ ਮਾਰੇ ॥੩੫੦॥ [੪੫]ਬਹੁ ਜੂਝੇ ਇਹੱ ਭਾਂਤਿ ਸਿਪਾਹੀ ॥ [੪੬]ਭਾਂਤਿ ਭਾਂਤਿ ਧੁਜਨੀ ਰਿਪੁ ਗਾਹੀ ॥ [੪੭]ਉਤ ਕੀਯ ਸਿੰਘ ਬਾਹਨੀ ਕੋਪੈਂ[i] ॥ [੪੮]ਇਤ ਅਸਿਧੁਜ ਲੈ ਧਾਯੋ ਧੋਪੈਂ ॥੩੫੧॥ [੪੯]ਕਹੂੰ ਲਸੈਂ ਰਨ ਖੜਗ ਕਟਾਰੀ ॥ ਜਾਨੁਕ ਮੱਛ ਬੰਧੇ ਮਧਿ ਜਾਰੀ ॥ [੫੦]ਸਿੰਘ ਬਾਹਨੀ ਸਤ੍ਰੁ ਬਿਹੰਡੇ ॥ [੫੧]ਤਿਲ ਤਿਲ ਪ੍ਰਾਇ ਅਸੁਰ ਕਰਿ ਖੰਡੇ[ii] ॥੩੫੨॥ [੫੨]ਕਹੂੰ ਪਾਖਰੈਂ ਕਟੀ ਬਿਰਾਜੈ ॥ [੫੩]ਬਖਤਰ ਕਹੂੰ ਗਿਰੇ ਨਰ ਰਾਜੈ ॥ [੫੪]ਕਹੂੰ ਚਲਤ ਸ੍ਰੋਨਤ ਕੀ ਧਾਰਾ ॥ [੫੫]ਛੁਟਤ ਬਾਗ ਮੋ ਜਨੁਕ ਫੁਹਾਰਾ ॥੩੫੩॥ [੫੬]ਕਹੂੰ ਡਾਕਨੀ ਸ੍ਰੋਨਤ ਪੀਯੈਂ ॥ [੫੭]ਡਾਕਨਿ ਕਹੂੰ ਮਾਸ ਭਖਿ

i *ਕਥਾ ਪੁਰਾਤਨ ਸੁਣੀ ਭਗਤਨ ਕੀ ਬਾਨੀ ॥ ਸਗਲ ਦੁਸਟ ਖੰਡ ਖੰਡ ਕੀਏ ਜਨ ਲੀਏ ਮਾਨੀ ॥੩॥ ਸਤਿ ਬਚਨ ਨਾਨਕੁ ਕਹੈ ਪਰਗਟ ਸਭ ਮਾਹਿ ॥ ਪ੍ਰਭ ਕੇ ਸੇਵਕ ਸਰਣਿ ਪ੍ਰਭ ਤਿਨ ਕਉ ਭਉ ਨਾਹਿ ॥੪॥ ਪੰ: ੮੧੫॥ ਮ:੫॥*

0. ਇਹ ਹੈ ਇਸ ਅਲੋਕਕ ਤੇ ਅਗੰਮੀ ਪ੍ਰਕਰਣ ਦੇ ਲਿਖਣ ਦਾ ਕੇਂਦਰੀ ਭਾਵ ਕਿ ਇਸ ਮਾਦਾ ਜਗਤ ਵਿਚ ਕੋਈ ਬੜੀ ਤੋਂ ਬੜੀ ਬਲਵਾਨ, ਤਾਕਤ ਵਰ ਵਿਸ਼ਾਲ ਸ਼ਕਤੀਸ਼ਾਲੀ ਹਸਤੀ ਨਹੀਂ ਹੈ ਜੋ ਅਕਾਲ ਪੁਰਖ ਤੋਂ ਬਿਨਾ ਕਾਲਾ ਚਕ੍ਰ ਤੇ ਭਾਰੂ ਹੋਵੇ । ਕਾਲ ਦੀ ਅਧੀਨਗੀ ਤੋਂ ਬਾਹਰ ਹੋ ਕੇ ਕੋਈ ਕਦੀ ਵੀ ਕਿਸੇ ਦੀ ਵੀ ਕਾਮਯਾਬੀ ਨਹੀਂ । ਇਹ ਅਦੁਤੀ ਦੈਂਤਾਂ ਦਾ ਦ੍ਰਿਸ਼ ਵਿਖਾਕੇ ਜੋ ਮੌਤ ਦੇ ਭੈ ਤੋਂ ਅਜ਼ਾਦ ਹੋ ਕੇ ਵਿਚਰਨ ਲਗ ਪਏ ਸਨ ਉਹ ਵੀ ਕਾਲ ਅੱਗੇ ਨਹੀਂ ਅੜ ਸਕੇ - ਆਪਦਾ ਪਾਵਨ ਉਪਦੇਸ਼ ਹੈ:—*ਜਿਤੇ ਲੋਲ ਪਾਲੰ ॥ ਕਿਤੇ ਜੋਰ ਕਾਲੰ ॥ ਜਿਸਤੇ ਸੂਰ ਚੰਦ੍ਰੰ ॥ ਕਹਾਂ ਇੰਦ੍ਰ ਬਿੰਦ੍ਰੰ ॥੮੩॥ ਭੁਜੰਗ ਪ੍ਰਯਾਤ ਛੰਦ ॥ ਫਿਰੈ ਚੌਦ ਹੂੰ ਲੋਕਯੰ ਕਾਲ ਚਕ੍ਰੰ ॥ ਸਬੈ ਨਾਥ ਨਾਥੇ ਪ੍ਰਮੰ ਭਉਹ ਬਕ੍ਰੰ ॥ ਕਹਾ ਰਾਮ ਕ੍ਰਿਸਨੰ ਕਹਾ ਚੰਦ ਸੂਰੰ ॥ ਸਭੈ ਹਾਥ ਬਾਧੇ ਖਰੇ ਕਾਲ ਹਜੂਰੰ ॥੮੩॥ ਸਵੈਯਾ ॥ ਕਾਲ ਹੀ ਪਾਇ ਭਯੋ ਭਗਵਾਨ ਸੁ ਜਾਗਤ ਯਾ ਜਗ ਜਾਕੀ ਕਲਾ ਹੈ ॥ ਕਾਲ ਹੀ ਪਾਇ ਭਯੋ ਬ੍ਰਹਮਾ ਸਿਵ ਕਾਲ ਹੀ ਪਾਇ ਭਯੋ ਜੁਗੀਆ ਹੈ ॥ ਕਾਲ ਹੀ ਪਾਇ ਸੁਰਾ ਸੁਰ ਗੰਧ੍ਰਬ ਜੱਛ ਭਜੰਗ ਦਿਸਾ ਬਿਦਿਸਾ ਹੈ ॥ ਔਰ ਸਕਾਲ ਸਭੈ ਬਸਿ ਕਾਲ ਕੇ ਏਕ ਹੀ ਕਾਲ ਅਕਾਲੇ ਸਦਾ ਹੈ ॥੮੪॥ ਪੰ: ੪੪-੪੫॥ ਪ: ਸ: ੧੦॥*

ii ਸਿੰਘ ਬਾਹੀ — ਕੀ ਕਹੋਗੇ ਕਿ ਇਹ ਦੁਰਗਾ ਦੇਵੀ ਸੀ ? ਇਸ ਨੂੰ ਦੇਵੀ ਕਹੋ - ਦੁਰਗਾ ਕਹੋ ਭਵਾਨੀ ਕਹੋ, ਕਾਲੀ ਕਹੋ,

ਬਰਛੀਆਂ ਨਾਲ ਮਾਰ ਦਿੱਤੇ ॥੩੩੯॥
੧. ਕਿਤਨੇ ਸੂਰਮੇ ਸਹਿਬਨ ਘਸਮਾਣ ਵਿਚ ਮਾਰੇ ਗਏ ।
੨. ਕਿਤਨੇ ਹੀ ਸ਼ੇਰ ਨੇ ਹੱਥਾਂ (ਪੰਜਿਆਂ) ਨਾਲ ਫੜਕੇ ਪਾੜ ਦਿੱਤੇ ।
੩. ਕਿਤਨੇ ਵੈਰੀ ਮਹਾਂ ਕਾਲ ਨੇ ਖਤਮ ਕਰ ਦਿੱਤੇ ।
੪. ਜਿਹੜੇ ਬੱਦਲ ਦੀਆਂ ਘਟਾਂ ਵਾਂਗ ਚੜਕੇ ਆਏ ਸੀ। ਉਹ ਸਾਰੇ ਦਲ ਖਿੰਡ ਪੁੰਡ ਗਏ ॥੩੪੦॥
੫. ਕਿਤਨੇ ਜੋਧੇ ਬਰਛੀਆਂ ਨਾਲ ਮਾਰ ਦਿੱਤੇ ।
੬. ਕਿਤਨੇ ਹੀ ਟੋਟੇ ਟੋਟੇ ਕਰ ਸੁੱਟੇ ।
੭. ਕਿਤਨੇ ਤੇਗ ਦੀ ਧਾਰ ਤੇ ਭੇਟ ਕਰ ਦਿੱਤੇ ।
੮. ਜਿਹੜੇ ਲੋਹੇ ਵਰਗੇ ਲੋਹੇ ਨੂੰ ਵੀ ਕੱਟਣ ਵਾਲੇ ਸੀ ਬਹੁਤ ਸਾਰੇ ॥੩੪੧॥
੯. ਕਿਤਨੇ ਨੇਜੇ ਤੇ ਬਰਛੇ ਨਾਲ ਮਾਰੇ ।
੧੦. ਜੋ ਆਪ ਨੂੰ ਬੜੇ ਸੁੰਦਰ ਤੇ ਸਿਪਾਹ ਸਲਾਰ ਸਮਝਦੇ ਸੀ।
੧੧. ਇਸ ਤਰ੍ਹਾਂ ਜੋਧੇ ਮਾਰੇ ਪਏ ਸੀ - ਜਿਵੇਂ
੧੨. ਭੁਚਾਲ ਦੇ ਨਾਲ ਮੁਨਾਰੇ ਗਿਰ ਜਾਂਦੇ ਨੇ ॥੩੪੨॥
੧੩. ਇਸ ਤਰ੍ਹਾਂ ਗਿਰੇ ਜੋਧੇ ਰਣ ਵਿਚ ਬਹੁਤ ਭਾਰੇ ।
੧੪. ਜਿਸ ਤਰ੍ਹਾਂ ਇੰਦਰ ਨੇ ਬੱਜਰ ਨਾਲ ਪਹਾੜ ਢਾਂਹ ਦਿੱਤੇ ਨੇ।
੧੫. ਟੁਕੜੇ ਹੋ ਕੇ ਮਰੇ ਨੇ ਬਹੁਤ ਸਾਰੇ ।
੧੬. ਜਿਸ ਤਰ੍ਹਾਂ (ਗੌਂਸ ਕੁਤਬ) ਆਪਣੇ ਅੰਗ ਜੁਦਾ ਜੁਦਾ ਕਰੀ ਪਿਆ ਹੈ ॥੩੪੩॥
੧੭. ਲਹੂ ਨਾਲ ਭਿੱਜੇ ਹੋਏ ਕਿਤਨੇ ਭੱਜ ਗਏ ਜੋ ਐਉਂ ਜਾ ਪਏ
੧੮. ਸੀ ਜਿਵੇਂ ਹੋਲੀ ਖੇਡ ਕੇ ਘਰ ਨੂੰ ਆਏ ਹਨ ।
੧੯. ਦਿਲ ਢਾਹ ਕੇ ਇਸ ਤਰ੍ਹਾਂ ਭੱਜ ਗਏ ।
੨੦. ਜਿਵੇਂ ਜੁਆਰੀ ਸਭ ਕੁਝ ਹਾਰਕੇ ਜਾਂਦਾ ਹੈ ॥੩੪੪॥
੨੧. ਜਿਹੜੇ ਤਲਵਾਰ ਦੀ ਧਾਰ ਅੱਗੇ ਸਾਹਮਣੇ ਲੜ ਕੇ ਮਰੇ।
੨੨. ਉਹਨਾਂ ਦੀ ਇਕ ਪਲ ਵਿਚ ਨਿਸਤਾਰਾ ਹੋ ਗਿਆ ।
੨੩. ਉਹ ਸੰਸਾਰ ਤੋਂ ਔਖੇ ਹੋ ਕੇ ਰੋਂਦੇ ਨਹੀਂ ਗਏ ।
੨੪. ਉਹ ਤਾਂ ਬਿਵਾਨ ਪਰ ਚੜਕੇ ਦੇਵ ਲੋਕ ਵਿਚ ਚਲੇ ਗਏ ॥੩੪੫॥
੨੫. ਜਿਹੜੇ ਬੁਜ਼ਦਿਲ ਭੱਜੇ ਜਾਂਦੇ ਮਾਰੇ ਗਏ ।
੨੬. ਉਹ ਧਰਮ ਰਾਜ ਨੇ ਫੜਕੇ ਮਹਾਂ ਨਰਕ ਵਿਚ ਪਾ ਦਿੱਤੇ।
੨੭. ਜਿਨ੍ਹਾਂ ਨੇ ਸਾਹਮਣੇ ਲੜਕੇ ਪ੍ਰਾਣ ਦਿੱਤੇ ਸ਼ਹੀਦੀਆਂ ਪਾਈਆਂ ।
੨੮. ਉਹ ਸੂਰਮੇ ਅਨੇਕਾਂ ਹੂਰਾਂ ਨੇ ਬਰ ਲਏ[1] ॥੩੪੬॥
੨੯. ਕਿਤਨੇ ਬਿਨੇ ਗਏ ਬਜ਼ਰ ਤੇ ਬਾਣਾਂ ਨਾਲ-
੩੦. ਗਿਰ ਗਿਰ ਕੇ ਪਏ ਸਨ ਧਰਤੀ ਤੇ ਅਨੇਕਾਂ-
੩੧. ਜਿਹੜੇ ਜੁੱਧ ਵਜੇਤਾ ਮਹਾਂਰਥੀ ਸਨ ।
੩੨. ਉਹ ਧਰਤੀ ਤੇ ਗਿਰੇ ਪਏ ਸਨ ਨਿਸ਼ਾਨੇ ਸਿੰਨੇ ਹੀ ਰਹਿ ਗਏ ॥੩੪੭॥
੩੩. ਜਿਹੜੇ ਸੂਰਮੇ ਜੁੱਧਾਂ ਵਿਚ ਕਦੇ ਨਹੀਂ ਸੀ ਹਾਰੇ ਅਤਿ ਬਲਵਾਨ ਸਨ ।
੩੪. ਉਹ ਘੁੰਮ ਘੁੰਮ ਕੇ ਬੇਹੋਸ਼ ਹੋਏ ਪਏ ਸੀ ।
੩੫. ਜਿਹੜੇ ਸਭ ਨੂੰ ਮਾਰ-ਮਾਰ ਕਹਿਕੇ ਡਰਾਉਂਦੇ ਸੀ ।
੩੬. ਬਡੇ ਬਡੇ ਢੋਲ ਤੇ ਧੌਂਸੇ ਭਾਰੀ ਖੜਕਾਉਂਦੇ ਸੀ ॥੩੪੮॥
੩੭. ਜਿਹੜੇ ਬੜੇ ਹੰਕਾਰ ਦੇ ਨਾਲ ਹਥਿਆਰ ਚਲਾਉਂਦੇ ਸੀ।
੩੮. ਸਿੰਨ ਸਿੰਨ ਕੇ ਤੀਰ ਵੈਰੀ ਦੇ ਮਾਰਦੇ ਸਨ ।
੩੯. ਉਹ ਤਲਵਾਰ ਨੇ ਝਕ ਝਕ ਕੇ ਘਾਉ ਕਰਕੇ ਮਾਰ ਦਿੱਤੇ।
੪੦. ਜਦੋਂ ਬਾਹਾਂ ਵਾਲੇ ਦੈਂਤ ਮਰੇ ਪਏ ਸੀ ॥੩੪੯॥
੪੧. ਕਿਤੇ ਹਾਥੀਆਂ ਦੇ ਸੁੰਡ ਕੱਟੇ ਪਏ ਸਨ[2] ।
੪੨. ਘੋੜੇ ਰਥੀ ਹਾਥੀਆਂ ਦੇ ਸਿਰ ।
੪੩. ਢੇਰ ਲੱਗੇ ਪਏ ਸਨ ਪਰ ਜੂਝ ਕੇ ਮਰਿਆਂ ਦੇ ਜਿਹੜੇ-
੪੪. ਤੀਰ ਤੁਫੰਗ ਬੰਦੂਕਾਂ ਆਦਿ ਦੇ ਮਾਰੇ ਹੋਏ ਸਨ ॥੩੫੦॥
੪੫. ਬਹੁਤ ਸਾਰੇ ਫੌਜੀ ਇਸ ਤਰ੍ਹਾਂ ਮਾਰੇ ਗਏ ।
੪੬. ਤਰ੍ਹਾਂ ਤਰ੍ਹਾਂ ਵੈਰੀ ਦੀ ਫੌਜ ਮੁਕਾ ਦਿੱਤੀ ।
੪੭. ਉਧਰ ਸ਼ੇਰ ਦੀ ਸਵਾਰ ਨੇ ਕ੍ਰੋਧ ਕੀਤਾ। ਇਧਰ ਅਸਧੁਜ (ਅਕਾਲ ਪੁਰਖ) ਸ਼ਸਤਰ ਲੈ ਕੇ ਪੈ ਗਿਆ ॥੩੫੧॥
੪੮. ਕਿਤੇ ਜੁੱਧ ਵਿਚ ਕਟਾਰਾਂ ਤੇ ਤਲਵਾਰਾਂ ਲਿਸ਼ਕਦੀਆਂ ਹਨ ਜੋ-
੪੯. ਐਉਂ ਜਾਪਦੀਆਂ ਹਨ ਜਿਵੇਂ ਮੱਛ ਜਲ ਵਿਚ ਬੰਨੇ ਹੋਏ-
੫੦. ਤਿਲ ਤਿਲ ਕਰਕੇ ਦੈਂਤ ਖੰਡ ਦਿੱਤੇ ਹਨ ॥੩੫੨॥
੫੧. ਕਿਤੇ ਘੋੜਿਆਂ ਦੀਆਂ ਕਾਠੀਆਂ ਕਟੀਆਂ ਪਈਆਂ ਹਨ।
੫੨. ਕਿਤੇ ਸੰਜੋਆਂ ਪੁਰਸ਼ ਕਿਤੇ ਰਾਜੇ ਪਏ ਹਨ ।
੫੩. ਕਿਤੇ ਖੂਨ ਦੀ ਧਾਰ ਵਹਿ ਰਹੀ ਹੈ ।
੫੪. ਜਿਵੇਂ ਬਾਗ ਵਿਚ ਫੁਹਾਰਾ ਫੁਟਿਆ ਹੁੰਦਾ ਹੈ ॥੩੫੩॥
੫੫. ਕਿਤੇ ਚੁੜੇਲਾਂ ਲਹੂ ਪੀ ਰਹੀਆਂ ਹਨ ।
੫੬. ਕਿਤੇ ਗਿਧ ਮਾਸ ਤੋੜ ਤੋੜ ਖਾਂਦੇ ਹਨ ਤੇ ਜਿਊਂਦੇ ਹਨ।

---

1. ਕੀ ਇਸ ਪ੍ਰਕਰਸਣ ਨੂੰ ਪੜ੍ਹਕੇ ਕੋਈ ਸੂਰਮਾ ਧਰਮ ਜੁੱਧ ਨੂੰ ਪਿੱਠ ਦੇ ਕੇ ਧਰਮ ਰਾਜ ਦੇ ਮਹਾਂ ਕੁੰਭੀ ਨਰਕ ਨੂੰ ਜਾਣਾ ਪਸੰਦ ਕਰੇਗਾ ? ਜਾਂ ਬਹਾਦਰੀ ਨਾਲ ਲੜ ਜੂਝ ਜਾਣ ਤਜੀਹ ਦੇਵੇਗਾ । ਇਹ ਹੈ ਅਸਲ ਗੁਰਦੇਵ ਦਾ ਇਹ ਮੰਤਵ । ਦੂਜਾ ਇਹ ਹੈ ਇਸ ਵਿਚ ਪ੍ਰਗਟ ਕਰਨਾ ਅਕਾਲ ਪੁਰਖ ਦੀ ਵਡੱਤਣ । ਤੀਜੀ ਹੈ ਇਸ ਵਿਚ ਪ੍ਰਮ ਪਿਤਾ ਦੀ ਉਸਤਤਿ , ਚੌਥੀ ਹੈ ਸੱਚ ਧਰਮ ਦੀ ਜਿੱਤ । ਪੰਜਵੀਂ ਹੈ ਸੇਵਕਾਂ ਦੀ ਸਹਾਇਤਾ ਅਤੇ ਦੁਸ਼ਟਾਂ ਦਾ ਨਾਸ ਕਰਕੇ ਧਰਤੀ ਦਾ ਭਾਰ ਉਤਾਰਨਾ ।
2. ਜਿਥੇ ਬੜੇ ਹੰਕਾਰੀਆਂ ਦੇ ਹੰਕਾਰ ਚੂਰ-ਚੂਰ ਹੋਏ ਦਿਖਾਈ ਦਿਖਾਏ ਗਏ ਨੇ ਅਤੇ ਇਹ ਸਿੱਧ ਕਰਕੇ ਦੱਸ ਦਿੱਤਾ ਹੈ ਕਿ ਬੰਦਾ ਕੁਝ ਕਰਨ ਯੋਗ ਨਹੀਂ ਪਰ ਮੂਰਖ ਕਹਿੰਦਾ ਹੈ - ਹਮ ਕੀਆ ਹਮ ਕਰਹਿੰਗੇ ਹਮ ਮੂਰਖ ਗਾਵਾਰ ॥ ਕਰਣੇ ਵਾਲਾ ਵਿਸਰਿਆ ਦੂਜੈ ਭਾਇ ਪਿਆਰੁ ॥ ਪੰ:੩੯॥ਮ:੩॥

---

☛ ਮਿਤ੍ਰਾ ਕਹੋ ਕਹਿ ਸਕਦੇ ਹੋ ਪਰ ਇਹ ਹੈ ਸਾਡੇ ਵਿਚਾਰਕ ਸਭਾ ਤੋਂ ਨਿਰੰਤਰ ਬਾਹਰ ਕਿਉਂਕਿ- *ਜੀਅ ਜੰਤ ਸਭ ਤੇਰੇ ਕੀਤੇ ਘਟਿ ਘਟਿ ਤੁਹੀ ਧਿਆਈਐ ॥ ਤੇਰੀ ਗਤਿ ਮਿਤਿ ਤੂਹੈ ਜਾਣਹਿ ਕੁਦਰਤਿ ਕੀਮ ਨ ਪਾਈਐ ॥੩॥ਪੰ:੭੪੮॥ਮ:੫॥* ਇਹ ਜਿਤਨੀਆਂ ਵੀ ਸੂਰਤਾਂ ਹਨ ਇਹ ਸਾਰੇ ਉਸ ਮਾਲਿਕ ਦੇ ਜੀਅ ਜੰਤ ਹਨ, ਜੋ ਕੰਮ ਉਹ ਕਰਾ ਰਿਹਾ ਹੈ ਇਹ ਉਸ ਦੀ ਕੁਦਰਤ ਹੈ ਜਿਸਦਾ ਥਹੁ ਪਤਾ, ਅੰਤ ਜਾਂ ਕੀਮਤ ਅਸੀਂ ਨਹੀਂ ਮਿਥ ਸਕਦੇ । ਪਰ ਇਸ ਕੁਦਰਤ ਨੂੰ ਅਸੀਂ ਕਿਹੜੀ ਦੇਵੀ ਦਾ ਸਰੂਪ ਯੋਜਤ ਕਰਾਂਗੇ, ਜਦਕਿ ਸਾਰੀਆਂ ਦੇਵੀਆਂ ਦੇ ਵਿਚ ਕੁਦਰਤ ਵਿਦਵਾਨ ਹੈ ਜੋ ਕੁਝ ਉਹਨਾਂ ਸੂਰਤਾਂ ਕੋਲੋਂ ਕੰਮ ਲੈਣਾ ਹੈ ਉਹ ਕੁਦਰਤ ਆਪ ਉਹਨਾਂ ਵਿਚ ਸਮੋਕੇ ਕਰ ਰਹੀ ਹੈ । ਕੀ ਇਸ ਕੁਦਰਤ ਮਾਤਾ ਨੂੰ ਅਸੀਂ ਦੇਵੀ ਨਹੀਂ ਕਹਿ ਸਕਦੇ । ਪਾਵਨ ਬਚਨ ਹੈ ---*ਨਿਤ ਜਪੀਐ ਸਾਸਿ ਗਿਰਾਸਿ ਨਾਉ ਪਰਵਦਿਗਾਰ ਦਾ ॥ ਜਿਸ ਨੋ ਕਰੇ ਰਹੰਮ ਤਿਸੁ ਨ ਵਿਸਾਰਦਾ । ਆਪਿ ਉਪਾਵਣਹਾਰੁ ਆਪੇ ਹੀ ਮਾਰਦਾ ॥ ਸਭੁ ਕਿਛੁ ਜਾਣੈ ਜਾਣੁ ਬੁਝਿ ਵੀਚਾਰਦਾ ॥ ਅਨਿਕ ਰੂਪ ਖਿਨ ਮਾਹਿ ਕੁਦਰਤਿ ਧਾਰਦਾ ॥ ਜਿਸ ਨੋ ਲਾਇ ਸਚਿ ਤਿਸਹਿ ਉਧਾਰਦਾ ॥ ਜਿਸ ਦੈ ਹੋਵੈ ਵਲਿ ਸੁ ਕਦੇ ਨ ਹਾਰਦਾ ॥ ਸਦਾ ਅਭਗੁ ਦੀਬਾਣੁ ਹੈ ਹਉ ਤਿਸੁ ਨਮਸਕਾਰਦਾ ॥੪॥ਅੰਗ ੫੧੮+੧੯॥ਮ:੫॥*

ਇਹ ਹੈ ਉਸ ਦੀ ਕੁਦਰਤ ਜੋ ਅਨੇਕਾਂ ਰੂਪ ਪਲ ਵਿਚ ਧਾਰ ਲੈਂਦੀ ਹੈ ਕਿਤੇ ਸੂਰਤਾਂ ਉਪਾਉਂਦੀ ਹੈ ਕਿਤੇ ਮੁਕਾਉਂਦੀ ਹੈ - ਜਿਸ ਨੂੰ ਸੱਚ ਵੱਲ ਲਾਲ ਦਿੱਤਾ ਉਸਦਾ ਬੇੜਾ ਪਾਰ ਲਾ ਦਿੱਤਾ, ਜਿਸ ਦੀ ਬਾਂਹ ਫੜ ਲਏ ਉਹ ਕਦੇ ਵੀ ਹਾਰਦਾ ਨਹੀਂ । ਇਸੇ ਵਾਦ ਵਿਵਾਦ ਤੇ ਸੰਬਾਦ ਤੇ ਪ੍ਰਮ ਸ਼ਕਤੀ ਦੀ ਸਰਣ ਦੀ ਮਹਾਨਤਾ ਦਾ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ ਪ੍ਰਤੱਖ ਸਰੂਪ ਹੈ । ਜਿਵੇਂ ਪੰਜਵੇਂ ਸ੍ਰੀ ਗੁਰੂ ਨਾਨਕ ਸਬਦ ਦੇ ਅੰਤ ਵਿਚ ਨਮਸ਼ਕਾਰ ਕਰਦੇ ਹਨ, ਐਨ ਉਸੇ ਤਰ੍ਹਾਂ ਦਸਵੇਂ ਗੁਰੂ ਨਾਨਕ ਦੇਵ ਜੀ ਵੀ ਕਹਿੰਦੇ ਹਨ ਕਿ ਹੇ (ਅਲਖ ਭਵਨ ਕੇ ਸਿਰਜਨਹਾਰੇ ॥ ਦਾਸ ਜਾਨ ਮੁਹਿ ਲੇਹੁ ਉਬਾਰੇ) ਜਿਹੜੇ ਸਾਡੇ ਪ੍ਰਮਾਦਕ ਵੀਰ ਵਿਦਿਆ ਧਰ ਹਰ ਥਾਂ ਦੇਵੀ ਦੀ ਉਸਤਤਿ ਮੰਨ ਕੇ ਸ੍ਰੀ ਗੁਰੂ ਦਸਮੇਸ਼ ਦੀ ਬਾਣੀ ਦਾ ਵਿਰੋਧ ਕਰਨ ਤੇ ਤੁਲੇ ਹੋਏ ਨੇ, ਉਹਨਾਂ ਨੂੰ ਚਾਹੀਦਾ ਹੈ ਕਿ ਉਹ ਇਸ ਗੂੜ ਫਲਾਸਫੀ ਨੂੰ ਸਮਝਣ ਵਲ ਧਿਆਨ ਦੇਣ। *ਪ੍ਰਥਮ ਕਾਲ ਸਭ ਜਗ ਕੋ ਤਾਤਾ ॥ ਤਾਤੇ ਭਯੋ ਤੇਜ ਬਿਖਯਾਤਾ ॥ ਸੋਈ ਭਵਾਨੀ ਨਾਮ ਕਹਾਈ ॥ ਜਿਨ ਸਗਰੀ ਯਹ ਸ੍ਰਿਸਟਿ ਉਪਾਈ ॥੨੯॥ਅੰਗ੧੫੭-੫੮॥ਪਾ:੧੦॥* ਰੰਗਦਾਰ ਚਸ਼ਮੇ ਉਤਾਰ ਕੇ ਧਿਆਨ ਰੂਪ ਹੋ ਕੇ ਤਕੋ ਸ੍ਰੀ ਦਸਮੇਸ਼ ਜੀ ਦੀ ਦੇਵੀ ਦਾ ਰੂਪ ਹੇ ਮੇਰੇ ਪ੍ਰਮ ਪਿਤਾ, ਮੇਰੇ ਸਾਰੇ ਸ਼ਸ਼ਤ੍ਰ ਤੇ ਸਾਰੀਆਂ ਦੇਵੀਆਂ ਅਤੇ ਮੇਰੀ ਆਸ ਓਟ- ਇਕ ਤੂੰ ਹੈਂ- ਜਿਸ ਲਈ ਤੂੰ ਹੀ ਤੂੰਹੀ ਕਹਿੰਦਿਆਂ ਆਪਦਾ ਜੀਅ ਹੀ ਲਗ ਗਿਆ ਸੀ ਉਹ ਉਸ ਤੂੰਹੀ ਦਾ ਵਿਸਥਾਰ ਦਸਦੇ ਹਨ ਜਿਸ ਦਾ ਅੰਸ ਮਾਤ੍ਰ ਇਥੇ ਪਾਠਕਾਂ ਦੀ ਭੇਟ ਹੈ : ਆਪਦਾ ਲੇਖ ਇਉਂ ਹੈ :

ੳ—*ਤੀਰ ਤੁਹੀ ਸੈਥੀ ਤੁਹੀ ਤੁਹੀ ਤਬਰ ਤਰਵਾਰ ॥ ਨਾਮ ਤਿਹਾਰੋ ਜੋ ਜਪੈ ਭਏ ਸਿੰਧ ਭਵ ਪਾਰ ॥੪॥ ਕਾਲ ਤੁਹੀ ਕਾਲੀ ਤੁਹੀ ਤੁਹੀ ਤੇਗ ਅਰੁ ਤੀਰ ॥ ਤੁਹੀਂ ਨਿਸਾਨੀ ਜੀਤ ਕੀ ਆਜ ਤੁਹੀ ਜਗ ਬੀਰ ॥੫॥ ਪੰ: ੭੧੭॥ ਪਾ: ੧੦॥*

ਅ—*ਸ੍ਰੀ ਤੂੰ ਸਭ ਕਾਰਨ ਤੁਹੀ ਤੂੰ ਬਿੱਦਯਾ ਕੋ ਸਾਰ ॥ ਤੁਮ ਸਭ ਕੋ ਉਪਰਾਜ ਹੀ ਤੁਮਹੀ ਲੇਹੁ ਉਬਾਰ ॥੮॥ ਤੁਮਹੀ ਦਿਨ ਰਜਨੀ ਤੁਹੀ ਤੁਮਹੀ ਜੀਅਨ ਉਪਾਇ ॥ ਕਉਤਕ ਹੇਰਨ ਕੇ ਨਮਿਤ ਤਿਨ ਮੈਂ ਬਾਦ ਬਢਾਇ ॥੯॥ਉਹੀ*

* * * * *

ਜੀਯੈਂ ॥ [੧]ਕਾਕਨਿ ਕਹੂੰ ਫਿਰੈ ਕਹਕਾਤੀ ॥ [੨]ਪ੍ਰੇਤ ਪਿਸਾਚਨਿ ਡੋਲਤ ਮਾਤੀ [੩]॥੩੫੪॥ ਹਸਤ ਫਿਰਤ ਪ੍ਰੇਤਨ ਕੀ ਦਾਰਾ ॥ [੪]ਡਾਕਨਿ ਕਹੂੰ ਬਜਾਵਤ ਤਾਰਾ ॥ [੫]ਜੋਗਨਿ ਫਿਰੈਂ ਕਹੂੰ ਮੁਸਕਾਤੀ ॥ [੬]ਭੂਤਨ ਕੀ ਇਸਤ੍ਰੀ ਮਦ ਮਾਤੀ ॥੩੫੫॥ [੭]ਫਿਰਤ ਕਹੂੰ ਰਨ ਡਿਕਰਤ ਡਾਕਨਿ ॥ [੮]ਮਾਸ ਅਹਾਰ ਕਰਤ ਕਹੂੰ ਸ਼ਾਕਨਿ ॥ [੯]ਪ੍ਰੇਤ ਪਿਸਾਚ ਹਸੇ ਕਿਲਕਾਰੈਂ ॥ [੧੦]ਕਹੂੰ ਮਸਾਨ ਕਿਲਕਟੀ ਮਾਰੈਂ ॥੩੫੬॥ [੧੧]ਕਢੇ ਦੈਤ ਰਨ ਦਾਂਤ ਬਿਹਾਰਤ ॥ [੧੨]ਭੂਤ ਪ੍ਰੇਤ ਤਾਲੀ ਕਹੱ ਮਾਰਤ ॥ [੧੩]ਉਲਕਾ ਪਾਤ ਹੋਤ ਆਕਾਸਾ ॥ [੧੪]ਅਸੁਰ ਸੈਨ ਇਹ ਬਿਧਿ ਭਯੋ ਨਾਸਾ ॥੩੫੭॥ [੧੫]ਬਹਤ ਅਮਿਤ ਰਨ ਪਵਨ ਪ੍ਰਚੰਡਾ ॥ [੧੬]ਦਿਖਿਯਤ ਪਰੇ ਸੁਭਟ ਖੰਡ ਖੰਡਾ ॥ [੧੭]ਕਾਕਨਿ ਕੁਹਕਿ ਮਾਨਵਤਿ ਤਾਤੀ ॥ [੧੮]ਫਾਗੁਨ ਜਾਨੁ ਕੋਕਿਲਾ ਮਾਤੀ ॥੩੫੮॥ [੧੯]ਇਹੱ ਬਿਧਿ ਸ੍ਰੋਨ ਕੁੰਡ ਭਰਿ ਗਯੋ ॥ [੨੦]ਦੂਸਰ ਮਾਨ ਸਰੋਵਰ ਭਯੋ ॥ [੨੧]ਸੇਤ ਛੱਤ੍ਰ ਤਹੱ ਹੰਸ ਬਿਰਾਜੈਂ ॥ [੨੨]ਅਨਤ ਸਾਜ ਜਲ ਜਿਯ ਸੇ ਰਾਜੈਂ ॥੩੫੯॥ [੨੩]ਟੂਕ ਟੂਕ ਦੰਤੀ ਕਹੂੰ ਭਏ ॥ [੨੪]ਤਿਲ ਤਿਲ ਪ੍ਰਾਇ ਸੁਭਟ ਹ੍ਵੈ ਗਏ ॥ [੨੫]ਸ੍ਰੋਨਤ ਧਾਰਿ ਬਹੀ ਇਕ ਬਾਰਾ ॥ [੨੬]ਭਈ ਧੂਰਿ ਰਨ ਕੀ ਸਭ ਗਾਰਾ ॥੩੬੦॥ [੨੭]ਨੇਜ ਬਾਜ ਬਹੁ ਬੀਰ ਸੰਘਾਰੇ ॥ [੨੮]ਪੋਏ ਬਰਾ ਸੀਖ ਭਟਿਯਾਰੇ ॥ [੨੯]ਟੂਕ ਟੂਕ ਭਟ ਰਨ ਹ੍ਵੈ ਰਹੇ ॥ [੩੦]ਜਿਨ ਕੇ ਘਾਵ ਸਰੋਹਿਨ ਬਹੇ ॥੩੬੧॥ [੩੧]ਇਹ ਬਿਧਿ ਅਮਿਤ ਕੋਪਿ ਕਰਿ ਕਾਲਾ ॥ [੩੨]ਕਾਢਤ ਭਯੋ ਦਾਂਤ ਬਿਕਰਾਲਾ ॥ [੩੩]ਛਿਪ੍ਰ ਹਨੇ ਛਿਨ ਮਾਂਝ ਛਤ੍ਰਾਲੇ ॥ [੩੪]ਸੂਰਬੀਰ ਬਲਵਾਨ ਮੁਛਾਲੇ ॥੩੬੨॥ [੩੫]ਦੁਹੂੰ ਅਧਿਕ ਰਨ ਕਿਯੋ ਅਪਾਰਾ ॥ [੩੬]ਦਾਨਵ ਮਰਤ ਭਯੋ ਨਹਿੱ ਮਾਰਾ ॥ [੩੭]ਤਬ ਅਸਿਧੁਜ ਅਸ ਮੰਤ੍ਰ ਬਿਚਾਰੋ ॥ [੩੮]ਜਿਹੱ ਬਿਧਿ ਤੇਂ ਦਾਨਵਹਿ ਸੰਘਾਰੋ ॥੩੬੩॥ [੩੯]ਸਰਬਾਕਰਖਨ ਕਿਯ ਅਸਿਧੁਜ ਜਬ ॥ [੪੦]ਉਪਜਤ[1] ਤੇਂ ਰਹਿ ਗਏ ਅਸੁਰ ਤਬ ॥ [੪੧]ਆਗਯਾ ਬਹੁਰਿ ਕਾਲਿ ਕਹੱ ਦਈ॥ [੪੨]ਸੱਤ੍ਰ ਸੈਨ ਭੱਛਨ ਕਰਿ ਗਈ ॥੩੬੪॥ [੪੩]ਏਕੈ ਅਸੁਰ ਤਬੈ ਰਹਿ ਗਯੋ ॥ [੪੪]ਤ੍ਰਾਸਿਤ ਅਧਿਕ ਚਿੱਤ ਮਹਿ ਭਯੋ ॥ [੪੫]ਹਾਇ ਹਾਇ ਕਸ ਕਰੌਂ ਉਪਾਵਾ ॥ [੪੬]ਅਬ ਕੋਈ ਚਲਤ ਨ ਮੇਰਾ ਦਾਵਾ ॥੩੬੫॥ ਦੋਹਰਾ ॥ [੪੭]ਮਹਾਂਕਾਲ ਕੀ ਜੇ ਸਰਨਿ ਪਰੇ; ਸੁ ਲਏ ਬਚਾਇ ॥ [੪੮]ਔਰ ਨ ਉਪਜਾ ਦੂਸ੍ਰ ਜਗ; ਭੱਛਯੋ ਸਭੈ ਬਨਾਇ ॥੩੬੬॥ [੪੯]ਜੇ ਪੂਜਾ ਅਸਿਕੇਤੁ ਕੀ ਨਿਤਪ੍ਰਤਿ ਕਰੈਂ ਬਨਾਇ ॥ [੫੦]ਤਿਨ ਪਰ ਅਪਨੋ ਹਾਥ ਦੈ; ਅਸਿਧੁਜ ਲੇਤ ਬਚਾਇ ॥੩੬੭॥ ਚੌਪਈ ॥ [੫੧]ਦੁਸਟ ਦੈਤ ਕਛੁ ਬਾਤ ਨ ਜਾਨੀ ॥ [੫੨]ਮਹਾਂਕਾਲ ਤਨ ਪੁਨਿ ਰਿਸਿ ਠਾਨੀ ॥ [੫੩]ਬਲ ਅਪਬਲ ਅਪਨੋ ਨ ਬਿਚਾਰਾ ॥ [੫੪]ਗਰਬ ਠਾਨਿ [2]ਜਿਯ ਬਹੁਰਿ

1. ਪਾਠਾਂਤਰ-ਉਪਜਨ । 2. ਜੀਅ (ਬੋਲੋ) ।

☛ (ਪੰਨਾ ੩੩੧ ਦੀ ਬਾਕੀ) ਇਸ ਥਾਂ ਤੋ ਮਿਲੀ - ਉਸ ਥਾਂ ਤੇ ਮਿਲੀ ਜਿਸ ਵਿਚ ਆਹ ਬਾਣੀਆਂ ਹਨ ਆਹ ਨਹੀਂ ਹਨ ਇਸ ਲਈ ਇਹ ਸ੍ਰੀ ਦਸਮੇਸ਼ ਜੀ ਦੇ ਮਗਰੋਂ ਕਵੀਆਂ ਦੀਆਂ ਬਾਣੀਆਂ ਇਕੱਠੀਆਂ ਕਰਕੇ ਲਿਖੀਆਂ ਗਈਆਂ ਉਹਨਾਂ ਨੂੰ ਸਮਝ ਲੈਣਾ ਚਾਹੀਦਾ ਹੈ । ਕਿ ਸ੍ਰੀ ਦਸਮੇਸ਼ ਜੀ ਨੇ ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ ਦੀ ਬਾਣੀ ਖਾਲਸੇ ਦੀ ਸਰਿਜਨਾ ਤੋਂ ਪਹਿਲੇ ਲਿਖੀ, ਤਾਂ ਹੀ ਇਸ ਵਿਚ ਇਹ ਸ਼ਬਦ ਆਖਿਆ (ਕਿ-ਖਾਲਸਾ ਮੇਰੋ ਰੂਪ ਹੈ ਖਾਸ - ਖਾਲਸੇ ਮੈ ਹੌ ਕਰੋ ਨਿਵਾਸ) ਜਿਥੋਂ ਤਕ ਸੰਚੀਆਂ ਦਾ ਸਬੰਧ ਹੈ ਉਹ ਐਉਂ ਹੈ ਕਿ ਉਸ ਵੇਲੇ ਪ੍ਰੈਸ ਵਜੂਦ ਵਿਚ ਨਹੀਂ ਸੀ ਆਏ, ਸਮੂਹਕ ਗ੍ਰੰਥ ਦਾ ਉਤਾਰਾ ਕਰਨਾ ਕੋਈ ਬੱਚਿਆਂ ਦੀ ਖੇਡ ਨਹੀਂ । ਆਪਣੇ ਗੁਰੂ ਦੀ ਬਾਣੀ ਹਰੇਕ ਨੂੰ ਮੋਂਹਦੀ ਹੈ, ਇਸ ਲਈ ਜਿਤਨਾ ਕਿਸੇ ਨੂੰ ਸਮਾਂ ਮਿਲਿਆ ਜਿਤਨਾ ਕੋਈ ਪੁਰਸਾਰਥ ਕਰ ਸਕਿਆ ਉਹ ਆਪਣੀ ਚਾਹ ਅਨਸੁਾਰ ਕਿ ਮੈਨੂੰ ਕਿਸੇ ਬਾਣੀ ਦਾ ਕਿਸੇ ਨੇ ਕਿਸੇ ਬਾਣੀ ਦਾ ਆਪ ਵੀ ਪਹੁੰਚ ਅਨੁਸਾਰ ਉਤਾਰਾ ਕਰ ਲਿਆ । ਸ੍ਰੀ ਦਸਮੇਸ਼ ਜੀ ਪਾਸ ਪੂਰੀ ਬੀੜ ਸੀ ਜਿਸ ਦਾ ਮਾਤਾ ਸੁੰਦਰੀ ਜੀ ਨੇ ਉਤਰਾ ਕਰਾਇਆ । ਮਾਤਾ ਸੁੰਦਰੀ ਜੀ ਕੋਲੋਂ ਭਾਈ ਮਨੀ ਸਿੰਘ ਤੇ ਬਾਬਾ ਦੀਪ ਸਿੰਘ ਜੀ ਪਾਸ ਆਏ । ਚਾਰ ਉਤਾਰੇ ਬਾਬਾ ਦੀਪ ਸਿੰਘ ਨੇ ਕੀਤੇ ਤੇ ਕੁਝ ਭਾਈ ਮਨੀ ਸਿੰਘ ਜੀ ਨੇ ਕੀਤੇ । ਜੋ ਭਾਈ ਮਨੀ ਸਿੰਘ ਤੇ ਬਾਬਾ ਦੀਪ ਸਿੰਘ ਤੇ ਮਾਤਾ ਸੁੰਦਰੀ ਜੀ ਨਾਲੋਂ ਸਾਨੂੰ ਹੋਰ ਕੋਈ ਬੜਾ ਚਲ ਕੇ ਭਰੋਸੇ ਜੋਗ ਥਾਂ ਨਹੀਂ ਨਾ ਹੀ ਇਥੇ ਕੋਈ ਪ੍ਰਮਾਦ ਦੀ ਗੁੰਜੈਸ਼ ਹੈ ।—ਇਕ ਗੈਰ ਸਿੱਖ ਖੋਜੀ ਵੀਰ ਦੀ ਸ਼ਹਾਦਤ ਮਿਲਾਪ ਅਖਬਾਰ ਦੇ ਸੰਪਾਦਤ ਬੇਹਤਰੀਨ ਨਿਰਪੱਖ ਦ੍ਰਿਸ਼ਟੀ ਕੋਨ ਤੋਂ ਜਿਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ (ਯੁਗ ਪੁਰਸ਼) ਦੀ ਸਿਰਜਨਾ ਕੀਤੀ ਤੇ ਬੇਮਿਸਾਲ ਖੋਜ ਭਰਪੂਰ ਸ੍ਰੀ ਦਸਮੇਸ਼ ਜੀ ਦਾ ਜੀਵਨ ਚਿਤਰਿਆ ਹੈ । ਜੀਵਨ ਕਥਾ ਸ੍ਰੀ ਦਸਮੇਸ਼ ਜੀ ਦੇ ਪੰ: ੨੬੫ ਤੋਂ ੨੭੬ ਤਕ ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ ਬਾਰੇ ਲਿਖਦੇ ਹਨ ਜਿਸ ਵਿਚੋਂ ਕੁਝ ਅੰਸ਼ ਪਾਠਕਾਂ ਦੇ ਜਾਣਕਾਰੀ ਲਈ ਹਾਜ਼ਰ ਕਰਦਾ ਹਾਂ । ਪੰ: ੨੬੬ ਤੇ ਲਿਖਦੇ ਹਨ ਕਿ ਸ੍ਰੀ ਦਸਮੇਸ਼ ਜੀ ਲਗਪਗ ਸਾਰੀ ਦੀ ਸਾਰੀ ਬਾਣੀ ਬ੍ਰਿਜ ਅਤੇ ਅਵਧੀ ਭਾਸ਼ਾ ਵਿਚ ਹੈ, ਥੋੜਾ ਜਿਹਾ ਭਾਗ ਫਾਰਸੀ ਵਿਚ ਹੈ ਅਤੇ ਬਹੁਤ ਹੀ ਘੱਟ ਪੰਜਾਬੀ ਵਿਚ ਪੰਜਾਬੀ ਵਿਚ ਉਹਨਾਂ ਚੰਡੀ ਦੀ ਵਾਰ ਲਿਖੀ ਜਾਂ ਉਹ ਪ੍ਰਸਿਧ ਸ਼ਬਦ (ਮਿੱਤਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ) ਦੂਜਾ ਇਹ ਕਿ ਗੁਰੂ ਮਹਾਰਾਜ ਜੀ ☛

੧. ਕਿਤੇ ਕੰਨੀਆਂ ਕਹੱਕੇ ਲਾਉਂਦੀਆਂ ਹਨ ।
੨. ਭੂਤ ਪ੍ਰੇਤ ਕਿਤੇ ਮਸਤੇ ਫਿਰਦੇ ਹਨ ॥੩੫੪॥
੩. ਪ੍ਰੇਤਾਂ ਦੀਆਂ ਇਸਤਰੀਆਂ ਹੱਸਦੀਆਂ ਫਿਰਦੀਆਂ ਹਨ।
੪. ਕਿਤੇ ਚੁੜੇਲਾਂ ਗਿੱਧਾ ਪਾਉਂਦੀਆਂ ਹਨ ।
੫. ਕਿਤੇ ਜੋਗੀਆਂ ਮੁਸਕਰਾਉਂਦੀਆਂ ਹਨ ।
੬. ਭੂਤਾਂ ਦੀਆਂ ਇਸਤਰੀਆਂ ਮਸਤੀ ਵਿਚ ਝੂਮਦੀਆਂ ਹਨ ॥੩੫੫॥
੭. ਚੁੜੇਲਾਂ ਕਿਤੇ ਰਣ ਵਿਚ ਡਕਾਰਦੀਆਂ ਫਿਰਦੀਆਂ ਹਨ।
੮. ਕਿਤੇ ਗਿਧ ਮਾਸ ਖਾਂਦੇ ਫਿਰਦੇ ਹਨ (ਜੋਗਣੀਆਂ)
੯. ਭੂਤ ਪ੍ਰੇਤ ਕਿਤੇ ਹੱਸ ਦੇ ਤੇ ਕਿਲਕਾਰੀਆਂ ਮਾਰਦੇ ਹਨ।
੧੦. ਕਿਤੇ ਮਸਾਣ ਕਿਲਕਾਰੀਆਂ ਮਾਰਦੇ ਹਨ ॥੩੫੬॥
੧੧. ਦੈਂਤ ਦੰਦ ਕੱਢਕੇ ਕਿਤੇ ਫਿਰਦੇ ਹਨ ।
੧੨. ਭੂਤ-ਪ੍ਰੇਤ ਤਾਲੀਆਂ ਮਾਰਦੇ ਹਨ ।
੧੩. (ਧਰਤੀ ਪੈਰਾਂ ਨਾਲ ਬਰੀਕ ਹੋ ਕੇ ਅਮਸਾਨ ਤੇ ਚੜ੍ਹ ਰਹੀ ਹੈ) ਆਸਮਾਨ ਤੋਂ ਅੱਗ ਅੰਗਿਆਰੇ ਗਿਰਨ ਲੱਗੇ।)
੧੪. ਦੈਂਤ ਸੈਨਾਂ ਦਾ ਇਸ ਤਰ੍ਹਾਂ ਨਾਸ ਹੋ ਗਿਆ ॥੩੫੭॥
੧੫. ਜੁੱਧ ਵਿਚ ਹਵਾ ਬੜੇ ਜ਼ੋਰ ਨਾਲ ਚੱਲ ਰਹੀ ਹੈ ।
੧੬. ਸੂਰਮੇ ਟੁਕੜੇ-ਟੁਕੜੇ ਹੋ ਕੇ ਪਏ ਦਿਸਦੇ ਹਨ ।
੧੭. ਬੜੀ ਤੇਜ਼ ਅਵਾਜ ਵਿਚ ਕਉਣੀਆਂ ਬੋਲਦੀਆਂ ਹਨ।
੧੮. ਜਿਵੇਂ ਫੱਗਣ ਦੇ ਮਹੀਨੇ ਕੋਇਲ ਅੰਬ ਤੇ ਮਸਤ ਹੋ ਕੇ ਬੋਲਦੀ ਹੈ ॥੩੫੮॥
੧੯. ਲਹੂ ਦਾ ਕੁੰਡ ਐਉਂ ਭਰਿਆ ਜਾਪਦਾ ਸੀ ।
੨੦. ਜਾਣੋ ਦੂਸਰਾ ਮਾਨ ਸਰੋਵਰ ਹੈ ਉਸਦੇ ਕਿਨਾਰੇ ।
੨੧. ਚਿੱਟੇ ਛਤਰਾਂ ਵਾਲੇ ਰਾਜੇ ਜਾਣੋਂ ਮਾਨ ਸਰੋਵਰ ਤੇ ਹੰਸ ਹਨ।
੨੨. ਅਨੇਕ ਹਥਿਆਰ ਜਾਣੋ ਉਸ ਵਿਚ ਜੀਅ ਜੰਤ ਹਨ। ਭਾਵ ਜਲ ਜੀਵ ਹਨ ॥੩੫੯॥
੨੩. ਕਿਤੇ ਟੋਟੇ-ਟੋਟੇ ਹੋਏ ਸੂਰਮੇ ਵੀ ਗਿਰੇ ਪਏ ਹਨ
੨੪. ਅਤੇ ਸੂਰਮੇ ਤਿਲਾਂ ਵਾਂਗ ਹੋ ਗਏ ।
੨੫. ਖੂਨ ਦੀ ਧਾਰ ਇਕ ਵਾਰ ਐਸੀ ਚੱਲੀ ।
੨੬. ਜੁੱਧ ਭੂਮੀ ਦੀ ਧੂੜ ਮਿੱਟੀ ਗਾਰਾ ਬਣ ਗਈ ॥੩੬੦॥
੨੭. ਨੇਜੇ ਬਾਜਾਂ ਨੇ ਬਹੁਤ ਜੋਧੇ ਮਾਰੇ - ਜੋ ਐਉਂ ਜਾਪਦੇ ਸਨ ਜਿਵੇਂ-
੨੮. ਤੰਦੂਰ ਵਾਲੇ ਨੇ ਵੜੇ ਭੁੰਨਣ ਲਈ ਸੀਖਾਂ 'ਚ ਪਰੋਏ ਹਨ।
੨੯. ਟੁਕੜੇ ਟੁਕੜੇ ਹੋ ਕੇ ਸੂਰਮੇ ਜੁੱਧ ਵਿਚ ਰਹਿ ਗਏ ।
੩੦. ਜਿਨ੍ਹਾਂ ਦੇ ਜਖਮਾਂ ਵਿਚੋਂ ਖੂਨ ਨਿਕਲਿਆ ਸੀ ॥੩੬੧॥
੩੧. ਇਸ ਤਰ੍ਹਾਂ ਬਹੁਤ ਕ੍ਰੋਧ ਕਰਕੇ ਅਕਾਲ ਨੇ -
੩੨. ਬੜੇ ਭਿਆਨਕ ਦੰਦ ਕੱਢ ਲਏ ਤੇ ਜਿਹੜੇ ।
੩੩. ਛੱਤ੍ਰਧਾਰੀ ਛਿਪੇ ਬੈਠੇ ਸਨ ਉਹ ਵੀ ਛਿਨ ਵਿਚ ਮਾਰ ਦਿੱਤੇ ।
੩੪. ਜਿਹੜੇ ਬੜੇ ਸੂਰਵੀਰ ਤੇ ਬਲਵਾਨ ਮੁੱਛਾਂ ਵਾਲੇ ਸਨ ॥੩੬੨॥
੩੫. ਸਿੰਘ ਬਾਹਨੀ ਅਤੇ ਅਸਧੁਜ ਦੋਹਾਂ ਨੇ ਬਹੁਤ ਜੁੱਧ ਕੀਤਾ ਬਹੁਤੇ ।
੩੬. ਦੈਂਤ ਮਰ ਗਏ ਪਰ ਕੁਝ ਨੂੰ ਨਾ ਮਾਰਿਆ ।
੩੭. ਫੇਰ ਅਸਧੁਜ (ਅਕਾਲ ਪੁਰਖ) ਨੇ ਇਹ ਵਿਚਾਰ ਕੀਤੀ।
੩੮. ਜਿਸ ਤਰ੍ਹਾਂ ਬਾਕੀ ਰਹਿੰਦੇ ਦੈਂਤਾਂ ਨੂੰ ਮਾਰਿਆ ਜਾਵੇ ॥੩੬੩॥
੩੯. ਜਿਸ ਵੇਲੇ ਸਾਰਿਆਂ ਦਾ ਖ਼ੂਨ ਸੁਕਾ ਦਿੱਤਾ ਸਭ ਨੂੰ ਆਪਣੇ ਵੱਲ ਖਿੱਚ ਲਿਆ ।
੪੦. ਫੇਰ ਖੂਨ ਤੋਂ ਉਪਜਣ ਵਾਲੇ ਬੰਦ ਹੋ ਗਏ ਦੈਂਤ ।
੪੧. ਸਿੰਘ ਬਾਹਨੀ ਨੂੰ ਆਗਿਆ ਦੇ ਦਿੱਤੀ। ਆਗਿਆ ਪਾ ਕੇ -
੪੨. ਸਾਰੇ ਦੈਂਤਾਂ ਨੂੰ ਉਹ ਖਾ ਗਈ ॥੩੬੪॥
੪੩. ਇਕ ਦੈਂਤ ਤਦ ਬਾਕੀ ਜਿੰਦਾ ਰਹਿ ਗਿਆ ।
੪੪. ਉਹ ਚਿਤ ਵਿਚ ਬਹੁਤ ਡਰਨ ਲੱਗਾ ਤੇ ਕਹਿੰਦਾ ਹੈ
੪੫. ਕਿ ਹਾਇ ਹੁਣ ਮੈਂ ਕੀ ਉਪਾਇ ਕਰਾਂ ?
੪੬. ਹੁਣ ਮੇਰਾ ਕੋਈ (ਦਾਅਵਾ) ਜੋਰ ਨਹੀਂ ਚੱਲ ਸਕਦਾ ॥੩੬੫॥
੪੭. ਦੋਹਰਾ ॥* ਜਿਹੜਾ ਮਹਾਂ ਕਾਲ ਦੀ ਸ਼ਰਨ ਪੈ ਗਿਆ ਸੋ ਬਚਾ ਲਿਆ ।
੪੮. ਹੋਰ ਕੋਈ ਪੈਦਾ ਹੀ ਨਾ ਹੋਇਆ ਜਿਹੜੇ ਹੈ ਸੀ ਉਹ ਸਾਰੇ ਖਾ ਲਏ ਗਏ। ਅੱਗੇ ਲੇਖਕ ਕਹਿੰਦਾ ਹੈ ॥੩੬੬॥
੪੯. ਕਿ ਜੇ ਕੋਈ ਅਸਕੇਤ ਦੀ ਪੂਜਾ ਹਰ ਰੋਜ ਚਾਹ ਨਾਲ ਕਰੇ।
੫੦. ਉਸ ਦੇ ਸਿਰ ਤੇ ਆਪਣਾ ਹੱਥ ਰੱਖ ਕੇ ਅਸਧੁਜ ਬਚਾ ਲੈਂਦਾ ਹੈ ॥੩੬੭॥
੫੧. ਚੌਪਈ ॥ ਉਹ ਦੁਸ਼ਟ ਦੈਂਤਾਂ ਦੇ ਰਾਜੇ ਨੇ ਅਜੇ ਵੀ ਕੋਈ ਗੱਲ ਨਾਂ ਸਮਝੀ ।
੫੨. ਮਹਾਂ ਕਾਲ ਨਾਲ ਫੇਰ ਰਿਸ ਖਾਧੀ ।
੫੩. ਆਪਣਾ ਬਲ ਜਾਂ ਕਮਜ਼ੋਰੀ ਨਾ ਸਮਝੀ ।
੫੪. ਦਿਲ ਵਿਚ ਹੰਕਾਰ ਬਹੁਤਾ.....

*. ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ, ਤਰਨਾ ਦਲ ਅਤੇ ਹੋਰ ਨਿਹੰਗ ਸਿੰਘਾਂ ਦੇ ਦਲ ਸੋ ਦਰ ਰਹਰਾਸਿ ਸਮੇਂ ਇਸ ਦੋਹਰੇ ਤੋਂ ਪਾਠ ਆਰੰਭ ਕਰਦੇ ਹਨ।

☛ ਦੀ ਬਾਣੀ ਆਮ ਕਰਕੇ ਗੁਰਮੁਖੀ ਲਿਪੀ ਵਿਚ ਛਾਪੀ ਜਾਂਦੀ ਹੈ (ਪੰਜਾਬ ਅਤੇ ਪੰਜਾਬੀ ਸੂਬੇ ਤੋਂ ਬਾਹਰ ਬਹੁਤ ਹੀ ਘੱਟ ਲੋਕ ਜਾਣਦੇ ਹਨ ਅਤੇ ਪੰਜਾਬ (ਪੰਜਾਬੀ) ਜਾਨਣ ਵਾਲੇ ਬਹੁਤ ਲੋਕ ਅਜਿਹੇ ਹਨ ਜਿਹੜੇ ਬ੍ਰਿਜ ਜਾਂ ਅਵਧੀ ਭਾਸ਼ਾ ਨੂੰ ਪੂਰੀ ਤਰ੍ਹਾਂ ਨਹੀਂ ਸਮਝਦੇ, ਜਿਸ ਦੇ ਸਿੱਟੇ ਵਜੋਂ ਬਹੁਤ ਲੋਕ ਇਸ ਕਵਿਤਾ ਦੀ ਖੂਬੀ ਅਤੇ ਮਹਾਨਤਾ ਨੂੰ ਭਲੀ ਪ੍ਰਕਾਰ ਸਮਝ ਨਹੀਂ ਸਕਦੇ । ਹਿੰਦੀ ਬ੍ਰਿਜ ਭਾਸ਼ਾ ਅਤੇ ਅਵਧੀ ਵੀਰ ਪੰਜਾਬੀ ਲਿੱਪੀ ਨਾ ਜਾਨਣ ਕਰਕੇ ਗੁਰੂ ਮਹਾਰਾਜ ਦੀ ਇਸ ਪਵਿੱਤਰ ਬਾਣੀ ਨੂੰ ਪੜ੍ਹ ਹੀ ਨਹੀਂ ਸਕਦੇ ਜਿਸ ਲਈ ਗੁਰੂ ਮਹਾਰਾਜ ਦੀ ਇਕ ਮਹਾਨ ਦੇਸ਼ ਰੱਖਿਅਕ ਅਤੇ ਧਰਮ ਰੱਖਿਅਕ ਦੇ ਰੂਪ ਵਿਚ ਇੱਜ਼ਤ (ਅਦਬ) ਕਰਦੇ ਹੋਇਆ ਵੀ, ਉਹ ਇਹ ਨਹੀਂ ਜਾਣਦੇ ਕਿ ਗੁਰੂ ਜੀ ਇਕ ਮਹਾਨ ਕੋਟੀ ਦੇ ਕਵੀ ਵੀ ਸਨ । ਪ੍ਰੰਤੂ ਇਕ ਮਹਾਨ ਕਵੀ ਨਾਲ ਇਸ ਤੋਂ ਵੱਡਾ ਅਨਿਆਇ ਹੋ ਨਹੀਂ ਸਕਦਾ ਕਿ ਤੁਸੀਂ ਉਸ ਦੀ ਕਵਿਤਾ ਨੂੰ ਅਜਿਹੀ ਲਿਪੀ ਵਿਚ ਲਿਖ ਦਿਉ ਜਿਸ ਨੂੰ ਜਾਨਣ ਵਾਲੇ ਕਵਿਤਾ ਦੀ ਭਾਸ਼ਾ ਨਾ ਸਮਝ ਸਕਣ ਅਤੇ ਕਵੀ ਦੀ ਭਾਸ਼ਾ ਨੂੰ ਜਾਨਣ ਵਾਲੇ ਉਸਦੀ ਲਿਪੀ ਨੂੰ ਨਾ ਪੜ੍ਹ ਸਕਣ। ਬੜੇ ਸਤਿਕਾਰ ਨਾਲ ਮੈਂ ਬੇਨਤੀ ਕਰਦਾ ਹਾਂ ਕਿ ਇਸ ਬੇਇਨਸਾਫੀ ਨੂੰ ਖਤਮ ਹੋਣਾ ਚਾਹੀਦਾ ਹੈ । ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਬਾਣੀ ਗੁਰਮੁਖੀ ਲਿਪੀ ਵਿਚ ਵੀ ਜਰੂਰਤ ਰਹਿਣੀ ਚਾਹੀਦੀ ਹੈ, ਪਰ ਏਹ ਦੇਵਨਾਗਰੀ ਲਿਪੀ ਵਿਚ ਵੀ ਛਪਣੀ ਚਾਹੀਦੀ ਹੈ । ਅਜਿਹਾ ਹੋ ਜਾਣ ਦੇ ਨਾਲ ਹਿੰਦੀ ਭਗਤਾਂ ਨੂੰ ਪਤਾ ਲਗ ਜਾਇਗਾ ਕਿ ਕਿਤਨੇ ਵਡੇ ਮਹਾਂ ਕਵੀ ਨੂੰ ਉਹ ਭੁਲਾਈ ਬੈਠੇ ਹਨ । ਇਥੇ ਇਕ ਗੱਲ ਮੈਂ ਉਸ ਦਸਮ ਗੁਰੂ ਗ੍ਰੰਥ ਸਾਹਿਬ ਦੇ ਬਾਰੇ ਵੀ ਕਹਿਣਾ ਚਾਹੁੰਦਾ ਹਾਂ, ਜਿਸ ਵਿਚ ਦਸਵੇਂ ਪਾਤਸ਼ਾਹ ਦੀ ਹੈ ਅਤੇ ਜਿਸਦੇ ਬਾਰੇ ਦਾਅਵਾ ਕੀਤਾ ਜਾਂਦਾ ਹੈ ਕਿ ਇਹ ਸਾਰੀ ਦੀ ਸਾਰੀ ਬਾਣੀ (ਸ੍ਰੀ ਗੁਰੂ ਗੋਬਿੰਦ ਸਿੰਘ) ਜੀ ਮਹਾਰਾਜ ਦੀ ਹੈ, ਇਹ ਗ੍ਰੰਥ ਕਾਫੀ ਵੱਡਾ ਹੈ, ਕੁਲ ਮਿਲਾਕੇ ਲਗ ਪਗ ਤਿੰਨ ਲੱਖ ਅੱਖਰ ਇਸ ਵਿਚ ਹਨ, ਜਦ ਕਿ ਆਦਿ (ਸ੍ਰੀ ਗੁਰੂ ਗ੍ਰੰਥ ਸਾਹਿਬ) ਦੇ ਕੁਲ ਅੱਖਰ ਲਗ ਪਗ ਸਵਾ ਚਾਰ ਲੱਖ ਹਨ । ਅੱਗੇ ਅਵਤਾਰਾਂ ਦੀ ਗਿਣਤੀ ਨਾਮਾਂ ਦਾ ਪ੍ਰੀਚੇ ਹੈ ਅਤੇ ਉਹਨਾਂ ਸੱਜਣਾ ਦੇ ਵਾਦ ਵਿਵਾਦ ਬਾਰੇ ਲਿਖਿਆ ਜਿਹੜੇ ਇਸ ਬਾਣੀ ਨੂੰ ਨਾ ਸਮਝ ਕੇ ਕਿਸੇ ਬਾਣੀ ਨੂੰ ਗੁਰੂ ਦੀ ਬਾਣੀ ਤੇ ਕਿਸੇ ਨੂੰ ਕਵੀਆਂ ਦੀ ਬਾਣੀ ਲਿਖਦੇ ਹਨ ਜਿਨ੍ਹਾਂ ਬਾਰੇ (ਸ੍ਰੀ ਰਣਧੀਰ ਸਿੰਘ ਜੀ) ਕਹਿੰਦੇ ਹਨ ਕਿ ਮੈਂ ਇਸ ਮਹਾਨ ਗ੍ਰੰਥ ਨੂੰ ਮੁੱਢ ਤੋਂ ਲੈ ਕੇ ਛੇਕੜ ਤੀਕ ਪੜ੍ਹਨ ਤੋਂ ਬਾਅਦ ਇਸ ਸਿੱਟੇ ਤੇ ਪੁੱਜਿਆ ਹਾਂ । ਪੰ: ੨੬੯ ਤੋਂ ਅੱਗੇ ਬਹੁਤ ਸਾਰੇ ਸ੍ਰੀ ਗੁਰੂ ਦਸਮ ਬਾਣੀ ਦੇ ਹਵਾਲੇ ਵੀ ਦਿਤੇ ਹਨ ਜੋ ਪੜ੍ਹਨ ਨਾਲ ਤੱਅਲਕ ਰੱਖਦੇ ਹਨ । ਸਮੂਹਕ ਲੇਖ ਇਥੇ ਦੇਣੇ ਲਈ ਥਾਂ ਨਹੀਂ ਅਤੇ ਰਾਇ ਵੀ ਦਿੱਤੀ ਹੈ । ਪੰ: ੨੭੨ ਤੇ ਲਿਖਦੇ ਹਨ ਕਿ ਸ੍ਰੀ ਦਸਮ ਗ੍ਰੰਥ ਦੇ ਬਾਰੇ ਪੜਚੋਲ ਕਰਨ ਲਈ ਇਕ ਕਮੇਟੀ ਬਣਾਈ ਗਈ ਸੀ ਜਿਸਦਾ ਨਾਂ (ਦਸਮ ਗ੍ਰੰਥ ਸੋਧਕ ਕਮੇਟੀ) ਰੱਖਿਆ ਗਿਆ, ਉਸ ਨੇ ਆਪਣੀ ਰਿਪੋਰਟ ਵਿਚ ਇਹਨਾਂ ਨਾਵਾਂ ਬਾਰੇ ਲਿਖਿਆ । ਸ਼ਿ ਕਲਗੀਧਰ ਗੁਰੂ ਜੀ ਦਾ ਜਨਮ ਸਤ, ਭਿਖ, ਨਛੱਤ੍ਰ ਦੇ ਦੂਜੇ ਚਰਨ ਵਿਚ ਹੋਇਆ ਜਿਸ ਕਰਕੇ ਗੁਰੂ ਜੀ ਦਾ ਜਨਮ ਨਾਮ (ਸ਼ਾਮ) ਸੀ ਅਤੇ ਥੋੜੇ ਜਿਹੇ ਛੰਦਾਂ ਵਿਚ ਗੁਰੂ ਮਹਾਰਾਜ ਨੇ (ਰਾਮ ਕਾਵਿ ਲਿਖਿਆ ਹੈ) ਜਦ ਕਿ ਪ੍ਰਾਚੀਨ ਸਾਰੇ ਗ੍ਰੰਥਾਂ ਵਿਚ ਸ਼ਾਮ ਹੈ ਪਰ 'ਰਾਮ' ਨਾਂ ਦਾ ਕਵੀ ਪੰ: ੨੬੫ ਤੋਂ ਆਪ ਨੇ ਉਦਾਹਰਣ ਦਿੱਤੀ ਹੈ: ***ਸੂਰ ਸੂਰ ਤੁਲਸੀ ਸਸ਼ੀ ਉਡਗਣ ਕੇਸੋ ਦਾਸ ॥ ਅਭ ਕੇ ਕਵੀ ਖਦਯੋਤ ਸਮ ਜਹਾਂ ਤਹਾਂ ਕਰਤ ਪ੍ਰਕਾਸ਼ ॥***

ਜਿਸਦਾ ਭਾਵਅਰਥ ਹੈ ਕਿ ਸੂਰਦਾਸ ਦੀ ਕਾਵ ਰਚਨਾ ਤਾਂ ਸੂਰਜ ਹੈ ਤੇ ਤੁਲਸੀ ਦਾ ਹੈ ਚੰਦ੍ਰਵਾਂ ਕੇਸੋ ਦਾਸ ਤੇ ਉਹਨਾਂ ਦੇ ਸਾਥੀ, ਤਾਰੇ ਅੱਜ ਕਲ ਦੇ ਕਵੀ ਜੁਗਨੂੰ (ਟਟਹਿਣੇ) ਸਮਾਨ ਹੀ ਹਨ ਜੋ ਕਦੇ ਕਦਾਂਈ ਟਿਮਕਦੇ ਹਨ । ਜਿਸਦੇ ਉੱਤਰ ਵਿਚ (ਸ੍ਰੀ ਰਣਬੀਰ ਜੀ) ਪੰ: ੨੬੬ ਤੇ ਲਿਖਦੇ ਹਨ ਕਿ ਜਾਪਦਾ ਹੈ ਉਸ ਆਦਮੀ ਨੇ (ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਕਵਿਤਾ ਨੂੰ ਕਦੀ ਵੇਖਿਆ ਹੀ ਨਹੀਂ : ਜੇ ਕਰ ਉਹਨਾਂ ਦੀਆਂ ਰਚਨਾਵਾਂ ਨੂੰ ਵੇਖਿਆ ਹੁੰਦਾ ਤਾਂ ਉਸ ਨੂੰ ਪਤਾ ਲੱਗ ਜਾਂਦਾ ਕ ਗੁਰੂ ਜੀ ਤੋਂ ਉਚ ਤਾਂ ਭਲਾ ਕੀ ਬਰਾਬਰ ਦਾ ਵੀ ਕੋਈ ਮਹਾਂ ਕਵੀ ਨਹੀਂ ਹੈ । ਇਹ ਗੱਲ ਕੁਝ ਕੌੜੀ ਤਾਂ ਜਰੂਰ ਹੈ ਪਰ ਹੈ ਸੱਚ, ਮੇਰੇ ਖਿਆਲ ਵਿਚ ਜਿਤਨਾ ਅਨਿਆਇ ਗੁਰੂ ਜੀ ਨਾਲ ਉਹਨਾਂ ਦੇ ਅਨਿਆਈ (ਪਿਆਰ) ਕਰਨ ਵਾਲਿਆਂ ਨੇ ਕੀਤਾ, ਉਤਨਾ ਕਿਸੇ ਵਿਰੋਧੀ ਨੇ ਨਹੀਂ ਕੀਤਾ ਹੋਣਾ । ਇਸ ਨੂੰ ਪੜ੍ਹਕੇ ਸਾਨੂੰ ਪਿਤਾ ਗੁਰੂ ਗੋਬਿੰਦ ਸਿੰਘ ਜੀ ਪੁੱਤਰ ਦੇ ਅਨੰਦਪੁਰ ਵਾਸੀ ਕਹਿੰਦਿਆਂ ਸ਼ਰਮ ਨਾਲ ਧਰਤੀ ਵਿਚ ਧਸ ਜਾਣਾ ਯੋਗ ਹੈ, ਅਸੀਂ ਕਿਸ ਮੂੰਹ ਨਾਲ ਗੁਰੂ ਗੋਬਿੰਦ ਸਿੰਘ ਜੀ ਦੇ ਸਿੰਘ ਹੋਣ ਦਾ ਦਾਅਵਾ ਕਰਦੇ ਹਾਂ ।

* * * * *

ਹੰਕਾਰਾ ॥੩੬੮॥ [੧]ਰੇ ਰੇ ਕਾਲ ਫੂਲਿ ਜਿਨਿ ਜਾਹੂ ॥ [੨]ਬਹੁਰਿ ਆਨਿ ਸੰਗ੍ਰਾਮ ਮਚਾਹੂ ॥ [੩]ਏਕ ਨਿਦਾਨ ਕਰੌ ਰਨ ਮਾਂਹੀ ॥ [੪]ਕੈ ਅਸਿਧੁਜਿ; ਕੈ ਦਾਨਵ ਨਾਹੀ ॥੩੬੯॥ [੫]ਏਕ ਪਾਵ ਤਜਿ ਜੁੱਧ ਨ ਭਾਜਾ ॥ [੬]ਮਹਾਰਾਜ ਦੈਤਨ ਕਾ ਰਾਜਾ ॥ [੭]ਆਂਤੌ ਗੀਧ ਗਗਨ ਲੈ ਗਏ ॥ [੮]ਬਾਹਤ ਬਿਸਿਖ ਤਊ ਹਠਿ ਭਏ ॥੩੭੦॥ [੯]ਅਸੁਰ ਅਮਿਤ ਰਨ ਬਾਨ ਚਲਾਏ ॥ [੧੦]ਨਿਰਖਿ ਖੜਗ ਧੁਜ ਕਾਟਿ ਗਿਰਾਏ ॥ [੧੧]ਬੀਸ ਸਹੱਸ੍ਰ ਅਸੁਰ ਪਰ ਬਾਨਾ ॥ [੧੨]ਸ੍ਰੀ ਅਸਿਧੁਜ ਛਾਡੇ ਬਿਧਿ ਨਾਨਾ ॥੩੭੧॥ [੧੩]ਮਹਾਂਕਾਲ ਪੁਨਿ ਜੀਯ ਮੈਂ ਕੋਪਾ ॥ [੧੪]ਧਨੁਖ ਟੰਕੋਰਿ ਬਹੁਰਿ ਰਨ ਰੋਪਾ ॥ [੧੫]ਏਕ ਬਾਨ ਤੇਂ ਧੁਜਹਿ ਗਿਰਾਯੋ ॥ [੧੬]ਦੁਤਿਯ ਸੱਤ੍ਰੁ ਕੋ ਸੀਸ ਉਡਾਯੋ ॥੩੭੨॥ [੧੭]ਦੂਹੂੰ ਬਿਸਿਖ ਕਰਿ ਦ੍ਵੈ ਰਥ ਚੱਕ੍ਰ ॥ [੧੮]ਕਾਟਿ ਦਏ ਛਿਨ ਇਕ ਮੈਂ ਬੱਕ੍ਰ ॥ [੧੯]ਚਾਰਹਿ ਬਾਨ ਚਾਰ ਹੂੰ ਬਾਜਾ ॥ [੨੦]ਮਾਰ ਦਏ ਸਭ ਜਗ ਕੇ ਰਾਜਾ ॥੩੭੩॥ [੨੧]ਬਹੁਰਿ ਅਸੁਰ ਕਾ ਕਾਟਸਿ ਮਾਥਾ ॥ [੨੨]ਸ੍ਰੀ ਅਸਿਕੇਤਿ ਜਗਤ ਕੇ ਨਾਥਾ ॥ [੨੩]ਦੁਤਿਯ ਬਾਨ ਸੌ ਦੋਊ ਅਰਿ ਕਰ ॥ [੨੪]ਕਾਟਿ ਦਯੋ ਅਸਿਧੁਜ ਨਰ ਨਾਹਰ ॥੩੭੪॥ [੨੫]ਪੁਨਿ ਰਾਛਸ ਕਾ ਕਾਟਾ ਸੀਸਾ ॥ [੨੬]ਸ੍ਰੀ ਅਸਿਕੇਤ ਜਗਤ ਕੇ ਈਸਾ ॥ [੨੭]ਪੁਹਪਨ ਬ੍ਰਿਸਟਿ ਗਗਨ ਤੇਂ ਭਈ ॥ [੨੮]ਸਭਹਿਨ ਆਨਿ ਬਧਾਈ ਦਈ ॥੩੭੫॥ [੨੯]ਧੰਨਯ ਧੰਨਯ ਲੋਗਨ ਕੇ ਰਾਜਾ ॥ [੩੦]ਦੁਸਟਨ ਦਾਹ; ਗਰੀਬ ਨਿਵਾਜਾ[0] ॥ [੩੧]ਅਖਲ ਭਵਨ ਕੇ ਸਿਰਜਨਹਾਰੇ ॥ [੩੨]ਦਾਸ ਜਾਨਿ ਮੁਹਿ ਲੇਹੁ ਉਬਾਰੇ ॥੩੭੬॥ ਕਬਯੋ ਬਾਚ ਬੇਨਤੀ॥ ਚੌਪਈ ॥* [੩੩]ਹਮਰੀ ਕਰੋ ਹਾਥ ਦੈ ਰੱਛਾ ॥ [੩੪]ਪੂਰਨ ਹੋਇ ਚਿੱਤ ਕੀ ਇੱਛਾ ॥ [੩੫]ਤਵ ਚਰਨਨ ਮਨ ਰਹੈ ਹਮਾਰਾ ॥ [੩੬]ਅਪਨਾ ਜਾਨ ਕਰੋ ਪ੍ਰਤਿਪਾਰਾ ॥੩੭੭॥ [੩੭]ਹਮਰੇ ਦੁਸਟ ਸਭੈ ਤੁਮ ਘਾਵਹੁ ॥ [੩੮]ਆਪੁ ਹਾਥ ਦੈ ਮੋਹਿ ਬਚਾਵਹੁ ॥ [੩੯]ਸੁਖੀ ਬਸੈ ਮੋਰੋ ਪਰਿਵਾਰਾ[i] ॥ [੪੦]ਸੇਵਕ ਸਿੱਖਯ ਸਭੈ ਕਰਤਾਰਾ ॥੩੭੮॥ [੪੧]ਮੋ ਰੱਛਾ ਨਿਜੁ ਕਰ ਦੈ [1]ਕਰਿਯੈ॥ [੪੨]ਸਭ ਬੈਰਿਨ ਕੌ ਆਜ [1]ਸੰਘਰਿਯੈ[ii] ॥ [੪੩]ਪੂਰਨ ਹੋਇ ਹਮਾਰੀ ਆਸਾ ॥ [੪੪]ਤੋਰਿ ਭਜਨ ਕੀ ਰਹੈ ਪਯਾਸਾ ॥੩੭੯॥ [੪੫]ਤੁਮਹਿ ਛਾਡਿ ਕੋਈ ਅਵਰ ਨ ਧਯਾਊਂ ॥ [੪੬]ਜੋ ਬਰ [2]ਚਾਹੌਂ ਸੁ ਤੁਮ ਤੇ ਪਾਊਂ ॥ [੪੭]ਸੇਵਕ ਸਿੱਖਯ ਹਮਾਰੇ ਤਾਰਿਯਹਿ ॥ [੪੮]ਚੁਨਿ ਚੁਨਿ ਸੱਤ੍ਰੁ ਹਮਾਰੇ ਮਾਰਿਯਹਿ ॥੩੮੦॥ [੪੯]ਆਪੁ ਹਾਥ ਦੈ ਮੁਝੈ [3]ਉਬਰਿਯੈ॥ [੫੦]ਮਰਨ ਕਾਲ ਕਾ ਤ੍ਰਾਸ [3]ਨਿਵਰੀਯੈ ॥ [੫੧]ਹੂਜੋ ਸਦਾ ਹਮਾਰੇ ਪੱਛਾ ॥ [੫੨]ਸ੍ਰੀ ਅਸਿਧੁਜ ਜੂ ਕਰਿਯਹੁ ਰੱਛਾ ॥੩੮੧॥ [੫੩]ਰਾਖਿ ਲੇਹੁ ਮੁਹਿ ਰਾਖਨਹਾਰੇ ॥ [੫੪]ਸਾਹਿਬ ਸੰਤ ਸਹਾਇ ਪਯਾਰੇ ॥ [੫੫]ਦੀਨ ਬੰਧ ਦੁਸਟਨ ਕੇ ਹੰਤਾ ॥ [੫੬]ਤੁਮ ਹੋ ਪੁਰੀ ਚਤੁਰਦਸ ਕੰਤਾ ॥੩੮੨॥ [੫੭]ਕਾਲ ਪਾਇ ਬ੍ਰਹਮਾ

1. ਕਰੀਐ-ਸੰਘਰੀਐ (ਪੜ੍ਹੋ) । 2. ਚਹੌਂ । 3. ਉਬਰੀਐ-ਨਿਵਰੀਐ (ਪੜ੍ਹੋ)

*. ਜਿਹੜੇ ਸੱਜਣ ਕਬਿਯੋ ਬਾਚ ਚੌਪਈ ਨੂੰ ਸ੍ਰੀ ਗੁਰੂ ਦਸਮੇਸ਼ ਪਾਤਸ਼ਾਹ ਜੀ ਦੀ ਕ੍ਰਿਤ ਮੰਨਦੇ ਹਨ, ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਨੂੰ ਅੱਧ ਪ੍ਰਚੱਧ ਤੇ ਪਾਖਯਾਨ ਨੂੰ ਉੱਕਾ ਹੀ ਨਿਰਮੂਲ ਤੇ ਸਾਕਤ ਕਵੀ ਦੀ ਸੋਚਣੀ ਮੰਨਦੇ ਹਨ । ਉਹ ਇਹ ਨਹੀਂ ਜਾਣਦੇ ਕਿ ਕਬਿਯੋ ਬਾਚ ਚੌਪਈ ਲਿਖੀ ਇਕਸ ਪਰਕਰਣ ਵਿਚ ਹੈ ਇਸ ਦੇ ਲਿਖਣ ਤੇ ਉਚਾਰਨ ਦਾ ਸੋਮਾ ਕਿਹੜਾ ਹੈ ? ਤਕੋ ਗੌਰ ਨਾਲ । ਭੋਹੇ ਹੋਏ ਰਾਜੇ ਤੇ ਰਾਣੀਆਂ ਲੱਖਾਂ ਦੇ ਪਦਾਰਥਾਂ ਨੂੰ ਪਾ ਕੇ ਵਿਸ਼ੇ ਵਿਕਾਰਾਂ ਦੀ ਜੀਵਨੀ ਜੀ ਕੇ ਸੁੰਦਰਤਾ ਨੂੰ ਕਰੂਪ ਕਰਨ ਵਾਲਾ ਪ੍ਰਮ ਪਿਤਾ ਤੋਂ ਦੂਰ ਦੁਰਾਡੇ ਜਾਣ ਵਾਲੇ ਲੋਕਾਂ ਦਾ ਕਿਰਦਾਰ ਤੇ ਚਾਲ ਚਲਨ ਦਾ ਨਕਸ਼ਾ ਦੇ ਕੇ ਧਰਮੀ ਪੁਰਸ਼ਾਂ ਦਾ ਚਿਹਨ ਤੇ ਕਰਤਵ ਦੱਸ ਕੇ ਅੰਤ ਵਿਚ ਸਤੀ ਤੇ ਪਤੀ ਵਰਤ ਇਸਤਰੀ ਵਾਂਗ ਆਪਣੇ ਮਾਲਕ ਅਗੇ ਦਾਸੀ ਭਾਵ ਲੈ ਕੇ ਬੇਨਤੀ ਕਰਨੀ ਦਸਦੇ ਹਨ। ਪ੍ਰਕਰਣ ਨੰਬਰ ਵੀ ਮੁੱਢ ਤੋਂ ਤਰਤੀਵ ਵਾਰ ਚਲ ਰਿਹਾ ਹੈ। ਹੈਵੀ ਚਰਿਤ੍ਰੋ ਪਾਖਯਾਨੇ ਦਾ ਹਿੱਸਾ ਅੰਕ ਨੰ ਇਕ ਤੋਂ ਚੱਲਕੇ (੩੭੪) ਰਾਛਸ ਦਾ ਸਿਰ ਕੱਟਕੇ ਅਕਾਲ ਪੁਰਖ ਦਾ ਦੇਵ ਮੰਡਲ ਤੇ ਕੁਲ ਸੰਸਾਰ ਵਲੋਂ ਦੈਂਤ ਕਾਲ ਦੀ ਪੀੜਾ ਤੋਂ ਛੁਟਕਾਰਾ ਤੇ ਅਜਾਦੀ ਦੀ ਪ੍ਰਾਪਤੀ ਤੇ ਸ਼ੁਕ੍ਰ ਅਦਾ ਕੀਤਾ ਜਾ ਰਿਹਾ ਹੇ । ਕੀ ਅਸੀਂ ਅੰਗਰੇਜਾਂ ਤੋਂ ਮੁਕਤੀ ਭਾਵ (ਆਜ਼ਾਦੀ) ਲੈ ਕੇ ਦੇਣ ਵਾਲਿਆਂ ਦਾ ਧੰਨਵਾਦ ਜਾਂ ਸ਼ੁਕ੍ਰ ਅਦਾ ਨਹੀਂ ਕਰਦੇ ਉਹਨਾ ਦੇ ਮੇਲੇ ਲਾਉਂਦੇ ਹਾਂ - ਉਹਨਾਂ ਦੇ ਦਿਨ ਮਨਾਉਂਦੇ ਹਾਂ, ਉਹਨਾਂ ਦੇ ਜਸ਼ਨਾਂ ਤੇ ਲੱਖਾਂ ਰੁਪੈ ਖਰਚ ਕਰਦੇ ਹਾਂ ਘੀ ਦੇ ਚਰਾਗ ਜਗਾਉਂਦੇ ਹਾਂ, ਫੇਰ ਦੈਂਤਾਂ ਤੋਂ ਛੁਟਕਾਰਾ ਲੈ ਕੇ ਦੇਣ ਵਾਲੇ ਅਕਾਲ ਪੁਰਖ ਜਾਂ ਉਸਦੇ ਹੋਰ ਅਨੇਕਾਂ ਰੂਪ ਧੰਨ ਧੰਨਤਾ ਦੇ ਪਾਤਰ ਨਹੀਂ । ਕਿਤੀ ਹਾਸੋ ਹੀਣੀ ਹੈ ਇਹ ਗੱਲ ਜੋ ਇਸ ਤੋਂ ਮੂੰਹ ਮੋੜਨਾ ਹੈ । ਗੁਰਦੇਵ ਦੇ ਪਹਿਲਾਂ ਅਕਾਲ ਪੁਰਖ ਦਾ ਦੇਵਤਿਆਂ ਵੱਲੋਂ ਅਤੇ ਆਪਣੇ ਵਲੋਂ ਧੰਨਵਾਦ ਕਰਦੇ ਹਨ, ਫੇਰ ਕਹਿੰਦੇ ਹਨ ਕਿ ਜਿਵੇਂ ਦੁਸਟਾਂ ਨੂੰ ਗਾਲ ਕੇ ਆਪਣੇ ਸੇਵਕਾਂ ਦੀ ਤੁਸਾਂ ਰੱਛਾ ਕਰਦੇ ਆ ਰਹੇ ਹੋ ਇਸੇ ਤਰ੍ਹਾਂ ਮੈਨੂੰ ਆਪਣਾ ਦਾਸ ਜਾਣ ਕੇ ਆਹ ਮੇਰੀ ਮੰਗਾਂ ਪੂਰੀ ਕਰ ਦੇਹੋ - ਉਹ ਮੰਗਾਂ ਕਿਹੜੀਆਂ ਹਨ ਦੇਖੋ -☛✡

..... ਕਰਕੇ ਬੋਲਿਆ ਕਿ-

੧. ਐ ਕਾਲ! ਤੂੰ ਆਪਣੇ ਬਲ ਤੇ ਨਾ ਫੁੱਲ ।
੨. ਆ ਮੁੜਕੇ ਮੇਰੇ ਨਾਲ ਜੁੱਧ ਕਰ ।
੩. ਮੈਂ ਇਕ ਹੀ ਕ੍ਰੋੜਾਂ ਵਿਚੋਂ ਬਥੇਰਾ ਹਾਂ । ਐ ਅਸਧੁਜ!
੪. ਇਉਂ ਨਾ ਸਮਝ ਕਿ ਕੋਈ ਦੈਂਤ ਹੈ ਹੀ ਨਹੀਂ ਹੁਣ ਤਾਂ ਜਾਂ (ਅਸਧੁਜ) ਤੂੰ ਨਹੀਂ ਜਾਂ (ਦਾਨਵ) ਮੈਂ ਨਹੀਂ ॥੩੬੯॥
੫. ਉਹ ਦੈਂਤ ਜੁੱਧ ਛੱਡ ਕੇ ਇਕ ਪੈਰ ਵੀ ਪਿਛਾਂਹ ਨਾ ਹਟਿਆ ।
੬. ਜੋ ਦੈਂਤਾਂ ਦਾ ਮਹਾਰਾਜਾ ਸੀ ।
੭. ਮੁਰਦਿਆਂ ਦੀਆਂ ਆਂਦਰਾਂ ਲੈ ਕੇ ਗਿੱਧ ਅਕਾਸ਼ ਵੱਲ ਚਲੇ ਗਏ - ਇਧਰ ਦੈਂਤਾਂ ਦਾ ਮਹਾਰਾਜਾ ।
੮. ਅਤੇ ਅਸਕੇਤ ਦੋਵੇਂ ਹਠ ਨਾਲ ਤੀਰ ਚਲੌਣ ਲੱਗੇ ॥੩੭੦॥
੯. ਦੈਂਤ ਨੇ ਬੇਅੰਤ ਜੁੱਧ ਵਿਚ ਤੀਰ ਚਲਾਏ ।
੧੦. ਖੜਕੇਤ (ਅਸਧੁਜ) ਨੇ ਵੇਖ ਕੇ ਸਾਰੇ ਕੱਟ ਸੁੱਟੇ ।
੧੧. ਵੀਹ ਹਜ਼ਾਰ ਅਸੁਰਾਂ ਦੇ ਉਤੇ ਬਾਣ ਚਲਾਏ - ਜੋ
੧੨. ਅਸਧੁਜ ਨੇ ਅਨੇਕ ਪ੍ਰਕਾਰ ਛੱਡੇ ॥੩੭੧॥
੧੩. ਉਪ੍ਰੰਤ ਮਹਾਂ ਕਾਲ ਨੇ ਜੀਅ ਵਿਚ ਕ੍ਰੋਧ ਕੀਤਾ ।
੧੪. ਕਮਾਣ ਨੂੰ ਘੁਮਕਾਰ ਕੇ ਪੈਰ ਜਮਾ ਲਏ ।
੧੫. ਇਕ ਬਾਣ ਨਾਲ ਉਸ ਦਾ ਝੰਡਾ ਡੇਗ ਦਿੱਤਾ ।
੧੬. ਦੂਜੇ ਤੀਰ ਨਾਲ ਉਸ ਦਾ ਛਤ੍ਰ ਉਡਾ ਦਿੱਤਾ ॥੩੭੨॥
੧੭. ਦੋ ਤੀਰ ਮਾਰ ਕੇ ਉਸਦੇ ਦੋਇ ਰਥ ਦੇ ਪਹੀਏ ਤੋੜ ਦਿੱਤੇ।
੧੮. ਫੇਰ ਇਕ ਤੀਰ ਨਾਲ ਉਸਦਾ ਮੂੰਹ ਤੋੜ ਦਿੱਤਾ ।
੧੯. ਚਾਰ ਹੀ ਤੀਰਾਂ ਨਾਲ ਰਥ ਦੇ ਚਾਰੇ ਘੋੜੇ -
੨੦. ਮਾਰ ਸੁੱਟੇ ਸਾਰੇ ਜਗਤ ਦੇ ਰਾਜੇ (ਖੜਗਕੇਤ) ਨੇ ॥੩੭੩॥
੨੧. ਫੇਰ ਦੈਂਤ ਦਾ ਮੱਥਾ ਭੰਨ ਦਿੱਤਾ ।
੨੨. ਸ੍ਰੀ ਅਸਕੇਤ ਜਗਤ ਦੇ ਈਸ਼ਵਰ (ਮਾਲਿਕ) ਨੇ ।
੨੩. ਦੂਜੇ ਬਾਣ ਦੇ ਨਾਲ ਉਸਦੇ ਦੋਵੇਂ ਹੱਥ ਤੇ ਹੱਥ ਦੇ ਸ਼ਸਤਰ ਕੱਟ ਗਿਰਾਏ ।
੨੪. ਅਸਧੁਜ ਸਾਰੇ ਨਰਾਂ ਦੇ ਸ਼ੇਰ ਨੇ ॥੩੭੪॥
੨੫. ਫੇਰ ਉਸ ਦੈਂਤ ਦਾ ਸਿਰ ਕੱਟ ਦਿੱਤਾ ।
੨੬. ਸ੍ਰੀ ਅਸਕੇਤ ਜਗਤ ਦੇ ਈਸ਼ਵਰ ਨੇ ।
੨੭. ਇਸ ਦੈਂਤ ਦਾ ਸਿਰ ਕਟਿਆ ਜਾਣ ਕਰਕੇ ਦੇਵਤਿਆਂ ਨੇ ਖੁਸ਼ੀ ਪ੍ਰਗਟ ਕਰਦਿਆਂ ਅਕਾਸ਼ ਤੋਂ ਫੁੱਲਾਂ ਦੀ ਬਾਰਸ਼ ਕਰ ਦਿੱਤੀ ।
੨੮. ਸਾਰੇ ਦੇਵਤਿਆਂ ਨੇ ਅਕਾਲ ਪੁਰਖ ਨੂੰ ਵਧਾਈਆਂ ਦਿੱਤੀਆਂ ॥੩੭੫॥
੨੯. ਧੰਨ ਹੋ ਧੰਨ ਹੋ ਐ ਸਾਰੇ ਲੋਕਾਂ ਦੇ ਰਾਜਨ!!
੩੦. ਦੁਸ਼ਟਾਂ ਨੂੰ ਦਾਹ (ਸਾੜਕੇ) ਗਰੀਬਾਂ ਨੂੰ ਨਿਵਾਜਣ ਵਾਲੇ!
੩੧. ਕੁਲ ਭਵਨਾ ਦੇ ਸਿਰਜਕ (ਪੈਦਾ ਕਰਨ ਵਾਲੇ)[11] ਅੱਗੇ ਲੇਖਕ ਸ੍ਰੀ ਦਸਮੇਸ਼ ਬੇਨਤੀ ਕਰਦਾ ਹੈ ਕਿ ਮੈਂ ਵੀ ਤੇਰਾ ਦਾਸ ਹਾਂ।
੩੨. ਮੈਨੂੰ ਆਪਣਾ ਦਾਸ ਜਾਣ ਕੇ ਬਚਾ ਲਵੋ ਜੀ ॥੩੭੬॥
੩੩. (ਸਮੂਹ ਇਸ ਸ੍ਰੀ ਦਸਮ ਬਾਣੀ ਕਾਵਕਾਰ ਸ੍ਰੀ ਕਲਗੀਧਰ ਜੀ ਨਿਮਰ ਸੂਚਕ ਬਚਨ ਚੌਪਈ ਸਾਹਿਬ ਦੁਆਰਾ ਉਚਾਰਨ ਕਰਦੇ ਹਨ) ਚੌਪਈ ॥ ਹੇ ਪ੍ਰਭੂ! ਆਪਣਾ ਹੱਥ ਦੇ ਕੇ ਮੇਰੀ ਰੱਛਾ ਕਰੋ ।
੩੪. ਤਾਂ ਕਿ ਮੇਰੇ ਚਿਤ ਦੀ ਇੱਛਾ ਪੂਰੀ ਹੋ ਜਾਵੇ । (ਇੱਛਾ ਕੀ ਹੈ ?)
੩੫. ਮੇਰਾ ਮਨ ਤੇਰੇ ਚਰਨਾਂ ਨਾਲ ਜੁੜਿਆ ਰਹੇ ।
੩੬. ਮੈਨੂੰ ਤੁਸੀਂ ਆਪਣਾ ਜਾਣ ਕੇ ਪ੍ਰਿਤਪਾਲਨਾ ਕਰੋ ॥੩੭੭॥
੩੭. ਮੇਰੇ ਵੈਰੀ ਤੁਸੀਂ ਸਾਰੇ ਹੀ ਮਾਰ ਮੁਕਾਉ ।
੩੮. ਮੈਨੂੰ ਤੁਸੀਂ ਆਪਣਾ ਹੱਥ ਦੇ ਕੇ ਬਚਾ ਲਵੋ, ਤਾਂ ਕਿ-
੩੯. ਮੇਰਾ ਪ੍ਰਵਾਰ ਸੁਖ ਨਾਲ ਵਸ ਸਕੇ - ਹੇ ਕਰਤਾਰ!
੪੦. ਮੇਰੇ ਸੇਵਕ ਤੇ ਸਿੱਖ ਸਾਰੇ ਹੀ ਸੁਖੀ ਵਸਣ (ਬੱਸ, ਇਹ ਹੀ ਮੇਰਾ ਪਰਿਵਾਰ ਹੈ) ॥੩੭੮॥
੪੧. ਮੇਰੀ ਰੱਛਾ ਆਪਣਾ ਹੱਥ ਮੇਰੇ ਸਿਰ ਤੇ ਰੱਖਕੇ ਕਰੋ।
੪੨. ਸਾਰੇ ਵੈਰੀਆਂ ਨੂੰ ਅੱਜ ਹੀ ਨਾਸ ਕਰ ਦੇਹੋ ।
੪੩. ਇਹ ਮੇਰੀ ਆਸ ਪੂਰੀ ਹੋ ਜਾਵੇ ਤਾਂ ਕਿ ਨਚਿੰਤ ਹੋ ਕੇ
੪੪. ਤੇਰੇ ਭਜਨ ਦੀ ਪਿਆਸ ਬੁਝਾ ਸਕਾਂ ॥੩੭੯॥
੪੫. ਤੈਨੂੰ ਛੱਡ ਕੇ ਕਿਸੇ ਹੋਰ ਦਾ ਧਿਆਨ ਸਿਮਰਨ ਨਹੀਂ ਕਰਾਂਗਾ ।
੪੬. ਜੋ ਵੀ ਮੇਰੀ ਲੋੜ ਹੋਵੇ ਉਹ ਤੈਥੋਂ ਹੀ ਹਾਸਲ ਕਰਾਂਗਾ
੪੭. ਮੇਰੇ ਸੇਵਕ ਤੇ ਸਿੱਖ ਸਾਰੇ ਹੀ ਪਾਰ ਕਰ ਦਿਉ ।
੪੮. ਸਾਡੇ (ਅੰਦਰਲੇ ਅਤੇ ਬਾਹਰਲੇ) ਵੈਰੀ ਧਰਮ ਦੋਖੀਆਂ ਨੂੰ ਚੁਣ-ਚੁਣ (ਲੱਭ-ਲੱਭ) ਕੇ ਮਾਰ ਦਿਉ- (ਜਿਵੇਂ ਦੈਂਤਾਂ ਨੂੰ ਮਾਰਿਆ ਸੀ) ॥੩੮੦॥
੪੯. ਆਪਣਾ ਹੱਥ ਦੇ ਕੇ ਮੈਨੂੰ ਉਹਨਾਂ ਤੋਂ ਬਚਾ ਲਉ ।
੫੦. ਦੂਜੀ ਬੇਨਤੀ ਇਹ ਕਿ ਮੌਤ ਦੇ ਸਮੇਂ ਦਾ ਦੁਖ ਭੈ ਦੂਰ ਕਰ ਦਿਹੋ ।
੫੧. ਸਦਾ ਹੀ ਸਾਡੇ ਅੰਗ-ਸੰਗ ਹੋ ਕੇ ਰਹਿਣਾ-ਹਮੇਸ਼ਾਂ ਪੱਖ ਕਰਨਾ ਜੀ!
੫੨. ਐ ਸ੍ਰੀ ਕਾਲ! ਕ੍ਰਿਪਾਨ ਵਾਲੇ ਮੇਰੀ ਰੱਛਾ ਕਰੋ ॥੩੮੧॥
੫੩. ਹੇ ਰਖਣਹਾਰ ਮੈਨੂੰ ਰੱਖ ਲਵੋ - ਕਿਰਪਾ ਧਾਰ ।
੫੪. ਹੇ ਮੇਰੇ ਸਾਹਿਬ, ਸੰਤਾਂ ਦੇ ਪਿਆਰੇ
੫੫. ਹੇ ਦੀਨਾਂ ਦੇ ਮਿੱਤਰ ਦੁਸ਼ਟਾਂ ਨੂੰ ਮਾਰਨ ਵਾਲੇ!
੫੬. ਤੂੰ ਹੀ ਹੈਂ ਚੌਦਾਂ ਭਵਨਾ ਦਾ ਮਾਲਿਕ ॥੩੮੨॥
੫੭. ਕਾਲ ਪਾ ਕੇ ......

---

ਕਬਿਯੋ ਬਾਚ ਚੌਪਈ ਵਿਚ ਅੰਕ ੩੭੬ ਤੋਂ ਅੱਗੇ

i ਸਾਰੇ ਹੀ ਸਿਖ ਤੇ ਸੇਵਕ ਆਪਦਾ ਪਰਿਵਾਰ ਹੈ -

ii ਇਸ ਵਿਚ ਰੁਹਾਨੀ ਬੈਰਾਨੀ ਤੇ ਜਾਨੀ ਤਿੰਨੈ ਕਿਸਮ ਦੇ ਵੈਰੀ ਆ ਜਾਂਦੇ ਨੇ

0 ਇਸ ਪ੍ਰਕਰਣ ਦੀ ਪੁਸ਼ਟੀ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਐਉਂ ਕੀਂ ਹੈ :- ਕਰਿ ਕਿਰਪਾ ਆਪਣੀ ਆਪਨੇ ਦਾਸ ਰਖਿ ਲੀਏ ॥ ਨਿੰਦਕ ਨਿੰਦਾ ਕਰਿ ਪਚੇ ਜਮ ਕਾਲਿ ਗ੍ਰਸੀਏ ॥੧॥ਰਹਾਉ॥ ਸੰਤਾ ਏਕੁ ਧਿਆਵਨਾ ਦੂਸਰ ਕੋ ਨਹਿੰਨਾ ॥ ਏਕਸੁ ਆਗੈ ਬੇਨਤੀ ਰਵਿਆ ਸਰਬ ਥਾਇ ॥੨॥ ਕਥਾ ਪੁਰਾਤਨ ਇਉ ਸੁਣੀ ਭਗਤਨ ਕੀ ਬਾਨੀ ॥ ਸਗਲ ਦੁਸਟ ਖੰਡ ਖੰਡ ਕੀਏ ਜਨ ਲੀਏ ਮਾਨੀ ॥੩॥ ਸਤਿ ਬਚਨ ਨਾਨਕ ਕਹੈ ਪਰਗਟ ਸਭ ਮਾਹਿ ॥ ਪ੍ਰਭ ਕੇ ਸੇਵਕ ਸਰਣਿ ਪ੍ਰਭ ਤਿਨ ਕਉ ਭਉ ਨਾਹਿ ॥੪॥ ਪੰ:੮੧੫॥ ਮਹਲਾ ੫॥
ਇਸ ਪ੍ਰਕਰਣ ਵਿਚ ਪ੍ਰਗਟ ਕਰਕੇ ਵਿਆਖਿਆ ਸਹਿਤ ਦਰਸਾ ਦਿੱਤਾ ਹੈ ਕਿ ਪ੍ਰਮ ਪਿਤਾ ਅਕਾਲ_ਰਖ ਕਿਵੇਂ ਗੱਜ ਵੱਜ ਕੇ ਸੰਤਾਂ ਭਗਤਾਂ ਦੇਵਤਿਆਂ ਦੀ ਰੱਛਾ ਕਰਦਾ ਹੈ ਅਤੇ ਮਨਮੁਖ ਦੈਂਤਾਂ ਨੂੰ ਕਿਵੇਂ ਅੜੇ ਹਾਥੀ ਲੈਂਦਾ ਹੈ ।

## ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਵਿਚ ਮੰਗਲਾ ਚਰਨ

ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਵਿਚ ਮੰਗਲਾ ਚਰਨ ਦੇ ਦਰਸ਼ਨ ਕਰੋ ਕਿਸ ਦੇਵੀ ਦਾ ਅਵਤਾਰ ਦਾ ਕੀਤਾ ਹੋਇਆ ਹੈ ?
੧ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ ਹੈ ॥ ਇਹ ਲਿਖਿਆ ਮਿਲਦਾ ਹੈ-ਦੇਖੋ ਸ਼ਸਤ੍ਰਨਾਮ ਮਾਲਾ । ੧ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ ਇਹ ਦੇਖੋ- ਸੰਸਾਰ (ਸੁਖਮਣਾ) ੧ੴ ਹੁਕਮ ਸਤਿ ਸ੍ਰੀ ਵਾਹਿਗੁਰੂ ਜੀ ਕੀ ਫਤਹਿ, ਇਹ ਦੇਖੋ (ਜਫਰਨਾਮਾ) ੧ੴ ਵਾਹਿਗੁਰੂ ਜੀ ਕੀ ਫਤਹਿ-ਦੇਖੋ ਕ੍ਰਿਸ਼ਨਾ ਅਵਤਾਰ ਅਤੇ ਚੰਡੀ ਦੀ ਵਾਰ ਫੇਰ ਹੋਰ ਮਾਲ ਕੌਂਸ ਦੀ ਵਾਰ ॥ ੧ੴ ਵਾਹਿਗੁਰੂ ਜੀ ਕੀ ਫਤੇ ਇਹ ਦੇਖੋ ਪੰਜ ਵਾਰ ਲਿਖੀ 1. ਉਕਤਿ ਬਿਲਾਸ, 2. ਚਰਿਤ੍ਰਾਂ ਦੇ ਆਦ, 3. ਚੌਵੀ ਅਵਤਾਰ, 4. ੩੩ ਸਵੈਯੇ, 5. ਭਗਉਤੀ ਦੀ ਵਾਰ । ਵਾਹਿਗੁਰੂ ਜੀ ਕੀ ਫਤਹਿ, ਇਹ ਤਕੋ ਹਕਾਇਤਾਂ ਦੇ ਮੁੱਢ ਵਿਚ ॥ ਕੋਈ ਵਿਰੋਧੀ ਸਖਸ਼ ਆਪਣੀ ਲਿਖੀ ਪੁਸਤਕ ਵਿਚ ਸਿਰਫ 2 ਬਾਰ ਹੀ ਆਪਣੇ ਇਸ਼ਟ ਪਰੀਚੇ ਲਿਖੇ ਦੱਸੇ । ਅੱਗੇ ਹੋਰ ਤਕੋ ਜਾਪੁ ਸਾਹਿਬ ਦੇ ਨਿਰੋਲ ਤੇ ਨਿਰੋਲ ਦਸ ਪੰਨੇ ਆਪਣੇ ਇਸ਼ਟ ਦੇਵ ਦੀ ਸਿਫਤ ਵਿਚ ਹੈ । ਜਿਸ ਬਾਰੇ (ਭਾਈ ਭਜਨ ਸਿੰਘ ਸਿਧੂ ਪਟਿਆਲਾ) ਖਾਲਸਾ ਸਮਾਚਾਰ ੯ ਮਾਰਚ ੧੯੮੯ ਪੰ: ੭ ਤੇ ਲੇਖ ਲਿਖਦੇ ਹਨ ਕਿ ਜਾਪੁ ਸਾਹਿਬ ਵਿਚ ਗੁਰੂ ਗੋਬਿੰਦ ਸਿੰਘ ਜੀ ਅਕਾਲ ਪੁਰਖ ਨੂੰ ਸੰਬੋਧਨ ਕਰਕੇ ਕਹਿੰਦੇ ਹਨ ਕਿ ਤੇਰਾ ਕੋਈ ਖਾਸ ਮੰਡਲ ਨਹੀਂ ਹੈ । ਤੈਨੂੰ ਕੋਈ ਗਮੀ ਨਹੀਂ ਹੈ, ਤੂੰ ਕਰਮ ਕਾਂਡ ਤੋਂ ਪਰੇ ਹੈਂ ਤੂੰ ਕਿਸਨੂੰ ਮੰਨਦਾ ਨਹੀਂ ਹੈਂ । ਜਦੋਂ ਤੂੰ ਪ੍ਰਕਾਸ਼ ਕਰਦਾ ਹੈਂ । ਤਾਂ ਅਨੇਕਾਂ ਰੂਪ ਧਾਰ ਲੈਂਦਾ ਹੈਂ ਅਤੇ ਅੰਤ ਸਭ ਨੂੰ ਨਾਸ ਕਰਕੇ ਫਿਰ ਇਕੱਲਾ, ਇੱਕ ਰੂਪ ਬਣ ਬੈਠਦਾ ਹੈਂ । (ਅਮਾਨ ਹੈ ॥ ਨਿਧਾਨ ਹੈ ॥ ਅਨੇਕ ਹੈ ॥ ਫਿਰ ਏਕ ਹੈ) ਵੰਨਗੀ ਮਾਤ੍ਰ ਇਤਨਾ ਹੀ ਕਾਫੀ ਹੈ ਸਾਰਾ ਲੇਖ ਬਹੁਤ ਲੰਬਾ ਹੈ । ਐਥੇ ਬਸ ਨਹੀਂ ਇਹ ਮੰਗਲ ਹੋਰ ਅੱਗੇ ੩੯ ਸਫੇ ਤਕ ਨਿਰੀ ਅਕਾਲ ਉਸਤਤਿ ਦੇ ਰੂਪ ਵਿਚ ਇਸਟ ਦੇਵ ਦਾ ਮੰਗਲ ਫੈਲਿਆ ਹੋਇਆ ਹੈ । *ਜਿਸਤੇ, ਉਤਾਰ ਖਾਸੇ ਦਸਖਤ ਕਾ ॥ ਤੇ ਪਾਤਿਸ਼ਾਹੀ ੧੦* ਦੀ ਮੋਹਰ ਲੱਗੀ ਹੋਈ ਹੈ । ਜਿਸਦੇ ਆਦਿ ਵਿਚ *ਅਕਾਲ ਪੁਰਖ ਕੀ ਰਛਿ ਹਮਨੈ ॥ ਸਰਬ ਲੋਹ ਦੀ ਰਿਛ ਹੋਮ ਨੇ ॥ ਸਰਬ ਕਾਲ ਦੀ ਰਛਿਆ ਹਮਨੈ ॥ ਸਰਬ ਲੋਹ ਜੀ ਦੀ ਸਦਾ ਰਛਿਆ ਹਮਨੈ ॥* ਮੰਗਲ ਕਰਕੇ ਫੇਰ ਤ੍ਰਪ੍ਰਸਾਦਿ ਲਿਖਕੇ ਕ੍ਰਿਪਾ ਮੰਗੀ ਹੈ ਤੇ

ਬਪੁ ਧਰਾ ॥ [੧]ਕਾਲ ਪਾਇ ਸਿਵ ਜੂ ਅਵਤਰਾ ॥ [੨]ਕਾਲ ਪਾਇ ਕਰਿ ਬਿਸਨ ਪ੍ਰਕਾਸਾ ॥ [੩]ਸਕਲ ਕਾਲ ਕਾ [1]ਕਿਆ ਤਮਾਸਾ[i] ॥੩੮੩॥ [੪]ਜਵਨ ਕਾਲ ਜੋਗੀ ਸਿਵ ਕੀਓ ॥ [੫]ਬੇਦ ਰਾਜ, ਬ੍ਰਹਮਾ ਜੂ ਥੀਓ ॥ [੬]ਜਵਨ ਕਾਲ ਸਭ ਲੋਕ ਸਵਾਰਾ ॥ [੭]ਨਮਸਕਾਰ ਹੈ ਤਾਹਿ ਹਮਾਰਾ ॥ [੮]ਜਵਨ ਕਾਲ ਸਭ ਜਗਤ ਬਨਾਯੋ ॥ [੯]ਦੇਵ ਦੈਤ ਜੱਛਨ ਉਪਜਾਯੋ ॥ [੧੦]ਆਦਿ ਅੰਤਿ ਏਕੈ ਅਵਤਾਰਾ ॥ [੧੧]ਸੋਈ ਗੁਰੂ ਸਮਝਿਯਹੁ ਹਮਾਰਾ ॥੩੮੫॥ [੧੨]ਨਮਸਕਾਰ ਤਿਸਹੀ ਕੋ ਹਮਾਰੀ ॥ [੧੩]ਸਕਲ ਪ੍ਰਜਾ ਜਿਨ ਆਪੁ ਸਵਾਰੀ ॥ [੧੪]ਸਿਵਕਨ ਕੋ ਸਵਗੁਨ ਸੁਖ ਦੀਯੋ ॥ [੧੫]ਸੱਤ੍ਰੁਨ ਕੋ ਪਲ ਮੋ ਬਧ ਕੀਯੋ ॥੩੮੬॥ [੧੬]ਘਟ ਘਟ ਕੇ ਅੰਤਰ ਕੀ ਜਾਨਤ ॥ [੧੭]ਭਲੇ ਬੁਰੇ ਕੀ ਪੀਰ ਪਛਾਨਤ ॥ [੧੮]ਚੀਟੀ ਤੇ ਕੁੰਚਰ ਅਸਥੂਲਾ ॥ [੧੯]ਸਭ ਪਰ ਕ੍ਰਿਪਾ ਦ੍ਰਿਸਟਿ ਕਰਿ ਫੂਲਾ ॥੩੮੭॥ [੨੦]ਸੰਤਨ ਦੁਖ ਪਾਏ ਤੇ ਦੁਖੀ ॥ [੨੧]ਸੁਖ ਪਾਏ ਸਾਧਨ ਕੇ ਸੁਖੀ ॥ [੨੨]ਏਕ ਏਕ ਕੀ ਪੀਰ ਪਛਾਨੈ ॥ [੨੩]ਘਟ ਘਟ ਕੇ ਪਟ ਪਟ ਕੀ ਜਾਨੈ ॥੩੮੮॥ [੨੪]ਜਬ ਉਦਕਰਖ ਕਰਾ ਕਰਤਾਰਾ ॥ [੨੫]ਪ੍ਰਜਾ ਧਰਤ ਤਬ ਦੇਹ ਅਪਾਰਾ ॥ [੨੬]ਜਬ ਆਕਰਖ ਕਰਤ ਹੋ ਕਬਹੂੰ ॥ [੨੭]ਤੁਮ ਮੈਂ ਮਿਲਤ ਦੇਹ ਧਰ ਸਭਹੂੰ ॥੩੮੯॥ [੨੮]ਜੇਤੇ ਬਦਨ ਸ੍ਰਿਸਟਿ ਸਭ ਧਾਰੈ ॥ [੨੯]ਆਪੁ ਆਪਨੀ ਬੂਝਿ ਉਚਾਰੈ ॥ [੩੦]ਤੁਮ ਸਭ ਹੀ ਤੇ ਰਹਤ ਨਿਰਾਲਮ ॥ [੩੧]ਜਾਨਤ ਬੇਦ ਭੇਦ ਅਰੁ ਆਲਮ ॥੩੯੦॥ [੩੨]ਨਿਰੰਕਾਰ ਨਿਰਬਿਕਾਰ ਨ੍ਰਿਲੰਭ ॥ [੩੩]ਆਦਿ ਅਨੀਲ ਅਨਾਦਿ ਅਸੰਭ ॥ [੩੪]ਤਾ ਕਾ ਮੂੜ੍ਹ ਉਚਾਰਤ ਭੇਦਾ ॥ [੩੫]ਜਾ ਕੋ ਭੇਵ ਨ ਪਾਵਤ ਬੇਦਾ ॥੩੯੧॥ [੩੬]ਤਾ ਕੌ ਕਰਿ ਪਾਹਨ ਅਨੁਮਾਨਤ ॥ [੩੭]ਮਹਾਂ ਮੂੜ੍ਹ ਕਛੁ ਭੇਦ ਨ ਜਾਨਤ ॥ [੩੮]ਮਹਾਂਦੇਵ ਕੌ ਕਹਤ ਸਦਾ ਸਿਵ ॥ [੩੯]ਨਿਰੰਕਾਰ ਕਾ ਚੀਨਤ ਨਹਿ ਭਿਵ ॥੩੯੨॥ [੪੦]ਆਪੁ ਆਪੁਨੀ ਬੁਧਿ ਹੈ ਜੇਤੀ ॥ [੪੧]ਬਰਨਤ ਭਿੰਨ ਭਿੰਨ ਤੁਹਿ ਤੇਤੀ ॥ [੪੨]ਤੁਮਰਾ ਲਖਾ ਨ ਜਾਇ ਪਸਾਰਾ ॥ [੪੩]ਕਿਹ ਬਿਧਿ ਸਜਾ ਪ੍ਰਥਮ ਸੰਸਾਰਾ ॥੩੯੩॥ [੪੪]ਏਕੈ ਰੂਪ ਅਨੂਪ ਸਰੂਪਾ ॥ [੪੫]ਰੰਕ ਭਯੋ ਰਾਵ ਕਹੀ ਭੂਪਾ ॥ [੪੬]ਅੰਡਜ ਜੇਰਜ ਸੇਤਜ ਕੀਨੀ ॥ [੪੭]ਉਤਭੁਜ ਖਾਨਿ ਬਹੁਰਿ ਰਚਿ ਦੀਨੀ ॥੩੯੪॥ [੪੮]ਕਹੂੰ ਫੂਲਿ ਰਾਜਾ* ਹ੍ਵੈ ਬੈਠਾ ॥ [੪੯]ਕਹੂੰ ਸਿਮਟਿ ਭਯੋ ਸੰਕਰ ਇਕੈਠਾ ॥ [੫੦]ਸਿਗਰੀ ਸ੍ਰਿਸਟਿ ਦਿਖਾਇ ਅਚੰਭਵ ॥ [੫੧]ਆਦਿ ਜੁਗਾਦਿ ਸਰੂਪ ਸੁਯੰਭਵ ॥੩੯੫॥ [੫੨]ਅਬ ਰੱਛਾ ਮੇਰੀ ਤੁਮ ਕਰੋ ॥ [੫੩]ਸਿੱਖਯ ਉਬਾਰਿ ਅਸਿੱਖਯ ਸੰਘਰੋ ॥ [੫੪]ਦੁਸਟ ਜਿਤੇ ਉਠਵਤ ਉਤਪਾਤਾ ॥ [੫੫]ਸਕਲ ਮਲੇਛ ਕਰੋ ਰਣਘਾਤਾ ॥੩੯੬॥ [੫੬]ਜੇ ਅਸਿਧੁਜ ਤਵ ਸਰਨੀ ਪਰੇ ॥ [੫੭]ਤਿਨ ਕੇ ਦੁਸਟ ਦੁਖਿਤ ਹ੍ਵੈ ਮਰੇ[ii] ॥

*. ਇਸਨੂੰ ਬ੍ਰਹਮਾ ਨਾਲ ਵੀ ਲਾਇਆ ਜਾਂਦਾ ਹੈ ਕਿਤੇ ਫੁੱਲ ਦਾ ਰਾਜਾ ਬ੍ਰਹਮਾ ਹੋ ਕੇ ਬੈਠਾ ਹੈ ।

i. ਜਿਵੇਂ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਵਿਚ ਦਿਖਾਇਆ ਗਿਆ ਹੈ-ਜਾਂ ਅਸੀਂ ਹਾਲ ਵਿਚ ਵੇਖ ਰਹੇ ਹਾਂ ।

ii. ਤਫ਼ਕੋ ਆਦਿ ਗ੍ਰੰਥ ਸਾਹਿਬ ਜੋ ਜੋ ਸਰਣਿ ਪਇਆ ਹਰਿ ਰਾਇ ॥ ਸੋ ਦਾਸੁ ਰਖਿਆ ਆਪਣੈ ਕੰਠਿ ਲਾਇ ॥ ਜੇ ਕੋ ਬਹੁਤੁ ਕਰੈ ਹੰਕਾਰੁ ॥ ਓਹ ਖਿਨ ਮਹਿ ਰੁਲਤਾ ਖਾਕੂ ਨਾਲਿ ॥ਪੰ:੮੬੮॥ਮ:੫॥

☛ *ਪ੍ਰਣਵੋ ਆਦਿ ਏਕੰਕਾਰਾ ॥ ਜਲ ਥਲ ਮਹੀਅਲ ਕਿਓ ਪਸਾਰਾ* - ਦੀ ਚੌਪਈ ਲਿਖਕੇ ਉਸ ਤੇ ਵਿਸਥਾਰ ਨਾਲ ਉਪਮਾਤ੍ਰ ਕ੍ਰਿਪਾ ਤੇ ਕਿਹਾ ਹੈ ਕਿ ਹੇ ਅਕਾਲ ਪੁਰਖ ਮੈਂ ਜਿਧਰ ਦੇਖਦਾ ਹਾਂ ਸਾਰੇ ਰੂਪਾਂ ਦੇ ਵਿਚ ਤੈਨੂੰ ਹੀ ਵੇਖਦਾ ਹਾਂ ਤੂੰ ਕਿਤੇ ਨਾਰਦ ਦੇ ਰੂਪ ਵਿਚ ਬੇਨ ਬਜਾ ਰਿਹਾ ਹੈਂ, ਕਿਤੇ ਕ੍ਰਿਸ਼ਨ ਦੇ ਰੂਪ ਵਿਚ ਗਊਆਂ ਚਾਰ ਰਿਹਾ ਹੈਂ ਕਿਤੇ ਲੱਖਾਂ ਦਾ ਦੇਣਦਾਰ ਹੈਂ ਕਿਤੇ ਸੁੰਦਰ ਰਾਜ ਕੁਮਾਰ ਹੈਂ ਕਿਤੇ (ਜੋਬਨ ਕੇ ਜਾਲ ਹੋ ਕਿ ਕਾਲ ਹੂੰ ਕੇ ਕਾਲ ਹੋ ਕਿ ਸਤ੍ਰਨ ਕੇ ਸੂਲ ਹੋ ਕਿ ਮਿਤ੍ਰਨ ਕੇ ਪ੍ਰਾਨ ਹੋ) ੯ ॥੧੯॥ਪੰ:੧੩॥ ਏਸੇ ਪ੍ਰਕਰਣ ਦੇ ਵਿਚ ਸਾਡੇ ਮਹਾਨ ਨਿਤਨੇਮ ਦੇ ੨੦ ਸਵੈਯੇ ਆ ਜਾਂਦੇ ਨੇ । ਪੰ: ੩੯ ਤੇ ਬਚਿਤ੍ਰ ਨਾਟਕ ਅਰੰਭ ਹੁੰਦਾ ਹੈ ਅਤੇ ਤੁਸੀਂ ਪੜ੍ਹ ਚੁਕੇ ਹੋ ਖੜਗ ਕੇ ਖੜਗ ਤਲਵਾਰ ਦਾ ਮਾਲਿਕ (ਅਕਾਲ ਪੁਰਖ) ਨੂੰ ਨਮਸਕਾਰ ਕਰਦੇ ਕਹਿੰਦੇ ਹਨ । *ਦੋਹਰਾ ॥ ਨਮਸਕਾਰ ਸ੍ਰੀ ਖੜਗ ਕੋ ਕਰੋ ਸੋ ਹਿਤੁ ਚਿਤੁ ਲਾਇ ॥ ਪੂਰਨ ਕਰੋ ਗ੍ਰੰਥ ਇਹ ਤੁਮ ਮੁਹਿ ਕਰਹੁ ਸਹਾਇ ॥੧॥* ਮੰਗਲਾ ਚਰਨ ਦੇ ਪਾਰਖੂ ਖੋਜੀ ਤਕ ਲੈਣ ੧ ਤੋਂ ਚਲਕੇ ਪੰ: ੩੯ ਆਗਿਆ ਹੈ ਪਰ ਇਸ਼ਟ ਦੇਵ ਅਕਾਲ ਉਸਤਤਿ ਨਹੀਂ ਮੁਕੀ ਇਥੇ ਫੈਰ ਲਿਖਦੇ ਹਨ : ਸ੍ਰੀ ਕਾਲ ਜੀ ਕੀ ਉਸਤਤਿ ਜਿਸਦੇ ੪੬ ਪੰਨੇ ਅੰਤ ਵਿਚ ਲਿਖਿਆ ਹੈ :—*ਕਾਗਦ ਦੀਪ ਸਭੈ ਕਰਿ ਕੈ ਅਰ ਸਾਤ ਸਮੁੰਦ੍ਰਨ ਕੀ ਮਸੁ (ਸਿਆਹੀ) ਕੈ ਹੋ ॥ ਕਾਟ ਬਨਾਸਪਤੀ ਸਗਰੀ ਲਿਖਬੇ ਹੂ ਕੇ ਲੇਖਨ ਕਾਜ ਬਨੈ ਹੋ ॥ ਸਾਰ ਸੁਤੀ ਬਕਤਾ ਕਰਿ ਕੈ ਜੁਗਿ ਕੋਟ ਗਨੇਸਿ ਕੈ ਹਾਥ ਲਿਖੈ ਹੋ ॥ ਕਾਲ ਕ੍ਰਿਪਾਨ ਬਿਨਾ ਬਿਨਤੀ ਨ ਤਊ ਤੁਮ ਕੋ ਪ੍ਰਭ ਨੈਕ ਰਿਝੈ ਹੌ ॥੧੦੧॥* ਛੰਦ ਇਹ ਬਚਿਤ੍ਰ ਨਾਟਕ ਵਿਚ ਸ੍ਰੀ ਕਾਲ ਜੀ ਦੀ ਉਪਮਾਤ੍ਰ ਹੀ ਹਨ । ਵਿਰੋਧੀ ਸੱਜਨਾ ਨੂੰ ਇਹ ਤਾਂ ਦਿਸਦੇ ਹੀ ਨਹੀਂ ਉਹਨਾਂ ਨੂੰ ਤਾਂ ਆਹ ਹੀ ਦਿਖਾਈ ਦਿੱਤਾ ਹੈ ਕਿ ਗੰਦਾ ਅਸ਼ਲੀਲ ਸ਼ਬਦ ਲਿਖਣ ਵਾਲਾ ਕੋਈ ਸਾਕਤ ਕਵੀ ਹੈ । ਜੋ ਉਹਨਾਂ ਦਾ ਅਸਲ ਮਨੋਰਥ ਅਸਾਂ ਨਹੀਂ ਸਮਝਦੇ ਗੁਰੂ ਜੀ ਦਾ ਮਨੋਰਥ ਹੈ ਕਿ ਜੋ ਲੋਗ ਡਿੰਬ ਕਰਦੇ ਹਨ ਉਹਨਾਂ ਨੂੰ ਸਮਝਾਇਆ ਜਾਵੇ ਕਿ ਐ ਭਾਈ ਤੈਂ ਮੋਨ ਨੂੰ ਸਮਝਿਆ ਨਹੀਂ, ਮਾਨ ਦਾ ਤਿਆਗ ਨਹੀਂ ਕੀਤਾ ਅਸਲ ਭੇਖ ਧਾਰਨ ਨਹੀਂ ਕੀਤਾ ਸਿਰ ਮੁਨਾ ਲਿਆ ਹੈ ਸੋ ਕਬੀਰ ਜੀ ਦੇ ਇਸ ਦੋਹਰੇ ਦੀ ਪੁਸ਼ਟੀ ਕਰਦੇ ਹਨ :—ਕਬੀਰ ਮਨੁ ਮੁੰਡਿਆ ਨਹੀਂ ਕੇਸ ਮੁੰਡਾਇ ਕੋਇ॥ ਜੋ ਕਿਛੁ ਕੀਆ ਸੋ ਮਨ ਕੀਆ ਮੂੰਡਾ ਮੂੰਡੁ ਅਜਾਇ ॥੧੦੧॥ਪੰ:੧੩੬੯॥ ਗਲੇ ਵਿਚ ਕੰਠ ਦੀ ਮਾਲਾ ਪਾ ਲਈ ਹੈ, ਕਠੋਰਤਾ ਛੱਡੀ ਨਹੀਂ-ਕੀ ਲਾਭ ਸਿਰ ਤੇ ਜਟਾਂ ਦਾ ਭਾਰ ਚੁੱਕਣ ਦਾ । ਮੈਂ ਸੱਚ ਕਹਿੰਦਾ ਹਾਂ ਤੂੰ ਧਿਆਨ ਨਾਲ ਸੁਣ ਲੈ ਬਿਨਾਂ ਦੀਨ ਦਿਆਲ ਦੀ ਸਰਨ ਵਿਚ ਗਿਆਂ । ☛

ਬ੍ਰਹਮਾ ਨੇ ਜਨਮ ਲਿਆ ।
੧. ਕਾਲ (ਸਮਾਂ) ਪਾ ਕੇ ਹੀ ਸ਼ਿਵ ਜੀ ਮੈਚ ਤੇ ਆ ਕੇ ਉਤਰਿਆ ਭਾਵ ਅਵਤਾਰ ਲਿਆ।
੨. ਕਾਲ (ਸਮਾਂ ਵ ਹੁਕਮ) ਪਾ ਕੇ ਹੀ ਵਿਸ਼ਨੂ ਦਾ ਪ੍ਰਕਾਸ਼ ਹੋ ਹੋਇਆ।
੩. ਸਾਰਾ ਜਗਤ ਹੀ ਕਾਲ ਦਾ ਤਮਾਸ਼ਾ ਕੀਤਾ ਹੋਇਆ ਹੈਵ ਸਭ ਸਮੇਂ ਦੀ ਹੀ ਖੇਡ ਹੈ ॥੩੮੩॥
੪. ਹੇ ਸ੍ਰੀ ਅਕਾਲ ਜੀ! ਆਪ ਨੇ ਜਿਸ ਸ਼ੁਭ ਸਮੇਂ ਸ਼ਿਵ ਜੀ ਨੂੰ ਜੋਗੀ ਬਣਾਇਆ ਅਤੇ -
੫. ਇਸੇ ਤਰ੍ਹਾਂ ਬੇਦਾਂ ਦਾ ਬਾਦਸ਼ਾਹ ਬ੍ਰਹਮਾ ਜੀ ਹੋਇਆ
੬. ਜਿਸ ਵੇਲੇ ਸਾਰੇ ਲੋਕਾਂ (ਅਕਾਸ਼ਾਂ ਪਤਾਲਾਂ) ਦੀ ਸਥਾਪਨਾ ਕੀਤੀ
੭. ਉਸ ਸ਼ੁਭ ਅਵਸਰ ਅਥਵਾ ਸ਼ਕਤੀ ਨੂੰ ਮੇਰਾ ਨਮਸਕਾਰ ਹੈ ॥੩੮੪॥
੮. ਜਿਸ ਵੇਲੇ ਤੇ ਸਾਰਾ ਜਗਤ ਬਣਾਇਆ ।
੯. ਦੇਵਤੇ ਤੇ ਦੈਂਤਾਂ ਜੱਛ ਪੈਦਾ ਕੀਤੇ ।
੧੦. ਪਰ ਤੂੰ ਉਹਨਾਂ ਸਭ ਦੇ ਆਦਿ ਤੇ ਅੰਤ ਵਿਚ ਇਕੋ ਅਵਤਾਰ ਹੈਂ ।
੧੧. ਐ ਪਾਠਕੋ ਤੁਸੀਂ ਉਸੇ ਨੂੰ ਮੇਰਾ ਗੁਰੂ ਜਾਣ ਲਉ । ਉਹ ਹੈ ਮੇਰਾ ਗੁਰੂ ॥੩੮੫॥
੧੨. ਮੇਰੀ ਜਿਥੇ ਕਿਥੇ ਵੀ ਹੈ, ਕਿਸੇ ਤਰ੍ਹਾਂ ਵੀ ਹੈ । ਹਰ ਤਰ੍ਹਾਂ ਮੇਰੀ ਨਮਸਕਾਰ ਉਸੇ ਨੂੰ ਹੈ ਜਿਸ ਨੇ
੧੩. ਸਾਰੀ ਦੁਨੀਆਂ ਬਣਾਈ ਹੈ - ਆਪ
੧੪. ਜਿਸਨੇ ਆਪਣੇ ਸੇਵਕਾਂ ਨੂੰ (ਸਵਗੁਨ) ਹਰ ਪ੍ਰਕਾਰ ਦੇ ਸੁਖ ਦਿੱਤੇ ਹਨ ਅਥਵਾ (ਸਿਵਗੁਨ) = ਸ਼ਿਵ ਜੀ ਵਾਂਗ ਲੈਤਾ ਕਰਨ ਵਾਲੇ ਗੁਣ ਦਿੱਤੇ ।
੧੫. ਤੇ ਉਹਨਾਂ ਦੇ ਵੈਰੀਆਂ ਨੂੰ ਪਲ ਵਿਚ ਨਾਸ ਕੀਤਾ ਹੈ ॥੩੮੬॥
੧੬. ਸਭ ਦੇ ਹਿਰਦੇ ਦੀ ਗੱਲ ਜਾਣਦਾ ਹੈ ਜਿਹੜਾ-
੧੭. ਹਰ ਭਲੇ ਬੁਰੇ ਦੀ ਜੋ ਪੀੜ ਨੂੰ ਸਮਝਦਾ ਹੈ ।
੧੮. ਕੀੜੀ ਜਿਹਾ ਨਿੱਕਾ ਤੇ ਹਾਥੀ ਜਿਹਾ ਵੱਡਾ ।
੧੯. ਸਭ ਦੇ ਉਤੇ ਮਿਹਰ ਦੀ ਨਿਗਾ ਕਰਕੇ ਪ੍ਰਸੰਨ ਹੁੰਦਾ ਹੈ ॥੩੮੭॥
੨੦. ਜੇ ਉਸ ਦੇ ਸੰਤਾਂ ਨੂੰ ਦੁਖ ਹੁੰਦਾ ਹੈ ਤਾਂ ਉਹ ਵੀ ਦੁਖੀ ਹੁੰਦਾ ਹੈ ।
੨੧. ਜੇ ਉਸ ਦੇ ਸਾਧ ਨੂੰ ਸੁਖ ਮਿਲੇ ਤਾਂ ਉਹ ਸੁਖੀ ਹੁੰਦਾ ਹੈ।
੨੨. ਇਕ ਇਕ ਦੀ ਚੀਸ ਨੂੰ ਪਛਾਣਦਾ ਹੈ ।
੨੩. ਹਰ ਇਕ ਦੇ ਦਿਲ ਦੇ ਅੰਦਰ ਪ੍ਰਦੇ ਦੀ ਗੱਲ ਜਾਣਦਾ ਹੈ ॥੩੮੮॥
੨੪. ਹੇ ਕਰਤਾਰ! ਜਦੋਂ ਤੂ ਰਚਨਾ ਕਰਨੀ ਚਾਹੀ ।
੨੫. ਤਾਂ ਜਗਤ ਵਿਚ ਅਨੇਕਾਂ ਦੇਹਾਂ (ਸਰੀਰ) ਧਾਰ ਲੈਂਦਾ ਹੈ (ਦੇਹ ਧਰ) ਸਰੀਰ ਧਾਰੀ - ਜੀਵ ਜੰਤੂ ਲੈਂਦਾ ਹੈਂ।
੨੬. ਜਦੋਂ ਸਮੇਟਣਾ ਚਾਹੁੰਦਾ ਹੈਂ ।
੨੭. ਤਾਂ ਸਾਰੀਆਂ ਰੂਹਾਂ (ਦੇਹ ਧਾਰ)= ਸਰੀਰ ਧਾਰੀ - ਜੀਵ ਜੰਤੂ ਤੇਰੇ ਵਿਚ ਜਾ ਮਿਲਦੀਆਂ ਹਨ ॥੩੮੯॥
੨੮. ਸੰਸਾਰ ਵਿਚ ਜਿਤਨੇ ਵੀ (ਬਦਨ) = ਸਰੀਰ ਅਕਾਰ ਹਨ ।
੨੯. ਉਹ ਸਾਰੇ ਹੀ ਆਪੋ ਆਪਣੀ ਬੁਧੀ ਅਨੁਸਾਰ ਤੇਰਾ ਵਰਨਣ ਕਰਦੇ ਹਨ ।
੩੦. ਪਰ ਤੁਸੀਂ ਤਾਂ ਸਭ ਤੋਂ ਨਿਰਲੇਪ ਰਹਿੰਦੇ ਹੋ ।
੩੧. ਇਸ ਤੇਰੇ ਭੇਤ ਨੂੰ ਸਾਰੇ ਵੇਦ ਤੇ ਵਿਦਵਾਨ ਅਤੇ ਜਗਤ ਜਾਣਦਾ ਹੈ ॥੩੯੦॥
੩੨. ਤੂੰ ਆਪਣਾ ਨਿਰਅਕਾਰ ਤੇ ਨਿਰਬਿਕਾਰ ਤੇ ਗਿਆਨ ਪ੍ਰਾਪਤੀ ਤੋਂ ਬੇਮੁਥਾਜ ਹੈਂ।
੩੩. ਅਤੇ ਤੇਰੇ ਆਦਿ ਜਾਂ ਅਨਾਦਿ ਅਥਵਾ ਅੰਤ ਜਾਨਣਾ ਅਸੰਭਵ ਹੈ ।
੩੪. ਜੇ ਕੋਈ ਤੇਰੇ ਇਸ ਭੇਦ ਨੂੰ ਕਹਿੰਦਾ ਹੈ ਉਹ ਮੂਰਖ ਹਨ ।
੩੫. ਤੇਰੇ ਇਸ ਭੇਦ ਨੂੰ ਤਾਂ ਬੇਦ ਵ ਬੇਦ ਉਚਾਰਨ ਵਾਲੇ ਵੀ ਨਹੀਂ ਜਾਣ ਸਕੇ ॥੩੯੧॥
੩੬. ਪਰ ਜਿਹੜੇ ਲੋਕ ਤੈਨੂੰ ਪੱਥਰ ਕਰਕੇ ਪੂਜਦੇ ਹਨ ।
੩੭. ਉਹ ਤਾਂ ਮਹਾਂ ਮੂਰਖ ਕੁਝ ਵੀ ਤੇਰੇ ਇਸ ਭੇਦ ਨੂੰ ਨਹੀਂ ਜਾਣਦੇ ।
੩੮. ਉਹ ਤਾਂ ਮਹਾਂ ਦੇਵ (ਸ਼ਿਵ ਜੀ) ਨੂੰ ਵੀ ਕਲਿਆਣ ਕਾਰੀ ਸ਼ਿਵ ਕਹੀ ਜਾਂਦੇ ਨੇ ।
੩੯. ਪਰ ਹੇ ਨਿਰੰਕਾਰ ਤੇਰੇ ਭੇਤ ਨੂੰ ਉਹ ਨਹੀਂ ਸਮਝਦੇ ॥੩੯੨॥
੪੦. ਜਿਹੋ ਜਿਹੀ ਆਪੋ ਆਪਣੀ ਕਿਸੇ ਦੀ ਬੁੱਧੀ ਹੈ -ਉਸ
੪੧. ਅਨੁਸਾਰ ਉਹ ਤੇਰਾ ਵਖਿਆਨ ਦੇਈ ਜਾਂਦੇ ਨੇ ਜਦ ਕਿ-
੪੨. ਤੇਰੇ ਪਸਾਰੇ ਦਾ ਅੰਤ ਵੇਖਿਆ ਹੀ ਨਹੀਂ ਜਾਂਦਾ -
੪੩. ਕਿ ਤੈਂ ਕਿਸ ਢੰਗ ਨਾਲ ਪਹਿਲਾਂ ਇਹ ਸੰਸਾਰ ਸਿਰਜਿਆ ਹੈ ॥੩੯੩॥
੪੪. ਤੇਰਾ ਰੂਪ ਇਕੋ ਹੈ ਪਰ ਅਨੇਕਾਂ ਸੁੰਦਰ ਸਰੂਪ ਵਿਚ ਵਿਆਪ ਰਿਹਾ ਹੈ ।
੪੫. ਕਿਤੇ ਮੰਗਤਾ ਹੈ ਕਿਤੇ ਰਾਜਾ ਹੈ, ਕਿਤੇ ਮਹਾਰਾਜ - ਜਿਸ-
੪੬. ਰਚਨਾ ਲਈ ਅੰਡੇ ਤੋਂ, ਜੇਰ ਤੋਂ, ਪਸੀਨੇ ਤੋਂ ਤਿੰਨ ਖਾਣੀਆਂ ਕਰ ਦਿੱਤੀਆਂ ਹਨ ।
੪੭. ਫੇਰ ਚੌਥੀ ਧਰਤੀ ਤੋਂ ਬ੍ਰਿਛ ਪੌਦੇ ਆਦਿ ਉਤਭੁਜ ਦੀ ਰਚਨਾ ਕਰ ਦਿੱਤੀ ॥੩੯੪॥
੪੮. ਕਿਤੇ ਰਾਜਾ ਹੋ ਕੇ ਰਾਜ ਮਦ ਵਿਚ ਫੁੱਲਿਆ ਖੁਸ਼ ਬੈਠਾ ਹੈ।
੪੯. ਕਿਤੇ ਸੁੰਘੜ ਕੇ ਸਮਾਧੀ ਸথিਤ ਇਕੱਠਾ ਹੋਇਆ ਬੈਠਾ ਹੈ।
੫੦. ਸਾਰੀ ਦੁਨੀਆਂ ਨੂੰ ਬੜਾ ਅਚੰਭਾ ਦਿਖਾ ਕੇ ।
੫੧. ਫੇਰ ਆਦਿ ਅੰਤ ਤੇਰਾ ਸਰੂਪ ਸ੍ਵੈ ਪ੍ਰਕਾਸ਼ ਹੈ ॥੩੯੫॥
੫੨. ਜਿਥੇ ਤੂੰ ਅਸਚਰਜ ਕੌਤਕਾਂ ਦਾ ਸਵਾਮੀ ਹੈਂ ਉਥੇ ਹੁਣ ਮੇਰੀ ਰੱਛਾ ਵੀ ਤੁਸੀਂ ਕਰੋ ।
੫੩. ਗੁਰਮਤਿ ਧਾਰੀ ਸਿੱਖਾਂ ਨੂੰ ਬਚਾਉ ਤੇ ਮਨਮਤੀਏ ਅਸਿੱਖਾਂ ਨੂੰ ਖਤਮ ਕਰੋ ।
੫੪. ਜਿਤਨੇ ਵੀ ਦੁਸ਼ਟ ਉਤਪਾਤ ਉਪੱਦਰ ਚੁਕਦੇ ਨੇ ।
੫੫. ਉਹਨਾਂ ਸਾਰੇ ਭ੍ਰਿਸ਼ਟ ਬੁੱਧੀ ਮਲੇਛਾਂ ਨੂੰ ਜੁੱਧ ਸੰਸਾਰ ਰਣ ਭੂਮੀ ਵਿਚ ਮਾਰ ਮੁਕਾਉ ॥੩੯੬॥
੫੬. ਹੇ ਕ੍ਰਿਪਾਨ ਵਾਲੇ ਜੋ ਤੇਰੀ ਸਰਨ ਪਏ ਹਨ ।
੫੭. ਉਹਨਾਂ ਦੇ ਦੋਖੀ, ਦੁਸ਼ਟ ਦੁਖੀ ਹੋ ਕੇ ਮਰ ਗਏ ਨੇ।

---

☛ ਅੱਗੋਂ ਵਿਅੰਗ ਨਾਲ ਮੁਸਲਮਾਨ ਨੂੰ ਠੋਕਰ ਮਾਰਦੇ ਹਨ ਕਿ ਐ ਭਾਈ ਪ੍ਰਭੂ ਦੀ ਪ੍ਰਾਪਤੀ ਤਾਂ ਪ੍ਰੇਮ ਕਰਨ ਨਾਲ ਪਾਈ ਜਾਂਦੀ ਹੈ - ਸੁੰਨਤ ਕਰਨ ਨਾਲ ਪ੍ਰਭੂ ਨਹੀਂ ਭਿੱਜਦਾ ਜੋ ਅਸਲ ਰੂਪ ਵਿਚ ਐਉਂ ਹੈ :- *ਮੋਨ ਭਜੇ ਨਹੀਂ ਮਾਨ ਤਜੇ ਨਹੀਂ ਭੇਖ ਸਜੇ ਨਹੀਂ ਮੂੰਡ ਮੁੰਡਾਇ ॥ ਕੰਠ ਨ ਕੰਠੀ ਕਠੋਰ ਧਰੇ ਨਹੀਂ ਸੀਸੀ ਜਟਾਨ ਕੇ ਜੂਟ ਸਹਾਇ ॥ ਸਾਚ ਕਹੌਂ ਸੁਨਿ ਲੈ ਚਿਤਿ ਦੈ ਬਿਨੁ ਦੀਨ ਦਿਆਲ ਕੀ ਸ਼ਾਮ ਸਿਬਾਏ ॥ ਪ੍ਰੀਤਿ ਕਰੋ ਪ੍ਰਭੁ ਪਾਯਤ ਹੈ ਕਿਰਪਾਲ ਨ ਭੀਜਤ ਲਾਂਡ ਕਟਾਏ ॥*!! ੪੨ ਪੰਨਾ ਭੀ ਪ੍ਰਭੂ ਮਹਿਮਾ ਵਿਚ ਹੀ ਮੰਗਲਾਚਾਰ ਹੋ ਰਿਹਾ ਹੈ - ਜਿਸ ਤੋਂ ਅੱਗੇ ਸੰਸਾਰ ਉਤਪਤੀ ਤੇ ਆਪਣੀ ਕਥਾ ਪੰ: ੭੩ ਤੇ ਸਮਾਪਤ ਕਰਕੇ ਚੰਡੀ ਚਰਿਤਰ ਦਾ ਅਰੰਭ ਹੈ ਅਤੇ ਪੰ: ੭੨ ਦੇ ਅੰਤ ਵਿਚ ਇਸ ਸਾਰੇ ਕਥਨ ਦਾ ਨਿਚੋੜ ਸਾਰ ਅੰਸ਼ ਦੇ ਰੂਪ ਵਿਚ ਦਸਿਆ ਹੈ:—ਜਿਸਨੋ ਸਾਜਨ ਰਾਖਸੀ ਦੁਸਮਨ ਕਵਨ ਬਿਚਾਰ ॥ *ਛ੍ਵੈ ਨ ਸਕੈ ਤਿਹ ਛਾਹਿ ਕੋ ਨਿਹਫਲ ਜਾਇ ਗਵਾਰ ॥ ਜੇ ਸਾਧੂ ਸਰਨੀ ਪਰੇ ਤਿਨਕੇ ਕਵਨ ਬਿਚਾਰ ॥ ਦੰਤ ਜੀਭ ਜਿਮ ਰਖਿ ਹੈ ਦੁਸ਼ਟ ਅਰਿਸ਼ਟ ਸੰਘਾਰ ॥੨੫॥ ਪੰ:੭੨॥ਪਾ:੧੦॥* ਜਿਸਦਾ ਭਾਵ ਹੈ ਕਿ ਜਿਸਨੂੰ ਪ੍ਰੇਮ ਪ੍ਰਮਾਤਮ ਦੇਵ ਸਜ ਬਣ ਕੇ ਰੱਖਦਾ ਚਾਹੇ ਤਾਂ ਦੁਸਮਨ ਦੀ ਕਿਆ ਵਿਚਾਰ ਹੈ ਉਹ ਐਉਂ ਰਖ ਲੈਂਦਾ ਹੈ ਜਿਵੇਂ ਦੰਦ ਜੀਭ ਨੂੰ ਬਚਾ ਲੈਂਦੇ ਨੇ ਹੋਰ ਕਠੋਰ ਵਸਤੂਆਂ ਨੂੰ ਚੱਬ ਜਾਂਦੇ ਨੇ । ਪੰ: ੭੩ ਵੀ ਇਸੇ ਉਪਮਾ ਵਿਚ ਸਮਾਪਤ ਕਰਕੇ ਅਜੇ ਦਿਲ ਦੀ ਚਾਹ ਹੋਰ ਉਪਮਾ ਕਰਨ ਦੀ ਪ੍ਰਗਟ ਕਰਦੇ ਕਹਿੰਦੇ ਹਨ :—*ਛੋਰ ਕਥਾ ਤਬ ਪ੍ਰਥਮ ਸੁਨਾਊਂ ॥ ਅਬ ਚਾਹਤ ਫਿਰ ਕਰੌਂ ਬਡਾਈ ॥੧੧॥* ਚੰਡੀ ਚਰਿਤ੍ਰ ਦੇ ਅਰੰਭ ਵਿਚ ਫੇਰ ਆਪਣੇ ਇਸਟ ਦਾ ਮੰਗਲ ਕਰਦੇ ਹਨ - ਅਤੇ ਦੈਂਤਾਂ ਦਾ ਜੁੱਧ ਹੁੰਦਾ ਹੈ ਜੋ ਪ੍ਰੇਮ ਪੁਰਖ ਦੀ ਪ੍ਰਬਲਤਾ ਪ੍ਰਗਟ ਕਰਦਾ ਹੈ ਜੈਸਾ ਕਿ ਭਾਂਵੇਂ ਨਾਮ ਚੰਡ ਵੀ ਲਿਖਿਆ ਹੈ ਪਰ ਅਸਲ ਰੂਪ ਦਸਦੇ ਹਨ ਸਵੈਯਾ- *ਜੁਧ ਕਰਿਓ ਤਿਨ ਸੌਂ ਭਗਵੰਤ ਨਾ ਮਾਰ ਸਕੈ ਅਤ ਦੈਤ ਬਲੀ ਹੈ ॥ ਸਾਲ ਭਏ ਤਿਨ ਪੰਚ ਹਜਾਰ ਦੁਹੂ ਲਰਤੇ ਨਹਿ ਬਾਂਹਿ ਟਲੀ ਹੈ ॥ ਦੈਤਨ ਰੀਝ ਕਹਿਓ ਬਰ ਮਾਂਗ ਕਹਿਓ ਹਰਿ ਸੀਸਨ ਦੇਹ ਭਲੀ ਹੈ ॥ ਧਾਰਿ ਉਰੂ ਪਰਿ ਚ: ਸੋਂ ਕਾਟ ਕੈ ਜੋਤਿ ਲੈ ਆਪਨੇ ਅੰਗ ਮਲੀ ਹੈ ॥੧੧॥ਪੰ:੭੫॥* ਮਧਿ ਕੈਟਬ ਨਾਮੀ ਦੈਂਤ ਦੋਵੇਂ ਭਰਾ ਇਤਨੇ ਬਲੀ ਸਨ ਕਿ ਭਗਵਾਨ ਦੇ ਨਾਲ ੫੦੦੦ ਬਰਸ ਲੜਦੇ ਰਹੇ ਪਰ ਹਾਰ ਨਹੀਂ ਖਾਧੀ ਪ੍ਰਭੂ ਉਸਨੂੰ ਮਾਰ ਨਾ ਸਕਿਆ । ਅੰਤ ਪੰਜ ਹਜ਼ਾਰ ਸਾਲ ਲੜਨ ਉਪ੍ਰੰਤ ਪ੍ਰਭੂ ਨੇ ਮਾਇਆ ਫੇਰੀ ਦੈਂਤ ਮਤਾਸਰ ਹੋ ਕੇ ਕਹਿਣ ਲੱਗਾ ਕਿ ਮੈਂ ਇਤਨਾ ਬੜਾ ਕੱਦਾਵਰ ਬਲਵਾਨ ਹਾਂ ਤੇਰਾ ਛੋਟਾ ਜਿਹਾ ਵਜੂਦ ਹੈ - ਤੈਨੂੰ ਇਨਾ ਚਿਰ ਸਾਡੇ ਨਾਲ ਮੁਕਾਬਲਾ ਕਰਦਿਆਂ ਹੋ ਗਿਆ ਹੈ ਮੈਂ ਤੇਰੇ ਤੇ ਬੜਾ ਪ੍ਰਸੰਨ ਹਾਂ ਤੇਰੀ ਬਹਾਦਰੀ ਤੇ ਤੂੰ ਮੈਥੋਂ ਵਰ ਮੰਗ । ਤਾਂ ਭਗਵਾਨ ਨੇ ਸਿਰ ਮੰਗ ਲਿਆ । ਪਰ ਵਿਚਾਰਨ ਵਾਲੀ ਗੱਲ ਹੈ ਕਿ ਉਹ ਦੈਂਤ ਬਚਨ ਦਾ ਕਿਤਨਾ ਪੱਕਾ ਸੀ, ਉਸਨੇ ਸਿਰ ਦੇਣੋਂ ਨਾਂਹ ਨਹੀਂ ਕੀਤੀ । ਭਗਵਾਨ ਨੇ ਆਪਣੇ ਪੱਟ ਤੇ ਰੱਖ ਕੇ ਚਕ੍ਰ ਨਾਲ ਸਿਰ ਕੱਟ ਕੇ ਉਹਨਾਂ ਕੀ ਜੋਤਿ ਆਪਣੇ ਤਨ ਨਾਲ ਮਿਲਾ ਲਈ । ਮਧਿ ਕੈਟਬ ਨੂੰ ਮਾਰ ਕੇ ਦੇਵਤਿਆਂ ਨੂੰ ਰਾਜ ਦੇ ਦਿੱਤਾ, ਪਰ ਕਿਸ ਨੇ ਮਾਰਿਆ ਇਹ ਇਕ ਇਸ ਪ੍ਰਕਰਣ ਦਾ ਪ੍ਰਸ਼ਨ ਚਿੰਨ ਹੈ । ਆਉ ਇਸ ਤੇ ਵਿਚਾਰ ਕਰੀਏ - ਇਹੋ ਹੈ ਚੰਡੀ ਚਰਿਤ੍ਰ ੧ । ਜਿਸਦੇ ਆਦਿ ਵਿਚ ੧ਓ ਵਾਹਿਗੁਰੂ ਜੀ ਕੀ ਫਤੇ ॥ ਲਿਖਿਆ ਹੈ ਜੇ ਗੁਰੂ ਜੀ ਦੇਵੀ ਦੇ ਉਪਾਸ਼ਕ ਹੁੰਦੇ ਤਾਂ ਦੇਵੀ ਜੀ ਦੀ ਫਤੇ ਲਿਖਦੇ ਪਰ ਨਹੀਂ ਆਪ ਦੇਵੀ ਦਾ ਨਹੀਂ ਮੰਗਲ ਐਉਂ ਕਰਦੇ ਹਨ । *ਆਦਿ ਅਪਾਰ ਅਲੇਖ ਅਨੰਤ ਅਕਾਲ ਅਭੇਖ ਅਲੱਖ ਅਨਾਸਾ ॥* ਅਰਥਾਤ- ਆਦਿ ਪੁਰਖ ਜੋ ਨਾਸ ਤੋਂ ਰਹਿਤ ਹੈ ਉਸ ਦੀ ਸ਼ਕਤੀ ਨੇ ਸੰਸਾਰ ਦੀ ਉਤਪਤੀ ਕੀਤੀ, ਕਿਵੇਂ ਕੀਤੀ ? *ਕੈ ਸ਼ਿਵ ਸਕਤ ਦਏ ਸੁਰਤਿਚਾਰ ਰਜੋ ਤਮ ਸੱਤ ਤਿਹੂਧਰ ਬਾਸਾ ॥ ਦਿਉਸ ਨਿਸਾ ਸਸਿ ਸੂਰ ਕੈ ਦੀਪ ਸੁ ਸ੍ਰਿਸਟਿ ਰਚੀ ਪੰਤ ਤੱਤ ਪ੍ਰਕਾਸਾ ॥* ☚

!!. ਜੋ ਕਬੀਰ ਜੀ ਦੇ ਸ਼ਬਦਾਂ ਵਿਚ ਐਉਂ ਹੈ - ਸੁੰਨਤਿ ਕੀਏ ਤੁਰਕ ਜੇ ਹੋਇਗਾ ਅਉਰਤ ਕਾ ਕਿਆ ਕਰੀਐ ॥ ਅਰਧ ਸਰੀਰੀ ਨਰਿ ਨ ਛੋਡੈ ਤਾਤੇ ਹਿੰਦੂ ਹੀ ਰਹੀਐ ॥੩॥ਪੰ:੪੭੭॥

[੧]ਪੁਰਖ ਜਵਨ ਪਗੁ ਪਰੇ ਤਿਹਾਰੇ ॥ [੨]ਤਿਨ ਕੇ ਤੁਮ; ਸੰਕਟ ਸਭ ਟਾਰੇ ॥੩੯੭॥ [੩]ਜੋ ਕਲਿ ਕੌ ਇਕ ਬਾਰ ਧਿਐਹੈ ॥ [੪]ਤਾ ਕੇ ਕਾਲ ਨਿਕਟ ਨਹਿ ਐਹੈ ॥ [੫]ਰੱਛਾ ਹੋਇ ਤਾਹਿ ਸਭ ਕਾਲਾ ॥ [੬]ਦੁਸਟ ਅਰਿਸਟ ਟਰੇ ਤਤਕਾਲਾ ॥੩੯੮॥ [੭]ਕ੍ਰਿਪਾ ਦ੍ਰਿਸਟਿ ਤਨ ਜਾਂਹਿ ਨਿਹਰਿਹੋ ॥ [੮]ਤਾ ਕੇ ਤਾਪ ਤਨਕ ਮਹਿ ਹਰਿਹੋ ॥ [੯]ਰਿੱਧਿ ਸਿੱਧਿ ਘਰ ਮੋਂ ਸਭ ਹੋਈ ॥ [੧੦]ਦੁਸਟ ਛਾਹ ਛ੍ਵੈ ਸਕੈ ਨ ਕੋਈ ॥੩੯੯॥ [੧੧]ਏਕ ਬਾਰ ਜਿਨ ਤੁਮੈਂ ਸੰਭਾਰਾ ॥ [੧੨]ਕਾਲ ਫਾਂਸ ਤੇ ਤਾਹਿ ਉਬਾਰਾ ॥ [੧੩]ਜਿਨ ਨਰ ਨਾਮ ਤਿਹਾਰੋ ਕਹਾ ॥ [੧੪]ਦਾਰਿਦ ਦੁਸਟ ਦੋਖ ਤੇ ਰਹਾ ॥੪੦੦॥ [੧੫]ਖੜਗਕੇਤ; ਮੈਂ ਸਰਨਿ ਤਿਹਾਰੀ ॥ [੧੬]ਆਪੁ ਹਾਥ ਦੈ; ਲੇਹੁ ਉਬਾਰੀ ॥ [੧੭]ਸਰਬ ਠੌਰ ਮੋ; ਹੋਹੁ ਸਹਾਈ ॥ [੧੮]ਦੁਸਟ ਦੋਖ ਤੇ; ਲੇਹੁ ਬਚਾਈ ॥੪੦੧॥ [੧੯]ਕ੍ਰਿਪਾ ਕਰੀ ਹਮ ਪਰ ਜਗ ਮਾਤਾ[i] ॥ [੨੦]ਗ੍ਰੰਥ ਕਰਾ ਪੂਰਨ; ਸੁਭ ਰਾਤਾ ॥ [੨੧]ਕਿਲਬਿਖ ਸਕਲ ਦੇਹ ਕੋ ਹਰਤਾ ॥ [੨੨]ਦੁਸਟ ਦੋਖਿਯਨ ਕੋ ਛੈ ਕਰਤਾ ॥੪੦੨॥ [੨੩]ਸ੍ਰੀ ਅਸਿਧੁਜ ਜਬ ਭਏ ਦਿਆਲਾ ॥ [੨੪]ਪੂਰਨ ਕਰਾ ਗ੍ਰੰਥ ਤਤਕਾਲਾ ॥ [੨੫]ਮਨ ਬਾਂਛਤ ਫਲ ਪਾਵੈ ਸੋਈ ॥ [੨੬]ਦੂਖ ਨ ਤਿਸੈ ਬਿਆਪਤ ਕੋਈ ॥੪੦੩॥ ਅੜਿਲ ॥ [੨੭]ਸੁਨੈ ਗੁੰਗ ਜੋ ਯਾਹਿ; ਸੁ ਰਸਨਾ ਪਾਵਈ ॥ [੨੮]ਸੁਨੈ ਮੂੜ੍ਹ ਚਿਤ ਲਾਇ ਚਤੁਰਤਾ ਆਵਈ ॥ [੨੯]ਦੂਖ, ਦਰਦ; ਭੌ, ਨਿਕਟ; ਨ ਤਿਨ ਨਰ ਕੇ ਰਹੈ ॥ [੩੦]ਹੋ ਜੋ ਯਾਕੀ ਏਕ ਬਾਰ; ਚੌਪਈ ਕੋ ਕਹੈ ॥੪੦੪॥ ਚੌਪਈ ॥ [੩੧]ਸੰਬਤ ਸੱਤ੍ਰਹ ਸਹਸ; ਭਣਿੱਜੈ ॥ [੩੨]ਅਰਧ ਸਹਸ; ਫੁਨਿ ਤੀਨਿ ਕਹਿੱਜੈ ॥ [੩੩]ਭਾਦ੍ਰਵ ਸੁਦੀ, ਅਸਟਮੀ, ਰਵਿ ਵਾਰਾ ॥ [੩੪]ਤੀਰ ਸਤਦ੍ਰਵ; ਗ੍ਰੰਥ ਸੁਧਾਰਾ[ii] ॥੪੦੫॥

ਇਤਿ ਸ੍ਰੀ ਚਰਿੱਤ੍ਰ ਪਖਯਾਨੇ, ਤ੍ਰਿਯਾ ਚਰਿਤ੍ਰੇ, ਮੰਤ੍ਰੀ ਭੂਪ ਸੰਬਾਦੇ, ਚਾਰਿ ਸੌ ਪਾਂਚ

ਚਰਿੱਤ੍ਰ ਸਮਾਪਤ ਮਸਤੁ ਸੁਭ ਮਸਤੁ ॥੪੦੫॥੭੫੫੫॥ ਅਫਜੂੰ ॥

---

ਇਹ ਸ੍ਰੀ ਦਸਮੇਸ਼ ਜੀ ਦੀ ਅੰਤ੍ਰਯਾਮਤਾ ਦਾ ਸੂਰਜ ਵਾਂਗ ਚਮਕਦਾ ਤੇਜਸਵੀ ਸਬੂਤ ਹੈ ਕਿ ੪੦੫ ਤ੍ਰਿਆ ਚਰਿਤ੍ਰ ਦੇ ਪ੍ਰਕਰਣ ਹਨ ਅਤੇ ੪੦੫ ਹੀ ਅੰਤਲੇ ਪ੍ਰਕ੍ਰਣ ਦੇ ਅੰਕ ਹਨ ।

i ਵਿਰੋਧੀ ਮਹਾਂਪੁਰਸ਼ ਸੋਚ ਕੇ ਦੱਸਣ ਕਿ ਉਸਤਤਿ ਇਹ ਅਕਾਲ ਪੁਰਖ ਦੀ ਇਸ ਤਰ੍ਹਾਂ ਚੱਲ ਰਹੀ ਹੈ ਜਿਵੇਂ ਅਕਾਲ ਪੁਰਖ ਦੇ ਰੂਬ ਰੂ ਖਲੋ ਕੇ ਇਕ ਮਹਾਨ ਸਤਵੰਤੀ ਸੁਭ ਲਖਣ ਇਸਤ੍ਰੀ ਆਪਣੇ ਪਤੀ ਦੇਵ ਤੋਂ ਪਿਆਰ ਦੀ ਦਾਤ ਮੰਗ ਰਹੀ ਹੁੰਦੀ ਹੈ । ਫਿਰ ਇਥੇ ਆਪਣੇ ਗੁਰ ਦੇਵ ਨੂੰ ਰਿਝਾਉਣ ਲਈ ਉਸ ਤੋਂ ਬਖਸ਼ਿਸ਼ਾਂ ਦੀ ਮੰਗ ਤੇ ਧਨਵਾਦ ਕਰ ਰਹੇ ਹਨ । ਜਿਥੇ ਉਹਨਾਂ ਦਾ ਦੁਰਗਾ ਜਾਂ ਦੇਵੀ ਨਾਲ ਕੋਈ ਵੀ ਕਿਸੇ ਪਾਸੇ ਤੋਂ ਲਗਾ ਨਹੀਂ । ਫੇਰ ਇਥੇ ਜਗਮਾਤਾ ਕਿਸ ਨੂੰ ਕਹਿ ਰਹੇ ਹਨ । ਸਪੱਸ਼ਟ ਹੈ ਕਿ ਜਿਵੇਂ ਆਪ ਮਨ ਨੂੰ ਗੁਰੂ ਮੰਨਦੇ ਹੋਏ ਮਨਸਾ ਨੂੰ ਮਾਈ ਕਹਿੰਦੇ ਹਨ ਇਸੇ ਤਰ੍ਹਾਂ ਅਕਾਲ ਪੁਰਖ ਨੂੰ ਗੁਰੂ ਮੰਨਦੇ ਉਸ ਦੀ ਕੁਦਰਤ ਨੂੰ ਮਾਤਾ ਕਹਿ ਰਹੇ ਹਨ । ਜਦਕਿ ਮਾਤਾ ਕੁਦਰਤ ਅਕਾਲ ਪੁਰਖ ਤੋਂ ਅਲੱਗ ਨਾ ਹੋ ਸਕਦੀ ਹੈ ਨਾ ਕੀਤੀ ਜਾ ਸਕਦੀ ਹੈ - ਪਾਵਨ ਬਚਨ ਹੈ:-

ੳ—ਆਪੀ ਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ ॥ ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥ਅੰਗ੪੬੩॥ਮ:੧॥

ਅ—ਸਚੀ ਤੇਰੀ ਕੁਦਰਤਿ ਸਚੇ ਪਾਤਿਸਾਹ ॥

ii. ਫੇਰ ਇਥੇ ਸੰਬਤ, ਮਹੀਨਾ ਦਿਨ ਮਾਨ ਸਮਾਂ ਸਥਾਨ ਦੇ ਕੇ ਗ੍ਰੰਥ ਦੀ ਸਮਾਪਤੀ ਦੀ ਮੁਹਰ ਲੱਗੀ ਹੋਈ ਹੈ ਜਿਸ ਤੇ ਜਾਣੀ ਜਾਣ ਸਤਿਗੁਰੂ ਨੇ ਪ੍ਰਮਾਦ ਦੀ ਜੜ੍ਹ ਹੀ ਪੁੱਟ ਸੁੱਟੀ ਹੈ ਉਹ ਕਿਹੜੀ ਬੂਟੀ ਹੈ ਵਿਰੋਧੀਆਂ ਪਾਸ ਜਿਸ ਨੂੰ ਸੁੰਘਕੇ ਕਵੀ ਦੀ ਪਹਿਚਾਣ ਕਰਕੇ ਡਾਂਡਰਾਂ ਬੰਨਕੇ ਤੁਰ ਪੈਂਦੇ ਨੇ ਕਲਮ ਸਿਰ ਪਰ ਧਰਕੇ - ਕਿ ਇਹ ਸਾਕਤ ਕਵੀਆਂ ਦੀ ਉਚਰੀ ਤੇ ਲਿਖੀ ਬਾਣੀ ਹੈ-ਕੀ ਸਾਕਤ ਕਵੀ ਅਕਾਲ ਪ੍ਰਸਤ ਹੁੰਦੇ ਨੇ ਤੇ ਉਹਤਾਂ ਜਿਥੇ ਰੱਬ ਨੂੰ ਨਹੀਂ ਮੰਨਦੇ ਉਥੇ ਦੇਵੀ ਦੀ ਵੀ ਪੂਜਾ ਨਹੀਂ ਕਰਦੇ ।

---

☚ *ਬੈਰ ਬਢਾਇ ਲਰਾਇ ਸੁਰਾਸੁਰ ਆਪਹ ਦੇਖਤ ਬੈਠ ਤਮਾਸਾ ॥੧॥* ਅਗੇ ਜੋ ਕੁਝ ਵੀ ਲੇਖ ਹੈ ਉਹ ਸ੍ਵਵਸ ਉਸ ਅਕਾਲ ਪੁਰਖ ਦਾ ਖੇਲ ਹੈ ਜਿਸ ਦਾ ਅਸਲ ਨਾਯਕ ਉਹ ਆਪ ਹੈ ਬਾਕੀ ਉਸਦਾ ਰਚਿਆ ਕਾਰਣ ਹੈ ਪ੍ਰਭੂ ਦੀ ਲੀਲਾ ਖੇਡ ਜਾਂ ਚਮਤਾਰ ਹੈ ਦੇਵੀ ਦੇਵਤੇ, ਦੈਂਤ ਉਸ ਦੀਆਂ ਰਚੀਆਂ ਨਰਦਾ ਹਨ ਜਿਨ੍ਹਾਂ ਦੇ ਕਈ ਨਾਮ ਹੈਨ, ਜੋ ਸਮੁੰਦਰ ਘੜੇ ਵਿਚ ਬੰਦ ਕਰਨ ਸਮਾਨ ਹਨ, ਜਿਨ੍ਹਾਂ ਦੇ ਮਲ ਤੋਂ ਕਹਾਣੀ ਪ੍ਰਸਤੁਤ ਹੁੰਦੀ ਹੈ-ਜਾਂ ਐਉਂ ਕਹਿ ਲਵੋ । *ਸਿੰਧੁ ਸਮਾਇਓ ਘਟੁਕੇ ਮਾਹਿ ॥ ਕਰਣਹਾਰ ਕਉ ਕਿਛੁ ਅਚਰਜੁ ਨਾਹਿ ॥੩॥ ਪੰ: ੮੯੯॥ਮ:੫॥* ਪ੍ਰਮਾਦਿ ਕਿਵੇਂ ਪੈਦਾ ਹੋ ਗਿਆ । ਇਸ ਦਾ ਕਾਰਣ:—*ਜੋਤ ਜਗ ਮਗੈ ਜਗਤਿ ਮੈ ਚੰਡ ਚਮੁੰਡ ਪ੍ਰਚੰਡ॥ ਭੁਜ ਦੰਡਨ ਦੰਡਨ ਅਸੁਰ ਮੰਡਨ ਭੁਇ ਨਵ ਖੰਡ ॥ ਸ੍ਵੈਯਾ ॥ ਤਾਰਨ ਲੋਕ ਉਧਾਰਨ ਭੁਮਹਿ ਦੈਤ ਸੰਘਾਰਨ ਚੰਡ ਤੁਹੀ ਹੈ ॥ ਕਾਰਨ ਈਸ ਕਲਾ ਕਮਲਾ ਹਰਿ ਅਦ੍ਰਸੁਤਾ ਜਹ ਦੇਖੋ ਉਹੀ ਹੈ ॥ ਕੀਨੋ ਹੈ ਕੰਚਨ ਲੋਹ ਜਗਤ੍ਰ ਨਾਮ ਚੰਡਕਾ ਜਾਸ ॥ ਰਚੋ ਚਰਿਤ੍ਰ ਬਚਿਤ੍ਰ ਤੁਅ ਕਰੋ ਸਬੁਧ ਪ੍ਰਕਾਸ ॥੫॥*

ਮੂਲ ਕਾਰਣ—ਸ੍ਰੋਮਣੀ ਲੇਖਕ ਨੂੰ ਪ੍ਰਮਾਦ ਹੋ ਜਾਵੇ ਤਾਂ ਕੁਝ ਦਾ ਕੁਝ ਉਲੱਥ-ਪੁਲੱਥ ਹੋ ਜਾਂਦਾ ਹੈ, ਉਸਨੂੰ ਕੱਟਣਾ, ਫਰਿਆਦ ਦੇ ਪਹਾੜ ਨੂੰ ਕੱਟਣ ਸਮਾਨ ਹੈ । ਸ਼੍ਰੀ ਮਾਨ ਮਹਾਂ ਬੁਧਿਮਾਨ, ਪੰਡਿਤ ਨਰੈਣ ਸਿੰਘ ਮੁਜੰਗਾਂ ਨੇ ਚੰਡ-ਮੁੰਡ ਨੂੰ ਦੇਵੀ ਨਾਲ ਜੋੜ ਕੇ ਸ੍ਰੀ ਦਸਮੇਸ਼ ਨੂੰ ਅਦ੍ਰ ਸਤਾ ਦੇਵੀ ਦਾ ਮੰਗਲ ਲਿਖ ਦਿੱਤਾ ਹੈ ਪਰ ਅਸਲ ਮੰਗਲ ਇੰਦੇਵੀ ਦਾ ਨਹੀਂ ਗਹੁ ਨਾਲ ਪੜ੍ਹੋ । ਇਹ ਉਸਤਤਿ ਆਦਿ ਪੁਰਖ ਦੀ ਚੱਲ ਰਹੀ ਹੈ ਇਸਦਾ ਦੇਵੀ ਨਾਲ ਜੁਟਾਣ ਦਾ ਸਵਾਲ ਹੀ ਨਹੀਂ ਬਣਦਾ । ਅੰਕ ੬ ਤਕ ਸੁਤੰਤਰ ਅਕਾਲ ਪੁਰਖ ਦੀ ਉਸਤਤਿ ਕਰਕੇ ਉਸ ਤੋਂ ਗ੍ਰੰਥ ਲਿਖਣ ਲਈ ਬਲ ਮੰਗਦੇ ਹਨ ਜੋ ਐਉਂ ਹੈ । ਹੇ ਅਕਾਲ ਪੁਰਖ ਤੇਰੀ ਜੋਤ ਜਗਤ ਦੇ ਵਿਚ ਜਗਮਗ - ਜਗਮਗ ਕਰਦੀ ਜਗ ਰਹੀ ਹੈ । ਅੰਕ ਨੰ: ੧ ਆਦਿ ਅਪਾਰ ਅਨੰਤ ਅਗੇ ਬੇਨਤੀ ਕਰਕੇ ਨੰ:੨ ਦੋਹਰੇ ਵਿਚ ਕਹਿੰਦੇ ਹਨ ਦੋਹਰਾ ॥ *ਕ੍ਰਿਪਾ ਸਿੰਧ ਤੁਮਰੀ ਕਿਰਪਾ ਜੋ ਕਛੁ ਮੋ ਪਰਿ ਹੋਇ ॥ ਰਚੋ ਚੰਡਕਾ ਕੀ ਕਥਾ ਬਾਣੀ ਸੁਭ ਸਭ ਹੋਇ ॥੨॥* ਸਪਸ਼ਟ ਹੈ ਕਿ ਬਾਣੀ ਦੀ ਸੁੰਦਰਤਾ ਲਈ ਕ੍ਰਿਪਾ ਸਿੰਧ ਪਾਸ ਬੇਨਤੀ ਕਰਦੇ ਹਨ, ਅੱਗੇ ਕਹਿੰਦੇ ਹਨ ਕਿ ਤੇਰੀ ਜੋਤ ਜਗਤ ਦੇ ਵਿਚ ਇਥੇ ਚੰਡ ਚਮੁੰਡ ਪ੍ਰਚੰਡ ਪ੍ਰਭੂ ਦੀ ਜੋਤ ਨੂੰ ਕਹਿ ਰਹੇ ਹਨ ਜੋ ਦੇਵੀ ਨੂੰ ਕਾਰਣ ਬਣੌਣ ਦਾ ਨਮਿਤ ਹੈ ਉਸਨੂੰ ਕਹਿੰਦੇ ਹਨ ਕਿ ਹੇ ਨਿਰੰਕਾਰੀ ਜੋਤਿ ਤੇਰੀਆਂ ਬਾਹਵਾਂ ਵਿਚ ਦੰਡ ਦੇਣ ਦਾ ਬਲ ਹੈ ਦੈਂਤਾਂ ਲਈ ਤੇ ਨੌ ਖੰਡ ਪ੍ਰਿਥਵੀ ਦੀ ਤੂੰ ਰਚਨ ਹਾਰ ਵੀ ਹੈ ॥੩॥ *ਸਵੈਯਾ ॥ ਤਾਰਨ ਲੋਕ ਉਧਾਰਨ ਭੂਮ ਦੈਂਤ ਸੰਘਾਰਨ ਚੰਡ ਤੁਹੀ ਤੁਹੀ ਹੈ ॥* ਅਰਥਾਤ ਹੇ ਅਕਾਲੀ ਜੋਤ ਲੋਕਾਂ ਨੂੰ ਤਾਰਨ ਵਾਲੀ ਧਰਤੀ ਦਾ ਉਧਾਰ ਕਰਨ ਵਾਲੀ ਦੈਂਤਾਂ ਦਾ ਨਾਸ ਕਰਨ ਵਾਲੀ ਚੰਡ ਤੂੰ ਹੀ ਹੈਂ - *ਕਾਰਨ ਈਸ ਕਲਾ ਕਮਲਾ ਹਰਿ ਅਦ੍ਰ ਸੁਤਾ ਜਹ ਦੇਖੋ ਉਹੀ ਹੈ ॥* ਜਗਤ ਦਾ ਕਾਰਨ ਰੂਪ ਈਸ (ਵੱਡਾ) ਈਸਰ ਰੂਪ (ਵਿਸ਼ਨੂੰ) ਦੀ ਕਾਲ ਤੇ ਕਮਲਾ (ਲਛਮੀ) ਰੂਪ ਸ਼ਕਤੀ ਜਾਂ ਅਦ੍ਰ ਸੁਤਾ) ਪਾਰਬਤੀ ਇਹਨਾਂ ਵਿਚ ਜਿਥੇ ਵੀ ਮੈਂ ਦੇਖਦਾ ਹਾਂ ਉਥੇ ਤੂੰ ਹਰ ਥਾਂ ਮੌਜੂਦ ਹੈਂ :- *ਤਾਮਸਤਾ ਮਮਤਾ ਨਮਤਾ ਕਬਿਤਾ ਕਵਿ ਕੇ ਮਨ ਮੱਧਿ ਗੁਹੀ ਹੈ।* ਅਰਥਾਤ, ਰਜੋ, ਤਮੋ, ਸਤੋ ਤਿਨਾਂ ਗੁਣਾਂ ਦੀ ਕਵਿਤਾ ਮੇਰੇ ਮਨ ਵਿਚ ਗੁੰਥਨ ਕਰਨ ਵਾਲੀ ਹੇ ਅਕਾਲੀ ਜੋਤ ਤੂਹੀ ਹੈ । *ਕੀਨੋ ਹੈ ਕੰਚਨ ਲੋਹ ਜਗਤ੍ਰ ਮੈਂ ਪਾਰਸ* ☛

੧. ਜਿਹੜੇ ਪੁਰਸ਼ ਤੇਰੀ ਸ਼ਰਨ ਵਿਚ ਪੈ ਗਏ ।
੨. ਉਹਨਾਂ ਦੇ ਤੈਂ ਸਾਰੇ ਦੁਖ ਦੂਰ ਕਰ ਦਿੱਤੇ ਨੇ ॥੩੯੭॥
੩. ਜਿਹੜਾ ਵੀ ਜੀਵ ਕਲਾਧਾਰੀ ਅਕਾਲ ਪੁਰਖ ਨੂੰ ਇਕ ਵਾਰ ਵੀ ਇਕ ਚਿੱਤ ਹੋ ਕੇ ਯਾਦ ਕਰਦਾ ਹੈ ।
੪. ਦੁੱਖ ਦਾ ਕਾਲ (ਸਮਾਂ) ਉਸਦੇ ਨੇੜੇ ਨਹੀਂ ਆਏਗਾ ।
੫. ਸਭਾਕਾਲ ਉਸਦੀ ਰੱਖਿਆ ਹੁੰਦੀ ਹੈ (ਹਰ ਸਮੇਂ) ।
੬. ਦੁਸ਼ਟ ਤੇ ਦੋਖੀ, ਸੰਕਟ ਉਸੇ ਵੇਲੇ ਹਰਨ ਹੋ ਜਾਂਦੇ ਨੇ ॥੩੯੮॥
੭. ਹੇ ਪ੍ਰਭੂ! ਜਿਸ ਨੂੰ ਤੁਸੀਂ ਮਿਹਰ ਦੀ ਨਿਗਾਹ ਨਾਲ ਇਕ ਵਾਰ ਤੱਕਦੇ ਹੋ ।
੮. ਉਸ ਦੇ ਦੁਖ ਇਕ ਛਿਨ ਵਿਚ ਦੂਰ ਕਰ ਦਿੰਦੇ ਹੋ
੯. ਰਿੱਧੀਆਂ ਸਿੱਧੀਆਂ ਘਰ ਵਿਚ ਸੁਭਾਵਕ ਹੀ ਆ ਜਾਂਦੀਆਂ ਹਨ ।
੧੦. ਦੁਸ਼ਟ ਦੋਖੀ ਉਸ ਦੇ ਪ੍ਰਛਾਵੇਂ ਨੂੰ ਛੂਹ ਵੀ ਨਹੀਂ ਸਕਦਾ ॥੩੯੯॥
੧੧. ਹੇ ਵਾਹਿਗੁਰੂ! ਜਿਸ ਨੇ ਇਕ ਵਾਰ ਵੀ ਤੈਨੂੰ ਯਾਦ ਕਰਿਆ ਹੈ ।
੧੨. ਤੈਂ ਉਸ ਨੂੰ ਕਾਲ ਦੀ ਫਾਹੀ ਤੋਂ ਬਚਾ ਲਿਆ ਹੈ ।
੧੩. ਜਿਸ ਪੁਰਸ਼ ਨੇ ਤੇਰਾ ਨਾਮ ਜਪ ਲਿਆ ਹੈ
੧੪. ਉਹ ਦਰਿੱਦਰ ਜਾਂ ਦੁਸ਼ਟ ਅਥਵਾ ਦੋਖੀਆਂ ਤੋਂ ਬਚ ਗਿਆ ਹੈ ॥੪੦੦॥
੧੫. ਹੇ ਅਕਾਲ ਪੁਰਖ! ਮੈਂ ਤੇਰੀ ਸਰਣ ਆਇਆ ਹਾਂ ।
੧੬. ਮੇਰੇ ਸਿਰ ਤੇ ਆਪਣਾ ਹੱਥ ਦੇ ਕੇ ਮੈਨੂੰ ਬਚਾ ਲਵੋ।
੧੭. ਸਭ ਥਾਂ ਤੇ ਮੇਰੀ ਸਹਾਇਤਾ ਕਰੋ ।
੧੮. ਮੇਰੇ ਦੋਖੀ ਦੁਸ਼ਟਾਂ ਤੋਂ ਮੈਨੂੰ ਬਚਾ ਲਵੋ ॥੪੦੧॥
੧੯. ਜਦੋਂ ਮੇਰੇ ਤੇ "ਜਗ ਮਾਤਾ" ਸੰਸਾਰ ਦੇ ਨਮਿੱਤ ਕਾਰਨ ਪ੍ਰਮੇਸ਼ਵਰ ਮਾਤਾ ਨੇ ਕ੍ਰਿਪਾ ਕੀਤੀ।
੨੦. ਤਾਂ ਮੈਂ ਇਸ ਪਖਿਆਨ ਚਰਿੱਤਰ ਗ੍ਰੰਥ ਦੀ ਸੰਪੂਰਨਤਾ ਸ਼ੁਭ ਸਮੇਂ ਕੀਤੀ।
੨੧. ਹੇ ਪ੍ਰਮ ਪਿਤਾ ਤੂੰ ਦੇਹ ਦੇ ਸਾਰੇ ਕਸ਼ਟ ਹਟਾਉਣ ਵਾਲਾ ਹੈਂ - ਦੁਖ ਦੇਣ ਵਾਲੇ ਦੋਖੀ ਦੁਸ਼ਟਾਂ ਨੂੰ-
੨੨. ਨਾਸ ਕਰਨ ਵਾਲਾ ਹੈਂ ॥੪੦੨॥
੨੩. ਹੇ ਖੰਡੇ ਦੇ ਮਾਲਿਕ ਜਦ ਤੂੰ ਦਿਆਲ ਹੋਇਆ-
੨੪. ਤਾਂ ਮੈਂ ਉਸੇ ਵੇਲੇ ਇਹ (ਸ੍ਰੀ ਦਸਮ) ਗ੍ਰੰਥ ਪੂਰਨ ਕਰ ਦਿੱਤਾ ।
੨੫. ਜਿਹੜਾ ਵੀ ਇਸ (ਸ੍ਰੀ ਦਸਮ ਗ੍ਰੰਥ ਦੇ ਪਾਠ ਨੂੰ ਪੜ੍ਹੇ ਸੁਣੇਗਾ ਉਹ ਮਨ ਭਾਉਂਦੇ ਫਲ ਪ੍ਰਾਪਤ ਕਰ ਲਵੇਗਾ।
੨੬. ਤੇ ਉਸ ਨੂੰ ਕੋਈ ਦੁਖ ਨਹੀਂ ਪੋਹੇਗਾ ॥੪੦੩॥
੨੭. ਅੜਿਲ ॥ ਜਿਹੜਾ ਇਸ ਬਾਣੀ ਨੂੰ ਕੋਈ ਸ਼ਰਧਾ ਨਾਲ ਗੂੰਗਾ ਸੁਣੇਗਾ ਤਾਂ ਉਸ ਨੂੰ ਜਬਾਨ ਪ੍ਰਾਪਤ ਹੋ ਜਾਏਗੀ।
੨੮. ਜੋ ਕੋਈ ਮੂਰਖ ਸੁਣ ਲਵੇਗਾ ਤਾਂ ਉਹ ਸਮਝਦਾਰ ਸਿਆਣਾ ਵਿਦਵਾਨ ਦਲੀਲ ਨਾਲ ਗੱਲ ਕਰਨ ਵਾਲਾ ਹੋ ਜਾਏਗਾ ।
੨੯. ਜਨਮ ਮਰਨ ਦਾ ਦੁਖ ਦਰਦ, ਮਾਤਾ ਦੇ ਗਰਭ ਦੀ ਤਕਲੀਫ, ਅਤੇ ਹੋਰ ਭੈ ਉਸਦੇ ਨੇੜੇ ਨਹੀਂ ਆਵੇਗਾ।
੩੦. ਹੇ ਭਾਈ ਜੇ ਕੋਈ ਇਕ ਵਾਰ ਚੌਪਈ ਸਾਹਿਬ ਦਾ ਪਾਠ ਕਰ ਲਵੇਗਾ (ਇਹ ਇਸ ਚੌਪਈ ਸਾਹਿਬ ਦੇ ਪਾਠ ਦਾ ਮਹਾਤਮ ਹੈ) ।
੩੧. ਚੌਪਈ ॥ ਬਿਕਰਮੀ ਸੰਮਤ ੧੭੦੦ (ਸਤਾਰਾਂ ਸੌ) ਜਾਣ ਲਵੋ ।
੩੨. ਅਰਧ ਸਹਿਸ ਭਾਵ ਪੰਜਾਹ, ਫੁਨਿ - ਉੱਤੇ ਹੋਰ ਤਿੰਨ ਕਹਿ ਲਵੋ - ਭਾਵ ੧੭੫੩ ਬਿਕ੍ਰਮੀ -
੩੩. ਭਾਦੋਂ ਸੁਦੀ ਅੱਠਵੀਂ, ਐਤਵਾਰ ਵਾਲੇ ਦਿਨ ।
੩੪. ਸਤਲੁਜ ਦਰਿਆ ਦੇ ਕਿਨਾਰੇ ਇਸ ਗ੍ਰੰਥ ਦੀ ਸੰਪੂਰਨਤਾ ਤੇ ਸੋਧ ਕੀਤੀ ਗਈ ॥੪੦੫॥

ਇਥੇ ਚਰਿਤ੍ਰ ਪਖਆਨੇ, ਤ੍ਰਿਯਾ ਚਰਿਤ੍ਰ - ਰਾਜੇ ਚਿਤ੍ਰ ਸੈਨ ਦਾ ਸੰਬਾਦ ਵਜੀਰ ਦੇ ਨਾਲ ਕਥਾ ਰੂਪ ਵਿਚ ਜਿਸ ਦੇ ੪੦੫ ਪ੍ਰਕਰਣ ਸ਼ੁਭ ਸਮੇਂ ਸਮਾਪਤ ਹੁੰਦੇ ਹਨ ॥੪੦੫॥੭੫੫੫॥ ਅਫਜ਼ੂੰ॥

---

ਜੋ ਨਮਿਤ ਕਾਰਣ ਬਣਾਇਆ ਗਿਆ ਸੀ । ਮਹਾਂ ਪੁਰਖਾਂ ਦਾ ਬੋਲ ਹੋਵੇ ਕਿਤੇ ਪਰਥਾਇ ॥

---

*ਪੂਰਤ ਜਾਹਿ ਛੁਹੀ ਹੈ ॥੪॥* ਪ੍ਰਮ ਜੋਤ ਨੂੰ ਸੰਬੋਧਨ ਕਰਕੇ ਕਹਿੰਦੇ ਹਨ ਕਿ ਹੇ ਮਾਤਾ ਤੈ ਉਸ ਲੋਹੇ ਨੂੰ ਸੋਨਾ ਕਰ ਦਿੱਤਾ ਜਿਸ ਦੇ ਨਾਲ ਛੂਹ ਗਈ ਹੈ ॥੪॥ *ਦੋਹਰਾ ਪ੍ਰਮੁਦ ਕਰਨ ਸਭ ਭੈ ਹਰਨ ਨਾਮ ਚੰਡਕਾ ਜਾਸ ॥ ਰਚੋ ਚਰਿਤ੍ਰ ਬਚਿਤ੍ਰ ਤੁਅ ਕਰੋ ਸਬੁਧ ਪ੍ਰਕਾਸ਼ ॥* ਸਭ ਦੀ ਆਸਾ ਪੂਰਨ ਕਰਕੇ ਖੁਸ਼ ਕਰਨ ਵਾਲੀ ਸਾਰੇ ਡਰ ਭੈ ਦੂਰ ਕਰਨ ਵਾਲੀ ਜਿਸ ਦਾ ਨਾਮ ਚੰਡਕਾ ਹੈ । ਹੇ ਸ਼ਕਤੀ ਮੈਂ ਤੇਰੇ ਅਨੇਕ ਪ੍ਰਕਾਰ ਦੇ ਕੌਤਕਾਂ ਦੀ ਰਚਨਾ ਕਰਾਂ ਇਸ ਲਈ ਮੈਨੂੰ ਚੰਗੀ ਬੁਧ ਦੀ ਰੋਸ਼ਨੀ ਬਖਸ਼ ॥੫॥ ਦੇਵੀ ਦਾ ਪ੍ਰਸੰਗ ਰਚਣ ਲਈ ਆਦਿ ਸ਼ਕਤੀ ਤੋਂ ਮੰਗ ਕਰਦੇ ਹਨ ਕਿ ਪੁਨਹਾ ਭਾ: ਉਪਰਲੇ ਚਲੇ ਆ ਰਹੇ ਪ੍ਰਸੰਗ ਅਨੁਸਾਰ ਹੈ ਸ਼ਕਤੀ ਮਾਤਾ *ਆਇਸ ਅਬ ਜੋ ਹੋਇ ਗ੍ਰੰਥ ਤਉ ਮੈ ਰਚੌਂ ॥ ਰਤਨ ਪ੍ਰਮੁਦ ਕਰ ਬਚਨ ਚੀਨ ਤਾ ਮੈ ਗਚੌਂ ॥ ਭਾਖਾ ਸੁਭ ਸਭ ਕਰਹੋ ਧਰਹੌ ਕ੍ਰਿਥਤ ਮੈ ॥ ਅਦਭੁਤ ਕਥਾ ਅਪਾਰ ਸਮਝ ਕਰਿ ਚਿੱਤ ਮੈ ॥੬॥* ਹੇ ਮੇਰੀ ਪ੍ਰਮ ਮਾਤਾ ਪ੍ਰਮ ਜੋਤਿ ਹੁਣ ਮੈਨੂੰ ਤੇਰੀ ਆਗਿਆ ਹੋਵੇ ਤਾਂ ਮੈਂ ਗ੍ਰੰਥ ਦੀ ਰਚਨਾ ਕਰਾਂ। ਬਹੁਤ ਹੀ ਅਸਚਰਜ ਕਥਾ ਚੋਣਵੇਂ ਰਤਨ ਇਸ ਰਚਨਾ ਵਿਚ ਜੜਕੇ ਪ੍ਰਸੰਨਤਾ ਹਾਸਲ ਕਰਾਂ, ਸੁੰਦਰ ਜ਼ਬਾਨ ਦੇ ਵਿਚ ਸਾਰੀ ਰਚਨਾ ਮੈਂ ਇਸ ਕ੍ਰਿਤ ਵਿਚ ਧਰਾਂ, ਜਿਸ ਨੂੰ ਮੈਂ ਬਹੁਤ ਹੀ ਬਚਿੱਤ੍ਰ ਆਪਣੇ ਚਿਤ ਵਿਚ ਜਾਣਦਾ ਹਾਂ ॥੬॥ ਇਥੋਂ ਅਗੇ ਪ੍ਰਸੰਗ ਸ਼ੁਰੂ ਹੁੰਦਾ ਹੈ ਇਥੋਂ ਤਕ ਦੇਵੀ ਜਾਂ ਦੇਵੀ ਦੇ ਪ੍ਰਸੰਗ ਦਾ ਉੱਕਾ ਹੀ ਜ਼ਿਕਰ ਨਹੀਂ ਪਰ ਥੋੜੇ ਜਿਹੇ ਪ੍ਰਮਾਦ ਦੇ ਸ਼ਾਏ ਦੇ ਪੈ ਜਾਣ ਕਰਕੇ ਸ੍ਰੀ ਦਸਮੇਸ਼ ਜੀ ਤੇ ਦੇਵੀ ਅੱਗੇ ਮੰਗਲ ਕਰਨ ਦੀ ਛਾਪ ਐਸੀ ਲੱਗੀ ਜੋ ਅੱਗੇ ਤੋਂ ਅੱਗੇ ਸੰਭਾਲੂ ਦੇ ਬੂਟੇ ਵਾਂਗ ਫੈਲਦੀ ਚਲੀ ਗਈ । ਜਿਵੇਂ ਹਰਿ ਹਰੀ ਪ੍ਰਮਾਤਮ ਦੇਵ ਨੂੰ ਵੀ ਕਿਹਾ ਜਾਂਦਾ ਹੈ ਹਰਿ ਵਿਸ਼ਨੂ ਸ਼ਿਵ ਤੇ ਕ੍ਰਿਸ਼ਨ ਨੂੰ ਵੀ ਕਿਹਾ ਜਾਂਦਾ ਹੈ, ਇਸੇ ਤਰ੍ਹਾਂ ਚੰਡ ਚੰਡੀ ਚੰਡੂਰ ਹੰਤਾ ਪ੍ਰਮ ਪਿਤਾ ਤੇ ਉਸਦੀ ਜੋਤਿ ਨੂੰ ਵੀ ਕਿਹਾ ਜਾਂਦਾ ਹੈ ਇਹ ਸ਼ਬਦ ਦੇਵੀ ਪਰਤਿ ਵੀ ਵਰਤਿਆ ਗਿਆ ਹੈ - ਪਰ ਗੁਰੂ ਜੀ ਚੰਡੀ ਦੀ ਵਾਰ ਵਿਚ ਇਸ ਦਾ ਨਿਰਨਾਤਮਿਕ ਕਰਕੇ ਸਪਸ਼ਟ ਕਰ ਦਿੰਦੇ ਨੇ ਅੰਤ ਵ੍ਰਿਚ ਦੋਹਰਾ ਹੈ *ਜੇ ਜੇ ਤੁਮਰੇ ਧਿਆਨ ਕੋ ਨਿਤ ਉਠਿ ਧਿਐਹੈਂ ਸੰਤ ॥ ਅੰਤ ਲਹੈਂਗੇ ਮੁਕਤ ਫਲੁ ਪਾਵਹਿਗੇ ਭਗਵੰਤ ॥੬॥੨੬॥ਅੰਗ੧੧੯॥* ਪਹਿਲਾਂ ੧ੳ ਵਾਹਿਗੁਰੂ ਜੀ ਕੀ ਫਤੇ ਬੁਲਾਉਂਦੇ ਹਨ, ਫੇਰ ਸ੍ਰੀ ਭਗਉਤੀ (ਆਦਿ ਅਕਾਲੀ ਜੋਤਿ) ਤੋਂ ਸਹਾਇਤਾ ਮੰਗਦੇ ਹਨ ਫੇਰ ਆਪਣੀ ਮੋਹਰ ਲਾਉਂਦੇ ਲਿਖਦੇ ਹਨ । ਵਾਰ ਸ੍ਰੀ ਭਗਉਤੀ ਜੀ ਕੀ ਪਾਤਸ਼ਾਹੀ ੧੦॥ ਉਸ ਤੋਂ ਅੱਗੇ ਨੌਆਂ ਪਾਤਸ਼ਾਹੀਆਂ ਅੱਗੇ ਅਰਦਾਸ ਕਰਦੇ ਹਨ-ਤੇਗ ਬਹਾਦਰ ਸਿਮਰੀਐ ਘਰਿ ਨਉ ਨਿਧਿ ਆਵੈ ਧਾਇ ॥ ਸਭ ਥਾਈਂ ਹੋਇ ਸਹਾਇ ਤੋਂ ਅੱਗੇ - ਪਉੜੀ ਹੈ ਖੰਡਾ ਪ੍ਰਿਥਮੈ ਸਾਜਿਕੈ ਜਿਨਿ ਸਭ ਸੈਸਾਰ ਉਪਾਇਆ ॥ ਬ੍ਰਹਮਾ ਬਿਸਨੁ ਮਹੇਸ ਸਾਜਿ ਕੁਦਰਤੀ ਦਾ ਖੇਲ ਰਚਾਇ, ਬਣਾਇਆ ਅੰਤ ਵਿਚ ਤੈ ਹੀ ਦੁਰਗਾ ਸਾਜਿ ਕੈ ਦੈਂਤਾਂ ਦਾ ਨਾਸ ਕਰਾਇਆ । ਤੈਥੋਂ ਹੀ ਬਲੁ ਰਾਮ ਲੈ ਨਾਲ ਬਾਣਾ ਦਹਸਿਰ ਘਾਇਆ । ਤੈਥੋਂ ਹੀ ਬਲ ਕ੍ਰਿਸ਼ਨ ਲੈ ਕੰਸ ਕੇਸੀ ਪਕੜਿ ਗਿਰਾਇਆ । ਜਿਵੇਂ ਐਥੇ ਕਿਤੇ ਦੇਵੀ ਅੱਗੇ ਮੰਗਲ ਬੇਨਤੀ ਨਹੀਂ ਕੀਤੀ ਤਿਵੇਂ ਪਹਿਲੇ ਪ੍ਰਕਰਣ ਵਿਚ ਮਾਤਾ ਰੂਪ ਪ੍ਰਭੂ ਜੋਤਿ ਅਤੇ ਭਗਉਤੀ ਵਿਚ ਮਾਤਾ ਭਗਉਤੀ ਕਹਿਕੇ ਉਸੇ ਜੋਤਿ ਦਾ ਪ੍ਰਗਟਾ ਕਰਕੇ ਖੰਡਾ ਰੂਪ ਪ੍ਰਭੂ ਨੂੰ ਪਿਤਾ ਰੂਪ ਵਿਚ ਚਿਤਰਿਆ ਹੈ ਪਰ ਜੇ ਸਾਡੇ ਭੀੜੇ ਗਲੇ ਵਿਚ ਅਸਲ ਗੱਲ ਅੜ ਜਾਵੇ ਤਾਂ ਸਬਲ ਨਾਲ ਥੱਕ ਕੇ ਕੌਣ ਅਗਾਹਾਂ ਕਰੇ ਟੀਕਾ ਚੰਡੀ ਦੀ ਵਾਰ ਭਾਈ ਕਾਨ੍ਹ ਸਿੰਘ ਨਾਭਾ ਦੂਜੀ ਛਾਪ ਦੀ ਭੂਮਿਕਾ ਵਿਚ ਸ੍ਰੀ ਅਮਰ ਭਾਰਤੀ ਜੀ ਆਦਿ ਬਾਣੀ ਨਾਲ ਤੁਲਨਾ ਦੇ ਵਿਚ ਸਬਦਿ ਤੇ ਹਨ ਜਿਵੇਂ ਕਿ ਉਹ ਲਿਖਦੇ ਹਨ ਕਿ ਸ੍ਰੀ ਦਸਮ ਗ੍ਰੰਥ ਦੀ ਬਾਣੀ ਦਾ ਸਾਰ ਵੀ ਉਸੇ ਤਰ੍ਹਾਂ ਓਅੰਕਾਰ ਹੀ ਹੈ, ਜਿਵੇਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਸਾਰ ਓਅੰਕਾਰ ਹੈ ।

ੳ—*ਪ੍ਰਿਥਮ ਕਾਲ ਜਬ ਕਰਾ ਪਸਾਰਾ ॥ ਓਅੰਕਾਰ ਤੇ ਸ੍ਰਿਸਟਿ ਉਪਾਰਾ ॥ ਦਸਮ ਗੁਰੂ ਗ੍ਰੰਥ ਸਾਹਿਬ ॥*

ਅ—*ਓਅੰਕਾਰਿ ਉਤਪਾਤੀ ॥ ਕੀਆ ਦਿਨਸੁ ਸਭ ਰਾਤੀ ॥ ਵਣ ਤ੍ਰਿਣੁ ਤ੍ਰਿਭਵਣ ਪਾਣੀ ॥ ਚਾਰਿ ਬੇਦ ਚਾਰੇ ਖਾਣੀ ॥ ਖੰਡ ਦੀਪ ਸਭ ਲੋਆ ॥ ਏਕ ਕਵਾਵੈ ਤੇ ਸਭਿ ਹੋਆ ॥ ਜਾਂ ਉਤਪਤਿ ਪਰਲਉ ਸਬਦੇ ਹੋਵੈ ॥ ਸਬਦੇ ਹੀ ਫਿਰਿ ਓਪਤਿ ਹੋਵੈ ॥ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ॥* ਅਗੇ ਉਹ ਆਪਣੀ ਦਲੀਲ ਦਿੰਦੇ ਹਨ ਕਿ ਸਿੱਖ ਜਗਤ ਵਿਚ ਆਮ ਧਾਰਨਾ ਇਹ ਪਾਈ ਜਾਂਦੀ ਹੈ ਕਿ ਸਤਿਗੁਰੂ ਗੋਬਿੰਦ ਸਿੰਘ ਨੇ ਚੰਡੀ ਦੀ ਵਾਰ ਦੀ ਰਚਨਾ ਬੀਰ ਰਸ ਜਗਾਉਣ ਲਈ ਕੀਤੀ ਹੈ । ਇਸ ਧਾਰਨਾ ਦਾ ਅਸਰ ਇਹ ਹੋਇਆ ਕਿ ਚੰਡੀ ਸਬੰਧੀ ਬਾਣੀਆਂ ਦੇ ਅਧਿਆਤਮ ਤੇ ਸਾਧਨਾ ਪੱਖ ਵੱਲ ਧਿਆਨ ਹੀ ਨਹੀਂ ਜਾਂਦਾ । ਜਦੋਂ ਕਿ ਦਸਮ ਗੁਰਾਂ ਵੱਲੋਂ ਰਚੀ ਗਈ ਸਾਰੀ ਬਾਣੀ ਵਿਚ ਕਿਸੇ ਇਕ ਚਰਿਤ੍ਰ ਨੂੰ ਲੈ ਕੇ ਵੱਖ-ਵੱਖ ਰੂਪਾਂ ਤੇ ਵੱਖ-ਵੱਖ ਪ੍ਰਸੰਗਾਂ ਵਿਚ ਜੇਕਰ ਸਭ ਤੋਂ ਵੱਧ ਬਾਣੀ ਰਚੀ ਗਈ ਹੈ ਤਾਂ ਉਹ ਚੰਡੀ ਜਾਂ ਦੁਰਗਾ ਦੇ ਚਰਿਤ੍ਰ ਨੂੰ ਲੈ ਕੇ ਹੀ ਹੈ । ਇਸ ਚਰਿਤ੍ਰ ਬਾਰੇ ਚੰਡੀ ਦੀ ਵਾਰ ਤੋਂ ਇਲਾਵਾ ਚੰਡੀ ਚਰਿਤ੍ਰ ਪਹਿਲਾ, ਚੰਡੀ ਚਰਿਤ੍ਰ ਦੂਜਾ ਵੀ ਰਚਿਆ ਗਿਆ ਹੈ ਅਕਾਲ ਉਸਤਤਿ, ਬਚਿਤ੍ਰ ਨਾਟਕ ਕ੍ਰਿਸ਼ਨਾਵਤਾਰ ਵਿਚ ਵੀ ਏਸੇ ਸ਼ਕਤੀ ਦੀ ਕਥਾ ਲਿਖੀ ਗਈ ਅਤੇ ਅੰਤ ਤੇ ਚਰਿਤ੍ਰੋ ਪਖਿਆਨ ਖੰਡ ਦੇ ਤ੍ਰਿਯਾ ਚਰਿਤ੍ਰਾਂ ਵਿਚ ਅੰਤਮ ਚਾਰ ਸੌ ਚੌਥੇ ਚਰਿਤ੍ਰ ਵਿਚ ਏਸੇ ਸ਼ਕਤੀ ਸਬੰਧੀ ਉਪਾਖਿਆਨ ਲਿਖਿਆ ਗਿਆ ਹੈ ॥ ਉਂਝ ਇਹ ਗੱਲ ਆਖਣੀ ਸ਼ਾਇਦ ਅਤਿ ਕਥਨੀ ਨ ਲਗੇ ਕਿ ਦਸਮ ਗੁਰੂ ਦੀ ਬਾਣੀ ਜਾਪੁ ਸਾਹਿਬ ਵਿਚ ਪ੍ਰਮਾਤਮਾ ਦੇ ਜਿਸ ਵਿਰਾਟ ਰੂਪ ਦਾ ਵਰਨਣ ਕੀਤਾ ਗਿਆ ਹੈ-ਚੰਡੀ ਬਾਰੇ ਵੱਖ-ਵੱਖ ਕਥਾਨਕਾਂ ਨੂੰ ਪ੍ਰਕਾਸ਼ਿਤ ਕਰਦਿਆਂ ਹੋਇਆਂ ਸਾਧਨਾ-ਕ੍ਰਮ ਰਾਹੀਂ ਪ੍ਰਮਾਤਮਾ ਦੇ ਓਸੇ ਸਰੂਪ ਵਿਚ ਪ੍ਰਵੇਸ਼ ਨੂੰ ਸੁਗਮ ਬਣਾਉਣ ਦਾ ਹੀ ਜਤਨ ਕੀਤਾ ਗਿਆ ਹੈ। ਖਾਸ ਕਰਕੇ ਤ੍ਰਿਯਾ ਚਰਿਤ੍ਰ ਵਿਚੋਂ ਅੰਤਮ ਚਰਿਤ੍ਰ ਵਿਚ ਸਾਰੇ ਗ੍ਰੰਥ ਦੀ ਬਾਣੀ ਨੂੰ ਸੰਪੂਰਨ ਆਧਾਰ ਮਿਲ ਗਿਆ ਹੈ । ਚੰਡੀ ਦੀ ਵਾਰ ਮੂਲ ਰੂਪ ਵਿਚ ਅਧਿਆਤਮਕ ਕਾਵਿ ਹੈ ਅਤੇ ਇਹ ਜੀਵ ਦੀ ਬ੍ਰਹਮ ਨੂੰ ਮਿਲਨ -ਯਾਤਰਾ ਵਿਚ ਏਸੇ ਤਰ੍ਹਾਂ ਹੀ ਸਾਧਨਾ ਕਰਮ ਦੀ ਬਾਣੀ ਹੈ ਜਿਵੇਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਜਪੁ ਜੀ ਸਾਹਿਬ ਹੈ । ਏਸੇ ਲਈ ਚੰਡੀ ਦੀ ਵਾਰ ਵੀ ਨਿਤਨੇਮ ਨਾਲ ਪਾਠ ਕਰਨ ਦੀ ਬਾਣੀ ਹੈ । ਇਸ ਬਾਣੀ ਦੀ ਪਾਠ ਮਹਾਨਤਾ ਦਾ ਅੰਦਾਜ਼ਾ ਸਤਿਗੁਰੂ ਗੋਬਿੰਦ ਸਿੰਘ ਜੀ ਵਲੋਂ ਲਿਖੀਆਂ ਇਸ ਬਾਣੀ ਦੀਆਂ ਅੰਤਮ ਤੁਕਾਂ ਤੋਂ ਸੌਖਿਆਂ ਹੀ ਪਤਾ ਲੱਗ ਜਾਂਦਾ ਹੈ । *ਦੁਰਗਾ ਪਾਠ ਬਣਾਇਆ ਸਭੇ ਪਉੜੀਆਂ ॥ ਫੇਰਿ ਨ ਜੂਨੀ ਆਇਆ ਜਿਨਿ ਇਹ ਗਾਇਆ ॥*

ਇਨ੍ਹਾਂ ਤੁਕਾਂ ਤੋਂ ਜ਼ਾਹਿਰ ਹੈ ਕਿ ਚੰਡੀ ਬਾਰੇ ਬਾਣੀ ਨੂੰ ਆਵਾਗਵਨ ਤੋਂ ਮੁਕਤੀ ਦਾ ਅਧਾਰ ਬਣਾਇਆ ਗਿਆ ਹੈ ਅਤੇ ਇਹ ਮੁਕਤੀ ਉਦੋਂ ਹੀ ਹਾਸਲ ਹੁੰਦੀ ਹੈ ਜਦੋਂ ਜੀਵ ਦਾ ਬ੍ਰਹਮ ਨਾਲੁ ਮਿਲਨ ਹੋ ਜਾਏ । ਭਾਈ ਸਾਹਿਬ ਕਾਨ੍ਹ ਸਿੰਘ ਜੀ ਦੇ ਸ਼ਬਦਾਂ ਅਨੁਸਾਰ-ਚੰਡੀ ਚਰਿਤ੍ਰ ਅਤੇ ਚੰਡੀ ਦੀ ਵਾਰ ਓਸੇ ਮਹਾਨ ਗ੍ਰੰਥ (ਬਚਿਤ੍ਰ ਨਾਟਕ) ਦਾ ਇਕ ਭਾਗ ਹੈ । ਦੇਵ ਤੇ ਦੈਂਤ ਸਭ ਪ੍ਰਤੀਕ ਰੂਪ ਨੇ ਜੋ ਸਾਡੇ ਸਰੀਰ ਦੇ ਦੋ ਹਿਸੇ ਨੇ - ਇਨ੍ਹਾਂ ਸਾਰੇ ਕਥਾਂਨਕਾ ਵਿਚ ਦੇਵ ਤੇ ਦਾਨਵ-ਸਭ ਪ੍ਰਤੀਕ ਰੂਪ ਨੇ, ਅਸਲ ਕਥਾ ਮਨੁੱਖ ਦੀਆਂ ਉਨ੍ਹਾਂ ਦੇਵ ਦਾਨਵੀ ਬਿਰਤੀਆਂ ਤੋਂ ਪ੍ਰਵਿਰਤੀਆਂ ਦੀ ਹੈ, *(ਬਾਕੀ ਪੰਨਾ ੨੮੩ ਤੇ)*

## ੴ ਸਤਿਗੁਰ ਪ੍ਰਸਾਦਿ ॥

## ਜਫਰ ਨਾਮਹ ॥ ਜੀ ਦੀ ਆਦਿ ਵਿਚਾਰ

ਇਹ ਰਚਨਾ ਫਾਰਸੀ ਬੋਲੀ ਵਿਚ ਹੈ ਤੇ ੧੧੧ ਬੈਂਤ ਹਨ, ਹਰੇਕ ਬੈਂਤ ਦੇ ਦੋ ਚਰਨ ਹਨ ਭਾਈ ਦਇਆ ਸਿੰਘ ਜੀ ਤੇ ਭਾਈ ਧਰਮ ਸਿੰਘ ਜੀ ਦੇ ਹੱਥ ਇਹ ਪੱਤ੍ਰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਬਾਦਸ਼ਾਹ ਔਰੰਗਜ਼ੇਬ ਨੂੰ ਦੱਖਣ ਭੇਜਿਆ ਸੀ ਇਸ ਵਿਚ ਬਾਦਸ਼ਾਹ ਨੂੰ ਉਸ ਦੇ ਔਗੁਣ ਅਤੇ ਗੁਣ ਸਪੱਸ਼ਟ ਖੋਲ੍ਹ ਕੇ ਲਿਖੇ ਹਨ । ਇਸ ਨੂੰ ਪੜ੍ਹਕੇ ਉਸ ਨੇ ਸਭ ਸੂਬਿਆਂ ਦੇ ਨਾਉਂ ਹੁਕਮ ਜਾਰੀ ਕਰ ਦਿੱਤਾ ਸੀ ਕਿ ਸਿੱਖਾਂ ਨੂੰ ਕਿਸੀ ਤਰ੍ਹਾਂ ਦਾ ਕੋਈ ਦੁੱਖ ਨਾ ਦਿੱਤਾ ਜਾਵੇ, ਇਹ ਅਕਾਲ ਪੁਰਖ ਦੀ ਬੰਦਗੀ ਕਰਨ ਵਾਲੇ ਭਗਤ ਅਤੇ ਨਿਰਭੈ ਯੋਧੇ ਹਨ ।

### ਭੂਮਿਕਾ ੴ ਵਾਹਿਗੁਰੂ ਜੀ ਕੀ ਫਤਹ ॥

ਬੀਰ ਖਾਲਸਾ ਜੀਓ....ਸ੍ਰੀ ਜਫਰ ਨਾਮੇ ਦੀ ਵਿਆਖਿਆ ਕਰਨ ਤੋਂ ਪਹਿਲਾਂ ਇਹ ਜਰੂਰੀ ਪ੍ਰਤੀਤ ਹੁੰਦਾ ਹੈ, ਕਿ ਆਪ ਪ੍ਰਤੀ ਇਹ ਭੀ ਪ੍ਰਗਟ ਕੀਤਾ ਜਾਵੇ ਕਿ ਇਸ ਜ਼ਫਰਨਾਮੇ ਦਾ-ਔਰੰਗਜੇਬ ਆਲਮਗੀਰ ਸ਼ਹਿਨਸ਼ਾਹ ਹਿੰਦ ਵੱਲ ਲਿਖੇ ਜਾਣ ਦਾ ਕੀ ਕਾਰਣ ਹੈ ? ਕਿਉਂਕਿ ਉਸ ਸਾਰੇ ਪ੍ਰਸੰਗ ਦੇ ਸਮਝਣ ਪਿੱਛੋਂ ਜ਼ਫਰਨਾਮੇਂ ਦਾ ਸਮਝਣਾ ਬਹੁਤ ਸਹਿਲ ਹੋ ਜਾਂਦਾ ਹੈ ॥ ਇਸ ਲਈ ਉਸ ਸਾਰੇ ਪ੍ਰਸੰਗ ਨੂੰ ਵਿਸਥਾਰ ਸੰਜੁਗਤ ਲਿਖਿਆ ਜਾਂਦਾ ਹੈ । ਇਹ ਆਪ ਨੂੰ ਵਿਦੱਤ ਹੀ ਹੈ ਕਿ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਸੰਸਾਰ ਪਰ ਧਰਮ ਪ੍ਰਗਟਾਉਣ ਲਈ ਹੀ ਅਕਾਲ ਪੁਰਖ ਵੱਲੋਂ ਭੇਜੇ ਗਏ । ਜੋ ਆਪ ਦਾ ਮੁਖਵਾਕ ਦੱਸਦਾ ਹੈ:-

*ਕਹਿਯੋ ਪ੍ਰਭੂ ਸੋ ਭਾਖ ਹੋ ॥ ਕਿਸੂ ਨ ਕਾਨ ਰਾਖ ਹੋ ॥ ਕਿਸੂ ਨ ਭੇਖ ਭੀਜ ਹੋ ॥ ਅਲੇਖ ਬੀਜ ਬੀਜ ਹੋ ॥*
*ਪਖਾਣ ਪੂਜ ਹੋ ਨਹੀ ॥ ਨ ਭੇਖ ਭੀਜ ਹੋ ਕਹੀ ॥ ਅਨੰਤ ਨਾਮ ਗਾਇ ਹੋ ॥ ਪਰੱਮ ਪੁਰਖ ਪਾਇ ਹੋ ॥*
*ਜਟਾਂ ਨ ਸੀਸ ਧਾਰ ਹੋ ॥ ਨ ਮੁੰਦ੍ਰਕਾ ਸੁਧਾਰ ਹੋ ॥ ਨਾ ਕਾਨ ਕਾਹੂੰ ਕੀ ਧਰੋਂ ॥ ਕਹਿਯੋ ਪ੍ਰਭੂ ਸੋ ਮੈ ਕਰੋ ॥੩੬-੬॥*

ਤਾਂ ਉਸ ਸਮੇ ਹਿੰਦੁਵਾਸੀ ਜੋ ਆਪਣੇ ਅਗਯਾਨ ਦੇ ਕਾਰਨ ਮੂਰਤੀ ਪੂਜਾ ਆਦਿ ੩੩ ਕ੍ਰੋੜ ਦੇਵੀ ਦੇਵਤਿਆਂ ਪਿੱਛੇ ਲੱਗੇ ਹੋਇ ਸਨ ਉਨ੍ਹਾਂ ਨੂੰ ਇਹ ਉਪਦੇਸ ਰਾਸ ਨਾ ਆਏ । ਸ੍ਰੀ ਗੁਰਦੇਵ ਜੀ ਜ਼ੁਬਾਨੀ ਹੀ ਉਪਦੇਸ਼ ਨਹੀਂ ਸਨ ਕਰਦੇ ਕਈ ਸੱਚੇ ਸੁੱਚੇ ਗ੍ਰੰਥਾਂ ਦੀ ਰਚਨਾ ਕਰਨ ਲੱਗੇ ਤੇ ਧਰਮ ਪ੍ਰਚਾਰ ਦਾ ਕੰਮ ਤੇਜੀ ਨਾਲ ਜਾਰੀ ਕਰਨ ਲਈ ੫੨ ਕਵੀ ਆਪਣ ਦਰਬਾਰ ਵਿਖੇ ਵੇਤਨ ਤੇ ਰੱਖ ਕੇ 'ਰਲੀਜਸ' ਸੁਸਾਇਟੀ (ਧਾਰਮਿਕ ਪੁਸਤਕ ਸਭਾ) ਅਸਥਾਪਨ ਕੀਤੀ। ਅਨਯ ਧਰਮ ਪੁਸਤਕਾਂ ਦਾ ਉਲੱਥਾ ਭਾਸ਼ਾ ਵਿਖੇ ਕਰਦੇ ਸਨ ਤਾਂਕਿ ਹਿੰਦੂ ਮੁਸਲਮਾਨ ਆਦਿ ਆਪਣੇ ਆਪਣੇ ਗ੍ਰੰਥਾਂ ਤੋਂ ਜਾਣੂ ਹੋ ਕੇ ਝੂਠੇ ਮੱਤਾਂ ਨੂੰ ਤਯਾਗ ਸੱਚੇ ਮੱਤ (ਖਾਲਸਾ ਧਰਮ) ਨੂੰ ਅੰਗੀਕਾਰ ਕਰਨ, ਇਸ ਪ੍ਰਚਾਰ ਦਾ ਅਸਰ ਇਹ ਹੋਇਆ ਕਿ ਅਣਗਿਣਤ ਲੋਗ ਪਾਖੰਡ ਨੂੰ ਤਯਾਗ ਸਿੱਖੀ ਮੰਡਲ ਵਿਖੇ ਦਾਖਲ ਹੋਣ ਲੱਗੇ । ਪਰ ਇਸ ਨੂੰ ਹਿੰਦੂ ਤੇ ਪਹਾੜੀ ਰਾਜੇ ਨਾ ਸਹਾਰ ਸਕੇ, ਜਦੋਂ ਕਿ ਧਰਮ ਚਰਚਾ ਵਿਚ ਕੋਈ ਗੁਰੂ ਜੀ ਨਾਲ ਅੜ ਨਾ ਸਕਿਆ ਤਾਂ ਬ੍ਰਾਹਮਣਾਂ ਨੇ ਪਹਾੜੀ ਰਾਜਿਆਂ ਨੂੰ ਹਿੰਦੂ ਧਰਮ ਰਖਯਕ ਦੱਸ ਕੇ ਅਤੇ ਕਾਜੀ ਮੁਲਾਣਿਆਂ ਨੇ ਔਰੰਗਜੇਬ ਨੂੰ ਗੁਰੂ ਸਾਹਿਬ ਦੇ ਵਿਰੁੱਧ ਕਰ ਦਿੱਤਾ ਪ੍ਰਬਚਨ ਹੈ:

*ਫਤੇ ਸ਼ਾਹ ਕੋਪਾ ਤਬ ਰਾਜਾ ॥ ਲੋਹ ਪਰਾ ਹਮ ਸੋ ਬਿਨ ਕਾਜਾ ॥ ਬਚਿਤ੍ਰ ਨਾ:॥*

ਜਦੋਂ ਫਤੇਸ਼ਾਹ ਸ੍ਰੀ ਨਗਰ ਦਾ ਰਾਜਾ ਅਕਾਰਣ ਹੀ ਫੌਜ ਲੈ ਕੇ ਆਗਿਆ ਤੇ ਸਿੱਖਾਂ ਨੇ ਭੀ ਸਤਯ ਧਰਮ ਵਿਖੇ ਦਿਰੜ ਹੋ ਕੇ ਉਸਨੂੰ ਮਾਰ ਮਾਰੀ ਤਾਂ ਪਹਾੜੀ ਰਾਜੇ ਸਿੱਖਾਂ ਦੇ ਅਤਿਅੰਤ ਵਿਰੋਧੀ ਹੋ ਗਏ ਤਾਂ ਕਈ ਵਾਰੀ ਜੰਗ ਹੋਇ ਤੇ ਸਿੱਖਾਂ ਦੀ ਚੜ੍ਹਦੀ ਕਲਾ ਵੇਖ ਕੇ ਦੱਬ ਗਏ ਪਰ। ੧ ਵੈਸਾਖ ਸੰ: ੧੭੫੬ ਬਿ: ਵਿਖੇ ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਸਿੱਖਾਂ ਦੀ ਪ੍ਰੀਖਯਾ ਲੈ ਕੇ ਪੰਜ ਪਿਆਰੇ ੧-ਭਾ:ਦਯਾ ਸਿੰਘ ਜੀ, ੨-ਧਰਮ ਸਿੰਘ, ੩-ਹਿੰਮਤ ਸਿੰਘ, ੪-ਮੋਹਕਮ ਸਿੰਘ, ੫-ਭਾਈ-ਸਾਹਿਬ ਸਿੰਘ ਨੂੰ ਜਾਤ-ਪਾਤ ਦੇ ਬੰਧਨਾਂ ਨੂੰ ਤੋੜ ਕੇ ਅਭੇਦ ਕਰ ਦਿੱਤਾ ਅਤੇ ਇਹੀ ਮਰਿਆਦਾ ਅੱਗੇ ਨੂੰ ਸ੍ਰੀ ਅਨੰਦਪੁਰ ਸਾਹਿਬ ਕੇਸਗੜ੍ਹ ਪਹਾੜ ਦੇ ਉਤੇ ਪ੍ਰਚਲਤ ਕਰਨ ਦਾ ਐਲਾਨ ਕਰ ਦਿੱਤਾ। ਜਿਸ ਵੇਲੇ ਕਈ ਰਾਜੇ ਪਹਾੜੀ ਅਤੇ ਹਿੰਦੂ ਮੁਸਲਮਾਨ ਵੀ ਉਥੇ ਮੌਜੂਦ ਸਨ ਵੰਗਾਰ ਕੇ ਕਿਹਾ ਗਿਆ:-*ਝੂਠੇ ਜੱਞੂ ਤਿਲਕ ਤਿਆਗੋ ॥ ਖੜਗਧਾਰ ਅਸਿਧੁਜ ਪਗ ਲਾਗੋ ॥ ਬਿਖਿਆ ਕਿਰਿਆ ਭੱਦਣ ਤਿਆਗੋ ॥ ਜਟਾ ਜੂਟ ਰਹਿਬੋ ਅਨਰਾਗੋ ॥* ਇਸ ਧਾਰਮਿਕ ਦੀਵਾਨ ਵਿਖੇ ਤਾਂ ਹਿੰਦੂ ਰਾਜਿਆਂ ਨੇ ਕਿਹਾ:- *ਇਹ ਤੋਂ ਰਹਿਤ ਕਠਿਨ ਨਹਿ ਹੋਈ ॥ ਚਾਰ ਵਰਣ ਸੋ ਕਰਹਿੰ ਰਸੋਈ ॥ ਬੇਦ ਲੋਕ ਮਤ ਸਰਬ ਤਿਆਗੀ ॥ ਸ੍ਰੀ ਅਸਿਧੁਜ ਕੇ ਹ੍ਵੈ ਅਨੁਰਾਗੀ॥ ਦ੍ਵਿਜ ਖਤ੍ਰੀ ਪੂਤਾਨ ਕੇ ਜੰਞੂ ਧਰਮ ਤੁਰਾਇ ॥ ਲੇ ਭੋਜਨ ਇਕ ਠਾਂ ਕੀਓ ਬੂਰੀ ਬਾਤ ਬਨਾਇ ॥ ਪੂਜਾ ਮੰਤ੍ਰ ਕ੍ਰਿਯਾ ਸਭ ਕਰਮਾ ॥ ਇਹ ਹਮ ਤੋਂ ਛੂਟਤ ਨਹਿ ਧਰਮਾ ॥ ਪਿਤ੍ਰ ਦੰਡ ਦੇਵਨ ਕੋ ਕਾਮਾ ॥ ਕਤ ਛੂਟਤ ਹਮ ਸੇ ਅਭਿਰਾਮਾ ॥ ॥ ਗੁਰ ਬਿਲਾਸ ਪਾ:੧੦ ॥*

ਪਹਾੜੀ ਰਾਜੇ ਰਾਜਪੂਤ ਹੋਰ ਕੱਟੜ ਹਿੰਦੂ ਦੀਵਾਨ ਵਿਚੋਂ ਉਠ ਕੇ ਚਲੇ ਗਏ ਪਰ ਗੁਰਦੇਵ ਦੇ ਪ੍ਰਚਾਰ ਦੇ ਅਸਰ ਹੇਠ ਉਸੀ ਦਿਨ ੨੦੦੦੦ ਪੁਰਸਾਂ-ਇਸਤ੍ਰੀਆਂ ਨੇ ਅੰਮ੍ਰਿਤ ਪਾਨ ਕੀਤਾ, ਇਸ ਧਾਰਮਿਕ ਦੀਵਾਨ ਦੀ ਖਬਰ 'ਵਾਕੇ ਨਵੀਸਾ' (ਰਿਪੋਟਰਾਂ) ਜੋ ਉਸ ਸਮੇਂ ਉਥੇ ਹਾਜਰ ਸਨ ਨੇ ਲਿਖ ਕੇ ਦਿੱਲੀ-ਇਸ ਪ੍ਰਕਾਰ ਭੇਜੀ । ਕਿ ਗੋਬਿੰਦ ਸਿੰਘ ਜੀ ਨੇ ਆਪਣੇ ਸਿੱਖਾਂ ਨੂੰ ਦੀਵਾਨ ਵਿਚ ਐਸਾ ਐਲਾਨ ਕੀਤਾ ਹੈ । ਕਿ ਸਾਰੇ ਲੋਕ ਧਰਮ ਵਾਲੇ ਹੋ ਜਾਣ, ਦ੍ਵੈਤ ਵਿਚੋਂ ਉੱਠ ਜਾਵੋ, ਬ੍ਰਾਹਮਣ, ਛੱਤ੍ਰੀ, ਵੈਸ, ਸੂਦ੍ਰ ਜਿਸਦਾ ਸਭ ਦਾ ਜੁਦਾ-ਜੁਦਾ ਧਰਮ ਸ਼ਾਸਤ੍ਰ ਹੈ ਉਸਨੂੰ ਤਯਾਗਕੇ ਇਕ ਪ੍ਰੇਮ ਦਾ ਪੰਥ ਅੰਗੀਕਾਰ ਕਰਣ ਅਤੇ ਆਪਸ ਵਿਖੇ ਭਾਈ, ਭਾਈ ਬਣ ਕੇ ਇਕ ਪੁਰਸ਼ ਦੂਜੇ ਨੂੰ ਛੋਟਾ ਵੱਡਾ ਖਿਆਲ ਨਾ ਕਰੇ । ਇਸ ਵਰਤਾਰੇ ਨੂੰ ਕੱਟਕੇ-ਜੋ ਗੰਗਾ ਆਦਿਕ ਤੀਰਥ (ਜਿਨ੍ਹਾਂ ਦਾ ਵੇਦ ਸ਼ਾਸਤ੍ਰਾਂ ਵਿਖੇ) ਵੱਡਾ ਮਾਨ ਹੈ-ਮਨ ਤੋਂ ਦੂਰ ਕਰਨ । ਸਵਾਏ ਗੁਰੂ ਨਾਨਕ ਜਾਂ ਗੁਰੂਆਂ ਤੋਂ ਬਿਨਾਂ ਹੋਰ ਕਿਸੇ ਅਵਤਾਰ ਰਾਮ, ਕ੍ਰਿਸਨ, ਬ੍ਰਹਮਾ ਦੇਵੀ ਦੇਵ ਆਦਿਕ ਨੂੰ ਨਾਂ ਮੰਨਣ ਅਤੇ ਮੇਰਾ ਅੰਮ੍ਰਿਤ ਭੋਜਨ ਖਾ ਕੇ ਇਕ ਦੂਜੇ ਤੋਂ ਘਿਰਣਾ ਨਾ ਕਰਨ।

ਇਸ ਪ੍ਰਕਾਰ ਦੇ ਬਹੁਤ ਸਾਰੇ ਉਪਦੇਸ ਕਥਨ ਕੀਤੇ ਜਦੋਂ ਉਹ ਸੁਣੇ ਤਾਂ ਬਹੁਤ ਸਾਰੇ ਛੱਤ੍ਰੀ ਬ੍ਰਾਹਮਣ ਉਠ ਖੜੇ ਹੋਇ ਅਤੇ ਕਿਹਾ (ਕਿ ਅਸੀ ਗੁਰੂ ਨਾਨਕ ਅਤੇ ਹੋਰ ਗੁਰੂਆਂ ਦੇ ਧਰਮ ਨੂੰ ਮੰਨਦੇ ਹਾਂ, ਪਰ ਜੋ ਧਰਮ ਵੇਦ ਸ਼ਾਸ਼ਤ੍ਰ ਤੋਂ ਵਿਰੁੱਧ ਹੈ ਉਸ ਨੂੰ ਕਦੇ ਵੀ ਅੰਗੀਕਾਰ ਨਹੀਂ ਕਰਾਂਗੇ, ਸਨਾਤਨ ਧਰਮ ਜੋ ਬਜ਼ੁਰਗਾਂ ਦਾ ਚਲਾਇਆ ਹੋਇਆ ਹੈ ਉਸ ਨੂੰ ਇਕ ਛੋਕਰੇ ਦੇ ਕਹਿਣ ਨਾਲ ਅਸੀਂ ਨਹੀਂ ਛੱਡਾਂਗੇ । ਜਦੋਂ ਇਹ ਬਾਤ ਕਹੀ ਗਈ ਉਦੋਂ ੨੦੦੦੦ ਪੁਰਸ਼ਾਂ ਨੇ ਕਿਹਾ ਅਸੀਂ ਰਜ਼ਾਮੰਦ ਹਾਂ ਅਤੇ ਆਪਣੇ ਮੁਖ ਤੋਂ ਆਗਿਆਕਾਰੀ ਹੋਣ ਦਾ ਬਚਨ ਕੀਤਾ । ਤਵਾਰੀਖ ਫਾਰਸੀ ਕ੍ਰਿਤ ਮੁਨਸ਼ੀ ਗੁਲਾਮ ਮੁਹਈਮੁਦੀਨ)

ਪਰ ਅਨਯ ਧਰਮੀਆਂ ਨੂੰ ਇਹ ਖਾਲਸੇ ਦਾ ਵਧਦਾ ਤੇਜ ਨਾਂ ਭਾਇਆ ਤੇ ਅੰਦਰੋ-ਅੰਦਰੀ ਅਨੇਕ ਪ੍ਰਕਾਰ ਦੀਆਂ ਚਾਲਾਂ ਚੱਲਣ ਲੱਗੇ, ਜਿਸ ਤੋਂ ਖਾਲਸਾ ਸਦਾ ਲਈ ਸੰਸਾਰ ਤੋਂ ਮਿਟ ਜਾਵੇ, ਪਰ ਜਦ ਗੁਪਤ ਚਾਲਾਂ ਦਾ ਕੁਝ ਅਸਰ ਨਾ ਹੋਇਆ ਤਾਂ ਪ੍ਰਤੱਖ ਖਾਲਸਾ ਧਰਮ ਦੇ ਵਿਰੋਧੀ ਹੋ ਗਏ, ਤੇ ਬ੍ਰਾਹਮਣਾਂ ਨੇ ਕ੍ਰਿਤਘਣ ਹੋ ਕੇ ਜਾਤਿ-ਪਾਤਿ ਤੇ ਯਗਯੋ ਪਵੀਤ ਦੀ ਰੀਤ ਨੂੰ ਟੁੱਟਿਆ ਹੋਇਆ ਦੇਖ ਅਤਿਅੰਤ ਰੌਲਾ ਪਾਇਆ ਤੇ ਆਸ ਪਾਸ ਦੇ ਸਾਰੇ ਪਹਾੜੀ ਰਾਜਿਆਂ ਨੂੰ ਹਿੰਦੂ ਧਰਮ ਲੁੱਟ ਗਿਆ, ਭਰਿਸ਼ਟ ਹੋ ਗਿਆ, ਨਸ਼ਟ ਹੋ ਗਿਆ ਕਹਿ ਸੁਣਕੇ ਗੁਰੂ ਸਾਹਿਬ ਦਾ ਅਤਿਅੰਤ ਵਿਰੋਧੀ ਕਰ ਦਿੱਤਾ ।

ਕੁਝ ਰਾਜੇ ਤਾਂ ਪਹਿਲਾਂ ਹੀ ਗੁਰੂ ਜੀ ਨਾਲ ਵਿਰੋਧ ਕਰਦੇ ਸਨ, ਹੁਣ ਸਾਰੇ ਹੀ ਰਾਜੇ ਵਿਰੋਧੀ ਹੋ ਗਏ ਤੇ ਇਹ ਰਾਇ ਪਾਸ ਹੋਈ ਕਿ ਗੁਰੂ ਗੋਬਿੰਦ ਸਿੰਘ ਜੀ ਨੂੰ (ਜੋ ਹਿੰਦੂਆਂ ਦੀ ਜਾਤਪਾਤ ਦਾ ਵਿਰੋਧੀ ਮੂਰਤੀ ਪੂਜਾ ਦਾ ਨਾਂ ਮੰਨਣ ਵਾਲਾ ਹੈ) ਅਜਿਹਾ ਕਸ਼ਟ ਦਿਤਾ ਜਾਵੇ ਕਿ ਉਹ ਦਮ ਨਾ ਲੈਣਾ ਪਾਵੇ । ਇਸ ਲਈ ਸਾਰੇ ਪਹਾੜੀ ਰਾਜਿਆਂ ਨੇ ਗੁਰੂ ਸਾਹਿਬ ਨੂੰ ਲਿਖ ਭੇਜਿਆ ਕਿ ਆਪ ਆਪਣੇ ਉਪਦੇਸਾਂ ਤੇ ਵਖਿਆਨਾ ਨੂੰ ਬੰਦ ਕਰੋ ਨਹੀਂ ਸਾਡੇ ਇਲਾਕੇ ਵਿਚੋਂ ਨਿਕਲ ਜਾਵੋ ਤੇ ਆਨੰਦਪੁਰ ਨੂੰ ਖਾਲੀ ਕਰੋ ਨਹੀ ਤਾਂ ਤੁਹਾਡੇ ਉਪਰ ਚੜ੍ਹਾਈ ਕੀਤੀ ਜਾਂਦੀ ਹੈ, ਇਸ ਦਾ ਉੱਤਰ ਗੁਰੂ ਜੀ ਨੇ ਕੇਵਲ ਏਹ ਦਿਤਾ :— *ਜੋ ਪ੍ਰਭੁ ਜਗਤ ਕਹਾ ਸੋ ਕਹਿ ਹੋ ॥ ਮ੍ਰਿਤ ਲੋਗ ਤੇ ਮੋਨ ਨ ਰਹਿ ਹੋ ॥ ਬਚਿਤ੍ਰ ਨਾ:*

ਅਰਥਾਤ ਮੈਨੂੰ ਜੋ ਅਕਾਲ ਪੁਰਖ ਦੀ ਆਗਿਆ ਹੋਈ ਹੈ ਮੈ ਉਸ ਦਾ ਉਪਦੇਸ ਦਿੰਦਾ ਹਾਂ, ਤੁਹਾਡੇ ਜਿਹੇ ਸੰਸਾਰੀ ਲੋਕਾਂ ਤੋਂ ਡਰਕੇ ਮੈਂ ਆਪਣੇ ਸਤਯ ਉਪਦੇਸ ਨਹੀ ਛੱਡ ਸਕਦਾ, ਚੁੱਪ ਕਰਕੇ ਨਹੀਂ ਬੈਠ ਸਕਦਾ ਦੂਜੀ ਬਾਤ ਅਨੰਦਪੁਰ ਨੂੰ ਛੱਡਣ ਦੀ ਏਹ ਹੈ ਕਿ ਅਨੰਦਪੁਰ ਨੂੰ ਖਾਲੀ ਕਰਾਉਣ ਦਾ ਤੁਹਾਡਾ ਕੋਈ ਹੱਕ ਨਹੀਂ ਹੈ ਕਿਉ ਜੋ ਇਹ ਧਰਤੀ ਨੂੰ ਸਾਡੇ ਬਜ਼ੁਰਗਾਂ ਨੇ ਤੁਹਾਡੇ ਬਜੁਰਗਾਂ ਤੋਂ ਮੁੱਲ ਲੈ ਕੇ ਵਸਾਇਆ ਹੋਇਆ ਹੈ । ਹਾਂ, ਜੇ ਤੁਸੀਂ ਲੜਾਈ ਕਰਨੀ ਚਾਹੁੰਦੇ ਹੋ ਤਾਂ ਖਾਲਸਾ ਸਦਾ ਧਰਮ ਦੋਖੀਆਂ ਦੀ ਖਬਰ ਲੈਣ ਲਈ ਤਿਆਰ ਹੈ । ਇਹ ਉੱਤ੍ਰ ਸੁਣ ਪਹਾੜੀ ਰਾਜੇ ਅਤਿਅੰਤ ਕ੍ਰੋਧਿਤ ਹੋਏ ਤੇ ਆਪੋ ਆਪਣੀਆਂ ਫੌਜਾਂ ਲੈਕੇ ਅਨੰਦ ਪੁਰ-ਪਰ ਚੜ੍ਹ ਆਏ ਤੇ ਕਈ ਦਿਨ ਘੇਰੇ ਸੰਗ੍ਰਾਮ ਪਿੱਛੋਂ ਜਦ ਉਨ੍ਹਾਂ ਦੇ ਕਈ ਬੜੇ-ਬੜੇ ਸਰਦਾਰ ਤੇ ਰਾਜੇ ਮਰ ਗਏ ਤਾਂ ਹਾਰ ਖਾ ਕੇ ਭੱਜ ਗਏ ।

ਹੁਣ ਖਾਲਸੇ ਨੇ ਚਾਰ ਕਿਲੇ ਲੋਹ ਗੜ੍ਹ, ਅਨੰਦ ਗੜ੍ਹ, ਫਤਹ ਗੜ੍ਹ, ਕੇਸ ਗੜ੍ਹ ਬਣਾ ਲਏ, ਤੇ ਉਧਰ ਪਹਾੜੀ ਰਾਜੇ ਇਸ ਹਾਰ ਤੋਂ ਸ਼ਰਮ ਖਾਕੇ ਸੂਬੇਦਾਰ ਸਰਹਿੰਦ ਨੂੰ ੨੦੦੦੦ ਰੁਪਿਆ ਤੇ ਰਾਜਾ ਭੀਮ ਚੰਦ-ਆਪਣੀ ਬੰਸ ਵਿਚੋਂ ਇਕ ਰਾਜਪੂਤ ਲੜਕੀ ਦਾ ਸਾਕ ਦੇਣਾ ਕਰਕੇ ਆਪਣੀ ਸਹਾਇਤਾ ਲਈ ਗੁਰੂ ਜੀ ਦੇ ਵਿਰੁੱਧ ਚੜ੍ਹਾ ਲਿਆਏ ਤੇ ਸੰਮਤ ੧੭੫੮ ਬਿ: ਨੂੰ ਕੀਰਤਪੁਰ ਦੇ ਪਾਸ ਇਕ ਘੋਰ ਯੁੱਧ ਹੋਇਆ, ਚਾਹੇ ਇਸ ਪਿੱਛੋਂ ਭੀ ਇਕ ਦੋ ਹੋਰ ਛੋਟੀਆਂ-ਛੋਟੀਆਂ ਲੜਾਈਆਂ ਹੋਈਆਂ ਪਰ ਜਦੋਂ ਪਹਾੜੀ ਰਾਜੇ ਤੇ ਸੂਬਾ ਸਰਹਿੰਦ ਗੁਰੂ ਮਹਾਰਾਜ ਤੋਂ ਅਨੰਦਪੁਰ ਖਾਲੀ ਨਾ ਕਰਾ ਸਕੇ ਤਾਂ ਉਹਨਾਂ ਨੇ ਇਕੱਠੇ ਹੋ ਕੇ ਇਕ ਅਰਜੀ ਸਹਿਨਸ਼ਾਹ "ਔਰੰਗਜ਼ੇਬ" ਪਾਸ ਆਪਣੀ ਸਹਾਇਤਾ ਤੇ ਰੱਖਿਆ ਲਈ ਭੇਜੀ ਅਤੇ ਉਸ ਵਿਖੇ ਅਨੇਕ ਇਹੋ ਜਿਹੀਆਂ ਬਾਤਾਂ ਲਿਖੀਆਂ ਜਿਸ ਤੋਂ ਬਾਦਸ਼ਾਹ ਦੇ ਕ੍ਰੋਧ ਦੀ ਅਗਨੀ ਤੇਜ਼ ਹੋ ਜਾਵੇ, ਉਸ ਵਿਖੇ ਪ੍ਰਗਟ ਕੀਤਾ ਕਿ ਇਧਰ ਸਾਡੇ ਇਲਾਕੇ ਵਿਖੇ "ਗੁਰੂ ਗੋਬਿੰਦ ਸਿੰਘ" ਜੀ ਨੇ ਜਿਸ ਦੇ ਪਿਤਾ ਨੂੰ ਕਿ ਆਪਨੇ ਹੁਕਮ ਨਾਲ ਅਮਨ ਕਾਇਮ ਕਰਨ ਲਈ ਕਤਲ ਕਰਾਇਆ ਸੀ ਉਸਨੇ ਅੱਤ ਚੁੱਕੀ ਹੋਈ ਹੈ ਪਹਿਲਾਂ ਤਾਂ ਉਹ ਮੁਸਲਮਾਨਾਂ ਹਿੰਦੂ ਧਰਮ ਵਿਖੇ ਹੀ ਖੋਟਾਂ ਕੱਢਦਾ ਸੀ, ਆਖਦਾ ਸੀ ਕਿ ਕਿਸੇ ਪੀਰ ਪੈਗੰਬਰ ਦੇਵੀ ਦੇਵਤੇ ਮੜ੍ਹੀ ਮਸਾਣਾਂ ਨੂੰ ਤੇ ਸਭ ਕੁਝ ਰੀਤ ਜਾਤ ਪਾਤ ਮੇਟ ਕੇ ਖਾਲਸ ਹੋ ਜਾਣਾ ਚਾਹੀਦਾ ਹੈ ਹੁਣ ਤਾਂ ਉਹ ਮੁਸਲਮਾਨਾਂ ਨੂੰ ਵੀ ਖਾਲਸਾ ਧਰਮ ਵਿਚ ਰਲਾਉਣ

ਲੱਗ ਗਿਆ ਹੈ ਤੇ ਆਪਣੇ ਆਪਨੂੰ ਸੱਚਾ ਪਾਤਿਸ਼ਾਹ ਕਹਾਉਂਦਾ ਹੈ ਤੇ ਸਾਰੇ ਪੰਜਾਬ ਦੇ ਚੋਰ, ਧਾੜਵੀ ਇਸ ਪਾਸ ਇਕੱਠੇ ਹੋਇ ਹਨ ਤੇ ਹੁਣ ਓਹ ਯੁੱਧ ਕਰਨ ਲਈ ਮੈਦਾਨ ਵਿਖੇ ਉੱਤਰ ਆਇਆ ਹੈ ਸਾਡੀਆਂ ਤੇ ਸੂਬੇ ਸਰਹਿੰਦ ਦੀਆਂ ਫੌਜਾਂ ਉਸ ਨਾਲ ਯੁੱਧ ਕਰਨ ਲਈ ਅਸਮਰੱਥ ਹੋ ਗਈਆਂ ਹਨ, ਇਸ ਲਈ ਅਸੀਂ ਆਪ ਪਾਸ ਪ੍ਰਾਰਥਨਾ ਕਰਦੇ ਹਾਂ ਕਿ ਆਪ ਨੂੰ ਆਵਸਿਖ ਇਧਰ ਧਿਆਨ ਦੇਣਾ ਚਾਹੀਦਾ ਹੈ ਨਹੀਂ ਤਾਂ ਇਹ ਸਾਰੇ ਪੰਜਾਬ ਤੇ ਹਿੰਦੋਸਤਾਨ ਨੂੰ ਜਿੱਤ ਕੇ ਦੁੱਖ ਦੇਵੇਗਾ, ਅਤੇ ਹੋਰ ਅਨੇਕਾਂ ਪ੍ਰਕਾਰ ਦੀਆਂ ਬਾਤਾਂ ਲਿਖਕੇ ਬਾਦਸ਼ਾਹ ਪਾਸ ਭੇਜੀਆਂ, ਜਿਸ ਨੂੰ ਪੜ੍ਹਕੇ ਹੀ ਉਸਦੀ ਕ੍ਰੋਧ ਅਗਨੀ ਪ੍ਰਚੰਡ ਹੋ ਗਈ ਤੇ ਅਮੀਰ ਖਾਂ, ਨਿਜ਼ਾਬਤ ਖਾਂ, ਹੈਬਤ ਖਾਂ, ਸੈਦ ਖਾਂ, ਰਮਜਾਨ ਖਾਂ ਅਤੇ ਦੀਨ ਬੇਗ ਖਾਂ ਸਰਦਾਰਾਂ ਨੂੰ ਫੌਜ ਦੇਕੇ ਦਿੱਲੀ ਤੋਂ ਭੇਜਿਆ ਅਤੇ ਸੂਬੇਦਾਰ ਸਰਹਿੰਦ ਦੇ ਨਾਉਂ ਸਖਤ ਹੁਕਮ ਲਿਖਿਆ ਕਿ ਗੁਰੂ ਨੂੰ ਪਕੜੋ, ਦਿੱਲੀ ਤੋਂ ਫੌਜ ਆਉਂਦੀ ਦੀ ਖਬਰ ਸੁਣਕੇ ਪ੍ਰੇਮੀ ਸਿੰਘ ਦੂਰ ਨੇੜੇ ਤੋਂ ਆ ਕੇ ਗੁਰੂ ਸਾਹਿਬ ਦੇ ਝੰਡੇ ਹੇਠਾਂ ਇਕੱਠੇ ਹੋ ਗਏ । ਫੱਗਣ ਸੰ:੧੭੫੯ ਬਿ: ਨੂੰ ਫੇਰ ਘੋਰ ਯੁੱਧ ਹੋਇਆ । ਸਿੰਘ ਥੋੜੇ ਹੋਣ ਦੇ ਕਾਰਨ ਅੰਦਰ ਕਿਲਿਆਂ ਵਿਚ ਦਾਖਲ ਹੋ ਗਏ ਤੇ ਪੰਜ ਦਿਨ ਤੋੜੀ ਘੋਰ ਸੰਗਰਾਮ ਹੁੰਦਾ ਰਿਹਾ, ਭਾਵੇਂ ਬਹੁਤ ਸਾਰੇ ਸਿੰਘ ਸ਼ਹੀਦ ਹੋਇ ਪਰ ਖਾਲਸੇ ਨੇ ਵੀ ਵੈਰੀਆਂ ਦੇ ਮੂੰਹ ਮੋੜ ਦਿੱਤੇ, ਛੇਵੇਂ ਦਿਨ ਗੁਰੂ ਗੋਬਿੰਦ ਸਿੰਘ ਜੀ ਕਿਲੇ ਤੋਂ ਬਾਹਰ ਯੁੱਧ ਲਈ ਆਏ ਤੇ ਅਤਿਅੰਤ ਜ਼ੋਰ-ਸ਼ੋਰ ਨਾਲ ਹੱਲਾ ਕੀਤਾ, ਸ੍ਰ: ਅਮੀਰ ਖਾਂ ਪ੍ਰਸਿਧ ਬਾਦਸਾਹੀ ਸੈਨਾਪਤੀ ਅਤੇ ਸੈਦੇ ਖਾਂ ਗੁਰੂ ਜੀ ਦੇ ਹੱਥੋਂ ਲੜਾਈ ਵਿਚ ਸ਼ਹੀਦ ਹੋਇ, ਰਾਜਾ ਹਰੀਚੰਦ, ਜਸਵਾਲੀਆ ਗੁਰੂ ਜੀ ਦੇ ਇਕ ਮੁਸਲਮਾਨ ਨੌਕਰ ਮਾਮੂ ਖਾਂ ਦੇ ਹੱਥੋ ਮਾਰਿਆ ਗਿਆ ਅਤੇ ਰਾਜਾ ਅਜਮੇਰ ਚੰਦ ਜਖਮੀ ਹੋ ਗਿਆ ਤੇ ਅੰਤ ਨੂੰ ਬਾਦਸ਼ਾਹੀ ਫੌਜ ਨੇ ਹਾਰ ਖਾਧੀ ਤੇ ਖਾਲਸੇ ਨੇ ਰੋਪੜ ਤੱਕ ਇਨ੍ਹਾਂ ਦਾ ਪਿੱਛਾ ਕੀਤਾ, ਇਸ ਹਾਰ ਤੋਂ ਔਰੰਗਜ਼ੇਬ ਆਲਮਗੀਰ ਸਾਹਿਨਸਾਹ ਦਿੱਲੀ ਨੂੰ ਅਤਿਅੰਤ ਸ਼ਰਮ ਆਈ । ਇਸ ਲਈ ਸੂਬੇ ਲਾਹੌਰ ਤੇ ਸੂਬੇ ਕਸ਼ਮੀਰ ਦੇ ਨਾਉਂ ਫੁਰਮਾਨ ਜਾਰੀ ਕੀਤੇ ਕਿ ਸੂਬੇਦਾਰ ਸਰਹਿੰਦ ਦੇ ਨਾਲ ਮਿਲਕੇ ਗੁਰੂ ਗੋਬਿੰਦ ਸਿੰਘ ਨੂੰ ਹਜ਼ੂਰ ਮੇ ਪੇਸ਼ ਕਰੋ ਅੰਤ ਨੂੰ ਇਕ ਬੜੀ ਲੜਾਈ ਫੌਜ ਸੂਬੇਦਾਰ ਦਿੱਲੀ, ਸਰਹਿੰਦ, ਕਸ਼ਮੀਰ, ਤੇ ਲਾਹੌਰ ਦੀ "ਗੁਰੂ ਗੋਬਿੰਦ ਸਿੰਘ ਜੀ ਦੇ ਵਿਰੁਧ ਅਕੱਠੀ ਹੋਈ, ਦਿਲੀਓ ਖਵਾਜਾ ਜ਼ਫਰਬੇਗ, ਰਵਾਨਾ ਹੋਇਆ, ਲਾਹੌਰ ਵਲੋਂ ਦਿਲਾਵਰ ਖਾਂ ਤੇ ਸਫਦਰਖਾਂ ਆਦਿਕ ਮੈਦਾਨ ਵਿਖੇ ਆਏ ਤੇ ਪਹਾੜੀ ੨੨ ਧਾਰ ਰਾਜਿਆਂ ਦੇ ਨਾਲ ਭੀ ਹੁਕਮ ਜਾਰੀ ਹੋਇ ਕਿ ਆਪਣੀਆਂ ੨ ਸੈਨਾ ਸਹਿਤ ਮੈਦਾਨ ਵਿਖੇ ਸ਼ਾਮਲ ਹੋਇ।

ਇਸ ਪ੍ਰਕਾਰ ਸਾਰੀ ਵੈਰੀ ਦੀ ਸੈਨਾ ਦਸ ਲੱਖ ਹੋ ਗਈ, ਪਰ ਗੁਰੂ ਜੀ ਪਾਸ ਇਸ ਸਮੇਂ ਕੇਵਲ ੧੦੦੦੦ ਹਜ਼ਾਰ ਸਿੰਘ ਸਨ ੨੨ ਜੇਠ ਸੰਮਤ ੧੭੬੧ ਬਿ: ਨੂੰ ਵੈਰੀ ਦੀ ਸੈਨਾ ਸ਼ਹਿਰ-ਅਨੰਦਪੁਰ ਉਪਰ ਹੱਲਾ ਕਰ ਦਿੱਤਾ, ਜਦ ਸ਼ਾਹੀ ਫੌਜ ਨੇੜੇ ਆਈ ਤਾਂ ਸਿੰਘਾਂ ਨੇ ਇਕੋ ਵਾਰੀ ਗੋਲੀਆਂ ਦੀ ਵਾੜ ਝਾੜੀ ਤੇ ਬੇਸ਼ੁਮਾਰ ਸਤ੍ਰੂ ਥਾਂ ਰੱਖੇ, ਇਸ ਪ੍ਰਕਾਰ ਕਈ ਹੱਲੇ ਕੀਤੇ ਪਰ ਕਿਲਾ ਉੱਚੀ ਥਾਂ ਉਤੇ ਹੋਣ ਕਰਕੇ ਨਾਂ ਟੁੱਟ ਸਕਿਆ । ਕਿਲੇ ਵਿਚ ਸਿੰਘ ਤੋਪਾਂ ਦੇ ਫਾਇਰ ਕਰਦੇ ਰਹੇ, ਜਦ ਤੁਰਕਾਂ ਦੀ ਕੁਝ ਪੇਸ਼ ਨਾ ਗਈ ਤਾਂ ਕਿਲੇ ਨੂੰ ਸ਼ਾਹੀ ਫੌਜ ਘੇਰਾ ਪਾ ਕੇ ਬੈਠ ਗਈ । ਘਾਹ, ਦਾਣਾ, ਰਸਦ, ਅੰਨ ਆਦਿਕ ਅੰਦਰ ਜਾਣਾ ਸਭ ਕੁਝ ਬੰਦ ਕਰ ਦਿਤਾ, ਭਾਵੇ ਕਿਲੇ ਅੰਦਰ ਬਹੁਤ ਸਾਮਾਨ ਸੀ ਪਰ ਚਾਰ ਮਹੀਨੇ ਦੇ ਘੇਰੇ ਨੇ ਸਭ ਜਖੀਰਾ ਮੁਕਾ ਦਿੱਤਾ । ਮੁੱਠੀ-2 ਕੱਚੇ ਛੋਲੇ, ਦਰੱਖਤਾਂ ਦੀ ਛਿੱਲ ਤੇ ਪੱਤੇ ਖਾ ਕੇ ਭੀ ਸਿੰਘ ਲੜਦੇ ਰਹੇ ਪਰ ਜੰਗ ਤੇ ਭੁੱਖ ਨੇ ਸਭ ਨੂੰ ਤੰਗ ਕਰ ਦਿੱਤਾ:- ਜਿਸ ਹਾਲ ਨੂੰ ਸਮੇਂ ਦਾ ਇਕ ਸਿੱਖ ਕਵੀ ਅੱਖੀਂ ਡਿਠਾਂ ਹਾਲ ਲਿਖਦਾ ਹੈ :- *ਇਸ ਹੀ ਭਾਂਤ ਬਹੁਤ ਦਿਨ ਗਏ ॥ ਮਗਰੇ ਲੋਗ ਠਾਂਡੇ ਡਬ ਭਏ ॥ ਕਹਕੇ ਆਗੇ ਕਰੀ ਪੁਕਾਰਾ ॥ ਅੰਨ ਬਿਨਾ ਜੀਅ ਜਾਇ ਹਮਾਰਾ ॥ ਦੇਖਹੁ ਇਹ ਹਵਾਲ ਅਬ ਭਯੋ ॥ ਉਡਿਓ ਮਾਸ ਹਡ ਸਭ ਰਹਿਯੋ ॥ ਬਿਨ ਭੋਜਨ ਜੀਵਨ ਅਬ ਨਾਹੀ ॥ ਸੋ ਭੀ ਜੈ ਹੈ ਸਾਂਝ ਸੁਬਾਹੀ ॥ (ਗੁਰ ਸੋਭਾ ਗ੍ਰੰਥ)*

ਦੂਜੇ ਪਾਸੇ ਸਾਹੀ ਅਫਸਰ ਤੇ ਰਾਜੇ ਭੀ ਲੜਦੇ ੨ ਬਹੁਤ ਤੰਗ ਆ ਗਏ, ਸਿੰਘ ਰਾਤਾਂ ਨੂੰ ਅਚਾਨਕ ਕਿਲੇ ਵਿਚੋਂ ਨਿਕਲ ਕੇ ਛਾਪਾ ਮਾਰਦੇ ਇਰਦ-ਗਿਰਦ ਦੇ ਦੇਸ ਵਿਚੋਂ, ਰਸਦ, ਦਾਣਾ ਘਾਹ, ਆਦਿਕ ਮਿਲਣਾ ਔਖਾ ਹੋ ਗਿਆ ਤੇ ਸਾਰਾ ਪਹਾੜੀ ਇਲਾਕਾ ਬਰਬਾਦ ਤੇ ਸੁੰਨਸਾਨ ਦਿੱਸਣ ਲੱਗਾ, ਉਪਰੋ ਮੀਂਹ ਦਾ ਜ਼ੋਰ ਤੇ ਦਰਿਆ ਦੀ ਝੜੀਓ ਨੇ ਲਸ਼ਕਰ ਨੂੰ ਅਤਿਅੰਤ ਔਖਾ ਕੀਤਾ, ਇਸ ਤੋਂ ਬਿਨਾ ਦੇਵਨੇਤ ਨਾਲ ਫੌਜ ਵਿਖੇ ਹੈਜਾ ਫੁੱਟ ਪਿਆ, ਜਿਸ ਨਾਲ ਸੈਂਕੜੇ ਆਦਮੀ ਮਰਨ ਲੱਗੇ ਤਦ ਬਾਦਸਾਹ ਵਲੋਂ ਬਾਰ-੨ ਇਹ ਹੁਕਮ ਆਵੇ ਕਿ ਹੁਣ ਤਕ ਅਨੰਦਪੁਰ ਦਾ ਕਿਲਾ ਕਿਉਂ ਫਤਹ ਨਹੀ ਹੋਇਆ । ਇਸ ਸਮੇਂ ਔਰੰਗਜ਼ੇਬ ਖੁਦ ਦੱਖਣ ਵਿਚ ਮਰਹੱਟਿਆਂ ਨਾਲ ਲੜ ਰਿਹਾ ਸੀ ਉਸ ਨੂੰ ਆਪ ਰੁਪਏ ਦੀ ਲੋੜ ਸੀ, ਇਸ ਲਸ਼ਕਰ ਨੂੰ ਕੌਣ ਸਮਾਨ ਰਸਦ ਦਿੰਦਾ । ਮਰਹੱਟੇ ਮਾਰ ਖਾ ਕੇ ਭੀ ਲੁੱਟ ਮਾਰ ਤੋਂ ਬਾਜ ਨਹੀਂ ਆਉਦੇ ਸੋ, ਬਾਦਸ਼ਾਹ ਦਾ ਨੱਕ ਵਿਚ ਦਮ ਆ ਗਿਆ ਪੰਜਾਬ ਵਿਖੇ ਬਗਾਵਤਾਂ ਹੋਣੀਆਂ ਸ਼ੁਰੂ ਹੋ ਗਈਆਂ, ਅੰਤ ਨੂੰ ਬਾਦਸ਼ਾਹ ਫੌਜਦਾਰਾਂ ਨੇ ਕੁਰਾਨ ਤੇ ਹਿੰਦੂ ਰਾਜਿਆਂ ਨੇ ਗਊ ਦੀ ਸਹੁੰ ਖਾ ਕੇ ਗੁਰੂ ਜੀ ਪਾਸ ਇੱਕ ਚਿੱਠੀ ਭੇਜੀ ਕਿ ਜੇ ਆਪ ਅਨੰਦਪੁਰ ਨੂੰ ਖਾਲੀ ਕਰਕੇ ਕੁਝ ਚਿਰ ਲਈ ਹੋਰ ਜਗ੍ਹਾ ਚਲੇ ਜਾਓ ਤਾਂ ਆਪਨੂੰ ਕੋਈ ਹਾਨੀ ਨਹੀਂ ਪੁਚਾਈ ਜਾਊ । ਪਰ ਗੁਰੂ ਜੀ ਨੇ ਉਨ੍ਹਾਂ ਦੀ ਸਹੁੰ ਦਾ ਵਿਸ਼ਵਾਸ਼ ਨਾ ਕਰਕੇ ਆਪਣੇ ਖਾਲਸੇ ਨੂੰ ਆਖਿਆ ਇਨ੍ਹਾਂ ਕੱਚੇ ਪਹਾੜੀਆਂ ਤੇ ਤੁਰਕਾਂ ਦੀ ਸਹੁੰ ਦਾ ਕੋਈ ਭਰੋਸਾ ਨਹੀਂ ਹੈ ਪਰ ਹੇ ਖਾਲਸਾ ਜੀ ਜੇ ਤੁਸੀਂ ਕੁਝ ਹੋਰ ਦਿਨ ਧੀਰਜ ਤੇ ਹੌਸਲਾ ਕਰੋ ਤਾਂ ਇਹ ਬਾਦਸਾਹੀ ਸੈਨਾ ਆਪਣੇ ਆਪ ਦੁਖੀ ਹੋ ਕੇ ਚਲੀ ਜਾਵੇਗੀ, ਪਰ ਸਿੰਘ ਭੀ ਜੰਗ ਤੇ ਭੁੱਖ ਨੇ ਦੁਖੀ ਕਰ ਰੱਖੇ ਸਨ, ਗੁਰੂ ਜੀ ਦੀ ਮਾਤਾ ਅਤੇ ਹੋਰ ਸਿੱਖਾਂ ਨੇ ਇਸ ਬਾਤ ਪਰ ਜ਼ੋਰ ਦਿਤਾ ਕਿ ਇਸ ਸਮੇਂ ਅਨੰਦਪੁਰ ਛੱਡਣਾ ਹੀ ਉਚਿਤ ਹੈ । ਪਰ ਜਦ ਗੁਰੂ ਜੀ ਦੀ ਰਾਇ ਨਾਲ ਰਾਤ ਨੂੰ ਟੱਟੂ-ਖੱਚਰਾਂ ਤੇ ਬੈਲਾਂ ਪਰ ਸਮਾਨ ਲੱਦ ਕੇ ਕਿਲੇ ਤੋਂ ਬਾਹਰ ਭੇਜਿਆ ਗਿਆ ਤਾਂ ਦੁਸਮਨ ਸਹੁੰ ਤੋੜ ਕੇ ਉਸ ਪਰ ਲੁੱਟਣ ਆ ਪਏ, ਪਰ ਉਹ ਉਸ ਸਮੇਂ ਆਪਣੀ ਕਸਮ ਤੋੜਨ ਤੋਂ ਬਹੁਤ ਸਰਮਿੰਦੇ ਹੋਇ, ਜਦੋਂ ਕਿ ਅਸਰਫੀਆਂ, ਰੁਪਿਆਂ ਯਾ ਕੀਮਤੀ ਅਸਬਾਬ ਦੇ ਥਾਉਂ ਟੁਟੀਆਂ ਹੋਈਆਂ ਜੁੱਤੀਆਂ, ਠੀਕਰੇ, ਘੋੜਿਆਂ ਦੀ ਲਿੱਦ ਤੇ ਪੁਰਾਣੇ ਕੱਪੜਿਆਂ ਦੇ ਜੀਥੜੇ ਆਦਿਕ, ਉਨ੍ਹਾਂ ਵਿਚੋਂ ਨਿਕਲੇ । ਜੋ ਕਿ ਉਨ੍ਹਾਂ ਦੀ ਧਰਮ ਦੀ ਪ੍ਰੀਖਿਆ ਲੈਣ ਲਈ ਭਰੇ ਗਏ ਸਨ । ਇਸ ਕਰਕੇ ਕਿਲੇ ਵਾਲੇ ਦੋ ਦਿਨ ਹੋਰ ਤੇਜ਼ੀ ਨਾਲ ਅੰਦਰੋਂ ਲੜਦੇ ਰਹੇ, ਇਸ ਜੋਸ਼ ਨੂੰ ਦੇਖ ਕੇ ਬਾਦਸ਼ਾਹੀ ਸੈਨਾ ਖੂਬ ਘਬਰਾਈ, ਜੰਗੀ ਜਰਨੈਲਾਂ ਨੇ, ਗੁਰੂ ਜੀ ਪਾਸ ਫੇਰ ਆਪਣਾ ਸਫੀਰ ਭੇਜ ਕੇ ਮਾਫੀ ਮੰਗੀ ਤੇ ਆਖਿਆ ਕਿ ਇਹ ਕੰਮ ਸਾਡੇ ਬੇਸਮਝ ਸਿਪਾਹੀਆਂ ਤੋਂ ਹੋ ਗਿਆ ਹੈ ਅਸੀਂ ਇਸ ਤੋਂ ਬਹੁਤ ਸ਼ਰਮਿੰਦੇ ਤੇ ਅਸੀ ਆਪਣੀ ਪਹਿਲੀ ਸੁਗੰਦ ਪਰ ਪੱਕੇ ਹਾਂ, ਪਰ ਜਦ ਗੁਰੂ ਜੀ ਨੇ ਉਨ੍ਹਾਂ ਦੀ ਬਾਤ ਦਾ ਵਿਸ਼ਵਾਸ਼ ਨਾ ਕੀਤਾ ਤਾਂ ਜਫ਼ਰ ਬੇਗ ਨੇ, ਔਰੰਗਜੇਬ ਵੱਲ ਲਿਖਿਆ, ਕਿ ਗੁਰੂ ਨਾਂ ਮੈਦਾਨ ਛੱਡਦਾ ਹੈ ਅਤੇ ਨਾ ਹੀ ਸਾਡੀ ਬਾਤ ਦਾ ਵਿਸ਼ਵਾਸ਼ ਕਰਦਾ ਹੈ ਜੇ ਆਪ ਵੱਲੋਂ ਫੁਰਮਾਨ ਲਿਖਿਆ ਆਵੇ ਤਾਂ ਸੰਭਵ ਹੈ ਕਿ ਉਹ ਕਿਲੇ ਨੂੰ ਛੱਡ ਦੇਵੇ. ਇਸ ਲਈ ਬਾਦਸ਼ਾਹ ਨੇ ਭੀ ਇਹ ਸੋਚ ਕੇ ਕਿ ਇਸ ਜੰਗ ਪੁਰ ਰੁਪਿਆ ਖਰਚ ਕਰਨ ਨਾਲ ਕੋਈ ਲਾਭ ਨਹੀ ਹੈ ਤੇ ਨਾਂ ਕਿਸੀ ਇਲਾਕੇ ਮਿਲਣ ਦੀ ਆਸ ਹੈ, ਪਰ ਹਾਂ ਜੇ ਗੁਰੂ ਗੋਬਿੰਦ ਸਿੰਘ ਕਿਲੇ ਨੂੰ ਖਾਲੀ ਕਰ ਦੇਵੇ ਤਾਂ ਸ਼ਾਹੀ ਰੋਅਬਦਾਬ ਭੀ ਬਣਿਆ ਰਹੇਗਾ, ਇਕ ਫਰਮਾਨ ਆਪਣੇ ਵੱਲੋਂ ਲਿਖਿਆ ਜਿਸ ਵਿਖੇ ਕੁਰਾਨ ਦੀ ਸਹੁੰ ਖਾ ਕੇ ਲਿਖਿਆ ਗਿਆ ਸੀ ਕਿ ਮੇਰੇ ਵੱਲੋਂ ਆਪ ਨੂੰ ਕੋਈ ਕਸ਼ਟ ਨਹੀਂ ਪਹੁੰਚਾਇਆ ਜਾਵੇਗਾ, ਆਪ ਅਨੰਦਪੁਰ ਛੱਡਕੇ ਅਨੰਦ ਪੂਰਵਕ ਜਿਥੇ ਚਾਹੋ ਰਹਿ ਸਕਦੇ ਹੋ ਤੇ ਜੇ ਕੋਈ ਮੇਰਾ ਅਹਿਲਕਾਰ ਇਸ ਹੁਕਮ ਤੋਂ ਵਿਰੁੱਧ ਕਰੇਗਾ ਜਾਂ ਆਪ ਨੂੰ ਕਿਸੀ ਕਿਸਮ ਦਾ ਕਸ਼ਟ ਦੇਵੇਗਾ ਤਾਂ ਉਸ ਨੂੰ ਯੋਗ ਦੰਡ ਦਿਤਾ ਜਾਵੇਗਾ, ਅਤੇ ਇਹ ਆਪ ਦੀ ਬੜੀ ਕ੍ਰਿਪਾ ਹੋਵੇਗੀ ਜੇ ਆਪ ਮੈਨੂੰ ਆ ਕੇ ਦਰਸ਼ਨ ਭੀ ਦੇ ਸਕੋ । ਦੱਖਨ ਤੋਂ ਸਫੀਰ ਇਸ ਬਾਦਸ਼ਾਹੀ ਫੁਰਮਾਨ ਨੂੰ ਲੈਕੇ ਗੁਰੂ ਜੀ ਪਾਸ ਆਇਆ, ਜਾਫਰ ਬੇਗ ਨੇ ਖੂਬ ਅੱਛੀ ਤਰਾਂ ਯਕੀਨ ਦਲਵਾਇਆ ਤੇ ਆਖਿਆ ਆਪ ਨਾਲ ਕਿਸੀ ਪ੍ਰਕਾਰ ਦਾ ਧੋਖਾ ਯਾ ਫਰੇਬ ਨਹੀਂ ਕੀਤਾ ਜਾਵੇਗਾ, ਅਸੀਂ ਆਪਦੇ ਜਾਨ ਤੇ ਮਾਲ ਦੇ ਜ਼ੁਮੇਵਾਰ ਹਾਂ ਤੇ ਕੁਰਾਨ ਦੀ ਪੁਸਤਕ ਹੱਥ ਪਰ ਉਠਾਈ । ਹਿੰਦੂ ਰਾਜਿਆਂ ਨੇ ਆਟੇ ਦੀ ਗਊ ਬਣਾਕੇ ਉਸਦੀ ਸਹੁੰ ਖਾਧੀ, ਗੁਰੂ ਜੀ ਨੇ ਸਫੀਰ ਤੋਂ ਬਾਦਸ਼ਾਹੀ ਫੁਰਮਾਨ ਲੈ ਲਿਆ ਤੇ ਬਾਦਸ਼ਾਹੀ ਸਰਦਾਰਾਂ ਤੇ ਪਹਾੜੀ ਰਾਜਿਆਂ ਤੋਂ ਭੀ ਲਿਖਤ ਕਰਵਾ ਲਈ, ਐਹਦਨਾਮੇ ਪਰ ਦੋਨੋਂ ਪਾਸਿਓਂ-ਦਸਖਤ ਹੋ ਗਏ ।=ਇਸ ਫੁਰਮਾਨ ਸ਼ਾਹੀ ਦਾ ਸ੍ਰੀ ਕਲਗੀਧਰ ਜੀ ਪਾਸ ਮੌਜੂਦ ਹੋਣਾ ਜਫਰਨਾਮੇ ਵਿਖੇ ਲਿਖਿਆ ਹੈ:- *ਯਥਾ- ਤੁਰਾਗਰ ਬਿਬਾਯਦ ਕੌਲੇ ਕੁਰਾਂ ॥ ਬਨਿਜਦੇ ਸ਼ੁਮਾਰਾ ਰਸਾਨਮ ਹੁਮਾਂ ॥੫੭॥*

ਭਾਵ ਅਰਥ-ਹੇ ਔਰੰਗਜ਼ੇਬ ਜੇ ਤੂੰ ਆਪਣੀ ਕੁਰਾਨ ਦੀ ਸਹੁੰ ਨੂੰ ਦੇਖਣਾ ਚਾਹੁੰਦਾ ਹੈ ਤਾਂ ਮੈ ਓਹ ਤੇਰੇ ਪਾਸ ਭੇਜ ਸਕਦਾ ਹਾਂ । ਪਰ ਇਹ ਭੀ ਖੋਜ ਚਲਦੀ ਹੈ ਕਿ ਇਸ ਤੋਂ ਪਿਛੇ ਇਕ ਵਾਰ ਏਹ ਫੁਰਮਾਨ ਗੁਰੂ ਜੀ ਨੇ ਬਹਾਦਰ ਸ਼ਾਹ ਨੂੰ ਭੀ ਦਿਖਾਇਆ ਸੀ, ਹੁਣ ਇਹ ਦਿਖਾਉਣ ਲਈ ਕਿ ਉਹ ਫੁਰਮਾਨ ਕਿਸ ਪ੍ਰਕਾਰ ਦੇ ਹੁੰਦੇ ਸਨ, ਕੁਝ ਕੁ ਉਨ੍ਹਾਂ ਦੀ ਬਾਬਤ ਏਥੇ ਲਿਖਿਆ-ਜਾਂਦਾ ਹੈ:-

**ਫੁਰਮਾਨ ਸ਼ਾਹੀ ਦੀ ਹਕੀਕਤ-** ਅਜੇਹੇ ਫੁਰਮਾਨ ਜੋ ਬਾਦਸ਼ਾਹਾਂ, ਰਾਜਿਆਂ ਤੇ ਬੜੇ-ਬੜੇ ਲੋਗਾਂ ਦੇ ਨਾਉਂ ਸੁਲਾਹ ਕਰਨੇ ਯਾ ਹੋਰ ਅਹਦ ਦੀ ਤਸਦੀਕ ਦੇ ਤੌਰ ਪਰ ਬਾਦਸ਼ਾਹ ਵਲੋਂ ਦਿਤੇ ਜਾਂਦੇ ਸਨ ਓਹਨਾਂ ਪਰ ਸ਼ਾਹੀ ਮੋਹਰ ਅਤੇ ਸ਼ਾਹੀ ਹਥੇਲੀ ਦਾ ਨਿਸ਼ਾਨ ਹੁੰਦਾ ਸੀ, ਮੋਹਰ ਤਾਂ ਸਦਾ ਸਿਆਹੀ ਨਾਲ ਲਗਦੀ ਸੀ ਪਰ ਹਥੇਲੀ ਕੇਸਰ ਦੇ ਪਾਣੀ ਨਾਲ ਤਰ ਕਰਕੇ ਲਾਈ ਜਾਂਦੀ ਸੀ,

## ਮੋਹਰ ਦਾ ਨਮੂਨਾ ਏਹ ਹੈ:-

੧-ਤਿਮਰ ਲੰਗ
੨-ਮੈਰਾਨ ਸ਼ਾਹ
੩-ਅਬੂ ਸੈਦ
੪-ਸ਼ੇਖ ਮੀਰ
੫-ਅਹਮੂਦ
੬-ਬਾਬਰ
੭-ਹਮਾਯੂ
੮-ਅਕਬਰ
੯-ਜਹਾਂਗੀਰ
੧੦-ਸ਼ਾਹ ਜਹਾਨ
ਅੰਦਰਲੇ ਘੇਰੇ ਵਿਚ:- ਔਰੰਗਜ਼ੇਬ ਆਲਮਗੀਰ

ਪਰ ਗੁਰੂ ਜੀ ਜੋ ਇਕ ਧਾਰਮਕ ਤੇ ਸੱਚੇ ਪੁਰਸ਼ ਸੇ ਉਨਾਂ ਨੇ ਔਰੰਗਜ਼ੇਬ ਬਾਦਸ਼ਾਹ ਦੀ ਸਹੁੰ ਤੇ ਐਹਦ ਪਰ ਵਿਸ਼ਵਾਸ਼-ਕਰਕੇ ਅਤੇ ਆਪਣੇ ਸਿੱਖਾਂ ਦੀ ਸਲਾਹ ਦੇਣ ਨਾਲ ਆਨੰਦਪੁਰ ਨੂੰ ਖਾਲੀ ਕਰਨ ਦਾ ਇਰਾਦਾ ਕਰ ਲਿਆ । ਕਈ ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਗੁਰੂ ਜੀ ਤਾਂ ਕਿਲੇ ਨੂੰ ਖਾਲੀ ਕਰਨਾ ਨਹੀਂ ਚਹੁੰਦੇ ਸੇ ਪਰ ਸਿੱਖਾਂ ਦੇ ਕਹੇ ਤੇ ਖਾਲੀ ਕੀਤਾ, ਚਾਹੇ, ਕੁਝ ਹੋਵੇ ਪਰ ਜ਼ਫਰਨਾਮੇ ਦੀ ਇਬਾਰਤ ਤੋਂ ਇਹ ਪਤਾ ਲਗਦਾ ਹੈ ਕਿ ਗੁਰੂ ਜੀ ਨੇ ਬਾਦਸ਼ਾਹ ਦੀ ਸਹੁੰ ਦਾ ਵਿਸ਼ਵਾਸ਼ ਕੀਤਾ ਇਸੀ ਕਰਕੇ ਬਾਰ-ਬਾਰ ਔਰੰਗਜੇਬ ਨੂੰ ਉਸ ਦੀ ਆਪਣੀ ਸਹੁੰ ਯਾਦ ਦਿਲਾਈ ਹੈ ਤੇ ਲਿਖਿਆ ਹੈ ਕਿ ਜੇ ਮੈਂ ਭੀ ਤੇਰੀ ਤਰਾਂ ਝੂਠੀ ਸਹੁੰ ਖਾਂਦਾ ਤਾਂ ਕਦੇ ਪਹਾੜ ਤੋਂ ਹੇਠਾਂ ਨਾ ਉੱਤਰਦਾ ।

ਗੱਲ ਕੀ ਦੋਹਾਂ ਪਾਸਿਆਂ ਤੋਂ ਨੇਮ ਧਰਮ ਹੋ ਗਏ ੭ ਪੋਹ ਸੰ: ੧੭੬੧ ਬਿ: ਨੂੰ ਗੁਰੂ ਜੀ ਸਰਬੱਤ ਪਰਵਾਰ ਤੇ ਖਾਲਸੇ ਸਮੇਤ ਆਪਣਾ ਅਸਬਾਬ ਲੈ ਅੰਮ੍ਰਿਤ ਵੇਲੇ ਆਨੰਦ ਪੁਰ ਤੋਂ ਨਿਕਲ ਤੁਰੇ ਤਾਂ ਬਹੁਤ ਸਾਰੀ ਬਾਦਸ਼ਾਹੀ ਫੌਜ ਤਾਂ ਕਿਲੇ ਅਤੇ ਸ਼ਹਿਰ ਆਨੰਦਪੁਰ ਨੂੰ ਲੁੱਟਣ ਲਈ ਜਾ ਪਈ ਤੇ ਕਿਲੇ ਨੂੰ ਅੱਗ ਲਾ ਤੋੜ ਫੋੜ ਕੇ ਬਰਬਾਦ ਕਰ ਦਿੱਤਾ ਤੇ ਬਾਕੀ ਸ਼ਾਹੀ ਅਫਸਰ ਤੇ ਰਾਜੇ ਗੁਰੂ ਜੀ ਪਿਛੇ ਦੌੜ ਪਏ । ਜਦ ਗੁਰੂ ਜੀ ਕੀਰਤਪੁਰ ਲੰਘ ਕੇ ਸਰਸਾ ਨਦੀ ਪਾਸ ਆਏ ਤਾਂ ਨਦੀ ਚੜੀ ਹੋਈ ਸੀ, ਜਿਸ ਕਰਕੇ ਸਭ ਅਸਬਾਬ ਡੋਲੇ, ਗੱਡੇ ਆਦਿਕ ਰੁਕ ਗਏ, ਇਸ ਸਮੇਂ ਬਾਦਸ਼ਾਹੀ ਫੌਜ ਭੀ ਨੇੜੇ ਆ ਗਈ, ਸਾਹਿਬਜਾਦੇ ਅਜੀਤ ਸਿੰਘ ਨੇ ਫੌਜ ਨੂੰ ਪਿੱਛੇ ਰੋਕਿਆ ਪਰ ਨਦੀ ਨੇ ਕਿਸੇ ਨੂੰ ਲੰਘਣ ਨਾਂ ਦਿੱਤਾ, ਅਨੇਕ ਸਿੰਘ ਨਦੀ ਦੇ ਪਾਰ ਕਰਨ ਦੇ ਯਤਨ ਵਿਚ ਡੁੱਬ ਗਏ, ਮਤਾਵਾਂ ਨੂੰ ਬੜੀ ਮੁਸ਼ਕਲ ਨਾਲ ਸਿੱਖਾਂ ਨੇ ਪਾਰ ਕੀਤਾ, ਜਿਧਰ ਜਿਸਦਾ ਮੂੰਹ ਉਠਿਆ ਉਧਰ ਉਠ ਤੁਰਿਆ ਵੱਡੀ (ਮਾਤਾ ਗੁਜਰੀ ਜੀ) ਤੇ ਦੋਵੇ ਛੋਟੇ ਸਾਹਿਬਜ਼ਾਦੇ ੯ ਤੇ ੭ ਜੋਰਾ ਵਰ ਸਿੰਘ ਜੀ ਤੇ ਫਤੇ ਸਿੰਘ ਜੀ ਸਹੇੜੀ ਦੇ ਨਿਮਕ ਹਰਾਮ ਜਿਸਨੂੰ ਵਧੀਕ ਰੁੱਸੇ ਰਹਿਣ ਕਰਕੇ ਰਸੋਈਆ ਆਖਦੇ ਸਨ ਗੱਲ ਕੀ ਹਰ ਸਮੇਂ ਸੜਿਆ ਹੀ ਰਹਿੰਦਾ ਸੀ ਉਸਨੇ ਮਾਤਾ ਜੀ ਤੇ ਬੱਚਿਆਂ ਨੂੰ ਦੈਂਤ ਤੇ ਦੁਸ਼ਮਣਾਂ ਦੇ ਹਵਾਲੇ ਕਰ ਦਿੱਤਾ-ਜੋ ਬੱਚਿਆਂ ਦੀ ਸ਼ਹੀਦੀ ਤੇ ਕੰਧਾਂ ਵਿਚ ਚਿਣੇ ਜਾਣਾ ਸਭ ਜਾਣਦੇ ਹਨ ।

ਦੂਜੇ ਪਾਸੇ ਦੋਨੋ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ, ਜੁਝਾਰ ਸਿੰਘ ਤੇ ਭਾਈ ਦਯਾ ਸਿੰਘ ਕੋਈ ਸੌ ਸਵਾ ਸੌ ਸਿੰਘਾਂ ਦੇ ਨਾਲ ਵੈਰੀ ਦੀ ਸੈਨਾ ਨਾਲ ਲੜਦੇ ਹੋਇ ਨਦੀ ਤੋਂ ਪਾਰ ਹੋਇ । ਜਦ ਰੋਪੜ ਵੱਲ ਆਏ ਤਾ ਮਲਕ ਪੁਰ ਰੰਘੜਾਂ ਨਾਲ ਤੇ ਪਿਛੋਂ ਸ਼ਾਹੀ ਫੌਜ ਵੀ ਆ ਪੁੱਜੀ ਨਾਲ ਸਖ਼ਤ ਜੁੱਧ ਕਰਨਾ ਪਿਆ ਜਿਸ ਵਿਚ ਪਠਾਣ ਵੀ ਸ਼ਾਮਲ ਸਨ । ਭਾਈ ਉਦੇ ਸਿੰਘ, ਬਚਿਤ੍ਰ ਸਿੰਘ ਨੇ ਕੁਝ ਹੋਰ ਸਿੰਘਾਂ ਦੇ ਨਾਲ ਬੜੇ ਘਮਸਾਣ ਦਾ ਜੁੱਧ ਕੀਤਾ ਪਰ ਲੱਖਾਂ ਦੇ ਅੱਗੇ ਚੰਦ ਸਿੰਘ ਕਿਤਨਾਂ ਕੁ ਚਿਰ ਅੜ ਸਕਦੇ ਸਨ, ਭਾਈ ਉਦੇ ਸਿੰਘ ਸ਼ਹੀਦ ਹੋ ਗਿਆ ਭਾਈ ਬਚਿੱਤ੍ਰ ਸਿੰਘ ਜ਼ਖਮੀ ਹੋ ਗਿਆ ਗੁਰੂ ਜੀ ੪੦ ਸਿੰਘਾਂ ਤੇ ਦੋ ਸਾਹਿਬਜਾਦੇ ਅਜੀਤ ਸਿੰਘ ਜੁਝਾਰ ਸਿੰਘ ਦੇ ਨਾਲ ਚਮਕੌਰ-ਕੱਚੀ ਗੜੀ ਵਿਚ ਬੈਠ ਕੇ ਦਸ ਲਖ ਮੁਲਖੀਏ ਦਾ ਟਾਕਰਾ ਕਰਦੇ* ਸ਼ਹੀਦ ਤਾਂ ਹੋ ਗਏ ਪਰ ਵੈਰੀ ਅੱਗੇ ਹਥਿਆਰ ਨਹੀਂ ਸੁੱਟੇ-ਉਸ ਵਕਤ ਦੀ ਛਬੀ ਨੂੰ ਗੁਰ ਸੋਭਾ ਗ੍ਰੰਥ ਦਾ ਲਿਖਾਰੀ ਲਿਖਦਾ ਹੈ:-

*ਠੌਰ ਠੌਰ ਧਰ ਮੋਰਚੇ ਉਪਰ ਤੋਪ ਚੜਾਇ ॥ ਰਚਿਓ ਜੁੱਧ ਤਾਹੀ ਸਮੇਂ ਦਈ ਪਲੀਤੀ ਲਾਇ ॥*
*ਚਹੂੰ ਓਰ ਸਭ ਦਲ ਖਰੇ ਬੀਚ ਸਿੰਘ ਗੋਬਿੰਦ ॥ ਤਾਹਿੰ ਸਮੇ ਛਬ ਘੋ ਕਹਯੋ ਜਿਉਂ ਤਾਰਨ ਮੈਂ ਚੰਦ ॥*
*ਗਿਰਦ ਆਨ ਸਭ ਦਲ ਖਰੇ ਖੇਤ ਬਾਰ ਜਿਓਂ ਹੋਇ ॥ ਤਿਹ ਸਮਾਨ ਘੇਰਾ ਪਰੇ ਚਹੁ ਦਿਸ ਰਾਹ ਨ ਕੋਇ ॥*

ਪਰ ਜਦ ਗੁਰੂ ਜੀ ਨੇ ਭਲੀ ਭਾਂਤ ਦੇਖ ਲਿਆ ਕਿ ਬਾਦਸ਼ਾਹੀ ਅਫਸਰਾਂ ਨੇ ਆਪਣਾ ਅਹਿਦ ਤੋੜ ਦਿੱਤਾ ਹੈ ਤਾਂ ਇਨ੍ਹਾਂ ਨੇ ਭੀ ਖਾਲਸੇ ਨੂੰ ਤੀਰ ਤੇ ਬੰਦੂਕਾਂ ਚਲਾਉਣ ਦੀ ਆਗਿਆ ਦੇ ਦਿੱਤੀ, ਸਾਰੀ ਰਾਤ ਗੋਲੀਆਂ ਤੇ ਤੀਰ ਚਲਦੇ ਰਹੇ, ਪਰ ਫੌਜਾਂ ਵਿਚੋਂ ਕਿਸੇ ਦਾ ਇਹ ਹੌਸਲਾ ਨਹੀ ਪਿਆ ਕਿ ਕਿਲੇ ਦੇ ਅੰਦਰ ਜਾਕੇ ਗੁਰੂ ਜੀ ਨੂੰ ਫੜਦਾ । ਆਖਰ ਗੋਲੀ ਸਿੱਕਾ ਜਾਂ ਤੀਰ ਸਿੰਘਾਂ ਪਾਸ ਕਿਤਨੇ ਕੁ ਹੋ ਸਕਦੇ ਸਨ-ਜੋ ਕੋਲ ਸਨ ਉਹ ਤਾਂ ਰਾਹ ਵਿਚ ਮੁੱਕ ਗਏ ਸਨ ਆਖਰ ਇਕ ਜਾਂ ਦੋ ਸਿੰਘ ਤਲਵਾਰ ਲੈ ਕੇ ਵੈਰੀ ਦਲ ਵਿਚ ਜਾਂਦੇ ਕਿੰਨਿਆਂ ਨੂੰ ਮਾਰ ਕੇ ਆਪ ਸ਼ਹੀਦ ਹੋ ਜਾਂਦੇ ਪਰ ਸਿੰਘ ਤਾ ਕੁਝ ਗਿਣਤੀ ਦੇ ਹੀ ਸਨ ਵੈਰੀ ਜੋ ਟਿੱਡੀ ਦਲ ਸਮਾਨ ਸੀ ਉਸ ਦਾ ਦਸ ਬੀਹ ਸਿਪਾਹੀ ਮਰ ਜਾਣ ਨਾਲ ਕੀ ਘਟਦਾ ਸੀ। ਆਖਰ ਗੁਰੂ ਜੀ ਪੰਜ ਸਿੰਘਾ ਦਾ ਪੰਥਕ ਹੁਕਮ ਜਾਂ ਬੇਨਤੀ ਨੂੰ ਮੰਨ ਕੇ ਆਪ ਭਾਈ ਦਯਾ ਸਿੰਘ-ਮਾਨ ਸਿੰਘ ਨੂੰ ਨਾਲ ਲੈ ਕੇ ਬਾਦਸ਼ਾਹੀ ਲਸ਼ਕਰ ਵਿਚੋਂ ਦੀ ਤਾੜੀ ਮਾਰਕੇ ਇਹ ਕਹਿੰਦੇ ਹੋਏ ਕਿ "ਸਿੱਖਾਂ ਦਾ ਗੁਰੂ ਜਾ ਰਿਹਾ ਹੈ=ਸਿੱਖਾਂ ਦਾ ਗੁਰੂ ਜਾ ਰਿਹਾ ਹੈ" ਆਪ ਪਧਾਰ ਗਏ । ਅੱਗੇ ਪਾਠਕ ਸਭ ਜਾਣਦੇ ਹਨ ਮੈ ਲੇਖ ਨੂੰ ਇਥੇ ਬਹੁਤ ਲੰਮਾ ਨਾ ਕਰਾਂ ਗੁਰੂ ਜੀ ੯ ਮਹੀਨੇ ਦੀਦੇ ਪਿੰਡ ਵਿਚ ਠਹਿਰੇ ਤਾਂ ਉਥੇ ਫਾਰਸੀ ਕਵਿਤਾ ਦੇ ਵਿਚ (ਜ਼ਫਰਨਾਮਾ) ਨਾਮ ਦੀ ਚਿੱਠੀ ਔਰੰਗਜ਼ੇਬ ਨੂੰ ਲਿਖੀ-ਜਿਸ ਦਾ ਪੰਜਾਬੀ ਵਿਚ ਟੀਕਾ ਪਾਠਕਾ ਦੇ ਦਰ ਪੇਸ਼ ਕੀਤਾ ਜਾਂਦਾ ਹੈ, ਔਰੰਗਜ਼ੇਬ ਆਲਮਗੀਰ ਬਾਦਸ਼ਾਹ ਦਿੱਲੀ ਜੋ ਉਸ ਵੇਲੇ ਮਰਹੱਟਿਆਂ ਨਾਲ ਦੱਖਣ ਵਿਖੇ ਲੜ ਰਿਹਾ ਸੀ ।

ਇਹ ਦੱਸ ਦੇਣਾ ਭੀ ਜਰੂਰੀ ਹੈ ਕਿ ਇਹ ਚਿੱਠੀ ਭਾਈ ਦਯਾ ਸਿੰਘ ਪਿਆਰੇ ਨੂੰ ਦੇ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭੇਜਿਆ ਸੀ । ਭਾਈ ਦਯਾ ਸਿੰਘ ਜੀ ਐਹਦੀਏ ਦਾ ਭੇਸ ਧਾਰਨ ਕਰਕੇ ਤੇ ਜਫਰ ਨਾਮੇ ਨੂੰ ਸਿਰ ਪਰ ਧਰ ਕੇ ਬਾਦਸ਼ਾਹ ਵਲ ਤੁਰ ਪਏ ਤੇ ਰਸਤੇ ਵਿਚ ਪਿੰਡ-ਪਿੰਡ ਤੋਂ ਬਗਾਰੀ ਲੈਂਦੇ ਗਏ, ਪਹਿਲਾਂ ਦਿੱਲੀ ਪਹੁੰਚੇ ਤੋਂ ਉਥੋਂ ਦੋ ਸਿੰਘਾਂ ਨੂੰ ਗੁਰੂ ਜੀ ਦੇ ਹੁਕਮ ਦਸਿਆ ਤੇ ਕੁਝ ਖਰਚ ਅਤੇ ਸਿੱਖ ਜੋ ਭੇਤੀ ਸੇ ਆਪਣੇ ਨਾਲ ਲੀਤੇ ਤੇ ਆਗਰੇ ਹੋ ਕੇ ਦਰਿਆ ਚੰਬਲ ਨੂੰ ਲੰਘ ਗਵਾਲੀਅਰ ਪਹੁੰਚੇ ਨਰਵਰ ਤੇ ਕਾਲੇ ਬਾਗ ਹੁੰਦੇ ਹੋਇ ਉਜੈਨ ਆਏ, ਦਰਯਾ ਨਰਬਦਾ ਨੂੰ ਲੰਘਦੇ ਸ਼ੇਰ ਗੜ ਵਿਚ ਦੀ ਬੁਰਹਾਨ ਪੁਰ ਪੁੱਜੇ, ਇਥੋਂ ਪਤਾ ਲੱਗਾ ਕਿ ਬਾਦਸ਼ਾਹ ਔਰੰਗਾਬਾਦ ਹੈ, ਜਦ ਔਰੰਗਾਬਾਦ ਗਏ ਤਾਂ ਬਾਦਸ਼ਾਹ ਅਹਿਮਦਬਾਦ ਨੂੰ ਚਲਾ ਗਿਆ ਸੀ. ਇਸ ਲਈ ਭਾਈ ਦਯਾ ਸਿੰਘ ਜੀ, ਅਹਿਮਦਾਬਾਦ ਪਹੁੰਚੇ । ਜਿਥੇ ਜਾ ਕੇ ਪਤਾ ਲਿਆ ਕਿ ਕਿਆ ਕੋਈ ਸਿੰਘ ਬਾਦਸ਼ਾਹੀ ਲਸ਼ਕਰ ਯਾ ਸਹਰ ਵਿਖੇ ਹੈ ? ਤਾਂ ਲੋਗਾਂ ਨੇ "ਜੇਠਾ ਸਿੰਘ" ਦੱਸਿਆ ਜਿਸ ਨੂੰ ਆਦਮੀ ਭੇਜ ਕੇ ਭਾਈ ਦਯਾ ਸਿੰਘ ਜੀ ਨੇ ਆਪਣੇ ਪਾਸ ਬੁਲਾਇਆ, ਓਹ ਭਾਈ ਸਾਹਿਬ ਨੂੰ ਮਿਲਕੇ ਬੜਾ ਅਨੰਦ ਹੋਇਆ ਤੇ ਗੁਰੂ ਜੀ ਦਾ ਸਭ ਸਮਾਚਾਰ ਪੁਛਿਆ ਤੇ ਆਪਣੇ ਪਾਸ ਡੇਰਾ ਕਰਾਇਆ ਤੇ ਸਰਬਤ ਖਾਲਸੇ ਦਾ ਉਥੇ ਧਰਮਸਾਲਾਂ ਵਿਖੇ ਜੋੜ ਮੇਲਾ ਹੋਇਆ, ਪਰ ਬਾਦਸ਼ਾਹ ਦੇ ਪਾਸ ਪਹੁੰਚਣ ਦੀ ਕੋਈ ਜੁਗਤ ਨਾਂ ਬਣੀ, ਜਿਸ ਕਰਕੇ ਭਾਈ ਦਯਾ ਸਿੰਘ ਜੀ ਨੂੰ ਇੱਥੇ ਕਿਤਨੇ ਹੀ ਦਿਨ ਲਗ ਗਏ, ਅੰਤ ਨੂੰ ਜਦ ਕੋਈ ਉਪਾਓ ਨਾ ਹੋਇਆ ਤਾਂ ਇਕ ਦਿਨ ਇਕ ਸਿੱਖ ਨੇ ਕਿਸੀ ਪ੍ਰਕਾਰ ਤਜਵੀਜ ਕਰਕੇ ਇਕ ਪਰਚਾ ਬਾਦਸ਼ਾਹ ਦੇ ਸੌਣ ਦੇ ਪਲੰਘ ਪਰ ਗਿਰਵਾ ਦਿੱਤਾ ਜਿਸ ਵਿਚ ਲਿਖਿਆ ਹੋਇਆ ਸੀ ਕਿ "ਗੁਰੂ ਗੋਬਿੰਦ ਸਿੰਘ ਜੀ" ਦਾ ਸੇਵਕ ਦਯਾ ਸਿੰਘ ਆਪ-ਪਾਸ ਹੁਕਮ ਨਾਮਾ ਲੈ ਕੇ ਆਇਆ ਹੈ ਤੇ ਉਹ ਆਪਨੂੰ ਮਿਲਣਾ ਚਾਹੁੰਦਾ ਹੈ, ਸਭ ਹਾਲ ਜਬਾਨੀ ਦੱਸੇਗਾ, ਆਪ ਉਸ ਨੂੰ ਆਦਮੀ ਭੇਜ ਕੇ ਬੁਲਾ ਲਉ ।

ਬਾਦਸ਼ਾਹ ਨੇ ਇਹ ਚਿੱਠੀ ਪੜੀ ਆਦਮੀ ਭੇਜ ਕੇ ਭਾਈ ਦਯਾ ਸਿੰਘ ਨੂੰ ਆਪਣੇ ਪਾਸ ਬੁਲਾ ਲਿਆ, ਜਦ ਸਿੰਘ ਜੀ ਦਰਬਾਰ ਵਿਖੇ ਆਏ ਤਾਂ ਸਲਾਮ ਯਾ (ਕੋਰਨਸ) ਝੁਕਣ ਦੇ ਥਾਉਂ ਗੱਜਕੇ "ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹ" ਗਜਾਈ, ਜਿਸਨੂੰ ਸੁਣ ਤੇ ਅਕਾਲੀ ਬਾਣਾ ਦੇਖ ਬਾਦਸ਼ਾਹ ਅਚਰਜ ਹੋਇਆ ਅਤੇ ਪੁੱਛਿਆ, ਕਿਆ ਖਾਲਸਾ ਪ੍ਰਗਟ ਹੋ ਗਿਆ ਹੈ ? ਸਿੰਘ ਜੀ ਨੇ ਆਖਿਆ "ਹਾਂ ਅਤੇ ਆਪ ਨੂੰ ਮੁਬਾਰਕ ਹੋਵੈ" ਚਾਹੇ ਬਾਦਸ਼ਾਹ ਬੀਮਾਰ ਤੇ ਬੁਢਾਪੇ ਦਾ ਮਾਰਿਆ ਹੋਇਆ ਸੀ ਪਰ ਫੇਰ ਭੀ ਮਾਮੂਲੀ ਬਾਤ ਚੀਤ ਪਿੱਛੋਂ ਜਫਰਨਾਮਾ ਸੁਣਨਾ ਸ਼ੁਰੂ ਕੀਤਾ । (ਨੋਟ) ਇਸ ਥਾਉਂ ਏਹ ਅਵੱਸ਼ਕ ਮਾਲੂਮ ਹੁੰਦਾ ਹੈ ਕਿ ਇਸ ਮੇਰੀ ਲਿਖਤ ਨੂੰ ਪੜ੍ਹਨ ਵਾਲੇ ਜੋ ਇਤਿਹਾਸ ਤੋਂ ਅਨਜਾਣ ਹਨ ਆਪਣੇ ਦਿਲ ਵਿਖੇ ਖਿਆਲ ਕਰਨਗੇ ਕਿ ਇਹ ਕਦੇ ਨਹੀਂ ਹੋ ਸਕਦਾ ਕਿ ਇਕ ਅਜਿਹਾ ਸਖਸ਼ ਜੋ ਸਾਰੇ ਹਿੰਦੂਸਤਾਨ ਦਾ ਬਾਦਸ਼ਾਹ ਹੋਵੇ ਆਪਣੀ ਲਿਖਤ (ਫਰਮਾਣ) ਤੋਂ ਫਿਰ ਜਾਵੇ ਇਸ ਵਿਖੇ ਜਰੂਰ ਸਿੰਘਾਂ ਵਲੋਂ ਹੀ ਕੋਈ ਗਲਤੀ ਹੋਈ ਹੋਣੀ ਹੈ, ਕਿਉਂ ਜੋ ਕਮਜ਼ੋਰ ਹੀ ਅਜੇਹੇ ਛਲ-ਬਲ ਕਰਿਆ ਕਰਦੇ ਹਨ, ਇਸ ਲਈ ਮੈ ਇਕ ਮਸ਼ਹੂਰ ਇਤਿਹਾਸ ਕਰਤਾ "ਮਿਸਟਰ ਨਿਕੋਲਸ ਮਨੋਚੀ" ਦਾ ਹਵਾਲਾ ਦਿੰਦਾ ਹਾਂ ਜਿਸ ਨੇ ਕਿ ਆਪਣੇ ਅਖੀਂ ਦੇਖਿਆ ਔਰੰਗਜ਼ੇਬ ਦਾ ਹਾਲ ਲਿਖਿਆ ਹੈ, ਦੇਖੋ ਸੋਰੀਆ ਡੋਮੋਗਰ ਭਾਗ ਤੀਸਰਾ ਸ਼ਾਹੀ ਫਰਮਾਨ- ਜੋ ਬਾਦਸ਼ਾਹ 'ਔਰੰਗਜ਼ੇਬ ਵਲੋਂ ਜਾਰੀ ਹੁੰਦਾ ਹੈ ਤੇ ਬਾਦਸ਼ਾਹ ਉਸਦੀ ਤਸਦੀਕ ਕਰ ਦਿੰਦਾ ਹੈ, ਪਰ ਕਈ ਬਾਰ ਦੇਖਿਆ ਗਿਆ ਹੈ ਕਿ ਉਸ ਨੂੰ ਆਪਣੇ ਸ਼ਬਦਾਂ ਦੇ ਉਲਟ ਅਰਥ ਕਰਨੇ ਤੇ-ਆਪਣੇ ਹੀ ਫਰਮਾਨ ਪਰ ਮਖੌਲ ਕਰਨ ਤੋਂ ਜਰਾ ਭਰ ਭੀ ਦੇਰ ਨਹੀਂ ਹੁੰਦੀ । ਉਦਾਹਰਣ ਦੇ ਤੌਰ ਪਰ ਔਰੰਗਜ਼ੇਬ ਨੇ ਅਲੀਮਰਦਾਨ ਦਾ ਕੋਈ ਕਸੂਰ ਨਾ ਦੇਖ ਕੇ ਨਕੋਦਰ ਗਾਉਂ ਉਸ ਤੋਂ ਖੋਹ ਲਿਆ, ਇਸੀ ਪ੍ਰਕਾਰ ਉਸਨੇ ਰਾਜਾ ਜੈ ਸਿੰਘ ਨਾਲ ਕੀਤਾ ਤੇ ਇਸੀ ਤਰ੍ਹਾਂ ਸੇਵਾ ਜੀ ਨਾਲ-ਹਿੰਦੂ ਬਾਦਸ਼ਾਹ ਰਾਣਾ ਅਤੇ ਹੋਰ ਕਈ ਜਿਨ੍ਹਾਂ ਦਾ ਮੈਂ ਨਾਉਂ ਨਹੀਂ ਲੈਂਦਾ ਇਸੀ ਭਾਂਤ ਦੀ ਦਗਾਬਾਜੀ ਦਾ ਸ਼ਿਕਾਰ ਹੋਇ । -ਡਾਕਟਰ ਬਰਨਰ ਨੇ ਭੀ ਔਰੰਗਜ਼ੇਬ ਦੇ ਵੇਲੇ ਹਿੰਦੁਸਤਾਨ ਦੀ ਸੈਲ ਕੀਤੀ ਹੈ, ਉਹ ਆਪਣੀ ਯਾਤਰਾ ਦੀ ਪ੍ਰਿਥਮ ਪੁਸਤਕ ਦੇ ੧੧ ਸਫੇ ਪਰ ਲਿਖਦਾ ਹੈ ਧੂਰਤਾ ਅਤੇ ਕਪਟਤਾ ਉਸ (ਔਰੰਗਜ਼ੇਬ) ਮੇਂ ਕੂਟ-ਕੂਟ ਕਰ ਭਰੀ ਥੀ 'ਤੇ ਫੇਰ ਲਿਖਦਾ ਹੈ:- ਔਰੰਗਜ਼ੇਬ ਦਾ ਸਮਸਤ ਜੀਵਨ ਧੂਰਤਾ ਔਰ ਕਪਟਤਾ ਚਵਣ ਮੇਂ ਹੀ ਬੀਤਾ ॥ ਆਗੇ ਜਾ ਕੇ ਉਸੀ ਪੁਸਤਕ ਦੇ ੯੬ ਵੇਂ ਸਫੇ ਪਰ ਲਿਖਦਾ ਹੈ:- ਔਰੰਗਜ਼ੇਬ ਅਪਨਾ ਮਤਲਬ-ਨਿਕਾਲਨੇ ਕੇ ਲੀਏ ਨੀਚ ਸੇ ਨੀਚ ਕਾਮ ਕਰ ਡਾਲਨੇ ਕੋ ਸਦਾ ਤਿਆਰ ਰਹਤਾ ਥਾ । ਖੁਦ- ਔਰੰਗਜ਼ੇਬ ਦਾ ਬਾਪ "ਸ਼ਾਹਿਜਹਾਂ ਜਿਸ ਨੂੰ ਕਿ ਔਰੰਗਜ਼ੇਬ ਕੈਦ ਕਰਕੇ ਤਖਤ ਪਰ ਬੈਠ ਗਿਆ ਸੀ ਆਖਿਆ ਕਰਦਾ ਸੀ ਕਿ ਓਹ ਪੁਰਸ਼ ਜਿਸਨੇ ਆਪਣੇ ਬਾਪ ਨੂੰ ਕੈਦ ਕੀਤਾ ਹੈ ਤੇ ਭਾਈਆਂ ਨਾਲ ਬੁਰਾ ਬਰਤਾਉ ਕੀਤਾ ਅਤੇ ਦੁੱਧ ਪੀਂਦੇ ਹੋਇ ਆਪਣੇ ਪੁੱਤਰਾਂ ਤੱਕ ਨੂੰ ਨਹੀਂ ਛਡਿਆ ਕਦੇ ਸੰਸਾਰ ਵਿਚ ਦੂਸਰਿਆਂ ਦਾ ਭਲਾ ਕਰ ਸਕਦਾ ਹੈ ?

ਤੇਜਾ ਸਿੰਘ ਰੀਟਾਯਰਡ ਐਸ,ਡੀ, ਓ, ਸੇਵਕ,
ਪੰਚ ਖਾਲਸਾ ਦੀਵਾਨ, ਅਰਥਾਤ. ਖਾਲਸਾ ਪਾਰਲੀ ਮੈਂਟ-ਮੁਕਾਮ ਪੰਚ ਖੰਡ
ਡਾਕਘਰ ਯੂਰੀ-ਗਵਰਮੈਂਟ ਪਟਿਆਲਾ

ਤਾਰੀਖ
੧ ਅੱਸੂ ਸੰ: ੪੫੩ ਖਾ:, ਮੁਤਾਬਕ ੧ ਅੱਸੂ ਸੰ: ੧੯੭੮ ਬਿ:

## ਹਿਕਾਯਤਾਂ ਦਾ ਅਰਥ

ਪ੍ਰਸਿੱਧ ਲਿਖਾਰੀ-ਪ੍ਰੋ:- ਸ੍ਰੀ ਪਿਆਰਾ ਸਿੰਘ ਜੀ ਪਦਮ ਦੇ ਅੱਖਰਾਂ ਵਿਚ ਪੁਸਤਕ-ਦਸਮ ਗ੍ਰੰਥ ਦਰਸ਼ਨ- ਪ=੧੩੩ ਹਕਾਯਤਾ ਦਾ ਅਰਥ ਹੈ ਕਹਾਣੀ, ਹਕਾਯਤ ਇਸੇ ਦਾ ਬਹੁ ਬਚਨ ਹੈ । ਪੰਜਾਬੀ ਵਿਆਕਰਣ ਅਨੁਸਾਰ ਇਸੇ ਨੂੰ ਹਿਕਾਯਤਾਂ ਕਿਹਾ ਗਿਆ ਹੈ, ਇਹ ਫਾਰਸੀ ਵਿਚ ੭੫੨ ਬੈਂਤਾਂ ਵਿਚ ਰਚੀਆਂ ੧੧ ਕਹਾਣੀਆਂ ਹਨ, ਜਿਨ੍ਹਾਂ ਦਾ ਰੰਗ ਰੂਪ ਚਰਿੱਤਰੋ ਪਖਯਾਨ ਵਰਗੀਆਂ ਕਹਾਣੀਆਂ ਵਰਗਾ ਹੀ ਹੈ । ਕਈ ਸਿੱਖ ਲੇਖਕਾਂ ਨੇ ਇਹਨਾਂ ਨੂੰ ਜਫਰਨਾਮੇ ਦਾ ਅੰਗ ਸਮਝਣ ਦਾ ਭੁਲੇਖਾ ਖਾਧਾ ਹੈ ਤੇ ਕਈਆਂ ਜਫਰਨਾਮੇ ਨੂੰ ਇਕ ਹਿਕਾਇਤਾ ਮੰਨ ਕੇ ਵਿਚ ਸ਼ਾਮਿਲ ਕਰ ਲਿਆ ਤੇ ਹਿਕਾਇਤਾਂ ਦੀ ਗਿਣਤੀ ਬਾਰਾਂ ਮੰਨ ਲਈ ਹੈ । ਦਰ ਅਸਲ ਜਫਰਨਾਮਾ ਇਕ ਇਤਿਹਾਸਕ ਚਿੱਠੀ ਹੈ ਜੋ ਸ੍ਰੀ ਦਸਮੇਸ ਜੀ ਨੇ ਔਰੰਗਜ਼ੇਬ ਨੂੰ ਲਿਖੀ ਤੇ ਹਕਾਇਤਾਂ

ਉਹ ਛੰਦ-ਬਧ ਕਲਪਿਤ ਕਹਾਣੀਆਂ ਹਨ ਜੋ ਢੇਰ ਚਿਰ ਪਹਿਲਾਂ ਲਿਖੀਆ ਗਈਆਂ ਸਨ । ਇਹਨਾਂ ਦਾ ਸਬੰਧ ਇਤਨਾ ਹੀ ਹੈ ਕਿ ਇਹ ਦੋਵੇਂ ਫਾਰਸੀ ਵਿਚ ਹਨ, ਇਸੇ ਕਰਕੇ ਦਸਮ ਗ੍ਰੰਥ ਦੇ ਸੰਪਾਦਕ ਨੇ ਇਹਨਾਂ ਨੂੰ ਇਕ ਥਾਂ ਲਿਖ ਦਿੱਤਾ । ਵੈਸੇ ਮਜਮੂਨ ਦਾ ਜ਼ਰਾ ਜਿੰਨਾ ਵਾਸਤਾ ਨਹੀਂ ਜਿਵੇਂ ਅੱਗੇ ਆਈ ਵਿਚਾਰ ਤੋਂ ਸਿੱਧ ਹੋ ਜਾਵੇਗਾ ।

ਇਕ ਗੱਲ ਬੜੀ ਸਪੱਸ਼ਟ ਹੈ ਕਿ ਇਹ ਹਕਾਇਤਾਂ ਗੁਰੂ ਸਾਹਿਬ ਦੇ ਫਾਰਸੀ ਬਧ ਦਾ ਚੰਗਾ ਪ੍ਰਮਾਣ ਹੈ । ਇਸ ਤੋਂ ਮਾਲੂਮ ਹੁੰਦਾ ਹੈ ਕਿ ਆਪ ਪਹਿਲਾਂ ਤੋਂ ਹੀ ਫਾਰਸੀ ਵਿਚ ਸ਼ੇਅਰ ਕਹਿਣ ਦਾ ਅਭਿਆਸ ਰੱਖਦੇ ਸਨ । ਜਫਰਨਾਮਾ ਲਿਖਣ ਵਿਚ ਵਰਤੀ ਕਾਵਿਕ ਸਫਾਈ ਤੇ ਜਬਾਨ ਦਾ ਪ੍ਰਵਾਹ ਵੀ ਇਸ ਗੱਲ ਦਾ ਸਬੂਤ ਹੈ ਕਿ ਉਹਨਾਂ ਨੂੰ ਇਸ ਤੋਂ ਪਹਿਲਾਂ ਫਾਰਸੀ ਰਚਨਾ ਵਿਚ ਮੁਹਾਰਤ ਹਾਸਲ ਸੀ । ਜੇ ਇਹ ਮੰਨਿਆ ਜਾਵੇ ਕਿ ਪਹਿਲਾਂ ਉਹਨਾਂ ਉਮਰ ਭਰ ਕਦੀ ਫਾਰਸੀ ਛੰਦ ਨਹੀ ਸੀ ਲਿਖੇ ਤੇ ਲੋੜ ਪੈਣ ਤੇ ਇਕ ਦਮ ਜਫਰਨਾਮੇ ਵਰਗੀ ਰਚਨਾ ਲਿਖ ਦਿਤੀ-ਤਾਂ ਇਹ ਗੱਲ ਸਗੋਂ ਵਧੇਰੇ ਅਸਭਾਵਕ ਪ੍ਰਤੀਤ ਹੁੰਦੀ । ਸੋ ਹਕਾਇਤਾਂ ਇਕ ਗੱਲ ਦਾ ਸਬੂਤ ਹਨ ਕਿ ਗੁਰੂ ਸਾਹਿਬ ਚੰਗੇ ਫਾਰਸੀਦਾਨ ਸਨ ਕਿ ਫਾਰਸੀ ਸ਼ਾਇਰੀ ਦਾ ਕਲਾ ਕੌਸ਼ਲ ਰਖਦੇ ਸਨ । ਇਸ ਰਚਨਾ ਦੀ ਅੰਦਰਲੀ ਗਵਾਹੀ ਵੀ ਆਪ ਦੀ ਆਤਮਿਕ ਛਾਪ ਦਾ ਦਮ ਭਰਦੀ ਹੈ ।...... ਪਹਿਲੇ ਇਹ ਹਰ ਕਹਾਣੀ ਅਕਾਲ ਪੁਰਖ ਦੇ ਮੰਗਲਾਚਰਣ ਨਾਲ ਸ਼ੁਰੂ ਹੁੰਦੀ ਹੈ, ਦੂਸਰੇ ਕਹਾਣੀ ਦੇ ਅੰਤ ਵਿਚ ਕਵੀ ਨੇ ਬਾਰ-ਬਾਰ ਅਲੰਕਾਰ ਢੰਗ ਨਾਲ ਰੱਬੀ ਰੰਗ ਤੇ ਕਰਮ ਯੋਗੀ ਜੀਵਨ ਦੀ ਮੰਗ ਕੀਤੀ ਹੈ ਤੇ ਇਸ ਮੰਗ ਲਈ ਫਾਰਸੀ ਸ਼ਾਇਰੀ ਦਾ ਪ੍ਰਸਿਧ ਪ੍ਰਤੀਕ ਰੰਗੀਨ ਸ਼ਰਾਬ ਆਮ ਵਰਤਿਆ ਹੈ। ਉਮਰ ਵਖਯਾਮੀ ਰੰਗ ਵਿਚ ਆਪ ਕਹਿੰਦੇ ਹਨ ਹੇ ਪ੍ਰਭੂ ਮੈਨੂੰ ਸਬਜ ਰੰਗ ਦਾ ਪਿਆਲਾ ਦੇਹ ਜੋ ਕਿ ਮੈਨੂੰ ਯੁੱਧ ਸਮੇਂ ਸਦਾ ਲੋੜੀਦਾ ਹੈ:-

*ਬਿਦੇਹ ਸਾਕੀਆ ਸਾਗਰਿ ਸਬਜ਼ ਰੰਗ ॥ ਕਿ ਮਾਰਾ ਬਕਾਰਸਤ ਦਰ ਵਕਤਿ ਜੰਗ ॥੧॥* ਇਹ ੭ ਹਕਾਇਤਾਂ ਦੇ ਸ਼ੇਰ ਲਿਖਕੇ ਫੇਰ ਗਿਆਰਵੀ ਹਕਾਯਤ ਦੇ ਦੋ ਸ਼ੇਰ ਦਿੱਤੇ ਹਨ ਅੱਗੇ ਲੰਮਾ ਲੇਖ ਹੈ ਉਸ ਨਾਲ ਸਾਡਾ ਕੋਈ ਸਬੰਧ ਨਹੀ ਉਹ ਤਾਂ ਟੀਕੇ ਵਿਚ ਆਪ ਹੀ ਸਾਹਮਣੇ ਆ ਜਾਣਾ ਹੈ।

ਪਰ ਇਸ ਪਰ- ਸਵਾਲ ਹੈ ਕਿ ਜੇਕਰ ਹਕਯਤਾਂ ਦਾ ਚਿੱਠੀ ਨਾਲ ਕੋਈ ਸਬੰਧ ਹੀ ਨਹੀ ਅਰ ਕਈ ਕਹਾਣੀਆ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਵਿਚੋਂ ਲਈਆਂ ਗਈਆਂ- ਨੂੰ ਦੋਬਾਰਾ ਫਾਰਸੀ ਵਿਚ ਲਿਖਣ ਦੀ ਕੀ ਲੋੜ ਪਈ ? ਕੀ ਉਹਨਾਂ ਫਾਰਸੀ ਵਿਚ ਲਿਖਕੇ ਕੋਈ ਕਵੀਆਂ ਦੀ ਵਾਹ-ਵਾਹ ਹਾਸਲ ਕਰਨੀ ਸੀ ਜਾਂ ਵਿਹਲੇ ਸਮੇਂ ਦਾ ਸ਼ੁਗਲ ਸੀ ਜਦ ਕਿ ਆਪ ਪੈਰ-ਪੈਰ ਤੇ ਕਠਿਨਾਈਆਂ ਦੇ ਚੱਕ੍ਰ ਵਿਚ ਘਿਰੇ ਹੋਇ ਅਨੇਕਾਂ ਮਾਮਲਿਆਂ ਵਿਚ ਰੁਝੇ ਹੋਇ ਸਨ । ਇਸ ਬਾਰੇ-ਭਾਈ ਰਣਧੀਰ ਸਿੰਘ ਸਕਾਲਰ ਦੇ ਵਿਚਾਰ ਹਨ-ਪੋਥੀ ਤੀਜੀ ਪੰ:੧੨੪੯

ਨੋਟ-ਇਹ ਸਿਰ ਬੀਤੀ ਸੁਣਾਕੇ ਤੇ ਬਾਦਸ਼ਾਹ ਦੇ ਗੁਣ ਅਉਗੁਣ ਉਘੇੜਕੇ ਗੁਰੂ ਜੀ ਨੇ ਜੋ ਨੇਕ ਨਸੀਹਤਾਂ ਦਿੱਤੀਆਂ ਹਨ, ਉਨ੍ਹਾਂ ਦੀ ਪੁਸਟੀ ਵਾਸਤੇ ਪੰਚ, ਤੰਤ੍ਰ ਤੇ ਹਿਤੁਪ੍ਰਦੇਸ ਵਾਂਗ ਗਿਆਰਾਂ ਕਹਾਣੀਆਂ (ਹਕਾਇਤਾਂ) ਭੀ ਸੁਣਾਈਆਂ ਹਨ, ਜੋ ਇਸ ਫਤਿਹਨਾਮੇ ਦਾ ਜਰੂਰੀ ਅੰਗ ਹਨ । ਇਹ ਚਿੱਠਾ (ਮੈਮੋਰੰਡਮ) ਗੁਰੂ ਜੀ ਨੇ ਬਾਬੇ ਕਿਆਂ ਦੇ "ਦੀਨ ਸ਼ਾਹ ਤੇ ਬਾਬਰ ਕਿਆਂ ਦੇ ਦੁਨੀ ਪਤਿ ਦੇ ਵਰਤ-ਵਰਤਾਉ ਦੀ ਹਕੀਕਤ ਦੱਸਣ ਵਾਸਤੇ ਹੀ ਲਿਖਿਆ ਹੈ । ਬਾਦਸ਼ਾਹ ਦੇ ਸੱਦੇ ਅਨੁਸਾਰ ਮਿਲਣ ਜਾਣ ਤੇ ਇਨਕਾਰ ਕਰਦਿਆਂ ਹੋਇਆਂ ਇਸ ਸ਼ਰਤ ਪੁਰ ਰਜ਼ਾਮੰਦੀ ਪ੍ਰਗਟ ਕੀਤੀ ਹੈ ਬਾਦਸ਼ਾਹ ਵਲੋਂ (ਕੇਸਰੀ ਪੰਜੇ ਦੇ ਨਿਸ਼ਾਨ ਵਾਲਾ) ਫੁਰਮਾਨ ਲੈਕੇ ਕੋਈ ਮੋਤਬਿਰ ਮਨਸਬਦਾਰ ਸਾਡੇ ਪਾਸ ਆਵੇ: ਤੇ ਨਾਲ ਲੈ ਜਾਵੇ ਇਸ ਮਤਲਬ ਲਈ ਬਕਾਇਦਾ ਦਰਖਾਸਤ (ਅਰਜਦਾਸਤ) ਇਸ ਚਿੱਠੇ ਨਾਲ ਵੱਖਰੀ ਭੇਜੀ ਗਈ ਸੀ । ਜਿਸਦਾ ਜ਼ਿਕਰ ਬਾਦਸ਼ਾਹ ਦੇ ਉਨ੍ਹਾਂ ਆਗਿਆ ਪੱਤ੍ਰਾਂ ਵਿਚ ਆਇਆ ਹੈ: ਜੋ ਦੀਵਾਨ ਮੁਨਇੱਮ ਖਾਂ ਨਾਯਕ ਸੂਬੇਦਾਰ ਲਾਹੌਰ ਅਤੇ ਵਜੀਰ ਖਾਂ-ਫੌਜਦਾਰ ਸਰਹਿੰਦ ਜੋਰਾ ਜ਼ਾਰੀ ਕੀਤੇ ਫੁਰਮਾਨ ਨਾਲ ਭੇਜੇ (ਫੁਰਮਾਨ ਆਲਮਗੀਰੀ) ਗਏ ਸਨ । (ਦੇਖੋ ਅਹਕਾਮਿ-ਆਲਮਗੀਰੀ ਮਿਰਜਾ ਇਨਾਯਤੁੱਲਾ ਖਾਨ ਇਸਮੀ ਦੇ ਸੰਪਾਦਤ ਕੀਤੇ ਹੋਇ ਸਫਾ ੮, ੯ ਅਤੇ 'ਮਾਖਜਿ ਤ੍ਵਾਰੀਖ ਸਿੱਖਾਂ ਦੇ ਸਫਾ ੭੫ ਪੁਰ)

ਪ੍ਰਾਰਥਕ-ਮੈ ਆਪਣੇ ਵਿਚਾਰ ਏਥੇ ਦੇਵਾਂ ਤਾਂ ਲੇਖ ਵਧਾਉਣ ਵਾਲੀ ਗੱਲ ਹੋ ਜਾਇਗੀ-ਓਹ ਪਾਠਕਾਂ ਦੇ ਸਾਹਮਣੇ ਟੀਕੇ ਵਿਚ ਆਪਣੇ ਆਪ ਨਾਲੋ ਨਾਲ ਆ ਜਾਵੇਗੀ ।

ਇਕ ਇਹ ਵੀ ਜ਼ਰੂਰੀ ਨੋਟ ਕਰਨ ਵਾਲੀ ਗੱਲ ਹੈ, ਕਿ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਦੇ ਖਰੜੇ ਕਈ ਥਾਈਂ ਅਡੋ-ਅੱਡ ਹੋਣ ਕਰਕੇ ਲਿਖਾਰੀਆਂ ਦੇ ਮਤ ਭੇਦ ਜਾਂ ਭਰਮ ਭੇਦ ਅਥਵਾ ਨਾਂ ਪ੍ਰਗਪਤੀ ਕਰਕੇ ਟੀਕੇਕਾਰਾਂ ਦੇ ਆਪ ਵਿਚ ਪੂਰੇ-ਪੂਰੇ ਲੇਖ ਇਕ ਦੂਜੇ ਨਾਲ ਨਹੀ ਮਿਲਦੇ । ਅਸੀਂ ਸ੍ਰੋਮਣੀ ਕਮੇਟੀ ਦੀ ਬਣਾਈ ਸੋਧ ਕਮੇਟੀ ਵਾਲੀ ਸੰਚੀ ਨੂੰ ਹੀ ਸਹੀ ਮੰਨਕੇ ਉਸਨੂੰ ਹੀ ਮੁੱਖ ਰੱਖਿਆ ਹੈ ਹੋ ਸਕਦਾ ਹੈ ਕਈ ਨੁਸਖੇ ਸੋਧ ਕਮੇਟੀ ਦੀ ਵੀ ਜਾਣਕਾਰੀ ਤੋਂ ਬਾਹਰ ਰਹ ਗਏ ਹੋਣ । ਜਿਸ ਬਾਰੇ ਅਸੀਂ ਕੁਝ ਕਹਿਣ ਤੇ ਅਸਮਰਥ ਹੈ । ਪਰ ਮੈ ਆਪਣੇ ਪ੍ਰਮ ਵਿਦਵਾਨਾਂ ਅੱਗੇ ਸਨਿਮਰ ਬੇਨਤੀ ਕਰਦਾ ਹਾਂ ਕਿ ਸ੍ਰੀ ਗੁਰੂ ਦਸਮੇਸ਼ ਪਿਤਾ ਦੇ ਕਿਸੇ ਭੀ ਲੇਖ ਜਾਂ ਕ੍ਰਿਤ ਤੇ ਸ਼ੰਕਾ ਭਰਮ ਨਹੀ ਕਰਨਾ ਸੋਭਦਾ ਉਹਨਾਂ ਦਾ ਕੀਤਾ ਇਕ ਲੇਖ ਜਾਂ ਇਕ ਕਰਤੱਵ ਇਹੋ ਜਿਹਾ ਨਹੀ ਹੋ ਸਕਦਾ ਜੋ ਕਿਸੇ ਖਾਸ ਮਰਮ ਤੋਂ ਵਿਪ੍ਰੀਤ ਹੋਵੇ । ਇਕ ਵਾਰੀ ਆਪ ਨੇ ਤੀਰ ਮਾਰ ਕੇ ਇਕ ਘੋਘੜ ਨੂੰ ਮਾਰ ਦਿੱਤਾ ਜਿਸ ਨੂੰ ਵੇਖ ਕੇ ਇਕ ਸਿੱਖ ਨੇ ਸ਼ੰਕਾ ਕੀਤੀ ਤੇ ਕਿਹਾ- ਸੱਚੇ ਪਾਤਸਾਹ ਜੀਓ ਆਹ ਘੋਘੜ ਤਾਂ ਤੁਸੀਂ ਐਵੇ ਮਾਰ ਦਿੱਤਾ, ਇਹ ਕਿਸੇ ਕੰਮ ਨਹੀਂ ਆਉਂਦਾ ਕਿਸੇ ਦਾ ਕੁਝ ਵਿਗਾੜਦਾ ਨਹੀ ਗੰਦਗੀ ਖਾਂਦਾ ਹੈ ਇਸ ਦੇ ਕੋਈ ਨੇੜੇ ਨਹੀਂ ਲਗਦਾ ਨਾਂ ਕੋਈ ਹਥ-ਲਾਉਂਦਾ ਹੈ, ਗੰਦਾ ਜਾਨਵਰ ਹੈ ਅਜਿਹਾ ਪੰਛੀ ਘੋਗੜ, ਬਗਲਾ, ਗਿਰਜ ਆਦਿ ਜਿਸ ਰੁਖ ਦੇ ਉੱਪਰ ਬੈਠ ਜਾਣ ਉਹ ਰੁੱਖ ਸੁਕ ਜਾਇਆ ਕਰਦਾ ਹੈ, ਪਤਾ ਨਹੀ ਇਹਨਾਂ ਦੇ ਤਨ ਵਿਚ ਕੀ ਦੋਸ਼ ਹੈ ? ਪਰ ਪ੍ਰੇਮੀ ਜਨੋ ਗੁਰੂ ਜੀ ਦੀ ਲਿਲਤ ਇਹੋ ਜਿਹੀ ਨਹੀ ਹੁੰਦੀ ਜਿਸ ਵਿਚ ਕੋਈ ਕੌਤਕ ਨਾ ਹੋਵੇ ਜਾਂ ਜਿਸਦਾ ਕੋਈ ਪਿਛੋਕੜ ਨਾ ਹੋਵੇ । ਇਕ ਬਾਰੀ ਆਪਨੇ ਇਕ ਕਾਂ ਨੂੰ ਭਾਈ ਧਰਮ ਸਿੰਘ ਕੋਲੋਂ ਮਰਵਾ ਕੇ. ਸੰਗਤ ਦੇ ਸਾਹਮਣੇ ਉਸ ਦੀ ਰੂਹ ਨੂੰ ਪ੍ਰਗਟ ਕਰ ਦਿੱਤਾ ਤੇ ਉਹ ਬੋਲਦਾ ਹੈ ਕਿ ਸਾਧ ਸੰਗਤ ਜੀਉ ਮੈ ਇਕ ਗੁਰ ਸਿਖ ਨੂੰ ਬਹੁਤ ਫਿਕੇ ਬਚਨ ਬੋਲੇ ਤੇ ਕਿਹਾ ਸੀ ਕਿ ਕਿਉਂ ਕਾਂ-ਕਾਂ ਕਰਦਾ ਹੈਂ ? ਕਿ ਮੈਂ ਤਾਂ ਕਾਂ-ਕਾਂ ਨਹੀ ਕਰਦਾ ਤੁੰਹੀ ਕਾਂ ਬਣਕੇ ਕਾਂ-ਕਾਂ ਕਰਿਆ ਕਰੇਗਾ, ਸੋ ਮੈ ਕਾਂ ਦੀ ਜੂਨ ਵਿਚ ਆ ਗਿਆ । ਹੇ ਸੱਚੇ ਪਾਤਿਸ਼ਾਹ ਤੁਸਾਂ ਆਪਣੇ ਬਿਰਦ ਦੀ ਲਾਜ ਰੱਖੀ ਹੈ ਮੈਂ ਵੀ ਆਪਦਾ ਸਿੱਖ ਸੀ ਜਿਸ ਕਰਕੇ ਅੱਜ ਮੈਨੂੰ ਤੁਸੀ ਇਸ ਜੂਨੀ ਤੋਂ ਮੁਕਤ ਕਰ ਦਿੱਤਾ । ਸੰਗਤ ਨੇ ਘੋਗੜ ਬਾਰੇ ਵੀ ਪੁਛ ਕੀਤੀ ਗੁਰਦੇਵ ਜੀ ਸਾਨੂੰ ਇਸ ਕੌਤਕ ਬਾਰੇ ਵੀ ਚਾਨਣਾ ਪਾਉ । ਸੰਗਤ ਦੀ ਬੇਨਤੀ ਸੁਣਕੇ ਗੁਰੂ ਜੀ ਬੋਲੇ ਕਿ ਭਾਈ ਇਹ ਘੋਗੜ ਆਪਣੇ ਇਸ ਜਨਮ ਤੋ ਸੌ ਜਨਮ ਪਹਿਲਾਂ ਇਸ ਇਲਾਕੇ ਦਾ ਰਾਜਾ ਸੀ ਇਸ ਥੇਹ ਤੇ ਇਸਦੇ ਧੌਲਰ ਸਨ ਜੋ-ਇਸ ਦੀ ਰਾਜਧਾਨੀ ਸੀ-ਜਿਥੇ ਆਹ ਸੁਕਾ ਰੁੱਖ ਖੜਾ ਹੈ ਇਥੇ ਇਸਦੀ ਰਿਹਾਇਸ਼ ਸੀ ਸੰਸਕਾਰਾਂ ਦੇ ਵਸ ਇਸ ਨੂੰ ਇਸ ਦੀ ਯਾਦ ਨਹੀ ਭੁੱਲੀ ਉਦੋਂ ਤੋਂ ਲੈ ਕੇ ਇਹ ਘੋਗੜ ਦੇ ਰੂਪ ਵਿਚ ਇਥੇ ਰਹਿ ਰਿਹਾ ਸੀ । ਪਰ ਇਥੇ ਗੁਰੂ ਦੇ ਸ਼ਰਧਾਲੂ ਸਿੱਖਾਂ ਦਾ ਸਤਿਸੰਗ ਵਿਚ ਆਇਆ ਹੋਇਆ ਸੀ ਸਾਰੇ ਗੁਰਸਿੱਖਾਂ ਦੀ ਸੰਗਤ ਲਈ ਇਕ ਗੁਰ ਸਿੱਖ ਸੋ ਪ੍ਰਸਾਦ ਭੰਡਾਰਾ ਤੇ ਸੇਵਾ ਪਾਣੀ ਬਹੁਤ ਹੀ ਸ਼ਰਧਾ ਭਾਵਨੀ ਨਾਲ ਕੀਤਾ ਸੀ ਜਿਥੇ ਉਸ ਗੁਰ ਸਿੱਖ ਦੀ ਪਤਨੀ ਦੇ ਪੁਤ੍ਰੀ ਬੜੇ ਪ੍ਰੇਮ ਨਾਲ ਸੰਗਤ ਦੀ ਜਲ ਪਾਣੀ ਬਰਤਨ ਆਦਿ ਸਾਂਭ ਦੀ ਸੇਵਾ ਕਰ ਰਹੀਆਂ ਸਨ ਜੋ ਲੜਕੀ ਜਵਾਨ ਤੇ ਬਹੁਤ ਸੁੰਦਰ ਵੀ ਸੀ ਜਿਸ ਨੂੰ ਵੇਖ ਰਾਜੇ ਦੀ ਮੰਦ ਨਿਗਾਹ ਉਸ ਉਪਰ ਜਾ ਟਿਕੀ, ਸੰਗਤ ਚਲੀ ਗਈ ਤੇ ਰਾਜੇ ਨੇ ਉਸ ਗੁਰਸਿੱਖ ਨੂੰ ਧਮਕੀ ਦਿੱਤੀ ਕਿ ਇਸ ਆਪਣੀ ਪੁਤ੍ਰੀ ਨੂੰ ਮੇਰੇ ਘਰ ਭੇਜ ਦੇਹ ਨਹੀਂ ਤਾਂ ਜਬਰ ਦਸਤੀ ਚੁਕਵਾ ਕੇ ਲੈ ਜਾਵਾਂਗਾ । ਜਿਸ ਨੂੰ ਸੁਣਕੇ ਉਹ ਗੁਰਸਿੱਖ ਪ੍ਰੇਸ਼ਾਨ ਹੋ ਗਿਆ ਪਰ ਬੱਚੀ ਨੇ ਕਿਹਾ ਪਿਤਾ ਜੀ ਤੁਸੀ ਘਬਰਾਨਾ ਨਹੀਂ ਗੁਰੂ ਮੇਰੀ ਰਾਖੀ ਕਰੇਗਾ ਤੁਸੀਂ ਮੈਨੂੰ ਉਸਦੇ ਘਰ ਲੈ ਚੱਲੋ । ਸਾਰੇ ਪ੍ਰਵਾਰ ਤੇ ਇਸ ਸੰਕਟ ਦਾ ਬੋਝ ਪੈ ਗਿਆ ਹੈ ਇਸ ਤੋਂ ਇਹਨਾਂ ਨੂੰ ਬਚਾਉ । ਜਾ ਕੇ ਰਾਜੇ ਨੂੰ ਸਮਝਾਣ ਦਾ ਯਤਨ ਕੀਤਾ ਤੇ ਕਿਹਾ ਐ ਰਾਜਨ ਤੂੰ ਡੋਲ ਨਾ; ਤੇਰੇ ਲਈ ਇਹ ਮੰਦ ਬਿਰਤੀ ਸੋਭਾ ਨਹੀ ਦਿੰਦੀ-ਇਹ ਤੈਨੂੰ ਨਰਕਾਂ ਵਿਚ ਲੈ ਜਾ ਸੁਟੇਗੀ-ਤੂੰ ਕੀ ਦੇਖਿਆ ਹੈ ? ਮੇਰੀ ਸੋਹਣੀ ਚਮੜੀ ਕੀ ਹੈ ?:-

*ਬਿਸ਼ਟਾ ਅਸਤ ਰਕਤੁ ਪਰੇਟੇ ਚਾਮ ॥ ਇਸ ਊਪਰਿ ਲੇ ਰਾਖਿਓ ਗੁਮਾਨ ॥ ਪੰ: ੨੭੪ ॥*

ਇਹ ਸਰੀਰ ਕੀ ਹੈ ਇਸ ਦੇ ਸਾਰੇ ਇੰਦੇਰਿਆਂ ਵਿਚ ਮੈਲ ਹੈ, ਹਰ ਵਕਤ ਇਹਦੇ ਵਿਚੋਂ ਮੈਲ ਨਿਕਲਦੀ ਹੈ । ਰੋਮਾਂ ਵਿਚੋਂ ਪੈਸੀਨਾ, ਮੂੰਹ ਵਿਚੋ ਲਾਲਾਂ, ਨੱਕ ਵਿਚੋਂ ਸੀਂਢ, ਅੱਖਾਂ ਵਿਚੋਂ ਕੰਨਾਂ ਵਿਚੋਂ ਮੈਲ, ਤੇ ਮਲ ਮੂਤ ਦੇ ਇੰਦਰੇ ਉਕੇ ਹੀ ਮੈਲੇ ਹਨ (ਮਜਾ ਰੁਦ੍ਰ ਦੁਰਗੰਧਾ) ਹੱਡੀਆਂ ਨੂੰ ਹੱਥ ਨਹੀਂ ਛੂਹੀਂਦਾ । ਇਸ ਤਨ ਵਿਚ ਕਿਹੜੀ ਚੀਜ ਹੈ ਜਿਸ ਨੂੰ ਪਵਿਤ੍ਰ ਕਿਹਾ ਜਾਏ । ਤੂੰ ਤੇ ਸਤਿਸੰਗੀ ਸੀ ਤੇਰੀ ਸੁਰਤੀ ਵਿਚ ਇਹ ਜਾਗ ਜਾਗਣੀ ਨਹੀ ਸੀ ਚਾਹੀਦੀ ਜੋ ਬੁੱਧੀ ਮਲੀਨਤਾ ਦੀ ਉਪਜ ਹੈ ।

ਗੁਰੂ ਦੇ ਸਿੱਖ ਇਹੋ ਜਿਹੇ ਵਾਸਨਾ ਵਧੀ ਕੰਮ ਨਹੀਂ ਹੋਇਆ ਕਰਦੇ । ਪਰ ਰਾਜੇ ਤੇ ਇਹਨਾ ਪਾਵਨ ਉਪਦੇਸਾਂ ਦਾ ਕੋਈ ਅਸਰ ਨਾ ਹੋਇਆ ਅਤੇ ਉਸ ਨੂੰ ਬਾਂਹ ਤੋਂ ਫੜਨਾ ਚਾਹਿਆ- ਲੜਕੀ ਨੇ ਕਿਹਾ ਠਹਿਰ ਵੇਖ ਤੈਨੂੰ ਮੇਰੀ ਆਤਮਾ ਦਾ ਦੋਸ਼ ਲੱਗੇਗਾ ਜੇਬ ਵਿਚੋਂ ਕੱਢ ਕੇ ਕੋਈ ਐਸੀ ਤੇਜ ਜ਼ਹਿਰ ਮੂੰਹ ਵਿਚ ਪਾ ਲਈ ਜੋ ਵੇਖਦੇ-ਵੇਖਦੇ ਸਰੀਰ ਰੂਪੀ ਚੋਲਾ, ਤਯਾਗ ਕੇ ਆਤਮਾਂ ਪਰਮ ਆਤਮਾ ਵਿਚ ਲੀਨ ਹੋ ਗਈ ਤੇ ਉਸ ਬੀਬੀ ਦੀ ਆਤਮਾ ਦਾ ਸੰਤਾਪ ਉਦੋ ਤੋਂ ਲੈ ਕੇ ਹੁਣ ਤਕ ਇਸ ਦਾ ਇਕ ਸੌ ਜਨਮ ਘੋਗੜ ਬਣਕੇ ਆਪਣੀ ਉਸ ਰਾਜਧਾਨੀ ਦੀ ਥਾਂ ਗੰਦ-ਮੰਦ ਖਾ ਕੇ ਗੰਦਾ ਜੀਵਨ ਬਤੀਤ ਕਰ ਦਿਆਂ । ਗੁਰੂ ਜੀ ਕਹਿੰਦੇ ਹਨ ਐ ਗੁਰ ਸਿਖੋ-ਉਹ ਬੀਬੀ ਧਿਆਨ ਸਿੱਧ ਸੀ ਜਿਸ ਦੀ ਰਸਨਾ ਤੇ ਪਭੂ ਦਾ ਵਾਸਾ ਦੀ ਉਸ ਦਾ ਬਚਨ ਅਣ ਕਾ ਨਹੀ ਸੀ ਹੋਣਾ, ਇਹ ਰਾਜਾ ਘੋਗੜਦਾ ਸਰੀਰ ਬਾਰ-ਬਾਰ ਲੈਕੇ ਉਸ ਸਮੇਂ ਤੋਂ ਗੰਦਗੀ ਦਾ ਨਰਕ ਆਪਣੀ ਉਸਦੇ ਰਾਜਧਾਨੀ ਦੇ ਵਿਚ ਰਹਿਕੇ ਭੋਗ ਰਿਹਾ ਹੈ ਜੋ ਬਹੁਤ ਦੁਖ ਭੋਗ ਚੁਕਾ ਹੈ, ਹੁਣ ਇਸ ਨੂੰ ਬਹੁਤ ਦੰਡ ਮਿਲ ਚੁਕਾ ਹੈ, ਅਤੇ ਸਾਡੇ ਸਾਹਮਣੇ ਹਨ ੧੦੦ ਜਨਮ ਹੋ ਗਏ ਹਨ ਹੁਣ ਇਸ ਦਾ ਸੰਕਟ ਕਟ ਦਿੱਤਾ ਹੈ । ਏਸ ਤਰ੍ਹਾਂ ਪ੍ਰਭਤਾ ਪਾ ਕੇ ਹਉਮੈ ਵਿਚ ਕਰਮ ਕੀਤੇ ਜਿਸ ਦਾ ਦੰਡ ਤਾਂ ਸਹਨ ਕਰਨਾ ਪੈਂਦਾ ਹੈ । ਗੁਰਬਾਣੀ ਕਹਿੰਦੀ ਹੈ :- *ਹਉਮੈ ਕਰਮ ਕਮਾਵਦੇ ਜਮਡੰਡੁ ਲਗੈ ਤਿਨ ਆਇ ॥ ਪੰ:੬੫॥ਮ:੩॥ ਬਾਣੀ ਦਾ ਪਾਵਨ ਸੰਕੇਤ ਹੈ:-ਨਿਮਖ ਕਾਮ ਸੁਆਦ ਕਾਰਣਿ ਕੋਟਿ ਦਿਨਸ ਦੁਖੁ ਪਾਵਹਿ ॥ਪ:੪੦੩॥*

ਇਸ ਰਾਜੇ ਨੇ ਇਕ ਨਿਮਖ ਕਾਮ ਦੇ ਸਵਾਦ ਦੇ ਵਸਿ ਹੋ ਕੇ ਇਕ ਸੌ ਜਨਮ ਜਮ ਦੰਡ ਦਾ ਦੁਖ ਪਾਇਆ ਪਾਠਕ ਪਿਆਰਿਓ ਬਾਣੀ ਨੂੰ ਮੰਨੋ ਆਉਣ ਵਾਲੇ ਸਮੇਂ ਦੇ ਡੰਡ ਤੋਂ ਡਰੋ ਅਤੇ ਗੁਰਦੇਵ ਜੀ ਦੇ ਪਾਵਨ ਬਚਨਾਂ ਤੇ ਯਕੀਨ ਕਰਕੇ ਸੁਖੀ ਜੀਵਨ ਦੇ ਸੁਪਨੇ ਵੇਖੋ ।

* * * * *

[੧]ੴ ਹੁਕਮ ਸੱਤਿ ਸ੍ਰੀ ਵਾਹਿਗੁਰੂ ਜੀ ਕੀ ਫਤਹ ॥
ਜ਼ਫਰਨਾਮਹ ਸ੍ਰੀ ਮੁਖਵਾਕ ਪਾਤਿਸਾਹੀ ੧੦॥

[੨]ਕਮਾਲੇ ਕਰਾਮਾਤ, ਕ਼ਾਯਮ ਕਰੀਮ ॥ ਰਜ਼ਾ ਬਖਸ਼ੁ ਰਾਜ਼ਕ਼ ਰਹਾਕੋ ਰਹੀਮ ॥੧॥ [੩]ਅਮਾਂ ਬਖ਼ਸ਼ੁ ਬਖ਼ਸ਼ਿੰਦ; ਓ ਦਸਤਗੀਰ ॥ ਰਜ਼ਾ ਬਖ਼ਸ਼ੁ ਰੋਜ਼ੀ ਦਿਹੋ ਦਿਲ ਪਜ਼ੀਰ ॥੨॥ [੪]ਸ਼ਹਿਨਸ਼ਾਹ; ਖ਼ੂਬੀ ਦਿਹੋ, ਰਹਨਮੂੰ ॥ ਕਿ ਬੇ ਗੂੰਨੋ, ਬੇ ਚੂੰਨ; ਚੂੰ ਬੇ ਨਮੂੰ ॥੩॥ [੫]ਨ ਸਾਜ਼ੋ, ਨ ਬਾਜ਼ੋ, ਨ ਫਉਜੋ, ਨ ਫਰਸ਼ ॥ ਖ਼ੁਦਾਵੰਦਿ ਬਖ਼ਸ਼ਿੰਦ, ਓ ਐਸ਼ੁ ਅਰਸ਼ ॥੪॥ [੬]ਜਹਾਂ ਪਾਕ ਜ਼ਬਰ ਅਸਤੁ; ਜ਼ਾਹਰ ਜ਼ਹੂਰ ॥ ਅਤਾਮੇ ਦਿਹਦ ਹਮ ਚੁ ਹਾਜ਼ਰ ਹਜ਼ੂਰ ॥੫॥ [੭]ਅਤਾ ਬਖ਼ਸ਼ਦੋ; ਪਾਕ ਪਰਵਰਦਿਗਾਰ ॥ ਰਹੀਮ ਅਸਤੁ; ਰੋਜ਼ੀ ਦਿਹੋ, ਹਰ ਦਿਯਾਰ ॥੬॥ [੮]ਕਿ ਸਾਹਿਬ ਦਿਯਾਰ ਅਸਤੁ, ਆਜ਼ਮ ਅਜ਼ੀਮ ॥ ਕਿ ਹੁਸਨੁਲ ਜਮਾਲ ਅਸਤੁ, ਰਾਜ਼ਕ਼ ਰਹੀਮ ॥੭॥ [੯]ਕਿ ਸਾਹਿਬ ਸਊਰ ਅਸਤੁ; ਆਜਿਜ਼ ਨਿਵਾਜ਼ ॥ ਗ਼ਰੀਬੁਲ ਪਰਸਤੋ; ਗ਼ਨੀਮੁਲ ਗੁਦਾਜ਼ ॥੮॥ [੧੦]ਸ਼ਰੀਅਤ ਪਰਸਤੋ, ਫਜ਼ੀਲਤ ਮੁਆਬ ॥ ਹਕ਼ੀਕਤ ਸ਼ਨਾਸੋ; ਨਬੀਉਲ ਕਿਤਾਬ ॥੯॥ [੧੧]ਕਿ ਦਾਨਸ਼ ਪਯਹ ਅਸਤੁ; ਸਾਹਿਬ ਸ਼ਊਰ ॥ ਹਕੀਕਤ ਸ਼ਨਾਸ ਅਸਤੁ; ਜ਼ਾਹਰ ਜ਼ੁਹੂਰ ॥੧੦॥ [੧੨]ਸ਼ਨਾਸਿੰਦ ਏ, ਇਲਮ ਆਲਮ, ਖ਼ੁਦਾਇ ॥ ਕੁਸ਼ਾਇੰਦ ਏ; ਕਾਰਿ ਆਲਮ ਕੁਸ਼ਾਇ ॥੧੧॥ [੧੩]ਗੁਜ਼ਾਰਿੰਦ ਏ ਕਾਰਿ ਆਲਮ, ਕਬੀਰ ॥ ਸ਼ਨਾਸਿੰਦ ਹੇ, ਇਲਮਿ ਆਲਮ, ਅਮੀਰ ॥੧੨॥

[੧੪]ਦਾਸਤਾਨ ॥

[੧੫]ਮਰਾ ਐਤਬਾਰੇ, ਬਰਈਂ ਕ਼ਸਮ ਨੇਸਤ ॥ ਕਿ ਏਜ਼ਦ ਗਵਾਹ ਅਸਤੁ ਯਜ਼ਦਾਂ ਯਕੇਸਤ ॥੧੩॥ [੧੬]ਨ ਕ਼ਤਰਹ, ਮਰਾ ਐਤਬਾਰੇ, ਬਰੋਸਤ ॥ ਕਿ ਬਖ਼ਸ਼ੀ ਵ ਦੀਵਾਨ ਹਮਹ ਕਿਜ਼ਬ ਗੋਸਤ ॥੧੪॥ [੧੭]ਕਸੇ ਕ਼ਉਲ ਕੁਰਆਂ; [1]ਕੁਨਦ ਐਤਬਾਰ ॥ ਹੁਮਾ ਰੋਜ਼ ਆਖਰ, [1]ਸ਼ਵਦ ਮਰਦ ਖੁਆਰ ॥੧੫॥ [੧੮]ਹੁਮਾ ਰਾ ਕਸੇ ਸਾਯਹ ਆਯਦ ਬਜ਼ੇਰ ॥ ਬਰੋ ਦਸਤ ਦਾਰਦ ਨ ਜ਼ਾਗ਼ੋ ਦਲੇਰ ॥੧੬॥ [੧੯]ਕਸੇ ਪੁਸ਼ਤ ਅਫਤਦ; ਪਸੇ ਸ਼ੇਰ ਨਰ ॥ ਨ ਗੀਰਦ ਬੁਜ਼ੋ ਮੇਸ਼; ਆਹੂ ਗੁਜ਼ਰ ॥੧੭॥ [੨੦]ਕ਼ਸਮ ਮੁਸਹਫੇ ਖੁਫੀਯਹ, ਗਰ ਈਂ ਖੁਰਮ ॥ ਨ ਫਉਜੇ ਅਜ਼ੀਂ ਜ਼ੇਰ ਸੁਮ ਅਫ਼ਕੁਨਮ ॥੧੮॥ [੨੧]ਗੁਰਸਨਹ ਚਿ ਕਾਰੇ [1]ਕੁਨਦ ਚਿਹਲ ਨਰ ॥ ਕਿ ਦਹ ਲਖ਼ ਬਰ ਆਯਦ; ਬਰੋ ਬੇਖ਼ਬਰ ॥੧੯॥

1. ਅੱਧਕ " ੱ " ਲਾ ਕੇ ਕੁਨੱਦ ਅਤੇ ਸ਼ਵੱਦ (ਬੋਲੋ) ।

### ਤਰਜਮਾ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਆਪਣੇ ਪੱਤ੍ਰ ਜ਼ਫਰਨਾਮੇ ਵਿਚ ਔਰੰਗਜ਼ੇਬ ਪ੍ਰਤੀ ਆਪਣਾ ਰਾਜ ਪ੍ਰਗਟਾਉਣ ਤੋਂ ਪਹਿਲਾਂ ਵਾਹਿਗੁਰੂ ਜੀ ਦੀ ਉਸਤਤਿ ਕਰਦੇ ਹੋਇ ਔਰੰਗਜ਼ੇਬ ਪ੍ਰਤਿ ਅਕਾਲ ਪੁਰਖ ਦੀ ਸਰਬ ਸ਼ਕਤੀ-ਮਾਨਤਾ ਤੇ ਉਸ ਦੇ ਗੁਣ ਪ੍ਰਗਟ ਕਰਦੇ ਹਨ ਅਤੇ ਦੱਸਦੇ ਹਨ ਕਿ ਹੇ ਔਰੰਗਜ਼ੇਬ ਉਸ ਅਕਾਲ ਪੁਰਖ ਦੀ ਅਸਚਰਜ ਰੂਪ ਸ਼ਕਤੀ ਹੈ, ਜੋ ਕਦੇ ਨਾਸ ਨਹੀਂ ਹੁੰਦੀ ਪਰ ਸਭ ਪਰ ਦਯਾ ਕਰਦਾ ਹੈ, ਖੁਸ਼ੀ ਤੇ ਰੋਜ਼ੀ ਦੇਣ ਵਾਲਾ ਹੈ ਸੁਤੰਤ੍ਰ ਭਾਵ ਆਜ਼ਾਦ ਕਰਨ ਵਾਲਾ ਹੈ, ਸਭ ਪਰ ਕਿਰਪਾ ਕਰਦਾ ਹੈ ਤੇਰੇ ਜਿਹੇ ਜਾਲਮਾ ਤੋ ਭੀ ਰਖਯਾ ਕਰਦਾ ਹੈ, ਜੋ ਉਸ ਤੋਂ ਛਿਮਾ ਮੰਗਦੇ ਹਨ ਉਹ ਉਨ੍ਹਾਂ ਨੂੰ ਭੀ ਮਾਫ ਕਰਦਾ ਹੈ । ਨਿਰਬਲਾਂ ਦੀ ਬਾਂਹ ਫੜਦਾ ਹੈ ਭੋਜਨ ਦਿੰਦਾ ਹੈ ਜਿਸ ਲਈ ਉਹ ਸਭ ਨੂੰ ਪਿਆਰਾ ਲਗਦਾ ਹੈ- ਤੂੰ ਭੀ ਇਨ੍ਹਾਂ ਗੁਣਾਂ ਨੂੰ ਧਾਰਨ ਕਰ ਲੋਗਾਂ ਨੂੰ ਦੁੱਖ ਨਾ ਦੇਹ । ਉਹ ਤੇਰੇ ਜਿਹੇ ਅਨੇਕਾਂ ਬਾਦਸ਼ਾਹਾਂ ਦਾ ਬਾਦਸ਼ਾਹ ਹੈ ਉਸ ਤੋਂ ਡਰ । ਉਹ ਪੂਰਨ ਉਜ ਦਾ ਮਾਲਿਕ ਹੈ ਜਿਸ ਦੇ ਪਾਸ ਕੋਈ ਭੀ ਰਾਜਸੀ ਸਮਾਨ ਨਾ ਹੋਵੇ ਉਸ ਨੂੰ ਭੀ ਹੱਥ ਦੇ ਕੇ ਰਖਦਾ ਹੈ-ਜੋ ਤੂੰ ਸਮਝੇਂ ਕਿ ਮੇਰੇ ਕੋਲ ਕੋਈ ਵੀ ਸਾਮਾਨ ਨਹੀ ਉਸ ਸਰਬ ਸ਼ਕਤੀਮਾਨ ਵਾਹਿਗੁਰੂ ਨੂੰ ਦੇਂਦਿਆ ਕੁਝ ਦੇਰ ਨਹੀਂ ਲਗਦੀ । ਓਹ ਬੜਾ ਪਾਵਨ ਪਵਿਤ੍ਰ ਹੈ-ਉਸ ਦੇ ਸਾਹਮਣੇ ਕੋਈ ਅੜ ਨਹੀਂ ਸਕਦਾ । ਆਪਣੀਆਂ ਦਾਤਾਂ ਦੇ ਨਾਲ ਸਭ ਨੂੰ ਇਸ ਪ੍ਰਕਾਰ ਨਿਹਾਲ ਕਰਦਾ ਹੈ ਕਿ ਜਾਣੋ ਸਾਹਮਣੇ ਖੜਾ ਬਖਸ਼ਿਸਾਂ ਕਰ ਰਿਹਾ ਹੈ । ਉਹ ਤਾਂ ਬਿਨਾਂ ਪੱਖ ਪਾਤ ਸਤ ਅਕਾਸ ਤੇ ਸਤ ਪਾਤਾਲ ਵਿਚ ਸਭ ਨੂੰ ਰੋਜ਼ੀ ਦੇ ਰਿਹਾ ਹੈ, ਸਭ ਦਾ ਸ੍ਵਾਮੀ ਹੈ ਜੋ ਆਪ ਨੂੰ ਬੜੇ ਸ਼ਾਹਿਨਸ਼ਾਹ ਕਹਾਉਂਦੇ ਹਨ ਉਹ ਉਹਨਾਂ ਸਭਨਾਂ ਤੋਂ ਵੱਡਾ ਹੈ । ਕਮਜ਼ੋਰ ਤੇ ਨਿਰਧਨਾ ਨੂੰ ਪਾਲਦਾ ਹੈ ਜ਼ਾਲਮ ਤੇ ਹੰਕਾਰੀਆਂ ਨੂੰ ਗਾਲਦਾ ਹੈ । ਜੋ ਤੂੰ ਆਪ ਨੂੰ ਸੁਰੀਯਤ ਦੇ ਮੰਨਣ ਵਾਲਾ ਤੇ ਉਨਤੀ ਦੇਣ ਵਾਲਾ ਮੰਨੀ ਬੈਠਾ ਹੈ ਇਹ ਖਿਆਲ ਤੇਰਾ ਗਲਤ ਹੈ, ਇਹ ਤਾਂ ਅਕਾਲ ਪੁਰਖ ਹੀ ਹੈ ਜੋ ਧਰਮ ਬਿਵਸਥਾ ਦੀ ਪਾਲਨ ਕਰਨ ਵਾਲਾ ਹੈ ਅਤੇ ਧਰਮ ਅਧਰਮ ਦੇ ਭੇਦ ਨੂੰ ਜਾਣਦਾ ਹੈ । ਤੂੰ ਸਮਝਦਾ ਹੈਂ ਕਿ ਕੁਰਾਨ ਹੀ ਖੁਦ ਦੀ ਕਿਤਾਬ ਹੈ ਪਰ ਖੁਦਾ ਤਾਂ ਸਾਰੇ ਹੀ ਧਰਮ ਗ੍ਰੰਥਾਂ ਦਾ ਪ੍ਰਕਾਸ਼ਕ ਹੈ, ਫੇਰ ਤੂ ਕਿਸ ਲਈ ਹੋਰਨਾ ਧਰਮਾਂ ਨਾਲ ਦਵੈਸ਼ ਕਰਦਾ ਹੈਂ । ਤੂੰ ਤਾਂ ਅਕਾਲ ਪੁਰਖ ਦੀ ਬਣਾਈ ਸਾਬਤ ਸੂਰਤ ਨੂੰ ਭੰਨ ਕੇ ਆਪਣੇ ਮੱਤ ਦਾ ਪ੍ਰਚਾਰ ਕਰਦਾ ਹੈਂ ਤੇ ਸਮਝਦਾ ਹੈਂ ਕਿ ਅਕਾਲ ਪੁਰਖ ਨੂੰ ਇਤਨੀ ਸਮਝ ਹੀ ਨਹੀ ਸੀ ਕਿ ਇਹ ਤੇਰੀ ਮੂਰਖਤਾ ਹੈ । ਉਸ ਦੀ ਅਕਾਲ ਪੁਰਖਕ ਹੈ ਤੇ ਦਾਨਾਈ ਦਾ ਦਾਤਾ ਮਾਲਿਕ ਹੈ ਜੋ ਕਰਨ ਜੋਗ ਠੀਕ ਹੈ ਉਹ ਕਰਦਾ ਹੈ ਫੇਰ ਤੁਸੀ ਉਸਦੀ ਰਚੀ ਸੂਰਤ ਨੂੰ ਕਿਉਂ ਵਿਗਾੜਦੇ ਹੋ ਅਤੇ ਚਾਲ ਚਲਦਾ ਹੈ ਉਨ੍ਹਾਂ ਨੂੰ ਕੰਮੋ ਰੋਕ ☛

੧. ੧ਓ ਸ੍ਰੀ ਵਾਹਿਗੁਰੂ ਜੀ ਕੀ ਫ਼ਤਹ ਕਾ ਧ੍ਯਾਨਾ ਹੈ ਹੁਕਮ ਹੈ। ਸਤ ਜਿਸ ਕਾ - ਯੇ ਜ਼ਫਰ ਜੁਲਮ ਕਾ ਅਫਸਾਨਾ ਹੈ। ਸੁੰਦਰ ਸ੍ਰੀ ਮੁਖ ਪਾਤਸ਼ਾਹੀ ੧੦ ਮੁਖ ਤੋਂ ਉਚਰਤ ਹੈ। ਜਿਸ ਨਬੀ ਦੀ ਓਟ ਵੱਲ ਲੇਖਕ ਦਾ ਨਿਸ਼ਾਨਾ ਹੈ।

੨. ਵਾਹਿਗੁਰੂ ਪੂਰਨ ਭਗਵਾਨ, ਅਟੱਲ ਤੇ ਕ੍ਰਿਪਾਲੂ ਹੈ। ਸੰਤੋਖ ਦੇਣ ਵਾਲਾ, ਉਪਜੀਵਕਾ ਦਾ ਦਾਤਾ, ਦੁਸ਼ਟ ਦਮਨ ਹੈ ਅਤੇ ਭਗਤ ਵੱਛਲ ਹੈ ॥੧॥

੩. ਹੇ ਔਰੰਗਜ਼ੇਬ ਓਹ ਅਕਾਲ ਪੁਰਖ-ਸ਼ਰਨ ਵਿਚ ਆਏ ਦੀ ਪਾਲਨਾ ਕਰਨ ਵਾਲਾ ਹੈ ਤੇ ਬਖਸ਼ਣਹਾਰ ਹੈ ਅਤੇ ਸਭ ਦਾ ਸਹਾਇਕ ਹੈ। ਪ੍ਰਸੰਨਤਾ ਦੇਣਹਾਰਾ, ਨਿਤ ਦੀਆਂ ਲੋੜਾਂ ਪੂਰਨ ਕਰਨ ਵਾਲਾ ਤੇ ਮਨ ਭਾਉਂਦੇ ਮਨੋਰਥ ਪੂਰੇ ਕਰਨ ਵਾਲਾ ਹੈ ਦਿਲਾਂ ਦੀਆਂ ਜਾਨਣ ਵਾਲਾ ਹੈ ॥੨॥

੪. ਉਹ ਸ਼ਾਹਾਂ ਦਾ ਸ਼ਾਹ ਸ਼ੁਭ ਗੁਣਾਂ ਦਾ ਦਾਤਾ ਤੇ ਰਾਹ ਵਿਖਾਉਣ ਵਾਲਾ ਹੈ, ਜਿਸਦੇ ਸਾਹਮਣੇ ਦੀ ਹੋਰ ਕੋਈ ਮਿਸਾਲ ਨਹੀਂ ਹੈ ਅਤੇ ਬੇ ਨਜ਼ੀਰ ਹੈ ॥੩॥

੫. ਭਾਵੇਂ ਕਿਸੇ ਕੋਲ ਕੁਝ ਵੀ ਸਾਜੋ ਸਮਾਨ ਸਮੱਗਰੀ ਨਾ ਹੋਵੇ ਤੇ ਨਾ ਘੋੜਾ ਹੋਵੇ ਨਾ ਕੋਈ ਫੌਜ ਜਾਂ ਧਰਤੀ ਹੋਵੇ ਪਰ ਉਹ ਵਾਹਿਗੁਰੂ ਸਾਰੇ ਜਿਮੀ ਅਸਮਾਨ ਦੇ ਸੁਖ ਤੇ ਸਵਰਗ ਬਖਸ਼ ਦਿੰਦਾ ਹੈ ਆਪਣੇ ਪਿਆਰੇ ਨੂੰ ॥੪॥

੬. ਜਗਤ ਵਿਚ ਸ਼ੁੱਧ ਪਵਿਤ੍ਰ ਤੇ ਡਾਢਾ ਹੈ, ਉਸਦੀ ਹੋਂਦ ਪ੍ਰਤੱਖ ਹੈ। ਐਉਂ ਦਾਨ ਦੇਂਦਾ ਹੈ ਜਿਵੇਂ ਅੰਗ ਸੰਗ ਹੁੰਦਾ ਹੈ ॥੫॥

੭. ਉਹ ਦਾਤਾਂ ਦੇ ਦੇਣ ਵਾਲਾ ਪਵਿੱਤ੍ਰ ਪਾਲਨਾ ਕਰਨ ਵਾਲਾ ਕ੍ਰਿਪਾਲੂ ਹੈ, ਹਰ ਇਕ ਦੇਸ਼ ਨੂੰ ਰੋਜੀ ਦੇਣ ਵਾਲਾ ਹੈ ॥੬॥

੮. ਦੇਸਾਂ ਦੇਸਾਂਤ੍ਰਾਂ ਦਾ ਮਾਲਿਕ ਹੈ, ਵੱਡਿਆਂ ਤੋਂ ਵੀ ਬਹੁਤ ਵੱਡਾ ਹੈ, ਸੁੰਦ੍ਰਤਾ ਦੀ ਵੀ ਸੋਭਾ ਹੈ, ਰਿਜ਼ਕ ਦੇਣ ਹਾਰ ਤੇ ਤਰਸ ਕਰਨ ਵਾਲਾ ਹੈ ॥੭॥

੯. ਬੁੱਧੀ ਦਾ ਪ੍ਰਵਾਹ ਹੈ ਗਰੀਬਾਂ ਦਾ ਪਾਲਕ ਹੈ, ਮਾਨ ਦੇਣ ਵਾਲਾ ਹੈ, ਗਨੀਮ, ਹੰਕਾਰੀਆਂ ਨੂੰ ਗਾਲ ਦੇਣ ਵਾਲਾ ਹੈ ॥੮॥

੧੦. ਉਹ ਵਾਹਿਗੁਰੂ ਮਰਿਯਾਦਾ ਪੁਰਸ਼ੋਤਮ ਧਰਮ ਦੀ ਪਾਲਣਾ ਕਰਨ ਵਾਲਾ ਵਡਿਆਈ ਭਰਪੂਰ ਹੈ। ਸੱਚਾਈ ਨੂੰ ਜਾਨਣ ਵਾਲਾ ਵੇਦਾਂ ਸ਼ਾਸ਼ਤ੍ਰਾਂ ਦਾ ਮਹਾਨ ਕਰਤਾ ਹੈ ॥੯॥

੧੧. ਦਾਨਈ ਤੇ ਸੱਚਾਈ ਜਾਨਣਹਾਰ ਹੈ, ਅਸਲੀਅਤ ਨੂੰ ਪਛਾਨਣ ਦਾਤਾ - ਪ੍ਰਤੱਖ ਤੇ ਪ੍ਰਗਟ ਹੈ ॥੧੦॥

੧੨. ਉਹ ਪ੍ਰਮਾਤਮਾ ਸਾਰੇ ਸੰਸਾਰ ਦੇ ਇਲਮਾਂ ਨੂੰ ਜਾਨਣ ਵਾਲਾ ਹੈ ਤੇ ਸਭ ਦੀਆਂ ਮੁਸ਼ਕਲਾਂ ਦੂਰ ਕਰਨ ਵਾਲਾ ਹੈ ॥੧੧॥

੧੩. ਸਾਰੇ ਜਗਤ ਦੀ ਕਾਰ ਚਲਾਉਣ ਵਾਲਾ ਸਭ ਤੋਂ ਵੱਡਾ ਸਾਰੇ ਇਲਮਾਂ ਦਾ ਚਾਲਕ ਤੇ ਜਾਣੂ, ਆਲਮਗਰੀਰ ਹੈ ॥੧੨॥

੧੪. ਦਾਸਤਾਨ
ਇਥੋਂ ਤੱਕ ਗੁਰਦੇਵ ਅਕਾਲ ਪੁਰਖ ਦਾ ਮੰਗਲਾ ਚਰਨ ਕਰਦੇ ਹੋਏ ਔਰੰਗਜ਼ੇਬ ਨੂੰ ਦਸਦੇ ਹਨ ਕਿ ਐ ਬਾਦਸ਼ਾਹ ਤੂੰ ਆਪ ਨੂੰ ਬਾਦਸ਼ਾਹ ਕੁਹਾਂਦਾ ਹੈ ਪਰ ਬਾਦਸ਼ਾਹਾਂ ਵਾਲੇ ਕਰਵਤ ਨਾ ਕਰਕੇ ਲੂੰਬੜਚਾਲਾਂ ਸਾਰੀ ਉਮਰ ਕਰਦਾ ਰਿਹਾ। ਪਰ ਯਾਦ ਰੱਖ ਉਸ ਕੋਲੋਂ ਕੁਝ ਵੀ ਭੁੱਲਿਆ ਹੋਇਆ ਨਹੀਂ ਜੋ ਸਾਰੀ ਕਾਇਨਾਤ ਦੇ ਦਿਲਾਂ ਦੀ ਜਾਣਦਾ ਹੈ ਉਹ ਜ਼ਾਲਮਾ ਲਈ ਮਾਰੂ ਤੇ ਆਪਣੇ ਸ਼ਰਧਾਲੂਆਂ ਲਈ ਸਹਾਇਕ ਹੈ ਜਿਸ ਤੇ ਮੈਨੂੰ ਪੂਰਾ ਭਰੋਸਾ ਹੈ ਤੂੰ ਉਸ ਕੋਲੋਂ ਕੁਝ ਛੁਪਾ ਨਹੀਂ ਸਕਦਾ।

੧੫. ਮੈਨੂੰ ਤੇਰੀ ਇਸ ਸੌਂਹ ਤੇ ਕੋਈ ਯਕੀਨ ਨਹੀਂ ਹੈ। ਜੋ ਤੂੰ ਕਹਿੰਦਾ ਹੈਂ ਕਿ ਜੋ ਇਕੋ ਇਕ ਖੁਦਾ ਵੰਦ ਹੈ ਉਹ ਮੇਰਾ ਗਵਾਹ ਹੈ ਮੈਂ ਸੱਚੇ ਦਿਲ ਤੋਂ ਸਾਫ ਦਿਲ ਹਾਂ ॥੧੩॥

੧੬. ਅਸਾਂ ਨੂੰ ਉਸ ਬਾਦਸ਼ਾਹ ਤੇ ਰਤਾ ਭੀ ਇਤਬਾਰ ਨਹੀਂ ਜਿਸ ਦੇ ਵੱਡੇ ਅਮੀਰ ਤੇ ਵਜੀਰਾਂ ਦਾ ਸਾਰਾ ਹੀ ਅਮਲਾ ਝੂਠ ਬੋਲਣ ਵਾਲਾ ਹੈ ਬੇਇਤਬਾਰੀ ਹੋਵੇ ॥੧੪॥

੧੭. ਜੋ ਕੋਈ ਧਰਮ ਪੁਸਤਕ ਕੁਰਾਨ ਆਦਿ ਨੂੰ ਜਾਮਨ ਬਣਾ ਕੇ ਇਕਰਾਰ ਕਰਦਾ ਹੈ ਉਸ ਤੇ ਅਮਲ ਨਾ ਕਰਕੇ ਅੰਤ ਕਿਆਮਤ ਦੇ ਦਿਨ ਉਹ ਖੁਆਰ ਹੁੰਦਾ ਹੈ ॥੧੫॥

੧੮. ਜਿਸਦਾ ਭਾਵ ਹੈ ਕਿ ਜੇ ਕੋਈ ਪੁਰਸ਼ ਹੁਮਾ[0] ਪੰਛੀ ਦੇ ਸਾਏ ਹੇਠ ਆ ਜਾਵੇ - ਉਸ ਦੇ ਉਤੇ ਕੋਈ ਢੀਠ ਹੋ ਕੇ ਕਾਉਂ ਹਮਲਾ ਨਹੀਂ ਕਰ ਸਕਦਾ -ਉਸਦਾ ਕੋਈ ਕੁਝ ਵਿਗਾੜ ਨਹੀਂ ਸਕਦਾ ॥੧੬॥

੧੯. ਭਾਵ ਜੇ ਕੋਈ ਬੱਬਰ ਸ਼ੇਰ ਦੀ ਸ਼ਰਨ ਵਿਚ ਹੋਵੇ ਤਾਂ ਉਸ ਦੇ ਲਾਗੇ ਦੀ ਭੇਡ ਬੱਕਰੀ ਤੇ ਹਰਨ ਲੰਘ ਵੀ ਨਹੀਂ ਸਕਦੇ ॥੧੭॥

੨੦. ਭਾਵ ਗੁਰੂ ਜੀ ਕਹਿੰਦੇ ਹਨ ਕਿ ਜੇਕਰ ਮੈਂ ਧਰਮ ਗ੍ਰੰਥ ਦੀ ਸੌਂਹ ਖਾਧੀ ਹੁੰਦੀ ਤਾ ਕੁਝ ਵੀ ਹੁੰਦਾ ਪਰ ਮੈਂ ਘੋੜੇ ਅਤੇ ਫੌਜ ਦਾ ਇਕ ਪੈਰ ਵੀ ਕਿਲੇ ਤੋਂ ਬਾਹਰ ਨਾ ਕੱਢਦਾ ਭਾਵੇਂ ਕੁਝ ਵੀ ਹੋ ਜਾਂਦਾ ॥੧੮॥

੨੧. ਜਦੋਂ ਬੇ ਸਰੋ ਸਾਮਾਨ ਚਾਲੀ ਨੰਗੇ ਤੇ ਭੁਖੇ ਸੂਰਮਿਆਂ ਤੇ ਜਦ ਉਸ ਉਤੇ ਦਸ ਲੱਖ ਮੁਲਖੀਆਂ ਅਚਾਨਕ ਟੁੱਟ ਕੇ ਆਪਣੇ ॥੧੯॥

☛ ਤੇ ਆਪਣੇ ਅਧੀਨ ਕਰਦਾ ਹੈ, ਜੋ ਮੁਸਲ ਮਾਨੀ ਧਰਮ ਵਿਚ ਲਿਆਉਣਾ ਚਾਹੁੰਦਾ ਹੈਂ ਤੂੰ ਨਹੀਂ ਜਾਣਦਾ ਉਹ ਸਭਦੇ ਇਲਮ ਨੂੰ ਜਾਣਦਾ ਹੈ ਸਭ ਦਾ ਸੱਚਾ ਸੁਆਮੀ ਹੈ ਪਰ ਸੁਤੰਤ੍ਰਤਾ ਦਾ ਸਹਾਇਕ ਹੈ। ਸੰਸਾਰੀ ਬਾਦਸ਼ਾਹ ਯਾ ਅਮੀਰ ਜੋ ਲੋਕਾਂ ਨਾਲ ਧੋਖੇ ਦੀਆਂ ਚਾਲਾਂ ਚਲਦੇ ਹਨ, ਉਸਨੂੰ ਰਾਜਸੀ ਵਿਦਿਆ ਦੱਸਦੇ ਹਨ ਉਹ ਉਹਨਾਂ ਸਭਨਾਂ ਨੂੰ ਜਾਣਦਾ ਹੈ। ਇਸ ਲਈ ਇਹ ਤੇਰੇ ਧੋਖੇ-ਫਰੇਬ ਉਸ ਅੱਗੇ ਨਹੀ ਚਲ ਸਕਦੇ ਜੇ ਸੁਖ ਚਾਹੁੰਦਾ ਹੈਂ ਤਾਂ ਇਹਨਾਂ ਦਾ ਤਿਆਗ ਕਰ। ਇਸੇ ਲਈ ਮੈ ਉਸ ਵਾਹਿਗੁਰੂ ਨੂੰ ਹਾਜ਼ਰ ਨਾਜ਼ਰ ਜਾਣਕੇ ਕਹਿੰਦਾ ਹਾਂ ਕਿ ਮੈਨੂੰ ਹੁਣ ਤੇਰੀ ਕਿਸੇ ਸਹੁੰ ਦਾ ਭਰੋਸਾ ਨਹੀ ਕਿਉਂ ਜੋਂ ਤੇਰੇ ਸਰਦਾਰਾਂ ਨੇ ਮੇਰੇ ਨਾਲ ਤੇਰੀ ਸਹੁੰ ਤੇ ਆਪਣੀ ਵੀ ਤੋੜ ਕੇ ਮੇਰੇ ਤੇ ਚੜ੍ਹਾਈ ਕੀਤੀ ਹੈ ਜੋ ਸੂਰਮਿਆਂ ਦਾ ਕੰਮ ਨਹੀਂ। ਤੇਰੇ ਅਫਸਰ ਬਖਸ਼ੀ ਤੇ ਦੀਵਾਨ ਆਦਿਕ ਝੂਠ ਬੋਲਣ ਵਾਲੇ ਹਨ ਜਿਸ ਲਈ ਮੈ ਤੇਰੇ ਪਰ ਜਰਾ ਭੀ ਭਰੋਸਾ ਨਹੀ ਕਰਦਾ ਤੁਸੀਂ ਅਹਦ ਕਰਕੇ ਆਪਣੇ ਅਹਦ ਨੂੰ ਤੋੜਿਆ ਹੈ, ਤੇਰਾ ਫਰਜ ਹੈ ਝੂਠੇ ਅਫਸਰਾਂ ਨੂੰ ਦੰਡ ਦੇਵੇ। ਕੀ ਤੂੰ ਇਸ ਨੂੰ ਪਸੰਦ ਕਰਦਾ ਹੈਂ ਕਿ ਤੇਰੀ ਧਰਮ ਪੁਸਤਕ ਇਸ ਕਦਰ ਬਦਨਾਮ ਹੋਵੇ। ਜਿਸ ਤੇ ਤੇਰੇ ਹੀ ਰਾਜ ਵਿਚ ਕੋਈ ਆਦਮੀ ਤੇਰੇ ਸਰਦਾਰਾਂ ਦੀ-ਕੁਰਾਨ ਦੀ ਸਹੁੰ ਪਰ ਜੋ ਭਰੋਸਾ ਕਰਦਾ ਹੈ-ਉਸਦੀ ਦੁਰਦਿਸ਼ਾ ਹੁੰਦੀ ਹੈ, ਕੀ ਤੂੰ ਇਸ ਬਾਤ ਨੂੰ ਪਸੰਦ ਕਰਦਾ ਹੈਂ ਕਿ ਤੇਰੀ ਧਰਮ ਪੁਸਤਕ ਇਤਨੀ ਬਦਨਾਮ ਹੋਵੇ। ਯਾਦ ਰੱਖ ਜਿਸ ਪ੍ਰਕਾਰ ਹੁਮਾ ਪੰਛੀ ਦੇ ਪ੍ਰਛਾਵੇਂ ਹੇਠ ਅਉਣ ਵਾਲਾ ਆਪਣੀ ਮਨਹੂਸੀ ਨਹੀਂ ਵੇਖ ਸਕਦਾ। ਇਸੇ ਪ੍ਰਕਾਰ ਅਸੀਂ ਅਕਾਲ ਪੁਰਖ ਦੇ ਸਾਇ ਹੇਠ ਹੋਣ ਕਰਕੇ ਤੂੰ ਕਾਉਂ ਰੂਪ ਹੋ ਕੇ ਖਾਲਸੇ ਦਾ ਕੀ ਵਿਗਾੜ ਸਕਦਾ ਹੈਂ ? ਜਿਸ ਤਰ੍ਹਾਂ ਸੇਰ ਦੇ ਪਾਸ ਜਾਣ ਵਾਲੇ ਦਾ ਬੱਕਰੀ, ਭੇਡ, ਹਿਰਨ ਆਦਿਕ ਉਸਨੂੰ ਨਹੀ ਫੜ ਸਕਦੇ ਅਸੀਂ ਉਸ ਅਕਾਲ ਪੁਰਖ ਸ਼ੇਰ ਦੀ ਸ਼ਰਨ ਵਿਚ ਹਾਂ, ਤੇਰੀਆਂ ਬੱਕਰੀਆਂ ਭੇਡਾਂ ਦੀਆਂ ਫੌਜਾਂ ਸਾਨੂੰ ਨਹੀ ਪਕੜ ਸਕਦੀਆਂ। ਪਰ ਜਿਸ ਤਰ੍ਹਾਂ ਤੁਸੀਂ ਝੂਠੀ ਸੌਹਾਂ ਖਾ ਕੇ ਸਾਡੇ ਨਾਲ ਦਗਾ ਕੀਤਾ ਹੈ ਜੇ ਅਸੀ ਸਹੁੰ ਖਾ ਲੈਂਦੇ ਤਾਂ ਕਦੇ ਵੀ ਆਨੰਦਪੁਰ ਨਾ ਛੱਡਦੇ ਜਿਤਨੇ ਅਸੀਂ ਪੱਕੇ ਰਹੇ ਉਤਨੀ ਤੁਸੀ ਦਗੇਬਾਜੀ ਕੀਤੀ। ਕੀ ਸੋਚਿਆ ਜੇ ਕਿ ਸਾਡੇ ਚਾਲੀ ਸਿੰਘ, ਉਹ ਭੀ ਕਈ ਦਿਨਾਂ ਦੇ ਭੁੱਖੇ ਹੋਣ, ਅਤੇ ਕਈ ਰਾਤਾਂ ਦੇ ਉਨੀਦੇ, ਸਰਦੀ ਦੇ ਸੁੰਨ ਕੀਤੇ ਹੋਇ ਕੀ ਬਹਾਦਰੀ ਹੈ ਤੇਰੀ, ਬਿਨਾਂ ਖਬਰ ਦਿੱਤੇ ਧੋਖੇ ਨਾਲ ਉਹਨਾਂ ਤੇ ਦਸ ਲੱਖ ਦੀ ਫੌਜ ਟੁੱਟ ਕੇ ਪੈ ਜਾਵੇ। ਕੀ ਇਹ ਯੁੱਧ ਕਰਨ ਦਾ ਧਰਮ ਹੈ ? ਤੇਰਾ ਕੰਮ ਸੀ ਸੂਰਮਿਆਂ ਵਾਂਗ ਸੱਦਾ ਦੇ ਕੇ ਫੇਰ ਸਾਡੇ ਸਿੰਘਾਂ ਦੀ ਸੂਰਮਤਾਈ ਦੀ ਅਜਮਾਇਸ਼ ਕਰਦਾ ਤੇ ਅੰਮ੍ਰਿਤ ਦੀ ਸ਼ਕਤੀ ਨੂੰ ਤੇਰੀ ਫੌਜ ਅੱਖੀਂ ਵੇਖਦੀ। ਤੇਰੀ ਫੌਜ ਨੇ ਤਾਂ ਕੁਰਾਨ ਦੀ ਸਹੁੰ ਖਾ ਕੇ ਨੇਮ ਕਰਕੇ ਸਾਥੋਂ ਅਨੰਦਪੁਰ ਛੁਡਾਕੇ, ਰਾਤ ਦੇ ਸਮੇਂ ਅੱਗੇ ਦਰਿਆ ਠਾਠਾਂ ਮਾਰਦਾ ਹੋਵੇ ਸਹੁੰਆਂ ਤੋੜੇ ਹਮਲਾ ਕਰ ਦਿੱਤਾ ਅਤੇ ਝੂਠੇ ਤੇਰੇ ਸਰਦਾਰਾ ਨੇ ਮੈਨੂੰ ਚਾਰੇ ਪਾਸਿਆਂ ਤੋਂ ਘੇਰ ਲਿਆ। ਜਦੋਂ ਮੇਰੇ ਪਾਸ ਹੋਰ ਕੋਈ ਉਪਾਅ ਨਾ ਰਿਹਾ ਤਾਂ ਅੰਤ ਨੂੰ ਮੈਨੂੰ ਤੀਰ ਤਲਵਾਰ ਤੇ ਗੋਲੀਆਂ ਨਾਲ ਜੁੱਧ ਕਰਨਾ ਪਿਆ। ਜੇ ਤੂੰ ਕਹੇਂ ਕਿ ਤੁਸੀਂ ਤੀਰ ਤੇ ਗੋਲੀ ਕਿਉਂ ਚਲਾਈ, ਇਸ ਲਈ ਮੈ ਤੈਨੂੰ ਦੱਸਦਾ ਹਾਂ ਕਿ ਜਦੋਂ ਹੋਰ ਕੋਈ ਉਪਾਇ ਬਾਕੀ ਹੀ ਨਾਂ ਰਹੇ ਤਾਂ ਤਲਵਾਰ ਫੜਨੀ ਪਈ, ਅਸੀਂ ਆਪਨੇ ਨਿਯਮ ਤੇ ਠੀਕ ਰਹੇ ਪਰ ਤੇਰੇ ਸਰਦਾਰ ਦੋਸ਼ੀਂ ਹਨ। ਹੁਣ ਤੂੰ ਦੱਸ ਮੈ ਤੇਰੀਆਂ ਸੌਹਾਂ ਤੇ ਵਿਸ਼ਵਾਸ ☛

0 ਹੁਮਾ ਇਕ ਪੰਛੀ ਕਿਹਾ ਜਾਂਦਾ. ਜੋ ਅਕਾਸ ਵਿਚ ਉੜਦਾ ਫਿਰਦਾ ਰਹਿੰਦਾ ਹੈਂ ਕਦੇ ਵੀ ਨਾ ਧਰਤੀ ਤੇ ਉਤਰਦਾ ਹੈ-ਨਾਂ ਆਲਣਾ ਬਣਾਕੇ ਉਸ ਵਿਚ ਬੈਠਦਾ ਜਾ ਅਰਾਮ ਕਰਦਾ ਹੈ, ਪਰ ਉਸ ਦੀ ਇਹ ਖਸਲਤ ਮਸ਼ਹੂਰ ਹੈ ਕਿ ਜਿਸ ਕਿਸੇ ਪੁਰਸ਼ ਦੇ ਸਿਰ ਉਪਰ ਉਸਦਾ ਸਾਇਆ ਪੈ ਜਾਵੇ ਉਸਦੇ ਦਲਿੱਦਰ ਦੂਰ ਹੋ ਜਾਂਦੇ ਹਨ ਭਾਵ ਉਹ ਬਾਦਸ਼ਾਹ ਹੋ ਜਾਂਦਾ ਹੈ ॥

[੧]ਕਿ ਪੈਮਾ ਸ਼ਿਕਨ; ਬੇਦਰੰਗ ਆਮਦੰਦ ॥ ਮਿਯਾਂ ਤੇਗ, ਤੀਰੋ, ਤੁਫੰਗ, ਆਮਦੰਦ ॥੨੦॥ [੨]ਬ ਲਾਚਾਰਗੀ; ਦਰ ਮਿਯਾਂ ਆਮਦਮ ॥ ਬ ਤਦਬੀਰ; ਤੀਰੋ ਤੁਫ਼ੰਗ ਆਮਦਮ ॥੨੧॥ [੩]ਚੁ ਕਾਰ ਅਜ਼ ਹਮਹ ਹੀਲਤੇ, ਦਰ [1]ਗੁਜ਼ਸ਼ਤ ॥ ਹਲਾਲ ਅਸਤੁ ਬੁਰਦਨ; ਬ ਸ਼ਮਸ਼ੇਰ ਦਸਤ ॥੨੨॥ [੪]ਚਿ ਕ਼ਸਮੇ ਕੁਰਾਂ ਮਨ, ਕੁਨਮ ਐਤਬਾਰ ॥ ਵਗਰ ਨਹ ਤੁ ਗੋਈ, ਮਨ ਈਂ ਰਹਿ ਚਿ ਕਾਰ ॥੨੩॥ [੫]ਨ ਦਾਨਮ, ਕਿ ਈਂ ਮਰਦ, ਰੋਬਾਹ ਪੇਚ ॥ ਵਗਰ, ਹਰਗਿਜ਼ੀਂ ਰਹਿ, ਨਿਯਾਰਦ ਬਹੇਚ ॥੨੪॥ [੬]ਹਰਾਂ ਕਸ ਕਿ, ਕ਼ਉਲੇ ਕੁਰਾਂ, ਆਯਦਸ਼ ॥ ਨਜ਼ੋ ਬਸਤਨੋ, ਕੁਸ਼ਤਨੋ, ਬਾਯਦਸ਼ ॥੨੫॥ [੭]ਬਰੰਗੇ ਮਗਸ, ਸਯਾਹ ਪੋਸ਼ ਆਮਦੰਦ ॥ ਬ ਯਕ ਬਾਰਗੀ, ਦਰ ਖਰੋਸ਼, ਆਮਦੰਦ ॥੨੬॥ [੮]ਹਰਾਂਕਸ ਜ਼ਿ ਦੇਵਾਰ ਆਮਦ ਬਰੂੰ ॥ ਬ ਖੁਰਦਨ ਯਕੇ ਤੀਰ, ਸ਼ੁਦ ਗਰਕ ਖੂੰ ॥੨੭॥ [੯]ਕਿ ਬੇਰੂੰ ਨਿਯਾਮਦ, ਕਸੇ ਜ਼ਾਂ ਦਿਵਾਰ ॥ ਨ ਖ਼ੁਰਦੰਦ ਤੀਰੋ, ਨ ਗਸ਼ਤੰਦ ਖ਼ੁਆਰ ॥੨੮॥ [੧੦]ਚੁ ਦੀਦਮ, ਕਿ ਨਾਹਰ ਬਿਯਾਮਦ, ਬ ਜੰਗ ॥ ਚਸ਼ੀਦਨ ਯਕੇ ਤੀਰ; ਤਨ ਬੇਦਰੰਗ ॥੨੯॥ [੧੧]ਹਮ ਆਖ਼ਰ ਗੁਰੇਜ਼ਦ ਬਜਾਏ ਮੁਸਾਫ਼ ॥ ਬਸੇ ਖ਼ਾਨਹ ਖੁਰਦੰਦ; ਬੇਰੂੰ ਗਜ਼ਾਫ਼ ॥੩੦॥ [੧੨]ਕਿ ਅਫ਼ਗਾਨ ਦੀਗਰ; ਬਿਯਾਮਦ ਬ ਜੰਗ ॥ ਚੁ ਸੈਲੇ ਰਵਾਂ; ਹਮ ਚੁ, ਤੀਰੋ ਤੁਫੰਗ ॥੩੧॥ [੧੩]ਬਸੇ ਹਮਲਹ ਕਰਦੰਦ; ਬ ਮਰਦਾਨਗੀ ॥ ਹਮ ਅਜ਼ ਹੋਸ਼ਗੀ ਹਮ; ਜ਼ਿ ਦੇਵਾਨਗੀ ॥੩੨॥ [੧੪]ਬਸੇ ਹਮਲਹ ਕਰਦਹ, ਬਸੇ ਜ਼ਖ਼ਮ ਖ਼ੁਰਦ ॥ ਦੂ ਕਸ ਰਾ ਬਜ਼ਾਂ ਕੁਸ਼ਤ; ਜਾਂ ਹਮ ਸਪੁਰਦ ॥੩੩॥ [੧੫]ਕਿ ਆਂ ਖ਼੍ਵਾਜਹ ਮਰਦੂਦ, ਸਾਯਹ ਦਿਵਾਰ ॥ ਬ ਮੈਦਾਂ ਨਿਯਾਮਦ; ਬ ਮਰਦਨ; ਵਾਰ ॥੩੪॥ [੧੬]ਦਰੇਗਾ ਅਗਰ; ਰੋਇ ਓ ਦੀਦਮੇ ॥ ਬ ਯਕ ਤੀਰ; ਲਾਚਾਰ ਬਖ਼ਸ਼ੀਦਮੇ ॥੩੫॥ [੧੭]ਹਮ ਆਖ਼ਰ ਬਸੇ ਜ਼ਖ਼ਮ ਤੀਰੋ ਤੁਫ਼ੰਗ ॥ ਦੂ ਸੂਏ ਬਸੇ ਕੁਸ਼ਤਹ ਸ਼ੁਦ ਬੇਦਰੰਗ ॥੩੬॥ [੧੮]ਬਸੇ ਬਾਨ ਬਾਰੀਦ, ਤੀਰੋ ਤੁਫ਼ੰਗ ॥ ਜ਼ਿਮੀ ਗਸ਼ਤ, ਹਮ ਚੂੰ ਗੁਲੇ ਲਾਲਹ ਰੰਗ ॥੩੭॥ [੧੯]ਸਰੋਪਾਇ ਅੰਬੋਹ ਚੰਦਾਂ ਸ਼ੁਦਹ ॥ ਕਿ ਮੈਦਾਂ ਪੁਰ ਅਜ਼ ਗੋਇ ਚੌਗਾਂ ਸ਼ੁਦਹ ॥੩੮॥ [੨੦]ਤਰੰਕਾਰ ਤੀਰੋ ਤਰੰਕੇ ਕਮਾਂ ॥ ਬਰਆਮਦ ਯਕੇ ਹਾਇ ਹੂ ਅਜ਼ ਜਹਾਂ ॥੩੯॥ [੨੧]ਦਿਗਰ ਸ਼ੋਰਸ਼ੇ ਕੈਬਰ ਕੀਨਹ ਕੋਸ਼ ॥ ਜ਼ਿ ਮਰਦਾਨਹ ਮਰਦਾਂ ਬਰੂੰ ਰ਼ਫ਼ਤ ਹੋਸ਼ ॥੪੦॥ [੨੨]ਹਮ ਆਖ਼ਰ ਚਿ ਮਰਦੀ [2]ਕੁਨਦ ਕਾਰਜ਼ਾਰ ॥ ਕਿ ਬਰ ਚਿਹਲ ਤਨ ਆਯਦਸ਼ ਬੇਸ਼ੁਮਾਰ ॥੪੧॥ [੨੩]ਚਰਾਗੇ ਜਹਾਨ ਸ਼ੁਦਹ ਬੁਰਕ਼ਹ ਪੋਸ਼ ॥ ਸ਼ਬੇ ਸ਼ਹਿ ਬਰਆਮਦ ਹਮਹ ਜਲਵਹ

1. ਗੁਜੱਸ਼ਤ (ਬੋਲੋ) । 2. ਕੁਨੱਦ (ਬੋਲੋ) ।

☚ ਕਿਵੇ ਕਰਾਂ ? ਤੂੰ ਵਿਸ਼ਵਾਸ਼ ਦੇ ਕੇ ਘਾਤ ਕੀਤਾ ਹੈ । ਜੇ ਮੈਂ ਤੇਰੀ ਸੁਗੰਦ ਦਾ ਭਰੋਸਾ ਨਾ ਕਰਦਾ ਤਾਂ ਤੂੰ ਹੀ ਦੱਸ ਮੈਂ ਅਨੰਦਪੁਰ ਕਿਉਂ ਛੱਡ ਕੇ ਜੰਗਲ ਦੇ ਰਾਹ ਪੈਦਾ. ਤੇ ਆਪਣੇ ਪਿਆਰੇ ਸਿੰਘਾਂ ਨੂੰ ਅਜਾਂਈ ਮੌਤ ਦੇ ਮੂੰਹ ਵਿਚ ਦੇਂਦਾ । ਇਸ ਤੋਂ ਏਹ ਸਾਬਤ ਹੋ ਗਿਆ ਕਿ ਵੈਰੀ ਦੀ ਸਹੁੰ ਦਾ ਕਦੇ ਵੀ ਭਰੋਸਾ ਨਾ ਕਰੋ । ਮੈਂ ਤਾਂ ਤੇਰੇ ਸਰਦਾਰਾਂ ਨੂੰ ਆਪਣੇ ਬਚਨ ਦੇ ਪੱਕੇ ਜਾਣਿਆ ਸੀ ਜਿਸ ਕਰਕੇ ਉਹਨਾਂ ਤੇ ਭਰੋਸਾ ਕਰ ਲਿਆ ਮੈਨੂੰ ਕੀ ਪਤਾ ਸੀ ਕਿ ਇਹ ਲੂੰਬੜ ਚਾਲ ਖੇਡਣਗੇ, ਨਹੀਂ ਤਾਂ ਕੋਈ ਲਾਲਚ ਜਾਂ ਭੈ ਅਥਵਾ ਤੁਹਾਡੀ ਬਹਾਦਰੀ ਸਾਨੂੰ ਅਨੰਦਪੁਰ ਤੋਂ ਬਾਹਰ ਨਹੀ ਸੀ ਕੱਢ ਸਕਦੀ । ਕੀ ਇਹ ਧਰਮ ਹੈ ਆਪਣੇ ਇਸ਼ਟ ਦੀ ਸੌਂਹ ਦੇ ਕੇ ਕਿਸੇ ਨੂੰ ਮਾਰਿਆ ਜਾਵੇ ਜਾਂ ਕੈਦ ਕੀਤਾ ਜਾਵੇ, ਤੇਰੇ ਸਰਦਾਰਾਂ ਨੇ ਸਭ ਕੁਝ ਧਰਮ ਤੋਂ ਉਲਟ ਵਿਪਰੀਤ ਕੀਤਾ ਹੈ । ਕੀ ਤੁਸਾਂ ਇਸ ਪ੍ਰਕਾਰ ਧੋਖਾ ਕਰਕੇ ਕੁਰਾਨ ਸਰੀਫ ਦੀ ਨਿਰਾਦਰੀ ਨਹੀਂ ਕੀਤੀ ? ਕੀ ਤੂੰ ਇਸ ਨੂੰ ਪਸੰਦ ਕਰਦਾ ਹੈ ? ਕਿ ਝੂਠੀਆਂ ਸਹੁੰਆਂ ਸੁਗੰਦਾ ਖਾਧੀਆਂ ਜਾਣ । ਐ ਔਰੰਗਜ਼ੇਬ ਤੇਰੇ ਕਾਲੀ ਪੋਸ਼ਾਕਾ ਵਾਲੇ ਫੌਜੀ ਡੂਮਣੇ ਦੀਆਂ ਮੱਖੀਆਂ ਵਾਂਗ ਇਕੋ ਵਾਰ ਸਾਡੇ ਤੇ ਆਪਣੇ, ਫੜ ਲਉ ਮਾਰ ਲਉ ਜਾਣਾ ਨਾ ਪਾਵੇ ਦਾ ਰੌਲਾ ਪਾਉਣ ਕੀ ਤੂੰ ਇਸ ਨੂੰ ਧਰਮ ਜਾਣਦਾ ਹੈਂ ਕਿ ਸਿਰਫ ਚਾਲੀ ਭੁੱਖਿਆਂ ਤੇ ਖਾਲੀ ਹੱਥਾਂ ਨੂੰ ਮੱਖੀਆਂ ਵਾਂਗ ਲਸਕਰ ਟੁੱਟ ਪਏ ? ਪਰ ਉਸ ਅਕਾਲ ਦੀ ਸ਼ਕਤੀ ਵੱਲ ਵੇਖ ਜਿਸ ਦੀ ਸ਼ਕਤੀ ਸਦਕਾ ਤੇਰੀ ਅਣਗਿਣਤ ਸੈਨਾ ਸਾਨੂੰ ਫੜ ਨਹੀ ਸਕੀ, ਮਾਰ ਨਹੀ ਸਕੀ, ਕਮੀਨਗੀ ਨਾਲ ਖ਼ੰਦਕਾਂ ਬਣਾਕੇ ਕੰਧ ਦੇ ਓਹਲੇ ਹੋ ਕੇ-ਚਮਕੌਰ ਦੀ ਕੱਚੀ ਗੜੀ ਨੂੰ ਚਾਰੇ ਪਾਸਿਆਂ ਤੋਂ ਘੇਰ ਲਿਆ । ਪਰ ਸਾਡੀ ਬਹਾਦਰੀ ਵਲ ਤੱਕ ਕਿ ਤੇਰਾ ਜੁਆਨ ਜੋ ਭੀ ਖੰਦਕ ਦੀ ਆੜ ਛੱਡ ਕੇ ਸਾਨੂੰ ਫੜਨ ਲਈ ਬਾਹਰ ਨਿਕਲਿਆ, ਉਹ ਤੀਰ ਖਾ ਕੇ ਲਹੂ ਵਿਚ ਡੁਬ ਗਿਆ, ਅਤੇ ਡਰ ਤੇ ਸਹਿਮ ਨਾਲ ਸਾਡੇ ਤੀਰ ਜੋ ਕੋਈ ਖਾਲੀ ਨਹੀ ਗਿਆ ਭੈ ਖਾ ਕੇ ਉਸ ਆੜ ਤੋਂ ਕੋਈ ਭੀ ਬਾਹਰ ਨਾ ਨਿਕਲਿਆ ਜਿਸ ਲਈ ਸਾਡੇ ਤੀਰਾਂ ਤੋਂ ਬਚ ਗਏ । ਹੋਰ ਕੋਈ ਅੱਗੇ ਨਾ ਹੋਇਆ ਤਾਂ ਨਾਹਰ ਖਾਂ ਆੜ ਤੋਂ ਬਾਹਰ ਨਿਕਲਿਆ ਉਸੇ ਵੇਲੇ ਤੀਰ ਖਾ ਕੇ ਮਰ ਗਿਆ । ਤੇ ਉਸ ਦੇ ਬਾਕੀ ਦੇ ਜੁਆਨ ਜੋ ਫੜਾਂ ਮਾਰਦੇ ਸਨ ਕਿ ਮਾਰ ਲਉ-ਫੜ ਲਉ ਨਾਹਰ ਖਾਂ ਨੂੰ ਮਰਦੇ ਵੇਖ ਕੇ ਭੱਜ ਗਏ, ਇਕ ਹੋਰ ਪਠਾਣ ਜੋ ਪਹਾੜ ਤੋ ਪਾਣੀ ਡਿਗਣ ਵਾਂਗ ਗੁੱਸੇ ਤੇ ਤੇਜੀ ਨਾਲ ਅਗੇ ਵਧਿਆ ਸੀ, ਜੋ ਨਜੀਬ ਖਾਂ ਸੂਬੇਦਾਰ ਜਲੰਧਰ ਦਾ ਬੰਦਾ ਬੰਦੂਕ ਦੀ ਗੋਲੀ ਵਾਂਗ ਅਗੇ ਆਇਆ ਅਤੇ ਕਈ ਹਮਲੇ ਕੀਤੇ ਕਈ ਵਾਰ ☛

੧. ਤੇਰੇ ਬੰਦੇ ਬਚਨ ਤੋੜ ਕੇ ਬੜੀ ਛੇਤੀ ਫੁਰਤੀ ਨਾਲ ਆ ਗਏ। ਮਿਆਨਾਂ ਵਿਚੋਂ ਤੀਰ ਤਲਵਾਰਾਂ ਤੇ ਬੰਦੂਕਾਂ ਬਾਹਰ ਕੱਢਕੇ, ਆ ਪਏ ॥੨੦॥

੨. ਜਦ ਅਸੀਂ ਬੇਵਸ ਘਿਰ ਕੇ ਹੋ ਗਏ ਤਾਂ ਅਸੀਂ ਵੀ ਤੀਰਾਂ ਤੇ ਗੋਲੀਆਂ ਲੈ ਕੇ ਜੁਗਤੀ ਰਚੀ ਨਾਲ ਅਗੇ ਆਇਆ ॥੨੧॥

੩. ਜਦੋਂ ਸਾਰੇ ਉਪਾਉ ਤੋਂ ਕੰਮ ਉਪਰ ਲੰਘ ਜਾਵੇ ਫੇਰ ਤਲਵਾਰ ਤੇ ਹੱਥ ਲੈ ਜਾਣਾ ਧਰਮ ਨੀਤੀ ਅਨੁਸਾਰ ਠੀਕ ਹੈ ॥੨੨॥

੪. ਮੈਂ ਤੇਰੀ ਸੌਂਹ ਦਾ ਕੀ ਭਰੋਸਾ ਕਰਾਂ ਜੋ ਨੀਚ ਪੁਰਸ਼ ਦਾ ਕੰਮ ਹੈ ਤੂੰ ਹੀ ਦਸ ਇਸ ਰਸਤੇ ਪੈਣ ਦਾ ਮੇਰਾ ਕੀ ਕੰਮ ਸੀ ॥੨੩॥

੫. ਮੈਂ ਇਹ ਨਹੀਂ ਸੀ ਜਾਣਦਾ ਕਿ ਇਹ ਆਦਮੀ ਲੂੰਬੜੀ ਪੇਚ (ਕਪਟੀ) ਹੈ ਨਹੀਂ ਤਾਂ ਮੈਨੂੰ ਇਸ ਕਾਂਗੜ ਦੇ ਰਾਹ ਕੋਈ ਵੀ ਨਹੀਂ ਸੀ ਲਿਆ ਸਕਦਾ ॥੨੪॥

੬. ਜਿਸ ਆਦਮੀ ਨਾਲ ਧਰਮ ਇਸਟ ਦੀ ਸੌਂਹ ਖਾ ਇਕਰਾਰ ਕੀਤਾ ਜਾਵੇ ਕੀ ਉਸਨੂੰ ਕੈਦ ਕਰਨਾ ਜਾਂ ਕਤਲ ਕਰਨਾ ਧਰਮ ਦਾ ਕੋਈ ਅੰਗ ਹੈ ਕਿ ਇਹ ਧਰਮ ਦੀ ਤੌਹੀਨ ਨਹੀਂ ਕੀਤੀ ਗਈ । ਐ ਔਰੰਗਜ਼ੇਬ ਕੀ ਇਹ ਤੇਰੀ ਇਮਾਨਦਾਰੀ ਹੈ ਜੋ ਤੂੰ ਸਾਡੇ ਨਾਲ ਵਰਤਾਉ ਕੀਤਾ ਹੈ ? ॥੨੫॥

੭. ਬੁਰੇ ਇਰਾਦੇ ਨਾਲ ਮੱਖੀਆਂ ਵਾਂਗ ਕਾਲੇ ਰੰਗ ਵਾਲੇ ਤੇਰੇ ਬੰਦੇ, ਡੂੰਮਣੇ ਦੀਆਂ ਮੱਖੀਆਂ ਵਾਂਗ ਇਕੱਠੇ ਹੋ ਕੇ ਆ ਪਏ ਡੰਡ-ਰੌਲਾ ਪਾਉਂਦੇ ਹੋਏ ॥੨੬॥

੮. ਜੇ ਕੋਈ ਤੇਰਾ ਆਦਮੀ ਕੰਧ ਦੀ ਆੜ ਤੋਂ ਜਰਾ ਕੁ ਬਾਹਰ ਆਇਆ ਮੇਰਾ ਇਕੋ ਤੀਰ ਖਾ ਕੇ ਲਹੂ ਲੁਹਾਨ ਹੋ ਕੇ ਡਿੱਗ ਪਿਆ ॥੨੭॥

੯. ਫੇਰ ਕੋਈ ਆਦਮੀ ਕੰਧ ਦੀ ਆੜ ਤੋਂ ਬਾਹਰ ਨਾ ਆਇਆ ਜਿਸ ਕਰਕੇ ਉਹ ਤੀਰ ਖਾਣ ਅਤੇ ਖਰਾਬ ਹੋਣ ਤੋਂ ਬਚ ਗਿਆ ॥੨੮॥

੧੦. ਜਦੋਂ ਅਸਾਂ ਦੇਖਿਆ ਕਿ ਨਾਹਰ ਖਾਂ ਮਲੇਰੀਆਂ ਜੁੱਧ ਕਰਨ ਲਈ ਅੱਗੇ ਵਧਿਆ ਹੈ । ਤਾਂ ਉਸ ਨੂੰ ਛੇਤੀ ਨਾਲ ਇਕ ਤੀਰ ਲਾ ਦਿਤਾ ਤਾਂ ਉਹ ਮਰ ਗਿਆ ॥੨੯॥

੧੧. ਨਾਲ ਦੇ ਸਾਰੇ ਸਾਥੀ ਭੱਜ ਗਏ ਜਿਹੜੇ ਸਾਬਤ ਦੁੰਬਾ ਖਾ ਜਾਣ ਵਾਲੇ ਸ਼ੇਖੀਆਂ ਮਾਰਦੇ ਸਨ ॥੩੦॥

੧੨. ਫੇਰ ਇਕ ਹੋਰ ਪਠਾਣ ਜੰਗ ਕਰਨ ਆਇਆ ਪਹਾੜ ਤੋਂ ਉਤਰਦੇ ਪਾਣੀ ਵਾਂਗ ਜਿਵੇਂ ਤੀਰ ਜਾਂ ਗੋਲੀ ਤੇਜੀ ਨਾਲ ਆਉਂਦੀ ਹੈ ॥੩੧॥

੧੩. ਉਸ ਨੇ ਬਹੁਤ ਸਾਰੇ ਹੱਲੇ ਬਹਾਦਰੀ ਨਾਲ ਵੀ ਕੀਤੇ, ਕੁਝ ਸਮਝ ਨਾਲ ਤੇ ਕੁਝ ਸੁਦਾਅ ਦੇ ਨਾਲ ॥੩੨॥

੧੪. ਉਸ ਨੇ ਬਹੁਤ ਸਾਰੇ ਹੱਲੇ ਕੀਤੇ ਆਪ ਜਖਮ ਖਾਧੇ ਦੋ ਜੁਆਨ ਕਤਲ ਕਰ ਦਿਤੇ ਫੇਰ ਆਪਣੀ ਭੀ ਜਾਨ ਦੇ ਗਿਆ ॥੩੩॥

੧੫. ਕਿ ਉਹ ਤੇਰਾ ਫੌਜੀ ਡਰਪੋਕ ਸਰਦਾਰ ਖਵਾਜਾ* ਕੰਧ ਦੇ ਸਾਏ ਹੇਠ ਹੀ ਲੁਕਿਆ ਰਿਹਾ, ਬਹਾਦਰਾਂ ਵਾਂਗ ਮੈਦਾਨ ਵਿਚ ਹੀ ਨਹੀਂ ਆਇਆ ॥੩੪॥

੧੬. ਅਫਸੋਸ ਉਹ ਕੰਧ ਦੇ ਉਹਲੇ ਛਿਪ ਗਿਆ, ਜੇ ਮੈਂ ਉਸਦਾ ਮੂੰਹ ਵੇਖ ਲੈਂਦਾ ਤਾਂ ਮਜਬੂਰ ਹੋ ਕੇ ਇਕ ਤੀਰ ਉਸ ਨੂੰ ਬਖਸ਼ ਕੇ ਉਸ ਨੂੰ ਪਾਰ ਕਰ ਦਿੰਦਾ ॥੩੫॥

੧੭. ਓੜਕ, ਗੋਲੀਆਂ ਤੇ ਤੀਰਾਂ ਦੇ ਘਾਵਾਂ ਨਾਲ ਦੋਨਾਂ ਪਾਸਿਆਂ ਦੇ ਜਵਾਨ ਬੜੀ ਛੇਤੀ ਹੀ ਮਾਰੇ ਗਏ ॥੩੬॥

੧੮. ਬਹੁਤ ਸਾਰੀ ਬਹੁਤ ਵਾਰੀ ਤੀਰਾਂ ਤੇ ਗੋਲੀਆਂ ਦੀ ਬਰਖਾ ਹੋਈ ਧਰਤੀ ਐਉਂ ਹੋ ਗਈ ਜਿਵੇਂ ਗੁਲਾਬ ਦਾ ਲਾਲ ਫੁੱਲ ਹੁੰਦਾ ਹੈ ॥੩੭॥

੧੯. ਸਿਰਾਂ ਤੇ ਪੈਰਾਂ ਦਾ ਢੇਰ ਲੱਗ ਗਿਆ ਜੋ ਐਉਂ ਦਿਸਦਾ ਸੀ ਜਿਵੇਂ ਸਿਰ ਗੇਂਦ ਤੇ ਲੱਤਾਂ ਪੈਰ ਹਾਕੀਆਂ ਪਈਆਂ ਹੁੰਦੀਆਂ ਹਨ ॥੩੮॥

੨੦. ਤੀਰ ਤੇ ਬੰਦੂਕਾਂ ਅਤੇ ਕਮਾਣਾ ਦੀ ਖਿੱਚ ਨਾਲ ਟਣਕਾਣਾਂ ਨਿਕਲਦੀਆਂ ਸਨ । ਹਰ ਪਾਸੇ ਹਾਇ ਹਾਇ ਦੀ ਡੰਡ ਰੋਲੀ ਪਈ ਹੋਈ ਸੀ° ॥੩੯॥

੨੧. ਦੂਜੇ ਫੇਰ ਉਥੇ ਹਥਿਆਰਾਂ ਦੇ ਤੜਾਕੇ, ਜਖਮੀਆਂ ਦਾ ਹਾਇ ਕਲਾਪ ਐਨਾ ਸੀ ਕਿ ਸੂਰਮਿਆਂ ਦੇ ਹੋਸ਼ ਹਵਾਸ਼ ਉਡ ਗਏ ॥੪੦॥

੨੨. ਸਾਡੀ ਬਹਾਦਰੀ ਕੀ ਕਰਦੀ ਜਦ ਕਿ ਕੁਲ ਚਾਲੀ ਸਰੀਰਾਂ ਤੇ ਅਣਗਿਣਤ ਫੌਜ ਚੜ੍ਹਕੇ ਆ ਪਈ ॥੪੧॥

੨੩. ਜਦੋਂ ਦਿਨ ਦਾ ਰਾਜਾ ਸੂਰਜ ਛੁਪ ਗਿਆ ਅਤੇ ਰਾਤ ਦੇ ਰਾਜੇ ਚੰਦ ਨੇ ਮੂੰਹ ਵਿਖਾਇਆ ਭਾਵ ਦਿਨ ਛੁਪ ਕੇ ਰਾਤ ਆ ਗਈ ॥੪੨॥

---

ਹੋਸ਼ਿਆਰ ਹੋ ਕੇ ਕਈ ਵਾਰ ਮੂਰਖਤਾ ਨਾਲ ਉਸ ਪਠਾਣ ਨੇ ਕਈ ਹੱਲੇ ਕੀਤੇ ਅੰਤ ਉਹ ਵੀ ਜਾਨ ਤੋਂ ਹੱਥ ਧੋ ਗਿਆ । ਤੇਰਾ ਡਰਪੋਕ ਸਰਦਾਰ ਜਫਰ ਬੇਗ ਖਾਂ, ਜੋ ਬਖਸ਼ੀ ਬਣ ਕੇ ਆਇਆ ਸੀ ਉਹ ਸਾਹਮਣੇ ਹੀ ਨਹੀ ਆਇਆ । ਸੈਨਾ ਪਤੀ ਹੋ ਕੇ ਕੰਧ ਪਿੱਛੇ ਹੀ ਲੁਕਿਆ ਰਿਹਾ । ਜੇ ਕਿਤੇ ਮੂੰਹ ਵਿਖਾ ਦਿੰਦਾ ਤਾਂ ਤੀਰ ਦਾ ਨਿਸ਼ਾਨਾ ਹੋ ਜਾਂਦਾ । ਮੈਨੂੰ ਅਫਸੋਸ ਹੈ ਕਿ ਉਹ ਕਿਉਂ ਬਚਕੇ ਚਲਾ ਗਿਆ। ਪਰ ਫੇਰ ਵੀ ਦੋਹਾਂ ਬੰਨੇ ਸੈਂਕੜੇ ਜੁਆਨ ਜਿੰਦਾਂ ਤੋਂ ਹੱਥ ਧੋ ਬੈਠੇ ਇਹ ਨਾਹਕ ਲੋਕਾਂ ਦੀ ਮੌਤ ਦਾ ਬੋਝ ਤੈਨੂੰ ਚੁੱਕਣਾ ਪਏਗਾ ।

* * * * *

---

*ਖ੍ਵਾਜਾ=ਫੌਜ ਦਾ ਸਰਦਾਰ ਸੀ=ਜਫਰ ਬੇਗ ਦਿੱਲੀ ਦਾ ਸੂਬਾ ਸੀ, ਜਿਸ ਨੂੰ ਔਰੰਗਜ਼ੇਬ ਨੇ ਸਾਰੀਆਂ ਫੌਜਾਂ ਦਾ ਬਖਸੀ=ਕਮਾਂਡਰ-ਇਨਚੀਫ ਬਣਾਕੇ ਭੇਜਿਆ ਸੀ ਤੇ ਸੂਬਾ ਸਰਹਿੰਦ, ਸੂਬੇਦਾਰ ਕਸਮੀਰ ਤੇ ਸੂਬੇ ਦਾਰ ਲਾਹੌਰ, ਨਵਾਬ ਮਹੰਮਦ ਖਾਂ, ਮਲੇਰ ਕੋਟਲਾ, ਅਸਮਾਨ ਖਾਂ ਕਸੂਰੀ, ਸਮਸ਼ ਖਾਂ ਬਜਵਾੜੀ ਤੇ ਮਜੀਬ ਖਾਂ ਸੂਬੇਦਾਰ ਜਾਲੰਧਰ ਨੂੰ ਆਪਣੀ ਆਪਣੀਆਂ ਫੌਜਾਂ ਦੇ ਸਹਿਤ ਇਸਦੀ ਆਗਿਆ ਵਿਖੇ ਰਹਿਣ ਦਾ ਹੁਕਮ ਸੀ । ਤੇ ਇਸ ਨੇ ਕੰਮ ਕੀ ਕੀਤਾ ? ਮਹਦੂਦ=ਖੁਦਾ ਦੀ ਦਰਗਾਹ ਤੋਂ ਧੱਕਿਆ ਹੋਇਆ, ਡਰਪੋਕ

°ਖਿਰ-ਖਾਂ ਮਲੇਰ ਕੋਟਲੇ ਵਾਲਾ, ਜੋ ਮਲੇਰੀ-ਜਮੀਅਤ ਦਾ ਸਰਦਾਰ ਸੀ । ਤ੍ਵਾਰੀਖ ਗੁਰੂ ਖਾਲਸਾ ਪੱਥਰ ਛਾਪ-ਪੰ:੩੨੪, ੩੭੩ ਭੱਟ-ਵਹੀ ਤਲਾਉਂਡਾ ਦੇ ਲੇਖਕ ਅਨੁਸਾਰ ਸਿਰਫ ਇਕ ਪਹਿਰ ਇਹ ਸਾਮ ਨੂੰ ਜੰਗੀ ਮੁਕਾਬਲਾ ਹੋਇਆ ।

ਜੋਸ਼ ॥੪੨॥ [੧]ਹਰਾਂ ਕਸ ਕਿ ਕ਼ੌਲੇ ਕ਼ੁਰਾ ਆਯਦਸ਼ ॥ ਕਿ ਯਜ਼ਦਾਂ ਬਰਓ ਰਹਿਨੁਮਾ ਆਯਦਸ਼ ॥੪੩॥ [੨]ਨ ਪੇਚੀਦ ਮੂਏ ਨ ਰੰਜੀਦ ਤਨ ॥ ਕਿ ਬੇਰੂੰ ਖ਼ੁਦ ਆਵੁਰਦ ਦੁਸ਼ਮਨ ਸ਼ਿਕਨ ॥੪੪॥ [੩]ਨ ਦਾਨਮ ਕਿ ਈਂ ਮਰਦ ਪੈਮਾਂ ਸ਼ਿਕਨ ॥ ਕਿ ਦਉਲਤ ਪਰਸਤ ਅਸਤੁ ਈਮਾ ਫ਼ਿਕਨ ॥੪੫॥ [੪]ਨ ਈਮਾ ਪਰਸਤੀ ਨ ਅਉਜ਼ਾਇ ਦੀਨ ॥ ਨ ਸਾਹਿਬ ਸ਼ਨਾਸ਼ੀ ਨ ਮਹਮਦ ਯਕੀਨ ॥੪੬॥ [੫]ਹਰਾਂਕਸ ਕਿ ਈਮਾਂ ਪਰਸਤੀ ਕੁਨਦ ॥ ਨ ਪੈਮਾ ਖ਼ੁਦਸ਼ ਪੇਸ਼ ਪਸਤੀ ਕੁਨਦ ॥੪੭॥ [੬]ਕਿ ਈਂ ਮਰਦ ਰਾ ਜ਼ੱਰਹ ਐਤਬਾਰ ਨੇਸਤ ॥ ਚਿ ਕ਼ਸਮੇ ਕ਼ੁਰਾਨ ਅਸਤੁ ਯਜ਼ਦਾਂ ਯਕੇਸਤ ॥੪੮॥ [੭]ਚੁ ਕ਼ਸਮੇ ਕ਼ੁਰਾਂ ਸਦ ਕੁਨਦ ਇਖ਼ਤਿਆਰ ॥ ਮਰਾ ਕ਼ਤਰਹ ਨਿਆਯਦ ਅਜ਼ੋ ਐਤਬਾਰ ॥੪੯॥ [੮]ਅਗਰ ਚਿ ਤੁਰਾ ਐਤਬਾਰ ਆਮਦੇ ॥ ਕਮਰ ਬਸਤ ਏ ਪੇਸ਼ਵਾ ਆਮਦੇ ॥੫੦॥ [੯]ਕਿ ਫ਼ਰਜ਼ ਅਸਤੁ ਬਰ ਸਰ ਤੁਰਾ ਈਂ ਸੁਖ਼ਨ ॥ ਕਿ ਕ਼ੌਲੇ ਖ਼ੁਦਾ ਅਸਤੁ ਕ਼ਸਮ ਅਸਤੁ ਮਨ ॥੫੧॥ [੧੦]ਅਗਰ ਹਜ਼ਰਤੇ ਖ਼ੁਦ ਸਿਤਾਦਹ ਸ਼ਵਦ ॥ ਬ ਜਾਨੋ ਦਿਲੇ ਕਾਰ ਬਾਜ਼ਹ [1]ਸ਼ਵਦ ॥੫੨॥ [੧੧]ਸ਼ੁਮਾਰਾ ਚੁ ਫ਼ਰਜ਼ ਅਸਤੁ ਕਾਰੇ ਕੁਨੀ ॥ ਬ ਮੂਜਬ ਨਵਿਸ਼ਤਹ ਸ਼ੁਮਾਰੇ ਕੁਨੀ ॥੫੩॥ [੧੨]ਨਵਿਸ਼ਤਹ ਰਸੀਦੋ ਬ ਗੁਫ਼ਤਹ ਜ਼ੁਬਾਂ ॥ ਬੁਬਾਯਦ ਕਿ ਕਾਰ ਈਂ ਬਰਾਹਤ ਰਸਾਂ ॥੫੪॥ [੧੩]ਹਮੂੰ ਮਰਦ ਬਾਯਦ [1]ਸ਼ਵਦ ਸੁਖ਼ਨ ਵਰ ॥ ਨ ਸ਼ਿਕਮੇ ਦਿਗਰ ਦਰ ਦਹਾਨੇ ਦਿਗਰ ॥੫੫॥ [੧੪]ਕਿ ਕਾਜ਼ੀ ਮਰਾ ਗੁਫਤਹ ਬੇਰੂੰ ਨਿਯਮ ॥ ਅਗਰ ਰਾਸਤੀ ਖ਼ੁਦ ਬਿਯਾਰੀ ਕ਼ਦਮ ॥੫੬॥ [੧੫]ਤੁਰਾ ਗਰ ਬੁਬਾਯਦ ਬ ਕ਼ੌਲੇ ਕ਼ੁਰਾਂ ॥ ਬਨਿਜ਼ਦੇ ਸ਼ੁਮਾਰਾ ਰਸਾਨਮ ਹੁਮਾ ॥੫੭॥ [੧੬]ਕਿ ਤਸ਼ਰੀਫ਼ ਦਰ ਕ਼ਸਬਹ ਕਾਂਗੜ [2]ਕੁਨਦ ॥ ਵਜ਼ਾਂ ਪਸ ਮੁਲਾਕਾਤ ਬਾਹਮ [1]ਸ਼ਵਦ ॥੫੮॥ [੧੭]ਨ ਜ਼ੱਰਹ ਦਰੀਂ ਰਾਹਿ ਖਤਰਹ ਤੁਰਾਸਤ ॥ ਹਮਹ ਕੌਮ ਬੈਰਾੜ ਹੁਕਮੇ ਮਰਾਸਤ ॥੫੯॥ [੧੮]ਬਿਯਾ ਤਾ ਬ ਮਨ ਖ਼ੁਦ ਜ਼ੁਬਾਨੀ ਕੁਨੇਮ ॥ ਬਰੋਇ ਸ਼ੁਮਾ ਮਿਹਰਬਾਨੀ ਕੁਨੇਮ ॥੬੦॥ [੧੯]ਯਕੇ ਅਸਪ ਸ਼ਾਇਸਤਾ ਏ ਯਕ ਹਜ਼ਾਰ ॥ ਬਿਯਾ ਤਾ ਬਗੀਰੀ ਬ ਮਨ ਈਂ ਦਿਯਾਰ ॥੬੧॥ [੨੦]ਸ਼ਹਿਨਸ਼ਾਹਿ ਰਾ ਬੰਦਹੇ ਚਾਕਰੇਮ ॥ ਅਗਰ ਹੁਕਮ ਆਯਦ ਬ ਜਾਂ ਹਾਜ਼ਰੇਮ ॥੬੨॥ [੨੧]ਅਗਰਚੇ ਬਿਆਯਦ ਬ ਫ਼ਰਮਾਨ ਮਨ ॥ ਹਜੂਰ ਤ ਬਿਯਾਯਮ ਹਮਹ ਜਾਨ ਤਨ ॥੬੩॥ [੨੨]ਅਗਰ ਤੋ ਬ ਯਜ਼ਦਾਂ ਪਰਸਤੀ ਕੁਨੀ ॥ ਬ ਕਾਰੇ ਮਰਾ ਈਂ ਨ ਸੁਸਤੀ ਕੁਨੀ ॥੬੪॥

1. ਸ਼ਵੱਦ (ਬੋਲੋ) ।2. ਕੁਨੱਦ (ਬੋਲੋ) ।

*ਏਹ ਭਰੋਸਾ ਬਾਦਸ਼ਾਹ ਨੇ ਬਰਾੜਾਂ ਦੀ ਵਧੇਰੇ ਵੱਸੋਂ, ਵਾਲਾ ਇਲਾਕਾ ਲੱਖੀ ਜੰਗਲ ਸਰਕਾਰ ਨੇ ਆਪਣੇ ਬੜੇ ਪੋਤਰੇ ਮੁਹੰਮਦ ਮੁਇਜੁ ਦੀਨ ਨਾਇਬ ਸੁਬੇਦਾਰ ਮੁਲਤਾਨ ਨੂੰ ਸੋਪ ਕੇ ਦਿਵਾਇਆ ਸੀ ।

ਮਿਅਸਰਿ ਆਲਮਗੀਰੀ ਪੰ:੪੯੭॥

## ਤਬਸਰਾ

ਸ਼ਸਤ੍ਰਾਂ ਦੀ ਮਾਰ ਖਾ ਕੇ ਧਰਤੀ ਲਹੂ ਨਾਲ ਲਾਲੋ ਲਾਲ ਹੋ ਗਈ ਸੀ, ਹਰ ਪਾਸੇ ਲਹੂ ਹੀ ਲਹੂ ਦਿਖਾਈ ਦਿੰਦਾ ਸੀ ਅਤੇ ਰਣ ਭੂਮੀ ਵਿਚ ਬਹੁਤ ਸਾਰੇ ਸਿਰ ਧੜਾਂ ਨਾਲੋਂ ਵੱਖ ਪਏ ਸਨ । ਤੀਰਾਂ ਦੀ ਸਰੜ-ਸਰੜ ਦੇ ਕਮਾਣਾ ਦੀ ਕੱੜਕ-ਕੱੜਕ ਦੀ ਅਵਾਜ ਵਿੱਚ ਗੱਲ ਸੁਣਾਈ ਨਹੀਂ ਸੀ ਦਿੰਦੀ ਅਤੇ ਬਹਾਦਰਾਂ ਤੋਂ ਬਹਾਦਰਾਂ ਦੇ ਵੀ ਵੇਖ ਕੇ ਹੋਸ਼ ਉਡ ਗਏ ਸਨ । ਬੇਅੰਤ ਸ਼ਾਹੀ ਸੈਨਾ ਨਾਲ ਅੰਤ ਸਾਡੇ ਚਾਲੀ ਸਿੰਘ ਕਦੋਂ ਤਕ ਲੜਦੇ ਪਰ ਇਹ ਕਿਹੋ ਜਿਹੀ ਬਹਾਦਰੀ ਹੈ ਜਿਸ ਵਿਚ ਚਾਲੀ ਜੁਆਨਾਂ ਨੇ ਇਤਨੀ ਬੜੀ ਸੈਨਾ ਦਾ ਮੁਕਾਬਲਾ ਕੀਤਾ ਹੋਵੇ । ਜੁੱਧ ਹੁੰਦੇ ਅੰਤ ਸੂਰਜ ਛਿਪ ਗਿਆ ਤੇ ਚੰਦ ਚੜ ਆਇਆ, ਹਨੇਰਾ ਹੋ ਗਿਆ । ਪਰ ਦੇਖ ਜੇ ਕੋਈ ਸਹੁੰ ਖਾ ਕੇ ਕਿਸੇ ਨਾਲ ਦਗਾ ਕਰੇ ਤਾਂ ਉਸ ਦੇ ਬਚਾਉ ਦਾ ਰਸਤਾ ਵਾਹਿਗੁਰੂ ਆਪ ਹੀ ਬਣਾਉਂਦਾ ਹੈ । ਪਰ ਤੂੰ ਉਸਦੀ ਸ਼ਕਤੀ ਵੇਖ ਕਿ ਮੇਰਾ ਵਾਲ ਵੀ ਵਿੰਗਾ ਨਹੀ ਹੋਇਆ, ਤੇਰੀ ਸਾਰੀ ਸੈਨਾ ਵਿਚੋਂ ਜੋ ਸਾਨੂੰ ਮਾਰਨਾ ਤੇ ਫੜਨਾ ਚਾਹੁੰਦੀ ਸੀ ਉਸ ਦੇ ਦੇਖਦੇ ਮੈਨੂੰ ਬਾਹਰ ਕੱਢ ਲਿਆ ਪਰ ਤੇਰੇ ਫੌਜੀ ਪ੍ਰਸਪਰ ਹੀ ਲੜਕੇ ਮਰ ਗਏ । ਐ ਬਾਦਸ਼ਾਹ ਮੈਨੂੰ ਨਹੀਂ ਸੀ ਪਤਾ ਕਿ ਤੂੰ ਬਚਨ ਧਰਮ ਤੋ ਲਾ ਪ੍ਰਵਾਹ ਹੈ ਟਕੇ ਦਾ ਹੀ ਮਰੀਦ ਹੈਂ ਤੇਰੀ ਸੈਨਾ ਨੇ ਸਮਾਨ ਲੁੱਟਣ ਲਈ ਸਾਡੇ ਤੇ ਹੱਲਾ ਕੀਤਾ, ਜੇ ਤੂੰ ਆਪਨੂੰ ਧਰਮੀ ਕਹਿੰਦਾ ਹੈਂ ਤਾਂ ਅਧਰਮੀਆਂ ਨੂੰ ਦੰਡ ਦੇਹ । ਸਾਫ ਹੈ ਕਿ ਨਾਂ ਤੂੰ ਧਰਮੀ ਹੈਂ, ਨਾਂ ਦੀਨਦਾਰ ਹੈਂ, ਨਾਂ ਖੁਦਾ ਨੂੰ ਜਾਣਦਾ ਹੈਂ, ਨ ਮੁਹੰਮਦ ਸਾਹਿ ਤੇ ਯਕੀਨ ਹੈ, ਜੇ ਇਹ ਗੁਣ ਹੁੰਦੇ ਤਾਂ ਕੁਰਾਨ ਦੀ ਸਹੁੰ ਖਾ ਕੇ ਸਾਡੇ ਨਾਲ ਧੋਖਾ ਕਿਉਂ ਹੁੰਦਾ ।☛

੧. ਜੇਕਰ ਕੋਈ ਕਿਸੇ ਨਾਲ ਕੌਲ ਕਰਾਰ ਅਹਿਦ ਨਾਮਾ ਕਰਕੇ ਉਸ ਤੇ ਅਮਲ ਕਰਦਾ ਹੈ ਵਾਹਿਗੁਰੂ ਉਸਦਾ ਰਹਿਨੁਮਾ ਹੁੰਦਾ ਹੈ ॥੪੩॥

੨. ਮੇਰਾ ਇਕ ਵਾਲ ਵਿੰਗਾ ਨਾ ਹੋਇਆ ਨਾ ਕੋਈ ਸਰੀਰ ਨੂੰ ਕਸ਼ਟ ਹੋਇਆ, ਜਿਸਦਾ ਰਾਖਾ ਖੁਦਾਵੰਦ ਹੋਵੇ ਉਸਦਾ ਦੁਸ਼ਮਨ ਕੀ ਵਿਗਾੜ ਸਕਦਾ ਹੈ ? ॥੪੪॥

੩. ਮੈਂ ਨਹੀਂ ਸੀ ਜਾਣਦਾ ਕਿ ਇਹ ਸ਼ਖਸ ਬਚਨ ਤੋਂ ਫਿਰ ਜਾਣ ਵਾਲਾ ਟਕੇ ਦਾ ਪੁਜਾਰੀ ਧਰਮ ਤੋਂ ਬੇਮੁਖ ਹੈ ॥੪੫॥

੪. ਨਾ ਤੇਰਾ ਕੋਈ ਧਰਮ ਹੈ ਨਾ ਤੂੰ ਧਰਮ ਦੀ ਪਾਲਨਾ ਕਰਨ ਵਾਲਾ ਹੈਂ, ਨਾ ਕੋਈ ਤੇਰਾ ਦੀਨ ਹੈ ਨਾ ਰੱਬ ਦੀ ਪਛਾਣ ਹੈ ਨਾ ਹੀ ਤੇਰਾ ਕੋਈ ਮੁਹੰਮਦ ਤੇ ਯਕੀਨ ਹੈ ॥੪੬॥

੫. ਕਿਉਂਕਿ ਜਿਹੜਾ ਪੁਰਸ਼ ਧਰਮ ਦੀ ਪਾਲਨਾ ਕਰਨ ਵਾਲਾ ਹੁੰਦਾ ਹੈ ਉਹ ਕੀਤੇ ਕਰਾਰ ਤੋਂ ਕਦੇ ਟਾਲ ਵਾਲ ਕਰਕੇ ਫਿਰਦਾ ਨਹੀਂ ॥੪੭॥

੬. ਉਸ ਆਦਮੀ ਦਾ ਤਾਂ ਜਰਾ ਵੀ ਭਰੋਸਾ ਨਹੀਂ ਜਿਹੜਾ ਨਾ ਕਸਮੇ ਕੁਰਾਨ ਨੂੰ ਮੰਨੇ ਨਾ ਇਕ ਅਕਾਲ ਨੂੰ ਮੰਨੇ ॥੪੮॥

੭. ਹੁਣ ਤੂੰ ਐ ਔਰੰਗਜ਼ੇਬ ਜੇ ਕੁਰਾਨ ਦੀਆਂ ਇਕ ਸੌ ਸੁਗੰਦਾਂ ਵੀ ਪਾਵੇਂ । ਮੇਰਾ ਉਹਨਾਂ ਤੇ ਇਕ ਜ਼ਰੇ ਜਿਨ੍ਹਾਂ ਵੀ ਤੇਰੇ ਤੇ ਇਤਬਾਰ ਨਹੀਂ ਹੈ ॥੪੯॥

੮. ਐ ਔਰੰਗਜ਼ੇਬ ਜੇਕਰ ਤੈਨੂੰ ਭਰੋਸਾ ਹੁੰਦਾ ਤਾਂ ਤੂੰ ਲੱਕ ਬੰਨ ਕੇ ਭਾਵ ਤਿਆਰ ਹੋ ਕੇ ਸਾਡੇ ਸਾਹਮਣੇ ਆ ਜਾਂਦਾ ॥੫੦॥

੯. ਉਹ ਫਰਜ਼ ਤੇਰੇ ਸਿਰ ਤੇ ਹੈ ਜੋ ਤੂੰ ਮੇਰੇ ਨਾਲ ਕੌਲ ਕਰਾਰ ਕਰਕੇ ਕੁਰਾਨ ਦੀ ਸੌਗੰਧ ਮੇਰੇ ਨਾਲ ਕੀਤੀ ਸੀ ॥੫੧॥

੧੦. ਐ ਬਾਦਸ਼ਾਹ ਔਰੰਗਜ਼ੇਬ ਜੇ ਤੂੰ ਆਪ ਮੇਰੇ ਸਾਹਮਣੇ ਖੜਾ ਹੋਵੇਂ ਤਾਂ ਸਾਰੀ ਹਕੀਕਤ ਦਿਲਾਂ ਦੇ ਅੰਦਰ ਦੀ ਪ੍ਰਗਟ ਹੋ ਜਾਵੇ ॥੫੨॥

੧੧. ਤੁਹਾਡਾ ਜਿਵੇਂ ਕਿ ਧਰਮ ਹੈ ਕੰਮ ਕਰੇ ਤੇ ਆਪਣੇ ਲਿਖੇ ਅਨੁਸਾਰ ਜੇ ਕੰਮ ਕਰੇ ਭਾਵ ਲਿਖੇ ਉਤੇ ਅਮਲ ਕਰੇ ॥੫੩॥

੧੨. ਤੇਰਾ ਲਿਖਿਆ ਹੋਯਾ ਪਰਚਾ ਅਤੇ ਜਬਾਨੀ ਸੁਨੇਹਾ ਜੋ ਮੇਰੇ ਪਾਸ ਪੁੱਜਿਆ ਸੀ ਤੈਨੂੰ ਚਾਹੀਦਾ ਹੈ ਕਿ ਉਸ ਕੀਤੇ ਬਚਨ ਨੂੰ ਪੂਰਾ ਕਰੇਂ ॥੫੪॥

੧੩. ਮਰਦ ਉਹ ਹੁੰਦਾ ਹੈ ਜੋ ਕੀਤੇ ਬਚਨ ਨੂੰ ਪੂਰਾ ਕਰੇ, ਉਸਨੂੰ ਮਰਦ ਨਹੀਂ ਕਿਹਾ ਜਾ ਸਕਦਾ ਜਿਸਦੇ ਪੇਟ ਵਿਚ ਕੁਝ ਹੋਰ ਤੇ ਮੂੰਹ ਵਿਚ ਕੁਝ ਹੋਰ ਹੋਵੇ ॥੫੫॥

੧੪. ਜੇ ਤੇਰੇ ਭੇਜੇ ਮੁਨਸਫ ਨੇ ਕਿਹਾ ਸੀ ਮੈਂ ਉਸ ਤੋਂ ਬਾਹਰ ਨਹੀਂ ਸੀ ਜੇ ਤੂੰ ਭੀ ਆਪਣੇ ਕੀਤੇ ਕੌਲ=ਕਰਾਰ ਤੇ ਪੈਰ ਟਿਕਾਵੇਂ ॥੫੬॥

੧੫. ਜੇਕਰ ਤੂੰ ਕੁਰਾਨ ਦੀ ਸੌਂਹ ਵਾਲੀ ਲਿਖਤ ਦੇਖਣਾ ਚਾਹੁੰਦਾ ਹੈਂ ਤਾਂ ਮੈਂ ਉਸ ਕੁਰਾਨ ਤੇ ਲਿਆ ਅਹਿਦ ਨਾਮਾ ਤੇਰੇ ਕੋਲ ਭੇਦ ਸਕਦਾ ਹਾਂ ॥੫੭॥

੧੬. ਜੇ ਤੂੰ ਆਉਣਾ ਚਾਹੇਂ ਤਾਂ ਮੈਂ* ਕਾਂਗੜ ਪਿੰਡ ਵਿਚ ਹਾਂ ਤੇ ਉਸਦੇ ਵਿਚ ਮਿਲ ਕੇ ਆਪਸ ਵਿਚ ਗੱਲਬਾਤ ਮੁਲਾਕਾਤ ਹੋ ਜਾਵੇ ॥੫੮॥

੧੭. ਇਸ ਰਸਤੇ (ਕਾਂਗੜੇ ਤੋਂ ਲਖੀ ਜੰਗਲ ਤੇ ਮਾਰਵਾੜ ਦੇ ਰਾਹ ਰਾਹੀਂ ਆਉਣ ਵਿਚ ਤੁਹਾਨੂੰ ਜਰਾ ਵੀ ਖਤਰਾ ਨਹੀਂ ਕਿਉਂਕਿ ਸਾਰੇ ਬਰਾੜਾਂ ਨੂੰ ਮੇਰੀ ਆਗਿਆ ਹੈ ਉਹ ਆਪਦੀ ਰਾਖੀ ਕਰਨਗੇ⁰ ।੫੯।

੧੮. ਤੂੰ ਜਰੂਰ ਆ ਆਪਸ ਵਿਚ ਬਚਨ ਬਿਲਾਸ ਕਰਕੇ ਕੁਝ ਸ਼ਿਕਵੇ ਭੁਲਾ ਦਿਤੇ ਜਾਣਗੇ ਤੇ ਗਲਤ ਰਿਪੋਟਾਂ ਸਾਫ ਹੋ ਸਕਣਗੀਆਂ ॥੬੦॥

੧੯. ਜੇ ਤੁਸੀਂ ਮੈਨੂੰ ਆਮ ਸਰਦਾਰਾਂ ਦੇ ਵਾਂਗ ਰਾਜੀ ਕਰਨ ਲਈ ਕਿਹਾ ਸੀ ਲੋਭ ਦੇਣਾ = ਕਿ ਆਪ ਇਸ ਦੇਸ਼ ਦੱਖਣ ਵਿਚ ਸਾਡੇ ਪਾਸ ਪਹੁੰਚ ਜਾਉ ਤਾਂ ਇਕ ਹਜਾਰ ਘੋੜ ਸਵਾਰ ਇਕ ਘੋੜਿਆਂ ਦਾ ਮਨਸਬ ਅਹੁਦਾ ਸਾਂਭ ਲਉ । ਭਾਵ ਇਕ ਹਜ਼ਾਰ ਹਮ ਰਕਾਬ ਘੋੜ ਸਵਾਰ ਰੱਖਣ ਦੀ ਤੁਹਾਨੂੰ ਆਗਿਆ ਹੋਵੇਗੀ ॥੬੧॥

੨੦. ਗੁਰੂ ਜੀ ਬਾਬੇ ਕਿਆਂ ਵਿਚੋਂ "ਦੀਨ ਸ਼ਾਹ" (ਸੱਚਾ ਪਾਤਸ਼ਾਹ) ਹੋਣ ਦੀ ਹੈਸੀਅਤ ਵਿਚ ਦੁਨੀਆਂਦਾਰਾਂ ਦੇ ਬਾਦਸ਼ਾਹ ਦੀ ਪਦਵੀ ਦਾ ਸਤਿਕਾਰ ਤੇ ਆਪਣਾ ਵਕਾਰ ਬਹਾਲ ਰੱਖਦੇ ਹੋਏ ਨਿਮਰਤਾ ਪੂਰਵਕ ਉਸਦੇ ਪੇਸ਼ ਕੀਤੇ ਅਹੁਦੇ ਤੇ ਸੱਦੇ ਪੱਤਰ ਬਾਰੇ ਉੱਤਰ ਦਿੰਦੇ ਹਨ ਓ ਜੀ ਐਸੀ ਸਾਹਿਨਸ਼ਾਹ ਦੇ ਤਾਂ ਦਾਸਨਦਾਸ ਹਾਂ, ਪਰ ਜੇ ਵਾਹਿਗੁਰੂ ਅਕਾਲ ਪੁਰਖ ਦਾ ਹੁਕਮ ਹੋਵੇ ਤਾਂ ਖੁਸ਼ੀ ਨਾਲ ਹਾਜਰ ਹੋ ਜਾਵਾਂਗਾ ॥੬੨॥

੨੧. ਪਰ ਤਾਂ ਜੇ ਕੋਈ ਤੇਰਾ ਮੋਹਤਬਰ ਸੱਜਣ ਕੇਸਰੀ ਪੰਜੇ ਵਾਲਾ ਨਿਸ਼ਾਨ ਸ਼ਾਹੀ ਲੈ ਕੇ ਮੇਰੇ ਪਾਸ ਆਵੇ ਜਾਂ ਆਉਂਦਾ ਤਾਂ ਮੈਂ ਤਨ ਮਨ ਕਰਕੇ ਆ ਜਾਂਦਾ ਜਾਂ ਆ ਜਵਾਂਗਾ ॥੬੩॥

੨੨. ਔਰੰਗਜ਼ੇਬ ਜੇ ਤੂੰ ਰੱਬ ਨੂੰ ਮੰਨਦਾ ਹੈਂ ਤਾਂ ਮੇਰੇ ਭਾਵ ਇਸ ਮੁਲਾਕਾਤ ਕਰਨ ਵਿਚ ਸੱਦਾ ਦੇਣ ਲਈ ਜਰਾ ਢਿਲ ਨਾ ਕਰੇਂ ਛੇਤੀ ਉੱਤਰ ਦੇਵੇ ॥੬੪॥

---

☛ ਜੇ ਤੂੰ ਧਰਮੀ ਹੁੰਦਾ ਤਾ ਆਪ ਹੀ ਤਾਂ ਤੂੰ ਆਪਣੇ ਬਚਨ ਨੂੰ ਕਿਉ ਤੋੜਦਾ ? ਤੂੰ ਧਰਮੀ ਨਹੀ ਜੇ ਧਰਮੀ ਹੈ ਤਾਂ ਝੂਠੇ ਸਰਦਾਰਾਂ ਨੂੰ ਸਜਾ ਦੇਰ ਜਿਨ੍ਹਾਂ ਨੇ ਤੇਰੀ ਕਸਮ ਨੂੰ ਤੋੜਿਆ । ਤੇਰਾ ਵਿਸ਼ਵਾਸ਼ ਕਿਵੇਂ ਹੋਵੇ ਕੀ ਤੇਰੀ ਕੁਰਾਨ ਦੀ ਸਹੁੰ ? ਕੀ ਤੇਰੇ ਵਾਹਦਲਾ ਸਰੀਕ ਖੁਦਾ ਦੀ ਸਹੁੰ ਹੈ ? ਜਿਸਦਾ ਭਾਵ ਹੈ ਕਿ ਤੂੰ ਆਪ ਹੀ ਸਹੁੰ ਤੋੜਨ ਵਾਲਾ ਹੈ । ਜੇ ਤੂੰ ਸੈਂਕੜੇ ਸੌਹਾਂ ਵੀ ਖਾਵੇਂ ਤਾਂ ਭੀ ਮੈਨੂੰ ਤੇਰੀਆਂ ਸੌਗੰਦਾਂ ਤੇ ਤਿਲ ਜਿਨਾ ਵਿਸ਼ਵਾਸ਼ ਨਹੀ ਹੈ । ਤੈਨੂੰ ਤਾਂ ਆਪ ਨੂੰ ਕਿਸੇ ਵੀ ਬਾਤ ਤੇ ਵਿਸ਼ਵਾਸ਼ ਨਹੀ ਹੈ ਜੇ ਤੈਨੂੰ ਸਾਡੀ ਬਾਤ ਤੇ ਵਿਸ਼ਵਾਸ਼ ਹੁੰਦਾ ਤਾਂ ਸਾਡੇ ਸਾਹਮਣੇ ਆ ਜਾਂਦਾ। ਸਾਡੇ ਨਾਲ ਗੱਲ ਬਾਤ ਕਰਦਾ । ਸਿੱਧ ਹੈ ਤੇਰੇ ਮਨ ਵਿਚ ਪਹਿਲਾਂ ਹੀ ਖੋਟ ਸੀ । ਇਹ ਭਾਰ ਤੇਰੇ ਸਿਰ ਤੇ ਰਹੇਗਾ ਕਿ ਤੇਰੇ ਸਰਦਾਰਾਂ ਨੇ ਤੇਰੇ ਵਲੋਂ ਮੇਰੇ ਨਾਲ ਕੁਰਾਨ ਦੀ ਸਹੁੰ ਖਾ ਕੇ ਦਗਾ ਕੀਤਾ ਜੋ ਤੇਰੀ ਸਹ ਤੇ ਹੋਇਆ ਜੇ ਤੈ ਬਰੀ ਹੋਣਾ ਹੈ ਤਾਂ ਉਨ੍ਹਾਂ ਨੂੰ ਅਜਿਹਾ ਖੋਟਾ ਕੰਮ ਕਰਨ ਦੀ ਬਾਬਤ ਦਰਿਆਫਤ ਕਰਕੇ ਉਨ੍ਹਾਂ ਨੂੰ ਯੋਗ ਦੰਡ ਦੇਹ । ਪਰ ਜੇ ਤੂੰ ਸਾਡੇ ਸਾਹਮਣੇ ਖੜਾ ਹੋਵੇਂ ਫੇਰ ਮੈ ਤੈਨੂੰ ਪੂਰੀਆਂ-ਪੂਰੀਆਂ ਗੱਲਾਂ ਸਾਹਮਣੇ ਕਰਾਂ ਜੋ ਤੇਰੇ ਸਰਦਾਰਾਂ ਨੇ ਸਾਡੇ ਨਾਲ ਕੀ-ਕੀ ਤੇ ਕਿਸ ਪ੍ਰਕਾਰ ਦਗੇ ਕੀਤੇ-ਧੋਖੇ ਦਿਤੇ, ਸਾਰੀਆਂ ਗੱਲਾਂ ਲਿਖਣ ਵਿਚ ਨਹੀ ਆ ਸਕਦੀਆਂ। ਆਮੋ-ਸਾਹਮਣੇ ਗੱਲਾਂ ਕਰਕੇ, ਜਿਸ ਦੀ ਗਲਤੀ ਹੋਵੇ ਉਹ ਸਾਹਮਣੇ ਆ ਜਾਂਦੀ ਹੈ । ਲਿਖਤ ਜਾਂ ਵਕੀਲਾਂ ਦੁਆਰਾ ਕਦੇ ਦੂਰ ਨਹੀ ਹੋਇਆ ਕਰਦੀ । ਅਕਸਰ ਤੂੰ ਬਾਦਸ਼ਾਹ ਹੈਂ ਤੇਰਾ ਧਰਮ ਹੈ ਕਿ ਤੂੰ ਆਪਣੇ ਸਰਦਾਰਾਂ ਤੇ ਇਹ ਪੁੱਛ-ਗਿੱਛ ਕਰੇਂ ਕਿ ਉਨ੍ਹਾ ਨੇ ਤੇਰੇ ਤੇ ਆਪਣੇ ਲਿਖੇ ਤੇ ਕੀਤੇ ਨੀਯਮਾਂ ਤੇ ਵਿਪ੍ਰੀਤ ਸਾਡੇ ਤੇ ਚੜਾਈ ਕਿਉਂ ਕੀਤੀ ? ਜੋ ਤੂੰ ਆਪਣੇ ਵਕੀਲ ਨੂੰ ਲਿਖ ਕੇ ਦਿੱਤਾ ਸੀ ਉਹ ਸਾਡੇ ਪਾਸ ਪਹੁੰਚ ਗਿਆ ਜੋ ਜਬਾਨੀ ਕਿਹਾ ਉਹ ਵੀ ਮਿਲ ਗਿਆ । ਜਿਸ ਪ੍ਰਕਾਰ ਤੈਂ ਉਸ ਵਕਤ ਅਕਰਾਰ ਤੇ ਨਿਯਮ ਕੀਤੇ ਸਨ ਉਸੇ ਤਰ੍ਹਾਂ ਤੈਨੂੰ ਚਾਹੀਦਾ ਹੈ ਕਿ ਉਹਨਾਂ ਨਿਯਮਾਂ ਨੂੰ ਤੋੜਨ ਵਾਲੇ ਨੂੰ ਯੋਗ ਸਜਾਵਾਂ ਦੇਵੇਂ । ਜਗਤ ਵਿਚ ਉਹੀ ਆਦਮੀ ਆਪਨੂੰ ਬੰਦਾ ਕਹਿਲਾਉਣ ਦਾ ਹੱਕਦਾਰ ਹੈ ਜੋ ਆਪਣੇ ਬਚਨਾ ਤੇ ਪੂਰਾ ਉਤਰੇ-ਜਿਸ ਦੇ ਮੁਖ ਵਿਚ ਹੋਰ ਤੇ ਪੇਟ ਵਿਚ ਹੋਰ ਹੋਵੇ ਉਹ ਆਪਨੂੰ ਬੰਦਾ ਜਾ ਮਨੁੱਖ ਕੁਹਾਣ ਦਾ ਹੱਕਦਾਰ ਨਹੀ । ਜਿਸ ਲਈ ਐ ਬਾਦਸ਼ਾਹ ਤੂੰ ਤਾਂ ਆਦਮੀ ਕੁਹਾਣ ਦਾ ਵੀ ਹੱਕਦਾਰ ਨਹੀ । ਤੇਰੀ ਸਭ ਚਾਲ ਦਗੇ ਤੇ ਫਰੇਬ ਦੀ ਹੈ ਜੋ ਮੂਹੋਂ ਕਹਿੰਦਾ ਹੈ ਉਹ ਕਰਦਾ ਨਹੀ, ਧੋਖੇਬਾਜੀ ਹੈ । ਅਕਾਲ ਪੁਰਖ ਦਾ ਇਹ ਬਿਰਦ ਹੈ ਜੋ ਸੱਚ ਤੇ ਚੱਲਦਾ ਹੈ ਅਕਾਲ ਪੁਰਖ ਉਸ ਦੇ ਅੰਗ ਸੰਗ ਹੈ । ਪਰ ਜੇ ਤੂੰ ਕਹੇਂ ਕਿ ਮੈ ਵੀ ਸੱਚਾ ਹਾਂ ਤਾਂ ਆਪਣੇ ਬਚਨ ਦੀ ਵਰਤੋਂ ਵੱਲ ਧਿਆਨ ਕਰਕੇ ਵੇਖ । ਅਰ ਜੇ ਤੂੰ ਆਪਣਾ ਐਹਦਨਾਮਾ ਵੇਖਣਾ ਚਾਹੇਂ ਜਿਸ ਵਿਚ ਤੈਂ ਕੁਰਾਨ ਦੀ ਸਹੁੰ ਲਈ ਹੈ ਤਾਂ ਉਹ ਵੀ ਮੇਰੇ ਪਾਸ ਮੌਜੂਦ ਹੈ-ਤੈਨੂੰ ਵੇਖਣ ਲਈ ਤੇਰੇ ਪਾਸ ਭੇਜ ਸਕਦਾ ਹਾਂ । ਜਿਸ ਨੂੰ ਵੇਖ ਕੇ ਤੈਨੂੰ ਵਿਸਰੀ ਹੋਈ ਗੱਲ ਯਾਦ ਆ ਜਾਇਗੀ ਕਿ ਤੂ ਕਿਤਨਾ ਕੁ ਸੱਚਾ ਹੈਂ । ਜੇ ਤੂੰ ਸਾਡੇ ਕੋਲ ਕਾਂਗੜੇ ਆਵੇਂ ਤਾਂ ਸਾਰੀ ਗੱਲ ਆਮੋ-ਸਾਮਣੇ ਮੁਲਾਕਾਤ ਵਿਚ ਹੋ ਸਕਦੀ ਹੈ । ਪਰ ਜੇ ਤੈਨੂੰ ਇਧਰ ਪੰਜਾਬ ਵਿਚ ਆਉਣ ਤੋਂ ਕੋਈ ਸ਼ੱਕ ਹੋਵੇ ਤਾਂ ਨਾਂ ਕਰ ਤੈਨੂੰ ਕੋਈ ਨੁਕਸਾਨ ਨਹੀ ਪੁੱਜੇਗਾ ਕਿਉਂਕਿ ਇਥੇ ਸਾਰੀ ਬਰਾੜ ਕੌਮ ਮੇਰੇ ਕਹੇ ਵਿਚ ਹੈ । ਜਦੋਂ ਮੈਂ ਉਹਨਾਂ ਨੂੰ ਰੋਕ ਦਿੱਤਾ ਤਾਂ ਤੈਨੂੰ ਕੁਝ ਨਹੀਂ ਹੋ ਸਕੇਗਾ, ਇਸ ਲਈ ਨਚਿੰਤ ਹੋ ਕੇ ਸਾਨੂੰ ਕਾਂਗੜ ਨਗਰ ਆ ਮਿਲ । ਹੇ ਔਰੰਗਜ਼ੇਬ ਜੇ ਤੂੰ ਖੁਦਾ ਨੂੰ ਜਾਣਦਾ ਤੇ ਮੰਨਦਾ ਹੈ ਪੂਜਣ ਵਾਲਾ ਹੈ ਤਾਂ ਤੂੰ ਇਸ ਕੰਮ ਵਿਚ ਢਿੱਲ ਨ ਕਰ ਜਿਨਾਂ ਹੋ ਸਕੇ ਛੇਤੀ ਆ ਮਿਲ । ਤੈਨੂੰ ਹਰ ਵੇਲੇ ਖੁਦਾ ਯਾਦ ਹੋਣਾ ਚਾਹੀਦਾ ਹੈ ਕਿਸੇ ਦੇ ਕਹੇ ਤੇ ਕਿਸੇ ☛

[੧]ਬੁਬਾਯਦ ਕਿ ਯਜ਼ਦਾਂ ਸ਼ਨਾਸੀ ਕੁਨੀ ॥ ਨ ਗੁ਼ਫਤਹ ਕਸ਼ਾ ਕਸ਼ ਖਰਾਸ਼ੀ ਕੁਨੀ ॥੬੫॥ [੨]ਤੁ ਮਸਨਦ ਨਸ਼ੀਂ ਸਰਵਰੇ ਕ਼ਾਯਨਾਤ ॥ ਕਿ ਅਜਬ ਅਸਤੁ ਇਨਸਾਫ਼ ਈਂ ਹਮ ਸਫਾਤ ॥੬੬॥ [੩]ਕਿ ਅਜਬ ਅਸਤੁ ਇਨਸਾ਼ਫ ਦੀਂ ਪਰਵਰੀ ॥ ਕਿ ਹੈਫਸਤੁ ਸਦ ਹੈ਼ਫ ਈਂ ਸਰਵਰੀ ॥੬੭॥ [੪]ਕਿ ਅਜਬ ਅਸਤੁ ਅਜਬ ਅਸਤੁ ਫ਼ਤਵਹ ਸੁਮਾਂ ॥ ਬਜੁਜ਼ ਰਾਸਤੀ ਸੁਖਨ ਗੁ਼ਫਤਨ ਜ਼ਿਯਾਂ ॥੬੮॥ [੫]ਮਜ਼ਨ ਤੇਗ ਬਰ ਖ਼ੂੰਨ ਕਸ ਬੇਦਰੇ਼ਗ ॥ ਤੁਰਾ ਨੀਜ਼ ਖ਼ੂੰਨ ਅਸਤ ਬਾ ਚਰਖ ਤੇਗ ॥੬੯॥ [੬]ਤੁ ਗਾ਼ਫਲ ਮ ਸ਼ਉ ਮਰਦ ਯਜ਼ਦਾਂ ਹਿਰਾਸ ॥ ਕਿ ਓ ਬੇ ਨਿਆਜ਼ ਅਸਤੁ ਓ ਬੇ ਸੁਪਾਸ ॥੭੦॥ [੭]ਕਿ ਓ ਬੇ ਮੁਹਾਬਸਤੁ ਸ਼ਾਹਾਨਸ਼ਾਹ ॥ ਜ਼ਿਮੀਨੋ ਜ਼ਮਾਂ ਸੱਚ ਏ ਪਾਤਸ਼ਾਹ ॥੭੧॥ [੮]ਖ਼ੁਦਾਵੰਦ ਏਜ਼ਦ ਜ਼ਿਮੀਨੋ ਜ਼ਮਾਨ ॥ ਕੁ਼ਨਿੰਦ ਸਤ ਹਰਕਸ ਮਕੀਨੋ ਮਕਾਨ ॥੭੨॥ [੯]ਹਮ ਅਜ਼ ਪੀਰ ਮੋਰੋ ਹਮਜ਼ ਫੀਲ ਤਨ ॥ ਕਿ ਆਜ਼ਜ਼ ਨਿਵਾਜ਼ ਅਸਤੁ ਗਾਫਲ ਸ਼ਿਕੰਨ ॥੭੩॥ [੧੦]ਕਿ ਓ ਰਾ ਚੁ ਇਸਮ ਅਸਤੁ ਆਜ਼ਜ਼ ਨਿਵਾਜ਼ ॥ ਕਿ ਓ ਬੇ ਸੁਪਾਸ ਅਸਤੁ ਓ ਬੇ ਨਿਯਾਜ਼ ॥੭੪॥ [੧੧]ਕਿ ਓ ਬੇ ਨਗੂੰਨ ਅਸਤੁ ਵ ਓ ਬੇ ਚਗੂੰ ॥ ਕਿ ਓ ਰਹਿਨੁਮਾ ਅਸਤੁ ਓ ਰਹਿਨਮੂੰ ॥੭੫॥ [੧੨]ਕਿ ਬਰ ਸਰ ਤੁਰਾ ਫਰਜ਼ ਕਸਮੇ ਕੁ਼ਰਾਨ ॥ ਬ ਗੁ਼ਫਤਹ ਸ਼ੁਮਾਹ ਕਾਰ ਖ਼ੂਬੀ ਰਸਾਨ ॥੭੬॥ [੧੩]ਬਿਬਾਯਦ ਤੁ ਦਾਨਸ਼ ਪਰਸਤੀ ਕੁਨੀ ॥ ਬ ਕਾਰੇ ਸ਼ੁਮਾ ਚੇਰਹ ਦਸਤੀ ਕੁਨੀ ॥੭੭॥ [੧੪]ਚਿਹਾ ਸ਼ੁਦ ਕਿ ਚੂੰ ਬੱਚਗਾਂ ਕੁਸ਼ਤਹ ਚਾਰ ॥ ਕਿ ਬਾਕੀ ਬਿਮਾਂਦ ਅਸਤੁ ਪੇਚੀਦਹ ਮਾਰ ॥੭੮॥ [੧੫]ਚਿ ਮਰਦੀ ਕਿ ਅ਼ਖਗਰ ਖ਼ਮੋਸ਼ਾਂ ਕੁਨੀ ॥ ਕਿ ਆਤਸ਼ ਦਮਾ ਰਾ ਬਦਉਰਾ ਕੁਨੀ ॥੭੯॥ [੧੬]ਚਿ ਖੁਸ਼ ਗੁ਼ਫਤ ਫਿਰਦਉਸੀਏ ਖ਼ੁਸ਼ ਜੁਬਾਂ ॥ ਸ਼ਿਤਾਬੀ ਬਵਦ ਕਾਰ ਆਹਰ ਮਨਾ ॥੮੦॥ [੧੭]ਕਿ ਮਾ ਬਾਰਗਹਿ ਹਜ਼ਰਤ ਆਯਮ ਸ਼ੁਮਾਂ ॥ ਅਜ਼ਾਂ ਰੋਜ਼ ਬਾਸੀਵ ਸ਼ਾਹਿਦ ਸ਼ੁਮਾਂ ॥੮੧॥ [੧੮]ਵਗਰ ਨਹਿ ਤੁ ਈਂ ਹਮ ਫਰਾਮੋਸ਼ ਕੁਨਦ ॥ ਤੁਰਾ ਹਮ ਫਰਾਮੋਸ਼ ਯਜ਼ਦਾਂ ਕੁਨਦ ॥੮੨॥ [੧੯]ਅਗਰ ਕਾਰ ਈਂ ਬਰ ਤੁ ਬਸਤੀ ਕਮਰ ॥ ਖ਼ੁਦਾਵੰਦ ਬਾਸ਼ਦ ਤੁਰਾ ਬਹਿਰ ਵਰ ॥੮੩॥ [੨੦]ਕਿ ਈਂ ਕਾਰ ਨੇਕ ਅਸਤੁ ਦੀਂ ਪਰਵਰੀ ॥ ਚੁ ਯਜ਼ਦਾਂ ਸ਼ਨਾਸੀ ਬ ਜਾਂ ਬਰਤਰ ॥੮੪॥ [੨੧]ਤੁਰਾ ਮਨ ਨ ਦਾਨਮ ਕਿ ਯਜ਼ਦਾਂ ਸ਼ਨਾਸ਼ ॥ ਬਰਆਮਦ ਜ਼ਿ ਤੋ ਕਾਰਹਾ ਪੁਰ ਖਰਾਸ ॥੮੫॥ [੨੨]ਸ਼ਨਾਸਦ ਹਮੀਂ ਤੋ ਨ ਯਜ਼ਦਾਂ ਕਰੀਮ ॥ ਨ ਖ਼ਾਹਦ ਹਮੀ ਤੋ ਬ ਦਉਲਤ ਅਜ਼ੀਮ ॥੮੬॥ [੨੩]ਅਗਰ ਸਦ ਕੁਰਾਂ ਰਾ ਬਖੁਰਦੀ ਕਸਮ ॥ ਮਰਾ ਐਤਬਾਰੇ ਨ ਈਂ ਜ਼ਰਹ ਦਮ ॥੮੭॥

*ਜਿਵੇਂ ਕਿ "ਸਰਮੱਦ" ਬ੍ਰਹਮ ਗਿਆਨੀ ਦਰਵੇਸ਼ ਤੇ "ਗੁਰੂ ਤੇਗ ਬਹਾਦਰ" ਨੂੰ ਮੁਲਾਂ ਮੁਫਤੀਆਂ ਮੁਲਾਣਿਆਂ ਦੇ ਫਤਵੇ=ਕਹਿਣ ਅਨੁਸਾਰ ਤੇ ਤੇਗ ਕੀਤਾ ਗਿਆ ਸੀ । ਹੋਰ ਵੀ ਸੈਂਕੜਿਆ ਦੀ ਤਾਦਾਦ ਵਿਚ ਕਤਲ ਇਸੇ ਤਰ੍ਹਾਂ ਕੀਤੇ ਗਏ ।

☚ ਦਾ ਖ਼ੂਨ ਨਾਂ ਵੀਟੇਂ ਜਿਵੇਂ ਕੇ ਤੇਰੇ ਸੂਬੇ ਤੇ ਪਹਾੜੀ ਰਾਜਿਆਂ ਨੇ ਸਾਡੇ ਬਾਰੇ ਤੇਰੇ ਪਾਸ ਝੂਠੀਆਂ ਸ਼ਕਾਇਤਾਂ ਕੀਤੀਆਂ ਹਨ ਤੇ ਉਹਨਾਂ ਦੇ ਕਹਿਣ ਤੇ ਹੀ ਇਤਨੀ ਬੜੀ ਸੈਨਾ ਭੇਜ ਦਿੱਤੀ ਜੇ ਤੈਨੂੰ ਰੱਬ ਦੀ ਯਾਦ ਹੁੰਦੀ ਤਾਂ ਕਦੇ ਚੁਗਲਾਂ ਦੇ ਆਖੇ ਨਾਂ ਲਗਦਾ । ਨਾਂ ਤੈਥੋਂ ਇਹੋ ਜਿਹਾ ਘੋਰ ਪਾਪ ਹੁੰਦਾ । ਬੇਸ਼ਕ ਤੂੰ ਸਾਰੇ ਹਿੰਦੁਸਤਾਨ ਤੇ ਕਈ ਮੁਲਕਾਂ ਦਾ ਬਾਦਸ਼ਾਹ ਹੈ ਪਰ ਗੱਦੀਦਾਰਾਂ ਵਾਲੇ ਨਾਂ ਗੁਣ ਨਾਂ ਇਨਸਾਫ ਤੇਰੇ ਕੋਲ ਹੈ । ਤੇਰੀ ਦੀਨ ਦੀ ਪਾਲਣਾ ਅਤੇ ਨਿਆਉਂ ਨੂੰ ਵੇਖਕੇ ਹੈਰਾਨੀ ਹੁੰਦੀ ਹੈ ਜੋ ਤੇਰੀ ਇਸ ਸਰਦਾਰੀ ਤੇ ਧਿਕਾਰ ਹੈ । ਮੈਨੂੰ ਤੇਰੀ ਸ਼ਰਾ, ਫਤਵੇ ਤੇ ਇਨਸਾਫ ਤੇ ਬੜੀ ਹੀ ਹੈਰਾਨੀ ਹੁੰਦੀ ਹੈ ਜਦ ਮੈ ਵੇਖਦਾ ਹਾਂ ਕਿ ਸ਼ਰਾਅ ਦੀਆਂ ਫਾਹੀਆਂ ਵਿਚ ਫਸਕੇ ਧਰਮੀਆਂ ਤੇ ਜ਼ੁਲਮ ਆਪਣੀ ਹੀ ਰਿਆਇਆ ਦੇ ਲੋਗਾਂ ਤੇ ਵਿਤਕਰਾ ਕਰਕੇ ਟੈਕਸ=ਜੇਜ਼ੀਏ ਲਗਾਏ ਜਾ ਰਹੇ ਹਨ, ਬਿਨਾ ਕਸੂਰ ਕਤਲ ਕੀਤੇ ਜਾ ਰਹੇ ਹਨ, ਮਾਸੂਮ ਬੱਚੇ ਜਿੰਦਾ ਹੀ ਕੰਧਾਂ ਵਿਚ ਚਿਣੇ ਜਾ ਰਹੇ ਹਨ । ਮੈ ਕਹਿੰਦਾ ਹਾਂ ਸੱਚ ਦਾ ਤਆਗ ਕਰਕੇ ਬੇ ਇਨਸਾਫੀ ਕਰਨੀ ਹਾਨੀ ਕਾਰਕ ਹੈ ਜਿਸ ਦਾ ਫਲ ਤੈਨੂੰ ਭੁਗਤਣਾ ਹੀ ਪਵੇਗਾ, ਬਾਦਸ਼ਾਹ ਦਾ ਫਰਜ ਹੈ ਬਿਨਾਂ ਪੱਖਪਾਤ ਸੱਚੇ ਫੈਸਲੇ ਕਰੇ । ਐ ਔਰੰਗਜ਼ੇਬ ਜੇ ਤੂੰ ਇਹ ਸੋਚੇਂ ਕਿ ਮੈ ਬਾਦਸ਼ਾਹ ਹਾਂ ਮੈਨੂੰ ਕਿਸੇ ਦਾ ਕੀ ਡਰ ਭੈ ਹੈ ਮੈਨੂੰ ਕੋਈ ਮਾਰ ਨਹੀ ਸਕਦਾ, ਤਾਂ ਭੀ ਆਪਣੀ ਤਲਵਾਰ ਬੇ ਡਰ ਹੋ ਕੇ ਨਾਂ ਚਲਾ ਇਸ ਗੱਲ ਨੂੰ ਯਾਦ ਰੱਖ ਉਹ ਧਰਮ ਦੇਗ ਰਾਜ ਵਾਲਾ ਆਸਮਾਨ ਭਾਵ ਉਪਰ ਵਾਲਾ ਤੇਰਾ ਵੀ ਖ਼ੂਨ ਤਲਵਾਰ ਨਾਲ ਕਰੇਗਾ=ਕਰ ਸਕਦਾ ਹੈ ਤੂੰ ਉਸ ਤੋਂ ਡਰ । ਜ਼ੁਲਮ ਨਾ ਕਰ । ਇਕ ਦਿਨ ਐਸਾ ਆਵੇਗਾ ਤੈਨੂੰ ਆਪਣੇ ਕੀਤੇ ਪਰ ਪਛਤਾਣਾ ਪਏਗਾ । ਮਾਫੀ ਮੰਗਿਆਂ ਵੀ ਮਾਫੀ ਨਹੀਂ ਮਿਲੇਗੀ । ਇਸ ਲਈ ਬੇ ਡਰ ਹੋ ਕੇ ਕਿਸੇ ਨੂੰ ਨਾਂ ਮਾਰ । ਖੁਦਾ ਨੂੰ ਪਹਿਚਾਣ । ਉਹ ਬੜਾ ਵੇਪਰਵਾਹ ਹੈ ਉਸ ਨੂੰ ਤੇਰੇ ਧਨ ਦੀ ਜਾਂ ਹੋਰ ਕਿਸੇ ਪਦਾਰਥ ਦੀ ਤੇਰੀ ਖੁਸ਼ਾਮਦ ਦੀ ਲੋੜ ☛

੧. ਐ ਔਰੰਗਜ਼ੇਬ ਤੈਨੂੰ ਚਾਹੀਦਾ ਹੈ ਕਿ ਸੱਚੇ ਸਾਹਿਬ ਨੂੰ ਸੇਵੇਂ ਪੂਜੇਂ ਸਮਝੇਂ। ਅਤੇ ਮੰਦ ਮਨੋਰਥ ਲੋਕਾਂ ਦੇ ਆਖੇ ਲਗ ਕੇ ਕਿਸੇ ਨੂੰ ਨਾ ਸਤਾਵੇਂ ॥੬੫॥

੨. ਐ ਔਰੰਗਜ਼ੇਬ ਤੂੰ ਦੁਨੀ ਪਤ ਹੋ ਕੇ ਤਖਤ ਪਰ ਬੈਠਾ ਹੈਂ ਬਾਦਸ਼ਾਹ ਬਣਕੇ। ਪਰ ਤੇਰੀਆਂ ਇਹਨਾਂ ਸਿਫਤਾਂ ਕਰਕੇ ਤੇਰਾ ਇਨਸਾਫ ਬੜਾ ਹੀ ਅਨੋਖਾ ਹੈ॥੬੬॥

੩. ਅਫਸੋਸ ਹੈ ਸੌ ਵਾਰੀ ਅਫਸੋਸ ਹੈ ਤੇਰੀ ਇਸ ਸਰਦਾਰੀ ਬਾਦਸ਼ਾਹੀ ਦੇ ਉਤੇ ॥੬੭॥

੪. ਐ ਔਰੰਗਜ਼ੇਬ ਤੁਹਾਡੇ ਮੁਲਾਵਾਣੀ ਫਤਵੇ=ਸ਼ਰੱਈ ਫੈਸਲੇ ਬੜੇ ਅਣੋਖੇ ਹਨ, ਸੱਚਾਈ ਤੋਂ ਹੀਣੇ ਹਨ ਜਿਸ ਗੱਲ ਦੇ ਕਰਨ ਵਿਚ ਧੋਖਾ ਤੇ ਘਾਟਾ ਹੀ ਘਾਟਾ ਹੈ ॥੬੮॥

੫. ਕਿਸੇ ਨੂੰ ਕਤਲ ਕਰਨ ਲਈ ਬੇਦਰੇਗ ਤੇਗ ਨਾ ਮਾਰ ਕਿਉਂ ਜੋ ਤੇਰਾ ਖੂਨ ਵੀ ਕਾਲ ਕਰਵਾਲ ਨਾਲ ਹੀ ਵੀਟ ਦੇਵੇਗਾ[0] ॥੬੯॥

੬. ਐ ਔਰੰਗਜ਼ੇਬ ਤੂੰ ਇਤਨਾ ਬੇਡਰ ਨਾ ਹੋ ਰੱਬ ਹਿਸਾਬ ਤੇ ਇਨਸਾਫ ਕਰਦਾ ਹੈ ਉਹ ਬੜਾ ਬੇਪ੍ਰਵਾਹ ਹੈ-ਨਾ ਉੱਥੇ ਖੁਸ਼ਾਮਦ ਤੇ ਨਾ ਸਿਫਾਰਸ਼ ਨਾ ਕਿਸੇ ਦਾ ਦਬਾ ਚਲਦਾ ਹੈ ॥੭੦॥

੭. ਉਹ ਨਿਡਰ-ਨਿਰਭੈ ਅਤੇ ਸ਼ਾਹਾਂ ਦਾ ਸ਼ਾਹ ਲੋਕ ਪਰਲੋਕ ਧਰਤੀ ਤੇ ਅਕਾਸ਼ ਦਾ ਸੱਚਾ ਪਾਤਸ਼ਾਹ ਹੈ॥੭੧॥

੮. ਉਹ ਜੋ ਖੁਦਾਵੰਦ ਸਭ ਧਰਤੀਆਂ ਤੇ ਆਕਾਸ਼ ਦਾ ਸੁਆਮੀ ਹੈ। ਜਿਸ ਦੇ ਹੁਕਮ ਵਿਚ ਸਾਰੇ ਮਕਾਨ ਤੇ ਮਕਾਨਾਂ ਵਾਲੇ ਹਰਕਤ ਕਰਦੇ ਹਨ ॥੭੨॥

੯. ਸਭ ਤੋਂ ਵੱਡਾ ਕੀੜੀ ਤੋਂ ਲੈ ਕੇ ਵੱਡੇ ਤੋਂ ਵੱਡੇ ਹਾਥੀ ਤਕ ਯਤੀਮਾਂ ਦਾ ਸਹਾਇਕ ਅਤੇ ਹੰਕਾਰੀਆਂ ਦਾ ਗਾਰਕ ਹੈ ॥੭੩॥

੧੦. ਕਿ ਉਸਦਾ ਨਾਮ ਭਗਤ ਵਛਲ ਹੈ, ਇਸ ਖੁਸ਼ਾਮਦ ਸਿਫ਼ਾਰਸ਼ ਤੋਂ ਪਰੇ ਹੈ ਬੇ ਗਰਜ਼ ਹੈ ॥੭੪॥

੧੧. ਉਹ ਕਿਸੇ ਅੱਗੇ ਝੁਕਣ ਵਾਲਾ ਨਹੀਂ ਜੋ ਮਿਸਾਲ ਤੋਂ ਰਹਿਤ ਬੇਮਿਸਾਲ ਹੈ ਅਤੇ ਸਭਨਾ ਦਾ ਆਗੂ ਅਤੇ ਬੇਮਿਸਾਲ ਵੱਡਾ ਗੁਰੂ ਹੈ ਜੋ ਢੀਠ ਨੂੰ ਰਸਤੇ ਤੇ ਲੈ ਜਾਣ ਵਾਲਾ ਹੈ ॥੭੫॥

੧੨. ਤੇਰੇ ਆਪਣੇ ਕੀਤੇ ਬਚਨ ਕੁਰਾਨ ਦੀ ਸੌਂਹ ਖਾ ਕੇ ਕੀਤੇ ਕੌਲ ਨੂੰ ਪੂਰਾ ਕਰਨ ਵਿਚ ਹੀ ਨੇਕੀ ਹੈ ॥੭੬॥

੧੩. ਤੇਰੀ ਹੁਣ ਇਸੇ ਵਿਚ ਨੇਕੀ ਤੇ ਅਕਲਮੰਦੀ ਹੈ ਕਿ ਇਸ ਬੁਝੀ ਹੋਈ ਅੱਗ ਨੂੰ ਮਜਬੂਤੀ ਨਾਲ ਜਗਾਵੇਂ ॥੭੭॥

੧੪. ਐ ਔਰੰਗਜ਼ੇਬ ਕੀ ਹੋਇਆ ਜੇ ਤੇਰੇ ਜਰਨੈਲਾਂ ਨੇ ਮੇਰੇ ਚਾਰ ਮਾਸੂਮ ਬੱਚੇ ਸ਼ਹੀਦ ਕਰ ਦਿੱਤੇ। ਮੇਰਾ ਕੁੰਡਲੀਦਾਰ ਸੱਪ (ਪੰਥ ਖਾਲਸਾ) ਅਜੇ ਜਿਊਂਦਾ ਹੈ॥੭੮॥

੧੫. ਇਸ ਵਿਚ ਤੇਰੀ ਕੀ ਬਹਾਦਰੀ ਹੈ ਕਿ ਚਾਰ ਅੱਗ ਦੇ ਸ਼ੋਹਲੇ ਬੁਝਾ ਦਿਤੇ। ਇਹ ਤਾਂ ਤੈਂ ਸਗੋਂ ਹੋਰ ਅੱਗ ਦੇ ਭਾਂਬੜ ਲਾਟਾਂ ਨੂੰ ਤੇਜ ਕਰ ਲਿਆ ਹੈ ॥੭੯॥

੧੬. ਫਿਰਦੋਸੀ ਕਵੀ ਨੇ ਕਿਡੀ ਸੋਹਣੀ ਗੱਲ ਆਖੀ ਹੈ। ਕਿ ਸ਼ਤਾਨੀ ਕਰਨੀ ਸ਼ੈਤਾਨਾਂ ਦਾ ਕੰਮ ਹੈ ॥੮੦॥

੧੭. ਜਿਸ ਦਿਨ ਰੱਬ ਦੀ ਦਰਗਾਹ ਵਿਚ ਮੈਂ ਤੇ ਤੂੰ ਹਾਜ਼ਰ ਹੋਣਾ ਹੈ ਉਸ ਦਿਨ ਤੁਸੀਂ ਆਪ ਤੇ ਤੁਹਾਡਾ ਗਵਾਹ (ਜੇਹੜਾ ਕਾਜੀ ਰਾਜਦੂਤ ਬਣਕੇ ਸਾਡੇ ਕੋਲ ਆਇਆ ਸੀ) ਉਹ ਕੋਲ ਹੋਵੇ ॥੮੧॥

੧੮. ਐ ਬਾਦਸ਼ਾਹ! ਜੇ ਤੂੰ ਮੇਰੀ ਇਸ ਗੱਲ ਨੂੰ ਭੁਲਾ ਦਿੱਤਾ ਤਾਂ ਯਾਦ ਰੱਖ ਰੱਬ ਤੈਨੂੰ ਭੀ ਭੁਲਾ ਦੇਵੇਗਾ ॥੮੨॥

੧੯. ਜੇਕਰ ਤੁਸਾਂ ਇਹ ਕੰਮ ਕਰਨ ਲਈ ਲੱਕ ਬੰਨ ਲਿਆ ਤਾਂ ਰੱਬ ਤੁਹਾਡੇ ਲਈ ਫਲ ਦਾਤਾ ਹੋਵੇਗਾ ॥੮੩॥

੨੦. ਇਹ ਠੀਕ ਹੈ ਦੀਨ ਧਰਮ ਦੀ ਪਾਲਨਾ ਕਰਨੀ ਸ਼ੁਭ ਕਰਮ ਹੈ। ਪਰ ਰੱਬ ਦੀ ਪਛਾਣ ਕਰਨੀ ਜਾਨ ਤੋਂ ਵੀ ਵੱਡਾ ਕਰਮ ਹੈ ॥੮੪॥

੨੧. ਮੈਂ ਤੈਨੂੰ ਜਾਣਦਾ ਹਾਂ ਤੂੰ ਪ੍ਰਭੂ ਦੀ ਪਛਾਣ ਵਾਲਾ ਨਹੀਂ। ਕਿਉਂਕਿ ਤੇਰੇ ਪਾਸੋਂ ਬਹੁਤ ਕੰਮ ਦੁਖ ਦੇਹ ਹੋ ਚੁਕੇ ਹਨ ॥੮੫॥

੨੨. ਇਸੇ ਕਰਕੇ ਖੁਦਾ ਵੰਦ ਕ੍ਰੀਮ - ਕ੍ਰਿਪਾਲੂ; ਪ੍ਰਵਦਗਾਰ ਤੈਨੂੰ ਨਹੀਂ ਪਛਾਣਦਾ ਅਤੇ ਨਾਂ ਹੀ ਉਹ ਤੈਥੋਂ ਬਹੁਤਾ ਧਨ ਚਾਹੁੰਦਾ ਹੈ ॥੮੬॥

੨੩. ਜੇਕਰ ਤੂੰ ਕੁਰਾਨ ਦੀਆਂ ਸੈਂਕੜੇ ਕਸਮਾਂ ਵੀ ਖਾਵੇਂ ਸਾਨੂੰ ਤੇਰੀਆਂ ਕਸਮਾਂ ਉਤੇ ਛਿਨ ਭਰ ਭੀ ਭਰੋਸਾ ਨਹੀਂ॥੮੭॥

---

☚ ਨਹੀ ਹੈ। ਜੇ ਤੈਨੂੰ ਫਖਰ ਹੋਵੇ ਮੈ ਉਸ ਦੀ ਬੰਦਗੀ ਕਰਦਾ ਹਾਂ-ਉਹ ਕਿਸੇ ਦੀ ਖੁਸਾਮਦ ਦਾ ਮੁਤਾਜ ਨਹੀ। ਉਹ ਬਾਦਸਾਹਾਂ ਦਾ ਬਾਦਸ਼ਾਹ ਹੈ ਤੇ ਉਸ ਨੂੰ ਕਿਸੇ ਦਾ ਕੋਈ ਭੈ ਨਹੀਂ। ਭਾਵੇਂ ਤੂੰ ਸ਼ਹਿਨਸ਼ਾਹ ਹੈਂ ਪਰ ਤੈਨੂੰ ਹਜ਼ਾਰ ਡਰ ਹੈ ਤੂੰ ਇਕ ਤਾਂ ਟਿਕ ਕੇ ਆਰਾਮ ਵੀ ਨਹੀਂ ਕਰ-ਸਕਦਾ ਅਤੇ ਮੌਤ ਕੋਲੋਂ ਨਹੀ ਬਚ ਸਕਦਾ ਪਰ ਉਹ ਤਾਂ ਲੋਕ ਪ੍ਰਲੋਕ ਦਾ ਬਾਦਸ਼ਾਹ ਹੈ। ਜਿਸ ਦੀ ਪਾਤਸ਼ਾਹੀ ਅਟੱਲ ਤੇ ਅਮਰ ਹੈ। ਉਹ ਲੋਕ ਪ੍ਰਲੋਕ ਦਾ ਰਾਜਾ ਹੀ ਨਹੀਂ, ਸਗੋਂ ਕਰਤਾ ਹੈ। ਸਾਰੀਆਂ ਪ੍ਰਿਥਵੀਆਂ ਤੇ ਬ੍ਰਹਮੰਡਾਂ ਵਿਚ ਵਿਆਪਕ ਹੈ ਤੇ ਬਨਾਉਣ ਵਾਲਾ ਹੈ ਕੀ ਤੂੰ ਨਹੀ ਜਾਣਦਾ ਤੇਰਾ ਕਰਤਾ ਕੌਣ ਹੈ ? ਤੂੰ ਉਸ ਨੂੰ ਨਾਂ ਭੁਲਾ ਉਸਦੀ ਸਿਰਜੀ ਪ੍ਰਿਥਵੀ ਨੂੰ ਦੁੱਖ ਨਾ ਦੇਹ। ਓਹ ਕੀੜੀ ਤੋਂ ਲੈ ਕੇ ਹਾਥੀ ਤਕ ਸਭ ਨੂੰ ਜਾਣਦਾ ਹੈ ਅਤੇ ਕਮਜ਼ੋਰ ਤੇ ਅਨਾਥਾਂ ਦੀ ਸਹਾਇਤਾ ਕਰਦਾ ਹੈ ਪਰ ਭੁੱਲਿਆਂ ਨੂੰ ਮਾਰਕੇ ਭੁਲਾਉਣ ਵਾਲਾ ਹੈ। ਪਰ ਜੇ ਤੂੰ ਹਾਥੀ ਵਾਂਗ ਹੰਕਾਰੀ ਹੋ ਰਿਹਾ ਹੈਂ ਦੁਰਬਲ ਨੂੰ ਕੀੜੀ ਜਾਣਕੇ ਨਿਗਾਹ ਵਿਚ ਨਹੀ ਲਿਆਉਂਦਾ ਤਾਂ ਤੂੰ ਯਾਦ ਰਖ ਉਸ ਗਾਫਲ ਸਕੰਨ ਖੁਦਾਵੰਦ ਵਾਹਿਗੁਰੂ ਦੀ ਨਿਗਾਹ ਵਿਚ ਮਾਰਿਆ ਜਾਏਂਗਾ। ਸੋਚ ਲੈ ਉਸ ਅਕਾਲ ਪੁਰਖ ਦਾ ਨਾਮ ਦੀਨ ਦਯਾਲ ਹੈ ਉਹ ਦੀਨਾਂ ਦਾ ਰਖਯਕ ਹੈ ਜਿਸ ਨੂੰ ਕਿਸੇ ਦੀ ਕਿਸੇ ਦੀ ਵਡਿਆਈ ਦੀ ਲੋੜ ਨਹੀਂ, ਨਾਂ ਹੀ ਉਸਨੂੰ ਕਾਸੇ ਦੀ ਇੱਛਾ ਹੈ-ਤੈਨੂੰ ਵੀ ਚੰਗੇ ਗੁਣ ਧਾਰਨੇ ਚਾਹੀਦੇ ਹਨ ਕਿਸੇ ਦੀ ਝੂਠੀ ਖੁਸਾਮਦ ਸੁਣਕੇ ਨਾਂ ਫਸ ਕਿਸੇ ਲਾਲਚ ਵਿਚ ਨਾਂ ਆ, ਉਸ ਨੂੰ ਕਿਸੇ ਅੱਗੇ ਝੁਕਣ ਦੀ ਕੋਈ ਲੋੜ ਨਹੀ ਕਿਉਂਕਿ ਉਸ ਤੋਂ ਵੱਡਾ ਕੋਈ ਨਹੀ। ਫੇਰ ਉਸ ਨੇ ਕਿਸ ਅੱਗੇ ਝੁਕਣਾ ਹੈ ? ਜਦ ਕੇ ਉਸ ਜਿਹਾ ਭੀ ਕੋਈ ਨਹੀਂ। ਉਹ ਤਾ ਭੁਲਿਆ ਨੂੰ ਰਾਹ ਪਾਉਣ ਵਾਲਾ ਹੈ ਜੋ ਗਿਆਨ ਦਾ ਦਾਤਾ ਹੈ। ਤੈਂ ਜੋ ਸਾਡੇ ਜੋ ਕੁਰਾਨ ਦੀ ਸਹੁੰ ਸਾਡੇ ਨਾਲ ਖਾਧੀ ਹੈ, ਉਸਦੇ ਪੂਰਾ ਕਰਨ ਦਾ ਭਾਰ ਤੇਰੇ ਸਿਰ ਪਰ ਹੈ ਜੋ ਤੈਨੂੰ ਚਾਹੀਦਾ ਹੈ ਕਿ ਚੰਗੀ ਤਰਾਂ ਪੂਰਾ ਕਰੇਂ। ਤੇਰੇ ਸਰਦਾਰਾਂ ਨੇ ਤੇਰੀ ਸਹੁੰ ਨੂੰ ਤੋੜਿਆ ਹੈ ਇਸ ਲਈ ਆਪਣੇ ਕਹੇ ਬਚਨ ਨੂੰ ਯਾਦ ਕਰਕੇ ਦੋਸ਼ੀਆਂ ਨੂੰ ਦੰਡ ਦੇਣਾਂ ਰਾਜਿਆਂ ਦਾ ਧਰਮ ਹੈ ਮੂਰਖ ਨਾਂ ਬਣ ਅਕਲ ਤੋਂ ਕੰਮ ਲੈ ਜੋ ਕਿਹਾ ਹੈ ਉਸ ਨੂੰ ਪੂਰਾ ਕਰ ਅਤੇ ਆਪਣੇ ਸਰਦਾਰਾਂ ਅਤੇ ਮੁਲਵਾਣਿਆਂ ਤੋਂ ਨਾਂ ਡਰ ਜੇ ਕੋਈ ਹਾਨੀ ਕਰਨਗੇ ਤਾਂ ਰਾਜਸੀ ਸਮਰਥਾ ਤੋਂ ਕੰਮ ਲੈ। ਨਹੀਂ ਤਾਂ ਤੂੰ ਆਪਣਾ ਕੰਮ ਵਿਗਾੜ ਲਵੇਂਗਾ ਪਰਜਾ ਵਿਚ ਗਦਰ ਪੈ ਜਵੇਗਾ ਤੇ ਤੇਰੀ ਗੱਲ ਦਾ ਕੋਈ ਭਰੋਸਾ ਨਹੀ ਕਰੇਗਾ, ਤੇ ਖੁਦਾ ਦੀ ਦਰਗਾਹ ਵਿਚ ਜਾ ਕੇ ਕੀ ਉਤ੍ਰ ਦੇਵੇਂਗਾ ? ਕੀ ਹੋਇਆ ਜੇ ਸਾਡੇ ਚਾਰ ਮਾਸੂਮ ਬੱਚੇ ਕਤਲ ਕਰ ਦਿੱਤੇ ਤੇ ਖੁਸ਼ ਹੁੰਦਾ ਹੈਂ ਸਾਡਾ ਪੰਜਵਾਂ ਪੁੱਤ੍ਰ ਖਾਲਸਾ ਕੁੰਡਲ ਦਬ ਸਰਪ ਜਿੰਦਾ ਹੈ ਜੋ ਗਿਣ-ਗਿਣਕੇ ਬਦਲੇ ਤੇਰੀ ਨਸਲ ਤੋਂ ਲੈ ਕੇ ਛੱਡੇਗਾ। ਨਿਰਬਲ ਤੇ ਮਾਰਨ ਵਿਚ ਕੋਈ ਬਹਾਦਰੀ ਨਹੀ ਹੁੰਦੀ। ਚੰਗਿਆੜੇ ਬੁਝਾਉਣ ਨਾਲ ਅਗਨੀ ਸ਼ਾਂਤ ਨਹੀਂ ਹੁੰਦੀ ਜਦ ਤਕ ਲਾਟ ਪ੍ਰਚੰਡ ਕਾਇਮ ਹੈ ਅਤੇ ਉਹ ਸਮਾਂ ਦੂਰ ਨਹੀ ਜਦੋਂ ਜਾਲਮਾ ਨੂੰ ਇਸ ਲਾਟ ਵਿਚ ਸੜਕੇ ਸੁਆਹ ਹੋਣਾ ਪਏਗਾ। ਤੂੰ ਚਗਿਆੜੇ ਨਹੀਂ ਬੁਝਾਏ ਸਗੋਂ ਅੱਗ ਦੀ ਲਾਟ ਭੜਕਾਈ ਹੈ। ਐ ਔਰੰਗਜ਼ੇਬ ਤੇਰੇ ਹੀ ਦੀਨੀ ਭਾਈ ਕਵੀ ਫਰਦੋਜੀ ਨੇ ਕਿਤਨਾ ਚੰਗਾ ਲਿਖਿਆ ਹੈ ਸ਼ਾਹਨਾਮੇ ਵਿਚ ਕਿ ਜਲਦਬਾਜੀ ਕਰਨੀ ਇਨਸਾਨਾਂ ਦਾ ਕੰਮ ਨਹੀਂ ਸਗੋਂ ਸ਼ੈਤਾਨ ਦਾ ਕੰਮ ਹੁੰਦਾ ਹੈ ਜਿਸ ਦਾ ਬਦਲਾ ਤੈਨੂੰ ਚੁਕਤ ਕਰਨਾ ਹੀ ਪਏਗਾ। ਐ ਔਰੰਗਜ਼ੇਬ ਅਸੀਂ ਉਸ ਅਕਾਲ ਪੁਰਖ ਦੀ ਦਰਗਾਹ ਤੋਂ ਧਰਮ ਪਰਚਾਰ ਲਈ ਆਏ ਹਾਂ ਜਿਸ ਨੂੰ ਕਿ ਤੁਸੀਂ ਭੀ ਮੰਨਦੇ ਹੋ ਪਰ ਤੈਨੂੰ ਇਸ ਬਾਤ ਦਾ ਯਕੀਨ ਨਹੀਂ। ਕਿਆਮਤ ਦੇ ਦਿਨ ਖੁਦਾ ਆਪ ਗਵਾਹੀ ਦੇਵੇਗਾ ਇਸ ਲਈ ਤੈਨੂੰ ਚਾਹੀਦਾ ਹੈ ਕਿ ਤੂੰ ਇਸ ਬਾਤ ਪਰ ਵਿਸ਼ਵਾਸ਼ ਕਰੇਂ, ਐਸਾ ਨਾ ਹੋਵੇ ਕਿ ਕਿਆਮਤ ਦੇ ਦਿਨ ਤੈਨੂੰ ਪਛਤਾਣਾ ਪਵੇ। ਪਰ ਯਾਦ ਰੱਖ ਜੇ ਤੂੰ ਇਹ ਭੁੱਲ ਜਾਵੇ ਕਿ ਅਸੀਂ ਉਸ ਖੁਦਾ ਦੀ ਪਾਰ ਗਹੋ ਆਏ ਹਾਂ ਤਾਂ ਤੈਨੂੰ ਖੁਦਾ ਵੀ ਭੁਲਾ ਦੇਵੇਗਾ। ਜੇ ਅਸੀਂ ਉਸ ਵਾਹਿਗੁਰੂ ਦੇ ਭੇਜਿਆਂ ਦੀ ਕਦਰ ਨਹੀ ਕਰਦੇ ਤਾ ਉਹ ਵੀ ਉਹਨਾਂ ਦੀ ਕੋਈ ਕਦਰ ਨਹੀਂ ਕਰਦਾ। ਉਸ ਦੀ ਦ੍ਰਿਸ਼ਟੀ ਵਿਚੋਂ ਉਹ ਗਿਰ ਜਾਂਦਾ ਹੈ। ਜੇ ਤੂੰ ਇਸ ਧਰਮ ਪਰਚਾਰ ਵਿਚ ਵਿਰੋਧ ਨਾਂ ਕਰੇ ਤਾ ਵਾਹਿਗੁਰੂ ਤੈਨੂੰ ਇਸਦਾ ਸ਼ੁਭ ਫਲ ਦੇਵੇਗਾ, ਕਿਉਂਕਿ ਸਾਨੂੰ ਉਸਨੇ ਧਰਮ ਦੇ ਚਲਾਉਣ ਲਈ ਸੰਸਾਰ ਵਿਚ ਭੇਜਿਆ ਹੈ। ਕਿਉਂਕਿ ਇਹ ਧਰਮ ਉਸਦੇ ਹੁਕਮ ਨਾਲ ਵਜੂਦ ਵਿਚ ਆਇਆ ਹੈ ਅਤੇ ਸਾਰੇ ਧਰਮਾ ਤੋਂ ਸ਼ੁਧ, ਨਿਰਮਲ, ਪਾਖੰਡ ਰਹਿਤ ਸੇਵਾ ਭਰਪੂਰ ਹੈ, ਜਿਸ ਵਿਚ ਉਸਨੂੰ ਯਾਦ ਕਰਨਾ, ਸਿਮ੍ਰਨ ਕਰਨਾ ਨੇਕੀ ☛

[1]ਹਜ਼ੂਰੇ ਨਿਯਾਇਮ ਨ ਈਂ ਰਹਿ ਸ਼ਵਮ ॥ ਅਗਰ ਸ਼ਹ ਬਖ਼ਾਹਦ ਮਨ ਆਂ ਜ਼ਾ ਰਵਮ ॥੮੮॥ [2]ਖ਼ੁਸ਼ਸ਼ ਸ਼ਾਹ ਸ਼ਾਹਾਨ ਅਉਰੰਗਜ਼ੇਬ ॥ ਕਿ ਚਾਲਾਕ ਦਸਤੁ ਅਸਤੁ ਚਾਬਕ ਰਕੇਬ ॥੮੯॥ [3]ਚਿ ਹੁਸਨਲ ਜਮਾਲ ਅਸਤੁ ਰਉਸ਼ਨ ਜ਼ਮੀਰ ॥ ਖ਼ੁਦਾਵੰਦ ਮੁਲਕ ਅਸਤੁ ਸਾਹਿਬ ਅਮੀਰ ॥੯੦॥ [4]ਬ ਤਰਤੀਬ ਦਾਨਸ਼ ਬ ਤਦਬੀਰ ਤੇਗ ॥ ਖ਼ੁਦਾਵੰਦ ਦੇਗੋ ਖ਼ੁਦਾਵੰਦ ਤੇਗ ॥੯੧॥ [5]ਕਿ ਰਉਸ਼ਨ ਜ਼ਮੀਰ ਅਸਤੁ ਹੁਨਸਲ ਜਮਾਲ ॥ ਖ਼ੁਦਾਵੰਦ ਬਖ਼ਸ਼ਿੰਦ ਹੇ ਮੁਲਕ ਮਾਲ ॥੯੨॥ [6]ਕਿ ਬਖ਼ਸ਼ਿਸ਼ ਕਬੀਰ ਅਸਤੁ ਦਰ ਜੰਗ ਕੋਹ ॥ ਮਲਾਯਕ ਸਿਫ਼ਤ ਚੂੰ ਸੁਰਯਾ ਸ਼ਕੋਹ ॥੯੩॥ [7]ਸ਼ਹਿਨਸ਼ਾਹਿ ਅਉਰੰਗਜ਼ੇਬ ਆਲਮੀਨ ॥ ਕਿ ਦਾਰਾਇ ਦਉਰ ਅਸਤੁ ਦੂਰ ਅਸਤੁ ਦੀਨ ॥੯੪॥ [8]ਮਨਮ ਕੁਸ਼ਤਨਮ ਕੋਹੀਯਾਂ ਬੁਤ ਪਰਸਤ ॥ ਕਿ ਓ ਬੁਤ ਪਰਸਤੰਦੁ ਮਨ ਬੁਤ ਸ਼ਿਕਸਤ ॥੯੫॥ [9]ਬੁਬੀਂ ਗਰਦਸ਼ੇ ਬੇਵਫ਼ਾਈ ਜ਼ਮਾਂ ॥ ਪਸੇ ਪੁਸ਼ਤ ਅਫਤਦ ਰਸਾਨਦ ਜ਼ਿਯਾਂ ॥੯੬॥ [10]ਬੁਬੀਂ ਕੁਦਰਤੀ ਨੇਕ ਯਜ਼ਦਾਨ ਪਾਕ ॥ ਕਿ ਅਜ਼ ਯਕ ਬ ਦਹ ਲਖ ਰਸਾਨਦ ਹਿਲਾਕ ॥੯੭॥ [11]ਕਿ ਦੁਸ਼ਮਨ ਕੁਨਦ ਮਿਹਰਬਾਨ ਅਸਤੁ ਦੋਸਤ ॥ ਕਿ ਬਖ਼ਸ਼ਿੰਦਗੀ ਕਾਰ ਬਖ਼ਸ਼ਿੰਦਹ ਓਸਤ ॥੯੮॥ [12]ਰਿਹਾਈ ਦਿਹੋ ਰਹਿਨੁਮਾਈ ਦਿਹਦ ॥ ਜ਼ੁਬਾਂ ਰਾ ਬ ਸਿਫਤੁ ਆਸ਼ਨਾਈ ਦਿਹਦ ॥੯੯॥ [13]ਖਸਮ ਰਾ ਚੁ ਕੋਰੋ ਕੁਨਦ ਵਕਤ ਕਾਰ ॥ ਯਤੀਮਾਂ ਬਰੂੰ ਬੁਰਦ ਬੇਜ਼ਖਮ ਖ਼ਾਰ ॥੧੦੦॥ [14]ਹਰਾਂਕਸ ਕਜ਼ੋ ਰਾਸਤਬਾਜ਼ੀ ਕੁਨਦ ॥ ਰਹੀਮੇ ਬਰੋ ਰਹਮ ਸਾਜ਼ੀ ਕੁਨਦ ॥੧੦੧॥ [15]ਕਸੇ ਖ਼ਿਜਮਤ ਆਯਦ ਬਸੇ ਦਿਲ ਵਜ਼ਾਂ ॥ ਖ਼ੁਦਾਵੰਦ ਬਖ਼ਸ਼ੀਦ ਬਰ ਵੈ ਅਮਾਂ ॥੧੦੨॥ [16]ਚਿ ਦੁਸ਼ਮਨ ਕਜ਼ਾਂ ਹੀਲਹ ਸਾਜ਼ੀ ਕੁਨਦ ॥ ਅਗਰ ਰਹਿਨੁਮਾ ਬਰ ਵੈ ਰਾਜ਼ੀ ਸ਼ਵਦ ॥੧੦੩॥ [17]ਅਗਰ ਬਰ ਯਕ ਆਇਦ ਦਹੋ ਦਹ ਹਜ਼ਾਰ ॥ ਨਿਗਹਬਾਨ ਓ ਰਾ ਸ਼ਵਦ ਕਿਰਦਗਾਰ ॥੧੦੪॥ [18]ਤੁਰਾ ਗਰ ਨਜ਼ਰ ਹਸਤ ਲਸ਼ਕਰ ਵ ਜ਼ਰ ॥ ਕਿ ਮਾਰਾ ਨਿਗਹ ਅਸਤੁ ਯਜ਼ਦਾਂ ਸ਼ੁਕਰ ॥੧੦੫॥ [19]ਕਿ ਓਰਾ ਗਰੂਰ ਅਸਤ ਬਰ ਮੁਲਕੁ ਮਾਲ ॥ ਵ ਮਾਰਾ ਪਨਾਹ ਅਸਤ ਯਜ਼ਦਾਂ ਅਕਾਲ ॥੧੦੬॥ [20]ਤੁ ਗ਼ਾਫ਼ਲ ਮ ਸ਼ਉ ਈਂ ਸਿਪੰਜੀ ਸਰਾਇ ॥ ਕਿ ਆਲਮ ਬ ਗ਼ੁਜ਼ਰਦ ਸਰੇ ਜਾ ਬਜਾਇ ॥੧੦੭॥ [21]ਬੁਬੀਂ ਗਰਦਸ਼ੇ ਬੇਵਫ਼ਾਈ ਜ਼ਮਾਂ ॥ ਕਿ ਬੁਗ਼ੁਜ਼ਸ਼ਤ ਬਰ ਹਰ ਮਕੀਨੋ ਮਕਾਂ ॥੧੦੮॥ [22]ਤੁ ਗਰ ਜ਼ਬਰ ਆਗ਼ਜ਼ ਖ਼ਰਾਸ਼ੀ ਮਕੁਨ ॥ ਕ਼ਸਮ ਰਾ ਬ ਤੇਸ਼ਹ ਤਰਾਸ਼ੀ ਮਕੁਨ ॥੧੦੯॥ ਹਕ਼ੇ ਯਾਰ

ਤੇ ਪਿਆਰ ਭਾਵਨਾ ਭਰਪੂਰ ਹੋਣ ਕਰਕੇ ਜਿਸ ਵਿਚ ਜਾਨ ਵਾਰ ਕੇ ਸਿਰਜਕ ਯਾਦ ਰੱਖਣ ਵਾਲੀ ਉਤਸੁਕਤਾ ਭਰਪੂਰ ਹੋਣ ਕਰਕੇ ਬੁਰਾ ਕੰਮ ਨਹੀ ਹੋ ਸਕਦਾ ਇਸ ਲਈ ਇਹ ਧਰਮ ਵਾਹਿਗੁਰੂ ਨੂੰ ਅਤਿ ਪਿਆਰਾ ਹੈ। ਜੇ ਕਿਤੇ ਤੂੰ ਭੀ ਉਸਨੂੰ ਪਛਾਨਣ ਵਾਲਾ ਹੁੰਦਾ ਤਾਂ ਧਰਮ ਦੇ ਕੰਮ ਵਿਚ ਸਹਾਇਤਾ ਕਰਦਾ। ਤੂੰ ਉਲਟਾ ਮੂਰਤੀ ਪੂਜਕ ਪਹਾੜੀ ਰਾਜਿਆਂ ਦੇ ਕਹੇ ਦੁਖ ਦੇਹ ਕੰਮ ਕੀਤੇ ਹਨ ਸਾਡਾ ਇਹ ਧਾਰਮਕ ਕੰਮ ਸੀ, ਉਹ ਮੂਰਤੀ ਦੇ ਪੂਜਕ ਸਨ ਤੇ ਮੈਂ ਮੂਰਤੀਆਂ ਤੋੜਨ ਵਾਲਾ ਹਾਂ- ਜਿਸ ਤੋਂ ਸਿੱਧ ਹੋ ਗਿਆ ਕਿ ਤੂੰ ਖੁਦਾ ਸ਼ਨਾਸ ਨਹੀਂ। ਜਦ ਤੂੰ ਐਨ ਪ੍ਰਗਟ ਹੋ ਗਿਆ ਕਿ ਤੂੰ ਵਾਹਿਗੁਰੂ ਦੀ ਰਜਾ ਤੋਂ ਵਿਪ੍ਰੀਤ ਕੰਮ ਕੀਤੇ ਹਨ। ਜੇ ਨੇਕ ਪੁਰਸ਼ਾਂ ਦੇ ਕੰਮ ਨਹੀਂ ਤਾ ਸਮਝੇ ਮੈਂ ਬਾਦਸ਼ਾਹ ਹਾਂ ਤਾਂ ਉਸ ਦਾਤਾਰ ਨੂੰ ਤੇਰੇ ਧਨ ਦੀ ਕੋਈ ਲੋੜ ਨਹੀ। ਉਹ ਤਾਂ ਨੇਕੀ ਤੇ ਸਚਾਈ ਦਾ ਮਿਤ੍ਰ ਹੈ ਕਿਸੇ ਉਚਾਈ ਦਾ ਨਹੀ। ਹੁਣ ਜੇ ਤੂੰ ਮੈਨੂੰ ਸੈਂਕੜੇ ਸੌਂਹਾਂ ਚੁਕ ਕੇ ਵਿਸ਼ਵਾਸ਼ ਦਲਾਵੇ ਤਾਂ ਮੇਰਾ ਤੇਰੇ ਉਤੇ ਜਰਾ ਜਿਨਾ ਵੀ ਵਿਸ਼ਵਾਸ਼ ਨਹੀਂ ਹੈ। ਜਿਸ ਲਈ ਤੇਰੇ ਸੱਦੇ ਤੇ ਤੇਰੇ ਪਾਸ ਨਹੀ ਆਵਾਂਗਾ ਨਾ ਇਸ ਰਾਹ ਪਵਾਂਗਾ ਜਿਧਰ ਅਕਾਲ ਪੁਰਖ ਲੈ ਜਾਵੇਗਾ ਉਧਰ ਚਲਾ ਜਾਵਾਂਗਾ। ਜੇ ਤੂੰ ਸਮਝੇ ਮੈ ਬੜਾ ਭਾਗਾਂ ਵਾਲਾ ਹਾਂ ਕਿਉ ਤੂੰ ਹਥ ਫੇਰੀ ਦਾ ਚਾਲਕ ਘੋੜੇ ਦੀ ਸਵਾਰੀ ਦਾ ਫੁਰਤੀਲਾ ਹੈਂ ਤੇ ਸ਼ਸ਼ਤ੍ਰ ਵੀ ਚਲਾਉਣ ਜਾਣਦਾ ਹੈਂ ਤੇ ਰੂਪਵਾਨ ਵੀ ਹੈਂ ਤੇਜਵਾਨ ਵੀ ਹੈਂ ਤੇ ਰਾਜਿਆਂ ਦਾ ਰਾਜਾ ਹੈਂ ਬੜਾ ਹੁਕਮਰਾਨ ਹੈਂ ਅਕਲ ਵਾਲਾ ਭੀ ਹੈਂ ਤਲਵਾਰ ਵਾਹੀ ਹੈਂ ਲੰਗਰ ਵੀ ਚਲਦੇ ਹਨ ਸਾਰੀਆਂ ਫੌਜਾਂ ਤੇਰੇ ਹੁਕਮ ਵਿਚ ਹਨ ਕੋਈ ਤੇਰੇ ਹੁਕਮ ਤੋਂ ਬਾਹਰ ਨਹੀ, ਮਨ ਭੀ ਪ੍ਰਕਾਸ਼ਵਾਨ ਹੈ ਰੂਪ ਵੀ ਸੁੰਦਰ ਹੈ ਦੇਸ, ਧਨ ਪਦਾਰਥ ਜੋ ਚਾਹੇ ਕਰ ਸਕਦਾ ਹੈਂ ਜੋ ਚਾਹੇ ਕਿਸੇ ਨੂੰ ਦੇ ਸਕਦਾ ਹੈਂ, ਸਭ ਕੁਝ ਤੇਰੀ ਆਗਿਆ ਵਿਚ ਵਰਤ ਰਿਹਾ ਹੈ ਬਖਸ਼ਿਸ ਬਹੁਤ ਕਰ ਸਕਦਾ ਹੈਂ ਯੁੱਧ ਵਿਚ ਪਹਾੜ ਦੀ ਨਿਆਂਈ ਹੈਂ ਤੇ ਗੁਣ ਦੇਵਤਿਆਂ ਜਾਂ ਪਹਾੜ ਵਾਂਗ ਉਚੇ ਹਨ ਪ੍ਰਤਾਪੀ ਵੀ ਬੜਾ ਹੈਂ। ਭਾਵ ਹੋਰ ਤੇਰੇ ਵਿਚ ਕਿਤਨੇ ਵੀ ਗੁਣ ਹੋਣ, ਬੇਸ਼ਕ ਤੂੰ ਸਮੇਂ ਦਾ ਬਾਦਸ਼ਾਹ ਹੈਂ ਪਰ ਧਰਮ ਤੋਂ ਦੂਰ ਹੋਣ ਕਰਕੇ ਉਪਰਲੇ ਗੁਣ ਕਿਸੇ ਗਿਣਤੀ ਵਿਚ ਨਹੀਂ ਬਲਕੇ ਬਾਦਸ਼ਾਹ ਕਹਾਣ ਦਾ ਹਕਦਾਰ ਨਹੀ। ਇਹਨਾਂ ਰਾਜਿਆਂ ਤੇਰੇ ਪਾਸ ਮੈਥੋਂ ਵਿਰੁੱਧ ਬਾਰ-ਬਾਰ ਸ਼ਿਕਾਇਤ ਕਰਨ। ਮੇਰੇ ਨਾਲ ਤਕਰਾਰ ਕਰਨਾ ਹੈ ਉਹ ਮੂਰਤੀ ਪੂਜ ਹਨ ਮੈ ਮੋਰਤੀ ਤੋੜ ਹਾਂ, ਤੇਰਾ ਫਰਜ ਸੀ ਮੂਰਤੀ ਪੂਜਕਾਂ ਦੀ ਸਹਾਇਤਾ ਨਾ ਕਰਦਾ ਜਦ ਕਿ ਖੁਦਾਵੰਦ ਮੂਰਤੀ ਪੂਜਕਾਂ ਦਾ ਹਾਮੀ ਨਹੀ ਤੇ ਉਸ ਤੋਂ ਉਲਟ ਕੰਮ ਕੀਤੇ ਹਨ। ਸਮੇ ਦੇ ਚਕ੍ਰ

੧. ਅਸੀਂ ਤੇਰੇ ਪਾਸ ਨਹੀਂ ਆਉਂਦੇ ਤੇ ਨਾ ਇਸ ਰਸਤੇ ਪਵਾਂਗੇ। ਹਾਂ ਜੇ ਤੇਰਾ ਪੁਤ੍ਰ ਟਿੱਕਾ ਸ਼ਹਿਜ਼ਾਦਾ (ਮੁਹੰਮਦ-ਮੁਅੱਜ਼ਮ ਸ਼ਾਹ) ਸੱਦੇਗਾ ਲਹੌਰ ਜਾਂ ਕਾਬਲ ਜਿਥੇ ਵੀ ਹੋਵੇ ਚਲੇ ਜਾਵਾਂਗੇ ॥੮੮॥

੨. ਹੇ ਔਰੰਗਜ਼ੇਬ ਇਹ ਠੀਕ ਹੈ ਕਿ ਤੂੰ ਬੜਾ ਖ਼ੁਸ਼ ਨਸੀਬ ਹੈਂ ਅਰ ਬਾਦਸ਼ਾਹਾਂ ਦਾ ਬਾਦਸ਼ਾਹ ਹੈਂ, ਹੱਥਾਂ ਦਾ ਵੀ ਬੜਾ ਫੁਰਤੀਲਾ ਹੈਂ ਤੇ ਚੰਗਾ ਘੋੜ ਸਵਾਰ ਭੀ ਹੈਂ ॥੮੯॥

੩. ਓ ਔਰੰਗਜ਼ੇਬ ਤੂੰ ਆਪਣੇ ਰੁਤਬੇ ਹੁਸਨ ਤੇ ਬੜਪ ਦਾ ਮਾਣ ਹੰਕਾਰ ਨਾ ਕਰ । ਓਸ ਵੱਲ ਤੱਕ ਜਿਸ ਦੇ ਹੁਸਨ ਦੀ ਆਲਮ ਵਿਚ ਸੋਭਾ ਹੋ ਰਹੀ ਹੈ ਅਤੇ ਜਮੀਰ ਮਨਸ਼ਾ ਜਿਸਦੀ ਸਾਰੇ ਜਹਾਨਾਂ ਵਿਚ ਰੋਸ਼ਨ ਹੈ, ਸਾਰੇ ਜਗਤਾਂ ਦਾ ਖ਼ੁਦਾ ਹੈ ਅੰਮ੍ਰਿਤ ਦਾ ਸੁਾਮੀ ਹੈ-ਉਹ ਕੀ ਨਹੀਂ ਕਰ ਸਕਦਾ ॥੯੦॥

੪. ਬੁੱਧੀ ਮੰਡਲ ਦੀਆਂ ਜੁਗਤੀਆਂ ਹੁਕਮ ਦੀ ਤਲਵਾਰ ਦਾ ਪੂਰਨ ਮਾਲਿਕ ਹੈ । ਦੇਗ ਤੇਗ ਦਾ ਧਨੀ ਭਾਵ ਸਾਰੇ ਖਜ਼ਾਨਿਆਂ ਦਾ ਮਾਲਿਕ ਹੈ ਉਸਨੂੰ ਚੇਤੇ ਕਰ ॥੯੧॥

੫. ਜੋ ਦੇਗਾਂ ਵਰਤਾਣ ਵਾਲਾ ਸਾਂਈਂ ਹੈ-ਸਦਾ ਤੇਗਾਂ ਦਾ ਮਾਲਿਕ ਹੈ ਚਾਨਣੇ ਦਿਲ ਵਾਲਾ ਤੇ ਛੈਲ ਛਬੀਲਾ ਹੈ। ਮੁਲਕ ਤੇ ਮਾਲ ਧਨ-ਦੌਲਤ ਬਖਸ਼ਣ ਵਾਲਾ ਸਭ ਦਾ ਮਾਲਿਕ ਹੈ ॥੯੨॥

੬. ਜਿਸਦੀ ਦਾਤ ਬਹੁਤ ਵੱਡੀ ਤੋਂ ਵੱਡੀ ਹੈ, ਜੁੱਧ ਸਮੇਂ ਕੋਹ ਕਾਫ ਦੇ ਵੱਡੇ ਪਹਾੜ ਵਾਂਗ ਅਚੱਲ ਹੈ । ਦੇਵਤਿਆਂ ਵਾਲੇ ਗੁਣ ਹਨ, ਸਤਾ ਸੂਰਜ ਵਾਂਗ ਉਜਾਗਰ ਹੈ ਪ੍ਰਕਾਸ਼ ਮਣ ਹੈ ॥੯੩॥

੭. ਤੂੰ ਬੇਸ਼ਕ ਦੁਨੀਆਂ ਦਾ ਬਾਦਸ਼ਾਹ ਹੈਂ (ਦੂਨੀ ਪਤ ਹੈਂ) ਅਤੇ ਰਾਜ ਸਿੰਘਾਸਣ ਤੇ ਸੁਸ਼ੋਭਿਤ ਹੈਂ ਤੈਨੂੰ ਔਰੰਗਜ਼ੇਬ ਕਿਹਾ ਜਾਂਦਾ ਹੈ ਬੇਸ਼ਕ ਇਸ ਸਮੇਂ ਦਾ ਬਾਦਸ਼ਾਹ ਹੈਂ। ਪਰ ਦੀਨ ਧਰਮ ਇਨਸਾਫ ਤੋਂ ਬਹੁਤ ਦੂਰ ਹੈਂ ॥੯੪॥

੮. ਅਸੀਂ ਸ਼ਰਾਰਤੀ ਮੂਰਖ ਪਹਾੜੀਆਂ ਨੂੰ ਫੰਡ ਜਰੂਰ ਚਾੜੀ ਹੈ ਕਿਉਂਕਿ ਉਹ ਬੁਤ ਪੂਜਕ ਹਨ । ਇਸ ਲਈ ਉਹ ਸਾਡੇ ਵਿਰੁੱਧ ਸ਼ਿਕਾਇਤਾਂ ਕਰਦੇ ਹਨ ਤੇਰੇ ਪਾਸ ਕਿਉਂਕਿ ਮੈਂ ਉਨ੍ਹਾਂ ਤੋਂ ਉਲਟ ਬੁੱਤ ਤੋੜਨ ਵਾਲਾ ਹਾਂ ॥੯੫॥

੯. ਤੂੰ ਇਸ ਦਗੇਬਾਜ਼ ਕਾਲ ਚਕ੍ਰ ਦਾ ਧਿਆਨ ਕਰ ਇਹ ਜਿਸਦੇ ਪਿੱਛੇ ਪੈਂਦਾ ਹੈ ਉਸਦਾ ਨੁਕਸਾਨ ਕਰਦਾ ਹੈ ॥੯੬॥

੧੦. ਐ ਔਰੰਗਜ਼ੇਬ ਉਸ ਪ੍ਰਵਦਗਾਰ ਵੱਲ ਵੇਖ ਜਿਸਦੀ ਸ਼ਕਤੀ ਇਕ ਕੋਲੋਂ ਦਸ ਲੱਖ ਨੂੰ ਮਰਵਾਉਂਦਾ ਹੈ । ਭਾਵ -ਉਹ ਪਵਿੱਤਰ ਪਾਵਨ ਪ੍ਰਭੂ ਸ਼ਕਤੀ ਵੱਲ ਧਿਆਨ ਕਰ ॥੯੭॥

੧੧. ਜਿਸਦਾ ਪ੍ਰਮੇਸਰ - ਮੇਹਰਬਾਨ ਮਿੱਤਰ ਹੋਵੇ ਉਸਦਾ ਦੁਸ਼ਮਨ ਉਸਦਾ ਕੀ ਵਿਗਾੜ ਸਕਦਾ ਹੈ ? ॥੯੮॥

੧੨. ਵੈਰੀਆਂ ਦੇ ਘੇਰੇ ਤੋਂ ਛੁਟਕਾਰਾ ਦਿੰਦਾ ਹੈ ਰਾਤ ਦੇ ਸਮੇਂ ਆਗੂ ਬਣਕੇ ਰਾਹ ਵਿਖਾਉਂਦਾ ਹੈ ਅਤੇ ਗੁਰੂ ਬਣਕੇ ਰੋਸ਼ਨੀ ਨੂੰ ਸਿਫਤਾਂ ਤੇ ਸ਼ੁਕ੍ਰ ਕਰਨ ਦੀ ਜਾਂਚ ਸਿਖਾਉਂਦਾ ਹੈ ॥੯੯॥

੧੩. ਸਮੇਂ ਪਰ ਵੈਰੀ ਨੂੰ ਅੰਨਾਂ ਕਰ ਦਿੰਦਾ ਹੈ ਅਤੇ ਸਾਡੇ ਜਿਹੇ ਬੇ ਸਹਾਰੇ ਸਾਮਾਨ ਅਨਾਥਾਂ ਨੂੰ ਕੰਡੇ ਦੀ ਚੋਬ ਜਿਨ੍ਹਾਂ ਵੀ ਦੁਖ ਨਹੀਂ ਹੋਣ ਦਿੰਦਾ ॥੧੦੦॥

੧੪. ਜੇ ਕੋਈ ਉਸ ਪ੍ਰਮਾਤਮ ਦੇਵ ਅਗੇ ਸੱਚਾ-ਸੁੱਚਾ ਵਿਹਾਰ ਕਰਦਾ ਹੈ ਤਾਂ ਉਹ ਪ੍ਰਭੂ ਦਿਆਲ ਹੋ ਕੇ ਉਸ ਤੇ ਤਰਸ ਕਰਦਾ ਹੈ ॥੧੦੧॥

੧੫. ਜੇ ਕੋਈ ਉਸਦੀ ਸੇਵਾ ਪੂਜਾ ਵਿਚ ਤਨੋਂ, ਮਨੋਂ ਲੱਗ ਜਾਂਦਾ ਹੈ ਉਸ ਤੇ ਮਾਲਿਕ ਓਟ ਆਸਰਾ ਬਖਸ਼ਦਾ ਹੈ ॥੧੦੨॥

੧੬. ਉਸ ਨਾਲ ਵੈਰੀ ਕੀ ਛਲ ਕਪਟ ਕਰ ਸਕਦਾ ਹੈ, ਜੇਕਰ ਉਸਦਾ ਪ੍ਰਭੂ ਸਤਿਗੁਰੂ ਜਿਸ ਤੇ ਮਿਹਰਬਾਨ ਹੋਵੇ ॥੧੦੩॥

੧੭. ਐ ਔਰੰਗਜ਼ੇਬ ਜੇ ਇਕ ਦੇ ਉਤੇ ਇਕ ਲੱਖ ਦੁਸ਼ਮਨ ਚੜ੍ਹਕੇ ਆ ਜਾਵੇ ਤਾਂ ਉਸਦਾ ਰਾਖਾ ਆਪ ਕਰਤਾਰ ਹੁੰਦਾ ਹੈ ॥੧੦੪॥

੧੮. ਜੇਕਰ ਤੇਰੀ ਨਿਗਾਹ ਆਪਣੀ ਹਸਤੀ, ਲਸ਼ਕਰ ਤੇ ਧਨ ਦੌਲਤ ਦੇ ਉਤੇ ਹੈ । ਤਾਂ ਸਾਡੀ ਨਿਗਾਹ ਪ੍ਰਮਾਤਮਾ ਦੇ ਸ਼ੁਕ੍ਰ (ਕਰਤਿਗਤਾ) ਉਪਰ ਹੈ ॥੧੦੫॥

੧੯. ਸਤਿਗੁਰੂ ਜਾਣਦਾ ਹੈ ਕਿ "ਬਾਦਸ਼ਾਹ" ਨੂੰ ਘਮੰਡ ਹੈ ਆਪਣੇ ਮੁਲਕ ਅਤੇ ਦੌਲਤ ਉਪਰ ਪਰ ਸਾਨੂੰ ਆਸਰਾ ਇਕ ਕਰਤਾਰ = ਅਕਾਲ ਪੁਰਖ ਤੇ ਹੈ ॥੧੦੬॥

੨੦. ਐ ਔਰੰਗਜ਼ੇਬ ਤੂੰ ਗਾਫਲ ਨ ਹੋ ਇਕ ਅਠਕੁ ਦਿਨਾਂ ਦੀ ਸੰਸਾਰ ਯਾਤਰਾ ਤੇ (ਦੁਨੀਆਂ ਵਿਚ) ਕਿਉਂ ਕੇ ਹਰ ਪਾਸੇ ਤੇ ਲੋਕੀ ਵਾਰੀ ਦਰ ਵਾਰੀ ਲੰਘਦੇ ਤੁਰੇ ਜਾ ਰਹੇ ਹਨ ॥੧੦੭॥

੨੧. ਵੇਖ ਇਸ ਦਗੇਬਾਜ਼ ਜਮਾਨੇ ਦਾ ਚੱਕਰ ਕਿਵੇਂ ਹਰ ਘਰ ਤੇ ਹਰ ਘਰ ਵਾਸੀ ਤੇ ਕਿਵੇਂ ਗੁਜਰਦਾ ਜਾ ਰਿਹਾ ਹੈ ॥੧੦੮॥

੨੨. ਐ ਔਰੰਗਜ਼ੇਬ ਸ਼ੇਸ਼ ਜੇਤੂ ਤਗੜਾ ਹੈ ਤਾਂ ਝੂਠੀਆਂ ਸੌਹਾਂ ਖਾ ਕੇ ਲੋਕਾਂ ਦੀ ਤੇਸੇ ਨਾਲ ਛਿੱਲ ਨਾ ਲਾਹ ॥੧੦੯॥

---

☛ ਵੱਲ ਧਿਆਨ ਕਰ ਜੋ ਕਿਸੇ ਦਾ ਮਿਤ੍ਰ ਨਹੀ ਜਿਸ ਪਿਛੇ ਪੈ ਜਾਇ ਉਸਦਾ ਨੇਸਤੋ ਨਾਬੂਦ ਕਰ ਦਿੰਦਾ ਹੈ । ਉਸ ਪਾਵਨ ਪਵਿਤ੍ਰ ਸ਼ਕਤੀ ਵੱਲ ਤੱਕ ਜੋ ਜੋ ਇਕ ਨੂੰ ਲੱਖਾਂ ਨਾਲ ਟਕਰਾਉਣ ਦਾ ਬਲ ਦੇ ਦੇਂਦੀ ਹੈ । ਜਿਸਦਾ ਉਹ ਮਿਤ੍ਰ ਹੋਵੇ ਉਥੇ ਵੈਰੀ ਦੀ ਕੀ ਹਸਤੀ ਹੈ ? ਉਸ ਕਿਰਪਾਲੀ ਦਾ ਤਾਂ ਕੰਮ ਹੀ ਕ੍ਰਿਪਾ ਕਰਨਾ ਹੈ । ਤੱਕ ਉਸ ਦੀ ਸ਼ਕਤੀ ਵੱਲ ਜੋ ਲੱਖਾਂ ਘੇਰੇ ਵਿਚੋਂ ਬਾਹਰ ਕੱਢ ਸਕਦਾ ਹੈ ਬਲਕਿ ਆਪਣੀ ਰਹਿਮਤ ਨਾਲ ਰਾਹ ਦਿਖਾਉਂਦਾ ਹੈ । ਉਸਦੀ ਸ਼ਕਤੀ ਨੇ ਮੈਨੂੰ ਬਾਹਰ ਨਿਕਲਨ ਵੇਲੇ ਤੇਰੀਆਂ ਫੌਜਾਂ ਨੂੰ ਅੰਨਿਆਂ ਹੀ ਕਰ ਦਿੱਤਾ । ਜੋ ਨਾ ਮੈਨੂੰ ਵੇਖ ਸਕੇ ਨਾ ਪਕੜ ਸਕੇ । ਜਿਹੜਾ ਪੁਰਸ਼ ਸਚਿਆਈ ਤੇ ਚਲਦਾ ਹੈ ਵਾਹਿਗੁਰੂ ਉਸ ਤੇ ਕ੍ਰਿਪਾ ਕਰਕੇ ਉਸ ਦਾ ਮਦਦਗਾਰ ਹੁੰਦਾ ਹੈ । ਜੇ ਕੋਈ ਤਨੋ-ਮਨੋ ਉਸਦਾ ਹੋ ਜਾਂਦਾ ਹੈ ਤਾਂ ਵਾਹਿਗੁਰੂ ਉਸ ਦੀ ਆਪ ਸਹਾਇਤਾ ਤੇ ਰਖਆ ਕਰਦਾ ਹੈ ਜਿਵੇਂ ਅਕਾਲ ਪੁਰਖ ਨੇ ਤੇਰੇ ਲਸ਼ਕਰ ਕੋਲੋਂ ਸਾਡੀ ਰਖਿਆ ਕੀਤੀ ਹੈ । ਜਿਸ ਪਰ ਉਸ ਦੀ ਮੇਹਰ ਹੋਵੇ ਉਸ ਨੂੰ ਧੋਖੇਬਾਜ ਕੀ ਕਰ ਸਕਦੇ ਹਨ ਝੂਠੇ ਦਗੇ ਬਾਜ । ਸੱਚੇ ਆਦਮੀ ਦਾ ਅਕਾਲ ਪੁਰਖ ਆਪ ਰਾਖਾ ਹੁੰਦਾ ਹੈ ਭਾਵੇ ਇਕੱਲੇ ਤੇ ਲੱਖਾਂ ਦੀ ਫੌਜ ਚੜ੍ਹਕੇ ਆ ਜਾਵੇ । ਜੇ ਤੇਰੀ ਨਿਗਾਹ ਆਪਣੇ ਧਨ ਤੇ ਲਸ਼ਕਰ ਤੇ ਹੈ ਤਾਂ ਸਾਡੀ ਦ੍ਰਿਸ਼ਟੀ ਉਸ ਅਕਾਲ ਪੁਰਖ ਉਪਰ ਹੈ-ਜਿਸ ਦੇ ਅਗੇ ਤੇਰੇ ਜਿਹੇ ਅਨੇਕਾਂ ਹੀ ਬਾਦਸ਼ਾਹ ਖੜੇ ਹਨ ਜੋ ਕੀੜੀ ਤੋ ਹਾਥੀ ਨੂੰ ਮਰਵਾ ਸਕਦਾ ਹੈ । ਜੇ ਤੈਨੂੰ ਆਪਣੇ ਮੁਲਕ ਤੇ ਧਨ ਤੇ ਹੰਕਾਰ ਹੈ ਤਾਂ ਸਾਡਾ ਆਸਰਾ ਉਹ ਹੈ ਜੋ ਸਾਰੇ ਸੰਸਾਰ ਨੂੰ ਧਨ ਤੇ ਫੌਜਾਂ ਬਖਸ਼ਣ ਵਾਲਾ ਹੈ । ਤੂੰ ਇਸ ਚਾਰ ਦਿਨ ਦੀ ਸਰਾਇੰਦੇ ਮੇਲੇ ਨੂੰ ਤੱਕ ਕੇ ਲਾਪ੍ਰਵਾਹ ਨਾ ਹੋ ਸਾਰਾ ਸੰਸਾਰ ਥਾਉਂ-ਥਾਈਂ ਆਪਣੀ ਵਾਰੀ ਤੁਰਿਆ ਜਾ ਰਿਹਾ ਹੈ-ਤੈਂ ਭੀ ਕੋਈ ਐਥੈ ਬੈਠ ਨਹੀ ਰਹਿਣਾ।

*ਕੁਜਾ ਸ਼ਾਹ ਕੈ ਖੁਸਰਵੋਂ ਜਾਮੇ ਜਮ । ਕੁਜਾ ਸ਼ਹ ਆਦਮ ਮੁਹੰਮਦ ਖ਼ਤਮ ॥੧੦੪॥(ਹਕਾਇਤ)*

ਕੁਜਾ=ਕਿਥੇ, ਸ਼ਾਹ=ਬਾਦਸ਼ਾਹ, ਕੈਖ਼ੁਸਰੋ=ਇਰਾਨ (ਫਾਰ ਸ਼) ਦਾ ਪ੍ਰਸਿੱਧ ਬਾਦਸ਼ਾਹ ਸੀ, ਜੋ ਕੈਕਾ ਉਸ ਦੇ ਪਿੱਛੋਂ ਤਖਤ ਉਤੇ ਬੈਠਿਆ, ਇਸ ਨੇ ਬਾਦਸ਼ਾਹ ਹੋ ਕੇ ਤੂਰਾਨ ਦੇ ਬਾਦਸ਼ਾਹ "ਅਫਰਾ" ਸਿਆਬ ਪਰ ਫਤੇ ਪ੍ਰਾਪਤ ਕੀਤੀ ਹੈ ਅਫਰਾ ਸਿਆਬ ਮਾਰਿਆ ਗਿਆ, ਈਰਾਨ ਦੇ "ਕਿਆਨੀ" ਬਾਦ ਸ਼ਾਹਾਂ ਵਿਚੋਂ ਸਭ ਤੋਂ ਪ੍ਰਸਿੱਧ ਬਾਦਸ਼ਾਹ ਸੀ ।- ਜਾਮ-ਪਿਆਲਾ ਭਾਵ (ਜਮਸ਼ੈਦ) ਫਾਰਸ ਵਿਖੇ ਇਕ ਬਾਦਸ਼ਾਹ ਹੋਇਆ ਹੈ, ਜਿਸ ਨੇ ਇਕ ਪਿਆਲਾ ਬਣਾਇਆ ਸੀ ਜਿਸ ਤੋਂ ਸਾਰੇ ਸੰਸਾਰ ਦੀ ਸੈਲ ਘਰ ਬੈਠੇ ਹੋ ਸਕਦੀ ਸੀ, ਤੇ ਆਉਣ ਵਾਲੇ ਸਮੇਂ ਦੀ ਸਭ ਘਟਨਾ ਦਾ ਪਤਾ ਲੱਗ ਸਕਦਾ ਸੀ। ਕੁਜਾ=ਕਿਥੇ, ਸ਼ਾਹ=ਬਾਦਸ਼ਾਹ "ਆਦਮ"=ਮੁਸਲਮਾਨਾ ਤੇ ਕ੍ਰਿਸ਼ਚਨਾਂ ਦਾ ਖਿਆਲ ਹੈ ਕਿ ਸੰਸਾਰ ਵਿਖੇ ਸਭ ਤੋਂ ਪਹਿਲਾਂ ਖੁਦਾ ਨੇ "ਆਦਮ" ਨੂੰ ਉਤਪਮ ਕੀਤਾ । ਮੁਹੰਮਦ=ਮੁਹੰਮਦ ਸਾਹਿਬ, ਮੁਸਲਮਾਨਾ ਦੇ ਪੈਗੰਬਰ ਦਾ ਨਾਉਂ ਹੈ ਇਹ ਅਰਬ ਦੇਸ਼ ਵਿਖੇ ਕੁਰੇਸ਼ ਵੰਸ ਵਿਚ ਉਤਪੰਨ ਹੋਇ ਇਨ੍ਹਾਂ ਦੇ ਪਿਤਾ ਦਾ ਨਾਉਂ ਅਬਦੁਲਾ ਤੇ ਮਾਤਾ ਦਾ ਨਾਉਂ "ਅਮੀਨਾਂ" ਸੀ ੪੦ ਬਰਸ ਦੀ ਆਯੂ ਭੋਗ ਕੇ ਮਦੀਨੇ ਵਿਖੇ ਮੁਸਲਮਾਨੀ ਮਤਿ ਦਾ ਪ੍ਰਚਾਰ ਕੀਤਾ ਤੇ ੨੩ ਬਰਸ ਪਿਛੋਂ ੬੩ ਬਰਸ ਦੀ ਆਯੂ ਭੋਗ ਕੇ ਮਦੀਨੇ ਵਿਖੇ ਗੁਜਰ ਗਏ । ਜਮ=ਜਮਸ਼ੈਦ ਬਾਦਸ਼ਾਹ ਦਾ ਸੰਛੇਪ ਨਾਉਂ ਹੈ, ਇਹ ਫਾਰਸ ਦਾ ਬਾਦਸ਼ਾਹ ਸੌ । ਖਤਮ=ਅੰਤ ਦਾ ਮੁਸਲਮਾਨਾਂ ਦਾ ਖਿਆਲ ਹੈ ਕਿ ਮੁਹੰਮਦ ਸਾਹਿਬ ਅੰਤ ਦੇ ਪੈਗੰਬਰ ਹੋਏ ਹਨ ਇਨ੍ਹਾਂ ਤੋਂ ਪਿੱਛੋਂ ਪੈਗੰਬਰ ਨਹੀਂ ਹੋਇਗਾ । ਗੁਰੂ ਜੀ ਔਰੰਗਜ਼ੇਬ ਨੂੰ ਇਹਨਾਂ ਦੇ ਵੱਡੇ ਤੋਂ ਵੱਡੇ-ਬਾਦਸ਼ਾਹ ਖੁਸਰੋ ਤੇ ਪਿਆਲੇ ਵਾਲਾ "ਜਮਸ਼ੈਦ ਬਾਦਸ਼ਾਹ ਦੀ ਮਿਸਾਲ ਦੇ ਕੇ ਔਰੰਗਜ਼ੇਬ ਨੂੰ ਸਮਝਾਉਂਦੇ ਹਨ ਖੁਸਰੋ ਪਿਆਲੇ ਵਾਲਾ ਜਮ ਸ਼ੈਦ ਬਾਦਸ਼ਾਹ, ਹਜ਼ਰਤ ਆਦਮ ਤੇ ਮੁਹੰਮਦ ਸਾਹਿਬ ਆਖਰੀ ਪੈਗੰਬਰ ਅੱਜ ਕਿਥੇ ਹਨ । ਐ ਔਰੰਗਜ਼ੇਬ ਇਹੋ ਜਿਹੀਆਂ ਸਖਸ਼ੀਅਤਾਂ ਏਥੇ ਨਹੀਂ ਰਹੀਆਂ ਜਿਨ੍ਹਾਂ ਨੂੰ ਤੁਸੀਂ ਆਖਰੀ ਪੈਗੰਬਰ ਕਹਿੰਦੇ ਹੋ-ਫੇਰ ਤੂੰ ਕਦੋਂ ਤੱਕ ਬੈਠਾ ਰਹੇਂਗਾ ।

ਨੋਟ-ਇਹ ਇਸ ਕਮੇਟੀ ਵਾਲੀ ਪੋਥੀ ਵਿਚ ਬੈ ਨਹੀਂ ਹੈ ਪਰ ਇਹ ਹੈ ਕਿ ਠੀਕ ਜੋ ਸ੍ਰ: ਤੇਜਾ ਸਿੰਘ ਰੁ: ਐਸ ਡੀਉ ਦੇ ਟੀਕੇ ਵਿਚ ਮੌਜੂਦ ਹੈ☚

[੧]ਬਾਸ਼ਦ ਚਿ ਦੁਸ਼ਮਨ ਕੁਨਦ ॥ ਅਗਰ ਦੁਸ਼ਮਨੀਰਾ ਬ ਸਦ ਤਨ ਕੁਨਦ ॥੧੧੦॥
[੨]ਖ਼ਸਮ ਦੁਸ਼ਮਨੀ ਗਰ ਹਜ਼ਾਰ ਆਵੁਰਦ ॥ ਨ ਯਕ ਮੂਇ ਓ ਰਾ ਅਜ਼ਾਰ ਆਵੁਰਦ ॥੧੧੧॥

ੴ ਵਾਹਿਗੁਰੂ ਜੀ ਕੀ ਫਤਹ ॥

[੩]ਅਗੰਜੋ ਅਭੰਜੋ ਅਰੂਪੋ ਅਰੇਖ ॥ ਅਗਾਧੋ ਅਬਾਧੋ ਅਭਰਮੋ ਅਲੇਖ ॥੧॥ [੪]ਅਰਾਗੋ ਅਰੂਪੋ ਅਰੇਖੋ ਅਰੰਗ ॥ ਅਜਨਮੋ ਅਬਰਨੋ ਅਭੂਤੋ ਅਭੰਗ ॥੨॥ [੫]ਅਛੇਦੋ ਅਭੇਦੋ ਅਕਰਮੋ ਅਕਾਮ ॥ ਅਖੇਦੋ ਅਭੇਦੋ ਅਭਰਮੋ ਅਭਾਮ ॥੩॥ [੬]ਅਰੇਖੋ ਅਭੇਖੋ ਅਲੇਖੋ ਅਭੰਗੇ ॥ ਖ਼ੁਦਾਵੰਦ ਬਖਸ਼ਿੰਦ ਹੇ ਰੰਗ ਰੰਗ ॥੪॥ [੭]ਹਿਕਾਯਤ ਸ਼ੁਨੀਦੇਮ ਰਾਜਹਿ ਦਿਲੀਪ ॥ ਨਿਸ਼ਸ਼ਤਹ ਬੁਦਹ ਨਿਜ਼ਦ ਮਾਨੋ ਮਹੀ ॥੫॥ [੮]ਕਿ ਓਰਾ ਹਮੀ ਬੂਦ ਪਿਸਰੇ ਚਹਾਰ ॥ ਕਿ ਦਰ ਰਜ਼ਮ ਦਰ ਬਜ਼ਮ ਆਮੁਖ਼ਤਹ ਕਾਰ ॥੬॥ [੯]ਬ ਰਜ਼ਮ ਅੰਦਰਾਂ ਹਮ ਚੁ ਅਜ਼ ਸ਼ੇਰ ਮਸਤ ॥ ਕਿ ਚਾਬਕ ਰਿਕਾਬ ਅਸਤੁ ਗੁਸਤਾਖ ਦਸਤ ॥੭॥ [੧੦]ਚਹਾਰੋ ਸ਼ਹੇ ਪੇਸ਼ ਪਿਸਰਾਂ ਬਖਾਂਦ ॥ ਜੁਦਾ ਬਰ ਜੁਦਾ ਕੁਰਸੀਏ ਜ਼ਰ ਨਿਸ਼ਾਂਦ ॥੮॥ [੧੧]ਬਿ ਪੁਰਸੀਦ ਦਾਨਾਇ ਦਉਲਤ ਪਰਸਤ ॥ ਅਜ਼ੀ ਅੰਦਰੂੰ ਬਾਦਿਸ਼ਾਹੀ ਕਸ ਅਸਤ ॥੯॥ [੧੨]ਸ਼ੁਨੀਦ ਆਂ ਚੁ ਦਾਨਾਇ ਦਾਨਸ਼ ਨਿਹਾਦ ॥ ਬ ਤਮਕੀਨ ਪਾਸਖ ਅਲਮ ਬਰ ਕੁਸ਼ਾਦ ॥੧੦॥ [੧੩]ਬਿ ਗ਼ੁਫ਼ਤੰਦ ਖੁਸ਼ ਦੀਨ ਦਾਨਾਇ ਨ.ਗਜ਼ ॥ ਕਿ ਯਜ਼ਦਾਂ ਸ਼ਨਾਸ ਅਸਤੁ ਆਜ਼ਾਦ ਮਗਜ਼ ॥੧੧॥ [੧੪]ਮਰਾ ਕੁਦਰਤੇ ਨੇਸਤ ਈਂ ਗੁਫ਼ਤ ਨੀਸਤ ॥ ਸੁਖਨ ਗੁਫ਼ਤਨੋ ਬਿਕਰ ਜਾਂ ਸੁਫ਼ਤ ਨੀਸਤ ॥੧੨॥ [੧੫]ਅਗਰ ਸ਼ਹਿ ਬਿਗੋਯਦ ਬਿਗੋਯਮ ਜਵਾਬ ॥ ਨੁਮਾਯਮ ਬ ਤੋ ਹਾਲ ਈਂ ਬਾ ਸਵਾਬ ॥੧੩॥ [੧੬]ਹਰਾਂਕਸ ਕਿ ਯਜ਼ਦਾਨ ਯਾਰੀ ਦਿਹਦ ॥ ਬ ਕਾਰੇ ਜਹਾਂ ਕਾਮਗਾਰੀ ਦਿਹਦ ॥੧੪॥ [੧੭]ਕਿ ਈਂ ਰਾ ਬ ਅਕਲ ਆਜ਼ਮਾਈ ਕੁਨੇਮ ॥ ਵਜ਼ਾਂ ਪਸ ਬ ਕਾਰ ਆਜ਼ਮਾਈ ਕੁਨੇਮ ॥੧੫॥ [੧੮]ਯਕੇ ਰਾ ਦਿਹਦ ਫ਼ੀਲ ਦਹਿ ਹਜ਼ਾਰ ਮਸਤ ॥ ਹਮਹ ਮਸਤੀਓ ਮਸਤ ਜ਼ੰਜੀਰ ਬਸਤ ॥੧੬॥ [੧੯]ਦਿਗਰ ਰਾ ਦਿਹਦ ਅਸਪ ਪਾਂ ਸਦ ਹਜ਼ਾਰ ॥ ਜ਼ਿ ਜ਼ਰ ਸਾਖ਼ਤਹ ਜ਼ੀਨ ਚੂੰ ਨਉਬਹਾਰ ॥੧੭॥ [੨੦]ਸਿਯਮ ਰਾ ਦਿਹਦ ਸ਼ੁਤਰ ਸੇ ਸਦ ਹਜ਼ਾਰ ॥ ਹਮਹ ਨੁਕਰਹ ਬਾਰੋ ਹਮਹ ਜ਼ਰ ਨਿਗਾਰ ॥੧੮॥

---

☛ ਹੋਰ ਵੀ ਕੁਝ ਬੈਤਾਂ ਅਗੇ ਪਿਛੇ ਮਿਲਦੀਆਂ ਹਨ:-

*ਫਰੇਦੂ ਕੁਜਾ ਬਹਮਨ ਇਸਫੰਦ ਯਾਰ । ਨ ਦਾਰਾਬ ਦਾਰਾ ਦਰਾਮਦ ਸ਼ੁਮਾਰ ॥੧੦੫॥*

ਫਰੇਦੂ=ਫਾਰਸ਼ ਦਾ ਇਕ ਪ੍ਰਸਿੱਧ ਬਾਦਸ਼ਾਹ ਸੀ ਜਿਸ ਨੇ ਕਿ ਜ਼ੁਹਾਕ ਬਾਦਸ਼ਾਹ ਨੂੰ ਹਾਰ ਦਿੱਤੀ, ਕੁਜਾ=ਕਿਥੇ ਹੈ । ਬਾਹਮਨ=ਆਸਫੰਦ ਯਾਰ ਦਾ ਪੁੱਤ੍ਰ ਸੀ ਇਕ ਬੜਾ ਸੂਰਮਾ ਬਾਦਸ਼ਾਹ ਹੋਇਆ ਹੈ । ਇਸਫੰਦ ਯਾਰ=ਏਹ ਗੁਸ਼ਤਾਸ਼ਪ ਦਾ ਪੁੱਤ੍ਰ ਅਤਿਅੰਤ ਬਹਾਦਰ ਪਹਿਲਵਾਨ ਸੀ ਜੋ ਯੁੱਧ ਵਿਖੇ ਰੁਸਤਮ ਦੇ ਹੱਥੋਂ ਮਾਰਿਆ ਗਿਆ ਸੀ-ਨ=ਨਹੀ, ਦਾਰਾਬ=ਬਹਮਨ ਬਾਦਸ਼ਾਹ ਦੀ ਪੁੱਤ੍ਰੀ ਸ਼ਹਜਾਦੀ "ਹੁਮਾ" ਦਾ ਪੁੱਤ੍ਰ ਸੀ । ਜੋ ਹੁਮਾ ਦੇ ਕੁਆਰੀ ਦੇ ਉਤਪੰਨ ਹੋਣ ਕਰਕੇ ਪਹਿਲਾਂ ਸਾਹਜ਼ਾਦੀ ਨੇ ਸੰਦੂਕ ਵਿਚ ਬੰਦ ਕਰਕੇ ਦਰਿਆ ਵਿਚ ਰੋੜ ਦਿਤਾ ਸੀ । ਜੋ ਇਕ ਧੋਬੀ ਨੇ ਫੜਕੇ ਪਾਲ ਲਿਆ ਸੀ, ਪਰ ਫੇਰ ਸ਼ਾਹਜ਼ਾਦੀ ਨੇ ਇਸ ਨੂੰ ਲੈ ਕੇ ਆਪਣਾ ਪੁੱਤ੍ਰ ਕੀਤਾ ਤੇ ਇਹ ਵੱਡਾ ਹੋ ਕੇ ਰੂਮ ਦੇ ਤਖ਼ਤ ਉਪਰ ਬੈਠਾ । ਦਰਿਆ ਵਿੱਚੋਂ ਕੱਢਣ ਦੇ ਕਾਰਨ ਇਸਦਾ ਨਾਉ ਦਰਾਬ, ਪੈ ਗਿਆ ਅਤੇ ਬੜਾ ਪ੍ਰਸਿੱਧ ਬਾਦਸ਼ਾਹ ਹੋਇਆ ਹੈ । ਦਾਰ੍ਹਾ=ਫਾਰਸ਼ ਦਾ ਬਾਦਸ਼ਾਹ ਜੋ ਫੈਲਕੂਸ ਤੋਂ ਖਿਰਾਜ ਲੈਂਦਾ ਸੀ, ਜਿਸ ਨੂੰ ਸੰਕੂੰਦ੍ਰ ਆਜ਼ਮ ਨੇ ਫਤਹ ਕੀਤਾ ਸੀ ਅਤੇ, ਔਰੰਗਜ਼ੇਬ ਦਾ ਵੱਡਾ ਭਾਈ ਵੀ ਸੀ । ਦਰਾਮਦ=ਦਰਆਮਦ ਅੰਦਰ ਆਉਂਦੇ ਹਨ, ਸ਼ੁਮਾਰ=ਗਿਣਤੀ ਅਰਥ ਫਰਦੂ-ਆਦਿਕ=ਅਸਫੰਦਯਾਰ ਅੱਜ ਕਿਥੇ ਹਨ ? ਦਾਰਾਬ ਤੇ ਦਾਰਾ ਆਦਿਕ ਅੱਜ ਕਿਸੇ ਗਿਣਤੀ ਵਿਚ ਨਹੀਂ ਆਉਂਦੇ । ਭਾਵ-ਹੇ ਔਰੰਗਜ਼ੇਬ ਦੇਖ ਫਰੇਦੂੰ, ਬਹਮਨ ਤੇ ਅਸਫੰਦ ਯਾਰ ਜਿਹੇ ਬਾਦਸ਼ਾਹ ਜੋ ਆਪਣੀ ਬਾਦਸ਼ਾਹੀ ਤੇ ਸਲਨਤਨ ਦਾ ਬੜਾ ਮਾਨ ਕਰਦੇ ਸਨ ਮਰ ਗਏ ਦਾਰਾ ਤੇ ਦਾਰਾਬ ਜੈਸੇ ਤਾਂ ਅਨੇਕਾਂ ਹੀ ਹੋ ਚੁਕੇ ਹਨ ਜਿਹੜੇ ਜਿਹੜੇ ਕਿਸੇ ਗਿਣਤੀ ਵਿਚ ਹੀ ਨਹੀ

*ਕੁਜਾ ਸ਼ਾਹ ਇਸਕੰਦਰੋ ਸੇਰ ਸ਼ਾਹ । ਕਿ ਯਕ ਹਮ ਨ ਮਾਂਦ ਅਸਤ ਜਿੰਦਾ ਬਜਾਹ । (੧੦੬)* ਕਿਥੇ ਹੈ. ਬਾਦਸ਼ਾਹ ਸਕੰਦਰ ਆਜ਼ਮ ਜੋ ਮਕਦੂਨੀਆਂ=(ਯੂਨਾਨ) ਦਾ ਬਾਦਸ਼ਾਹ ਸੀ ਕਹਿੰਦੇ ਹਨ ਕਿ ਇਸਨੇ ਸਾਰੇ ਸੰਸਾਰ ਨੂੰ ਫਤੇਹ ਕੀਤਾ, ਬੜਾ ਪ੍ਰਤਾਪੀ ਬਾਦਸ਼ਾਹ ਹੋਇਆ । ਇਸਨੇ ਸੁਮੰਦ੍ਰ ਵਿਚ ਇਕ ਪੁਤਲੀ ਖੜੀ ਕੀਤੀ ਜਿਥੇ ਜਹਾਜ ਡੁਬਦੇ ਸਨ ।=ਸ਼ੇਰਸ਼ਾਹ=ਇਹ ਸੂਰੀ ਖਾਨਦਾਨ ਦਾ ਬਾਦਸ਼ਾਹ ਹੋਇਆ ਹੈ ਜਿਸ ਨੇ ਹਮਾਯੂੰ ਨੂੰ ਭਜਾਕੇ, ਹਿੰਦੁਸਤਾਨ ਦਾ ਰਾਜ ਲਿਆ ਹੁਣ ਲਉ, ਅਰਥ-ਸੰਕਦ੍ਰ ਬਾਦਸ਼ਾਹ ਤੇ ਸ਼ੇਰ ਸ਼ਾਹ ਕਿੱਥੇ ਹਨ ? ਸੰਸਾਰ ਵਿਚ ਇਕ ਵੀ ਜਿਉਂਦਾ ਨਹੀਂ ਰਿਹਾ । ਭਾਵ-ਹੈ ਔਰੰਗਜ਼ੇਬ ਦੇਖ ਸੰਸਾਰ ਵਿਖੇ ਸਕੰਦ੍ਰ ਬਾਦਸ਼ਾਹ ਭੀ ਨਾ ਰਿਹਾ ਜਿਸ ਤੋ ਸਾਰੀ ਦੁਨੀਆਂ ਭੈ ਖਾਂਦੀ ਸੀ ਜਿਸ ਦੀ ਪ੍ਰਸੰਸਾ ਵਿਖੇ "ਸਕੰਦ੍ਰ ਨਾਮੇ" ਜਿਹੀਆਂ ਕਿਤਾਬਾਂ ਭਰੀਆਂ ਪਈਆਂ ਹਨ ਤੇ ਸ਼ੇਰ ਸ਼ਾਹ ਸੂਰੀ ਕਿੱਥੇ ਹੈ ਜਿਸਨੇ ਤੇਰੇ ਦਾਦੇ ਦੇ ਦਾਦੇ ਹਮਾਯੂੰ ਨੂੰ ਹਿੰਦੁਸਤਾਨ ਵਿਚੋਂ ਕੱਢ ਦਿੱਤਾ ਸੀ । ਗੱਲ ਕੀ ਸੰਸਾਰ ਵਿਖੇ ਇਕ ਭੀ ਸਥਿਰ ਨਹੀ ਹੈ, ਫੇਰ ਤੂੰ ਕਿਹੜੀ ਬਾਤ ਤੇ ਆਪਣੇ ਆਪ ਨੂੰ ਅਮਰ ਮੰਨ ਕੇ ਪ੍ਰਜਾ ਤੇ ਜ਼ੁਲਮ ਕਰ ਰਿਹਾ ਹੈਂ ।

*ਕੁਜਾ ਸ਼ਾਹ ਤੈਮੂਰ ਬਾਬਰ ਕੁਜਾਸਤ । ਹਮਾਯੂੰ ਕੁਜਾ ਸ਼ਾਹ ਅਕਬਰ ਕੁਜਾਸਤ । (੧੦੭)* ਕੁਜਾ=ਕਿਥੇ, ਸ਼ਾਹ=ਬਾਦਸ਼ਾਹ, ਤੈਮੂਰ= ☛

੧. ਐ ਔਰੰਗਜ਼ੇਬ ਜੇ ਸਚਾ ਸਾਹਿਬ ਸਹਾਇਕ ਹੋਵੇ ਤਾਂ ਵੈਰੀ ਕੀ ਕਰ ਸਕਦਾ ਹੈ ? ਭਾਵੇਂ ਸੈਂਕੜੇ ਸਾਥੀਆਂ ਸਮੇਤ ਵੈਰ ਪਿਆ ਕਰੇ ॥੧੧੦॥

੨. ਜੇ ਵੈਰੀ ਹਜ਼ਾਰ ਵੈਰੀ ਵੀ ਲੈ ਆਵੇ ਤਾਂ ਜਿਸ ਦੀ ਪਿੱਠ ਤੇ ਰਾਮ ਹੋਵੇ ਉਸ ਦੇ ਸਰੀਰ ਦੇ ਇਕ ਰੋਮ ਨੂੰ ਵੀ ਦੁੱਖ ਨਹੀਂ ਦੇ ਸਕੇਗਾ ॥੧੧੧॥

## ਹਕਾਯਤ ਦੂਜੀ

੩. ਉਹ ਪ੍ਰਮੇਸ਼ਰ ਗੰਜਿਆ (ਗਿਣਿਆ) ਨਹੀਂ ਜਾਂਦਾ, ਅਭੰਜਿਆ ਨਹੀਂ ਜਾਂਦਾ, ਕੋਈ ਰੂਪ ਨਹੀਂ ਹੈ, ਕੋਈ ਹੱਥ ਪੈਰ, ਮੱਥੇ ਤੇ ਰੇਖ ਜਾਂ ਲੇਖ ਦੀ ਲਕੀਰ ਨਹੀਂ ਹੈ । ਗਾਹਿਆ ਨਹੀਂ ਜਾਂਦਾ, ਰੂਪ ਕੋਈ ਨਹੀਂ, ਰੇਖ ਨਹੀਂ, ਭੇਦ ਨਹੀਂ ਪਾਇਆ ਜਾਂਦਾ, ਉਸਨੂੰ ਕੋਈ ਭਰਮ ਭੁਲੇਖਾ ਨਹੀਂ । ਲੇਖੇ ਤੋਂ ਬਾਹਰ ਹੈ ॥੧॥

੪. ਕਿਸੇ ਨਾਲ ਮੋਹ ਦਾ ਬੰਧਨ ਨਹੀਂ । ਨਿਰ ਆਕਾਰ ਹੈ - ਫੋਟੋ ਨਹੀਂ ਖਿੱਚੀ ਜਾਂਦੀ, ਰੇਖ ਦੀ ਕੋਈ ਲਕੀਰ ਨਹੀਂ ਹੈ ਕੋਈ ਰੰਗ ਨਹੀਂ । ਜਨਮ ਨਹੀਂ, ਜਾਤ ਜਾਂ ਬਰਨ ਨਹੀਂ, ਭੰਗ ਨਹੀਂ ਕੀਤਾ ਜਾ ਸਕਦਾ ॥੨॥

੫. ਛੇਦਿਆਂ ਨਹੀਂ ਜਾ ਸਕਦਾ, ਭੇਦ ਨਹੀਂ ਪਾ ਸਕਦੇ, ਕਿਸੇ ਭਰਮ ਨਾਲ ਭੇਲੇਖੇ ਵਿਚ ਨਹੀਂ ਆਉਂਦਾ ਇਸਤਰੀ ਕੋਈ ਨਹੀਂ ॥੩॥

੬. ਕੋਈ ਮੱਛ, ਕੱਛ ਆਦਿ ਦੀ ਹੱਥ ਤੇ ਰੇਖ ਨਹੀਂ । ਕਿਸੇ ਭੇਖ ਦਾ ਬੰਦਨ ਨਹੀਂ ਕਿਸੇ ਦੇ ਲੇਖੇ ਵਿਚ ਨਹੀਂ ਆਉਂਦਾ, ਭੰਗ ਨਹੀਂ ਕੀਤਾ ਜਾ ਸਕਦਾ, ਖੁਦ ਹੀ ਖੁਦਾ ਹੈ, ਜੋ ਬਖਸ਼ਿਸ਼ਾਂ ਦਾ ਘਰ ਹੈ ਅਨੇਕ ਰੰਗਾਂ ਰੰਗ ਦੀਆਂ ॥੪॥

ਐ ਔਰੰਗਜ਼ੇਬ ਤੂੰ ਉਸ ਦੇ ਅੱਗੇ ਦੀ ਕਿਵੇਂ ਲੁਕ ਕੇ ਲੰਘ ਜਾਵੇਂਗਾ, ਕਿਉਂ ਉਸ ਨੂੰ ਭੁਲਾ ਕੇ ਆਪ ਹੁਦਰੀਆਂ ਕਰ ਰਿਹਾ ਹੈਂ ਜੋ ਹਰ ਥਾਂ ਹਾਜ਼ਰ ਹਜ਼ੂਰ ਹੈ ।

*ਅਜੀਤ ਅਕਾਲ ਅਰੂਪ ਅਰੇਖਾ ਉਸ ਦੀ ਕੋਈ ਨ ਜਾਨੇ ।*
*ਬੇਅੰਤ ਕਦੇ ਭਰਮਦਾ ਨਾਹੀ ਪਾਰ ਨਾ ਪਾਵਨ ਸਿਆਨੇ।*
*ਨਾ ਕੋਈ ਸੱਜਨ ਰੂਪ ਰੇਖ ਸਭ ਤੇ ਰਹੇ ਨਿਆਰਾ ।*
*ਨ ਜੰਮੇ ਨ ਮਰੇ ਕਦਾਈਂ, ਸੂਖਮ ਅਕਾਲ ਅਪਾਰਾ ॥*
*ਨਾ ਕਟਕੇ ਵੱਖਰਾ ਹੋ ਸਕਦੈ ਨਿਰਛਿਕ ਕਰਮ ਕਮਾਵੇ ।*
*ਨ ਦੁਖ ਆਪਨਾ ਭੇਤ ਜਤਾਵੇ ਨਰ ਨਾਰੀ ਨ ਕਹਾਵੇ ॥*
*ਰੇਖ ਨ ਭੇਖ ਪਛਾਣੇ ਕੋਈ ਅਬਨਾਸੀ ਬਿਰਧ ਰਖਾਵੇ॥*
*ਅਕਾਲ ਪੁਰਖ ਦਾਤਾਰ ਅਸਾਡਾ ਨਿਤ ਨਏ ਰੰਗ ਦਿਖਾਵੇ॥*
*(ਭਾ. ਲਾਭ ਸਿੰਘ)*

**ਐਥੋਂ ਤੱਕ ਮੰਗਲਾ ਚਰਣ ਸੀ, ਅੱਗੇ ਰਾਜੇ ਦਲੀਪ ਸਿੰਘ ਦੀ ਕਹਾਣੀ ਚਲਦੀ ਹੈ ।**

੭. ਐ ਔਰੰਗਜ਼ੇਬ ਰਾਜੇ ਦਲੀਪ ਦੀ ਕਹਾਣੀ ਅਸਾਂ ਸੁਣੀ ਹੈ । ਉਹ ਇਕ ਦਿਨ ਰਾਜੇ ਮਾਨਧਾਤਾ ਦੇ ਕੋਲ ਬੈਠਾ ਸੀ ॥੫॥

੮. ਜੋ ਉਸ ਰਾਜੇ ਦੇ ਪੁੱਤ੍ਰ ਭੀ ਚਾਰੇ ਸਨ । ਜੋ ਜੰਗ ਦੇ ਅਤੇ ਸਭਾ ਦੇ ਕਾਰੋਬਾਰ ਨੂੰ ਸਿੱਖੇ ਹੋਏ ਸਨ ॥੬॥

੯. ਹੇ ਔਰੰਗਜ਼ੇਬ ਜੋ ਲੜਾਈ ਵਿਚ ਸ਼ੇਰ ਵਾਂਗ ਮਸਤ ਹੋ ਕੇ ਵੈਰੀ ਉਤੇ ਜਾ ਪੈਂਦੇ ਸਨ ਤੇ ਪੂਰੇ ਘੋੜ ਸਵਾਰ ਤੇ ਹੱਥਾਂ ਦੇ ਬੜੇ ਫੁਰਤੀਲੇ ਸਨ ॥੭॥

੧੦. ਫੇਰ ਰਾਜੇ ਨੇ ਚਾਰਾਂ ਪੁੱਤ੍ਰਾਂ ਨੂੰ ਕੋਲ ਬੁਲਾ ਲਿਆ ਅਤੇ ਅਲੱਗ-ਅਲੱਗ ਬੜੀ ਕੀਮਤੀ ਕੁਰਸੀਆਂ ਦੇ ਉਤੇ ਬਿਠਾ ਲਿਆ ॥੮॥

੧੧. ਰਾਜੇ ਨੇ ਆਪਣੇ ਦਾਨੇ ਸਿਆਣੇ ਵਜੀਰਾਂ ਤੋਂ ਪੁੱਛਿਆ ਕਿ ਦੱਸੋ ਇਹਨਾਂ ਚਾਰਾਂ ਵਿਚੋਂ ਤਖਤ ਤੇ ਕਿਹੜੇ ਨੂੰ ਬੈਠਾਣਾ ਜੋ ਤਖਤ ਦੇ ਯੋਗ ਹੋਵੇ ॥੯॥

੧੨. ਇਹ ਗੱਲ ਸੁਣਕੇ ਵਜੀਰ ਹੈਰਾਨ ਹੋ ਕੇ ਕਹਿੰਦੇ ਹਨ ਕਿ ਰਾਜੇ ਦੀ ਇਹ ਬੜੀ ਦਾਨੀ ਗੱਲ ਹੈ ਇਸ ਵਿਚਾਰ ਨੂੰ ਆਸਾਨ ਕੀਤਾ ਜਾਵੇ । ਉਹ ਜਿਨ੍ਹਾਂ ਦੀ ਸਲਾਹ ਦੇਣ ਦੀ ਪਦਵੀ ਹੈ ਉਹਨਾਂ ਨੇ ਉਤਰ ਦੇਣ ਦਾ ਝੰਡਾ ਚੁਕਿਆ ॥੧੦॥

੧੩. ਐ ਬਾਦਸ਼ਾਹ ਤੁਸੀਂ ਬੜੇ ਧਰਮੀ ਸੱਚ ਦੀ ਪਛਾਣ ਕਰਨ ਵਾਲੇ ਹੋ ਬੜੇ ਬੁਧੀਵਾਨਾਂ ਵਾਲੀ ਗੱਲ ਕੀਤੀ ਹੈ ਜੋ ਤੁਸੀਂ ਉਸ ਸੱਚ ਦੇ ਮਾਲਿਕ ਨੂੰ ਠੀਕ ਪਛਾਣਿਆ ਹੈ ॥੧੧॥

੧੪. ਇਸ ਬਾਰੇ ਕੋਈ ਗੱਲ ਕਰਨ ਦੀ ਸਾਡੇ ਵਿਚ ਹਿੰਮਤ ਨਹੀਂ ਹੈ । ਕਿਉਂਕਿ ਸਾਹਿਜ਼ਾਦਿਆਂ ਬਾਰੇ ਗੱਲ ਕਰਨੀ ਕੋਈ ਸੌਖੀ ਨਹੀਂ, ਅਣਬਿਧੇ ਮੋਤੀ ਪਰੋਣ ਦੇ ਤੁੱਲ ਹੈ ॥੧੨॥

੧੫. ਹੇ ਬਾਦਸ਼ਾਹ ਜੇ ਤੁਸੀਂ ਹੁਕਮ ਦਿਉ ਤਾਂ ਅਸੀਂ ਇਸ ਬਾਰੇ ਠੀਕ ਰਾਹ ਦੀ ਸਲਾਹ ਦੇ ਦੇਈਏ ॥੧੩॥

੧੬. ਜਿਸ ਪੁਰਸ਼ ਨੂੰ ਵਾਹਿਗੁਰੂ ਚਾਹੇ ਮਦਦ ਕਰੇ ਉਸ ਨੂੰ ਤਖਤ ਤੇ ਬੈਠਾਉ ਚੰਗੇ ਕੰਮ ਕਰਨ ਵਾਲੇ ਦੀ ਅਜਮਾਇਸ਼ ਕਰੋ ਜੋ ਪਾਸ ਹੋਵੇ ਉਸਨੂੰ ਗੱਦੀ ਸੌਂਪੋ ॥੧੪॥

੧੭. ਇਹਨਾਂ ਦੀ ਲਿਆਕਤ ਤੇ ਬੁਧੀ ਨਾਲ ਅਸੀਂ ਪਹਿਲਾਂ ਚੰਗੀ ਤਰ੍ਹਾਂ ਵੇਖੀਏ ਫੇਰ ਲਾਯਕ ਨੂੰ ਵੇਖ ਕੇ ਤਖਤ ਦੇ ਉਤੇ ਬੈਠਾ ਦੇਈਏ ॥੧੫॥

੧੮. ਹੁਕਮ ਨਾਲ ਦਸ ਹਜ਼ਾਰ ਮਸਤ ਹਾਥੀ ਸੰਗਲਾਂ ਨਾਲ ਬੰਨ ਸਿੰਗਾਰ ਕੇ ਵੱਡੇ ਪੁੱਤਰ ਨੂੰ ਦੇ ਦਿੱਤੇ ॥੧੬॥

੧੯. ਦੂਜੇ ਪੁੱਤਰ ਨੂੰ ਪੰਜ ਲੱਖ ਘੋੜੇ ਕਾਠੀਆਂ ਸਮੇਤ ਐਉਂ ਸਿੰਗਾਰ ਕੇ ਦਿਤਾ ਜਿਵੇਂ ਬਸੰਤ ਰੁੱਤ ਖਿੜੀ ਹੋਈ ਹੁੰਦੀ ਹੈ ॥੧੭॥

੨੦. ਤੀਜੇ ਪੁੱਤਰ ਨੂੰ ੩ ਲੱਖ ਊਠ ਦਿਤੇ ਜੋ ਸੋਨੇ ਚਾਂਦੀ ਦੇ ਨਾਲ ਜਰੀਦਾਰ ਝੁੱਲਾਂ ਨਾਲ ਸ਼ਿੰਗਾਰੇ ਹੋਏ ਸਨ ॥੧੮॥

---

☚ ਗੋਰਗਾਨ ਦਾ ਬਾਦਸ਼ਾਹ ਸੀ ਜਿਸ ਤੋਂ ਮੁਗਲਾਂ ਦਾ ਵੰਸ ਚਲਿਆ ਤੇ ਜਿਸ ਵੰਸ ਵਿਖੇ "ਔਰੰਗਜ਼ੇਬ" ਹੋਇਆ ਇਸਨੂੰ ਲੰਗੜਾ ਹੋਣ ਦੇ ਕਾਰਨ ੧.ਸ਼ਾਹ ਦਾ ਪੁਤ੍ਰ ਸੀ ਜਿਸਨੂੰ ਸ਼ੇਰਸ਼ਾਹ ਕਿਥੇ ਹੈ ਸ਼ਾਹ 'ਬਾਦਸ਼ਾਹ ਅਕਬਰ'=ਜੋ ਹਮਾਯੂੰ ਦਾ ਪੁਤ੍ਰ ਸੀ ਅਤੇ ਹਿੰਦੁਸਤਾਨ ਵਿਖੇ ਮੁਗਲ ਬਾਦਸ਼ਾਹਾਂ ਵਿਚ ਸਭ ਤੋਂ ਅਛਾ ਮੰਨਿਆਂ ਜਾਂਦਾ ਸੀ ਕਿਥੇ । ਅਰਥ ਭਾਵ- ਤੈਮੂਰ ਬਾਦਸ਼ਾਹ ਕਿਥੇ ਹੈ ? ਬਾਬਰ ਕਿਥੇ ਹੈ ? ਹਮਾਯੂੰ ਬਾਦਸ਼ਾਹ ਕਿਥੇ ਹੈ ? ਅਕਬਰ ਕਿਥੇ ਹੈ ? ਹੇ ਔਰੰਗਜ਼ੇਬ ਕਿਥੇ ਹਨ ਤੇਰੇ ਬਾਦਸ਼ਾਹ ਜਿਸਨੇ ਹਿੰਦੁਸਤਾਨ ਨੂੰ ਫਤਹ ਕਰਕੇ ਤੁਹਾਡੀ ਸਲਤਨਤ ਇਸ ਦੇਸ ਵਿਚ ਕਾਇਮ ਕੀਤੀ ਸੀ । ਹਮਾਯੂੰ ਬਾਦਸ਼ਾਹ ਜੋ ਤੇਰਾ ਬਜੁਰਗ ਸੀ ਉਹ ਕਿਥੇ ਗਿਆ ਅਕਬਰ ਬਾਦਸ਼ਾਹ, ਜਿਸਦੇ ਉਪਰ ਤੂੰ ਮਾਣ ਕਰਦਾ ਹੈ ਉਹ ਕਿਥੇ ਹਨ ਭਾਵ ਜਦ ਇਹੋ ਜਿਹੇ ਬਾਦਸ਼ਾਹ ਮਰ ਗਏ ਤਾਂ ਤੂੰ ਇਸ ਨਾਸਮਾਨ ਸੰਸਾਰ ਵਿਖੇ ਕਿਉਂ ਭੁਲਦਾ ਹੈ ਜਿਸ ਮੌਤ ਦੇ ਚੱਕ੍ਰ ਵਿਚ ਤੂੰ ਵੀ ਫਸਣਾ ਹੈ।

ਮੁਤਾਬਿਕ ਲੇ: ਤੇਜਾ ਸਿੰਘ ਰੀਟਾਯਰਡ ਐਸ.ਡੀ.ਓ
ਸੇਵਕ-ਪੰਥ ਖਾਲਸਾ ਦੀਵਾਨ, ਅਰਥਾਤ=ਖਾਲਸਾ ਪਾਰਲੀਮੈਂਟ
ਮੁਕਾਮ ਪੰਚ ਖੰਡ ਡਾਕਘਰ ਧੂਰੀ-ਗੌਰਮਿੰਟ ਪਟਿਆਲਾ ।

ਫੇਰ ਅਸੀਂ ਕਿਵੇਂ ਕਹਿ ਸਕਦੇ ਹਾਂ ਕਿ ਹਕਾਇਤਾਂ ਦਾ ਜਫਰ ਨਾਮੇ ਤੇ ਔਰੰਗਜ਼ੇਬ ਨਾਲ ਕੋਈ ਸਬੰਧ ਨਹੀ ਜਦ ਕਿ ਔਰੰਗਜ਼ੇਬ ਦੇ ਵਡੇਰਿਆਂ ਦਾ ਪੂਰਨ ਸਜਰਾ ਯਾਦ ਕਰਾ-ਕਰਾ ਦੇ ਔਰੰਗਜ਼ੇਬ ਨੂੰ ਚੰਗੀ ਤਰ੍ਹਾਂ ਇਨ੍ਹਾਂ ਹਕਾਇਤਾਂ ਰਾਹੀ ਝੰਜੋੜਿਆ ਗਿਆ ਹੈ-ਜਿਨ੍ਹਾਂ ਤੋਂ ਉਹ ਮੁਕਰ ਨਹੀਂ ਸਕਦਾ ਸੀ।

* * * * *

---

## ਆਓ ਸੰਤਾਂ ਦੇ ਅੰਬ ਹਲੂਣੀਏ ॥

ਭਾਵੇਂ ਅਸੀਂ ਮਿਥਹਾਸ ਵੱਲ ਨੂੰ ਕੰਡ ਕਰਕੇ ਥੂ-ਥੂ ਕਰਕੇ ਪਿਛਾਂਹ ਨੂੰ ਭੱਜੇ ਜਾ ਰਹੇ ਹਾਂ, ਪਰ ਪੁਰਾਣੇ ਅੰਬਾਂ ਦੇ ਰੁੱਖਾਂ ਉਤੋਂ ਬੜੇ ਸੁੰਦ੍ਰ ਤੇ ਮਿੱਠੇ ਅੰਬਾ ਦੇ ਨਾਲੋਂ ਖੱਟੇ ਅੰਬਾ ਦਾ ਸਵਾਦ ਆਪਣਾ ਹੁੰਦਾ ਸੀ । ਜਦੋਂ ਅਸੀਂ ਮਿੱਠੇ ਅੰਬ ਖਾਂਦੇ ਸਾਂ ਤੇ ਵਿਚ ਕੁਝ ਖੱਟੇ ਅੰਬ ਮਿੱਠਿਆਂ ਨੂੰ ਹਜ਼ਮ ਕਰ ਦਿੰਦੇ ਸਨ । ਜਿਸ ਲਈ ਸ੍ਰੀ ਦਸਮ ਗ੍ਰੰਥ ਸਾਹਿਬ ਵਿਚ ਜਿਥੇ ਮਿਠੀਆਂ ਵਾਰਤਾਵਾਂ ਗੱਠੀਆਂ ਹਨ ਉਹਨਾਂ ਨੂੰ ਹਜ਼ਮ ਕਰਨ ਲਈ ਨਾਲ ਖੱਟੀਆਂ ਵੀ ਨਾਲ ਨਮਕ (ਸਰਬਰਸ) ਲਾ ਕੇ ਰੱਖੀਆਂ ਹਨ, ਜਿਸ ਤੋਂ ਸਾਨੂੰ ਧੁੜਧੜੀਆਂ ਆਉਂਦੀਆਂ ਹਨ । ਪਰ ਅਸੀਂ ਉਹਨਾਂ ਦੇ ਗੁਣ ਤੋਂ ਅਣਜਾਣ ਹੋਣ ਕਰਕੇ ਅਵੇਸਲਾ ਪਣ ਦੇ ਸ਼ਿਕਾਰ ਹੋ ਰਹੇ ਹਾਂ । ਗੁਰਬਾਣੀ ਦੇ ਪਾਵਨ-ਸੰਕੇਤ ਹਨ ਕਿ ਸੰਸਾਰ ਵਿਚ ਭਾਵੇਂ ਮਾਤ ਲੋਕ ਹੈ ਭਾਵੇਂ ਪਤਾਲ ਲੋਕ ਹੈ ਭਾਵੇਂ ਸੁਰਗ ਲੋਕ ਹੈ, ਭਾਵੇਂ ਦੇਵ ਲੋਕ ਨਾਮ ਤੋ ਬਿਨਾ ਸਮਸਤ ਕੁਝ ਮੈਲਾ ਹੈ ਜਿਵੇ:-*ਮੈਲਾ ਬਰਹਮਾ ਮੈਲਾ ਇੰਦੁ । ਰਵਿ ਮੈਲਾ ਮੈਲਾ ਹੈ ਚੰਦ ॥੧॥* ਮੈਲਾ ਮਲਤਾ ਇਹੁ ਸੰਸਾਰੁ ॥ ਇਕ ਨਿਰਮਲੁ ਜਾਕਾ ਅੰਤੁ ਨ ਪਾਰੁ ॥੧੧੫੮॥ ਕਬੀਰ ਜੀ ॥
ਅਸੀ ਇਸ ਦੇ ਅਰਥ ਕਰ ਲੈਂਦੇ ਹਾਂ ਕਿ, ਬ੍ਰਹਮਾਂ ਤੇ ਇੰਦ੍ਰ, ਸੂਰਜ ਤੇ ਚੰਦੁ ਇਹ ਸਭ ਮਲੀਨ ਹਨ ਇਹਨਾ ਨੂੰ ਸਨਮਾਨ ☛

[੧]ਚੁਅਮ ਰਾ ਦਿਹਦ ਮੁੰਗ ਯਕ ਨੁਖ਼ਦ ਨੀਮ ॥ ਅਜ਼ਾਂ ਮਰਦ ਆਜ਼ਾਦ ਆਕਲ ਅਜ਼ੀਮ ॥੧੯॥ [੨]ਬਿਯਾਵੁਰਦ ਪੁਰ ਅਕਲ ਖ਼ਾਨਹ ਕਜ਼ਾਂ ॥ ਦਿਗਰ ਨੀਮ ਨੁਖ਼ਦਸ਼ ਬ ਬਸਤਨ ਅਜ਼ਾਂ ॥੨੦॥ [੩]ਹਮੀ ਖ਼ਾਸ਼ਤ ਕੋ ਤੁਖ਼ਮ ਰੇਜ਼ੀ ਕੁਨਦ॥ ਖ਼ਿਰਦ ਆਜ਼ਮਾਯਸ਼ ਬਰੇਜ਼ੀ ਕੁਨਦ ॥੨੧॥ [੪]ਦ.ਫ਼ਨ ਕਰਦ ਹਰਦੋ ਜ਼ਮੀਨ ਅੰਦਰਾਂ ॥ ਨਜ਼ਰ ਕਰਦ ਬਰ ਸ਼ੁਕਰ ਸਾਹਿਬ ਗਿਰਾਂ ॥੨੨॥ [੫]ਚੁ ਸ਼ਸ਼ ਮਾਹਿ ਗੁਸ਼ਤੰਦ ਦਰਾਂ ਦ.ਫ਼ਨਵਾਰ ॥ ਪਦੀਦ ਆਮਦਹ ਸਬਜ਼ਹੇ ਨਉਬਹਾਰ ॥੨੩॥ [੬]ਬਰੇਜ਼ੀਦ ਦਹਿ ਸਾਲ ਤੁਖ਼ਮੇ ਕਜ਼ਾਂ ॥ ਬ ਪਰਵਰਦਹ ਓਰਾ ਬੁਰੀਦਨ ਅਜ਼ਾਂ ॥੨੪॥ [੭]ਬਰੇਜ਼ੀ ਦਹੇ ਬੀਸਤ ਬਾਰਸ਼ ਅਜ਼ੋ॥ ਬਸੇ ਗਸ਼ਤਹ ਖ਼ਰਵਾਰ ਦਾਨਹ ਅਜ਼ੋ ॥੨੫॥ [੮]ਚੁਨਾ ਜ਼ਿਯਾਦਹ ਸ਼ੁਦ ਦਉਲਤੇ ਦਿਲ ਕਰਾਰ ॥ ਕਜ਼ੋ ਦਾਨਹ ਸ਼ੁਦ ਦਾਨਹਾਏ ਅੰਬਾਰ ॥੨੬॥ [੯]ਖ਼ਰੀਦਹ ਅਜ਼ਾਂ ਨਕਦ ਦਹਿ ਹਜ਼ਾਰ .ਫ਼ੀਲ॥ ਚੁ ਕੋਹੇ ਰਵਾਂ ਹਮ ਚੁ ਦਰੀਆਇ ਨੀਲ ॥੨੭॥ [੧੦]ਬਗੀਰਦ ਅਜ਼ੋ ਅਸਪ ਪਾਂ ਸਦ ਹਜ਼ਾਰ॥ ਹਮਹ ਜ਼ਰ ਵ ਜ਼ੀਨੋ ਹਮਹ ਨੁਕਰਹ ਵਾਰ॥੨੮॥ [੧੧]ਖ਼ਰੀਦੰਦ ਸੇ ਸਦ ਹਜ਼ਾਰੋ ਸ਼ੁਤਰ ॥ ਹਮਹ ਜ਼ਰਹ ਬਾਰੋ ਹਮਹ ਨੁਕਰਹ ਪੁਰ॥੨੯॥ [੧੨]ਵਜ਼ਾਂ ਦਾਲ ਨਉ ਸ਼ਹਰ ਆਜ਼ਮ ਬੁ ਬਸਤ॥ ਕਿ ਨਾਮੇ ਅਜ਼ਾਂ ਸ਼ਹਿਰ ਦਿਹਲੀ ਸ਼ੁਦ ਅਸਤ ॥੩੦॥ [੧੩]ਦਿਗਰ ਦਾਨਹ ਰਾ ਬਸਤ ਮੁੰਗੀ ਪਟਨ॥ ਚੁ ਦੋਸਤਾਂ [1]ਪਸੰਦ ਅਸਤੁ ਦੁਸ਼ਮਨ ਫਿਕਨ ॥੩੧॥ [੧੪]ਬ ਗੁਜ਼ਰੀਦ ਦਹ ਦੋ ਬਰ ਈਂ ਨਮਤ ਸਾਲ ॥ ਬਸੇ ਗਸ਼ਤ ਜੋ ਦਉਲਤੇ ਬੇਜ਼ਵਾਲ ॥੩੨॥ [੧੫]ਚੁ ਬਿਨਸ਼ਸਤ ਬਰ ਤਖ਼ਤ ਮਾਨੋ ਮਹੀਪ ॥ ਬ ਪੁਰਸ਼ਸ ਦਰਆਮਦ ਸਹੇ ਹ.ਫ਼ਤ ਦੀਪ ॥੩੩॥ [੧੬]ਬਿਗੋਯਦ ਬ ਪੇਸ਼ੀਨ ਕਾਗਜ਼ ਬਿਯਾਰ॥ ਚਿ ਬਖ਼ਸ਼ੀਦਅਮ ਮਨ ਬ ਪਿਸਰਾਂ ਚਹਾਰ ॥੩੪॥ [੧੭]ਦਬੀਰੇ ਕਲਮ ਜਨ ਕਲਮ ਬਰ ਗਰਿ.ਫ਼ਤ॥ ਜਵਾਬੇ ਸੁਖਨ ਰਾ ਅਲਮਬਰ ਗਰਿ.ਫ਼ਤ ॥੩੫॥ [੧੮]ਬਗੁ.ਫ਼ਤਾ ਚਿ ਬਖਸ਼ੀਦ ਏਸ਼ਾਂ ਹਜ਼ਾਰ ॥ ਬ ਕਾਗਜ਼ ਬੁਬੀਂ ਤਾ ਜ਼ੁਬਾਨਸ਼ ਬਿਯਾਰ ॥੩੬॥ [੧੯]ਬ ਕਾਗਜ਼ ਬੁਬੀਂ ਤਾ ਬਿਗੋਯਦ ਜ਼ੁਬਾਂ ॥ ਚਿ ਬਖਸ਼ੀਦ ਸ਼ੁਦ ਬਖ਼ਸ਼ ਹਰਕਸ ਅਜ਼ਾਂ ॥੩੭॥ [੨੦]ਚੁ ਬਿਸ਼ਨੀਦ ਸੁਖਨ ਅਜ਼ ਮਹੀਪਾਨ ਮਾਨ॥ .ਫ਼ਰਿਸ਼ਤਹ ਸਿ.ਫ਼ਤ ਚੂੰ ਮਲਾਯਕ ਮਕਾਨ॥੩੮॥ [੨੧]ਬ ਯਾਰੀ ਮਰਾ ਪੇਸ ਬਖ਼ਸ਼ੀਦਹ ਮਨ॥ ਚਰਾਗੇ ਜਹਾਂ ਆ.ਫ਼ਤਾਬੇ ਯਮਨ ॥੩੯॥ [੨੨]ਬਿਗੋਯਦ ਕਿ ਮੁਰਦੰਦ ਬਾਜੇ ਮੁਹਿੰਮ॥ ਕਿ ਮਾ ਹਮ ਬਸਾ .ਫ਼ੀਲ ਬਖ਼ਸ਼ੀਦਹਅਮ ॥੪੦॥ ਦਿਗਰ ਰਾ ਬ ਪੁਰਸੀਦ

---

ਕਿਉ ਦਿਤਾ ਜਾਏ ? ਜਦ ਕਿ ਇਹਦੇ ਅਸਲ ਅਰਥ ਹਨ ਕਿ ਇਹ ਸਾਰੇ ਹੀ ਨਾਮ ਕਰਕੇ ਪਵਿੱਤ੍ਰ ਹਨ ਜੇਕਰ ਇਹਨਾਂ ਦੇ ਪਾਸ ਨਾਮ ਨਾਂ ਹੋਵੇ ਤਾਂ ਇਹ ਉੱਚ ਤੇ ਪਵਿੱਤ੍ਰ ਹਸਤੀਆਂ ਵੀ ਮਲੀਨ ਹੋ ਜਾਂਦੀਆ ਹਨ । ਤੇ ਇਹਨਾਂ ਨੂੰ ਉਸ ਵੇਲੇ ਆਪਣੀ ਪਦਵੀ ਤੋਂ ਹੇਠਾਂ ਸੁਟਿਆ ਜਾਂਦਾ ਹੈ। ਐ ਪਿਆਰੇ ਪਾਠਕੋ ਸੋਚੋ ਜਦ ਇਹ ਉੱਚੀਆਂ ਤੇ ਸੁੱਚੀਆਂ ਪਦਵੀਆਂ ਦੇ ਮਾਲਿਕ ਵੀ ਪ੍ਰਭੂ ਨਾਮ ਦੀ ਪ੍ਰਾਪਤੀ ਤੋਂ ਬਿਨ ਮਲੀਨ ਮੰਨੇ ਜਾਂਦੇ ਹਨ ਜੇ ਤੁਸੀਂ ਨਾਮ ਦੀ ਪ੍ਰਾਪਤੀ ਨਹੀ ਕਰੋਗੇ ਤਾਂ ਤੁਹਾਡਾ ਕਿਰਦਾਰ ਤੇ ਸ੍ਵੈਮਾਨ ਕਾਇਮ ਨਹੀ ਹੋ ਸਕੇਗਾ ।

ਸੰਤ ਵਰਿਆਮ ਸਿੰਘ ਜੀ ਪੁਸਤਕ ਸ਼ਬਦਿ ਸੁਰਤਿ ਦੇ ਮਾਰਗ ਪੰ: ੭੭ ਤੇ ਲਿਖਦੇ ਹਨ ਕਿ ਇਕ ਮੂਰਖ ਪ੍ਰਵਾਰ ਸੀ ਉਹਨਾਂ ਦੇ ਕਿਸੇ ਸਬੰਧੀ ਦੀ ਮੌਤ ਹੋ ਗਈ ਤਾਂ ਪਿਤਾ ਨੇ ਆਪਣੇ ਪੁੱਤ੍ਰ ਨੂੰ ਕਿਹਾ ਕਿ ਤੂੰ ਜਾਹ ਪ੍ਰਚਾਉਣੀ ਕਰ ਆ । ਉਹ ਚਲਾ ਗਿਆ ਤੇ ਜਾ ਕੇ ਕੋਈ ਗੱਲ ਹੀ ਨਾ ਕੀਤੀ ਵਾਪਸ ਆ ਗਿਆ । ਪਿਤਾ ਨੇ ਪੁੱਛਿਆ ਕਿ ਬੇਟਾ ਤੈਂ ਜਾ ਕੇ ਕੋਈ ਬਚਨ ਬਿਲਾਸ ਵੀ ਕੀਤਾ ? ਨਹੀਂ ਪਿਤਾ ਜੀ, ਮੈ ਕੁਝ ਨਹੀਂ ਕੀਤਾ । ਇਹ ਵੀ ਪੁੱਛਿਆ ਕਿ ਕਿਵੇਂ ਮਰ ਗਿਆ। ਨਹੀਂ ਪਿਤਾ ਜੀ, ਮੈਂ ਜਿਵੇਂ ਗਿਆ ਤਿਵੇਂ ਉਠ ਕੇ ਆ ਗਿਆ ਨਾ ਕਿਸੇ ਨੂੰ ਨਮਸਕਾਰ ਨਾ ਕਿਸੇ ਨੂੰ ਫਤੇਹ ਬੁਲਾਈ । ਨਹੀਂ ਜਿਵੇ ਗਿਆ ਜਾ ਕੇ ਬੈਠ ਗਿਆ ਤਿਵੇਂ ਉਠ ਕੇ ਆ ਗਿਆ ਕਿਸੇ ਨੂੰ ਕੁਝ ਵੀ ਨਹੀਂ ਕਿਹਾ । ਤੂੰ ਤਾ ਨਿਰਾ ਮੂਰਖ ਹੈਂ=ਇਹ ਕੋਈ ਕਿਸੇ ਪੁਸਤਕ ਵਿਚ ਲੇਖ ਹੈ ਕਿ ਪਰਚਾਉਣੀ ਵੇਲੇ ਕੀ ਕਹੀਦਾ ਹੈ ?

ਉਸ ਤੋਂ ਛੋਟੇ ਪੁਤ੍ਰ ਨੂੰ ਕਿਹਾ ਕਿ ਇਹ ਤਾਂ ਮੂਰਖ ਹੈ ਤੂੰ ਜਾਹ-ਉਸ ਨੇ ਪੁਛਿਆ ਜਾ ਕੇ ਕੀ ਕਹਾਂ ? ਕਿਸੇ ਨੂੰ ਕੁੱਛ ਕਹਿ ਦੇਈਂ ਸੁਣ ਲਵੀਂ ਉਸ ਤਰ੍ਹਾਂ ਤੂੰ ਕਹਿ ਦੇਈਂ । ਉਹ ਚਲਾ ਗਿਆ, ਅੱਗੇ ਕੋਈ ਉਹਨਾਂ ਮਰਨ ਵਾਲੇ ਬੰਧੂਆਂ ਦੇ ਵੈਰੀ ਖੜੇ ਗਲਾਂ ਕਰਦੇ ਸਨ ਕਿ ਚੰਗਾ ਹੋਇਆ, ਸੁਆਦ ਆ ਗਿਆ ਹੁਣ ਲੱਗੂ ਇਹਨਾਂ ਨੂੰ ਪਤਾ, ਚੰਗਾ ਹੋਇਆ ਸਾਲਾ ਮਰ ਗਿਆ-ਅਸੀਂ ਹੁਣ ਰੱਜ ਕੇ ਰੋਟੀ ਖਾਵਾਂਗੇ । ਇਹਨੇ ਉਹ ਸਾਰੀ ਗੱਲ ਸੁਣ ਲਈ ਤੇ ਐਨ ਨਿਤਨੇਮ ਵਾਂਗ ਕੰਠ ਕਰ ਲਈ ਸਿਰੇ ਪਹੁੰਚ ਗਿਆ ਜਿਥੇ ਬਹੁਤ ਸਾਰੇ ਰਿਸ਼ਤੇਦਾਰ ਤੇ ਸਬੰਧੀ ਬੈਠੇ ਅਫਸੋਸ ਕਰ ਰਹੇ ਸਨ । ਇਹ ਭੀ ਜਾ ਕੇ ਖੜਾ ਹੋ ਗਿਆ ਅਤੇ ਉਹੀ ਸੁਣੀ ਹੋਈ ਕਹਾਣੀ ਪੜਨੀ ਸ਼ੁਰੂ ਕਰ ਦਿਤੀ ਤੇ ਕਹਿੰਦਾ ਲਉ ਬਈ

੧. ਚੌਥੇ ਨੂੰ ਇਕ ਦਾਣਾ ਮੂੰਗੀ ਦਾ ਅਤੇ ਛੋਲਿਆਂ ਦੇ ਇੱਕ ਦਾਣੇ ਦਾ ਅੱਧਾ ਹਿੱਸਾ ਦਿੱਤਾ । ਕਿਉਂਕਿ ਉਹ ਬੜੀ ਅਕਲ ਵਾਲਾ ਸੀ।੫।੧੯।

੨. ਉਹ ਦੋਇ ਦਾਣੇ ਘਰ ਲੈ ਆਇਆ ਅਤੇ ਪੂਰੀ ਅਕਲ ਦੇ ਨਾ ਉਸਨੇ ਛੋਲਿਆਂ ਦੇ ਅੱਧੇ ਦਾਣੇ ਦੇ ਬਰਾਬਰ ਇਕ ਸਾਬਤ ਦਾਣਾ ਛੋਟਾ ਤੋਲ ਕੇ ਕਿਸੇ ਤੋਂ ਲੈ ਲਿਆ।੨੦।

੩. ਉਸਨੇ ਸੋਚਕੇ ਉਹਨਾਂ ਦਾਨਿਆਂ ਨੂੰ ਬੀਜਕੇ ਫਸਲ ਲੈਣ ਲਈ ਆਪਣੀ ਬੁਧੀ ਤੇ ਕਿਸਮਤ ਦੀ ਪ੍ਰਖ ਕਰਨ ਲਈ।੨੧।

੪. ਉਹ ਦੋਵੇ ਦਾਣੇ ਉਸ ਨੇ ਧਰਤੀ ਵਿਚ ਦੱਬ (ਬੀਜ) ਦਿਤੇ ਅਤੇ ਉਹਨਾਂ ਦੀ ਫਸਲ ਲੈਣ ਲਈ ਰਾਤ ਦਿਨ ਪ੍ਰਮਾਤਮਾ ਨੂੰ ਯਾਦ ਕਰਿਆ ਕਰੇ ।੨੨।

੫. ਜਦੋਂ ਉਹਨਾਂ ਦਾਨਿਆ ਨੂੰ ਬੀਜਿਆਂ ਛੇ ਮਹੀਨੇ ਹੋ ਗਏ ਤਾਂ ਹਰੇ ਬੂਟੇ ਉਗ ਕੇ ਦਾਨਿਆ ਨਾਲ ਭਰੇ ਦਿਸਣ ਲੱਗੇ ।੨੩।

੬. ਜਦੋ ਸ਼ਾਹਿਜਾਦੇ ਨੂੰ ਫਸਲ ਬੀਜਦਿਆਂ ਸੰਭਾਲਦਿਆਂ ੧੦ ਦਸ ਸਾਲ ਹੋ ਗਏ ਤੇ ਉਸ ਦੀ ਉੱਗੀ ਖੇਤੀ ਨੂੰ ਵੱਢਦੇ ਰਹੇ ਤੇ ਸੰਭਾਲਿਆ ।੨੪।

੭. ਇਸੇ ਤਰ੍ਹਾਂ ਜਦੋ ਬੀਜ਼ਦਿਆ ਵੱਢਦਿਆਂ ਫਸਲ ਨੂੰ ਜਦੋਂ ਦਸ-ਬੀਹ ਸਾਲ ਹੋ ਗਏ ਤਾ ਦਾਨਿਆਂ ਦੇ ਬੋਹਲ ਲੱਗ ਗਏ।੨੫।

੮. ਇਤਨੀ ਬਹੁਤੀ ਫਸਲ ਹੋ ਗਈ ਕਿ ਦੌਲਤ ਧਨ ਦੇ ਢੇਰ ਲਗ ਗਏ । ਜਿਹੜੇ ਉਹ ਦੋ ਦਾਣੇ ਸਨ, ਉਹਨਾਂ ਤੋਂ ਦਾਨਿਆਂ ਦੇ ਅੰਬਾਰ ਬੇਅੰਤ ਹੋ ਗਏ।੨੬।

੯ ਉਸ ਨੇ ਨਕਦ ਪੈਸੇ ਦੇ ਕੇ ਦਸ ਹਜਾਰ ਪਹਾੜ ਕੱਦ ਹਾਥੀ ਖ੍ਰੀਦਿਆ ਜੋ ਦਰਿਆ ਨੀਲ ਵਾਂਗੂੰ ਮੱਠੀ ਚਾਲ ਚਲਦਾ ਸੀ ।੨੭।

੧੦. ਦੂਜੇ ਭਾਈ ਦੇ ਪੰਜ ਲੱਖ ਘੋੜੇ ਸਮੇਤ ਕਾਠੀਆਂ ਵਾ ਸੋਨੇ ਚਾਂਦੀ ਦੇ ਜਰਦਾਰਾਂ ਸਮੇਤ ਖਰੀਦ ਲਏ ।੨੮।

੧੧. ਤੀਜੇ ਭਾਈ ਕੋਲੋਂ ਤਿੰਨ ਲੱਖ ਊਠ ਵੀ ਖਰੀਦ ਲਏ ਸਮੇਤ ਸੋਨੇ ਚਾਂਦੀ ਦੇ ਜਲੌ ਵਾਲੇ ।੨੯।

੧੨. ਉਸ ਦਾਲ ਦੇ ਦਾਣੇ ਦੀ ਆਮਦਨ ਤੋਂ ਬਹੁਤ ਵੱਡਾ ਇਕ ਨਵਾ ਸ਼ਹਿਰ ਵਸਾਇਆ ਜਿਸਦਾ ਨਾਮ ਦਿੱਲੀ ਹੈ ।੩੦-੨੯।

੧੩. ਦੂਜੇ ਦਾਣੇ ਮੂੰਗੀ ਤੋਂ ਸ਼ਹਿਰ ਮੂੰਗ ਪਟਨ ਵਸਾਇਆ। ਜੋ ਦੋਸਤ ਪਾਲਨ ਦੁਸ਼ਮਨ ਗਾਲਣ ਸੂਰਜ ਵਾਂਗ ਰੁਸ਼ਨਾਇਆ ।੩੧।

੧੪. ਜਦੋਂ ਏਸੇ ਤਰ੍ਹਾਂ ਬਾਰਾਂ ਸਾਲ ਇਸੇ ਕਾਰੇ ਬੀਤ ਗਏ। ਤਾਂ ਇਤਨਾ ਸਾਰਾ ਧਨ ਇਕੱਠਾ ਹੋ ਗਿਆ ਜੋ ਮੁਕਣ ਵਾਲਾ ਨਹੀ ਸੀ ।੩੨।

੧੫. ਸੱਤਾਂ ਦੀਪਾਂ ਦੇ ਰਾਜੇ ਮਾਨਧਾਤਾ ਨੇ ਵਜ਼ੀਰਾਂ ਨੂੰ ਬੁਲਾਇਆ ਜਦੋਂ ਵਜੀਰ ਉਸ ਦੇ ਕੋਲ ਆਇਆ ਤਾਂ ਰਾਜੇ ਨੇ ਉਸ ਕੋਲੋਂ ਪੁੱਛਿਆ ।੩੩।

੧੬. ਰਾਜੇ ਨੇ ਵਜੀਰ ਨੂੰ ਕਿਹਾ ਕਿ ਉਹ ਪਹਿਲਾ ਕਾਗਜ਼=ਲਿਖਤ ਲਿਆ ਕਿ ਦੱਸੋ ਕਿ ਮੈ ਚਾਰਾਂ ਪੁੱਤ੍ਰਾਂ ਨੂੰ ਕੀ-ਕੀ ਦਿੱਤਾ ਸੀ ।੩੪।

੧੭. ਮਨੀਮ ਨੇ ਕਲਮ ਦਾਨ ਵਿਚੋਂ ਕੱਢਕੇ ਕਲਮ ਹੱਥ ਵਿਚ ਚੁਕ ਲਈ । ਜੁਆਬ ਗੱਲ ਪੁੱਛਣ ਲਈ ਨਿਸ਼ਾਨ ਹੱਥ ਵਿਚ ਚੁੱਕ ਲਿਆ ।੩੫।

੧੮. ਬਾਦਸ਼ਾਹ ਨੇ ਮਨੀਮ ਨੂੰ ਕਿਹਾ ਕਿ ਵੇਖ ਕੇ ਦਸ ਮੈ ਇਨ੍ਹਾਂ ਨੂੰ ਕਿਤਨੇ ਹਜ਼ਾਰ ਧਨ ਦਿਤਾ ਹੈ ਉਹ ਕਾਗਜ ਤੇ ਦੇਖ ਕੇ ਦੱਸ ।੩੬।

੧੯. ਰਾਜੇ ਨੇ ਵਜੀਰ ਨੂੰ ਕਿਹਾ ਕਿ ਕਾਗਜ਼ ਉਤੇ ਲੇਖ ਦੇਖੋ ਫੇਰ ਮੈਨੂੰ ਦਸੋ ਜ਼ਬਾਨ ਨਾਲ । ਕਿ ਮੈ ਹਰ ਇਕ ਨੂੰ ਕੀ-ਕੀ ਦਿੱਤਾ ।੩੭।

੨੦. ਜਦੋਂ ਵਜੀਰਾਂ ਨੇ ਰਾਜੇ ਦੀ ਗਲ ਸੁਣੀ। ਜਿਸ ਰਾਜੇ ਦੀ ਸਿਫਤ ਵਡਿਆਈ ਦੇਵਤਿਆਂ ਜਿਹੀ ਮਲਾਇਮ ਕੋਮਲ ਹੈ ।੩੮।

੨੧. ਰਾਜਾ ਪੁੱਤ੍ਰਾਂ ਨੂੰ ਕਹਿੰਦਾ ਹੈ ਕਿ ਜੋ ਮੈ ਤੁਹਾਨੂੰ ਦਾਤ ਦਿੱਤੀ ਸੀ ਉਹ ਮੇਰੇ ਸਾਹਮਣੇ ਲਿਆਉ । ਜੋ ਤੁਸੀ ਧਰਤੀ ਉਤੇ ਦੀਵੇ ਕਹਾਉਂਦੇ ਹੋ ਅਤੇ ਯਮਨ ਦੇਸ ਦੇ ਸੂਰਜ ਜਾਪਦੇ ਹੋ ।੩੯।

੨੨. ਵੱਡੇ ਪੁੱਤ੍ਰ ਨੇ ਉੱਤ੍ਰ ਦਿੱਤਾ ਕਿ ਕੁਛ ਤਾਂ ਜੁੱਧ ਵਿਚ ਮਰ ਗਏ। ਬਹੁਤ ਸਾਰੇ ਮੈ ਬਖਸ਼ਿਸ ਕਰ ਦਿਤੇ ਹੁਣ ਮੇਰੇ ਕੋਲ ਹਾਥੀ ਕੋਈ ਨਹੀ ਬਚਿਆ ।੪੦।

☛ ਮੇਰੀ ਵੀ ਗੱਲ ਸੁਣ ਲਉ=ਇਹ ਤਾਂ ਬਹੁਤ ਚੰਗਾ ਹੋਇਆ ਇਹਦਾ ਫਾਹਾ ਵੱਢ ਹੋਇਆ ਜੋ ਮਰ ਗਿਆ ਅਸੀਂ ਅੱਜ ਰੱਜ ਕੇ ਰੋਟੀ ਖਾਵਾਂਗੇ । ਘਰ ਵਾਲਿਆਂ ਦੇ ਮਿੱਤ੍ਰਾਂ ਨੇ ਪਕੜ ਲਿਆ ਤੇ ਖੂਬ ਕੁਟਾਈ ਕਰਕੇ ਚੰਗਾ ਚਾਹਟਾ ਛਕਾਯਾ । ਪਿਓ ਨੂੰ ਆ ਕੇ ਉਲਾਮਾ ਦਿੱਤਾ ਤੂੰ ਮੈਨੂੰ ਚੰਗਾ ਪਰਚਾਉਣੀ ਕਰਨ ਭੇਜਿਆ ਮੇਰੇ ਹੱਡ ਭੰਨ ਦਿੱਤੇ ਉਹਨਾਂ ਨੇ । ਪਿਉ ਨੇ ਪੁੱਛਿਆ ਕਿ ਤੈਨੂੰ ਉਹਨਾਂ ਨੇ ਕਿਆ ਕਿਹਾ ਤਾ ਉਸ ਨੇ ਸਾਰੀ ਕਥਾ ਜਿਉਂ ਦੀ ਤਿਉ ਸੁਣਾ ਦਿਤੀ । ਪਿਓ ਨੇ ਕਿਹਾ ਤੂੰ ਤਾ ਵੱਡੇ ਮੁੰਡੇ ਨਾਲੋਂ ਵੀ ਮੂਰਖ ਹੈਂ ਮੈਂ ਆਪ ਹੀ ਜਾਂਦਾ ਹਾਂ, ਜਾ ਕੇ ਜਿਥੇ ਸਾਰੀਆਂ ਹੀ ਮਕਾਣਾ ਵਾਲੇ ਪਤਵੰਤੇ ਬੈਠੇ ਸਨ ਹੱਥ ਜੋੜ ਕੇ ਕਹਿੰਦਾ ਕਿ ਲਉ ਜੀ ਮੈਂ ਤੁਹਾਡੇ ਤੋਂ ਮਾਫੀ ਮੰਗਦਾ ਹਾਂ, ਮੇਰਾ ਪਹਿਲਾਂ ਵੱਡਾ ਪੁੱਤ੍ਰ ਪ੍ਰਚਾਉਣੀ ਕਰਨ-ਆਇਆ ਸੀ ਉਹ ਤਾ ਕੁਛ ਬੋਲਿਆ ਹੀ ਨਹੀਂ, ਦੂਜਾ ਆਇਆ, ਤੁਹਾਨੂੰ ਸਭ ਨੂੰ ਪਤਾ ਈ ਜੋ ਕੁੱਟ ਖਾ ਕੇ ਗਿਆ ਦੇਖੋ ਸਾਡੇ ਨਾਲ ਨਰਾਜਗੀ ਨਾ ਕੋਈ ਕਰਿਓ । ਪਿਛਲੀ ਗੱਲ ਤਾਂ ਜਾਣ ਦਿਓ, ਹੁਣ ਜਦੋਂ ਭੀ ਕੋਈ ਤੁਹਾਡਾ ਮਰਿਆ ਤਾਂ ਮੈ ਆਪ ਆਇਆ ਕਰੂੰਗਾ । ਗੁਰੂ ਜੀ ਕਹਿੰਦੇ ਨੇ ਉਹ ਤਾ ਇਹਨਾਂ ਮੂਰਖਾ ਤੋਂ ਵੀ ਮੂਰਖ ਹੈ :- *ਮੂਰਖਾ ਸਿਰਿ ਮੂਰਖੁ ਹੈ ਜਿ ਮੰਨੇ ਨਾਹੀ ਨਾਉ ॥ਪੰ:੧੦੧੫॥* ਫੇਰ ਉਹਨਾਂ ਨੂੰ ਕੀ ਕਿਹਾ ਜਾਵੇ ਜੋ ਗੁਰੂ ਨਹੀ ਮੰਨਦੇ ਗੁਰੂ ਦੇ ਦਸੇ ਨਾਉਂ ਨੂੰ ਨਹੀ ਮੰਨਦੇ । ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੋ ਪੂਰੇ ਗੁਰੂ ਦੀ ਪੂਰੀ ਮੂਰਤ ਹੈ-ਇਕ ਗੁਰਸਿਖ ਭਗਤ ਸਨ ਜੋ ਆਦਰ ਸਤਿਕਾਰ ਸ਼ਰਧਾ ਭਾਵਨੀ ਨਾਲ ਮੰਨਦੇ ਤੇ ਪੜਿਆ ਕਰਦੇ ਸਨ ਤੇ ਇਕ ਉਹਨੇ ਜੋ ਪੜਕੇ ਚੁੱਪ ਕਰਕੇ ਰੱਖ ਦਿੰਦੇ ਹਨ ਭਲਾ ਬੁਰਾ ਕੁਝ ਨਹੀ ਕਹਿੰਦੇ ਇਕ ਉਹ ਹਨ ਜੋ ਪੜਦੇ ਹੀ ਨਹੀਂ, ਇਕ ਉਹ ਹਨ ਪ੍ਰੋਫੈਸਰ ਦਰਸ਼ਨ ਸਿਹੁੰ ਰਾਗੀ ਵਰਗੇ ਜਿਨਾਂ ਨੇ ਪੜ੍ਹ ਕੇ ਸੰਗਤਾਂ ਨੂੰ ਨਾਂ ਪੜਨ ਦੀ ਪ੍ਰੇਰਨਾ ਹੀ ਨਹੀ ਦਿੱਤੀ ਸਗੋਂ ਬੁਰੀ ਤਰ੍ਹਾਂ ਕੁੱਟ ਖਾਣ ਵਾਲੀ ਸਵਦਾਵਲੀ ਵਰਤੀ, ਇਕ ਉਹ ਹਨ ਮਿਸ਼ਨਰੀ ਕਾਲਜੀਏ ਜਿਨ੍ਹਾਂ ਨੇ ਉਹਨਾਂ ਦੀ ਗੱਲ ਪੜ ਸੁਣ ਕੇ ਖੜੇ ਹੋ ਕੇ ਉਹਨਾਂ ਦੀ ਬੋਲੀ ਦੀ ਤਾਈਦ ਕੀਤੀ । ਅਤੇ ਦੇਵਤਿਆਂ ਅਰ ਦੇਵੀ ਅਥਵਾ ਪ੍ਰਭੂ ਦੇ ਅਵਤਾਰਾਂ ਦੇ ਬਰਖਿਲਾਫ ਰੱਜ ਕੇ ਭੰਡੀ ਪ੍ਰਚਾਰ ਵੀ ਕੀਤਾ ਜੋ ਆਦਿ ਬਾਣੀ ਤੋਂ ਭੱਦਾ ਅਸਰ ਦਿੰਦੇ ਹਨ ।

ਪੂਰਾ ਸਤਿਗੁਰੂ ਪੂਰੇ ਸਤਿਗੁਰੂ ਨਾਨਕ ਦੇਵ ਜੀ ਤੇ ਨਿਰੰਕਾਰ ਦੀ ਜੋਤਿ ਦਸਵੀਂ ਮੂਰਤ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਦੇ ਵਿਚ ਐਇਓ ਪ੍ਰਗਟ ਕਰਕੇ ਮੂਰਤੀਮਾਨ ਕਰਦੇ ਹਨ । ਅਕਾਲ ਮੂਰਤ ਆਪਣੇ ਨਿਰਗੁਣ ਸਰੂਪ ਦੇ ਵਿਚ ਕਿਸੇ ਨੂੰ ਵੀ ਕੋਈ ਖੇਡ ਖੇਡਦਾ ਦ੍ਰਿਸ਼ਟਮਾਨ ਨਹੀ ਹੋਇਆ ਕਰਦਾ । ਪਰ ਖੇਡ ਸਮਸਤ ਹੀ ਆਪ ਖੇਡ ਰਿਹਾ ਹੁੰਦਾ ਹੈ ਫੇਰ ਆਪ ਨੂੰ ਨਿਆਰਾ ਹੋ ਕੇ ਦਿਸਦਾ ਹੈ । ਕਿਆ ਅਸਚਰਜਤਾ ਹੈ ਜਦ ਕਿ (ਕਰੇ ਕਰਾਵੇ ਆਪੇ ਆਪ) ਕੋਈ ਦੇਵ ਮੂਰਤ ਕੋਈ ਭੌਤਕ ਚੋਲਾ, ਕੋਈ ਦਿਬ ਸ਼ਕਤੀ, ਕੋਈ ਅਵਤਾਰ ਸ਼ਕਤੀ ਧਾਰਨ ਕਰਦਾ ਹੈ । *(ਜਿਤੁ ਤੂ ਲਾਵਹਿਹਿ ਸਚਿਆ ਤਿਤ ਕੋ ਲਾਗੈ)* ਜਿਥੇ ਕਿਸੇ ਨੂੰ ਲਾਉਂਦਾ ਹੈ ਉਥੇ ਹੀ ਉਹ ਲਗਦਾ ਹੈ ਅਤੇ ਉਸ ਦੇ ਹੁਕਮ ਵਿਚ ਆਪਣੀ ਨੌਬਤ ਵਜਾ ਕੇ ਟੁਰ ਜਾਂਦਾ ਹੈ ਜੈਸਾ ਕਿ : (ਚਾਰ ਦਿਨ ਅਪਨੀ ਨੌਬਤ ਚਲੇ ਬਜਾਇ) ਪਰ ਉਸ ਪ੍ਰਬਲ ਜੋਤਿ ਦੀ ਕਲਾ ਤੋਂ ਬਿਨਾ ਨਾਂ ਸਰੰਗੀ ਵੱਜਦੀ ਹੈ ਨਾ ਡਉਰੂ ।

*ਕਹੂੰ ਦੇਵਤਾਨ ਕੇ ਦਿਵਾਨ ਮੈ ਬਿਰਾਜਮਾਨ ਕਹੂੰ ਦਾਨਵਾਨ ਕੋ ਗੁਮਾਨ ਮਤ ਦੇਹ ਹੋ ॥*
*ਕਹੂੰ ਇੰਦ੍ਰ ਰਾਜਾ ਕੋ ਮਿਲਤ ਇੰਦ੍ਰ ਪਦਵੀ ਸੀ ਕਹੂੰ ਇੰਦ੍ਰ ਪਦਵੀ ਛਪਾਈ ਛੀਨ ਲੇਤ ਹੋ ॥ ਪੰ:੧੦॥ ਪਾ:੧੦॥*

ਇਹੀ ਬੇਅੰਤ ਦੀ ਬਿਅੰਤਤਾ ਹੈ ਕਦੇ ਦੇਵਤਿਆਂ ਵੱਲ ਹੋ ਕੇ ਉਹਨਾਂ ਦੇ ਪ੍ਰਆਸ ਨਾਲ ਦੈਂਤਾਂ ਨੂੰ ਮਾਰ ਜਾਂ ਖਦੇੜ ਦਿੰਦਾ ਹੈ ਕਦੇ ਦੈਂਤਾਂ ਨੂੰ ਹੱਲਾ ਸ਼ੇਰੀ ਬਲਾ ਦੇ ਕੇ ਅਭਿਮਾਨ ਦੀ ਟੀਸੀ ਤੇ ਚੜਾ ਦਿੰਦਾ ਹੈ । ਕਦੇ ਇੰਦ੍ਰ ਜਿਹੇ ਰਾਜਿਆਂ ਨੂੰ ਉਚੀ ਪਦਵੀ ਤੇ ਬੈਠਾ ਦਿੰਦਾ ਹੈ, ਕਦੇ ਉਹਨਾਂ ਕੋਲੋ ਉਹ ਪਦਵੀ ਖੋਹ ਭੀ ਲੈਦਾ ਹੈ । ਨਾਂ ਦੇਣ ਵੇਲੇ ਨਾਂ ਲੈਣ ਵੇਲੇ ਆਪ ਵਿਖਾਈ ਦਿੰਦਾ ਹੈ ਨਾਂ ਕਿਸੇ ਦੇ ਸਾਹਮਣੇ ਹੁੰਦਾ ਹੈ ਮਰਦੇ ਵੀ ਤੇ ਮਾਰਦੇ ਵੀ ਹੋਰ ਹੀ ਸਰੂਪ ਦਿਸਦੇ ਹਨ । ਜੈਸਾ ਕਿ:-

*ਬੀਰ ਅਪਾਰ ਬਡੇ ਬਰਿਆਰ ਅਬਿਚਾਰਹਿ ਸਾਰ ਕੀ ਧਾਰ ਭਛੱਈਆ ॥ ਤੋਰਤ ਦੇਸ ਮਲਿੰਦ ਮਵਾਸਨ ਮਾਤੇ ਗਜਾਨ ਕੇ ਮਾਨ ਮਲੱਈਆ ॥*
*ਗਾੜ੍ਹੇ ਗੜ੍ਹਾਨ ਕੇ ਤੋੜਨਹਾਰ ਸੁ ਬਾਤਨ ਹੀ ਚਕ ਚਾਰ ਲਵੱਈਆ ॥ਪੰ:੧੫॥ਪਾ:੧੦॥* ☚

[੧]ਅਸਪਸ ਚਿ ਕਰਦ ॥ ਕਿ ਬਾਜ਼ੇ ਬ ਬਖ਼ਸ਼ੀਦੁ ਬਾਜ਼ੇ ਬਿਮੁਰਦ ॥੪੧॥ [੨]ਸਿਅਮ ਰਾ ਬ ਪੁਰਸ਼ੀਦ ਸ਼ੁਤਰਾਂ ਨੁਮਾ ॥ ਕੁਜਾ ਤੋ ਬ ਬਖਸ਼ੀਦ ਏ ਜ਼ਾਨ ਮਾਂ ॥੪੨॥ [੩]ਬ ਗੁ.ਫਤਾ ਕਿ ਬਾਜ਼ੇ ਬਕਾਰ ਆਮਦੰਦ ॥ ਬ ਬਖ਼ਸ਼ ਅੰਦਰੂੰ ਬੇਸ਼ੁਮਾਰ ਆਮਦੰਦ ॥੪੩॥ [੪]ਚੁਅਮ ਰਾ ਬ ਪੁਰਸ਼ੀਦ ਕਿ ਏ ਨੇਕ ਬਖ ॥ ਸਜ਼ਾਵਾਰ ਦੇਹੀਮ ਸਾਯਾਨ ਤਖ਼ਤ ॥੪੪॥ [੫]ਕੁਜਾ ਗਸ਼ਤ ਬਖ਼ਸ਼ਸ਼ ਤੁ ਮਾਰਾ ਫ਼ਹੀਮ॥ ਯਕੇ ਦਾਨਹ ਮੁੰਗੋ ਦਿਗਰ ਨੁਖ਼ਦ ਨੀਮ ॥੪੫॥ [੬]ਸ਼ਵਦ ਗਰ ਹੁਕਮ ਤਾ ਬਿਯਾਰੇਮ ਪੇਸ਼ ॥ ਹਮਹ ਫ਼ੀਲੁ ਅਸਪੋ ਅਜ਼ੋ ਸ਼ੁਤਰ ਬੇਸ਼ ॥੪੬॥ [੭]ਨਜ਼ਰ ਕਰਦ ਫ਼ੀਲੇ ਦੋ ਦਹਿ ਹਜ਼ਾਰ ਮਸਤ ॥ ਪੁਰ ਅਜ਼ ਜ਼ਰ ਬਾਰੋ ਹਮਹ ਨੁਕਰਹ ਬਸਤ ॥੪੭॥ [੮]ਹੁਮਾਂ ਅਸਪ ਪਾਂ ਸਦ ਹਜ਼ਾਰ ਆਵਰੀਦ॥ ਹੁਮਾਂ ਜ਼ਰ ਜ਼ੀਂ ਬੇਸ਼ੁਮਾਰ ਆਵੀਰਦ ॥੪੮॥ [੯]ਹਮਹ ਖ਼ੋਦ ਖ਼ੁਫਤਾਨ ਬਰ.ਗਸ਼ਤਵਾਂ ॥ ਬਸੇ ਤੀਰੁ ਸ਼ਮਸ਼ੇਰ ਕੀਮਤ ਗਿਰਾਂ ॥੪੯॥ [੧੦]ਬਸੇ ਸ਼ੁਤਰ ਬਗਦਾਦ ਜਰ ਬ.ਫਤ ਬਾਰ ॥ ਜ਼ਰੋ ਜਾਮਹ ਨੀਮ ਆਸਤੀਂ ਬੇਸ਼ੁਮਾਰ ॥੫੦॥ [੧੧]ਕਿ ਦਹਿ ਨੀਲੁ ਦਹਿ ਪਦਮ ਦੀਨਾਰ ਜ਼ਰਦ ॥ ਕਜ਼ੋ ਦੀਦਹੱ ਸ਼ੁਦ ਦੀਦਹੇ ਦੋਸਤ ਸਰਦ ॥੫੧॥ [੧੨]ਕਿ ਯਕ ਮੁੰਗ ਯਕ ਸ਼ਹਿਰ ਜ਼ੋ ਕਾਮ ਸ਼ੁਦ ॥ ਕਿ ਮੁੰਗੀ ਪਟਨ ਸ਼ਹਰ ਓ ਨਾਮ ਸ਼ੁਦ ॥੫੨॥ [੧੩]ਕਿ ਨੀਮੇ ਨੁਖਦ ਰਾ ਦਿ.ਗਰ ਸ਼ਹਿਰ ਬਸਤ ॥ ਕਿ ਨਾਮੇ ਅਜ਼ੋ ਸ਼ਹਿਰ ਦਿਹਲੀ ਸ਼ੁਦ ਅਸਤ ॥੫੩॥ [੧੪]ਖੁਸ਼ ਆਮਦ ਬ ਤਦਬੀਰ ਮਾਨੋ ਮਹੀਪ ॥ ਖਿਤਾਬਸ਼ ਬ ਦੋ ਦਾਦ ਰਾਜਹ ਦਲੀਪ ॥੫੪॥ [੧੫]ਕਿ ਪੈਦਾ ਅਜ਼ੋ ਮਰਦ ਸ਼ਾਹਨ ਸ਼ਹੀ ॥ ਸਜ਼ਾਵਾਰ ਤਖਤ ਅਸਤੁ ਤਾਜ਼ੋ ਮਹੀ ॥੫੫॥ [੧੬]ਬ ਜ਼ੇਬਦ ਅਜ਼ੋ ਮਰਦ ਤਾਜ਼ੋ ਨ.ਗੀਂ ॥ ਬਰ ਆਂ ਅਕਲੁ ਤਦਬੀਰ ਹਜ਼ਾਰ ਆ.ਫਰੀਂ॥੫੬॥ [੧੭]ਸਿ ਓ ਅਸਤ ਬੇਅਕਲ ਆਲੂਦਹ ਮ.ਗਜ਼॥ ਨ ਰ.ਫਤਾਰ ਖੁਸ਼ਤਰ; ਨ ਗ਼ੁਫਤਾਰ ਨ.ਗਜ਼ ॥੫੭॥ [੧੮]ਹਮੀ ਖ਼ਾਸਤ ਕਿ ਓਰਾ ਬ ਸ਼ਾਹੀ ਦਿਹਮ॥ ਜ਼ਿ ਦਉਲਤ ਖ਼ੁਦਸ਼ਰਾ ਅਗਾਹੀ ਦਿਹਮ ॥੫੮॥ [੧੯]ਬ ਜ਼ੇਬਦ ਕਜ਼ੌਰੰਗ ਸ਼ਾਹਨਸ਼ਹੀ ॥ ਕਿ ਸਾਹਿਬ ਸ਼ਊਰ ਅਸਤ ਵ ਮਾਲਕ ਮਹੀ॥੫੯॥ [੨੦]ਖਿਤਾਬਸ਼ ਕਜ਼ੋ ਗਸ਼ਤ ਰਾਜਹ ਦਲੀਪ॥ ਖਿਲਾਫਤ ਬ ਬਖ਼ਸ਼ੀਦ ਮਾਨੋ ਮਹੀਪ ॥੬੦॥ [੨੧]ਸਿ ਪਿਸਰਾਂ ਦਿਗਰ ਸ਼ਾਹਿ ਆਜ਼ਾਦ ਕਰਦ॥ ਨ ਦਾਨਸ਼ ਪਰਸਤੋ ਨ ਆਜ਼ਾਦ ਮਰਦ ॥੬੧॥ [੨੨]ਕਿ ਓਰਾ ਬਰੋ ਜ਼ਰ ਸਿੰਘਾਸਨ ਨਿਸ਼ਾਦ ॥ ਕਲੀਦੇ ਕੁਹਨ ਗੰਜ ਰਾ ਬਰ ਕੁਸ਼ਾਦ॥੬੨॥ [੨੩]ਬਦੋ ਦਾਦ ਸ਼ਾਹੀ ਖੁਦ ਆਜ਼ਾਦ ਗਸ਼ਤ ॥ ਬਪੋਸ਼ੀਦ ਦਲਕਸ਼ ਰਵਾਂ ਸ਼ੁਦ ਬਦਸ਼ਤ ॥੬੩॥ ਬਿਦਿਹ ਸਾਕੀਯਾ ਸਾ.ਗਰੇ

---

☚ ਬੜੇ-ਬੜੇ ਬਲਕਾਰੀ ਜੋਧੇ ਨਸ਼ਿਕ ਹੋ ਕੇ ਲੋਹੇ ਦੀਆਂ ਤੇਜ ਤੀਰਾਂ ਦੇ ਵਾਰ ਝੱਲ ਸਕਦੇ ਸਨ ਅਤੇ ਦੇਸ ਦੇਸਾਂਤਰਾਂ ਦੇ ਆਕੀ ਸੂਰਮਿਆ ਨੂੰ ਜਿੱਤਣ ਵਾਲੇ, ਬੜੇ-ਬੜੇ ਮਸਤ ਹਾਥੀਆਂ ਦੇ ਮੂੰਹ ਮੋੜ ਦੇਣ ਵਾਲੇ ਅਤੇ ਪੱਕੇ ਫੌਲਾਦੀ ਕਿਲਿਆਂ ਨੂੰ ਤੋੜ ਦੇਣ ਵਾਲੇ ਜੋ ਗੱਲਾਂ-ਗੱਲਾਂ ਨਾਲ ਹੀ ਚਾਰੇ-ਚੱਕ ਹਿਲਾ ਦਿੰਦੇ ਸੀ ਉਹ ਜਿਸ ਦੇ ਸਾਹਮਣੇ ਇਕ ਰਤੀ ਦੇ ਬਰਾਬਰ ਵੀ ਨਹੀਂ ਉਸ ਬਲਵਾਨ ਕਲਾ ਨੂੰ ਕ੍ਰਿਸਨ ਦੇ ਵਿਚ ਵਿਆਪਕੇ ਗੋਵਰਧਨ ਪਰਬਤ ਨੂੰ ਚੁਕ ਲੈਣਾ ਕਿਹੜੀ ਅਲੰਕਾਰੀ ਗੱਲ ਸੀ । ਪਰ ਦੂਜੇ ਪਾਸੇ ਸਾਕਤ ਨਿਗੁਰੇ ਜਨ ਇਹ ਸੁਰਤ ਕਿਥੋਂ ਲੈਣ:-

*ਸਾਕਤ ਨਰਿ ਸਬਦ ਸੁਰਤਿ ਕਿਉ ਪਾਈਐ ॥ ਸਬਦ ਸੁਰਤਿ ਬਿਨ ਆਈਐ ਜਾਈਐ ॥*
*ਨਾਨਕ ਗੁਰਮੁਖਿ ਸੁਰਤਿ ਪਰਾਇਣੁ ਹਰਿ ਪੂਰੈ ਭਾਗਿ ਮਿਲਾਇਆ ॥੧੦॥ਪੰ:੧੦੪੨॥*

ਮਤ ਇਹ ਸਮਝੋ ਕਿ ਅਸੀ ਕੇਸ ਦਾੜੀ ਨਾਲ ਹੀ ਗੁਰੂ ਦੇ ਉਪਦੇਸ ਦੇ ਪਾਤਰ ਹੋ ਗਏ (ਨ ਜਾਣਾ ਸਬਦ ਨਾ ਜਾਣਾ ਬਾਣੀ) ਜਦ ਤਕ ਅਸੀਂ ਆਪ ਗੁਰਬਾਣੀ ਦੇ ਇਕ ਇਕ ਅਖਰ ਨੂੰ ਆਪ ਵੀਚਾਰ ਕੇ ਨਹੀ ਪੜਦੇ ਨਾਲ ਮਹਾਂ ਪੁਰਸ਼ਾਂ ਰਾਹੀ ਸਮਝਣ ਦਾ ਜਤਨ ਨਹੀ ਕਰਦੇ, ਕਾਰ ਨੂੰ ਜਾਂਦੀ ਵੇਖਦੇ ਡਰੈਵਰ ਨਹੀ ਬਣ ਪਾਉਂਦੇ । ਸਬਦ ਨਾਲ ਸੁਰਤ ਜੋੜ ਕੇ ਇੱਕ ਮਿੱਕ ਨਹੀ ਹੋ ਜਾਂਦੇ ਉਦੋ ਤਕ ਦਸ ਪੰਦਰਾ ਜਮਾਤਾਂ ਤਾਂ ਪੜਕੇ ਜਾਂ ਡਿਗਰੀਆਂ ਹਾਸਲ ਕਰਕੇ ਅਸੀ ਗੁਰਮੁਖ ਨਹੀ ਕਹੇ ਜਾ ਸਕਦੇ । ਜਿਨ੍ਹਾਂ ਦੀ ਅਸੀ ਆਪਣੀ ਸ਼ਬਦਾਵਲੀ ਵਿਚ ਮਾਨਹਾਨੀ ਕਰਨ ਤੇ ਡਟੇ ਹੋਇ ਹਾਂ ਉਹ ਤਾਂ ਆਪਣੇ ਸਤਿਗੁਰੂ ਦੇ ਬਚਨਾਂ ਦੀ ਪੂਰੀ-ਪੂਰੀ ਪ੍ਰਧਾਨਗੀ ਕਰਕੇ ਮਮਟੀਆਂ ਉਪਰ ਚੜ੍ਹਕੇ ਬੈਠੇ ਹਨ ।

*ਸਤਿਗੁਰ ਕੀ ਪਰਤੀਤਿ ਨ ਆਈਆ ਸਬਦਿ ਨ ਲਾਗੋ ਭਾਉ ॥ ਉਸ ਨੋ ਸੁਖੁ ਨ ਉਪਜੈ ਭਾਵੈ ਸਉ ਗੇੜਾ ਆਵਉ ਜਾਉ ॥ਪੰ:੫੯੧॥*

ਜਿਸ ਨਾਰਦ ਨੂੰ ਅਸੀ ਸ਼ਰਾਰਤੀ ਚੁਗਲ ਖੋਰ ਅਪੱਦਰੀ ਕਹਿੰਦੇ ਹਾਂ-ਉਸਦੀ ਸਿੱਖਿਆ ਨੇ ਧਰੂ ਭਗਤ ਨੂੰ ਕਿਥੇ ਪੁਚਾਇਆ ਸੀ ?:- ☛

੧. ਪਿਤਾ ਨੇ ਦੂਜੇ ਪਾਸੋਂ ਪੁੱਛਿਆ ਕਿ ਤੈਂ ਘੋੜੇ ਕੀ ਕੀਤੇ- ਕਿਥੇ ਹਨ ਤੇਰੇ ਘੋੜੇ ? ਦੂਜਾ ਪੁੱਤ੍ਰ ਉੱਤ੍ਰ ਦਿੰਦਾ ਹੈ ਕਿ ਪਿਤਾ ਜੀ ਕਈ ਤਾਂ ਮੈ ਲੋਕਾਂ ਨੂੰ ਬਖਸ਼ਿਸ ਕਰ ਦਿਤੇ ਹਨ। ਬਾਕੀ ਸਾਰੇ ਮਰ ਗਏ ਹਨ ।੪੧।

੨. ਤੀਜੇ ਪੁੱਤ੍ਰ ਨੂੰ ਰਾਜੇ ਨੇ ਪੁੱਛਿਆ ਕਿ ਐ ਮੇਰੀ ਜਾਨ ਤੂੰ ਦੱਸ ਤੇ ਮੈਨੂੰ ਵਿਖਾ ਕਿ ਜਿਹੜੇ ਊਠ ਮੈਂ ਤੈਨੂੰ ਦਿੱਤੇ ਸਨ ਉਹ ਕਿੱਥੇ ਹਨ ਮੈਨੂੰ ਵਿਖਾ ਕਿ ਤੈਂ ਕੀ ਕੀਤੇ ਕਿਸਨੂੰ ਦਿੱਤੇ ।੪੨।

੩. ਤੀਜੇ ਪੁੱਤ੍ਰ ਨੇ ਉੱਤ੍ਰ ਦਿੱਤਾ ਕਿ ਬਹੁਤ ਸਾਰੇ ਊਠ ਤਾ ਕੰਮ ਕਾਰ ਵਿਚ ਮਰ ਗਏ, ਬਹੁਤ ਸਾਰੇ ਮੈ ਬਖਸ਼ਿਸ਼ ਕਰ ਦਿੱਤੇ ।੪੩।

੪. ਚੌਥੇ ਨੂੰ ਆਖਿਆ ਐ ਚੰਗੇ ਭਾਗ ਵਾਲੇ ਰਾਜ ਪਦਵੀ ਦੇ ਲਾਇਕ ਮੈ ਤੈਨੂੰ ਦਿੰਦਾ ਹਾਂ ਛਤ੍ਰ ਚੌਰ ਤੇ ਤਖਤ ।੪੪।

੫. ਚੌਥੇ ਪੁੱਤ੍ਰ ਤੋ ਪੁੱਛਿਆ ਮੇਰੀ ਦਿੱਤੀ ਬਖਸ਼ਿਸ਼ ਤੂੰ ਉਹ ਮੈਨੂੰ ਸਮਝਾ। ਜੋ ਮੈਂ ਤੈਨੂੰ ਦਿੱਤਾ ਸੀ ਇੱਕ ਦਾਨਾ ਮੂੰਗੀ ਦਾ ਅਤੇ ਅੱਧਾ ਛੋਲਿਆਂ ਦਾ ।੪੫।

੬. ਜੇਕਰ ਮੈਨੂੰ ਆਗਿਆ ਹੋਵੇ ਅੱਗੇ ਤੁਧ ਲਿਆਵਾਂ। ਹਾਥੀ, ਘੋੜੇ, ਊਠ ਤਮਾਮੀ ਸਭ ਤੈਨੂੰ ਦਿਖਲਾਵਾਂ। ਸਾਹਿਬਜ਼ਾਦੇ ਚੌਥੇ ਦਾ ਇਹ ਸਵਾਲ ਸੀ ।੪੬।

੭. ਬਾਰਾਂ ਹਜ਼ਾਰ ਹਾਥੀ ਆਂਦੇ ਰਾਜੇ ਨੂੰ ਵਿਖਾਏ। ਸੋਨਾ ਚਾਂਦੀ ਤੁਲਾਂ ਉਪਰ ਪਾ ਕੇ ਖੂਬ ਸਜਾਏ ।੪੭।

੮. ਉਹੀ ਪੰਜ ਲੱਖ ਘੋੜਾ ਆਂਦਾ ਦਖਾਏ ਪਿਤਾ ਨੂੰ ਲਿਆ ਕੇ। ਕਾਠੀਆਂ ਜ਼ਰੀ ਦੇ ਨਾਲ ਸੀ ਮੜੀਆਂ ਖੁਸ਼ ਕੀਤਾ ਵਿਖਾ ਕੇ ।੪੮।

੯. ਲੋੜੀਂਦੇ ਜੰਗੀ ਸਾਜੋ ਸਮਾਨ ਸੁਨਹਿਰੀ ਜਲੌ ਤੇ ਸੰਜੋਆਂ ਅਤੇ ਤੀਰ ਤਲਵਾਰਾਂ ਬੇਅੰਤ ਕੀਮਤੀ ਸਨ ।੪੯।

੧੦. ਬਹੁਤ ਬਗਦਾਦੀ ਊਠ ਦਿਖਾਏ ਜਿਨਕੀ ਕੀਮਤ ਭਾਰੀ। ਜ਼ਰ ਬਫਤੀ ਸੁਨਹਿਰੀ ਰੁਪਹਿਰੀ ਬੇਸ਼ੁਮਾਰੀ ।੫੦।

੧੧. ਦਸ ਪਦਮ ਅਤੇ ਦਸ ਨੀਲ ਕੀਮਤੀ ਸੁਨਹਿਰੀ ਮੁਹਰਾਂ ਲਿਆ ਕੇ ਦਿੱਤੀਆਂ ਜਿਨ੍ਹਾਂ ਨੂੰ ਵੇਖ ਕੇ ਸਬੰਧੀਆਂ ਦੇ ਨੇਤ੍ਰਾਂ ਵਿਚ ਠੰਡ ਵਰਤਦੀ ਭਾਵ ਖੁਸ਼ੀ ਹੁੰਦੀ ਹੈ।੫੧।

੧੨. ਇਕ ਮੂੰਗੀ ਦੇ ਦਾਣੇ ਤੋਂ ਇਕ ਸ਼ਹਿਰ ਇੱਛਾ ਨਾਲ ਵਸਾਇਆ ਜਿਸ ਦਾ ਨਾਮ ਮੂੰਗੀ ਦੇ ਦਾਣੇ ਤੋਂ ਮੂੰਗ ਪਟਨ ਪ੍ਰਸਿੱਧ ਹੋਇਆ ।੫੨।

੧੩. ਛੋਲਿਆਂ ਦੇ ਅੱਧੇ ਦਾਣੇ ਤੋਂ ਦੂਸਰਾ ਸ਼ਹਿਰ ਵਸਾਇਆ। ਕਿ ਜਿਸਦਾ ਨਾਮ ਦੇਹਲੀ ਹੋ ਗਿਆ ਹੈ ।੪੩।

੧੪. ਇਹ ਵੇਖ ਕੇ ਮਹਾਰਾਜਾ ਮਾਨਧਾਤਾ ਪੁੱਤ੍ਰ ਤੇ ਪ੍ਰਸੰਨ ਅਤੇ ਉਸਨੂੰ ਮਹਾਰਾਜਾ ਦਲੀਪ ਦਾ ਖਿਤਾਬ ਦੇ ਦਿੱਤਾ ।੫੪।

੧੫. ਉਹ ਪ੍ਰਤਾਪੀ ਮਰਦ ਪ੍ਰਗਟ ਹੋ ਗਿਆ ਜੋ ਸਾਹਿਨਸ਼ਾਹੀ ਦੇ ਯੋਗ ਹੈ ਅਤੇ ਤਖਤੋਂ ਤਾਜ ਤੇ ਧਰਤੀ ਦਾ ਰਾਜ ਕਰਨ ਯੋਗ ਹੈ ੯੯ ।੫੫।

੧੬. ਉਸਨੂੰ ਸੋਭਾ ਦਿੰਦਾ ਹੈ ਤਾਜ ਤਖਤ ਤੇ ਚੌਰ ਤੇ ਮੋਹਰ। ਆਫਰੀਨ ਸਦਕੇ ਜਾਵਾਂ ਉਸਦੀ ਅਕਲ ਤੇ ਜੁਗਤੀ ਤੇ ਹਜ਼ਾਰ ਵਾਰ ਸਾਬਾਸ਼ ਹੈ ।੫੬।

੧੭. ਜਿਹੜੇ ਤਿੰਨੇ ਪੁੱਤ੍ਰ ਸਨ ਉਹ ਬੇਅਕਲ ਮੂਰਖ ਬੁਰੀ ਬੁਧਿ ਵਾਲੇ ਦਿਮਾਗ ਤੋਂ ਹੀਣੇ। ਨਾ ਉਹਨਾਂ ਦੀ ਤੋਰ ਚੰਗੀ ਸੀ ਨਾ ਬੋਲੀ ਕਿਸੇ ਨੂੰ ਪਿਆਰੀ ਲਗਦੀ ਸੀ ੯੯।੫੭।

੧੮. ਉਸ ਨੂੰ ਬਾਦਸ਼ਾਹੀ ਦੇਵਨ ਕਾਰਨ ਸਾਰੇ ਖੁਸ਼ੀ ਮਨਾਂਦੇ। ਸਭ ਖਜਾਨੇ ਜਿੰਦੇ ਲੱਗੇ ਚਾਬੀਆਂ ਆ ਫੜਾਂਦੇ। ਭਾਵ ਸਭ ਨੇ ਖੁਸ਼ੀ ਮਨਾਈ ।੫੮।

੧੯. ਚੰਗਾ ਉਸਦੇ ਤਾਂਈ ਫੱਬੇ ਤਾਜ ਤਖਤ ਸੋ ਰਾਇਆ। ਜਿਸਨੇ ਅਪਣੀ ਪ੍ਰਜਾ ਤਾਂਈ ਸੁਖ ਦੇ ਨਾਲ ਵਸਾਇਆ ।੫੯।

੨੦. ਵਡਾ ਭਾਗ ਰਾਜਾ ਹੋ ਗਿਆ ਦਲੀਪ ਖਿਤਾਬ ਪਛਾਣੋ। ਮਾਨਧਾਤਾ ਦਾ ਨਿੱਕਾ ਪੁੱਤ੍ਰ ਵੱਡਾ ਰਾਜਾ ਜਾਣੋ ।੬੦।

੨੧. ਬਾਕੀ ਤਿਨਾਂ ਪੁੱਤ੍ਰਾਂ ਤਾਈ ਬਾਹਰ ਜਾ ਕਢਵਾਇਆ। ਬਾਤ ਕਰਨੀ ਮੂਲ ਨ ਜਾਨਣ ਨਾ ਕਿਛੁ ਅਕਲ ਰਖਾਇਆ ।੬੧।

੨੨. ਚੌਥੇ ਤਾਂਈ ਰਾਜ ਬਿਠਾਇਆ ਦਿੱਤਾ ਖਜਾਨਾ ਭਾਰੀ। ਕੁੰਜੀਆਂ ਕੁਲ ਸੌਂਪ ਦਿੱਤੀਆਂ ਰਾਜ ਕਰੋ ਦਰਬਾਰੀ ।੬੨।

੨੩. ਰਾਜਾ ਆਪ ਰਾਜ-ਗੱਦੀ ਸੌਂਪ ਕੇ ਆਪ ਅਲੱਗ ਹੋ ਗਿਆ ਅਤੇ ਫਕੀਰੀ ਬਸਤ੍ਰ ਪਾ ਕੇ ਤਪ ਕਰਨ ਲਈ ਜੰਗਲਾਂ ਵੱਲ ਨੂੰ ਤੁਰਦਾ ਹੋਇਆ ।੬੩।

ਐਥੋਂ ਤੱਕ ਗੁਰੂ ਜੀ ਔਰੰਗਜ਼ੇਬ ਨੂੰ ਦਸਦੇ ਹਨ ਕਿ ਐ ਔਰੰਗਜ਼ੇਬ ਸਿਆਣੇ ਤੇ ਸਮਝਦਾਰ ਆਪਣੇ ਪੁੱਤਰਾਂ ਨੂੰ ਪਰਖ ਕੇ ਜੋ ਚੱਜ ਵਾਲੇ ਹੋਣ ਉਹਨਾਂ ਨੂੰ ਪ੍ਰਸੰਨਤਾ ਦੇ ਨਾਲ ਰਾਜ ਗੱਦੀ ਸੌਂਪਦੇ ਹਨ। ਇਹੋ ਜਿਹੇ ਪ੍ਰਖੇ ਹੋਏ ਧਰਮ ਤੇ ਇਨਸਾਫ ਨਾਲ ਪ੍ਰਜਾ ਦੀ ਪ੍ਰਿਤਪਾਲਨਾ ਕਰਕੇ ਪਰਜਾ ਨੂੰ ਸੁਖੀ ਕਰਦੇ ਹਨ। ਗੁਰੂਆਂ ਨੇ ਸਦਾ ਹੀ ਇਸ ਫਾਰਮੂਲੇ ਤੇ ਅਮਲ ਕੀਤਾ ਹੈ। ਗੁਰੂ ਨਾਨਕ ਦੇਵ ਜੀ ਨੇ ਬੜੀ ਕਠਿਨ ਪ੍ਰੀਖਿਆ ਤੋਂ ਬਾਦ ਹੀ ਗੁਰੂ ਅੰਗਦ ਦੇਵ ਜੀ ਨੂੰ ਗੱਦੀ ਸੌਂਪੀ ਸੀ। ਫੇਰ ਗੁਰੂ ਅੰਗਦ ਦੇਵ ਜੀ ਨੇ ਵੀ ਉਹਨੀਂ ਪੈਰੀਂ ਚੱਲ ਕੇ ਆਪਣੇ ਪੁੱਤਰਾਂ ਨੂੰ ਪਰਖ ਕੇ ਗੱਦੀ ਕੁੜਮ ਦੇ ਭਾਈ ਨੂੰ ਦੇ ਕੇ ਗੁਰੂ ਅਮਰਦਾਸ ਜੀ ਨੂੰ ਥਾਪਿਆ ਸੀ। ਤੇ ਫੇਰ ਗੁਰੂ ਅਮਰਦਾਸ ਜੀ ਨੇ ਪੂਰੀ ਪਰਖ ਕਰਕੇ ਪੁੱਤਰਾਂ ਨੂੰ ਛੱਡ ਕੇ ਆਪਣੇ ਜੁਆਈ ਜੇਠਾ ਜੀ ਨੂੰ ਗੁਰੂ ਰਾਮਦਾਸ ਕਰਕੇ ਥਾਪਿਆ ਸੀ। ਪਰ ਤੇਰੇ ਜਿਹੇ ਅਨਿਆਈ ਜਿਨ੍ਹਾਂ ਨੇ ਧੱਕੇ ਨਾਲ ਸਲਤਨਤ ਲਈ ਹੋਵੇ ਉਸ ਤੋਂ ਤਾਂ ਰੱਬ ਜੀ ਹੀ ਪਨਾਹ ਦੇਣ। ਇਸ ਲਈ ਪ੍ਰਭੂ ਅੱਗੇ ਸਨਿਮਰ ਹੋ ਕੇ ਅਰਦਾਸ ਬੇਨਤੀ ਕਰਦੇ ਹਨ।

---

*ਨਾਰਦ ਕਹਤ ਸੁਨਤ ਧਰੂ ਬਾਰਿਕ ਭਜਨ ਮਾਹਿ ਲਪਟਾਨੋ ॥੧॥ ਅਚਲ ਅਮਰ ਨਿਰਭੈ ਪਦੁ ਪਾਇਓ ਜਗਤਿ ਮਾਹਿ ਹੈਰਾਨੋ ॥ ਪੰ:੮੩੦॥ਮ:੯॥*
ਜਿਸ ਵਿਸਵਾ ਮਿਤ੍ਰ ਬ੍ਰਹਮ ਰਿਸੀ ਨੂੰ ਸਰਾਰਤੀ, ਕ੍ਰੋਧੀ ਘੋਸ ਕੀਤਾ ਜਾਂਦਾ ਹੈ ਇਤਿਹਾਸ ਦੀ ਸਲੇਟ ਉਤੇ ਉਸਦਾ ਨਾਮ ਤਪੱਸੀਆ ਦਾ ਸਿਰਮੌਰ ਸੀ। ਜਦੋਂ ਰਾਮ ਜੀ ਨੂੰ ਸਬਾਹੂ ਤੇ ਮਰੀਚ ਅਤੇ ਤਾੜਕ ਰਾਖਸੀ ਦੇ ਟਾਕਰੇ ਲਈ ਯੁਧਿਆਂ ਪੁਰੀ ਗਿਆ ਬਾਲਮੀਕ ਜੀ ਦੇ ਕਥਨ ਅਨੁਸਾਰ ਮਹਾਰਾਜਾ ਦਸਰਥ ਇਸਨੇ ਜੁਧ ਕਰਕੇ ਦੇਵਤਿਆਂ ਦੇ ਰਾਜੇ ਇੰਦ੍ਰ ਦੀ ਸਹਾਇਤਾ ਕੀਤੀ ਸੀ, ਉਹ ਵੀ ਉਸ ਦੇ ਤੇਜ ਪ੍ਰਤਾਪ ਅੱਗੇ ਵਣ ਦੇ ਪੱਤਿਆਂ ਵਾਂਗ ਕੰਬ ਰਿਹਾ ਸੀ। ਸ੍ਰੀ ਰਾਮ ਚੰਦ੍ਰ ਜਿਸ ਨੂੰ ਵਿਸ਼ਨੂੰ ਜੀ ਦਾ ੧੪ ਕਲਾ ਸੰਪੂਰਨ ਅਵਤਾਰ ਮੰਨਿਆ ਜਾਂਦਾ ਹੈ-ਉਸਨੂੰ ਬ੍ਰਹਮ ਗਿਆਨ ਦੇ ਕੇ ਜਦ ਉਹ ਨਿਰਵਿਰਤੀ ਦੇ ਕੁੰਭ ਵਿਚ ਜਾਪਿਆ ਸੀ ਉਸ ਵਿਚੋਂ ਕਢ ਕੇ ਪ੍ਰਵਿਰਤੀ ਵਿਚੋਂ ਲੈ ਆਂਦਾ ਸੀ, ਜਿਵੇ ਸ੍ਰੀ ਕ੍ਰਿਸ਼ਨ ਜੀ ਨੇ ਅਰਜਨ ਨੂੰ ਜੁੱਧ ਦੇ ਪੰਜਾਲੇ ਹੇਠ ਜੋੜਿਆ ਸੀ। ਇਹਨਾਂ ਰਿਸ਼ੀ ਮੁਨੀ ਦੇਵਤੇ ਅਵਤਾਰਾਂ ਨੂੰ ਆਦਿ ਬਾਣੀ ਵੀ ਪ੍ਰਭੂ ਨਾਲ ਰਤੇ ਉਸਦੇ ਪਿਆਰੇ ਕਹਿਕੇ ਸਤਿਕਾਰ ਕਰਦੀ ਹੈ:-

*ਸਨਕ ਸਨਾਦਿ ਬ੍ਰਹਮਾਦਿ ਇੰਦ੍ਰਾਦਿਕ ਭਗਤਿ ਰਤੇ ਬਨਿਆਈ ॥ਪੰ:੧੨੩੨॥ਮ:੧॥*
ਰਾਜਾ ਜਨਕ ਵੀ ਅਵਤਾਰਾਂ ਦੀ ਪਧਤੀ ਵਿਚ ਸ਼ਾਮਲ ਹੈ, ਸਨਕਾਦਿਕ ਦਾ ਭਾਵ ਪੰਜੇ ਭਾਈ ਸ੍ਰੀ ਵਿਸਨੂੰ ਦੇ ਦਵਾਰ ਪਾਲ, ਬ੍ਰਹਮਾਦਿ ਕੋ, ਬ੍ਰਹਮਾ ਵਿਸ਼ਨੂੰ ਤੇ ਸਿਵਜੀ ਇੰਦ੍ਰਾਦਿਕ=ਸਾਰੇ ਦੇਵਤੇ ਇਹ ਪੂਰੇ ਭਗਤ ਹਨ ਜਿਨ੍ਹਾਂ ਦੀ ਭਗਤੀ ਪ੍ਰਵਾਨ ਪੈ ਗਈ ਹੋਈ। ਅਸੀਂ ਭਗਤੀ ਤੋ ਹੀਣੇ ਉਹਨਾਂ ਦੀ ਕੀ ਬਰਾਬਰੀ ਕਰ ਸਕਦੇ ਹਾਂ ? ਇਥੇ ਮੈਂ ਬਹੁਤੇ ਵਿਸਥਾਰ ਵਿਚ ਨਾ ਜਾਵਾਂ ਗਿ. ਈਸ਼ਰ ਸਿੰਘ ਜੀ ਰਾਮਗੜ੍ਹੀਆ (ਰੋਪੜ) ਵੱਲੋਂ ਲਿਖੀ ਪੁਸਤਕ ਇਤਿਹਾਸ ਤੇ ਮਿਥਿਹਾਥ ਦੀ ਵਕਾਲਤ ਸਿੰਘ ਬ੍ਰਦਰਜ਼ ਅੰਮ੍ਰਿਤਸਰ ਤੋ ਲੈ ਕੇ ਪੜਨ ਦੀ ਕਿਰਪਾ ਕਰ ਦੇਵੋ। ਦੇਵੀ ਦੇਵਤੇ ਅਵਤਾਰ ਆਪੋ ਆਪਣੇ ਥਾਂ ਤੇ ਸਭ ਠੀਕ ਨੇ ਸਾਡੇ ਬਜੁਰਗ ਨੇ, ਸਾਡੇ ਮਾਨ ਤੇ ਸਤਿਕਾਰ ਯੋਗ ਨੇ ਉਹ ਸਾਥੋਂ ਵੱਡੇ ਨੇ ਸਾਨੂੰ ਉਹਨਾ ਦਾ ਸਤਿਕਾਰ ਕਰਨਾ ਬਣਦਾ ਹੈ ਪਰ ਗੁਰੂ ਤੇ ਪ੍ਰਮ ਗੁਰ ਪ੍ਰਮਾਤਮਾ ਦਾ ਸਥਾਨ ਆਪਣਾ ਹੈ ਸਾਨੂੰ ਉਸਦੀ ਨਿਸ਼ਾਨ ਦੇਹੀ ਤੇ ਪਹਿਚਾਣ ਅਤੇ ਵਿਸ਼ਵਾਸ਼ ਦੀ ਬਹੁਤ ਲੋੜ ਹੈ। ਪ੍ਰਭੂ ਪ੍ਰਾਪਤੀ ਦੇ ਸਿਖਰਲੇ ਡੰਡੇ ਤੇ ਪੁਜੇ ਹੋਇ (ਸੰਤ ਅਨੰਤਹ ਅੰਤ੍ਰ ਨਾਹੀ) ਸੰਤ ਈਸ਼ਰ ਸਿੰਘ ਜੀ ਰਾੜਾ ਸਾਹਿਬ ਵਾਲੇ। ਉਹਨਾਂ ਤੋਂ ਵਰੋਸਾਇ ਪਰ ਉਪਕਾਰੀ ਸੰਤ ਵਰਿਆਮ ਸਿੰਘ ਜੀ ਬਾਨੀ ਤੇ ਮੁਖੀ (ਵਿਸ਼ਵ ਗੁਰਮਤਿ ਰੁਹਾਨੀ ਮਿਸ਼ਨ ਟਰੱਸਟ ਚੰਡੀਗੜ੍ਹ ਗ੍ਰੰਥ ਸ਼ਬਦਿ ਸੁਰਤਿ ਮਾਰਗ ਦੇ ਪੰਨਾ ੮ ਦੇ ਅੱਖਰਾ ਵਿਚ:-*ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ ॥ਪੰ:੭੨੮॥*

*ਦੂਧੁ ਕਰਮ ਫੁਨਿ ਸੁਰਤਿ ਸਮਾਇਣ ਹੋਇ ਨਿਰਾਸ ਜਮਾਵਹੁ ।*=ਹੁਣ ਦੁੱਧ ਦੀ ਥਾਂ ਤੇ ਕਰਮ ਬਣਾ ਲਉ=ਸ਼ੁਭ ਕਰਮ ਤੇ ਜਿਹੜਾ ਜਾਗ ਲਾਉਣੈ ਦੁੱਧ ਨੂੰ, ਉਹਨੂੰ ਸੁਰਤ ਬਣਾ ਲਉ ਤੇ ਜਿਹੜੇ ਭਾਂਡੇ ਵਿੱਚ ਜਮਾਉਣਾ ਏ, ਉਹ ਆਸ਼ਾ ਨਿਰਾਸ਼ਾ ਤੇ ਬਾਹਰ ਹੋਵੇ। ਉਹਦੇ ਵਿਚ ਕੋਈ ਵੀ (ਵਾਸ਼ਨਾ) ਨਾ ਹੋਵੇ, ਕੇਵਲ ਇਕ ਲਗਨ ਹੋਵੇ, ਕਹਿੰਦੇ ਕਿ ਇਹੋ ਜਿਹਾ ਭਾਂਡਾ ਜਿੰਨੀ ਦੇਰ ਤੱਕ ਹਿਰਦੇ ਦਾ ਨਹੀਂ ਬਣਦਾ ਓਨੀ ਦੇਰ ਤਕ ਨਾਮ ਨਹੀਂ ਠਹਿਰਿਆ ਕਰਦਾ। ਸੋ ਨਾਮ ਦੇ ਵਾਸਤੇ ਕੁਛ ਰਹਿਤਾਂ ਨੇ: ਸਾਧ ਸੰਗਤਿ ਜੀਓ:- ਪਹਿਲੀਆਂ ਰਹਿਤਾਂ ਸਾਨੂੰ ਪੰਜ ਪਿਆਰੇ ਦਸਦੇ ਨੇ,

[1]ਸਬਜ਼ ਰੰਗ ॥ ਕਿ ਮਾਰਾ ਬਕਾਰ ਅਸਤ ਦਰ ਵਕਤ ਜੰਗ ॥੬੪॥ [2]ਬ ਮਨ ਦਿਹ ਕਿ ਬਖ਼ਤ ਆਜ਼ਮਾਈ ਕੁਨਮ ॥ ਜ਼ਿ ਤੇਗੇ ਖੁਦਸ਼ ਕਾਰਵਾਈ ਕੁਨਮ ॥੬੫॥੨॥

ੴ ਵਾਹਿਗੁਰੂ ਜੀ ਕੀ ਫ਼ਤਹ ॥

[3]ਖ਼ੁਦਾਵੰਦ ਦਾਨਸ਼ ਦਿਹੋ ਦਾਦਗਰ ॥ ਰਜ਼ਾ ਬਖ਼ਸ਼ ਰੋਜ਼ੀ ਦਿਹੋ ਹਰ ਹੁਨਰ ॥੧॥ [4]ਅਮਾਂ ਬਖਸ਼ ਬਖ਼ਸ਼ਿੰਦ ਓ ਦਸਤਗੀਰ ॥ ਕੁਸ਼ਾਯਸ਼ ਕੁਨੋ ਰਹਿ ਨੁਮਾਯਸ਼ ਪਜ਼ੀਰ ॥੨॥ [5]ਹਿਕਾਇਤ ਸ਼ੁਨੀਦਮ ਯਕੇ ਨੇਕ ਮਰਦ ॥ ਕਿ ਅਜ਼ ਦਉਰ ਦੁਸ਼ਮਨ ਬਰਾਵੁਰਦ ਗਰਦ ॥੩॥ [6]ਖਸਮ ਅਫ਼ਕਨੋ ਸ਼ਾਹਿ ਚੀਂ ਦਿਲ ਫ਼ਰਾਜ਼ ॥ ਗਰੀਬੁਲ ਨਿਵਾਜ਼ੋ ਗਨੀਮੁਲ ਗੁਦਾਜ਼ ॥੪॥ [7]ਜਿ ਰਜ਼ਮੋ ਬ ਬਜ਼ਮੋ ਹਮਹ ਬੰਦਬਸਤ ॥ ਕਿ ਬਿਸਯਾਰ ਤੇਗ ਅਸਤ ਹੁਸ਼ਯਾਰ ਦਸਤ ॥੫॥ [8]ਨਿਵਾਲਹ ਪਿਯਾਲਹ ਜਿ ਰਜ਼ਮੋ ਬ ਬਜ਼ਮ ॥ ਤੁ ਗੁਫ਼ਤੀ ਕਿ ਦੀਗਰ ਯਲੇ ਸ਼ੁਦ ਬ ਬਜ਼ਮ ॥੬॥ [9]ਜ਼ਿ ਤੀਰੋ ਤੁਫ਼ੰਗ ਹਮ ਚੁ ਆਮੁਖਤਹ ਸ਼ੁਦ ॥ ਤੁ ਗੋਈ ਕਿ ਦਰ ਸ਼ਿਕਮ ਅੰਦੋਖਤਹ ਸ਼ੁਦ ॥੭॥ [10]ਚੁ ਮਾਲਸ਼ ਗਿਰਾਨਸ਼ ਮਤਾਯਸ਼ ਅਜ਼ੀਮ ॥ ਕਿ ਮੁਲਕਸ਼ ਬਸੇ ਅਸਤ ਬਖਸ਼ਸ਼ ਕਰੀਮ ॥੮॥ [11]ਅਜ਼ੋ ਬਾਦਸ਼ਾਹੀ ਬ ਆਖਰ ਸ਼ੁਦ ਅਸਤ ॥ ਨਿਸ਼ਸਤੰਦ ਵਜ਼ੀਰਾਨ ਓ ਪੇਸ਼ ਪਸਤ ॥੯॥ [12]ਜ਼ਿ ਤੋ ਪਸ ਕਿਰਾ ਬਾਦਸ਼ਾਹੀ ਦਿਹਮ ॥ ਕਿਰਾ ਤਾਜ ਇਕ਼ਬਾਲ ਬਰ ਸਰ ਨਿਹਮ ॥੧੦॥ [13]ਕਿਰਾ ਮਰਦ ਅਜ਼ ਖਾਨਹ ਬੇਰੂੰ ਕੁਨਦ ॥ ਕਿਰਾ ਬਖਤ ਇਕਬਾਲ ਬਰ ਸਰ ਨਿਹਦ ॥੧੧॥ [14]ਬ ਹੋਸ਼ ਅੰਦਰ ਆਮਦ ਕੁਸ਼ਾਦੋ ਦੁ ਚਸ਼ਮ ॥ ਬ ਗੁਫ਼ਤਾ ਸੁਖਨ ਸ਼ਾਹਿ ਪੇਸ਼ੀਨ ਰਸਮ ॥੧੨॥ [15]ਨ ਪਾਓ ਨ ਦਸਤੋ; ਨ ਚਸ਼ਮੋ ਜ਼ੁਬਾਂ ॥ ਨ ਹੋਸ਼ੋ ਨ ਹਿੰਮਤ; ਨ ਹੈਬਤ ਕਸਾਂ ॥੧੩॥ [16]ਨ ਹਉਲੋ ਨ ਹਿੰਮਤ; ਨ ਹੀਲਹ ਨ ਹੋਸ਼ ॥ ਨ ਬੀਨੀ ਨ ਬੀਨਾਯਗੀ; ਹਰ ਦੁ ਗੋਸ਼ ॥੧੪॥ [17]ਹਰਾਂ ਕਸ ਕਿ ਹਸਤ ਅਜ਼ਮਾਯਸ਼ ਬਵਦ ॥ ਵਜ਼ਾਂ ਦਉਰ ਦੀ ਬਾਦਸ਼ਾਹਸ਼ ਬਵਦ ॥੧੫॥ [18]ਅਜਬਮਾਂਦ ਦਾਨਾਇ ਦਉਰ ਈਂ ਜਵਾਬ ॥ ਸੁਖਨਬਾਜ਼ ਦੀਗਰ ਕੁਨਦ ਬਾ ਸਵਾਬ ॥੧੬॥ [19]ਬ ਕਿੰਗਸ਼ ਦਰ ਆਮਦ ਦਿਰੰਗਸ਼ ਗਿਰਫ਼ਤ ॥ ਜਵਾਬੇ ਸੁਖਨ ਰਾ ਬਰੰਗਸ਼ ਗਿਰਫ਼ਤ ॥੧੭॥ [20]ਚਪੋਰਾਸਤ ਸ਼ ਕਰਦ ਚਰਖੇ ਜ਼ੁਬਾਂ ॥ ਬਰਾਵੁਰਦ ਸੁਖਨੇ ਚੁ ਕੈਬਰ ਕਮਾਂ ॥੧੮॥ [21]ਕਿ ਏ ਸ਼ਾਹਿ ਹੁਸ਼ਯਾਰ ਆਜ਼ਾਦ ਮਗ਼ਜ਼ ॥ ਚਿਰਾਮੇ ਤੂ ਗੋਈ ਦਰੀਂ ਕਾਰ ਨਗ਼ਜ਼ ॥੧੯॥

---

☚ ਜਿਨ੍ਹਾਂ ਨੂੰ ਅਸੀ ਸਮਝਦੇ ਹਾਂ ਕਿ ਉਹ ਹੋ ਗਈਆਂ, ਬੱਸ ਹੁਣ ਅਸੀਂ ਲੰਘ ਜਾਣੈ । ਮਹਾਰਾਜ ਦੀਆਂ .....(ਉਦਾਹਰਣਾਂ) ਦੇ ਦਿੰਦੇ ਹਾਂ ਅਸੀ-ਰਹਿਤ ਨਾਮਿਆਂ ਚੋ:- *ਰਹਿਣੀ ਰਹੇ ਸੋਈ ਸਿੱਖ ਮੇਰਾ । ਓਹ ਸਾਹਿਬ ਮੈ ਉਸਦਾ ਚੇਰਾ* । ਭਾ: ਦੇਸਾ ਸਿੰਘ ਜੀ ਦੇ ਵਿਚਾਰ ਦੀ ਕਸਵੱਟੀ ਤੇ ਅਸੀਂ ਲਾਈਏ, ਆਦਿ ਸ੍ਰੀ ਗੁਰੂ ਤੇ ਦਸਮ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨਾਲ ਇਸ ਨੂੰ ਤੋਲੀਏ ਤਾਂ ਮਹਾਰਾਜ ਕਹਿੰਦੇ ।-*ਭੇਖ ਦਿਖਾਏ ਜਗਤ ਕੋ ਲੋਗਨ ਕੋ ਬਸ ਕੀਨ ॥ ਅੰਤਕਾਲ ਕਾਤੀ ਕਟਿਓ ਬਾਸ ਨਰਕ ਮੋ ਲੀਨ ॥ ਪਾਤਸਾਹੀ ੧੦ ॥* ਕਹਿੰਦੇ ਇਕੱਲੇ ਭੇਖ ਨਾਲ ਤਾ ਨਹੀ ਲੰਘਣਾ, ਐਨਾ ਤਾ ਹੋ ਗਿਆ ਕਿ ਸਕੂਲ ਦਾ ਦਾਖਲਾ ਲੈ ਕੇ ਤੂੰ ਕਹਿੰਦਾ ਹੈਂ ਮੈਂ ਪਾਸ ਹਾਂ । ਇਸ ਦਾ ਮਤਲਬ ਇਹ ਨਹੀ ਕਿ ਸਕੂਲ ਵਿਚ ਦਾਖਲ ਹੀ ਨਾ ਹੋਵੋ-ਦਾਖਲ ਹੋਇ ਬਿਨਾਂ ਤਾਂ ਪੜ੍ਹ ਨਹੀਂ ਸਕਦੇ-ਪਹਿਲਾਂ ਦਾਖਲ ਜਰੂਰ ਹੋਣਾ ਪਏਗਾ ਪਰ ਪੜ੍ਹਾਈ ਕਰੇ ਬਿਨਾਂ=ਪਹਿਲੀ ਜਮਾਤ, ਦੂਜੀ, ਤੀਜੀ, ਚੌਥੀ, ਮਿਡਲ, ਹਾਈ ਸਕੂਲ ਹੈ, ਫਿਰ ਐਫ ਏ ਹੈ-ਗਰੈਜੂਏਸ਼ਨ ਹੈ. ਫੇਰ ਐਮ ਏ ਦੀ ਡਿਗਰੀ ਹੈ, ਫੇਰ ਪੀ ਐਚ. ਡੀ ਹੈ । ਜਿਥੋਂ ਤੱਕ ਹਿੰਮਤ ਕੰਮ ਦੇਂਦੀ ਹੈ ਪੜ੍ਹਨਾ ਚਾਹੀਦਾ ਹੈ । ਨਿਰਾ ਬਰਦੀ ਪਾ ਕੇ ਨਹੀਂ ਸਰਨਾ-ਇਹ ਠੀਕ ਹੈ ( ) (ਛਾਪ) ਹੈ ਗੁਰੂ ਵਾਲਾ ਹੋ ਗਿਆ ਪਛਾਣ ਹੋ ਜਾਂਦੀ ਹੈ ਕਿ ਫਲਾ ਸਕੂਲ ਦਾ ਵਿਦਿਆਰਥੀ ਹੈ ਇਸਦਾ ਕੋਈ ਮਾਲਕ ਵੀ ਹੈ ਜੇ ਕੋਈ ਗਲਤੀ ਕਰੇ ਤਾਂ ਉਸ ਸਕੂਲ ਤੇ ਹੈਡ ਮਾਸਟਰ ਦੀ ਵੀ ਬਦਨਾਮੀ ਹੈ ਜਿਸ ਤੋਂ ਉਹ ਬਚਣ ਦਾ ਜਤਨ ਕਰੇਗਾ । ਪਰ ਲੋੜ ਬਿਨਾਂ ਕਿਸੇ ਕਲਾਸੀ ਸਨਦ ਨਹੀ ਮਿਲਣੀ ਬਾਹਰਲੀਆਂ ਰਹਿਤਾਂ ਦੇ ਨਾਲ ਅੰਦਰਲੀਆ ਰਹਿਤਾਂ ਜੋ ਪੜਾਈ ਕਰਕੇ ਮਿਲਣੀਆਂ ਹਨ ਉਹਨਾਂ ਤੋਂ ਅਵੇਸਲਾਨਾ ਹੋ । ਭਾਵ ਮਹਾਰਾਜ ਕਹਿਦੇ ਨਾਮ ਦੀ ਰਹਿਤਾਂ ਇਹਨਾਂ ਪੰਜ ਰਹਿਤਾਂ ਵਿਚ (ਫਲੁਸ) ਜਮਾਂ ਕਰੋ ਏਥੇ ਹੀ ਨਾ ਅਟਕ ਜਾਉ । ਸਭ ਤੋਂ ਪਹਿਲੀ ਰਹਿਤ ਹੈ ਕਿ ਵਾਹਿਗੁਰੂ ਤੇ ਪੂਰਨ ਵਿਸ਼ਵਾਸ ਹੋਣਾ ਚਾਹੀਏ । ਫੇਰ ਮੇਰਾ ਤੇ ਉਹਨਾਂ ਦਾ ਕੀ ਸਬੰਧ ਐ ? ਮੈ ਉਹਨਾਂ ਨੂੰ ਮਿਲਨਾ ਕਿਉਂ ਚਾਹੁੰਦਾ ਹਾਂ ? ਇਹ ਤਿਨ ਚੀਜਾ ਜਿੰਨਾ ਚਿਰ ਮਨ ਦੇ ਅੰਦਰ ਨਹੀਂ ਆਉਂਦੀਆਂ ਉਨ੍ਹਾਂ ਚਿਰ ਸਾਡੇ ਜਿੰਨੇ ਵੀ ਕਰਮ ਨੇ ਉਹ ਨਿਸ਼ਾਨੇ ਤੋਂ ਬਗੈਰ ਨੇ । (ਠਓਰਗਏਟ) (ਨਿਸ਼ਾਨਾ) ਸਾਹਮਣੇ ਹੈ, ☛

੧. *ਦੇਹ ਪਿਆਲਾ ਸਬਜ਼ ਅਸਾਂ ਨੂੰ ਨਾਮ ਜਪਾਂ ਦਿਨ ਰਾਤੀਂ।*
*ਵਿਚ ਲੜਾਈ ਲੋੜੀਂਦਾ ਹੈ ਕਰ ਹਵਾਲੇ ਸਾਥੀ ॥੬੪॥*

੨. ਹੇ ਸਤਿਗੁਰ ਇਸ ਸ਼ਹਿਜ਼ਾਦੇ ਵਾਂਗ = ਦੇਹ ਮੈਨੂੰ ਤਾਂ ਮੈਂ ਵੀ ਆਪਣੀ ਕਿਸਮਤ ਨੂੰ ਅਜਮਾਵਾਂ। ਹੱਥ ਵਿਚ ਸ੍ਰੀ ਸਾਹਿਬ ਲੈ ਕੇ ਵਿਚ ਮੈਦਾਨ ਚਲਾਵਾਂ ॥੬੫॥

ਔਰੰਗਜ਼ੇਬ ਨੂੰ ਇਹ ਵੰਗਾਰਦੇ ਹਨ - ਕਿ ਓ ਔਰੰਗਜ਼ੇਬ (ਸਕੂਲਾ ਕਵੀ) ਸ਼ਾਹ ਸਿਆਣੇ ਪਰਖ ਪਰਖ ਕੇ ਪੁੱਤਰਾਂ ਹੁਕਮ ਦਵਾਵਣ। ਤੇਰੇ ਜੈਸੇ ਪਿਉ ਨੂੰ ਕੈਦ ਕਰ ਆਪੇ ਰਾਜ ਚਲਾਵਣ । ਲਾਇਕ ਹੋ ਜੋ ਰਾਜ ਕਮਾਵੇ ਵੱਡੀ ਇੱਜਤ ਪਾਵੇ । ਤੇਰੇ ਜਿਹਾ ਨਲਾਇਕ ਧੱਕੋ ਧਕੀ ਤਖਤ ਭਰਿਸ਼ਟ ਕਰਾਵੇ । ਇਹ ਹੈ ਇਸ ਹਕਾਇਤ ਦਾ ਸਾਰ ਅੰਸ ਜਿਹੜੇ ਵਿਦਵਾਨ ਕਹਿੰਦੇ ਹਨ ਕਿ ਇਹਨਾਂ ਹਕਾਇਤਾਂ ਦਾ ਜ਼ਫਰਨਾਮੇ ਨਾਲ ਕੋਈ ਸਬੰਧ ਨਹੀਂ ਤਾਂ ਫੇਰ ਨੰਬਰ ਕਿਉਂ ਨਹੀਂ ਬਦਲਿਆ ਗਿਆ ?

ਹਕਾਇਤ ਦੂਸਰੀ ਸਮਾਪਤ ਹੋਈ ।

## ਹਕਾਇਤ ਤੀਸਰੀ

੩. ਹੇ ਵਾਹਿਗੁਰੂ ਤੂੰ ਸੁਮੱਤ ਬਖਸ਼ ਤੇ ਹਰ ਪ੍ਰਕਾਰ ਦੀ ਸਹਾਇਤਾ ਦੇ ਰਿਜਕ, ਆਪਣੇ ਭਾਣੇ ਵਿਚ ਰੱਖ ਕੇ ਰੋਜੀ ਤੇ ਵਿਦਿਆ ਦੇਣ ਵਾਲਾ ਤੂੰ ਹੀ ਹੈਂ ॥੧॥

੪. ਹੇ ਮੇਰੇ ਪਰਵਦਗਾਰ ਸੁਖ ਦੇਣ ਵਾਲੇ ਸੁਖਾਂ ਦੀ ਬਖਸ਼ਿਸ਼ ਕਰੋ। ਮੇਰਾ ਹੱਥ ਫੜਕੇ ਔਕੜਾਂ ਦੂਰ ਕਰਕੇ ਰਾਹ ਵਿਖਾਉ ॥੨॥

੫. ਕਿ ਮੈਂ ਇਕ ਭਲੇ ਲੋਕ ਦੀ ਕਹਾਣੀ ਪੁਰਾਣੀ ਸੁਣੀ ਹੈ ਕਿ ਜਿਸ ਨੇ ਅਨੇਕਾਂ ਸਾਹਮਣੇ ਆਏ ਵੈਰੀਆਂ ਨੂੰ ਫੜ੍ਹ ਕੇ ਮਿੱਟੀ ਵਿਚ ਮਿਲਾ ਦਿੱਤਾ ਸੀ ॥੩॥

੬. ਸੋ ਚੀਨ ਦਾ ਬਾਦਸ਼ਾਹ ਸੀ ਅਤੇ ਵੈਰੀ ਤੇ ਮਿੱਤਰ ਦੀ ਪਛਾਣ ਵਾਲਾ ਸੀ ਚਿਤ ਦਾ ਬੜਾ ਉਦਾਰ ਸੀ, ਗਰੀਬਾਂ ਦਾ ਸਹਾਇਕ ਅਤੇ ਹੰਕਾਰੀਆਂ ਨੂੰ ਗਾਲ ਦੇਣ ਵਾਲਾ ਸੀ ॥੪॥

੭. ਉਹ ਜੁੱਧ ਦੇ ਵਿਚ ਅਤੇ ਸਭਾ ਦੇ ਵਿਚ ਸਾਰੇ ਕੰਮਾਂ ਦੇ ਪ੍ਰਬੰਧ ਵਿਚ ਹੁਸ਼ਿਆਰ ਬਹੁਤ ਸੀ । ਜੋ ਹੱਥ ਦਾ ਬੜਾ ਫੁਰਤੀਲਾ ਤਲਵਾਰ ਦਾ ਧਨੀ ਸੀ ॥੫॥

੮. ਖਾਣ ਪੀਣ ਵਾਲੇ ਬੜੇ ਖੁੱਲੇ ਦਿਲ ਵਾਲਾ ਸੀ, ਜੁੱਧ ਤੇ ਸਭਾ ਵਿਚ ਮਾਨ ਰਖਦਾ ਸੀ । ਬੋਲ ਚਾਲ ਬੜੀ ਪ੍ਰੇਮ ਪੂਰਵਕ ਸੀ ਜੋ ਹਰ ਗੱਲੋਂ ਭਲਵਾਨ ਸੀ ॥੬॥

੯. ਐ ਔਰੰਗਜੇਬ ਤੂੰ ਆਖੇਂਗਾ ਇਹੋ ਜਿਹਾ ਕਿਹੜਾ ਭਲਵਾਨ ਹੋਇਆ। ਹੇ ਔਰੰਗਜ਼ੇਬ ਤੂੰ ਕਹੇਂਗਾ ਕਿ ਜਿਹੜਾ ਤੀਰ ਤੇ ਬੰਦੂਕਾਂ ਇਤਨਾ ਕੁਝ ਕਰਨ ਜਾਣਦਾ ਸੀ ਕਿ ਉਹ ਮਾਂ ਦੇ ਪੇਟ ਵਿਚ ਸਿੱਖ ਕੇ ਆਇਆ ਸੀ ॥੭॥

੧੦. ਉਸ ਰਾਜੇ ਕੋਲ ਮਾਲ ਖਜ਼ਾਨੇ ਦੌਲਤ ਦਾ ਕੋਈ ਅੰਤ ਨਹੀਂ ਸੀ । ਉਸ ਦੇ ਰਾਜ ਦਾ ਦਾਇਰਾ ਬਹੁਤ ਵੱਡਾ ਸੀ ਅਤੇ ਦਾਨੀ ਬਹੁਤ ਸੀ ॥੮॥

੧੧. *ਵੇਲਾ ਅੰਤ ਨਜਦੀਕ ਸਧਾਇਆ ਦੁਨੀਆਂ ਛੱਡਣ ਵਾਲਾ।*
*ਸਭੇ ਮੰਤਰੀ ਗਿਰਦੇ ਹੋਏ ਬੈਠੇ ਮੱਲ ਦਿਵਾਲਾ ॥੯॥*

੧੨. ਹੇ ਮਹਾਰਾਜ ਆਪ ਦੇ ਉਪਰੰਤ ਅਸੀਂ ਇਹ ਬਾਦਸ਼ਾਹੀ ਕਿਸ ਨੂੰ ਦੇਈਏ ? ਰਾਜ ਤੇ ਪ੍ਰਤਾਪ ਦਾ ਛੱਤ੍ਰ ਕਿਸ ਦੇ ਸਿਰ ਪਰ ਧਰੀਏ ? ਸਾਨੂੰ ਇਹ ਆਗਿਆ ਦਿਉ ॥੧੦॥

੧੩. ਉਹ ਕਿਹੜਾ ਪੁਰਸ਼ ਹੈ ਜਿਸ ਨੂੰ ਘਰ ਤੋਂ ਬਾਹਰ ਕੱਢ ਦੇਈਏ - ਭਾਵ ਖਾਰਜ ਕਰ ਦੇਈਏ ਅਤੇ ਕਿਸ ਦੇ ਸਿਰ ਉਪਰ ਰਾਜ ਭਾਗ ਦਾ ਛਤ੍ਰ ਧਰ ਦੇਈਏ ਸਾਨੂੰ ਇਹ ਦੱਸ ਦਿਉ ॥੧੧॥

੧੪. ਅੱਖ ਖੋਲ੍ਹ ਕੇ ਡਿਠਾ ਰਾਜੇ ਅਪਨੀ ਸੁਰਤ ਸੰਭਾਲੀ।
ਕਰ ਕੇ ਬੜੀ ਸਿਆਨਪ ਰਾਜੇ ਦੱਸ ਅਨੋਖੀ ਚਾਲੀ ॥੧੨॥

੧੫. ਰਾਜੇ ਕਿਹਾ ਕਿ ਤਖਤ ਉਸਦੇ ਹਵਾਲੇ ਕਰੋ ਜਿਸਦੇ ਨਾ ਤਾਂ ਪੈਰ ਹੋਣ ਨਾ ਹੱਥ ਹੋਣ ਨਾ ਨੇਤ੍ਰ ਹੋਣ ਨਾ ਜਬਾਨ ਹੋਵੇ, ਨਾ ਹੋਸ਼ ਹੋਵੇ ਨਾ ਹਿੰਮਤ ਹੋਵੇ, ਨਾ ਕਿਸੇ ਤੋਂ ਡਰਦਾ ਹੋਵੇ ॥੧੩॥

੧੬. ਕਿ ਜਿਸਦੇ ਕੋਲ ਨਾ ਤਾਂ ਡਰ ਹੋਵੇ, ਨਾ ਹੀ ਪੁਰਸ਼ਾਰਥ ਹੋਵੇ ਨਾ ਹੀ ਹੀਲੇ ਬਹਾਨੇ ਬਾਜੀ ਹੋਵੇ ਨਾ ਸੰਭਾਲ ਤੇ ਨਾ ਨੱਕ ਨ ਨਿਗਾਹ ਨਾ ਕੰਨ ਹੋਣ ॥੧੪॥

੧੭. ਜਿਸ ਦੇ ਵਿਚ ਇਹ ਅੱਠ ਆਜਮੈਸ ਹੋਣ, ਉਸ ਪਾਸੋਂ ਧਰਮ ਦੀ ਬਾਦਸ਼ਾਹੀ ਹੋ ਸਕੇਗੀ-ਉਸ ਦੇ ਸਿਰ ਤੇ ਤਾਜ ਰਖਾਏ ਦੇਵੋ ਬਧਾਈ ॥੧੫॥

੧੮. ਹੋਏ ਅਚਰਜ ਵਜੀਰ ਤਮਾਮੀ ਐਸਾ ਉੱਤਰ ਸੁਣਕੇ।
ਮੁੜਕੇ ਕੀਤੀ ਪੁੱਛ ਉਨ੍ਹਾਂ ਨੇ ਖੋਲ ਸੁਨਾਉ ਗੁਨਕੇ ॥੧੬॥

੧੯. ਸਭੇ ਮੰਤਰੀ ਰਾਜੇ ਦਾ ਉੱਤਰ ਸੁਣਕੇ ਮਤਾ ਵਿਚਾਰ ਕੇ ਡਾਵਾਂ ਡੋਲ ਹੋ ਗਏ ਤੇ ਰਾਜੇ ਨੂੰ ਕਹਿੰਦੇ ਹਨ ਕਿ ਤੁਹਾਡੀ ਗੱਲ ਸਾਡੀ ਸਮਝ ਵਿਚ ਨਹੀਂ ਆਈ ਖੋਲ ਕੇ ਸਮਝਾਉ ॥੧੭॥

੨੦. ਉਹ ਖੱਬੇ, ਸੱਜੇ ਗੇੜੇ ਕੱਢਦਾ ਹੋਇਆ ਗੱਲ ਨੂੰ ਜ਼ਬਾਨ ਤੇ ਲੈ ਆਇਆ । ਜਿਵੇਂ ਤੀਰ ਨੂੰ ਹੱਥ ਵਿਚ ਘੁਮਾ ਕੇ ਕਮਾਣ ਤੇ ਲੈ ਆਈਦਾ ਹੈ ॥੧੮॥

੨੧. ਐ ਬਾਦਸ਼ਾਹ ਤੂੰ ਇਤਨਾ ਸਿਆਣਾ ਤੇ ਵੱਡੇ ਦਿਮਾਗ ਵਾਲਾ ਹੋ ਕੇ ਇਹ ਕੀ ਕਿਹਾ ? ਜਿਸ ਨੂੰ ਸੁਣ ਕੇ ਅਸੀਂ ਹੈਰਾਨ ਹੋ ਗਏ ਹਾਂ ਸਾਨੂੰ ਇਹ ਗੱਲ ਖੋਲ੍ਹ ਕੇ ਦੱਸੋ ॥੧੯॥

---

ਰਾਇਫਲ ਵੀ ਹੈ ਹੱਥ ਵਿਚ, ਮੋਢੇ ਨਾਲ ਵੀ ਰਾਇਫਲ ਲੱਗੀ ਹੋਈ ਹੈ ਟਾਇਗਰ (ਘੋੜਾ) ਤੇ ਵੀ ਹੱਥ ਰਖਿਆ ਹੋਇਐ, ਕੂਹਣੀ ਨੂੰ ਧਰਤੀ ਤੇ ਰੱਖ ਕੇ ਉਹਨੂੰ (ਪਕੜਿਆ) ਭੀ ਕਰਿਆ ਹੋਇਐ, ਦੇਖਦਾ ਵੀ ਹੈ ਸਾਹਮਣੇ ਪਰ ਨਿਸ਼ਾਨਾ ਨਹੀ ਲਾ ਰਿਹਾ ਨਤੀਜਾ ਕੀ ਹੋਊ? ਚਾਹੇ ੧੦੦ ਗੋਲੀਆਂ ਚਲਾ ਲਵੇ । ਠਓਰਗਏਟ ਗੁਲਜਰੀ ਵਿਚ ਨਹੀ ਜਾਕੇ ਲਗਦੀਆਂ । ਜੇ ਸਾਵਧਾਨ ਹੈ, ਸਾਹ ਰੋਕਿਆ ਹੋਇਐ ਤੇ ਠਓਰਗਏਟ ਸਾਹਮਣੇ ਪੂਰੀ ਇਕਾਗਰਤਾ ਹੈ ਸਰੀਰ ਦੇ ਵਿੱਚ ਕੋਈ ਹਰਕਤ ਨਹੀ ਹੈ, ਸਾਹ ਰੋਕ ਲਿਆ ਹਰਕਤ ਖਤਮ ਕਰ ਲਈ ਫੇਰ ਜਦੋਂ (ਘੋੜਾ) ਦਬਦਾ ਹੈ ਤਾਂ ਗੁਲਜਰੀ ਵਿੱਚ ਜਾ ਕੇ ਗੋਲੀ ਲਗਦੀ ਹੈ । ਗੋਲੀ ਇਕ ਹੀ ਚਲਾਈ ਬਹੁਤ ਹੈ, ਸੈਂਕੜੇ ਹਜ਼ਾਰਾਂ ਦੀ ਲੋੜ ਨਹੀ । ਸੋ ਪਹਿਲੀ ਚੀਜ਼ ਇਹ ਕਿ ਸਾਨੂੰ ਠਓਰਗਏਟ (ਨਿਸ਼ਾਨੇ) ਦਾ ਪਤਾ ਹੋਣਾ ਚਾਹੀਦਾ ਹੈ ਕਿ ਸਾਡੇ ਸਾਹਮਣੇ ਕਿਹੜਾ ਟਾਰਗੇਟ ਹੈ ਉਹ ਜੋ ਵਾਹਿਗੁਰੂ ਹੈ, ਉਹਨੂੰ ਮਿਲਣ ਦੀ ਸਾਨੂੰ ਕੀ ਲੋੜ ਪੈ ਗਈ ? ਦੁਨੀਆਂ ਨੂੰ ਅਸੀਂ ਜਾਣਦੇ ਹਾਂ, ਕੋਠੀਆਂ ਦੀ ਸਾਨੂੰ ਲੋੜ ਹੈ, ਪੈਸੇ ਦੀ ਸਾਨੂੰ ਲੋੜ ਹੈ, ਬੱਚਿਆਂ ਦੀ ਲੋੜ ਹੈ, ਕਾਰੋਬਾਰ ਦੀ ਲੋੜ ਹੈ ਰਾਜ ਸੀ ਸ਼ਕਤੀ ਦੀ ਲੋੜ ਐ ਕਿਉਂਕਿ ਇਹਨੂੰ ਅਸੀਂ ਛੇਤੀ ਸਮਝ ਜਾਂਦੇ ਹਾਂ । ਪਰ ਜਿਸ ਦੀ ਅਸਲੀ ਲੋੜ ਹੈ, ਉਸ ਵੱਲ ਸਾਡਾ ਧਿਆਨ ਹੀ ਨਹੀਂ:- *ਜੋ ਘਰੁ ਛਡਿ ਗਵਾਵਣਾ ਸੋ ਲਗਾ ਮਨ ਮਾਹਿ ॥ ਜਿਥੇ ਜਾਇ ਵਰਤਣਾ ਤਿਸ ਕੀ ਚਿੰਤਾ ਨਾਹਿ ॥ਪੰ:੪੩॥* ਜਦੋਂ ਤੱਕ ਸਾਨੂੰ ਵਾਹਿਗੁਰੂ ਬਾਰੇ ਸਮਝ ਪੈਂਦੀ ਉਦੋਂ ਤੱਕ ਗੱਲ ਅੱਗੇ ਨਹੀਂ ਚਲਦੀ ਨਾ ਹੀ ਵਿਸ਼ਵਾਸ਼ ਹੋਵੇਗਾ ਪਹਿਲੀ ਚੀਜ ਹੈ ਵਾਹਿਗੁਰੂ ਤੇ ਵਿਸ਼ਵਾਸ ।
ਮੂਸਾ ਕਹਿੰਦਾ ਹੈ ਕਿ ਉਹ ਰੋਸ਼ਨੀ ਹੈ ਉਸਨੂੰ ਲੈਟ ਹੋ ਕੇ ਦਿਸਿਆ ਭਗਤਾਂ ਨੂੰ ਚਤਰੁਭੁਜ ਹੋ ਕੇ ਦਿਸਿਆ ਤੇ ਕਿਸੇ ਨੂੰ ਖੀਰ ਸਮੁੰਦ੍ਰ ਦੇ ਅੰਦਰ ਰਹਿੰਦਾ ਦਿਸਿਆ ਇਹ ਅਨੇਕਾ ਖਿਆਲ ਨੇ । ਇਸਲਾਮ ਦੇ ਅੰਦਰ ਸਤਵੇਂ ਅਕਾਸ਼ ਤੇ ਪ੍ਰਮੇਸ਼ਰ ਨਜਰ ਆਇਆ, ਬ੍ਰਹਮ ਕਮਾਰੀ ਮਤ ਵਾਲੇ ਕਹਿੰਦੇ ਹਨ ਕਿ ਪ੍ਰਭੂ ਨਿਰਗੁਣ ਸਰੂਪ ਵਿਚ ਕਈ ਅਰਬ ਕੋਹਾਂ ਦੇ ਉਪਰ ਇਕ ਛਤ੍ਰੇ ਦੇ ਉਪਰ ਕਬੂਤਰ ਵਾਂਗ ਰੋਸ਼ਨ ਦਿਸ ਰਿਹਾ ਹੈ ਪਰ ਉਸਦਾ ਸਰਗੁਣ ਸਰੂਪ ਪੱਥਰ ਦਾ ਸਿਵ ਲਿੰਗ ਹੀ ਹੈ । ਹੋਰ ਵੀ ਕਈ ਤਰਾਂ ਦੇ ਰੱਬ ਆਪੋ ਆਪਣੇ ਨੀਅਤ ਕੀਤੇ ਗਏ ਹਨ ਪਰ ਸ੍ਰੀ ਗੁਰੂ ਨਾਨਕ ਜੋਤਿ ਅਤੇ ਪਹੁੰਚੇ ਹੋਇ ਭਗਤ ਠੀਕ ਰਾਹ ਦਸ ਰਹੇ ਹਨ । ਕਬੀਰ ਜੀ ਕਹਿੰਦੇ ਕਿ ਮੈ ਸੁਣਿਆ ਕਿ ਰਬ ਕਾਹਬੇ ਰਹਿੰਦੈ । ਮੈ ਇਸ ਤੇ ਵਿਸ਼ਵਾਸ਼ ਕਰ ਲਿਆ ਤੇ ਮੈਂ ਕਿਹਾ ਕਿ ਹਜ ਕਰਕੇ ਆਈਏ, ਮੈਨੂੰ ਤੁਰਨ ਲੱਗੇ ਨੂੰ ਰੱਬ ਮਿਲ ਗਿਆ ਤੇ ਝਿੜਕ ਕੇ ਕਹਿਣ ਲੱਗਿਆ ਓ ਕਬੀਰਾ ਤੂੰ ਕਿਧਰ ਨੂੰ ਤੁਰਿਆ ਜਾਨਾ ਏਂ, ਮੈਂ ਕਿਹਾ ਤੇਰੇ ਦਰਸ਼ਨ ਕਰਨ ਚਲਿਆ ਏ । ਰੱਬ ਕਹਿੰਦਾ ਤੂੰ ਐਨਾ ਅਨਜਾਣੈ-ਕਬੀਰ ਜੀ ਕਹਿੰਦੇ ਰੱਬ ਨੇ ਮੈਨੂੰ ਚੰਗਾ ਮੰਦਾ ਕਿਹਾ ਭਾਵ (ਸਾਂਈ ਮੁਝੁ ਸਿਉਂਲਰਿਪਰਿਆ) ਤੁਝੇ ਕਿਨਿ ਫੁਰਮਾਈ ਗਾਇ । ਰੱਬ ਕਹਿਣ ਲੱਗਾ ਤੈਨੂੰ ਕੀਹਨੇ ਦਸਿਐ ਕਿ ਮੈ ਫਲਾਣੀ ਥਾਂ ਰਹਿੰਦਾ ਹਾਂ ? ਕੋਈ ਥਾਂ ਹੈ ਮੇਰਾ, ਮੈ ਕਿਤੇ ਇਕ ਥਾਂ ਸੀਮਤ ਹੋ ਕੇ ਨਹੀ ਰਹਿੰਦਾ ਫੇਰ ਮੈ ਸਾਰੇ ਹਾਂ:-
*ਕਬੀਰ ਹਜ ਕਾਬੇ ਹਉ ਜਾਉ ਥਾ ਆਗੈ ਮਿਲਿਆ ਖੁਦਾਇ ॥*
*ਸਾਈ ਮੁਝ ਸਿਉ ਲਰਿ ਪਰਿਆ ਤੁਝੈ ਕਿਨਿ ਫੁਰਮਾਈ ਗਾਇ (ਪੰ:੧੧੭੫)*
*ਕਾਹੇ ਰੇ ਬਨ ਖੋਜਨ ਜਾਈ ॥ ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ ॥ਪੰ:੬੮੪॥*

[1]ਕਸੇਰਾ ਸ਼ਵਦ ਕਾਰ ਈਂ ਦਰ ਜ਼ਮਾਂ ॥ ਵਜ਼ਾਂ ਹਸਤ ਐਬ ਅਸਤ ਜ਼ਾਹਰ ਜਹਾਂ ॥੨੦॥ [2]ਕਿ ਈਂ ਹਸਤ ਐਬੋ ਤੁ ਗੋਈ ਹੁਨਰ ॥ ਕਿ ਏ ਸ਼ਾਹਸ਼ਾਹਾਨ ਹਮਹ ਬਹਰ ਬਰ ॥੨੧॥ [3]ਨ ਦਰ ਜੰਗ ਪੁਸ਼ਤੋ ਨ ਦੁਸ਼ਨਾਮ ਦਾਦ ॥ ਨ ਅੰਗੁਸ਼ਤ ਬਰ ਹਰਫ਼ ਦੁਸ਼ਮਨ ਨਿਹਾਦ ॥੨੨॥ [4]ਨ ਆਰਾਮ ਦੁਸ਼ਮਨ ਨ ਆਜ਼ਾਰ ਦੋਸਤ ॥ ਜਵਾਬੇ ਗ਼ਦਾਰਾ ਅਦੂਰਾ ਬ ਪੋਸਤ ॥੨੩॥ [5]ਨਵੀਸਿੰਦਹ ਰਾਜਾ ਨ ਹਰਫ਼ੋ ਨਿਹਦ ॥ ਸੁਖਨ ਰਾ ਬ ਹਕ਼ ਜਾਇ ਸ਼ਰਫ਼ੋ ਦਿਹਦ ॥੨੪॥ [6]ਨ ਉਸਤਾਦ ਰਾ ਦਾਦ ਜਾਏ ਸੁਖ਼ਨ ॥ ਫਰਾਮੋਸ਼ਗੀ ਚੂੰ ਬ ਕਾਰੇ ਕੁਹਨ ॥੨੫॥ [7]ਬ ਬਦ ਮਸਲਿਹਤ ਕਸ ਨ ਦਾਦਨ ਦਿਗ਼ਰ ॥ ਬਿਹਸ ਨਾਮ ਓ ਚੂੰ ਤੁ ਗੋਯਦ ਹੁਨਰ ॥੨੬॥ [8]ਨ ਬੀਨਦ ਦਿਗਰ ਜ਼ਨ ਬ ਚਸ਼ਮੇ ਖੁਦਸ਼ ॥ ਨ ਬਦ ਕਾਰ ਕਸ ਕਰਦ ਨਜ਼ਰੇ ਬਦਸ਼ ॥੨੭॥ [9]ਨਜ਼ਰ ਕਰਦ ਕਸ ਬਰ ਨ ਹਰਫ਼ੇ ਹਰਾਮ ॥ ਨਿਗਹ ਦਾਸ਼ਤ ਬਰ ਸ਼ੁਕਰ ਯਜ਼ਦਾਂ ਮੁਦਾਮ ॥੨੮॥ [10]ਨਜ਼ਰ ਰਾ ਬ ਬਦਕਾਰ ਦੀਗ਼ਰ ਬ ਬਸਤ ॥ ਸ਼ਨਾਸੀ ਤੁ ਤਹਕੀਕ ਓ ਕੋਰ ਹਸਤ ॥੨੯॥ [11]ਕਦਮ ਰਾ ਨ ਦਾਰਦ ਬ ਬਦਕਾਰ ਕਾਰ ॥ ਨ ਦਰ ਜੰਗ ਪਸ ਪਾਉ ਪੁਸ਼ਤੇ ਬਰਾਰ ॥੩੦॥ [12]ਨ ਦਰਕਾਰ ਦੁਜ਼ਦੀ ਨ ਦਿਲ ਬਿਸ਼ਕਨੀ ॥ ਨ ਖਾਨਹ ਖੁਮਰ ਬਾਜ਼ ਨਹ ਰਹਜ਼ਨੀ ॥੩੧॥ [13]ਬਨਾਕਸ ਦੁਆਏ ਨ ਗੋਯਦ ਸੁਖਨ ॥ ਬ ਖਾਹਸ਼ ਖਰਾਸ਼ੀ ਨ ਜੋਈ ਸੁਖਨ ॥੩੨॥ [14]ਬ ਬਦਕਾਰ ਕਸ ਦਰ ਨ ਦਾਦੰਦ ਪਾਇ ॥ ਕਿ ਓ ਪਾਇ ਲੰਗ ਅਸਤੁ ਗੋਈ ਬਜਾਇ ॥੩੩॥ [15]ਬ ਦੁਜ਼ਦੀ ਮਤਾਰਾ ਨ ਆਲੂਦਹ ਦਸਤ ॥ ਬ ਖੁਰਸ਼ੇ ਹਰਾਮੋ ਕੁਸ਼ਾਯਦ ਨ ਦਸਤ ॥੩੪॥ [16]ਬ ਖੁਦ ਦਸਤ ਖ਼ਾਹੰਦ ਨ ਗੀਰੰਦ ਮਾਲ ॥ ਨ ਰਇਯਤ ਖਰਾਸ਼ੀ ਨ ਆਜ਼ਜ਼ ਜ਼ਵਾਲ ॥੩੫॥ [17]ਦਿਗਰ ਜਨ ਨ ਖੁਦ ਦਸਤ ਅੰਦਾਖ ਤਨ ॥ ਰਈਯਤ ਖੁਲਾ ਸਹ ਨ ਬਰਤਾਖ ਤਨ ॥੩੬॥ [18]ਬ ਖੁਦ ਦਸਤ ਰਿਸ਼ਵਤ ਨ ਆਲੂਦਹ ਕਰਦ ॥ ਕਿ ਅਜ਼ ਸ਼ਾਹਿ ਦੁਸ਼ਮਨ ਬਰਾਵੁਰਦ ਗਰਦ ॥੩੭॥ [19]ਨ ਜਾਏ ਅਦੂਰਾ ਦਿਹਦ ਵਕਤ ਜੰਗ ॥ ਬੁਬਾਰਸ਼ ਦਿਹਦ ਤੇਗ਼ ਤਰਕਸ਼ ਖ਼ਤੰਗ ॥੩੮॥ [20]ਨ ਰਾਮਸ਼ ਦਿਹਦ ਅਸਪ ਰਾ ਵਕ਼ਤ ਕਾਰ ॥ ਨ ਜਾਯਸ਼ ਅਦੂਰਾ ਦਿਹਦ ਦਰ ਦਿਯਾਰ ॥੩੯॥ [21]ਕਿ ਬੇਦਸਤ ਓ ਹਸਤ ਗੋ ਪੁਰ ਹੁਨਰ ॥ ਬ ਆਲੂਦਗੀ ਦਰ ਨ ਬਸਤਨ ਕਮਰ ॥੪੦॥ [22]ਨ ਗੋਯਦ ਕਸੇ ਬਦ ਸੁਖਨ ਜ਼ੀਂ ਜ਼ੁਬਾਨ ॥ ਕਿ ਓ ਬੇਜ਼ੁਬਾਨਸਤ ਜ਼ਾਹਰ ਜਹਾਨ ॥੪੧॥ [23]ਸ਼ੁਨੀਦਨ ਨ ਬਦ ਸੁਖ਼ਨ ਕਸ ਰਾ ਬਗੋਸ਼ ॥

*ਪੁਹਪ ਮਧਿ ਜਿਉ ਬਾਸ ਬਸਤੁ ਹੈ ਮੁਕਰਿ ਮਾਹਿ ਜੈਸੇ ਛਾਈ ॥ ਬਾਹਿਰ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨ ਬਤਾਈ ॥ ਜਨ ਨਾਨਕ ਬਿਨ ਆਪਾ ਚੀਨੇ ਮਿਟੈ ਨ ਭ੍ਰਮ ਕੀ ਕਾਈ ॥ਉਹੀ॥* ਇਹ ਭ੍ਰਮ ਦੀ ਹਨੇਰੀ ਸਾਡਾ ਕਿਤੇ ਵੀ ਵਿਸ਼ਵਾਸ਼ ਨਹੀ ਠਿਕਣ ਦੇਂਦੀ- ਨਾਂਹੀ ਗੁਰੂ ਪ੍ਰਮੇਸ਼ਰ ਤੇ ਨਾਂਹੀ ਕਿਸੇ ਸੰਤ ਭਗਤ ਤੇ ਨਾਂ ਆਪਣੇ ਭਲੇ ਤੇ। ਆਦਿ ਗੁਰੂ ਬਾਣੀ ਅਥਵਾ ਦਸਮ ਗੁਰੂ ਬਾਣੀ ਗੁਰੂ ਜੀ ਨੇ ਸਾਡੇ ਭਲੇ ਲਈ ਹੀ ਤਾਂ ਲਿਖੀ ਹੈ ਪਰ ਅਸੀ ਬਣ ਪੱਤੇ ਵਾਂਗ ਜੋ ਹਵਾ ਦੇ ਝੋਲੇ ਨਾਲ ਡੋਲ ਰਿਹਾ ਹੈ ਐਉਂ ਹੀ ਡੋਲਦੇ ਹਾਂ । ਸ੍ਰੀ ਨਾਮਦੇਵ ਜੀ ਬਚਿਆਂ ਦੀ ਰੁਚੀ ਪ੍ਰਭੂ ਪ੍ਰਾਇਣ ਕਰਨ ਲਈ ਤੇ ਉਹਨਾਂ ਦੇ ਭਲੇ ਲਈ ਕੁਝ ਬੱਚਿਆਂ ਨੂੰ ਵਿਦਿਆ ਪੜ੍ਹਾਇਆ ਕਰਦੇ ਸੀ, ਇਕ ਸੇਠ ਨੇ ਆਪਣਾ ਪੁੱਤ੍ਰ ਉਹਨਾਂ ਦੇ ਪਾਸ ਪੜਨ ਲਈ ਉਹਨਾਂ ਦੇ ਹਵਾਲੇ ਕਰ ਦਿੱਤਾ ਪਰ ਉਸਦੇ ਕੁਝ ਗਹਿਣੇ ਪਾਇ ਹੋਇ ਸਨ ਜਿਵੇਂ ਆਮ ਰਿਵਾਜ ਹੋਇਆ ਕਰਦਾ ਸੀ ਹੱਥਾਂ ਵਿਚ ਕੰਗਣ ਗਲੇ ਵਿਚ ਤੰਦੀਰੀ, ਜਾਂ ਪੈਰਾਂ ਵਿਚ ਘੁੰਗਰੂ-ਪਾਉਂਟੇ ਆਦਿ । ਜਦੋਂ ਬੱਚਾ ਸ਼ਾਮ ਨੂੰ ਘਰ ਜਾਣ ਲੱਗਾ ਤਾਂ ਭਗਤ ਜੀ ਨੇ ਵਿਚਾਰਿਆ ਕੋਈ ਦੁਸ਼ਟ ਦੋਖੀ ਲਾਲਚ ਵਿਚ ਆ ਕੇ ਬੱਚੇ ਦਾ ਬੁਰਾ ਨਾ ਕਰ ਦੇਵੇ, ਬੱਚੇ ਨੂੰ ਚੁਰਾ ਲਵੇ ਜਾ ਗਹਿਣੇ ਲਾਹ ਲਵੇ ਕਈ ਲਾਲਚੀ ਥੋੜੇ ਜਿਹੇ ਲਾਲਚ ਪਿੱਛੇ ਜਾਨ ਵੀ ਗਵਾ ਦਿੰਦੇ ਸਨ । ਇਹ ਸੋਚਕੇ ਉਸਦੇ ਗਹਿਣੇ ਲਾਹਕੇ ਕਪੜੇ ਚ ਬੰਨਕੇ ਰਖ ਲਏ ਤੇ ਬਚੇ ਨੂੰ ਘਰ ਭੇਜ ਦਿੱਤਾ । ਜਦੋਂ ਉਸ ਦੀ ਮਾਂ ਨੇ ਵੇਖਿਆ ਕਿ ਬੱਚੇ ਦੇ ਜੇਵਰ ਹੈ ਨਹੀਂ ਉਸਨੇ ਨਾਮ ਦੇਵ ਜੀ ਦੇ ਵਿਪ੍ਰੀਤ-ਮਹਿੰਮ ਖੜੀ ਕਰ ਦਿੱਤੀ ਗੁਆਂਡਣ ਨੂੰ ਜਾ ਦੱਸਿਆ ਲੈ ਨੀ ਲੋਕ ਨਾਮਦੇਵ ਨੂੰ ਭਗਤ ਕਹਿੰਦੇ ਹਨ ਮੇਰੇ ਬੱਚੇ ਦੇ ਤਾਂ ਉਸ ਗਹਿਣੇ ਉਤਾਰ ਲਏ ਹੁਣ ਕਿੱਥੋਂ ਦੇਣੇ ਹਨ ਜਦ ਉਸ ਦਾ ਮਨ ਹੀ ਬੇਈਮਾਨ ਹੋ ਗਿਆ ਹੈ । ਤੁਰਦੀ ਤੁਰਦੀ ਗੱਲ ਸਾਰੇ ਨਗਰ ਵਿਚ ਫੈਲ ਗਈ ਸੇਠਣੀ ਨੇ ਘਬਰਾ ਕੇ ਸੇਠ ਨੂੰ ਭੀ ਨਾਮਦੇਵ ਬਾਰੇ ਬੁਰਾ ਭਲਾ ਕਿਹਾ । ਪਰ ਜਦੋਂ ਦੂਜੇ ਦਿਨ ਸੇਠ ਜੀ ਬੱਚੇ ਨਾਲ ਗਏ ਤਾ ਭਗਤ ਜੀ ਨੇ ਸੇਠ ਨੂੰ ਸਮਝਾਇਆ ਕਿ ਅੱਗੋ ਵਾਸਤੇ ਬੱਚੇ ਦੇ ਗਹਿਣੇ ਪਾ ਕੇ ਨਾਂ ਭੇਜਣ ਇਹ ਖਤਰਾ ਸਾਬਤ ਹੋ ਸਕਦੇ ਹਨ । ਘਰ ਗਹਿਣੈ ਪਹੁੰਚ ਗਏ ਫੇਰ ਸਭ ਨੂੰ ਪ੍ਰਤੀਤ ਆ ਗਈ । ਇਹ ਭਰਮ ਦੀ ਕਾਲਸ ਪਹਿਲਾਂ ਆਪ ਨੂੰ ਸਮਝੋ ਮੈ ਕੋਣ ਹਾਂ ਕੀ ਮੈਂ ਇਹ ਮਿਠੀ ਮਰੋਲਾ ਸਰੀਰ ਹੀ ਮੈ ਹਾਂ ਜਾ ਜਾਂ ਸਰੀਰ ਕਿਸੇ ਦੀ ਬਿਗਾਨੀ ਵਸਤੂ ਹੈ । ਉਹ ਕੌਣ ਹੈ ਜਿਹੜੀ ਕਹੀਦੀ ਹੈ ਆਹ ਮੇਰਾ ਸਰੀਰ ਹੈ, ਜਿਸਦਾ ਭਾਵ ਹੈ ਮੈਂ ਸਰੀਰ ਨਹੀਂ ਮੈ ਸਰੀਰ ਦਾ ਮਾਲਕ ਹਾਂ ਸਰੀਰ ਮੇਰੀ ਵਰਤੋਂ ਲਈ ਹੈ ਜਿਵੇਂ ਆਹ ਮੇਰੀ ਘੋੜੀ-ਘੋੜੀ ਮੈਂ ਨਹੀ ਘੋੜੀ ਦੇ ਉਪਰ ਚੜ ਕੇ ਕਾਰਜ ਕਰਨਾ ਮੈਂ ਉਸ ਦਾ ਪ੍ਰੇਰਕ, ਘੋੜੀ ਦਾ ਤੇ ਮੇਰੇ ਮਾਲਿਕ ਹੋਰ ਹੈ

੧. ਜਿਹੜਾ ਕੋਈ ਐਸਾ ਹੋਵੇ ਜਿਸਦੇ ਕੋਈ ਵੀ ਅੰਗ ਨਹੀਂ ਉਹ ਐਸ ਜਮਾਨੇ ਵਿਚ ਰਾਜ ਦਾ ਕੰਮ ਕਿਵੇਂ ਕਰ ਸਕਦਾ ਹੈ ? ਉਸ ਦੇ ਹੱਥ ਵਿਚ ਰਾਜ ਦੇਣਾ ਤਾਂ ਪਾਪ ਹੈ ਐਨ ਪ੍ਰਤੱਖ ਰੂਪ ਦੇ ਵਿਚ ॥੨੦॥
ਕੀਕਰ ਕੰਮ ਚਲੇਗਾ ਸ਼ਾਹੀ ਅੰਦਰ ਏਸ ਜ਼ਮਾਨੇ । ਤੂੰ ਜੋ ਨਿਸ਼ਾਨ ਬਤਾਏ ਜਾਨਨ ਬਹੁਤ ਸਿਆਣੇ ॥੨੦॥

੨. ਹੇ ਧਰਤੀ ਦੇ ਸ਼ਾਹਾਂ ਦੇ ਸ਼ਾਹ ਵੱਡੇ ਅਕਲ ਦੇ ਸਮੁੰਦਰ ਇਹ ਤਾਂ ਤੇਰੇ ਦੱਸੇ ਅੱਠਾਂ ਔਗੁਣਾਂ ਨੂੰ ਗੁਣ ਕਹਿਣਾ ਹੈ ॥੨੧॥

੩. ਐ ਬਾਦਸ਼ਾਹ ਨਾ ਤੈਂ ਕਦੇ ਜੁੱਧ ਦੇ ਵਿਚ ਪਿੱਠ ਵਿਖਾਈ ਨਾ ਕਿਸੇ ਨੂੰ ਬੁਰਾ ਕਹਿਕੇ ਗਾਲੀ ਦਿੱਤੀ ਨਾ ਦੁਸ਼ਮਨ ਦੀ ਐਤ ਕੀਤੀ। ਨਾ ਦੁਸ਼ਮਨ ਦੀ ਲਿਖਤ ਉਤੇ ਉਂਗਲੀ ਰੱਖੀ ਫੇਰ ਤੂੰ ਇਹ ਕੀ ਕਹਿ ਰਿਹਾ ਹੈਂ? ॥੨੨॥

੪. ਨਾ ਦੁਸ਼ਮਨ ਨੂੰ ਚੈਨ ਨਾਲ ਬੈਠਣ ਦਿੱਤਾ, ਨਾ ਕਦੇ ਕਿਸੇ ਸੱਜਣ ਨੂੰ ਦੁੱਖ ਦਿੱਤਾ, ਨਾ ਕਿਸੇ ਸਵਾਲੀ ਨੂੰ ਮੋੜਿਆ ਨਾ ਵੈਰੀ ਦੀ ਖੱਲ ਉਤਾਰਨ ਤੋਂ ਗਰੇਜ਼ ਕੀਤਾ ॥੨੩॥

੫. ਤੈਂ ਆਪਣੀ ਲਿਖਤ ਵਿਚ ਕਿਸੇ ਲਿਖਾਰੀ ਨੂੰ ਗਲਤੀ ਕੱਢਣ ਦਾ ਕਦੇ ਮੌਕਾ ਨਹੀਂ ਦਿੱਤਾ । ਭਾਵ ਤੇਰਾ ਫੈਸਲਾ ਰੱਬ ਸਲਾਹਿਆ ਜਿਸਤੇ ਹੋਰ ਅਪੀਲ ਨਾ ਕਦੇ ਹੋਈ ॥੨੪॥

੬. ਐ ਰਾਜਨ ! ਤੈਂ ਵਿਦਿਆ ਪੜ੍ਹਨ ਵੇਲੇ ਉਸਤਾਦ ਨੂੰ ਕਦੇ ਭੁਲਨ ਦਾ ਮੌਕਾ ਨਹੀਂ ਦਿੱਤਾ । ਫੇਰ ਉਹ ਗੁਣ ਭੁਲਾ ਕੇ ਸ਼ਰਮਿੰਦੇ ਜਿਹੇ ਬੰਦੇ ਨੂੰ ਤਖਤ ਤੇ ਬਿਠਾਣ ਦੀ ਸਲਾਹ ਕਿਵੇਂ ਦਿੰਦੇ ਹੋ ਜਿਸਦਾ ਨਾ ਕੋਈ ਅੰਗ ਹੋਵੇ ਨਾ ਬੁੱਧੀ ਹੋਵੇ-ਇਹ ਗੱਲ ਸਾਡੀ ਸਮਝ ਵਿਚ ਨਹੀਂ ਆਈ ॥੨੫॥

੭. ਮੰਦੀ ਰਾਇ ਨਾ ਹੀਈ ਤੇਰੀ ਸ਼ਾਹਾ ਹੋਈ ਉਮਰਾ ਸਾਰੀ । ਤਿਆਗ ਜੋਗ ਇਹ ਲੱਛਣ ਦੱਸੇ ਕਰਨੇ ਆਗਿਆਕਾਰੀ ॥੨੬॥

੮. ਜਿਹੜਾ ਆਪਣੀਆਂ ਅੱਖਾਂ ਨਾਲ ਦੂਸਰੀ ਇਸਤਰੀ ਨੂੰ ਨਹੀਂ ਵੇਖਦਾ ਬੁਰੀ ਨਿਗ੍ਹਾ ਦੇ ਨਾਲ ਨਹੀਂ ਕਿਸੇ ਦੇ ਕੰਮ ਤੇ ਬੁਰੀ ਨਿਗਾਹ ਨਾਲ । ਨਾਂ ਹੀ ਕਿਸੇ ਦੇ ਕੰਮ ਤੇ ਬੁਰੀ ਨਿਗਾਹ ਕਰਦਾ ਹੈ ॥੨੭॥

੯. ਜਿਹੜਾ ਕਿਸੇ ਦੀ ਅਯੋਗ ਗੱਲ ਵਲ ਧਿਆਨ ਨਾ ਕਰੇ ਸਦਾ ਆਪਣੀ ਨਿਗ੍ਹਾਂ ਪ੍ਰਮਾਤਮਾ ਦੇ ਸ਼ੁਕਰਾਨੇ ਵੱਲ ਲਾਈ ਰੱਖੇ ॥੨੮॥

੧੦. ਐ ਵਜ਼ੀਰੋ ਰਾਜਾ ਕਹਿਦਾ ਹੈ ਕਿ ਜਿਸ ਨੇ ਨਜ਼ਰ ਨੂੰ ਬੁਰੇ ਕੰਮਾਂ ਵੱਲੋਂ ਰੋਕ ਲਿਆ ਹੈ ਉਸਨੂੰ ਜਾਣ ਲਵੋ ਕਿ ਅੰਨਾ ਹੈ=ਇਹ ਨਹੀਂ ਕਿ ਨੇਤਰ ਹੋਣ ਹੀ ਨਾ ॥੨੯॥

੧੧. ਜਿਸ ਬੰਦੇ ਨੇ ਪੈਰ ਆਪਣੇ ਬੁਰੇ ਕੰਮ ਨਾ ਪਾਏ। ਕਈ ਹਜ਼ਾਰ ਦੇ ਸਾਹਮਣੇ ਜਾ ਕੇ ਪੈਰ ਪਿੱਛੇ ਨਾ ਹਟਾਏ ॥੩੦॥

੧੨. ਜਿਹੜਾ ਦਿਲ ਵਿਚ ਚੋਰੀ ਦੀ ਭਾਵਨਾ ਨਾ ਰੱਖੇ ਨਾ ਹੀ ਕਿਸੇ ਦਾ ਦਿਲ ਦੁਖਾਵੇ ਨਾ ਸ਼ਰਾਬੀ ਤੇ ਨਸ਼ੱਈ ਹੋਵੇ, ਨਾ ਰਾਹ ਮਾਰ ਲੁਟੇਰਾ ਹੋਵੇ ॥੩੧॥

੧੩. ਮੰਦੀ ਦਾਤ ਨੇ ਮੰਗੇ ਜਿਹੜਾ ਖੋਟਾ ਬੋਲ ਨਾ ਬੋਲੇ। ਦਿਲ ਦੁਖਾਵਨ ਖਾਤ੍ਰ ਆਪਣਾ ਮੂੰਹ ਹਰਗਿਜ਼ ਨਾ ਬੋਲੇ ॥੩੨॥

੧੪. ਜੇ ਕੋਈ ਪੈਰ ਨਾ ਮੰਦੇ ਰੱਖੇ ਬੁਰੇ ਕਿਸੇ ਦੇ ਕਾਰਨ। ਉਸਨੂੰ ਜਾਣੋ ਕਿ ਉਹ ਪੈਰਾਂ ਤੋਂ ਲੰਗੜਾ ਹੈ ਜੋ ਇਹੋ ਜਿਹੀ ਮਨ ਵਿਚ ਧਾਰਨਾ ਹੀ ਨਾ ਰੱਖੇ । ਉਹ ਪੈਰਾਂ ਦੇ ਹੁੰਦੇ ਹੋਏ ਵੀ ਪੈਰਾਂ ਵਾਲਾ ਨਹੀਂ ॥੩੩॥

੧੫. ਜਿਸ ਨੇ ਚੋਰੀ ਤੇ ਬਿਗਾਨੀ ਮਾਇਆ ਲਈ ਹੱਥ ਨਹੀਂ ਫੈਲਾਇਆ ਪਰਾਏ ਹੱਕ ਨੂੰ ਨਹੀਂ ਖਾਧਾ ਜੋ ਹਰਾਮ ਹੈ ਉਸ ਲਈ ਹੱਥ ਨਹੀਂ ਵਧਾਇਆ ॥੩੪॥

੧੬. ਜਿਹੜਾ ਆਪਣੇ ਖਾਣ ਲਈ ਕਿਸੇ ਦੇ ਮਾਲ ਨੂੰ ਹੱਥ ਨਾ ਲਾਵੇ ਨਾ ਰਯਤ ਨੂੰ ਲੁੱਟੇ ਨਾ ਕਿਸੇ ਗਰੀਬ ਨੂੰ ਦੁਖਾਵੇ ॥੩੫॥

੧੭. ਕਿਸੇ ਦੂਸਰੇ ਦੀ ਇਸਤਰੀ ਦੇ ਉਤੇ ਆਪਣਾ ਹੱਥ ਨਾ ਲਾਵੇ ਪ੍ਰਜਾ ਦੇ ਸੁਖ ਵੇਖ ਕੇ ਉਸਨੂੰ ਲੁੱਟੇ ਨਾ, ਸਾਰੀ ਪ੍ਰਜਾ ਨੂੰ ਸੁਖੀ ਰੱਖੇ ॥੩੬॥

੧੮. ਵੱਢੀ ਚੀਰਾ ਲਵੇ ਨਾਹੀ ਲੈ ਕੇ ਹੱਥ ਨਾ ਗੰਦੇ ਕਰਦਾ। ਰਾਜੇ ਜੋ ਵੈਰੀ ਹੋਵੇ ਉਸਨੂੰ ਮਿੱਟੀ ਵਿਚ ਮਿਲਾ ਕੇ ਗਰਦਾ ਕਰਦਾ ॥੩੭॥

੧੯. ਜੰਗ ਦੇ ਵੇਲੇ ਵੈਰੀ ਨੂੰ ਵਾਰ ਕਰਨ ਦਾ ਮੌਕਾ ਨਾ ਦੇਵੇ। ਆਪਣੇ ਵੱਲੋਂ ਮੀਂਹ ਵਾਂਗ ਤੀਰ- ਤਲਵਾਰ ਤੇ ਗੋਲੀ ਬਰਸਾ ਦੇਵੇ ॥੩੮॥

੨੦. .... ਸਮੇਂ ਲੜਾਈ ਘੋੜੇ ਤਾਂਈ ਆਰਾਮ ਨਾ ਕਰਨ ਦੇਵੇ । ਸਗੋਂ ਆਪਣੀ ਵਲਾਇਤ ਵਿਚ ਕੋਈ ਦੂਤੀ ਦੁਸ਼ਮਨ ਨਾ ਫੇਰਾ ਪਾ ਸਕੇ, ਇਹੋ ਜਿਹਾ ਮਜ਼ਬੂਤ ਦਿਲ ਵਾਲਾ ਹੋਵੇ ॥੩੯॥

੨੧. ਉਸਨੂੰ ਸਮਝੋ ਕਿ ਉਹ ਹੱਥਾਂ ਤੋਂ ਤਾਂ ਲੂੰਜਾ ਬਿਨਾ ਹੱਥ ਹੈ ਪਰ ਪੂਰਾ ਹੁਨਰਵਾਨ ਹੈ ।

੨੨. *ਖੋਟੀ ਗੱਲ ਨਾ ਮੂਲੋ ਬੋਲੇ । ਆਪਨੀ ਕਦੇ ਜ਼ਬਾਨੋ ਬਿਨਾਂ ਜ਼ਬਾਨੋ ਉਸਦੇ ਤਾਂਈ ਸਭੇ ਤੁਸੀਂ ਪਛਾਨੋ ॥੪੧॥*

੨੩. ਸੁਣਨਾ ਬੁਰਾ ਕਿਸੇ ਦਾ ਤਿਆਗੇ ਕੰਨਾ ਬੰਦਸ਼ ਕੀਤੀ। ਉਸਨੂੰ ਬਿਨਾ ਕੰਨਾਂ ਤੋਂ ਜਾਣੋ ਇਸ ਪ੍ਰਕਾਰ ਕੀਤੀ ॥੪੨॥

---

☛ ਉਸ ਮਾਲਿਕ ਨੇ ਮੈਨੂੰ ਉਪਰ ਬੈਠ ਕੇ ਕੰਮ ਕਰਨ ਲਈ ਘੋੜੀ ਰੂਪ ਸਰੀਰ ਮੈਨੂੰ ਦਿੱਤਾ ਮੈ ਉਸ ਮਾਲਿਕ ਦਾ ਸਾਹਿਬਜਾਦਾ ਜਾਂ ਉਸ ਦੀ ਅੰਸ ਹਾਂ । ਹੁਣ ਜਾਨਣਾ ਹੈ ਕਿ ਮੈ ਉਸ ਪ੍ਰਮ ਆਤਮਾ ਦੀ ਨਿੱਕੀ ਜਿਹੀ ਬੂੰਦ ਉਸ ਦੀ ਅੰਸ ਹਾਂ ਅਤੇ ਉਸ ਨੇ ਮੈਨੂੰ ਇਹ ਸਰੀਰ ਰੂਪੀ ਘੋੜੀ ਕਿਸੇ ਕੰਮ ਕਰਨ ਲਈ ਦੇ ਕੇ ਐਥੇ ਭੇਜਿਆ ਉਹ ਕਿਹੜਾ ਕੰਮ ਹੈ ਜਿਸ ਨੂੰ ਕਰਨ ਲਈ ਉਸ ਬਾਪ ਨੇ ਮੈਨੂੰ ਕੰਮ ਕਰਨ ਲਈ ਹੱਥ ਪੈਰ ਅੱਖਾਂ ਕੰਨ ਮੂੰਹ ਤੇ ਦੰਦ ਅਤੇ ਜ਼ੁਬਾਨ ਅੱਖਾਂ ਦੇ ਕੇ ਡਿਊਟੀ ਲਾ ਕੇ ਐਥੇ ਭੇਜਿਆ ਹੈ । ਕੀ ਮੈ ਇਸ ਘੋੜੀ ਦੀ ਸੇਵਾ ਕਰੀ ਜਾਣੀ ਹੈ ਜਾਂ ਕੋਈ ਹੋਰ ਵੀ ਡਿਊਟੀ ਹੈ । ਗੁਰੂ ਜੀ ਕਹਿੰਦੇ ਨੇ:-

*ਭਈ ਪਰਾਪਤਿ ਮਾਨੁਖ ਦੇਹੁਰੀਆ ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥*
*ਅਵਰਿ ਕਾਜ ਤੇਰੈ ਕਿਤੈ ਨ ਕਾਮ ॥ ਮਿਲੁ ਸਾਧ ਸੰਗਤਿ ਭਜੁ ਕੇਵਲ ਨਾਮ ॥*
*ਸਰੰਜਾਮ ਲਾਗੁ ਭਵਜਲ ਤਰਨ ਕੈ ॥ ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ ॥ ਪੰ:੧੨॥*

ਇਸ ਘੋੜੀ ਵਿਚ ਮਾਲਿਕ ਨੇ ਸਾਰੀਆਂ ਉਕਤੀ-ਜੁਕਤੀਆਂ ਬਰਕਤਾਂ ਤੇ ਸਕਤੀਆਂ ਭਰਕੇ ਬੰਦ ਕਰਕੇ ਤੇਰੇ ਹਵਾਲੇ ਕਰ ਦਿਤਾ ਹੈ ਜੇ ਤੂੰ ਇਸ ਦੀ ਸੇਵਾ ਵਿਚ ਤਾਂ ਅੱਠੇ ਪਹਿਰ ਲੱਗਾ ਲੱਖਾਂ ਰੁਪੈ ਗੁੱਝਾ ਖਜਾਨਾ ਖੋਲ ਕੇ ਵਰਤੇਂ ਨਾਂ ਤਾਂ ਕਸੂਰ ਬਾਪੂ ਦਾ ਨਹੀਂ । ਤੂੰ ਇਸ ਨੂੰ ਹਨੇਰੇ ਵਿਚੋਂ ਬਾਹਰ ਕੱਢ ਕੇ ਗੁਰੂ ਦੇ ਗਿਆਨ ਰੂਪੀ ਸੂਰਜ ਦੇ ਚਾਨਣੇ ਵਿਚ ਖੋਲ ਕੇ-ਫੋਲ ਕੇ ਨਹੀਂ ਵੇਖਿਆ ਭਰਮ ਦੇ ਵੱਸ ਪੈ ਗਿਆ ਹੈ ਭਾਗਾਂ ਦੀ ਊਣਤਾ ਹੈ ਭੁਲੇਖੇ ਵਿੱਚ ਪੈ ਕੇ ਜਿਨ੍ਹਾਂ ਕੰਮਾਂ ਵਿਚ ਕੋਈ ਗੁਣ ਨਹੀਂ ਉਹ ਕਰ ਰਿਹਾ ਹੈ ਗੁਰੂ ਜੀ ਕਹਿੰਦੇ ਨੇ ਬਾਬਾ ਫਰੀਦ ਦੀ ਜਬਾਨੀ ਓ ਭੋਲਿਆ ਕੋਠੇ ਤੇ ਬੜੇ ਬੜੇ ਪੰਡਾਲਾਂ ਵਿਚ ਹੀ ਚਿਤ ਨੂੰ ਲਾ ਕੇ ਬਹਿ ਰਹੁ- ਜਦੋਂ ਅਣ ਤੋਲੀ ਮਿੱਟੀ ਕਬਰ ਵਿਚ ਰੱਖ ਕੇ ਪਾ ਦਿੱਤੀ ਉਸ ਵੇਲੇ ਕਿਸੇ ਨੇ ਤੇਰਾ ਮਿੱਤ੍ਰ ਨਹੀ ਹੋਣਾ । ਇਹਨਾਂ ਮੰਡਪਾਂ ਤੇ ਧਨ ਖਰਚੀ ਜਾਂਦਾ ਏਂ ਗੋਰ ਜਾਂ ਕਬਰ ਨੂੰ ਯਾਦ ਰੱਖ ਉਸ ਥਾਂ ਦੀ ਸੰਭਾਲ ਕਰ ਜਿਥੇ ਤੂੰ ਆਹ ਥਾਂ ਛੱਡਕੇ ਜਾਣਾ ਹੈ । ਜਿਹੜੇ ਤੂੰ ਇਹ ਕੰਮ ਕਰਦਾ ਹੈਂ ਇਹਨਾ ਕੰਮਾ ਵਿਚ ਕੋਈ ਗੁਣ ਨਹੀਂ ਛੱਡ ਇਹਨਾਂ ਕੰਮਾਂ ਨੂੰ ਭੁੱਲ ਜਾਹ, ਛੱਡ ਦੇਹ, ਨਹੀਂ ਤਾਂ ਬਾਪੂ ਕੋਲ ਜਾ ਕੇ ਜੁਆਬ ਨਹੀਂ ਲੱਭਣਾ ਫੇਰ ਸ਼ਰਮਿੰਦਾ ਹੋਣਾ ਪਏਗਾ-ਸ਼ਰਮਿੰਦਾ ਹੋਣ ਤੋਂ ਬਚ ਜਾਹ ।

*ਫਰੀਦਾ ਕੋਠੇ ਮੰਡਪ ਮਾੜੀਆਂ ਏਤੁ ਨ ਲਏ ਚਿਤੁ ॥ ਮਿੱਟੀ ਪਈ ਅਤੋਲਵੀ ਕੋਇ ਨ ਹੋਸੀ ਮਿਤੁ ॥੫੭॥*
*ਫਰੀਦਾ ਮੰਡਪ ਮਾਲੁ ਨ ਲਾਇ ਮਰਗ ਸਤਾਣੀ ਚਿਤਿ ਧਰਿ ॥ ਸਾਈ ਜਾਇ ਸਮਾਲਿ ਜਿਥੈ ਹੀ ਤਉ ਵੰਞਣਾ ॥੫੮॥*
*ਫਰੀਦਾ ਜਿਨ੍ਹੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ ॥ ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ ॥੫੯॥ਪੰ:੧੩੮੧॥*

ਪਰ ਇਹਨਾਂ ਗੁਣਾਂ ਨੂੰ ਜੰਗਲਾਂ ਵਿਚ ਜਾ ਕੇ ਲੱਭਣ ਦੀ ਲੋੜ ਨਹੀ ਉਹ ਤਾਂ ਤੇਰੇ ਘੋੜੇ ਦੀ ਖੁਰਜੀਆਂ ਵਿਚ ਸਭ ਕੁਝ ਭਰਿਆ ਪਿਆ ਹੈ। ਜਿਹੜਾ ਇਹਨਾਂ ਵਿਚ ਵੜ ਕੇ ਅਲਖ ਅਪਾਰ ਬੈਠਾ ਹੈ ਉਸ ਨੂੰ ਜਾਣ । ਗੁਰੂ ਦਾ ਸਬਦ ਲੈ ਕੇ ਆਪੇ ਨੂੰ ਗੁਆ ਸਨ-ਇਹ ਸਭ ਕੁਝ ਬਾਪੂ ਦੀ ਮਲਕੀਤ ਸਮਝ ਲੈ:-ਗੁਰੂ ਜੀ ਸਾਰਾ ਹਨੇਰਾ ਦੂਰ ਕਰਕੇ ਪ੍ਰਗਟ ਕਰਕੇ ਦਸਦੇ ਹੋਇ ਪੂਰਨ ਗੱਲ ਸਮਝਾਉਂਦੇ ਕਹਿੰਦੇ ਹਨ ।

ਇਸੁ ਗੁਫਾ ਮਹਿ ਅਖੁਟ ਭੰਡਾਰਾ ॥ ਤਿਸੁ ਵਿਚਿ ਵਸੈ ਹਰਿ ਅਲਖ ਅਪਾਰਾ ॥
ਆਪੇ ਗੁਪਤੁ ਪਰਗਟੁ ਹੈ ਆਪੇ ਗੁਰ ਸਬਦੀ ਆਪੁ ਵੰਞਾਵਣਿਆ ॥੧॥
ਹਉ ਵਾਰੀ ਜੀਉ ਵਾਰੀ ਅੰਮ੍ਰਿਤ ਨਾਮੁ ਮੰਨਿ ਵਸਾਵਣਿਆ ॥
ਅੰਮ੍ਰਿਤ ਨਾਮੁ ਮਹਾ ਰਸੁ ਮੀਠਾ ਗੁਰਮਤੀ ਅੰਮ੍ਰਿਤੁ ਪੀਆਵਣਿਆ ॥੧॥ ਰਹਾਉ ॥
ਹਉਮੈ ਮਾਰਿ ਬਜਰ ਕਪਾਟ ਖੁਲਾਇਆ ॥ ਨਾਮੁ ਅਮੋਲਕੁ ਗੁਰ ਪਰਸਾਦੀ ਪਾਇਆ ॥
ਬਿਨੁ ਸਬਦੈ ਨਾਮੁ ਨ ਪਾਏ ਕੋਈ ਗੁਰ ਕਿਰਪਾ ਮੰਨਿ ਵਸਾਵਣਿਆ ॥੨॥
ਗੁਰ ਗਿਆਨ ਅੰਜਨੁ ਸਚੁ ਨੇਤ੍ਰੀ ਪਾਇਆ ॥ ਅੰਤਰਿ ਚਾਨਣੁ ਅਗਿਆਨੁ ਅੰਧੇਰੁ ਗਵਾਇਆ ॥
*ਜੋਤੀ ਜੋਤਿ ਮਿਲੀ ਮਨੁ ਮਾਨਿਆ ਹਰਿ ਦਰਿ ਸੋਭਾ ਪਾਵਣਿਆ ॥੩॥ਅੰਗ੧੨੪॥* ☛

ਕਿ ਓ ਹਸਤ ਬੇਗੋਸ਼ ਗੋਈ ਬ ਹੋਸ਼ ॥੪੨॥ [੧]ਕਿ ਪਸ ਪਰਦਹ ਚੁ.ਗਲੀ ਸ਼ੁਨੀਦਨ ਨ ਕਸ ॥ ਵਜ਼ਾਂ ਖੁਦ ਸ਼ਨਾਸੀ ਕਿ ਗੋਈ ਸ਼ਹਸ ॥੪੩॥ [੨]ਕਸੇ ਕਾਰ ਬਦ ਰਾ ਨ ਗੀਰੰਦ ਬੋਇ ॥ ਕਿ ਓ ਹਸਤ ਬੇ ਬੀਨੀਓ ਨੇਕ ਖੋਇ ॥੪੪॥ [੩]ਨ ਹਉਲੇ ਦਿ.ਗਰ ਹਸਤ ਜੁਜ਼ਬਾ ਖ਼ੁਦਾਇ ॥ ਕਿ ਹਿੰਮਤ ਵਰਾਂ ਰਾ ਦਰਾਰਦ ਜ਼ਿ ਪਾਇ ॥੪੫॥ [੪]ਬ ਹੋਸ਼ ਅੰਦਰ ਆਮਦ ਹਮਹ ਵਕ਼ਤ ਜੰਗ ॥ ਕਿ ਕੋਸ਼ਸ਼ ਕੁਨਦ ਪਾਇ ਬ ਤੀਰੇ ਤੁ.ਫੰਗ ॥੪੬॥ [੫]ਕਿ ਦਰਕਾਰ ਇਨਸਾ.ਫ ਓ ਹਿੰਮਤ ਅਸਤ ॥ ਕਿ ਦਰ ਪੇਸ .ਗੁਰ ਬਾਇ ਓ ਆਜ਼ਜ਼ ਅਸਤ ॥੪੭॥ [੬]ਨ ਹੀਲਹ ਕੁਨਦ ਵਕ਼ਤ ਦਰਕਾਰ ਜ਼ਾਰ ॥ ਨ ਹੈਬਤ ਕੁਨਦ ਦੁਸ਼ਮਨਾ ਬੇਸ਼ੁਮਾਰ ॥੪੮॥ [੭]ਹਰਾਂ ਕਸ ਕਿ ਜ਼ੀ ਹਸਤ ਗਾਜ਼ੀ ਬਵਦ ॥ ਬ ਕਾਰੇ ਜਹਾਂ ਰਜ਼ਮ ਸਾਜ਼ੀ ਕੁਨਦ ॥੪੯॥ [੮]ਕਸੇ ਰਾ ਕਿ ਈਂ ਕਾਰ ਆਮਦ ਪਸੰਦ ॥ ਵਜ਼ਾਂ ਸ਼ਾਹਿ ਬਾਸ਼ਦ ਜਹਾਂ ਅਰਜ਼ਮੰਦ ॥੫੦॥ [੯]ਸ਼ੁਨੀਦ ਈਂ ਸੁਖ਼ਨ ਦਉਰ ਦਾਨਾ ਵਜ਼ੀਰ ॥ ਕਿ ਆਕਲ ਸ਼ਨਾਸ ਅਸਤ ਪੋਜ਼ਸ਼ ਪਜ਼ੀਰ ॥੫੧॥ [੧੦]ਕਸੇ ਰਾ ਸ਼ਨਾਸਦ ਬ ਅਕ਼ਲੇ ਬਿਹੀ ॥ ਮਰੋਰਾ ਬਿਦਿਹ ਤਾਜੁ ਤਖਤੋ ਮਹੀ ॥੫੨॥ [੧੧]ਬੁ ਬਖ਼ਸ਼ੀਦ ਓਰਾ ਮਹੀ ਤਖ਼ਤ ਤਾਜ ॥ ਗਰ ਓਰਾ ਸ਼ਨਾਸੀ ਰਈਯਤ ਨਿਵਾਜ਼ ॥੫੩॥ [੧੨]ਬ ਹੈਰਤ ਦਰ ਆਮਦ ਬ ਪਿਸਰਾਂ ਚਹਾਰ ॥ ਕਸੇ ਗੋਇ ਗੀਰਦ ਹਮਹ ਵਕ਼ਤ ਕਾਰ ॥੫੪॥ [੧੩]ਹਰਾਂ ਕਸ ਕਿ ਰਾ ਅਕ਼ਲ ਯਾਰੀ ਦਿਹਦ ॥ ਬ ਕਾਰੇ ਜਹਾਂ ਕਾਮਗਾਰੀ ਦਿਹਦ ॥੫੫॥ [੧੪]ਬਿਦਿਹ ਸਾਕ਼ੀਯਾ ਸਾ.ਗਰੇ ਸਬਜ਼ ਰੰਗ ॥ ਕਿ ਮਾਰਾ ਬਕਾਰ ਅਸਤ ਦਰ ਵਕ਼ਤ ਜੰਗ ॥੫੬॥ [੧੫]ਬਿਦਿਹ ਸਾਕੀਯਾ ਸਾਗਰੇ ਨੈਨ ਪਾਨ ॥ ਕੁਨਦ ਪੀਰ ਸਦ ਸਾਲਹ ਰਾ ਨਉਜਵਾਨ ॥੫੭॥੩॥

ੴ ਵਾਹਿਗੁਰੂ ਜੀ ਕੀ .ਫਤਹ ॥

[੧੬]ਕਿ ਰੋਜ਼ੀ ਦਿਹੰਦ ਅਸਤੁ ਰਾਜ਼ਕ਼ ਰਹੀਮ ॥ ਰਹਾਈ ਦਿਹੋ ਰਹਿਨੁਮਾਏ ਕਰੀਮ ॥੧॥ [੧੭]ਦਿਲ ਅ.ਫਜ਼ਾਇ ਦਾਨਸ਼ ਦਿਹੋ ਦਾਦ.ਗਰ ॥ ਰਜ਼ਾ ਬਖ਼ਸ਼ ਰੋਜ਼ੀ ਦਿਹੋ ਹਰ ਹੁਨਰ ॥੨॥ [੧੮]ਹਿਕਾਯਤ ਸ਼ੁਨੀਦਨ ਯਕੇ ਨੇਕ ਜ਼ਨ ॥ ਚੁ ਸ਼ਮਸ਼ਾਦ ਕੱਦੇ ਬ ਜੋਏ ਚਮਨ ॥੩॥ [੧੯]ਕਿ ਓਰਾ ਪਦਰ ਰਾਜਹੇ ਉਤਰ ਦੇਸ਼ ॥ ਬ ਸ਼ੀਰੀਂ ਜ਼ੁਬਾਂ ਹਮ ਚੁ ਇਖ਼ਲਾਸ ਕੇਸ਼ ॥੪॥ [੨੦]ਕਿ ਆਮਦ ਬਰਾਏ ਹਮਹ .ਗੁਸਲ ਗੰਗ ॥ ਚੁ ਕੈਬਰ ਕਮਾਂ ਹਮ ਚੁ ਤੀਰੇ ਤੁ.ਫੰਗ ॥੫॥

---

ਪਰ ਇਸ ਦੇ ਜੇ ਕੋਈ ਵਿਪ੍ਰਤਿ :

*ਸਰੀਰਹੁ ਭਾਲਣਿ ਕੋ ਬਾਹਰਿ ਜਾਏ ॥ ਨਾਮੁ ਨ ਲਹੈ ਬਹੁਤੁ ਵੇਗਾਰਿ ਦੁਖੁ ਪਾਏ ॥*
*ਮਨਮੁਖ ਅੰਧੇ ਸੂਝੈ ਨਾਹੀ ਫਿਰਿ ਘਿਰਿ ਆਇ ਗੁਰਮੁਖਿ ਵਥੁ ਪਾਵਣਿਆ ॥੪॥*
*ਗੁਰ ਪਰਸਾਦੀ ਸਚਾ ਹਰਿ ਪਾਏ ॥ ਮਨਿ ਤਨਿ ਵੇਖੈ ਹਉਮੈ ਮੈਲੁ ਜਾਏ ॥*
*ਬੈਸਿ ਸੁਥਾਨਿ ਸਦ ਹਰਿ ਗੁਣ ਗਾਵੈ ਸਚੈ ਸਬਦਿ ਸਮਾਵਣਿਆ ॥੫॥*
*ਨਉ ਦਰ ਠਾਕੇ ਧਾਵਤੁ ਰਹਾਏ ॥ ਦਸਵੈ ਨਿਜ ਘਰਿ ਵਾਸਾ ਪਾਏ ॥*
*ਓਥੈ ਅਨਹਦ ਸਬਦ ਵਜਹਿ ਦਿਨੁ ਰਾਤੀ ਗੁਰਮਤੀ ਸਬਦੁ ਸੁਣਾਵਣਿਆ ॥੬॥*
*ਬਿਨੁ ਸਬਦੈ ਅੰਤਰਿ ਆਨੇਰਾ ॥ ਨ ਵਸਤੁ ਲਹੈ ਨ ਚੂਕੈ ਫੇਰਾ ॥*
*ਸਤਿਗੁਰ ਹਥਿ ਕੁੰਜੀ ਹੋਰਤੁ ਦਰੁ ਖੁਲੈ ਨਾਹੀ ਗੁਰੁ ਪੂਰੈ ਭਾਗਿ ਮਿਲਾਵਣਿਆ ॥੭॥ਅੰਗ੧੨੪॥*

ਦੇਖੋ-ਪੁਸਤਕ ਅਨੰਦ ਘਣਾ:-ਪੰਨਾ ੮੮ ਲੇ: ਬ੍ਰਹਮ ਗਿਆਨੀ ਵਿਦਿਆ ਦੇ ਮਾਰ ਤੰਡ-ਸੰਤ ਵਰਿਆਮ ਸਿੰਘ ਜੀ ਮੁਹਾਲੀ ਚੰਡੀਗੜ੍ਹ । ਸਮਾ ਆਪਣੀ ਚਾਲੇ ਚਲਦਾ ਰਹਿੰਦਾ ਹੈ, ਇਹ ਕਿਸੇ ਦਾ ਰੋਕਿਆ ਨਹੀ ਰੁਕਦਾ ਜਿਵੇਂ ਗੋਲ ਪਹੀਆਂ ਘੁੰਮਦਾ ਹੈ ਰੁੜਿਆ ਜਾਂਦਾ ਹੈ ਅਗੇ ਹੀ ਅਗੇ ਵਧਿਆ ਜਾਂਦਾ ਹੈ । ਜਿਸ ਨੂੰ ਪੂਰੇ ਪੁਰਸ਼ਾਂ ਨੇ ਇਸ ਨੂੰ ਕਲਪਾਂ, ਜੁਗਾਂ ਸਦੀਆਂ, ਸਾਲਾਂ, ਮਹੀਨਿਆਂ, ਹਫਤਿਆਂ ਅਤੇ ਦਿਨਾਂ ਘੜੀਆਂ, ਪਲਾਂ ਵਿਚ ਵੰਡਿਆ ਹੈ । ਇਹ ਭੂਤਕਾਲ ਨੂੰ ਪਿਛੇ ਛਡਕੇ ਅਗੇ ਭਵਿਖ ਨੂੰ ਫੜਨ ਦਾ ਜਤਨ ਕਰਦਾ ਹੈ ਜੋ ਵਰਤਮਾਨ ਵਿਚ ਪਲਟ ਜਾਂਦਾ ਹੈ ਜੋ ਆਪਣੀ ਤੀਬਰ ਗਤੀ ਵਿਚ ਚਲ ਰਿਹਾ ਹੈ । ਅਜ ਇਕ ਬੱਚੇ ਨੂੰ ਵੇਖਦੇ ਹਾਂ, ਕੁਛ ਕਾਲ ਵਾਦ ਉਸਦੀ ਅਵਸਥਾ ਬਾਦ ਉਹ ਹੋਰ ਅਵਸਥਾ ਵਿਚ ਦਿਸਦਾ ਹੈ। ਜੁਆਨੀ ਆਉਂਦੀ ਹੈ ਜਿਸ ਨੂੰ ਬੁਢੇਪਾ ਨਿਗਲ ਜਾਂਦਾ ਹੈ ਅੰਤ ਮੌਤ ਦੇ ਅਟੱਲ ਨੀਯਮ ਅਨੁਸਾਰ ਆਪਣੇ ਤੱਤਾਂ ਵਿਚ ਤੱਤ ਲੀਨ ਹੋ ਜਾਂਦੇ ਹਨ ਅਤੇ (ਆਇਆ ਗਇਆ ਮੁਇਆ ਨਾਉ) ਵਾਲੀ ਅਵਸਥਾ ਵਿਚ ਇਹ ਸੰਸਾਰ ਲੰਘ ਰਿਹਾ ਹੈ । ਇਸ ਸੰਸਾਰ ਉਪਰ ਉਹ ਮਹਾਨ ਪੁਰਸ਼ ਵੀ ਆਏ ਜਿਨ੍ਹਾਂ ਨੇ ਆਪਣੇ ਡੌਲਿਆਂ ਦੇ ਬਲ ਕਰਕੇ ਸਮੇਂ ਨੂੰ ਬਦਲਨਾ ਚਾਹਿਆ । ਵੱਡੇ-ਵੱਡੇ ਰਿਸ਼ੀ ਮੁਨੀ ਤੇ ਪੀਰ ਪੈਗੰਬਰ ਅਉਲੀਏ ਇਸ ਸੰਸਾਰ ਤੇ ਲੰਘ ਗਏ ਉਹ ਧਰਤੀ ਜਿਸ ਉਪਰ ਇਹ ਆਪਣੇ ਜੀਵਨ ਦਾ ਨਾਟ ਕਰਦੇ ਰਹੇ ਅਤੇ ਬਹੁਤ ਮਹੱਤਵਪੂਰਨ ਇਤਿਹਾਸ ਦੀ

੧. ਰਾਜਾ ਕਹਿੰਦਾ ਹੈ ਐ ਵਜੀਰੋ ਜਿਹੜਾ ਕਿਸੇ ਦੀ ਬੁਰਾਈ ਭਲਾਈ ਨਿੰਦਾ ਚੁਗਲੀ ਕੰਨਾਂ ਨਾਲ ਨਾ ਸੁਣੇ ਉਹ ਹੈ ਕੰਨਾਂ ਤੋਂ ਬਿਨਾਂ ਉਸਨੂੰ ਬਾਦਸ਼ਾਹ ਚੁਣ ਲੈਣਾ ॥੪੩॥

੨. ਮੰਦੇ ਕੰਮ ਦੀ ਬੋ ਨਾ ਸੁੰਘੇ ਆਵਨ ਦੇਹ ਨਾ ਨੇੜੇ। ਉਹ ਬੰਦਾ ਬਿਨਾ ਨੱਕ ਪਛਾਣੋ ਹੁਕਮ ਜਾਣੋ ਇਹ ਮੇਰੇ ॥੪੪॥

੩. ਜਿਸ ਨੂੰ ਪ੍ਰਮਾਤਮਾ ਤੋਂ ਬਿਨਾਂ ਹੋਰ ਕਿਸੇ ਦਾ ਡਰ ਭੈ ਨਾ ਹੋਵੇ ਅਤੇ ਬੜੇ ਸੂਰਮਿਆਂ ਨੂੰ ਮਿੱਟੀ ਵਿਚ ਰਲਾ ਦੇਵੇ ॥੪੫॥

੪. ਕਿ ਜੰਗ ਦੇ ਵੇਲੇ ਢਿੱਲ ਨਾ ਵਰਤੇ ਪੂਰੀ-ਪੂਰੀ ਸੁਰਤ ਨੂੰ ਕਾਇਮ ਰੱਖੇ ਉਸ ਵੇਲੇ। ਵੈਰੀ ਨੂੰ ਤੀਰ ਜਾਂ ਬੰਦੂਕ ਦਾ ਵਾਰ ਕਰਨ ਲਈ ਫੁਰਸਤ ਹੀ ਨਾ ਦੇਵੇ ॥੪੬॥

੫. ਇਹੋ ਜਿਹਾ ਪੁਰਸ਼ ਚਾਹੀਦਾ ਹੈ ਜੋ ਨਿਆਇ ਕਰਨ ਵਾਲਾ ਹਿੰਮਤੀ ਹੋਵੇ। ਔਕੜ ਦਾ ਸਮਾਂ ਬਣਨ ਵੇਲੇ ਗਰੀਬਾਂ ਤੇ ਨਿਤਾਣਿਆਂ ਦੇ ਅੱਗੇ ਹੋ ਕੇ ਉਹਨਾਂ ਦੀ ਰੱਖਿਆ ਕਰੇ ॥੪੭॥

੬. ਜਿਸ ਵੇਲੇ ਕੋਈ ਭੀੜ ਆ ਬਣੇ ਉਸ ਵੇਲੇ ਜੁੱਧ ਕਰਨ ਤੋਂ ਹੀਲਾ ਬਹਾਨਾ ਨਾ ਕਰੇ ਨਾ ਭੈ ਖਾਵੇ ਵੈਰੀ ਭਾਵੇਂ ਕਿਤਨੇ ਵੀ ਬਹੁਤ ਹੋਣ ॥੪੮॥

੭. ਅੱਠੇ ਇਹ ਨਿਸ਼ਾਨ ਜਿਸ ਵਿਚ ਸੋਈ ਸੂਰਮਾ ਗਾਓ। ਵਿਚ ਜਗਤ ਦੇ ਹਰ ਦਮ ਰਖੇ ਜੁੱਧ ਕਰਨ ਦਾ ਚਾਓ ॥੪੯॥=

੮. ਜਿਸ ਪੁਰਸ਼ ਨੂੰ ਉਪਰ ਦਸੇ ਕੰਮ (ਗੁਣ) ਕਰਨਾ ਪਸੰਦ ਹੋਣ ਉਹ ਤਖਤ ਦੀਆਂ ਆਸਾਂ ਪੂਰੀਆਂ ਕਰ ਸਕਦਾ ਹੈ ॥੫੦॥

੯. ਜਦੋਂ ਵਜੀਰਾਂ ਨੇ ਇਹ ਬਚਨ ਸੁਣ ਲਏ ਤਾਂ ਉਹਨਾਂ ਰਾਜੇ ਅੱਗੇ ਸੀਸ ਨਿਵਾਇਆ ਕਿ ਬਾਦਸ਼ਾਹ ਬਹੁਤ ਅਕਲ ਤੇ ਲੰਮੀ ਸੋਚ ਵਾਲਾ ਹੈ ਅਤੇ ਅਗਲੀ ਬੇਨਤੀ ਕੀਤੀ ਜਿਸ ਤੇ ਰਾਜਾ ਕਹਿੰਦਾ ਹੈ ॥੫੧॥

੧੦. ਜਿਸ ਨੂੰ ਤੁਸੀਂ ਇਹਨਾਂ ਜੁਗਤੀਆਂ ਵਾਲਾ ਵੇਖੋ ਇਸ ਅਕਲ ਦਾ ਪੂਰਾ ਉਸਨੂੰ ਠੀਕ ਜਾਣਕੇ ਤਾਜ ਤਖਤ ਦੇ ਧਰਤੀ ਦਾ ਰਾਜਾ ਥਾਪ ਦਿਉ ॥੫੨॥

੧੧. ਐ ਵਜੀਰੋ ਤਖਤ ਰਾਜ ਤੇ ਧਰਤੀ ਉਸ ਨੂੰ ਸੌਂਪੋ ਜੋ ਰਖਤ ਦੀ ਪ੍ਰਤਿਪਾਲਨਾ ਕਰੇ ਉਸਨੂੰ ਪਛਾਣੋ ॥੫੩॥

੧੨. ਚਾਰੇ ਪੁੱਤਰ ਰਾਜੇ ਦੇ ਹੋਇ ਹੈਰਾਨ ਖੜੋਤੇ। ਕੀਕਰ ਬਾਜੀ ਜਿੱਤੇ ਕੋਈ ਅੱਠਾਂ ਗੁਣਾਂ ਬਿਨ ਹੋਤੇ ॥੫੪॥

੧੩. ਜਿਸਦੀ ਅਕਲ ਦਾ ਪਿਆਰਾ ਹੋਵੇ ਸੰਸਾਰ ਦੇ ਵਿਚ ਉਸੇ ਦਾ ਪ੍ਰਤਾਪ ਵਧਦਾ ਹੈ। ਉਸੇ ਦੇ ਵਕਾਰ ਪ੍ਰਤਾਪ ਨੂੰ ਕਾਮਯਾਬੀ ਮਿਲਦੀ ਹੈ ॥੫੫॥

ਹੁਣ ਅੱਗੇ ਪ੍ਰਭੂ ਅੱਗੇ ਬੇਨਤੀ ਕਰਦੇ ਹਨ :—

੧੪. ਹੇ ਮੇਰੇ ਸਤਿਗੁਰੋ ਮੈਨੂੰ ਮਤਵਾਲਾ ਕਰਨ ਵਾਲਾ ਹਰੇ ਰੰਗ ਦਾ ਉਹ ਪਿਆਲਾ ਬਖਸ਼ੋ ਸਰੂਰ ਵਾਲਾ। ਜਿਸਨੂੰ ਪੀ ਕੇ ਮੇਰਾ ਬੇਕਾਰ=ਪ੍ਰਤਾਪ ਬਚ ਸਕੇ ਜੁੱਧ ਦੇ ਵਿਚ ਕਾਮਯਾਬੀ ਕਰ ਸਕਾਂ ॥੫੬॥

੧੫. ਹੇ ਸਤਿਗੁਰੂ ਮੈਨੂੰ ਉਹ ਸਰੂਰ ਭਰਿਆ ਹਰੇ ਰੰਗ ਦਾ ਪਿਆਲਾ ਦਿਉ। ਜਿਸਨੂੰ ਪੀ ਕੇ ਸੌ ਸਾਲ ਦਾ ਬੁੱਢਾ ਜਵਾਨ ਹੋ ਜਾਂਦਾ ਹੈ ॥੫੭॥

ਇਸ ਤੀਜੀ ਕਹਾਣੀ ਦੇ ਕਥਨ ਦਾ ਪ੍ਰਯੋਜਨ ਕੀ ਹੈ :-
ਦੇਖ ਔਰੰਗੇਸ਼ਾਹ ਪੁਰਾਤਨ ਕਰਨ ਪ੍ਰੀਖਿਆ ਕੁਲਦੀ
ਉਹੀ ਰਾਜ ਸੰਭਾਲੇ ਜਿਹੜਾ ਹੋਵੇ ਵਾਂਗ ਇਕ ਫੁੱਲ ਦੀ।
ਤੈਨੂੰ ਸ਼ਾਹੀ ਨਾ ਸੁਹਾਵੇ ਜਿਹੜਾ ਖਲਕ ਖੁਦਾ ਦੀ ਸਤਾਵੇ
ਫੇਰ ਆਪੇ ਕੀਤਾ ਆਪੇ ਖਾਵੇ ਚੋਟਾਂ ਜਮਾਂ ਦੀਆਂ ਖਾਵੇ।
ਮੁਕਦਮ ਜਿਨਸ ਹੈ ਯਹਾਂ ਦਸਤ ਗੀਰੀ ਨਹੀ ਕਾਸੇ ਕੀ
ਖਰੀਦਾ ਕਰ ਜਿਤਨੀ ਮਿਲਤੀ ਹੈ ਦੁਆਏਂ ਨਾਤਵਾਨੋ ਕੀ।

ਹਕਾਯਤ ਤੀਜੀ ਸਮਾਪਤ

## ਹਕਾਇਤ ਚੌਥੀ

੧੬. ਜਿਹੜਾ ਵਾਹਿਗੁਰੂ ਰੋਜ਼ਗਾਰ ਦਿੰਦਾ ਹੈ ਅਤੇ ਆਪਣੇ ਭਾਣੇ ਵਿਚ ਰੱਖਣ ਵਾਲਾ ਹੈ ਤੇ ਆਪਣੇ ਭਾਣੇ ਵਿਚ ਰੱਖਣ ਵਾਲਾ ਹੈ ਤੇ ਮੈਨੂੰ ਦੁਖਾਂ ਕਲੇਸ਼ਾਂ ਤੋਂ ਰਿਹਾਈ ਦਿਹੋ ਤੇ ਮੈਨੂੰ ਚੰਗਾ ਰਾਹ ਵਿਖਾਉ ਆਪਣਾ ਰਹਿਮ ਕਰਕੇ ॥੧॥

੧੭. ਦਿਲ ਵਧਾਵੇ ਬੁੱਧੀ ਦਾਤਾ ਅਦਲ ਕਮਾਵਨ ਵਾਲਾ। ਦੇਵੇ ਰਿਜ਼ਕ ਰਜ਼ਾ ਵਿਚ ਰਾਜੀ ਹੁਨਰ ਸਿਖਾਵਨ ਵਾਲਾ ॥੨॥

੧੮ਹੇ ਔਰੰਗਜ਼ੇਬ ਮੈਂ ਇਕ ਕਹਾਣੀ ਸੁਣੀ ਹੈ ਜੋ ਇਕ ਸੁੰਦਰ ਇਸਤਰੀ ਸਰੂ ਬ੍ਰਿਛ ਜਿਹਾ ਲੰਬਾ ਕੱਦ ਜੋ ਬਾਗ ਸੁੰਦਰ ਹੁੰਦਾ ਹੈ ਉਸ ਵਾਂਗ ਸੋਹਣੀ ਸੂਰਤ ਤੇ ਇਕ ਮੂਰਤ ਸੀ ॥੩॥

੧੯. ਉਸਦਾ ਪਿਤਾ ਪਹਾੜੀ ਇਲਾਕੇ ਉਤਰ ਦੇਸ ਦਾ ਰਾਜਾ ਸੀ ਅਤੇ ਜਿਸਦੀ ਬੜੀ ਮਿੱਠੀ ਬੋਲ-ਚਾਲ ਤੇ ਧਰਮ ਦੇ ਪਿਆਰ ਵਾਲਾ ਸੀ ॥੪॥

੨੦. ਬੜੀ ਤੇਜੀ ਦੇ ਨਾਲ ਸਾਰੇ ਆਏ ਗੰਗਾ ਤੇ ਇਸ਼ਨਾਨ ਕਰਨ ਲਈ ਜਿਵੇਂ ਕਮਾਣ ਵਿਚੋਂ ਤੀਰ ਅਤੇ ਬੰਦੂਕ ਵਿਚੋਂ ਗੋਲੀ ਨਿਕਲ ਕੇ ਚਲਦੀ ਹੈ ॥੫॥

---

☚ ਰਚਨਾ ਕਰਦੇ ਰਹੇ। ਹੁਣ ਉਹਨਾਂ ਦਾ ਕੋਈ ਪਤਾ ਨਹੀ ਲਗਦਾ ਕਿ ਉਹ ਕਿਥੋਂ ਆਏ ਸਨ ਤੇ ਕਿਥੇ ਚਲੇ ਗਏ ? ਐਨਾ ਜਰੂਰ ਹੈ ਕਿ ਕੁਝ ਸਮਾਂ ਉਨ੍ਹਾਂ ਦੀਆਂ ਕਥਾਵਾਂ ਅਸਾਨੂੰ ਪ੍ਰੇਰਨਾਂ ਦਿੰਦੀਆਂ ਰਹਿਣਗੀਆਂ ਗੁਰਬਾਣੀ ਵਿਚ ਵਾਕ ਆਉਂਦਾ ਹੈ ਕਿ ਧਰਤੀ ਅਸਮਾਨ ਕੋਲੋ ਪੁਛਦੀ ਹੈ ਇਹ ਕਹਿਕੇ ਕਿ ਮੈ ਤਾਂ ਛੋਟੀ ਜਿਹੀ ਉਹ ਵੀ ਪੈਰਾਂ ਦੇ ਹੇਠਾਂ ਹਾਂ, ਜਿਸਨੂੰ ਗਿਣਤੀ ਮਿਣਤੀ ਨਾਪ ਤੋਲ ਕਰਕੇ ਮਨੁੱਖ ਨੇ ਸਭ ਕੁਝ ਗਿਣ ਮਿਣ ਲਿਆ ਹੈ, ਛਪੇ ਹੋਇ ਮੇਰੇ ਪੇਟ ਵਿਚੋਂ ਅਨੇਕਾਂ ਪਦਾਰਥਾਂ ਨੂੰ ਵੀ ਜਾਣੂ ਹੋ ਗਿਆ ਹੈ, ਇਹ ਸੰਸਾਰ ਨੂੰ ਤਾਰਨ ਵਾਲੇ ਥੋੜ੍ਹੀ ਦੇਰ ਮੇਰੇ ਉਤੇ ਆ ਕੇ ਆਪਣਾ ਨਾਟ ਕਰਦੇ ਹਨ ਫੇਰ ਪਤਾ ਨਹੀ ਲਗਦਾ ਕਿ ਕਿੱਥੇ ਚਲੇ ਜਾਂਦੇ ਹਨ। ਅੱਜ ਤੱਕ ਬਹੁਤ ਸਮਰਥਾ ਵਾਲੇ ਪੀਰ, ਪੈਗੰਬਰ ਸਾਧਕ, ਰਿਸ਼ੀ-ਮੁਨੀ ਅਬਦਾਲ, ਮਾਰਖੰਡ ਆਏ ਤੇ ਚਲੇ ਗਏ। ਹੇ ਬਾਬਾ ਆਸਮਾਨ ਤੋਗੇ ਫਲਾਇ ਆਕਾਰ-ਬੇਅੰਤ ਹੈ ਜਿੱਥੋਂ ਤੱਕ ਨਿਰੰਕਾਰ ਦੀ ਰਚਨਾ ਹੈ ਤੂੰ ਵੀ ਨਾਲ ਹੀ ਰਹਿੰਦਾ ਹੈਂ ਤੇ ਉਪਰੋਂ ਸਭ ਕੁਝ ਵੇਖਦਾ ਵੀ ਹੈਂ ਸਾਰੀਆਂ ਥਾਵਾਂ ਦਾ ਜਾਣੂ ਹੈਂ ਕੀ ਤੂੰ ਦੱਸ ਸਕਦਾ ਹੈਂ ਕਿ ਉਹ ਕਿੱਥੇ ਚਲੇ ਗਏ। ਅਸਮਾਨ ਨੇ ਕਿਹਾ ਕਿ ਤੈਨੂੰ ਪਤਾ ਹੋਣਾ ਚਾਹੀਦਾ ਹੈ (ਤੂੰ ਮਾਤਾ ਧਰਤ ਮਹਤ ਕਹਾਉਂਦੀ ਹੈ, ਤੇਰੇ ਵਿਚੋਂ ਹੀ ਅਨੇਕ ਕਿਸਮ ਦੀ ਬਨਸਪਤੀ ਜੀਵ ਜੀਵਨ ਨੂੰ ਅੱਗੇ ਤੋਰਦੇ ਹਨ। ਤੈਨੂੰ ਵੀ ਕੁਝ ਪਤਾ ਹੋਣਾ ਚਾਹੀਦਾ ਹੈ ਕਿ ਉਹ ਕਿਥੇ ਚਲੇ ਗਏ। ਧਰਤੀ ਨੇ ਕਿਹਾ ਐ ਆਸਮਾਨ ਮੈਂ ਤਾਂ ਇਸ ਗੱਲ ਨੂੰ ਭਲੀ-ਭਾਂਤ ਜਾਣਿਆ ਹੈ ਜੀਵ ਜੰਤੂਆਂ, ਰਿਸ਼ੀਆਂ-ਮੁਨੀਆਂ, ਪੁੰਨੀਆਂ ਪਾਪੀਆਂ ਜੋ ਸਥੂਲ ਹਿੱਸਾ ਹੈ, ਜਿਸ ਨੂੰ ਸਰੀਰ ਕਹਿੰਦੇ ਹਨ ਉਹ ਮਰਨ ਉਪ੍ਰੰਤ ਆਪਣੇ-ਆਪਣੇ ਤੱਤਾਂ ਵਿਚ ਸਮਾ ਜਾਂਦਾ ਹੈ। ਪਰ ਇਸ ਵਿਚ ਜੋ ਬੋਲਣ ਵਾਲਾ ਹੈ ਸਮਰੰਥਾਵਾਨ ਅੰਸ ਰਹਿੰਦਾ ਸੀ ਜਿਸ ਕਰਕੇ ਸਰੀਰ ਜਿਉਂਦਾ ਸੀ, ਜਿਸ ਕਰਕੇ ਸਰੀਰ ਰਾਹੀਂ ਸਾਰੇ ਕੰਮ ਹੁੰਦੇ ਸਨ ਉਸਦਾ ਮੈਨੂੰ ਪਤਾ ਨਹੀਂ ਲਗਦਾ ਕਿ ਉਹ ਕਿਥੇ ਚਲਿਆ ਜਾਂਦਾ ਹੈ ? ਮੇਰੇ ਪਾਸੋਂ ਤਾਂ ਜੜ੍ਹ ਤਤ ਪ੍ਰਾਪਤ ਕਰਕੇ ਸਰੀਰ ਬਣਦਾ ਹੈ ਜਿਸਨੂੰ ਪੰਜ ਤਤ ਕਹਿੰਦੇ ਹਨ, ਜਿਸ ਵਿਚ ਹੇ ਅਕਾਸ ਤੂੰ ਭੀ ਆ ਜਾਂਦਾ ਹੈਂ। ਇਸ ਬਾਰੇ ਤਾਂ ਮੈਨੂੰ ਸੋਝੀ ਹੈ ਪਰ ਇਸ ਦੇ ਵਿਚ ਜੋ ਅਸਲੀ ਨਾਟ ਕਰ ਰਿਹਾ ਸੀ, ਹੱਸ ਰਿਹਾ ਸੀ, ਬੋਲ ਰਿਹਾ ਸੀ, ਅਨੇਕ ਕਿਸਮ ਦੇ ਕੌਤਕ ਕਰ ਰਿਹਾ ਸੀ ਜਿਸਦੇ ਚਲੇ ਜਾਣ ਦੇ ਪਿੱਛੋਂ ਇਹ ਸਰੀਰ ਗਲੀ ਹੋਈ ਮਿੱਟੀ ਦੀ ਢੇਰੀ ਤੋਂ ਇਲਾਵਾ ਕੁਝ ਵੀ ਨਹੀਂ ਰਹਿੰਦਾ ਜੋ ਇਸ ਸਰੀਰ ਵਿਚ ਅਸਲ ਚੀਜ਼ ਹੈ ਮੈਂ ਉਸ ਬਾਰੇ ਜਾਨਣਾ ਚਾਹੁੰਦੀ ਹਾਂ। ☛

---

= ਸ੍ਰੀ ਦਸਮੇਸ਼ ਪਾਤਸ਼ਾਹ ਔਰੰਗਜ਼ੇਬ ਨੂੰ ਠੋਕਰ ਮਾਰ ਕੇ ਉਦਾਹਰਨ ਦੇ ਕੇ ਉਤਮ ਪੁਰਸ਼ਾਂ ਤੇ ਧਰਮੀ ਰਾਜਿਆ ਲਈ ਇਹ ਅੱਠ ਗੁਣ ਦੱਸ ਰਹੇ ਹਨ ਜੋ ਸ੍ਰੀ ਗੁਰੂ ਮੂਰਤ ਵਿਚ ਪੂਰੇ ਦੇ ਪੂਰੇ ਮੌਜੂਦ ਸਨ। ਤੇ ਔਰੰਗਜ਼ੇਬ ਕੋਲ ਇਨ੍ਹਾਂ ਵਿਚੋਂ ਇਕ ਵੀ ਨਹੀਂ ਸੀ ਜਿਨ੍ਹਾਂ ਨੂੰ ਸ੍ਰੀ ਦੂਜੇ ਨਾਨਕ ਕਹਿੰਦੇ ਹਨ ਕਿ ਇਹਨਾਂ ਗੁਣਾਂ ਤੋਂ ਬਾਹਰਾ ਤਾਂ ਕੋਈ ਵੀ ਖੁਦਾ ਦੀ ਪ੍ਰਾਪਤੀ ਨਹੀਂ ਕਰ ਸਕਦਾ :—ਅਖੀਂ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ ॥ ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ ॥ ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ ॥ ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ ॥੧॥
ਇਹ ਹੈ ਖਸਮ ਦਾ ਹੁਕਮ ਜਿਸ ਨੂੰ ਪਛਾਣ ਕੇ ਜਗਤ ਨਾਲ ਵਰਤਾਰਾ ਕਰਨਾ ਹੈ - ਜਿਸ ਹੁਕਮ ਦੀ ਪਛਾਣ ਕਰ ਲੈਣੀ ਬੜੀ ਜਰੂਰੀ ਹੈ ਅਤੇ ਇਸ ਨੂੰ ਸ੍ਰੀ ਦਸਮੇਸ਼ ਮਹੇਸ਼ ਜੀ ਕਿੰਨੇ ਸੋਹਣੇ ਢੰਗ ਨਾਲ ਔਰੰਗਜ਼ੇਬ ਪ੍ਰਥਾਇ ਦੱਸ ਕੇ ਸਾਨੂੰ ਸਾਵਧਾਨ ਕਰ ਰਹੇ ਹਨ। ਜਿਸ ਨੂੰ ਅਸੀਂ ਮੰਨੀ ਬੈਠੇ ਹਾਂ ਕਿ ਇਹਨਾਂ ਦੇ ਜ਼ਫਰਨਾਮੇ ਨਾਲ ਸਬੰਧ ਹੀ ਕੋਈ ਨਹੀਂ

[੧]ਹਮੀ ਖ਼ਾਸਤ ਕਿ ਓ ਰਾ ਸ੍ਵਯੰਬਰ ਕੁਨਮ ॥ ਕਸੇ ਈਂ ਪਸੰਦ ਆਯਦ ਓਰਾ ਦਿਹਮ ॥੬॥ [੨]ਬਿਗੋਯਦ ਸੁਖਨ ਦੁਖ਼ਤਰੇ ਨੇਕ ਤਨ ॥ ਕਸੇ ਤੋ ਪਸੰਦ ਆਯਦ ਓ ਰਾ ਬਿਕੁਨ ॥੭॥ [੩]ਨਿਸ਼ਾਦੰਦ ਬਰ ਕਾਖ ਓ ਹ.ਫਤ ਖ਼ਨ ॥ ਚੁ ਮਾਹੇ ਮਹੀ ਆ.ਫਤਾਬੇ ਯਮਨ ॥੮॥ [੪]ਦਹਾਨੇ ਦੁਹਲ ਰਾ ਦਹਨ ਬਰ ਕੁਸ਼ਾਦ ॥ ਜਵਾਬੇ ਸੁਖਨ ਰਾ ਉਜ਼ਰ ਬਰ ਨਿਹਾਦ ॥੯॥ [੫]ਕਿ ਈਂ ਰਾਜਹੇ ਰਾਜਹਾ ਬੇਸ਼ੁਮਾਰ ॥ ਕਿ ਵਕਤੇ ਤਰਦਦ ਬਿਆਮੁਖਤਹਕਾਰ ॥੧੦॥ [੬]ਕਸੇ ਤੋ ਪਸੰਦ ਆਯਦਤ ਈਂ ਜ਼ਮਾਂ ॥ ਵਜ਼ਾਂ ਪਸ ਬ ਦਾਮਾਦੀ ਆਯਦ ਹੁਮਾਂ ॥੧੧॥ [੭]ਨੁਮਾਦੰਦ ਬ ਓ ਰਾਜਹਾਂ ਬੇਸ਼ੁਮਾਰ ॥ ਪਸੰਦਸ਼ ਨਿਯਾਮਦ ਕਸੇ ਕਾਰ ਬਾਰ ॥੧੨॥ [੮]ਹਮ ਆਖਰ ਯਕੇ ਰਾਜ਼ਹੇ ਸੁਭਟ ਸਿੰਘ ॥ ਪਸੰਦ ਆਮਦਸ਼ ਹਮ ਚੁ ਗੁਰਰਾ ਨਿਹੰਗ ॥੧੩॥ [੯]ਹਮਹ ਉਮਦ ਹੇ ਰਾਜਹਾ ਪੇਸ਼ ਖਾਂਦ ॥ ਜੁਦਾ ਬਰ ਜੁਦਾ ਦਉਰ ਮਜਲਸ ਨਿਸ਼ਾਂਦ ॥੧੪॥ [੧੦]ਬਿ ਪੁਰਸੀਦ ਕਿ ਏ ਦੁਖ਼ਤਰੇ ਨੇਕ ਖੋਇ ॥ ਤੁਰਾ ਕਸ ਪਸੰਦ ਆਯਦ ਅਜ਼ੀਹਾਂ ਬਜੋਇ ॥੧੫॥ [੧੧]ਰਵਾਂ ਕਰਦ, ਜੁਨਾਰ ਦਾਰਾਨ ਪੇਸ਼ ॥ ਬਿਗੋਯਦ, ਕਿ ਈਂ ਰਾਜਹੇ ਉਤਰ ਦੇਸ ॥੧੬॥ [੧੨]ਕਿ ਓ ਨਾਮ ਬਸਤਸ਼, ਬਛਤਰਾ ਮਤੀ ॥ ਚੁ ਮਾਹੇ .ਫਲਕ ਆ.ਫਤਾਬੇ ਮਹੀ ॥੧੭॥ [੧੩]ਅਜ਼ੀ ਰਾਜਹਾਂ ਕਸ ਨਿਯਾਮਦ ਨਜ਼ਰ ॥ ਵਜ਼ਾਂ ਪਸ ਅਜ਼ੀ ਹਾਂ ਬੁਬੀਂ ਪੁਰ ਗੁਹਰ ॥੧੮॥ [੧੪]ਨਜ਼ਰ ਕਰਦ ਬਰ ਰਾਜਹਾ ਨਾਜ਼ਨੀਂ ॥ ਪਸੰਦਸ਼ ਨਿਯਾਮਦ ਕਸੇ ਦਿਲ ਨ.ਗੀਂ ॥੧੯॥ [੧੫]ਸ੍ਵਯੰਬਰ ਵਜ਼ਾਂ ਰੋਜ਼ ਮਉਕੂ.ਫ ਗਸ਼ਤ ॥ ਕਿ ਨਾਜ਼ਮ ਬੁ ਬਰਖ਼ਾਸਤ ਦਰਵਾਜ਼ਹ ਬਸਤ ॥੨੦॥ [੧੬]ਕਿ ਰੋਜ਼ੇ ਦਿਗਰ ਸ਼ਾਹਿ ਜ਼ਰਰੀਂ ਸਿਪਹਰ ॥ ਬਰ ਅਉਰੰਗ ਬਰ ਆਮਦ ਚੁ ਰਉਸ਼ਨ ਗੁਹਰ ॥੨੧॥ [੧੭]ਦਿਗਰ ਰੋਜ਼ ਹੇ ਰਾਜਹਾ ਖਾਸਤੰਦ ॥ ਦਿ.ਗਰ ਗੂਨਹ ਬਾਜ਼ਾਰ ਆਰਾਸਤੰਦ ॥੨੨॥ [੧੮]ਨਜ਼ਰ ਕੁਨ ਬਰੋਏ ਤੁ ਏ ਦਿਲ ਰੁਬਾਇ ॥ ਕਿਰਾ ਤੋ ਨਜ਼ਰ ਦਰ ਬਿਯਾਯਦ ਬਜਾਇ ॥੨੩॥ [੧੯]ਬ ਪਹਿਨ ਅੰਦਰ ਆਮਦ ਗੁਲੇ ਅੰਜਮਨ ॥ ਕਿ ਜ਼ਰ ਆਬ ਰੰਗ ਅਸਤੁ ਸੀਮਾ ਬ ਤਨ ॥੨੪॥ [੨੦]ਰਵਾਂ .ਗਸ਼ਤ ਦਰ ਰਾਜ਼ਹਾ ਬੇਸ਼ੁਮਾਰ ॥ ਗੁਲੇ ਸੁਰਖ਼ ਚੂੰ ਗੁੰਬਜ਼ੇ ਨਉਬਹਾਰ ॥੨੫॥ [੨੧]ਬ ਦੁਜ਼ਦੀਦ ਦਿਲ ਰਾਜ਼ਹਾ ਬੇਸ਼ੁਮਾਰ ॥ ਬਿਅ.ਫਤਦ ਜ਼ਿਮੀ ਚੂੰ ਯਲੇ ਕਾਰਜ਼ਾਰ ॥੨੬॥ [੨੨]ਬਿਜ਼ਦ ਬਾਂਗ ਬਰ ਵੈ ਕਿ ਖ਼ਾਤੂਨ ਖੇਸ਼ ॥ ਕਿ ਈਂ ਉਮਦਹੇ ਰਾਜਹਾ ਉਤਰ ਦੇਸ ॥੨੭॥ [੨੩]ਵਜ਼ਾਂ ਦੁਖਤਰ ਹਸਤ ਈਂ ਬਛਤਰਾ ਮਤੀ ॥ ਚੁ ਮਾਹੇ

---

☛ *ਬਾਬਾ ਬੋਲਤੇ ਥੇ ਕਹਾ ਗਏ ਦੇਹੀ ਕੇ ਸੰਗ ਰਹਿਤੇ ॥ ਸੁਰਤਿ ਮਾਹਿ ਜੋ ਨਿਰਤੇ ਕਰਤੇ ਕਥਾ ਵਾਰਤਾ ਕਹਤੇ ॥ਪੰ: ੪੮੦॥* ਉਸ ਵੇਲੇ ਅਸਮਾਨ ਨੇ ਦੱਸਿਆ ਹੇ ਧਰਤੀ ਮਾਤਾ ਜਦੋਂ ਵਿਅਕਤੀ ਸਰੀਰ ਛੱਡਦਾ ਹੈ ਤਾਂ ਤੇਰੇ ਪੰਜਾਂ ਤੱਤਾਂ ਵਿਚੋਂ ਲਈਆਂ ਹੋਈਆਂ ਚੀਜਾਂ ਆਪਣੇ ਵਜੂਦ ਵਿਚ ਜਾ ਸਮਾਂਦੀਆਂ ਹਨ । ਕੋਈ ਇਸ ਸਰੀਰ ਨੂੰ ਜਲਾ ਦਿੰਦਾ ਹੈ ਕੋਈ ਮਿੱਟੀ-ਵਿਚ ਦਬਾ ਦਿੰਦਾ ਹੈ-ਕੋਈ ਪਾਣੀ ਵਿਚ ਹੜ੍ਹਾ ਦਿੰਦਾ ਹੈ, ਪਰ ਜੋ ਸਥੂਲ ਤੱਤ ਪ੍ਰਭੂ ਨੇ ਪੈਦਾ ਕਰ ਦਿੱਤੇ ਉਹ ਨਾਂ ਹੀ ਕਦੇ ਘਟਦੇ ਹਨ ਤੇ ਨਾ ਹੀ ਵਧਿਆ ਕਰਦੇ ਹਨ ਪਰ ਇਹਦੇ ਵਿਚ ਜੋ ਅਸਲੀ ਅੰਸ ਸੀ ਜਿਸ ਨੂੰ ਜੀਵ ਆਤਮਾ ਆਖਿਆ ਜਾਂਦਾ ਹੈ । ਇਹ ਆਪਣੇ ਕੀਤੇ ਹੋਏ ਕਰਮਾਂ ਦਾ ਫਲ ਭੁਗਤਣ ਲਈ ਧਰਮਰਾਜ ਦੀ ਕਚਹਿਰੀ ਵਿਚ ਚਲਿਆ ਜਾਂਦਾ ਹੈ । ਉਸ ਥਾਂ ਦੇ ਉਹ ਸਦਾ ਉਲਾਂਭੇ ਸਹਿੰਦਾ ਰਹਿੰਦਾ ਹੈ :—

*ਜਿਮੀ ਪੁਛੈ ਅਸਮਾਨ ਫਰੀਦਾ ਖੇਵਟ ਕਿੰਨਿ ਗਏ ॥ ਜਾਲਣ ਗੋਰਾਂ ਨਾਲਿ ਉਲਾਮੇ ਜੀਅ ਸਹੇ ॥ ਪੰ: ੪੮੮॥*

ਅਗੇ ਪੰ:੬੮-ਇਕ ਸਾਖੀ ਆਉਂਦੀ ਹੈ ਕਿ ਜਦੋਂ ਮਹਾਂ ਭਾਰਤ ਯੁੱਧ ਸਮਾਪਤ ਹੋ ਗਿਆ ਤਾਂ - ਕ੍ਰਿਸ਼ਨ ਜੀ ਮਹਾਰਾਜ ਪੰਜੇ ਪਾਂਡਵਾਂ ਸਮੇਤ ਪ੍ਰਚਾਉਣੀ ਕਰਨ ਵਾਸਤੇ, ਹਾਰੇ ਹੋਇ, ਰਾਜੇ ਧ੍ਰਿਤ ਰਾਸ਼ਟਰ ਪਾਸ ਪਰਚਾਉਣੀ ਕਰਨ ਗਏ - ਰਾਜੇ ਨੇ ਪ੍ਰਸ਼ਨ ਕੀਤਾ ਕਿ ਮਹਾਰਾਜ ਮੇਰੀ ਸੁਰਤ ਸੁਖਮਨਾ ਨਾੜੀ ਵਿਚ ਪ੍ਰਵੇਸ਼ ਕਰਨ ਕਰਕੇ ਸੌ ਜਨਮ ਦਾ ਗਿਆਨ ਰਖਦੀ ਹੈ ਇਨ੍ਹਾਂ ਜਨਮਾਂ ਵਿਚ ਮੈਂ ਕੋਈ ਐਸਾ ਜਨਮ ਨਹੀਂ ਕੀਤਾ ਜਿਸ ਵਿਚ ਮੇਰੇ ਪੁੱਤਰ ਮੇਰੇ ਬੈਠਿਆਂ ਹੀ ਪ੍ਰਲੋਕ ਨੂੰ ਸਿਧਾਰ ਜਾਣ । ਕ੍ਰਿਸ਼ਨ ਮਹਾਰਾਜ ਜੀ ਨੇ ਕਿਹਾ ਕਿ ਰਾਜਨ ਇਹ ਕਰਮ ਤੂੰ ੧੦੭ ਜਨਮ ਪਹਿਲਾਂ ਕੀਤਾ ਸੀ ਜਿਸ ਦਾ ਫਲ ਤੈਨੂੰ ਭੋਗਣਾ ਪੈ ਰਿਹਾ ਹੈ ॥ ਅਸੀਂ ਤੈਨੂੰ ਯੋਗ ਬਲ ਨਾਲ ਦ੍ਰਿਸ਼ਟੂ ਗੋਚਰ ਕਰਾ ਦਿੰਦੇ ਹਾਂ । ਰਾਜਾ ਦੇਖਦਾ ਹੈ ਕਿ ਉਸ ਨੇ ੧੦੦ (ਇਕ ਸੌ) ਹੰਸ ਪਾਲੇ ਹੋਏ ਸਨ, ਇਕ ਦਿਨ ਕਿਸੇ ਮਾਸ ਨਾ ਮਿਲਣ ਕਰਕੇ ਆਗਿਆ ਦੇ ਦਿਤੀ, ਅੱਜ ਇਕ ਹੰਸ ਦਾ ਮਾਸ ਬਣਾ ਲਵੋ, ਖਾਣ ਉਪ੍ਰੰਤ ਉਸ ਨੂੰ ਸਵਾਦਿਸ਼ਟ ਪ੍ਰਤੀਤ ਹੋਇਆ ਤਾਂ ਉਸ ਨੇ ਕਿਹਾ ਹਰ ਰੋਜ ਹੀ ੧ ਇਕ ਹੰਸ ਦਾ ਮਾਸ ਬਣਾਇਆ ਕਰੋ, ਇਸ ਤਰ੍ਹਾਂ ਇਕ ਇਕ ਕਰਕੇ ਸਾਰੇ ਹੰਸ ਬੱਚੇ ਖਾ ਲਏ ਗਏ । ਆਪਣੇ ਬੱਚਿਆਂ ਨੂੰ ਨਾ ਵੇਖ ਕੇ ਮੋਹ ਵਿਚ ਉਹਨਾ ਬੱਚਿਆਂ ਦੇ ਮਾਤਾ ਪਿਤਾ ਨੇ ☛

੧. ਰਾਜੇ ਨੇ ਇੱਛਾ ਕੀਤੀ ਕਿ ਮੈਂ ਪੁੱਤਰੀ ਦੇ ਵਰ ਲਈ ਇਥੇ ਸੁਅੰਬਰ ਕਰਾਂ । ਜਿਸਨੂੰ ਉਹ ਪਸੰਦ ਕਰ ਲਵੇ ਉਸਨੂੰ ਦੇ ਕੇ ਜੁਆਈ ਕਰ ਲਵਾਂ ॥੬॥

੨. ਕਿਹਾ ਪਿਤਾ ਨੇ ਧੀ ਦੇ ਤਾਂਈਂ ਦੇਖੋ ਕਰ ਨਿਗਾਹੀਂ। ਕਰੈ ਪਸੰਦ ਰਾਜਿਆਂ ਵਿਚੋਂ ਜੋ ਮਨ ਭਾਵੇ ਬਤਲਾਹੀਂ॥੭॥

੩. ਉਸ ਲੜਕੀ ਨੂੰ ਸੱਤ ਮੰਜ਼ਲੀ ਅਟਾਰੀ ਦੇ ਉਤੇ ਬਿਠਾ ਦਿੱਤਾ ਜੋ ਪੂਰਨਮਾਸ਼ੀ ਦੇ ਚੰਦ੍ਰਮਾ ਜਿਹੀ ਸੀ । ਧਰਤੀ ਦੇ ਸੂਰਜ ਵਾਂਗ ਚਮਕਦੀ ਸੀ । ਧਰਤੀ ਦੇ ਸਾਰੇ ਰਾਜੇ ਹੇਠਾਂ ਖੜੇ ਤਾਂਕਿ ਸਭ ਨੂੰ ਵੇਖ ਸਕੇ ॥੮॥

੪. ਸਾਹਮਣੇ ਮੂੰਹ ਕਰਕੇ ਪਰਦੇ ਹਟਾ ਕੇ ਢੋਲ ਵਾਲੇ ਨੇ ਮੁਨਾਦੀ ਦੇ ਰੂਪ ਵਿਚ ਉੱਤਰ ਦੇ ਵਿਚ ਸਭ ਨੂੰ ਕਹਿਕੇ ਸੁਣਾ ਦਿਤਾ । ਉਸ ਰਾਜੇ ਰਾਣੀ ਵਲੋਂ ਬੇਨਤੀ ਪੂਰਵਕ ਜਿਨ੍ਹਾਂ ਦੀ ਪੁੱਤਰੀ ਸੀ ॥੯॥

੫. ਕਿ ਉਸ ਵੇਲੇ ਜੋ ਰਾਜਿਆਂ ਦੇ ਰਾਜੇ ਬਹੁਤ ਸਾਰੇ ਉਥੇ ਆਏ ਹੋਏ ਸਨ ਜੋ ਜੁੱਧ ਦੇ ਜਾਣੂ ਸਨ ਉਹਨਾਂ ਦੇ ਸਾਹਮਣੇ ਹੋ ਗਈ ਉਹ ਇਸਤਰੀ ਜਿਸਦੇ ਤੁਲ ਹੋਰ ਨਹੀਂ ਸੀ॥੧੦॥

੬. ਤੇ ਰਾਜੇ ਨੇ ਆਪਣੀ ਪੁੱਤਰੀ ਨੂੰ ਕਿਹਾ ਜਿਹੜਾ ਇਹਨਾਂ ਰਾਜਿਆਂ ਵਿਚੋਂ ਰਾਜਾ ਤੈਨੂੰ ਪਸੰਦ ਆ ਜਾਵੇ ਉਹੀ ਮੇਰਾ ਜਵਾਈ ਹੋ ਜਾਵੇਗਾ ॥੧੧॥

੭. ਪਰ ਰਾਜ ਕੁਮਾਰੀ ਨੂੰ ਜੋ ਅਣਗਿਣਤ ਰਾਜੇ ਵੇਖੇ ਉਹਨਾਂ ਵਿਚੋਂ ਕੋਈ ਵੀ ਨਾ ਜਚਿਆ ਜਿਸ ਤੋਂ ਸਭ ਸ਼ਰਮਸਾਰ ਹੋ ਗਏ ॥੧੨॥

੮. *ਓੜਕ ਸੁਭਟ ਸਿੰਘ ਨੂੰ ਲੜਕੀ ਵਿਚ ਪਸੰਦ ਲਿਆਈ। ਸੰਸਾਰ ਦੇ ਵਾਂਗ ਗਰਜਦਾ ਹਵਾਈ ਜੈਸੀ ਧਾਈ ॥੧੩॥*

੯. *ਰਾਜੇ ਹੋਰ ਬੁਲਾਕੇ ਸਾਰੇ ਸਭਾ ਦੇ ਵਿਚ ਬੈਠਾਏ ॥ ਵੱਖੋ-ਵੱਖ ਵਿਚ ਕਚਹਿਰੀ ਵੱਡੇ ਮਾਨ ਦਿਵਾਏ ॥੧੪॥*

੧੦. ਰਾਜੇ ਨੇ ਪੁੱਛਿਆ ਕਿ ਐ ਪੁੱਤਰੀ ਕੀ ਤੈਨੂੰ ਇਹਨਾਂ ਵਿਚੋਂ ਕੋਈ ਰਾਜਾ ਪਸੰਦ ਆਇਆ ਜਿਸਨੂੰ ਅਸੀਂ ਪ੍ਰਵਾਨ ਕਰੀਏ॥੧੫॥

੧੧. ਇਕ ਬ੍ਰਾਹਮਣ ਉਸ ਉਤ੍ਰ ਦੇਸ ਦੇ ਰਾਜੇ ਨੇ ਅੱਗਿਉਂ ਭੇਜ ਦਿੱਤਾ ਜੋ ਸਾਰਾ ਹਸਬ ਨਸਬ ਦੱਸਦਾ ਹੈ ॥੧੬॥

੧੨. ਕਿ ਉਹ ਰਾਜ ਕੁਮਾਰੀ ਦਾ ਨਾਮ ਛਤਰਾ ਮਤੀ ਹੈ ਅਤੇ ਉਸਦਾ ਰੂਪ ਚੰਦਰਮਾਂ ਜਿਹਾ ਤੇ ਪ੍ਰਕਾਸ਼ ਧਰਤੀ ਤੇ ਸੂਰਜ ਜਿਹਾ ਹੈ ॥੧੭॥

੧੩. ਜਦੋਂ ਇਕ ਢਾਣੀ ਵਿਚੋਂ ਕੋਈ ਪਸੰਦ ਨਾ ਆਇਆ ਤਾਂ ਰਾਜੇ ਨੇ ਦੂਜੀ ਢਾਣੀ ਵੱਲ ਨਿਗਾਹ ਕਰਕੇ ਕਿਹਾ ਕਿ ਇਹਨਾਂ ਵਿਚੋਂ ਵੇਖ ॥੧੮॥

੧੪. ਰਾਜ ਕੁਮਾਰੀ ਨੇ ਉਹਨਾਂ ਤੇ ਨਜ਼ਰ ਮਾਰੀ ਉਸ ਨਾਜ਼ਕ ਬਦਨ ਵਾਲੀ ਨੇ ਪਰ ਉਸ ਨੂੰ ਕੋਈ ਨਜ਼ਰ ਨਾ ਆਇਆ ਜੋ ਉਸਦੇ ਦਿਲ ਦਾ ਨਗੀਨਾ ਬਣੇ ॥੧੯॥

੧੫. ਉਸ ਦਿਨ ਜੱਗ ਲੁਟਾਇਆ ਰਾਜੇ ਅਗਲੇ ਦਿਨ ਤੇ ਪਾਇਆ॥ ਉਠੇ ਨੱਠੇ ਘਰ ਪਰ ਆਏ ਰੈਣ ਅੰਧੇਰਾ ਆਇਆ॥੨੦॥

੧੬. ਦੂਜੇ ਦਿਨ ਸੁਨਹਿਰੀ ਝਾਲ=ਚਮਕ ਵਾਲਾ ਰਾਜਾ ਆਇਆ ਤੇ ਆ ਕੇ ਤਖਤ ਉਤੇ ਚਮਕੀਲੇ ਮੋਤੀ ਵਾਂਗ ਆ ਬੈਠਾ॥੨੧॥

੧੭. ਸਭੇ ਰਾਜੇ ਸਦੇ ਉਹਨਾਂ ਸੁੰਦਰ ਅਪਰ ਆਪਾਰੇ ॥ ਨਵੇਂ ਤਰੀਕੇ ਨਵਾਂ ਦੀਵਾਨ ਆਦਰ ਦਿਤੇ ਸਾਰੇ ॥੨੨॥

੧੮. ਰਾਜਾ ਕਹਿੰਦਾ ਹੈ ਕਿ ਐ ਮੇਰੀ ਪਿਆਰੀ ਪੁੱਤਰੀ ਇਹਨਾਂ ਰਾਜਿਆਂ ਉਤੇ ਨਿਗਾਹ ਮਾਰਕੇ ਵੇਖ ਇਹਨਾਂ ਦੇ ਚਿਹਰਿਆਂ ਤੇ ਚੰਗੀ ਤਰ੍ਹਾਂ । ਕਿਸ ਨੂੰ ਤੂੰ ਪਸੰਦ ਕਰਦੀ ਹੈਂ, ਜਿਸ ਨੂੰ ਪਸੰਦ ਕਰੇਂ ਅਸੀਂ ਉਸ ਨੂੰ ਦਾਮਾਦ ਮੰਨੀਏ॥੨੩॥

੧੯. ਵਿਚ ਦੀਵਾਨ ਸਬਾਈ ਹੈਸੀ ਆਈ ਫੁਲ ਸਭਾ ਦਾ। ਸੋਨੇ ਜਿਹਾ ਰੰਗ ਅਜਾਇਬ ਤਨ ਪਾਰੇ ਸੇ ਜ਼ਿਆਦਾ॥੨੪॥

੨੦. ਬੇਸ਼ੁਮਾਰ ਰਾਜੇ ਵੇਖੇ ਤੁਰਦੀ ਫਿਰਦੀ ਲੰਘ ਗਈ। ਵਾਂਗੂੰ ਫੁੱਲ ਗੁਲਾਬੀ ਸੁੰਦਰ ਨਵੀਂ ਬਹਾਰ ਸੀ ਗੁਲ ਦੀ॥੨੫॥

੨੧. ਬਹੁਤ ਸਾਰੇ ਰਾਜਿਆਂ ਦਾ ਦਿਲ ਚੁਰਾ ਲਿਆ ਤੇ ਉਹ ਧਰਤੀ ਉਤੇ ਐਉਂ ਡਿੱਗ ਪਏ ਜਿਵੇਂ ਜੁੱਧ ਵਿਚ ਜਖਮੀ ਹੋ ਗਏ ਹਨ ॥੨੬॥

੨੨. ਉਠਕੇ ਬਾਹਮਣ ਨੇ ਸਭਾ ਨੂੰ ਸੰਬੋਧਨ ਕਰਕੇ ਕਹਿਕੇ ਸੁਣਾ ਦਿੱਤਾ ਕਿ ਇਹ ਸੁੰਦਰ ਰਾਜ ਕੁਮਾਰੀ ਉਤਰ ਦੇਸ ਦੇ ਰਾਜੇ ਦੀ ਆਪਣੀ ਪੁੱਤਰੀ ਹੈ ॥੨੭॥

੨੩. *ਜਿਸਦਾ ਛਤਰਾ ਮਤੀ ਨਾਮ ਹੈ-ਅਕਾਸ਼ ਦੇ ਚੌਧਵੀਂ ਦੇ ਚੰਦ ਜਿਹਾ ਛਬ ਵਾਲੀ ਅਪੱਛਰਾਂ ਜਾਂ ਹੂਰ ਦੇ ਸਮਾਨ ਭਾਵ ਪਰੀ ਵਾਂਗ ਉੱਡਣ ਵਾਲੀ ਹੈ ॥੨੮॥*

---

ਵੀ ਪ੍ਰਾਣ ਤਿਆਗ ਦਿੱਤੇ । ਹੰਸ ਤੇ ਸਾਰਸ ਦੋ ਅਜਿਹੇ ਪੰਛੀ ਹਨ ਜੋ ਇਕ ਦੇ ਪਿੱਛੋਂ ਜੋੜੇ ਦਾ ਦੂਜਾ ਪੰਛੀ ਜਿਉਂਦਾ ਨਹੀਂ ਰਹਿੰਦਾ । ਉਹ ਵਿਰਲਾਪ ਕਰਦੇ ਘੁੰਮਦੇ ਰਹਿੰਦੇ ਹਨ ਅੰਤ ਉਹਨਾਂ ਦੇ ਪ੍ਰਾਣ ਪੰਖੇਰੂ ਉਡ ਜਾਂਦੇ ਹਨ ਸੋ ਬ੍ਰਿਹੁੰ ਕੁੱਠਾ ਇਹ ਜੋੜਾ ਪ੍ਰਾਣ ਛੱਡ ਗਿਆ । ਇਹ ਦ੍ਰਿਸ਼ ਰਾਜੇ ਧ੍ਰਿਤਰਾਸ਼ਟਰ ਨੇ ਅੱਖੀਂ ਵੇਖ ਲਿਆ ਬਹੁਤ ਪਛਤਾਇਆ ਕਿ ਜੇ ਮੈਨੂੰ ਇਹ ਪਤਾ ਹੁੰਦਾ ਕਿ ਕੀਤੇ ਕਰਮ ਦਾ ਫਲ ਭੋਗਣਾ ਪੈਣਾ ਹੈ ਤਾਂ ਮੈਂ ਇਹ ਕਰਮ ਨਾ ਕਰਦਾ । ਪਰ ਜਿਹੜੇ ਲੋਕ ਅੱਜ ਕਲ ਵੀ ਕਈ ਮੁਰਗੇ ਤਿੱਤਰ ਪੰਛੀ ਪਾਲਦੇ ਹਨ ਤੇ ਖਾਈ ਜਾਂਦੇ ਨੇ ਉਹ ਵੀ ਇਸੀ ਤਰ੍ਹਾਂ ਅਣਜਾਣ ਹਨ ਉਹ ਨਹੀਂ ਜਾਣਦੇ ਕਿ ਕੀਤਾ ਕਰਮ ਹੀ ਪ੍ਰਾਲਬਦ ਕਰਮ ਕੁਹਾਂਦਾ ਹੈ ।.... ਉਸ ਨੇ ਫੇਰ ਸਵਾਲ ਕੀਤਾ ਮਹਾਰਾਜ ਮੈਂ ਜਮਾਂਦਰੂ ਨੇਤ੍ਰ ਹੀਣ ਕਿਉਂ ਹਾਂ ? ਫੇਰ ੧੦੪ ਵਾਂ ਜਨਮ ਕ੍ਰਿਸ਼ਨ ਜੀ ਨੇ ਦਿਖਾਇਆ ਤਾਂ ਕੀ ਵੇਖਦਾ ਹੈ ਕਿ ਉਹ ਬੱਚਿਆਂ ਨਾਲ ਖੇਲ ਰਿਹਾ ਹੈ । ਬੱਚਿਆਂ ਨੇ ਅੱਕ ਦੇ ਹਰੇ ਪੀਲੇ ਟਿੱਡੇ ਫੜੇ ਹੋਏ ਹਨ, ਇਸ ਨੇ ਵੀ ਇਕ ਫੜ ਲਿਆ ਤੇ ਇਕ ਕਿੱਕਰ ਤੋਂ ਪੱਕੀ ਸੂਲ ਤੋੜ ਕੇ ਇਸ ਟਿੱਡੇ ਦੀਆਂ ਦੋਹਾਂ ਅੱਖਾਂ ਵਿਚੋਂ ਆਰ ਪਾਰ ਲੰਘਾ ਦਿੱਤੀ ਤੇ ਉਸਨੂੰ ਵਗਾਹ ਕੇ ਮਾਰਿਆ । ਉਹ ਵੇਚਾਰਾ ਤੜਪ-ਤੜਪ ਕੇ ਮਰ ਗਿਆ, ਜਿਸ ਕਰਕੇ ਰਾਜੇ ਧ੍ਰਿਤ ਰਾਸ਼ਟਰ ਨੂੰ ਸਾਰਾ ਜੀਵਨ ਨੇਤਰਾਂ ਤੋਂ ਬਿਨਾਂ ਤੜਪ-ਤੜਪ ਕੇ ਹੀ ਗੁਜਾਰਨਾ ਪਿਆ-ਤਾਂ ਹੀ ਤਾਂ ਕਬੀਰ ਜੀ ਨੇ ਵੀ ਕਿਹਾ ਹੈ

*ਕਬੀਰ ਜੋਰੀ ਕੀਏ ਜੁਲਮ ਹੈ ਕਹਤਾ ਨਾਂਉ ਹਲਾਲ ॥ ਦਫਤਰਿ ਲੇਖਾ ਮਾਗੀਐ ਤਬ ਹੋਇਗੋ ਕਉਨੁ ਹਵਾਲ ॥*

*ਕਬੀਰ ਖੂਬ ਖਾਨਾ ਖੀਚਰੀ ਜਾ ਮਹਿ ਅੰਮ੍ਰਿਤ ਲੋਨੁ ॥ ਹੇਰਾ ਰੋਟੀ ਕਾਰਨੇ ਗਲਾ ਕਟਾਵੈ ਕਉਨੁ ॥੧੮੮॥*

ਤੀਸਰਾ ਪ੍ਰਸ਼ਨ ਉਸਨੇ ਕੀਤਾ ਕਿ ਮਹਾਰਾਜ ਇਨ੍ਹਾਂ ਕਰਮਾਂ ਦਾ ਫਲ ੧੦੪ ਵੇਂ ਤੇ ੧੦੭ ਵੇਂ ਜਨਮ ਪਿਛੋਂ ਕਿਉਂ ਮੈਨੂੰ ਮਿਲਿਆ ਕ੍ਰਿਸ਼ਨ ਮਹਾਰਾਜ ਜੀ ਨੇ ਫੁਰਮਾਇਆ ਕਿ ਰਾਜਨ ਕਰਮ ਭੋਗਣ ਦੇ ਵਿਚ ਬਹੁਤ ਸਾਰੇ ਜੀਵ ਸ਼ਾਮਲ ਹੋਇਆ ਕਰਦੇ ਹਨ ਜਦੋਂ ਸਮੇਂ ਦਾ ਮੋੜ ਇਨ੍ਹਾਂ ਸਾਰਿਆਂ ਨੂੰ ਇਕ ਥਾਂ ਕਰ ਦਿੰਦਾ ਹੈ ਤਾਂ ਉਸ ਵੇਲੇ ਭੁਗਵਾਇਆ ਜਾਂਦਾ ਹੈ । ਸੋ ਇਸ ਤਰ੍ਹਾਂ ਦੇ ਨਬਾਲ ਇਹ ਸਿੰਚਤ ਕਰਮ ਵਾਰੀ ਆਈ ਤੇ ਭੋਗਣੇ ਪੈਂਦੇ ਹਨ । ਹੁਣ ਤੀਸਰਾ ਜੋ ਕਰਮ ਹੈ ਉਸ ਦਾ ਨਾਮ ਕ੍ਰਿਆਮਾਨ ਕਰਮ ਹੈ, ਅਸੀਂ ਹਰ ਰੋਜ ਕਰਮ ਕਰਦੇ ਹਾਂ ਅਤੇ ਨਾਲ ਕਰਮਾਂ ਦਾ ਅਭਿਮਾਨ ਵੀ ਮਨ ਵਿਚ ਧਾਰਨ ਕਰਦੇ ਹਾਂ ਤਾਂ ਉਹ ਕਰਮ ਅੰਤਸੁਕਰਣ ਦੇ ਵਰਤਨ ਵਿਚ ਜਾ ਕੇ ਜਮਾਂ ਹੋ ਜਾਂਦੇ ਹਨ ਅਤੇ ਸੰਚਿਤ ਕਰਮ ਬਣ ਜਾਂਦਾ ਹੈ ਅਤੇ ਸਮਾਂ ਆਉਣ ਤੇ ਪਰਾਲਬਧ ਕਰਮ ਬਣਕੇ ਆਪਣਾ ਫਲ ਦਿੰਦਾ ਹੈ । ਪਰਾਲਬਧ ਕਰਮ ਦੇ ਤਿੰਨ ਫਲ ਹੋਇਆ ਕਰਦੇ ਹਨ ਜਾਤ, ਉਮਰ ਤੇ ਭੋਗ=ਜਾਤ ਚੌਰਾਸੀ ਵਿਚ ਭੋਗੇ ਜਾਣ ਵਾਲੇ ਸਰੀਰਾਂ ਨੂੰ ਆਖਦੇ ਹਨ ਪਰਾਲਬਧ ਅਨੁਸਾਰ ਫਲ ਇਹ ਹੁੰਦਾ ਹੈ ਕਿ ਜੀਵ ਨੂੰ ਚੌਰਾਸੀ ਵਿਚੋਂ ਕਿਹੜਾ ਸਰੀਰ ਦੇਣਾ ਹੈ, ਇਸਨੂੰ ਕੀ ਇਸਨੂੰ ਦੇਵਤਾ ਬਣਾਉਣਾ ਹੈ ਜਾਂ ਕੀੜਾ-ਮਕੌੜਾ ਪਸ਼ੂ-ਪੰਛੀ ਆਦਿਕ ਜਾਂ ਕਿਸੇ ਨਖਿੱਧ ਜੋਨੀ ਵਿਚ ਭੇਜਣਾ ਹੈ । ਇਸਨੂੰ ਸਮਾ ਆਰਬਾਲ ਪਰਾਲਬਧ ਕਰਮਾਂ ਦੇ ਅਨੁਸਾਰ ਮਿਲਣੀ ਹੈ । ਇਸ ਵਿਚ ਦਿਨ ਘੜੀ ਨਿਮਖ ਪੂਰੀ ਤਰ੍ਹਾਂ ਨਾਲ ਗਿਣੇ ਮਿਥੇ ਹੁੰਦੇ ਹਨ । ਪ੍ਰਬਚਨ ਹੈ :— *ਫੰਣ ਘਾਲੇ ਸਭ ਦਿਵਸ ਸਾਸ ਨਹ ਬਢਨ ਘਟਨ ਤਿਲੁ ਸਾਰ ॥ ਜੀਵਨ ਲੋਰਹਿ ਭਰਮ ਮੋਹ ਨਾਨਕ ਤੇਊ ਗਵਾਰ ॥ ਪੰ:੨੫੪॥* ਤੀਸਰਾ ਭੋਗਾਂ ਦੇ ਵਿਚ ਕਿਹੜੀਆਂ-ਕਿਹੜੀਆਂ ਚੀਜਾਂ ਇਸ ਨੂੰ ਪ੍ਰਾਪਤ ਹੋਣੀਆਂ ਹਨ ਕਿੰਨੇ ਦੁੱਖ ਤੇ ਸੁੱਖ ਇਸ ਨੇ ਭੋਗਣੇ ਹਨ, ਕਿਹਾ ਜਿਹਾ ਤੰਦਰੁਸਤ ਜਾਂ ਬਿਮਾਰ ਰੂਪ ਜਾਂ ਕਰੂਪ ਵਾਲਾ ਸਰੀਰ ਇਸਨੂੰ ਪ੍ਰਾਪਤ ਹੋਣਾ ਹੈ । ਇਹ ਸਭ ਕੁਝ ਪਰਾਲਬਧ ਦੇ ਮੁਤਾਬਿਕ ਹੁੰਦਾ ਹੈ, ਗੁਰੂ ਮਹਾਰਾਜ ਜੀ ਤਾਂ ਇਥੋਂ ਤੱਕ ਫੁਰਮਾਨ ਕਰਦੇ ਹਨ ਕਿ ਮੱਥੇ ਵਿਚ ਇਹ ਲੇਖ ਵੀ ਲਿਖੇ ਜਾਂਦੇ ਹਨ ਕਿ ਇਸਨੂੰ ਗੁਰੂ ਦੀ ਪ੍ਰਾਪਤੀ ਹੋਣੀ ਹੈ ਜਾਂ ਨਹੀਂ ਹੋਣੀ । ਉਹ ਵੀ ਕਰਮਾਂ ਦੇ ਅਨੁਸਾਰ ਹੁੰਦਾ ਹੈ । ਮਹਾਂ ਬਚਨ ਹੈ :—

*ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ ॥*
*ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ ਪੰ: ੨੦੪*
*ਜਿਨ ਮਸਤਕਿ ਧੁਰਿ ਹਰਿ ਲਿਖਿਆ ਤਿਨਾ ਸਤਿਗੁਰੁ ਮਿਲਿਆ ਰਾਮ ਰਾਜੇ ॥*
*ਅਗਿਆਨ ਅੰਧੇਰਾ ਮਿਟਿਆ ਗੁਰ ਗਿਆਨ ਘਟਿ ਬਲਿਆ ॥ ਪੰ: ੪੫੦॥*

ਫ਼ਲਕ ਹਮ ਚੁ ਹੂਰੋ ਪਰੀ ॥੨੮॥ [੧]ਸੂਅੰਬਰ ਦਰਆਮਦ ਚੁ ਮਾਹੇ ਫ਼ਲਕ ॥ ਫਿਰਸ਼ਤਹ ਸਿਫ਼ਤ ਓ ਚੁ ਜ਼ਾਤਸ਼ ਮਲਕ ॥੨੯॥ [੨]ਕਿਰਾ ਦਉਲਤ ਇਕਬਾਲ ਯਾਰੀ ਦਿਹਦ ॥ ਕਿ ਈਂ ਮਾਹਰੇ ਕਾਮ.ਗਾਰੀ ਦਿਹਦ ॥੩੦॥ [੩]ਪਸੰਦ ਆਮਦ ਓ ਰਾ ਸੁਭਟ ਸਿੰਘ ਨਾਮ ॥ ਕਿ ਰਉਸ਼ਨ ਤਬੀਯਤ ਸਲੀਖਤ ਮੁਦਾਮ ॥੩੧॥ [੪]ਰਵਾਂ ਕਰਦ ਬਰ ਵੈ ਵਕੀਲਸ ਗਿਰਾਂ ॥ ਕਿ ਏ ਸ਼ਾਹ ਸ਼ਾਹਾਨ ਰਉਸ਼ਨ ਜ਼ਮਾਂ ॥੩੨॥ [੫]ਕਿ ਈਂ ਤਰਜ਼ ਲਾਲਾਇ ਬਰਗੇ ਸਮਨ ॥ ਕਿ ਲਾਇਕ ਸੁਮਾਨ ਅਸਤ ਈਂ ਰਾ ਬਕੁਨ ॥੩੩॥ [੬]ਬਿਗੋਯਦ ਯਕੇ ਖ਼ਾਨਹ ਬਾਨੂ ਮਰਾਸਤ ॥ ਕਿ ਚਸ਼ਮੇ ਅਜ਼ੋ ਹਰ ਦੂ ਆਹੂ ਤਰਾਸਤ ॥੩੪॥ [੭]ਕਿ ਈਂ ਰਾ ਮਨ ਹਰਗਿਜ਼ ਨ ਕਰਦਮ ਕਬੂਲ ॥ ਕਿ ਕਉਲੇ ਕਰਾਨਸਤ ਕਸਮੇ ਰਸੂਲ ॥੩੫॥ [੮]ਬ ਗੋਸ਼ ਅੰਦਰ ਆਮਦ ਅਜ਼ੀਨਾ ਸੁਖ਼ਨ ॥ ਬ ਜੁੰਬਸ਼ ਦਰਆਮਦ ਜ਼ਨੇ ਨੇਕ ਤਨ ॥੩੬॥ [੯]ਕਸੇ ਫ਼ਤਹ ਮਾਰਾ ਕੁਨਦ ਵਕਤ ਕਾਰ ॥ ਵਜ਼ਾਂ ਸ਼ਾਹਿ ਮਾਰਾ ਸ਼ਵਦ ਈਂ ਦਿਯਾਰ ॥੩੭॥ [੧੦]ਬ ਕੋਸ਼ੀਦ ਮੈਦਾਨ ਜੋਸ਼ੀਦ ਜੰਗ ॥ ਬ ਪੋਸ਼ੀਦ ਖ਼ੁਫ਼ਤਾਨ ਪੋਲਾਦ ਰੰਗ ॥੩੮॥ [੧੧]ਨਿਸ਼ਸਤਹ ਬਰ ਆਂ ਰਥ ਚੁ ਮਾਹੇ ਮੁਨੀਰ ॥ ਬੁ ਬਸਤੰਦ ਸ਼ਮਸ਼ੇਰ ਜੁਸਤੰਦ ਤੀਰ ॥੩੯॥ [੧੨]ਬ ਮੈਦਾਂ ਦਰਆਮਦ ਜੁ ਗੁਰਰੀਦ ਸ਼ੇਰ ॥ ਚੁ ਸ਼ੇਰ ਅਸਤ ਸ਼ੇਰ ਅਫ਼ਕਨੋ ਦਿਲ ਦਲੇਰ ॥੪੦॥ [੧੩]ਬ ਪੋਸ਼ੀਦ ਖ਼ੁਫ਼ਤਾਨ ਜੋਸ਼ੀਦ ਜੰਗ ॥ ਬ ਕੋਸ਼ੀਦ ਮੈਦਾਨ ਤੀਰੋ ਤੁਫ਼ੰਗ ॥੪੧॥ [੧੪]ਚੁਨਾ ਤੀਰ ਬਾਰਾ ਕੁਨਦ ਕਾਰਜ਼ਾਰ ॥ ਕਿ ਲਸ਼ਕਰ ਬਕਾਰ ਆਮਦਸ਼ ਬੇ ਸ਼ੁਮਾਰ ॥੪੨॥ [੧੫]ਚੁਨਾ ਬਾਨ ਬਾਰੀਦ ਤੀਰੋ ਤੁਫ਼ੰਗ ॥ ਬਸੇ ਮਰਦਮਾਂ ਮੁਰਦਹ ਸ਼ੁਦ ਜਾਇ ਜੰਗ ॥੪੩॥ [੧੬]ਸਹੇ ਨਾਮ ਗਜ ਸਿੰਘ ਦਰ ਆਮਦ ਬਜੰਗ ॥ ਚੁ ਕੈਬਰ ਕਮਾ ਹਮ ਚੁ ਤੀਰੋ ਤੁਫੰਗ ॥੪੪॥ [੧੭]ਬ ਜੁੰਬਸ਼ ਦਰਆਮਦ ਚੁ ਅਫ਼ਰੀਤ ਮਸਤ ॥ ਯਕੇ ਗੁਰਜ਼ ਅਜ਼ ਫ਼ੀਲ ਪੈਕਰ ਬ ਦਸਤ ॥੪੫॥ [੧੮]ਯਕੇ ਤੀਰ ਜ਼ਦ ਬਾਨੂਏ ਪਾਕ ਮਰਦ ॥ ਕਿ ਗਜ ਸਿੰਘ ਅਜ਼ ਅਸਪ ਆਮਦ ਬ ਗਰਦ ॥੪੬॥ [੧੯]ਦਿਗਰ ਰਾਜਹ ਰਨ ਸਿੰਘ ਦਰਆਮਦ ਬ ਰੋਸ਼ ॥ ਕਿ ਪਰਵਾਨਹੇ ਚੂੰ ਦਰਆਮਦ ਬ ਜੋਸ਼ ॥੪੭॥ [੨੦]ਚੁਨਾ ਤੇਗ ਜ਼ਦ ਬਾਨੂਏ ਸ਼ੇਰ ਤਨ ॥ ਬਿਅਫ਼ਤਾਦ ਰਨ ਸਿੰਘ ਚੁ ਸਰਵੇ ਚਮਨ ॥੪੮॥ [੨੧]ਯਕੇ ਸ਼ਹਿਰ ਅੰਬੇਰ, ਦਿਗਰ ਜੋਧਪੁਰ ॥ ਖਰਾ ਮੀਦਹ ਬਾਨੋ ਚੁ ਰਖ਼ਸ਼ਿੰਦਹ ਦੁਰ ॥੪੯॥ [੨੨]ਬਿਜ਼ਦ ਤੇਗ ਬਾ ਜ਼ੋਰ ਬਾਨੋ ਸਿਪਰ ॥ ਬ ਬਰਖੇਜ਼ ਸ਼ੋਲਹ ਬਸੇ ਚੂੰ ਗਹਰ ॥੫੦॥ [੨੩]ਸਿਯਮ ਰਾਜਹ ਬੂੰਦੀ ਦਰ

---

☚ ਇਨ੍ਹਾਂ ਕਰਮਾਂ ਦਾ ਓਨੀ ਦੇਰ ਤਕ ਨਾਸ ਨਹੀਂ ਹੁੰਦਾ ਜਦੋਂ ਤਕ ਜੀਵ ਨੂੰ ਆਤਮ ਗਿਆਨ ਦੀ ਪ੍ਰਾਪਤੀ ਹੋ ਕੇ ਜੀਵ ਭਾਵ ਪੂਰੀ ਤਰ੍ਹਾਂ ਮਿਟ ਕੇ ਆਤਮਾ ਰੂਪ ਆਪਣੇ ਆਪ ਨੂੰ ਨਹੀਂ ਮੰਨਦਾ । ਜਦੋਂ ਗਿਆਨ ਪ੍ਰਗਟ ਹੋ ਗਿਆ ਆਤਮਾ ਸ਼ਾਖਸ਼ਾਤ ਕਰ ਲਿਆ ਤਾਂ ਜਿੰਨੇ ਵੀ ਕਰੋੜਾਂ ਅਰਬਾਂ ਸਾਲਾਂ ਦੇ ਕਰਮ ਅੰਤਸ਼ਕਰਣ ਵਿਚ ਸੰਚਿਤ ਰੂਪ ਵਿਚ ਪਏ ਹਨ ਉਹ ਸਾਰੇ ਦੇ ਸਾਰੇ ਨਾਸ ਹੋ ਜਾਂਦੇ ਹਨ । ਮਹਾਂਬਚਨ ਹੈ :— *ਹਰਿ ਨਾਮ ਕਾਟੇ ਕੋਟ ਕਰਮ ॥* ਗਿਆਨ ਹੋਣ ਤੇ ਹੀ ਸੰਚਿਤ ਕਰਮਾਂ ਦਾ ਨਾਸ ਹੁੰਦਾ ਹੈ । ਕ੍ਰਿਆਮਾਨ ਕਰਮ ਅਹੰਭਾਵ ਨਾ ਹੋਣ ਕਰਕੇ ਫਲ ਦੇਣ ਤੋਂ ਅਸਮਰਥ ਰਹਿੰਦੇ ਹਨ ਅਤੇ ਪਰਾਲਬੱਧ ਕਰਮ ਜੀਵ ਨੂੰ ਗਿਆਨ ਅਵਸਥਾ ਵਿਚ ਵੀ ਭੋਗਣੇ ਪੈਂਦੇ ਹਨ ਪਰ ਸਮਰੱਥ ਗੁਰੂ ਪਾਸ ਇਹ ਰਾਖਵੀਂ ਸ਼ਕਤੀ ਹੈ ਕਿ ਕਿਸੇ ਨੂੰ ਭਾਵੇਂ ਸੁਪਨੇ ਵਿਚ ਭੋਗਵਾ ਦੇਣ, ਸੂਲੀ ਤੋਂ ਸੂਲ ਬਣਾ ਕੇ ਭੋਗਵਾ ਦੇਣ ਪਰ ਕਿਸੇ ਨਾ ਕਿਸੇ ਰੂਪ ਵਿਚ ਭੋਗਣੇ ਪੈਂਦੇ ਹਨ । ਸੋ ਜਿੰਨੇ ਕਰਮ ਅੰਤਸ਼ਕਰਣ ਵਿਚ ਪਏ ਹਨ ਉਨ੍ਹਾਂ ਦਾ ਨਾਸ਼ ਇਸ ਤਰ੍ਹਾਂ ਹੁੰਦਾ ਹੈ-ਜਿਸ ਤਰ੍ਹਾਂ ਕਿਸੇ ਕਮਰੇ ਵਿਚ ਲੱਖਾਂ ਮਣ ਬੀਜ ਸਾਂਭ ਕੇ ਰੱਖਿਆ ਹੋਇਆ ਹੈ ਜੇ ਉਸ ਘਰ ਨੂੰ ਅੱਗ ਲਗ ਜਾਵੇ ਤਾਂ ਉਹ ਦਗਧ ਹੋ ਜਾਂਦੇ ਹਨ । ਇਸੇ ਤਰ੍ਹਾਂ ਨਾਲ ਗਿਆਨ ਸ਼ਕਤੀ ਪ੍ਰਚੰਡ ਹੋਇਆ ਸਾਰੇ ਕਰਮ ਦਗਧ ਹੋ ਕੇ ਆਪਣਾ ਫਲ ਦੇਣੋ ਅਸਮਰਥ ਹੋ ਜਾਂਦੇ ਹਨ । ਅੰਤਸੁਕਰਣ ਵਿਚ ਚਿਤ ਗਿਆਨ ਹੋਇਆਂ ਸਤਿ ਸਰੂਪ ਹੋ ਕੇ ਸਾਂਤ ਹੋ ਜਾਂਦਾ ਹੈ । ਜਦੋਂ ਆਤਮ ਬੁੱਧੀ ਦਾ ਪ੍ਰਕਾਸ਼ ਹੋ ਜਾਂਦਾ ਹੈ, ਇਸ ਆਤਮ ਵਿਚ-ਅਨਾਤਮ ਬੁੱਧੀ ਦਾ ਨਾਸ਼ ਹੋ ਜਾਂਦਾ ਹੈ । ਆਤਮਾ ਸਤਿ ਹੈ ਉਸ ਵਿਚ ਅਸੌਤ ਦੀ ਸੋਝੀ ਹੋ ਜਾਂਦੀ ਹੈ ਭਾਵ ਕਿ ਆਤਮਾ ਹੀ ਆਤਮਾ ਦਿਸਦਾ ਹੈ-ਅਤੇ ਅਨਾਤਮਾ=ਨਾਮ ਰੂਪ ਮਾਇਆ ਦਾ ਨਾਸ਼ ਹੋ ਜਾਂਦਾ ਹੈ । ਸੋ ਸਤਿ ਦੀ ਪ੍ਰਾਪਤੀ ਕਰਕੇ ਕ੍ਰਿਆਮਾਨ ਕਰਮ ਗਿਆਨਵਾਨ ਨੂੰ ਫਲ ਨਹੀਂ ਦਿਆ ਨਾਂ ਕਰਣ ਕਰਕੇ ਗਿਆਨੀ ਦੇ, ਜਿਸਨੇ ਆਪਣੇ ਆਤਮ ਸਰੂਪ ਵਿਚ ਨਿਵਾਸ ਕਰ ਲਿਆ ਹੈ ਕੀਤੇ ਕਰਮ ਕ੍ਰਿਆਮਾਨ ਕਰਮ ਨਹੀਂ ਬਣਿਆ ਕਰਦੇ ਅਤੇ ਕੋਈ ਵੀ ਬੰਧਨ ਉਸ ਲਈ ਪੈਦਾ ਨਹੀਂ ਹੁੰਦਾ, ਕਰਮ ਉਸ ਸਮੇਂ ਤੱਕ ਹੀ ਫਲ ਦਿੰਦੇ ਹਨ ਜਦੋਂ ਤਕ ਇਹ ਜੀਵ ਆਪਣੇ ਆਪ ਨੂੰ ਦੇਹ ਮੰਨਦਾ ਹੈ । ਦੇਹ ਹੰਗਤਾ ਦਾ ਤਿਆਗੀ ਕਰਮਾਂ ਦਾ ਬੋਝ ਸੁਟ ਦਿੰਦਾ ਹੈ, ਤਨ ਹੰਗਤਾ ਕਰਕੇ ਕ੍ਰੋੜਾਂ ਜਨਮਾਂ ਤਕ ਇਹ ਜੀਵ ਘੁੰਮਦਾ ਰਹਿੰਦਾ ਹੈ । ਗੁਰੂ ਜੀ ਦਾ ਫੁਰਮਾਨ ਹੈ :—

*ਹਉਮੈ ਇਹਾ ਜਾਤਿ ਹੈ ਹਉਮੈ ਕਰਮ ਕਮਾਹਿ॥ ਹਉਮੈ ਏਹੀ ਬੰਧਨਾ ਫਿਰਿ ਫਿਰਿ ਜੋਨੀ ਪਾਹਿ ॥ ਅੰਗ ੪੬੬॥*

ਸੋ ਵਿਸਥਾਰ ਨਾਲ ਕਰਮਾਂ ਦੀ ਗਤੀ ਦਾ ਵਰਣਨ ਇਸ ਲਈ ਕੀਤਾ ਗਿਆ ਹੈ ਤਾਂ ਕਿ ਸਾਨੂੰ ਸਮਝ ਪੈ ਜਾਵੇ ਕਿ ਕਰਮ ਕੀ ਹੁੰਦੇ ਹਨ ਅਤੇ ਕਿਵੇਂ ਕੰਮ ਕਰਦੇ ਹਨ ਕਿਵੇਂ ਇਹਨਾਂ ਤੋਂ ਛੁਟਕਾਰਾ ਹੋ ਸਕਦਾ ਹੈ । ਜਿਨ੍ਹਾਂ ਨੇ ਇਸ ਰਮਜ ਨੂੰ ਸਮਝ ਲਿਆ ਉਹ ਇਸ ਸਥਾਨ ਤੇ ਪਹੁੰਚ ਗਏ :

*ਹਉ ਬਨਜਾਰੋ ਰਾਮ ਕੋ ਸਹਜ ਕਰਉ ਬ੍ਯਾਪਾਰ ॥ ਮੈ ਰਾਮ ਨਾਮ ਧਨ ਲਾਦਿਆ ਬਿਖ ਲਾਦੀ ਸੰਸਾਰਿ ॥੨॥ ਅੰਗ ੩੪੬॥*

ਪਰ ਇਹ ਵਿਚਾਰ ਹਰ ਕੋਈ ਨਹੀਂ ਦਸਦਾ ਕਿ ਪਾਰ ਕਿਵੇਂ ਪਿਆ ਜਾ ਸਕਦਾ ਹੈ ਭਗਤ ਰਵਿਦਾਸ ਜੀ ਕਹਿੰਦੇ ਹਨ :—

*ਪਾਰੁ ਕੈਸੇ ਪਾਇਬੋ ਰੇ ॥ ਮੋ ਕਉ ਕੋਊ ਨ ਕਹੈ ਸਮਝਾਇ ॥ ਜਾ ਤੇ ਆਵਾਗਵਨ ਬਿਲਾਇ ॥੧॥ ਰਹਾਉ ॥* ☛

੧. ਜੋ ਇਹ ਇਸ ਸੁਯੰਬਰ ਵਿਚ ਆਈ ਹੈ ਅਤੇ ਅਕਾਸ਼ ਦੇ ਚੌਧਵੀਂ ਦੇ ਚੰਦ ਜਿਹੀ ਸ਼ਕਲ ਅਤੇ ਦੇਵਤਿਆਂ ਜੇਹੀ ਅਕਲ ਤੇ ਗੁਣਾਂ ਦੀ ਉਪਮਾ ਵਾਲੀ ਹੈ ॥੨੯॥

੨. ਦੇਖੋ ਕਿਸਦਾ ਭਾਗ ਬਲੀ ਹੈ ਉਹ ਕਿਸਦੀ ਸਹਾਇਤਾ ਕਰਦਾ ਹੈ ਕਿ ਜੋ ਇਸ ਚੰਦਰਮੁਖੀ ਕਿਸ ਦੀ ਇਛਾ ਪੂਰੀ ਕਰਦੀ ਹੈ ॥੩੦॥

੩. ਰਾਜ ਕੁਮਾਰੀ ਨੇ ਸੁਭਟ ਸਿੰਘ ਰਾਜੇ ਨੂੰ ਪਸੰਦ ਕੀਤਾ। ਜੋ ਸੁਭਾਉ ਦਾ ਬੜਾ ਪ੍ਰਕਾਸ਼ਮਾਨ ਸੀ ਅਤੇ ਹਰਦਮ ਖਿੜੇ ਮੁਖ ਰਹਿੰਦਾ ਸੀ ॥੩੧॥

੪. ਉਸ ਰਾਜੇ ਦੇ ਪਾਸ ਬ੍ਰਾਹਮਣ ਭੇਜ ਦਿਤੇ ਜੋ ਜਾ ਕੇ ਸੁਭਟ ਸਿੰਘ ਨੂੰ ਜਾ ਕੇ ਕਹਿੰਦੇ ਹਨ ਕਿ ਐ ਬਾਦਸ਼ਾਹ ਜ਼ਮਾਨੇ ਵਿਚ ਮਸ਼ਹੂਰੀ ਵਾਲੇ ॥੩੨॥

੫. ਵਿਚੋਲਾ ਜਾ ਕੇ ਕਹਿੰਦਾ ਹੈ ਕਿ ਐ ਰਾਜਨ ਸ਼ਾਹਜ਼ਾਦੀ ਐਸੀ ਸੁੰਦਰ ਹੈ ਜੈਸਾ ਇਕ ਕਸ਼ਮੀਰੀ ਲਾਲ ਫੁੱਲ ਜਾਂ ਚੰਬੇਲੀ ਦਾ ਪੱਤਾ ਹੁੰਦਾ ਹੈ ਜੋ ਤੁਹਾਡੇ ਜੋਗ ਹੈ ਇਸਨੂੰ ਕਬੂਲ ਕਰ ਲਵੋ ਵਿਆਹ ਲਵੋ ॥੩੩॥

੬. ਅੱਗੋਂ ਰਾਜੇ ਸੁਭਟ ਸਿੰਘ ਨੇ ਬ੍ਰਾਹਮਣ ਨੂੰ ਉੱਤਰ ਦਿੱਤਾ ਕਿ ਮੇਰੇ ਅੱਗੇ ਇਕ ਇਸਤਰੀ ਘਰ ਵਿਚ ਹੈ। ਜਿਸ ਦੇ ਦੋਵੇਂ ਨੇਤਰ ਹਰਨ ਤੋਂ ਵੀ ਸੁੰਦਰ ਹਨ ॥੩੪॥

੭. ਮੈਂ ਇਸ ਰਿਸ਼ਤੇ ਨੂੰ ਕਦੇ ਵੀ ਪ੍ਰਵਾਨ ਨਹੀਂ ਕਰਾਂਗਾ। ਮੈਨੂੰ ਕੁਰਾਨ ਸ਼ਰੀਫ ਤੇ ਰਸੂਲ ਦੀ ਸੌਂਹ ਹੈ ॥੩੫॥

੮. ਜਿਸ ਵੇਲੇ ਕੰਨਾਂ ਵਿਚ ਇਹ ਬਚਨ ਸੁਣਿਆ ਤਾਂ ਰਾਜ ਕੁਮਾਰੀ ਦੇ ਅੰਦਰ ਵੀਰਤਾ ਦਾ ਜੋਸ਼ ਪ੍ਰਗਟ ਹੋ ਗਿਆ ਅਤੇ ਉਸ ਪਵਿੱਤਰ ਸਰੀਰ ਵਾਲੀ ਨੂੰ ॥੩੬॥

੯. *ਜੇ ਕੋਈ ਵਿਚ ਲੜਾਈ ਜਿੱਤੇ ਮੈਨੂੰ ਹੱਥ ਦਿਖਾ ਕੇ।*
*ਉਹ ਮੈਨੂੰ; ਵਲੈਤ ਸਾਰੀ ਮੇਰੀ; ਸਾਭ ਸਾਹਮਣੇ ਆ ਕੇ ॥੩੭॥*

੧੦. ਸ਼ਹਿਜਾਦੀ ਨੇ ਉਸੇ ਵੇਲੇ ਜੰਗੀ ਜੋਸ਼ ਵਚ ਆ ਕੇ ਜੰਗੇ ਮੈਦਾਨ ਦਾ ਬਿਗਲ ਵਜਾ ਦਿਤਾ ਅਤੇ ਫੌਲਾਦੀ ਲੋਹੇ ਦੀ ਸੰਜੋਅ ਪਹਿਨ ਲਈ ॥੩੮॥

੧੧. ਰਾਜ ਕੁਮਾਰੀ ਉਸੇ ਵਲੇ ਰਥ ਤੇ ਸਵਾਰ ਹੋ ਗਈ ਜੋ ਚੰਦ੍ਰਮਾ ਜਿਹੀ ਸੀ ਤੇ ਲੱਕ ਨਾਲ ਤਲਵਾਰ ਬੰਨ ਲਈ ਤੀਰ ਚੁਣ ਲਏ ॥੩੯॥

੧੨. ਗੱਜਦੀ ਵਾਂਗ ਸ਼ੇਰ ਮੈਦਾਨੇ ਕਿਸੇ ਨਾ ਮੂਲੋ ਜਾਨੇ। ਸ਼ੇਰਾਂ ਨਾਲੋਂ ਵੱਧ ਦਲੇਰੀ ਸ਼ੇਰ ਪਟਕਾਉਣਾ ਜਾਨੇ ॥੪੦॥

੧੩. ਫੁਲਾਦੀ ਸੰਜੋਅ ਨੂੰ ਪਾਉਂਦੀ ਲੜਾਈ ਦੇ ਵਿਚ ਜਾਂਦੀ। ਤੀਰਾਂ ਦੇ ਬਾਰ ਬੇ ਓੜਕੇ ਕਰਦੀ; ਨਾਲ ਬੰਦੂਕ ਚਲਾਂਦੀ ॥੪੧॥

੧੪. *ਵਿਚ ਲੜਾਈ ਤੀਰ ਚਲਾਏ ਗਿਣਤੀ ਵਿਚ ਨ ਆਏ।*
*ਲਸ਼ਕਰ ਬਹੁਤਾ ਮਾਰ ਮੁਕਾਇਆ ਧਰਤੀ ਵਿਚ ਰੁਲਾਏ ॥੪੨॥*

੧੫. ਜੁੱਧ ਦੇ ਵਿਚ ਇਤਨੇ ਤੀਰ ਚਲਾਇ ਕਿ ਮੀਂਹ ਬਰਸਾ ਦਿੱਤਾ ਤੀਰ ਤੇ ਨਾਲ ਗੋਲੀ ਚਲਾਈ ਜਿਸ ਨਾਲ ਵੈਰੀ ਦੇ ਬੇਅੰਤ ਬੰਦੇ ਮਾਰ ਕੇ ਧਰਤੀ ਵਿਚ ਲਿਟਾ ਦਿਤੇ ॥੪੩॥

੧੬. ਰਾਜਾ ਗਜ ਸਿੰਘ ਇਸ ਤਰ੍ਹਾਂ ਤੇਜੀ ਨਾਲ ਜੰਗੇ ਮੈਦਾਨ ਵਿਚ ਆ ਗਿਆ ਜਿਵੇਂ ਕਮਾਣ ਵਿਚੋਂ ਨਿਕਲ ਕੇ ਤੀਰ ਤੇ ਬੰਦੂਕ ਵਿਚੋਂ ਨਿਕਲ ਕੇ ਗੋਲੀ ਤੇਜੀ ਨਾਲ ਆਉਂਦੀ ਹੈ ॥੪੪॥

੧੭. ਕ੍ਰੋਧਵਾਨ ਹੋ ਕੇ ਐਉਂ ਆਇਆ ਰਾਜਾ ਗਜ ਸਿੰਘ ਜਿਵੇਂ ਬੜਾ ਭਾਰੀ ਹਾਥੀ ਹੈ ਅਤੇ ਹੱਥ ਵਿਚ ਗਦਾ ਹੈ ॥੪੫॥

੧੮. ਜਿਸ ਵੇਲੇ ਰਾਜਾ ਗਜ ਸਿੰਘ ਵੇਖਿਆ ਤਾ ਪਾਕ ਇਸਤਰੀ ਨੇ ਇਕੋ ਤੀਰ ਮਾਰਕੇ ਉਹ ਬਹਾਦੁਰ ਜੋ ਘੋੜੇ ਉਤੋਂ ਧਰਤੀ ਤੇ ਸੁੱਟ ਦਿੱਤਾ ॥੪੬॥

੧੯. ਫੇਰ ਇਕ ਹੋਰ ਰਾਜਾ ਰਣ ਸਿੰਘ ਬੜੇ ਜੋਸ਼ ਨਾਲ ਭਰ ਕੇ ਆਇਆ। ਜਿਵੇਂ ਪਤੰਗਾ ਦੀਵੇ ਦੀ ਲਾਟ ਉਪਰ ਆ ਪੈਂਦਾ ਹੈ ਤੇਜੀ ਦੇ ਨਾਲ ॥੪੭॥

੨੦. ਜਦੋਂ ਉਸ ਸ਼ੇਰ ਤਨ ਇਸਤਰੀ ਨੇ ਤਲਵਾਰ ਮਾਰੀ ਤਾਂ ਰਣ ਸਿੰਘ ਐਉਂ ਡਿੱਗ ਪਿਆ ਜਿਵੇਂ ਬਾਗ ਦੇ ਵਿਚ ਸਰੂ ਦਾ ਰੁੱਖ ਡਿੱਗ ਪੈਂਦਾ ਹੈ ॥੪੮॥

੨੧. ਇਕ ਰਾਜਾ ਅੰਬੇਰ ਸ਼ਹਿਰ ਦਾ ਤੇ ਦੂਜਾ ਜੋਧ ਪੁਰ ਦਾ ਦੋਵੇਂ ਮਿਲ ਕੇ ਆ ਗਏ। ਉਹਨਾਂ ਨੂੰ ਵੇਖ ਕੇ ਬੜੀ ਮਟਕ ਚਾਲ ਦੇ ਨਾਲ ਉਹ ਇਸਤਰੀ ਚਮਕਦਾਰ ਮੋਤੀ ਵਾਂਗ ਸਾਹਮਣੇ ਆਈ ॥੪੯॥

੨੨. ਉਹਨਾਂ ਆ ਕੇ ਬੜੇ ਜੋਰ ਦੇ ਨਾਲ ਤਲਵਾਰ ਮਾਰੀ ਪਰ ਉਸ ਇਸਤਰੀ ਨੇ ਢਾਲ ਤੇ ਸੰਭਾਲ ਲਈ। ਜਿਸ ਨਾਲ ਮੋਤੀਆਂ ਵਾਂਗ ਅੱਗ ਦੇ ਚੰਗਿਆੜੇ ਨਿਕਲੇ ॥੫੦॥

੨੩. ਤੀਜਾ ਰਾਜਾ ਬੂੰਦੀ ਸ਼ਹਿਰ ਦਾ ਬੜੇ ਹੌਂਸਲੇ ਤੇ ਦਲੇਰੀ ਨਾਲ ਚੜ੍ਹ ਕੇ ਆ ਗਿਆ। ਜਿਸ ਤਰ੍ਹਾਂ ਹਰਨ ਦੇ ਬੱਚੇ ਤੇ ਸ਼ੇਰ ਗੁਜਕੇ ਆ ਪੈਂਦਾ ਹੈ ॥੫੧॥

---

☛ ***ਬਹੁ ਬਿਧਿ ਧਰਮ ਨਿਰੂਪੀਐ ਕਰਤਾ ਦੀਸੈ ਸਭ ਲੋਇ ॥ ਕਵਨ ਕਰਮ ਤੇ ਛੂਟੀਐ ਜਿਹ ਸਾਧੇ ਸਭ ਸਿਧਿ ਹੋਇ ॥੨॥***
ਭਾਵ - ਕਈ ਕਿਸਮ ਦੇ ਕਰਮ ਨਿਰੂਪਣ ਕੀਤੇ ਜਾਂਦੇ ਹਨ (ਓਹ ਨਿਰਨਾ ਕਰਕੇ ਦੱਸੋ) ਉਹ ਕਰਮ ਕਿਹੜੇ ਹਨ ਜਿਨ੍ਹਾਂ ਦੇ ਕੀਤਿਆਂ ਪੂਰਨ ਛੁਟਕਾਰਾ ਹੋ ਜਾਵੇ। ਭਾਵੇਂ ਚੰਗੇ ਮੰਦੇ ਕਰਮ ਵਿਚਾਰਿਆਂ ਤੇ ਵੇਦਾਂ ਪੁਰਾਣਾਂ ਨੂੰ ਸੁਣਕੇ ਸ਼ੰਕਾ ਪੈਦਾ ਹੁੰਦੀ ਹੈ ਅਤੇ ਇਹ ਸ਼ੰਕਾ ਸਦਾ ਹਿਰਦੇ ਵਿਚ ਟਿਕੀ ਰਹਿੰਦੀ ਹੈ - ਕਿ ਕਰਮ ਕੀਤਿਆਂ ਹੰਕਾਰ ਉਤਪਨ ਹੁੰਦਾ ਹੈ ਉਸਨੂੰ ਦੂਰ ਕਿਵੇਂ ਕਰੇ ? ਆਪ ਦਾ ਇਹ ਪ੍ਰਸ਼ਨ ਚਿੰਨ ਹੈ :—
***ਬਹੁ ਬਿਧਿ ਧਰਮ ਨਿਰੂਪੀਐ ਕਰਤਾ ਦੀਸੈ ਸਭ ਲੋਇ ॥ ਕਵਨ ਕਰਮ ਤੇ ਛੂਟੀਐ ਜਿਹ ਸਾਧੇ ਸਭ ਸਿਧਿ ਹੋਇ ॥੨॥ ਕਰਮ ਅਕਰਮ ਬੀਚਾਰੀਐ ਸੰਕਾ ਸੁਨਿ ਬੇਦ ਪੁਰਾਨ ॥ ਸੰਸਾ ਸਦ ਹਿਰਦੈ ਬਸੈ ਕਉਨੁ ਹਿਰੈ ਅਭਿਮਾਨੁ ॥੩॥ ਬਾਹਰੁ ਉਦਕਿ ਪਖਾਰੀਐ ਘਟ ਭੀਤਰਿ ਬਿਬਿਧਿ ਬਿਕਾਰ ॥ ਸੁਧ ਕਵਨ ਪਰ ਹੋਇਬੋ ਸੁਚ ਕੁੰਚਰ ਬਿਧਿ ਬਿਉਹਾਰ ॥੪॥***
ਭਗਤ ਜੀ ਕਹਿੰਦੇ ਹਨ ਧਰਮ ਤਾਂ ਬਹੁਤ ਤਰ੍ਹਾਂ ਦੇ ਦੇਖਣ ਵਿਚ ਆਉਂਦੇ ਹਨ ਅਤੇ ਸਾਰਾ ਸੰਸਾਰ ਉਹਨਾਂ ਨੂੰ ਕਰਦਾ ਵੀ ਦਿਸਦਾ ਹੈ, ਉਹ ਕਿਹੜਾ ਕਰਮ ਹੈ ਜਿਸਦੇ ਕੀਤਿਆਂ ਪੂਰਨ ਸਿੱਧੀ ਹੋ ਜਾਵੇ ਸ਼ੰਕਾ ਕੋਈ ਨਾ ਰਹੇ। ਕਰਮ-ਤੇ-ਅਕਰਮਾਂ ਦੀ ਵਿਚਾਰ ਤਾਂ ਕਰਦੇ ਹਾਂ ਪਰ ਹੰਕਾਰ ਨਹੀਂ ਛੁਟਦਾ ਇਹ ਕਥਨੀ ਤਾਂ ਐਉਂ ਹੈ ਜਿਵੇਂ ਹਾਥੀ ਨੂੰ ਨਵਾਇਆ ਸੀ ਪਰ ਉਸਨੇ ਹੋਰ ਮਿੱਟੀ ਆਪਣੇ ਉਪਰ ਸੁੱਟ ਲਈ। ਕੀਤਾ ਇਸ਼ਨਾਨ ਗਵਾਚ ਗਿਆ। ਜਿਵੇਂ ਬਾਹਰ ਤਾਂ ਪਾਣੀ ਨਾਲ ਧੋ ਲਿਆ ਹਿਰਦੇ ਵਿਚ ਵਿਕਾਰਾਂ ਦੀ ਲੁੱਕ ਭਰੀ ਪਈ ਹੈ ਉਸ ਦੇ ਵਾਸਤੇ ਤਾਂ :—
***ਪਰਮ ਪਰਸ ਗੁਰੁ ਭੇਟੀਐ ਪੂਰਬ ਲਿਖਤ ਲਿਲਾਟ ॥ ਉਨਮਨ ਮਨ ਮਨ ਹੀ ਮਿਲੇ ਛੁਟਕਤ ਬਜਰ ਕਪਾਟ ॥੬॥***
ਭਾਵ ਇਸ ਲਈ ਪਰਮ ਗੁਰੂ ਗੁਰ ਨੂੰ ਮਿਲਕੇ ਜੇ ਮੱਥੇ ਦੇ ਚੰਗੇ ਕਰਮ ਲਿਖੇ ਹੋਏ ਹਨ ਤਾਂ ਮਨ ਗਿਆਨ ਅਵੱਸਥਾ ਵਿਚ ਪੁੱਜ ਜਾਇਗਾ ਅਤੇ ਮਨ ਆਪਣੇ ਸਰੂਪ ਦੇ ਵਿਚ ਹਰੀ ਨੂੰ ਪ੍ਰਤੀਤ ਕਰ ਲਏਗਾ ਤੇ ਬਜਰ ਜਿਹੇ ਕਠੋਰ ਕਰੜੇ ਫਾਟਕ ਖੁੱਲ ਜਾਣਗੇ। ਇਸ ਲਈ ਕਿਸੇ ਨੂੰ ਦੋਸ ਨਾ ਦਿਉ ਆਪਣੇ ਆਪ ਨੂੰ ਜਗਾਉ:— ***ਕਤਕ ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ ॥ ਅੰਗ ੧੩੫॥***
***ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ ॥ ਜੋ ਮੈ ਕੀਆ ਸੋ ਮੈਂ ਪਾਇਆ ਦੋਸੁ ਨ ਦੀਜੈ ਅਵਰ ਜਨਾ ॥ਅੰਗ੪੩੩॥***
ਇਸ ਸਭ ਕੁਝ ਨੂੰ ਜਾਨਣ ਲਈ ਅਤੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਪਛਾਨਣ ਲਈ ਸਾਨੂੰ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਨੂੰ ਹੀ ਸਮਝਣਾ ਪਏਗਾ, ਗੁਰੂ ਜੀ ਨੇ ੫੨ ਗੁਣਾਂ ਦਾ ਵਰਨਣ ਕੀਤਾ ਹੈ ਉਹਨਾਂ ਨੂੰ ਸਮਝੇ ਤੇ ਕਮਾਇ ਬਿਨਾ ਅਸੀਂ ਇਸ ਦੇਹ ਦੇ ਪੂਰਨ ਗਿਆਨਵਾਨ ਨਹੀਂ ਹੋ ਸਕਦੇ। ਜਦ ਤਕ ਅਸੀਂ ਜੀਵਨ ਦੇ ਨੁਸਖੇ ਤੇ ਉਸਦੇ ਰੋਗ ਅਤੇ ਉਸ ਦਵਾਈ ਦੇ ਪੱਥ ਨਹੀਂ ਜਾਣ ਲੈਂਦੇ ਉਦੋਂ ਤਕ ਅਸੀਂ ਆਤਮ ਗਿਆਨ ਦੇ ਪਾਂਧੀ ਹੀ ਨਹੀਂ ਕਹੇ ਜਾ ਸਕਦੇ ਫੇਰ ਅਸੀਂ ਕਿਵੇਂ ਮਾਣ ਕਰਦੇ ਹਾਂ ਕਿ ਅਸੀਂ ਪੂਰਨ ਗਿਆਨੀ ਕਰਮਾਂ ਨੂੰ ਦਗਧ ਕਰਨ ਦੇ ਯੋਗ ਹੋ ਗਏ ਹਾਂ। ਸ੍ਰੀ ਦਸਮੇਸ਼ ਜੀ ਪਰਮ ਗਿਆਨੀ ਜਿਨ੍ਹਾਂ ਦੀ ਦ੍ਰਿਸ਼ਟੀ ਤੋਂ ਕੋਈ ਨੁਸਖਾ ਬਾਹਰ ਨਹੀਂ ਹੋ ਸਕਦਾ ਜਦ ਤਕ ਅਸੀਂ ਉਸ ਸਕੂਲ ਦੇ ਦਾਖਲਾ ਸ਼ੁਧ ਵਿਦਿਆਰਥੀ ਨਹੀਂ ਹੁੰਦੇ ਉਦੋਂ ਤੱਕ ਅਸੀਂ ਕਰਮਾਂ ਦੇ ਭੰਡਾਰ ਦਗਧ ਕਰਨ ਯੋਗ ਨਹੀਂ। ਸਾਡੇ ਮਨ ਦੀ ਬਿਰਤੀ ਗੁਰੂ ਦੇ ਸਰੂਪ ਜਾਂ ਚਰਨਾਂ ਵਿਚ ਐਸੀ ਜੁੜਨੀ ਚਾਹੀਦੀ ਹੈ ਜਿਹੋ ਜਿਹੀ ਸੀਤਾ ਦੀ ਰਾਮ ਚੰਦ੍ਰ ਜੀ ਦੇ ਵਿਚ ਲੀਨ ਸੀ। ਹਨੂੰਮਾਨ ਸੀਤਾ ਦੀ ਖਬਰ ਲੰਕਾ ਤੋਂ ਲੈ ਕੇ ਆਇਆ ਤੇ ਰਾਮਚੰਦ੍ਰ ਜੀ ਨੂੰ ਦੱਸਿਆ ਕਿ ਸੀਤਾ ਜਿਊਂਦੀ ਹੈ ਜੋ ਰਾਵਣ ਦੀ ਅਸ਼ੋਕ ਬਾਟਕਾ ਦੇ ਬਾਗ ਵਿਚ ਹੈ। ਜੈਸਾ ਕਿ ਰਾਮ ਜੀ ਹਨੂੰਮਾਨ ਤੋਂ ਪੱਛਦੇ ਹਨ : ਔਹ ਹਨੂਮਾਨ ਕਹਿਓ ਰਘਬੀਰ ਕਛੁ ਸੁਧ ਹੈ ਸੀਅ ਕੀ ਛਿਤ ਮਾਹੀਰ ਹਨੂਮਾਨ ਦੱਸਦਾ ਹੈ :— ਹੇ ਪ੍ਰਭੂ ਲੰਕ ਕਲੰਕ ਬਿਨਾ ਬਸਹਿ ਤਰ ਰਾਵਣ ਬਾਗ ਕੇ ਮਾਹੀ ॥ ਰਾਮ ਜੀ ਕਹਿੰਦੇ ਨੇ - ਜੀਵਤ ਹੈ - ਹਨੂਮਾਨ ਉਤਰ ਦਿੰਦਾ ਹੈ :—ਕਹਿਬੇ ਹੀ ਕੋ ਨਾਥ - ਭਾਵ ਹੇ ਨਾਥ ਕਹਿਣੇ ਮਾਤਰ ਹੀ ਜਿਊਂਦੀ ਹੈ। ਰਾਮਚੰਦ ਫੇਰ ਪੁਛਦਾ ਹੈ :- ਮਰ ਕਿਉਂ ਨ ਗਈ ਹਮ ਤੇ ਬਿਛੜਾ ਹੀ ॥ ਰਾਮ ਕਹਿੰਦੇ ਹਨ ਕਿ ਮੈਥੋਂ ਵਿਛੜ ਕੇ ਜਿਊਂਦੀ ਕਿਵੇਂ ਰਹਿ ਗਈ ਹੁਣ ਤਕ ਮਰੀ ਕਿਉਂ ਨਾ ? ਹਨੂਮਾਨ ਕਹਿੰਦਾ ਹੈ ਕਿ ਨਾਥ ਉਹ ਇਸ ਵਾਸਤੇ ਜਿਊਂਦੀ ☛

ਆਮਦ ਦਲੇਰ ॥ ਚੁ ਬਰ ਬੱਚਹ ਆਹੂ ਚੁ ਗ਼ੁਰਰੀਦ ਸ਼ੇਰ ॥੫੧॥ [੧]ਚੁਨਾ ਤੀਰ ਜ਼ਦ ਹਰਦੋ ਅਬਰੂ ਸਿਕੰਜ ॥ ਬਿਅਫ਼ਤਦ ਅਮਰ ਸਿੰਘ ਚੁ ਸ਼ਾਖੇ ਤੁਰੰਜ ॥੫੨॥ [੨]ਚੁਅਮ ਰਾਜ ਜੈ ਸਿੰਘ, ਦਰਆਮਦ ਮੁਸਾਫ਼ ॥ ਬ ਜੋਸ਼ ਅੰਦਰੀਂ ਸ਼ੁਦ ਚੁ ਅਜ਼ ਕੋਹਕਾਫ਼ ॥੫੩॥ [੩]ਹੁਮਾਂ ਖ਼ੁਰਦ ਸ਼ਰਬਤ ਕਿ ਯਾਰੇ ਚੁਅਮ ॥ ਜ਼ਿ ਜੈ ਸਿੰਘ ਪਸੇ ਯਕ ਨਿਆਮਦ ਕ਼ਦਮ ॥੫੪॥ [੪]ਯਕੇ ਸ਼ਹਿ ਫ਼ਿਰੰਗੋ ਪਿਲੰਦੇ ਦਿਗਰ ॥ ਬ ਮੈਦਾਂ ਦਰਆਮਦ ਚੁ ਸ਼ੇਰੇ ਬਬਰ ॥੫੫॥ [੫]ਸਿਯਮ ਸ਼ਾਹਿ ਅੰਗਰੇਜ਼ ਚੂੰ ਆਫ਼ਤਾਬ ॥ ਚੁਅਮ ਸ਼ਾਹਿ ਹਬਸ਼ੀ ਚੁ ਮਗਰੇ ਦਰ ਆਬ ॥੫੬॥ [੬]ਯਕੇ ਰਾ ਬਿਜ਼ਦ ਨੇਜ਼ਹ ਮੁਸ਼ਤੇ ਦਿਗਰ ॥ ਸਿਯਮ ਰਾ ਬ ਪਾਓ ਚੁਅਮ ਰਾ ਸਿਪਰ ॥੫੭॥ [੭]ਚੁਨਾ ਮੇ ਬਿਅਫ਼ਤਦ ਨ ਬਰਖਾਸਤ ਬਾਜ਼ ॥ ਸੂਏ ਆਸਮਾਂ ਜਾਨ ਪਰਵਾਜ਼ ਸਾਜ਼ ॥੫੮॥ [੮]ਦਿਗਰ ਕਸ ਨਿਯਾਮਦ ਤਮੰਨਾਇ ਜੰਗ ॥ ਕਿ ਪੇਸ਼ੇ ਨਿਯਾਮਦ ਦਿਲਾਵਰ ਨਿਹੰਗ ॥੫੯॥ [੯]ਸ਼ਹੇ ਸ਼ਬ ਸਿਤਾ ਚੂੰ ਦਰ ਆਮਦ ਬ ਫ਼ਉਜ ॥ ਸਿਪਹ ਖ਼ਾਨਹ ਆਮਦ ਹਮਹ ਮਉਜ ਮਉਜ ॥੬੦॥ [੧੦]ਬ ਰੋਜ਼ੇ ਦਿਗਰ ਰਉਸ਼ਨੀਅਤ ਪਨਾਹ ॥ ਬ ਉਰੰਗ ਦਰਆਮਦ ਚੁ ਅਉਰੰਗ ਸ਼ਾਹ ॥੬੧॥ [੧੧]ਦੂ ਸੂਏ ਯਲਾਂ ਹਮਹ ਬਸਤੰਦ ਕਮਰ ॥ ਬ ਮੈਦਾਨ ਜੁਸਤੰਦ ਸਿਪਰ ਬਰ ਸਿਪਰ ॥੬੨॥ [੧੨]ਬ ਗੁਰਰੀਦ ਆਮਦ ਦੂ ਅਬਰੇ ਮੁਸਾਫ਼ ॥ ਯਕੇ ਗਸ਼ਤ ਹਾਯਲ ਯਕੇ ਗਸ਼ਤ ਜਾਫ਼ ॥੬੩॥ [੧੩]ਚਕਾਚਾਕ ਬਰਖਾਸਤ ਤੀਰੋ ਤੁਫ਼ੰਗ ॥ ਖ਼ਤਾਖ਼ਤ ਦਰ ਆਮਦ ਹਮਹ ਰੰਗ ਰੰਗ ॥੬੪॥ [੧੪]ਜ਼ਿ ਤੀਰੋ ਜ਼ਿ ਤੋਪੋ ਜ਼ਿ ਤੇਗੋ ਤਬਰ ॥ ਜ਼ਿ ਨੇਜ਼ਹ ਵ ਨਾਚਖ ਵ ਨਾਵਕ ਸਿਪਰ ॥੬੫॥ [੧੫]ਯਕੇ ਦੇਵ ਆਮਦ ਕਿ ਜ਼ਾਗੋ ਨਿਸਾਂ ॥ ਚੁ ਗ਼ੁਰਰੀਦ ਸ਼ੇਰ ਹਮ ਚੁ ਪੀਲੇ ਦਮਾਂ ॥੬੬॥ [੧੬]ਕੁਨਦ ਤੀਰੋ ਬਾਰਾਂ ਚੁ ਬਾਰਾਂਨ ਮੇਗ਼ ॥ ਬ ਰਖਸ਼ ਅੰਦਰੂੰ ਬਰਕ ਓ ਹਮ ਚੁ ਤੇਗ਼ ॥੬੭॥ [੧੭]ਬ ਜੋਸ਼ ਅੰਦਰ ਆਮਦ ਦਹਾਨੇ ਦੁਹਲ ॥ ਚੁ ਪੁਰ ਗਸ਼ਤ ਬਾਜ਼ਾਰ ਜਾਏ ਅਜ਼ਲ ॥੬੮॥ [੧੮]ਹਰਾਂਕਸ ਕਿ ਪਰਰਾ ਸ਼ਵਦ ਤੀਰ ਸ਼ਸਤ ॥ ਬਸਦ ਪਹਿਲੂਏ ਪੀਲ ਮਰਦਾਂ ਗੁਜ਼ਸ਼ਤ ॥੬੯॥ [੧੯]ਹੁਮਾਂਕਸ ਬਸੇ ਤੀਰ ਜ਼ਦ ਬਰ ਕਜ਼ਾਂ ॥ ਬਿਅਫ਼ਤਾਦ ਦੇਵੇ ਚੁ ਕਰਖੇ ਗਿਰਾਂ ॥੭੦॥ [੨੦]ਦਿਗਰ ਦੇਵ ਗਰਗਸ਼ਤ ਬਿਯਾਮਦ ਬ ਜੰਗ ॥ ਚੁ ਸ਼ੇਰੇ ਅਜ਼ੀਮ ਹਮ ਚੁ ਪਰਰਾ ਪਿਲੰਗ ॥੭੧॥ [੨੧]ਚੁਨਾ ਜ਼ਖਮ ਗੋਪਾਲ ਅੰਦਾਖਤ ਸਖਤ ॥ ਬਿਅਫ਼ਤਾਦ ਦਾਨੋ ਚੁ ਬੇਖ ਅਜ਼ ਦਰਖਤ ॥੭੨॥ [੨੨]ਦਿਗਰ ਕਸ ਨਿਯਾਮਦ ਅਜ਼ੋ ਆਰਜ਼ੋ ॥ ਕਿ ਆਯਦ ਬ ਜੰਗੋ ਚੁਨੀ ਮਾਹਰੋ ॥੭੩॥

---

☚ ਹੈ ਕਿ ਉਸਦੇ ਪ੍ਰਾਣ ਤੁਹਾਡੇ ਪੈਰਾਂ ਵਿਚ ਵੱਸਦੇ ਹਨ ਜਦੋਂ ਜਮ ਲੈਣ ਔਂਦੇ ਨੇ ਉਹਨਾਂ ਨੂੰ ਪ੍ਰਾਣ ਲੱਭਦੇ ਹੀ ਨਹੀਂ ਲੈ ਕੇ ਕੀ ਜਾਣ :—

*ਪ੍ਰਾਣ ਬਸੇ ਪਗ ਪੰਕਜ ਮਹਿ ਜਮ ਆਵਤ ਹੈ ਪਰ ਪਾਵਤ ਨਾਹੀ ॥*

ਤਾਤ ਪ੍ਰਜ ਸਾਡੀ ਸੁਰਤੀ ਗੁਰੂ ਪ੍ਰਮੇਸ਼ਰ ਵਿਚ ਐਉਂ ਜੁੜਨੀ ਜਰੂਰੀ ਹੈ ਬਾਣੀ ਦਾ ਪਾਵਨ ਬਚਨ ਹੈ :—

*ਆਤਮਾ ਪਰਾਤਮਾ ਏਕੋ ਕਰੈ ॥ ਅੰਤਰ ਕੀ ਦੁਬਿਧਾ ਅੰਤਰ ਮਰੈ ॥ਅੰਗ੬੬੧॥*

ਨਰਿਛਤ ਹੋ ਕੇ ਨੇਕ ਤੇ ਚੰਗੇ ਕਰਮ ਕਰਦਾ ਜਾਇ ਦੁਬਿਧਾ ਵਿਚ ਪੈ ਕੇ ਕੀਤੇ ਕਰਮ ਨੂੰ ਬਰਬਾਦ ਲਾ ਕੇ । ਜਿਹੜਾ ਅਸੀਂ ਇੱਛਾ ਰੱਖ ਕੇ ਪੁੰਨ ਦਾਨ ਕਰਦੇ ਹਾਂ ਉਹ ਸਾਨੂੰ ਜਮਰਾਜ ਦੇ ਚੁੰਗਲ ਵਿਚੋਂ ਨਹੀਂ ਬਾਹਰ ਹੋਣ ਦਿੰਦੇ ਬਚਨ ਹੈ :—

*ਪੁੰਨ ਦਾਨੁ ਜੋ ਬੀਜ ਦੇ ਸਭ ਧਰਮਰਾਇ ਕੈ ਜਾਈ ॥ ਅੰਗ੧੪੧੪॥*

ਇਸੇ ਤਰ੍ਹਾਂ ਅਸੀਂ ਅੰਨਸਠਾਨ ਵਾਸ਼ਨਾ ਦੇ ਚੰਗਲ ਪੈ ਕੇ ਖਤਰਨਾਕ ਰਾਹ-ਪੈ ਜਾਂਦੇ ਹਾਂ ਜੋ ਬੜਾ ਮਾਰੂ ਅਸਰ ਰਖਦੀ ਹੈ । ਜਿਸਦੇ ਵਸਿ ਹੋ ਕੇ ਅਸੀਂ ਤੰਤ੍ਰ ਸਾਧਨ ਵਲ ਨੂੰ ਤੁਰ ਪੈਂਦੇ ਹਾਂ ਜੋ ਅਨੇਕ ਪ੍ਰਕਾਰ ਦੀਆਂ ਸ਼ਕਤੀਆਂ ਹਨ ? ਕਾਲੀਆਂ ਸ਼ਕਤੀਆਂ 2 ਬੀਰ ਸ਼ਕਤੀਆਂ ਭੂਤ-ਪ੍ਰੇਤ ਪਿਸਾਚ, ਭੈਰਵੀ, ਜੋਗਣੀ, ਆਦਿ ਅਨੇਕਾਂ ਦੇ ਹਵਾਲੇ ਗੁਰੂ ਜੀ ਨੇ ਦਸਮ ਸਰੂਪ ਵਿਚ ਦਰਸਾਏ ਹਨ । ਜਿਨ੍ਹਾਂ ਦਵਾਰਾ ਲਾਲਚ ਵੱਸ ਪੈ ਕੇ ਨਿਰਦੋਸ਼ਾਂ ਨੂੰ ਦੁਖ ਦਿੰਦੇ ਹਨ-ਭਾਵੇਂ ਹੁਣ ਕੁਝ ਲਾਲਚ ਤੇ ਕੁਝ ਮਾਨਤਾ ਖੱਟੀ ਪਰ ਅੰਤ ਨੂੰ ਨਰਕਾਂ ਵਿਚ ਗੋਤੇ ਖਾਂਦੇ ਹਨ । ਇਸੇ ਤਰ੍ਹਾਂ ਸ਼ਾਸ਼ਤ੍ਰ ਵਾਸ਼ਨਾ ਹੋਇਆ ਕਰਦੀ ਹੈ ਕੋਈ ਇਸ ਨਾ ਮਾਇਆ ਕਰਕੇ ਰੋਜ ਕਮਾਉਂਦੇ ਹਨ, ਕਈ ਰਾਤ ਦਿਨ ਪੜ੍ਹਕੇ ਦੂਸਰਿਆਂ ਦੇ ਨੁਸਖੇ ਯਾਦ ਕਰਕੇ ਫੇਰ ਉਹ ਹੋਰਨਾਂ ਨੂੰ ਸੁਣਾ ਕੇ ਆਪਣੀ ਪ੍ਰਸੰਸਾ ਤੇ ਧਨ ਵਟੋਰਦੇ ਹਨ । ਪੜਾਈ ਉਹ ਸਫਲੀ ਹੈ ਜਿਸ ਨਾਲ ਅਸੀਂ ਕਿਸੇ ਦਾ ਭਲਾ ਤੇ ਆਪਣੇ ਅੰਦਰ ਦੀ ਖੋਟ ਵਿਚ ਜੁਟਕੇ ਆਪਣੇ ਆਪ ਨੂੰ ਪਛਾਣੀਏ ਅਸੀਂ ਕੌਣ ਹਾਂ, ਸਾਡਾ ਫਰਜ ਕੀ ਹੈ ਅਸੀਂ ਆਏ ਕੀ ਲੈਣ ਹਾਂ ? ਪੰਜਾਂ ਚੋਰਾਂ ਤੇ ਪੰਜਾਂ ਵਿਸ਼ਿਆਂ ਨੂੰ ਪਛਾਣਕੇ ਇਹਨਾਂ ਦੀ ਤਪਸ਼ ਤੋਂ ਬਚਕੇ ਪ੍ਰਮ ਸ਼ਾਂਤੀ ਨੂੰ ਮੁਹੀਆ ਕਰੀਏ, ਜੇ ਇਹ ਨਹੀਂ ਫੇਰ ਅਸੀਂ ਪੜ੍ਹਕੇ ਵੀ ਮੂਰਖ ਹਾਂ :-

*ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ ॥ ਪੰ:੧੪੦॥*

ਬਾਕੀ ਦਾ ਐਸਾ ਪੜ੍ਹਾਨ ਇਕ ਸੁਭਾਵਕ ਹੈ । ਬੇਸੁਰਤੀ ਵਿਚ ਪੜ੍ਹਕੇ ਵੱਡੀਆਂ ਡਿਗਰੀਆਂ ਪ੍ਰਾਪਤ ਕਰਕੇ ਦੁਨੀਆਂ ਵਿਚ ਮਾਣ ਪ੍ਰਤਿਸ਼ਟਾ ਤੇ ਧੰਨ ਕਮਾਉਣਾ ਸੁਆਰਥ ਹੈ ਪ੍ਰਮਾਰਥ ਨਹੀਂ ਇਹ ਤਾਂ ਸੰਸਾਰ ਦੀ ਇਕ ਕਾਰ ਹੈ : ਪੜਣਾ ਗੁੜਣਾ ਸੰਸਾਰ ਕੀ ਕਾਰ ਹੈ

*ਅੰਦਰਿ ਤ੍ਰਿਸਨਾ ਵਿਕਾਰੁ ॥ ਹਉਮੈ ਵਿਚਿ ਸਭਿ ਪੜਿ ਥਕੇ ਦੂਜੈ ਭਾਇ ਖੁਆਰੁ ॥* ☛

ਜੋ ਬੜਾ ਦਲੇਰ ਸੀ

੧. ਉਸ ਰਾਜ ਕੁਮਾਰੀ ਨੇ ਅਮਰ ਸਿੰਘ ਦੇ ਆਉਂਦੇ ਹੀ ਦੋਹਾਂ ਅੱਖਾਂ ਦੇ ਭਰਵੱਟਿਆਂ ਵਿਚ ਐਸਾ ਤੀਰ ਮਾਰਿਆ ਕਿ ਉਹ ਆਉਂਦਾ ਹੀ ਐਉਂ ਧਰਤੀ ਤੇ ਜਾ ਪਿਆ ਜਿਵੇਂ ਟਾਹਣੀ ਨਾਲੋਂ ਟੁੱਟ ਕੇ ਨਿੰਬੂ ਜਾ ਪੈਂਦਾ ਹੈ ॥੫੨॥

੨. ਚੌਥਾ ਰਾਜਾ ਜੈ ਸਿੰਘ ਆਇਆ ਕਰਕੇ ਲੰਮੀ ਧਾਈ। ਗੁੱਸੇ ਨਾਲ ਲਾਲ ਦਸੀਦਾ ਕੱਦ ਪਹਾੜ ਅਕਾਈ ॥੫੩॥

੩. ਜਿਹੜਾ ਮੌਤ ਰੂਪੀ ਸ਼ਰਬਤ ਪਹਿਲੇ ਦੋਹਾਂ ਨੇ ਪੀਤਾ ਸੀ ਉਹੀ ਜੈ ਸਿੰਘ ਨੇ ਵੀ ਪੀ ਲਿਆ ॥੫੪॥

੪. ਇਕ ਬਾਦਸ਼ਾਹ ਫਰੰਗੀ ਕੌਮ ਤੇ ਦੂਜਾ ਪਿਲੰਦ ਦੇਸ ਦਾ ਇਕੱਠੇ ਹੋ ਕੇ ਰਣ ਭੂਮੀ ਵਿਚ ਆਏ ਜਿਵੇਂ ਬੱਬਰ ਸ਼ੇਰ ਹੁੰਦੇ ਹਨ ॥੫੫॥

੫. ਤੀਜਾ ਬਾਦਸ਼ਾਹ ਅੰਗਰੇਜ ਵਿਚ ਲੜਾਈ ਆਏ। ਚੌਥਾ ਰਾਜਾ ਹਬਸ਼ੀ ਤਾਂਈਂ ਸੰਸਾਰ ਕਦ ਲਿਆਏ ॥੫੬॥

੬. *ਇਕ ਨੂੰ ਰਾਣੀ ਨੇਜਾ ਮਾਰਿਆ, ਦੂਜੇ ਮਾਰੀ ਮੁੱਕੀ। ਤੀਜੇ ਲੱਤ ਚਲਾਈ ਰਾਣੀ ਚੌਥੇ ਢਾਲ ਲਗਾਈ ॥੫੭॥*

੭. ਅਜਿਹੇ ਧਰਤੀ ਤੇ ਡਿੱਗੇ ਕਿ ਮੁੜਕੇ ਉਠ ਨਾ ਸਕੇ। ਅਕਾਸ਼ ਵੱਲ ਨੂੰ ਭੌਰ ਉਡਾਰੀ ਮਾਰ ਗਏ ॥੫੮॥

੮. ਫੇਰ ਹੋਰ ਕੋਈ ਜੰਗ ਦੀ ਭਾਵਨਾ ਨਾਲ ਅੱਗੇ ਨਾ ਆਇਆ ਕਿਸੇ ਮਗਰਮੱਛ ਨੂੰ ਹੌਂਸਲਾ ਨਾ ਪਿਆ ਅੱਗੇ ਹੋਣ ਦਾ ॥੫੯॥

੯. ਜਦੋਂ ਰਾਤ ਦਾ ਸੁਆਮੀ ਚੰਦ੍ਰਮਾਂ ਆਪਣੀ ਤਾਰਿਆਂ ਦੀ ਸੈਨਾ ਸਮੇਤ ਆ ਚੜਿਆ। ਤਾਂ ਸਾਰੀ ਫੌਜਾਂ ਦੇ ਸਿਪਾਹੀ ਘਰੀਂ ਚਲੇ ਆਏ ਸੁਖ ਨਾਲ ਜਾ ਸੁੱਤੇ ॥੬੦॥

੧੦. *ਦੂਜੇ ਦਿਨ ਜਾਂ ਰੌਸ਼ਨ ਸੂਰਜ ਸ਼ਕਲ ਦਿਖਾਈ। ਸੂਰਜ ਬੈਠਾ ਤਖਤ ਆਇਕੇ ਓਰੰਗੇ ਵਾਂਗ ਅਨਿਆਈ ॥੬੧॥*

੧੧. ਦੋਹਾਂ ਪਾਸਿਆਂ ਤੋਂ ਸੂਰਮੇ ਮਿਲਕੇ ਕਮਰਕਸੇ ਕਰਕੇ ਮੈਦਾਨ ਵਿਚ ਆ ਗਏ ਅਤੇ ਢਾਲਾਂ ਨਾਲ ਢਾਲਾਂ ਖੜਕਣ ਲੱਗੀਆਂ ॥੬੨॥

੧੨. ਆ ਕੇ ਇਕ ਦੂਜੇ ਨੂੰ ਵੰਗਾਰਨ ਤੇ ਲਲਕਾਰਨ ਲੱਗੇ ਜੰਗ ਦੇ ਵਿਚ ਬੱਦਲ ਵਾਂਗ ਗੱਜਦੇ ਹਨ ਕੋਈ ਜਖਮੀ ਹੋ ਗਿਆ ਹੈ ਕੋਈ ਮਰ ਹੀ ਗਿਆ ਹੈ ॥੬੩॥

੧੩. ਸਭ ਪਾਸਿਆਂ ਤੋਂ ਠੱਕਾ ਠੱਕ ਦੀਆਂ ਆਵਾਜਾਂ ਉਠ ਰਹੀਆਂ ਸਨ ਤੀਰਾਂ ਤੇ ਬੰਦੂਕਾਂ ਦੇ ਚੱਲਨ ਨਾਲ। ਜੋ ਕਈ ਤਰ੍ਹਾਂ ਦੀ ਧੁਨੀ ਉਠ ਰਹੀ ਸੀ ॥੬੪॥

੧੪. ਕਿਤੇ ਤੀਰ ਕਿਤੇ ਤੋਪ ਕਿਤੇ ਤਲਵਾਰ ਕਿਤੇ ਕੁਹਾੜੇ ਕਿਤੇ ਨੇਜੇ ਕਿਤੇ ਬਰਛੇ ਕਿਤੇ ਫਣੀਅਰ ਤੀਰ, ਕਿਤੇ ਢਾਲ ਚਲ ਰਹੇ ਸਨ ॥੬੫॥

੧੫. ਵਡਾ ਦਿਉ ਕਦ ਆਇ ਦੈਂਤ ਕਾਉਂ ਕਾਲਾ। ਜੋ ਹਾਥੀ ਸ਼ੇਰ ਦੇ ਵਾਂਗੂ ਗੱਜੇ ਦਿਸੇ ਮਸਤ ਮਤਵਾਲਾ ॥੬੬॥

੧੬. ਜਿਹੜਾ ਦੈਂਤ ਤੀਰਾਂ ਦੀ ਬਾਰਸ਼ ਐਉਂ ਕਰ ਰਿਹਾ ਸੀ ਜਿਵੇਂ ਬੱਦਲ ਵਿਚੋਂ ਮੀਂਹ ਬਰਸਦਾ ਹੈ। ਤਲਵਾਰ ਐਉਂ ਚਮਕ ਰਹੀ ਸੀ ਜਿਵੇਂ ਬੱਦਲਾਂ ਵਿਚੋਂ ਬਿਜਲੀ ਚਮਕਦੀ ਹੈ ॥੬੭॥

੧੭. ਜੋ ਬੜੇ ਜੋਸ਼ ਵਿਚ ਆਇਆ ਜਾਣੋ ਮੌਤ ਦਾ ਢੋਲ ਵੱਜ ਗਿਆ ਹੈ। ਭਾਵ ਮੈਦਾਨ ਵਿਚ ਮੌਤ ਦਾ ਮੇਲਾ ਲਗ ਗਿਆ ਹੈ ॥੬੮॥

੧੮. ਸ਼ਹਿਜਾਦੀ ਦਾ ਤੀਰ ਉਡਦਾ ਹੋਇਆ ਮਿਥੇ ਨਿਸ਼ਾਨੇ ਤੇ ਲੰਘੇ ਸੋ ਸੂਰਮਿਆਂ ਦੀਆਂ ਵੱਖੀਆਂ ਵਿਚੋਂ ਪਾਰ ਹੋ ਜਾਵੇ ॥੬੯॥

੧੯. ਦੈਂਤ ਨੇ ਤੀਰ ਬਹੁਤ ਚਲਾਏ ਪਰ ਅੰਤ ਨੂੰ ਰਾਜ ਕੁਮਾਰੀ ਦੇ ਉਪਰ ਗਿਰ ਪਿਆ ॥੭੦॥

੨੦. ਫੇਰ ਇਕ ਹੋਰ ਦੈਂਤ ਜੁੱਧ ਕਰਨ ਲਈ ਆ ਗਿਆ। ਜੋ ਸ਼ੇਰ ਜਿਹਾ ਜੁਆਨ ਤੇ ਚਿਤਰੇ ਜਿਹਾ ਚਾਲਾਕ ਸੀ ॥੭੧॥

੨੧. ਰਾਜ ਕੁਮਾਰੀ ਨੇ ਉਸ ਦੈਂਤ ਦੇ ਗੋਪੀਏ ਦਾ ਐਸਾ ਨਿਸ਼ਾਨਾ ਕਰਾਰਾ ਮਾਰਿਆ ਕਿ ਦੈਂਤ ਐਉਂ ਡਿੱਗ ਪਿਆ ਜਿਵੇਂ ਕੋਈ ਦਰੱਖਤ ਜੜ ਤੋਂ ਉਖੜ ਕੇ ਗਿਰ ਪੈਂਦਾ ਹੈ ॥੭੨॥

੨੨. *ਮੁੜ ਕੇ ਖਾਹਸ਼ ਜੰਗ ਕਰਨ ਦੀ ਕਿਸੇ ਮੂਲ ਨ ਕੀਤੀ। ਨਾਜ਼ਕ ਜਿਸਮ ਸ਼ਾਹਜ਼ਾਦੀ ਕੋਲੋਂ ਤੋਬਾ ਸਭ ਨੇ ਕੀਤੀ ॥੭੩॥*

---

☚ *ਸੋ ਪੜਿਆ ਸੋ ਪੰਡਿਤੁ ਬੀਨਾ ਗੁਰ ਸਬਦਿ ਕਰੇ ਵੀਚਾਰੁ ॥ ਅੰਦਰੁ ਖੋਜੈ ਤਤੁ ਲਹੈ ਪਾਏ ਮੋਖ ਦੁਆਰੁ ॥ਅੰਗ ੬੫੦॥*
*ਪੜਿ ਪੜਿ ਪੰਡਿਤ ਮੁੋਨੀ ਥਕੇ ਦੇਸੰਤਰ ਭਵਿ ਥਕੇ ਭੇਖਧਾਰੀ ॥ ਦੂਜੈ ਭਾਇ ਨਾਉ ਕਦੇ ਨ ਪਾਇਨਿ ਦੁਖੁ ਲਾਗਾ ਅਤਿ ਭਾਰੀ ॥*
*ਮੂਰਖ ਅੰਧੇ ਤ੍ਰੈ ਗੁਣ ਸੇਵਹਿ ਮਾਇਆ ਕੈ ਬਿਉਹਾਰੀ ॥ ਅੰਦਰਿ ਕਪਟੁ ਉਦਰੁ ਭਰਣ ਕੈ ਤਾਈ ਪਾਠ ਪੜਹਿ ਗਾਵਾਰੀ ॥*
*ਸਤਿਗੁਰੁ ਸੇਵੇ ਸੋ ਸੁਖੁ ਪਾਏ ਜਿਨ ਹਉਮੈ ਵਿਚਹੁ ਮਾਰੀ ॥ ਨਾਨਕ ਪੜਣਾ ਗੁਨਣਾ ਇਕੁ ਨਾਉ ਹੈ ਬੂਝੈ ਕੋ ਬੀਚਾਰੀ ॥੧॥ਅੰਗ ੧੨੪੬॥*
ਇਸ ਨੂੰ ਸਮਝੇ ਬਿਨਾ ਰੂਹਾਨੀ ਮਾਰਗ ਨਹੀਂ ਮਿਲੇਗਾ। ਇਸੇ ਤਰ੍ਹਾਂ ਕਈ ਤਰ੍ਹਾਂ ਦੀ ਵਾਸ਼ਨਾਵਾਂ ਹਨ ਜੋ ਮਨ ਨੂੰ ਘੇਰਦੀਆਂ ਹਨ ਜਿਵੇਂ ਸੁਆਦ ਵਾਸਨਾਵਾਂ ਕਈ ਤਰ੍ਹਾਂ ਦੇ ਮਸਾਲੇ, ਜਾਨਵਰਾਂ ਦੇ ਮਾਸ। ਸੰਤ ਵਰਿਆਮ ਸਿੰਘ ਜੀ ਬਾਤ ਅਗੰਮ ਕੀ ਭਾ: ੬ ਦੇ ਪੰ: ੨੨ ਤੇ ਕਹਿੰਦੇ ਹਨ ਕਿ ਇਕ ਰਾਜਾ ਸੀ ਉਹ ਪਸ਼ੂ ਪੰਛੀਆਂ ਦੇ ਮਾਸ ਕਈ ਤਰ੍ਹਾਂ ਬਣਾਕੇ ਖਾਇਆ ਕਰਦਾ ਸੀ ਉਨ੍ਹਾਂ ਦੀਆਂ ਜੀਭਾਂ ਕੱਟ ਕੇ ਖਾਇਆ ਕਰਦਾ ਸੀ। ਅਸੀਂ ਵੇਖੇ ਨੇ ਕਈ ਲੋਕ ਪੰਛੀਆਂ ਦਾ ਜੂਸ ਨਚੋੜ ਕੇ ਪੀਂਦੇ ਹਨ। ਕਈ ਬੜੇ ਪਕਾ ਕੇ ਖਾਂਦੇ ਹਨ। ਕਈ ਸੁਲਾਖਾਂ ਵਿਚ ਬੋਟੀਆਂ ਪਰੋ ਕੇ ਪਕਾ ਕੇ ਖਾ ਜਾਂਦੇ ਹਨ। ਪਰ ਸੰਤ ਜੀ ਕਹਿੰਦੇ ਹਨ ਕਿ ਉਹ ਨਹੀਂ ਵੇਖਦੇ ਕਿ ਖਾਣ ਵਾਲੀਆਂ ਤਾਂ ਵਾਹਿਗੁਰੂ ਜੀ ਨੇ ਬੇਅੰਤ ਕਿਸਮ ਦੇ ਸਤੋਗੁਣੀ ਭੋਜਨ ਜੋ ਵਿਟਾਮਿਨਾ ਨਾਲ ਭਰਪੂਰ ਹਨ ਅਤੇ ਸਰੀਰ ਨੂੰ ਕੋਈ ਨੁਕਸਾਨ ਨਹੀਂ ਪਹੁਚਾਉਂਦੇ ਪੈਦਾ ਕੀਤੇ ਹਨ ਅਤੇ ਸਤੋ ਗੁਣੀ ਭੋਜਨ ਖਾਣ ਵਾਲੇ ਦੇ ਮਨ ਨੂੰ ਸ਼ਾਂਤ ਰੱਖਦੇ ਹਨ, ਕੋਈ ਸਰੀਰਕ ਨੁਕਸਾਨ ਵੀ ਨਹੀਂ ਕਰਦੇ ਰਕਤ ਦਾ ਦਬਾਉ ਵੀ ਠੀਕ ਰਖਦੇ ਹਨ। ਪਰ ਪੇਟੂ ਲੋਕ ਨਹੀਂ ਸੋਚਦੇ ਕਿ ਗੁਰਬਾਣੀ ਕੀ ਕਹਿੰਦੀ ਹੈ ?
*ਪੇਟੁ ਭਰਿਓ ਪਸੂਆ ਜਿਉ ਸੋਇਓ ਮਨੁਖੁ ਜਨਮੁ ਹੈ ਹਾਰਿਓ ॥ ਅੰਗ੧੧੦੫॥*
*ਖਸਮ ਵਿਸਾਰਿ ਕੀਏ ਰਸ ਭੋਗ ॥ ਤਾ ਤਨਿ ਉਠਿ ਖਲੋਤੇ ਰੋਗ ॥ਅੰਗ੧੨੫੬॥*
*ਬਹੁ ਸਾਦਹੁ ਦੂਖੁ ਪਰਾਪਤਿ ਹੋਵੈ ॥ ਭੋਗਹੁ ਰੋਗ ਸੋ ਅੰਤਿ ਵਿਗੋਵੈ ॥*
ਗੁਰਬਾਣੀ ਦਾ ਪੂਰਨ ਆਦੇਸ ਹੈ : —*ਖੰਡਿਤ ਨਿਦ੍ਰਾ ਅਲਪ ਅਹਾਰੰ ਨਾਨਕ ਤਤੁ ਬੀਚਾਰੋ ॥ ਅੰਗ ੯੩੯॥*
*ਅਲਪ ਅਹਾਰ ਸੁਲਪ ਸੀ ਨਿਦ੍ਰਾ ਦਇਆ ਖਿਮਾ ਤਨ ਪ੍ਰੀਤ ॥ ਪਾਤਸ਼ਾਹੀ ੧੦॥*
ਬਾਣੀ ਦਾ ਅੰਤਮ ਫੈਸਲਾ ਹੈ:— *ਬਾਬਾ ਹੋਰ ਖਾਣਾ ਖੁਸੀ ਖੁਆਰੁ ॥ ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥ ਅੰਗ ੧੬॥*
ਆਸਾ ਮਨਸਾ ਦੋਵੇਂ ਜਬਰਦਸਤ ਬੇੜੀਆਂ ਹਨ ਜਿਨ੍ਹਾਂ ਤੋਂ ਸ੍ਰੀ ਦਸਮੇਸ਼ ਜੀ ਨੇ ਬਹੁਤ ਸਾਵਧਾਨਤਾ ਦਾ ਉਪਦੇਸ਼ ਦਿੱਤਾ ਹੈ ਅਤੇ ਆਦਿ ਬਾਣੀ ਨੇ ਵੀ ਚੌਕਸ ਕਰਨ ਵਿਚ ਕਸਰ ਨਹੀਂ ਰਖੀ ਪਰ ਅਸੀਂ ਇਸ ਤੋਂ ਪੂਰਨ ਬੇ ਧਿਆਨੇ ਹੋ ਕੇ ਵਿਚਰਦੇ ਹਾਂ ਜਿਸਨੂੰ ਦੂਜੇ ਸ਼ਬਦਾਂ ਵਿਚ ਉਮੈਦ ਅਤੇ ਇਛਿਆ ਵੀ ਕਿਹਾ ਜਾਂਦਾ ਹੈ ਜੋ ਜੀਵ ਲਈ ਬੰਧਨ ਤੇ ਫਾਹੀ ਰੂਪ ਹੈ। ਕਰਮ ਧਰਮ ਆਸਾ ਤ੍ਰਿਸਨਾ ਦਾ ਹੀ ਮੂਲ ਹੈ ਜੋ ਹਉਮੈ ਦਾ ਵੀ ਬੀਜ ਹੈ ਜਿਸ ਇਛਾ ਦੀ ਪੂਰਤੀ ਲਈ ਜੀਵ ਪਾਪ-ਪੁੰਨ ਕਰਦਾ ਹੈ ਜਿਸ ਤੋਂ ਜਨਮ ਮਰਨ ਤੋਂ ਛੁਟਕਾਰਾ ਨਹੀਂ ਪਾ ਸਕਦਾ ਇਹਨਾਂ ਦੇ ਪਿੱਛੇ ਲੱਗ ਕੇ ਜੀਵ ਨਾਮ ਨੂੰ ਭੁੱਲ ਜਾਂਦਾ ਹੈ ਜੋ ਤਬਾਹੀ ਦਾ ਕਾਰਣ ਬਣਦੇ ਹਨ। ਮਾਯਾ ਵੀ ਆਸਾ ਤ੍ਰਿਸ਼ਨਾ ਦੇ ਕਾਰਨ ਜੀਵ ਤੇ ਬਲ ਪਾਉਂਦੀ ਹੈ ਜਿਸ ਕਰਕੇ ਜੀਵ ਦੇ ਸਾਰੇ ਨੇਕ ਉਦਮ ਖਰਾਬੀ ਤੇ ਬਰਬਾਦੀ ਦਾ ਕਾਰਣ ਹੋ ਜਾਂਦੇ ਨੇ। ਗੁਰਬਾਣੀ ਕਹਿੰਦੀ ਹੈ :—
*ਆਸਾ ਮਨਸਾ ਬੰਧਨੀ ਭਾਈ ਕਰਮ ਧਰਮ ਬੰਧਕਾਰੀ ॥ ਪਾਪ ਪੁੰਨਿ ਜਗ ਜਾਇਆ ਭਾਈ ਬਿਨਸੈ ਨਾਮੁ ਵਿਸਾਰੀ ॥*
*ਇਹ ਮਾਇਆ ਜਗਿ ਮੋਹਣੀ ਭਾਈ ਕਰਮ ਸਭੇ ਵੇਕਾਰੀ ॥੧॥ ਸੁਣਿ ਪੰਡਿਤ ਕਰਮਾਕਾਰੀ ॥*
*ਜਿਤੁ ਕਰਮਿ ਸੁਖੁ ਉਪਜੈ ਭਾਈ ਸੁ ਆਤਮ ਤਤੁ ਬੀਚਾਰੀ ॥ ਅੰਗ ੬੩੫॥ਮ:੧॥*
*ਆਦਿ ਅੰਤੇ ਮਧਿ ਆਸਾ ਕੂਕਰੀ ਬਿਕਰਾਲ ॥ ਗੁਰ ਗਿਆਨ ਕੀਰਤਨ ਗੋਬਿੰਦ ਰਮਣੰ ਕਾਟੀਐ ਜਮ ਜਾਲ ॥ਪੰ:੫੦੨॥*
ਸ੍ਰੀ ਤੁਲਸੀ ਦਾਸ ਦਾ ਗੁਰੂ ਸੀ ਮਹਾਤਮਾ ਨਿਤਾ ਨੰਦ - ਜੋ ਪ੍ਰੇਤ ਜੂਨੀ ਵਿਚ ਪੈ ਕੇ ਆਉਣ ਜਾਣ ਵਾਲੀਆਂ ਰਾਹਗੀਰ ਇਸਤਰੀਆਂ ਦੇ ਕਪੜੇ ਫਾੜ ਦਿਆ ਕਰੇ। ਤੁਲਸੀ ਦਾਸ ਨੇ ਸੁਰਤ ਸ਼ਬਦੇ ਦੇ ਆਧਾਰ ਤੇ ਉਸਨੂੰ ਸਾਖਸ਼ਾਤ ਕਰਕੇ ਪੁੱਛਿਆ ਕਿ ਗੁਰੁ ਜੀ ਤੁਸੀਂ ਤਾਂ ਬੜੇ ਉਤਮ ਕਰਨ ਵਾਲੇ ਪੂਰਨ ਮਹਾਤਮਾ ਸੀ ਫੇਰ ਤੁਸੀਂ ਇਸ ਜੋਨੀ ਨੂੰ ਪ੍ਰਾਪਤਿ ਕਿਵੇਂ ਹੋ ਗਏ? ਉਸ ਨੇ ਦੱਸਿਆ ਕਿ ਮੈਂ ਰਮਾਇਣ ਲਿਖ ਰਿਹਾ ਸੀ, ☛

[੧]ਸ਼ਹੇ ਚੀਨ ਸਰ ਤਾਜ ਰੰਗੀ ਨਿਹਾਦ ॥ ਬਲਾਏ ਗ਼ੁਬਾਰਸ਼ ਦਹਨ ਬਰ ਕੁਸ਼ਾਦ ॥੭੪॥ [੨]ਸ਼ਬ ਆਮਦ ਯਕੇ ਫ਼ਉਜ ਰਾ ਸਾਜ਼ ਕਰਦ ॥ ਜ਼ਿ ਦੀਗਰ ਵਜਹ ਬਾਜ਼ੀ ਆ਼ਗਾਜ਼ ਕਰਦ ॥੭੫॥ [੩]ਕਿ ਅ਼ਫ਼ਸੋਸ ਅ਼ਫ਼ਸੋਸ ਹੈ ਹਾਤ ਹਾਤ ॥ ਅਜ਼ੀਂ ਉਮਰ ਵਜ਼ੀਂ ਜ਼ਿੰਦਗੀ ਜ਼ੀ ਹਯਾਤ ॥੭੬॥ [੪]ਬ ਰੋਜ਼ੇ ਦਿਗਰ ਰਉਸ਼ਨੀਯਤ ਫ਼ਿਕਰ ॥ ਬਰ ਉਰੰਗ ਦਰਆਮਦ ਚੁ ਸ਼ਾਹੇ ਦਿਗਰ ॥੭੭॥ [੫]ਸਿਪਹਿ ਸੂ ਦੁ ਬਰਖਾਸਤ ਅਜ਼ ਜੋਸ਼ ਜੰਗ ॥ ਰਵਾਂ ਸ਼ੁਦ ਬ ਹਰ ਗੋਸ਼ ਤੀਰੋ ਤੁ਼ਫ਼ੰਗ ॥੭੮॥ [੬]ਰਵਾਂਰਵ ਸ਼ੁਦਹ ਕੈਬਰੇ ਕੀਨਹ ਕੋਸ਼ ॥ ਕਿ ਬਾਜ਼ੂਏ ਮਰਦਾਂ ਬਰ ਆਵੁਰਦ ਜੋਸ਼ ॥੭੯॥ [੭]ਚੁ ਲਸ਼ਕਰ ਤਮਾਮੀ ਦਰਆਮਦ ਬ ਕਾਮ ॥ ਯਕੇ ਮਾਂਦ ਓ ਰਾਸਤ ਸੁਭਟ ਸਿੰਘ ਨਾਮ ॥੮੦॥ [੮]ਬਿਗੋਯਦ ਕਿ ਏ ਸ਼ਾਹ ਰੁਸਤਮ ਜ਼ਮਾਂ ॥ ਤੁ ਮਾਰਾ ਬਿਕੁਨ ਯਾ ਬਿਗੀਰੀ ਕਮਾਂ ॥੮੧॥ [੯]ਬ ਜਜ਼ਬ ਅੰਦਰ ਆਮਦ ਚੁ ਸ਼ੇਰੇ ਜ਼ਿਆਂ ॥ ਨ ਪੁਸ਼ਤੇ ਦਿਹਮ ਬਾਨੂਏ ਹਮ ਚੁਨਾ ॥੮੨॥ [੧੦]ਬ ਪੋਸ਼ੀਦ ਖੁ਼ਫ਼ਤਾਨ ਜੋਸ਼ੀਦ ਜੰਗ ॥ ਬ ਕੋਸ਼ੀਦ ਚੂੰ ਸ਼ੇਰ ਮਰਦਾਂ ਨਿਹੰਗ ॥੮੩॥ [੧੧]ਬ ਜਾਯਸ਼ ਦਰ ਆਮਦ ਚੁ ਸ਼ੇਰੇ ਅਜ਼ੀਮ ਬ ਕੈਬਰ ਕਮਾਂ ਕਰਦ ਬਾਰਸ਼ ਕਰੀਮ ॥੮੪॥ [੧੨]ਚਪੋ ਰਾਸਤ ਓ ਕਰਦ ਖ਼ਮ ਕਰਦ ਰਾਸਤ ॥ ਗਰੇਵੇ ਕਮਾਂ ਬਰਖ਼ ਚੀਨੀ ਬਖਾਸਤ ॥੮੫॥ [੧੩]ਹਰਾਂਕਸ ਕਿ ਨੇਜ਼ਹ ਬਿਅ਼ਫ਼ਤਾਦ ਮੁਸਤ ॥ ਦੁਤਾ ਗਸ਼ਤ ਮੁਸ਼ਤੇ ਹਮੀ ਚਾਰ ਗਸ਼ਤ ॥੮੬॥ [੧੪]ਬਿਆਵੇਖ਼ਤ ਬ ਦੀਗਰੇ ਬਾਜ਼ ਪਰ ॥ ਚੁ ਸੁਰਖ਼ ਅਜ਼ਦਹਾ ਬਰ ਹਮੀ ਸ਼ੇਰ ਨਰ ॥੮੭॥ [੧੫]ਚੁਨਾ ਬਾਨ ਅਫਤਾਦ ਤੀਰੋ ਤੁ਼ਫ਼ੰਗ ॥ ਜ਼ਿਮੀ ਕੁਸ਼ਤ ਗਾਨਸ਼ ਸ਼ੁਦਹ ਲਾਲਹ ਰੰਗ ॥੮੮॥ [੧੬]ਕੁਨਦ ਤੀਰ ਬਾਰਾਨ ਰੋਜ਼ੇ ਤਮਾਮ ॥ ਕਸੇ ਰਾ ਨ ਗਸ਼ਤੀਦ ਮਕਸੂਦ ਕਾਮ ॥੮੯॥ [੧੭]ਅਜ਼ੋ ਜੰਗਜ਼ੋ ਮਾਂਦਗੀ ਮਾਂਦਹ ਗਸ਼ਤ ॥ ਬਿਅ਼ਫ਼ਤਾਦ ਹਰ ਦੋ ਦਰ ਆਂ ਪਹਿਨ ਦਸਤ ॥੯੦॥ [੧੮]ਸ਼ਹਿਨ ਸ਼ਾਹਿ ਰੂਮੀ ਸਿਪਰ ਦਾਦ ਰੋਇ ॥ ਦਿਗਰ ਸ਼ਾਹਿ ਪੈਦਾ ਸ਼ੁਦਹ ਨੇਕ ਖੋਇ ॥੯੧॥ [੧੯]ਨ ਦਰ ਜੰਗ ਆਸੂਦਹ ਸ਼ੁਦ ਯਕ ਜ਼ਮਾਂ ॥ ਬਿਅ਼ਫ਼ਤਾਦ ਹਰ ਦੋ ਚੁਨੀ ਕੁਸ਼ਤਗਾਂ ॥੯੨॥ [੨੦]ਦਿਗਰ ਰੋਜ਼ ਬਰਖ਼ਾਸਤ ਹਰ ਦੋ ਬਜੰਗ ॥ ਬ ਆਵੇਖ਼ਤ ਬਾ ਯਕ ਦਿਗਰ ਚੂੰ ਨਿਹੰਗ ॥੯੩॥ [੨੧]ਵਜ਼ਾਂ ਹਰ ਦੁ ਤਨ ਕੂਜ਼ਹਗਾਨੇ ਸ਼ੁਦਹ ॥ ਕਜ਼ਾ ਸੀਨਹ ਗਾਹੀਨ ਅਰਵਾ ਸ਼ੁਦਹ ॥੯੪॥ [੨੨]ਬ ਰਖਸ਼ ਅੰਦਰ ਆਮਦ ਚੁ ਮੁਸ਼ਕੀ ਨਿਹੰਗ ॥ ਬਸੇ ਬੰਗਸੀ ਬੋਜ਼ ਬੰਗੋ ਪਿਲੰਗ ॥੯੫॥ [੨੩]ਕਿ ਅਬਲਕ ਸਿਯਾਹ ਅਬਲਕੋ ਬੋਜ਼ ਬੋਰ ॥ ਬ ਰਖਸ਼ ਅੰਦਰ ਆਮਦ ਚੁ ਤਾਊਸ ਮੋਰ ॥੯੬॥ ਜ਼ਿਰਹ ਪਾਰਹ

---

☛ ਜਦੋਂ ਮੈਂ ਰਾਜਾ ਦਸ਼ਰਥ ਦੇ ਦਰਬਾਰ ਵਿਚ ਨ੍ਰਿਤ ਕਰਨ ਵਾਲੀਆਂ ਮਨੋ-ਮਨ ਬਸਤ੍ਰ ਪਹਿਨਾ ਰਿਹਾ ਸੀ ਤਾਂ ਉਸ ਸਮੇਂ ਅਚਾਨਕ ਮੇਰਾ ਸਰੀਰਕ ਤੌਰ ਤੇ ਅੰਤ ਹੋ ਗਿਆ। ਜਿਸ ਪ੍ਰਬਲ ਵਾਸ਼ਨਾ ਦੇ ਅਧੀਨ ਬੰਨਿਆ ਹੋਇਆ ਇਸ ਜੂਨੀ ਵਿਚ ਜਾ ਪਿਆ। ਸੋ ਇਹ ਵਾਸ਼ਨਾ ਭਲੇ ਤੋਂ ਭਲੇ ਪੁਰਸ਼ ਨੂੰ ਭੀ ਭੈੜੀ ਤੋਂ ਭੈੜੀ ਜੂਨ ਵਿਚ ਜਾ ਪ੍ਰਾਪਤ ਕਰਦੀ ਹੈ। ਜੋ ਇਹ ਗੁਰ ਇਤਿਹਾਸ ਵਿਚ ਦੇਖੀਆਂ ਜਾ ਸਕਦੀਆਂ ਹਨ। ਜਿਵੇਂ ਦੂਨੀ ਚੰਦ ਦਾ ਅਤੇ ਦੂਨੀ ਚੰਦ ਦੇ ਪਿਤਾ, ਬੰਦਾ ਬਹਾਦਰ ਦੇ ਗੁਰੂ ਰਿਛ ਦਾ ਘੋਗੜ ਕਾਣੇ ਤਿੱਤਰ ਦਾ ਆਦਿ ਦਾ ਜਿਵੇਂ ਵਾਸ਼ਨਾ ਅਧੀਨ ਹੋ ਕੇ ਇਹਨਾਂ ਸਮੁੰਦਰ ਦੀਆਂ ਅਥਾਹ ਲਹਿਰਾਂ ਦੇ ਅਧੀਨ ਸਤਿਗੁਰਾਂ ਤੇ ਕਈ ਤਤਵੇਤੇ ਗੁਰਮੁਖਾਂ ਦੁਆਰਾ ਅਧਾਰ ਹੋਇਆ ਮਿਲਦਾ ਹੈ -

*ਅਗਿਆਨੁ ਤ੍ਰਿਸਨਾ ਇਸੁ ਤਨਹਿ ਜਲਾਏ ॥ ਤਿਸ ਦੀ ਬੁਝੈ ਜਿ ਗੁਰ ਸਬਦੁ ਕਮਾਏ ॥ ਤਨੁ ਮਨੁ ਸੀਤਲੁ ਕ੍ਰੋਧੁ ਨਿਵਾਰੇ ਹਉਮੈ ਮਾਰਿ ਸਮਾਇਆ ॥੧੫॥ ਸਚਾ ਸਾਹਿਬੁ ਸਚੀ ਵਡਿਆਈ ॥ ਗੁਰ ਪਰਸਾਦੀ ਵਿਰਲੈ ਪਾਈ ॥ ਨਾਨਕੁ ਏਕ ਕਹੈ ਬੇਨੰਤੀ ਨਾਮੇ ਨਾਮਿ ਸਮਾਇਆ ॥ਅੰਗ੧੦੬੭॥*

*ਗੁਰ ਪ੍ਰਸਾਦਿ ਆਪਨ ਆਪ ਸੁਝੈ ॥ ਤਿਸ ਕੀ ਜਾਨਹੁ ਤ੍ਰਿਨਾ ਬੁਝੈ ॥ਅੰਗ ੨੮੧॥*

ਪਰ ਆਗਿਆਨ ਦੇ ਆਸਾਂ ਤ੍ਰਿਸ਼ਨਾ ਦੇ ਵਸ ਇਹ ਜੀਵ ਗੁਰੂ ਕੋਲੋਂ ਨਾਮ ਜਿਹੀ ਪਵਿਤ੍ਰ ਅੰਮ੍ਰਿਤ ਵਸਤੂ ਹਾਸਲ ਨਹੀਂ ਕਰਦਾ ਫੇਰ ਪਿਆ ਜਨਮਾ ਜਨਮਾਤ੍ਰਾਂ ਵਿਚ ਦੁਖ ਪਾਉਂਦਾ ਹੈ - ਹਉਮੈ ਦੇ ਦੁੱਖ ਕਲੇਸ਼ਾਂ ਤੋਂ ਬਚਕੇ ਜੋ ਸਾਧਨ ਹੈ ਉਹ ਹਾਸਲ ਨਹੀਂ ਕਰਦਾ। ਗੁਰਬਾਣੀ ਥਾਂ ਪਰ ਥਾਂ ਜਾਗਰਤ ਕਰਦੀ ਹੈ, ਪਰ ਸ੍ਰੀ ਦਸਮ ਗ੍ਰੰਥ ਸਾਹਿਬ ਵਿਚ ਦੀ ਐਨ ਮੂਰਤੀ ਮਾਨ ਕਰਕੇ ਦੱਸਿਆ ਗਿਆ ਹੈ ਪਰ ਇਹ ਜੀਵ ਅਗਿਆਨ ਦੇ ਹਨੇਰੇ ਕਰਕੇ ਦੇਖ ਨਹੀਂ ਪਾਉਂਦਾ। ਆਪ ਤਾਕੀ ਖੋਲਕੇ ਵੇਖੋ ਸਾਥੀਆਂ ਨੂੰ ਵਿਖਾਉ ਕਿ ਭਾਈ ਸਤਿਗੁਰਾਂ ਦੀ ਹੂਕ ਸੁਣੋ ਤੇ ਮੰਨੋ, ਆਪਣੀ ਜੀਵ ਆਤਮਾ ਦੀ ਤਵੱਜੋਂ ਬਦਲੋ। ਬਾਣੀ ਕਹਿੰਦੀ ਹੈ :-*ਗੁਰ ਪਰਸਾਦੀ ਅੰਮ੍ਰਿਤ ਨਹੀ ਪੀਆ ਤ੍ਰਿਸਨਾ ਭੁਖ ਨ ਜਾਈ ॥* ☚

੧. ਜਿਵੇਂ ਚੀਨ ਦੇ ਰਾਜੇ ਨੇ ਚਮਕਦਾਰ ਤਾਜ ਲਾਹ ਕੇ ਰੱਖ ਦਿੱਤਾ ਹੋਵੇ ਇਸ ਤਰ੍ਹਾਂ ਦਿਨ ਡੁੱਬ ਗਿਆ । ਤੇ ਕਾਲੀ ਬੋਲੀ ਰਾਤ ਦਾ ਹਨੇਰਾ ਚੜੇਲ ਵਾਂਗ ਮੂੰਹ ਖੋਲਕੇ ਆ ਗਿਆ ॥੭੪॥

੨. ਲਸ਼ਕਰ ਸੂਰਜ ਵਾਲੇ ਸਾਰੇ ਅਪਨੀ ਘਰੀਂ ਪਧਾਰੇ । ਫੌਜਾਂ ਚੰਦ ਦੀਆਂ ਬਦਲਾਏ ਆਪਨੇ ਪਹਿਰੇ ਸਾਰੇ ॥੭੫॥

੩. ਰਾਜ ਕੁਮਾਰੀ ਬਛਤ੍ਰਾ ਮਤੀ ਦੁਖੀ ਦਿਲ ਹੋ ਕੇ ਕਹਿੰਦੀ ਹੈ ਕਿ ਮੇਰੇ ਜੀਵਨ ਤੇ ਅਫਸੋਸ ਹੈ-ਮੇਰੇ ਜੀਵਨ ਤੇ ਲਾਹਣਤ ਹੈ ਮੇਰੀ ਆਸ ਪੂਰੀ ਨਹੀਂ ਹੋਈ ਕੋਈ ਜੁੱਧ ਕਰਨ ਵਾਲਾ ਨਹੀਂ ਹੁਣ ਮੈਂ ਕਿਸ ਨੂੰ ਜਿੱਤਾਂਗੀ, ਕੁਆਰੀ ਹੀ ਰਹਿ ਜਾਂਵਾਂਗੀ ॥੭੬॥

੪. ਦੂਸਰਾ ਦਿਨ ਸੂਰਜ ਰੋਸ਼ਨੀ ਦਾ ਰਾਜਾ ਆਪਣੀ ਗੱਦੀ ਦੇ ਉਪਰ ਆ ਕੇ ਬੈਠ ਗਿਆ ਭਾਵ ਦਿਨ ਚੜ ਗਿਆ ॥੭੭॥

੫. ਦੂਜਾ ਦਿਨ ਆਇਆ ਦੋਹਾਂ ਪਾਸਿਆਂ ਤੋਂ ਫੌਜਾਂ ਉਠ ਕੇ ਤਿਆਰ ਹੋ ਕੇ ਆ ਗਈਆਂ ਅਤੇ ਤੀਰ ਅਤੇ ਗੋਲੀ ਚੱਲਣ ਲੱਗੀ ॥੭੮॥

੬. ਦਬਾ ਦਬ ਹਥਿਆਰ ਵੈਰੀ ਨੂੰ ਮਾਰਨ ਲਈ ਚੱਲਣ ਲੱਗੇ । ਜੋਧਿਆਂ ਦੀਆਂ ਬਾਹਾਂ ਜੋਸ਼ ਵਿਚ ਆ ਕੇ ਫਰਕਣ ਲੱਗੀਆਂ ॥੭੯॥

੭. ਜਦੋਂ ਸਾਰੀਆਂ ਫੌਜਾਂ ਸਾਹਮਣੇ ਦੀਆਂ ਮਰ ਕੇ ਜੁੱਧ ਦੇ ਕੰਮ ਆ ਗਈਆਂ । ਇਕੋ ਸੂਰਮਾ ਸਾਹਮਣੇ ਰਹਿ ਗਿਆ ਜਿਸਦਾ ਨਾਮ ਸੀ ਸੁਭਟ ਸਿੰਘ ਸੂਰਾ ॥੮੦॥

੮. ਕੁਮਾਰੀ ਨੇ ਕਿਹਾ ਐ ਜ਼ਮਾਨੇ ਦੇ ਰੁਸਤਮ ਪਹਿਲਵਾਨ ਜਾਂ ਤਾਂ ਮੈਨੂੰ ਵਰ ਲੈ ਨਹੀਂ ਫੇਰ ਕਮਾਣ ਸੰਭਾਲ ॥੮੧॥

੯. ਰਾਜਾ ਸੁਭਟ ਸਿੰਘ ਜੋਸ਼ ਵਿਚ ਆ ਗਿਆ ਸ਼ੇਰ ਵਾਂਙੂ ਗਜ਼ ਕੇ ਬੋਲਿਆ । ਕਿ ਐ ਇਸਤਰੀ ਮੈਂ ਤੇਰੇ ਕੋਲੋਂ ਡਰਕੇ ਜੰਗ ਤੋਂ ਪਿੱਠ ਨਹੀਂ ਫੇਰਾਂਗਾ ॥੮੨॥

੧੦. ਰਾਜੇ ਨੇ ਸੰਜੋਅ ਪਹਿਨ ਲਈ ਜੁੱਧ ਦੇ ਜੋਸ਼ ਵਿਚ ਆ ਕੇ ਅਤੇ ਹੌਂਸਲਾ ਕਰਕੇ ਮਰਦਾਂ ਜ੍ਯੁੰ ਮਗਰਮੱਛ ਵਾਂਙੂ ॥੮੩॥

੧੧. ਰਾਜਾ ਸੁਭਟ ਸਿੰਘ ਮੈਦਾਨੇ ਜੰਗ ਵਿਚ ਆ ਗਿਆ ਬੜੇ ਵੱਡੇ ਬੱਬਰ ਸ਼ੇਰ ਵਾਂਗ । ਅਤੇ ਕਮਾਣ ਵਿਚੋਂ ਤੀਰਾਂ ਦੀ ਬਾਰਸ਼ ਕਰ ਦਿੱਤੀ ਬੜੇ ਜ਼ੋਰ ਸ਼ੋਰ ਦੇ ਨਾਲ ॥੮੪॥

੧੨. ਖੱਬੇ ਹੱਥ ਨੂੰ ਸਿੱਧਾ ਕਰਕੇ ਸੱਜੇ ਨੂੰ ਵਿੰਗਾ ਕੀਤਾ । ਚੀਨੀ ਕਮਾਣ ਵਿਚੋਂ ਤੀਰ ਚਲਾਇਆ ਅਰਸ਼ੀ ਸ਼ਬਦ ਸੁਣੀਤਾ ॥੮੫॥

੧੩. ਸ਼ਹਿਜਾਦੀ ਜਿਸਨੂੰ ਨੇਜਾ ਮਾਰੇ ਉਸ ਨੂੰ ਉਲਟਾ ਕੇ ਧਰਤੀ ਤੇ ਸੁੱਟ ਦੇਵੇ । ਕਿਸੇ ਨੂੰ ਦੋ ਕਿਸੇ ਨੂੰ ਚਾਰ ਟੋਟੇ ਕਰ ਦੇਵੇ ॥੮੬॥

੧੪. ਜਿਵੇਂ ਦੋ ਬਾਜ਼ ਆਪਸ ਵਿਚ ਲੜਨ ਜੁੜੇ ਹੋਣ ਦੋਵੇਂ ਐਉਂ ਝਪਟੇ ਜਿਵੇਂ ਲਾਲ ਸਰਾਲ ਕਿਸੇ ਸ਼ੇਰ ਤੇ ਝਪਟ ਕੇ ਪੈਂਦੀ ਹੈ ॥੮੭॥

੧੫. ਜਾਣੋ ਅਜਿਹੀ ਤੀਰ ਤੇ ਗੋਲੀਆਂ ਦੀ ਮਾਰ ਪਈ ਕਿ ਮੁਰਦਿਆਂ ਦੇ ਖੂਨ ਨਾਲ ਜਾਣੋ ਧਰਤੀ ਨੇ ਲਾਲ ਬਸਤ੍ਰ ਪਹਿਨ ਲਏ ਹਨ ॥੮੮॥

੧੬. ਦੋਹਾਂ ਪਾਸਿਆਂ ਤੋਂ ਸਾਰੇ ਦਿਨ ਭਰ ਤੀਰਾਂ ਦੀ ਬਰਖਾ ਹੁੰਦੀ ਰਹੀ ਪਰ ਜਿੱਤ ਕਿਸੇ ਦੀ ਨਾ ਹੋਈ ਤੇ ਦੋਹਾਂ ਚੋਂ ਮੌਤ ਵੀ ਕਿਸੇ ਦੀ ਨਾ ਹੋਈ ॥੮੯॥

੧੭. ਅਤੇ ਸ਼ਾਮ ਹੋ ਗਈ ਅਤੇ ਦੋਵੇਂ ਜੋਧੇ ਥਕੇਵੇਂ ਨਾਲ ਚੂਰ ਹੋ ਗਏ ਤੇ ਦੋਵੇਂ ਉਸ ਖੁਲੀ ਉਜਾੜ ਵਿਚ ਡਿੱਗ ਪਏ ॥੯੦॥

੧੮. ਰੂਮ ਦੇ ਬਾਦਸ਼ਾਹ=ਸੂਰਜ ਨੇ ਮੂੰਹ ਦੇ ਉਤੇ ਢਾਲ ਲੈ ਲਈ ਤੇ ਹਨੇਰਾ ਹੋ ਗਿਆ । ਦੂਸਰੇ ਬਾਦਸ਼ਾਹ=ਚੰਦ ਚੰਗੇ ਸੁਭਾਉ ਵਾਲੇ ਨੇ ਪ੍ਰਕਾਸ਼ ਕਰ ਲਿਆ ॥੯੧॥

੧੯. ਇਕ ਦਮ ਵਿਚ ਲੜਾਈ ਦੋਹਾਂ ਤਾਂਈਂ ਆਰਾਮ ਨਾ ਆਇਆ ॥ *ਵਾਂਗ ਬੇ ਜਾਨਾ ਦੋਏਂ ਡਿੱਗੇ ਹੋਸ਼ ਹਵਾਸ ਗਵਾਇਆ ॥੯੨॥*

੨੦. ਦੂਜੇ ਦਿਨ ਦੋਏਂ ਜੁੱਧ ਕਰਨ ਲਈ ਉਠਕੇ ਖਲੋ ਗਏ ਅਤੇ ਮੱਛਾਂ ਵਾਂਗ ਇਕ ਦੂਜੇ ਨੂੰ ਚਿੰਬੜ ਗਏ ॥੯੩॥

੨੧. ਦੋਹਾਂ ਦੇ ਸਰੀਰ ਥਕੇਵੇਂ ਤੇ ਜਖਮਾਂ ਨਾਲ ਕੁੱਬੇ ਹੋ ਗਏ ਅਤੇ ਛਾਤੀਆਂ ਲਹੂ ਨਾਲ ਲਾਲ ਹੋ ਗਈਆਂ ॥੯੪॥

੨੨. ਜੋਸ਼ ਵਿਚ ਆ ਕੇ ਤੇਜੀ ਨਾਲ ਐਉਂ ਨੱਚਦੇ ਹਨ ਜਿਵੇਂ ਕਾਲੇ ਕਾਲੇ ਮਗਰਮੱਛ ਜਾਂ ਬੰਗਸੀ ਘੋੜੇ ਅਥਵਾ, ਚਿਤ੍ਰਾ ਜਾਂ ਜਲ ਵਿਚ ਤੰਦੂਏ ਨੱਚਦੇ ਹਨ ॥੯੫॥

੨੩. ਜਿਵੇਂ ਅਬਲਕ ਚੀਨ ਦੇ ਘੋੜੇ ਅਥਵਾ ਕਾਲਾ ਚਿਤ੍ਰਾ ਜਾਂ ਮੋਰ ਪੈਹਲਾ ਪਾਉਂਦਾ ਹੁੰਦਾ ਹੈ ਐ ਰਾਜ ਕੁਮਾਰੀ ਤੇ ਰਾਜਾ ਸੁਭਟ ਸਿੰਘ ਕੁੱਦ ਰਹੇ ਹਨ ॥੯੬॥

---

*ਮਨਮੁਖ ਮੂੜ ਜਗਤ ਅਹੰਕਾਰੀ ਹਉਮੈ ਵਿਚਿ ਦੁਖ ਪਾਈ ॥ ਆਵਤ ਜਾਤ ਬਿਰਥਾ ਜਨਮੁ ਗਵਾਇਆ ਦੁਖਿ ਲਾਗੈ ਪਛਤਾਈ ॥*
*ਜਿਸ ਤੇ ਉਪਜੇ ਤਿਸਹਿ ਨ ਚੇਤਹਿ ਧ੍ਰਿਗੁ ਜੀਵਣੁ ਧ੍ਰਿਗੁ ਖਾਈ ॥੧॥*

ਐ ਪ੍ਰਾਨੀ ਮਨਮੁਖ ਹੋ ਕੇ ਜਨਮ ਨੂੰ ਬ੍ਰਿਥਾ ਨਾ ਗਵਾ ਭੈੜੀਆਂ ਜੂਨਾਂ ਵਿਚ ਆਉਣ ਜਾਣ ਤੋਂ ਕੁਝ ਸ਼ਰਮ ਕਰ । ਹੰਕਾਰ ਵਿਚ ਆ ਕੇ ਕਾਮ ਕ੍ਰੋਧ ਦੇ ਛੱਪੜ ਵਿਚ ਨਾ ਡੁੱਬ । ਹੁਣ ਤਾਂ ਤੈਨੂੰ ਇਹ ਹੋਸ਼ ਨਹੀਂ ਹੈ ਪਰ ਯਾਦ ਰੱਖ ਇਸ ਲੋਭ ਦੀ ਲਹਿਰ ਵਿਚ ਦੁੱਖ ਪਾਏਂਗਾ ।

*ਮਨਮੁਖ ਜਨਮੁ ਭਇਆ ਹੈ ਬਿਰਥਾ ਆਵਤ ਜਾਤ ਲਜਾਈ ॥ ਕਾਮਿ ਕ੍ਰੋਧਿ ਡੂਬੇ ਅਭਿਮਾਨੀ ਹਉਮੈ ਵਿਚਿ ਜਲਿ ਜਾਈ ॥*
*ਤਿਨ ਸਿਧਿ ਨ ਬੁਧਿ ਭਈ ਮਤਿ ਮਧਿਮ ਲੋਭ ਲਹਿਰ ਦੁਖੁ ਪਾਈ ਗੁਰ ਬਿਹੂਨ ਮਹਾ ਦੁਖੁ ਪਾਇਆ ਜਮ ਪਕਰੇ ਬਿਲਲਾਈ ॥੨॥ ਅੰਗ੧੨੬੫॥ਮ:੪॥*

ਜਿਨ੍ਹਾਂ ਨੇ ਗੁਰੂ ਦੀ ਕਿਰਪਾ ਹਾਸਲ ਨਹੀਂ ਕੀਤੀ ਗੁਰੂ ਦਾ ਦਿੱਤਾ ਨਾਮ ਰੂਪ ਅੰਮ੍ਰਿਤ ਨਹੀਂ ਪੀਤਾ ਤ੍ਰਿਸਨਾ ਦੀ ਭੁੱਖ ਦੀ ਅੱਗ ਵਿਚ ਹੀ ਸੜਦੇ ਰਹੇ ਉਹ ਮਨਮੁਖ ਹਨ ਉਹ ਮੂਰਖ ਦੁਨੀਆਂ ਵਿਚ ਆਪਣੇ ਹੰਕਾਰ ਦੇ ਵਸਿ ਹੋ ਕੇ ਹਉਮੈ ਦੇ ਦੁੱਖ ਨੂੰ ਪਾਉਂਦਾ ਹੈ । ਆਉਂਦੇ ਜਾਂਦੇ ਜੰਮਦੇ ਮਰਦੇ ਭੈੜੀਆਂ ਜੂਨਾਂ ਵਿਚ ਜਾ ਪਏ ਮਨੁੱਖਾ ਜਨ ਐਵੇਂ ਬਿਰਥਾ ਹੀ ਚਲਾ ਗਿਆ । ਹੁਣ ਗੁਰੂ ਸਰਣ ਲੈਣ ਤਾਂ ਸ਼ਰਮ ਆਉਂਦੀ ਹੈ ਪਰ ਕੀੜੇ ਪਤੰਗੇ ਗੰਦਗੀ ਕੀੜੇ ਭੂੰਡ ਆਦਿ ਦੇ ਜਨਮ ਲੈਣ ਤੋਂ ਨਹੀਂ ਸ਼ਰਮਾਂਦੇ । ਜਦੋਂ ਫੇਰ ਇਹ ਕਰਮਾਂ ਦੇ ਅਸਰ ਨਾਲ ਦੁਖੀ ਹੁੰਦੇ ਨੇ ਫੇਰ ਪਛੋਤਾਂਦੇ ਨੇ । ਜਿਸ ਪ੍ਰਭੂ ਨੇ ਪੈਦਾ ਕੀਤਾ ਹੈ ਉਸਨੂੰ ਯਾਦ ਨਹੀਂ ਕਰਦੇ ਸੰਸਾਰ ਲਾਹਣਤ ਹੈ ਉਹਨਾਂ ਸਿਆਣਪਾਂ ਨੂੰ ਅਤੇ ਲਾਹਣਤ ਹੈ ਉਹਨਾਂ ਦਾ ਜਿਊਣ ਜਾਂ ਖਾਣ ਪੈਨਣਾ । ਜੇ ਕਹੋ ਕਿ ਕੀ ਕਰੀਏ ਤ੍ਰਿਸਨਾ ਦੇ ਪੰਜੇ ਵਿਚੋਂ ਨਿਕਲਿਆ ਨਹੀਂ ਜਾਂਦਾ ਤਾਂ ਗੁਰੂ ਜੀ ਨੁਸਖਾ ਦਸਦੇ ਹਨ ਇਸਨੂੰ ਵਰਤੋਂ ਉਹ ਕਹਿੰਦੇ ਨੇ ਕਿ ਸਾਰੇ ਨਾਮ ਰੂਪੀ ਧਨ ਦੀ ਰਾਸ ਲੈ ਕੇ ਗੁਰੂ ਦੇ ਗਿਆਨ ਦੇ ਚਾਨਣੇ ਵਿਚ ਤਾਂ ਤ੍ਰਿਸ਼ਨਾ ਐਉਂ ਸੌਂ ਜਾਇਗੀ ਜਿਵੇਂ ਪਾਣੀ ਪਾਇਆ ਅੱਗ ਸੌਂ ਜਾਂਦੀ ਹੈ ਤੇ ਕੋਲਾ ਬਣੇ ਕੇ ਤੁਹਾਡੇ ਵਸ ਆ ਜਾਂਦੀ ਹੈ -

*ਸਚੁ ਵਖਰ ਧਨੁ ਰਾਸਿ ਲੈ ਪਾਈਐ ਗੁਰ ਪਰਗਾਸਿ ॥ ਜਿਉ ਅਗਨਿ ਮਰੈ ਜਲਿ ਪਾਈਐ ਤਿਉ ਤ੍ਰਿਸਨਾ ਦਾਸ ਨਿਵਾਸ ॥੨॥ ਅੰਗ ੨੨॥*

ਜਿਸ ਪ੍ਰਭੂ ਦੀ ਦਰਗਾਹ ਵਿਚ ਥੋੜੀ ਜਿਹੀ ਥਾਂ ਲੈਣ ਲਈ ਰੋਜ ਅਰਦਾਸੇ ਕਰਦੇ ਹਾਂ ਤ੍ਰਿਸਨਾ ਤੇ ਹਉਮੈ ਮਰ ਗਈ ਤੇ ਪ੍ਰਭੂ ਦੀ ਦਰਗਾਹ ਇਹ ਬਣਿਆ ਬਣਾਇਆ ਪਲਾਟ ਮਿਲ ਜਾਏਗਾ :—

*ਜੋ ਘਰੁ ਛਡਿ ਗਵਾਵਣਾ ਸੋ ਲਗਾ ਮਨ ਮਾਹਿ ॥ ਜਿਥੈ ਜਾਇ ਤੁਧੁ ਵਰਤਣਾ ਤਿਸ ਕੀ ਚਿੰਤਾ ਨਾਹਿ ॥ ਪੰ:੪੩॥*
*ਆਸਾ ਸਭੇ ਲਾਹਿਕੈ ਇਕਾ ਆਸ ਕਮਾਉ ॥ ਜਿਨੀ ਸਤਿਗੁਰੁ ਸੇਵਿਆ ਤਿਨ ਅਗੈ ਮਿਲਿਆ ਥਾਉ ॥੩॥*

* * * * *

[੧]ਸ਼ੁਦ ਖੋਦ ਵ ਖ਼ੁਫ਼ਤਾ ਬ ਜੰਗ ॥ ਜ਼ਿ ਬਕਤਰ ਜ਼ਿ ਬਰ.ਗਸ਼ਤਵਾਂ ਬਾ ਖੁਦੰਗ ॥੯੭॥ [੨]ਚੁਨਾ ਤੀਰ ਬਾਰਾਂ ਸ਼ਵਦ ਕਾਰਜ਼ਾਰ ॥ ਜ਼ਿ ਬਕਤਰ ਜ਼ਿ ਜ਼ਿਰਹਾਂ ਬਰਾਰਦ ਸ਼ਰਾਰ ॥੯੮॥ [੩]ਬ ਰਖ਼ਸ਼ ਅੰਦਰ ਆਮਦ ਚੁ ਸ਼ੇਰੇ ਨਿਹੰਗ ॥ ਜ਼ਿਮੀ ਗਸ਼ਤ ਸੁਮ ਹਮ ਚੁ ਪੁਸ਼ਤੇ ਪਿਲੰਗ ॥੯੯॥ [੪]ਚੁਨਾ ਜ਼ਖ਼ਾਦਹ ਸ਼ੁਦ ਆਤਸ਼ੇ ਤੀਰ ਬਾਰ ॥ ਕਿ ਅਕਲ ਅਜ਼ ਮ.ਗਜ਼ ਰ.ਫ਼ਤ ਹੋਸ਼ ਅਜ਼ ਦਿਯਾਰ ॥੧੦੦॥ [੫]ਚੁਨਾ ਆਵੇਖਤ ਹਰਦੋ ਹਮਹ ਜਾਇ ਜੰਗ ॥ ਕਿ ਤੇ.ਗ ਅਜ਼ ਮਿਯਾਂ ਗਸ਼ਤ ਤਰਕਸ਼ ਖਤੰਗ ॥੧੦੧॥ [੬]ਚੁਨਾ ਜੰਗ ਕਰਦੰਦ ਸੁਬਹ ਤਾਬ ਸ਼ਾਮ ॥ ਬਿ ਅ.ਫ਼ਤਾਦ ਮੁਰਛਤ ਨ ਖ਼ੁਰਦੰਦ ਤਆਮ ॥੧੦੨॥ [੭]ਚੁ ਹਬਸ਼ੀ ਬੁਰਦ ਦੁਜ਼ਦ ਦੀਨਾਰ ਜ਼ਰਦ ॥ ਜਹਾਂ .ਗਸ਼ਤ ਚੂੰ ਗੁੰਬਜ਼ੇ ਦੂਦ ਗਰਦ ॥੧੦੩॥ [੮]ਸਿਯਮ ਰੋਜ਼ ਚੌਗਾਂ ਬਿਬੁਰਦ ਆ.ਫ਼ਤਾਬ ॥ ਜਹਾਂ .ਗਸ਼ਤ ਚੂੰ ਰਉਸ਼ਨਸ਼ ਮਾਹਿਤਾਬ ॥੧੦੪॥ [੯]ਬੁ ਬਰਖ਼ਾਸਤ ਹਰਦੋ ਅਜ਼ੀ ਜਾਇ ਜੰਗ ॥ ਰਵਾਂ ਕਰਦ ਹਰ ਸੂਇ ਤੀਰੋ ਤੁ.ਫ਼ੰਗ ॥੧੦੫॥ [੧੦]ਚੁਨਾ ਗਰਮ ਸ਼ੁਦ ਆਤਸ਼ੇ ਕਾਰਜ਼ਾਰ ॥ ਕਿ ਫ਼ੀਲੇ ਦੂ ਦਹ ਹਜ਼ਾਰ ਆਮਦ ਬ ਕਾਰ ॥੧੦੬॥ [੧੧]ਬ ਕਾਰ ਆਮਦਹ ਅਸਪ ਹ.ਫ਼ਤ ਸਦ ਹਜ਼ਾਰ ॥ ਹਮਹ ਜ੍ਵਾਨ ਸ਼ਾਇਸਤਹੇ ਨਾਮਦਾਰ ॥੧੦੭॥ [੧੨]ਜ਼ਿ ਸਿੰਧੀ ਵ ਅਰਬੀ ਵ ਐਰਾਕ ਰਾਇ ॥ ਬ ਕਾਰ ਆਮਦਹ ਅਸਪ ਚੂੰ ਬਾਦੂ ਪਾਇ ॥੧੦੮॥ [੧੩]ਬਸੇ ਕੁਸ਼ਤਹ ਸਰਹੰਗ ਸ਼ਾਇਸਤਹ ਸ਼ੇਰ ॥ ਬ ਵਕਤੇ ਤਰਦਦ ਬ ਕਾਰੇ ਦਲੇਰ ॥੧੦੯॥ [੧੪]ਬ ਗੁਰਰੀਦਨ ਆਮਦ ਦੁ ਅਬਰੇ ਸਿਯਾਹ ॥ ਨਮੇ ਖ਼ੂਨ ਮਾਹੀ ਲਕੋ ਤੇ.ਗ ਮਾਹ ॥੧੧੦॥ [੧੫]ਬ ਜੰਗ ਅੰਦਰੂੰ ਗਉ.ਗਹੇ .ਗਾਜ਼ੀਯਾਂ ॥ ਜ਼ਿਮੀ ਤੰਗ ਸ਼ੁਦ ਅਜ਼ ਸੁਮੇ ਤਾਜ਼ੀਯਾਂ ॥੧੧੧॥ [੧੬]ਸੁਮੇ ਬਾਦ ਪਾਂਯਾਂਨ ਫੌਲਾਦ ਨਾਲ ॥ ਜ਼ਿਮੀ .ਗਸ਼ਤ ਪੁਸ਼ਤੇ ਪਿਲੰਗੀ ਮਿਸਾਲ ॥੧੧੨॥ [੧੭]ਚਰਾਗੇ ਜਹਾਨੇ ਖੁਮੇ ਬਾਦਹ ਖੁਰਦ ॥ ਸ਼ਹੇ ਤਾਜ ਦੀਗਰ ਬਰ ਆਵੁਰਦ ਸਰਦ ॥੧੧੩॥ [੧੮]ਬ ਰੋਜ਼ੇ ਚਹਾਰਮ ਤਪੀਦ ਆ.ਫ਼ਤਾਬ ॥ ਬ ਜਿਲਵਹ ਦਰ ਆਵੇਖਤ ਜਰਗੀਂ ਤਨਾਬ ॥੧੧੪॥ [੧੯]ਦਿਗਰ ਰਵਸ਼ ਮਰਦਾਂਨ ਬਸਤੰਦ ਕਮਰ ॥ ਖ਼ਮਾਨੀ ਕਮਰ ਦਾਸਤ ਬਰਰੋ ਸਿਪਰ ॥੧੧੫॥ [੨੦]ਬ ਹੋਸ਼ ਅੰਦਰ ਆਮਦ ਬ ਜੋਸ਼ੀਦ ਜੰਗ ॥ ਬ ਹੋਸ਼ ਅੰਦਰ ਆਮਦ ਚੁ ਕੋਸ਼ਸ਼ ਪਿਲੰਗ ॥੧੧੬॥ [੨੧]ਚੁ ਅਮਰ ਰੋਜ਼ ਕੁਸ਼ਤੰਦ ਦਹਿ ਹਜ਼ਾਰਿ ਫ਼ੀਲ ॥ ਦੁ ਦਹਿ ਹਜ਼ਾਰ ਅਸਪੋ ਚੁ ਦਰਯਾਇ ਨੀਲ ॥੧੧੭॥ [੨੨]ਬ ਕਾਰ ਆਮਦਹ ਪਿਯਾਦਹ ਸੀ ਸਦ ਹਜ਼ਾਰ ॥ ਜਵਾਂ ਮਰਦ ਸ਼ੇਰਾਨ ਅਜ਼ਮੂਦਹ ਕਾਰ ॥੧੧੮॥ [੨੩]ਕੁਨਦ ਜ਼ੱਰੂਹੇ ਰਥ ਚਹਾਰੋ ਹਜ਼ਾਰ ॥ ਬ ਸ਼ੇਰ

---

*ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ ॥*
*ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ ॥*
*ਕਹਦੇ ਕਚੇ ਸੁਣਦੇ ਕੁਚੇ ਕਚੀ ਆਖਿ ਵਖਾਣੀ ॥ ੨੪ ॥*

ਪਰ ਜਦੋ ਅਸੀਂ ਸਤਿਗੁਰੂ ਦੀ ਦੱਸੀ ਪੱਕੀ ਬਾਣੀ ਦੇ ੧ਓ ਦੇ ਗੁਰ ਮੰਤ੍ਰ ਨੂੰ ਤਆਗਕੇ ਕਿਸੇ ਹੋਰ ਪੁਰਸ਼ ਦਾ ਦਿੱਤਾ ਗੁਰਮੰਤਰ ਗ੍ਰਹਿਣ ਕਰਦੇ ਹਾਂ ਫੇਰ ਕਿਥੇ ਰਿਹਾ ਨਾਨਕ ਦਾ ਕਹਿਣਾ ਕਿਥੇ ਰਹੀ ਇਹ ਬਾਣੀ ਪੱਕੀ ਕਿਥੇ ਰਹੇ ਅਸੀਂ ਸਤਿਗੁਰ ਦੇ ਸਨਮੁਖ ? ਫੇਰ ਤਾਂ ਗੁਰੂ ਨਾਨਕ ਦੀ ਬਾਣੀ ਹੀ ਕੱਚੀ ਹੋ ਗਈ ਸਾਡਾ ਸਤਿਗੁਰ ਤਾਂ ਉਹੀ ਹੋਇਆ ਲਾਲਾਂ ਵਾਲਾ ਜਿਸਦਾ ਗੁਰ ਮੰਤ੍ਰ ਲਿਆ ਹੈ ।.....ਅਮਲ ਵਿਚ ਉਹ ਲੋਕ ਗੁਰੂ ਤੇ ਗੁਰਬਾਣੀ ਅਤੇ ਗੁਰ ਇਤਿਹਾਸ ਤੋਂ ਅਣਜਾਣ ਹਨ ਜਿਵੇਂ ਕਿ ਇਕ ਧਾਰਨਾ ਹੈ-ਗੱਲੀ ਲਗ ਨਾਂ ਹੋਵੇ ਘਰ ਵਾਲਾ ਗੁਰਾਂ ਅੱਗੇ ਅਰਜ਼ ਕਰਾਂ ਇਹ ਲੋਕ ਲਾਈ ਲਗ ਹੋ ਕੇ ਗੁਰਬਾਣੀ ਦੇ ਅਦਬ-ਸਤਿਕਾਰ ਤੇ ਵਿਚਾਰ ਭੁਲਾ ਦਿੰਦੇ ਹਨ ਤੇ ਪੰਜ ਭੌਤਕ-ਚੋਲੇ ਨੂੰ ਹੀ ਗੁਰੂ ਮੰਨ ਲੈਂਦੇ ਨੇ-ਗੁਰਬਾਣੀ ਦੀ ਸ਼ਬਦ ਸ਼ਕਤੀ ਬਾਰੇ ਪੰਜ ਸੁਚੇ ਮੋਤੀ ਪੁਸਤਕ ਦੇ ਪੰ : ੨੦੪ ਤੇ ਲੇਖ ਹੈ ਕਿ ਸੰਤ ਅਤਰ ਸਿੰਘ ਜੀ ਛੋਟੀ ਉਮਰ ਤੋਂ ਹੀ ਗੁਰਬਾਣੀ ਦੇ ਭੌਰੇ ਸਨ ਜਦੋਂ ਹਜੂਰ ਸਾਹਿਬ ਗਏ ਸਵਾ ਲੱਖ ਜਾਪੁ ਸਾਹਿਬ ਦਾ ਪਾਠ ਕੀਤਾ-ਜਦੋਂ ਕਨੋਹਾ ਪਿੰਡ ਦੀ ਇਕ ਝਿੜੀ ਵਿਚ ਤਪ ਕੀਤਾ ਨਿਤਨੇਮ ਤੋਂ ਬਿਨਾਂ ਬਾਰਾਂ ਪਾਠ ਸੁਖਮਨੀ ਸਾਹਿਬ ਦੇ ਰੋਜ ਕਰਦੇ ਅਤੇ ੨੫ ਪਾਠ ਜਾਪੁ ਸਾਹਿਬ ਦੇ ਰੋਜ ਕਰਦੇ । ਬਾਣੀ ਸ਼ਕਤੀ ਨੂੰ ਚੰਗੀ ਤਰਾਂ ਅਨਭਵ ਕੀਤਾ ਸੀ ਤੇ ਪੂਰਨਤਾ ਵੀ ਪਰਾਪਤ ਕੀਤੀ । ਗੁਰਬਾਣੀ ਤਾਂ ਅਸੀ ਵੀ ਸਾਰੇ ਸਿੱਖ ਪੜ੍ਹਦੇ ਹਨ ਪਰ ਬਾਣੀ ਦੀ ਸ਼ਕਤੀ ਅਤੇ ਬਾਣੀ ਦੇ ਮਨ ਪਰ ਅਸਰ ਨੂੰ ਕੇਵਲ ਉਹ ਅਭਿਆਸੀ ਅਨੁਭਵ ਕਰ ਸਕਦੇ ਹਨ, ਜੋ ਸੱਚੇ ਹਿਰਦੇ ਤੋਂ ਤਨੋਂ ਮਨੋਂ ਇਸ ਅਥਾਹ ਸਮੁੰਦਰ ਵਿਚ ਚੁਭੀਆਂ ਲਾਉਂਦੇ ਹਨ । ਬਾਣੀ ਦਾ ਮਨ ਪਰ ਅਸਰ ਹਰ ਇਕ ਦੀ ਆਪਣੀ ਆਤਮਿਕ ਅਵਸਥਾ ਅਨੁਸਾਰ ਹੋਰ ਤੇ ਹੋਰ ਇਕ ਅਣੋਖੀ ਭਾਂਤ ਦਾ ਹੁੰਦਾ ਹੈ ਜੋ ਕਿ ਲਫਜ਼ਾਂ ਵਿਚ ਬਿਆਨ ਨਹੀ ਕੀਤਾ ਜਾ ਸਕਦਾ । ਗੁਰੂ ਦੀ ਇਸ ਬਾਣੀ ਵਿਚ ਅਮੋਲਕ ਹੀਰੇ, ਲਾਲ ਅਤੇ ਰਤਨ ਦੱਸਿਆ ਹੈ ਜੋ ਮਨ ਵਿਚ ਹੀ ਜੜੇ ਜਾਂਦੇ ਹਨ । ਜਿਸ ਦੇ ਮਨ ਵਿਚ ਜੜੇ ਗਏ ਉਹ ਬਾਣੀ ਦੇ ਕਰਤਾ ਵਿਚ ਹੀ ਸਮਾ ਕੇ ਹਰੀ ਨਾਲ ਅਭੇਦ ਹੋ ਜਾਂਦਾ ਹੈ ☛

੧. ਸੰਜੋਆਂ ਟੁਕੜੇ-ਟੁਕੜੇ ਹੋਈਆਂ ਬਸਤ੍ਰ ਪਾਰਾ ਪਾਰਾ। ਚਿਲਤੋ ਪਾਖਰ ਤੀਰੀਂ ਪਰੋਤੇ ਟੋਟੇ ਹੋਏ ਹਜ਼ਾਰਾਂ ॥੯੭॥

੨. ਅਜਿਹੀ ਤਰ੍ਹਾਂ ਦੀ ਜੁੱਧ ਵਿਚ ਬਾਰਸ਼ ਹੋਈ ਕਿ ਜ਼ਿਰਾ ਬਕਤ੍ਰਾਂ ਵਿਚੋਂ ਅੱਗ ਦੇ ਚੰਗਿਆੜੇ ਨਿਕਲ ਪਏ ॥੯੮॥

੩. ਜੰਗੇ ਮੈਦਾਨ ਦੇ ਵਿਚ ਘੋੜੇ ਐਉਂ ਨੱਚਦੇ ਹਨ ਜਿਵੇਂ ਸ਼ੇਰ ਨੱਚਦੇ ਹਨ ਘੋੜਿਆਂ ਤੇ ਬੈਠੇ ਸੂਰਮੇ। ਘੋੜਿਆਂ ਦੇ ਪੌੜਾਂ ਨਾਲ ਮਿੱਟੀ ਉਡਕੇ ਐਉਂ ਹੋ ਗਈ ਜਿਵੇਂ ਚਿਤਰੇ ਡੱਬ-ਖੜੱਬੇ ਹੁੰਦੇ ਹਨ ॥੯੯॥

੪. ਕਿ ਤੀਰਾਂ ਦੀ ਐਸੀ ਬੇਤਿਹਾਸਾ ਬਾਰਸ਼ ਹੋਈ ਕਿ ਉਸ ਦੀ ਗਰਮੀ ਨਾਲ ਬੁੱਧੀ ਅਤੇ ਦਿਮਾਗ ਤੇ ਹੋਸ਼ ਗੁੰਮ ਹੋ ਗਏ ॥੧੦੦॥

੫. ਐਸੇ ਉਲਝੇ ਦੋਵੇਂ ਜੁੱਧ ਵਿਚ ਕਿ ਤਲਵਾਰਾਂ ਟੁੱਟ ਗਈਆਂ, ਭੱਥੇ ਵਿਚੋਂ ਤੀਰ ਮੁੱਕ ਗਏ ॥੧੦੧॥

੬. ਕਿ ਇਸੇ ਤਰ੍ਹਾਂ ਜੁੱਧ ਕਲਰਦਿਆਂ ਸਵੇਰ ਤੋਂ ਸ਼ਾਮ ਹੋ ਗਈ ਅਖੀਰ ਬੇਹੋਸ਼ ਹੋ ਕੇ ਡਿੱਗ ਪਏ ਸਾਰਾ ਦਿਨ ਰੋਟੀ ਵੀ ਨਹੀਂ ਖਾਧੀ ॥੧੦੨॥

੭. ਇਹਨਾਂ ਦੇ ਬੇਹੋਸ਼ੀ ਦੇ ਵਿਚ ਸੂਰਜ ਰੂਪੀ ਪੀਲੇ ਰੰਗ ਦੀ ਮੋਹਰ ਨੂੰ ਹਬਸ਼ੀ ਰੂਪੀ ਚੋਰ ਚੁਰਾ ਕੇ ਲੈ ਗਿਆ। ਜਿਸ ਕਰਕੇ ਹਨੇਰੇ ਦਾ ਗਰਬੋ ਗੁਬਾਰ ਛਾ ਗਿਆ ॥੪੦॥੧੦੩॥

੮. ਜਦੋਂ ਯੁੱਧ ਨੂੰ ਤੀਜਾ ਦਿਨ ਆਇਆ ਤੇ ਸੂਰਜ ਦੇਵਤਾ ਜਗਤ ਵਿਚ ਰੋਸ਼ਨੀ ਲੈ ਕੇ ਆ ਗਿਆ ॥੧੦੪॥

੧੦. ਰਾਤ ਦੀ ਨੀਂਦ ਤੇ ਬੇਹੋਸ਼ੀ ਤੋਂ ਦੋਏ ਫਕੀਕ ਹੋਸ਼ ਵਿਚ ਆ ਗਏ ਜੰਗ ਸ਼ੁਰੂ ਕਰ ਦਿੱਤਾ। ਦੋਹਾਂ ਪਾਸਿਆਂ ਤੋਂ ਚਾਲੂ ਕਰ ਦਿਤੇ ਤੀਰ ਤੇ ਗੋਲੀ ਚਲਾਉਣੀ ॥੧੦੫॥

੧੧. ਜਦੋਂ ਇਸ ਤਰ੍ਹਾਂ ਜੰਗ ਤੇਜੀ ਨਾਲ ਗਰਮ ਹੋ ਗਈ ਉਸ ਵਿਚ ਬਾਰਾਂ ਹਜ਼ਾਰ ਹਾਥੀ ਮਾਰਿਆ ਗਿਆ ॥੧੦੬॥

੧੨. ਸੱਤ ਲੱਖ ਘੋੜਾ ਲੜਾਈ ਦੋ ਤਰਫਾਂ ਦਾ ਮੋਇਆ। ਚੰਗੇ ਨਾਮੀ ਖੂਬ ਲੜਾਕੇ ਸੂਰਮਿਆਂ ਧੰਦਾ ਹੋਇਆ ॥੧੦੭॥

੧੩. ਸਿੰਧੀ ਅਰ ਬੀਰ ਤੇ ਐਰਾਕੀ ਘੋੜੇ ਮਾਰੇ ਸਾਰੇ। ਵਾਂਗ ਹਵਾਈ ਚਾਲ ਸੁਖਾਈ ਟੋਟੇ ਕਰ ਕਰ ਫਾਰੇ ॥੧੦੮॥

੧੪. ਬਹੁਤ ਸਾਰੇ ਉਹ ਸੂਰਮੇ ਮਾਰੇ ਗਏ ਜੋ ਸਿਪਾਹੀ ਬੜੇ ਸੁੰਦਰ ਤੇ ਸ਼ੇਰਾ ਜਿਹੇ ਹੌਂਸਲੇ ਵਾਲੇ ਜੰਗ ਦੇ ਸਮੇਂ ਜੁੱਧ ਕਰਨ ਲਈ ਬੜੇ ਬਹਾਦਰ ਸਨ ॥੧੦੯॥

੧੫. ਦੋ ਬੰਦੇ ਗਰਜਦੇ ਹੋਏ ਆਏ ਜੋ ਨਵੇ ਖੂਨ ਜਵਾਨ ਅਵਸਥਾ ਵਿਚ ਸਨ ਤੇ ਰੰਗ ਦੇ ਕਾਲੇ ਲੱਕ ਨਾਲ ਤਲਵਾਰਾਂ ਬੰਨੀਆਂ ਹੋਈਆਂ ਸਨ ॥੧੧੦॥

*੧੫. ਵਿਚ ਲੜਾਈ ਪਈ ਦੁਹਾਈ ਭਾਰਾ ਰੌਲਾ ਹੋਇਆ। ਘੋੜਿਆਂ ਦੇ ਸੁੰਮਾਂ ਨਾਲ ਜ਼ਿਮੀ ਨੂੰ ਗੋਡੀ ਵਾਂਗ ਗਡੋਇਆ ॥੧੧੧॥*

੧੬. ਘੋੜਿਆਂ ਦੇ ਪੈਰਾਂ ਨੂੰ ਲੱਗੀਆਂ ਲੋਹੇ ਦੀਆਂ ਖੁਰੀਆਂ ਨਾਲ ਧਰਤੀ ਉਖੜਕੇ ਚਿਤਰੇ ਦੀ ਪਿੱਠ ਜਿਹੀ ਡੱਬ-ਖੜੱਬੀ ਹੋ ਗਈ ॥੧੧੨॥

੧੭. ਸੰਸਾਰ ਦੇ ਸੂਰਜ ਨੇ ਸ਼ਰਾਬ ਦਾ ਘੜਾ ਪੀ ਕੇ ਮਸਤ ਹੋ ਗਿਆ ਭਾਵ ਛੁਪ ਗਿਆ ਅਤੇ ਆਪਣਾ ਤਾਜ ਲਾਹ ਕੇ ਦੂਜੇ ਭਾਈ ਚੰਦ ਨੂੰ ਸੌਂਪ ਦਿਤਾ ਜਾਣੋ ਚੰਦ ਚੜ੍ਹ ਗਿਆ ਰਾਤ ਹੋ ਗਈ ॥੧੧੩॥

੧੮. ਜੁੱਧ ਦਾ ਚੌਥਾ ਦਿਨ ਆਇਆ ਤਾਂ ਸੂਰਜ ਚੜ੍ਹਿਆ ਅਤੇ ਜਗਤ ਨੂੰ ਰੋਸ਼ਨ ਕੀਤਾ ਆਪਣੀਆਂ ਲਾਲ ਕਿਰਨਾਂ ਖਿਲਾਰੀਆਂ ॥੧੧੪॥

੧੯. ਫੇਰ ਮਰਦਾਨਗੀ ਢੰਗ ਨਾਲ ਕਮਰਕਸਾ ਕਰ ਲਿਆ। ਯਮਨ ਦੇਸ਼ ਦੀ ਕਮਾਣ ਹੱਥ ਵਿਚ ਚੁੱਕ ਕੇ ਢਾਲ ਮੁਖ ਅੱਗੇ ਕਰਕੇ ਮੈਦਾਨ ਵਿਚ ਆ ਗਏ ॥੧੧੫॥

੨੦. ਜਦੋਂ ਹੋਸ਼ ਵਿਚ ਆ ਗਏ ਤਾਂ ਜੁੱਧ ਕਰਨ ਲਈ ਜੋਸ਼ ਚੜ੍ਹ ਗਿਆ ਅਤੇ ਜੋਸ਼ ਵਿਚ ਆ ਕੇ ਚਿਤ੍ਰੇ ਵਾਂਗ ਉਛਲ ਪਏ ॥੧੧੬॥

੨੧. ਚੌਥਾ ਦਿਨ ਜੰਗ ਦਾ ਆਇਆ ਜਿਸ ਵਿਚ ਦਸ ਹਜ਼ਾਰ ਹਾਥੀ ਮਾਰੇ ਗਏ ਅਤੇ ੧੨ ਹਜ਼ਾਰ ਨੀਲੇ ਰੰਗ ਦੇ ਦਰਿਆਈ ਘੋੜੇ ਮਾਰੇ ਗਏ ॥੧੧੭॥

੨੨. ਚੌਥੇ ਦਿਨ ਦੇ ਜੁੱਧ ਵਿਚ ਪੈਦਲ ਉਹ ਜੁਆਨ ਮਾਰੇ ਗਏ ਤਿੰਨ ਲੱਖ ਜਿਹੜੇ ਜੁੱਧ ਕਰਨ ਵਿਚ ਸ਼ੇਰਾਂ ਵਾਂਗ ਜੁੱਧ ਕਰਨ ਲਈ ਅਜਮਾਏ ਹੋਏ ਸਨ ॥੧੧੮॥

੨੩. ਚਾਰ ਹਜ਼ਾਰ ਰਥ ਚੂਰਾ ਚੂਰਾ ਹੋ ਗਏ। ਜਿਸਦੇ ਸਵਾਰ ਸ਼ੇਰਾਂ ਨੂੰ ਮਾਰ ਮੁਕਾਣ ਲਈ ਸਮਰਥ ਸਨ ॥੧੧੯॥

---

☚ ਜਿਸ ਦੀ ਉਦਾਹਰਨ ਅਕਹਿ ਹੈ। ਸੰਤ ਉਹਨਾਂ ਵਡਭਾਗੀ ਹਸਤੀਆਂ ਵਿਚੋਂ ਹੋਇ ਹਨ ਜਿਨ੍ਹਾਂ ਨੇ ਸਾਰੀ ਦੁਨੀਆਂ ਤੋਂ ਮੂੰਹ ਮੋੜ ਕੇ ਆਪਣੇ ਚਿਤ ਨੂੰ ਕੇਵਲ ਗੁਰਬਾਣੀ ਵਿਚ ਲਗਾਇਆ ਤੇ ਪੂਰਾ ਲਾਭ ਹਾਸਲ ਕੀਤਾ। ਵਾਹਿਗੁਰੂ ਜੀ ਮੇਹਰ ਕਰਨ ਕਿ ਉਨ੍ਹਾਂ ਦੇ ਜੀਵਨ ਪੜ੍ਹਕੇ ਅਸੀਂ ਵੀ ਉਸੇ ਉਤਸ਼ਾਹ ਤੇ ਸ਼ਰਧਾ ਨਾਲ ਲੀਹੇ-ਲੀਹ ਚਲ ਪਈਏ। ਆਪ ਜਿੱਥੇ ਵੀ ਜਾਂਦੇ ਸਨ ਦੋ ਵਕਤ ਗੁਰੂ ਗ੍ਰੰਥ ਸਾਹਿਬ ਦੀ ਹਜੂਰੀ ਵਿਚ ਦੀਵਾਨ ਸਜਾਂਦੇ, ਤੇ ਆਪ ਵੀ ਕੀਰਤਨ ਕਰਦੇ, ਸਬਦ ਵੀ ਪੜਦੇ ਅਤੇ ਸੰਗਤ ਤੋਂ ਭੀ ਕੀਰਤਨ ਕਰਾਂਦੇ ਸਨ। ਪਰ ਆਪ ਦੇ ਹਰ ਸ਼ਬਦ ਦੇ ਪੜ੍ਹਨ ਪਿਛੋ ਕੋਈ ਭੇਦ ਹੋਇਆ ਕਰਦਾ ਸੀ, ਕਈ ਵਾਰੀ ਸੰਗਤ ਵਿਚ ਬੈਠੇ ਪ੍ਰੇਮੀਆ ਦੇ ਦਿਲ ਦੇ ਸੰਕਲਪ ਨੂੰ ਜਾਣਕੇ ਉਸਦੇ ਅਨੁਸਾਰ ਸਬਦ ਪੜਕੇ ਉਨ੍ਹਾਂ ਦੇ ਸੰਸੇ ਨਵਿਰਤ ਕਰ ਦਿੰਦੇ ਪ੍ਰਸ਼ਨ ਕਰਨ ਦੀ ਲੋੜ ਹੀ ਨਾਂ ਪੈਂਦੀ। ਆਪ ਹੈਦਰਾਬਾਦ ਸਿੰਧ ਗਏ ਇਕ ਪਾਗਲ ਖਾਨੇ ਦੇ ਕੋਲ ਦੀ ਲੰਘੇ ਤਾਂ ਪਾਗਲਖਾਨੇ ਦੇ ਅੰਦਰ ਚਲੇ ਗਏ, ਪਾਗਲ ਅਵਾ ਤਬਾ ਬੋਲ ਰਹੇ ਸਨ। ਸੰਤਾਂ ਨੇ ਉਥੇ-ਇਹ ਸਬਦ ਗਾਵਿਆ (ਪਿੰਗੁਲ ਪਰਬਤ ਪਾਰਿ ਪਰੇ ਖਲ ਚਤਰੁ ਬਕੀਤਾ) ਇਹ ਸੁਣਕੇ ਸਾਰੇ ਪਾਗਲ ਚੁਪ ਹੋ ਗਏ ਅਤੇ ਸੰਤਾਂ ਨੂੰ ਮੱਥਾ ਟੇਕਦੇ ਬੈਠ ਗਏ, ਸੰਤ ਜੀ ਨੇ ਕਰਮਚਾਰੀਆਂ ਨੂੰ ਕਿਹਾ ਕਿ ਹੁਣ ਇਹ ਪਾਗਲ ਨਹੀ ਰਹੇ ਸਭਨਾਂ ਨੂੰ ਆਪੋ-ਆਪਣੇ ਘਰੀਂ ਭੇਜ ਦਿਉ।....ਇਕ ਵਾਰੀ ਕਿਸੇ ਪ੍ਰੇਮੀ ਦੀ ਬੇਨਤੀ ਪਰ ਆਪ ਕੁਹਾਟ ਗਏ ਟਾਂਗੇ ਪਰ ਬੈਠੇ ਸਨ ਕੁਝ ਉਥੋ ਦੇ ਮੁਸਲਮਾਨ ਪਠਾਣਾ ਨੇ ਟਾਂਗੇ ਨੂੰ ਰੋਕ ਕੇ ਬਾਰਸ਼ ਲਈ ਬੇਨਤੀ ਕੀਤੀ, ਕਿਸੇ ਨੇ ਦਸਿਆ ਕਿ ਇਹ ਲੋਕ ਭੁੱਖੇ ਹਨ ਤਿੰਨ ਸਾਲ ਤੋਂ ਇਥੇ ਵਰਖਾ ਨਹੀ ਹੋਈ ਸੰਤਾਂ ਨੇ ਕਿਹਾ ਖੁਦਾ ਦੀ ਬੰਦਗੀ ਕਰੋ ਤੇ ਆਪ ਟਾਂਗੇ ਪਰ ਹੀ ਖੜੇ ਹੋ ਗਏ ਤੇ ਇਹ ਸਬਦ ਪੜ੍ਹਿਆ (ਮੋਰ ਪੀਪੀਹੇ ਬੋਲਦੇ) ਦਸਦੇ ਨੇ ਕਿ ਇਕ ਹਨੇਰੀ ਜਿਹੀ ਆਈ ਤੇ ਚੋਖੀ ਬਾਰਸ਼ ਹੋ ਗਈ। ਇਸ ਤਰਾਂ ਕੌਤਕ ਬਹੁਤ ਹਨ ਉਹਨਾਂ ਨੂੰ ਛੱਡਕੇ ਆਪ ਗੁਰਬਾਣੀ ਦਾ ਅਦਬ ਕਿਵੇਂ ਕਰਦੇ ਸਨ। ਕਈ ਵਾਰ ਆਪ ਗੁਟਕੇ ਵੀ ਸਿਰ ਪਰ ਰੱਖ ਲਿਆ ਕਰਦੇ ਸਨ, ਜਦੋਂ ਕਿਸੇ ਸ਼ਹਿਰ ਨਗਰ ਵਿਚ ਜਾਂਦੇ ਤਾਂ ਸੰਗਤਾਂ ਬੈਂਡ ਵਾਜੇ ਜਾਂ ਜਲੂਸ ਦੇ ਰੂਪ ਵਿਚ ਮੋਟਰਾਂ ਬੱਘੀਆਂ ਹਾਥੀ ਤਕ ਵੀ ਸਵਾਰੀਆਂ ਲੈ ਅਉਦੀਆ ਸੰਗਤਾਂ, ਪਰ ਜਿਸ ਜਲੂਸ ਵਿਚ ਕੀਰਤਨ ਹੁੰਦਾ ਆਪ ਕੋਈ ਸਵਾਰੀ ਨਾਂ ਲੈਂਦੇ ਪੈਦਲ ਹੀ ਚਲਦੇ। ਜਦੋਂ ਕਿ ਗੁਰੂ ਦੁਆਰੇ ਜਾਣਾਂ ਤਾਂ ਭੀ ਪੈਦਲ ਹੀ ਜਾਂਦੇ। ਜਦੋਂ ਕੋਈ ਸ਼ਹਿਰ ਜਾਂ ਪਿੰਡ ਵਾਲੇ ਉਹਨਾਂ ਦੀ ਆਮਦ ਵਿਚ ਕੀਰਤਨ ਕਰਦੇ ਸਵਾਗਤ ਲਈ ਜਾਂਦੇ ਤਾਂ ਆਪ ਪੈਦਲ ਹੋ ਜਾਂਦੇ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਜੇ ਕੋਈ ਪੈਰ ਛੂੰਹਦਾ ਤਾਂ ਬਹੁਤ ਦੁੱਖ ਮੰਨਦੇ ਸਨ। ਯਕੀਨ ਕਰੋ ਗੁਰਬਾਣੀ ਦਾ ਜਿਤਨਾ ਵੀ ਅਦਬ ਸਤਿਕਾਰ ਕਰੋ ਥੋੜਾ ਹੈ ਅਦਬ ਰੱਖਣ ਨਾਲ ਸ਼ਰਧਾ ਵਧਦੀ ਹੈ-ਗੁਰੂ ਦੇ ਅਖਵੌਣ ਵਾਲਿਆਂ ਲਈ ਸਖਤ ਚੇਤਾਵਨੀ ਹੈ ਕਿ ਜੇ ਕਰ ਸੱਚ-ਮੁੱਚ ਹੀ ਇਸ ਬਾਣੀ ਦਾ ਲਾਭ ਪੂਰਾ-ਲੈਣਾ ਹੈ ਤਾਂ ਤੁਸੀ ਸੰਤ ਜੀ ਤੋਂ ਮਿਲੀ ਸਿਖਆ ਨੂੰ ਗ੍ਰਹਿਣ ਕਰਕੇ ॥ ਇਹ ਘਟਨਾਵਾਂ ਬਹੁਤ ਹਨ ਮੈ ਸੰਗਤਾਂ ਤੋਂ ਖਿਮਾ ਮੰਗਦਾ ਹਾਂ ਪਰ ਉਹਨਾਂ ਦੇ ਕੁਝ ਉਪਦੇਸ਼ ਬੜੇ ਜਰੂਰੀ ਲਾਭਦਾਯਕ ਹਨ :—

(੧) ਮਹੰਤਾਂ ਸਮੇ ਇਸਤ੍ਰੀਆਂ ਲਈ ਅੰਮ੍ਰਿਤ ਕਰਨ ਨਾਲ ਹੀ ਤਿਆਰ ਕੀਤਾ ਜਾਂਦਾ ਸੀ ਸੰਤ ਜੀ ਨੇ ਖੰਡੇ ਬਾਟੇ ਦਾ ਛਕਾਇਆ॥

(੨) ਬੇਦੀਆਂ ਵਿਚ ਪੈਰ ਧੋ ਕੇ ਜਲ ਪਿਲਾਉਣ ਦਾ ਰਿਵਾਜ ਚਲ ਪਿਆ ਸੀ ਤੇ ਸੰਤ ਜੀ ਨੇ ਵਿਵਰਜਤ ਕੀਤਾ ਅਤੇ ਪੂਜਾ ਇਕ ਗੁਰੂ ਗ੍ਰੰਥ ਦੀ ਹੀ ਕੀਤੀ ਜਾ ਸਕਦੀ ਹੈ। ਪਾਤਸ਼ਾਹੀ ਜਾਂ ਹੋਰ ਕੋਈ ਗੁਰੂ ਗ੍ਰੰਥ ਸਾਹਿਬ ਤੋਂ ਬਿਨਾਂ ਗੁਰੂ ਬਣਨ ਦਾ ਅਧਿਕਾਰੀ ਨਹੀਂ ਜਿਸ ਸਿੱਖ ਨੇ ਗੁਰੂ ਧਾਰਨ ਕਰਨਾ ਹੈ ਤਾਂ ਖੰਡੇ ਬਾਟੇ ਦਾ ਅੰਮ੍ਰਿਤ ਛਕੇ।

(੩) ਗੁਰੂ ਅੱਗੇ ਅਰਦਾਸ ਕਰਨੀ ਹੈ ਤਾਂ ਹੱਥ ਜੋੜਨੇ ਚਾਹੀਦੇ ਹਨ।

(੧) ਪੁਰਾਤਨ ਸਮੇ ਵਿਚ ਸਿੰਘ ਸਬਦ ਨੂੰ ਜੰਗਾਂ ਜੁੱਧਾਂ ਸਮੇਂ ਵਰਤਦੇ-ਖੱਬਾ ਪੈਰ ਅੱਗੇ ਰੱਖਣ ਵੇਲੇ "ਵਾਹਿ" ਤੇ ਸਜਾ ਰੱਖਣ ਵੇਲੇ "ਗੁਰੂ" ਉਚਾਰਦੇ ਸਬਦ ਤੇ ਸੁਰਤ ਨੂੰ ਕਦਮਾਂ ਨਾਲ ਜੋੜਕੇ ਰਾਤੋ ਰਾਤ ਸੌ ਸੌ ਕੋਹ ਨਿਕਲ ਜਾਂਦੇ ਸਬਦ ਦੀ ਬੁਧ ਐਸਾ ਸੀ।

(੨) ਗੁਰੂ ਜੀ ਦੇ ੬ ਪਿਆਰੇ ਸਿੱਖ-ਸੰਤ ਹੋਣਹਾਰ ਉਸਨੂੰ ਜਾਣਦੇ ਹੋਇ ਵੀ ਹੁਕਮ ਤੇ ਰਜਾ ਵਿਚ ਚਲਦੇ ਤੇ ਭਾਣੇ ਨੂੰ ਮਿੱਠਾ ਕਰਕੇ ਮੰਨਦੇ ਟਾਲਣ ਦਾ ਜਤਨ ਨਾ ਕਰਦੇ।

(੩) ਦੇਹ ਧਾਰੀ ਗੁਰੂ ਸਬੰਧੀ, ਆਪ ਦੱਸਿਆ ਕਰਦੇ ਸਨ ਕਿ ਦੇਹਧਾਰੀ ਗੁਰੂ ਤਾਂ ਕਦੇ ਕੋਈ ਹੋਇਆ ਹੀ ਨਹੀਂ। ਜਦ ਗੁਰੂ ਮਹਾਰਾਜ ਦੇਹ ਵਿਚ ਪ੍ਰਗਟ ਸਨ ਤਾਂ ਵਰਤੋਂ ਸ਼ਬਦ ਦੀ ਹੀ ਕਰਦੇ ਸਨ, ਇਸ ਕਰਕੇ ਗੁਰੂ ਸ਼ਬਦ ਹੀ ਹੈ ਦੇਹ ਨਹੀ ☛

ਅ.ਫਕਨੋ ਜੰਗ ਆਮੁਖਤਹ ਕਾਰ ॥੧੧੯॥ [1]ਕਿ ਅਜ਼ ਚਾਰ ਤੀਰ ਅਸਪ ਕੁਸ਼ਤਸ਼ ਚਹਾਰ ॥ ਦਿਗਰ ਤੀਰ ਕੁਸ਼ਤਸ਼ ਸਰੇ ਬਹਲਦਾਰ ॥੧੨੦॥ [2]ਸਿਯਮ ਤੀਰ ਜ਼ਦ ਹਰ ਦੋ ਅਬਰੂ ਸਿਕੰਜ ॥ ਕਿ ਮਾਰੇ ਬ ਪੇਚੀਦ ਜ਼ਿ ਸਉਦਾਇ ਗੰਜ ॥੧੨੧॥ [3]ਚਹਾਰਮ ਬਿਜ਼ਦ ਤੀਰ ਖਬਰਸ਼ ਨਿਯਾਫਤ ॥ ਕਿ ਭਰਮਸ਼ ਬ ਬਰਖ਼ਾਸਤ ਵ ਧਰਮਸ਼ ਨ ਤਾ.ਫਤ ॥੧੨੨॥ [4]ਬਿਜ਼ਦ ਚੂੰ ਚੁਅਮ ਕੈਬਰੇ ਨਾਜ਼ਨੀਂ ॥ ਬਿਖੁਰਦੰਦ ਸ਼ਹਿ ਰ.ਗ ਬਿਅਫਤਦ ਜ਼ਿਮੀ ॥੧੨੩॥ [5]ਬਿਦਾਨਿਸਤ ਕਿ ਈਂ ਮਰਦ ਪਖ ਮੁਰਦਹ .ਗਸ਼ਤ ॥ ਬਿਅ.ਫਤਾਦ ਬੂਮ ਹਮ ਚੁਨੀ ਸ਼ੇਰ ਮਸਤ ॥੧੨੪॥ [6]ਕਿ ਅਜ਼ ਰਥ ਬਿਯਾਮਦ ਬਰਆਮਦ ਜ਼ਿਮੀ ॥ ਖਿਰਾਮੀਦਹ ਸ਼ੁਦ ਪੈਕਰੇ ਨਾਜ਼ਨੀ ॥੧੨੫॥ [7]ਬ ਯਕ ਦਸਤ ਬਰ ਦਾਸ਼ਤ ਯਕ ਪਯਾਲਹ ਆਬ ॥ ਬਨਿਜ਼ਦੇ ਸ਼ਹਿ ਆਮਦ ਚੁ ਪਰਰਾ ਉਕਾਬ ॥੧੨੬॥ [8]ਬਿਗੋਯਦ ਕਿ ਏ ਸ਼ਾਹਿ ਆਜ਼ਾਦ ਮਰਦ ॥ ਚਿਰਾ ਖੁ.ਫਤਹ ਹਸਤੀ ਤੁ ਦਰ ਖੂਨ ਗਰਦ ॥੧੨੭॥ [9]ਬਿਗੋਯਦ ਕਿ ਏ ਬਾਨੂਏ ਨੇਕ ਬਖਤ ॥ ਚਿਰਾ ਤੋ ਬਿਯਾਮਦ ਦਰੀਂ ਜਾਇ ਸਖਤ ॥੧੨੮॥ [10]ਅਗਰ ਮੁਰਦਹ ਬਾਸ਼ੀ ਬਿਯਾਰੇਮ ਲਾਸ ॥ ਵ.ਗਰ ਜ਼ਿੰਦਹ ਹਸਤੀ ਬ ਯਜ਼ਦਾਂ ਸੁਪਾਸ ॥੧੨੯॥ [11]ਅਜ਼ਾਂ ਗੁ.ਫਤ ਨੀਹਾਂ ਖੁਸ਼ ਆਮਦ ਸੁਖਨ ॥ ਬਿਗੋਯਦ ਕਿ ਏ ਨਾਜ਼ਨੀ ਸੀਮ ਤਨ ॥੧੩੦॥ [12]ਹਰਾਂਕਸ ਕਿ ਖ਼ਾਹੀ ਬਿਗੋ ਮਨ ਦਿਹਮ ॥ ਕਿ ਏ ਸ਼ੇਰ ਦਿਲ ਮਨ ਗੁਲਾਮੇ ਤੁਅਮ ॥੧੩੧॥ [13]ਖ਼ੁਦਾਵੰਦ ਬਾਸੀ ਤੁ ਏ ਕਾਰ ਸਖ਼ਤ ॥ ਕਿ ਮਾਰਾ ਬ ਯਕ ਬਾਰ ਕੁਨ ਨੇਕ ਬਖਤ ॥੧੩੨॥ [14]ਬਿਜ਼ਦ ਪੁਸ਼ਤ ਪਾਓ ਕੁਸ਼ਾਦਸ਼ ਬ ਚਸ਼ਮ ॥ ਹਮਹ ਰਵਸ਼ ਸ਼ਾਹਾਨ ਪੇਸ਼ੀਨ ਰਸ਼ਮ ॥੧੩੩॥ [15]ਬਿਆ.ਫਤਾਦ ਬਰ ਰਥ ਬਿਆਵੁਰਦ ਜਾਂ ॥ ਬਿਜ਼ਦ ਨਉਬਤਸ਼ ਸ਼ਾਹਿ ਸ਼ਾਹੇ ਜ਼ਮਾਂ ॥੧੩੪॥ [16]ਬ ਹੋਸ਼ ਅੰਦਰ ਆਮਦ ਦੁ ਚਸ਼ਮਸ਼ ਕੁਸ਼ਾਦ ॥ ਬਿਗੋਯਦ ਕਿਰਾ ਜਾਇ ਮਾਰਾ ਨਿਹਾਦ ॥੧੩੫॥ [17]ਬਿਗੋਯਦ ਤੁਰਾ ਜ.ਫਰ ਜੰਗ ਯਾ.ਫਤਮ ॥ ਬ ਕਾਰੇ ਸ਼ੁਮਾ ਕਤ ਖੁਦਾ ਯਾਫਤਮ ॥੧੩੬॥ [18]ਪਸ਼ੇਮਾਂ ਸ਼ਵਦ ਸੁਖਨ ਗੁਫਤਨ .ਫਜ਼ੂਲ ॥ ਹਰਾਂਕਸ ਤੁ ਗੋਈ ਕਿ ਬਰ ਮਨ ਕਬੂਲ ॥੧੩੭॥ [19]ਬਿਦਿਹ ਸਾਕ਼ੀਯਾ ਜਾਮ ਫੇਰੋਜ਼ਹ ਫਾਮ ॥ ਕਿ ਮਾਰਾ ਬਕਾਰ ਅਸਤ ਰੋਜ਼ੇ ਤਮਾਮ ॥੧੩੮॥ [20]ਤੁ ਮਾਰਾ ਬਿਦਿਹ ਤਾ ਸ਼ਵਮ ਤਾਜ਼ਹ ਦਿਲ ॥ ਕਿ ਗਉਹਰ ਬਿਆਰੇਮ ਆਲੂਦਹ ਗਿਲ ॥੧੩੯॥੪॥

---

(੪) ਗੁਰ ਸਿਖੀ ਪ੍ਰਾਪਤੀ ਦੀ ਨਿਸ਼ਾਨੀ ਇਹ ਹੈ ਕਿ ਦੇਹ ਅਭਿਮਾਨ ਦਾ ਪੂਰਾ ਤਯਾਗ ਹੋ ਜਾਵੇ ਬਨਾਵਟ ਲੇਸ ਮਾਤ੍ਰ ਵੀ ਨਾ ਰਹੇ ਦੇਹ ਅਭਿਮਾਨ ਸਾਰੇ ਪਾਪਾਂ ਦਾ ਮੂਲ ਹੈ ।

(੫) ਅਭਿਆਸ ਕਰਦਿਆਂ ਧਿਆਨ ਸਦਾ, ਗੁਰ ਮੰਤ੍ਰ ਦੇ ਸਰੂਪ ਜਾਂ ਗੁਰੂ ਨਾਨਕ ਦੇ ਚਰਨਾਂ ਨਾਲ ਜੋੜੀਦਾ ਹੈ, ਜਾਪ ਪਹਿਲੇ ਊੱਚੀ ਫਿਰ ਹੋਲੀ, ਫਿਰ ਸਵਾਸਾਂ ਦੁਆਰਾ ਕਰਦਿਆਂ ਜਦ "ਪਰ" ਵਿਚ ਕਰੀਦਾ ਹੈ ਤਾਂ ਸੁਰਤ-ਸ਼ਬਦ ਵਿਚ ਲੀਣ ਹੋ ਜਾਂਦੀ ਹੈ, ਜਾਪ ਕਰਦਿਆਂ ਸਤਿਗੁਰੂ ਨੂੰ ਹਾਜਰ ਨਾਜਰ ਸਮਝਣਾ ਜਰੂਰੀ ਹੈ । ਜਦ ਸੁਰਤ ਸ਼ਬਦ ਵਿਚ ਲੀਣ ਹੋ ਜਾਵੇ ਤਾਂ ਦੇਹ ਭੁੱਲ ਜਾਂਦੀ ਹੈ, ਇਸ ਤੋਂ ਵੱਖਰਾ ਹੋ ਕੇ ਸਾਥੀ ਬਣਕੇ ਮਰਨ ਹੋ ਜਾਂਦਾ ਹੈ ਨਾਲੇ ਪਾਠ ਕਰਨਾਂ ਨਾਲੇ ਲੋਕਾਂ ਨੂੰ ਗਾਲਾਂ ਦੇਈ ਜਾਣੀਆਂ ਪਾਠ ਨਹੀ ਕਿਹਾ ਜਾਂਦਾ ।

(੬) ਅੰਮ੍ਰਿਤ ਵੇਲੇ ਜਾਗੋ ਨੀਂਦ ਆਵੇ ਤਾਂ ਮੂੰਹ ਪਰ ਜਲ ਦੇ ਛਿੱਟੇ ਦੇਵੋ ਜੇ ਫਿਰ ਵੀ ਨੀਂਦ ਆਵੇ ਤਾਂ ਬਾਣੀ ਉੱਚੀ ਪੜ੍ਹੋ ।

(੭) ਬਚਨ ਮੰਨਣ ਦਾ ਦਰਜਾ ਦਰਸ਼ਨ ਨਾਲੋਂ ਵੱਡਾ ਹੈ ਜੋ ਬਚਨ ਨਹੀਂ ਮੰਨ ਸਕਦਾ ਉਸ ਨੂੰ ਦਰਸ਼ਨ ਦਾ ਕੋਈ ਲਾਭ ਨਹੀਂ ।

(੮) ਆਤਮਾ ਇਕ ਹੈ, ਸਭ ਵਿਚ ਇਕੋ ਜਿਹਾ ਹੈ ਕੇਵਲ ਦੇਹ ਦੀ ਮੰਨਣ ਕਰਕੇ ਵੱਖਰਾਪਣ ਹੈ, ਤੁਸੀਂ ਨਿਸ਼ਚਾ ਪ੍ਰਪੱਕ ਕਰ ਲਵੋ ਕਿ ਤੁਸੀਂ ਦੇਹ ਨਹੀਂ ਹੋ ਤਾਂ ਤੁਸੀਂ ਵੀ ਸੰਤ ਅਤਰ ਸਿੰਘ ਬਣ ਜਾਵੋਗੇ ।

(੯) ਇਹ ਅਭਿਮਾਨ (ਹਉਮੈ) ਦੇ ਅਧੀਨ ਵਾਸਨਾਵਾਂ ਤੇ ਆਦਤਾਂ ਦਾ ਬੰਨਿਆ ਹੋਇਆ ਮਨੁਖ ਗੁਲਾਮ ਹੈ । ਜਦ ਜੀਵ ਸੰਤੋਖ ਧਾਰਨ ਕਰਕੇ ਆਪਣੀਆਂ ਮਾੜੀਆਂ ਆਦਤਾਂ ਤੇ ਇੰਦਰੀਆਂ ਦੇ ਸੁਆਦ ਨੂੰ ਤਿਅਥਦਾ ਹੈ ਤਾਂ ਉੱਚਾ ਹੁੰਦਾ ਹੈ ।

(੧੦) ਗੁਰ ਮੰਤ੍ਰ ਜਪਦਿਆਂ ਇਹ ਪ੍ਰਤੀਤ ਹੁੰਦਾ ਹੈ ਦੇਹ ਹੈ ਨਹੀਂ, ਆਤਮਾ ਹੈ ਫੇਰ ਅਭਿਆਸ ਕਰਦਿਆ ਰੋਮ-ਰੋਮ ਵਿਚ ਅਤੇ ਹਰ ਥਾਂ ਹਰੀ ਭਾਸਦਾ ਹੈ । ਅੱਗੇ ਚਲਕੇ ਆਪਣੀ ਆਤਮਾ ਵਿਚ ਲੀਣ ਹੋ ਜਾਂਦਾ ਹੈ ਆਪ ਵਿਚ ਮਸਤ ਹੋ ਜਾਂਦਾ ਹੈ ।

(੧੧) ਜਿਸ ਤਰ੍ਹਾਂ ਇਕ ਅਡੋਲ ਜਲ ਵਿਚ ਅਕਸ ਪੈ ਕੇ ਨਜਰ ਆਉਂਦਾ ਦਿਸਦਾ ਹੈ ਪਰ ਹੈ ਨਹੀ ਇਸੇ ਤਰ੍ਹਾਂ ਮਹਾਂ ਅਕਾਸ਼ ਦੇ ਅਡੋਲ ਅਤੇ ਅਥਾਹ ਸਮੁੰਦ੍ਰ ਵਿਚ ਦੁਨੀਆਂ ਇਕ ਅਕਸ ਹੈ ਪਰ ਦਰ ਅਸਲ ਇਹ ਹੈ ਨਹੀਂ ।

(੧੨) ਧਾਰਮਕ ਕੰਮ ਉਹ ਹੁੰਦਾ ਹੈ ਜਿਸ ਨਾਲ ਆਤਮਕ ਪਦ ਦੀ ਪ੍ਰਾਪਤੀ ਹੋਵੇ । ਇਸ ਨਸ਼ਾਨੇ ਪਰ ਪਹੁੰਚਣ ਲਈ ਨਾਮ ਅਤੇ ਗੁਰੂ ਬਾਣੀ ਜ਼ਿਰੀਏ ਹਨ । ਪੰਥਕ ਦੇ ਦੇਸ ਸੇਵਾ ਕਰਨੀ ਅਤੇ ਜੇਲ੍ਹਾਂ ਵਿਚ ਜਾਣਾ ਧਾਰਮਿਕ ਕੰਮ ਨਹੀਂ ।

(੧੩) ਵਾਹਿਗੁਰੂ ਜੀ ਨੂੰ ਉਹ ਭਗਤ ਪਿਆਰੇ ਹਨ ਜੋ ਉਸਨੂੰ ਘਟ-ਘਟ ਵਿਚ ਪ੍ਰਕਾਸ਼ ਰਿਹਾ ਸਮਝਦੇ ਹਨ ਅਤੇ ਪਤੰਗੇ ਬਣਕੇ ਅਜਿਹੇ ਵਾਹਿਗੁਰੂ ਸੰਗ ਵੱਸਦੇ ਹਨ ।

(੧੪) ਵੜੇਵਾਂ ਬੀਜ ਬਣਕੇ ਬੂਟਾ ਬਣਦਾ ਹੈ ਤੇ ਨਾਲ ਰੂੰ ਲਿਆਉਂਦਾ ਹੈ ਮਗਰੋਂ ਵੜੇਵਾਂ ਵਖਰਾ ਹੋ ਜਾਂਦਾ ਹੈ ਤੇ ਰੂੰ ਪਸਾਰਾ ਕਰਦੀ ਹੈ ਭਾਵ ਭਾਂਤ-ਭਾਤ ਦੇ ਬਸਤ੍ਰ ਤੇ ਅਨੇਕਾਂ ਹੋਰ ਚੀਜਾਂ ਬਣਦੀਆਂ ਹਨ । ਵੜੇਵੇਂ ਵਾਂਗ ਵਾਹਿਗੁਰੂ ਨਿਰਾਲਮ ਤੇ ਦੁਨੀਆਂ ਧੰਧੇ ਵਿਚ ਹੈ ।

੧. ਰਾਜ ਕੁਮਾਰੀ ਨੇ ਇਕ ਤੀਰ ਨਾਲ ਰਾਜੇ ਸੁਭਟ ਸਿੰਘ ਦੇ ਰਥ ਦੇ ਚਾਰੇ ਘੋੜੇ ਮਾਰ ਦਿਤੇ ॥ ਦੂਜੇ ਤੀਰ ਨਾਲ ਰਥਵਾਹੀ ਮਾਰ ਦਿੱਤਾ ॥੧੨੦॥

੨. ਕੁਮਾਰੀ ਨੇ ਤੀਜਾ ਤੀਰ ਰਾਜੇ ਦੇ ਮੱਥੇ ਦੇ ਦੋਹਾਂ ਭਰਵੱਟਿਆਂ ਵਿਚ ਮਾਰਿਆ ਉਹ ਤੀਰ ਐਉਂ ਜਾ ਬੈਠਿਆ ਜਿਵੇਂ ਕੁੰਡਲੀਦਾਰ ਸਰਪ ਖਜ਼ਾਨੇ ਧਨ ਤੇ ਕੁੰਡਲੀ ਮਾਰਕੇ ਬੈਠਦਾ ਹੈ ॥੧੨੧॥

੩. ਜਦੋਂ ਸ਼ਹਿਜ਼ਾਦੀ ਨੇ ਚੌਥਾ ਤੀਰ ਮਾਰਿਆ ਤਾਂ ਰਾਜੇ ਸੁਭਟ ਸਿੰਘ ਨੂੰ ਬੇਹੋਸ਼ੀ ਹੋ ਗਈ ਬਹਾਦਰੀ ਵਾਲਾ ਭਰਮ ਉਸਦਾ ਉੱਡ ਗਿਆ ਅਤੇ ਸ਼ਹਿਜ਼ਾਦੀ ਦੀ ਪ੍ਰਤਗਿਆ ਚਮਕੀ ॥੧੨੨॥

੪. ਜਦੋਂ ਸ਼ਾਹਜਾਦੀ ਨੇ ਚੌਥਾ ਤੀਰ ਮਾਰਿਆ ਉਹ ਰਾਜੇ ਦੇ ਸ਼ਾਹ ਰਗ ਭਾਵ ਗਿੱਚੀ ਦੇ ਕੋਲ ਜਾ ਕੇ ਲੱਗਾ ਤੇ ਰਾਜਾ ਸੁਭੱਟ ਸਿੰਘ ਧਰਤੀ ਤੇ ਡਿੱਗ ਪਿਆ ॥੧੨੩॥

੫. ਤਾਂ ਉਸ ਵੇਲੇ ਬੱਛਤਰਾ ਮਤੀ ਨੇ ਜਾਣ ਲਿਆ ਕਿ ਰਾਜਾ ਸੁਭਟ ਸਿੰਘ ਅਧਮੋਇਆ ਹੋ ਗਿਆ ਹੈ ਜੋ ਧਰਤੀ ਤੇ ਡਿੱਗ ਪਿਆ ਹੈ । ਜਿਵੇਂ ਤੀਰ ਲੱਗਣ ਨਾਲ ਸ਼ੇਰ ਗਿਰ ਪੈਂਦਾ ਹੈ ॥੧੨੪॥

੬. ਜਿਸ ਵੇਲੇ ਰਾਜਾ ਸੁਭਟ ਸਿੰਘ ਬੇ ਸੁਰਤ ਹੋ ਕੇ ਡਿਗ ਪਿਆ ਤਾਂ ਰਾਜਕੁਮਾਰੀ ਰਥ ਵਿਚੋਂ ਬਾਹਰ ਨਿਕਲੀ ਤੇ ਧਰਤੀ ਤੇ ਪੈਦਲ ਚਲ ਪਈ ਤੇ ਰਾਜੇ ਦੇ ਕੋਲ ਪਹੁੰਚ ਗਈ ॥੧੨੫॥

੭. ਇਕ ਹੱਥ ਵਿਚ ਚੁਕ ਲਿਆਈ ਇਕ ਪਿਆਲਾ ਪਾਣੀ। ਬਹੁਤ ਨੇੜੇ ਰਾਜੇ ਦੇ ਆਈ ਜਿਵੇਂ ਉਡਕੇ ਆਵੇ ਉਕਾਬ ॥੧੨੬॥

੮. ਸ਼ਹਿਜ਼ਾਦੀ ਨੇ ਆ ਕੇ ਰਾਜੇ ਸੁਭਟ ਸਿੰਘ ਨੂੰ ਕਿਹਾ ਕਿ ਐ ਬਾਦਸ਼ਾਹ ਅਨੋਖੇ ਮਹਾਨ ਪੁਰਸ਼ ਤੂੰ ਕਿਉਂ ਇਸ ਹਾਲਤ ਵਿਚ ਐਥੇ ਸੁੱਤਾ ਪਿਆ ਹੈਂ ਲਹੂ ਨਾਲ ਲਿਬੜਿਆ ਤੇ ਮਿੱਟੀ ਵਿਚ ॥੧੨੭॥

੯. ਰਾਜੇ ਨੇ ਅੱਖ ਖੋਲੀ ਤੇ ਕਿਹਾ ਕਿ ਐ ਭਾਗਵਾਨ ਇਸਤਰੀ ਤੂੰ ਐਥੇ ਇਹੋ ਜਿਹੀ ਕਠੋਰ ਧਰਤੀ ਵਿਚ ਕਿਵੇਂ ਆ ਗਈ ? ॥੧੨੮॥

੧੦. ਸ਼ਹਿਜ਼ਾਦੀ ਨੇ ਕਿਹਾ ਕਿ ਹੇ ਰਾਜਨ ਮੈਂ ਇਸ ਕਰਕੇ ਆਈ ਹਾਂ ਕਿ ਜੇਕਰ ਤੁਹਾਡੀ ਮੌਤ ਹੋ ਗਈ ਤਾਂ ਮੈਂ ਸਤਿਕਾਰ ਨਾਲ ਲਿਆ ਕੇ ਦੇਹ ਦਾ ਸਸਕਾਰ ਕਰਾਂ ਜੇ ਜ਼ਿੰਦਾ ਹੋਵੇ ਤਾਂ ਪ੍ਰਭੂ ਦਾ ਸ਼ੁਕਰ ਅਦਾ ਕਰਾਂ ॥੧੨੯॥

੧੧. ਸ਼ਾਹਜ਼ਾਦੀ ਦੇ ਮਿੱਠੇ ਬੋਲ ਰਾਜੇ ਨੂੰ ਬੜੇ ਪਿਆਰੇ ਲੱਗੇ। ਇਹੋ ਜਿਹੀ ਦੁਖੀ ਹਾਲਤ ਵਿਚ ਜਦੋਂ ਕੋਈ ਕੋਲ ਨਾ ਹੋਵੇ ਤੇ ਉਸਦਾ ਮਾਰਿਆ ਹਾਂ ਦਾ ਨਾਅਰਾ ਜਾਨ ਪਾ ਦੇਂਦਾ ਹੈ ਜੋ ਉਸ ਵੇਲੇ ਨੂੰ ਠੰਡ ਪਾਈ ਤੇ ਮਿੱਠੇ ਬੋਲਾਂ ਨੇ ਕਾਯਲ ਕਰ ਲਿਆ ਤੇ ਕਹਿੰਦਾ ਹੈ ਐ ਸੁੰਦਰਤਾ ਦੀ ਮੂਰਤ ਵਾਲੀ ਇਸਤਰੀਏ ਪਾਰੇ ਹਾਰੀਏ ਸੁਗੜ ਸੁਆਣੀਏਂ ॥੧੩੦॥

੧੨. ਜੋ ਤੂੰ ਮੰਗੇ ਮੈਂ ਤੈਨੂੰ ਦੇਵਾਂ ਉਹ ਮੈਨੂੰ ਕਹਿ ਸੁਣਊ ॥ ਮੈਨੂੰ ਜਾਣ ਸੇਵਕ ਆਪਣਾ ਮੇਰੀ ਜਾਨ ਬਚਾਉ ॥੧੩੧॥

੧੩. ਮੇਰੀ ਇਕੋ ਸੇਵਾ ਹੈ ਕਿ ਤੂੰ ਮੇਰਾ ਪਤੀ ਹੋਵੇਂ ਮੈਂ ਤੇਰੀ ਪਤਨੀ ਹੋ ਕੇ ਮੈਨੂੰ ਭਾਗ ਭਰੀ ਕਰ ਦੇਹ ॥੧੩੨॥

੧੪. ਰਾਜੇ ਨੇ ਦੋਵੇਂ ਅੱਖਾਂ ਖੋਲੀਆਂ ਅਤੇ ਧਰਤੀ ਦੀ ਪਿੱਠ ਉਤੇ ਪੈਰ ਮਾਰਿਆ ਅਤੇ ਉਹ ਤਰੀਕਾ ਕੀਤਾ ਜੋ ਜੋ ਉਸਦੇ ਪਹਿਲੇ ਵਡੇਰੇ ਮੁਰਿਆਦਾ ਕਰਦੇ ਸਨ ॥੧੩੩॥

੧੫. ਰਾਜਾ ਸੁਭੱਟ ਸਿੰਘ ਲਾਵਾਂ ਫੇਰਿਆਂ ਦੀ ਰਸਮ ਉਥੇ ਹੀ ਪੂਰੀ ਕਰਕੇ ਰਾਜ ਕੁਮਾਰੀ ਆਪਣੇ ਘਰ ਲੈ ਆਈ ਅਤੇ ਉਸ ਦੇ ਪਿਤਾ ਨੇ ਧੌਂਸੇ ਬਜਾ ਦਿਤੇ ਖੁਸ਼ੀ ਦੇ ॥੧੩੪॥

੧੬. ਜਿਸ ਵੇਲੇ ਰਾਜਾ ਸੁਭਟ ਸਿੰਘ ਹੋਸ਼ ਵਿਚ ਆਇਆ ਤਾਂ ਉਸ ਨੇ ਪੁੱਛ ਕੀਤੀ ਕਿ ਮੈਨੂੰ ਕਿਸ ਦੇ ਘਰ ਲੈ ਆਂਦਾ ਹੈ ॥੧੩੫॥

੧੭. ਬਛਤ੍ਰਾ ਮਤੀ ਨੇ ਉਤਰ ਦਿਤਾ ਸਵਾਮੀ ਜੀ ਮੈਂ ਤੁਹਾਨੂੰ ਜੁੱਧ ਦੇ ਵਿਚ ਜਿੱਤ ਕੇ ਹਾਸਲ ਕੀਤਾ ਹੈ ਅਤੇ ਤੁਹਾਡੇ ਬਚਨ ਨਾਲ ਪਤੀ ਪਾਇਆ ਹੈ ॥੧੩੬॥

੧੮. ਇਹ ਗੱਲ ਸੁਣਕੇ ਪਹਿਲਾਂ ਤਾਂ ਰਾਜਾ ਸੁਭਟ ਸਿੰਘ ਹੈਰਾਨ ਹੋ ਕੇ ਪਛਤਾਇਆ । ਪਰ ਫੇਰ ਕਿਹਾ ਕਿ ਹੁਣ ਪਛਤਾਉਣਾ ਫਜ਼ੂਲ ਹੈ ਜਦ ਕਿ ਲਾਵਾਂ ਫੇਰੇ ਹੋ ਗਏ ਤਾਂ ਕਿਹਾ ਜੋ ਕੁਝ ਤੂੰ ਕਹਿੰਦੀ ਹੈਂ ਉਹ ਮੈਨੂੰ ਮਨਜ਼ੂਰ ਹੈ ॥੧੩੭॥

*੧੯. ਵੰਡਣ ਵਾਲੇ ਦੇਹ ਇਹ ਪਿਆਲੇ ਹੋਵੇ ਰੰਗ ਫਿਰੋਜ਼ੀ । ਵਕਤ*
*ਕਿਆਮਤ ਚਾਹੀਏ ਮੈਨੂੰ ਇਹੋ ਮਿਲਨੀ ਰੋਜ਼ੀ ॥੧੩੮॥*
*੨੦. ਦੇਹ ਤੂੰ ਮੈਨੂੰ ਤਦੇ ਹੋਸੀ ਮੇਰਾ ਦਿਲ ਰਾਜ਼ੀ ॥*
*ਸੁੰਦਰ ਸ਼ਹਿਰ ਮੋਤੀਆਂ ਜੇ ਮੈਂ ਪੈਦਾ ਕਰਸਾਂ ਤਾਜ਼ੀ ॥੧੩੯॥*

ਬਚਿੱਤਰ ਮਤੀ ਸ਼ਾਹਜਾਦੀ ਨੇ ਰਾਜੇ ਸੁਭੱਟ ਸਿੰਘ ਨਾਲ ਸ਼ਾਦੀ ਕਰਨ ਦਾ ਸੰਕਲਪ ਕਰਕੇ ਬਚਨ ਕੀਤਾ ਸੀ ਕਿ ਮੈਂ ਉਸਦੇ ਨਾਲ ਖ਼ਾਦੀ ਕਰਨੀ ਹੈ । ਪਰ ਸੁਭੱਟ ਸਿੰਘ ਜੀ ਸ਼ਾਦੀ ਕਰਨੋ ਇਨਕਾਰੀ ਸੀ ਤਾਂ ਸ਼ਾਹਦਾਦੀ ਨੇ ਜਿੱਤ ਹਾਰ ਦੀ ਸ਼ਰਤ ਰੱਖ ਦਿਤੀ ਤਾਂ ਜਾਂ ਤਾਂ ਜੁੱਧ ਕਰਕੇ ਮਰ ਜਾਵਾਂਗੀ ਜੇ ਉਸ ਤੋਂ ਬਲੀ ਮੈਨੂੰ ਜਿੱਤ ਕੇ ਲੈ ਜਾ ਸਕਦਾ ਹੈ। ਸ਼ਰਤ ਸਖਤ ਤੇ ਮਰਨ ਜੀਵਨ ਨਾਲ ਸੰਬੰਧਤ ਹੈ ਪਰ ਭੈ ਖਾ ਕੇ ਪਿਛੇ ਨਹੀਂ ਹਟੀ । ਕਿਤਨੀ ਬੜੀ ਜੰਗ ਲੜੀ ਗੁਰੂ ਜੀ ਔਰੰਗਜ਼ੇਬ ਨੂੰ ਕਹਿੰਦੇ ਹਨ ਕਿ ਔਰੰਗਜ਼ੇਬ ਤੂੰ ਮਰਦ ਅਤੇ ਇਕ ਬਾਦਸ਼ਾਹ ਹੋ ਕੇ ਆਪਣੇ ਕੌਲ ਕਰਾਰ ਤੇ ਸੌਂਹ ਖਾ ਕੇ ਆਪਣੀ ਜਬਾਨ ਬਦਲ ਗਿਆ ਹੈਂ ਤੇਰੇ ਨਾਲੋਂ ਤਾਂ ਇਕ ਤ੍ਰੀਮਤ ਚੰਗੀ ਹੈ ਜਿਸਨੇ ਆਪਣੇ ਬਚਨ ਨਿਭਾਉਣ ਲਈ ਜਾਨ ਦੀ ਬਾਜੀ ਲਾ ਦਿਤੀ ਸੀ ਜਿਸ ਨੂੰ ਜ਼ਫਰਨਾਮਾ ਹਕਾਇਤਾਂ ਸਮੇਂ ਕਵਿਤਾ ਵਿਚ ਸਟੀਕ ਦੇ ਲੇਖਕ = ਭਾਈ ਲਾਭ ਸਿੰਘ ਜੀ ਐਉਂ ਲਿਖਦੇ ਹਨ :-

ਸਿਆਣੀਏ ਦੇਖ ਉਰੰਗੇ ਤੇਰੇ ਨਾਲੋਂ ਇਸਤਰੀ ਕੌਲ ਨਿਭਾਇਆ ॥
ਮਰਦ ਹੋ ਕੇ ਤੈਂ ਸੌਂ ਖਾਦੀ ਪਿੱਛੋਂ ਦਗਾ ਕਮਾਇਆ ॥
ਸੁਭਟ ਸਿੰਘ ਨੇ ਗੱਲ ਵਧੀਕੀ ਕੀਤੇ ਬੋਲ ਜੁਬਾਨੋ ॥
ਆਖਰ ਸੋਈ ਪਛੋਤਾਨਾ ਨੀਵਾਂ ਹੋਇਆ ਗੁਮਾਨੋ ॥
ਜਿਸ ਵਲ ਸਾਹਿਬ ਸੱਚਾ ਹੋਵੇ ਕੋਈ ਰੰਜ ਨਾ ਹੋਵੇ ॥
ਰਾਖੀ ਕਰੇ ਧਰਮ ਦੀ ਖਾਤਰ ਦੁਸ਼ਮਨ ਲੱਖ ਖਲੋਵੇ ॥

## ਚੌਥੀ ਹਕਾਇਤ ਸਮਾਪਤ ਹੋਈ ॥

---

☛ ਵਾਹਿਗੁਰੂ ਨੇ ਆਪਣਾ ਆਪ ਸਾਜਕੇ ਦੂਜੀ ਕੁਦਰਤ ਸਾਜੀ ਹੈ ।
(੧੫) ਸਮੁੰਦਰ ਵਿਚ ਅਨੇਕਾਂ ਜੀਵ ਜੰਤੂ ਹਨ, ਇਹ ਸਮੁੰਦਰ ਵਿਚ ਹੀ ਜੰਮਦੇ-ਮਰਦੇ ਤੇ ਹਮੇਸ਼ਾਂ ਰਹਿੰਦੇ ਹਨ ਇਕ ਦੂਜੇ ਨੂੰ ਮਾਰਦੇ ਹਨ ਤੇ ਖਾਂਦੇ ਹਨ। ਵਾਹਿਗੁਰੂ ਸਮੁੰਦਰ ਵਾਂਗ ਸਰਬ ਵਿਆਪੀ ਹੈ, ਦੁਨੀਆਂ ਉਸਦੇ ਅੰਦਰ ਹੈ, ਉਹ ਕੁਲੰਦ੍ਰ ਵਾਂਗ ਸਭ ਨੂੰ ਨਿਚਾਉਂਦਾ ਟਪਾਉਂਦਾ ਹੈ ।
(੧੬) ਵਾਹਿਗੁਰੂ ਸਰਬ ਵਿਆਪੀ ਹੈ, ਪਰ ਜੀਵ ਭਰਮ ਕਰਕੇ ਵਿਛੜਿਆ ਪ੍ਰਤੀਤ ਕਰਦਾ ਹੈ ॥ ਕੁੱਤਾ ਆਪਣੇ ਆਪ ਨੂੰ ਸੀਸੇ ਵਿਚ ਵੇਖਦਾ ਹੈ ਪਰ- ਦੂਜਾ ਸਮਝਕੇ ਭੌਂਕਦਾ ਹੈ । ਦਸਵਾਂ ਦੁਆਰ ਖੁਲੇ ਜੋਤ ਦਾ ਪ੍ਰਕਾਸ਼ ਹੋਵੇ ਤਾਂ ਭਰਮ ਦਾ ਅੰਧੇਰਾ ਮਿਟਦਾ ਹੈ ਫਿਰ ਭਗਤ ਕਹਿ ਦਿੰਦੇ ਹਨ ਕਿ ਹੁਣ ਤੂੰਹੀ ਹੈ ਮੈਂ ਨਹੀਂ
(੧੭) ਗੁਰੂ ਦਸਮੇਸ਼ ਪਿਤਾ ਜੀ ਸਮਰਥ ਸਨ, ਪਰ ਫਿਰ ਵੀ ਯੁੱਧ ਕੀਤੇ, ਆਪਦਾ ਆਪਣਾ ਬਚਨ ਹੈ ਕਿ ਅਸੀ ਜਗਤ ਤਮਾਸ਼ਾ ਵੇਖਣ ਆਏ ਹਾਂ। ਭਾਣੇ ਦੇ ਮਾਲਕ ਹਨ । ਆਪੇ ਚਿਤਵੇ ਆਪੇ ਹੱਸੇ, ਆਪੇ ਸਭ ਘਟ ਵਾਸਾ । ਸਰਨਾਗਤ ਤਾਰੇ, ਦੰਗੇ ਨਾਲ ਦੰਗਾ । ਗੁਰਾਂ ਕਦੇ ਮਾਲਾ ਪਕੜੀਈ ਕਦੇ ਖੰਡਾ ।
(੧੮) ਅੰਮ੍ਰਿਤ ਪਾਨ ਕੀਤਾ ਕਦੇ ਵਿਅਰਥ ਨਹੀਂ ਜਾਂਦਾ, ਜੇਕਰ ਕੋਈ ਗੁਰ ਚਰਣਾ ਨਾਲ ਧਿਆਨ ਲਾ ਕੇ ਗੁਰ ਮੰਤ੍ਰ ਜਪੇ ਆਪਾ ਗਵਾਇ ਆਪਾ ਨਾ ਜਾਣਾਇ, ਮਾਨ ਛੱਡੇ ਅਤੇ ਸਾਧਨ ਕਰ-ਕਰਕੇ ਜੋਤ ਜਗਾਵੇ ਤਾਂ ਇਕੋ ਜਨਮ ਵਿਚ ਗਤ ਪਾ ਲੈਂਦਾ ਹੈ ਤੇ ਸਾਧਨ ਥੋਹੜਾ ਹੋਵੇ ਤਾਂ ਅਗਲੇ ਜਨਮ ਵਿਚ ਗਤ ਪਾ ਲੈਂਦਾ ਹੈ ਜੋਤ ਵਿਚ ਜੋਤ ਮਿਲ ਜਾਂਦੀ ਹੈ । ਗੁਰੂ ਦਾ ਸ਼ਬਦ ਹਿਰਦੇ ਵਿਚ ਆਪਣਾ ਰੰਗ ਵਖਾਉਂਦਾ ਹੈ, ਇਹ ਪਿੱਛੇ ਨਹੀਂ ਮੁੜਦਾ ।
(੧੯) ਸੈਕੜੇ ਕੰਮ ਛੱਡਕੇ ਅੰਮ੍ਰਿਤ ਵੇਲੇ ਇਸ਼ਨਾਨ ਕਰੋ, ਹਜ਼ਾਰ ਕੰਮ ਵਿਗੜ ਜਾਣ ਅਦਬ ਨਾਲ ਭੋਜਨ ਛਕੋ ਲਖ ਕੰਮ ਵਿਗੜਨ ਪਰ ਫਿਰ ਵੀ ਭਜਨ ਦੀ ਆਦਤ ਨਾ ਛੱਡੋ । ਦੁਖੀ ਜੀਵ ਨੂੰ ਸੁਖੀ ਬਣਾਉਣ ਲਈ ਕ੍ਰੋੜ ਕੰਮ ਵੀ ਛੱਡੋ । ਪਰਉਪਕਾਰ ਆਤਮ ਪੂਜਾ ਹੈ । ਨਿਰਧਨ ਨੂੰ ਆਦਰ ਨਾਂ ਦੇਵੋ ਤਾਂ ਗੁਰੂ ਵੀ ਮੂੰਹ ਨਹੀਂ ਲਾਉਂਦਾ । ਸਾਰੇ ਜੀਵ ਪ੍ਰਦੇਸੀ ਹਨ, ਇਹ ਆਪਣਾ ਦੇਸ ਨਹੀਂ ਹੈ ।
(੨੦) ਇਕ ਵਾਰ ਸੰਤ ਜੀ ਨੇ "ਰਾਇਬੁਲਾਰ" ਦੀ ਸਾਖੀ ਸੰਗਤ ਨੂੰ ਸੁਣਾਉਂਦੇ ਹੋਇ ਬਚਨ ਕੀਤਾ ਸੀ ਕਿ ਗੁਰੂ ਨਾਨਕ ਸਾਹਿਬ ਨੇ ਰਾਇ ਬੁਲਾਰ ਨੂੰ ਇਹ ਉਪਦੇਸ਼ ਦਿੱਤਾ ਸੀ-ਤੂੰ ਰਾਇ ਬੁਲਾਰ ਨਹੀਂ, ਤੂੰ ਸਰੀਰ ਨਹੀਂ ਜੋ ਬਿਨਸਦਾ ਹੈ। ਤੂੰ ਮਨ ਨਹੀਂ ਜੋ ਦੌੜਦਾ ਜਾਂਦਾ ਤੇ ਆਉਂਦਾ ਹੈ [੨੦]ਤੂੰ ਮਨ ਨੂੰ ਸਮਝਣ ਵਾਲੇ ਵੇਖਣ ਵਾਲੇ ਨੂੰ ਵੇਖ । ਤੂੰ ਤਨ ਤੇ ਮਨ ਦਾ ਸਾਥੀ ਹੈਂ ।
(੨੧) ਸਿੱਖ ਅਤੇ ਗੁਰੂ:—ਮਾਈ ਬੱਚੇ ਨੂੰ ਲੈ ਕੇ ਜਲ ਭਰਨ ਜਾਂਦੀ ਹੈ, ਘੜਾ ਭਰਕੇ ਸਿਰ ਪਰ ਰੱਖ ਕੇ ਬੱਚੇ ਨੂੰ ਕਹਿੰਦੀ ਹੈ ਕਿ ਉਂਗਲੀ ਫੜ । ਜੇ ਬੱਚਾ ਉਂਗਲੀ ਨਾ ਫੜੇ ਅਤੇ ਰੁਸ ਕੇ ਲਿਟੇ ਤਾਂ ਉਸ ਨੂੰ ਛੱਡ ਦੇਂਦੀ ਹੈ ਤੇ ਕਹਿੰਦੀ ਹੈ ਕਿ ਦੂਜੀ ਵਾਰ ਲੈ ਜਾਊਂ । ਜੇ ਬੱਚਾ ਉਂਗਲੀ ਫੜੇ ਤਾਂ ਗੋਦੀ ਚੁੱਕ ਲੈਂਦੀ ਹੈ ਇਸੇ ਤਰ੍ਹਾਂ ਸਿੱਖ ਗੁਰੂ ਵਲ ਉਦਮ ਕਰ ਕੇ ਆਵੇ ਤਾਂ ਸਤਿਗੁਰੂ ਤਿਸ ਦੀ ਸਹਾਇਤਾ ਕਰਦਾ ਹੈ ਤੇ ਗੋਦੀ ਵਿਚ ਬਿਠਾਉਂਦਾ ਹੈ । ਮਹਾਂ ਸਿੰਘ ਨੇ ਸਤਿਗੁਰਾਂ ਤੋਂ ਬੇਦਾਵਾ ਫੜਵਾਇਆ ਪਰ ਤਦ ਹੀ ਉਨ੍ਹਾਂ ਪਿੱਛੋਂ ਉਦਮ ਕੀਤਾ । ਜੋ ਗੁਰੂ ਸ਼ਰਨ ਨਹੀ ☛

## ੧ੴ ਵਾਹਿਗੁਰੂ ਜੀ ਕੀ ਫ਼ਤਹ ॥

[੧]ਤੂਈ ਰਹਿਨੁਮਾਓ ਤੁਈ ਦਿਲ ਕੁਸ਼ਾਇ ॥ ਤੁਈ ਦਸਤਗੀਰ ਅੰਦਰ ਹਰ ਦੋ ਸਰਾਇ ॥੧॥ [੨]ਤੁਈ ਰਾਜ਼ ਰੋਜ਼ੀ ਇਹੋ ਦਸਤਗੀਰ ॥ ਕਰੀਮੇ ਖਤਾ ਬਖ਼ਸ਼ ਦਾਨਸ਼ ਪਜ਼ੀਰ ॥੨॥ [੩]ਹਿਕਾਯਤ ਸ਼ੁਨੀਦਮ ਯਕੇ ਕਾਜ਼ੀਅਸ਼ ॥ ਕਿ ਬਰਤਰ ਨ ਦੀਦਮ ਕਜ਼ੋ ਦੀਗਰਸ਼ ॥੩॥ [੪]ਯਕੇ ਖਾਨਹ ਓ ਬਾਨੂਏ ਨਉ ਜਵਾਂ ॥ ਕਿ ਕੁਰਬਾਂ ਸ਼ਵਦ ਹਰਕਸੇ ਨਾਜ਼ਦਾਂ ॥੪॥ [੫]ਕਿ ਸੋਸਨ ਸਰੇ ਰਾ ਫ਼ਰੋ ਮੇਜ਼ਦਹ॥ ਗੁਲੇ ਲਾਲਹ ਰਾ ਦਾਗ ਬਰ ਦਿਲ ਸ਼ੁਦਹ ॥੫॥ [੬]ਕਜ਼ਾਂ ਸੂਰਤੇ ਮਾਹਿ ਰਾ ਬੀਮ ਸ਼ੁਦ ॥ ਰਸ਼ਕ ਸੋਖਤਹ ਅਜ਼ ਮਿਯਾਂ ਨੀਮ ਸ਼ੁਦ ॥੬॥ [੭]ਬਕਾਰ ਅਜ਼ ਸੂਏ ਖਾਨਹ ਬੇਰੂੰ [1]ਰਵਦ ॥ ਬਦੋਸ਼ੇ ਜ਼ੁਲਫ਼ ਸ਼ੇਰ ਸੁੰਬਲ ਸ਼ਵਦ ॥੭॥ [੮]ਗਰ ਆਬੇ ਬ ਦਰੀਯਾ ਬਸ਼ੋਯਦ ਰੁਖ਼ਸ਼ ॥ ਹਮਹ ਖਾਰ ਮਾਹੀ ਸ਼ਵਦ ਗੁਲ ਰੁਖ਼ਸ਼॥੮॥ [੯]ਬਖ਼ੁਮ ਓ ਫਿਤਾਦਹ ਹੁਮਾ ਸਾਯਹ ਬ ਆਬ ॥ ਜ਼ਿ ਮਸਤੀ ਸ਼ੁਦਹ ਨਾਮ ਨਰ.ਗਸ਼ ਸ਼ਰਾਬ ॥੯॥ [੧੦]ਬਦੀਦਸ਼ ਯਕੇ ਰਾਜਹੇ ਨਉ ਜਵਾਂ॥ ਕਿ ਹੁਸਨਲ ਜਮਾਲ ਅਸਤੁ ਜ਼ਾਹਰ ਜਹਾਂ ॥੧੦॥ [੧੧]ਬ ਗੁ.ਫ਼ਤਾ ਕਿ ਏ ਰਾਜਹੇ ਨੇਕ ਬਖ਼ਤ ॥ ਤੁ ਮਾਰਾ ਬਿਦਿਹ ਜਾਇ ਨਜ਼ਦੀਕ ਤਖਤ ॥੧੧॥ [੧੨]ਨਖੁਸ਼ਤੀ ਸਰੇ ਕਾਜ਼ੀ ਆਵਰ ਤੁਰਾਸਤ ॥ ਵਜ਼ਾਂ ਪਸ ਕਿ ਈਂ ਖ਼ਾਨਹ ਮਾ ਅਜ਼ ਤੁਰਾਸਤ ॥੧੨॥ [੧੩]ਸ਼ੁਨੀਦ ਈਂ ਸੁਖਨ ਰਾ ਦਿਲ ਅੰਦਰ ਨਿਹਾਦ ॥ ਨ ਰਾਜ਼ੇ ਦਿਗਰ ਪੇਸ਼ ਅਉਰਤ ਕੁਸ਼ਾਦ ॥੧੩॥ [੧੪]ਬ ਵਕਤੇ ਸ਼ੌਹਰ ਰਾ ਚੁ ਖ਼ੁਸ਼ ਖ਼ੁਫ਼ਤਹੇ ਦੀਦ ॥ ਬਿਜ਼ਦ ਤੇਗ ਖੁਦ ਦਸਤ ਸਰ ਓ ਬੁਰੀਦ ॥੧੪॥ [੧੫]ਬੁਰੀਦਹ ਸਰ ਓਰਾ ਰਵਾਂ ਜਾਇ ਗਸ਼ਤ ॥ ਦਰਾਂ ਜਾ ਸਬਲ ਸਿੰਘ ਕਿ ਬਿਨ ਸ਼ਸਤਹ ਅਸਤ ॥੧੫॥ [੧੬]ਤੁ ਗੁ.ਫ਼ਤੀ ਮਰਾਂ ਹਮ ਚੁਨੀ ਕਰਦਹਅਮ ॥ ਬ ਪੇਸ਼ੇ ਤੁ ਈਂ ਸਰ ਮਨ ਆਵੁਰਦਹਅਮ ॥੧੬॥ [੧੭]ਅਗਰ ਸਰ ਤੁ ਖਾਹੀ ਸਰ ਤੁਮੇ ਦਿਹਮ ॥ ਬ ਜਾਨੋ ਦਿਲੇ ਬਰ ਤੁ ਆਸ਼ਕ ਸ਼ੁਦਮ ॥੧੭॥ [੧੮]ਕਿ ਇਮ ਸ਼ਬ ਕੁਨ ਆਂ ਅਹਿਦ ਤੋ ਬਸਤਈ ॥ ਬ ਗਮਜ਼ਹਿ ਚਸ਼ਮ ਜਾਂਨ ਮਨ ਕੁਸ਼ਤਈ॥੧੮॥ [੧੯]ਚੁ ਦੀਦਸ਼ ਸਰੇ ਰਾਜਹੇ ਨਉ ਜਵਾਂ ॥ ਬ ਤਰਸੀਦ ਗੁ.ਫ਼ਤਾ ਕਿ ਏ ਬਦ ਨਿਸ਼ਾਂ ॥੧੯॥ [੨੦]ਚੁਨਾ ਬਦ ਤੁ ਕਰਦੀ ਖੁਦਾਵੰਦ ਖੇਸ਼ ॥ ਕਿ ਮਾਰਾ ਚਿ ਯਾਰੀ ਅਜ਼ੀਂ ਕਾਰ ਬੇਸ਼ ॥੨੦॥ ਜ਼ਿ ਤੋ ਦੋਸਤੀ ਮਨ ਬ

1. ਅੱਧਕ ਲਾ ਕੇ-ਰਵੱਦ (ਬੋਲੋ) ।

☛ ਜਾਂਦਾ ਤੇ ਬੱਚੇ ਵਾਂਗ ਰੁੱਸ ਬੈਠਦਾ ਹੈ, ਉੱਦਮ ਨਹੀਂ ਕਰਦਾ ਗੁਰੂ ਭੀ ਤਜ ਦੇਂਦਾ ਹੈ = ਸਿੱਖ ਸ਼ਰਧਾ ਰਖੇ ਮਨ ਵਿਚ ਜਾਪ ਕਰੇ ਜੋਤ ਜਗੇ ਪ੍ਰਕਾਸ਼ ਹੋਵੇ ਤਾਂ ਵੀ ਸ਼ਬਦ ਅਰਾਧੇ, ਪਰਉਪਕਾਰੀ ਤੇ ਦ੍ਰਿੜ ਵਿਸ਼ਵਾਸ਼ੀ ਹੋਵੇ । ਭਗਤੀ ਸਦਾ ਕਮਾਵੇ, ਸਭ ਕੁਝ ਸਤਿਗੁਰੂ ਦਾ ਜਾਣਕੇ ਨਿਰਦਾਵੇ ਰਹੇ, ਭਾਈ ਮਨੀ ਸਿੰਘ, ਤਾਰੂ ਸਿੰਘ ਆਦਿਕ ਵਾਂਗ ਨਿਸਚਾ ਦ੍ਰਿੜ ਰਖੇ ਐਸਾ ਸਿੱਖ ਗੁਰੂ ਦੇ ਮਨ ਭਾਉਂਦਾ ਹੈ, ਜੋ ਇੱਛੇ ਸੋ ਪਉਂਦਾ ਹੈ । ਸਤਿਗੁਰੂ ਨੂੰ ਹਾਜਰ ਜਾਣੇ ਸਤਿਗੁਰੂ ਉਸਦੇ ਨੇੜੇ ਹੈ ਤੇ ਨਦਰੀ ਨਦਰ ਨਿਹਾਲ ਕਰਦਾ ਹੈ । ਗੁਰਬਾਣੀ ਤੇ ਬੇਵਿਸ਼ਵਾਸੀ ਕਾਰਣ ਅਸੀਂ ਪੂਰੇ ਗੁਰੂ ਦਾ ਲੜ ਛੱਡਕੇ ਕਦੇ ਕਿਸੇ ਕਦੇ ਕਿਸੇ ਦੇ ਦਰ-ਦਰ ਤੇ ਭਟਕਦੇ ਨੇ ਜਦੋਂ ਵਿਦਿਆਰਥੀ ਇਕ ਸਕੂਲ ਛੱਡ ਕੇ ਕਿਸੇ ਦੂਜੇ ਵਿਚ ਦਾਖਲਾ ਲੈ ਲਵੇ ਤਾਂ ਪਹਿਲੇ ਸਕੂਲ ਵਿਚੋਂ ਉਸਦਾ ਨਾਮ ਕੱਟਕੇ ਬੇਦਖਲ ਕੀਤਾ ਜਾਂਦਾ ਹੈ । ਮਹਾਨ ਸੰਤ ਤੇ ਵਿਦਵਾਨ ਸ੍ਰੀ ਵਰਿਆਮ ਸਿੰਘ ਜੀ ਪੁਸਤਕ ਕਿਵ ਸਚਿਆਰਾ ਹੋਈਐ ਦੇ ਪੰ: ੧੦੬ ਤੇ ਲਿਖਦੇ ਹਨ ਕਿ ਇਹ ਗੱਲਾਂ ਅਸੀਂ ਪ੍ਰਤਿਆ ਕੇ ਦੇਖੀਆਂ ਹਨ, ਅਸਾਡੇ ਪਾਸ ਦੋ ਤਿੰਨ ਅਜਿਹੀਆਂ ਬੀਬੀਆਂ ਆਈਆਂ ਹਨ, ਜਿਨ੍ਹਾਂ ਵਿਚੋਂ ਦੋ ਦੇ ਸਰੀਰ ਗਲ ਗਏ ਸਨ, ਅਤੇ ਮੈਲਾ ਪਾਣੀ ਸਿੰਮ ਰਿਹਾ ਸੀ, ਬਹੁਤ ਦੁਖੀ ਸਨ । ਨਾ ਕੋਈ ਦਵਾਈ ਅਸਰ ਕਰਦੀ ਸੀ ਅਤੇ ਨਾਂ ਹੀ ਕੋਈ ਇਲਾਜ ਸੁਝਦਾ ਸੀ । (ਸਰਬ ਰੋਗ ਕਾ ਅਉਖਦੁ ਨਾਮੁ) ਅੰਗ ੨੭੪ ਦਾ ਵਿਸਵਾਸ਼ ਮੇਰੇ ਹਿਰਦੇ ਵਿਚ ਸੀ । ਮੈਂ ਉਨ੍ਹਾਂ ਨੂੰ ਕਿਹਾ ਸੀ ਕਿ ਤੁਸੀਂ ਇਸ ਵਿਧੀ ਨਾਲ "ਜਪੁਜੀ ਸਾਹਿਬ" ਦੇ ਪਾਠ ਕਰੋ, ਮਨ ਵਿਚ ਪੂਰਨ ਵਿਸ਼ਵਾਸ ਹੋਣਾ ਚਾਹੀਦਾ ਹੈ, ਅਕਾਲ ਪੁਰਖ ਪਾਸ ਅਰਦਾਸ ਕਰਦੇ ਰਹੋ । ਸਾਰੀ ਸੰਗਤ ਹੈਰਾਨ ਹੋ ਗਈ ਕਿ ੪੨ ਦਿਨਾਂ ਤੋਂ ਬਾਦ ਉਨ੍ਹਾਂ ਦੇ ਸਰੀਰ ਜਿਉਂ ਦੇ ਤਿਉਂ, ਨਵੇਂ ਨਰੋਇ ਹੋ ਗਏ । ਉਨ੍ਹਾਂ ਵਿਚੋਂ ਇਕ ਬੀਬੀ ਰਾਮ ਦਰਬਾਰ ਕਲੋਨੀ ਦੀ ਅਤੇ ਇਕ ਚੰਡੀਗੜ੍ਹ ਦੀ ਸੀ, ਪਹਿਲੀ ਬੀਬੀ ਭੁਪਿੰਦਰ ਸਿੰਘ ਦੀ ਮਾਤਾ ਸੀ । ਇਸੇ ਤਰ੍ਹਾਂ ਗੁਰਦਵਾਰਾ ਸਾਹਿਬ ਦੇ ਫਓਨਿਟ ਰੰਗ-ਰੋਗਨ ਦੀ ਸੇਵਾ ਕਰਨ ਵਾਲੇ ਭਾਈ ਤ੍ਰਿਲੋਚਨ ਸਿੰਘ ਜੀ ਜਿਨ੍ਹਾਂ ਵਿਚ ਬੜੀ ਨਿਮਰਤਾ ਤੇ ਸੁੱਚੀ ਕ੍ਰਿਤ ਕਰਨ ਦੀ ਲਗਨ ਹੈ ਦੀ ਮਾਤਾ (ਡੱਡੂ ਮਾਜਰੇ-ਚੰਡੀਗੜ) ਰਹਿੰਦੀ ਸੀ, ਉਸ ਦੀ ਸੱਜੀ ਬਾਂਹ ਇਕ ਤਰ੍ਹਾਂ ਨਾਲ ਕੂਹਣੀ ਤਕ ਗਲ੍ਹ ਗਈ । ਹੱਥ ਦਾ ਮਾਸ, ਹਥੇਲੀ ਦਾ ਮਾਸ ਅਤੇ ਨਹੁੰ ਪੂਰੀ ਤਰ੍ਹਾਂ ਝੜ ਗਏ ਨੰਗੀਆਂ ਹੱਡੀਆਂ ਨਿਕਲ ਆਈਆਂ । ਜਿਉਂ ਜਿਉਂ ਇਲਾਜ ਕੀਤਾ ਬਾਂਹ ਦੀ ਕੂਹਣੀ ਤਕ ਗਲ ਗਈ ਅਤੇ ਮੁੜਕੇ ਛਾਤੀ ਨਾਲ ਲਗ ਗਈ ਇਹ ਬੀਬੀ ਅਨਪੜ ਸੀ, ਇਸ ਨੂੰ ਤਿੰਨ ਘੰਟੇ ਹਰ ਰੋਜ ਮੂਲ ਮੰਤ੍ਰ ਦੇ ਵਿਧੀ ਪੂਰਵਕ ਪਾਠ ਕਰਨ ਲਈ ਆਖਿਆ ਗਿਆ ੪੫ ਦਿਨਾਂ ਪਿਛੋਂ ਸਾਰੀ ਸੰਗਤ ਹੈਰਾਨ ਹੋ ਗਈ ਕਿ ਨਵੇਂ ਨਹੁੰ ਆ ਗਏ ਹਨ ਅਤੇ ☛

## ਹੁਕਾਇਤ ਪੰਜਵੀਂ

੧. ਹੇ ਵਾਹਿਗੁਰੂ ਮੈਨੂੰ ਤਾਂ ਤੂੰ ਹੀ ਰਾਹ ਦਿਖਾਉਣ ਵਾਲਾ ਹੈ ਅਤੇ ਤੂੰ ਹੀ ਦਿਲ ਨੂੰ ਖੁਸ਼ੀ ਦੇਣ ਵਾਲਾ ਹੈਂ - ਤੂੰ ਹੀ ਮੇਰੀ ਬਾਂਹ ਫੜਕੇ ਮੇਰੀ ਰੱਖਿਆ ਕਰਨ ਵਾਲਾ ਹੈਂ - ਹਰ ਦੋ ਜਹਾਨਾਂ ਦੇ ਵਿਚ ਹੇ ਵਾਹਿਗੁਰੂ ਤੂੰ ਹੀ ਸਭ ਜੀਵਾਂ ਨੂੰ ਖੁਰਾਕ ਦੇਣ ਵਾਲਾ ਹੈਂ ॥੧॥

੨. ਅਰਥ - ਤੂੰ ਹੀ ਗਰੀਬਾਂ ਦਾ ਹੱਥ ਫੜ੍ਹਕੇ ਆਸਰਾ ਦੇਣ ਵਾਲਾ ਤੇ ਦਿਲਾਂ ਦੇ ਭੇਦ ਜਾਨਣ ਵਾਲਾ ਹੈਂ ॥੨॥

੩. ਗੁਰੂ ਜੀ ਕਹਿੰਦੇ ਹਨ ਕਿ ਐ ਔਰੰਗਜ਼ੇਬ ਇਕ ਮੌਲਵੀ ਸੀ ਜਿਸ ਤੋਂ ਚੰਗਾ ਕੋਈ ਹੋਰ ਪੁਰਸ਼ ਨਹੀਂ ਵੇਖਣ ਵਿਚ ਆਇਆ ਭਾਵ ਬੜਾ ਹੀ ਸ਼ਰੀਫ ਇਖਲਾਕ ਵਾਲਾ ਸੀ ॥੩॥

੪. ਉਸਦੇ ਘਰ ਵਿਚ ਚੜ੍ਹਦੀ ਜਵਾਨੀ ਵਾਲੀ ਇਸਤਰੀ ਸੀ ਜਿਸਦੇ ਰੂਪ ਨੂੰ ਵੇਖਣ ਵਾਲਾ ਹਰ ਕੋਈ ਕੁਰਬਾਨ ਹੁੰਦਾ ਸੀ ॥੪॥

੫. ਸੋ ਉਸ ਇਸਤਰੀ ਨੂੰ ਵੇਖ ਕੇ ਸੁੰਦਰ ਤੋਂ ਸੁੰਦਰ ਫੁਲ ਵੀ ਸਿਰ ਨਿਵਾਉਂਦਾ ਸੀ । ਲਾਲੇ ਦਾ ਲਾਲ ਫੁੱਲ ਵੀ ਉਸ ਦੇ ਅੱਗੇ ਦਾਗੀ ਜਾਪਦਾ ਸੀ ॥੫॥

੬. ਉਸ ਇਸਤਰੀ ਦੀ ਸੁੰਦਰਤਾ ਨੂੰ ਵੇਖ ਕੇ ਚੰਦ ਡਰ ਕੇ ਈਰਖਾ ਵਿਚ ਇਸ ਚਿੰਤਾ ਨਾਲ ਘਟ ਕੇ ਅੱਧਾ ਰਹਿ ਗਿਆ ॥੬॥

੭. ਜਦੋਂ ਉਹ ਇਸਤਰੀ ਕਿਸੇ ਕੰਮ ਕਾਰ ਲਈ ਘਰ ਤੋਂ ਬਾਹਰ ਜਾਂਦੀ । ਉਸ ਦੇ ਦੋਹਾਂ ਮੋਢਿਆਂ ਦੇ ਉਤੇ ਲਮਕਦੀਆਂ ਜ਼ੁਲਫਾਂ ਗੂੰਜਦੀਆਂ, ਜਿਹੜੀਆਂ ਇਸ਼ਕ ਪੇਚੇ ਦੀ ਵੇਲ ਸੱਪ ਵਾਂਗੂੰ ਵਲ਼ ਖਾਂਦੀ ਵੇਖਣ ਵਾਲੇ ਤੇ ਚੜ੍ਹ ਜਾਂਦੀ ॥੭॥

੮. ਜੇਕਰ ਉਹ ਇਸਤਰੀ ਦਰਿਆ ਤੇ ਜਾ ਕੇ ਪਾਣੀ ਵਿਚ ਮੂੰਹ ਧੋ ਲੈਂਦੀ ਤਾਂ ਮੱਛੀਆਂ ਦੇ ਕੰਡੇ ਵੀ ਫੁੱਲ ਰੂਪ ਹੋ ਜਾਂਦੇ ॥੮॥

੯. ਜਿਥੇ ਜਾ ਕੇ ਪਾਣੀ ਵਿਚ ਉਸ ਪਰੀ ਦਾ ਪਰਛਾਵਾਂ ਪੈ ਜਾਂਦਾ ਜਾਣੋ ਉਹ ਪਾਣੀ ਅੰਗੂਰੀ ਸ਼ਰਾਬ ਦੇ ਨਸ਼ੇ ਵਾਲਾ ਹੋ ਜਾਂਦਾ ॥੯॥

੧੦. ਸੁੰਦਰ ਇਕਸ ਰਾਜੇ ਤਾਂਈਂ ਡਿਠਾ ਉਸ ਪਤੀ ਨੇ ਹੁਸਨ ਜਵਾਨੀ ਸੂਰਤ ਜਾਨੀ ਆਇਆ ਵਿਚ ਕਰੀਨੇ ॥੧੦॥

੧੧. ਕਿ ਐ ਭਾਗਾਂ ਵਾਲੇ ਰਾਜੇ ਤੂੰ ਮੈਨੂੰ ਵੀ ਆਪਣੇ ਤਖਤ ਦੇ ਕੋਲ ਬੈਠਣ ਲਈ ਥਾਂ ਦੇ ਦੇਹ, ਆਪਣੇ ਘਰ ਵਿਚ ਪਾ ਲੈ ਭਾਵ ਵਰ ਲੈ ॥੧੧॥

੧੨. ਰਾਜੇ ਨੇ ਕਿਹਾ ਕਿ ਤੂੰ ਪਹਿਲਾਂ ਆਪਣੇ ਖਸਮ ਮੌਲਵੀ ਦਾ ਸਿਰ ਵੱਢ ਲਿਆ । ਉਸ ਤੋਂ ਬਾਅਦ ਇਹ ਮੇਰਾ ਘਰ ਤੇਰਾ ਘਰ ਹੀ ਹੋਵੇਗਾ ॥੧੨॥

੧੩. ਉਸ ਇਸਤਰੀ ਨੇ ਇਹ ਰਾਜੇ ਦੀ ਗੱਲ ਸੁਣਕੇ ਕਿਸੇ ਹੋਰ ਇਸਤਰੀ ਨੂੰ ਨਾ ਦੱਸੀ ਆਪਣੇ ਦਿਲ ਦੇ ਵਿਚ ਰੱਖ ਲਈ ॥੧੩॥

੧੪. ਜਿਸ ਵੇਲੇ ਉਸ ਇਸਤਰੀ ਨੇ ਸਮਾਂ ਵੇਖਿਆ ਕਿ ਪਤੀ ਸੁਖ ਨੀਂਦ ਸੁੱਤਾ ਹੈ । ਆਪਣੇ ਹੱਥ ਤਲਵਾਰ ਲੈ ਲਈ ਤੇ ਪਤੀ ਦੇ ਮਾਰ ਕੇ ਸਿਰ ਵੱਢ ਦਿੱਤਾ ॥੧੪॥

੧੫. ਹੱਥ ਵਿਚ ਚੁੱਕ ਕੇ ਸਿਰ ਲੈ ਕੇ ਤੁਰ ਪਈ ਅਤੇ ਉਸ ਟਿਕਾਣੇ ਤੇ ਚਲੀ ਗਈ ਜਿਥੇ ਆਪਣੇ ਦਰ ਤੇ ਸਬਲ ਸਿੰਘ ਰਾਜਾ ਬਿਨਾਂ ਸ਼ਸ਼ਤ੍ਰਾਂ ਤੋਂ ਬੈਠਾ ਸੀ ॥੧੫॥

੧੬. ਐ ਰਾਜੇ ! ਜਿਵੇਂ ਤੈਂ ਮੈਨੂੰ ਕਿਹਾ ਸੀ ਮੈਂ ਉਸੇ ਤਰ੍ਹਾਂ ਕਰਕੇ ਕਾਜੀ ਦਾ ਸਿਰ ਵੱਢ ਕੇ ਤੇਰੇ ਕੋਲ ਲੈ ਆਂਦਾ ਹੈ ॥੧੬॥

੧੭. ਹੇ ਰਾਜਨ ਜੇ ਤੂੰ ਚਾਹੇਂ ਤਾਂ ਮੈਂ ਆਪਣਾ ਸਿਰ ਵੀ ਤੈਨੂੰ ਦੇ ਦਿੰਦੀ ਹਾਂ ਕਿਉਂਕਿ ਮੈਂ ਦਿਲ ਅਰ ਜਾਨ ਕਰਕੇ ਤੇਰੇ ਤੇ ਫਿਦਾ ਹੋ ਗਈ ਹਾਂ ॥੧੭॥

੧੮. ਜਿਹੜਾ ਤੈਂ ਰਾਤ ਬਚਨ ਕੀਤਾ ਸੀ ਉਹ ਪੂਰਾ ਕਰ ਦਿੱਤਾ ਤੈਂ ਆਪਣੀ ਅੱਖਾਂ ਦੇ ਇਸ਼ਾਰੇ ਨਾਲ ਮੇਰਾ ਜੀ ਤੇ ਪ੍ਰਾਣ ਵਿੰਨ ਦਿਤੇ ਹਨ ॥੧੮॥

੧੯. *ਕਟਿਆ ਸਿਰ ਜਦ ਰਾਜੇ ਡਿਠਾ ਜੋ ਸੀ ਵਿਚ ਜਵਾਨੀ ਡਰਕੇ ਮੂੰਹੋਂ ਆਖਣ ਲੱਗਾ ਚੰਦਰੀ ਭੈੜੀ ਜਨਾਨੀ ॥੧੯॥*

੨੦. ਐ ਭੈੜੀਏ ਜਦ ਤੈਂ ਆਪਣੇ ਪਤੀ ਦਾ ਐਸਾ ਬੁਰਾ ਕੀਤਾ ਹੈ ਜਿਸਨੇ ਆਪਣਾ ਪਤੀ ਜੋ ਇਸਤਰੀ ਲਈ ਖੁਦਾ ਹੁੰਦਾ ਹੈ ਉਹ ਮਾਰ ਦਿੱਤਾ । ਮੇਰੇ ਲਈ ਕਿਹੜਾ ਤੋਹਫਾ ਲਿਆ ਕੇ ਦੇਵੇਂਗੀ ਇਸ ਤੋਂ ਵੱਧ ॥੨੦॥

---

☛ ਹਥੇਲੀ ਪਹਿਲਾਂ ਵਾਂਗ ਹੀ ਮਾਸ ਨਾਲ ਭਰ ਗਈ, ਸੰਗਤ ਵਿਚ ਇਕ ਵਿਸ਼ਵਾਸ਼ ਪੈਦਾ ਹੋ ਗਿਆ.... ਇਸੇ ਤਰ੍ਹਾਂ ਨਾਲ ਇਕ ਪ੍ਰੇਮੀ ਭਾਈ ਜਰਨੈਲ ਸਿੰਘ ਪੈਂਤ ਪੁਰ ਦਾ ਜੋ ਰਤਵਾੜਾ ਸਾਹਿਬ ਦੇ ਬਿਲਕੁਲ ਨਾਲ ਲਗਦਾ ਪਿੰਡ ਹੈ - ਉਸਦੇ ਹੱਥ ਪੈਰ ਲੰਮੀਆਂ ਲਕੀਰਾਂ ਵਿਚ ਫਟ ਗਏ ਪਾਣੀ ਚੋਣ ਲਗ ਗਿਆ, ਉਸਨੇ ਜਿਸ ਥਾਂ ਉਪਰ ਸੰਗਤਾਂ ਇਸ਼ਨਾਨ ਕਰਦੀਆਂ ਹਨ ਤਿੰਨ ਦਿਨ ਗਾਰਾ ਮਲਿਆ ਉਹ ਸਾਰੇ ਨਿਸ਼ਾਨ ਪੂਰੀ ਤਰ੍ਹਾਂ ਮਿਟ ਗਏ । ਇਸ ਤਰ੍ਹਾਂ ਇਕ ਨਹੀਂ ਹਜ਼ਾਰਾਂ ਉਦਾਹਰਨਾ ਦਿੱਤੀਆਂ ਜਾ ਸਕਦੀਆਂ ਹਨ ।

ਇਸੇ ਤਰ੍ਹਾਂ ਬਾਬਾ ਕਰਮ ਸਿੰਘ ਜੀ ਹੋਤੀ ਮਰਦਾਨ ਦੁਨੀਆਂ ਵੀ ਝਮੇਲੇ ਤੋਂ ਸੁਤੰਤਰ ਹੋ ਕੇ ਹੋਤੀ ਮਰਦਾਨ ਤੇ ਥੋੜੇ ਫਸਲੇ ਤੇ ਟਿਬਿਆਂ ਵਾਲੀ ਧਰਤੀ ਕਲਪਾਣੀ ਨਦੀ ਦੇ ਕੰਡੇ ਇਕ ਗੁਫਾ ਬਣਾ ਕੇ ਕਠਨ ਤਪ ਅਰੰਭਿਆ ਅਤੇ ਮੂਲ ਮੰਤਰ ਦਾ ਅਭਿਆਸ ਕੀਤਾ ਤੇ ਪ੍ਰਵਾਨ ਪੈ ਗਏ । ਡਾਕਟਰ ਭਾਈ ਵੀਰ ਸਿੰਘ ਜੀ ਲਿਖਦੇ ਹਨ ਕਿ ਇਕ ਬੰਗਾਲੀ ਸਾਧੂ ਉਕਾੜੇ, ਸੰਤ ਬਸੰਤ ਸਿੰਘ ਜੀ ਪਾਸ ਆਇਆ ਉਸਦਾ ਸਾਰਾ ਸਰੀਰ ਫੋੜਿਆਂ ਨਾਲ ਭਰਿਆ ਪਿਆ ਸੀ ਅਤੇ ਰਿਸ ਰਿਹਾ ਸੀ- ਕਿਤੇ ਰਾਜੀ ਨਾ ਹੋਇਆ । ਉਹ ਸਾਧੂ ਯੋਗ ਦੀ ਕ੍ਰਿਆ ਕਰਦੇ ਕਰਦੇ ਕੁਨਡਲਨੀ ਜਗਾਉਣ ਸਮੇਂ ਧੋਖਾ ਖਾ ਗਿਆ ਸੀ ।... ਇਸ ਵਾਸਤੇ ਸਾਡੇ ਗੁਰਦੁਆਰੇ ਯੋਗ ਦੀਆਂ ਕ੍ਰਿਆਵਾਂ ਤੋਂ ਵਰਜ ਕੇ ਸਾਵਧਾਨ ਕੀਤਾ ਹੈ । ਜੇ ਇਕ ਵਾਰੀ ਸਵਾਸਥ ਵਿਗੜ ਜਾਵੇ ਤਾਂ ਫੇਰ ਕੋਈ ਦਵਾਈ ਐਸੀ ਨਹੀਂ ਜੋ ਉਸਦੇ ਰੋਗ ਨੂੰ ਹਟਾ ਸਕੇ । ਗੁਰੂ ਮਹਾਰਾਜ ਜੀ ਸਾਨੂੰ ਸੁਖੈਨ ਸਾਧਨ ਦਸਦੇ ਹੋਏ ਸਭ ਤੋਂ ਸ਼੍ਰੇਸਟ (ਸੁਰਤ-ਸ਼ਬਦ) ਦੇ ਮੇਲ ਦਾ ਮਾਰਗ ਦਸਦੇ ਹਨ । ਕਈ ਪ੍ਰੇਮੀ ਆਪਣੇ ਆਪ ਹੀ ਸੁਆਸ ਖਿੱਚਣ ਲਗ ਜਾਂਦੇ ਹਨ, ਉਹ ਗਰਮੀ ਖੁਸ਼ਕੀ ਦਿਮਾਗ ਦੇ ਵਿਚ ਪੈਣ ਨਾਲ ਦਿਮਾਗ ਦਾ ਸੰਤੁਲਨ ਗਵਾ ਬੈਠਦੇ ਹਨ । ਅਸੀਂ ਕਿਸੇ ਸਾਧੂ ਸੰਤ ਤੋਂ ਤਾਂ ਘਿਰਣਾ ਕਰੇ ਹਾਂ ਸੂਖਮ ਭੇਤ ਜਾਣੇ ਬਿਨਾ ਸਿਰੇ ਨਹੀਂ ਚੜ੍ਹ ਸਕਦੇ । ਅਸੀਂ ਕੋਈ ਭਲਾਈ ਬੁਰਾਈ ਬਿਨਾਂ ਹੀ ਸੋਚੇ ਸਮਝੇ ਸਾਧੂ ਸੰਤਾਂ ਤੋਂ ਬਰਖਿਲਾਫ ਫਤਵਾ ਦੇ ਦਿੰਦੇ ਹਾਂ - ਕਿ ਇਨ੍ਹਾਂ ਸੰਤਾਂ ਨੇ ਤਾਂ ਪੰਥ ਦਾ ਭੱਠਾ ਬਹਾ ਦਿੱਤਾ । ਵੈਸੇ ਕਿਸੇ ਹੱਦ ਤੱਕ ਇਹ ਸੱਚੇ ਵੀ ਹਨ ਕਿਉਂਕਿ ਭੇਖਧਾਰੀ ਅਸੰਤ ਘੁਸਪੈਠੀਏ ਬੇਅੰਤ ਹੋ ਗਏ ਹਨ । ਜਿਨ੍ਹਾਂ ਦੀ ਕ੍ਰਿਆ ਨੂੰ ਵੇਖ ਕੇ ਮਨ ਕੁਦਰਤੀ ਤੌਰ ਪਰ ਨਿਰਾਸ ਹੋ ਜਾਂਦਾ ਹੈ । ਪਰ ਵੇਖ ਲੈਣਾ ਚਾਹੀਦਾ ਹੈ ਕਿ ਉਹ ਸੰਤ ਹਨ ਜਿਨ੍ਹਾਂ ਨੇ ਪੰਥ ਦੀ ਚੜ੍ਹਦੀ ਕਲਾ ਵਿਚ ਪੂਰਨ ਜੋਗਦਾਨ ਪਾਇਆ ਹੈ । ਦਸੰਬਰ 1996 ਤਕ ਸੰਤ ਵਰਿਆਮ ਸਿੰਘ ਦੇ ਜਥਿਆਂ ਨੇ ਤਿੰਨ ਲੱਖ ਚਹੱਤਰ ਹਜਾਰ ਪ੍ਰਾਣੀਆਂ ਨੂੰ ਅੰਮ੍ਰਿਤ ਛਕਾਇਆ ਤੇ ਇਸ ਤੋਂ ਕਈ ਗੁਣਾਂ ਲੋਕਾਂ ਨੂੰ ਗ੍ਰੰਥ-ਪੰਥ ਨਾਲ ਜੋੜਿਆ ਬਹੀਰ ਚਲਦਾ ਜਾਂਦਾ ਹੈ ਉਸ ਤੋਂ ਬਾਅਦ ਅੱਜ ਤੱਕ ਤੇ ਆਉਣ ਵਾਲੇ ਸਮੇਂ ਨੂੰ ਗੁਰੂ ਆਪ ਹੀ ਜਾਣਦਾ ਹੈ । ਉਸ ਸੰਤ ਦਾ ਗਾਇਡ ਹੋਣ ਕਰਕੇ ਸਰੀਰ ਗਲ ਗਿਆ, ਡਾਕਟਰ ਭਾਈ ਵੀਰ ਸਿੰਘ ਜੀ ਕਹਿੰਦੇ ਹਨ ਕਿ ਜਦੋਂ ਉਹ ਕਮਾਲੀਏ ਵਾਲੇ ਸੰਤਾਂ ਕੋਲ ਗਿਆ ਤੇ ਉਹਨਾਂ ਅੱਗੇ ਬੇਨਤੀ ਕੀਤੀ ਤੇ ਸੰਤਾਂ ਨੇ ਫੁਰਮਾਇਆ ਕ੍ਰੋੜਾਂ ਜੱਗਾਂ ਦੇ ਫਲ ਦੇਣਹਾਰੀ ਗੁਰਬਾਣੀ ਦਾ ਸ੍ਰੀ ਅਖੰਡ ਪਾਠ ਤੈਨੂੰ ਸੁਣਾਵਾਂਗੇ ਤੂੰ ਜਿਉਂ ਜਿਉਂ ਬਾਣੀ ਸੁਣੇਗਾ ਰੋਗ ਹਟ ਜਾਏਗਾ । ਆਪ ਜੀ ਸਹਿਜ ਤੇ ਪਿਆਰ ਨਾਲ ਸ੍ਰੀ ਅਖੰਡ ਪਾਠ ਪੂਰੇ 48 ਘੰਟੇ ਵਿਚ ਕਰਿਆ ਕਰਦੇ ਸਨ । ਉਹ ਬੰਗਾਲੀ ਹਿੰਦੀ ਜਾਣਦਾ ਸੀ ਬਾਣੀ ਨੂੰ ਸਮਝਦਾ ਸੀ ਦੋ ਪਾਠ ਸੁਣਨ ਨਾਲ ਉਸ ਦਾ ਸਰੀਰ ਜਿਉਂ ਦਾ ਤਿਉਂ ਨਵਾਂ ਨਰੋਇਆ ਹੋ ਗਿਆ । ਮੁੜਕੇ ਉਹ ਸੰਤਾਂ ਦੇ ਡੇਰੇ ਨੂੰ ਛੱਡ ਕੇ ਵਾਪਸ ਕਿਧਰੇ ਨਾ ਗਿਆ ਤੇ ਉਥੇ ਸਾਰਾ ਜੀਵਨ ਬਤਾਇਆ । ਬਾਣੀ ਜਿਥੇ ਸਾਨੂੰ ਰੂਹਾਨੀ ਸੋਝੀ ਬਖਸ਼ਦੀ ਹੈ ਉਥੇ ਸਾਡੇ ਸਾਰੇ ਕਸ਼ਟ ਵੀ ਹਰਦੀ ਹੈ । ਸਿਦਕ ਤੇ ਵਿਸ਼ਵਾਸ਼ ਨਾਲ ਜੋ ਵੀ ਬਾਣੀ ਤੇ ਸਤਿਕਾਰ ਨਾਲ ਭਰੋਸਾ ਕਰੇਗਾ ਉਸ ਦੇ ਬੇੜੇ ਪਾਰ ਹੋ ਜਾਣਗੇ ।

*ਇਹ ਬਾਣੀ ਜੋ ਜੀਅਹੁ ਜਾਣੈ ਤਿਸ ਅੰਤਰਿ ਰਵੈ ਹਰਿ ਨਾਮਾ ॥ਅੰਗ੭੯੧॥*

*ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆਂ ਫਿਰਹਿ ਜੋ ਹਰਿ ਹਿਰਦੈ ਸਦਾ ਬਸਾਇ ॥ ਅੰਗ ੭੪੯॥*

ਸਾਡਾ ਪ੍ਰਸ਼ਨ ਹੈ ਕਿ ਅਸੀਂ ਨਾਮ ਜਪਦੇ ਹਾਂ, ਨਿੱਤਨੇਮ ਦਾ ਪਾਠ ਵੀ ਕਰਦੇ ਹਾਂ । ਵਾਹਿਗੁਰੂ ਜਾਪ ਵੀ ਕਰਦੇ ਹਾਂ ਪਰ ਸਿੱਧੀ ਤਾਂ ਸਾਡੇ ਕੋਈ ਵੀ ਹੱਥ ਨਹੀਂ ਆਉਂਦੀ ਇਸ ਤੇ ਸੰਤ ਜੀ ਕਹਿੰਦੇ ਨੇ :- ਐਸਾ ਗੁਰਬਾਣੀ ਵਿਚ ਫੁਰਮਾਨ ਹੈ ਕਿ ਜੀਵਨ ਦਾ ਲਕਸ਼ ਅਸਲ ਮਨੋਰਥ ਆਪਣਾ ਜੀਵਨ ਲਕਸ਼ ਪ੍ਰਭੂ ਪ੍ਰਾਪਤੀ ਹੀ ਹੈ ਜੋ ਕੇਵਲ ਨਾਮ ਨਾਲ ਹੀ ਪ੍ਰਾਪਤ ਹੁੰਦੀ ਹੈ । ਜਿਹੜਾ ਆਪਣੇ ਹਰ ਥਾਂ ਤੇ ਹਰ ਵੇਗ ਵਿਚ ਪੁੱਜ ਕੇ ਵੱਡੇ ਮੱਠਾਂ ਦੇ ਮਾਲਕਾਂ, ਪੀਰਾਂ, ਫਕੀਰਾਂ, ਦਰਵੇਸ਼ਾਂ, ਜੋਗੀਆਂ, ਪੰਡਿਤਾਂ ਆਦਿ ਨੂੰ ਮਿਲਕੇ ਸਤਿ ਦਾ ਪ੍ਰਚਾਰ ਕਰਦੇ ਰਹੇ ਆਪ ਨੇ ਪ੍ਰਕਾਸ਼ ਦਾ ਨਕਸ਼ਾ ਦਸਿਆ ਕਿ ਜਦੋਂ ਤਕ ਸਮਰਥ ਗੁਰੂ ਤੇ ਅਸੀਂ ਪੂਰਨ ਵਿਸ਼ਵਾਸ਼ ਨਹੀਂ ਕਰਦੇ ਉਦੋਂ ਤਕ ਸਾਨੂੰ ਪੂਰਨ ਗੁਰੂ ਦੀ ਪ੍ਰਾਪਤੀ ਨਹੀਂ ਹੋ ਸਕਦੀ ਜਦ ਤਕ ਪੂਰਨ ਗੁਰੂ ਦੀ ਪ੍ਰਾਪਤੀ ਨਹੀਂ ਹੁੰਦੀ ਉਦੋਂ ਤਕ ਮਿਲਾਪ ਤੇ ਕਾਮਯਾਬੀ ਨਹੀਂ ਹੋਇਆ ਕਰਦੀ : ☛

[੧]ਬਾਜ਼ ਆਮਦਮ ॥ ਜ਼ਿ ਕਰਦਹ ਤੁ ਮਨ ਦਰ ਨਿਯਾਜ਼ ਆਮਦਮ ॥੨੧॥ [੨]ਚੁਨੀ ਬਦ ਤੁ ਕਰਦੀ ਖ਼ੁਦਾਵੰਦ ਕਾਰ ॥ ਮਰਾ ਕਰਦਹ ਬਾਸ਼ੀ ਚੁਨੀ ਰੋਜ਼ਗਾਰ ॥੨੨॥ [੩]ਬਿਅੰਦਾਖ਼ਤ ਸਰਰਾ ਦਰਾਂ ਜਾ ਜ਼ਿ ਦਸਤ ॥ ਬਰੇ ਸੀਨ ਓ ਸਰ ਬਿਜ਼ਦ ਹਰ ਦੁ ਦਸਤ ॥੨੩॥ [੪]ਮਰਾ ਪੁਸ਼ਤ ਦਾਦੀ ਤੁਰਾ ਹਕ ਦਿਹਦ ॥ ਵਜ਼ਾਂ ਰੋਜ਼ ਮਉਲਾਇ ਕਾਜ਼ੀ ਸ਼ਵਦ ॥੨੪॥ [੫]ਬਿਅੰਦਾਖ਼ਤ ਸਰ ਖ਼ਾਨਹ ਆਮਦ ਬੁਬਾਜ਼ ॥ ਬਯਾਂ ਲਾਸ਼ ਕਾਜ਼ੀ ਬਖੁਸ਼ਪੀਦ ਦਰਾਜ ॥੨੫॥ [੬]ਬਿਅੰਦਾਖ਼ਤ ਬਰ ਸਰ ਜ਼ਿ ਖ਼ੁਦ ਦਸਤ ਖਾਕ ॥ ਬਿਗੁਫ਼ਤਾ ਕਿ ਖੇਜ਼ੇਦ ਯਾਰਾਨ ਪਾਕ ॥੨੬॥ [੭]ਚਿ ਬਦਕਾਰ ਕਰਦ ਈਂ ਕਸੇ ਸ਼ੋਰ ਬਖ਼ਤ ॥ ਕਿ ਕਾਜ਼ੀ ਬ ਜਾਂ ਕੁਸ਼ਤ ਯਕ ਜ਼ਖ਼ਮ ਸਖਤ ॥੨੭॥ [੮]ਬ ਹਰ ਜਾ ਕਿ ਯਾਬੇਦ ਖ਼ੂੰਨਸ਼ ਨਿਸ਼ਾਂ ॥ ਹੁਮਾ ਰਾਹ ਗੀਰੰਦ ਹਮਹ ਮਰਦੁਮਾਂ ॥੨੮॥ [੯]ਬ ਆਂ ਜਾ ਜਹਾਂ ਖ਼ਲਕ ਇਸਤਾਦਹ ਕਰਦ ॥ ਬਜਾਏ ਕਿ ਸਰ ਕਾਜ਼ੀ ਅਫ਼ਤਾਦਹ ਕਰਦ ॥੨੯॥ [੧੦]ਬਿਦਾਨਿਸ਼ਤ ਹਮਹ ਅਉਰਤੋ ਮਰਦੁਮਾਂ ॥ ਕਿ ਈਂ ਰਾ ਬ ਕੁਸ਼ਤ ਅਸਤ ਰਾਜਹ ਹੁਮਾਂ ॥੩੦॥ [੧੧]ਗਿਰਫ਼ਤੰਦ ਓ ਰਾ ਬੁਬਸਤੰਦ ਸਖ਼ਤ ॥ ਕਿ ਜਾਏ ਜਹਾਂਗੀਰ ਬਿਨਸ਼ਸਤਹ ਤਖਤ ॥੩੧॥ [੧੨]ਬਿ ਗੁਫ਼ਤੰਦ ਕਿ ਈਂ ਰਾ ਹਵਾਲਹ ਕੁਨਦ ॥ ਬ ਦਿਲ ਹਰ ਚਿ ਦਾਰਦ ਸਜ਼ਾਯਸ਼ ਦਿਹਦ ॥੩੨॥ [੧੩]ਬਿ ਫ਼ਰਮੂਦ ਜੱਲਾਦਰਾ ਸ਼ੋਰ ਬਖਤ ॥ ਕਿ ਈਂ ਸਰ ਜੁਦਾ ਕੁਨ ਬ ਯਕ ਜ਼ਖ਼ਮ ਸਖਤ ॥੩੩॥ [੧੪]ਚੁ ਸ਼ਮਸ਼ੇਰ ਰਾ ਦੀਦ ਆਂ ਨਉਜਵਾਂ ॥ ਬ ਲਰਜ਼ਹ ਦਰਆਮਦ ਚੁ ਸਰਵੇ ਗਿਰਾਂ ॥੩੪॥ [੧੫]ਬ ਗੁਫ਼ਤਾ ਕਿ ਮਨ ਕਾਰ ਬਦ ਕਰਦਹਅਮ ॥ ਬ ਕਾਰੇ ਸ਼ੁਮਾਂ ਤਉਰ ਖ਼ੁਦ ਕਰਦਹਅਮ ॥੩੫॥ [੧੬]ਨਮੂਦਹ ਇਸ਼ਾਰਤ ਬਿ ਚਸ਼ਮੇ ਬਿਆਂ ॥ ਕਿ ਏ ਬਾਨੂਏ ਸਰਵਰੇ ਬਾਨੂਆਂ ॥੩੬॥ [੧੭]ਬ ਹੁਕਮੇ ਸ਼ੁਮਾ ਮਨ ਖਤਾ ਕਰਦਹਅਮ ॥ ਕਿ ਕਾਰ ਈਂ ਬਬੇ ਮਸਲਹਤ ਕਰਦਹਅਮ ॥੩੭॥ [੧੮]ਖਲਾਸਮ ਬਿਦਿਹ ਅਹਦ ਕਰਦਮ ਕਬੂਲ ॥ ਕਿ ਅਹਿਦੇ ਖ਼ੁਦਾ ਯਸਤ ਕਸਮੇ ਰਸੂਲ ॥੩੮॥ [੧੯]ਗੁਨਹ ਬਖਸ਼ ਤੋ ਮਨ ਖਤਾ ਕਰਦਹਅਮ ॥ ਕਿ ਏ ਜਿਗਰ ਜਾ; ਮਨ ਗੁਲਾਮੇ ਤੁਅਮ ॥੩੯॥ [੨੦]ਬ ਗੁਫ਼ਤਾ ਗਰ ਈਂ ਰਾਜਹ ਪਾਂਸਦ ਕੁਸ਼ਮ ॥ ਨ ਕਾਜ਼ੀ ਮਰਾ ਜ਼ਿੰਦਹ ਦਸਤ ਆਮਦਮ ॥੪੦॥ [੨੧]ਕਿ ਓ ਕੁਸ਼ਤਹ ਗਸ਼ਤਹ ਚਿ ਈਂ ਰਾ ਕੁਸ਼ਮ ॥ ਕਿ ਖ਼ੂਨੇ ਅਜ਼ੀਂ ਬਰ ਸਰੇ ਖ਼ੁਦ ਕੁਨਮ ॥੪੧॥ [੨੨]ਚਿ ਖੁਸ਼ਤਰ ਕਿ ਈਂ ਰਾ ਖ਼ਲਾਸੀ ਦਿਹਮ ॥ ਵ ਮਨ ਹਜ਼ਰਤੇ ਕਾਬਹ ਅੱਲਹ ਰਵਮ ॥੪੨॥ [੨੩]ਬਗੁਫ਼ਤ ਈਂ ਸੁਖ਼ਨ ਰਾਵ ਕਰਦਸ਼ ਖਲਾਸ ॥

*ਮਿਲਿਐ ਮਿਲਿਆ ਨਾ ਮਿਲੈ ਮਿਲੇ ਮਿਲਿਆ ਜੇ ਹੋਇ ॥ ਅੰਗ ੭੯੧॥* ਆਪ ਨੇ ਦਸਿਆ ਪਰਮ ਤਤ ਦੀ ਪ੍ਰਾਪਤੀ ਵਾਸਤੇ ਸਭ ਤੋਂ ਪ੍ਰਮੁਖ ਸਾਧਨ ਆਪ ਜੀ ਨੇ ਨਾਮ ਦਾ ਪ੍ਰਗਟ ਕੀਤਾ ਅਤੇ ਵਰ ਦਿੱਤਾ ਕਿ ਜਦੋਂ ਤਕ ਸਮਰੱਥ ਗੁਰੂ ਦੀ ਪ੍ਰਾਪਤੀ ਨਾ ਹੋਵੇ ਜਾਂ ਉਸ ਦੇ ਉਪਰ ਪੂਰਾ ਵਿਸ਼ਵਾਸ ਨਾ ਹੋਵੇ । ਜੋ ਆਪ ਪ੍ਰਭੂ ਨੂੰ ਮਿਲਿਆ ਹੋਵੇ ਤਾਂ ਦੂਸਰੇ ਨੂੰ ਇਸੇ ਸਰੀਰ ਵਿਚ ਪ੍ਰਭੂ ਨੂੰ ਮਿਲਾ ਸਕਦਾ ਹੋਵੇ ਉਹ ਗੁਰੂ ਸਮਰੱਥ ਹੋਇਆ ਕਰਦਾ ਹੈ ਪਰ ਇਸ ਦੇ ਵਿਪਰੀਤ ਮਨਮੁਖ ਨੂੰ ਪਰਮ ਪ੍ਰਕਾਸ਼ ਸਰੂਪ ਸੰਸਾਰ ਖੁਭ ਰਿਹਾ ਹੈ :-
*ਨਾਨਕ ਮਨਮੁਖਿ ਅੰਧੁ ਪਿਆਰੁ ਬਾਝੁ ਗੁਰੂ ਡੁਬਾ ਸੰਸਾਰ ॥ ਅੰਗ ੧੩੮॥*

**ਜੋਗੀ ਰਾਜ ਡਾਕਟਰ ਵੇਦ ਭਾਰਤੀ ਜੀ ਰਿਸ਼ੀਕੇਸ਼ ਵਾਲੇ** 7, 8 ਅਤੇ 9 ਅਕਤੂਬਰ 1994 ਦੇ ਭਾਸ਼ਨ ਵਿਚ ਕਿਹਾ ਸੀ ਕਿ ਨਾਮ ਸਿਮਰਨ ਬਿਨਾ ਜਗਤ ਆਤਮਘਾਤੀ ਹੈ ਪਰ ਕਾਮਿਯਾਬੀ ਪ੍ਰਾਪਤ ਕਰਨ ਵਾਲੇ ਗੁਰੂ ਨੂੰ ਮਿਲੋ ਜਾਂ ਉਨ੍ਹਾਂ ਦੇ ਦਸੇ ਰਾਹ ਤੇ ਪ੍ਰਾਪਤੀ ਕਰ ਲੈਣ ਵਾਲੇ ਗੁਰਸਿੱਖ ਸੰਤ ਭਗਤ ਦੇ ਜੀਵਨ ਦੀ ਨਕਲ ਕਰਕੇ ਪ੍ਰਾਪਤ ਹੋ ਸਕਦੀ ਹੈ ਦੁਨੀਆਂ ਦੀਆਂ ਜਿਨ੍ਹਾਂ ਦਾ ਕੋਈ ਮਤਲਬ ਨਹੀਂ ਹੈ ਜਿਨ੍ਹਾਂ ਦਾ ਕੋਈ ਫਾਇਦਾ ਹੋਣਾ ਨਹੀਂ ਹੈ ਰਾਗ ਦਵੈਸ਼ ਕਾਮ ਕ੍ਰੋਧ ਆਸਾ ਤ੍ਰਿਸ਼ਨਾ ਆਦਿ ਦੇ ਜਿਤਨੇ ਪੱਥਰਾਂ ਦੇ ਭਾਰ ਚੁੱਕੇ ਹੋਏ ਨੇ ਉਨ੍ਹਾਂ ਨੂੰ ਇਉਂ ਦਿਲ ਵਿਚੋਂ ਬਾਹਰ ਕੱਢ ਕੇ ਰੱਖ ਦਿਉ ਜਿਵੇਂ ਗੁਰਦੁਆਰੇ ਜਾਣ ਲਗਿਆ ਜੁੱਤੀ ਬਾਹਰ ਲਾਹ ਕੇ ਰੱਖ ਦਿੰਦੇ ਹਾਂ । ਉਸ ਵੇਲੇ ਮਹਾਂ ਪੁਰਖਾਂ ਜੋ ਮਿਲੇ ਹੋਏ ਨੇ ਉਹਨਾਂ ਦੇ ਦੱਸੇ ਤੇ ਉਹਨਾ ਜਿਹੀ ਬਿਰਤੀ ਧਾਰਨ ਕਰਕੇ ਆਪਣੇ ਅੰਦਰ ਸਿਰਫ ਨਾਮ ਉਜਾਗਰ ਕਰੋ ਕੰਮ ਕਰਦੇ ਹੋਏ ਚਲਦੇ ਫਿਰਦੇ ਵਾਹਿਗੁਰੂ ਕਹੋ ਤੇ ਫੇਰ ਤੁਹਾਨੂੰ ਗਤੀ ਮਿਲੇਗੀ । ਬਹੁਤ ਜਲਦੀ ਸਰਵ ਉੱਚ ਗਤੀ ਪਰਮ ਗਤੀ ਤੁਹਾਨੂੰ ਪ੍ਰਾਪਤ ਹੋਵੇਗੀ ਇਹ ਮੈਂ ਦਾਅਵੇ ਨਾਲ ਕਹਿ ਸਕਦਾ ਹਾਂ । ਚੌਥੇ ਭਾਗ ਵਿਚ - ਜਦੋਂ ਤੁਸੀਂ ਸ੍ਰੀ ਦਸਮੇਸ਼ ਗੁਰੂ ਦੇ ਦੱਸੇ ਮਨ ਰੂਪੀ ਗੁਰਦੁਆਰੇ ਵਿਚ ਵੜੋ ਜਾਪ ਕਰਨ ਵਾਸਤੇ ਬੈਠਣ ਲੱਗੋ ਤਾਂ ਇਹ ਜਿਹੜੀਆਂ ਚਟਾਨਾਂ ਇਹ ਦੁਨੀਆਂ ਦੀਆਂ ਸਾਰੀਆਂ ਗੱਲਾਂ ਜਿੰਨੀਆਂ ਭਾਰੀਆਂ ਹੋ ਕੇ ਤੁਹਾਨੂੰ ਰੋਕਦੀਆਂ ਰਹਿੰਦੀਆਂ ਹਨ ਉਹਨਾਂ ਨੂੰ ਉਤਾਰ ਕੇ ਇਕ ਤਰਫ ਰੱਖ ਦਿਉ ਜਦ ਉਥੇ ਬਹਿ ਜਾਉਗੇ ਤਾਂ ਤੁਹਾਨੂੰ ਪਤਾ ਰਹੇਗਾ ਕਿ ਹਾਂ ਉਹ ਤਾਂ ਉਥੇ ਹੀ ਪਈਆਂ ਨੇ ਕਿਸੇ ਨੇ ਆ ਕੇ ਉਹਨਾਂ ਨੂੰ ਚੁਰਾਉਣਾ ਨਹੀਂ ਹੈ ਕਿਸੇ ਨੂੰ ਤੁਹਾਡੀਆਂ ਇਹ ਚਟਾਨਾਂ ਪਸੰਦ ਨਹੀਂ ਹਨ ਕੋਈ ਉਹਨਾਂ ਨੂੰ ਮੱਤ ਮੰਤ ਨਹੀਂ ਚਾਹੁੰਦਾ ਨਾਂ ਉਹਨਾਂ ਦਾ ਫਿਕਰ ਕਰੋ ਨਾ ਕੰਧਾਰ ਕੇ ਘੋੜੇ ਖਰੀਦੋ ਨਾ ਕਿਸੇ ਦੀ ਦੰਡ ਕਰੋ ਅੰਦਰ ਵੜ ਜਾਉ । ਅੰਦਰ ਵੜ ਕੇ ਜਿਹੜੀ ਸਾਂਸ ਹੈਗੀ ਹੈ ਇਸ ਸਵਾਸ ਦਾ ਫਿਕਰ ਕਰੋ ... ਉਸਦਾ ਵਿਚ ਮਨ ਲਗਾਉ, ਸਾਂਸ ਨੂੰ ਹੋਰ ਕੁਝ ਨਹੀਂ ਕਰਨਾ - ਰੋਕਣਾ ਨਹੀਂ ਖਾਲੀ ਇਹ ਵਹਿੰਦੀ ਹੋਈ ਜਿਹੜੀ ਸਾਂਸ ਹੈਗੀ ਹੈ ਉਸਦਾ

੧. ਮੈ ਇਸ ਤੇਰੀ ਯਾਰੀ ਤੋਂ ਬਾਜ ਆਇਆ ਕਿਉਂਕਿ ਤੇਰੇ ਇਸ ਕੀਤੇ ਕਰਮ ਤੋਂ ਮਨ ਭੈ ਭੀਤ ਹੋ ਗਿਆ ਹੈ ॥੨੧॥

੨. ਜਿਹੋ ਜਿਹਾ ਤੂੰ ਆਪਣੇ ਖਸਮ ਨਾਲ ਬੁਰਾ ਕੰਮ ਕੀਤਾ ਹੈ ਇਕ ਦਿਨ ਇਹੋ ਜਿਹਾ ਹੀ ਮੇਰੇ ਨਾਲ ਕਰੇਂਗੀ ਇਸ ਲਈ ਮੇਰਾ ਮਨ ਤੇਰਾ ਸਬੰਧ ਨਹੀਂ ਚਾਹੁੰਦਾ ॥੨੨॥

੩. ਇਹ ਗੱਲ ਸੁਣ ਕੇ ਸਿਰ ਉਸ ਰਾਜੇ ਦੇ ਦਰ ਵਿਚ ਸੁੱਟ ਦਿਤਾ ਅਤੇ ਆਪਣੇ ਦੋਏ ਹੱਥ ਛਾਤੀ ਵਿਚ ਅਤੇ ਸਿਰ ਪਰ ਮਾਰਕੇ ਪਿੱਟਣ ਲੱਗ ਗਈ ॥੨੩॥

੪. ਨਾਲੇ ਦੁਹੱਥੜ ਮਾਰਦੀ ਹੈ ਨਾਲੇ ਕਹਿੰਦੀ ਹੈ ਕਿ ਤੂੰ ਮੈਨੂੰ ਪਿੱਠ ਦਿੱਤੀ ਹੈ । ਜਿਸ ਦਿਨ ਖੁਦਾਵੰਦ ਮੌਲਾ ਇਨਸਾਫ ਕਰੇਗਾ ਤਾਂ ਉਹ ਤੈਨੂੰ ਪਿੱਠ ਦੇਵੇਗਾ ॥੨੪॥

੫. ਸਿਰ ਨੂੰ ਉਥੇ ਸੁੱਟ ਕੇ ਆਪਣੇ ਘਰ ਆ ਕੇ ਮੁੜਕੇ ਆ ਕੇ ਮੌਲਵੀ ਦੀ ਮੁਰਦਾ ਲਾਸ਼ ਦੇ ਨਾਲ ਪੈ ਕੇ ਸੌਂ ਗਈ ਚਲਾਕਣ-ਪਾਪਣ ॥੨੫॥

੬. ਉਸ ਇਸਤਰੀ ਨੇ ਆਪਣੇ ਸਿਰ ਵਿਚ ਆਪਣੇ ਹੀ ਹੱਥਾਂ ਨਾਲ ਬੁੱਕ ਭਰਕੇ ਧੂੜ ਮਿੱਟੀ ਪਾ ਲਈ ਅਤੇ ਲੋਕ ਦਿਖਾਵੇ ਲਈ ਮੁਰਦਾ ਕਾਜੀ ਦੀ ਲਾਸ਼ ਨੂੰ ਕਹਿੰਦੀ ਹੈ ਕਿ ਐ ਮੇਰੇ ਪਤੀ ਪਾਕ ਤੇ ਪਵਿੱਤ੍ਰ ਕਿਉਂ ਸੌਂ ਰਿਹਾ ਹੈਂ ਉਠ ਕੇ ਬੈਠ ਦੂਹਰੇ ਦੂਹਰੇ ਵੈਣ ਪਾਉਂਦੀ ਹੈ ॥੨੬॥

੭. ਕਿਸੇ ਮੰਦਭਾਗੀ ਖੋਟਾ ਕੀਤਾ ਮੋਇਆ ਮੇਰਾ ਸੁਹਾਗ । ਸਿਰ ਵੱਢ ਕੇ ਕਿਸੇ ਖੜਿਆ ਲੈ ਕੇ ਗਿਆ, ਭਾਗ ॥੨੭॥

੮. ਉਸਦੇ ਰੋਣ ਪਿੱਟਣ ਨੂੰ ਸੁਣਕੇ ਲੋਕੀਂ ਇਕੱਠੇ ਹੋ ਗਏ ਜਿਥੇ ਨੂੰ ਖੂਨ ਨੁਚੜਦਾ ਸਿਰ ਲੈ ਕੇ ਗਈ ਸੀ ਉਹਨਾਂ ਨਿਸ਼ਾਨਾਂ ਦੇ ਨਾਲ ਸਾਰੇ ਲੋਕਾਂ ਨੂੰ ਲੈ ਕੇ ਤੁਰ ਪਈ ॥੨੮॥

੯. ਸਾਰੇ ਜਗਤ ਦੇ ਲੋਕ ਜਿਹੜੇ ਨਾਲ ਗਏ ਸੀ ਉਹਨਾਂ ਨੂੰ ਉਥੇ ਲਿਜਾ ਖੜਾ ਕੀਤਾ ਜਿਥੇ ਸਿਰ ਸੁਟ ਕੇ ਗਈ ਸੀ ॥੨੯॥

੧੦. ਸਿਰ ਨੂੰ ਰਾਜੇ ਦੇ ਦਰ ਵਿਚ ਪਿਆ ਵੇਖ ਕੇ ਸਾਰੇ ਇਸਤ੍ਰੀ ਪੁਰਸ਼ਾਂ ਦੀ ਤਸੱਲੀ ਹੋ ਗਈ ਕਿ ਕਾਜੀ ਨੂੰ ਇਸੇ ਰਾਜੇ ਨੇ ਮਾਰਿਆ ਹੈ ਜਿਥੇ ਸਿਰ ਦਾ ਮੁੱਦਾ ਮਿਲ ਗਿਆ ॥੩੦॥

੧੧. ਹਜੂਮ ਨੇ ਭੜਕ ਕੇ ਉਸ ਰਾਜੇ ਨੂੰ ਪਕੜ ਕੇ ਚੰਗੀ ਤਰ੍ਹਾਂ ਘੁਟ ਕੇ ਬੰਨ ਲਿਆ ਅਤੇ ਫੜ ਕੇ ਉਥੇ ਲੈ ਗਏ ਜਿਥੇ ਜਹਾਂਗੀਰ ਬਾਦਸ਼ਾਹ ਤਖਤ ਉਤੇ ਬੈਠਾ ਸੀ ॥੩੧॥

੧੨. ਬਾਦਸ਼ਾਹ ਨੇ ਹੁਕਮ ਦਿਤਾ ਕਿ ਇਸਨੂੰ ਅਦਾਲਤ ਵਿਚ ਪੇਸ਼ ਕਰੋ । ਜੋ ਉਸਦਾ ਦਿਲ ਚਾਹੇ ਇਸਨੂੰ ਜੋਗ ਸਜਾ ਦੇਵੇ ॥੩੨॥

੧੩. ਅਦਾਲਤ ਨੇ ਹੁਕਮ ਦਿਤਾ ਜਲਾਦਾਂ ਨੂੰ ਕਿ ਇਸ ਬਦਬਖਤ ਨੂੰ ਇਕੋ ਜੋਰ ਦੀ ਤਲਵਾਰ ਮਾਰ ਕੇ ਸਿਰ ਕੱਟ ਕੇ ਜੁਦਾ ਕਰ ਦੇਹੋ ॥੩੩॥

੧੪. ਜਿਸ ਵੇਲੇ ਨੌਜੁਆਨ ਰਾਜੇ ਨੇ ਸਮਸ਼ੀਰ ਵੇਖੀ ਉਸ ਨੌ ਜੁਆਨ ਰਾਜੇ ਨੂੰ ਐਉਂ ਕਾਂਬਾ ਆਇਆ ਜਿਵੇਂ ਬੜਾ ਭਾਰੀ ਸਰੂ ਦਾ ਰੁੱਖ ਡਿੱਗਣ ਵੇਲੇ ਹਿਲਦਾ ਹੈ ॥੩੪॥

੧੫. ਰਾਜੇ ਨੇ ਉਸ ਇਸਤਰੀ ਨੂੰ ਇਸ਼ਾਰੇ ਨਾਲ ਮਿੰਨਤ ਕੀਤੀ ਕਿ ਮੇਰੇ ਕੋਲੋਂ ਭੈੜਾ ਕੰਮ ਹੋ ਗਿਆ ਹੈ । ਜੋ ਮੈਂ ਤੇਰੀ ਗੱਲ ਨਹੀਂ ਮੰਨੀ ॥੩੫॥

੧੬. ਅੱਖ ਦੇ ਇਸ਼ਾਰੇ ਨਾਲ ਕਿਹਾ ਕਿ ਐ ਇਸਤਰੀਏ ਤੂੰ ਮੈਨੂੰ ਬਚਾ ਲੈ, ਮੈ ਤੈਨੂੰ ਰਾਣੀਆਂ ਦੀ ਸ਼੍ਰੋਮਣੀ ਬਣਾ ਦਿਆਂਗਾ ॥੩੬॥

੧੭. ਜੋ ਇਹ ਕੰਮ ਮੈਂ ਤੇਰੀ ਮਰਜੀ ਤੋਂ ਬਾਹਰ ਕੀਤਾ ਹੈ-ਉਹ ਮੇਰੀ ਭੁੱਲ ਗਲਤੀ ਹੈ, ਮੇਰਾ ਕਸੂਰ ਹੈ ਜੋ ਕੰਮ ਮੈ ਤੇਰੀ...ਮਰਜੀ ਤੋਂ ਬਾਹਰ ਕੀਤਾ ਹੈ ॥੩੭॥

੧੮. ਤੂੰ ਮੈਨੂੰ ਐਥੋਂ ਛੁਡਾ ਦੇਹ ਮੈ ਇਕਰਾਰ ਕਰਦਾ ਹਾਂ ਤੇਰੇ ਨਾਲ ਕਿ ਮੈਨੂੰ ਤੇਰੀ ਸ਼ਰਤ ਮਨਜ਼ੂਰ ਹੈ ਤੇ ਖੁਦਾ ਅਤੇ ਰਸੂਲ ਸਾਖੀ ਕਰਕੇ ਕਹਿੰਦਾ ਹਾਂ ॥੩੮॥

੧੯. ਤੂੰ ਮੇਰੀ ਭੁੱਲ ਮਾਫ ਕਰ ਦੇਹ ਮੈਂ ਗਲਤੀ ਕੀਤੀ ਹੈ ਮੈਂ ਤੇਰਾ ਦਿਲ ਤੇ ਜਾਨ ਕਰਕੇ ਨੌਕਰ ਹੋ ਗਿਆ ਹਾਂ ॥੩੯॥

੨੦. ਰਾਜੇ ਦੀ ਇਹ ਗੱਲ ਸੁਣ ਕੇ ਅਦਾਲਤ ਵਿਚ ਚਲੀ ਗਈ ਤੇ ਜਾ ਕੇ ਕਿਹਾ ਕਿ ਜੇਕਰ ਹੁਣ ਪੰਜ ਸੌ ਰਾਜੇ ਵੀ ਮਾਰ ਦਿਤੇ ਜਾਣ ਤਾਂ ਮੇਰਾ ਪਤੀ ਕਾਜੀ ਤਾਂ ਜਿਉਂਦਾ ਨਹੀਂ ਹੋਣਾ ॥੪੦॥

੨੧. ਉਸਦਾ ਮਰਨਾ ਹੱਥ ਨਾ ਆਵੇ ਇਸ ਲਈ ਹੋਰ ਖੂਨ ਕਰਦੀ ॥ ਮੇਰੇ ਸਿਰ ਤੇ ਪਾਪ ਹੋਵੇਗਾ ਇਸ ਲਈ ਕਤਲੋਂ ਡਰਦੀ ॥੪੧॥

੨੨. ਇਸ ਰਾਜੇ ਨੂੰ ਛੱਡ ਦਿਉ ਜੋ ਚੰਗੀ ਗੱਲ ਹੈ ਅਤੇ ਮੈਂ ਮੱਕੇ ਸ਼ਰੀਫ ਦੇ ਹਜ ਨੂੰ ਚਲੀ ਜਾਵਾਂਗੀ ॥੪੨॥

੨੩. ਜਦੋਂ ਉਸ ਇਸਤਰੀ ਨੇ ਇਹ ਗੱਲ ਜਹਾਂਗੀਰ ਬਾਦਸ਼ਾਹ ਨੂੰ ਕਹੀ ਤਾਂ ਜਹਾਂਗੀਰ ਨੇ ਉਸ ਰਾਜੇ ਨੂੰ ਬਰੀ ਕਰਨ ਦਾ ਹੁਕਮ ਦੇ ਦਿੱਤਾ । ਉਸ ਨੂੰ ਛੁਡਾ ਕੇ ਆਪਣੇ ਘਰ ਆ ਗਈ ਪਿੰਡ ਦੇ ਖਾਸ ਮੁਖੀ ਬੰਦੇ ਇਕੱਠੇ ਕਰ ਲਏ ॥੪੩॥

---

☛ ਅਨੁਭਵ ਕਰੋ ਜਿਸ ਤਰ੍ਹਾਂ ਐਥੇ ਬੈਠੇ ਹੋ ਆਪਣੇ ਖੇਰੂ ਪ੍ਰਬਤ ਨੂੰ ਮੇਰੂ ਦੰਡ ਨੂੰ ਸਿੱਧਾ ਕਰਕੇ ਮੱਥੇ ਦੀਆਂ ਸ਼ਿਕਨਾ (ਝੁਰੜੀਆਂ) ਨੂੰ ਹਟਾ ਕੇ ਹੁਣ ਆਪਣੇ ਮਨ ਨੱਕ ਵਿਚ ਵਹਿੰਦੀ ਹੋਈ ਸਾਂਸ ਦੇ ਵਿਚ ਮਨ ਨੂੰ ਪਰੋ ਦਿਉ ਤੇ ਅਨੁਭਵ ਕਰੋ ਕਿ ਕਿਸ ਤਰ੍ਹਾਂ ਇਹ ਸਾਂਸ ਵਹਿ ਰਹੀਆਂ ਸਾਂਸ ਅੰਦਰ ਆਉਂਦੀ ਹੈ.....ਸਾਂਸ ਬਾਹਰ ਜਾਂਦੀਆਂ ਤੇ ਅੰਦਰ ਆਉਂਦੀਆਂ ਇਸ ਸਾਂਸ ਦੇ ਵਿਚ ਮਨ ਨੂੰ ਪਰੋ ਦਿਉ ਤੇ ਮੋਢਿਆਂ ਨੂੰ ਢਿੱਲਾ ਕਰੋ - ਮੋਢਿਆਂ ਦਾ ਜਿਹੜਾ ਤਨਾਵ ਹੈ ਉਸ ਨੂੰ ਢਿੱਲਾ ਕਰੋ ਮੇਰੂ ਦੰਡ ਜਿਹੜਾ ਹੈ ਪਿੱਠ ਇਕ ਦਮ ਸਿੱਧੀ ਹੋਣੀ ਚਾਹੀਦੀ ਹੈ ਤੇ ਹੱਥ ਜਿਹੜੇ ਨੇ ਉਂਗਲੀਆਂ (ਬਓਬੇ) ਬੱਚੇ ਦੀਆਂ ਉਂਗਲੀਆਂ ਵਾਂਗਰ-ਇਕ ਦਮ (ਸਿਥਿਲ) ਢਿਲੀਆਂ ਹੋਣੀਆਂ ਚਾਹੀਦੀਆਂ ਹਨ । ਇਸ ਤਰ੍ਹਾਂ ਜਿਸਮ ਨੂੰ ਭੁੱਲ ਕੇ, ਦੁਨੀਆਂ ਦੀਆਂ ਜਿਹੜੀਆਂ ਗੱਲਾਂ ਹਨ ਉਨ੍ਹਾਂ ਦੀਆਂ ਚਟਾਨਾ ਜਿਹੜੀਆਂ ਤੁਹਾਡੇ ਗਲੇ ਵਿਚ ਹਾਰ ਬਣਕੇ ਪਈਆਂ ਹੋਈਆਂ ਨੇ ਉਨ੍ਹਾਂ ਨੂੰ ਇਕ ਤਰਫ ਰਖਕੇ ਸਿਰਫ ਆਪਣੇ ਨੱਕ ਵਿਚ ਵਹਿੰਦੀ ਹੋਈ ਸਾਂਸ ਦਾ ਅਨਭਵ ਕਰੋ - ਕਿਸ ਤਰ੍ਹਾਂ ਅੰਦਰ ਆਉਂਦੀ ਹੈ ਕਿਸ ਤਰ੍ਹਾਂ ਬਾਹਰ ਜਾਂਦੀ ਹੈ, ਆਹਿਸਤਾ, ਆਹਿਸਤਾ ਬਹੇ ਤੇਜੀ ਨਾਲ ਨਾਂ ਵਹੇ ਤਾਂ ਜਿਹੜਾ ਮਨ ਅੱਗੇ-ਅੱਗੇ ਦੌੜਦਾ ਨੱਸਦਾ ਫਿਰਦਾ ਸੀ ਉਹ ਵੀ ਟਿਕ ਕੇ ਚਲੇਗਾ, ਉਹਦੇ ਜਿਹੜੇ ਝਟਕੇ ਖਤਮ ਹੋ ਜਾਣਗੇ । ਤੇਜ ਸਾਂਸ ਦੇ ਵਿਚ ਝਟਕਾ ਨਹੀ ਹੋਣਾ ਚਾਹੀਦਾ । ਮਨ ਨੂੰ ਸ੍ਵਾਸ ਦੇ ਅੰਦਰ ਪਰੋ ਦਿਉ-ਅੰਦਰ ਜਾਣ ਵਾਲੀ ਤੇ ਬਾਹਰ ਜਾਣ ਵਾਲੀ ਸਾਂਸ ਦੇ ਵਿਚ ਕੋਈ ਟੁੱਟੇ ਨਹੀਂ ਅਨੁਭਵ ਦੀ ਕੜੀ ਬਣੀ ਰਹੇ । ਹੁਣ ਸਾਂਸ ਅੰਦਰ ਲੈਂਦੇ ਹੈ ਮਨ ਦੇ ਅੰਦਰ ਸਿਰਫ ਇਕ ਸ਼ਬਦ ਸੋਚੋ ਸਾਂਸ ਅੰਦਰ ਲੈਂਦੇ ਹੋਇ ਜੋ ਪੰਜਾਂ ਪਿਆਰਿਆ ਨੇ ਦਸਿਆ ਹੈ-ਵਾਹਿ...ਸਾਂਸ ਬਾਹਰ ਕਢਦੇ ਹੋਇ ਗੁਰੂ-ਇਸ ਤਰ੍ਹਾਂ ਸਾਂਸ-ਸਾਂਸ ਦੇ ਵਿਚ ਵਾਹਿ.....ਗੁਰੂ....ਵਾਹਿ ਗੁਰੂ ਕਰਦੇ ਰਹੋ ਸਾਂਸ ਵਟੇ ਨਾਹੀ ਤੇ ਬਿਨਾ ਸਾਂਸ ਨੂੰ ਝਟਕਾ ਦਿੱਤੇ ਮਨ ਨੂੰ ਬਿਨਾ ਤੋੜੇ ਸਿਰਫ ਏਸ ਤਰ੍ਹਾਂ ਸ਼ਾਂਤ ਕਰੋ...ਵੇਖੋ ਕਿਸ ਤਰ੍ਹਾਂ ਸਾਂਸ ਤੇ ਮਨ ਅਤੇ ਸ਼ਬਦ ਇਕ ਇਕ ਝਰਨਾ ਵਗੇ ਇਕ ਚਸ਼ਮਾ ਵਗ ਤੁਰੇ....ਸਾਂਸ....ਮਨ ਤੇ ਸ਼ਬਦ ਦੇ ਵਿਚ ਕੋਈ ਫਰਕ ਨਹੀਂ ਹੋਵੇਗਾ ਤਿੰਨੇ (ਮਨ, ਸਾਂਸ ਅਤੇ ਸ਼ਬਦ) ਇਕ ਹੋ ਜਾਣਗੇ ਤਾਂ ਦੁਨੀਆਂ ਦਾ ਕੋਈ ਖਿਆਲ ਬਾਹਰ ਦਾ ਅੰਦਰ ਨਹੀ ਵੜੇਗਾ । ਹੁਣ ਏਸ ਤਰ੍ਹਾਂ ਸਾਂਸ ਦਾ ਅਨਭਵ ਕਰਦੇ ਹੋਇ ਸਾਂਸ-ਸਾਂਸ ਵਿਚ ਵਾਹਿਗੁਰੂ-ਵਾਹਿਗੁਰੂ ਇਹ ਸਬਦ ਯਾਦ ਕਰਦੇ ਹੋਇ-ਹੁਣ ਨੀਚੇ ਉਤਰਕੇ ਛਾਤੀ ਦੇ ਵਿਚੋਂ ਤੁਹਾਨੂੰ ਦੋਹਾਂ ਛਾਤੀਆਂ ਦੇ ਵਿਚੋਂ ਇਕ ਗੁਫਾ ਦਿਖਾਈ ਦੇਵੇਗੀ-ਇਹ ਗੁਰੂ ਦੇ ਦਵਾਰੇ ਦਾ ਰਸਤਾ ਹੈ-ਇਸ ਗੁਫਾ ਦੇ ਅੰਦਰ ਵੜ ਜਾਉ-ਜਿਥੇ ਕਿ ਇਸਦਾ ਮਕਾਮ ਹੈ, ਛਾਤੀ ਦੇ ਬਿਲ ਕੁਲ ਵਿਚੋਂ-ਵਿਚੀ ਜਿਥੇ ਸਾਡੀਆਂ ਭਾਵਨਾਵਾਂ ਉਠਦੀਆਂ ਨੇ, ਉਥੇ ਗੁਫਾ ਦੇ ਦਰਵਾਜੇ ਅੱਗੇ ਖੜੋ । ਉਸ ਗੁਫਾ ਦੇ ਦਰਵਾਜੇ ਦੇ ਅੰਦਰ ਵੜ ਜਾਉ ਤਾਂ ਤੁਸੀਂ ਉਸ ਦੇ ਅੰਦਰ ਜਦ ਵੜੋਗੇ, ਉਹਦੇ ਅੰਦਰ ਵੜਕੇ ਤੁਹਾਨੂੰ ਇਕ ਜੋਤੀ-ਦਖਾਈ ਦੇਵੇਗੀ-ਇਕ ਰੋਸਨੀ ਦਿਖਾਈ ਦੇਵੇਗੀ ਓਸ ਰੋਸ਼ਨੀ ਨੂੰ ਮੱਥਾ ਟੇਕੋ ਇਹ ਗੁਰੂ ਮਹਾਰਾਜ ਦੀ ਰੋਸ਼ਨੀ ਹੈ, ਇਹ ਅਕਾਲ ਪੁਰਖ ਦੀ ਰੋਸ਼ਨੀ ਹੈ, ਇਹ ਸਾਰਿਆਂ ਸੰਤਾਂ ਦੀ ਰੋਸ਼ਨੀ ਹੈ, ਇਹ ਤੁਹਾਡੀ ਆਪਣੀ ਆਤਮਾ ਦੀ ਰੋਸਨੀ ਹੈ । ਇਸ ਗੁਫਾ ਦੇ ਅੰਦਰ ਜਿਹੜੀ ਰੋਸ਼ਨੀ ਹੈ ਹਰ ਵੇਲੇ ਵਗਦੀ ਤੇ ਜਗਦੀ ਹੈ, ਕਦੀ ਬੁਝਦੀ ਨਹੀ, ਨਾ ਪੈਦਾ ਹੁੰਦੀ ਹੈ, ਨਾਂ ਮਰਦੀ ਹੈ, ਇਹ ਅਚਰ ਹੈ, ਇਹ ਅਮਰ ਹੈ, ਨਾਂ ਬੁਝਦੀ ਹੈ, ਨਾਂ ਪੈਦਾ ਹੁੰਦੀ ਹੈ, ਨ ਮਰਦੀ ਹੈ, ਇਹ ਅਚਰ ਹੈ, ਅਮਰ ਹੈ, ਇਸਨੂੰ ਮੱਥਾ-ਟੇਕ ਕੇ ਇਸ ਗੁਫਾ ਦੇ ਫਰਸ਼ ਤੇ ਉਥੇ ਬਹਿਕੇ ਗੁਰੂ ਮਹਾਰਾਜ ਨੇ ਜਿਹੜਾ ਮੰਤ੍ਰ ਦਿੱਤਾ ਹੈ ਉਹ-ਵਾਹਿਗੁਰੂ ਨਾਮ ਦਾ ਜਾਪ ਕਰੋ ਹਿਰਦੇ ਦੇ ਅੰਦਰ-ਵਾਹਿਗੁਰੂ-ਵਾਹਿਗੁਰੂ-ਵਾਹਿਗੁਰੂ ਇਹ ਅਵਾਜ ਉਠਦੀ ਰਹੇ ਉਠੇਗੀ ਤੁਸਾਂ ਇਥੇ ਕੁਛ ਨਹੀ ਕਰਨਾ: ਇਹ ਆਤਮਾ ਦੀ ਜੋਤੀ, ਆਤਮਾ ਦੀ ਰੋਸ਼ਨੀ ਆਪ ਹੀ ਇਹ ਅਵਾਜ਼ ਕਰਦੀ ਹੈ ਵਾਹਿਗੁਰੂ-ਵਾਹਿਗੁਰੂ-ਵਾਹਿਗੁਰੂ ਉਹਨੂੰ ਹਿਰਦੇ ਦੇ ਅੰਦਰ ਅਨਾਹਦ ਨਾਦ ਸੁਣਦੇ ਰਹੋ, ਸੁਣਦੇ ਹੋਏ ਉਹਦੇ ਅੰਦਰ ਲੀਨ ਹੋ ਜਾਉ । ਇਸ ਤਰ੍ਹਾਂ ਸੁਣਦੇ ਰਹੋ, ਉਹ ਰੋਸ਼ਨੀ ਬਣੀ ਰਹੇਗੀ, ਜਦ ਜਾਪ ਪੂਰਾ ਹੋ ਜਾਵੇ ਤਾਂ ਹੌਲੀ-ਹੌਲੀ ਗੁਫਾ ਦੇ ਫਰਸ਼ ਤੇ ਉਠਕੇ ਫਿਰ ਮੱਥਾ ਟੇਕ ਕੇ ਜਿਸ ਤਰ੍ਹਾਂ ਗੁਰਦਵਾਰੇ ਤੋਂ ਬਾਹਰ ਆਇਆ ਜਾਂਦਾ ਹੈ, ਐਸ ਤਰ੍ਹਾਂ ਬਾਹਰ ਆ ਜਾਓ । ਬਾਹਰ ਆ ਕੇ ਫਿਰ ਸਾਂਸ ਦੇ ਰਸਤੇ ਚੱਲੋ-ਸਾਂਸ ਜਿਹੜੀ ਬਹਿ ਰਹੀ ਹੈ-ਨੀਚੇ ਤੇ ਉਤੇ ਆਉਂਦੀ ਹੈ-ਨੀਚੇ ਉਤੇ ਜਾਂਦੀ ਹੈ ਉਹਦਾ ਅਨਭਵ ਕਰੋ। ਸਾਂਸ ਜਦੋਂ ਉਪਰ ਆਉਂਦੀ ਹੈ ਉਸਦੇ ਨਾਲ ਯਾਦ ਕਰੋ-ਵਾਹਿਗੁਰੂ: ਅੰਦਰ ਆਉਂਦੀ ਹੈ ਉਹਦੇ ਨਾਲ ਯਾਦ ਕਰੋ-ਵਾਹਿਗੁਰੂ । ਸਾਂਸ ਝਟਕਦਾ ਨਾ ਹੋਵੇ ਸਾਂਸ ਟੁੱਟੇ ਨਹੀਂ ਇਸ ਤਰ੍ਹਾਂ ਕਰਦੇ ਹੋਏ ਦਿਲੋ ਦਿਮਾਗ ਨੂੰ ਇਕ ਦਮ ਸਾਂਤ ਕਰਕੇ ਮਨ ਵਿਚ ਸੰਕਲਪ ਕਰੋ ਕਿ ਰੋਜ ਇਸ ਤਰ੍ਹਾਂ ਦੇ ਨਾਲ ਸਾਂਤੀ ਦੇ ਸਰੋਵਰ ਵਿਚ ਇਸ਼ਨਾਨ ਕਰਾਂਗਾ : ਹੁਣ ਮੈਨੂੰ ਅੰਮ੍ਰਿਤ ਦਾ ਸ੍ਰੋਵਰ ਮਿਲ ਗਿਆ ਹੈ-ਇਸ ਅੰਮ੍ਰਿਤ ਦੇ ਵਿਚ ਰੋਜ ਜਾ ਕੇ ਤੀਰਥ ਯਾਤਰਾ ਕਰਕੇ, ਇਹਦੇ ਅੰਦਰ ਇਸ਼ਨਾਨ ਕਰਕੇ ਆਪਣੇ ਮਨਾਂ ਦੇ ਸਾਰੇ ਪਾਪਾਂ (ਮੈਲਾਂ) ਨੂੰ ਧੋਵਾਂਗਾ । ਪਵਿਤ੍ਰ ਹੋਕੇ ਆਪਣੇ ☛

ਬ ਖ਼ਾਨਹ ਖੁਦ ਆਮਦ ਜਮੈ ਕਰਦ ਖਾਸ ॥੪੩॥ [੧]ਬੁ ਬਸਤੰਦ ਬਾਰੋ ਤਯਾਰੀ ਕੁਨਦ ॥ ਕਿ ਏਜ਼ਦ ਮਰਾ ਕਾਮਗਾਰੀ ਦਿਹਦ ॥੪੪॥ [੨]ਦਰੇ.ਗ ਅਜ਼ ਕ੍ਬਾਯਲ ਜੁਦਾ ਮੇ ਸ਼ਵਮ ॥ ਅਗਰ ਜ਼ਿੰਦਹ ਬਾਸ਼ਮ ਬੁ ਬਾਜ਼ ਆਮਦਮ ॥੪੫॥ [੩]ਮਤਾਏ ਨਕ੍ਦ ਜਿਨਸ ਰਾ ਬਾਰ ਬਸਤ ॥ ਰਵਾਨਹ ਸੂਏ ਕਾਬਹ ਅਲਹ ਸ਼ੁਦ ਅਸਤ ॥੪੬॥ [੪]ਚੁ ਦੇਰੂੰ ਬਰਆਮਦ ਦੁ ਸੇ ਮੰਜ਼ਲਸ਼ ॥ ਬਯਾਦ ਆਮਦਹ ਖ਼ਾਨਹ ਜ਼ਾ ਦੋਸਤਸ਼ ॥੪੭॥ [੫]ਬੁ ਬਾਜ਼ ਆਮਦਹ ਨੀਮ ਸ਼ਬ ਖ਼ਾਨਹਆਂ ॥ ਚਿ ਨਿਆਮਤ ਅਜ਼ੀਮੋ ਚਿ ਦਉਲਤ ਗਿਰਾਂ ॥੪੮॥ [੬]ਬਿਦਾਨਿਸਤ ਆਲਮ ਕਜ਼ਾਂ ਜਾਇ .ਗਸ਼ਤ ॥ ਚਿ ਦਾਨਾਦ ਕਿ ਕਸ ਹਾਲ ਬਰ ਸਰ .ਗੁਜ਼ਸ਼ਤ ॥੪੯॥ [੭]ਬਿਦਿਹ ਸਾਕੀਯਾ ਪਯਾਲਹ ਫ਼ੇਰੋਜ਼ ਫ਼ਾਮ ॥ ਕਿ ਮਾਰਾ ਬਕਾਰ ਅਸਤ ਦਰ ਵਕ੍ਤ ਤੁਆਮ ॥੫੦॥ [੮]ਬ ਮਨ ਦਿਹ ਕਿ ਖੁਸ਼ਤਰ ਦਿਮਾਗੇ ਕੁਨਮ ॥ ਕਿ ਰਉਸ਼ਨ ਤਬੈ ਚੂੰ ਚਰਾ.ਗੇ ਕੁਨਮ ॥੫੧॥੫॥

ੴ ਵਾਹਿਗੁਰੂ ਜੀ ਕੀ ਫ਼ਤਹ ॥

[੯]ਖੁਦਾਵੰਦ ਬਖਸ਼ਿੰਦਹੇ ਦਿਲ ਕੁਸ਼ਾਇ ॥ ਰਜ਼ਾ ਬਖਸ਼ ਰੋਜ਼ੀਦਿਹੋ ਰਹਿਨੁਮਾਇ ॥੧॥ [੧੦]ਨ ਫ਼ਉਜੋ ਨ ਫ਼ਰਸ਼ੋ ਨ ਫਰੋ ਨ ਫ਼ੂਰ ॥ ਖ਼ੁਦਾਵੰਦ ਬਖ਼ਖਸ਼ਿੰਦਹ ਜ਼ਾਹਰ ਜ਼ਹੂਰ ॥੨॥ [੧੧]ਹਿਕਾਯਤ ਸ਼ੁਨੀਦੇਮ ਦੁਖ਼ਤਰ ਵਜੀਰ ॥ ਕਿ ਹੁਸਨਲ ਜਮਾਲ ਅਸਤ ਰਉਸ਼ਨ ਜ਼ਮੀਰ ॥੩॥ [੧੨]ਵਜ਼ਾਂ ਕੈਸਰੋ ਸ਼ਾਹਿ ਰੂਮੀ ਕੁਲਾਹ ॥ ਦਰਖ਼ਸਿੰਦਹ ਸ਼ਮਸ਼ੋ ਚੁ ਰਖ਼ਸਿੰਦਹ ਮਾਹ ॥੪॥ [੧੩]ਯਕੇ ਰੋਜ਼ ਰਉਸ਼ਨ ਬਰਆਮਦ ਸ਼ਿਕਾਰ ॥ ਹਮਹ ਯੂਜ਼ ਅਜ਼ ਬਾਜ਼ ਵ ਬਹਰੀ ਹਜ਼ਾਰ ॥੫॥ [੧੪]ਬ ਪਹਿਨ ਅੰਦਰ ਆਮਦ ਬ ਨਖ਼ਜ਼ੀਰ ਗਾਹ ॥ ਬਿਜ਼ਦ ਗੋਰ ਆਹੂ ਬਸੇ ਸ਼ੇਰ ਸ਼ਾਹ ॥੬॥ [੧੫]ਦਿਗਰ ਸ਼ਾਹ ਮ.ਗਰਬ ਦਰਆਮਦ ਦਲੇਰ ॥ ਚੁ ਰਖ਼ਸ਼ਿੰਦਹ ਮਾਹੋ ਚੁ .ਗੁਰਰੀਦਹ ਸ਼ੇਰ ॥੭॥ [੧੬]ਦੁ ਸ਼ਾਹੇ ਦਰਆਮਦ ਯਕੇ ਜਾਇ ਸਖਤ ॥ ਕਿਰਾ ਤੇਗ ਯਾਰੀ ਦਿਹਦ ਨੇਕ ਬਖਤ ॥੮॥ [੧੭]ਕਿਰਾ ਰੋਜ਼ ਇਕਬਾਲ ਯਾਰੀ ਦਿਹਦ ॥ ਕਿ ਯਜ਼ਦਾਂ ਕਿਰਾ ਕਾਮਗਾਰੀ ਦਿਹਦ ॥੯॥ [੧੮]ਬ ਜੁੰਬਸ਼ ਦਰਆਮਦ ਦੁ ਸਾਹੇ ਦਿਲੇਰ ॥ ਕਿ ਬਰ ਆਹੂਏ ਯਕ ਬਰਾਮਦ ਦੁ ਸ਼ੇਰ ॥੧੦॥ [੧੯]ਬ ਗੁਰਰੀਦਹ ਆਮਦ ਦੁ ਅਬਰੇ ਸਿਯਾਹ ॥ ਸਿਨਾਨੇਦਿ ਅੰਦਾਖਤ ਨੇਜ਼ਹ ਚੁ ਕਾਹ ॥੧੧॥ [੨੦]ਚੁਨਾ ਤੀਰ ਬਾਰਾਨ ਪੱਰ੍ਹੂੰ ਸ਼ੁਦਹ ॥ ਜ਼ਿਮੀ ਆਸਮਾਂ ਪੁਰ ਜ਼ਿ ਕਰ.ਗਸ਼ ਸ਼ੁਦਹ ॥੧੨॥

☛ ਮਨ ਨੂੰ ਬਿਲੌਰ ਦੇ ਬਣੇ ਹੋਏ ਆਇਨੇ ਵਾਂਗਰ ਸ਼ੁਧ ਕਰਕੇ ਅੰਦਰ ਆਪਣੀ ਆਤਮਾ ਦਾ ਅਕਾਲ ਪੁਰਖ ਦਾ ਅਕਸ ਮੈ ਲਿਆ ਕਰਾਂਗਾ। ਇਸ ਤਰ੍ਹਾਂ ਕਰਦੇ ਹੋਇ ਧੀਰੇ-ਧੀਰੇ ਅੱਖਾਂ ਖੋਲੋ ਅਤੇ ਅੱਖਾਂ ਖੋਲਕੇ ਵੀ ਤੁਸੀਂ ਹੁਣ ਨੱਕ ਵਿਚ ਵਹਿੰਦੀ ਹੋਈ ਸਾਂਸ ਦਾ ਅਨਭਵ ਕਰਦੇ ਰਹੋ। ਜਿਨਾਂ ਚਿਰ ਤੁਸੀਂ ਐਥੇ ਬੈਠੇ ਹੋ, ਓਹ ਸਾਂਸ ਦੀ ਕੜੀ ਟੁਟੇ ਨਹੀਂ। ਜਦੋਂ ਕੜੀ ਟੁੱਟੇਗੀ ਨਹੀਂ ਤਾਂ ਫੇਰ ਦੁਨੀਆਂ ਦੇ ਖਿਆਲਾਤ ਦੁਨੀਆਂ ਦੇ ਚਿੱਕੜ ਦੁਨੀਆਂ ਦੀਆਂ ਚਟਾਨਾਂ ਰੋੜੀਆਂ ਅੰਦਰ ਆ ਕੇ ਤੁਹਾਨੂੰ ਤੰਗ ਨਹੀਂ ਕਰਨਗੀਆਂ। ਇਸ ਪਲਾਟ ਦਾ ਅਕਾਰ ਬਹੁਤ ਲੰਮਾ ਚੌੜਾ ਹੈ-ਇਸ ਲਈ ਐਥੇ ਸੌੜੀ ਥਾਂ ਵਿਚ ਸਮਾ ਨਹੀ ਸਕਦਾ ਪਰ ਜਿਹੜਾ ਪ੍ਰਾਨੀ ਮੰਜ਼ਲ ਕਰੇਗਾ ਉਹ ਇਕ ਦਿਨ ਅਵਸ਼ ਪਹੁੰਚੇਗਾ ਹਿੰਮਤ ਤੇ ਗੁਰੂ ਕਿਰਪਾ ਜਿਸ ਤੇ ਹੋ ਗਈ ਉਹ ਕਾਮਯਾਬ ਹੋ ਸਕਦਾ ਹੈ। ਦੂਜੇ ਭਾਗ ਵਿਚ ਸੰਤ ਜੀ ਇਕ ਉਧਾਰਨ ਦੇ ਕੇ ਸਮਝਾਉਂਦੇ ਹਨ-ਇਕ ਸੰਤ ਜੀ ਸਨ ਉਹ ਇਕ ਹੱਥ ਵਿਚ ਪਾਣੀ ਦੀ ਬਾਲਟੀ ਦੂਜੇ ਵਿਚ ਮਿਸਾਲ ਲੈ ਕੇ ਬਜਾਰ ਵਿਚ ਜਾ ਰਹੇ ਸਨ ਕਿਸੇ ਦੇ ਪੁੱਛਣ ਤੇ ਉਹਨਾਂ ਦਸਿਆ ਕਿ ਮੈ ਮਸਾਲ ਨਾਲ ਅੱਜ ਜਾ ਕੇ ਬਹਿਸ਼ਤ ਸਾੜ ਦੇਣੀ ਹੈ ਅਤੇ ਪਾਣੀ ਪਾ ਕੇ ਦੋਜ਼ਕ ਦੀ ਅੱਗ ਬੁਝਾ ਦੇਣੀ ਹੈ। ਕਿਉਂਕਿ ਲੋਕੀ ਰੱਬ ਨੂੰ ਯਾਦ ਕਰਦੇ ਨ ਸਵਰਗ ਦੀ ਇੱਛਾ ਨਾਲ ਜਾ ਨਰਕ (ਦੋਜਖ) ਦੀ ਅੱਗ ਤੋਂ ਬਚਣ ਲਈ। ਮੈਂ ਦੋਹਾਂ ਨੂੰ ਖਤਮ ਕਰ ਦੇਣਾ ਹੈ ਤਾਂਕਿ ਲੋਕੀ ਸਵਰਗ ਤੇ ਦੋਜਖ ਦੋਹਾਂ ਨੂੰ ਭੁੱਲ ਜਾਣ ਤੇ ਸਵਰਗ ਤੇ ਨਰਕ ਦੀਆਂ ਗੱਲਾਂ ਛੱਡ ਦੇਣ। ਸੰਤ ਜੀ ਕਹਿੰਦੇ ਹਨ ਇਸ ਤੇ ਤੁਸੀ ਵਿਚਾਰ ਕਰੋ ਮਨ ਨੂੰ ਸਾਂਤ ਕਰਕੇ ਅਪਣੇ ਮਨ ਦੇ ਅੰਦਰ ਇਸ ਤਰ੍ਹਾਂ ਦਾ ਪਿਆਰ ਪੈਦਾ ਕਰੋ, ਆਪਣੇ ਦਿਲ ਦੇ ਅੰਦਰ ਵੜ ਕੇ ਵੇਖੋ ਉਥੇ ਪਿਆਰ ਪੈਦਾ ਹੋਵੇ ਜਿੱਥੇ ਰੱਬ ਦਾ ਪਿਆਰ ਉਗਦਾ ਹੈ, ਉਸ ਪਿਆਰ ਦੇ ਨਾਲ ਵੇਖੋ ਓਸ ਰੱਬ ਨੇ ਅਕਾਲ ਪੁਰਖ ਨੇ ਤੁਹਾਨੂੰ ਇਹ ਸਾਂਸ ਦਿੱਤੀ ਹੈ, ਸਾਂਸ ਇਸ ਲਈ ਦਿੱਤੀ ਹੈ ਕਿ ਸਾਂਸ ਇਕੱਲੀ ਨਾਂ ਚੱਲੇ ਇਹਦੇ ਅੰਦਰ ਨਾਮ ਨੂੰ ਪ੍ਰੋ ਦਿਉ। ਜਿਸ ਤਰ੍ਹਾਂ ਹਿਰਦੇ ਵਿਚੋਂ, ਭਾਵਨਾਵਾਂ ਉਠਦੀਆਂ ਹਨ, ਉਦਗਾਰ ਉਠਦੇ ਨੇ, ਉਸੇ ਤਰ੍ਹਾਂ ਇਹ ਸਾਂਸ ਉਠਦੀ ਹੈ। ਇਕ-ਇਕ ਸਾਂਸ ਦੇ ਵਿਚ ਪਿਆਰ ਭਰਕੇ ਉਸ ਪਿਆਰ ਦੇ ਨਾਲ ਨਾਮ ਨੂੰ ਯਾਦ ਕਰੋ-ਜਿਥੇ ਵੀ ਖਲੋਤੇ ਹੋ ਬੈਠੋ ਹੋ-ਤੁਰਦੇ ਹੋ ਕੋਈ ਕੰਮ ਕਰਦੇ ਹੋ ਲੋਕ ਗਾਲੀਆਂ ਦੇਣ-ਚਾਹੇ ਗੁਣ ਗਉਣ ਪਰ ਤੁਸੀਂ ਸਾਂਸ ਦੀ ਰੱਸੀ ਨੂੰ ਫੜ ਕੇ ਆਪਣੇ ਖਿਆਲਾਂ ਵਿਚ ਲੈ ਕੇ ਉਤੇ ਚੜੀ ਜਾਉ ਚੇਤਨਾ ਦੀਆਂ ਉਚਾਈਆਂ ਤੇ ਜਾ ਕੇ ਆਰਾਮ ਕਰੋ। ਪਿਆਰ ਨਾਲ ਕਰੋ ਪਿਆਰ ਤੋਂ ਬਿਨਾ ਨ ☛

੧. ਪੰਚਾਇਤ ਇਕੱਠੀ ਕਰਕੇ ਘਰ ਦਾ ਸਮਾਨ ਵੇਚ ਵੱਟ ਕੇ ਗਠੜੀ ਬੰਨ ਲਈ ਤੇ ਕਿਹਾ ਮੈਂ ਮੱਕੇ ਦੀ ਯਾਤਰਾ ਨੂੰ ਜਾ ਰਹੀ ਹਾਂ ਖੁਦਾਵੰਦ ਮੈਨੂੰ ਸਫਲਤਾ ਬਖਸ਼ੇ ॥੪੪॥

੨. ਆਪਣੇ ਕਬੀਲੇ ਤੇ ਪੰਚਾਇਤ ਨੂੰ ਕਹਿੰਦੀ ਹੈ ਕਿ ਮੈਨੂੰ ਬੜਾ ਅਫਸੋਸ ਹੈ ਅੱਜ ਮੈਂ ਆਪਣੇ ਕਬੀਲੇ ਤੇ ਭਾਈਚਾਰੇ ਤੋਂ ਵੱਖ ਹੋ ਰਹੀ ਹਾਂ ਜੇਕਰ ਜਿੰਦਾ ਰਹੀ ਤਾਂ ਫੇਰ ਆ ਕੇ ਮਿਲਾਂਗੀ ॥੪੫॥

੩. ਗਹਿਣੇ ਆਦਿ ਕੀਮਤੀ ਸਾਮਾਨ ਦੀ ਗਠੜੀ ਬੰਨ ਲਈ ਅਤੇ ਮੱਕੇ ਵੱਲ ਤੁਰ ਪਈ - ਖੁਦਾ ਪ੍ਰਸ਼ਤ ਹੋ ਗਈ ਭਾਵ ਸੰਨਿਆਸ ਲੈ ਲਿਆ ॥੪੬॥

੪. ਥੋੜੇ ਚਿਰ ਬਾਅਦ ਬਾਹਰ ਆ ਕੇ ਦੋ ਤਿੰਨ ਕੋਹ ਦੀ ਵਾਟ ਕਰਕੇ। ਆਪਣੇ ਯਾਰ ਦਾ ਘਰ ਯਾਦ ਕਰ ਲਿਆ ॥੪੭॥

੫. ਜਦੋਂ ਅੱਧੀ ਰਾਤ ਹੋ ਗਈ ਉਸ ਵੇਲੇ ਪਿੱਛੇ ਮੁੜ ਪਈ ਅਤੇ ਉਸ ਰਾਜੇ ਯਾਰ ਦੇ ਘਰ ਸਾਰਾ ਧਨ ਤੇ ਕੀਮਤੀ ਪਦਾਰਥ ਲੈ ਕੇ ਜਾ ਵੜੀ ॥੪੮॥

੬. ਸੰਸਾਰ ਨੂੰ ਕੁਝ ਪਤਾ ਨਹੀਂ ਕਿ ਕਿਸ ਥਾਂ ਤੇ ਗਈ। ਕੋਈ ਕੀ ਜਾਣ ਸਕਦਾ ਹੈ ਲੋਕ ਤਾਂ ਇਹੀ ਸੋਚਦੇ ਹਨ ਕਿ ਪਤਾ ਨਹੀਂ ਵਿਚਾਰੀ ਦੇ ਨਾਲ ਕੀ ਸਮਾਂ ਬੀਤਦਾ ਹੈ ? ॥੪੯॥

੭. ਸਤਿਗੁਰੂ ਜੀ ਰੱਬ ਅੱਗੇ ਅਰਦਾਸ ਕਰਦੇ ਹਨ। ਹੇ ਮੇਰੇ ਸਤਿਗੁਰਾ ਮੈਨੂੰ ਪੀਣ ਲਈ ਫਿਰੋਜ਼ੀ ਰੰਗ ਦਾ ਪ੍ਰੇਮ ਦੇ ਨਸ਼ੇ ਦਾ ਪਿਆਲਾ ਦੇਹ। ਜੋ ਮੈਨੂੰ ਹਰ ਵੇਲੇ ਖਾਣੇ ਦੇ ਥਾਂ ਚਾਹੀਦਾ ਹੈ ਮਤਵਾਲਾ ਹੋਣ ਲਈ ॥੫੦॥

੮. ਮੈਨੂੰ ਦੇ ਦੇਹ ਬਹੁਤ ਚੰਗੀ ਸੋਚ=ਵੀਚਾਰ ਵਾਲਾ ਪ੍ਰਕਾਸ਼ ਜੋ ਦੀਵੇ ਵਾਂਗ ਚਾਨਣ ਕਰ ਦੇਵੇ ॥੫੧॥

ਸਾਰ - ਐ ਔਰੰਗਜੇਬ ਤੂੰ ਦੱਸ ਇਸ ਇਸਤਰੀ ਨੇ ਇਹ ਚੰਗਾ ਕੰਮ ਕੀਤਾ ਜੋ ਇਕ ਰਾਜੇ ਦੀ ਰਾਣੀ ਹੋ ਜਾਣ ਲਈ ਆਪਣਾ ਨੇਕ ਖਸਮ ਨੂੰ ਬੇਦੋਸ਼ ਕਤਲ ਕਰ ਦਿੱਤਾ ਪਰ ਜੇ ਤੂੰ ਕਹੇਂ ਬੁਰਾ ਕੰਮ ਕੀਤਾ ਤਾਂ ਸੋਚ ਤੂੰ ਉਸ ਨਾਲੋਂ ਵੀ ਕਿਤਨਾ ਬੁਰਾ ਕੀਤਾ ਹੈ ਇਸ ਨਾਰੀ ਨੇ ਤਾਂ ਰਾਜੇ ਦੀ ਰਾਣੀ ਹੋਣ ਲਈ ਆਪਣਾ ਇਕ ਪਤੀ ਹੀ ਮਾਰਿਆ ਹੈ ਪਰ ਤੈਂ ਤਾਂ ਰਾਜ ਪ੍ਰਾਪਤ ਕਰਨ ਲਈ ਆਪਣੇ ਪਿਤਾ ਨੂੰ ਕਿਤਨੇ ਦੁਖ ਦਿੱਤੇ, ਭਰਾਵਾਂ ਨੂੰ ਕਤਲ ਕੀਤਾ ਪੁੱਤਰ ਵੀ ਨਹੀਂ ਬਖਸ਼ੇ ਹੋਰ ਕਿਤਨੇ ਬੇ ਗੁਨਾਹ ਮਹਾਂ ਪੁਰਸ਼ ਦਰਵੇਸ਼ ਰੱਬ ਦੇ ਪਿਆਰੇ ਕਤਲ ਕੀਤੇ ਹਨ ਜੋ ਗਿਣੇ ਹੀ ਨਹੀਂ ਜਾਂਦੇ। ਤੂੰ ਅੰਦਰ ਝਾਤੀ ਮਾਰ ਕਿ ਤੂੰ ਕਿਤਨਾ ਬੁਰਾ ਹੈਂ। ਫੇਰ ਤੇਰੇ ਬਡਾਰੂ ਕਿਹੋ ਜਿਹਾ ਇਨਸਾਫ ਕਰਦੇ ਸਨ। ਜਿਸ ਬਾਰੇ ਗਿ: ਲਾਭ ਸਿੰਘ ਜੀ ਟੀਕਾਕਾਰ ਲਿਖਦੇ ਹਨ : - ਓ ਓਰੰਗੇ ਵੱਡੇ ਤੇਰੇ ਇਹ ਇਨਸਾਫ ਕਰਾਵਨ। ਏਸੇ ਕਾਰਨ ਤੇਰੇ ਉਤੇ ਨਹੀਂ ਅਫਸੋਸ ਜਤਾਵਨ॥ ਤੇਰੇ ਵੱਡਿਆਂ ਦੀ ਅਦਾਲਤ ਜਹੇ ਹੁਕਮ ਸੁਨਾਵੇ ॥ ਤਾਂ ਫਿਰ ਸਾਨੂੰ ਤੇਰੇ ਉੱਤੇ ਰੋਸ...ਰੋਸ ਕਾਸਨੂੰ ਆਵੇ। ਕੁਨਬਾ ਸਾਰਾ ਉਲੂ ਤੇਰਾ ਹੇਠੋਂ ਉਪਰ ਤਾਂਈਂ। ਐਸੇ ਜਾਲਮ ਪਾਪੀਂ ਤਾਈਂ ਰਾਜ ਨਾ ਮਿਲੇ ਕਦਾਂਈ।

ਪੰਜਵੀਂ ਪਾਤਸ਼ਾਹੀ ਹਕਾਇਤ ਪੂਰੀ ਹੋਈ = ਛੇਵੀਂ ਚੱਲੀ ॥

ਵਾਹਿਗੁਰੂ ਜੀ ਕੀ ਫਤਹ ॥

੯. ਹੇ ਵਾਹਿਗੁਰੂ ਤੂੰ ਆਪਣੀ ਬਖਸ਼ਿਸ਼ ਕਰਨ ਵਾਲਾ ਹੈਂ ਅਤੇ ਚਿਤ ਦੇ ਦੁਖ ਹਰਨ ਵਾਲਾ ਹੈਂ ਅਤੇ ਅੰਨ ਦਾਤਾ ਹੈਂ ਤੇ ਆਗੂ ਹੋ ਕੇ ਅਗਵਾਈ ਕਰੋ ॥੧॥

੧੦. ਨਾ ਮੇਰੇ ਕੋਲ ਕੋਈ ਫੌਜ ਹੈ ਨਾ ਕੋਈ ਵਧੀਆ ਬੈਠਣ ਲਈ ਫਰਸ਼ ਤੇ ਗਲੀਚੇ ਹਨ ਨਾ ਹੀ ਪਦਾਰਥ ਅਤੇ ਨੌਕਰ ਚਾਕਰ ਹਨ ਮੇਰੇ ਉਤੇ ਤਾਂ ਇਕ ਵਾਹਿਗੁਰੂ ਹੀ ਹਰ ਵੇਲੇ ਬਖਸ਼ਿਸ਼ਾਂ ਕਰਨ ਵਾਲਾ ਮੌਜੂਦ ਹੈ ॥੨॥

੧੧. ਅਗੇ ਹਕਾਇਤ ਕਹਿੰਦੇ ਹਨ ਕਿ ਹੇ ਔਰੰਗਜ਼ੇਬ, ਮੈਂ ਇਕ ਕਥਾ ਸੁਣੀ ਹੈ ਕਿ ਇਕ ਵਜੀਰ ਦੀ ਪੁੱਤਰੀ ਸੀ। ਜੋ ਸੁੰਦਰਤਾ ਦੀ ਮੂਰਤ ਰੋਸ਼ਨ ਦਿਮਾਗ ਬੜੀ ਅਕਲ ਵਾਲੀ ਸੀ ॥੩॥

੧੨. ਕੇਸਰ ਉਸਦਾ ਬਾਦਸ਼ਾਹ ਰੂਮੀ ਟੋਪੀ ਵਾਲਾ। ਸੂਰਜ ਚੰਦ ਦੇ ਵਾਂਗ ਚਮਕਦਾ ਸੂਰਤ ਕਰੇ ਉਜਾਲਾ ॥੪॥

੧੩. ਇਕ ਦਿਨ ਉਹ ਚਾਂਦਨੀ ਜਿਹਾ ਸ਼ਹਿਜ਼ਾਦਾ ਸ਼ਿਕਾਰ ਕਰਨ ਲਈ ਬਾਹਰ ਆਇਆ। ਬਾਜ ਤੇ ਬਹਿਰੀ ਸ਼ਿਕਾਰੀ ਜਾਨਵਰ ਨਾਲ ਲੈ ਕੇ ॥੫॥

੧੪. ਰਾਜੇ ਨੇ ਹਥਿਆਰ ਪਹਿਨ ਲਏ ਜੰਗਲ ਵਿਚ ਆ ਗਿਆ ਜਿਥੇ ਸ਼ਿਕਾਰਗਾਹ ਸੀ। ਉਥੇ ਆ ਕੇ ਬਹੁਤ ਸਾਰੇ ਰੋਜ ਹਰਨ ਸ਼ੇਰ ਮਾਰੇ ਉਸ ਬਾਦਸ਼ਾਹ ਨੇ ॥੬॥

੧੫. ਉਥੇ ਇਕ ਹੋਰ ਬਾਦਸ਼ਾਹ ਮਗਰਬ ਦਾ ਆ ਗਿਆ ਜਿਸਦਾ ਤੇਜ ਪ੍ਰਤਾਪ ਚੰਦ ਵਾਂਗ ਰੋਸ਼ਨ ਸੀ ਅਤੇ ਦਸ ਸਿਰ ਵਾਲੇ ਰਾਵਣ ਵਾਂਗ ਗਰਜਦਾ ਸੀ ॥੭॥

੧੬. ਦੋਵੇਂ ਬਾਦਸ਼ਾਹ ਇਕੱਠੇ ਹੋ ਗਏ ਟਾਕਰੇ ਤੇ ਆ ਗਏ ਜੋ ਬੜਾਂ ਸਖਤ ਸਮਾਂ ਬਣ ਗਿਆ। ਦੇਖੋ ਯੁੱਧ ਵਿਚ ਤੇਗ ਕਿਸ ਭਾਗਵਿਸ਼ਾਲੀ ਨੂੰ ਸਹਾਇਤਾ ਦੇਂਦੀ ਹੈ ॥੮॥

੧੭. ਵੇਖੋ ਪ੍ਰਤਾਪ ਦਾ ਦਿਨ ਕਿਸਦਾ ਸਾਥ ਦਿੰਦਾ ਹੈ। ਪ੍ਰਮਾਤਮਾ ਕਿਸਨੂੰ ਕਾਮਯਾਬੀ ਬਖਸ਼ਦਾ ਹੈ ॥੯॥

੧੮. ਐਉਂ ਝਪਟ ਕੇ ਪੈ ਗਏ ਜਿਵੇਂ ਇਕ ਹਰਨ ਤੇ ਦੋ ਸ਼ੇਰ। ਦੋ ਸ਼ੇਰ ਝਪਟ ਕੇ ਪੈ ਜਾਂਦੇ ਹਨ ॥੧੦॥

੧੯. ਦੋਵੇਂ ਸ਼ੇਰ ਐਉਂ ਗਰਜਦੇ ਆਏ ਜਿਵੇਂ ਬਦਲ ਘੋਰ ਕੇ ਆ ਜਾਂਦਾ ਹੈ। ਬਰਛੇ ਤੇ ਨੇਜਾ ਚਲਾਉਣ ਲੱਗੇ ॥੧੧॥

੨੦. ਉਹਨਾਂ ਐਉਂ ਤੀਰਾਂ ਦੀ ਬਾਰਸ਼ ਕਰ ਦਿਤੀ ਜਿਵੇਂ ਪਰਾਂ ਵਾਲੇ ਗਿੱਧ ਪੰਛੀ ਉਡਦੇ ਹੋਏ ਧਰਤੀ ਤੇ ਅਕਾਸ਼ ਨੂੰ ਢੱਕ ਲੈਂਦੇ ਹਨ ॥੧੨॥

---

☚ ਕਰੋ-ਇਸ ਵਾਸਤੇ ਨਾ ਕਰੋ ਕਿ ਦੁਨੀਆਂ ਵਿਚ ਦੁੱਖ ਬਹੁਤ ਹਨ ਇਸ ਵਾਸਤੇ ਕਰੋ ਕਿ ਉਹ ਤੁਹਾਨੂੰ ਪਿਆਰ ਕਰਦਾ ਹੈ, ਜਿਸ ਪਿਆਰ ਦੇ ਕਾਰਨ ਉਸਨੇ ਤੁਹਾਨੂੰ ਇਹ ਦੁਨੀਆਂ ਦਿੱਤੀ ਹੈ, ਹਵਾ ਦਿੱਤੀ ਹੈ, ਪਾਣੀ ਦਿੱਤਾ ਹੈ ਅੰਨ ਦਿੱਤਾ ਹੈ ਸੂਰਜ ਚੰਦ ਸਿਤਾਰੇ ਪੇੜ, ਫਲ ਤੇ ਫੁੱਲ ਆਦਿ ਦੁੱਖਾਂ ਦੀ ਥਾਂ ਬੇਅੰਤ ਸੁਖ ਦਿੱਤੇ ਹਨ। ਸੰਤ ਜੀ ਉਦਾਹਰਣ ਦਿੰਦੇ ਹਨ ਕਿ ਲੰਗਰ ਵਿਚ ਦਹੀਂ ਘੱਟ ਗਿਆ ਸੀ ਸੇਵਾਦਾਰ ਇਕ ਬੀਬੀ ਨੂੰ ਜਾ ਕੇ ਸਵਾਲ ਕਰਦੇ ਹਨ-ਬੀਬੀ ਨੇ ਕਿਹਾ ਮੈਨੂੰ ਇਸ ਦਹੀਂ ਦਾ ਮੁੱਲ ਦਿਉ। ਕੀ ਚਾਹੀਦਾ ? ਮੁਕਤਿ-ਅੱਛਾ ਦਿੱਤੀ। ਬੀਬੀ ਉਸੇ ਵੇਲੇ ਸਰੀਰ ਛੱਡ ਕੇ ਮੁਕਤ ਹੋ ਗਈ-ਸੰਗਤ ਨੂੰ ਦਹੀ ਨਾਲ ਲੰਗਰ ਛਕਾਇਆ ਗਿਆ, ਪਰ ਉਸ ਬੀਬੀ ਦੇ ਸਬੰਧੀ ਰੋਣ ਪਿੱਟਣ ਲੱਗ ਗਏ। ਸਤਿਗੁਰੂ ਨੇ ਪੁੱਛਿਆ ਇਹ ਕੀ ਹੋਇਆ ਸਿੱਖਾਂ ਸਾਰੀ ਗੱਲ ਦੱਸ ਦਿੱਤੀ ਕਿ ਉਹ ਬੀਬੀ ਮੁਕਤ ਹੋ ਕੇ ਰੂਹਾਨੀ ਦੁਨੀਆਂ ਵਿਚ ਚਲੀ ਗਈ ਪਰ ਅਣਜਾਣ ਸਬੰਧੀ ਰੁਦਨ ਕਰਦੇ ਹਨ। ਗੁਰੂ ਜੀ ਨਰਾਜ ਹੋ ਕੇ ਬੋਲੇ ਕਿ ਉਸ ਬੀਬੀ ਨੇ ਇਤਨਾ ਉਪਕਾਰ ਕਰਿਆ ਕਿ ਸਾਰੀ ਸੰਗਤ ਪ੍ਰਸੰਨ ਹੋ ਕੇ ਲੰਗਰ ਛਕ ਗਈ ਤੁਸਾਂ ਉਸ ਨੂੰ ਇਸ ਦੇ ਬਦਲੇ ਕੀ ਦਿੱਤਾ ? ਸਿਰਫ ਮੁਕਤਿ। ਜੋ ਕੁਝ ਵੀ ਨਹੀਂ। ਇਹ ਸਾਂਸ ਹੈ, ਸਾਂਸ ਅੰਦਰ ਨਾਮ ਹੈ, ਨਾਮ ਦੇ ਅੰਦਰ ਉਹ ਰੋਸ਼ਨੀ ਹੋ, ਜੋ ਨਿਰਾ ਪਿਆਰ ਹੀ ਹੈ। ਇਸ ਦੇ ਅੱਗੇ ਮੁਕਤੀ ਕੁਝ ਵੀ ਨਹੀ। *ਮੁਕਤਿ ਬਪੁੜੀ ਭੀ ਗਿਆਨੀ ਤਿਆਗੇ ॥ਅੰਗ੧੦੭੮॥* ਗਿਆਵਾਨਾਂ ਲਈ ਮੁਕਤਿ ਵੀ ਵਿਚਾਰੀ ਕੁਝ ਵਸਤੂ ਨਹੀ। ਗਿਆਨੀ ਦੀ ਇੱਛਾ ਤਾਂ ਇਹ ਹੁੰਦੀ ਹੈ : *ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤ ਚਰਨ ਕਮਲਾ ਰੇ ॥ ਅੰਗ ੫੩੪ ॥ ਮ: ੫॥* ਪ੍ਰਭੂ ਦੇ ਚਰਨਾਂ ਦੇ ਨਾਲ ਮਨ ਦੀ ਪ੍ਰੀਤ ਜੋੜਨ ਤੋਂ ਵੱਡਾ ਕੋਈ ਪਦਾਰਥ ਨਹੀਂ।

**ਯੋਗੀ ਰਾਜ ਡਾਕਟਰ ਵੇਦ ਪ੍ਰਕਾਸ਼ ਰਿਖੀ ਕੇਸ** ਜੀ ਦੇ ਦੋ ਭਾਸ਼ਨਾ ਵਿਚੋਂ ਕੁਝ ਅੰਸ਼ ਪਾਠਕਾਂ ਦੇ ਭੇਟ ਕੀਤੇ ਹਨ। ਪੁਸਤਕ ਲੜੀ ਦੇ ਤੀਜੇ ਭਾਗ ਨੰ: ੨ ਵਿਚੋਂ ਸਿਰਫ ਚੰਦ ਲਾਈਨਾਂ ਹਾਜਰ ਹਨ। ਆਪ ਜੀ ਸੰਬਿਧਨ ਕਰਦੇ ਹਨ ਕਿ ਮਾਤਾ ਜੀ ਤੁਹਾਨੂੰ ਮੈਂ ਇਕ ਗੱਲ ਦਸਦਾ ਹਾਂ, ਜਿਸ ਵੇਲੇ ਤੁਸੀਂ ਆਪਣੇ ਬੱਚੇ ਨੂੰ ਦੁੱਧ ਪਿਲਾ ਰਹੇ ਹੋ, ਓਸ ਵਕਤ ਜੋ ਤੁਹਾਡੇ ਮਨ ਦੇ ਵਿਚਾਰ ਹੁੰਦੇ ਨੇ, ਓਹ ਓਸ ਬੱਚੇ ਦੇ ਮਨ ਦੇ ਅੰਦਰ ਜਾਂਦੇ ਨੇ ਜੇ ਇਸ ਦੁਨੀਆਂ ਵਿਚ ਅਸੀਂ ਅੱਛੇ ਨਾਗਰਿਕ ਬਣਾਣੇ ਨੇ ਤਾਂ ਓਹ ਬਣਦੇ ਨੇ ਮਾਂ ਦੇ ਦੁੱਧ ਨਾਲ। ਪਿਛੇ ਜਾ ਕੇ ਕੁਝ ਨਹੀਂ ਹੁੰਦਾ, ਪਰ ਜਿਸ ਵਕਤ ਤੁਸੀਂ ਉਸ ਬੱਚੇ ਨੂੰ ਦੁੱਧ ਪਿਲਾ ਰਹੇ ਹੋ ਓਸ ਵਕਤ ਆਪਣੇ ਮਨ ਦੇ ਅੰਦਰ "ਨਾਮ" ਜਿਹੜਾ ਕਿ ਗੁਰੂ ਨੇ ਦਿੱਤਾ ਹੈ, ਉਸ ਨੂੰ ਵਸਾ ਕੇ ਰੱਖੋ, ਉਸ ਨੂੰ ਰਚਾ ਦਿਉ ਆਪਣੇ ਦੁੱਧ ਵਿਚ, ਤੇ ਉਹ ਜਿਹੜਾ ਬੱਚਾ ਨਾਗਰਿਕ ਬਣੇਗਾ ਉਹ ਦੁਨੀਆਂ ਦਾ ਨੇਤਾ ਬਣੇਗਾ, ਦੁਨੀਆਂ ਨੂੰ ਚੰਗੇ ਰਸਤੇ ਤੇ ਲਿਜਾਏਗਾ ਅਤੇ ਬਿਨਾਂ ਸੁਆਰਥ ਦੇ ਦੁਨੀਆਂ ਦੀ ਸੇਵਾ ਕਰੇਗਾ।

**ਯੋਗੀ ਰਾਜ ਡਾਕਟਰ ਵੇਦ ਪ੍ਰਕਾਸ਼ ਰਿਖੀ ਕੇਸ** ਜੀ ਦੇ ਦੋ ਭਾਸ਼ਨਾ ਵਿਚੋਂ ਕੁਝ ਅੰਸ਼ ਪਾਠਕਾਂ ਦੇ ਭੇਟ ਕੀਤੇ ਹਨ। ਪੁਸਤਕ ਲੜੀ ਦੇ ਤੀਜੇ ਭਾਗ ਨੰ: ੨ ਵਿਚੋਂ ਸਿਰਫ ਚੰਦ ਲਾਈਨਾਂ ਹਾਜਰ ਹਨ। ਆਪ ਜੀ ਸੰਬਿਧਨ ਕਰਦੇ ਹਨ ਕਿ ਮਾਤਾ ਜੀ ਤੁਹਾਨੂੰ ਮੈਂ ਇਕ ਗੱਲ ਦਸਦਾ ਹਾਂ, ਜਿਸ ਵੇਲੇ ਤੁਸੀਂ ਆਪਣੇ ਬੱਚੇ ਨੂੰ ਦੁੱਧ ਪਿਲਾ ਰਹੇ ਹੋ, ਓਸ ਵਕਤ ਜੋ ਤੁਹਾਡੇ ਮਨ ਦੇ ਵਿਚਾਰ ਹੁੰਦੇ ਨੇ, ਓਹ ਓਸ ਬੱਚੇ ਦੇ ਮਨ ਦੇ ਅੰਦਰ ਜਾਂਦੇ ਨੇ ਜੇ ਇਸ ਦੁਨੀਆਂ ਵਿਚ ਅਸੀਂ ਅੱਛੇ ਨਾਗਰਿਕ ਬਣਾਣੇ ਨੇ ਤਾਂ ਓਹ ਬਣਦੇ ਨੇ ਮਾਂ ਦੇ ਦੁੱਧ ਨਾਲ। ਪਿਛੇ ਜਾ ਕੇ ਕੁਝ ਨਹੀਂ ਹੁੰਦਾ, ਪਰ ਜਿਸ ਵਕਤ ਤੁਸੀਂ ਉਸ ਬੱਚੇ ਨੂੰ ਦੁੱਧ ਪਿਲਾ ਰਹੇ ਹੋ ਓਸ ਵਕਤ ਆਪਣੇ ਮਨ ਦੇ ਅੰਦਰ "ਨਾਮ" ਜਿਹੜਾ ਕਿ ਗੁਰੂ ਨੇ ਦਿੱਤਾ ਹੈ, ਉਸ ਨੂੰ ਵਸਾ ਕੇ ਰੱਖੋ, ਉਸ ਨੂੰ ਰਚਾ ਦਿਉ ਆਪਣੇ ਦੁੱਧ ਵਿਚ, ਤੇ ਉਹ ਜਿਹੜਾ ਬੱਚਾ ਨਾਗਰਿਕ ਬਣੇਗਾ ਉਹ ਦੁਨੀਆਂ ☛

[੧]ਚਕਾ ਚਾਕ ਬਰਖ਼ਾਸਤ ਨੋਕੇ ਸਿਨਾਂ ॥ ਯਕੇ ਰੁਸਤ ਖ਼ੇਜ਼ ਅਜ਼ ਬਰਾਮਦ ਜਹਾਂ ॥੧੩॥ [੨]ਚੁ ਸੂਰੇ ਸਰਾਫ਼ੀਲ ਦਮ ਮੇਜ਼ਦਹ ॥ ਕਿ ਰੋਜ਼ੇ ਕਿਆਮਤ ਬਾਹਮ ਮੇਜ਼ਦਹ ॥੧੪॥ [੩]ਗੁਰੇਜ਼ਸ਼ ਦਰ ਆਮਦ ਬ ਅਰਬੀ ਸਿਪਾਹ ॥ ਬ ਗ਼ਾਲਬ ਦਰਆਮਦ ਹੁਮਾਂ ਗਰਬ ਸ਼ਾਹ ॥੧੫॥ [੪]ਕਿ ਤਨਹਾ ਬਿਮਾਂਦਅਸਤ ਸ਼ਾਹੇ ਅਰਬ ॥ ਬ ਵਕ਼ਤੇ ਚੁ ਪੇਸ਼ੀਨ ਸ਼ਮਸ ਚੂੰ ਗਰਬ ॥੧੬॥ [੫]ਚੁ ਤਾਬਸ਼ ਨੁਮਾਨਦ ਸ਼ਵਦ ਦਸਤਗੀਰ ॥ ਚੁ ਦੁਜ਼ਦੇ ਸ਼ਵਦ ਵਕ਼ਤ ਸ਼ਬ ਰਾ ਅਸੀਰ ॥੧੭॥ [੬]ਬੁ ਬਸਤੰਦ ਸ਼ਹਿ ਰਾ ਬੁਰਦ ਨਿਜ਼ਦ ਸ਼ਾਹਿ ॥ ਚੁ ਮਾਹ ਅਫਕਨੋ ਹਮ ਚੁ ਬੁਰਦੰਦ ਮਾਹ ॥੧੮॥ [੭]ਬ ਖ਼ਾਨਹ ਖ਼ਬਰ ਆਂਮਦਹ ਸ਼ਾਹਿ ਬਸਤ ॥ ਹਮਹ ਕਾਰ ਦੁਜ਼ਦੀ ਵ ਮਰਦੀ ਗੁਜ਼ਸ਼ਤ ॥੧੯॥ [੮]ਨਿਸ਼ਸਤੰਦ ਬ ਮਜਲਸ ਜ਼ਿ ਦਾਨਾਇ ਦਿਲ ॥ ਸੁਖਨ ਰਾਂਦ ਪਿਨਹਾਂ ਵਜ਼ਾਂ ਸ਼ਹਿ ਖ਼ਿਜ਼ਲ ॥੨੦॥ [੯]ਬ ਪੋਸ਼ੀਦ ਜ਼ਰ ਬਫਤ ਰੂਮੀ ਕ਼ਬਾਇ ॥ ਬਜ਼ੀਂ ਬਰ ਨਿਸ਼ਸਤੋ ਬਿਆਮਦ ਬਜਾਇ ॥੨੧॥ [੧੦]ਰਵਾਂ ਸ਼ੁਦ ਸੂਏ ਸ਼ਾਹਿ ਮਗਰਬ ਚੁ ਬਾਦ ॥ ਕਮਾਨੇ ਕ੍ਯਾਨੀ ਬ ਤਰਕਸ਼ ਨਿਹਾਦ ॥੨੨॥ [੧੧]ਬ ਪੇਸ਼ੇ ਸ਼ਹੇ ਮ਼ਗਰਬ ਆਮਦ ਦਲੇਰ ॥ ਚੁ ਗ਼ੁਰਰੀਦਹ ਬਬਰੋ ਚੁ ਦਰਰਿੰਦਹ ਸ਼ੇਰ ॥੨੩॥ [੧੨]ਦੁਆ ਕਰਦ ਕਿ ਏ ਸ਼ਾਹਿ ਆਜ਼ਾਦ ਬਖ਼ਤ ॥ ਸਜ਼ਾਵਾਰ ਦੇਹੀ ਮੁਸਾਯਾਨ ਤਖ਼ਤ ॥੨੪॥ [੧੩]ਮਰਾ ਕਾਹੀਯਾ ਆਮਦ ਅਜ਼ ਬਹਰ ਕਾਹ ॥ ਦੋ ਸੇ ਸਦ ਸਵਾਰੋ ਯਕ ਅਜ਼ ਸਕਲ ਸ਼ਾਹਿ ॥੨੫॥ [੧੪]ਕਿ ਬਿਹਤਰ ਹੁਮਾਨਸਤ ਆਂ ਰਾ ਬਿਦਿਹ ॥ ਵਗਰ ਨਹ ਖ਼ੁਦਸ਼ ਮਉਤ ਬਰ ਸਰ ਬਿਨਿਹ ॥੨੬॥ [੧੫]ਸ਼ੁਨੀਦੇ ਜ਼ਿ ਮਨ ਸ਼ਾਹਿ ਗਰ ਈਂ ਸੁਖਨ ॥ ਹੁਮਾਨਾ ਤੁਰਾ ਬੇਖਬਰ ਕੰਦ ਬੁਨ ॥੨੭॥ [੧੬]ਸ਼ੁਨੀਦ ਈਂ ਸੁਖ਼ਨ ਸ਼ਾਹਿ ਫੌਲਾਦ ਤਨ ॥ ਬ ਲਰਜ਼ੀਦ ਬਰ ਖੁਦ ਚੁ ਬਰਗ਼ੇ ਸਮਨ ॥੨੮॥ [੧੭]ਚੁਨਾ ਜੰਗ ਕਰਦੰਦ ਈਂ ਕਾਹੀਯਾਂ ॥ ਨ ਦਾਨਮ ਮ਼ਗਰ ਸ਼ਾਹਿ ਬਾਸ਼ਦ ਜਵਾਂ ॥੨੯॥ [੧੮]ਨ ਦਾਨਮ ਕਸੇ ਸ਼ਾਹਿ ਹਸਤਸ਼ ਜਵਾਂ ॥ ਕਿ ਮਾਰਾ ਬਿਗੀਰਦ ਜਿ ਮਾਯੰਦਰਾਂ ॥੩੦॥ [੧੯]ਜ਼ਿ ਪੇਸ਼ੀਨਹੇ ਸ਼ਹ ਵਜ਼ੀਰਾਂ ਬੁਖ਼ਾਂਦ ॥ ਸੁਖ਼ਨ ਹਾਇ ਪੋਸ਼ੀਦਹ ਬਾ ਓ ਬਿਰਾਂਦ ॥੩੧॥ [੨੦]ਤੁ ਦੀਦੀ ਚੁਨਾ ਕਾਹੀਯਾਂ ਜੰਗ ਕਰਦ ॥ ਕਿ ਅਜ਼ ਮੁਲਕ ਯਜ਼ਦਾਂ ਬਰਾਵੁਰਦ ਗ਼ਰਦ ॥੩੨॥ [੨੧]ਮੁਬਾਦਾ ਕੁਨਦ ਤਾਖ਼ਤ ਬਰ ਮੁਲਕ ਸਖ਼ਤ ॥ ਦਿਹਮ ਕਾਹੀਯਾਂ ਰਾ ਅਜ਼ਾਂ ਨੇਕ ਬਖ਼ਤ ॥੩੩॥ [੨੨]ਹੁਮਾਂ ਸ਼ਾਹਿ ਮਹਿਬੂਸ਼ੀਯਾ ਪੇਸ਼ਖਾਂਦ ॥ ਹਵਾਲਹ ਨਮੂਦਸ਼ ਕਿ ਓ ਰਾ ਨਿਸ਼ਾਂਦ ॥੩੪॥ [੨੩]ਤੁ ਆਜ਼ਾਦ ਗਸ਼ਤੀ ਅਜ਼ੀ ਸਹਿਲ ਚੀਜ਼ ॥ ਬਿਗੀਰ ਏ

☛ ਦਾ ਨੇਤਾ ਬਣੇਗਾ, ਦੁਨੀਆਂ ਨੂੰ ਚੰਗੇ ਰਸਤੇ ਤੇ ਲਿਜਾਏਗਾ ਅਤੇ ਬਿਨਾਂ ਸੁਆਰਥ ਦੇ ਦੁਨੀਆਂ ਦੀ ਸੇਵਾ ਕਰੇਗਾ ।

**ਯੋਗੀ ਰਾਜ ਡਾਕਟਰ ਸਵਾਮੀ ਰਾਮ ਜੀ ਦੇ ਵਿਚਾਰ ਵਿਚੋਂ ਅੰਸ-** ਯਾਦ ਰੱਖੀਏ ਜੋ ਸਿੱਖ ਧਰਮ ਮੇ ਹੈ ਵੋਹ ਕਹੀ ਨਹੀਂ ਹੈ, ਜੋ ਕਹੀਂ ਨਹੀਂ ਹੈ ਵੋਹ ਸਿੱਖ ਧਰਮ ਸੇ ਹੈ । ਆਪ ਕੋ ਇਧਰ ਉਧਰ ਭਟਕਨੇ ਕੀ ਕੋਈ ਜਰੂਰਤ ਨਹੀਂ ਹੈ ਸ਼ਰਧਾ ਸੇ ਪਿਆਰ ਸੇ ਆਪਨੇ ਧਰਮ ਉਪਰ ਚੱਲੀਏ । ਏਕ ਹੀ ਚੀਜ ਕੀ ਮੈਨੇ ਕਮੀ ਦੇਖੀ । ਸਿੱਖੋਂ ਮੇਂ ਸ਼ਕਤੀ ਤੋ ਹੈ, ਵਿਦੇਸ਼ੋਂ ਮੇਂ ਬੀ ਬਹਤੁ ਗੁਰਦੁਆਰੇ ਹੈਂ, ਕਈ ਗੁਰਦੁਆਰੋਂ ਮੇਂ ਜਬ ਦਰਸ਼ਨ ਕਰਨੇ ਗਿਆ ਤੋਂ ਏਕ ਦਿਨ ਦੇਖਾ ਕਿ ਏਕ ਗੁਰਦੁਆਰੇ ਮੇਂ ਮੇਰੇ ਸਾਮਨੇ ਚਾਰ ਪਾਂਚ ਆਦਮੀ ਆ ਗਏ ਤਲਵਾਰੇਂ ਲੇਕਰ ਖੜੇ ਥੇ, ਮੈਨੇ ਕਹਾ ਅਭੈ ਕਿਆ ਬਾਤ ਹੈ ? ਕਹਿਨੇ ਲਗੇ "ਆਪ ਕੀ ਰਖਸ਼ ਕੇ ਲੀਏ ਹੈ" ਮੈਨੇ ਕਹਾ ਕਿਆ ਬਾਤ ਹੈ ? ਕਹਿਨੇ ਲਗੇ "ਦੰਗਾ ਹੋਨੇ ਵਾਲਾ ਹੈ" ਗੁਰਦੁਆਰਾ ਕਮੇਟੀ ਕੇ ਆਜ ਯਹਾਂ ਪਰ ਸਭ ਅਹੁਦੇਦਾਰ ਚੁਨੇ ਜਾਏਂਗੇ ।

**ਸਾਨੂੰ ਪਦਵੀਆਂ ਲਈ ਘੋਲ ਨਹੀਂ ਕਰਨਾ ਚਾਹੀਦਾ -** ਜਦੋਂ ਸਾਡੇ ਕਰਤੱਵ ਸੁਧਰ ਗਏ ਪਦਵੀਆਂ ਆਪਣੇ ਆਪ ਸਾਡੇ ਪੈਰ ਚੁੰਮਣਗੀਆਂ । ਹਾਂ ਲੋੜ ਹੈ ਗੁਰੂ ਤੇ ਵਿਸ਼ਵਾਸ਼ ਕਰਨੇ ਕੀ, ਸ੍ਰੀ ਗੁਰੂ ਅੰਗਦ ਦੇਵ ਜੀ ਦਾ ਦੀਵਾਨ ਹੈ ਗੁਰੂ ਜੀ ਬਾਲੇ ਨੂੰ ਪੁਛਦੇ ਨੇ ਭਾਈ ਬਾਲਾ ਜੀ ਤੇਰੀ ਨਿਗਾਹ ਵਿਚ ਗੁਰੂ ਨਾਨਕ ਕੀ ਹੈ ? ਭਾਈ ਬਾਲਾ ਜੀ ਨੇ ਕਿਹਾ ਕਿ ਗੁਰੂ ਨਾਨਕ ਪਾਤਸ਼ਾਹ ਪੂਰਨ ਸੰਤ ਸਨ । ਫੇਰ ਆਪ ਜੀ ਨੇ ਬਾਬਾ ਬੁੱਢਾ ਜੀ ਵਲ ਤਕਿਆ ਤੇ ਕਿਹਾ ਬੁੱਢਾ ਜੀ ਤੁਸੀਂ ਗੁਰੂ ਨਾਨਕ ਜੀ ਨੂੰ ਕੀ ਜਾਣਿਆ ਹੈ ਤਾਂ ਆਪ ਨੇ ਕਿਹਾ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਤਾਂ ਪੂਰਨ ਬ੍ਰਹਮ ਗਿਆਨੀ ਸਨ, ਵਾਰੀ ਵਾਰੀ ਹੋਰ ਸਿੱਖਾਂ ਨੂੰ ਵੀ ਇਹ ਪ੍ਰਸ਼ਨ ਕੀਤਾ ਆਪੋ ਆਪਣੇ ਵਿਚਾਰ ਸਭ ਨੇ ਪ੍ਰਗਟ ਕੀਤੇ । ਤਾਂ ਉਸ ਵੇਲੇ ਆਪ ਗੰਭੀਰਤਾ ਨਾਲ ਬੋਲੇ ਤੇ ਕਿਹਾ ਸਾਧ ਸੰਗਤ ਜੀ ਗੁਰੂ ਨਾਨਕ ਆਪ ਕ੍ਰੋੜਾਂ ਬ੍ਰਹਮੰਡਾਂ ਦੇ ਮਾਲਿਕ, ਆਪ ਨਾਰਾਇਣ ਹੀ ਕਲਾ ਧਾਰਕੇ ਗੁਰੂ ਰੂਪ ਹੋ ਕੇ ਇਸ ਸੰਸਾਰ ਵਿਚ ਪ੍ਰਗਟੇ ਸਨ ਜਿਨ੍ਹਾਂ ਦੇ ਹੁਕਮ ਵਿਚ ਕਰੋੜਾਂ ਦੇਵੀ ਦੇਵਤੇ ਗਣ ਗੰਧ੍ਰਬ ਆਪ ਦੀ ਮਹਿਮਾ ਕਰ ਹੇ ਹਨ । ਬਾਣੀ ਦੇ ਪਾਵਨ ਬਚਨ ਹਨ :—*ਸਮੁੰਦ ਵਿਰੋਲ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ ॥* ☛

੧. ਬਰਛਿਆਂ ਦੀਆਂ ਨੋਕਾਂ ਦੀ ਘਚਾ-ਘਚ ਦੀ ਠਣਕਾਰ ਇਉਂ ਉਠੀ ਜਿਵੇਂ ਜਗਤ ਵਿੱਚ ਪਰਲੋਂ ਆ ਗਈ ॥੧੩॥

੨. *ਅਜਰਾਈਲ[0] ਕੁਰਨਾਹ ਫੂਕੀ ਹੋਇਆ ਦੌਰ ਕਿਆਮਤ ॥ ਵਿਚ ਜਹਾਨ ਤਮਾਮੀ ਡੋਲੇ ਆਈ ਜਾਨਨ ਸ਼ਾਮਤ ॥੧੪॥*

੩. *ਅਰਬੀ ਸੈਨਾ ਭੱਜਣ ਲੱਗੀ ਦਿਲ ਵਿਚ ਬਾਤ ਬਿਚਾਰੀ ਉੱਤਰ ਰਾਜੇ ਫਤੇ ਪਾਈ ਤੇ ਅਰਬੀ ਸ਼ਾਹੀ ਹਾਰੀ ॥੧੫॥*

੪. ਉਧਰ ਸੂਰਜ ਡੁਬ ਗਿਆ ਸ਼ਾਮ ਪੈ ਗਈ ਅਰਬ ਦਾ ਸ਼ਾਹਜਾਦਾ ਇਕੱਲਾ ਹੀ ਰਹਿ ਗਿਆ ॥੧੬॥

੫. ਬਲ ਤੇ ਜੋਸ਼ ਖਤਮ ਹੋ ਗਿਆ ਜਿਵੇਂ ਚੋਰ ਪਕੜਿਆ ਜਾਂਦਾ ਹੈ ਮੂਹੋਂ ਕੁਝ ਵੀ ਬੋਲ ਨਾ ਸਕਿਆ ਤੇ ਕੈਦੀ ਹੋ ਗਿਆ ਉਤੋਂ ਰਾਤ ਦਾ ਸਮਾਂ ਆ ਗਿਆ ਕੋਈ ਤਦਬੀਰ ਨਾ ਚਲ ਸਕੀ ॥੧੭॥

੬. ਸਿਪਾਹੀਆਂ ਨੇ ਫੜ ਕੇ ਬੰਨ ਲਿਆ ਉਸ ਨੂੰ ਤੇ ਉਤ੍ਰ ਦੇ ਰਾਜੇ ਅੱਗੇ ਲੈ ਗਏ । ਜਿਸ ਤਰ੍ਹਾਂ ਰਾਹੂ ਚੰਦ ਨੂੰ ਆ ਘੇਰਦਾ ਹੈ ॥੧੮॥

੭. ਘਰ ਜਾ ਕੇ ਖਬਰ ਦਿੱਤੀ ਕਿ ਸਾਡਾ ਬਾਦਸ਼ਾਹ ਫੜਿਆ ਗਿਆ ਹੈ ਸਦਾ ਚੋਰੀ ਨਸਣ ਦੇ ਜਾਂ ਮੁਕਾਬਲਾ ਕਰਨ ਸਾਰੇ ਕੰਮ ਸਾਡੇ ਹੱਥੋਂ ਨਿਕਲ ਗਏ ਹਨ ॥੧੯॥

੮. ਸਿਆਣੇ ਵਜੀਰ ਸਾਰੇ ਇਕੱਠੇ ਹੋ ਕੇ ਬੈਠੇ ਤੇ ਵਿਚਾਰ ਕਰਨ ਲੱਗੇ ਕਿ ਹੁਣ ਕੀ ਕੀਤਾ ਜਾਵੇ । ਜਦ ਆਪਣਾ ਬਾਦਸ਼ਾਹ ਪਕੜਿਆ ਗਿਆ ਹੈ, ਲੋਕ ਸਾਨੂੰ ਕੀ ਕਹਿਣਗੇ ? ਭਾਵ ਸ਼ਰਮਿੰਦਾ ਕਰਨਗੇ ॥੨੦॥

੯. ਖਬਰ ਨੂੰ ਗੁਪਤ ਰਖਿਆ ਤਾਂ ਕੇ ਕਿਸੇ ਨੂੰ ਪਤਾ ਨਾ ਲੱਗੇ ਵਜੀਰ ਦੀ ਪੁੱਤਰੀ ਨੇ ਫੌਜੀ ਕੀਮਤੀ ਪੋਸ਼ਾਕ ਪਹਿਨ ਲਈ ਤੇ ਰੂਮੀ ਘੋੜੇ ਤੇ ਸਵਾਰ ਹੋ ਗਈ । ਐਉਂ ਚੱਲ ਪਈ ਜਿਵੇਂ ਕੋਈ ਸ਼ਿਕਾਰੀ ਜੰਗਲ ਵਿਚ ਸ਼ਿਕਾਰ ਲੱਭਦਾ ਹੈ ॥੨੧॥

੧੦. ਵਜੀਰ ਦੀ ਪੁੱਤਰੀ ਨੇ ਤੀਰਾਂ ਦਾ ਭੱਥਾ ਤੇ ਕਮਾਨ ਮੋਢੇ ਉਪਰ ਰਖਿਆ ਉਤ੍ਰ ਦੇ ਵਾਲੇ ਰਾਜੇ ਵੱਲ ਤੁਰ ਪਈ ਹਵਾ ਦੇ ਵਾਂਗ ॥੨੨॥

੧੧. ਨਾਲ ਦਲੇਰੀ ਆ ਖਲੋਤੀ ਮਗਰਬ ਵਾਲੇ ਸ਼ਾਹ ਤੇ। ਗੱਜਣ ਵਾਲੇ ਬੱਦਲ ਵਾਂਙੂ ਪਾੜੇ ਸ਼ੇਰਾਂ ਰਾਹ ਤੇ ॥੨੩॥

੧੨. ਔਂਦਿਆਂ ਹੀ ਸਲਾਮੀ ਕਰਕੇ ਕਿਹਾ ਐ ਬਾਦਸ਼ਾਹ ਤੂੰ ਬੜਾ ਭਾਗਵਿਸ਼ਾਲੀ ਰਾਜਾ ਹੈਂ ਅਤੇ ਸਜਾ ਦੇਣ ਲਈ ਸਮਰਥ ਹੈਂ ਤਖਤ ਚੌਰ ਦੇ ਯੋਗ ਹੈਂ ॥੨੪॥

੧੩. ਮੇਰੇ ਘਾਹੀ ਇਸ ਜੰਗਲ ਵਿਚ ਘਾਹ ਲੈਣ ਲਈ ਦੋ ਤਿੰਨ ਸੌ ਘੋੜ ਸਵਾਰ ਆਏ ਸਨ । ਜਿਨ੍ਹਾਂ ਵਿਚੋਂ ਇਕ ਦੀ ਸ਼ਕਲ ਬਾਦਸ਼ਾਹਾਂ ਵਰਗੀ ਸੀ ॥੨੫॥

੧੪. ਐ ਬਾਦਸ਼ਾਹ ਚੰਗਾ ਹੈ ਤੂੰ ਉਹਨਾ ਨੂੰ ਮੇਰੇ ਹਵਾਲੇ ਕਰ ਦੇਹ । ਨਹੀਂ ਫੇਰ ਆਪਣੀ ਮੌਤ ਸਿਰ ਦੇ ਉਪਰ ਆਈ ਜਾਣ ॥੨੬॥

੧੫. ਜਦੋਂ ਇਹ ਗੱਲ ਮੇਰੇ ਬਾਦਸ਼ਾਹ ਨੇ ਸੁਣ ਲਈ ਤਾਂ ਯਾਦ ਰੱਖ ਉਹ ਸੱਚ ਮੁੱਚ ਤੇਰੀ ਜੜ੍ਹ ਪੁੱਟ ਸੁਟੇਗਾ ॥੨੭॥

੧੬. ਜਦੋਂ ਉਸ ਲੋਹੇ ਵਰਗੇ ਪੱਕੇ ਸਰੀਰ ਵਾਲੇ ਨੇ ਇਹ ਉਸਦੀ ਗੱਲ ਸੁਣੀ ਤਾਂ ਉਹ ਆਪ । ਚੰਬੇਲੀ ਦੇ ਪੱਤੇ ਵਾਂਗ ਕੰਬਣ ਲੱਗ ਗਿਆ ਡਰ ਕੇ ॥੨੮॥

੧੭. *ਐਸਾ ਜੰਗ ਮਚਾਇਆ ਘਾਹੀਆਂ ਮੁਰਦੇ ਢੇਰ ਲਗਾਏ। ਬਾਦਸ਼ਾਹ ਸੰਗ ਵੈਰ ਵਧਾਏ ਮਤ ਸਾਡੀ ਸ਼ਾਮਤ ਆਏ ॥੨੯॥*

੧੮. ਕੋਈ ਨਹੀਂ ਜਾਣਦਾ ਕਿ ਉਹ ਬਾਦਸ਼ਾਹ ਕਿਤਨਾ ਕੁ ਬਲਵਾਨ ਹੈ । ਜੇ ਉਹ ਮੈਨੂੰ ਵੀ ਫੜ ਕੇ ਕੈਦ ਕਰ ਕੇ ਲੈ ਜਾਵੇ ਫੇਰ ਮੈਨੂੰ ਮੁਸੀਬਤ ਪੈ ਜਾਵੇ ॥੩੦॥

੧੯. ਖੁਫੀਆ ਕਮੇਟੀ ਕਰਕੇ ਸੋਚ ਵਿਚਾਰ ਕੀਤੀ ਬਾਦਸ਼ਾਹ ਨੇ ਆਪਣੇ ਵਜੀਰਾਂ ਨੂੰ ਕੋਲ ਸੱਦ ਕੇ । ਗੁਪਤ ਗੱਲਾਂ ਕੀਤੀਆਂ ॥੩੧॥

੨੦. ਰਾਜੇ ਨੇ ਵਜੀਰਾਂ ਨੂੰ ਕਿਹਾ ਕਿ ਤੁਸੀਂ ਵੇਖਿਆ ਹੈ ਘਾਹੀਆਂ ਨੇ ਅਜਿਹਾ ਜੰਗ ਕੀਤਾ ਹੈ ਕਿ ਦੇਸ਼ ਦੀ ਧਰਤੀ ਨੂੰ ਧੂੜ ਬਣਾ ਦਿਤਾ ਹੈ ॥੩੨॥

੨੧. ਰੱਬ ਨਾ ਕਰੇ ਜੇ ਜੋਸ਼ ਵਿਚ ਆ ਕੇ ਉਹ ਬਾਦਸ਼ਾਹ ਆਪਣੇ ਦੇਸ਼ ਉਤੇ ਚੜ੍ਹਾਈ ਕਰ ਦੇਵੇ ਤਾਂ ਨੱਕ ਚ ਦਮ ਕਰ ਦੇਵੇਗਾ ਇਸ ਲਈ ਚੰਗਾ ਹੈ ਉਸ ਨੇਕ ਰਾਜੇ ਨੂੰ ਘਾਹੀ ਮੋੜ ਕੇ ਸੁਲਾਹ ਕਰ ਲਈ ਜਾਵੇ ॥੩੩॥

੨੨. ਬਾਦਸ਼ਾਹ ਨੇ ਉਸੇ ਵੇਲੇ ਸਾਰੇ ਕੈਦੀਆਂ ਨੂੰ ਰਿਹਾ ਕਰਕੇ ਕੋਲ ਬੁਲਾ ਲਿਆ ਅਤੇ ਉਸ ਵਜੀਰ ਦੀ ਲੜਕੀ ਨੂੰ ਆਦਰ ਦੇ ਨਾਲ ਕੋਲ ਬਿਠਾ ਲਿਆ ॥੩੪॥

੨੩. ਅਤੇ ਉਸਨੂੰ ਰਾਜੇ ਨੇ ਕਿਹਾ ਕਿ ਤੈਂ ਇਹਨਾਂ ਨੂੰ ਬੰਦੀ ਵਿਚੋਂ ਰਿਹਾ ਕਰਾਇਆ ਹੈ ਜੋ ਚੰਗਾ ਕੰਮ ਕੀਤਾ ਹੈ ਐ ਭਾਈ ਇਹਨਾਂ ਨੂੰ ਲੈ ਜਾਹ; ਤੂੰ ਤਾਂ ਸਾਨੂੰ ਭਾਈਆਂ ਨਾਲੋਂ ਭੀ ਪਿਆਰਾ ਹੈ ॥੩੫॥

---

☛ ***ਗੁਰ ਗੋਵਿੰਦੁ ਗੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ ॥ਅੰਗ ੪੪੨॥*** ਜੇ ਕੋਈ ਗੁਰੂ ਨਾਨਕ ਪਾਤਸ਼ਾਹ ਅਤੇ ਪ੍ਰਮੇਸ਼ਰ ਵਿਚ ਭੇਦ ਸਮਝਦਾ ਹੈ ਉਸਨੂੰ ਕਦੇ ਵੀ ਪਰਮ ਪਦਵੀ ਪ੍ਰਾਪਤੀ ਨਹੀਂ ਹੋਣੀ । ਜੇ ਕੋਈ ਗੁਰੂ ਨਾਨਕ ਨੂੰ ਮਨੁੱਖ ਰੂਪ ਵਿਚ ਚਿਤਵਨੀ ਕਰਦਾ ਹੈ ਉਹ ਸ਼ਰਧਾ ਤੋਂ ਹੀਣਾ ਕਿਸੇ ਵੀ ਆਤਮਿਕ ਅਵਸਥਾ ਦੀ ਪ੍ਰਾਪਤੀ ਨਹੀਂ ਕਰ ਸਕਦਾ । ਇਸ ਕਰਕੇ ਜਗਿਆਸੂ ਸਦਾ ਹੀ ਗੁਰੂ ਨੂੰ ਪ੍ਰਮੇਸ਼ਰ ਦੇ ਰੂਪ ਵਿਚ ਦੇਖੇ । ਵੈਸੇ ਕਈ ਤਰ੍ਹਾਂ ਦਾ ਵਿਸ਼ਵਾਸ ਗੁਰੂ ਉਤੇ ਹੁੰਦਾ ਹੈ । ਪਹਿਲਾ ਇਹ ਕਿ ਮੇਰਾ ਸਤਿਗੁਰ ਸਭ ਤੋਂ ਵੱਡਾ ਸੰਤ ਹੈ, ਦੂਸਰਾ ਵਿਸ਼ਵਾਸ਼ ਇਹ ਕਿ ਮੇਰਾ ਗੁਰੂ ਸਭ ਸੰਤਾਂ ਤੋਂ ਵੱਡਾ ਸੰਤ ਹੈ, ਤੀਸਰਾ ਮੇਰਾ ਗੁਰੂ ਪ੍ਰਮੇਸ਼ਰ ਵਰਗਾ ਹੀ ਹੈ, ਚੌਥਾ ਇਹ ਮੇਰਾ ਗੁਰੂ ਤਾਂ ਆਪ ਪ੍ਰਮੇਸ਼ਰ ਹੀ ਹੈ ਜੋ ਜਦੋਂ ਤੱਕ ਇਹ ਚੌਥੀ ਧਾਰਨਾ ਵਾਲਾ ਵਿਸਵਾਸ਼ ਜਗਿਆਸੂ ਦੇ ਹਿਰਦੇ ਵਿਚੋਂ ਉਤਪਨ ਨਹੀਂ ਹੁੰਦਾ ਉਨੇ ਚਿਰ ਤੱਕ ਗੁਰੂ ਦੇ ਅਰਥ ਬੋਧ ਬਚਨਾਂ ਤੇ ਹਦਾਇਤ ਤੇ ਕਦਾਚਿਤ ਵਿਸਵਾਸ਼ ਨਹੀਂ ਉਪਜ ਸਕਦਾ ਮਨ ਦੀ ਮੱਤ ਨਹੀਂ ਤਿਆਗ ਸਕਦਾ । ਗੁਰ ਮੰਤਰ ਉਤੇ ਪ੍ਰਤੀਤ - ਸਤਿਗੁਰੂ ਦਾ ਜੋ ਦਿੱਤਾ ਹੋਇਆ ਗੁਰ ਮੰਤਰ ਹੈ ਉਸ ਉਤੇ ਪ੍ਰਤੀਤ ਨਾ ਕਰਕੇ ਐਵੇਂ ਵਾਦ ਵਿਵਾਦ ਵਿਚ ਪੈਣਾ ਕਿ ਫਲਾਣਾ ਮੰਤਰ ਉਚਤਮ ਹੈ ਜਾਂ ਫਲਾਣੇ ਗੁਰੂ ਦੀ ਸੰਪਰਦਾ ਵਿਚ ਦਿੱਤਾ ਹੋਇਆ ਮੰਤਰ ਛੇਤੀ ਫਲੀਭੂਤ ਹੁੰਦਾ ਹੈ ਵਿਅਰਥ ਹੈ ਕਿਉਂਕਿ ਐਸੇ ਡੋਲਵੇ ਵਿਸ਼ਵਾਸ ਮਨ ਵਿਚ ਆਉਣ ਨਾਲ ਗੁਰੂ ਮੰਤਰ ਉਤੇ ਭਰੋਸਾ ਨਹੀਂ ਹੋਣ ਦਿੰਦੇ । ਜਦੋਂ ਤਕ ਗੁਰੂ ਮੰਤਰ ਉਪਰ ਭਰੋਸਾ ਨਾ ਆਵੇ ਤਾਂ ਆਪਣੇ ਮਨੋਰਥ ਵਿਚ ਸਿੱਧੀ ਪ੍ਰਾਪਤ ਨਹੀਂ ਹੁੰਦੀ ।

ਇਸ ਪ੍ਰਥਾਇ ਮਹਾਂ ਪੁਰਖ ਫੁਰਮਾਉਂਦੇ ਹਨ ਕਿ ਕਿਸੇ ਮਹਾਂ ਪੁਰਖ ਦੇ ਕੋਲ ਇਕ ਭੋਲੇ ਭਾਲੇ ਜਗਿਆਸੂ ਨੇ ਬੇਨਤੀ ਕੀਤੀ ਕਿ ਮਹਾਰਾਜ ਮੈਨੂੰ ਗੁਰਮੰਤਰ ਦੀ ਦਾਤ ਬਖਸ਼ੋ ਤਾਂ ਕਿ ਮੈਂ ਉਸ ਦਾ ਜਾਪੁ ਕਰਕੇ ਆਪਣਾ ਮਨੋਰਥ ਸਿੱਧ ਕਰ ਸਕਾਂ ਅਤੇ ਜੰਮਣ ਮਰਨ ਦੇ ਚੱਕ੍ਰ ਵਿਚੋਂ ਛੁੱਟ ਜਾਵਾਂ । ਸੰਤਾਂ ਨੇ ਫੁਰਮਾਨ ਕੀਤਾ ਕਿ ਪ੍ਰੇਮੀਆਂ ਅੰਤਸ਼ ਕਰਣ ਵਿਚ ਤਿੰਨ ਦੋਸ਼ ਹੋਇਆ ਕਰਦੇ ਹਨ ਅਤੇ ਜਦੋਂ ਤਕ ਉਹ ਦੋਸ਼ ਦੂਰ ਨਹੀਂ ਹੁੰਦੇ ਇਹ ਜੀਵ ਭਗਤੀ ਦਾ ਅਧਿਕਾਰੀ ਨਹੀਂ ਹੁੰਦਾ । ਸੋ ਪਹਿਲਾ ਦੋਸ਼ ਇਹ ਹੈ ਕਿ ਜਨਮਾਂ ਜਨਮਾਂਤਰਾਂ ਵਿਚ ਕੀਤੇ ਹੋਏ ਕਰਮਾਂ ਦੀ ਮੈਲ ਅੰਤਸ਼ ਕਰਣ ਨੂੰ ਮੈਲਾ ਕਰ ਦਿੰਦੀ ਹੈ :—***ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਇਆਂ ਸਿਆਹੁ ॥ ਖਨਲੀ ਧੋਤੀ ਉਜਲੀ ਨ ਹੋਵਈ ਜੇ ਸਉ ਧੋਵਣਿ ਪਾਹੁ ॥ ਗੁਰ ਪਰਸਾਦੀ ਜੀਵਤ ਮਰੈ ਉਲਟੀ ਹੋਵੈ ਮਤਿ ਬਦਲਾਹੁ ॥ਅੰਗ੬੫੧॥ਮ:੩॥*** ਜਦੋਂ ਤਕ ਇਹ ਮੈਲ ਦੂਰ ਨ ਹੋਵੈ ਉਦੋਂ ਤਕ ਨਾਮ ਦਾ ਨਿਵਾਸ ਹਿਰਦੇ ਵਿਚ ਨਹੀਂ ਹੁੰਦਾ ਇਸ ਮੈਲ ਨੂੰ ਉਤਾਰਨ ਲਈ ਗੁਰੂ ਦੀ ਕਿਰਪਾ ਚਾਹੀਦੀ ਹੈ - ਗੁਰੂ ਦੀ ਕਿਰਪਾ ਪਾਉਣ ਲਈ - ਗੁਰਬਾਣੀ ਦਾ ਵਿਚਾਰ ਸਹਿਤ ਪਠਨ ਪਾਂਠਨ ਸੁਨਣ ਅਤੇ ਮੰਨਣ ਬਹੁਤ ਹੀ ਜਰੂਰੀ ਹੈ, ਇਸਦੇ ਨਾਲ ਸੰਗਤਾਂ ਦੀ ਸੇਵਾ ਹੈ ਜੋ ਮੰਨਦੀ ਹੰਗਤਾ ਨੂੰ ਮਾਰਕੇ ਮਨ ਦੀ ਮਤ ਨੂੰ ਉਲਟਾ ਦਿੰਦੀ ਹੈ ਨਿਸ਼ਕਾਮ ਕਰਮ ਕਰਕੇ ਮਨ ਸ਼ੁੱਧ ਹੋ ਜਾਂਦਾ ਹੈ। ਦੂਸਰਾ ਦੋਸ਼ ਅੰਤਸ਼ ਕਰਣ ਦਾ ਵਿਖਸੇ ਪਤਾ ਹੁੰਦਾ ਹੈ । ਇਹ ਜੀਵ ਵਾਸ਼ਨਾਵਾਂ ਦੇ ਅਤਿ ਕਰੜੇ ਅਤੇ ਘਣੇ ਜਾਲ ਵਿਚ ਫਸਿਆ ਹੋਇਆਂ ਹੈ ਅਤੇ ਮਾਇਆ ਦੀਆਂ ਭੁੱਲ-ਭੁੱਲੀਆਂ ਵਿਚ ਆਪਣੇ ਆਪ ਨੂੰ ਵਿੱਚ ਆਂਪਣੇ ਆਪ ਨੂੰ ਮੁੱਲ ਹੀ ਭੁੱਲ ਚੁਕਿਆ ਹੈ । ਵਾਸ਼ਨਾਵਾਂ ਦੀ ਪੂਰਤੀ ਲਈ ਬਹੁਤ ਹੀ ਲੰਮੀਆਂ ਉਡਾਰੀਆਂ ਮਾਰਦਾ ਅਤੇ ਦੁਖੀ ਹੁੰਦਾ ਹੈ ਜਿਸ ਤਰ੍ਹਾ ਕਿ ਗੁਰੂ ਸਾਹਿਬ ਦਾ ਫੁਰਮਾਨ ਹੈ :-***ਪੰਖੀ ਬਿਰਖ ਸੁਹਾਵੜੇ ਉਡਹਿ ਦਹਿਦਿਸ ਜਾਕਿ ॥ ਜੇਤਾ ਉਡਹਿ ਦੁਖ ਘਟੇ ਨਿਤ ਦਾ-ਜਹਿ ਤੇ ਬਿਲਲਾਹਿ ॥ ਅੰਗ ੬੬॥*** ਅਤੇ ***ਮਾਇਆ ਜਾਲੁ ਪਸਾਰਿਆ ਭੀਤਰਿ ਚੋਗ ਬਣਾਇਆ ਤਿਸਨਾ ਪੰਖੀ ਫਾਸਿਆ ਨਿਕਸੁ ਨ ਪਾਇ ਮਾਇ ॥ਅੰਗ ੫੦॥*** ਐ ਤੂੰ ਮਨ ਨੂੰ ਤੇ ਅੰਤਸ ਕਰਣ ਨੂੰ ਇਨ੍ਹਾਂ ਲਹਿਰਾਂ ਵਿਚੋਂ ਬਾਹਰ ਕੱਢਕੇ ਫੇਰ ਗੁਰ ਮੰਤਰ ਪੂਰਨ ਵਿਸ਼ਵਾਸ ਨਾਲ ਜਪੋ - ਫੇਰ ਤਕੋ ਸਿੱਧੀ ਹੁੰਦੀ ਹੈ ਕਿ ਨਹੀਂ । ਜਦੋਂ ਤਕ ਸਾਡਾ ਗੁਰਮੰਤਰ ਤੇ ਵਿਸ਼ਵਾਸ਼ ਹੀ ਨਹੀਂ ਤਾਂ ਦੋਸ਼ ਸਾਡਾ ਆਪਣਾ ਹੀ ਹੈ । ਉਹੀ ਰਾਮ ਹੈ ਜੋ ਸਾਰਾ ਜਗ ਰਾਮ ਰਾਮ ਕਹਿੰਦਾ ਹੈ ਮਾਤਾ ਲੋਈ ਨੇ ਤਿੰਨ ਵਾਰ ☛

---

੦. ਇਕ ਫਰਿਸ਼ਤੇ ਦਾ ਨਾਮ ਹੈ । ਜੋ ਇਸਲਾਮ ਮੱਤ ਅਨੁਸਾਰ ਕਿਆਮਤ ਵੇਲੇ ਤੁਰੀ ਵਜਾਉਂਦਾ ਹੈ । ਮੁਰਦਿਆਂ ਨੂੰ ਕਬਰਾਂ ਵਿਚੋਂ ਉਠਾਣ ਲਈ ਆਵਾਜਾਂ ਮਾਰਦੇ ਹਨ ।

ਬਿਰਾਦਰ; ਤੁ ਅਜ਼ ਜਾਂ ਅਜ਼ੀਜ਼ ॥੩੫॥ [੧]ਜ਼ਨੇ ਪੇਚ ਦਸਤਾਰ; ਰਾ ਤਾਬਦਾਦ ॥ ਦਿਗਰ ਦਸਤ ਬਰ ਮੁਸ਼ਤ ਤੇਗਸ਼ ਨਿਹਾਦ ॥੩੬॥ [੨]ਬਿਜ਼ਦ ਤਾਜ਼ੀਯਾਨਹ ਬ ਹਰ ਚਾਰ ਚਾਰ ॥ ਬਗੁਫਤਾ ਕਿ ਏ ਬੇਖਬਰ ਬੇਮੁਹਾਰ ॥੩੭॥ [੩]ਕਿ ਆਮਦ ਦਰੀਂ ਜਾ ਵਜ਼ਾ ਕਾਹ ਨੇਸਤ ॥ ਕਿ ਏਜ਼ਦ ਗਵਾਹ ਅਸਤ ਯਜ਼ਦਾਂ ਯਕੇਸਤ ॥੩੮॥ [੪]ਬਿਦਿਹ ਸਾਕ਼ੀਯਾ ਸਾਗਰੇ ਸਬਜ਼ ਪਾਨ ॥ ਕਿ ਸਾਹਿਬ ਸ਼ਊਰਅਸਤ ਜ਼ਾਹਰ ਜਹਾਨ ॥੩੯॥ [੫]ਬਿਦਿਹ ਸਾਕ਼ੀਯਾ ਜਾਮ ਫ਼ੀਰੋਜ਼ਹ ਰੰਗ ॥ ਕਿ ਦਰ ਵਕ਼ਤ ਸ਼ਬ ਚੂੰ ਖੁਸ਼ੇ ਰੋਜ਼ ਜੰਗ ॥੪੦॥੬॥

੧ੴ ਵਾਹਿਗੁਰੂ ਜੀ ਕੀ ਫ਼ਤੇ ॥

[੬]ਖ਼ੁਦਾਵੰਦ ਬਖ਼ਸ਼ਿੰਦਹੇ ਬੇਸ਼ੁਮਾਰ ॥ ਕਿ ਜ਼ਾਹਰ ਜ਼ਹੂਰ ਅਸਤ ਸਾਹਿਬ ਦਿਯਾਰ ॥੧॥ [੭]ਤਬੀਅਤ ਬਹਾਲਸਤ ਹੁਸਨਲ ਜਮਾਲ ॥ ਚੁ ਹੁਸਨਲ ਜਮਾਲੋ ਫ਼ਜ਼ੀਲਤ ਕਮਾਲ ॥੨॥ [੮]ਕਿ ਇਸਫ਼ੰਦ ਯਾਰ ਅਜ਼ ਜਹਾਂ ਰਖਤ ਬੁਰਦ ॥ ਨਸਬ ਨਾਮਹੇ ਖੁਦ ਬ ਬਹਿਮਨ ਸਪੁਰਦ ॥੩॥ [੯]ਅਜ਼ਾਂ ਦੁਖਤਰੇ ਹਮ ਚੁ [1]ਰੁਖਪਰ ਹੁਮਾਇ ॥ ਚੁ ਹੁਸਨਲ ਜਮਾਲਅਸਤ ਦਉਲਤ ਫ਼ਿਜ਼ਾਇ ॥੪॥ [੧੦]ਚੁ ਬਹਿਮਨ ਸ਼ੁਦ ਅਜ਼ ਈਂ ਜਹਾਂ ਬੁਰਦ ਰਖਤ ॥ ਬ ਦੁਖ਼ਤਰ ਸਪੁਰਦੰਦ ਆਂ ਤਾਜ ਤਖਤ ॥੫॥ [੧੧]ਨਿਸ਼ਸਤੰਦ ਬਰ ਤਖ਼ਤ ਰੂਮੀ ਹੁਮਾਇ ॥ ਕਿ ਬੁਸਤਾਂ ਬਹਾਰ ਅਸਤੁ ਸੂਰਤ ਫਿਜ਼ਾਇ ॥੬॥ [੧੨]ਚੁ ਬੁਗਜ਼ਸ਼ਤ ਬਰ ਵੈ ਜ਼ਿ ਦਹ ਸਾਲ ਚਾਰ ॥ ਕਿ ਪੈਦਾ ਸ਼ੁਦਹ ਸਬਜ਼ਹੇ ਨਉ ਬਹਾਰ ॥੭॥ [੧੩]ਬਹਾਰੇ ਜਵਾਨੀ ਬ ਨਉਬਤ ਰਸੀਦ ॥ ਚੁ ਬੁਸਤਾਂ ਗੁਲੇ ਸੁਰਖ ਬੇਰੂੰ ਕਸੀਦ ॥੮॥ [੧੪]ਬ ਹੁਸਨ ਆਮਦਸ਼ ਤੂਈਏ ਨਉਬਹਾਰ ॥ ਚੁ ਮਾਹੇ ਕਿ ਬਰ ਖੁਦ ਕੁਨਦ ਨਉਬਹਾਰ ॥੯॥ [੧੫]ਮਿਜ਼ਾਜ਼ਸ਼ ਜ਼ਿ ਤਿਫ਼ਲੀ ਬਰੂੰ ਦਰ ਰਸੀਦ ॥ ਜਵਾਨੀ ਜ਼ਿ ਆਗਾਜ਼ ਬਰਵੈ ਕਸ਼ੀਦ ॥੧੦॥ [੧੬]ਵਿਦਾ ਸ਼ੁਦ ਅਜ਼ੋ ਹਾਲ ਤਿਫਲੀ ਮਿਜ਼ਾਜ਼ ॥ ਬਹਾਰੇ ਜਵਾਨੀ ਦਰ ਆਮਦ ਬੁ ਬਾਜ਼ ॥੧੧॥ [੧੭]ਕਿ ਬਿਨਸ਼ਸਤ ਬਰ ਤਖ਼ਤ ਸ਼ਾਹਨ ਸ਼ਹੀ ॥ ਬ ਕ਼ਲਮ ਅੰਦਰ ਆਵੇਖਤ ਕਾਗ਼ਜ਼ ਮਹੀ ॥੧੨॥ [੧੮]ਨਜ਼ਰ ਕਰਦ ਬਰ ਬਚਹ ਗਉਹਰ ਨਿਗਾਰ ॥ ਕਿ ਬੁਰਦ ਅੰਦਰੂੰਨ ਸ਼ਬ ਵਕਤੇ ਗੁਬਾਰ ॥੧੩॥ [੧੯]ਬਿਆਵੇਖਤ ਬਾ ਓ ਦੁ ਸੇ ਚਾਰ ਮਾਹ ॥ ਕਿ ਸ਼ਿਕਮਸ਼ ਫ਼ਰੋਮਾਂਦ ਅਜ਼ ਤੁਖਮ ਸ਼ਾਹ ॥੧੪॥ [੨੦]ਚੁ ਨੁਹ ਮਾਹ ਗਸ਼ਤਹ ਬ ਆਂ

1. ਪਾਠਾਂਤਰ- ਹਮ ਚੁ ਪਰਰੇ ।

☚ ਰਾਮ ਕਹਾ ਕੇ ਕੋੜ੍ਹੀ ਦਾ ਕੋੜ੍ਹ ਦੂਰ ਕਰ ਦਿੱਤਾ ਸੀ । ਜਿਸ ਨੂੰ ਸੁਣਕੇ ਕਬੀਰ ਜੀ ਨਰਾਜ ਹੀ ਬਹੁਤ ਸੀ । ਮਾਤਾ ਲੋਈ ਨੇ ਕਿਹਾ - ਮਹਾਰਾਜ ਮੈਂ ਪਹਿਲੀ ਵਾਰੀ ਰਾਮ ਕਹਾ ਕੇ ਉਸ ਕੋਹੜੀ ਰਾਜੇ ਦੇ ਪਹਿਲੇ ਕ੍ਰੋੜਾਂ ਪਾਪਾਂ ਨੂੰ ਖਤਮ ਕਰਨ ਲਈ ਕੁਹਾਇਆਂ। ਦੂਜੀ ਵਾਰ ਕੁਹਾਕੇ ਉਸ ਦੇ ਰੋਗ ਨੂੰ ਹਟਾਇਆਂ ਤੀਸਰੀ ਵਾਰ ਰਾਮ ਉਸਨੂੰ ਮੰਤਰ ਰੂਪ ਦਿਤਾ ਤਾਂ ਕੇ ਫੇਰ ਬਿਕਾਰਾਂ ਵਿਚ ਨਾ ਪਵੇ ।

ਸੋ ਇਸ ਤਰ੍ਹਾਂ ਨਾਮ ਦੀ ਮਹਿਮਾ ਸੰਤਾਂ ਦੇ ਹਿਰਦੇ ਵਿਚ ਤੇ ਵਿਸ਼ਵਾਸ਼ ਵਿਚ ਵੱਸਦੀ ਹੈ - ਜਦੋਂ ਤਕ ਮਾਇਆ ਦੇ ਤੇ ਮਨ ਦੇ ਫੁਰਨਿਆਂ ਤੇ ਕਾਬੂ ਪਾ ਕੇ ਵਿਸ਼ਵਾਸ਼ ਨਹੀਂ ਟਿਕਦਾ ਮਨ ਫੁਰਨਿਆਂ ਵਿਚ ਹੀ ਫਸਿਆ ਰਹਿੰਦਾ ਹੈ । ਇਸੇ ਤਰ੍ਹਾਂ ਪ੍ਰਭੂ ਸਤਾ ਤੇ ਵਿਸ਼ਵਾਸ਼ ਦੀ ਪੂਰਨ ਲੋੜ ਹੈ।

ਬਾਤ ਅਗੰਮ ਕੀ ਨੰ: ੬ ਪੰ ੩੧ ਸੰਤ ਬਚਨ ਮਹਾਨ ਰਾਜਾ ਜੋਗੀ ਪੂਰਨ ਬ੍ਰਹਮ ਗਿਆਨੀ ਸਚੀ ਮਾਨ ੧੦੦੮ ਸੰਤ ਈਸ਼ਰ ਜੀ ਰਾੜ੍ਹਾ ਸਾਹਿਬ ਵਾਲਿਆਂ ਸੰਤ ਬਚਨ ਆਪਦੇ ਕਿਹਾ ਅਸੀਂ ਤੁਹਾਨੂੰ ਦਸਦੇ ਹਾਂ ਕਿ ਗੁਰੂ ਨਾਨਕ ਪਾਤਸ਼ਾਹ ਨੂੰ ਸੁਲਤਾਨਪੁਰ ਲੋਧੀ ਵਿਚ ਮੋਦੀ ਦਾ ਨਾਟ ਕੀਤਾ ਤਾਂ ਆਪ ਜੀ ਇਕ ਦਿਨ ਵੇਈ ਨਦੀ ਵਿਚ ਪ੍ਰਵੇਸ਼ ਕਰਕੇ ਆਪਣੇ ਪੰਜ ਭੂਤਕ ਸਰੀਰ ਦੇ ਤੱਤਾਂ ਨੂੰ ਤੱਤਾਂ ਵਿਚ ਲੀਨ ਕਰਕੇ ਸੱਚਖੰਡ ਵਿਚ ਪਹੁੰਚਦੇ ਹਨ ਅਤੇ ਨਿਰੰਕਰ ਜੀ ਦੇ ਸਾਹਮਣੇ ਜਾ ਕੇ 'ਸੋ ਦਰੁ' ਦਾ ਸ਼ਬਦ ਉਚਾਰਨ ਕਰਦੇ ਹਨ :-*ਕੋਟਿ ਕੋਟੀ ਮੇਰੀ ਆਰਜਾ ਪਵਣੁ ਪੀਅਣੁ ਅਪਿਅਉ ॥ ਚੰਦ ਸੂਰਜੁ ਦੁਇ ਗੁਫੈ ਨ ਦੇਖਾ ਸੁਪਨੈ ਸਉਣ ਨ ਥਾਉ ॥ ਭੀ ਤੇਰੀ ਕੀਮਤਿ ਨ ਪਵੈ ਹਉ ਕੇਵਡ ਆਖਾ ਨਾਉ ॥ਅੰਗ੧੪॥* ਇਹ ਸ਼ਬਦ ਉਚਾਰਨ ਕਰਕੇ ਨਮਸ਼ਕਾਰ ਕੀਤੀ ਤਾਂ ਨਿਰੰਕਾਰ ਜੀ ਨੇ ਫੁਰਮਾਨ ਕੀਤਾ ਕਿ ਹੇ ਨਾਨਕ ਜਿਸ ਕਾਰਜ ਲਈ ਇਹ ਮੈਂ ਤੁਹਾਨੂੰ ਮ੍ਰਿਤ ਮੰਡਲ (ਓਇਰਟਹ ਪਲਓਨੲਟ) ਵਿਚ ਆਪੇ ਵਿਚੋਂ ਪ੍ਰਗਟ ਕਰਕੇ ਭੇਜਿਆ ਹੈ ਉਹ ਕੰਮ ਅਜੇ ਆਪਨੇ ਸ਼ੁਰੂ ਨਹੀਂ ਕਰਿਆ ? ਤਾਂ ਗੁਰੂ ਨਾਨਕ ਪਾਤਸ਼ਾਹ ਨੇ ਬੇਨਤੀ ਕੀਤੀ ਕਿ ਹੇ ਏਕੰਕਾਰ ਜੀ ਆਪ ਜੀ ਦਾ ਅਟੱਲ ਨਿਯਮ ਹੈ ਕਿ ਆਤਮ ਗਿਆਨ ਦੀ ਦਾਤ ਵੰਡਣ ਲਈ ਪਹਿਲਾਂ ਗੁਰੂ ਦੀ ਲੋੜ ਹੈ । ਸੰਸਾਰ ਵਿਚ ਮੈਨੂੰ ਅਜਿਹਾ ਕੋਈ ਆਪਦਾ ਪਿਓਰਾ ਨਹੀਂ ਦਿਸਿਆ ਜਿਸ ਅੱਗੇ ਜਾ ਕੇ ਮੈਂ ਨਾਮ ਦੀ ਪ੍ਰਾਪਤੀ ਦੀ ਯਾਚਨਾ ਕਰਾਂ । ਆਪ ਕ੍ਰਿਪਾ ਕਰਕੇ ਮੈਨੂੰ ਆਪਦੇ ਸਰੂਪ ਦੀ ਸੋਝੀ ਤੇ ਉਸ ਮੰਤ੍ਰ ਦੀ ਦਾਤ ਬਖਸ਼ੋ ਜਿਸ ਦੇ ਜਪਣ ਨਾਲ ☛

੧. ਉਹ ਜੋ ਇਸਤਰੀ ਵਜੀਰ ਦੀ ਪੁਤਰੀ ਪੁਰਸ ਦੇ ਵੇਸ ਵਿਚ ਆਈ ਸੀ ਉਸ ਨੇ ਇਕ ਹੱਥ ਨਾਲ ਪਗੜੀ ਦੇ ਪੇਚ ਸੰਵਾਰੇ ਦੂਜਾ ਹੱਥ ਖੰਡੇ ਦੀ ਮੁੱਠ ਤੇ ਰੱਖਿਆ ਹੋਇਆ ਸੀ ॥੩੬॥

੨. ਉਸ ਮਰਦ ਵੇਸ ਵਾਲੀ ਕੁੜੀ ਨੇ ਉਹਨਾਂ ਸਾਰਿਆਂ ਨੂੰ ਚਾਰ-ਚਾਰ ਚਾਮਕ ਮਾਰਕੇ ਕਿਹਾ ਕਿ ਐ ਬੇ ਅਕਲੋ ਤੁਸੀਂ ਇਧਰ ਕਿਉਂ ਆਏ ? ॥੩੭॥

੩. ਆਪਨੂੰ ਸੱਚੀ ਸਾਬਤ ਕਰਨ ਲਈ ਕਹਿੰਦੀ ਹੈ ਕਿ ਐ ਮੂਰਖੋ ਤੁਸੀਂ ਜੋ ਘਾਹ ਲੈਣ ਇਧਰ ਇਹਨਾਂ ਦੀ ਹੱਦ ਵਿਚ ਆਏ ਕੀ ਆਪਣੀ ਹੱਦ ਵਿਚ ਤੁਹਾਨੂੰ ਘਾਹ ਨਾ ਦਿਸਿਆ ? ॥੩੮॥

*- ਦੂਜੇ ਪਾਸੇ ਘਾਹ ਨਾ ਦਿਸੇ ਕਿਤੇ ਤੁਹਾਨੂੰ ।*
*ਸਾਡੀ ਰਾਜੇ ਦੀ ਹੱਦ ਬੰਦੀ ਕੀਤਾ ਖਰਾਬ ਅਸਾਂ ਨੂੰ।*

ਭਾਵ - ਜਿਸਦਾ ਭਾਵ ਹੈ ਕਿ ਓ ਔਰੰਗਜ਼ੇਬ ਤੂੰ ਬਾਦਸ਼ਾਹੀ ਦਾ ਮਾਣ ਕਰਦਾ ਹੈਂ। ਪਰ ਉਹ ਸਾਹਿਬ ਬੜਾ ਬੇਅੰਤ ਹੈ ਇਕ ਇਸਤਰੀ ਨੂੰ ਮਤ ਦੇ ਕੇ ਬੜੇ ਜਾਬਰਾਂ ਤੋਂ ਆਪਣੀ ਬਖਸ਼ਿਸ਼ ਨਾਲ ਮਰਦੇ ਨੂੰ ਵੀ ਉਹ ਬਚਾ ਸਕਦਾ ਹੈ। ਭਾਈ ਲਾਭ ਸਿੰਘ ਦੇ ਅੱਖਰਾਂ ਵਿਚ - ਇਹ ਹਦਾਇਤ ਓਰੰਗੇ ਨੂੰ ਸਤਿਗੁਰਾਂ ਲਿਖ ਪੁਚਾਈ ।

*੪. ਰੱਬ ਭਾਵੇ ਤਾਂ ਤੀਵੀਂ ਅੰਦਰ ਸਭ ਸਿਆਣਪ ਪਾਈ ।*
*ਕਿਬਰ ਹੰਕਾਰ ਕਰੇ ਤੂੰ ਭਾਰੀ ਹੋਸੀ ਅੰਤ ਖਵਾਰੀ।*
*ਸਾਧ ਸੰਤ ਦੀ ਪੈਰੀਂ ਢਾਹਿ ਕੇ ਵਿਗੜੀ ਬਾਤ ਸਵਾਰੀ ।*
*ਜਿਸ ਨੂੰ ਚਾਹੇ ਸੱਚਾ ਸਾਹਿਬ ਅਦਲ ਕਰੇ ਗਵਾਰੀ ।*
*ਖਲ ਮੂਰਖ ਤੇ ਪੰਡਤ ਕਰਬੋ ਪੰਡਤ ਤੇ ਮੁਗਧਾਰੀ ।*

ਅੰਤ ਵਿਚ ਗੁਰੂ ਜੀ ਪ੍ਰਮ ਗੁਰਦੇਵ ਪਾਸੋਂ ਸਰੰਜਾਮ ਖੁਮਾਰੀ ਮੰਗਦੇ ਹਨ।

*ਦੇਹ ਸੁਖੇਈਆ ਮੇਰੇ ਤਾਈਂ ਸਬਜ ਪਿਆਲਾ ਭਰ ਕੇ ।*
*ਸਾਹਿਬ ਅਕਲ ਬਨਾਵੇ ਮੈਨੂੰ ਆਵਾ ਗੌਨ ਨੂੰ ਤਰ ਕੇ ॥੩੯॥*
*੫. ਰੰਗ ਫਰੋਜੀ ਵਾਲਾ ਪਿਆਲਾ ਸਾਕੀ ਝੱਬ ਲਿਆਈਂ ।*
*ਰਾਤ ਅਤੇ ਲੜਾਈ ਅੰਦਰ ਸਬੇ ਕਮ ਚਲਾਈਂ ॥੪੦॥੬॥*

## ਹਕਾਇਤ ਛੇਵੀਂ ਸਮਾਪਤ

## ਹਕਾਇਤ ਸੱਤਵੀਂ

*੬. ਬਖਸ਼ਿਸ਼ ਤੇਰੀ ਗਿਨੀ ਨ ਜਾਂਦੀ ਸਵਾਮੀ ਅੰਤਰਯਾਮੀ ॥*
*ਪ੍ਰਗਟ ਦਿਸੇ ਪਸਾਰਾ ਸਾਰਾ ਸਾਰੀ ਖਲਕ ਗੁਲਾਮੀ ॥੧॥*
*੭. ਸਦਾ ਅਨੰਦ ਰਹੇ ਹਰ ਵੇਲੇ ਸੂਰਤ ਅਪਰ ਅਪਾਰਾ ॥*
*ਸੁੰਦਰ ਸੋਹਨਾ ਪ੍ਰੀਤਮ ਸਾਡਾ ਪਿਆਰਾ ਬੇ ਸਮਾਰਾ ॥੨॥*

੮. ਜਿਸ ਵੇਲੇ ਰਾਜਾ ਅਸਫੰਦਯਾਰ ਸੰਸਾਰ ਵਿਚੋਂ ਸਾਜੋ ਸਮਾਨ ਸੰਭਾਲ ਕੇ ਤੁਰ ਗਿਆ । ਰਾਜ ਗੱਦੀ ਬਾਹਮਨ ਨਾਮੇ ਆਪਣੇ ਪੁੱਤਰ ਨੂੰ ਸੌਂਪ ਗਿਆ ॥੩॥

੯. ਜਿਸਦੀ ਪੁਤ੍ਰੀ ਹਮਾਉ ਪੰਛੀ ਦੇ ਫੰਗ ਜਿਹੀ ਤੇ ਬਹੁਤ ਹੀ ਸੁੰਦਰ ਸਰੂਪ ਵਾਲੀ ਭਾਗ ਦੀ ਦੌਲਤ ਭੀ ਸੀ ॥੪॥

੧੦. ਜਦ ਬਾਮਨ ਸੀ ਅੰਤ ਸਧਾਇਆ ਇਸ ਜਗਤ ਦੇ ਵਿਚੋਂ।
*ਧੀ ਆਪਣੀ ਨੂੰ ਮਾਲਕ ਘਰ ਦਾ ਕਰ ਸਧਾਰੇ ਪਿਛੋਂ ॥੫॥*

੧੧. ਉਹ ਜਿਸ ਵੇਲੇ ਹਮਾਊ ਪੰਛੀ ਦੀ ਸੁੰਦਰਤਾ ਵਧਾ ਕੇ ਬਸੰਤ ਰੁਤ ਵਾਂਗ ਸੁੰਦਰਤਾ ਵਧਾਉਣ ਵਾਲੀ ਸੂਰਤ ਰੂਮ ਦੀ ਗੱਦੀ ਤੇ ਬੈਠ ਗਈ ਫੁਲਵਾੜੀ ਵਾਂਗ ॥੬॥

੧੨. ਜਿਸ ਵੇਲੇ ਉਸਦੀ ਉਮਰ ਦੇ ਚੌਦਾਂ ਸਾਲ ਬੀਤ ਗੇ ਉਹ ਚੌਦਾਂ ਸਾਲ ਦੀ ਹੋ ਗਈ ਤਾਂ ਉਸ ਦੇ ਉਤੇ ਜੁਆਨੀ ਦੀ ਹਰਿਆਵਲ ਆ ਗਈ ॥੭॥

੧੩. ਜਿਸ ਵੇਲੇ ਜੁਆਨੀ ਦੀ ਬਹਾਰ ਆ ਜਾਂਦੀ ਹੈ ਤਾਂ ਜਿਵੇਂ ਬਸੰਤ ਦੀ ਬਹਾਰ ਵਿਚ ਬਗੀਚੀ ਵਿਚ ਫੁੱਲ ਗੁਲਾਬ ਦੇ ਬਾਹਰ ਨਿਕਲ ਕੇ ਖਿੜ ਜਾਂਦੇ ਹਨ ਇਸੇ ਤਰ੍ਹਾਂ ਦੀ ਹਾਲਤ ਹੋ ਜਾਂਦੀ ਹੈ ॥੮॥

੧੪. ਉਸ ਵੇਲੇ ਸੁੰਦਰਤਾਈ ਨਵੇਂ ਜੋਬਨ ਵਿਚ ਐਉਂ ਬਦਲ ਜਾਂਦੀ ਹੈ । ਜਿਵੇਂ ਨਵੀਂ ਰੁੱਤ ਵਿਚ ਚੰਦਰਮਾ ਬਦਲਦਾ ਹੈ ॥੯॥

੧੫. ਜਵਾਨੀ ਵਾਲਾ ਸੁਭਾਉ ਆ ਗਿਆ ਅਤੇ ਬਚਪਨ ਵਾਲਾ ਚਲਾ ਗਿਆ ਜਵਾਨੀ ਵਾਲਾ ਖਿਚਿਆ ਗਿਆ ॥੧੦॥

੧੬. ਬਚਪਨ ਵਾਲਾ ਸੁਭਾਉ ਚਲਾ ਗਿਆ ਉਸਦੇ ਉਤੋਂ ਅਤੇ ਜਵਾਨੀ ਵਾਲੀ ਮੌਸਮ ਆ ਗਈ ਜਦ ॥੧੧॥

੧੭. ਕਿ ਜਦ ਉਹ ਉਸ ਤਖਤ ਤੇ ਬੈਠ ਗਈ ਜੋ ਰਾਜਿਆਂ ਦੇ ਰਾਜੇ ਮਹਾਰਾਜਿਆਂ ਦਾ ਸੀ । ਜੋ ਸਾਰੀ ਧਰਤੀ ਦੇ ਅਕਾਰ ਕਾਗਜ ਤੇ ਲਿਖ ਕੇ ਕਲਮ ਬੰਦ ਕੀਤਾ ਹੋਇਆ ਸੀ ॥੧੩॥

*੧੮. ਪੁੱਤ੍ਰ ਜੌਹਰੀਆਂ ਦੇ ਉਤੇ ਇਕ ਦਿਨ ਨਜਰ ਜੋ ਮਾਰੀ।*
*ਅੰਦਰ ਧੌਲਰ ਲੈ ਗਈ ਉਸਨੂੰ ਮਿੱਠੇ ਬੋਲ ਪਿਆਰੀ ॥੧੩॥*
*੧੯. ਦੋ ਤਿੰਨ ਚਾਰ ਮਹੀਨੇ ਉਸ ਨਾਲ ਪ੍ਰੇਮ ਰਚਾਇਆ।*
*ਸੁੱਕੇ ਰੁਖ ਨੂੰ ਬੂਰ ਆਇਆ ਸ਼ਾਹੂਕਾਰ ਦਾ ਜਾਇਆ ॥੧੪॥*
*੨੦. ਨੌ ਮਹੀਨੇ ਪੂਰੇ ਹੋਇ ਉਸ ਉਮੈਦ ਵਿਚਾਰੀ ।*
ਦਰਦਾਂ ਪੀੜਾਂ ਆਨ ਸਤਾਇਆ ਹੋਈ ਸਖਤ ਲਚਾਰੀ ॥੧੫॥

---

☚ ਕਲਜੁਗੀ ਜੀਵਾਂ ਦਾ ਉਧਾਰ ਹੋ ਸਕੇ । ਉਸ ਸਮੇਂ ਨਿਰੰਕਾਰ ਜੀ ਨੇ ਆਪਣਾ ਸਰੂਪ:-*੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥ਅੰਗ ੧॥* ਪ੍ਰਗਟ ਕੀਤਾ ਅਤੇ ਕਿਹਾ "ਹੇ ਨਾਨਕ ਤੂੰ ਵੀ ਇਸ ਉਪਰ ਆਪਣੀ ਮੋਹਰ ਲਾ" ਤਾਂ ਗੁਰੂ ਨਾਨਕ ਪਾਤਸ਼ਾਹ ਜੀ ਨੇ :—*ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥* ਦਾ ਸਲੋਕ ਉਚਾਰਨ ਕਰਕੇ ਆਪਣੇ ਨਾਮ ਦੀ ਮੋਹਰ ਲਾਈ । ਇਥੇ ਇਹ ਦੱਸਣਾ ਵੀ ਜਰੂਰੀ ਹੈ ਕਿ ਗੁਰਮੰਤ੍ਰ ਗੁਰੂ ਨਾਨਕ ਪਾਤਸ਼ਾਹ ਦੀ ਮੋਹਰ ਤੋਂ ਬਿਨਾਂ ਅਧੂਰਾ ਹੈ । ਦਾ ਸਲੋਕ ਉਚਾਰਨ ਕਰਕੇ ਆਪਣੇ ਨਾਮ ਦੀ ਮੋਹਰ ਲਾਈ - ਅਕਾਲ ਪੁਰਖ ਜੀ ਨੇ ਉਸ ਸਮੇਂ ਗੁਰੂ ਨਾਨਕ ਜੀ ਨੂੰ ਆਪਣੇ ਨਾਮ ਦਾ ਲਵਾ ਲਵ ਭਰਿਆ ਹੋਇਆ ਪਿਆਲਾ ਪਿਲਾਇਆ - ਜਿਸ ਪਿਆਲੇ ਦੀ ਮੰਗ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਦਸਮ ਗ੍ਰੰਥ ਦੇ ਵਿਚ ਅਨੇਕਾਂ ਵਾਰੀ ਕੀਤੀ ਹੈ । ਇਹੋ ਮੰਤਰ ਗੁਰ ਮੰਤਰ ਦੇ ਤੌਰ ਪਰ ਗੁਰ ਮੰਤਰ ਦੇਣ ਲਈ ਵਾਹਿਗੁ ਮੰਤਰ ਦੀ ਦਾਤ ਬਖਸ਼ੀ । ਪਰ ਪਤਾ ਨਹੀਂ ਅਸੀਂ ਪ੍ਰਵਾਣਕ ਗੁਰੂ ਨਾਨਕ ਦੇ ਦਿਤੇ ਪਰਮਾਣਕ ਗੁਰੂ ਮੰਤ੍ਰ ਨੂੰ ਛੱਡਕੇ ਕਈ ਅਣਜਾਣ ਸੱਜਣ ਛਕਿਆ ਹੋਇਆ ਤਿਆਗ ਕੇ ਅਣ ਪ੍ਰਵਾਣਕ ਗੁਰੂਆਂ ਕੋਲੋਂ ਅਣ ਪ੍ਰਵਾਣਕ ਗੁਰ ਮੰਤ੍ਰ ਕਿਉਂ ਲੈਂਦੇ ਫਿਰਦੇ ਹਨ । ਜਿਨ੍ਹਾਂ ਦੀ ਗਤੀ ਨਾ ਅਗੇ ਜੋਗੇ ਰਹੇ ਨਾ ਪਿੱਛੇ ਜੋਗੇ ਧੋਬੀ ਕਾਰਤਾ ਨੀ ਘਰ ਕਾ ਨਾ ਘਾਟਕਾ । ਪਹਲਾ ਹਥ ਵਿਚ ਆਇਆਂ ਪਿਛੋਂ ਕੁਤਾ ਸਾਂਭ ਗਿਆ ਅੱਗੇ ਹੋਰ ਮਿਲਿਆ ਨਾ ਇਹ ਗੱਲ ਉਹਨਾਂ ਪੁਰਸ਼ਾਂ ਨਾਲ ਬੀਤਦੀ ਹੈ ਵੈਸੇ ਚੰਗਾ ਗੁਣ ਹਾਸਲ ਕਰਕੇ ਉਸਤੇ ਅਮਲ ਕਰਨਾ ਵਿਪ੍ਰੀਤ ਨਹੀਂ ਪਰ ਗੁਰਮੰਤ੍ਰ ਤੇ ਬੇ ਵਿਸ਼ਵਾਸ਼ੀ ਤੇ ਵਿਪਰੀਤ ਤੇ ਬੇ ਪ੍ਰਤੀਤੀ ਹੈ - ਅਕਾਲ ਪੁਰਖ ਨੇ ਫੁਰਮਾਨ ਕੀਤਾ ਹੇ ਨਾਨਕ ਮੈਂ ਪਾਰ ਬ੍ਰਹਮ ਪ੍ਰਮੇਸ਼ਰ ਅਤੇ ਤੂੰ ਗੁਰੂ ਪ੍ਰਮੇਸ਼ਰ । ਤੇਰੇ ਤੇ ਮੇਰੇ ਵਿਚ ਜੇ ਕੋਈ ਭੇਦ ਬਣੇਗਾ ਉਸਦਾ ਉਧਾਰ ਹੋਣਾ ਕਠਿਨ ਹੈ । ਬਾਣੀ ਸਪਸਟ ਪ੍ਰਗਟ ਕਰਦੀ ਹੈ :—*ਸਮੁੰਦ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਰਤੁ ਅਨੂਪ ਦਿਖਾਈ ॥ ਗੁਰ ਗੋਬਿੰਦ ਗੋਵਿੰਦ ਗੁਰੂ ਹੈ ਨਾਨਕ ਭੇਦੁ ਨ ਭਾਈ ॥ਅੰਗ੪੪੨॥* ਗੁਰੂ ਪ੍ਰਮੇਸਰ ਏਕੋ ਜਾਣੁ ਅੰਗ ੮੬੪੫ ॥ ਕਰਦਿਆਂ ਫੁਰਮਾਨ ਕੀਤਾ ਹੈ ਕਿ ਉਸਦਾ ਕੀਰਤਨ ਕਰਨ ਵਾਲੇ ਮੈਂ ਢਾਢੀ ਨੂੰ ਦਰਗਾਹ ਵਿਚ ਸੱਦਿਆ ਤੇ ਸਿਫਤ ਸਲਾਹ ਦਾ ਕੱਪੜਾ ਪਹਿਨਾ ਕੇ ਨਿਵਾਜ ਕੇ ਅਗਿਆਨਤਾ ਦਾ ਹਨੇਰਾ ਦੂਰ ਕਰਨ ਦਾ ਕਾਰਜ ਲਾ ਦਿਤਾ। *ਹਉ ਢਾਢੀ ਹਰਿ ਪ੍ਰਭ ਖਸਮ ਕਾ ਹਰਿ ਕੈ ਦਰਿ ਆਇਆ ॥ ਹਰਿ ਅੰਦਰਿ ਸੁਣੀ ਪੂਕਾਰ ਢਾਢੀ ਮੁਖਿ ਲਾਇਆ ॥ ਹਰਿ ਪੁਛਿਆ ਢਾਢੀ ਸਦਿ ਕੈ ਕਿਤੁ ਅਰਥਿ ਤੂੰ ਆਇਆ ॥ ਨਿਤ ਦੇਵਹੁ ਦਾਨੁ ਦਇਆਲ ਪ੍ਰਭ ਹਰਿ ਨਾਮੁ ਧਿਆਇਆ ॥ ਹਰਿ ਦਾਤੈ ਹਰਿ ਨਾਮੁ ਜਪਾਇਆ ਨਾਨਕੁ ਪੈਨਾਇਆ ॥ਅੰਗ ੯੧॥ ਹਉ ਢਾਢੀ ਵੇਕਾਰੁ ਕਾਰੈ ਲਾਇਆ ॥ ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ ॥ ਢਾਢੀ ਸਚੈ ਮਹਲਿ ਖਸਮਿ ਬੁਲਾਇਆ ॥ ਸਚੀ ਸਿਫਤਿ ਸਾਲਾਹ ਕਪੜਾ ਪਾਇਆ ॥ ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ ॥ ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ ॥ ਢਾਢੀ ਕਰੇ ਪਸਾਉ ਸਬਦੁ ਵਜਾਇਆ ॥ ਨਾਨਕ ਸਚੁ ਸਾਲਾਹਿ ਪੂਰਾ ਪਾਇਆ ॥ਅੰਗ੧੫੦॥* ਲ. ਸੰ: ਵਰਿਆਮ ਸਿੰਘ ਜੀ। ਉਸ ਗੁਰੂ ਨਾਨਕ ਜੋਤਿ ਨੇ ਆ ਕੇ ਸਾਨੂੰ ਸਭ ਤੋਂ ਵੱਢੀ ਦਾਤ ਕੀ ਦਿੱਤੀ - *ਸ੍ਰੀ ਗੁਰੂ ਗ੍ਰੰਥ ਸਾਹਿਬ - ਸਰਵੋਤਮ ॥ ਬਾਤ ਅਗੰਮ ਕੀ ਭਾਗ ੧ ਅੰਗ ੬੮॥* ਡਾਕਟਰ ਸਵਾਮੀ ਰਾਮ ਜੀ ਦੇ ਅੱਖਰਾਂ ਵਿਚ । ਆਪ ਸਭ ਕੋ ਯੇ ਭੀ ਗਿਆਨ ਹੋਨਾ ਚਾਹੀਏ ਕਿ ਆਪ ਨਿਤਪ ਗੁਰੂ ਗ੍ਰੰਥ ਸਾਹਿਬ ਕਾ ਪਾਠ ਕਰਤੇ ਹੋ ਜਪੁ ਕਰਤੇ ਹੋ ਲੇਕਿਨ ਏਕ ਬਾਤ ਆਪ ਸਮਝ ਲੀਜੀਏ ਕਿ ਜਿ ਸੰਸਾਰ ਮੇਂ ਜਿਤਨੇ ਭੀ ਧਰਮ ਗ੍ਰੰਥ ਹੈਂ ਉਨ ਸਭਮੇਂ ਸੇ ਸਰਲ ਗ੍ਰੰਥ (ਗੁਰੂ ਗ੍ਰੰਥ ਸਾਹਿਬ ਹੈ । ਜਿਤਨਾ ਸਰਲ ਗ੍ਰੰਥ ਗੁ ਗ੍ਰੰਥ ਸਾਹਿਬ ਜੀ ਹੈ ਔਰ ਸੰਸਾਰ ਕਾ ਕੋਈ ਭੀ ਗ੍ਰੰਥ ਨਹੀਂ ਹੈ । ਏਕ ਬਾਤ - ਦੂਸਰੀ ਬਾਤ ਯੇ ਹੈ ਕਿ ਜੋ ਨਿਚੋੜ ਸਾਰੇ ਧਰਮ ਕਾ ਗੁਰੂ ਗ੍ਰੰਥ ਸਾਹਿਬ ਕੇ ਅੰਦਰ ਹੈ ਵੋਹ ਅਨਪ ਗ੍ਰੰਥੋਂ ਮੇਂ ਨਹੀਂ ਮਿਲੇਗਾ ਆਪ ਕੋ । ਯੇ ਤੋ ਸਾਰੇ ਸੰਸਾਰ ਕੇ ਜਿਤਨੇ ਕੀ ਧਰਮ ਹੈਂ ਉਨ ਕਉ ਫਿਲਟਰ (ਡਲਿਟਇਰ) ਕਰਕੇ ਬਨਾਇਆ ਗਿਆ ਹੈ । ਯੇ ਸੂਤਾ ਹੈ ਗੁਰੂ ਨਾਨਕ ਦੇਵ ਜੀ ਕੀ ਉਨਕੀ ਮਹਾਨ ਕਿਰਪਾ ਸੇ ਔਰ ਅਨਪ ਗੁਰੂਓਂ ਕੀ ਕਿਰਪਾ ਸੇ ਉਨਕੇ ਬਲੀਦਾਨ ਸੇ ਬਨਾ ਹੈ । ਕੋਈ ਸੰਸਾਰ ਕਾ ਧਰਮ ਗ੍ਰੰਥ ਮੈਂ ਇਸ ਚੀਜ਼ ਕੋ ਆਪ ਕੀ ਕਿਰਪਾ ਸੇ ਉਨਕੇ ਬਲੀਦਾਨ ਸੇ ਬਨਾ ਹੈ । ਕੋਈ ਸੰਸਾਰ ਕਾ ਧਰਮ ਗ੍ਰੰਥ - ਮੈਂ ਇਸ ਚੀਜ ਕੋ ਆਪ ਕੇ ਸਾਮਨੇ ਨਹੀਂ ਬੋਲ ਰਿਹਾ ਹੂੰ- ਅਗਰ ਕੋਈ ਇਸ ਕੇ ਉਪਰ ਦਸਿਚੁਸ-ਸੌਨਿ (ਚਰਚਾ) ਕਰਨਾ ਚਾਹੇ ਮੈਂ ਉਸਕੇ ੧੦੧ ਪੁਆਇੰਟ (ਫੋਨਿਟ) ਬਨਾ ਕਰਕੇ ਬਤਾ ਸਕਤਾ ਹੂੰ ਕਿ ਐਸਾ ਗ੍ਰੰਥ ਔਰ ਦੂਸਰਾ ਨਹੀਂ ਹੈ । ਤੀਨ ਚੀਜੇਂ ਸਮਝਨੇ ਕੀ ਹੋਤੀ ਹੈ । ੧. ਸਿੱਖ ਸ਼ਬਦ - ਸੇਵਕ ਕੇ ਲਈਏ ☛

ਬਿਸਤਨੀ ॥ ਬ ਕੋਸ਼ਸ਼ ਦਰਆਮਦ, ਰਗੇ ਖੁਸ਼ਤਨੀ ॥੧੫॥ [1]ਤਵੱਲਦ ਸ਼ੁਦਸ਼ ਕੋਦਕੇ ਸ਼ੀਰਖਾਰ ॥ ਕਿ ਖੁਦ ਸ਼ਹਿ; ਵ ਸ਼ਾਹ ਅਫਕਨੋ ਨਾਮਦਾਰ ॥੧੬॥ [2]ਕਿ ਜ਼ਾਹਰ ਨ ਕਰਦੰਦ; ਸਿਰਰੇ ਜਹਾਂ ॥ ਬ ਸੰਦੂਕ਼ ਓ ਰਾ; ਨਿਗਹ ਦਾਸ਼ਤ ਆਂ ॥੧੭॥ [3]ਜ਼ਿ ਮੁਸ਼ਕੋ ਫ਼ਿਤਰ ਅੰਬਰ ਆਵੇਖ਼ਤੰਦ ॥ ਬਰੋ ਊਦ ਅਜ਼ ਜ਼ਾਫ਼ਰਾਂ ਰੇਖ਼ਤੰਦ ॥੧੮॥ [4]ਬ ਦਸਤ ਅੰਦਰੂੰ ਦਾਸ਼ਤ; ਓ ਰਾ ਅਕ਼ੀਕ ॥ ਰਵਾਂ ਕਰਦ ਸੰਦੂਕ; ਦਰੀਯਾ ਅਮੀਕ ॥੧੯॥ [5]ਰਵਾਂ ਕਰਦ ਓ ਰਾ; ਕੁਨਦ ਜਾਮਹ ਚਾਕ ॥ ਨਜ਼ਰ ਦਾਸ਼ਤ; ਬਰੁ ਸ਼ੁਕਰ ਯਜ਼ਦਾਂਨ ਪਾਕ ॥੨੦॥ [6]ਨਿਸ਼ਸਤੰਦ ਬਰ ਰੋਦ ਲਬ ਗਾਜ਼ਰਾਂ ॥ ਨਜ਼ਰ ਕਰਦ ਸੰਦੂਕ਼ ਦਰੀਯਾ ਰਵਾਂ ॥੨੧॥ [7]ਹਮੀ ਖ਼ਾਸਤ ਕਿ ਓ ਰਾ ਬਦਸਤ ਆਵਰੰਦ ॥ ਕਿ ਸੰਦੂਕ਼ ਬਸਤਹ ਸ਼ਿਕਸਤ ਆਵਰੰਦ ॥੨੨॥ [8]ਚੁ ਬਾਜ਼ੂ ਬ ਕੋਸ਼ਸ਼ ਦਰ ਆਮਦ ਕਿਰਾਂ ॥ ਬ ਦਸਤ ਅੰਦਰ ਆਮਦ ਮਤਾਏ ਗਿਰਾਂ ॥੨੩॥ [9]ਸ਼ਿਕਸਤੰਦ ਮੁਹਰਸ਼ ਬਰਾਏ ਮਤਾ ॥ ਪਦੀਦ ਆਮਦਹ ਜ਼ਾਂ ਚੁ ਬਖਸ਼ਿੰਦਹ ਮਾਹ ॥੨੪॥ [10]ਵਜ਼ਾਂ ਗਾਜਰਾਂ ਖਾਨਹ ਕੋਦਕ ਚੁ ਨੇਸਤ ॥ ਖੁਦਾ ਮਨ ਪਿਸਰ ਦਾਦ ਈ ਹਮ ਬਸੇਸਤ ॥੨੫॥ [11]ਬਿਆਵੁਰਦ ਓ ਰਾ ਗਿਰਫ਼ਤ ਆਂ ਅਕ਼ੀਕ਼ ॥ ਸ਼ੁਕਰ ਕਰਦ ਯਜ਼ਦਾਨ ਆਜ਼ਮ ਅਮੀਕ਼ ॥੨੬॥ [12]ਕੁਨਦ ਪਰਵਰਸ਼ ਰਾ ਚੁ ਪਿਸਰੇ ਅਜ਼ੀਮ ॥ ਬ ਯਾਦੇ ਖੁਦਾ ਕ਼ਿਬਲਹ ਕਾਬਹ ਕਰੀਮ ॥੨੭॥ [13]ਚੁ ਬੁਗਜ਼ਸ਼ਤ ਬਰ ਵੈ ਦੁ ਸੇ ਸਾਲ ਮਾਹ ॥ ਕਜ਼ੋ ਦੁਖਤਰੇ ਖ਼ਾਨਹ ਆਵੁਰਦ ਸ਼ਾਹ ॥੨੮॥ [14]ਨਜ਼ਰ ਕਰਦ ਬਰ ਵੈ ਹੁਮਾਏ ਅਜ਼ੀਮ ॥ ਬ ਯਾਦ ਆਮਦਸ਼ ਪਿਸਰੇ ਗਾਜ਼ਰ ਕਰੀਮ ॥੨੯॥ [15]ਬਿਪੁਰਸੀਦ ਓ ਰਾ ਕਿ ਏ ਨੇਕ ਜ਼ਨ ॥ ਕੁਜਾ ਯਾਫ਼ਤੀ ਪਿਸਰ ਖ਼ੁਸ਼ ਖ਼ੋਇ ਤਨ ॥੩੦॥ [16]ਬਿਦਾ ਨੇਮ ਖਾਨੇਮ ਸ਼ਨਾਸੇਮ ਮਨ ॥ ਯਕੇ ਮਨ ਸ਼ਨਾਸਮ ਨ ਦੀਗ਼ਰ ਸੁਖ਼ਨ ॥੩੧॥ [17]ਦਵੀਦੰਦ ਮਰਦਮ ਬੁਖਾਦੰਮ ਕਜ਼ੋ ॥ ਕਿ ਅਜ਼ ਖਾਨਹੇ ਗ਼ਾਜ਼ਰਾਨਸ਼ ਅਜ਼ੋ ॥੩੨॥ [18]ਬੁਖਾਦੰਦ ਓ ਰਾ ਬੁ ਬਸਤੰਦ ਸਖ਼ਤ ॥ ਬਿਪੁਰਸੀਦ ਓ ਰਾ ਕਿ ਏ ਨੇਕ ਬਖਤ ॥੩੩॥ [19]ਬਿਗ਼ੋਯਮ ਤੁਰਾ ਹਮ ਚੁ ਈਂ ਯਾਫ਼ਤਮ ॥ ਨੁਮਾਯਮ ਬ ਤੋ ਹਾਲ ਚੂੰ ਸਾਖਤਮ ॥੩੪॥ [20]ਕਿ ਸਾਲੇ ਫਲਾਂ ਮਾਹ ਦਰ ਵਕ਼ਤ ਸ਼ਾਮ ॥ ਕਿ ਈਂ ਕਾਰ ਰਾ ਕਰਦਅਮ ਮਨ ਤਮਾਮ ॥੩੫॥ [21]ਗਿਰਫ਼ੇਤਮ ਸੰਦੂਕ਼ ਦਰੀਯਾ ਅਮੀਕ਼ ॥ ਯਕੇ ਦਸਤ ਜ਼ੋ ਯਾਫ਼ਤਮ ਈਂ ਅਕ਼ੀਕ ॥੩੬॥ [22]ਬਦੀਦੰਦ ਗਉਹਰਿ ਗਿਰਫ਼ਤੰਦ ਅਜ਼ਾਂ ॥ ਸ਼ਨਾਸਦ ਕਿ ਈਂ ਪਿਸਰ ਹਸਤ ਆਂ ਹੁਮਾਂ ॥੩੭॥ [23]ਬਰੋ ਤਾਜ਼ਹ ਸ਼ੁਦ ਸ਼ੀਰ

☛ ਆਇਆ ਹੈ ਜੋ ਸੇਵਾ ਕਰਕੇ ਮੈਂ ਹੀ ਅਪਨਾ ਪੂਰਾ ਜੀਵਨ ਕਰ ਦੇਤਾ ਹੈ । ਸਿਖ ਉਸ ਕੋ ਕਹਿਤੇ ਹੈਂ ਜੋ ਕਿ ਦੂਸਰੇ ਕੀ ਸੇਵਾ ਕਰਨੇ ਮੇਂ ਅਨੰਦ ਲੇਤਾ ਹੈ । ਜੋ ਦੁਖੀ ਹੈ ਜਿਸਕੋ ਅਵੱਸ਼ਕਤਾ ਹੈ ਉਸੀ ਹੀ ਕੀ ਸੇਵਾ ਕਰਤਾ ਹੈ । ਜੋ ਆਪਣੇ ਮਾਤਾ ਪਿਤਾ ਕੀ ਸੇਵਾ ਨਾ ਕਰੇ ਉਹ ਸਿਖ ਕੈਸੇ ਹੋ ਸਕਤਾ ਹੈ ? ਦੂਸਰਾ ਹੈ ਸ਼ਬਦ - ਗ੍ਰੰਥ ਗੁਰੂਓਂ ਕੀ ਜਿਤਨੀ ਬਾਣੀ ਹੈ, ਸੰਤੋਂ ਕੀ ਬਾਣੀ ਕੋ ਗ੍ਰੰਥਿਤ ਕਰ ਦੀਆ ਗਿਆ ਹੈ, ਏਕ ਸੁਚਾਰੂ ਰੂਪ ਮੇਂ ਸੰਜੋਅ ਦੀਆ ਗਯਾ ਹੈ ਉਸਕੋ ਕਹਿਤੇ ਹੈਂ ਗੁਰੂ ਗ੍ਰੰਥ ਸਾਹਿਬ ਜੀ ਮੈਨੇਂ ਕਈ ਭਾਸ਼ਾਓਂ ਮੇਂ ਜਿਨ ਭਾਸ਼ਾਉਂ ਕੋ ਮੈਂ ਜਾਨਤਾ ਹੂੰ - ਉਨ ਮੇਂ ਗੁਰੂ ਗ੍ਰੰਥ ਸਾਹਿਬ ਕਾ ਸਵੈ ਅਧਿਐਨ ਕੀਆ ਤੋ ਮੁਝੇ ਯੇ ਲਗਾ ਕਿ ਗੀਤਾ ਵੇ ਵਿਸ਼ਲਿਸ਼ਟ ਚੀਜ ਹੈ ਬਾਈਬਲ ਵੈ ਭੀ ਸਭ ਕੇ ਸਮਝ ਮੇ ਨਹੀਂ ਆਤੀ, ਕੁਰਾਨ ਮੁਜੀਦ - ਵੈਰੀ ਸਭ ਸਮਝ ਨਹੀਂ ਪਾਤੇ ਲੇਕਿਨ "ਗੁਰੂ ਗ੍ਰੰਥ ਸਾਹਿਬ ਕੇ ਕੋਈ ਆਗਰ ਪੜ੍ਹਲੇ ਤੋ ਸਭ ਕੋ ਸਮਝ ਮੇ ਆ ਸਕਤੀ ਹੈ : ਬੋਧ, ਅਬੋਧ ਵਿਦਵਾਨ ਭੀ ਉਸ ਕੋ ਸਮਝ ਲੇਤੇ ਹੈਂ । ਅਬ ਤਰਕ ਬਤਰਕ ਮੇਂ ਜਾਕਰ ਕਿ ਸ਼ਬਦ ਕਾ ਕਿਆ ਅਰਥ ਹੋਤਾ ਹੈ, ਕੈਸੇ ਕਹਾ ਗਿਆ ਹੈ ਤੋਂ ਇਸ ਕੇ ਲੀਏ ਮੈਂ ਆਪਸੇ ਏਕ ਬਾਤ ਕਹਿਣਾ ਚਾਹਤਾ ਹੂੰ । ਗੁਰੂ ਲੋਗ ਏਕ ਸਥਾਨ ਸੇ ਦੂਸਰੇ ਸਥਾਨ ਪਰ (ਟਰਓਵਇਲ) ਯਾਤਰਾ ਕਰਤੇ ਚਲੇ ਗਏ ਔਰ ਉਨਕੀ ਬੋਲੀਓਂ ਕੋ ਜਹਾਂ ਗਏ ਵਹਾਂ ਵਹਾਂ ਸਬਦੋਂ ਕੋ ਉਨਹੋਨੇ ਬਤਾਇਆ ਯੇ ਬਹੁਤ ਵੱਡਾ ਵਿਸਥਾਰ ਹੈ ਮੈਂ ਐਥੇ ਇਸ ਨੂੰ ਛੱਡ ਕੇ ਦੂਜਾ ਭਾਗ ਵੀ ਥੋੜੇ ਜਿਹੇ ਅੰਸ਼ ਆਪੇ ਭੇਟ ਕਰਦਾ ਹਾਂ । ਸਿੱਖ ਧਰਮ ਕੇ ਵਿਸ਼ੇ ਮੇਂ ਜਿਤਨੀ ਭੀ ਚਰਚਾ ਹੋਤੀ ਹੈ ਵੋਹ ਥੋੜੀ ਹੈ । ਕਿਉਂਕਿ ਸੰਸਾਰ ਮੇਂ ਸਿੱਖ ਧਰਮ ਹੀ ਜੋ ਕਿ ਸੰਤੋਂ ਕੀ ਦੇਣ ਹੈ । ਅਨਯ ਧਰਮ ਮੇ ਵਿਦਵਾਨੋਂ ਕਾ ਦਖਲ ਆਨੇ ਸੇ ਏਕ ਦੋਸ਼ ਪੂਰਨਤਾ ਸੀ ਆ ਗਈ ਹੈ । ਕਿਸੇ ਧਰਮ ਮੇਂ ਐਸੀ ਚੀਜ ਨਹੀਂ ਹੈ ਕਿਉਂਕਿ ਗੁਰੂ ਗ੍ਰੰਥ ਸਾਹਿਬ ਜੋ ਹੈ ਕਿਸੀ ਨੇ ਲਿਖੇ ਨਹੀਂ ਵੋ ਤੋਂ ਗੁਰਬਾਣੀ ਹੈ ਜੋ ਗੁਰੂ ਕੀ ਬਾਣੀ ਹੈ ? ਲੋਕ ਆਪ ਮੁਹਾਰਤਾ ਮੇਂ ਬਹਿਤਾ ਹੂਆ ਅਖੰਡ ਏਕ ਦਰਿਆ ਹੈ । ਵੰਨਗੀ ਮਾਤਰ ਹੀ ਲਿਖ ਸਕਾ ਹੂੰ ਇਹ ਤਾਂ ਇਕ ਬੜੀ ਪੁਸਤਕ ਹੈ । ਪਰ ਲਿਖਣ ਦਾ ਪ੍ਰਯੋਜਨ ਇਹ ਕਿ ਅਸੀਂ ਕਿਤਨੇ ਨਾਲਾਇਕ ਹੈਂ । ਪਹਿਲਾਂ ਅਸੀਂ ਉਸਨੂੰ ਭੁਲਾ ਦਿੱਤਾ ਜਿਸਨੇ ਸਾਨੂੰ ਇਕ ਗੰਦੀ ਬੂੰਦ ਤੋਂ ਅਤਿ ਕੋਝੇ ਥਾਂ ਵਿਚ ਇਸ ਸੁੰਦਰ ਸ਼ਰੀ ਦੀ ਬਣਤ ਬਣਾਤ ਕਿਵੇਂ ਬਣਾਈ ਕਿਥੋਂ ਕਠੋਰ ਬਿਭੂਤੀ ਦੀਆਂ ਹੱਡੀਆਂ ☛

੧. ਉਸ ਤੋਂ ਉਸ ਲੜਕੀ ਦੇ ਦੁੱਧ ਪੀਣ ਵਾਲਾ ਪੁੱਤਰ ਪੈਦਾ ਹੋਇਆ। ਜੋ ਬੜੇ ਬੜੇ ਰਾਜਿਆਂ ਨੂੰ ਜੁੱਧ ਵਿਚ ਢਾਹੁਣ ਵਾਲਾ ਸੀ ॥੧੬॥

੨. ਲੋਕਾਂ ਤਾਈਂ ਖਬਰ ਨਾ ਕੀਤੀ ਸਾਰੀ ਬਾਤ ਛਪਾਈ। ਪਰ ਉਸਦੀ ਪੂਰੀ ਹਫਾਜਤ ਕੀਤੀ-ਸੰਭਾਲ ਕੀਤੀ ॥੧੭॥

੩. ਮੁਸ਼ਕੰਬਰ, ਕਸਤੂਰੀ, ਅਤਰ, ਚੰਦਨ, ਕੇਸਰ ਆਦਿ ਤਰ੍ਹਾਂ ਤਰ੍ਹਾਂ ਦੇ ਮੁਸ਼ਕ ਕੱਪੜੇ ਵਿਚ ਬੱਚੇ ਨੂੰ ਲਪੇਟ ਕੇ ਸੰਦੂਕ ਵਿਚ ਰੱਖ ਕੇ ਉਪਰ ਛਿੜਕ ਦਿੱਤੇ ॥੧੮॥

੪. ਉਸ ਬੱਚੇ ਦੇ ਹੱਥ ਵਿਚ ਇਕ ਬੜਾ ਕੀਮਤੀ ਜੌਹਰ ਰੱਖ ਦਿੱਤਾ ਅਤੇ ਸੰਦੂਕ ਦੇ ਵਿਚ ਬੰਦ ਕਰਕੇ ਦਰਿਆ ਦੇ ਵਿਚ ਰੋੜ ਦਿੱਤਾ ॥੧੯॥

੫. ਉਸਨੂੰ ਦਰਿਆ ਦੇ ਵਿਚ ਰੋੜਕੇ ਮੋਹ ਦੇ ਦੁਖ ਨਾਲ ਆਪਣੇ ਤਨ ਦੇ ਕੱਪੜੇ ਪਾੜ ਕੇ ਲੀਰੋ ਲੀਰ ਕਰ ਦਿੱਤੇ ਤੇ ਆਪ ਪ੍ਰਮਾਤਮਾ ਅੱਗੇ ਬੇਨਤੀਆਂ ਕਰਦੀ ਹੈ ਕਿ ਐ ਖੁਦਾਵੰਦ ਤੂੰ ਹੀ ਉਸਦਾ ਰਾਖਾ ਹੈਂ ॥੨੦॥

੬. ਦਰਿਆ ਦੇ ਕਿਨਾਰੇ ਧੋਬੀ ਬੈਠੇ ਸਨ ਉਹਨਾਂ ਨੇ ਬਕਸਾ ਰੁੜਿਆਂ ਜਾਂਦਾ ਵੇਖਿਆ ॥੨੧॥

੭. ਸੰਦੂਕ ਨੂੰ ਵੇਖਕੇ ਧੋਬੀਆਂ ਨੇ ਚਾਹਿਆ ਕਿ ਇਸਨੂੰ ਤੋੜਕੇ ਖੋਲ ਕੇ ਵੇਖੀਏ ॥੨੨॥

੮. ਜਦੋਂ ਉਹਨਾਂ ਧੋਬੀਆਂ ਨੇ ਬਾਹਾਂ ਦੇ ਜੋਰ ਤੈਰ ਕੇ ਕੋਸ਼ਿਸ਼ ਕੀਤੀ ਤਾਂ ਉਹ ਸੰਦੂਕ ਪਕੜ ਲਿਆ। ਜਦੋਂ ਉਹ ਉਹਨਾਂ ਦੇ ਹੱਥਾਂ ਵਿਚ ਆ ਗਿਆ ਖੋਲਿਆ ਤਾਂ ਬੱਚੇ ਦੇ ਹੱਥ ਵਿਚ ਪਦਾਰਥ ਮਿਲਿਆ ॥੨੩॥

੯. *ਜਿੰਦਰਾ ਤੋੜ ਜਾ ਵੇਖਣ ਲੱਗੇ ਇਤਨੀ ਦੌਲਤ ਆਈ।*
*ਦੌਲਤ ਮਾਲ ਤੇ ਬਾਲਕ ਲੱਭਾ ਬਹੁਤੀ ਖੁਸ਼ੀ ਮਨਾਈ ॥੨੪॥*

੧੦. ਘਰ ਔਲਾਦ ਨਾ ਧੋਬੀ ਹੈ ਸੀ ਰਬ ਨੇ ਪੁੱਤਰ ਦਿੱਤਾ। ਸਾਈਂ ਦਾਤ ਦਿੱਤੀ ਅਤ ਦੋਹਰੀ ਸ਼ੁਕਰ ਸੋ ਭਾਰਾ ਕੀਤਾ ॥੨੫॥

੧੧. ਉਸ ਬਕਸੇ ਨੂੰ ਬੜੇ ਡੂੰਘੇ ਪਾਣੀ ਵਿਚੋਂ ਫੜ ਕੇ ਧੋਬੀ ਲਿਆਏ ਅਤੇ ਖੋਲ ਕੇ ਵੇਖਿਆ ਇਕ ਬਾਲ ਤੇ ਉਸ ਦੇ ਹੱਥ ਵਿਚ ਹੀਰਾ ਵੇਖ ਕੇ ਪ੍ਰਮਾਤਮਾ ਦਾ ਧਨਵਾਦ ਕੀਤਾ ॥੨੬॥

੧੨. ਉਸਨੂੰ ਪੁੱਤਰਾਂ ਵਾਂਗ ਜਾਣਕੇ ਸੇਵਾ ਤੇ ਪਾਲਣਾ ਧੋਬੀ ਪ੍ਰਵਾਰ ਕਰਦਾ ਹੈ ਅਤੇ ਰੱਬ ਦਾ ਤੇ ਆਪਣੇ ਇਸ਼ਟ ਮੱਕਾ ਸ਼ਰੀਫ ਦਾ ਨਾਮ ਸਿਮਰਦਾ ਹੈ ॥੨੭॥

੧੩. ਦੋ ਤਿੰਨ ਸਾਲ ਜਦ ਬੀਤੇ ਉਸਨੂੰ ਬਾਲਕ ਪਾਲਸ ਸਾਰੇ।
*ਛੋਟੀ ਲੜਕੀ ਧੋਬੀਆਂ ਵਾਲੀ ਸ਼ਾਹ ਦੇ ਘਰ ਸਧਾਰੇ ॥੨੮॥*

੧੪. *ਨਜ਼ਰ ਰਾਣੀ ਨੇ ਪਾਈ ਉਸ ਵਲ ਗੋਦੀ ਬਾਲ ਪਿਆਰਾ*
*ਹੋਇ ਹੈਰਾਨ ਬਾਲਕ ਨੂੰ ਵੇਖ, ਲਗੇ ਬਾਲ ਹਮਾਰਾ ॥੨੯॥*

੧੫. *ਔਰਤ ਧੋਬੀ ਨੂੰ ਸੱਦ ਪੁਛੇ ਸੱਚੋ ਸੱਚ ਬਤਾਉ।*
*ਇਹ ਸੁੰਦਰ ਜਿਸਮ ਅਜਾਬਿ ਬੇਟਾ ਕਿਥੋਂ ਲਿਆ ਬਤਾਉ ॥੩੦॥*

੧੬. ਇਸ ਗੱਲ ਨੂੰ ਮੈਂ ਹੀ ਜਾਣਦੀ ਹਾਂ - ਉਹ ਆਪਣੇ ਮਨ ਵਿਚ ਕਹਿੰਦੀ ਹੈ ਕਿ ਮੈਂ ਇਸ ਨੂੰ ਪਛਾਣਦੀ ਹਾਂ ਇਕੋ ਮੈਂ ਹੀ ਹਾਂ। ਇਕ ਮੈਂ ਹੀ ਪਛਾਣਦੀ ਹਾਂ ਇਕੋ ਮੈਂ ਹੀ ਦੂਜੇ ਕਿਸੇ ਤਕ ਗੱਲ ਨਹੀਂ ਗਈ. ॥੩੧॥

੧੭. ਰਾਣੀ ਦੇ ਸੇਵਕਾਂ ਨੇ ਜਦੋਂ ਵੇਖਿਆਂ ਕਿ ਇਸ ਬੱਚੇ ਨੂੰ ਚਾਹੁੰਦੀ ਹੈ ਉਹ੍ਹਨਾਂ ਨੇ ਧੋਬੀ ਦਾ ਪਤਾ ਲਿਆ ਅਤੇ ਉਸ ਧੋਬੀ ਦੇ ਘਰ ਨੂੰ ਦੌੜ ਗਏ ॥੩੨॥

੧੮. ਧੋਬੀ ਨੂੰ ਬੁਲਾ ਕੇ ਚੰਗੀ ਤਰ੍ਹਾਂ ਕਾਬੂ ਕਰ ਲਿਆ ਅਤੇ ਸਖਤੀ ਨਾਲ ਪੁਛਿਆ ਕਿ ਕੀ ਐ ਨੇਕ ਬਖਤ ਪੁਰਸ਼ ਤੂੰ ਦੱਸ ਇਹ ਲੜਕਾ ਕਿਥੋਂ ਲਿਆ ਹੈ ? ॥੩੩॥

੧੯. ਕਿਹਾ ਧੋਬੀ ਨੇ ਪਤਾ ਸੁਨਾਵਾਂ ਜਿਥੋਂ ਬਾਲਕ ਪਾਇਆ। ਜੋ ਕੁਝ ਹਾਲ ਹਕੀਕਤ ਵਰਤਿਆ ਕਿਸਾ ਖੋਲ ਸੁਣਾਵਾਂ ॥੩੪॥

੨੦. ਧੋਬੀ ਨੇ ਕਿਹਾ ਕਿ ਫਲਾਣੇ ਸਾਲ ਅਤੇ ਫਲਾਣੇ ਮਹੀਨੇ ਤੇ ਸੰਧਿਆਂ ਦੇ ਵੇਲੇ ਮੈਂ ਕੱਪੜੇ ਧੋ ਕੇ ਬੈਠਾ ਸੀ। ਦਰਿਆ ਦੇ ਘਾਟ ਤੇ ਜਿਸ ਵੇਲੇ ਮੈਂ ਇਹ ਕੰਮ ਕੀਤਾ ॥੩੫॥

੨੧. *ਰੁੜ੍ਹਿਆ ਜਾਂਦਾ ਸੰਦੂਕ ਮੈਂ ਦਰਿਆਂ ਦੇ ਡੂੰਘੇ ਪਾਣੀ ਵਿਚੋਂ ਫੜਿਆ। ਉਸ ਦੇ ਵਿਚੋਂ ਇਹ ਬਾਲਕ ਜਿਸਦੇ ਹੱਥ ਵਿਚ ਹੀਰਾ ਸੀ ਇਹ ਮੈਨੂੰ ਮਿਲਿਆ ॥੩੬॥*

੨੨. ਜਿਸ ਵੇਲੇ ਧੋਬੀ ਤੋਂ ਹੀਰਾ ਮਿਲਿਆ ਉਸ ਨੂੰ ਵੇਖ ਕੇ ਸ਼ਹਿਜ਼ਾਦੀ ਨੂੰ ਸ਼ਨਾਖਤ ਹੋ ਗਈ ਕਿ ਇਹ ਠੀਕ ਮੇਰਾ ਹੀ ਪੁੱਤਰ ਹੈ ਜੋ ਮੈਨੂੰ ਹੱਥ ਆ ਗਿਆ ਹੈ ॥੩੭॥

੨੩. ਉਸਦੀ ਯਾਦ ਤਾਜੀ ਹੋ ਗਈ ਜਿਸ ਕਰੇ ਛਾਤੀਆਂ-ਥਣਾਂ ਵਿਚ ਦੁੱਧ ਵਿਚ ਉੱਤਰ ਆਇਆ ॥

---

☚ ਕਿਸ ਸੱਚੇ ਵਿਚ ਢਾਲ ਕੇ ਬਣਾਈਆਂ। ਕਿਸ ਨੇ ਜਾ ਕੇ ਮਾਤਾ ਦੇ ਪੇਟ ਵਿਚ ਅਲੌਕਿਕ ਜੋੜ ਜੋੜੇ ਕਿਥੇ ਉਹਾ ਹਵਾ ਤੋਂ ਖੁਰਾਕ ਪੁਜਦੀ ਕੀਤੀ ਕਿਵੇਂ ਕੀਤੀ ? ਇਹੋ ਜਿਹੇ ਕਿਤਨੇ ਹੀ ਸਵਾਲ ਹਨ :—(ਬਿੰਦੁ ਰਕਤੁ ਮਿਲਿ ਪਿੰਡੁ ਸਰੀਆ ॥ ਪਉਣੁ ਪਾਣੀ ਅਗਨੀ ਮਿਲਿ ਜੀਆ) ਅੰਗ ੧੦੨੬॥ ਮ:੧॥ ਪਰ ਸਾਡਾ ਇਹ ਮੂਰਖ ਮਨ ਚਤਰਾਈਆਂ ਕਰਦਾ ਹੈ, ਜਿਥੋਂ ਇਹਦੀ ਉਤਪਤੀ ਹੋਈ ਉਸ ਅਸਥਾਨ ਸਤਿਕਾਰ ਭੀ ਕੀ ਕਰਨਾ ਸੀ ਸਗੋਂ ਉਸ ਨੂੰ ਹੁਣ ਇਹ ਅਸ਼ਲੀਲ ਕਹਿੰਦਾ ਹੈ ਅਤੇ ਮਾਇਆਂ ਦੇ ਫਲੇਵੇ ਵਿਚ ਉਸ ਅਸਥਾਨ ਤੇ ਉਸ ਕਾਰੀਗਰ ਜਿਸਨੇ ਇਸਦਾ ਸੁੰਦਰ ਰਚਿਆ ਦੇਹ ਦੋਹਾਂ ਨੂੰ ਅਣਹੋਇ ਕਹਿੰਦਾ ਹੈ। ਲੋੜ ਸੀ ਉਸਨੂੰ ਬੁਝਣ ਦੀ ਗੁਰੁ ਜੀ ਕਹਿੰਦੇ ਨੇ :- ਆਪੇ ਨੇੜੇ ਨਾਹੀ ਦੂਰੇ ॥ ਬੂਝਹਿ ਗੁਰਮੁਖਿ ਸੇ ਜਨ ਪੂਰੇ ॥ ਅੰਗ ੧੦੨੫॥ ਜਿਨ੍ਹਾਂ ਨੇ ਇਹ ਬੁਝਾਰਤ ਬੁਝ ਲਈ, ਉਹ ਪੂਰਨ ਪੁਰਖ ਹੋ ਗਿਆ ਉਹਨਾਂ ਨੂੰ ਮਿਲਕੇ ਲਾਹਾ ਲੈਣਾ ਸੀ। ਗੁਰੂ ਜੀ ਕਹਿੰਦੇ ਨੇ :- *ਬੂਝਹੁ ਹਰਿ ਜਨ ਸਤਿਗੁਰ ਬਾਣੀ ॥ ਇਹ ਜੋਬਨੁ ਸਾਸੁ ਹੈ ਦੇਹ ਪੁਰਾਣੀ ॥ ਆਜੁ ਕਾਲਿ ਮਰਿ ਜਾਈਐ ਪ੍ਰਾਣੀ ਹਰਿ ਜਪੁ ਜਪਿ ਰਦੇ ਧਿਆਈ ਹੈ ॥੫॥ ਗੁਰ ਕੇ ਸੇਵਕ ਸਤਿਗੁਰ ਪਿਆਰੇ ॥ ਓਇ ਬੈਸਹਿ ਤਖਤਿ ਸੁ ਸਬਦੁ ਵੀਚਾਰੇ ॥ ਤਤੁ ਲਹਹਿ ਅੰਤਰ ਗਤਿ ਜਾਣਹਿ ਸਤ ਸੰਗਤਿ ਸਾਚੁ ਵਡਾਈ ਹੇ ॥੧੫॥* - ਪਹਿਲਾਂ ਅਸੀਂ ਉਸ ਮਾਤਾ ਪਿਤਾ ਨੂੰ ਭੁਲ ਗਏ ਹਾਂ ਜਿਨ੍ਹਾਂ ਦੀ ਸਾਨੂੰ ਤੁਖਮ ਕਿਹਾ ਜਾਂਦਾ ਹੈ। ਫੇਰ ਅਸੀਂ ਉਸਨੂੰ ਭੁਲ ਗਏ ਹਾਂ ਜਿਸ ਨੇ ਸਾਨੂੰ ਸਾਡੇ ਫਰਜਾਂ ਦੀ ਚਿਤਾਵਨੀ ਦੇਣੀ ਸੀ ਫੇਰ ਅਸੀਂ ਉਸ ਅੰਮ੍ਰਿਤ ਬਾਣੀ ਤੋਂ ਭੁਲੇ ਫਿਰਦੇ ਹਾਂ ਜਿਸਨੇ ਸਾਨੂੰਆਰਸ਼ ਤੋਂ ਕੁਰਸ ਨਾਲ ਜੋੜਨਾ ਸੀ। ਸੰਤ ਬਚਨ .... ਸੰਤ ਈਸ਼ਰ ਸਿੰਘ ਜੀ ਰਾੜਾ ਭਾਗ ੨ ॥

ਪ੍ਰਸ਼ਨ—ਅਗਿਆਨ ਦਾ ਪ੍ਰਮ ਕੁਖ ਕਿ ਸਾਧਨ ਨਾਲ ਦੂਰ ਹੋਇਆਂ ਕਰਦਾ ਹੈ ?

ਉੱਤਰ—ਅਗਿਆਨਤਾ, ਅਵਿਦਿਆ ਅਤੇ ਮਾਇਆ, ਇਹ ਸਾਰੇ ਹੀ ਧਰਮ ਦੁਖਾਂ ਦਾ ਮੂਲ ਹਨ। ਇਨ੍ਹਾਂ ਨੂੰ ਦੂਰ ਕਰਨ ਲਈ ਪੂਰੇ ਸਤਿਗੁਰੂ ਦੀ ਸੰਗਤਿਰਜਾ ਉਸਦੀ ਬਾਣੀ ਦੀ ਵਿਚਾਰ। ਹਿਰਦੇ ਵਿਚ ਮਹਾਂ ਪੁਰਖਾਂ ਲਈ ਪੂਰਾ ਪਿਆਰ ਸ਼ਰਧਾ ਅਤੇ ਗੁਰੁ ਸਬਦ ਉਤੇ ਪੂਰਨ ਭਰੋਸਾ ਹੋਣਾ ਬਹੁਤ ਜਰੂਰੀ ਹੈ। ਅੰਤਸ਼ ਕਰਣ ਵਿਚ ਜਨਮਾਂ ਜਨਮਾਂਤਰਾਂ ਦੇ ਸੰਸਕਾਰ ਭਰੇ ਪਏ ਹਨ। ਚਾਰ ਕਿਸਮ ਦੀਆਂ ਮੁਖ ਹਾਲਤਾਂ ਹੰਡਾਉਣ ਕਰਕੇ ਪਿਛਲੀਆਂ ਜੂਨਾਂ ਹੰਡਾਉਣ ਕਰਕੇ ਜਮਾਂ ਪਏ ਹਨ ਜੋ ਚਾਰ ਹਿਸਿਆਂ ਵਿਚ ਵੰਡੇ ਜਾ ਸਕਦੇ ਹਨ।

੧. ਪਸ਼ੂ ਬਿਰਤੀ, ੨. ਭੂਤ ਪ੍ਰੇਤ ਬਿਰਤੀ, ੩. ਮਾਰ ਪਾੜ ਖਾਣ ਵਾਲੇ ਸ਼ੇਰ ਤੇ ਬਘਿਆੜ ਦੀ ਬਿਰਤੀ, ੪. ਵਲ ਛਲ ਕਪਟ, ਝੂਠ ਠੱਗੀ ਕਰਨ ਵਾਲੀ ਭੂਤ ਬਿਰਤੀ। ਇਹਨਾਂ ਸਾਰੀਆਂ ਬਿਰਤੀਆਂ ਦੀ ਤਹਿ ਵਿਚ ਅੰਤਿਸ਼ਕਰਣ ਇਨਾਂ ਸਾਰੀਆਂ ਬਿਰਤੀਆਂ ਦੀਆ ਦੀ ਤਹਿ ਵਿਚ ਅੰਤਸ਼ ਕਰਣ ਵਿਚ ਨਿਰਮਲ ਬਿਰਤੀ ਦਾ ਭੀ ਅਕਸ (ਪ੍ਰਤੀਬਿੰਬ) ਰਹਿੰਦਾ ਹੈ ॥ ਇਨ੍ਹਾਂ ਵਿਚੋਂ ਚਾਰ ਮੰਦ ਬਿਰਤੀਆਂ (ਨਾਸਤਕਤਾ) ਮਨਮੁਖਤਾਈ ਦਾ ਕਾਰਨ ਹਨ, ਇਨਾਂ ਕਰਕੇ ਜੀਵਨ ਵਿਚ ਇਨਸਾਨ ਨੂੰ ਦੁੱਖਾਂ ਦਾ ਸਾਹਮਣਾ ਕਰਨਾ ਪੈਂਦਾ ਹੈ ॥—ਦੂਸਰਾ ਇਸ ਤੋਂ ਬਿਨਾਂ ਇਨ੍ਹਾਂ ਦੇ ਉਤਪਨ ਕੀਤੇ ਹੋਇ ਤਿੰਨ ਦੋਖ ਆਦਮੀ ਨੂੰ ਪ੍ਰਮੇਸ਼ਰ ਨਾਲ ਮਿਲਣ ਵਿਚ ਬਹੁਤ ਹੀ ਵੱਡੀ ਰੁਕਾਵਟ ਹਨ ॥ ਇਨਾਂ ਦੇ ਕ੍ਰਮਵਾਰ ਨਾਮ:-ਮਲ, ਵਖਸ਼ੇਪ ਅਤੇ ਅਵਰਨ ਹਨ ॥ ਇਨਾਂ ਦੋਖਾਂ ਨੂੰ ਦੂਰ ਕਰਨ ਲਈ ਨਾਂ ਤਾਂ ਦੁਨਿਆਵੀ ਵਿੱਦਿਆ ਅਤੇ ਨਾਹੀ ਦੁਨਿਆਵੀ ਮਾਇਕ ਪਦਾਰਥ ਸਾਮਰਥ ਹਨ ॥

ਮੂਲ ਦੋਸ਼—ਮੂਲ ਰੂਪ ਮੈਲ ਹੋਣ ਕਰਕੇ ਆਦਮੀ ਦੇ ਮਨ ਵਿਚ ਅਨੇਕ ਕਿਸਮ ਦੇ ਵਿਸ਼ਿਆਂ ਦੀ ਤ੍ਰਿਸ਼ਨਾ ਬਣੀ ਰਹਿੰਦੀ ਹੈ ॥ ਉਸ ਦੀ ਬਿਰਤੀ ਸਤਿਸੰਗ, ਨਾਮ-ਸਿਮਰਨ, ਸਤਿ ਸਾਸਤ੍ਰਾਂ ਦੀ ਵੀਚਾਰ ਕਰਨ ਵੱਲੋਂ ਉਚਾਟ ਤੇ ਅਸਮਰੱਥ ਰਹਿੰਦੀ ਹੈ ॥

ਵਖਸ਼ੇਪ ਦੋਸ਼—ਦੂਜਾ ਦੋਸ਼ ਵਿਖਸ਼ੇਪ ਦਾ ਸਦਾ ਹੀ ਵਿਸ਼ਿਆਂ ਦੀ ਚਿਤਵਨਾ ਵਿਚ ਅਤੇ ਜਗਤ ਦੇ ਵਿਵਹਾਰ ਸਿੱਧ ਕਰਨ ਦੀ ਚਿੰਤਾ ਵਿਚ ਮਾਇਕ ਪਦਾਰਥ ਤੇ ਮਾਇਕ ਭੋਗ ਪ੍ਰਾਪਤ ਕਰਨ ਦੀ ਲਾਲਸਾ ਵਿਚ ਲੱਗਿਆ ਰਹਿਣ ਕਰਕੇ ਨਾ ਹੀ ਬਾਣੀ ਦਾ ਰਸ ਲੈ ਸਕਦਾ ਹੈ ਤੇ ਨਾਂ ਹੀ ਬਾਣੀ ਵਿਚ ਸੁਰਤ ਲਗਦੀ ਹੈ

ਆਵਰਨ ਦੋਸ਼— ਤੀਸਰਾ ਦੋਸ਼ ਅਵਰਨ ਦਾ ਹੈ, ਆਵਰਨ ਦੋਸ਼ ਹੋਣ ਕਰਕੇ ਜਗਤ ਦੀ ਅਸਲੀਅਤ ਨੂੰ ਨਹੀ ਤੱਕ ਸਕਦਾ, ਜਿਵੇਂ ਕਿ ਅੱਖਾਂ ਦੇ ਹੁੰਦਿਆਂ ਹੋਇਆਂ, ਮੋਤੀਆ ਬਿੰਦ ਵਾਲਾ ਕੋਲ ਪਈਆਂ ਚੀਜਾਂ ਨੂੰ ਵੀ ਨਹੀ ਤੱਕ ਸਕਦਾ। ਸੋ ਅਵਰਨ ਦੇ ਹੁੰਦਿਆਂ ਜੀਵ ਅਗਿਆਨ ਵਿਚ ਗ੍ਰਹਿਸਤ ਰਹਿੰਦਾ ਹੈ। ਜਦੋਂ ਤਕ ਇਹ ਦੋਸ਼ ਨਵਿਰਤ ਨਹੀਂ ਹੁੰਦੇ, ਉਸ ਵੇਲੇ ਤੱਕ ਗਿਆਨ ਦਾ ਪ੍ਰਕਾਸ ਪੂਰੀ ਤਰ੍ਹਾਂ ਅੰਤਸ਼ ਕਰਣ ਵਿਚ ਲਿਸ਼ਕਾਰੇ ਨਹੀਂ ਮਾਰ ਸਕਦਾ ਅਤੇ ਜੀਂਵ ਜਨਮ ਜਨਮਾਤ੍ਰਾਂ ਦੇ ਦੁੱਖਾਂ ਤੋਂ ਛੁਟਕਾਰਾ ਨਹੀ ਪਾ ਸਕਦਾ। ☛

[੧]ਪਿਸਤਾਂ ਅਜ਼ੋ ॥ ਬਿਜ਼ਦ ਸੀਨਹ ਖੁਦ ਹਰਦੋ ਦਸਤਾਂ ਅਜ਼ੋ ॥੩੮॥ [੨]ਸ਼ਨਾ ਸਦ ਅਜ਼ੋ ਹਰਦੁ ਲਬ ਬਰ ਕੁਸ਼ਾਦ ॥ ਕਿ ਜ਼ਾਹਰ ਨ ਕਰਦਸ਼ ਦਿਲ ਅੰਦਰ ਨਿਹਾਦ ॥੩੯॥ [੩]ਦਿ.ਗਰ ਰੋਜ਼ ਰ.ਫ਼ਤੰਦ ਜ਼ਉਜਹ ਫਲਾਂ ॥ ਮਰਾ ਖ਼ਾਬ ਦਾਦਹ ਬਜ਼ੁਰਗੇ ਹੁਮਾਂ ॥੪੦॥ [੪]ਤੁਰਾ ਮਨ ਕਿ ਫ਼ਰਜ਼ੰਦ ਬਖਸ਼ੀਦਹਅਮ ॥ ਚਰਾ.ਗੇ ਕਯਾਰਾ ਦਰਖਸ਼ੀਦਹਅਮ ॥੪੧॥ [੫]ਜ਼ਿ ਗੰਜੋ ਜ਼ਰ ਸ਼ ਗਉਹਰੋ ਤਖਤ ਦਾਦ ॥ ਵਜ਼ਾਂ ਪਿਸਰ ਰਾ ਖਾਨਹੇ ਖੁਦ ਨਿਹਾਦ ॥੪੨॥ [੬]ਬ .ਗੁ.ਫ਼ਤਸ਼ ਕਿ ਈਂ ਰਾ ਜ਼ਿ ਦਰੀਯਾ.ਫ਼ਤਮ ॥ ਕਿ ਦਾਰਾਬ ਨਾਮਸ਼ ਅਜ਼ੋ ਸਾਖਤਮ ॥੪੩॥ [੭]ਕਿ ਸ਼ਾਹੀ ਜਹਾਂ ਰਾ ਬਦੋ ਮੇ ਦਿਹਮ ॥ ਵਜ਼ਾਂ ਤਾਜ ਇਕਬਾਲ ਬਰ ਸਰ ਨਿਹਮ ॥੪੪॥ [੮]ਮਰਾ ਖੁਸ਼ਤਰ ਆਮਦ ਅਜ਼ਾਂ ਸੂਰਤਸ਼ ॥ ਕਿ ਹੁਸਨਲ ਜਮਾਲ ਅਸਤ ਖੁਸ਼ ਸੂਰਤਸ਼ ॥੪੫॥ [੯]ਕਿ ਅਜ਼ ਸ਼ਾਹਿ ਓ ਚੂੰ ਖਬਰ ਯਾ.ਫ਼ਤਸ਼ ॥ ਕਿ ਦਾਰਾਬ ਨਾਮੇ ਮੁਕ਼ਰਰਾ ਸ਼ੁਦਸ਼ ॥੪੬॥ [੧੦]ਅਜ਼ਾਂ ਸ਼ੇਰ ਸ਼ੁਦ ਸ਼ਾਹਿ ਦਾਰਾਇ ਦੀਂਨ ॥ ਹਕੀਕਤ ਸ਼ਨਾਸ ਅਸਤੁ ਐਨੁਲ ਯਕ਼ੀਂਨ ॥੪੭॥ [੧੧]ਬਿਦਿਹ ਸਾਕੀਯਾ ਸਾਗਰੇ ਸੁਰਖ ਫਾਮ ॥ ਕਿ ਮਾਰਾ ਬਕਾਰ ਅਸਤ ਵਕ਼ਤੇ ਮੁਦਾਮ ॥੪੮॥ [੧੨]ਬਿਦਿਹ ਪਿਯਾਲਹ ਫ਼ੇਰੋਜ਼ ਰੰਗੀਨ ਰੰਗ ॥ ਕਿ ਮਾਰਾ ਖੁਸ਼ ਆਮਦ ਬਸੇ ਵਕ਼ਤ ਜੰਗ ॥੪੯॥੭॥

ੴ ਵਾਹਿਗੁਰੂ ਜੀ ਕੀ ਫ਼ਤੇ ॥

[੧੩]ਖੁਦਾਵੰਦ ਬਖਸ਼ਿੰਦਹੇ ਦਿਲ ਕ਼ਰਾਰ ॥ ਰਜ਼ਾ ਬ.ਖ਼ਸ਼ ਰੋਜ਼ੀ ਦਿਹੋ ਨਉਬਹਾਰ ॥੧॥ [੧੪]ਕਿ ਮੀਰ ਅਸਤ ਪੀਰ ਅਸਤ ਹਰ ਦੋ ਜਹਾਂ ॥ ਖੁਦਾਵੰਦ ਬ.ਖ਼ਸ਼ਿੰਦਹ ਹਰ ਯਕ ਅਮਾਂ ॥੨॥ [੧੫]ਹਿਕਾਯਤ ਸ਼ੁਨੀਦੇਮ ਸ਼ਾਹੇ ਅਜੰਮ ॥ ਕਿ ਹੁਨਸਲ ਜਮਾਲ ਅਸਤੁ ਸਾਹਿਬ ਕਰੰਮ ॥੩॥ [੧੬]ਕਿ ਸੂਰਤ ਜਮਾਲ ਅਸਤੁ ਹੁਸਨਲ ਤਮਾਮ ॥ ਹਮਹ ਰੋਜ਼ ਆਸ਼ਾਯਸ਼ੇ ਰੋਦ ਜਾਮ ॥੪॥ [੧੭]ਕਿ ਸਰਹੰਗ ਦਾਨਸ਼ ਜ਼ਿ ਫ਼ਰਜ਼ਾਨਗੀ ॥ ਕਿ ਅਜ਼ ਮਸਲਿਹਤ ਮਉਜ ਮਰਦਾਨਗੀ ॥੫॥ [੧੮]ਵਜ਼ਾਂ ਬਾਨੂਏ ਹਮ ਚੁ ਮਾਹੇ ਜਵਾਂ ॥ ਕਿ ਕੁਰਬਾਂ ਸ਼ਵਦ ਹਰ ਕਸੇ ਨਾਜ਼ਦਾਂ ॥੬॥ [੧੯]ਕਿ ਖੁਸ਼ ਰੰਗ ਖੁਸ਼ ਖ਼ੋਇ ਓ ਖੁਸ਼ ਜਮਾਲ ॥ ਖੁਸ਼ ਆਵਾਜ਼ ਖੁਸ਼ ਖੁਵਾਰਗੀ ਖੁਸ਼ ਖਿਯਾਲ ॥੭॥ [੨੦]ਬ ਦੀਦਨ ਕਿ ਖੁਸ਼ ਖ਼ੋਇ ਖੂਬੀ ਜਹਾਂ ॥ ਜ਼ਿ ਹਰ.ਫ਼ਾਤ ਕਰਦਨ ਖੁਸ਼ੋ ਖੁਸ਼ ਜ਼ੁਬਾਂ ॥੮॥

---

☛ ਅੰਤਸ਼ਕਰਣ ਦੇ ਜੋ ਤਿੰਨੇ ਦੋਖ ਹਨ ਉਨ੍ਹਾਂ ਦੀ ਨਵਿਰਤੀ ਕ੍ਰਮਵਾਰ-ਕਰਮ ਉਪਾਸ਼ਨਾ ਅਤੇ ਗਿਆਨ ਤੇ ਹੀ ਹੋਇਆ ਕਰਦੀ ਹੈ । ਸਭ ਕਰਮ ਅਤੇ ਨਿਸ਼ਕਾਮ ਕਰਮ ਅੰਤਸ਼ਕਰਣ ਦੇ ਮਲ ਦੋਖ ਨੂੰ ਦੂਰ ਕਰਦੇ ਹਨ । ਇਹ ਕਰਮ ਬਹੁਤ ਪ੍ਰਕਾਰ ਦੇ ਹਨ ਪਰ ਇਥੇ ਤਿੰਨ ਪ੍ਰਕਾਰ ਦੇ ਕਰਮਾ ਦੀ ਵਿਸ਼ੇਸ਼ ਜ਼ਰੂਰਤ ਹੈ । ਇਨ੍ਹਾਂ ਦੇ ਵਿਚ ਪਹਿਲਾ-ਨਿਤਨੇਮ ਕਰਮ ਹੈ, ਦੂਸਰਾ ਵਾਚ ਕਰਮ ਹੈ ਤੇ ਤੀਸਾਰਾ ਮਾਨਸ ਕਰਮ ਹੋਇਆ ਕਰਦਾ ਹੈ।

੧- ਨਿਤ ਨੇਮ ਕਰਮ—ਗੁਰੂ ਫੁਰਮਾਨ ਹੈ=*ਕਰਿ ਇਸ਼ਨਾਨ ਸਿਮਰਿ ਪ੍ਰਭੁ ਅਪਨਾ ਮਨ ਤਨ ਭਏ ਅਰੋਗਾ ॥ ਪੰ: ੬੧੨ ॥* ਬਹੁਤ ਜਰੂਰੀ ਹੈ ਸਰੀਰ ਦੀ ਸਫਾਈ-ਮੰਜਨ ਵਗੈਰਾ ਕਰਨਾ, ਚੰਗੀ ਤਰ੍ਹਾਂ ਨਾਲ ਮਲ੍ਹ ਕੇ ਇਸ਼ਨਾਨ ਕਰਨਾਂ ਪੰਜ ਬਾਣੀਆਂ ਦਾ ਨਿਤਨੇਮ ਕਰਨਾ, ਗੁਰ ਧਾਮਾਂ ਦੀ ਸ਼ਰਧਾ ਨਾਲ ਯਾਤਰਾ ਕਰਨਾ ਸਤਿਗੁਰੂ ਸੰਤ ਸੇਵਾ ਸੰਗਤਾਂ ਦੀ ਸੇਵਾ ਨਿਸਕਾਮ ਬਿਰਤੀ ਨਾਲ ਕਰਨਾ ਬਹੁਤ ਜਰੂਰੀ ਹੈ ।

੨- ਵਾਚਕ ਕਰਮ—ਬਾਣੀ ਦਾ ਪਾਠ ਕਰਨਾ ਮੂਲ ਮੰਤ੍ਰ-ਗੁਰ ਮੰਤ੍ਰ ਦਾ ਵਿਧੀ ਪੂਰਵਕ ਜਾਪ ਕਰਨਾ, ਮੁਖ ਤੋਂ ਸਤਿ ਬਚਨ ਬੋਲਣੇ, ਕੀਰਤਨ ਕਰਨਾ ਮਿੱਠੇ ਬਚਨ ਬੋਲਣੇ, ਵਾਚਕ ਕਰਮ ਹੋਇਆ ਕਰਦੇ ਹਨ ॥

੩- ਮਾਨਸ ਕਰਮ—੧) ਸਾਰੇ ਜੀਵਾਂ ਦੇ ਉਤੇ ਦਇਆ ਕਰਨੀ ਅਤੇ ਤਨ ਮਨ ਧਨ ਕਰਕੇ ਦੁਖੀ ਜੀਵਾਂ ਨੂੰ ਸੁਖ ਪਹੁਚਾਣ ਦਾ ਜਥਾਸਕਾਤ ਜਤਨ ਕਰਦੇ ਰਹਿਣਾ ਤਨ-ਮਨ, ਧਨ ਨਾਲ ਜਿਤਨਾ ਹੋ ਸਕੇ ਸੁਖ ਦੇਣਾ ॥

੨) ਏਕਾ ਨਾਰੀ ਜਤੀ ਸਦਾ ਤੇ ਪਹਿਰਾ ਦੇਣਾ

੩) ਧੀਰਜ ਵਿਚ ਵਿਚਰਨਾ

੪) ਸੰਤੋਖ ਵਾਲੀ ਬਿਰਤੀ ਧਾਰਨ ਕਰਨੀ । ਪਰ ਅੱਜ ਕਲ੍ਹ ਦਾ ਸਮਾਂ ਹੈ ਜੋ ਕਲਹ ਤੇ ਕਲੇਸ਼ ਦਾ ਯੁੱਗ ਹੈ-ਜਿਸ ਵਿਚ ਰਾਗ, ਦਵੈਸ਼ ਦੀਆਂ ਪ੍ਰਬਲ ਲਹਿਰਾਂ ਉਠ ਰਹੀਆਂ ਹਨ ਇਕ ਤਰ੍ਹਾਂ ਨਾਲ ਅਧਰਮ ਪ੍ਰਧਾਨ ਹੈ ਅਤੇ ਝੂਠ ਉਸਦਾ ਸਾਥੀ ਪੂਰੀ ਤਰਾਂ ਹੋ ਚੁਕਾ ਹੈ, ਜਿਸਦਾ ਡੰਕਾ ਅੱਜ ਦੇ ਸੰਸਾਰ ਵਿਚ ਵੱਜ ਰਿਹਾ ਹੈ-ਸੱਚ ਦੇ ਧਾਰਨੀ ਨੂੰ ਲੋਕ ਸਿੱਧਾ ਪਣ ਦੀ ਉਪਾਧੀ ਦਿੰਦੇ ਹਨ ਅਧਰਮ ਅਤੇ ਝੂਠ ਦੇ ਮਿਲਾਪ ਵਿਚੋਂ ਪਾਖੰਡ ਦਾ ਪੈਦਾ ਹੋ ਜਾਣਾ ਕੁਦਰਤੀ ਹੀ ਹੈ ॥ ਇਨ੍ਹਾਂ ਤਿੰਨਾਂ ਦੇ ਮਿਲਾਪ ਤੋਂ ਬੇਅੰਤ ਦੁਸਟ ਦੈਤ, ਅਸੁਰ-ਦੋਖੀ ਰੂਪੀ ਵੈਰੀ ਪੈਦਾ ਹੋ ਜਾਂਦੇ ਹਨ, ਜਿਨ੍ਹਾਂ ਵਿਚੋਂ ਮੋਹ ਸਭ ਦਾ ਪ੍ਰਧਾਨ ਹੈ ਅਤੇ ਕ੍ਰੋਧ, ਕਾਮ, ਲੋਭ, ਅਭਿਮਾਨ ਬਹੁਤ ਵੱਡੇ ਮਹਾਂ ਰਥੀ ਹੈ । ਜਿਨ੍ਹਾਂ ਬਾਰੇ ਸ੍ਰੀ ਦਸਮੇਸ਼ ਜੀ ਨੇ ਬਹੁਤ ਹੀ ਖੋਲ ਕੇ ਚਾਨਣ ਪਾਇਆ ਹੈ, ਆਦਿ ਬਾਣੀ ਨੇ ਵੀ ਇਸਦਾ ਪ੍ਰਦਾਫਾਸ ਕਰਦੇ ਹੋਇ ਕਿਹਾ ਹੈ:-*ਕਲਕਾਤੀ ਰਾਜੇ ਕਾਸਾਈ ਧਰਮ ਪੰਖ ਕਰਿ ਉਡਰਿਆ ॥ ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ ॥ ਪੰ: ੧੪੫ ॥* ਰਾਜੇ ਦੀ ਲੜਾਈ ਪ੍ਰਜਾ ਨਾਲ ਹੋ ਰਹੀ ਹੈ ਪਿਤਾ ਨੂੰ ਪੁਤ੍ਰ ਬੁਰਾ ਭਲਾ ਕੱਹ ਰਿਹਾ ਹੈ (ਨਾਲਾਇਕ) ਦੀ ਉਪਾਧੀ ਦੇ ਰਿਹਾ ਹੈ ਆਪ ਆਪਣੀਆਂ ਮੰਨ ਮਾਨੀਆਂ ਕਰਕੇ ਮਾਤਾ-ਪਿਤਾ ਦੇ ਸਤਿਕਾਰ ਤੋਂ ਬਿਲਕੁਲ ਹੀ ਵਾਂਝਾ ਹੋ ਚੁਕਿਆ ਹੈ । ਮਾਂ-ਬਾਪ ਉਸਨੂੰ ਪਿਆਰ ਕਰਦੇ ਹਨ ਪਰ-ਪੁੱਤ੍ਰ ਆਪਣੇ ਪਰਿਵਾਰ ਵਿਚ ਰਚਿਆ ਹੋਇਆ ਕੋਈ ਪ੍ਰਵਾਹ ☞

੧. ਜਿਸ ਕਰਕੇ ਉਸਨੇ ਦੁਧੀਆਂ ਨੂੰ ਦਬਾਉਣ ਲਈ ਆਪਣੇ ਦੋਏਂ ਹੱਥ ਛਾਤੀ ਦੇ ਉਪਰ ਰੱਖ ਲਏ ॥੩੮॥

੨. ਸ਼ਹਿਜ਼ਾਦੀ ਨੂੰ ਪਛਾਣ ਹੋ ਗਈ ਤੇ ਬਾਲਕ ਨੇ ਦੋਵੇਂ ਬੁਲ ਦੁੱਧ ਪੀਣ ਲਈ ਖੋਲੇ । ਪਰ ਕਿਸੇ ਅੱਗੇ ਜ਼ਾਹਰ ਨਹੀਂ ਕੀਤਾ ਸਾਰੀ ਗੱਲ ਆਪਣੇ ਦਿਲ ਵਿਚ ਹੀ ਰੱਖੀ ॥੩੯॥

੩. ਹੁਣ ਰਾਣੀ ਨੇ ਇਹ ਗੱਲ ਬਣਾ ਲਈ ਕਿ ਦੂਜੇ ਦਿਨ ਫਲਾਣੇ ਧੋਬੀ ਦੀ ਵਹੁਟੀ ਆਈ ਸੀ । ਉਹ ਕਹਿੰਦੀ ਹੈ ਕਿ ਮੈਨੂੰ ਸੁਪਨੇ ਵਿਚ ਪੀਰ ਮਿਲਿਆ ਸੀ ਉਹ ਮੈਨੂੰ ਕਹਿ ਗਿਆ ਹੈ ॥੪੦॥

੪. ਬੁੱਢੇ ਬਾਬੇ ਨੇ ਫੁਰਮਾਇਆ ਤੈਨੂੰ ਬੱਚਾ ਦੇਵਾਂ । ਪਾਤਸ਼ਾਹ ਹੋਵੇਗਾ ਭਾਗ ਇਸਦਾ ਮੁਲ ਨ ਲੇਵਾਂ ॥ ਭਾਵ ਕਿ ਉਹ ਧੋਬਣ ਕਹਿੰਦੀ ਹੈ ਕਿ ਮੈਨੂੰ ਜੋ ਮੈਂ ਬੱਚਾ ਦਿੱਤਾ ਹੈ ਉਹ ਰਾਣੀ ਨੂੰ ਸੌਂਪ ਦੇਹ ਮੁੱਲ ਨਾ ਲਵੀਂ ਇਹ ਭਾਰੀ ਪਾਤਸ਼ਾਹ ਹੋਵੇਗਾ ॥੪੧॥

੫. ਇਹ ਸੁਪਨੇ ਗੱਲ ਕਹਿਕੇ, ਖਜਾਨੇ ਸੋਨਾ ਹੀਰੇ ਮੋਤੀ ਤਖਤ ਤਾਜ ਬਤੌਰ ਪੁੱਤਰ ਬਣਾ ਕੇ ਉਸ ਨੂੰ ਘਰ ਵਿਚ ਰੱਖ ਲਿਆ ॥੪੨॥

੬. ਆਖਣ ਲੱਗੀ ਉਹ ਸ਼ਹਿਜ਼ਾਦੀ ਮੈਂ ਦਰਿਆ ਮੇ ਲੀਤਾ। ਇਸ ਕਰਕੇ ਨਾਂ ਦਰਾਬ ਧਰਕੇ ਠੰਡਾ ਸੀਨਾ ਕੀਤਾ ॥੪੩॥

੭. ਤਾਜ ਤਖਤ ਦਾ ਵਾਲੀ ਮਿਲਿਆ ਦਿੱਤੀ ਬਜ਼ੁਰ ਗਵਾਹੀ ॥ ਭਾਵ ਜੋ ਧੋਬਣ ਨੂੰ ਸੁਪਨੇ ਵਿਚ ਪੀਰ ਨੇ ਕਿਹਾ ਹੈ ਉਹ ਮੈਂ ਮੰਨ ਲਿਆ ॥੪੪॥

੮. ਜਿਸ ਕਰਕੇ ਮੈਨੂੰ ਪਿਅਰਾ ਲੱਗਿਆ ਕਿਉਂਕਿ ਇਸ ਲਈ ਸੂਰਤ, ਸੁੰਦਰਤਾ ਅਤੇ ਤੇਜ ਪ੍ਰਤਾਪ ਬਹੁਤ ਹੈ ਜਿਸ ਕਰਕੇ ਮੈਨੂੰ ਚੰਗਾ ਲਗਿਆ ॥੪੫॥

*੯. ਰਾਜੇ ਖਬਰ ਪਾਈ ਜਿਸ ਵੇਲੇ ਦਾਰਾਬ ਨਾਮ ਰਖਾਇਆ।*
*ਚੰਗਾ ਕਰਕੇ ਸ਼ੁਕਰ ਮਨਾਇਆ ਐਸਾ ਮਕਰ ਬਨਾਇਆ ॥੪੬॥*
*੧੦. ਵਿਚ ਵਲਾਇਤ ਫਾਰਸ ਦਾਰਾ ਇਸਦਾ ਪੁੱਤਰ ਜਾਨੋ।*
*ਧਰਮ ਕਰਮ ਦਾ ਪੂਰਾ ਹੈਸੀ ਰਾਈ ਫਰਕ ਨਾ ਮਾਨੋ ॥੪੭॥*

ਸਿਧਾਂਤ - ਵਲੋਂ ਭਾਈ ਲਾਭ ਸਿੰਘ ਜੀ ਟੀਕਾ ਕਾਰ :—

*੧੧. ਹੇ ਓਰੰਗੇ ਦੇਖ ਤਾਰੀਖਾਂ ਵਿਚ ਈਰਾਨ ਵਤੀਰਾ ॥*
*ਲੜਕੀ ਨਾਲ ਵਿਆਹ ਕਰਾਵਨ ਤੇਰਾ ਕੁਨਬਾ ਕੀਰਾਂ ॥*
*ਤੂੰ ਕਿਉਂ ਪੱਬਾਂ ਭਾਰ ਖਲੋਵੇਂ ਵਿਚ ਤੇਰੇ ਕੀ ਸ਼ੇਖੀ ॥*
*ਇਹ ਘਰਾਣਾ ਹੈ ਤੁਸਾਡਾ ਤਾਰੀਖ ਸਾਰੀ ਦੇਖੀ ॥*
*ਰੱਬ ਦਾ ਖੌਫ ਦਿਲੇ ਹੈ ਨਾ ਜਾਨਨ ਸਭ ਭਲਿਆਈ ॥*
*ਜ਼ੁਲਮ ਕਰੇ ਤਾਂ ਪਛੋਤਾਵੇਂ ਦੋਜ਼ਖ ਮਿਲੇ ਸਜਾਈ ॥*
*ਅੱਗੇ ਗੁਰੂ ਜੀ ਆਪਣੇ ਸਤਿਗੁਰੂ ਅਕਾਲ ਪੁਰਖ ਪਾਸੋਂ ਮਸਤੁਲ ਮਸਤ ਕਰਨ ਵਾਲਾ ਸਰੂਰ ਮੰਗਦੇ ਹਨ ।*
*੧੨. ਹੇ ਸਤਿਗੁਰੋ ਮੈਨੂੰ ਦੇਹੁ ਸੁਰਖ ਰੰਗ ਦੇਸਾਂਗ੍ਰਾਂਦਾਂ ॥*
*ਇਹ ਮਤਵਾਲਾ ਸੁਰਖ ਪਿਆਲਾ ਸਾਕੀ ਕਰ ਸ਼ਤਾਂਬੀ ॥*
*ਹਰ ਵੇਲੇ ਹੈ ਲੋੜ ਏਸ ਦੀ ਹੋਵੇ ਰੰਗ ਗੁਲਾਬੀ ॥੪੮॥*
*ਪਿਆਲਾ ਮੇਰਾ ਬਕਾਰ ਹਰ ਵੇਲੇ ਕਾਇਮ ਰਹੇ ।*

ਸਤਵੀਂ ਹਕਾਇਤ ਸਮਾਪਤ

ਹਕਾਇਤ ਅਠਵੀਂ

੧੩. ਵਾਹਿਗੁਰੂ ਭੁੱਲਾਂ ਬਖਸ਼ਣ ਵਾਲਾ ਹੈ ਤੇ ਮਨ ਨੂੰ ਟਿਕਾਉ ਦੇਣ ਵਾਲਾ ਹੈ । ਆਪਣੇ ਭਾਣੇ ਵਿਚ ਰੋਜ਼ਗਾਰ ਦਿੰਦਾ ਹੈ ਤੇ ਹਰ ਜੀਵਾਂ ਨੂੰ ਨਵੀਂਆਂ ਬਹਾਰਾਂ ਦੇਣ ਵਾਲਾ ਹੈ ॥੧॥

੧੪. ਉਹ ਪ੍ਰਮਾਤਮਾ ਬਾਦਸ਼ਾਹ ਵੀ ਹੈ ਸਤਿਗੁਰੂ ਵੀ ਹੈ ਲੋਕ ਤੇ ਪ੍ਰਲੋਕ ਦਾ ਅਤੇ ਉਹ ਵਾਹਿਗੁਰੂ ਹਰੇਕ ਨੂੰ ਹਰ ਸੁਖ ਦੇਂਦਾ ਹੈ ॥੨॥

੧੫. ਜੋ ਇਕ ਮੈਂ ਕਹਾਣੀ ਸੁਣੀ ਹੈ - ਪਾਰਸ ਦੇਸ ਦੇ ਬਾਦਸ਼ਾਹ ਦੀ ਜਿਸਦਾ ਨਾਮ "ਅਜਮ" ਕਰਕੇ ਸੀ । ਸੋਹਣੀ ਸੁੰਦਰਤਾ ਤੇ ਚੰਗੀ ਸੂਰਤ ਅਤੇ ਗਰੀਬਾਂ ਦੀ ਪ੍ਰਵਰਿਸ਼ ਕਰਨ ਵਾਲਾ ਸੀ ॥੩॥

੧੬. ਚੰਗੀ ਸੂਰਤ ਪ੍ਰਭਾਵਸ਼ਾਲੀ ਹੈ ਸੀ ਜੋ ਹੁਸਨ ਵਿਚ ਪੂਰਨਮਾਸੀ ਦਾ ਚੰਦ੍ਰਮਾ ਸੀ । ਉਹਨਾਂ ਦਾ ਹਰ ਰੋਜ ਐਸ਼ਵ ਅਸ਼ਰਤ ਸ਼ਰਾਬ ਪੀਣ ਵਿਚ ਗੁਜਰਦਾ ਸੀ ॥੪॥

੧੭. ਕਿ ਉਹ ਸੂਰਬੀਰਤਾ ਬੁੱਧੀਵਾਨ ਆਪਣੇ ਫਰਜਾਂ ਵਿਚ ਪੂਰਾ ਸੀ ਸੁੱਖ ਮੌਜ ਠਾਠ ਸੂਰਮਤਾਈ ਵਿਚ ਪੂਰਨ ਹੈ ਸੀ ॥੫॥

੧੮. ਉਸ ਦੀ ਇਸਤਰੀ ਦੀ ਸੁੰਦਰਤਾ ਪੂਰਨਮਾਸ਼ੀ ਦੇ ਚੰਦ੍ਰਮਾ ਜਿਹੀ ਸੀ ਜਿਸਨੂੰ ਹਰ ਕੋਈ ਸ਼ਖਸ਼ ਵੇਖ ਕੇ ਕੁਰਬਾਨ ਹੁੰਦਾ ਸੀ ਤੇ ਜਬਾਨ ਤੋਂ ਗੱਲਾਂ ਕਰਨ ਵਾਲੀ ਸੀ ॥੬॥

੧੯. ਸੋਹਣੀ ਰੰਗਤ ਚੰਗੀ ਖਸਲਤ ਪਿਆਰੀ ਆਦਤ ਸਾਰੀ ॥ ਬੋਲ ਚਾਲ ਵੀ ਸੁੰਦਰ ਉਸਦੀ ਅੱਛੇ ਖਿਆਲ ਤੇ ਵੀਚਾਰ ਸੀ ॥੭॥

੨੦. ਚੇਹਰਾ ਸੁੰਦਰ ਤੇ ਬੋਲੀ ਮਿੱਠੀ ਚੰਗੀ ਖੁਰਾਕ ਬਰਤਣ ਵਾਲੀ ਗੱਲਬਾਤ ਕਰਨ ਵਿਚ ਸੀਰੀ ਰਸ ਮਿਠੀ ਜ਼ਬਾਨ ਦੀ ਗੱਲਬਾਤ ਕਰਨ ਵਿਚ ਸਲੀਕਾ ਤੇ ਕ੍ਰੋਧ ਤੋਂ ਰਹਿਤ ॥੮॥

---

ਹੀ ਨਹੀ ਕਰਦਾ- ਗੱਲ-ਗੱਲ ਤੇ ਝਗੜੇ ਕਰਦੇ ਹਨ । ਸੰਤ ਜੀ ਕਹਿੰਦੇ ਹਨ ਕਿ ਸਾਡੇ ਕੋਲ ਤਾਂ ਐਸੇ ਪ੍ਰੇਮੀ ਆਉਂਦੇ ਹਨ ਕਿ ਸਾਨੂੰ ਸਾਡੇ ਪੁੱਤਰਾਂ ਨੇ ਮਾਰਿਆ, ਕੁੱਟਿਆ ਅਤੇ ਘਰੋਂ ਕੱਢ ਦਿਤਾ ॥ ਅੱਜ ਦੇ ਸਮੇ ਵਿਚ ਸਰਵਣ ਪੁਤੱਰ-ਇਕ ਕਹਾਣੀ ਬਣਕੇ ਰਹਿ ਗਿਆ ਹੈ ॥ ਪੁੱਤ੍ਰ-ਆਪਣੇ ਪਰਵਾਰ ਚ ਰਚਿਆ ਮਾਂ ਬਾਪ ਨੂੰ ਇਕ ਵਾਧੂ ਬੋਝ ਸਮਝਣ ਲੱਗ ਪਿਆ ਹੈ । ਭਾਵੇਂ ਮਾਂ ਬਾਪ ਨੇ ਤਰਲੈ ਲੈ ਲੈ ਕੇ ਪੈਸੇ ਮੰਗ ਮੰਗ ਕੇ ਜਾਂ ਕੋਝੇ ਵਾਪਾਰ ਕਰਕੇ ਵੀ ਪੁੱਤਰ ਨੂੰ ਪਾਲਿਆ ਪੜਾਈ ਕਰਾਈ ਕਾਰੋਬਗਾਰ ਦੇ ਕਾਬਲ ਬਣਾਇਆ, ਸੰਸਾਰ ਵਿਚ ਇੱਜਤ ਤੇ ਮਾਣ ਪਾਉਣ ਦੇ ਸਾਧਨ ਜੁਟਾਏ ਪਰ ਉਹ ਮਾਂ ਬਾਪ ਨਾਲ hate (ਘਿਰਣਾ) ਕਰਦਾ ਹੈ ਅਤੇ ਆਪ ਕਹਿੰਦਾ ਹੈ ਇਨ੍ਹਾਂ ਗਰੀਬ ਮਾਂ ਬਾਪ ਨੇ ਮੈਨੂੰ ਕੀ ਦਿੱਤਾ ਹੈ, ਮੈਂ ਤਾਂ ਆਪਣੀ ਮਿਹਨਤ ਨਾਲ ਪੜ੍ਹਿਆ ਹਾਂ । ਅੱਜ ਇਹ ਆਪਣੇ ਮਾਂ ਬਾਪ ਨੂੰ ਇਉਂ ਕਹਿ ਰਿਹਾ ਹੈ-ਕੱਲ੍ਹ ਨੂੰ ਏਸ ਦੀ ਔਲਾਦ ਨੇ ਇਹ ਉਪਾਧੀ ਇਸ ਨੂੰ ਬਖਸ਼ਣੀ ਹੈ।

ਪਿਛਲੇ ਇਤਿਹਾਸ ਜਿਸ ਨੂੰ ਅਸੀਂ ਅੱਜ ਮਥਿਹਾਸ ਦੀ ਉਪਾਦੀ ਦੇ ਰਹੇ ਹਾਂ ਉਹ ਸਾਨੂੰ ਸੂਝ ਦੇਂਦੇ ਨੇ ਕਿ ਰਾਮ ਚੰਦਰ ਜੀ ਦਾ ਆਪਣੇ ਪਿਤਾ ਤੇ ਮਾਤਾ ਅਤੇ ਭਰਾਵਾਂ ਨਾਲ ਕੀਤਾ ਪਿਆਰ ਸੰਸਾਰ ਨੂੰ ਮਾਰਗ ਦਰਸ਼ਨ ਦਾ ਪ੍ਰਕਾਸ਼ ਦੇ ਰਿਹਾ ਹੈ । ਕ੍ਰਿਸ਼ਨ ਜੀ ਤੇ ਬਲਰਾਮ ਜੀ ਦਾ ਪਿਆਰ ਮਾਤਾ ਜਸ਼ੋਧਾਂ ਤੇ ਦੇਵਕੀ ਅਤੇ ਆਪਣੇ ਪਿਤਾ ਦਾ ਸਤਿਕਾਰ ਮਾਰਗ ਦਰਸ਼ਨ ਕਰਾ ਰਿਹਾ ਹੈ । ਪੰਜਾਂ ਪਾਂਡਵਾਂ ਦਾ ਭਰਾਤਰੀ ਪਿਆਰ ਇਕ ਅਨੂਠਾ ਹੀ ਰਾਹ ਦਿਖਾ ਰਿਹਾ ਹੈ- ਦ੍ਰੋਪਤੀ ਨੂੰ ਪੰਚਾਲੀ ਕਰਕੇ ਵਰਤਣਾ ਮਾਤਾ ਦੇ ਬਚਨ ਤੇ ਸਤਿਕਾਰ ਅਤੇ ਫਰਮਾ ਬਰਦਾਰੀ ਦੀ ਅਨੂਠੀ ਮਿਸਾਲ ਹੈ। ਕੈਰੋਂ ੧੦੧ ਭਾਈ ਸਨ ਅਤੇ ਦੁਰਯੋਧਨ ਕਠੋਰ ਆਤਮਾ ਹੀ ਸੀ ਪਰ ਕਿਸੇ ਭਾਈ ਨੇ ਵੀ ਉਸਦਾ ਵਿਰੋਧ ਕਰਕੇ ਜਾਨ ਨਹੀ ਬਚਾਈ, ਪੂਰਨ ਭਾਈ ਦੀ ਵਫਾਦਾਰੀ ਦਾ ਸਬੂਤ ਦੇ ਕੇ ਸ਼ਹੀਦੀਆਂ ਪਾਈਆਂ । ਪਰ ਅੱਜ ਦੇ ਭਰਾ ਇਕ ਦੂਜੇ ਦਾ ਗਲਾ ਕੱਟ ਰਹੇ ਹਨ, ਉਸ ਦੀ ਜਾਇਦਾਦ ਤੇ ਕਬਜਾ ਕਰਨ ਲਈ ਬਜਿਦ ਹਨ ਇਕ ਦੂਜੇ ਦਾ ਗਲਾ ਘੁੱਟ ਰਹੇ ਹਨ । ਆਪਣੇ ਸੱਤ ਧਰਮ ਨੂੰ ਛੱਡ ਕੇ ਆਪਣੀ ਮਾਂ ਜਿਹੀ ਵੱਡੀ ਭਰਜਾਈ ਅਤੇ ਧੀ ਜਿਹੀ ਛੋਟੀ ਭਰਜਾਈ ਨੂੰ ਦੋਖ ਦ੍ਰਿਸ਼ਟੀ ਨਾਲ ਤਕਦੇ ਹਨ । ਜੇ ਮਾਤਾ ਪਿਤਾ ਸ਼ੁਭ ਮਾਰਗ ਤੇ ਤਾਕੀਦ ਕਰਦੇ ਹਨ ਪਰ ਪੁੱਤਰੀ ਜਾਂ ਨੂੰਹ ਅੰਨੇ ਆਪਣੇ ਮਨ ਦੇ ਸੁਭਾਉ ਕਰਕੇ ਉਹਨਾਂ ਦੀ ਇੱਕ ਨਹੀਂ ਸੁਣਦੇ - ਜਿਨ੍ਹਾਂ ਕੰਮਾਂ ਨੂੰ ਉਹਨਾਂ ਦੇ ਮਾਤਾ ਪਿਤਾ ਸਹਿਨ ਨਹੀਂ ਕਰ ਸਕਦੇ। ਗੁਰੂ ਮਿਹਰ ਕਰੇ ਕਿਤੇ ਸਾਰੇ ਮਨ ਸ੍ਰੀ ਦਸਮੇਸ਼ ਜੀ ਦੀਆਂ ਅਨਮੋਲ ਸਿਖਿਆਵਾਂ ਨੂੰ ਪ੍ਰਾਪਤ ਕਰਨ ਵੱਲ ਸਾਡੇ ਮਨਾਂ ਨੂੰ ਪਰੇਰੇ ਅਸੀਂ ਸ਼ਰਧਾ ਦੇ ਚੁਬੱਚੇ ਵਿਚ ਡੁੱਬਕੇ ਉਹਨਾਂ ਤੇ ਅਮਲ ਕਰਕੇ ਕਲਜੁਗੀ ਕੁਕਰਮਾਂ ਨੂੰ ਛੱਡਕੇ ਸਤਿਜੁਗੀ ਪੁਰਾਤਨ ਗਿਆਨ ਨੂੰ ਹਾਸਲ ਕਰਕੇ ਯਯਾਰਥ ਸਭਨਾ ਦਾ ਸਤਿਕਾਰ ਕਰਦੇ ਹੋਏ ਆਪਣੇ ਸਿਰਜਣਹਾਰ ਦੇ ਖਿੜੇ ਮੁੱਖ ਜਾ ਕੇ ਦਰਸ਼ਨ ਕਰਦੇ ਹੋਏ ਚਰਨਾਂ ਵਿਚ ਮਕਬੂਲ ਪੈ ਸਕੀਏ।

ਹੇ ਮੇਰੇ ਸਤਿਗੁਰੂ :-*ਸਾ ਬੁਧਿ ਦੀਜੈ ਜਿਤ ਵਿਸਰਹਿ ਨਾਹੀ ॥ ਸਾ ਮਤਿ ਦੀਜੈ ਜਿਤ ਤੁਧੁ ਧਿਆਈ ॥ ਸਾਸ ਸਾਸਿ ਤੇਰੇ ਗੁਣ ਗਾਵਾਂ ਓਟ ਨਾਨਕ ਗੁਰ ਚਰਣਾ ਜੀਉ ॥੪॥੧੨॥ਅੰਗ ੧੦੦॥*

ਅੰਤ ਵਿਚ ਚੰਗੀ ਤਰ੍ਹਾਂ ਯਾਦ ਰੱਖੋ ਅੱਜ ਗੁਰੂ ਨਾਨਕ ਜੋਤਿ ਦੀ ਰੀਸ ਕਰਨ ਵਾਲੇ ਗੁਰੂ ਨਾਨਕ ਦੇਵ ਜੀ ਨਾਲੋਂ ਵਧੀਆ ਗੁਰ ਮੰਤ੍ਰ ਦੇਣ ਵਾਲੇ ਭਲਵਾਨ ਤੇ ਮਹਾਰਾਜ ਕੁਹਾਣ ਵਾਲੇ ਸਰਸੇ ਬਿਆਸੇ ਵਾਲੇ ਦੰਭੀ ਬੜੇ ਲਭਦੇ ਨੇ ਪਰ ਜਾਂ ਤਾਂ ਕਿਸੇ ਬਾਰੇ ਇਹ ਪੇਸ਼ੀਨ ਗੋਈ ਜਿਵੇਂ ਕਿ (ਭਵਿੱਖਤ ਪੁਰਾਣ) ਵਿਚ ਅੱਜ ਤੋਂ ਪੰਜ ਹਜ਼ਾਰ ਤਿੰਨ ਸੌ ਸਾਲ ਪਹਿਲਾਂ ਲਿਖਿਆ ਮਿਲਦਾ ਹੈ ਕਿ ਜਦੋਂ ਭਾਰਤ ਵਰਸ਼ ਵਿਚ ਧਰਮ ਪਤਿਤ ਹੋਣ ਲੱਗ ਜਾਵੇਗਾ ਉਸ ਵੇਲੇ ਬੇਦੀ ਬੰਸ ਵਿਚ ਗੁਰੂ ਨਾਨਕ ਨਾਮ ਦੇ ਅਤਿ ਵਲੀ ਗੁਰੂ ਪ੍ਰਮੇਸ਼ਰ ਪ੍ਰਗਟ ਹੋਣਗੇ । ਇਸੇ ਤਰ੍ਹਾਂ ਨਾਲ "ਬਾਈਬਲ" ਵਿਚ ਲਿਖਿਆ ਹੋਇਆ ਹੈ ਕਿ

[੧]ਦੁ ਪਿਸਰਸ਼ ਅਜ਼ਾਂ ਬੂਦ ਚੂੰ ਸ਼ਮਸ਼ਮਾਹ ॥ ਕਿ ਰਉਸ਼ਨ ਤਬੀਯਤ ਹਕੀਕ਼ਤ ਗਵਾਹ ॥੯॥ [੨]ਕਿ ਗੁਸਤਾਖ਼ ਦਸਤ ਅਸਤ ਚਾਲਾਕ ਜੰਗ ॥ ਬ ਵਕ਼ਤੇ [1]ਤਰਦਦ ਚੁ ਸ਼ੇਰੋ ਨਿਹੰਗ ॥੧੦॥ [੩]ਦੁ ਪੀਲ ਅਫ਼ਕਨੋ ਹਮ ਚੁ ਸ਼ੇਰ ਅਫ਼ਕਨ ਅਸਤ ॥ ਬ ਵਕਤੇ ਵਗ਼ਾ ਸ਼ੇਰ ਰੋਈਂ ਤਨ ਅਸਤ ॥੧੧॥ [੪]ਯਕੇ ਖ਼ੂਬ ਰੋਇ ਓ ਦਿਗਰ ਤਨ ਚੁ ਸ਼ੀਮ ॥ ਦੁ ਸੂਰਤ ਸਜ਼ਾਵਾਰ ਆਜ਼ਮ ਅਜ਼ੀਮ ॥੧੨॥ [੫]ਵਜ਼ਾਂ ਮਾਦਰੇ ਬਰ ਕਸ ਆਸੁਫ਼ਤਹ ਗਸ਼ਤ ॥ ਚੁ ਮਰਦਸਤ ਗੁਲ ਹਮ ਚੁਨੀ ਗੁਲ ਪਰਸਤ ॥੧੩॥ [੬]ਸ਼ਬੰ ਗਾਹ ਦਰ ਖ਼ਾਬਗਾਹ ਆਮਦੰਦ ॥ ਕਿ ਜ਼ੋਰਾਵਰਾਂ ਦਰ ਨਿਗਾਹ ਆਮਦੰਦ ॥੧੪॥ [੭]ਬੁਖਾਦੰਦ ਪਸ ਪੇਸ਼ ਖੁਰਦੋ ਕਲਾਂ ॥ ਮਯੋ ਰੋਦ ਰਾਮਸ਼ ਗਿਰਾਂ ਰਾ ਹੁਮਾਂ ॥੧੫॥ [੮]ਬਿਦਾਨਿਸਤ ਕਿ ਅਜ਼ ਮਸਤੀਯਸ਼ ਮਸਤ ਗਸ਼ਤ ॥ ਬਿਜ਼ਦ ਤੇਗ ਖ਼ੁਦ ਦਸਤ ਹਰ ਦੋ ਸ਼ਿਕਸਤ ॥੧੬॥ [੯]ਬਿਜ਼ਦ ਹਰ ਦੋ ਦਸਤਸ਼ ਸਰੇ ਖੇਸ਼ ਜ਼ੋਰ ॥ ਬ ਜੁੰਬਸ਼ ਦਰਆਮਦ ਬ ਕਰਦੰਦ ਸ਼ੋਰ ॥੧੭॥ [੧੦]ਬਿਗੋਯਦ ਕਿ ਏ ਮੁਸਲਮਾਨਾਨ ਪਾਕ ॥ ਚਿਰਾ ਚੂੰ ਕਿ ਕੁਸ਼ਤੀ ਅਜ਼ੀ ਜਾਮਹ ਚਾਕ ॥੧੮॥ [੧੧]ਬਿਖੁਰਦੰਦ [2]ਮਯ ਹਰ ਦੁ ਆਂ ਮਸਤ ਗਸ਼ਤ ॥ ਗਿਰਫਤੰਦ ਸ਼ਮਸ਼ੇਰ ਫੌਲਾਦ ਦਸਤ ॥੧੯॥ [੧੨]ਕਿ ਈਂ ਰਾ ਬਿਜ਼ਦ ਆਂ ਬ ਈ ਆਂ ਜਦੰਦ ॥ ਬਦੀਦਹ ਮਰਾ ਹਰ ਦੁ ਈਂ ਕੁਸ਼ਤਹ ਅੰਦ ॥੨੦॥ [੧੩]ਦਰੇਗਾ ਮਰਾ ਜਾ ਜਿਮੀ ਹਮ ਨ ਦਾਦ ॥ ਨ ਦਹਲੀਜ ਦੋਜ਼ਖ਼ ਮਰਾ ਰਹ ਕੁਸ਼ਾਦ ॥੨੧॥ [੧੪]ਦੁ ਚਸ਼ਮੇ ਮਰਾ ਬੀ ਚਿ ਗਰਦੀਦਹ ਈਂ ॥ ਕਿ ਈਂ ਦੀਦਹੇ ਖ਼ੂਨ ਈਂ ਦੀਦਹ ਈਂ ॥੨੨॥ [੧੫]ਬਿਹਜ਼ ਮਨ ਤਨੇ ਤਰਕ ਦੁਨੀਯਾ ਕੁਨਮ ॥ ਫਕੀਰੇ ਸ਼ਵਮ ਮੁਲਕ ਚੀ ਮੇਰਵਮ ॥੨੩॥ [੧੬]ਬਿ ਗੁਫ਼ਤ ਈਂ ਸੁਖਨ ਰਾ ਕੁਨਦ ਜਾਮਹ ਚਾਕ਼ ॥ ਰਵਾਂ ਸ਼ੁਦ ਸੂਏ ਦਸਤਖ਼ਤ ਚਾਕ ਚਾਕ ॥੨੪॥ [੧੭]ਕਿ ਓ ਜਾ ਬਦੀਦੰਦ ਖ਼ੁਸ਼ ਖ਼ਾਬਗਾਹ ॥ ਨਿਸ਼ਸਤਹ ਅਸਤੁ ਬਰ ਗਾਉ ਬਾ ਜਨ ਚੁ ਮਾਹ ॥੨੫॥ [੧੮]ਬਿ ਪੁਰਸੀਦ ਓ ਰਾ ਕਿ ਏ ਨੇਕ ਜ਼ਨ ॥ ਹਮਾਂਯੂ ਦਰਖਤੇ ਚੁ ਸਰ ਵੇ ਚਮਨ ॥੨੬॥ [੧੯]ਕਿ ਹੂਰੇ ਪਰੀ ਤੋ ਚੁ ਨੂਰੇ ਜਹਾਂ ॥ ਕਿ ਮਾਹੇ ਫ਼ਲਕ ਆਫ਼ਤਾਬੇ ਯਮਾਂ ॥੨੭॥ [੨੦]ਨ ਹੂਰੋ ਪਰੀਅਮ ਨ ਨੂਰੇ ਜਹਾਂ ॥ ਮਨਮ ਦੁਖਤਰੇ ਸ਼ਾਹਿ ਜਾ ਬੁਲਸਿਤਾਂ ॥੨੮॥ [੨੧]ਬ ਪੁਰਸਸ਼ ਦਰਆਮਦ ਪਰਸਤਸ਼ ਨਮੂਦ ॥ ਬਨਿਜ਼ਦਸ਼ ਜ਼ੁਬਾਂ ਰਾ ਬ ਫ਼ੁਰਸ਼ਤ ਕਸੂਦ ॥੨੯॥ [੨੨]ਬ ਦੀਦਨ ਤੁਰਾ ਮਨ ਬਸ ਆਜ਼ੁਰਦਹਅਮ ॥ ਬਿਗੋਈ ਤੁ ਹਰ ਚੀਜ਼ ਬਖ਼ਸ਼ੀਦਹਅਮ ॥੩੦॥ [੨੩]ਬ ਹੰਗਾਮ ਪੀਰੀ ਜਵਾਂ ਮੇ ਸ਼ਵਮ ॥

1. ਅੱਧਕ ਲਾ ਕੇ ਤਰੱਦਦ (ਬੋਲੋ) । 2. ਮੈ (ਬੋਲੋ) ।

☛ ਅੱਜ ਤੋਂ ਸਤਾਰਵੀਂ ਸਦੀ ਵਿਚ ਇਕ ਬਹੁਤ ਵੱਢੇ ਅਵਤਾਰ ਆ ਰਹੇ ਹਨ ਜਿਨ੍ਹਾਂ ਦੇ ਕੰਧੇ ਉਪਰ ਕਮਾਨ ਅਤੇ ਤੀਰਾਂ ਦਾ ਭੱਥਾ ਹੋਵੇਗਾ । ਲੱਕ ਨਾਲ ਤਲਵਾਰ ਲਟਕਦੀ ਹੋਵੇਗੀ, ਸਿਰ ਉਪਰ ਕਲਗੀ, ਦਸਤਾਰ ਹੋਵੇਗੀ, ਉਨ੍ਹਾਂ ਨੂੰ ਦੁਨੀਆਂ ਸੱਚੇ ਪਾਤਸ਼ਾਹ ਕਿਹਾ ਕਰੇਗੀ । ਇਸ ਰੂਪ ਵਿਚ ਉਹ ਕਿਹੜੀ ਸ਼ਕਤੀ ਹੈ ਸ੍ਰੀ ਦਸਮੇਸ਼ ਤੋਂ ਬਿਨਾਂ ਜਿਸ ਦੇ ਆਗਮਨ ਬਾਰੇ ੧੭੦੦ ਸੌ ਸਾਲ ਪਹਿਲਾਂ ਆਗਮਨ ਲਿਖੀ ਹੋਵੇ ।.... ਦੇਖੋ ਆਤਮ ਮਾਰਗ ਮਈ ੧੯੯੯ । ਹੈ ਵੀ ਠੀਕ ਸੱਚੇ ਪਾਤਸ਼ਾਹ ਕੁਹਾਣ ਵਾਲੇ ਤਾਂ ਬੜੇ ਦਿਸਦੇ ਨੇ, ਵਲੀ ਕੰਧਾਰੀ ਨੂੰ ਪੰਜਾ ਵਿਖਾਉਣ ਵਾਲਾ ਜਲਦੇ ਭੱਠ ਤੇ ਰੇਤਾ ਪਾਉਣ ਵਾਲਾ, ਰੁੜਦੇ ਜਹਾਜ ਨੂੰ ਬੰਨੇ ਲਗਾਉਣ ਵਾਲਾ - ਔਰੰਗਜ਼ੇਬ ਜਿਹੇ ਆਲਮਗੀਰ ਨੂੰ ਖਰੀਆਂ ਸੁਣਾਕੇ ਰਾਹ ਪਾਉਣ ਵਾਲਾ ਤਾਂ ਗੁਰੂ ਨਾਨਕ ਜੋਤ ਦੇ ਟਾਕਰੇ ਕੋਈ ਨਿਤਰਦਾ ਨਹੀਂ ਦਿਸਦਾ।

ਇਸ ਆਲਮਗੀਰ ਵਿਦਵਾਨਾਂ ਦੀ ਸ਼ੁਭ ਵਿਚਾਰ ਤੇ ਧਨਵਾਦ ਸਹਿਤ ।
ਗੁਰੂ ਸ਼ਰਬ ਦਾ ਭਲਾ ਕਰੇ ।
ਵਾਹਿਗੁਰੂ ਜੀ ਖਾਲਸਾ ਵਾਹਿਗੁਰੂ ਜੀ ਕੀ ਫਤਹਿ ॥
ਦਾਸ ਈਸਰ ਸਿੰਘ ਰਾਮ ਗੜ੍ਹੀਆ ਰੋਪੜ

* * * * *

੧. ਉਸ ਦੇ ਦੋ ਪੁੱਤਰ ਜੋ ਸੂਰਜ ਚੰਦ੍ਰਮਾ ਜਿਹੇ ਰੋਸ਼ਨ ਦਿਮਾਗ ਸਨ ਅਤੇ ਦਾਨਸਮੰਤ ਪ੍ਰਮਾਤਮਾ ਦੀ ਸੂਝਵਾਲੇ॥੯॥

੨. ਅਤੇ ਹੱਥਾਂ ਦੇ ਚਲਾਕ ਸਨ ਜੁੱਧ ਕਰਨ ਵੇਲੇ ਬੜੇ ਫੁਰਤੀਲੇ ਸਨ। ਜਦੋਂ ਜੁੱਧ ਲਈ ਵੇਲਾ ਆਉਂਦਾ ਤਾਂ ਬੜੇ ਚਲਾਕੀ ਨਾਲ ਲੜਦੇ ਜਿਵੇਂ ਸ਼ੇਰ ਜਾਂ ਮਗਰਮੱਛ ਝਪਟਦਾ ਹੈ ॥੧੦॥

੩. ਦੋਇ ਜਵਾਨ ਹਾਥੀ ਨੂੰ ਢਾਹ ਲੈਣ ਵਾਲੇ, ਸ਼ੇਰ ਨੂੰ ਸਿੱਟ ਲੈਣ ਵਾਲੇ ਸਨ। ਜੁੱਧ ਕਰਨ ਸਮੇਂ ਜਿਵੇਂ ਡੰਗਰਾਂ ਦੇ ਵੱਗ ਤੇ ਸ਼ੇਰ ਜਾ ਪੈਂਦਾ ਹੈ ਜਿਵੇਂ ਦੋਵੇਂ ਫੌਲਾਦੀ ਤਨ ਵਾਲੇ ਸਨ ॥੧੧॥

੪. ਇਕ ਤਾਂ ਸੁੰਦਰ ਬਹੁਤ ਧੰਨ ਦੂਜੇ ਸਰੀਰ ਚਾਂਦੀ ਵਾਂਗ ਚਮਕਦਾ ਸੀ। ਦੋਹਾਂ ਦੀ ਸੂਰਤ ਬਹੁਤ ਤੋਂ ਬਹੁਤ ਸੋਭਾ ਵਾਲੀ ਸੀ ॥੧੨॥

੫. ਉਹਨਾਂ ਦੀ ਮਾਂ ਇਕ ਪੁਰਸ਼ ਉਤੇ ਫਿਦਾ ਹੋ ਗਈ ਜੋ ਬਹੁਤ ਹੀ ਸੁੰਦਰ ਤੇ ਗੁਲਾਬ ਦੇ ਫੁੱਲ ਜਿਹੇ ਚੇਹਰੇ ਵਾਲਾ ਸੀ ਤੇ ਉਹ ਇਸਤਰੀ ਇਹੇ ਫੁੱਲ ਤੇ ਭਵਰੇ ਸਮਾਨ ਮਸਤ ਸੀ ॥੧੩॥

੬. ਰਾਤ ਦੇ ਸਮੇਂ ਉਹ ਇਸਤਰੀ ਤੇ ਪੁਰਸ਼ ਦੋਵੇਂ ਸੌਣ ਵਾਲੇ ਕਮਰੇ ਵਿਚ ਆਏ ਤਾਂ ਉਹਨਾਂ ਦੋਵੇਂ ਜਵਾਨ ਭਰਾਵਾਂ ਨੂੰ ਉਥੇ ਵੇਖਿਆ ॥੧੪॥

੭. *ਵਾਰੋ ਵਾਰੀ ਮਾਨੋ ਬੁਲਾਏ ਦੋਵੇਂ ਪੁੱਤ੍ਰਾਂ ਨੂੰ। ਵਿਚ ਸ਼ਰਾਬ ਤੇ ਰਾਗ ਬੇਹੋਸ਼ ਕੀਤਾ ਪੁੱਤਰਾਂ ਦੋਹਾਂ ਨੂੰ॥੧੫॥*

੮. *ਜਦੋਂ ਉਹਨਾਂ ਦੇ ਤਾਈਂ ਮਸਤ ਬੇਹੋਸ਼ੀ ਆਈ। ਮਾਂ ਨੇ ਤੇਗ ਚਲਾਈ ਹੱਥੀਂ ਪੁੱਤਰਾਂ ਦੀ ਜਾਨ ਮੁਕਾਈ ॥੧੬॥*

੯. ਦੋਵੇਂ ਹੱਥਾਂ ਨਾਲ ਸਿਰ ਤੇ ਦੋਹੱਥੜ ਮਾਰੀ ਤੇ ਪਿੱਟਣ ਲੱਗ ਗਈ - ਚੀਖ ਚਿਹਾੜਾ ਪਾ ਦਿੱਤਾ ॥੧੭॥

੧੦. ਅਤੇ ਮਕਰ ਬਣਾ ਕੇ ਕਹਿੰਦੀ ਹੈ ਕਿ ਐ ਪਾਕ ਅੱਲਾ ਦੇ ਮੁਸਲਮਾਨੋ ਆ ਕੇ ਦੇਖੋ ਮੇਰੇ ਨਾਲ ਤਕਦੀਰ ਨੇ ਕੀ ਕੀਤਾ। ਲੋਕਾਂ ਨੇ ਕਿਹਾ (ਹੈਰਾਨ ਹੋ ਕੇ) ਇਹ ਤੇਰੇ ਪੁੱਤਰ ਕਿਸੇ ਨੇ ਕਿਉਂ ਕਤਲ ਕਰ ਦਿੱਤੇ ਐਉਂ ਕੱਟ ਦਿਤੇ ਜਿਵੇਂ ਕੱਪੜਾ ਕੱਟ ਦੇਈਦਾ ਹੈ ॥੧੮॥

੧੧. ਮਕਰਹਾਰੀ ਨੇ ਕਿਹਾ ਇਹਨਾਂ ਨੇ ਸ਼ਰਾਬ ਪੀ ਲਈ ਨਸ਼ੇ ਵਿਚ ਦੋਏ ਬੇਸੁਰਤ ਹੋ ਕੇ ਦੋਨਾਂ ਨੇ ਫੌਲਾਦੀ ਤਲਵਾਰਾਂ ਫੜ ਲਈਆਂ ਹੱਥਾਂ ਵਿਚ ॥੧੯॥

੧੨. ਆਪਸ ਵਿਚ ਲੜਾਈ ਕੀਤੀ ਦੋਹਾਂ ਭਾਈਆਂ ਜਰੂਰੀ। ਮੈਂ ਅੱਖੀਂ ਵੇਖੇ ਦੋਵੇਂ ਲੜਦੇ ਬੇਟੇ ਮਾਂ ਦੇ ਹਜ਼ੂਰੀ ॥੨੦॥

੧੩. ਮੇਰੀਆਂ ਦੋਵੇਂ ਅੱਖਾਂ ਨੇ ਇਹ ਸਭ ਕੁਝ ਹੁੰਦਾ ਵੇਖਿਆ ਤੇ ਮੈਨੂੰ ਦੁੱਖ ਹੈ ਕਿ ਇਹ ਕੀ ਹੋ ਗਿਆ ਜੋ ਮੈਂ ਹੁੰਦਾ ਵੇਖਿਆ ॥੨੨॥

੧੪. ਮੇਰਾ ਮਨ ਇਹ ਪੁੱਤਰਾਂ ਦੇ ਦੁੱਖ ਤੋਂ ਉਪਰਾਮ ਹੋ ਗਿਆ ਹੈ ਜਿਸ ਲਈ ਮੈਂ ਇਸ ਸੰਸਾਰ ਨੂੰ ਛੱਡਕੇ ਜੋਗਣ ਹੋ ਕੇ ਕਫਨੀ ਪਹਿਨ ਕੇ ਚੀਨ ਨੂੰ ਚਲੀ ਜਾਵਾਂਗੀ ॥੨੩॥

੧੫. ਇਹ ਗੱਲ ਕਹਿ ਕੇ ਰਾਜੇ ਨੂੰ ਆਪ ਉਜਾੜ ਦੇ ਰਾਹ ਪੈ ਗਈ। ਬੜੀ ਛੇਤੀ ਛੇਤੀ ਤੁਰ ਪਈ ਕੱਪੜੇ ਬਦਲ ਕੇ ਫਕੀਰੀ ਵੇਸ ਵਿਚ ॥੨੪॥

੧੬. ਸੋ ਉਹ ਉਸ ਥਾਂ ਜਾ ਕੇ ਵੇਖਿਆ ਜੋ ਆਰਾਮ ਕਰਨ ਲਈ ਇਕ ਚੰਗੀ ਥਾਂ ਸੀ ਸੌਣ ਲਈ। ਜਦੋਂ ਉਥੇ ਬੈਠ ਗਈ ਤਾਂ ਉਥੇ ਬੈਲ ਦੇ ਉਤੇ ਇਕ ਇਸਤਰੀ ਭਾਵ ਪਾਰਬਤੀ ਮੱਥੇ ਤੇ ਚੰਦ ਵਾਲੇ ਭਾਵ ਸ਼ਿਵਜੀ ਭਗਵਾਨ ਆ ਗਏ ॥੨੫॥

੧੭. ਸ੍ਰਿਜੀ ਨੇ ਉਸ ਤੋਂ ਪੁੱਛਿਆ ਕਿ ਹੇ ਭਲੀ ਇਸਤਰੀਏ ਸਰੂ ਦੇ ਰੁੱਖ ਜਿਵੇਂ ਬਗੀਚੀ ਵਿਚ ਹੁੰਦਾ ਹੈ ਉਸ ਕੱਦ ਵਾਲੀਏ ॥੨੬॥

੧੮. ਕੀ ਤੂੰ ਕੋਈ ਪਰੀ ਹੈਂ ਜਿਸ ਦੀ ਸੁੰਦਰਤਾ ਧਰਤੀ ਨੂੰ ਨੂਰ ਦੇ ਰਹੀ ਹੈਂ। ਜਾਂ ਅਕਾਸ਼ ਦਾ ਚੰਦ ਅਥਵਾ ਸੂਰਜ ਹੈਂ ॥੨੭॥

੧੯. ਨਾ ਮੈਂ ਪਰੀ ਹੂਰ ਪਰੀ ਕਦਾਂਈ ਨਾ ਹੀ ਹੁਸਨ ਜਹਾਨੀ॥
*ਸ਼ਾਹ ਬਲਿਸਤਾਂ ਦੀ ਧੀ ਕਹਾਵਾਂ ਮੈਨੂੰ ਲਉ ਪਛਾਨੀ ॥੨੮॥*

੨੦. *ਪਤਾ ਲਗਾ ਉਸ ਤੀਵੀਂ ਤਾਈਂ ਸ਼ਿਵ ਦੀ ਪੂਜ ਕਰਾਈ॥*
*ਕਰੀ ਅਰਦਾਸ ਨਿਮਾਣੀ ਹੋ ਕੇ ਬੀਤੀ ਕਹਿ ਸੁਣਾਈ ॥੨੯॥*

੨੧. ਸ੍ਰਿਜੀ ਨੇ ਕਿਹਾ ਕਿ ਤੈਨੂੰ ਵੇਖਕੇ ਮੇਰੇ ਮਨ ਨੂੰ ਬੜਾ ਦੁਖ ਹੋਇਆ ਹੈ। ਜੋ ਤੂੰ ਕਹੇਂ ਮੈਂ ਤੈਨੂੰ ਉਹੋ ਵਰ ਦੇ ਦਿੰਦਾ ਹਾਂ ਜੋ ਤੂੰ ਚਾਹੇਂ ਮੰਗ ਲੈ ॥੩੦॥

੨੨. *ਆਖਣ ਲੱਗੀ ਜਾਇ ਬੁਢਾਪਾ ਮੈਂ ਜਵਾਨ ਹੋ ਜਾਵਾਂ।*
*ਯਾਰ ਪਿਆਰੇ ਦੇ ਘਰੀਂ ਪੁਚਾਉ ਐਸਾ ਵਰ ਮੈਂ ਪਾਵਾਂ ॥੩੧॥*

ਬ ਮੁਲਕੇ ਹੁਮਾਂ ਯਾਰ ਮਨ ਮੇ ਰਵਮ ॥੩੧॥ [੧]ਬ ਦਾਨਸ਼ ਤੁ ਦਾਨੀ ਵਗਰ ਈਂ ਵਫ਼ਾ ॥ ਬ ਯਾਦ ਆਮਦਸ਼ ਬਦਤਰ ਈਂ ਬੇਵਫ਼ਾ ॥੩੨॥ [੨]ਵਜ਼ਾਂ ਜਾ ਬਿਆਮਦ ਬਗਿਰਦੇ ਚੁ ਚਾਹ ॥ ਕਜ਼ਾਂ ਜਾ ਅਜ਼ੋ ਬੂਦ ਨਖਜ਼ੀਰ ਗਾਹ ॥੩੩॥ [੩]ਬ ਸੈਰੇ ਦਿਗਰ ਰੋਜ਼ ਆਮਦ ਸ਼ਿਕਾਰ ॥ ਚੁ ਮਿਨਕਾਲ ਅਜ਼ ਬਾਸ਼ਹੇ ਨਉਬਹਾਰ ॥੩੪॥ [੪]ਕਿ ਬਰਖ਼ਾਸਤ ਪੇਸ਼ਸ਼ ਗਵਜਨੇ ਅਜ਼ੀਮ ॥ ਰਵਾਂ ਕਰਦ ਅਸਪ ਸ਼ ਚੁ ਬਾਦੇ ਨਸੀਮ ॥੩੫॥ [੫]ਬਸੇ ਦੂਰ ਗਸ਼ਤਸ਼ ਨ ਮਾਂਦਹ ਦਿਗਰ ॥ ਨ ਆਬੋ ਨ ਤੋਸਹ ਨ ਅਜ਼ ਖ਼ੁਦ ਖ਼ਬਰ ॥੩੬॥ [੬]ਵਜ਼ਾਂ ਓ ਸ਼ਵਦ ਬਾ ਤਨੇ ਨਉਜਵਾਂ ॥ ਨ ਹੂਰੋ ਪਰੀ ਆਫ਼ਤਾਬੇ ਜਹਾਂ ॥੩੭॥ [੭]ਬ ਦੀਦਨ ਵਜ਼ਾਂ ਸ਼ਾਹਿ ਆਸ਼ੁਫ਼ਤਹ ਗਸ਼ਤ ॥ ਕਿ ਅਜ਼ ਖ਼ੁਦ ਖਬਰ ਰਫ਼ਤ ਵ ਅਜ਼ ਹੋਸ਼ ਦਸਤ ॥੩੮॥ [੮]ਕਿ ਕਸਮੇ ਖੁਦਾ ਮਨ ਤੁਰਾ ਮੇ ਕੁਨਮ ॥ ਕਿ ਅਜ਼ ਜਾਨ ਜਾਨੀ ਤੁ ਬਰ ਤਰ ਕੁਨਮ ॥੩੯॥ [੯]ਉਜ਼ਰ ਕਰਦ ਉ ਚੂੰ ਦੁ ਸੇ ਚਾਰ ਬਾਰ ॥ ਹਮ ਆਖ਼ਰ ਬ.ਗੁ.ਫਤਨ ਵਜ਼ਾਂ ਕਰਦ ਕਾਰ ॥੪੦॥ [੧੦]ਬੁਬੀਂ ਗਰਦਸ਼ੇ ਬੇਵ.ਫਾਈ ਜ਼ਮਾਨ ॥ ਕਿ ਖ਼ੂਨੇ ਸਿਤਾਦਸ਼ ਨ ਮਾਂਦਸ਼ ਨਿਸ਼ਾਨ ॥੪੧॥ [੧੧]ਕੁਜਾ ਸ਼ਾਹਿ ਕੈ ਖ਼ੁਸਰਵੋ ਜ਼ਾਮ ਜ਼ਮ ॥ ਕੁਜਾ ਸ਼ਾਹਿ ਆਦਮ ਮਹੰਮਦ ਖਤਮ ॥੪੨॥ [੧੨]ਫ਼ਰੇਦੂ ਕੁਜਾ ਬਹਿਮਨ ਇਸਫ਼ੰਦ ਯਾਰ ॥ ਨ ਦਾਰਾਬ ਦਾਰਾ ਦਰਆਮਦ ਸ਼ੁਮਾਰ ॥੪੩॥ [੧੩]ਕੁਜਾ ਸ਼ਾਹਿ ਇਸਕੰਦਰੋ ਸ਼ੇਰਸ਼ਾਹ ॥ ਕਿ ਯਕ ਹਮ ਨ ਮਾਂਦ ਅਸਤ ਜ਼ਿੰਦਹ ਬ ਜਾਹ ॥੪੪॥ [੧੪]ਕੁਜਾ ਸ਼ਾਹ ਤੈਮੂਰ ਬਾਬਰ ਕੁਜਾਸਤ ॥ ਹੁਮਾਯੂੰ ਕੁਜਾ; ਸ਼ਾਹਿ ਅਕਬਰ ਕੁਜਾਸਤ ॥੪੫॥ [੧੫]ਬਿਦਿਹ ਸਾਕ਼ੀਯਾ ਸੁਰਖ ਰੰਗੇ ਫ਼ਿਰੰਗ ॥ ਖੁਸ਼ ਆਮਦ ਮਰਾ ਵਕਤ ਜ਼ਦ ਤੇ.ਗ ਜੰ.ਗ ॥੪੬॥ [੧੬]ਬ ਮਨ ਦਿਹ ਕਿ ਖ਼ੁਦ ਰਾ ਪਯੋਹਸ਼ ਕੁਨਮ ॥ ਬ ਤੇ.ਗ ਆਜ਼ਮਾਈਸ਼ ਕੋਹਸ ਕੁਨਮ ॥੪੭॥੮॥

ੴ ਵਾਹਿਗੁਰੂ ਜੀ ਕੀ ਫ਼ਤੇ ॥

[੧੭]ਕਮਾਲਸ਼ ਕਰਾਮਾਤ ਆਜ਼ਮ ਕਰੀਮ ॥ ਰਜ਼ਾ ਬਖ਼ਸ਼ ਰਾਜ਼ਕ ਰਹਾਕੋ ਰਹੀਮ ॥੧॥ [੧੮]ਬ ਜ਼ਾਕਰ ਦਿਹੰਦ ਈਂ ਜ਼ਮੀਨੋ ਜ਼ਮਾਨ ॥ ਮਲੂਕੋ ਮਲਾਯਕ ਹਮਹ ਆਂ ਜਹਾਨ ॥੨॥ [੧੯]ਹਿਕਾਯਤ ਸ਼ੁਨੀਦੇਮ ਸ਼ਾਹੇ ਫ਼ਿਰੰਗ ॥ ਚੁ ਬਾ ਜਨਿ ਨਿਸ਼ਸਤੰਦ ਪੁਸ਼ਤੇ ਪਲੰਗ ॥੩॥ [੨੦]ਨਜ਼ਰ ਕਰਦ ਬਰ ਬੱਚਹ .ਗਉਹਰ ਨਿਗਾਰ ॥ ਬ ਦੀਦਨ ਹਮਾਯੂੰ ਜਵਾਂ ਉਸਤਵਾਰ ॥੪॥ ਬ ਵਕਤੇ

☛ (ਪੰਨਾ ੧੪੨੯ ਦੀ ਬਾਕੀ)ਹੋ ਕੇ ਦੋਵੇ ਹੱਥ ਜੋੜ ਕੇ ਕਿਹਾ-ਆਪ ਜੀ ਦਾ ਨਾਮ ਗਰੀਬ ਨਿਵਾਜ ਹੈ, ਹੁਣ ਮੇਰੇ ਤੇ ਮਿਹਰ ਕਰੋ ਮੇਰੀ ਜਾਨ ਬਖਸ਼ਨਾ ਕਰੋ ਜੀ, ਭਵਿੱਖ ਵਿਚ ਤਾਬਿਆਦਾਰ ਹਾਂ ਹਰ ਇਕ ਹੁਕਮ ਮੰਨਾਗਾ, ਸ੍ਰੀ ਦਸ਼ਮੇਸ਼ ਜੀ ਨੇ ਘਿਘਿਆਹਟ ਹਾਲਤ ਵੇਖ ਕੇ ਬਚਨ ਕੀਤਾ ਹੇ ਔਰੰਗਜੇਬ ਸਮਝਾ ਛੇ ਮਹੀਨੇ ਹੋ ਗਏ ਨੇ ਸਾਡਾ ਖਾਲਸਾ
ਤੇਰੇ ਪਾਸ ਔਰੰਗਾਬਾਦ ਗਿਆ ਹੈ ਤੇਰੇ ਬੇਈਮਾਨ ਸੰਤਰੀਆਂ ਨੇ ਤੇਰੇ ਦਰਬਾਰ ਵਿੱਚ ਪਹੁੰਚਣ ਨਹੀ ਦਿਤਾ ਹੁਣ ਸਾਡੇ ਵੱਲੋ ਤੈਨੂੰ ਤਾਗੀਦ ਹੈ। ਕਿ ਤੂੰ ਅੱਜ ਹੀ ਜਾ ਕੇ ਸਾਡੇ (ਸਿੱਖਾਂ) ਖਾਲਸੇ ਨੂੰ ਆਪਣੇ ਦਰਬਾਰ ਵਿੱਚ ਬੁਲਾ ਤੇ ਉਹਨਾ ਦੀ ਗੱਲ ਸੁਣ!! ਨਹੀਂ ਤਾਂ ਸਵੇਰੇ ਫੇਰ.......! ਅਤੇ ਸਬੂਤ ਵਜੋਂ ਆਪਣੇ ਕਮਰ ਕੱਸੇ ਦੀ ਕਟਾਰ ਦਿੱਤੀ ਤੇ ਕਿਹਾ ਕਿ ਕਿਤੇ ਇਹ ਨਾ ਸਮਝ ਲਵੀਂ ਕਿ ਐਵੇਂ ਸੁਪਨਾ ਹੀ ਸੀ, ਆਹ ਕਟਾਰ ਸਵੇਰੇ ਸਾਡੇ ਖਾਲਸੇ ਨੂੰ ਦੇ ਦੇਵੀਂ ਤੇ ਉਨਾਂ ਪਾਸੋਂ ਦਸਤਾਵੇਜ, ਚਿੱਠੀਆਂ, ਜਫਰਨਾਮਾ ਲੈ ਲਵੀਂ,

"ਕਿਹੜਾ ਝੱਲੇ ਗੁਰੂ ਦੀਆਂ ਝਾਲਾਂ" ਮੁਤਾਬਕ ਗੁਰੂ ਸਾਹਿਬ ਦੇ ਤੇਜਸਵੀ ਸਰੂਪ ਦੀ ਝਾਲ ਨਾ ਝਲਦਾ ਹੋਇਆ ਸਿਰਫ ਇਹੀ ਕਹਿ ਰਿਹਾ ਸੀ:- ਬਖਸ਼ਨਹਾਰ ਜੀਓ! ਮੇਰੀਆਂ ਪਿਛਲੀਆਂ ਗਲਤੀਆਂ ਮੁਆਫ ਕਰ ਦੇਵੋ ਹੁਣ ਜਾਣ ਸਾਰ ਹੀ ਸਿੱਖਾਂ ਨੂੰ ਦਰਬਾਰ ਵਿੱਚ ਬੁਲਾ ਲਵਾਂਗਾ।

ਅਸਚਰਜ ਕੌਤਕਾਂ ਦੇ ਮਾਲਕ ਇਹ ਖੇਡ ਵਰਤਾ ਕੇ ਸਤਿਗੁਰੂ ਸਾਹਿਬ ਜੀ ਇਰਾਕੇ (ਘੋੜੇ) ਤੇ ਅਸਵਾਰ ਹੋ ਕੇ ਕੁਝ ਕੁ ਦੂਰੀ ਤੇ ਜਾ ਕੇ ਗੁਪਤ ਸਰੂਪ ਹੋ ਗਏ। ਇਧਰ ਔਰੰਗਜੇਬ ਵੀ ਸੂਰਜ ਚੜਨ ਤੋਂ ਪਹਿਲਾਂ ਆਪਣੇ ਮੁਕਾਮ ਤੇ ਪੁੱਜ ਗਿਆ।

ਹਰ ਰੋਜ ਦੀ ਤਰਾਂ ਔਰੰਗਾਬਾਦ ਦੀ ਧਰਤੀ ਤੇ ਦਰਬਾਰ ਲੱਗਾ, ਬਾਦਸ਼ਾਹ ਤਖਤ ਤੇ ਆਣ ਬੈਠਾ ਪ੍ਰੰਤੂ ਅੱਜ ਪਹਿਲਾਂ ਵਾਲਾ ਚਿਹਰਾ ਨਹੀ ਸੀ ਬਲਹਿ ਮੁਰਝਾਇਆ ਹੋਇਆ ਸੀ, ਉਦਾਸ ਸੀ, ਸੁਬਹਿ ਵਾਲਾ ਕੌਤਕ ਹੀ ਬਾਰ-ਬਾਰ ਸਾਹਮਣੇ ਆ ਰਿਹਾ ਸੀ ਅਹਿਲਕਾਰਾਂ, ਮੁਨਸ਼ੀ ਮੁਸੱਦੀਆਂ ਸਲਾਮ ਬੁਲਾਈ, ਬਾਦਸ਼ਾਹ ਨੇ ਸਿਰ ਹਿਲਾਉਦਿਆਂ ਮਲਮੀ ਜਿਹੀ ਅਵਾਜ ਨਾਲ ਸਲਾਮ ਕਬੂਲ ਕੀਤੀ।

ਸ਼ਾਹੀ ਤਖਤ ਤੋਂ ਅੱਜ ਦਾ ਪਹਿਲਾ ਫੁਰਮਾਨ ਇਹੀ ਹੋਇਆ, ਕਿ ਇਥੇ ਗੁਰੂ ਕੇ ਸਿੱਖ ਆਲੇ ਹੋਏ ਨੇ ਉਹਨਾਂ ਨੂੰ ਤੁਰੰਤ ਭਾਲ ਕਰਕੇ ਸਤਿਕਾਰ ਸਹਿਤ ਦਰਬਾਰ ਵਿੱਚ ਬੁਲਾਇਆ ਜਾਵੇ। ☛

੧. ਸ਼ਿਵਾਂ ਨੇ ਕਿਹਾ:—ਜੇਕਰ ਤੇਰੀ ਬੁੱਧੀ ਇਸ ਨੂੰ ਚੰਗਾ ਜਾਣਦੀ ਹੈ ਜੋ ਤੇਰੇ ਖਿਆਲ ਵਿਚ ਚੰਗਾ ਆਇਆ ਹੈ ਮੈਂ ਵਰ ਦੇ ਦੇਂਦਾ ਹਾਂ ਪਰ ਇਹ ਚੰਗਾ ਨਹੀਂ ਬੇਹੁੱਦਾ ਹੈ ॥੩੨॥

੨. ਸ਼ਿਵਜੀ ਦੇ ਪਾਸੋਂ ਵਰ ਚਲਕੇ ਅੱਗੇ ਆਈ ਤਾਂ ਉਸ ਕੂਏ ਤੇ ਨੇੜੇ ਆ ਗਈ। ਜੋ ਉਸਦੇ ਮਿੱਤਰ ਦੀ ਸ਼ਿਕਾਰ ਗਾਹ ਸੀ ॥੩੩॥

੩. ਅਗਲੇ ਦਿਹਾੜੇ ਸ਼ੇਰ ਸ਼ਿਕਾਰੀ ਕਾਰਨ ਯਾਰ ਉਹ ਆਇਆ। ਖੂਹ ਪਰ ਫੇਰਾ ਪਾਇਆ ਸੱਜਣ ਦਾ ਜਿਸ ਸੀ ਦਿਲ ਚੁਰਾਇਆ ॥੩੪॥

੪. ਉਸ ਯਾਰ ਦੇ ਸਾਹਮਣੇ ਬਾਰਾ ਸਿੰਗਾ ਵੱਡਾ ਜੰਗਲੀ ਜਾਨਵਰ ਆਇਆ। ਜਿਸ ਦੇ ਪਿਛੇ ਉਸ ਨੇ ਘੋੜਾ ਲਾ ਕੇ ਹਵਾ ਵਾਂਗ ਭਜਾ ਦਿੱਤਾ ॥੩੫॥

੫. ਉਹ ਬਾਰਾ ਸਿੰਗੇ ਦੇ ਨਾਲ ਲੱਗ ਕੇ ਬਹੁਤ ਦੂਰ ਚਲੇ ਗਏ ਨਾਲ ਦੂਜਾ ਹੋਰ ਕੋਈ ਸਾਥੀ ਨਹੀਂ ਸੀ। ਨਾ ਪਾਣੀ ਨਾ ਖੁਰਾਕ ਥੱਕ ਕੇ ਆਪਣੇ ਆਪ ਦੀ ਸੁਰਤ ਹੀ ਭੁੱਲ ਗਈ ॥੩੬॥

੬. ਉਹ ਇਸਤਰੀ ਵੀ ਆਪਣੇ ਪ੍ਰੇਮੀ ਦੇ ਪਿੱਛੇ ਚਲੀ ਗਈ ਜੋ ਬੜੀ ਸੁੰਦਰ ਜਵਾਨ ਸੀ। ਜਿਸ ਜਿਹੀ ਨਾ ਕੋਈ ਹੂਰ ਸੀ ਨਾ ਪਰੀ ਸੀ ਜਾਣੋ ਜਗਤ ਦਾ ਸੂਰਜ ਸੀ ॥੩੭॥

੭. ਦੇਖਤਸਾਰ ਸ਼ਾਹ ਆਸ਼ਕ ਹੋਇਆ ਆਪਣਾ ਆਪ ਭੁਲਾਇਆ॥ ਨਾ ਕੁਛ ਹੋਸ਼ ਹਵਾਸ ਰਹੇ ਐਸਾ ਜਾਦੂ ਪਾਇਆ ॥੩੮॥

੮. ਰਾਜੇ ਨੇ ਉਸਨੂੰ ਕਿਹਾ ਕਿ ਮੈਨੂੰ ਖੁਦਾ ਦੀ ਕਸਮ ਹੈ ਮੈਂ ਤੈਨੂੰ ਆਪਣੀ ਜਾਨ ਤੋਂ ਪਿਆਰੀ ਰਾਣੀਆਂ ਤੋਂ ਚੰਗੀ ਕਰਕੇ ਰੱਖਾਂਗਾ ਭਾਵ ਪਟਰਾਣੀ ਬਣਾ ਦਿਆਂਗਾ ॥੩੯॥

੯. ਉਸ ਇਸਤਰੀ ਨੇ ਦੋ ਤਿੰਨ ਚਾਰ ਵਾਰ ਉਸ ਦੇ ਨਾਲ ਜਾਣ ਤੋਂ ਨਾਂਹ ਨੁਕਰ ਕੀਤੀ। ਅੰਤ ਰਜ਼ਾਮੰਦ ਹੋ ਕੇ ਚੱਲ ਪਈ ॥੪੦॥

੧੦. ਐ ਔਰੰਗਜ਼ੇਬ! ਵੇਖ ਇਹ ਜਮਾਨੇ ਦੀ ਬੇਵਫਾਈ ਦਾ ਚੱਕ੍ਰ ਹੈ। ਜਿਸ ਇਸਤਰੀ ਨੇ ਇਤਨਾ ਸੁੰਦਰ ਰਾਜਾ ਛੱਡਿਆ ਪੁੱਤਰ ਕਤਲ ਕੀਤੇ। ਅੱਜ ਉਹ ਕਿੱਥੇ ਹੈ? ॥੪੧॥

੧੧. ਉਹਨਾਂ ਦੇ ਅੱਜ ਨਿਸ਼ਾਨ ਨਹੀਂ ਰਹੇ। ਕਿਥੇ ਹੈ ਉਹ ਬਾਦਸ਼ਾਹ ਸੋ ਖੁਸ਼ੀ ਵਿਚ ਸ਼ਰਾਬ ਦੇ ਜਾਮ ਤੇ ਜਾਮ ਪੀਂਦਾ ਸੀ। ਕਿੱਥੇ ਹੈ ਬਾਦਸ਼ਾਹ ਅਤੇ ਆਦਮ ਅਥਵਾ ਮੁਹੰਮਦ ਸਭ ਖਤਮ ਹੋ ਗਏ ॥੪੨॥

੧੨. ਬਾਦਸ਼ਾਹ ਫਰੇਦੂ ਕਿਥੇ ਹੈ, ਬ੍ਰਹਿਮਨ, ਅਸਫੰਦ ਯਾਰ ਨ ਦਾਰਾਬ ਤੇ ਨਾ ਦਾਰਾਬ ਆਦਿ ਅੱਜ ਕਿਸ ਗਿਣਤੀ ਵਿਚ ਹਨ ॥੪੩॥

੧੩. ਕਿਧਰ ਗਿਆ ਸਕੰਦਰ ਵਡੇ ਸ਼ੇਰ ਸ਼ਾਹ ਕਿਥੇ ਗਏ ਕੋਈ ਵੀ ਨਜ਼ਰ ਨਹੀਂ ਆਵੇ ਏਥੇ ਬਾਕੀ ਮੂਲ ਨਾ ਰਹਿਆ ॥੪੪॥

੧੪. ਕਿਥੇ ਹੈ ਤੇਰੇ ਵਡੇ ਵਡੇਰੇ ਬਾਦਸ਼ਾਹ ਤੈਮੂਰ ਤੇ ਬਾਬਰ ਕਿਥੇ ਹਮਾਯੂ ਅਤੇ ਅਕਬਰ ਕਿਥੇ ਹਨ ? ॥੪੫॥

ਇਹ ਹਿਕਾਇਤ ਦੇ ਵਿਚ ਦੱਸਦੇ ਹਨ ਕਿ ਐਡਾ ਸੁੰਦਰ ਬਾਦਸ਼ਾਹ ਜੋ ਹਰ ਵੇਲੇ ਸ਼ਰਾਬ ਵਿਚ ਮਸਤ ਰਹਿੰਦਾ ਸੀ ਅਤੇ ਉਸ ਦੀ ਸੁੰਦਰ ਇਸਤਰੀ ਨੇ ਬੇਵਫਾਈ ਕਰਕੇ ਦੋ ਪੁੱਤਰਾਂ ਨੂੰ ਕਤਲ ਕਰਕੇ ਭਾਵੇਂ ਸ਼ਿਵਜੀ ਦਾ ਮੇਲ ਵੀ ਹੋ ਗਿਆ ਪਰ ਨੇਕ ਬਰ ਨਾ ਲੈ ਕੇ ਕਬੁਧੀ ਦੇ ਵਸ ਪੈ ਕੇ ਅਨਰਥ ਕੀਤਾ। ਪਰ ਫੇਰ ਅੱਜ ਉਹਨਾਂ ਵਿਚੋਂ ਕੌਣ ਬਾਕੀ ਹੈ ਅਤੇ ਤੇਰੇ ਵਡਾਰੂਆਂ ਵਿਚੋਂ ਕੌਣ ਬਾਕੀ ਰਹਿ ਗਿਆ ਤੂੰ ਇਹ ਗੁਨਾਹ ਕਰਕੇ ਕਿਥੇ ਬੈਠ ਰਹਿਣਾ ਹੈ ? ਭਾਈ ਲਾਭ ਸਿੰਘ ਜੀ ਕਹਿੰਦੇ ਹਨ —

*ਸੁਨ ਓਰੰਗੇ ਕੀਤਾ ਪਾਵੇਂ ਜੋ ਤੁਮ ਧਰੋਹ ਕਮਾਏ ॥*
*ਵੀਰ ਮਾਰੇ ਪਿਉ ਸਤਾਇਆ ਬਹੁਤੇ ਜੁਲਮ ਵਧਾਏ ।*
*ਹੈਫ ਤੇਰੇ ਪਰ ਆਵੇ ਭਾਰਾ ਇਹ ਔਰਤ ਬਦਕਾਰੀ ॥*
*ਸ਼ਿਵ ਕੇ ਸੰਗ ਮਿਲਾਵ ਵੀ ਹੋਇ ਖੋਟੀ ਬਾਤ ਚਿਤਾਰੀ ॥*
*ਵਰ ਵੀ ਪਾਏ ਗਵਾਏ ਅਜਾਏਂ ਇਹੋ ਤੇਰੀ ਵਡਿਆਈ ॥*
*ਸ਼ਾਹੀ ਪਾਈ ਰਬ ਸਬੱਬੇ ਬ੍ਰਿਥਾ ਅਉਧ ਗਵਾਈ ।*

ਐ ਬਾਦਸ਼ਾਹ ਜਿਵੇਂ ਇਸ ਇਸਤ੍ਰੀ ਨੇ ਇਕ ਰਾਜੇ ਦੀ ਰਾਣੀ ਦੇ ਸਾਹਿਬਜ਼ਾਦੇ ਪਾ ਕੇ ਉੱਚੀ ਪਦਵੀ ਹਾਸਲ ਕਰਕੇ ਤੇ ਹੁਸਨ ਨੂੰ ਗਵਾ ਕੇ ਕੋਈ ਨੇਕ ਕੰਮ ਨਾ ਕੀਤਾ। ਇਸੇ ਤਰ੍ਹਾਂ ਤੇਂ ਭੀ ਸ਼ਹਿਨਸ਼ਾਹੀ ਦੀ ਐਡੀ ਉਚੀ ਪਦਵੀ ਪਾ ਕੇ ਕੋਈ ਨੇਕੀ ਨਹੀਂ ਖਟੀ।

੧੫. ਹੇ ਸਤਿਗੁਰੂ ਜੀ ਸਤਸੰਗ ਰੂਪੀ ਫਿਰੰਗ ਵਲਾਇਤ ਵਿੱਚ ਸੁਰਖ ਰੰਗ ਦਾ ਗਿਆਨ ਰੂਪੀ ਪਿਆਲਾ ਬਖਸ਼ੋ। ਜੋ ਵਿਕਾਰਾਂ ਦੇ ਮਾਰਨ ਸਮੇਂ ਜੰਗ ਵਿਚ ਤੇਗ ਮਾਰਨ ਸਮੇਂ ਮੇਰੇ ਤਾਈਂ ਅੱਛਾ ਲਗਦਾ ਹੈ ॥੪੬॥

੧੬. ਕਿ ਜਿਸ ਨੂੰ ਪੀ ਕੇ ਮੈਂ ਆਪਨੂੰ ਜਾਣ ਲਵਾਂ ਅਤੇ ਤੇਗ ਲੈ ਕੇ ਕਬੁੱਧੀ ਸੈਨਾਵਾਂ ਦਾ ਨਾਸ ਕਰ ਦੇਵਾਂ ॥੪੭॥

ਹਕਾਇਤ ਅਠਵੀਂ ਸਮਾਪਤ

## ਹਕਾਇਤ ਨੌਵੀਂ

੧੭. ਵਾਹਿਗੁਰੂ ਕਰਾਮਾਤਾਂ ਦਾ ਖਜਾਨਾ ਸਭ ਤੇ ਰਹਿਮ ਕਰਨ ਵਾਲਾ ਕ੍ਰਿਪਾਲੂ ਹੈ ॥੧॥

੧੮. ਜੋ ਉਸਦਾ ਨਾਮ ਜਪਦਾ ਹੈ ਜ਼ਮੀਨ ਤੇ ਜਮਾਨੇ ਵਿਚ ਉਸਨੂੰ ਦੇਵ ਤੇ ਅਦੇਵ ਅਕਾਸ਼ ਤੇ ਪਤਾਲ ਤਿੰਨਾਂ ਲੋਕਾਂ ਵਿਚ ਸਭ ਦਾ ਸ਼੍ਰੋਮਣੀ ਵੱਡਾ ਬਣਾ ਦਿੰਦਾ ਹੈ ॥੨॥

੧੮. ਐ ਬਾਦਸ਼ਾਹ ਮੈਂ ਇਕ ਫਰੰਗ ਦੇਸ ਦੇ ਰਾਜਾ ਦੀ ਕਹਾਣੀ ਸੁਣੀ ਹੈ ਕਿ ਉਹ ਇਕੋ ਪਲੰਘ ਦੇ ਉਤੇ ਆਪ ਤੇ ਰਾਣੀ ਨਾਲ ਬੈਠੇ ਸਨ ॥੩॥

੧੯. ਪੁਤਰ ਜੌਹਰੀ ਦਾ ਉਸ ਨੱਢੀ ਵੇਖਿਆ ਸੁੰਦਰ ਜਵਾਨ ਅਪਾਰਾ॥ ਸੋਹਣੀ ਸ਼ਕਲ ਜਵਾਨ ਚੰਗੇਰਾ ਲੱਗਾ ਬਹੁਤ ਪਿਆਰਾ ॥੪॥

---

☛ ਸ਼ਾਹੀ ਹੁਕਮ ਮੁਤਾਬਕ ਜਲਦੀ ਹੀ ਇਧਰ ਉਧਰ ਭਾਲ ਕਰਕੇ 'ਗੁਰੂ ਕੇ ਸਿੱਖਾਂ ਨੂੰ, ਭਾਈ ਦਇਆ ਸਿੰਘ ਤੇ ਧਰਮ ਸਿੰਘ ਨੂੰ' ਰਾਜਦੂਤਾਂ ਦੀ ਨਿਆਈਂ ਬਹੁਤ ਹੀ ਅਦਬ ਨਾਲ ਸ਼ਾਹੀ ਦਰਬਾਰ ਵਿੱਚ ਲੈ ਆਦਾਂ।

ਸ਼ਾਹੀ ਦਰਬਾਰ ਵਿੱਚ ਹਾਜ਼ਰ ਹੁੰਦਿਆਂ ਹੀ ਸਿੰਘ ਪਿਆਰਿਆਂ ਨੇ ਗੁਰੂ ਪਤਿਸ਼ਾਹ ਜੀ ਦੀ ਮਿਹਰ ਸਦਕਾਂ ਬੁਲੰਦ ਅਵਾਜ ਵਿੱਚ *"ਵਾਹਿਗੁਰੂ ਜੀ ਕਾ ਖਾਲਸਾ ॥ ਵਾਹਿਗੁਰੂ ਜੀ ਕੀ ਫਤਹ ॥ ਬੁਲਾਈ*

ਸੁਣਦੇ ਸਾਰ ਹੀ ਸ਼ਾਹੀ ਦਰਬਾਰ ਵਿੱਚ ਗੁੱਸੇ ਤੇ ਗਮ ਦੀ ਲਹਿਰ ਛਾ ਗਈ, ਪ੍ਰੰਤੂ ਬੋਲਿਆ ਕੋਈ ਨਾ। ਔਰੰਗਜੇਬ ਦੇ ਅੰਦਰ ਕਈ ਤਰਾਂ ਦੇ ਖਿਆਲਾਂ ਦਾ ਦੌਰ ਚਲ ਰਿਹਾ ਸੀ ਤੇ ਸੁਬਹ ਮੱਕੇ ਵਾਲਾ ਕੌਤਕ ਹੀ ਬਾਰ-ਬਾਰ ਸਾਹਮਣੇ ਆ ਰਿਹਾ ਸੀ, ਫਿਰ ਵੀ ਜਰਾ ਕੁ ਗੁੱਸੇ ਨਾਲ ਬੋਲਿਆ ਕਿ - ਕੀ ਖਾਲਸਾ ਪੈਦਾ ਹੋ ਗਿਆ ?

ਅੱਗੋਂ ਸਿੰਘਾਂ ਨੇ ਉਤਰ ਦਿੱਤਾ ਤੇਰੀ ਜੁਬਾਨੀ।
ਔਰੰਗਜੇਬ ਨੇ ਦੂਜੀ ਬਾਰ ਫੇਰ ਕਿਹਾ-ਕੀ ਖਾਲਸਾ ਪੈਦਾ ਹੋ ਗਿਆ ?
ਸਿੰਘਾਂ ਨੇ ਫਿਰ ਉਤਰ ਦਿੱਤਾ-ਤੇਰੀ ਜੁਬਾਨੀ।
ਔਰੰਗਜੇਬ ਨੂੰ ਫਿਰ ਕਿਹਾ-ਕੀ ਖਾਲਸਾ ਪੈਦਾ ਹੋ ਗਿਆ ?
ਸਿੰਘ ਨੇ ਫਿਰ ਗੱਜਵੀ ਤੇ ਮਿਲਮੀ ਅਵਾਜ ਵਿੱਚ ਉਤਰ ਦਿੱਤਾ-ਤੇਰੀ ਜ਼ੁਬਾਨੀ

ਇਸੇ ਹੀ ਦੌਰਾਨ ਭਾਈ ਦਇਆ ਸਿੰਘ ਜੀ ਗੁਰੂ ਪਾਤਸ਼ਾਹ ਜੀ ਵੱਲੋਂ ਭੇਜੀ ਚਿੱਠੀ ਵਿਜੈ ਪੱਤਰ ਬਾਦਸ਼ਾਹ ਦੇ ਸਪੁਰਦ ਕਰ ਦਿੱਤੀ ਸਹਿਮੇ ਹੋਏ ਤੇ ਗੁਰੂ ਪਾਤਸ਼ਾਹ ਜੀ ਦੇ ਬਚਨਾਂ ਤੋਂ ਪ੍ਰਭਾਵਿਤ ਹੋਏ ਔਰੰਗੇ ਨੇ ਗੁਰੂ ਜੀ ਵੱਲੋਂ ਦਿੱਤੀ ਨਿਸ਼ਾਨੀ ਕਟਾਰ ਸਿੱਖਾਂ ਨੂੰ ਅਰਪਨ ਕਰਦਿਆਂ ਕਿਹਾ-ਤੁਹਾਡੇ ਗੁਰੂ ਜੀ ਮਿਲੇ ਸਨ ਉਹਨਾਂ ਇਹ ਨਿਸ਼ਾਨੀ ਆਪ ਨੂੰ ਦੇਣ ਲਈ ਦਿੱਤੀ ਹੈ। ਗੁਰਸਿੱਖਾਂ ਗੁਰੂ ਜੀ ਦਾ ਕੋਟਾਨ ਕੋਟ ਸ਼ੁਕਰਾਨਾ ਕਰਦਿਆਂ ਬਹੁਤ ਹੀ ਅਦਬ ਨਾਲ ਕਟਾਰ ਪ੍ਰਾਪਤ ਕਰਦਿਆਂ ਸ੍ਰੀ ਦਸਮੇਸ਼ ਜੀ ਦਾ ਧਿਆਨ ਧਰ ਮੱਥਾ ਟੇਕਿਆ ਉਪਰੰਤ ਔਰੰਗਜ਼ੇਬ ਨੇ ਗੁਰਸਿੱਖਾਂ ਨੂੰ ਸਤਿਕਾਰ ਸਹਿਤ ਰਵਾਨਗੀ ਦਿੱਤੀ ਤੇ ਨਾਲ ਹੀ ਤਮਾਮ ਸੂਬਿਆਂ ਨੂੰ ਸ਼ਾਹੀ ਫ਼ੁਰਮਾਨ ਜਾਰੀ ਕਰ ਦਿੱਤਾ ਕਿ ਗੁਰੂ ਜੀ ਆਪਣੀ ਇੱਛਾ ਅਨੁਸਾਰ ਆਜ਼ਾਦ ਵਿਚਰਨ ਉਹਨਾਂ ਨੂੰ ਕੋਈ ਰੋਕ ਟੋਕ ਨਾ ਹੋਵੇ। ਸਿੰਘ ਪਿਆਰੇ ਗੁਰੂ ਕਾ ਇਹ ਮਹਾਨ ਕਾਰਜ ਕਰਕੇ ਵਾਪਸ ਹੋ ਗਏ-ਨਾਲ ਹੀ
ਗੱਜ ਕੇ ਜੈਕਾਰਾ ਗਾਜਾਵੇ, ਨਿਹਾਲ ਹੋ ਜਾਵੇ ਕਲਗੀਧਰ ਦੇ ਮਨ ਨੂੰ ਭਾਵੇ। ਸਤਿ ਸ੍ਰੀ ਅਕਾਲ ॥
ਦਾ ਜੈਕਾਰਾ ਲਾਉਂਦੇ ਹੋਏ ਸ਼ਾਹੀ ਦਰਬਾਰ ਚੋਂ ਬਾਹਰ ਆ ਗਏ। ☛

[੧]ਸ਼ਬ ਓ ਰਾ ਬੁਖ਼ਾਦੰਦ ਪੇਸ਼ ॥ ਬ ਦੀਦਨ ਹੁਮਾਯੂੰ ਬੁਬਾਲਾਇ ਬੇਸ਼ ॥੫॥ [੨]ਬਿਆਵੇਖ਼ਤ ਬਾ ਓ ਹਮਹ ਯਕ ਦਿਗਰ ॥ ਕਿ ਜ਼ਾਹਰ ਸ਼ਵਦ ਹੋਸ਼ ਹੈਬਤ ਹੁਨਰ ॥੬॥ [੩]ਯਕੇ ਮੂਇ ਚੀਂ ਰਾ ਬੁਖ਼ਾਦੰਦ ਪੇਸ਼ ॥ ਕਿ ਅਜ਼ ਮੂਇ ਚੀਨੀ ਬਰਆਵੁਰਦ ਰੇਸ਼ ॥੭॥ [੪]ਬਰੋ ਹਰ ਕਿ ਬੀਨਦ ਨ ਦਾਨਦ ਸੁਖਨ॥ ਕਿ ਅਜ਼ ਰੋਇ ਮਰਦੇ ਸ਼ੁਦਹ ਸ਼ਕਲ ਜ਼ਨ ॥੮॥ [੫]ਬਿਦਾਨੰਦ ਹਰਕਸ ਕਿ ਈਂ ਹਮ ਜ਼ਨ ਅਸਤ ॥ ਕਿ ਦਰ ਪੈਕਰੇ ਚੂੰ ਪਰੀ ਰੋਸ਼ਨ ਅਸਤ ॥੯॥ [੬]ਬ ਦੀਦੰਦ ਓਰਾ ਯਕੇ ਰੋਜ਼ ਸ਼ਾਹਿ ॥ ਕਿ ਮਕ਼ਬੂਲ ਸੂਰਤ ਚੁ ਰਖਸ਼ਿੰਦਹ ਮਾਹ ॥੧੦॥ [੭]ਬਿਪੁਰਸੀਦ ਓ ਰਾ ਕਿ ਏ ਨੇਕ ਬਖ਼ਤ ॥ ਸਜ਼ਾਵਾਰ ਸ਼ਾਹ ਅਸਤੁ ਸ਼ਾਯਾਨ ਤਖ਼ਤ ॥੧੧॥ [੮]ਕਿ ਜ਼ਨ ਤੋ ਕਦਾਮੀ ਕਿਰਾ ਦੁਖਤਰੀ ॥ ਕਿ ਮੁਲਕੇ ਕਿਰਾ ਤੋ ਕਿਰਾ ਖ਼੍ਵਾਹਰੀ ॥੧੨॥ [੯]ਬ ਨਜ਼ਰ ਅੰਦਰੂੰ ਬਹਿਰਹਮੰਦ ਆਮਦਸ਼ ॥ ਬਦੀਦਨ ਸ਼ਹੇ ਦਿਲ ਪਸੰਦ ਆਮਦਸ਼ ॥੧੩॥ [੧੦]ਕਨੀਜ਼ਕ ਯਕੇ ਰਾ ਬੁਖਾਦੰਦ ਪੇਸ਼ ॥ ਸ਼ਬੰ ਗਾਹਿ ਬੁਰਦਸ਼ ਦਰੂੰ ਖਾਨਹ ਖ਼ੇਸ਼ ॥੧੪॥ [੧੧]ਬਿਗੁਫ਼ਤਾ ਕਿ ਏ ਸਰਵ ਕ਼ਦ ਸੀਮ ਤਨ ॥ ਚਰਾਗੇ ਫ਼ਲਕ ਆਫ਼ਤਾਬੇ ਯਮਨ ॥੧੫॥ [੧੨]ਵਜ਼ਾਂ ਬਹਿਰ ਮਾਰਾ ਬ ਤਪਸ਼ੀਦ ਦਿਲ ॥ ਕਿ ਮਾਹੀ ਬਿਅਫ਼ਤਾਦ ਅਜ਼ ਆਬ ਗਿਲ ॥੧੬॥ [੧੩]ਬੁਰੋਏ ਸ਼ਬਾਪੈਕ ਗੁਲਜ਼ਾਰ ਮਾਂ ॥ ਕਿ ਦਰਪੇਸ਼ ਯਾਰੇ ਵਫ਼ਾਦਾਰ ਮਾਂ ॥੧੭॥ [੧੪]ਤੁ ਗ਼ਰ ਪੇਸ਼ ਓ ਰਾ ਬਿਯਾਰੀ ਮਰਾ ॥ ਕਿ ਬਖਸ਼ੇਮ ਸਰਬਸਤਹ ਗੰਜੇ ਤੁਰਾ ॥੧੮॥ [੧੫]ਰਵਾਂ ਸ਼ੁਦ ਕਨੀਜ਼ਕ ਸ਼ੁਨੀਦ ਈਂ ਸੁਖਨ ॥ ਬਿਗੋਯਦ ਸੁਖਨ ਰਾ ਜ਼ਿ ਸਰ ਤਾਬ ਬੁਨ ॥੧੯॥ [੧੬]ਜ਼ੁਬਾਨੀ ਕਨੀਜ਼ਕ ਸ਼ੁਨੀਦੀਂ ਸੁਖਨ ॥ ਬ ਪੇਚੀਦ ਬਰ ਖੁਦ ਜ਼ਿ ਪੋਸ਼ਾਕ ਜ਼ਨ ॥੨੦॥ [੧੭]ਕਿ ਜ਼ਾਹਰ ਕੁਨਾਨੀਦ ਅਸਬਾਬ ਖੇਸ਼ ॥ ਕਿ ਦੀਦਨ ਜਹਾਂ ਰਾ ਬ ਕਿਰਦਾਰ ਖੇਸ਼ ॥੨੧॥ [੧੮]ਬ ਖਾਹਦ ਮਰਾ ਸ਼ਾਹਿ ਏ ਯਾਰ ਮਾ ॥ ਮਰਾ ਮਸਲਿਹਤ ਦਿਹ ਵਫ਼ਾਦਾਰ ਮਾ ॥੨੨॥ [੧੯]ਤੁ ਗੋਈ ਮਨਈਂ ਜਾ ਗੁਰੇਜ਼ਾ ਸ਼ਵਮ ॥ ਕਿ ਇਮ ਰੋਜ਼ ਅਜ਼ ਜਾਇ ਖ਼ੇਜ਼ਾ ਸਵਮ ॥੨੩॥ [੨੦]ਨ ਤਰਸੀ ਇਲਾਜੇ ਤੁਰਾ ਮਨ ਕੁਨਮ ॥ ਬ ਦੀਦਨ ਵਜ਼ਾਂ ਚਾਰ ਮਾਹੇ ਨਿਹਮ ॥੨੪॥ [੨੧]ਚੁ ਖੁਸ਼ਪੀਦ ਯਕ ਜਾਇ ਚੂੰ ਬੇਖ਼ਬਰ ॥ ਖਬਰ ਗਸ਼ਤ ਸ਼ੁਦ ਸ਼ਾਹ ਓ ਸ਼ੇਰ ਨਰ ॥੨੫॥ [੨੨]ਦਹਾਨੇ ਕਨੀਜ਼ਕ ਸ਼ੁਨੀਦ ਈਂ ਸੁਖਨ ॥ ਜ਼ਿ ਜੁੰਬਸ਼ ਬਲਰਜ਼ੀਦ ਸਰ ਤਾਬ ਬੁਨ ॥੨੬॥ [੨੩]ਬਿਯਾਮਦ ਕਜ਼ੋ ਜਾਇ ਓ ਖ਼ੁਫ਼ਤਹ ਦੀਦ ॥ ਜ਼ਿ ਸਰ ਤਾ ਕਦਮ ਹਮ ਚੁ ਮਿਹਿਰਸ਼ ਤਪੀਦ ॥੨੭॥ [੨੪]ਬਿਦਾਨਦ ਕਿ ਈਂ ਰਾ ਖਬਰਦਾਰ ਸ਼ੁਦ ॥ ਬ ਰੋਜ਼ੇ

---

ਔਰੰਗਜੇਬ ਕਿਸੇ ਗਮ ਵਿਚ ਡੁੱਬਿਆ ਹੋਇਆ ਹੱਥਾਂ ਵਿਚ ਫੜੇ ਹੋਏ ਮਹਾਨ ਚਿੱਠੇ ਨੂੰ ਦੇਖੀ ਜਾ ਰਿਹਾ ਹੈ । ਦਰਬਾਰ ਵਿਚ ਬੈਠੇ ਕਾਜੀ ਮੁਲਾਣੇ ਆਪਸ ਵਿਚ ਸੈਨਾ ਮੈਨੀ ਹੋਏ ਤੇ ਮੁਖੀ ਕਾਜੀ ਬੋਲ ਹੀ ਪਿਆ-ਐ ਬਾਦਸ਼ਾਹ ! ਇਨ੍ਹਾਂ ਗੁਰਸਿੱਖਾਂ ਨੇ ਆਪ ਨੂੰ ਝੂਠਾ ਕਰ ਦਿੱਤਾ ਹੈ ਕਿਉਂਕਿ ਸਰਕਾਰ ਦਾ ਹੀ ਫੁਰਮਾਨ ਹੈ ਕਿ ਜੋ ਵੀ "ਖਾਲਸਾ" ਸ਼ਬਦ ਜ਼ੁਬਾਨ ਤੋਂ ਬੋਲੇਗਾ ਉਸ ਦੀ ਜੁਬਾਨ ਕੱਟ ਦਿੱਤੀ ਜਾਵੇਗੀ, ਇਸ ਅਪਰਾਧ ਦੇ ਦੋਸ਼ੀ ਆਪ ਹੀ ਹੋ ਗਏ ਹੋ ਅਤੇ ਸ਼ਰਾਅ ਅਨੁਸਾਰ ਆਪ ਦੀ ਜਬਾਨ ਹੁਣ ਕੱਟਣੀ ਪਏਗੀ । ਸੁਣ ਕੇ ਬਾਦਸ਼ਾਹ ਦੇ ਅੰਦਰ ਝਰਨਾਟਾ ਛਾਅ ਗਿਆ ਤੇ ਨਾਲ ਹੀ ਦੋਸ਼ ਤੋਂ ਮੁਕਤ ਹੋਣ ਲਈ ਡੂੰਘੀਆਂ ਵਿਚਾਰਾਂ ਵਿਚ ਪੈ ਗਿਆ ।

ਕਾਜੀ ਮੁੱਲਾਂ ਫਤਵਾ ਤਾਂ ਭਾਵੇਂ ਲਾ ਹੀ ਦਿੱਤਾ ਪਰ ਪਛਤਾਵਾ ਵੀ ਕਰ ਰਹੇ ਸਨ ਕਿ ਹੁਣ ਕੀ ਕਰੀਏ ? ਇਧਰ ਸੋਚਾਂ ਵਿੱਚ ਘਿਰੇ ਹੋਏ ਬਾਦਸ਼ਾਹ ਨੇ ਕਾਜੀਆਂ ਨੂੰ ਬੇਨਤੀ ਕੀਤੀ ਕਿ ਦੋਸ਼ੀ ਤਾਂ ਮੈਂ ਜਰੂਰ ਹਾਂ ਪ੍ਰੰਤੂ ਕੋਈ ਹੱਲ ਦਾ ਉਪਾਅ ਕੀਤਾ ਜਾਵੇ !!

ਬਾਦਸ਼ਾਹ ਦੀ ਆਪੀਲ ਸੁਣ ਕੇ ਕਾਜੀ ਜਰਾ ਪ੍ਰਸੰਨ ਹੋਏ । ਮੁਖ ਕਾਜੀ ਨੇ ਸ਼ਰਾਅ ਦੀ ਲਾਲ ਕਿਤਾਬ ਨੂੰ ਵਾਚਦਿਆਂ ਬਚਨ ਕਿਹਾ ਐ ਬਾਦਸ਼ਾਹ ਜੀਓ ! ਇਸ ਦਾ ਹੱਲ ਇਹ ਹੈ ਕਿ ਆਪ ਸੋਨੇ ਦੀ ਜੀਭ ਬਣਾਕੇ ਆਪਣੀ ਜੀਭ ਨਾਲ ਛੁਹਾ ਕੇ ਫਿਰ ਉਸ ਸੋਨੇ ਦੀ ਜੀਭ ਨੂੰ ਕੱਟ ਕੇ ਇਸਲਾਮੀ ਧਰਮੀਆਂ ਨੂੰ ਦਾਨ ਕਰਕੇ ਫਤਵੇ ਤੋਂ ਮੁਕਤ ਹੋ ਸਕਦੇ ਹੋ। ਸੋ ਅਜੇਹਾ ਹੀ ਹੋਇਆ ।

ਸਿੰਘ ਪਿਆਰਿਆਂ ਦੇ ਜਾਣ ਤੋਂ ਬਾਅਦ ਔਰੰਗਜੇਬ ਨੇ ਜ਼ਫਰਨਾਮਾ ਪੜ੍ਹਨਾ ਅਰੰਭ ਕਰ ਦਿੱਤਾ ਪ੍ਰੰਤੂ ਉਪਰਲੀ ਪੰਗਤੀ "ਸ੍ਰੀ ਵਾਹਿਗੁਰੂ ਜੀ ਕੀ ਫਤੇ" ॥ ਨਹੀ ਪੜ੍ਹਦਾ, ਸਾਰੀਆਂ ਹਕਾਇਤਾਂ ਬੜੇ ਧਿਆਨ ਨਾਲ ਵਾਚ ਰਿਹਾ ਹੈ। ਜਿਉਂ ਜਿਉਂ ਜਫਰਨਾਮਾ ਪੜ੍ਹਦਾ ਜਾਂਦਾ ਹੈ

੧. ਆਪਣੇ ਕੋਲ ਬੁਲਾਇਆ ਉਸਨੂੰ ਆਪਣੇ ਕੋਲ ਜਨਾਨੀ। *ਵੇਖਣ ਵਿਚ ਵਧੇਰੇ ਸੋਹਣਾ ਭਰਿਆ ਨਾਲ ਜਵਾਨੀ ॥੫॥*

੨. ਦੋਵੇਂ ਆਪੋ ਵਿਚ ਐਨ ਰਚ ਮਿਚ ਗਏ ਅਤੇ ਉਹ ਆਪੋ ਵਿਚ ਇਕ ਦੂਜੇ ਨਾਲ ਸਾਰੀਆਂ ਅਝੱਕ ਤੇ ਆਪਣੀਆਂ ਸਿਫਤਾਂ ਕਰਦੇ ਹਨ ਬਿਨਾਂ ਸੰਗ ਸੰਕੋਚ ਤੋਂ ॥੬॥

੩. ਇਕ ਨਾਈ ਨੂੰ ਕੋਲ ਸੱਦ ਲਿਆ ਤੇ ਕਿਹਾ ਇਸਦੇ ਦਾੜ੍ਹੀ ਦੇ ਵਾਲ ਮੋਚਨੇ ਨਾਲ ਪੁੱਟ ਕੇ ਸਾਫ ਕਰ ਦੇਹ ॥੭॥

੪. *ਜੇ ਕੋਈ ਵੇਖੇ ਉਸੇ ਮਰਦ ਨੂੰ ਮਰਦ ਨਾ ਕੋਈ ਜਾਣੇ ॥ ਮਰਦੋ ਰੰਨ ਬਣਾਈ ਉਸ ਨੇ ਪਛਾਣ ਨ ਕਰਨ ਸਿਆਣੇ ॥੮॥*

੫. ਹਰ ਕਿਸੇ ਵੇਖਣ ਵਾਲੇ ਨੇ ਇਹ ਸਮਝ ਲਿਆ ਕਿ ਇਹ ਇਸਤਰੀ ਹੈ। ਜੋ ਸਰੀਰ ਕਰਕੇ ਪਰੀ ਵਾਂਗ ਸੁੰਦਰ ਹੈ ॥੯॥

੬. ਇਕ ਦਿਨ ਇਸਤਰੀ ਦੇ ਰੂਪ ਵਿਚ ਉਸ ਰਾਣੀ ਦੇ ਯਾਰ ਨੂੰ ਰਾਜੇ ਨੇ ਵੇਖਿਆ। ਰਾਜੇ ਨੂੰ ਉਸ ਦੀ ਸੂਰਤ ਬਹੁਤ ਐਉਂ ਪਿਆਰੀ ਲੱਗੀ ਜਿਵੇਂ ਪੂਰਨਮਾਸੀ ਦੇ ਚੰਦ ਦੀ ਚਮਕੀਲੀ ਹੁੰਦੀ ਹੈ ॥੧੦॥

੭. ਉਸਨੂੰ ਵੇਖ ਕੇ ਰਾਜੇ ਨੇ ਪੁੱਛਿਆ ਕਿ ਐ ਭਾਗਾਂ ਵਾਲੀਏ ਤੂੰ ਤਾਂ ਸ਼ਾਹੀ ਮਹਿਲਾਂ ਤੇ ਤਖਤ ਦੇ ਵਾਲੀ ਦੇ ਲਾਇਕ ਹੈਂ ਮੇਰੀ ਰਾਣੀ ਬਣ ਜਾਹ ॥੧੧॥

੮. ਰਾਜੇ ਨੇ ਉਸਨੂੰ ਪੁੱਛਿਆ ਕਿ ਐ ਇਸਤਰੀ ਤੂੰ ਕਿਸਦੀ ਪੁੱਤਰੀ ਹੈਂ। ਕਿਸ ਦੇਸ ਤੇ ਕਿਸ ਦੀ ਭੈਣ ਹੈਂ? ॥੧੨॥

੯. ਵਿਚੋਂ ਦੇਖਣ ਲਈ ਬੜੀ ਭਾਗਵਾਲੀ ਦਿਸਦੀ ਹੈ। ਐਉਂ ਰਾਜਾ ਵੇਖ ਕੇ ਰਾਜੇ ਦਾ ਦਿਲ ਉਸ ਤੇ ਮੋਹਿਤ ਹੋ ਗਿਆ ॥੧੩॥

੧੦. ਰਾਤ ਦੇ ਸਮੇਂ ਇਕ ਗੋਲੀ ਨੂੰ ਘਰ ਆਪਣੇ ਕੋਲ ਬੁਲਾਇਆ ਅਤੇ ਉਸਨੂੰ ਕਿਹਾ ॥੧੪॥

੧੧. ਕਿ ਉਸ ਇਸਤਰੀ ਨੂੰ ਕਹਿ ਕਿ ਐ ਸਰੂ ਦੇ ਰੁੱਖ ਜਿਹੇ ਲੰਮੇ ਕੱਦ ਵਾਲੀ ਤੇ ਚਾਂਦੀ ਜਿਹੇ ਉਚਕੇ ਤਨਾਂ ਵਾਲੀ ਇਸਤ੍ਰੀਏ ਅਕਾਸ਼ ਦੇ ਸੂਰਜ ਵਾਂਗ ਚਮਕਣ ਵਾਲੀਏ ਯਮ ਦੇਸ਼ ਵਾਂਗ ॥੧੫॥

੧੨. ਤੇਰੇ ਲਈ ਮੇਰਾ ਮਨ ਐਉਂ ਤਪ ਰਿਹਾ ਹੈ ਜਿਵੇਂ ਪਾਣੀ ਵਿਚੋਂ ਮੱਛੀ ਬਾਹਰ ਸੁੱਕੀ ਧਰਤੀ ਤੇ ਡਿੱਗ ਕੇ ਤੜਪਦੀ ਹੈ ॥੧੬॥

੧੩. ਐ ਮੇਰੀ ਵਫਾਦਾਰ ਗੋਲੀ ਤੂੰ ਛੇਤੀ ਨਾਲ ਮੇਰੀ ਮਹਿਬੂਬ ਦੇ ਕੋਲ ਜਾਹ ਜੋ ਮੇਰੇ ਚਮਨ ਦੀ ਗੁਲਜ਼ਾਰ ਹੈ ॥੧੭॥

੧੪. ਜੇਕਰ ਤੂੰ ਉਸਨੂੰ ਮੇਰੇ ਕੋਲ ਲੈ ਆਵੇਂ ਤਾਂ ਮੈਂ ਤੈਨੂੰ ਮੂੰਹੋ ਮੂੰਹ ਭਰਿਆ ਖਜ਼ਾਨਾ ਦੇ ਦੇਵਾਂਗਾ ॥੧੮॥

੧੫. ਗੋਲੀ ਉਸੇ ਵੇਲੇ ਤੁਰ ਪਈ ਰਾਜੇ ਦੀ ਗੱਲ ਸੁਣ ਕੇ ਅਤੇ ਜਾ ਕੇ ਉਸ ਇਸਤਰੀ ਨੂੰ ਕਹਿੰਦੀ ਹੈ ਕਿ ਰਾਜੇ ਦੀ ਕਹੀ ਹੋਈ ਗੱਲ-ਰਾਜ ਮਤਲਬ ਵਾਲੀ ਸਿਰ ਤੋਂ ਪੈਰਾਂ ਤੱਕ ॥੧੯॥

੧੬. ਜਿਸ ਵੇਲੇ ਉਸ ਗੋਲੀ ਦੇ ਮੁੱਖ ਤੋਂ ਇਹ ਗੱਲ ਸੁਣੀ ਉਸ ਬਣਾਉਟੀ ਇਸਤਰੀ ਨੇ ਜਿਸ ਨੇ ਇਸਤਰੀ ਦੀ ਧੋਖੇ ਵਾਲੀ ਪੋਸ਼ਾਕ ਪਾਈ ਹੋਈ ਸੀ ॥੨੦॥

੧੭. *ਜਾਹਰ ਹੋਵਾਂ ਨਾਲ ਖਰਾਬੀ ਖੁਲੇ ਪੋਲ ਹਮਾਰਾ ॥ ਸਾਰੇ ਜਗ ਵਿਚ ਸ਼ੋਹਰਤ ਹੋਸੀ ਸ਼ਰਮੋ ਨਹੀਂ ਛੁਟਕਾਰਾ ॥੨੧॥*

੧੮. ਹੇ ਰਾਣੀ ਮੈਨੂੰ ਸਲਾਹ ਦੱਸ ਮੈਂ ਹੁਣ ਕੀ ਕਰਾਂ ਮੈਨੂੰ ਇਸਤਰੀ ਜਾਣ ਕੇ ਰਾਜਾ ਬੁਲਾਉਂਦਾ ਹੈ ਹੁਣ ਮੇਰੇ ਬਚਾਉ ਦੀ ਗੱਲ ਦੱਸ ॥੨੨॥

੧੯. *ਜੇ ਤੂੰ ਕਹੇਂ ਤਾਂ ਮੈਂ ਕਿਧਰੇ ਭੱਜ ਜਾਵਾਂ ਨਿਕਲ ਕੇ ਬਾਹਰ ॥ ਅੱਜ ਦਿਹਾੜੀ ਮੁਸ਼ਕਲ ਭਾਰੀ ਭੇਤ ਹੋਵੇਗਾ ਜ਼ਾਹਰ ॥੨੩॥*

੨੦. ਰਾਣੀ ਨੇ ਉਸ ਨੂੰ ਕਿਹਾ ਤੂੰ ਨਾ ਡਰ ਮੈਂ ਤੇਰੇ ਬਚਾਉ ਦਾ ਜਤਨ ਇਲਾਜ ਕਰਾਂਗੀ। ਰਾਜੇ ਦੇ ਵੇਖਦੇ ਤੈਨੂੰ ਚਾਰ ਮਹੀਨੇ ਆਪਣੇ ਕੋਲ ਰੱਖਾਂਗੀ ॥੨੪॥

੨੧. ਜਦੋਂ ਉਹ ਦੋਨੋਂ ਇਕ ਥਾਂ ਜੁੜ ਕੇ ਸੌਂ ਜਾਂਦੇ ਰਾਜਾ ਖਬਰ ਕਰਨ ਆਉਂਦਾ। ਤਾਂ ਉਹ ਰਾਜਾ ਸ਼ੇਰ ਜਿਹਾ ਮਨੁੱਖ ਆ ਕੇ ਵੇਖਦਾ ॥੨੫॥

੨੨. ਜਦੋਂ ਦੋਇ ਇਕੱਠੇ ਪੈ ਕੇ ਸੌਂ ਜਾਂਦੇ ਦਾਸੀ ਜਾ ਕੇ ਰਾਜੇ ਨੂੰ ਦੱਸਦੀ ਇਹ ਗੱਲ ਜਿਸ ਨੂੰ ਸੁਣ ਕੇ ਸ਼ੇਰ ਜਿਹਾ ਪੁਰਸ਼ ਰਾਜਾ ਕ੍ਰੋਧ ਨਾਲ ਸਿਰ ਤੋਂ ਪੈਰਾਂ ਤੱਕ ਕੰਬਣ ਲੱਗ ਜਾਂਦਾ ਕਿਉਂਕਿ ਉਸਦਾ ਦਿਲ ਨਹੀਂ ਸੀ ਲਗਦਾ ॥੨੬॥

੨੩. ਜਦੋਂ ਕਿਤੇ ਰਾਜਾ ਉਸ ਇਸਤਰੀ ਨੂੰ ਮਿਲਣ ਲਈ ਆ ਕੇ ਵੇਖਦਾ ਤਾਂ ਦੋਹਾਂ ਨੂੰ ਇਕੱਠੇ ਪਏ ਵੇਖ ਕੇ ਸੂਰਜ ਵਾਂਗ ਤਪ ਜਾਂਦਾ ਉਸਦੀ ਪੇਸ਼ ਨਾ ਜਾਂਦੀ ॥੨੭॥

੨੪. ਰਾਜੇ ਨੂੰ ਇਹ ਗੱਲ ਯਾਦ ਆ ਗਈ ਕਿ ਇਸਨੂੰ ਗੋਲੀ ਕੋਲੋਂ ਪਤਾ ਲੱਗ ਗਿਆ ਹੈ ਜਿਸ ਕਰਕੇ ਇਹ ਰਾਣੀ ਨਾਲ ਜਾ ਸੌਂਦੀ ਹੈ ਇਕੱਲੀ ਨਹੀਂ ਸੌਂਦੀ ॥੨੮॥

---

☛ ਤਿਉਂ ਤਿਉਂ ਅੰਦਰ ਚੀਸਾਂ ਪੈਣੀਆਂ ਸ਼ੁਰੂ ਹੋ ਗਈਆਂ। ਤਕਲੀਫ ਹੋਰ ਵਧੀ ਜਾ ਰਹੀ ਹੈ ਅੰਤ ਬੇਹੋਸ਼ੀ ਹਾਲਤ ਵਿਚ ਡਿੱਗ ਹੀ ਪਿਆ ਸਾਰੇ ਮੰਤਰੀ ਮੰਡਲ ਵਿਚ ਘਬਰਾਹਟ ਜਿਹੀ ਛਾ ਗਈ ਸੰਭਾਲ ਲਈ ਸਭਨਾ ਨੇ ਭੱਜ-ਨੱਠ ਕੀਤੀ। ਅਰਾਮ ਵਾਲੇ ਬੰਗਲੇ ਵਿਚ ਪਾ ਦਿਤਾ, ਡਾਕਟਰਾਂ ਵੈਦ ਹਕੀਮਾਂ ਨੂੰ ਬੁਲਾਇਆ। ਇਹ ਖਬਰ ਮਹਿਲਾਂ ਵਿਚ ਵੀ ਪਹੁੰਚ ਗਈ।

ਔਰੰਗਜੇਬ ਦਾ ਸਾਰਾ ਪਰਿਵਾਰ ਹੀ ਪ੍ਰੇਸ਼ਾਨ ਹੈ। ਸਾਰੀ ਵਾਰਤਾ ਸੁਣ ਕੇ ਔਰੰਗਜੇਬ ਦੀ ਸਪੁਤਰੀ ਜੇਬਨਿਸ਼ਾਂ ਨੂੰ ਇਹ ਪੱਕਾ ਨਿਸਚਾ ਹੋ ਗਿਆ ਕਿ "ਵਾਹਿਗੁਰੂ ਜੀ ਕੀ ਫਤੇ" ਨਾ ਪੜ੍ਹਨ ਕਰਕੇ ਹੀ ਵਧੇਰੇ ਤਕਲੀਫ ਹੋ ਰਹੀ ਹੈ। ਜੇਬ ਨਿਸ਼ਾਂ ਨੇ ਪਿਆਰ ਨਾਲ ਕਿਹਾ-ਅੱਬਾ ਜੀਓ! ਇਤਨੀ ਤਕਲੀਫ ਕਿਉਂ ਸਹਾਰ ਰਹੇ ਹੋ, "ਵਾਹਿਗੁਰੂ ਜੀ ਕੀ ਫਤੇ" ਪੜ੍ਹ ਕੇ ਰਸਨਾ ਤੋਂ ਬੋਲ ਕੇ ਇਸ ਭਾਰੀ ਦੁੱਖ ਤੋਂ ਮੁਕਤ ਕਿਉਂ ਨਹੀਂ ਹੁੰਦੇ ?

ਪੱਕਾ ਸ਼ਰੱਈ ਹੋਣ ਕਰਕੇ ਔਰੰਗਜੇਬ ਕੁਝ ਵੀ ਨਾ ਬੋਲਿਆ, ਲੜਕੀ ਨੇ ਦੀਰਘ ਵੀਚਾਰ ਨਾਲ ਸੋਚ ਕੇ ਆਪਣੇ ਪਿਤਾ ਨੂੰ "ਵਾਹਿਗੁਰੂ ਜੀ ਕੀ ਫਤੇ" ਹੱਥ ਨਾਲ ਲਿਖਣ ਲਈ ਸਹਿਮਤ ਕਰ ਲਿਆ ਕਿਉਂਕਿ ਲਿਖਣ ਤੋਂ ਪਹਿਲਾਂ ਜੋ ਵੀ ਲਿਖਣਾ ਹੈ ਉਹ ਜਬਾਨ ਪਰ ਆ ਜਾਂਦਾ ਹੈ ਜੇਬਕਿਸ਼ਾਂ ਨੇ ਕਲਮ ਦਵਾਤ ਮੰਗਵਾ ਕੇ ਲਿਖਣ ਲਈ ਕਿਹਾ ਅਜਿਹਾ ਹੀ ਹੋਇਆ ਲਿਖਣਸਾਰ ਹੀ, ਗੁਰੂ ਕੇ ਸਬਦ ਦੀ ਔਰੰਗਜੇਬ ਉਤੇ ਫਤੇ ਹੋ ਗਈ। ਵੱਡਾ ਪ੍ਰਾਣਾਯਾਮੀ ਗੁਰੂ ਕੇ ਹੁਕਮਨਾਮੇ ਦੀ ਤਾਬ ਨਾ ਝਲਦਾ ਹੋਇਆ ਅੰਤ ਪ੍ਰਾਣ ਤਿਆਗ ਗਿਆ, ਮਰ ਗਿਆ। ਮੌਤ ਦੀ ਖਬਰ ਸਾਰੇ ਫੈਲ ਗਈ। ਸਤਿਗੁਰੂ ਸਾਹਿਬ ਜੀ ਨੂੰ ਵੀ ਰਾਜਸਥਾਨ ਭੀਲਵਾੜੇ ਲਾਗੇ ਬਘੌਰ ਸਾਹਿਬ ਇਹ ਖਬਰ ਮਿਲ ਗਈ।

ਭਾਈ ਦਇਆ ਸਿੰਘ, ਭਾਈ ਧਰਮ ਸਿੰਘ ਜੋ ਔਰੰਗਾਬਾਦ ਤੋਂ ਵਾਪਸ ਆ ਰਹੇ ਸਨ ਉਹਨਾਂ ਸੰਤ ਦਾਦੂ ਜੀ ਦੇ ਅਸਥਾਨ ਤੇ ਜੈਪੁਰ ਆਣ ਗਰੀਬ ਨਿਵਾਜ ਗੁਰੂ ਜੀ ਦੇ ਦਰਸ਼ਨ ਕੀਤੇ, ਮੱਥਾ ਟੇਕ ਫਤਹਿ ਬੁਲਾ ਕਰ ਬੇਨਤੀ ਦੁਆਰਾ ਸਾਰੀ ਕਹਾਣੀ ਸੁਣਾਈ, ਨਿਆਈ ਬਾਦਸ਼ਾਹ ਦਾ ਮਰਨਾ ਸੁਣ ਸੰਗਤਾਂ ਗੁਰੂ ਜੀ ਨੂੰ "ਧੰਨ ਹੋ ਗੁਰੂ ਜੀ, ਧੰਨ ਹੋ ਗੁਰੂ ਜੀ, ਕਹਿਕੇ ਵਡਿਆਈ ਕਰਨ ਲੱਗੀਆਂ।

ਉਸ ਸਮੇਂ ਕਲਗੀਧਰ ਜੀ ਨੇ ਆਪਣੇ ਮੁਖਾਰਬਿੰਦ ਤੋਂ "ਬਾਣੀ ਜਫਰਨਾਮਾ ਸਾਹਿਬ" ਦਾ ਮਹਾਤਮ ਸੁਣਾਉਂਦਿਆਂ ਫੁਰਮਾਇਆ ਕਿ ਜੋ ਵੀ ਗੁਰੂ ਪਿਆਰਾ ਮਰਯਾਦਾ ਅਨੁਸਾਰ ਸ਼ਰਧਾ ਭਾਵਨਾ ਨਾਲ ਇਸ ਬਾਣੀ ਦਾ ਪਾਠ ਪੜ੍ਹੇ ਸੁਣੇਗਾ ਉਸ ਦੇ ਸਾਰੇ ਕਾਰਜ ਸਿੱਧ ਹੋਣਗੇ, ਦੁੱਖ ਦਲਿੱਦਰ ਦਾ ਨਾਸ ਹੋਵੇਗਾ, ਅਸੁਰੀ ਸੰਪਦਾ ਅਤੇ ਅੰਦਰੂਨੀ ਤੇ ਬੈਰੂਨੀ ਸ਼ੱਤਰੂਆਂ ਦਾ ਨਾਸ ਹੋਵੇਗਾ ਅੰਤ ਸਮੇਂ ਮੁਕਤੀ ਦੀ ਪ੍ਰਾਪਤੀ ਹੋਵੇਗੀ।

ਬਾਰਵੀਂ ਹਕਾਇਤ ਸੰਪੂਰਨ ॥

ਅਜ਼ਾ ਈਂ ਖਬਰਦਾਰ ਸ਼ੁਦ ॥੨੮॥ [1]ਬਿ ਖੁਸ਼ਪੀਦ ਯਕ ਜਾ ਯਕੇ ਖ਼ਾਬ ਗਾਹ ॥ ਮਰਾ ਦਾਵ ਅਫ਼ਤਦ ਨ ਯਜ਼ਦਾਂ ਗਵਾਹ ॥੨੯॥ [2]ਜੁਦਾਗਰ ਬੁਬੀਂਨਮ ਅਜ਼ ਈਂ ਖਾਬ ਗਾਹ ॥ ਯਕੇ ਜੁਫ਼ਤ ਬਾਸ਼ਮ ਚੁ ਖੁਰਸ਼ੈਦ ਮਾਹ ॥੩੦॥ [3]ਦਰ ਆਂ ਰੋਜ਼ ਗਸ਼ਤੋ ਬਿਯਾਮਦ ਦਿਗਰ ॥ ਹੁਮਾਂ ਖੁਫ਼ਤਮ ਦੀਦੰਦ ਯਕੇ ਜਾ ਬੁਬਰ ॥੩੧॥ [4]ਦਰੇਗਾ ਅਜ਼ਾਂ ਗਰ ਜੁਦਾ ਯਾਫ਼ਤਮ ॥ ਯਕੇ ਹਮਲਹ ਚੂੰ ਸ਼ੇਰ ਨਰ ਸਾਖਤਮ ॥੩੨॥ [5]ਦਿਗਰ ਰੋਜ਼ ਰਫ਼ਤਸ਼ ਸਿਯਮ ਆਮਦਸ਼ ॥ ਬ ਦੀਦੰਦ ਯਕ ਜਾਇ ਬਰ ਤਾਫ਼ਤਸ਼ ॥੩੩॥ [6]ਬ ਰੋਜ਼ੇ ਚੁ ਆਮਦ ਬ ਦੀਦੰਦ ਜੁਫ਼ਤ ॥ ਬ ਹੈਰਤ ਫ਼ਰੋ ਰਫ਼ਤ ਬਾ ਦਿਲ ਬਿਗੁਫ਼ਤ ॥੩੪॥ [7]ਕਿ ਹੈਫ਼ ਅਸਤ ਆਂ ਰਾ ਜੁਦਾ ਯਾਫ਼ਤਮ ॥ ਕਿ ਤੀਰੇ ਕਮਾ ਅੰਦਰੂੰ ਸਾਖ਼ਤਮ ॥੩੫॥ [8]ਨ ਦੀਦੇਮ ਦੁਸ਼ਮਨ ਨ ਦਰ ਦੋਜ਼ਮ ਬ ਤੀਰ ॥ ਨ ਕੁਸ਼ਤਮ ਅਦੂਰਾ ਨ ਕਰਦਮ ਅਸੀਰ ॥੩੬॥ [9]ਸ਼ਸ਼ਮ ਰੋਜ਼ ਆਂਮਦ ਬ ਦੀਦਹ ਵਜ਼ਾਂ ॥ ਬ ਪੇਚਸ਼ ਦਰਆਵੇਖ਼ਤ ਗੁਫ਼ਤ ਅਜ਼ ਜ਼ੁਬਾਂ ॥੩੭॥ [10]ਨ ਦੀਦੇਮ ਦੁਸ਼ਮਨ ਕਿ ਰੇਜ਼ੇਮ ਖੂੰ ॥ ਦਰੇਗਾ ਨ ਕੈਬਰ ਕਮਾਂ ਅੰਦਰੂੰ ॥੩੮॥ [11]ਦਰੇਗਾ ਨ ਦੁਸ਼ਮਨ ਨ ਆਵੇਖਤਮ ॥ ਦਰੇਗਾ ਨ ਬਾ ਯਕ ਦਿਗਰ ਰੇਖਤਮ ॥੩੯॥ [12]ਹਕ਼ੀਕ਼ਤ ਸ਼ਨਾਸਦ ਨ ਹਾਲੇ ਦਿਗਰ ॥ ਕਿ ਮਾਯਲ ਬਸੇ ਗਸ਼ਤ ਓ ਤਾਬ ਸਰ ॥੪੦॥ [13]ਬੁਬੀਂ ਬੇਖ਼ਬਰ ਰਾ ਚਿ ਕ਼ਾਰੇ ਕੁਨਦ ॥ ਕਿ ਕਾਰੇ ਬਦਸ਼ ਇਖਤਯਾਰੇ ਕੁਨਦ ॥੪੧॥ [14]ਬੁਬੀਂ ਬੇਖ਼ਿਰਦ ਬਦ ਖਰਾਸ਼ੀ ਕੁਨਦ ॥ ਕਿ ਬੇ ਆਬ ਸਰ ਖੁਦ ਤਰਾਸ਼ੀ ਕੁਨਦ ॥੪੨॥ [15]ਬਿਦਿਹ ਸਾਕ਼ੀਯਾ ਜਾਮ ਸਬਜ਼ੇ ਮਰਾ ॥ ਕਿ ਸਰ ਬਸਤਹ ਮਨ ਗੰਜ ਬਖ਼ਸ਼ਮ ਤੁਰਾ ॥੪੩॥ [16]ਬਿਦਿਹ ਸਾਕੀਯਾ ਸਾਗਰੇ ਸਬਜ਼ ਫ਼ਾਮ ॥ ਕਿ ਖ਼ਸਮ ਅਫ਼ਕ਼ਨੋ ਵਕਤ ਹਸਤ ਸ਼ਬ ਕਾਮ ॥੪੪॥੯॥

ੴ ਵਾਹਿਗੁਰੂ ਜੀ ਕੀ ਫ਼ਤਹ ॥

[17]ਗ਼ਫ਼ੂਰੋ ਗੁਨਹ ਬਖ਼ਸ਼ ਗ਼ਾਫ਼ਲ ਕੁਸ਼ ਅਸਤ ॥ ਜਹਾਂ ਰਾ ਤੁਈਂ ਬਸਤੁ ਈਂ ਬੰਦਬਸਤ ॥੧॥ [18]ਨ ਪਿਸਰੋ ਨ ਮਾਦਰ ਬਿਰਾਦਰ ਪਦਰ ॥ ਨ ਦਾਮਾਦੁ ਦੁਸ਼ਮਨ ਨ ਯਾਰੇ ਦਿਗਰ ॥੨॥ [19]ਸ਼ੁਨੀਦਮ ਸੁਖਨ ਸ਼ਾਹਿ ਮਾਯੰਦਰਾਂ ॥ ਕਿ ਰਉਸ਼ਨ ਦਿਲੋ ਨਾਮ ਬੁਰਦਸ਼ ਜ਼ੁਬਾਂ ॥੩॥ [20]ਕਿ ਨਾਮਸ਼ ਵਜੀਰਸਤ ਸਾਹਿਬ ਸ਼ਊਰ ॥ ਕਿ ਸਾਹਿਬ ਦਮਾਗ

## ਅੰਤਿਕਾ

ਹੁਣ ਇਹ ਦੱਸਣਾ ਭੀ ਅਵੱਸ਼ਕ ਹੈ ਕਿ ਇਸ ਜਫਰਨਾਮੇ ਦੇ ਸੁਣਨ ਪਿਛੋਂ ਔਰੰਗਜ਼ੇਬ ਆਲਮਗੀਰ ਸ਼ਾਹਿਨਸ਼ਾਹ ਹਿੰਦ ਦੇ ਦਿਲ ਪੁਰ ਕੀ ਅਸਰ ਹੋਇਆ ਅਤੇ ਗੁਰੂ ਜੀ ਦੇ ਅਗੰਮ ਵਾਕ:—

*ਰਿਹਾ ਸ਼ਦ ਚੂੰ ਬਚੱਗਾ ਕੁਸਤਹ ਚਾਰ ॥ ਕਿ ਬਾਕੀ ਬਮਾਂਦਹ ਅਸਤ ਪੇਚੀਦਹ ਮਾਰ ॥ਅੰਗ ੧੩੯੨॥*

ਉਸ ਜ਼ਹਿਰੀ ਸੱਪ ਅਰਥਾਤ ਖਾਲਸਾ ਭੁਜੰਗੀਆਂ ਨੇ ਕਿਸ ਪ੍ਰਕਾਰ ਉਸ ਦੁਸ਼ਟਾਂ ਦੋਖੀਆਂ ਨੂੰ ਪਛਾੜਿਆ, ਇਨ੍ਹਾਂ ਤੋਂ ਉਨ੍ਹਾਂ ਦੇ ਜ਼ੁਲਮ ਦੇ ਕਾਰਣ ਸਾਰਾ ਭਾਰਤ ਵਰਸ਼ ਥਰ ਥਰ ਕੰਬਦਾ ਸੀ ਤੇ ਜਿਨ੍ਹਾਂ ਨੇ ਸ੍ਰੀ ਗੁਰੂ ਜੀ ਨਾਲ ਧਰਮ ਵਿਰਸਤਾ ਕੀਤੀ ਅਤੇ ਗੁਰੂ ਜੀ ਦੇ ਸਿਰ ਅਪਰਾਧ ਮਾਸੂਮ ਬੱਚਿਆਂ ਨੂੰ ਕੰਧਾਂ ਵਿਚ ਚਿਣ ਕੇ ਸ਼ਹੀਦ ਕੀਤਾ। ਅਰ ਅਸਮਰਥ ਕਈ ਸਿੱਖ ਇਤਿਹਾਸਕਾਰ। ਤਲਵਾਰ ਨੇ ਕਿਸ ਤਰ੍ਹਾਂ ਖਾਨਦਾਨ ਮੁਸਲੀਆਂ ਦਾ ਖਾਤਮਾ ਕੀਤਾ। ਤਾਂ ਇਹ ਲਿਖਦੇ ਹਨ ਕਿ ਬਾਦਸ਼ਾਹ ਔਰੰਗਜ਼ੇਬ ਇਸ ਜ਼ਫਰਨਾਮੇ ਦੇ ਪੜਨਸਾਰ ਤਾਪ ਨਾਲ ਬੀਮਾਰ ਹੋ ਕੇ ਅੰਤਮ ਧਾਮ ਨੂੰ ਸੁਧਾਰ ਗਿਆ। ਪਰ ਕਈ ਇਤਿਹਾਸਕਾਰਾਂ ਨੇ ਇਹ ਭੀ ਲਿਖਿਆ ਹੈ ਕਿ ਇਸ ਜ਼ਫਰਨਾਮੇ ਦੇ ਪੜ੍ਹਨ ਪਿਛੋਂ ਬਾਦਸ਼ਾਹ ਆਪਣੇ ਕੀਤੇ ਪਰ ਬਹੁਤ ਪਛਤਾਇਆ ਤੇ ਪੰਜਾਬ ਦੇ ਸਾਰੇ ਹਾਕਮਾਂ ਵੱਲ ਸਹੀ ਫੁਰਮਾਨ ਜਾਰੀ ਕੀਤੇ, ਕਿ ਅੱਗੇ ਨੂੰ ਕੋਈ ਚੜ੍ਹਾਈ ਗੁਰੂ ਗੋਬਿੰਦ ਸਿੰਘ ਜੀ ਪਰ ਨਾ ਕੀਤੀ ਜਾਇ। ਤੇ ਗੁਰੂ ਜੀ ਪਾਸ ਵੀ ਇਕ ਗੁਰਜਦਾਰ ਦੇ ਹੱਥੀਂ ਸ਼ਾਹੀ ਮੁਰਾਮਲਾ ਭੇਜਿਆ ਜਿਸ ਵਿਖੇ ਲਿਖਿਆਂ ਸੀ ਕਿ ਆਪ ਜਿਥੇ ਚਾਹੋ ਕਰੋ ਤੇ ਉਨ੍ਹਾਂ ਹਾਕਮਾਂ ਨੂੰ ਯੋਗ ਦੰਡ ਦਿੱਤਾ ਜਾਏਗਾ ਜਿਨ੍ਹਾਂ ਨੇ ਕਿ ਮੇਰੇ ਅਹਿਦਨਾਮੇ ਨੂੰ ਤੋੜ ਕੇ ਆਪ ਪਰ ਹੱਲਾ ਕੀਤਾ ਹੈ। — ਚਾਹੇ ਕੁਝ ਹੋਵੇ ਪਰ ਇਸ ਜ਼ਫਰਨਾਮੇ ਦਾ ਉਤਰ ਜੋ ਬਾਦਸ਼ਾਹ ਵੱਲੋਂ ਲਿਖਿਆ ਗਿਆ ਸੀ, ਇਸ ਸਮੇਂ ਸਮਾਂ ਨਹੀਂ ਮਿਲਦਾ, ਜਿਸ ਤੋਂ ਕਿ ਠੀਕ ਠੀਕ ਸ਼ਹਿਨਸ਼ਾਹ ਔਰੰਗਜ਼ੇਬ ਦੇ ਖਿਆਲਾਂ ਦਾ ਪਤਾ ਲੱਗ ਸਕੇ। ਪਰ ਇਹ ਸੱਚ ਹੈ ਕਿ ਇਸ ਜਫਰਨਾਮੇ ਦੇ ਲੇਖ ਨੇ ਜਿਸ ਵਿਖੇ ਕਿ ਕਿਸੀ ਖੁਸ਼ਾਮਦ ਜਾਂ ਚਾਪਲੂਸੀ ਤੋਂ ਕੰਮ ਨਹੀਂ ਲਿਆ ਗਿਆ ਇਕੋ ਵਾਰੀ ਬਾਦਸ਼ਾਹ ਦੇ ਮਨ ਵਿਖੇ ਉਹ ਪ੍ਰੀਵਰਤਨ ਅਰਥਾਤ ਤਬਦੀਲੀ ਕੀਤੀ ਜੋ ਲਖਾਂ ਉਪਦੇਸ਼ਾਂ ਤੇ ਨਸੀਹਤਾਂ ਨਾਲ ਨਹੀਂ ਹੋ ਸਕਦੀ ਸੀ। ਇਸ ਬਾਤ ਦੇ ਦਰਸਾਉਣ ਨੂੰ ਸ਼ਹਿਨਸ਼ਾਹ ਔਰੰਗਜ਼ੇਬ ਆਲਮਗੀਰ ਦੇ ਫੁਰਮਾਨ ਦਾ ਖੁਲਾਸਾ ਜੋ ਉਸ ਨੇ ਜ਼ਫਰਨਾਮੇ ਦੇ ਸੁਣਨ ਪਿਛੋਂ ਮਰਨ ਦੀ ਦਸ਼ਾ ਵਿਖੇ ਓਪਨੇ ਸਭ ਤੋਂ ਬੜੇ ਪੁੱਤਰ ਬਹਾਦਰ ਸ਼ਾਹ ਦੇ ਨਾਉਂ ਲਿਖਕੇ ਭੇਜਿਆ ਸੀ। ☛

੧. ਇਕੋ ਥਾਂ ਤੇ ਇਕੋ ਸੌਣ ਵਾਲੇ ਕਮਰੇ ਵਿਚ ਦੋਵੇਂ ਸੌਂਦੀਆਂ ਹਨ । ਜਿਸ ਕਰਕੇ ਮੇਰਾ ਦਾਅ ਨਹੀਂ ਲਗਦਾ ਜਿਸ ਦਾ ਰੱਬ ਹੀ ਗਵਾਹ ਹੈ ॥੨੯॥

੨. ਜੇਕਰ ਇਕੱਲੀ ਕਿਸੇ ਬਿਸਤਰੇ ਤੇ ਸੁੱਤੀ ਹੁੰਦੀ ਤੇ ਮੈਂ ਇਸ ਨੂੰ ਵੇਖ ਲੈਂਦਾ ਤਾਂ ਇਸਦੇ ਨਾਲ ਜੁੜ ਕੇ ਐਉਂ ਜੋੜਾ ਹੋ ਜਾਂਦਾ ਜਿਵੇਂ- ਮੱਸਿਆ ਨੂੰ ਸੂਰਜ ਤੇ ਚੰਦ ਮਿਲ ਜਾਂਦੇ ਹਨ ॥੩੦॥

੩. ਉਹ ਦਿਨ ਚਲਾ ਗਿਆ ਦੂਜੇ ਦਿਨ ਆਇਆ । ਉਸੇ ਤਰ੍ਹਾਂ ਇਕ ਦੂਜੇ ਨੂੰ ਜੱਫੀ ਪਾਈ ਪਈ ਵੇਖਿਆ ਇਕੋ ਥਾਂ ॥੩੧॥

੪. ਅਫਸੋਸ ਕਿ ਮੈਨੂੰ ਜੇ ਕਿਤੇ ਇਹ ਇਸਤਰੀ ਇਕੱਲੀ ਪਈ ਦਿਖ ਜਾਂਦੀ । ਤਾਂ ਮੈਂ ਇਕ ਦਮ ਸ਼ੇਰ ਉਪਰ ਪੁਰਸ਼ ਵਾਂਗ ਇਸ ਤੇ ਹਮਲਾ ਕਰ ਦਿੰਦਾ ॥੩੨॥

੫. ਦੂਜੇ ਦਿਨ ਆਇਆ, ਤੀਜੇ ਦਿਨ ਫੇਰ ਆਇਆ। ਦੋਨਾਂ ਨੂੰ ਇਕ ਥਾਂ ਇਕੱਠੇ ਪਏ ਵੇਖ ਕੇ ਵਾਪਸ ਆ ਗਿਆ ॥੩੩॥

੬. ਫੇਰ ਚੌਥੇ ਦਿਨ ਆਇਆ ਆ ਕੇ ਵੇਖਿਆ ਦੋਏ ਇਕੱਠੇ ਪਏ ਸਨ । ਅਫਸੋਸ ਕਰਦਾ ਵਾਪਸ ਚਲਾ ਗਿਆ, ਅਤੇ ਦਿਲ ਵਿਚ ਕਹਿਣ ਲੱਗਿਆ ॥੩੪॥

੭. ਮੈਨੂੰ ਅਫਸੋਸ ਹੈ ਜੇਕਰ ਮੈਂ ਉਸਨੂੰ ਜੁਦਾ ਪਈ ਵੇਖ ਲੈਂਦਾ । ਤਾਂ ਮੈਂ ਇੰਦ੍ਰੀ ਭਗ ਵਿਚ ਪਾ ਕੇ ਮੇਲ ਕਰ ਲੈਂਦਾ ॥੩੫॥

੮. ਮੈਨੂੰ ਦੁਸ਼ਮਨ ਹੱਥ ਨਾ ਆਇਆ, ਨਾ ਮੈਂ ਤੀਰ ਚਲਾਇਆ॥ ਮਾਰਨ ਵੇਲਾ ਹੱਥ ਨਾ ਆਇਆ ਨਾ ਹੀ ਕੈਦ ਕਰਾਇਆ ॥੩੬॥

੯. ਛੇਵੇਂ ਦਿਨ ਫੇਰ ਆਇਆ ਅਤੇ ਉਸੇ ਤਰ੍ਹਾਂ ਪਿਆਂ ਨੂੰ ਵੇਖਿਆ ਅਤੇ ਮਨ ਵਿਚ ਗੁੱਸੇ ਨਾਲ ਵੱਟ ਖਾਧਾ ਅਤੇ ਵੇਖ ਕੇ ਜਬਾਨ ਤੋਂ ਕਿਹਾ ॥੩੭॥

੧੦. ਦੁਸ਼ਮਨ ਦਾ ਮੈਂ ਲਹੂ ਨਾ ਪੀਤਾ, ਨਾਂ ਹੀ ਤੀਰ ਪਰੋਇਆ। ਦੇਖ ਅਚਰਜ ਰਿਹਾ ਦਿਲ ਮੇਰਾ, ਅਜੇ ਭੋਗ ਨਾ ਹੋਇਆ ॥੩੮॥

੧੧. ਇਹ ਚਿੰਤਾ ਮੇਰੀ ਦੂਰ ਨਾ ਹੋਈ ਮਿਲਿਆ ਨਾ ਯਾਰ ਪਿਆਰਾ॥ ਛਾਤੀ ਨਾਲ ਨਾ ਲਾ ਸਕਿਆ, ਚੱਲਿਆ ਮੂਲ ਨ ਚਾਰਾ ॥੩੯॥

੧੨. ਪ੍ਰਮਾਤਮਾ ਦੇ ਕੰਮ ਦਾ ਅਸਲੀ ਭੇਤ ਨਾ ਸਮਝਿਆ ਗੱਲ ਹੋਰ ਸੀ ਸਮਝ ਹੋਰ ਗਿਆ ਤੇ ਝੂਠ ਉਪਰ ਬਹੁਤਾ ਮਸਤ ਹੋ ਗਿਆ, ਆਪਾ ਹੀ ਭੁੱਲ ਗਿਆ ॥੪੦॥

੧੩. ਹੇ ਔਰੰਗਜ਼ੇਬ! ਵੇਖ ਇਹ ਰਾਜਾ ਮੂਰਖਮੱਤੀ ਬੇ ਅਕਲੀ ਨਾਲ ਕੀ ਕੰਮ ਕਰਦਾ ਹੈ ? ਜੋ ਬਹੁਤ ਹੀ ਬੁਰਾ ਕੰਮ ਹੈ ਉਹੀ ਕਰ ਰਿਹਾ ਹੈ ॥੪੧॥

੧੪. ਹੇ ਔਰੰਗਜ਼ੇਬ ਇਹ ਬੇਅਕਲ ਕਿਨਾ ਬੁਰਾ ਕੰਮ ਦੁਖ ਦੇਣ ਵਾਲਾ ਆਪ ਹੀ ਕਰ ਰਿਹਾ ਹੈ । ਜੋ ਬਿਨਾ ਪਾਣੀ ਆਪਣਾ ਸਿਰ ਮੁਨਾ ਰਿਹਾ ਹੈ ॥੪੨॥

ਭਾਵ - ਜਿਸ ਤਰ੍ਹਾਂ ਬੇ ਅਕਲੀ ਨਾਲ ਕੰਮ ਕਰਕੇ ਇਹ ਰਾਜਾ ਪਛੋਤਾਇਆ ਥਾਂ ਤੇ ਦੁਖੀ ਹੋਇਆ ਇਸੇ ਤਰ੍ਹਾਂ ਅੰਤ ਤੂੰ ਵੀ ਆਪਣੇ ਕੀਤੇ ਕੰਮਾਂ ਨੂੰ ਯਾਦ ਕਰਕੇ ਪਛੋਤਾਏਂਗਾ। ਜਿਸ ਨੂੰ ਭਾਈ ਲਾਭ ਸਿੰਘ ਇਨ੍ਹਾਂ ਸ਼ਬਦਾਂ ਵਿਚ ਬਿਆਨ ਕਰਦਾ ਹੈ :-ਤਾਤ ਪ੍ਰਪ ੧

*ਓ ਓਰੰਗੇ ਤੇਰੇ ਪਾਸੋਂ ਹੋਈ ਕਾਰ ਮੰਦੇਰੀ ॥*
*ਇਸ ਬੁਰਾਈ ਕੀਤੀ ਕਾਰਨ ਸ਼ਾਂਮਤ ਆਈ ਤੇਰੀ ॥*
*ਓ ਓਰੰਗੇ ਤੇਰੇ ਜੈਸੀ ਇਹ ਰਵਾਇਤ ਆਈ॥*
*ਬਿਨਾਂ ਬਿਚਾਰ ਕੀਤੇ ਕੰਮ ਸਾਰਾ ਆਖਰ ਨੂੰ ਪਛਤਾਈ ॥*
*ਤੂੰ ਵੀ ਅੰਤ ਸਮੇਂ ਦੁਖ ਪਾਵੇਂ ਹੋਸੀ ਹਾਲ ਮੰਦੇਰਾ ॥*
*ਸੋਚ ਵਿਚਾਰ ਨ ਅਦਲ ਕਮਾਵੇਂ ਕੀਤਾ ਜ਼ੁਲਮ ਬਹੁਤੇਰਾ ॥*
*ਜਾਨ ਨਿਮਾਨੀ ਫਾਨੀ ਸਮਝੀ ਅਮਲਾਂ ਨਾਲ ਸਧਾਨਾ ॥*
*ਅੰਤ ਖਵਾਰੀ ਹੋਸੀ ਭਾਰੀ ਪਿਛੋਂ ਤੂੰ ਪਛਤਾਨਾ ॥*

੧੫. ਐ ਮੇਰੇ ਸਤਿਗੁਰਾਂ ਮੈਨੂੰ ਹਰੇ ਰੰਗ ਦੇ ਪਿਆਲੇ ਦਾ ਸਰੂਰ ਭਰਿਆ ਕਟੋਰਾ ਭਰਿਆ ਭਰਾਇਆ ਦੇ ਦੇਹ ਸੋ ਮੈਂ ਤੇਰੇ ਨਾਮ ਦੇ ਸ਼ੇਅਰਾਂ ਦਾ ਖਜਾਨਾ ਵੰਡ ਦੇਵਾਂਗਾ ॥੪੩॥

੧੬. ਹੇ ਮੇਰੇ ਪ੍ਰੀਤਮ ਮੈਨੂੰ ਹਰੇ ਰੰਗ ਦੇ ਸਰੂਰ ਦਾ ਸਮੁੰਦਰ ਭਰਿਆ ਭਰਾਇਆ ਦੇ ਦੇਹ । ਤਾਂ ਕਿ ਮੈਂ ਵਿਕਾਰਾਂ ਰੂਪੀ ਦੁਸ਼ਮਣਾਂ ਨਾਲ ਜੰਗ ਕਰਨ ਵੇਲੇ ਖੁੱਲਾ ਵਰਤਾਂ ॥੪੪॥੯॥

ਨੌਵੀਂ ਹਕਾਇਤ ਸਮਾਪਤ

## ਦਸਵੀਂ ਹਕਾਇਤ

੧੭. ਭਾਵ ਹੇ ਵਾਹਿਗੁਰੂ ਤੂੰ ਦਇਆ ਕਰਨ ਵਾਲਾ ਹੈਂ, ਬੁਰੇ ਕਰਮ ਵੀ ਬਖਸ਼ ਦੇਣ ਵਾਲਾ ਹੈਂ ਪਾਪ ਕਰਮ ਤੇ ਭੁੱਲਾਂ ਬਖਸ਼ ਦੇਣ ਵਾਲਾ ਹੈਂ ਅਤੇ ਸਾਰੇ ਜਗਤ ਦੇ ਨਜ਼ਾਮ ਨੂੰ ਚਲਾਉਣ ਵਾਲਾ ਹੈਂ ॥੧॥

੧੮. ਨਾ ਕੋਈ ਤੇਰਾ ਪੁੱਤਰ ਹੈ ਨਾ ਪਿਤਾ ਹੈ ਨਾ ਭਾਈ ਹੈ ਨਾ ਪਿਤਾ ਹੈ ਨਾ ਜੁਆਈ ਹੈ ਨਾ ਕੋਈ ਵੈਰੀ ਹੈ ਨਾ ਕੋਈ ਹੋਰ ਮਿੱਤਰ ਹੈ ॥੨॥

੧੯. ਮਾਯੰਦਰ ਵਲੈਤ ਦਾ ਰਾਜਾ ਮੈਂ ਉਸਦੀ ਗੱਲ ਸੁਣ ਪਾਈ॥ ਰੋਸ਼ਨ ਦਿਲ ਸੀ ਨਾਮ ਉਸਦਾ ਖਲਕਤ ਕਰੇ ਵਡਾਈ ॥੩॥

੨੦. ਉਸ ਰਾਜੇ ਦੇ ਵਜੀਰ ਦਾ ਨਾਮ ਸਤ ਸਾਹਿਬ ਸਾਉਰ ਹੈ ਸੀ । ਜੋ ਬੜੇ ਦਿਮਾਗ ਵਾਲਾ ਪ੍ਰਕਾਸ਼ਵਾਨ ਸੀ ॥੪॥

---

ਰੁਕੇਆਤ ਆਲਮਗੀਰੀ ਵਿਚੋਂ ਲਿਖਿਆਂ ਜਾਂਦਾ ਹੈ :—ਫੁਰਮਾਨ ਨੰ:੭੨ ॥
ਤੁਹਾਡੇ ਪਰ ਸਲਾਮ ਹੋਵੇ ਅਤੇ ਉਹਨਾਂ ਪੁਰਸ਼ਾਂ ਉਤੇ ਭੀ ਜੋ ਤੁਹਾਡੇ ਪਾਸ ਹਨ । ਬ੍ਰਿਧ ਅਵਸਥਾ ਆ ਪੁੱਜੀ ਅਤੇ ਕਮਜ਼ੋਰੀ ਵਧ ਗਈ, ਹੱਥਾਂ ਪੈਰਾਂ ਦੀ ਸ਼ਕਤੀ ਜਾਂਦੀ ਰਹੀ ਮੈਂ ਆਪਣਾ ਹੋਵੇ ਆਇਆ ਪਰ ਬੇਗਾਨਾ ਹੋਏ ਜਾਂਦਾ ਹਾਂ, ਮੈਨੂੰ ਆਗਣਾ ।ਤਾ ਨਹੀਂ ਕਿ ਮੈਂ ਕੌਣ ਹਾਂ ਤੇ ਇਸ ਕੰਮ ਜੋਗਾ ਹਾਂ, ਜੋ ਸਵਾਸ ਭਜਨ ਤੋਂ ਬਿਨਾ ਬੀਤੇ ਉਨ੍ਹਾਂ ਦਾ ਸ਼ੋਕ ਮੈਨੂੰ ਬਾਕੀ ਰਿਹਾ, ਮੈਥੋਂ ਪ੍ਰਜਾਦੀ ਪਾਲਨਾ ਤੇ ਰਾਜ ਦੀ ਸੰਭਾਲਨਾ ਬਿਲਕੁਲ ਨਹੀਂ ਹੋਈ, ਮੇਰੀ ਪਿਆਰੀ ਆਯੂ ਬ੍ਰਿਥਾ ਬੀਤ ਗਈ, ਮੈਂ ਆਪਣੇ ਖੁਦਾਵੰਦ ਤਾਲਾ (ਪ੍ਰਮਾਤਮਾ) ਨੂੰ ਹਿਰਦੇ ਰੂਪੀ ਘਰ ਵਿਚ ਰਖਦਾ ਹਾਂ ਪਰ ਉਸ ਦੇ ਜਲਾਲ ਦੇ ਪ੍ਰਕਾਸ਼ ਨੂੰ ਆਪਣੀ ਅਗਿਆਨਤਾ ਦੇ ਕਾਰਣ ਦੇਖ ਨਹੀਂ ਸਕਿਆ । ਜੀਵਨ ਨਾਸ਼ੀ ਹੈ ਅਤੇ ਬੀਤੀ ਹੋਈ ਆਯੂ ਦਾ ਕਿਤੇ ਚਿੰਨ ਨਹੀਂ ਅਤੇ ਅਗੇ ਦੇ ਲਈ ਕੋਈ ਉਮੀਦ ਨਹੀਂ .......
ਮੈਂ ਆਪਣੇ ਨਾਲ ਕੋਈ ਚੀਜ ਨਹੀਂ ਲਿਆਇਆ, ਪਰ ਜਾਣ ਸਮੇਂ ਆਪਣੇ ਨਾਲ ਪਾਪਾਂ ਦਾ ਫਲ ਲਈ ਜਾਂਦਾ ਹਾਂ, ਮੈਨੂੰ ਪਤਾ ਨਹੀਂ ਕਿ ਮੈਂ ਕਿਸ ਅਜਾਬ (ਕਸ਼ਟ) ਵਿਖੇ ਫਸਾਂਗਾ, ਚਾਹੇ ਮਹਾਨ ਅਦੁਤੀਯ ਸਰਬ ਸ਼ਕਤੀਮਾਨ ਅਕਾਲ ਪੁਰਖ ਦੀ ਕ੍ਰਿਪਾਲਤਾ ਤੇ ਦਿਆਲਤਾ ਪਰ ਪੂਰਨ ਵਿਸ਼ਵਾਸ਼ ਹੈ ਪਰ ਆਪਣੇ ਕਰਮਾਂ ਪਰ ਦ੍ਰਿਸ਼ਟੀ ਪਾਉਣ ਤੋਂ ਮੈਨੂੰ ਫਿਕਰ ਨਹੀਂ ਛਡਦਾ ......

ਛੁਟੀ ਛੁਟੀ ਛੁਟੀ (ਇਤ)

ਫੁਰਮਾਨ ਨੰ: ੭੩:—ਜੋ ਸ਼ਹਿਨਸ਼ਾਹ ਔਰੰਗਜ਼ੇਬ ਵਲੋਂ ਮਰਨ ਦੀ ਦਸ਼ਾ ਹੈ ਤਾਂ ਸ਼ਹਜ਼ਾਦਾ ਸੁਲਤਾਨ ਮੁਹੰਮਦ ਕਾਮਬਖਸ਼ ਦੇ ਨਾਉਂ ਜਾਰੀ ਹੋਇਆ :—
ਜਿਗ਼ਰ ਦੇ ਟੁਕੜੇ ਮੇਰੇ ਪਿਆਰੇ ਪੁੱਤਰ....ਜਿਸ ਕਦਰ ਗੁਨਾਂਹ ਤੇ ਪਾਪ ਮੈ ਨੇ ਕੀਤੇ ਹਨ ਉਨ੍ਹਾਂ ਸਭਨਾ ਦਾ ਫਲ ਮੈਂ ਆਪਣੇ ਨਾਲ ਲੈ ਜਾ ਰਿਹਾ ਹਾਂ, ਖੁਦਾ ਦੀ ਸ਼ਕਤੀ ਤੇ ਕੁਦਰਤ ਬੜੀ ਅਸਚਰਜ ਹੈ ਕਿ ਮੈਂ ਜਦੋਂ ਉਤਪੰਨ ਹੋਇਆ ਇਕੱਲਾ ਸੀ ਅਤੇ ਹੁਣ (ਪਾਪਾਂ ਦੀਆਂ) ਫੌਜਾਂ ਦੇ ਨਾਲ ਜਾਂਦਾ ਹਾਂ, ਚਾਹੇ ਤਾਪ ਨੇ ਸਾਰਾ ਦਿਨ ਮੇਰਾ ਪਿੱਛਾ ਨਹੀਂ ਛਡਿਆ, ਪਰ ਆਪਣੇ ਵਿਖੇ ਮੇਰੇ ਨਾਲ ਰਹਿਣ ਦੀ ਸਮਰਥਾ ਨਾ ਵੇਖਕੇ ਮੇਰਾ ਸਾਥ ਛੱਡ ਗਿਆ ਹੈ (ਭਾਵ ਤਾਪ ਉਤਰ ਗਿਆ ਹੈ) ਜਦ ਮੈਂ ਹਰ ਪਾਸੇ ਦ੍ਰਿਸ਼ਟੀ ਪਾਉਂਦਾ ਹਾਂ ਤਾਂ ਮੈਨੂੰ ਕੇਵਲ ਖੁਦਾ ਤੋਂ ਬਿਨਾਂ ਕੁਝ ਨਹੀਂ ਦਿਸਦਾ, ਸੈਨਾਂ ਦੇ ਸਰਦਾਰਾਂ ਤੇ ਸਿਪਾਹੀਆਂ ਦਾ ਫਿਕਰ ਅੰਤ ਦੀ ਖਰਾਬੀ ਪਰ ਦ੍ਰਿਸ਼ਟੀਕਰਨ ਤੋਂ ਮੇਰੇ ਲਈ ਦਿਲੀ ਸ਼ੋਕ ਦਾ ਕਾਰਣ ਹੈ । ਮੈਨੂੰ ਖੁਦ ਆਪਣੀ ਖਬਰ ਨਹੀਂ ਮੈਨੇ ਬਹੁਤ ਗੁਨਾਹ ਕੀਤੇ ਹਨ । ਮੈਂ ਨਹੀਂ ਜਾਣਦਾ ਕਿ ਅੰਤ ਨੂੰ ਕਿਸ ਅਜਾਬ ਵਿਖੇ ਫਸਾਂਗਾ.... ਮੇਰੀ ਦਸ਼ਾ ਬੇਕਰਾਰ ਹੋ ਰਹੀ ਹੈ....ਬਸ ਆਖਰੀ ਸਲਾਮ ਹੈ । ਬਸ ਔਰੰਗਜ਼ੇਬ ਤਾਂ ਆਪਣੇ ਕੀਤੇ ਹੋਏ ਪਰ ਇਸ ਤਰ੍ਹਾਂ ਪਛਤਾਉਂਦਾ ਤੇ ਆਪਣੇ ਖੋਟੇ ਕਰਮਾਂ ਦਾ ਬੋਝ ਆਪਣੀ ਗਰਦਨ ਪਰ ਲੈ-ਐਹਮਦ ਨਗਰ (ਦੱਖਣ) ਵਿਖੇ ੧੩ ਫਰਵਰੀ ਸੰਨ ੧੭੦੭ ਈ: ਫੱਗਣ ਸੰ: ੧੭੬੩ ਬਿ: ਨੂੰ ਪੰਜਾਹ ਬਰਸ ਰਾਜ ਭੋਗ ੮੯ ਬਰਸ ਦੀ ਉਮਰ ਵਿਖੇ ਮਰ ਗਿਆ ਔਰੰਗਜ਼ੇਬ ਦਾ ਮਰਨਾ ਸੀ ਕਿ ਤਖਤ ਸ਼ਾਹੀ ਦੇ ਲਈ ਉਸਦੇ ਪੁੱਤਰਾਂ ਨੇ ਹੱਥ ਪੈਰ ਮਾਰਨੇ ਸ਼ੁਰੂ ਕਰ ਦਿਤੇ, ਬਹਾਦਰ ਸ਼ਾਹ (ਬੜਾ ਪੁੱਤਰ) ਆਪਣੇ ਬਾਪ ਦੇ ਮਰਨ ਸਮੇਂ ਕਾਬਲ ਵਿਖੇ ਸੀ, ਇਸ ਲਈ ਆਜ਼ਮ ਸ਼ਾਹ (ਮੰਝਲਾ) ਨੇ ਜੋ ਆਪਣੇ ਬਾਪ ਦੇ ਪਾਸ ਸੀ ਝਟ-ਪਟ ਸਭ ਸਰਦਾਰਾਂ ਨੂੰ ਕਾਬੂ ਕਰਕੇ ਤਖਤ ਪਰ ਬੈਠ ਗਿਆ ਅਤੇ ਸ਼ਾਹੀ ਤਾਜ ਬਾਦਸ਼ਾਹੀ ਆਪਣੇ ਸਿਰ ਤੇ

ਅਸਤ ਜ਼ਾਹਰ ਜ਼ਹੂਰ ॥੪॥ [੧]ਕਿ ਪਿਸਰੇ ਅਜ਼ਾਂ ਬੂਦ ਰਉਸ਼ਨ ਜ਼ਮੀਰ ॥ ਕਿ ਹੁਸਨਲ ਜਮਾਲ ਅਸਤ ਸਾਹਿਬ ਅਮੀਰ ॥੫॥ [੨]ਕਿ ਰਉਸ਼ਨ ਦਿਲੇ ਸ਼ਾਹਿ ਓ ਨਾਮ ਬੂਦ ॥ ਅਦੂਰਾ ਜ਼ਿ ਮਰਦੀ ਬਰ ਆਵੁਰਦ ਦੂਦ ॥੬॥ [੩]ਵਜ਼ੀਰੇ ਯਕੇ ਬੂਦ ਓ ਹੋਸ਼ਮੰਦ ॥ ਰਈਯਤ ਨਿਵਾਜ਼ ਅਸਤੁ ਦੁਸ਼ਮਨ ਗਜ਼ੰਦ ॥੭॥ [੪]ਵਜ਼ਾਂ ਦੁਖਤਰੇ ਹਸਤ ਰਉਸ਼ਨ ਚਰਾਗ ॥ ਕਿ ਨਾਮੇ ਅਜ਼ਾਂ ਬੂਦ ਰਉਸ਼ਨ ਦਿਮਾਗ ॥੮॥ [੫]ਬ ਮਕਤਬ ਸਪੁਰਦੰਦ ਹਰ ਦੋ ਤਿਫ਼ਲ ॥ ਕਿ ਤਿਫ਼ਲਸ਼ ਬਸੇ ਰੋਜ਼ ਗ਼ਸ਼ਤੰਦ ਖ਼ਿਜ਼ਲ ॥੯॥ [੬]ਨਿਸ਼ਸਤੰਦ ਦਾਨਾਇ ਮਉਲਾਇ ਰੂਮ ॥ ਕਿ ਵਿਰਮਸ਼ ਬ ਬਖ਼ਸ਼ੀਦ ਆਂ ਮਰਜ਼ ਬੂਮ ॥੧੦॥ [੭]ਨਿਸ਼ਸਤੰਦ ਦਰ ਆਂ ਜਾਇ ਤਿਫ਼ਲੇ ਬਸੇ ॥ ਬੁਖ਼ਾਂਦੇ ਸੁਖਨ ਅਜ਼ ਕਿਤਾਬ ਹਰ ਕਸੇ ॥੧੧॥ [੮]ਬਗਲ ਅੰਦਰ ਆਰੰਦ ਹਰ ਯਕ ਕਿਤਾਬ ॥ ਜ਼ਿ ਤਉਰੇਤ ਅੰਜੀਲ ਵਜਹੇ ਅਦਾਬ ॥੧੨॥ [੯]ਦੁ ਮਕ਼ਤਬ ਕੁਨਾਦੀਦ ਹ਼ਫ਼ਤ ਅਜ਼ ਜੁਬਾਂ ॥ ਯਕੇ ਮਰਦ ਬੁਖਾਂਦੰਦ ਦੀਗਰ ਜ਼ਨਾਂ ॥੧੩॥ [੧੦]ਕਿ ਤਿਫ਼ਲਾ ਬੁਖਾਂਦੰਦ ਮੁੱਲਾਂ ਖੁਸ਼ਸ਼ ॥ ਜ਼ਨਾ ਰਾ ਬੁਖਾਂਦੰਦ ਜ਼ਨੇ ਫ਼ਾਜ਼ਲਸ਼ ॥੧੪॥ [੧੧]ਵਜ਼ਾਂ ਦਰਮਿਯਾ ਬੂਦ ਦੀਵਾਰ ਅਜ਼ੀਂ ॥ ਯਕੇ ਆਂ ਤਰ਼ਫ਼ ਬੂਦ ਯਕੇ ਤਰ਼ਫ਼ ਈਂ ॥੧੫॥ [੧੨]ਸਬਕ਼ ਬੁਰਦ ਹਰ ਦੋ ਜ਼ਿ ਹਰ ਯਕ ਹੁਨਰ ॥ ਇਲਮ ਕਸ਼ਮਕਸ਼ ਕਰਦ ਬਾ ਯਕ ਦਿਗਰ ॥੧੬॥ [੧੩]ਸੁਖਨ ਹਰ ਯਕੇ ਰਾਂਦ ਹਰ ਯਕ ਕਿਤਾਬ ॥ ਜ਼ੁਬਾਂ ਫ਼ੁਰਸ਼ ਅਰਬੀ ਬਿਗੋਯਦ ਜਵਾਬ ॥੧੭॥ [੧੪]ਇਲਮ ਰਾ ਸੁਖਨ ਰਾਂਦ ਬਾ ਯਕ ਦਿਗਰ ॥ ਜ਼ਿ ਕਾਮਲ ਜ਼ਿ ਜਾਯਲ ਜ਼ਿ ਨਾਦਰ ਸਿਯਰ ॥੧੮॥ [੧੫]ਕਿ ਸ਼ਮਸ਼ੇਰ ਇਲਮੋ ਅਲਮਬਰ ਕਸ਼ੀਦ ॥ ਬਹਾਰੇ ਜਵਾਨੀ ਬ ਹਰ ਦੋ ਰਸੀਦ ॥੧੯॥ [੧੬]ਬਹਾਰਸ਼ ਦਰ ਆਮਦ ਗੁਲੇ ਬੋਸਤਾਂ ॥ ਬ ਜੁੰਬਜ਼ ਦਰ ਆਮਦ ਸਹੇ ਚੀਸਤਾਂ ॥੨੦॥ [੧੭]ਬ ਰਖ਼ਸ਼ ਅੰਦਰ ਆਮਦ ਸ਼ਹਿਨਸ਼ਾਹਿ ਚੀਨ ॥ ਬ ਖ਼ੂਬੀ ਦਰ ਆਮਦ ਤਨੇ ਨਾਜ਼ਨੀਨ ॥੨੧॥ [੧੮]ਬ ਖ਼ੂਬੀ ਦਰਆਮਦ ਗੁਲੇ ਬੋਸਤਾਂ ॥ ਬ ਐਸ਼ ਅੰਦਰ ਆਮਦ ਦਿਲੇ ਦੋਸਤਾਂ ॥੨੨॥ [੧੯]ਜ਼ਿ ਦੇਵਾਰ ਜ਼ੋ ਅੰਦਰੂੰ ਮੂਸ ਹਸਤ ॥ ਜ਼ਿ ਦੇਵਾਰ ਓ ਹਮ ਚੂੰ ਸੂਰਾਖ ਗਸ਼ਤ ॥੨੩॥ [੨੦]ਬ ਦੀਦਨ ਅਜ਼ਾਂ ਅੰਦਰੂੰ ਹਰ ਦੁ ਤਨ ॥ ਚਰਾਗੇ ਜਹਾਂ ਆਫ਼ਤਾਬੇ ਯਮਨ ॥੨੪॥ [੨੧]ਚੁਨਾ ਇਸ਼ਕ਼ ਆਵੇਖ਼ਤ ਹਰ ਦੋ ਨਿਹਾਂ ॥ ਕਿ ਇਲਮਸ਼ ਰਵਦ ਦਸਤ ਹੋਸ਼ ਅਜ਼ ਜਹਾਂ ॥੨੫॥ [੨੨]ਚੁਨਾ ਹਰ ਦੁ ਆਵੇਖਤ ਬਾ ਹਮ ਰ਼ਗੇਬ ॥ ਕਿ ਦਸਤ ਅਜ਼ ਇਨਾ ਰ਼ਫ਼ਤ ਪਾ ਅਜ਼ ਰਕੇਬ ॥੨੬॥ [੨੩]ਬਿ ਪੁਰਸੀਦ ਹਰ ਦੋ ਕਿ ਏ ਨੇਕ ਖੋਇ ॥ ਕਿ ਏ

---

☚ ਰੱਖ ਲਿਆ ਤੇ ਆਪਣੇ ਛੋਟੇ ਭਰਾ "ਕਾਮਬਖਸ਼" ਨੂੰ ਬਹਾਨੇ ਨਾਲ ਬੁਲਵਾ ਆਪਣੇ ਬਾਪ ਦੀ ਭਾਂਤ ਮੁਰਾਦ ਦੀ ਤਰ੍ਹਾਂ ਬੇ ਗੁਨਾਹ ਕਤਲ ਕਰ ਦਿੱਤਾ। ਲਾਲਚ ਬੁਰੀ ਬੁਲਾ ਹੈ ਸਭ ਕੁਝ ਅਸੀਂ ਵੇਖਕੇ ਭੀ ਉਸਨੇ ਆਪਣੇ ਬਾਪ ਤੋਂ ਸਬਕ ਨਾ ਲੈ ਕੇ ਇਸ ਵੱਡੇ ਗੁਨਾਹ ਤੋਂ ਗੁਰੇਜ ਨਾ ਕੀਤਾ।

ਜਦ ਬਹਾਦਰ ਸ਼ਾਹ ਨੂੰ ਆਜ਼ਮਸ਼ਾਹ ਦੇ ਤਖਤ ਪਰ ਬੈਠਣੇ ਅਤੇ "ਕਾਮਬਖਸ਼" ਦੇ ਕਤਲ ਦੀ ਖਬਰ ਪਹੁੰਚੀ ਤਾਂ ਬੜਾ ਘਬਰਾਇਆ, ਕਿਉਂ ਜੋ ਉਸ ਨੇ ਇਕ ਸਖਤ ਵੈਰੀ ਦਾ ਟਾਕਰਾ ਕਰਨਾ ਸੀ ਅਤੇ ਇਹ ਭੀ ਡਰ ਸੀ ਕਿ ਕਿਤੇ ਓਹ ਭੀ ਦਾਰਾ ਸਿਕੋਹ ਦੀ ਭਾਂਤਿ ਨ ਮਾਰਿਆ ਜਾਵੇ, ਇਸ ਲਈ ਉਸ ਨੇ ਯੁਧ ਦੀ ਮਹਾਨ ਤਿਆਰੀ ਕੀਤੀ, ਇਸ ਸਮੇਂ ਬਹਾਦਰ ਸ਼ਾਹ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਭੀ ਲਾਭ ਉਠਾਉਣਾ ਚਾਹਿਆ, ਕਿਉਂ ਜੋ ਇਸ ਸਮੇਂ ਖਾਲਸਾ ਆਪਣੀ ਬਹਾਦਰੀ ਦਾ ਸਿੱਕਾ ਮੁਗਲਾਂ ਤੇ ਪਠਾਣਾਂ ਦੇ ਦਿਲ ਪਰ ਬਿਠਾ ਚੁਕਿਆ ਸੀ ਤੇ ਦੂਜੇ ਇਹ ਲੋਭ ਵੀ ਸੀ ਸੋਚਿਆ ਕਿ ਜੇ ਮੈਂ ਜਿੱਤ ਗਿਆ ਤਾਂ ਸਦਾ ਲਈ ਗੁਰੂ ਜੀ ਮੇਰੇ ਮਿੱਤਰ ਬਣ ਜਾਣਗੇ ਤਾਂ ਫੇਰ ਖਾਲਸੇ ਵੱਲੋਂ ਕੋਈ ਭੈ ਨਹੀਂ ਰਹੇਗਾ ਇਸ ਲਈ ਉਸ ਨੇ ਆਪਣੇ ਮੀਰ ਮੁਨਸ਼ੀ "ਭਾਈ ਨੰਦ ਲਾਲ" ਤੇ ਆਪਣੇ ਦੀਵਾਨ ਹਾਲਿਮ ਰਾਇ ਨੂੰ ਗੁਰੂ ਜੀ ਪਾਸ ਭੇਜਿਆ ਤੇ ਸਹਾਇਤਾ ਚਾਹੀ। ਗੁਰੂ ਜੀ ਨੇ ਕਿਹਾ:—*ਜੋ ਸ਼ਰਨ ਆਵੈ ਤਿਸ ਕੰਠ ਲਾਵੈ ਇਹ ਬਿਰਦੁ ਸੁਆਮੀ ਸੰਦਾ ॥* ਦੇ ਬਚਨ ਅਨੁਸਾਰ ਉਸ ਦੀਨ ਹੋਇ ਦੀ ਬਾਂਹ ਫੜਕੇ ਸਹਾਇਤਾ ਕਰਨ ਦੀ ਸ਼ਰਤ ਪਰ ਸਵੀਕਾਰ ਲਈ ਕਿ ਯੁੱਧ ਦੇ ਫਤੇ ਹੋਣ ਪਿਛੋਂ ਜਦੋਂ ਬਹਾਦਰ ਸ਼ਾਹ ਹਿੰਦੁਸਤਾਨ ਦੇ ਤਖਤ ਪਰ ਬੈਠ ਜਾਂਵੇ ਤਾਂ ਵਜੀਦ ਖਾਂ, ਸੁੱਚਾ ਨੰਦ ਆਦਿਕ ੧੮ ਸਰਦਾਰਾਂ ਨੂੰ ਜਿਨ੍ਹਾਂ ਵਿਚ ਇਕ ਦੋ ਪਹਾੜੀ ਰਾਜੇ ਭੀ ਸ਼ਾਮਲ ਹਨ ਯੋਗ ਦੰਡ ਦੇਣ ਲਈ ਸਾਡੇ ਹਵਾਲੇ ਕੀਤਾ ਜਾਵੇ, ਜਿਨ੍ਹਾਂ ਨੇ ਆਪਣੇ ਧਰਮ ਤੇ ਕਸਮ ਨੂੰ ਤੋੜ ਕੇ ਸਾਡੇ ਪਰ ਝੜਾਈ ਕੀਤੀ ਤੇ ਬੇ ਗੁਨਾਹ ਮਾਸੂਮ ਬੱਚਿਆਂ ਨੂੰ ਕੰਧਾਂ ਵਿਚ ਚਿਣ ਕੇ ਸ਼ਹੀਦ ਕੀਤਾ। ....ਲੋੜ ਸਭ ਕੁਝ ਕਰਾ ਦੇਂਦੀ ਹੈ, ਇਸ ਲਈ ਬਹਾਦੁਰ ਸ਼ਾਹ ਨੇ ਇਹ ਸ਼ਰਤ ਮੰਨ ਲਈ ਅਤੇ ☛

੧. ਉਸ ਰਾਜੇ ਦੇ ਪੁੱਤਰ ਹੋਇਆ ਜਿਸਦਾ ਰਉਸਨ ਨਾਮ ਤੇ ਚੰਗੀ ਜ਼ਮੀਰ ਵਾਲਾ ਸੀ ਅਤੇ ਸੁੰਦਰ ਸ਼ਾਹੀ ਸੁਭਾਉ ਵਾਲਾ ਸੀ ॥੫॥

੨. ਰੋਸ਼ਨ ਦਿਲ ਉਸ ਰਾਜੇ ਦਾ ਨਾਮ ਸੀ। ਜਿਸ ਨੇ ਬਲ ਨਾਲ ਜੋ ਵੀ ਵੈਰੀ ਆਇਆ ਉਸ ਦਾ ਧੂੰਆਂ ਕੱਢ ਦਿੱਤਾ ਸੀ ਭਾਵ ਚੂਰਾ ਕਰ ਦਿੰਦਾ ਸੀ ॥੬॥

੩. ਉਸ ਰਾਜੇ ਦਾ ਵਜੀਰ ਇਕ ਬੜਾ ਹੋਸ਼ਮੰਦ ਸੀ ਜੋ ਹਿਤੂ ਨੂੰ ਪਾਲਨ ਵਾਲਾ ਤੇ ਵੈਰੀ ਨੂੰ ਗਾਲਨ ਵਾਲਾ ਸੀ ॥੭॥

੪. ਉਸ ਵਜ਼ੀਰ ਦੀ ਪੁੱਤਰੀ ਰੋਸ਼ਨ ਚਿਰਾਗ ਨਾਮ ਦੀ ਸੀ। ਜੋ ਬੜੀ ਹੀ ਰੋਸ਼ਨ ਦਿਮਾਗ ਦੀ ਹੈ ਸੀ ॥੮॥

੫. ਉਹ ਰਾਜੇ ਦਾ ਪੁੱਤਰ ਰੋਸ਼ਨ ਦਿਲ ਅਤੇ ਵਜੀਰ ਦੀ ਪੁੱਤਰੀ ਰੋਸ਼ਨ ਚਰਾਗ ਦੋਵੇਂ ਸਕੂਲ ਦੇ ਹਵਾਲੇ ਕਰ ਦਿਤੇ ਗਏ ਜੋ ਪਹਿਲਾਂ ਲਾਡਲੇ ਹੋਣ ਕਰਕੇ ਖੁੱਲੇ ਫਿਰਦੇ ਰਹੇ ॥੯॥

੬. ਹੁਣ ਉਹ ਉਸ ਦੇ ਪਾਸ ਬਿਠਾ ਦਿੱਤੇ ਜੋ ਬੜਾ ਦਾਨਾ ਸਿਆਣਾ ਸੀ ਮੌਲਵੀ ਰੂਮ ਦਾ। ਉਸਨੂੰ ਨਕਦ ਸਿੱਕੇ ਤੇ ਜਗੀਰ ਦੇ ਦਿੱਤੀ ॥੧੦॥

੭. ਉਹ ਉਥੇ ਜਾ ਬੈਠੇ ਜਿਥੇ ਹੋਰ ਵੀ ਬਹੁਤ ਸਾਰੇ ਬੱਚੇ ਕਿਤਾਬਾਂ ਦੇ ਉਪਰ ਸਬਕ ਪੜ੍ਹਦੇ ਸਨ ॥੧੧॥

੮. ਕੱਛ ਦੇ ਵਿਚ ਸਾਰੇ ਹੀ ਬੱਚੇ ਕਿਤਾਬਾਂ ਲੈ ਕੇ ਯੂਹਦੀ ਧਰਮ ਪੁਸਤਕ ਤੌਰੇਤ ਅਤੇ ਇਸਾਈਆਂ ਦੀ ਧਰਮ ਪੁਸਤਕ ਅੰਜੀਲ ਲੈ ਕੇ ਰੀਤੀ ਰਿਵਾਜ ਅਨੁਸਾਰ ॥੧੨॥

੯. ਦੋ ਵਿਦਿਆਲੇ ਬਣਾਏ ਗਏ ਸਨ ਜਿਨ੍ਹਾਂ ਵਿਚ ਸੱਤ ਜ਼ੁਬਾਨਾਂ ਵਿਚ ਪੜ੍ਹਾਇਆ ਜਾਂਦਾ ਸੀ ਇਕ ਵਿਚ ਮੁੰਡੇ ਪੜ੍ਹਦੇ ਦੂਜੇ ਵਿਚ ਕੰਨਿਆਂ (ਕੁੜੀਆਂ) ॥੧੩॥

੧੦. ਜਿਹੜਾ ਮੁੱਲਾਂ ਮੁੰਡਿਆਂ ਨੂੰ ਪੜ੍ਹਾਉਂਦਾ ਸੀ ਉਹ ਵੀ ਚੰਗਾ ਪੜ੍ਹਿਆ ਲਿਖਿਆ ਸੀ। ਜਿਹੜੀ ਇਸਤਰੀ ਲੜਕੀਆਂ ਨੂੰ ਪੜ੍ਹਾਉਂਦੀ ਸੀ ਉਹ ਵੀ ਬੜੀ ਇਲਮਦਾਰ ਸੀ ॥੧੪॥

੧੧. ਉਸ ਵਿਦਿਆਲੇ ਦੇ ਵਿਚਕਾਰ ਕੰਧ ਕੀਤੀ ਹੋਈ ਸੀ। ਜਿਸਦੇ ਇਕ ਪਾਸੇ ਮੁੰਡੇ ਤੇ ਦੁਜੇ ਪਾਸੇ ਕੁੜੀਆਂ ਸਨ ॥੧੫॥

੧੨. ਸੰਥਿਆ ਸਬਕ ਲੈਂਦੇ ਦੋਵੇਂ ਪਾਸੇ ਦੇ ਸਾਰੇ ਹੀ ਬੱਚੇ ਵਿਦਿਆ ਵਿਚ ਤਰੱਕੀ ਕਰਨ ਲਈ ਇਕ ਦੂਜੇ ਨਾਲੋਂ ਅੱਗੇ ਹੋਣ ਲਈ ਕੋਸ਼ਿਸ਼ ਕਰਦੇ ॥੧੬॥

੧੩. ਭਾਵੇਂ ਹਰ ਇਕ ਜ਼ਬਾਨ ਦੀ ਹਰ ਏਕ ਕਿਤਾਬ ਦਾ ਜੁਦਾ ਜੁਦਾ ਸੀ ਪਰ ਆਮ ਫਾਰਸੀ ਤੇ ਅਰਬੀ ਵਿਚ ਗੱਲ ਬਾਤ ਕਰਦੇ ਸਨ ॥੧੭॥

੧੪. ਆਪ ਵਿਚ ਵਿਦਿਆ ਦੀਆਂ ਗੱਲਾਂ ਸਵਾਲ ਤੇ ਜੁਆਬ ਕਰਦੇ ਹਨ ਇਕ ਦੂਜੇ ਨਾਲ ਮਿਲਕੇ ਚੰਗੀ ਮਾੜੀ ਵਿਚਾਰ ਸਮਝ ਵਾਲੇ ਤੇ ਬੇ ਸਮਝ ॥੧੮॥

੧੫. ਇਲਮ ਦੀ ਤਲਵਾਰ ਸਿੱਧੀ ਹੋ ਗਈ ਅਤੇ ਇਲਮ ਨੇ ਵੀ ਝੰਡਾ ਚੁੱਕ ਲਿਆ ਜਵਾਨ ਰੁੱਤ ਵਿਚ ਪੁੱਜ ਗਏ ਦੋਵੇਂ ਬਾਦਸ਼ਾਹ ਦਾ ਲੜਕਾ ਤੇ ਵਜ਼ੀਰ ਦੀ ਲੜਕੀ ॥੧੯॥

੧੬. ਰਾਜੇ ਦੇ ਪੁੱਤਰ ਅਤੇ ਵਜੀਰ ਦੀ ਪੁਤਰੀ ਦੀ ਜਵਾਨੀ ਦੀ ਰੁੱਤ ਆ ਗਈ ਜਿਵੇਂ ਫੁਲਵਾੜੀ ਨੂੰ ਫੁੱਲ ਆ ਕੇ। ਹਿਲ ਜੁਲ ਹੋ ਜਾਂਦੀ ਹੈ ਇਉਂ ਉਹਨਾਂ ਵਿਚ ਹੋ ਗਈ ॥੨੦॥

੧੭. ਉਧਰ ਚੀਨ ਦੇ ਰਾਜੇ ਦਾ ਪੁੱਤਰ ਜਵਾਨ ਹੋ ਗਿਆ। ਤੇ ਵਜੀਰ ਦੀ ਪੁੱਤਰੀ ਸੁੰਦਰਤਾ ਨਾਲ ਭਰ ਗਈ। ਜਿਵੇਂ ਬੋਸਤਾਂ (ਬਾਗ) ਦਾ ਫੁੱਲ ਖਿੜਦਾ ਹੈ ॥੨੧॥

੧੮. ਦੋਵੇਂ ਰਾਜੇ ਦੇ ਪੁੱਤਰ ਤੇ ਵਜੀਰ ਦੀ ਪੁੱਤਰੀ ਜਵਾਨੀ ਦੀ ਸੁੰਦਰਤਾ ਵਿਚ ਆ ਗਏ ਜਿਵੇਂ ਫੁਲਵਾੜੀ ਵਿਚ ਫੁਲ ਖਿੜਦਾ ਹੈ। ਦੋਵੇਂ ਮਿਲ ਕੇ ਰੰਗ ਰਲੀਆਂ ਮਾਣਨ ਲੱਗੇ ॥੨੨॥

੧੯. ਜਿਹੜੀ ਕੱਚੀ ਕੰਧ ਮੁੰਡੇ ਕੁੜੀਆਂ ਦੇ ਸਕੂਲ ਨੂੰ ਅਲੱਗ ਕਰਦੀ ਸੀ ਉਸ ਵਿਚ ਚੂਹੇ ਨੇ ਖੁੱਡ ਕਰਕੇ ਆਰ ਪਾਰ ਛੇਕ ਕਰ ਦਿੱਤਾ ॥੨੩॥

੨੦. ਉਸ ਕੰਧ ਦੀ ਖੁੱਡ ਦੇ ਵਿਚੀਂ ਰਾਜ ਕੁਮਾਰ ਤੇ ਵਜੀਰ ਦੀ ਪੁੱਤਰੀ ਇਕ ਦੂਜੇ ਨੂੰ ਵੇਖਦੇ ਹਨ। ਜੋ ਦੇਸ ਦੇ ਦੀਵੇ ਤੇ ਯਮਨ ਦੇਸ ਦੇ ਸੂਰਜ ਜਿਹੇ ਸਨ ॥੨੪॥

੨੧. ਅਰਥ - ਇਸ ਤਰ੍ਹਾਂ ਉਹਨਾਂ ਦੋਹਾਂ ਦਾ ਇਕ ਦੂਜੇ ਨਾਲ ਪਿਆਰ ਪੈ ਗਿਆ ਜਿਸਦਾ ਹੋਰ ਕਿਸੇ ਨੂੰ ਕੋਈ ਪਤਾ ਨਹੀਂ। ਜਿਸ ਕਰਕੇ ਬੁਰੇ ਭਲੇ ਦੇ ਉਹਨਾਂ ਦੀ ਸੋਚ ਨਾ ਰਹੀ ॥੨੫॥

੨੨. ਇਕ ਦੂਜੇ ਨਾਲ ਐਉਂ ਫਸ ਗਏ ਆਪਸ ਵਿਚ ਚਾਹ ਨਾਲ। ਕਿ ਉਹਨਾਂ ਦੇ ਆਪਣੇ ਹੱਥੋਂ ਕੁੰਡਾ ਤੇ ਪੈਰ ਵਿਚੋਂ ਰਕਾਬ ਨਿਕਲ ਗਈ ਭਾਵ ਬੇ ਵੱਸ ਹੋ ਗਏ ॥੨੬॥

੨੩. ਪ੍ਰੇਸ਼ਾਨੀ ਨੂੰ ਵੇਖਦਿਆਂ ਹੋਇਆਂ ਨਾਲ ਦੇ ਸਾਥੀਆਂ ਨੇ ਪੁੱਛਿਆ ਕਿ ਐ ਨੇਕ ਸੁਭਾਵ ਤੁਹਾਨੂੰ ਕੀ ਹੋਇਆ ? ਜੋ ਤੁਸੀਂ ਵਿਦਿਆ ਵਿਚ ਸੂਰਜ ਚੰਦ ਸਮਾਨ ਹੋ ਫੇਰ ਤੁਹਾਨੂੰ ਕੀ ਹੋ ਗਿਆ ? ਪੁੱਛਣ ਤੇ ਦੋਵੇਂ ਕੁਝ ਨਹੀਂ ਬੋਲੇ। ਫੇਰ ਉਹਨਾਂ ਉਸਤਾਦਾਂ ਨੂੰ ਦੱਸਿਆ।

---

☛ ਅਹਦਨਾਮੇ ਪਰ ਦਸਖਤ ਹੋ ਗਏ। ਇਸ ਲਈ ਗੁਰੂ ਜੀ ਬਹਾਦਰ ਸ਼ਾਹ ਦੀ ਸਹਾਇਤਾ ਲਈ ਉਸ ਪਾਸ ਪੁੱਜੇ ਤੇ ਉਸਨੇ ਬੜੇ ਪ੍ਰੇਮ ਪੂਰਵਕ ਬੜੀ ਖਾਤਰਦਾਰੀ ਕੀਤੀ ਤੇ ਅੰਤ ਨੂੰ ਗੁਰੂ ਜੀ ਨੇ ਬਹਾਦਰ ਸ਼ਾਹ ਦਾ ਸਾਥ ਦਿਤਾ ਤੇ ਆਗਰੇ ਦੇ ਅਸਥਾਨ ਇਕ ਭਿਆਨਕ ਯੁੱਧ ਹੋਇਆ ਜਿਸ ਵਿਖੇ ਖਾਲਸਾ ਦਲ ਨੇ ਬੜੀ ਬਹਾਦਰੀ ਦਿਖਾਈ ਤੇ ਐਨ ਯੁੱਧ ਦੇ ਸਮੇਂ ਗੁਰੂ ਜੀ ਨੇ ਆਪਣੇ ਤੀਰ ਨਾਲ ਬਹਾਦਰ ਸ਼ਾਹ ਦੇ ਭਾਈ ਆਜ਼ਮ ਸ਼ਾਹ ਨੂੰ ਮਾਰਿਆ ਤੇ ਬਹਾਦਰ ਸ਼ਾਹ ਦੀ ਫਤਹਿ ਹੋਈ। ਇਸ ਪਿਛੋਂ ਬਹਾਦਰ ਸ਼ਾਹ ਗੁਰੂ ਜੀ ਨੂੰ ਆਪਣੇ ਨਾਲ ਦਿੱਲੀ ਲਿਆਇਆ ਤੇ ਤਖਤ ਪਰ ਬੈਠਾ ਤਾਂ ਇਸ ਯੁੱਧ ਦੀ ਫਤੇ ਦੀ ਖੁਸ਼ੀ ਵਿਖੇ ਇਕ ਬੜੀ ਜਗੀਰ ਤੇ ਰਿਆਸਤ ਗੁਰੂ ਜੀ ਨੂੰ ਦੇਣ ਲੱਗਾ ਤਾਂ ਗੁਰੂ ਜੀ ਨੇ ਉਸ ਦੇ ਲੈਣ ਤੋਂ ਨਾਂਹ ਕੀਤੀ ਤੇ ਆਖਿਆ ਕਿ ਆਪ ਦੇ ਦਾਦਾ ਜਹਾਂਗੀਰ ਨੇ ਜਿਸ ਪ੍ਰਕਾਰ ਸਾਡੇ ਦਾਦਾ ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਹਵਾਲੇ ਚੰਦੂ ਲਾਲ ਦੀਵਾਨ ਨੂੰ ਕੀਤਾ ਸੀ ਆਪ ਉਸੀ ਪ੍ਰਕਾਰ ਆਪਣੇ ਲਿਖੇ ਹੋਏ ਬਚਨ ਅਨੁਸਾਰ ਸੂਬੇ ਸਰਹੰਦ, ਲਾਹੌਰ ਤੇ ਪਹਾੜੀ ਰਾਜਿਆਂ ਨੂੰ ਜਿਨ੍ਹਾਂ ਨੇ ਸਾਡੇ ਬੇਗੁਨਾਹ ਬੱਚਿਆਂ ਤੇ ਸਿੱਖਾਂ ਨੂੰ ਮਾਰਿਆ ਹੈ ਸਾਡੇ ਹਵਾਲੇ ਕਰੋ, ਤੇ ਸ਼ਹਿਨਸ਼ਾਹ ਔਰੰਗਜ਼ੇਬ ਦਾ ਸ਼ਾਹੀ ਫੁਰਮਾਨ ਜਿਸ ਵਿਚ ਉਸਨੇ ਕਸਮ ਖਾ ਕੇ ਲਿਖਿਆ ਸੀ ਕਿ ਅਨੰਦਪੁਰ ਦੇ ਕਿਲ੍ਹੇ ਦੇ ਖਾਲੀ ਕਰਨ ਪਿਛੋਂ ਤੁਹਾਡੇ ਪਰ ਕੋਈ ਚੜ੍ਹਾਈ ਨਹੀਂ ਕੀਤੀ ਜਾਏਗੀ। ਦਿਖਾਇਆ "ਇਸਨੂੰ ਦੇਖ ਬਾਦਸ਼ਾਹ ਨੇ ਆਪਣੇ ਬਚਨ ਦੇ ਪੂਰਾ ਕਰਨ ਦਾ ਇਕਰਾਰ ਤਾਂ ਕੀਤਾ, ਪਰ ਕੁਝ ਸਮੇਂ ਦੀ ਮੁਹਲਤ ਮੰਗੀ, ਗੁਰੂ ਜੀ ਨੇ ਕਈ ਵੇਰ ਉਸਦਾ ਬਚਨ ਉਸ ਨੂੰ ਯਾਦ ਕਰਾਇਆ ਪਰ ਉਹ ਪੂਰਾ ਨਾ ਕਰ ਸਕਿਆ ਕਿਉਂ ਜੋ ਬਾਦਸ਼ਾਹ ਆਪਣੇ ਦਿਲ ਵਿਚ ਡਰਦਾ ਸੀ ਕਿ ਕਿਤੇ ਅਜਿਹਾ ਨਾ ਹੋਵੇ ਕਿ ਇਨ੍ਹਾਂ ਸੂਬੇਦਾਰਾਂ ਤੇ ਰਾਜਿਆਂ ਦੇ ਹਵਾਲੇ ਕਰਨ ਨਾਲ ਮੁਲਕ ਵਿਖੇ ਗਦਰ ਮੱਚ ਜਾਵੇ ਤੇ ਦੂਜੇ ਸੂਬੇ ਭੀ ਉਨ੍ਹਾਂ ਦੀ ਸਹਾਇਤਾ ਲਈ ਨਾਂ ਖੜ੍ਹੇ ਹੋਣ ਤੇ ਰਾਜ ਵਿਖੇ ਇਕ ਅਜੇਹਾ ਫਤੂਰ ਪੈ ਜਾਵੇ ਕਿ ਸਾਂਭਣਾ ਮੇਰੀ ਸਮਰਥਾ ਤੋਂ ਬਾਹਰ ਹੋਵੇ। ਸੱਚ ਗੱਲ ਇਹ ਹੈ ਕਿ ਉਸ ਸਮੇਂ ਸੂਬਿਆਂ ਦੀ ਇਤਨੀ ਤਾਕਤ ਵਧੀ ਹੋਈ ਹੋਇਆ ਕਰਦੀ ਸੀ ਕਿ ਬਾਦਸ਼ਾਹ ਭੀ ਉਨ੍ਹਾਂ ਤੋਂ ਥਰ ਥਰ ਕੰਬਿਆ ਕਰਦੇ ਸਨ। ਇਸ ਲਈ ਬਾਦਸ਼ਾਹ ਨੇ ਇਕ ਸਾਲ ਦੀ ਮੋਹਲਤ ਮੰਗੀ ਪਰ ਗੁਰੂ ਜੀ ਨੇ ਭਰੇ ਦੀਵਾਨ ਵਿਚ ਆਖਿਆ ਕਿ ਐ ਬਾਦਸ਼ਾਹ ਜਿਨ੍ਹਾਂ ਜ਼ਾਲਮਾਂ ਪਾਪੀਆਂ ਤੇ ਅਪਰਾਧੀਆਂ ਤੋਂ ਤੂੰ ਡਰਦਾ ਹੈਂ ਤੇ ਉਨ੍ਹਾਂ ਦੇ ਡਰ ਦੇ ਕਾਰਣ ਤੂੰ ਉਨ੍ਹਾਂ ਨੂੰ ਦੰਡ ਦੇਣ ਲਈ ਸਾਡੇ ਹਵਾਲੇ ਨਹੀਂ ਕਰ ਸਕਦਾ। ਸੋ ਕੋਈ ਫਿਕਰ ਨਹੀਂ ਅਸੀਂ ਸੰਸਾਰ ਵਿਖੇ ਪਾਪੀਆਂ ਤੇ ਅਪਰਾਧੀਆਂ ਨੂੰ ਦੰਡ ਦੇਣ ਲਈ ਹੀ ਆਏ ਹਾਂ ਪਰ ਇਹ ਕੰਮ ਜਿਸ ਤੋਂ ਕਿ ਤੂੰ ਇਤਨਾ ਭੈ ਖਾਂਦਾ ਹੈਂ ਸਾਡਾ ਇਕ ਦਾਸ (ਬੰਦਾ) ਹੀ ਕਰ ਲਵੇਗਾ ਇਹ ਆਖ ਕੇ ਗੁਰੂ ਜੀ ਬਹਾਦਰ ਸ਼ਾਹ ਪਾਸੋਂ ਬਿਦਾ ਹੋ ਗਏ, ਦੱਖਣ ਨਾਂਦੇੜ (ਹਜ਼ੂਰ ਸਾਹਿਬ ਜੀ) ਨੂੰ ਚਲੇ ਗਏ। ਅੰਤ ਵਿਚ ਬੰਦਾ ਸਿੰਘ ਬਹਾਦੁਰ ਗੁਰੂ ਜੀ ਦਾ ਥਾਪੜਾ ਲੈ ਕੇ ਪੰਜਾਬ ਵਿਚ ਆਇਆ, ਖਾਲਸਾ ਦਲ ਤੋਂ ਗੁਰੂ ਜੀ ਦਾ ਰੋਜ ਨਾਮਚਾ ਲੈ ਕੇ ਇਕ-ਇਕ ਨਾਮਾ ਵਸੂਲਣਾ ਸ਼ੁਰੂ ਕਰ ਦਿਤਾ। ਇਕ ਪਾਪੀ ਬੇੜੀ ਵਿਚ ਹੋਵੇ ਸਾਰੀ ਬੇੜੀ ਨੂੰ ਲੈ ਡੁਬਦਾ ਹੈ ਸੱਚ ਹੈ ਹਕੂਮਤ ਜਾਂ ਬਲ ਦੇ ਨਸ਼ੇ ਵਿਚ ਅੰਨਾ ਹੋ ਕੇ ਜੋ ਪਾਪ ਕਰਦਾ ਹੈ ਉਨ੍ਹਾ ਦੇ ਪਾਪ ਦਾ ਫਲ ਉਨ੍ਹਾ ਨੇ ਤਾਂ ਭੋਗਣਾ ਹੀ ਹੁੰਦਾ ਹੈ ਨਾਲ ਪਰਜਾ ਨੂੰ ਵੀ ਭੋਗਣਾ ਪੈਂਦਾ ਹੈ। ਕਬੀਰ ਜੀ ਕਹਿੰਦੇ :— ***ਸੰਗਿ ਕੁਸੰਗੀ ਬੈਸਤੇ ਤਬ ਪੂਛੇ ਧਰਮ ਰਾਇ ॥*** ਪਰ ਪਰਜਾ ਕੀ ਕਰੇ ਆਪਣਾ ਦੇਸ ਆਪਣਾ ਘਰ ਘਾਟ ਆਪਣੀ ਜਾਇਦਾਦ ਛੱਡ ਕੇ ਜਾਇ ਤਾਂ ਕਿਥੇ ਜਾਇ ? ਰਾਜਾ ਧਰਮੀ ਹੈ ਤਾਂ ਪਰਜਾ ਧਰਮੀ ਸੁਖਵਾਸੀ ਹੈ ਪਰ ਜੇ ਰਾਜਾ ਪਾਪੀ ਹੈ ਤਾਂ ਪਰਜਾ ਨੂੰ ਨਾਲ ਲੈ ਡੁੱਬਦਾ ਹੈ। ਤਦ ਹੀ ਤਾਂ ਮਹਾਂ ਪੁਰਸ਼ਾਂ ਨੇ ਕਿਹਾ ਹੈ - ਜਥਾ ਰਾਜਾ ਤਥਾ ਪ੍ਰਜਾ ਇਹ ਸਾਨੂੰ ਪ੍ਰਮ ਪਿਤਾ ਪ੍ਰਭੂ ਨੇ ਉਦਾਹਰਣ ਕਾਇਮ ਕੀਤੀ ਹੈ ਕਿ ਕਰਮ ਕੀਤੇ ਦਾ ਫਲ ਅਵੱਸ਼ ਭੁਗਤਣਾ ਪੈਂਦਾ ਹੈ। ਜਿਹੋ ਜਿਹਾ ਕੋਈ ਬੀਜ ਬੀਜਦਾ ਹੈ ਅਵੱਸ਼ ਉਹੋ ਜਿਹਾ ਹੀ ਫਲ ਲਗਦਾ ਹੈ। ☛

ਆ.ਫ਼ਤਾਬੇ ਜਹਾਂ ਮਾਹਿ ਰੋਇ ॥੨੭॥ [੧]ਕਿ ਈਂ ਹਾਲ ਗੁਜ਼ਰਦ ਬ ਆਂ ਹਰ ਦੁ ਤਨ ॥ ਬਿ ਪੁਰਸ਼ੀਦ ਅਖਵੰਦ ਵ ਅਖਵੰਦ ਜ਼ਨ ॥੨੮॥ [੨]ਚਰਾਗੇ .ਫ਼ਲਕ ਆ.ਫ਼ਤਾਬੇ ਜਹਾਂ ॥ ਚਿਰਾ ਲਾਗਰੀ ਗਸ਼ਤ ਵਜਹੇ ਨੁਮਾਂ ॥੨੯॥ [੩]ਚਿ ਆਜ਼ਾਰ ਗਸ਼ਤਹ ਬਿਗੋ ਜਾਨ ਮਾਂ ॥ ਕਿ ਲਾ.ਗਰ ਚਿਰਾ ਗਸ਼ਤੀਏ ਜਾਨ ਮਾਂ ॥੩੦॥ [੪]ਅਜ਼ਾਰਸ਼ ਬਿਗੋ ਤਾ ਇਲਾਜੇ ਕੁਨਮ ॥ ਕਿ ਮਰਜ਼ੇ ਸ਼ੁਮਾਰਾ ਖਿਰਾਜੇ ਕੁਨਮ ॥੩੧॥ [੫]ਸ਼ੁਨੀਦ ਈਂ ਸੁਖਨ ਰਾ ਨ ਦਾਦਸ਼ ਜਵਾਬ॥ .ਫ਼ਰੋ ਬੁਰਦ ਹਰ ਦੋ ਤਨੇ ਇਸ਼ਕ਼ ਤਾਬ ॥੩੨॥ [੬]ਚੁ ਗੁਜ਼ਰੀਦ ਬਰ ਵੈ ਦੁ ਸੇ ਚਾਰ ਰੋਜ਼॥ ਬਰ ਆਮਦ ਦੁ ਤਨ ਹਰ ਦੁ ਗੇਤੀ .ਫ਼ਰੋਜ਼ ॥੩੩॥ [੭]ਬਰੋ ਦੂਰ ਗਸ਼ਤੰਦ ਤਿ.ਫ਼ਲੀ .ਗੁਬਾਰ॥ ਕਿ ਮੁਹਰਸ਼ ਬਰ ਆਵੁਰਦ ਚੂੰ ਨਉਬਹਾਰ॥੩੪॥ [੮]ਵਜ਼ਾਂ ਫਾਜ਼ਲਸ਼ ਬੂਦ ਦੁਖਤਰ ਯਕੇ ॥ ਕਿ ਸੂਰਤ ਜਮਾਲ ਅਸਤ ਦਾਨਸ਼ ਬਸ਼ੇ॥੩੫॥ [੯]ਸ਼ਨਾਸੀਦ ਓ ਰਾ ਜ਼ਿ ਹਾਲਤ ਵਜ਼ਾ ॥ ਬ ਵਾ.ਫ਼ਤਸ਼ ਦਰੂੰ ਖਿਲਵਤਸ਼ ਖੁਸ਼ ਜ਼ੁਬਾਂ ॥੩੬॥ [੧੦]ਕਿ ਏ ਸਰਵ ਕਦ ਮਾਹ ਰੋ ਸੀਮ ਤਨ॥ ਚਰਾ.ਗੇ .ਫ਼ਲਕ ਆ.ਫ਼ਤਾਬੇ ਯਮਨ ॥੩੭॥ [੧੧]ਜੁਦਾਈ ਮਰਾ ਅਜ਼ ਤੁਰਾ ਕਤਰਹ ਨੇਸਤ ॥ ਬ ਦੀਦਨ ਦੁ ਕ਼ਾਲਬ ਬ ਗੁ.ਫ਼ਤਨ ਯਕੇਸਤ॥੩੮॥ [੧੨]ਬ ਮਨ ਹਾਲ .ਗੋ ਤਾ ਚਿ .ਗੁਜ਼ਰਦ ਤੁਰਾ ॥ ਕਿ ਸੋਜ਼ਦ ਹਮਹ ਜਾਨ ਜਿਗਰੇ ਮਰਾ॥੩੯॥ [੧੩]ਕਿ ਪਿਨਹਾਂ ਸੁ.ਖ਼ਨ ਕਰਦ ਯਾਰਾਂ ਖਤਾਸਤ॥ ਅਗਰ ਰਾਸਤ ਗੋਈ ਤੁ ਬਰਮਨ ਰਵਾਸਤ ॥੪੦॥ [੧੪]ਕਿ ਦੀ.ਗਰ ਬਿਗੋਯਮ ਮਰਾ ਰਾਸਤਗੋ॥ ਕਿ ਅਜ਼ ਖ਼ੂਨ ਜਿਗਰੇ ਮਰਾ ਤੋ ਬਿਸ਼ੋ॥੪੧॥ [੧੫]ਸੁਖਨ ਦੁਜ਼ਦਗੀ ਕਰਦ ਯਾਰਾਂ ਖਤਾਸਤ॥ ਅਮੀਰਾਂਨ ਦੁਜ਼ਦੀ ਵਜ਼ੀਰਾਂ ਖਤਸਤ ॥੪੨॥ [੧੬]ਸੁਖਨ ਗੁ.ਫ਼ਤਨੋ ਰਾਸਤ ਗੁਫਤਨ ਖੁਸ਼ ਅਸਤ ॥ ਕਿ ਹਕ਼ ਗੁ.ਫ਼ਤਨੋ ਹਮ ਚੁ ਸਾ.ਫ਼ੀ ਦਿਲ ਅਸਤ ॥੪੩॥ [੧੭]ਬਸੇ ਬਾਰ ਗੁ.ਫ਼ਤਸ਼ ਜਵਾਬੋ ਨ ਦਾਦ ॥ ਜਵਾਬੇ ਜ਼ੁਬਾਂ ਸੁਖਨ ਸ਼ੀਰੀ ਕੁਸ਼ਾਦ ॥੪੪॥ [੧੮]ਯਕੇ ਮਜਲਸ਼ ਆਰਾਸਤ ਬਾਰੋਦ ਜਾਮ॥ ਕਿ ਹਮ ਮਸਤ ਸ਼ੁਦ ਮਜਲਸੇ ਓ ਤਮਾਮ ॥੪੫॥ [੧੯]ਬ ਕੈ.ਫ਼ਸ਼ ਹਮਹ ਹਮ ਚੁਨ ਆ ਵੇਖਤੰਦ॥ ਕਿ ਜ਼ਖਮੇ ਜਿਗਰ ਬਾ ਜ਼ੁਬਾਂ ਰੇਖਤੰਦ ॥੪੬॥ [੨੦]ਸੁਖਨ ਬਾ ਜ਼ੁਬਾਂ ਹਮ ਚੁ .ਗੋਯਦ ਮੁਦਾਮ ॥ ਨ ਗੋਯਦ ਬਜੁਜ਼ ਸੁਖਨ ਮਹਬੂਬ ਨਾਮ ॥੪੭॥ [੨੧]ਦਿਗਰ ਮਜਲਸ ਆਰਾਸਤ ਬਾਰੋਦ ਚੰਗ॥ ਜਵਾਨਾਨ ਸਾਇਸ਼ਤਹੇ ਖ਼ੂਬ ਰੰਗ॥੪੮॥ [੨੨]ਹਮਹ ਮਸਤ ਖੋ ਸ਼ੁਦ ਹਮਹ ਖ਼ੂਬ ਮਸਤ ॥ ਇਨਾਨੇ .ਫ਼ਜ਼ੀਲਤ ਬਰੂੰ ਸ਼ੁਦ ਜ਼ਿ ਦਸਤ ॥੪੯॥ [੨੩]ਹਰਾਂ ਕਸ ਕਿ ਅਜ਼

---

☛ ਡੇਕ ਦੇ ਰੁੱਖ ਨੂੰ ਕਦੇ ਅੰਗੂਰ ਨਹੀਂ ਲੱਗੇ, ਜੇ ਕੋਈ ਤੱਤੇ ਲੋਹੇ ਨੂੰ ਮੂੰਹ ਵਿਚ ਪਾ ਕੇ ਖਾਣਾ ਚਾਹੇ ਤਾਂ ਉਸਦਾ ਗਲਾ ਸੜੇਗਾ । ਬੁਰੇ ਅਮਲ ਕਰਨ ਵਾਲਿਆਂ ਉਹਨਾਂ ਦੇ ਅਮਲਾਂ ਅਨੁਸਾਰ ਜਮਦੂਤ ਗਲੇ ਵਿਚ ਸੰਗਲ ਪਾ ਕੇ ਲੈ ਜਾਂਦੇ ਨੇ ਅਮਲਾਂ ਅਨੁਸਾਰ ਦੰਡ ਦਿੰਦੇ ਨੇ ਪਰ ਕਿਰਤਘਣ ਬੰਦਾ ਨਾ ਗੁਰੂ ਦਾ ਨਾਂ ਪ੍ਰਮ ਪਿਤਾ ਦਾ ਨਾਂ ਕਿਸੇ ਇਨਸਾਨ ਦਾ ਕੀਤਾ ਭਲਾ ਨਹੀਂ ਸਮਝਦਾ ਆਪਣਾ ਹੀ ਹੰਕਾਰ ਜਤਾਉਂਦਾ ਹੈ, ਫੇਰ ਜੂਨੀਆਂ ਵਿਚ ਰੁਲਦਾ ਫਿਰਦਾ ਹੈ ਜਦੋਂ ਮਾਲਿਕ ਆਪਣੀ ਕਲਾ ਖਿੱਚ ਲੈਂਦਾ ਹੈ ਫੇਰ ਧਰਤੀ ਤੇ ਜਾ ਪੈਂਦਾ ਹੈ । ਗੁਰੂ ਜੀ ਕਹਿੰਦੇ ਹਨ :— *ਜੇਵੇਹੇ ਕਰਮ ਕਮਾਵਦਾ ਤੇਵੇਹੇ ਫਲਤੇ ॥ ਚਬੇ ਤਤਾ ਲੋਹ ਸਾਰੁ ਵਿਚਿ ਸੰਘੈ ਪਲਤੇ ॥ ਘਤਿ ਗਲਾਵਾਂ ਚਾਲਿਆ ਤਿਨਿ ਦੂਤਿ ਅਮਲਤੇ ॥ ਕਾਈ ਆਸ ਨ ਪੁੰਨੀਆ ਨਿਤ ਪਰ ਮਲੁ ਹਿਰਤੇ ॥ ਕੀਆ ਨ ਜਾਣੈ ਅਕਿਰਤਘਣ ਵਿਚਿ ਜੋਨੀ ਫਿਰਤੇ ॥ ਸਭੇ ਧਿਰਾਂ ਨਿਖੁਟੀਅਸੁ ਹਿਰਿ ਲਈਅਸੁ ਧਰ ਤੇ ॥ ਵਿਝਣ ਕਲਹ ਨ ਦੇਵਦਾ ਤਾਂ ਲਇਆ ਕਰਤੇ ॥ ਜੋ ਜੋ ਕਰਤੇ ਅਹੰਮੇਉ ਝੜਿ ਧਰਤੀ ਪੜਤੇ ॥੩੨॥ਮ:੫॥* ਸਮਾਂ ਆ ਗਿਆ ਬੰਦਾ ਜੀ ਘੋੜੇ ਤੇ ਸਵਾਰ ਹੋ ਕੇ ਝੱਟ ਯੁੱਧ ਵਿਖੇ ਪੁਜੇ ਤੇ ਸਤਿ ਸ੍ਰੀ ਅਕਾਲ ਜਾ ਗੁਜਾਇਆ ਹੁਣ ਖਾਲਸੇ ਦੇ ਅਜਿਹੇ ਹੌਂਸਲੇ ਵਧੇ ਕਿ ਤੁਰਕਾਂ ਨੂੰ ਅਗੇ ਤੋਰ ਲਿਆ ਤੇ ਉਨ੍ਹਾਂ ਦੇ ਹੱਥਾਂ ਪੈਰ ਫੁਲ ਗਏ ਇਤਨੇ ਨੂੰ ਖਾਲਸਾ ਤੇਗਾਂ ਧੂਹ "ਅਕਾਲ ਅਕਾਲ" ਕਰਦਾ ਹੋਇਆ ਤੁਰਕਾਂ ਪਰ ਬਿਜਲੀ ਦੀ ਭਾਂਤਿ ਜਾ ਪਿਆ ਮੁਸਲਮਾਨ ਸਾਹਮਣੇ ਨਾ ਖਲੋ ਸਕੇ ਭੱਜਣ ਦੀ ਹੀ ਸੁੱਝੀ । ਖਾਲਸੇ ਨੇ ਪਿੱਛਾ ਕੀਤਾ ਇਸ ਭੱਜ ਦੌੜ ਵਿਚ ਵਜੀਦਾ ਆਪਣੇ ਘੋੜੇ ਤੋਂ ਹੇਠਾਂ ਡਿੱਗ ਪਿਆ । ਖਾਲਸੇ ਨੇ ਉਸਨੂੰ ਜਾ ਸਾਂਭਿਆ ਬਾਬਾ ਜੀ ਅਗੇ ਜਾ ਪੇਸ਼ ਕੀਤਾ ਖਾਲਸੇ ਨੇ ਸੱਤ ਮੀਲ ਤੋੜੀ ਤੁਰਕਾਂ ਦਾ ਪਿਛਾ ਕੀਤਾ, ਲਾਸ਼ਾਂ ਦੇ ਢੇਰ ਲਾ ਦਿੱਤੇ । ਬਾਬਾ ਬੰਦਾ ਜੀ ਨੇ ਸ਼ਹਿਰ ਵਿਚ ਦਾਖਲ ਹੋ ਕੇ ਕਤਲੇਆਮ ਦਾ ਹੁਕਮ ਦੇ ਦਿਤਾ ਲੋਗ ਸ਼ਹਿਰ ਛੱਡ ਕੇ ਭੱਜਣ ਲੱਗੇ । ਅਮੀਰ ਜਾਦੀਆਂ ਇਸਤਰੀਆਂ ਜੋ ਕਦੇ ਬੁਰਕੇ ਤੋਂ ਬਾਹਰ ਮੂੰਹ ਨਹੀਂ ਸੀ ਕੱਢਦੀਆਂ ਅੱਜ ਉਹ ਵਜੀਦੇ ਦੀ ਜਾਨ ਨੂੰ ☛

੧. ਉਹਨਾਂ ਦੇ ਮਜਾਜ ਵਿਚ ਫਰਕ ਪਿਆ ਵੇਖ ਕੇ "ਅਖਵੰਦ ਜਨ"= ਅਧਿਆਪਕਾ ਲੜਕੀ ਨੂੰ ਅਤੇ "ਅਖਵੰਦ" ਅਧਿਆਪਕ ਸ਼ਹਿਜ਼ਾਦੇ ਨੂੰ ਪੁੱਛਦੇ ਹਨ ਕਿ ਤੁਹਾਨੂੰ ਕੀ ਹੋਇਆ ? ॥੨੮॥

੨. ਹੇ ਸੂਰਜ ਅਸਮਾਨ ਦੇ ਹੇ ਚੰਦ ਮੁਖੀ ਕੁਮਾਰਿ । ਲਿਸੇ ਹੁੰਦੇ ਜਾਂਵਦੇ ਕਿਉਂ; ਕਹੋ ਗੱਲ ਨਤਾਰਿ ॥੨੯॥

੩. ਕਿਹੜਾ ਰੋਗ ਲੱਗ ਗਿਆ ਹੈ ਤੁਹਾਨੂੰ ਐ ਮੇਰੀ ਜਾਨ ਉਹ ਮੈਨੂੰ ਦਸੋ । ਜੁੱਸਾ ਕਿਉਂ ਕਮਜ਼ੋਰ ਹੋ ਗਿਆ ਹੈ ਹੇ ਮੇਰੀ ਜਾਨ ਮੈਨੂੰ ਉਸ ਦਾ ਕਾਰਨ ਦੱਸੋ ॥੩੦॥

੪. ਤੁਸੀਂ ਮੈਨੂੰ ਆਪਣਾ ਦੁੱਖ ਦੱਸੋ ਤਾਂ ਕਿ ਮੈਂ ਉਸਦਾ ਇਲਾਜ ਕਰਾਂ ਬਿਮਾਰੀ ਕੀ ਹੈ ਜਿਸ ਦੀ ਦਵਾਈ ਕੀਤੀ ਜਾਵੇ ॥੩੧॥

੫. ਉਹਨਾਂ ਨੇ ਅਧਿਆਪਕਾਵਾ ਦੀ ਇਹ ਗੱਲ ਸੁਣਕੇ ਕੋਈ ਉਤਰ ਨਾ ਦਿੱਤਾ ਸਗੋਂ ਸ਼ਰਮਾ ਕੇ ਗਰਦਨ ਝੁਕਾ ਲਈ। ਸ਼ਰਮਾ ਕੇ ਦੋਹਾਂ ਜਣਿਆਂ ਨੇ ਪ੍ਰੇਮ ਖੇਡ ਦੇ ਦਬਾ ਕਰਕੇ ਸ਼ਰਮਾ ਗਏ ॥੩੨॥

੬. ਜਦੋਂ ਦਿਨ ਇਕ ਦੋ ਤਿੰਨ ਲੰਘਦੇ ਗਏ ਤਾਂ ਸੁਣਤੋ ਸੁਣਤੀ ਗੱਲ ਬਾਹਰ ਨਿਕਲ ਪਈ ਇਕ ਤੋਂ ਦੂਜਾ ਦੂਜੇ ਤੋਂ ਤੀਜਾ ਸੁਣਕੇ ਸਾਰੇ ਜਗਤ ਵਿਚ ਫੈਲ ਗਈ, ਸਾਫ ਪ੍ਰਗਟ ਹੋ ਗਈ ॥੩੩॥

੭. ਉਨ੍ਹਾਂ ਉਤੋਂ ਇਹ ਭੁਲੇਖੇ ਦਾ ਹਨੇਰਾ ਦੂਰ ਹੋ ਗਿਆ। ਜਿਵੇਂ ਨਵੀਂ ਸਵੇਰ ਦਾ ਸੂਰਜ ਬਾਹਰ ਆ ਜਾਂਦਾ ਹੈ ॥੩੪॥

੮. ਉਸ ਉਸਤਾਦ ਵਿਦਵਾਨ ਮੌਲਵੀ ਦੀ ਇਕ ਧੀ ਸੀ ਜੋ ਬੜੀ ਅਕਲ ਵਾਲੀ ਸੀ ਅਤੇ ਬਹੁਤ ਹੀ ਸੁੰਦਰ ਵੀ ਸੀ ਉਸ ਨੇ ਗੱਲ ਸਮਝ ਲਈ ॥੩੫॥

੯. ਉਸ ਨੇ ਸਾਰੀ ਗੱਲ ਨੂੰ ਪਛਾਣ ਲਿਆ ਕਿ ਕੀ ਕਾਰਣ ਹੈ, ਇਸ ਲਈ ਉਹਨਾਂ ਦੋਹਾਂ ਨੂੰ ਇਕ ਨਵੇਕਲੀ ਥਾਂ ਤੇ ਲੈ ਗਈ ਤੇ ਕਿਹਾ ਬੜੀ ਮਿੱਠੀ ਜ਼ਬਾਨ ਤੇ ਪਿਆਰ ਨਾਲ ॥੩੬॥

੧੦. ਕਿ ਐ ਸਰੂ ਰੁਖ ਦੇ ਕੱਦ ਜਿਹੇ ਸੂਰਜ ਮੁਖੀ ਜੁਆਨ ਅਤੇ ਚੰਦ ਜਿਹੇ ਚਾਂਦੀ ਜਿਹੇ ਚਿਹਰੇ ਵਾਲੀਏ ਭੈਣੇ! ॥੩੭॥

੧੧. ਉਸ ਮੌਲਵੀ ਦੀ ਪੁੱਤਰੀ ਨੇ ਉਹਨਾਂ ਦੇ ਨਾਲ ਹਾਂ ਮਿਲਾ ਕੇ ਕਿਹਾ ਕਿ ਮੈਂ ਤੁਹਾਡੀ ਆਪਸ ਵਿਚ ਇਕ ਘੜੀ ਦੀ ਜੁਦਾਈ ਮੇਰਾ ਮਨ ਨਹੀਂ ਚਾਹੁੰਦਾ। ਕਿਉਂਕਿ ਤੁਸੀਂ ਦੇਖਣ ਨੂੰ ਤਾਂ ਦੋ ਵਜੂਦ ਦਿਸਦੇ ਹੋ ਵਾਸਤਵ ਵਿਚ ਇੱਕ ਹੀ ਹੋ ॥੩੮॥

੧੨. ਐ ਭੈਣ! ਤੂੰ ਮੈਨੂੰ ਆਪਣੇ ਦਿਲ ਦੇ ਦੁੱਖ ਦਾ ਹਾਲ ਦੱਸ ਤੇਰੇ ਦਿਲ ਤੇ ਕੀ ਗੁਜਰਦੀ ਹੈ। ਤੈਨੂੰ ਦੁਖੀ ਵੇਖ ਕੇ ਮੇਰਾ ਦਿਲ ਸੜਦਾ ਹੈ ॥੩੯॥

੧੩. ਆਪਣੇ ਸਨੇਹੀਆਂ ਕੋਲੋਂ ਲੁਕੋ ਕਰਨੀ ਭੇਤ ਨਾ ਦੇਣਾ ਗਲਤੀ ਹੈ। ਜੇਕਰ ਸੱਚ ਦੱਸ ਦੇਵੇਂ ਤਾਂ ਠੀਕ ਹੈ ਤੇਰੇ ਤੇ ਮੇਰੇ ਦੋਹਾਂ ਦੇ ਵਾਸਤੇ ॥੪੦॥

੧੪. ਮੈਂ ਵਿਸਵਾਸ਼ ਦਿਵਾਂਦੀ ਹਾਂ ਕਿ ਮੈਂ ਤੇਰੇ ਅੰਦਰ ਦੀ ਗੱਲ ਕਿਸੇ ਦੂਸਰੇ ਨੂੰ ਨਹੀਂ ਦੱਸਾਂਗੀ ਤੂੰ ਮੇਰੇ ਕੋਲ ਸੱਚ ਕਹਿ ਦੇਹ। ਅੰਦਰ ਦੇ ਜਿਗਰ ਦੀ ਗੱਲ ਦੱਸ ਦੇਹ ॥੪੧॥

੧੫. ਆਪਣੇ ਸੱਜਣਾਂ ਕੋਲੋਂ ਲਕੋ ਕੇ ਗੱਲ ਰੱਖਣੀ ਗੁਨਾਹ ਹੈ ਜਿਵੇਂ ਰਾਜਾ ਵਜੀਰ ਕੋਲੋਂ ਲੁਕਾ ਰੱਖੇ ਤਾਂ ਪਾਪ ਹੈ ॥੪੨॥

੧੬. ਗੱਲ ਸੱਚੀ ਕਰ ਦੇਣੀ ਸੱਚੇ ਮਨ ਦੀ ਸਾਫ ਸ਼ੀਸ਼ੇ ਵਾਂਗ ਠੀਕ ਹੈ ਅਤੇ ਸੱਚ ਕਹਿਣਾ ਹੀ ਦਿਲ ਦੀ ਸ਼ੁੱਧੀ ਪ੍ਰਤੀਕ ਹੈ ॥੪੩॥

੧੭. ਭਾਵੇਂ ਕਾਜੀ ਦੀ ਪੁੱਤਰੀ ਨੇ ਕੋਈ ਉਤਰ ਲੈਣ ਲਈ ਹੀ ਬਹੁਤ ਮਿੱਠੀ ਜਬਾਨ ਵਰਤੀ ਸੀ ॥੪੪॥

੧੮. ਫੇਰ ਉਸ ਕਾਜੀ ਦੀ ਪੁੱਤਰੀ ਨੇ ਇਕ ਮਜਲਸ ਬਣਾ ਲਈ। ਜਿਸਦੇ ਵਿਚ ਰਾਗ ਰੰਗ ਤੇ ਸ਼ਰਾਬ ਸਭ ਨੇ ਪੀ ਲਈ ॥੪੫॥

੧੯. ਸਾਰੇ ਸ਼ਰਾਬੀ ਹੋ ਗਏ ਵੇਖਦੇ ਵੇਖਦੇ ਜਿਹੜੀਆਂ ਉਹਨਾਂ ਦੇ ਅੰਦਰ ਜਿਗਰੀ ਗੱਲਾਂ ਗੁਪਤ ਹੋਈਆਂ ਸਨ ਸ਼ਰਾਬ ਦੇ ਨਸ਼ੇ ਵਿਚ ਸਾਰੀਆਂ ਬਾਹਰ ਨਿਕਲ ਆਈਆਂ ॥੪੬॥

੨੦. ਦੋਵੇਂ ਜਣੇ ਆਪਸ ਵਿਚ ਗੱਲਾਂ ਕਰਦੇ ਹਨ ਇਕ ਕਹਿੰਦਾ ਹੈ ਤੂੰ ਮੇਰਾ ਪ੍ਰੀਤਮ ਦੂਜਾ ਕਹਿੰਦਾ ਤੂੰ ਮੇਰਾ ਜਾਨੀ ॥੪੭॥

੨੧. ਫੇਰ ਦੂਜੇ ਦਿਨ ਦੂਜੀ ਸਭਾ ਕੀਤੀ ਗਈ ਜਿਸ ਵਿਚ ਬੜੇ ਸੋਹਣੇ ਰੰਗ ਬੱਝ ਗਏ। ਸਜੀਲੇ ਜੁਆਨ ਬਾਜੇ ਤੇ ਸਰੰਗੀ ਵੱਜਦੇ ਹਨ ਨਸ਼ੇ ਵਿਚ ਜੁਆਨ ਝੂਮਦੇ ਹਨ ॥੪੮॥

੨੨. *ਜਿਹੜੇ ਮਹਾਂ ਵਿਦਵਾਨ ਸਨ ਅਕਲਾਂ ਦੇ ਭੰਡਾਰ ॥ ਅੱਜ ਉਹਨਾਂ ਨੂੰ ਇਸ਼ਕ ਨੇ ਦਿੱਤਾ ਚਾੜ੍ਹ ਖ਼ੁਮਾਰ ॥੪੯॥*

੨੩. *ਇਕ ਦੂਜੇ ਦਾ ਨਾਮ ਪੁਕਾਰਨ ਸ਼ਰਮ ਹਿਯਾ ਗਵਾਈ ॥ ਨਾ ਜਾਪ ਕਰਨ ਵਿਚ ਆਪਦੇ ਸਾਰੀ ਹੋਸ਼ ਗਵਾਈ ॥੫੦॥*

---

☚ ਕੋਸਦੀਆਂ। ਪ੍ਰਵਾਰਾਂ ਤੋਂ ਵਿਛੜੀਆਂ ਫਿਰਦੀਆਂ ਹਨ। ਤਿੰਨ ਦਿਨ ਸਰਹੰਦ ਦੀ ਲੁੱਟਮਾਰ ਉਜਾੜਾ ਹੁੰਦਾ ਰਿਹਾ। ਚੌਥਾ ਦਿਨ ਉਹ ਸੁਚਾ ਨੰਦ ਸਾਹਿਬਜਾਦਿਆਂ ਨੂੰ ਸੱਪ ਦੇ ਬੱਚੇ ਕਹਿਣ ਦੇ ਦੋਸ਼ੀ ਨੂੰ ਇਸਤਰੀ ਤੇ ਬਾਲ ਬੱਚਿਆਂ ਸਮੇਤ ਅਤੀ ਕਸ਼ਟ ਦੇ ਕੇ ਹਵੇਲੀ ਢਾਹਕੇ ਗੱਡੀ ਚੜ੍ਹਾਇਆ ਗਿਆ। ਸੂਬਾ ਸਰਹਿੰਦ ਨੂੰ ਸਾਰਾ ਦ੍ਰਿਸ਼ ਦੇਖਣ ਲਈ ਜਿਉਂਦਾ ਰੱਖ ਕੇ ਸਭ ਕੁਝ ਵਿਖਾਇਆ ਗਿਆ ਤਾਂ ਕਿ ਕਰਨੀ ਕਿਰਤਾਂ ਨੂੰ ਵਾਚ ਸਕੇ। ਕਿ ਮੈ ਹਕੂਮਤ ਨਸ਼ੇ ਵਿਚ ਕਿਵੇਂ ਸੱਚੇ ਤੇ ਨੇਕ ਸਲਾਹਕਾਰ ਨਵਾਬ ਸ਼ੇਰ ਮੁਹੰਮਦ ਖਾਂ ਕੋਟਲਾ ਜਿਹੇ ਨੂੰ ਠੁਕਰਾ ਦਿਤਾ ਸੀ, ਆਪਣੀ ਨੇਕ ਪਤਨੀ ਜੈਨਾ ਨਾਲ ਵਾਅਦਾ ਕਰਕੇ ਘਰੋਂ ਬੱਚਿਆਂ ਛਡਣਾ ਭੁਲਾ ਦਿਤਾ ਸੀ ਜਿਸ ਕਹਿਰ ਨੂੰ ਸੁਣਕੇ ਨਾ ਸਹਾਰਦੀ ਹੋਈ ਜੈਨਾਂ ਆਪਣੇ ਪੇਟ ਵਿਚ ਛੁਰਾ ਮਾਰਕੇ ਸ਼ਹੀਦੀ ਪਾ ਗਈ ਸੀ। ਨਹੀਂ ਸੀ ਸੋਚਿ ਇਸ ਬੇਗੁਨਾਹ ਅਪਰਾਧ ਦਾ ਮੈਨੂੰ ਕੋਈ ਦੇ ਸਕੇਗਾ ਕਿ ਉਤਰ ਲੈਣ ਵਾਲਾ ਮੇਰੇ ਸਾਹਮਣੇ ਆ ਸਕੇਗਾ ਯਾਦ ਤਾਂ ਕੀ ਹੋਣਾ ਸੀ ਸੁਪਨੇ ਵਿਚ ਇਹੇ ਆਸ ਤਕ ਨਹੀਂ ਸੀ। ਪਰ ਅੱਜ ਬਾਬੇ ਬੰਦੇ ਨੇ ਸਾਹਮਣੇ ਖੜਕੇ ਜੁਆਬ ਮੰਗਿਆ ਹੈ ਪਰ ਕੋਈ ਉਤਰ ਨਹੀਂ ਸੁਝਦਾ, ਰਹਿਮ ਲਈ ਵੀ ਅਪੀਲ ਕਰਨ ਦਾ ਸਮਾਂ ਤੇ ਬਲ ਨਹੀਂ, ਸਾਰੇ ਸਮੇਂ ਹੱਥੋਂ ਲੰਘ ਚੁਕੇ ਹਨ ਸਵਾਏ ਔਰੰਗਜ਼ੇਬ ਨੂੰ ਜਾ ਕੇ ਇਹ ਦੱਸਣ ਤਾਂ ਕਿ ਗੁਰੂ ਗੋਬਿੰਦ ਸਿੰਘ ਜੀ ਦਾ ਪੰਜਵਾਂ ਸਾਹਿਬਜਾਦਾ ਖਾਲਸਾ ਕਿਵੇਂ ਇਕ ਇਕ ਵਹੀ ਤੇ ਲਿਖਿਆ ਲੇਖਾ ਚੁਕਤ ਕਰ ਰਿਹਾ ਹੈ ਇਹੇ ਜਾ ਕੇ ਉਸ ਨੂੰ ਦੱਸੇ ? = ਪਹਿਲਾ ਵਜੀਦੇ ਦੇ ਸਾਹਮਣੇ ਉਸ ਦੀਆਂ ਬੇਗਮਾਂ ਤੇ ਬੱਚੇ ਕਤਲ ਕੀਤੇ ਗਏ। ਫੇਰ ਉਸਦੇ ਪੈਰਾਂ ਵਿਚ ਰੱਸੇ ਪਾ ਕੇ ਸਰਹੰਦ ਦੀਆਂ ਗਲੀਆਂ ਵਿਚ ਘਸੀਟਿਆ ਗਿਆ, ਤੇ ਦੁਖੀ ਲੋਕਾਂ ਦੀਆਂ ਫਿਟਕਾਰਾਂ ਨਾਲ ਲੈ ਕੇ ਸਿਸਕਦਾ ਹੋਇਆ ਉਹ ਹੰਕਾਰੀ ਵਜੀਦਾ ਅਗਨ ਮਾਤਾ ਦੀ ਭੇਟ ਚੜ੍ਹਾਇਆ ਗਿਆ। ਇਸ ਜ਼ਫਰਨਾਮੇ ਨੇ ਖਾਲਸੇ ਦਾ ਡੰਕਾ ਵਜਾ ਦਿਤਾ ਤੇ ਸ੍ਰੀ ਦਸਮੇਸ਼ ਜੀ ਦਾ ਫੁਰਮਾਨ ਅੱਖਾਂ ਸਾਹਮਣੇ ਲਿਆ ਦਿੱਤਾ :—*ਮਜਨ ਤੇਗ ਬਰ ਖੂਨਿ ਕਸ ਬੇਦਰੇਗ ॥ ਤੁਰਾ ਨੀਜ਼ ਅਸਤ ਬਾ ਚਰਖ ਤੇਗ ॥ ਭਾਵ= ਬਿਨਾ ਬਿਚਾਰੇ ਜਾਨ ਬੂਝ ਕੇ ਨ ਤਲਵਾਰ ਚਲਾਉ ॥ ਪਾਸ ਖਲੋਤੀ ਮੌਤ ਪੁਕਾਰੇ ਮੇਰੇ ਕਾਬੂ ਆਉ ॥ ਸ੍ਰ: ਲਾਭ ਸਿੰਘ ਜੀ ॥ ਖੂਨ ਨ ਡੋਹਲੀ ਕਿਸੇ ਦਾ ਲੈ ਤਿਖੀ ਤਲਵਾਰ ॥ ਨਾ ਤਾਂ ਤੇਰੇ ਲਹੂ ਵਿਚ ਵੀ ਭਿਜੇਗੀ ਧਾਰ ॥* ਸ੍ਰ. ਅਵਤਾਰ ਸਿੰਘ ਅਜ਼ਾਦ ॥

ੴ ਸਤਿਗੁਰ ਪ੍ਰਸਾਦਿ ॥

ਪਹਿਲਾਂ ਜਿਹੜਾ ਬਾਰਾਂ ਹਕਾਇਤਾਂ ਦਾ ਟੀਕਾ ਆਪ ਨੇ ਪੜਿਆ ਹੈ ਇਸਦੇ 867 ਸ਼ੇਅਰ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਸ਼੍ਰੋ: ਕਮੇਟੀ ਦੇ ਸਰੂਪ ਦੇ ਮੁਤਾਬਕ ਹਨ। ਇਸ ਤੋ ਇਲਾਵਾ ਜੋ ਉਸ ਵੇਲੇ ਸੁਲਭ ਨਹੀਂ ਹੋਇ ਸਨ ਉਹ ਭਾਈ ਅਵਾਤਰ ਸਿੰਘ ਜੋ ਰੋਪੜ ਨਿਵਾਸੀ ਮੇਰੇ ਨਾਲ ਸਹਿਯੋਗ ਤੇ ਪ੍ਰੇਮ ਰਖਦੇ ਹਨ ਉਹਨਾਂ ਮੈਨੂੰ 29 ਸ਼ੇਰ-ਜ਼ਜ਼ਫਰਨਾਮਾ ਉਰਦੂ ਤਰਜਮਾ ਸ੍ਰੀ ਨਾਨਕ ਚੰਦ ਨਾਜ਼ 1952 ਵਿਚ ਕੀਤਾ ਹੋਇਆ, ਹਿੰਦ ਸਮਾਚਾਰ ਜਲੰਧਰ ਪ੍ਰੇਮ ਤੋਂ ਛਪਾਕੇ ਸ਼ਾਇਆ ਕੀਤਾ ਸੀ ਉਸਨੂੰ ਪੰਜਾਬੀ ਵਿਚ ਉਲਥਕੇ ਮੈਨੂੰ ਦਿੱਤਾ ਸੋ ਮੈਂ ਪਾਠਕਾਂ ਦੀ ਭੇਟ ਕਰਨ ਦੀ ਖੁਸ਼ੀ ਪ੍ਰਾਪਤ ਕਰ ਰਿਹਾ ਹਾਂ।

(੧) ਬਨਾਮੇ ਖੁਦਾਵੰਦ ਤੇਗੋ ਤਬਰ ॥ ਖੁਦਾਵੰਦ ਤੀਰੋ ਸਨਾਨੋ ਸਿਪਰ ॥ ਬਨਾਮੇ=ਕਸਮ ਹੈ ॥ ਤੇਗੋ ਤਬਰ=ਤਲਵਾਰ ਤੇ ਛੁਰਾ ॥ ਖੁਦਾਵੰਦ = ਮਾਲਿਕ ॥ ਸਨਾਨੋ ਸਿਪਰ = ਨੇਜਾ ਤੇ ਢਾਲ ॥ ਭਾਵ - ਜੋ ਤਲਵਾਰ ਤੇ ਛੁਰੇ ਦਾ ਵਾਲੀ ਹੈ। ਜੋ ਨੇਜੇ ਤੇ ਢਾਲ ਦਾ ਮਾਲਿਕ ਹੈ ਮੈਂ ਉਸਦੀ ਕਸਮ ਖਾ ਕੇ ਆਖਦਾ ਹਾਂ=ਤਸਰੀਹ= ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਔਰੰਗਜ਼ੇਬ ਦੇ ਨਾਮ ਖਤ ਦਾ ਅਰੰਭ ਕਰਨ ਵੇਲੇ ਕਈ ਹਥਿਆਰਾਂ ☛

ਇਲਮ ਸੁਖਨਸ਼ ਬਿਰਾਂਦ ॥ ਕਿ ਅਜ਼ ਬੇਖੁਦੀ ਨਾਮ ਹਰ ਦੋ ਬੁਖਾਂਦ ॥੫੦॥ [੧]ਚੁ ਇਲਮੋ ਫ਼ਜ਼ੀਲਤ ਫਰਾਮੋਸ਼ ਗਸ਼ਤ ॥ ਬੁਖਾਦੰਦ ਬਾ ਯਕ ਦਿਗਰ ਨਾਮ ਮਸਤ ॥੫੧॥ [੨]ਹਰਾਂਕਸ ਕਿ ਦੇਰੀਨਹ ਰਾ ਹਸਤ ਦੋਸਤ ॥ ਜ਼ੁਬਾਂ ਖੁਦ ਕੁਸ਼ਾਯਿੰਦਹ ਅਜ਼ ਨਾਮ ਓਸਤ ॥੫੨॥ [੩]ਸ਼ਨਾਸਿੰਦ ਕਿ ਈਂ ਗੁਲ ਸੁਖਨ ਆਸ਼ਕ਼ ਅਸਤ ॥ ਬ ਗੁਫ਼ਤਨ ਹੁਮਾਂਯੂੰ ਸੁਬਕ ਤਨ ਖੁਸ਼ ਅਸਤ ॥੫੩॥ [੪]ਕਿ ਅਜ਼ ਇਸ਼ਕ ਵ ਅਜ਼ ਮੁਸ਼ਕ਼ ਅਜ਼ ਖਮਰ ਖੂੰ ॥ ਕਿ ਪਿਨਹਾਂ ਨ ਮਾਂਦ ਅਸਤ ਆਮਦ ਬਰੂੰ ॥੫੪॥ [੫]ਬ ਸ਼ਹਰ ਅੰਦਰੂੰ ਗਸ਼ਤ ਸ਼ੁਹਰਤ ਪਜ਼ੀਰ ॥ ਕਿ ਆਜ਼ਾਦ ਸ਼ਾਹੋ ਵ ਦੁਖਤਰ ਵਜ਼ੀਰ ॥੫੫॥ [੬]ਸ਼ੁਨੀਦ ਈਂ ਸੁਖਨ ਸ਼ਹਿ ਦੁ ਕਿਸ਼ਤੀ ਬੁਖ਼ਾਂਦ ॥ ਜੁਦਾ ਬਰ ਜੁਦਾ ਹਰ ਦੁ ਕਿਸ਼ਤੀ ਨਿਸ਼ਾਂਦ ॥੫੬॥ [੭]ਰਵਾਂ ਕਰਦ ਓਰਾ ਬ ਦਰੀਯਾ ਅਜ਼ੀਮ ॥ ਦੁ ਕਿਸ਼ਤੀ ਯਕੇ ਸ਼ੁਦ ਹਮਹ ਮਉਜ ਬੀਮ ॥੫੭॥ [੮]ਦੁ ਕਿਸ਼ਤੀ ਯਕੇ ਗਸ਼ਤ ਬ ਹੁਕਮੇ ਅਲਾਹ ॥ ਬ ਯਕ ਜਾ ਦਰ ਆਮਦ ਹੁਮਾ ਸ਼ਮਸ਼ ਮਾਹ ॥੫੮॥ [੯]ਬੁਬੀਂ ਕੁਦਰਤੇ ਕਿਰਦਗਾਰੇ ਅਲਾਹ ॥ ਦੁ ਤਨ ਰਾ ਯਕੇ ਕਰਦ ਅਜ਼ ਹੁਕਮ ਸ਼ਾਹਿ ॥੫੯॥ [੧੦]ਦੁ ਕਿਸ਼ਤੀ ਦਰਆਮਦ ਬ ਯਕ ਜਾ ਦੁ ਤਨ ॥ ਚਰਾਗੇ ਜਹਾਂ ਆਫਤਾਬੇ ਯਮਨ ॥੬੦॥ [੧੧]ਬਿ ਰਫ਼ਤੰਦ ਕਿਸ਼ਤੀ ਬ ਦਰੀਯਾਇ ਗਾਰ ॥ ਬ ਮਉਜ ਅੰਦਰ ਆਮਦ ਚੁ ਬਰਗੇ ਬਹਾਰ ॥੬੧॥ [੧੨]ਯਕੇ ਅਜ਼ਦਹਾ ਬੂਦ ਆਂ ਜਾ ਨਿਸ਼ਸਤ ॥ ਬ ਖੁਰਦਨ ਦਰਆਮਦ ਵਜ਼ਾਂ ਕਰਦ ਜਸਤ ॥੬੨॥ [੧੩]ਦਿਗਰ ਪੇਸ਼ਤਰ ਬੂਦ ਕਹਰੇ ਬਲਾ ॥ ਦੁ ਦਸਤ ਸ਼ਸਤੂੰ ਕਰਦ ਬੇ ਸਰ ਨੁਮਾ ॥੬੩॥ [੧੪]ਮਿਯਾ ਰਫ਼ਤ ਸ਼ੁਦ ਕਿਸ਼ਤੀਏ ਹਰ ਦੁ ਦਸਤ ॥ ਬ ਨੇਸ੍ਵੇ ਦਮਾਨਦ ਅਜ਼ੋ ਮਾਰ ਮਸਤ ॥੬੪॥ [੧੫]ਗਿਰਫ਼ਤੰਦ ਓਰਾ ਬ ਦਸਤ ਅੰਦਰੂੰ ॥ ਬੁ ਬਖਸ਼ੀਦ ਓ ਰਾ ਬਿਖੁਰਦੰਦ ਖੂੰ ॥੬੫॥ [੧੬]ਚੁਨਾ ਜੰਗ ਸ਼ੁਦ ਅਜ਼ਦਹਾ ਬਾ ਬਲਾ ॥ ਕਿ ਬੇਰੂੰ ਨਿਆਮਦ ਬ ਹੁਕਮੇ ਖ਼ੁਦਾ ॥੬੬॥ [੧੭]ਚੁਨਾ ਮਉਜ ਖੇਜ਼ਦ ਜਿ ਦਰੀਯਾ ਅਜ਼ੀਮ ॥ ਕਿ ਦੀਗਰ ਨ ਦਾਨਿਸਤ ਜੁਜ਼ ਯਕ ਕਰੀਮ ॥੬੭॥ [੧੮]ਰਵਾਂ ਗਸ਼ਤ ਕਿਸ਼ਤੀ ਬ ਮਉਜ਼ੇ ਬਲਾ ॥ ਬ ਰਾਹੇ ਖ਼ਲਾਸੀ ਜ਼ਿ ਰਹਮਤ ਖ਼ੁਦਾ ॥੬੮॥ [੧੯]ਬ ਆਖ਼ਰ ਹਮ ਅਜ਼ ਹੁਕਮ ਪਰਵਰਦਿਗਾਰ ॥ ਕਿ ਕਿਸ਼ਤੀ ਬਰ ਆਮਦ ਜ਼ਿ ਦਰੀਯਾ ਕਿਨਾਰ ॥੬੯॥ [੨੦]ਕਿ ਬੇਰੂੰ ਬਰ ਆਮਦ ਅਜ਼ਾਂ ਹਰ ਦੁ ਤਨ ॥ ਨਿਸ਼ਸਤਹ ਲਬੇ ਆਬ ਦਰੀਯਾ ਯਮਨ ॥੭੦॥ [੨੧]ਦਰ ਆਮਦ ਯਕੇ ਸ਼ੇਰ ਦੀਦਨ ਸ਼ਿਤਾਬ ॥ ਬ ਖੁਰਦਨ ਅਜ਼ਾਂ ਹਰ ਦੁ ਤਨ ਰਾ

---

☚ ਦੀ ਕਸਮ ਖਾਧੀ । ਇਹ ਉਨ੍ਹਾਂ ਦੀ ਬਹਾਦਰੀ ਅਤੇ ਜੋਸ਼ ਦੀ ਨਿਸ਼ਾਨੀ ਹੈ ।

(੨) ਖੁਦਾਵੰਦੇ ਮਰਦਾਨੇ ਜੰਗ ਆਜ਼ਮਾ ॥ ਖੁਦਾਵੰਦੇ ਅਸਮਾਨੋ ਪਾ ਦਰ ਹਵਾ ॥ ਅਰਥ-ਮਰਦਾਨੇ=ਬਹਾਦਰ ਲੋਕ । ਜੰਗ ਆਜ਼ਮਾ=ਲੜਾਈ ਕਰਨ ਵਾਲੇ । ਅਸਪਾਨ=ਘੋੜੇ, ਪਾ-ਪੈਰ । ਦਰ ਹਵਾ-ਹਵਾ ਵਿਚ ਭਾਵ ਹਵਾ ਵਾਂਗ ਉਡਣੇ ਵਾਲੇ ਤਸਰੀਹ-(ਕਸਮ ਹੈ) ਲੜਾਈ ਕਰਨ ਵਾਲੇ ਬਹਾਦਰ ਲੋਕਾਂ ਦੇ ਮਾਲਿਕ ਦੀ । ਹਵਾ ਵਿੱਚ ਉਡਨੇ ਵਾਲੇ ਘੋੜਿਆਂ ਦੇ ਮਾਲਿਕ ਦੀ । ਤਸ਼ਰੀਹ-ਲੜਾਈ ਕਰਨ ਵਾਲੇ, ਜਾਨਾਂ ਕੁਰਬਾਨ ਕਰਨ ਵਾਲੇ ਸ਼ਹੀਦਾਂ ਅਤੇ ਜੰਗ ਦੇ ਮੈਦਾਨ ਵਿਚ ਹਵਾ ਵਾਂਗ ਤੇਜ ਦੌੜਨ ਵਾਲੇ ਘੋੜਿਆਂ ਦੀ ਤਾਰੀਫ ਕੀਤੀ ਹੈ ਅਤੇ ਉਨ੍ਹਾਂ ਦੀ ਕਸਮ ਖਾਧੀ ਹੈ ।

(੩) ਹਮਾ ਕੋ ਤੁਰਾ ਪਾਦਸ਼ਾਹੀ ਬਦਾਦ ॥ ਬਮਾ ਦੌਲਤੇ ਦੀਂ ਪਨਾਹੀ ਬਦਾਦ ॥ ਅਰਥ-ਹਮਾ=ਉਸਨੇ=ਕੋ=ਕਿ ਉਸਨੇ, ਤੁਰਾ=ਤੈਨੂੰ, ਪਾਦਸ਼ਾਹੀ=ਰਾਜ, ਬਦਾਦ=ਦਿੱਤਾ ਹੈ, ਬਮਾ-ਹਮੇ-ਹਮ ਕੋ, ਅਸਾਨੂੰ । ਦੀਂ ਪਨਾਹੀ=ਧਰਮ ਦੀ ਰਖਸ਼ । ਤਸਰੀਹ-ਜਿਸ ਮਾਲਿਕ ਨੇ ਤੈਨੂੰ ਹਕੂਮਤ ਬਖਸ਼ੀ, ਉਸੀ ਖੁਦਾ ਨੇ ਅਸਾਨੂੰ ਬਲ ਦਿੱਤਾ ਕਿ ਧਰਮ ਦੀ ਰਖਸ਼ਾ ਕਰੋ, ਸੱਚ ਤੇ ਸਚਾਈ ਦਾ ਝੰਡਾ ਉੱਚਾ ਰੱਖੋ ।

(੪) ਤੁਰਾ ਤਰਕ ਸਾਜੀ ਬਾ ਮਕਰੋ ਰਆ ॥ ਮਰਾ ਚਾਰਾ ਜ਼ਾਜ਼ੀ ਬ ਸਿਦਕੋ ਸਫਾ ॥ ਅਰਥ-ਤੁਰਾ=ਤੈਨੂੰ, ਤਰਕ ਸਾਜੀ=ਲੁਟ ਮਾਰ । ਮਕਰੋ ਰਆ ॥ ਮਕਰ ਤੇ ਫਰੇਬ ॥ ਮਰਾ=ਮੈਨੂੰ,ਚਾਰਸਾਜੀ=ਚਾਰਾ ਕਰਨਾ, ਇਲਾਜ ਕਰਨ । ਸਿਦਕੋ ਸਫਾ=ਸਚਿਆਈ । ਤਸਰੀਹ - ਤੂੰ ਮਕਰ ਤੇ ਫਰੇਬ ਨਾਲ ਲੁਟ ਮਾਰ ਕਰਦਾ ਹੈਂ । ਮੈਂ ਸਚਿਆਈ ਤੋਂ ਕੰਮ ਲੈਂਦਾ ਹਾਂ ।

(੫) ਨਾ ਜ਼ੇਬਦ ਤੁਰਾ ਨਾਮ ਔਰੰਗਜ਼ੇਬ । ਜ਼ਿ ਔਰੰਗੇਜ਼ੇਬਾਨਾ ਯਾਬਦ ਫਰੇਬ ॥ ਅਰਥ- ਨ ਜ਼ੇਬਦ = ਸੋਭਾ ਨਹੀਂ ਦਿੰਦਾ । ਔਰੰਗਜ਼ੇਬ=ਤਖਤ ਨੂੰ ਸੋਭਾ ਦੇਣ ਵਾਲਾ । ਨ ਯਾਬਦ ਫਰੇਬ=ਫਰੇਬ ਵਾਜਬ ਨਹੀਂ -ਫਬਦਾ ਨਹੀਂ । ਤਸਰੀਹ-ਤੈਨੂੰ ਔਰੰਗਜ਼ੇਬ ਦਾ ਨਾ ਯੋਗ ਤੇ ਸੋਭਾ ਨਹੀਂ ਦਿੰਦਾ, ਕਿਉਂ ਜੋ ਤਖਤ ਨੂੰ ਸੋਭਾ ਦੇਣ ਵਾਲਿਆਂ ਨੂੰ ਫਰੇਬ ਵਾਜਬ ਨਹੀਂ ਹੁੰਦਾ ।

(੬) ਤਸਬੀਹਤ ਅਜ਼ ਸੁਜ਼ਾ ਉ ਰਿਮਤ੍ਰਾ ਬੇਸ ॥ ਕਜ਼ਾਂ ਦਾਨਾ ਸਾਜ਼ੀ ਵਜ਼ਾਂ ਦਾਮੇ ਖੇਸ਼ ॥ ਅਰਥ-ਤਸਬੀਹਤ=ਤੇਰੀ ਤਸਬੀ=ਮਾਲਾ । ਸੁਜ੍ਹਾ=ਮਣਕਾ, ☛

੧. ਜਦੋਂ ਵਿਦਿਆ ਤੇ ਅਕਲ ਤੋਂ ਖਾਲੀ ਹੋ ਗਏ ਤਾਂ ਊਲ ਜਲੂਲ ਬੋਲਦੇ ਹਨ ਤੇ ਇਕ ਦੂਜੇ ਦੇ ਨਾਮ ਲੈ ਕੇ ਬੁਲਾਉਂਦੇ ਹਨ ਬੇਹੋਸ਼ੀ ਵਿਚ ॥੫੧॥

੨. ਹਰ ਕੋਈ ਜਿਸ ਨਾਲ ਪਹਿਲਾਂ ਪ੍ਰੀਤ ਲੱਗੀ ਹੋਈ ਸੀ ਉਸੇ ਆਪਣੇ ਪ੍ਰੇਮੀ ਦਾ ਨਾਮ ਆਪਣੀ ਜ਼ਬਾਨ ਤੋਂ ਲੈ ਰਿਹਾ ਸੀ ॥੫੨॥

੩. ਹੁਣ ਉਸ ਪਛਾਣ ਲਿਆ ਕਿ ਇਹ ਰਾਜ ਕੁਮਾਰ ਤੇ ਵਜੀਰ ਦੀ ਪੁੱਤਰੀ ਦੀਆਂ ਗੱਲਾਂ ਆਸ਼ਕ ਤੇ ਇਸ਼ਕ ਦੀਆਂ ਸਾਫ ਪ੍ਰਗਟ ਕਰਦੀਆਂ ਹਨ ॥੫੩॥

੪. ਕਿਉਂਕਿ ਇਹ ਕਹਾਵਤ ਹੈ ਕਿ ੧ ਇਸ਼ਕ, ੨-ਮੁਸ਼ਕ, ੩-ਖਾਂਸੀ ਚੌਥੀ ਧੂੰਨ। ਇਹ ਛੁਪਾਏ ਨਹੀਂ ਛੁਪਦੇ ਪ੍ਰਗਟ ਹੋ ਕੇ ਸਾਹਮਣੇ ਆ ਜਾਂਦੇ ਹਨ ॥੫੪॥

੫. ਸਾਰੇ ਸ਼ਹਿਰ ਦੇ ਵਿਚ ਇਹ ਖਬਰ ਧੁੰਮ ਗਈ ਇਹ ਲੱਜ ਛੱਡ ਕੇ ਨਿਲੱਜ ਹੋ ਗਏ ਹਨ ਸ਼ਾਹਜ਼ਾਦਾ ਤੇ ਵਜੀਰ ਦੀ ਪੁੱਤਰੀ ॥੫੫॥

੬. ਇਹ ਗੱਲ ਸੁਣਕੇ ਰਾਜੇ ਨੇ ਦੋ ਕਿਸ਼ਤੀਆਂ ਮੰਗਾ ਲਈਆਂ ਜੁਦਾ-ਜੁਦਾ ਦੋਹਾਂ ਕਿਸ਼ਤੀਆਂ ਦੇ ਉਪਰ ਇਕ ਇਕ ਨੂੰ ਬਿਠਾ ਦਿੱਤਾ ॥੫੬॥

੭. ਅਤੇ ਦੋਹਾਂ ਨੂੰ ਦਰਿਆ ਦੇ ਡੂੰਘੇ ਪਾਣੀ ਵਲ ਤੋਰ ਦਿਤਾ। ਰੱਬ ਦੇ ਕਰਨੇ ਪਾਣੀ ਦੀਆਂ ਲਹਿਰਾਂ ਦੇ ਨਾਲ ਦੋਵੇਂ ਬੇੜੀਆ ਇਕੱਠੀਆਂ ਹੋ ਗਈਆਂ ਅੱਗੇ ਜਾ ਕੇ ॥੫੭॥

੮. ਦੋਵੇਂ ਕਿਸ਼ਤੀਆ ਇਕ ਥਾਂ ਇਕੱਠੀਆਂ ਹੋ ਗਈਆਂ ਰੱਬ ਦੇ ਹੁਕਮ ਨਾਲ। ਦੋਏ ਇਕ ਥਾਂ ਆ ਗਏ ਜਿਵੇਂ ਸੂਰਜ ਤੇ ਚੰਦ ਇਕੱਠੇ ਗਏ ਹੋਣ ॥੫੮॥

੯. ਜੇ ਕੁਦਰਤ ਮੇਹਰ ਕਰ ਦੇਵੇ ਤਾਂ ਉਹ ਵਾਹਿਗੁਰੂ ਭਟਕਦੇ ਨਿਖੜੇ ਹੋਏ ਦੋ ਸਰੀਰਾਂ ਨੂੰ ਕਿਵੇਂ ਇਕੱਠੇ ਕਰ ਦਿੰਦਾ ਹੈ। ਐ ਔਰੰਗਜ਼ੇਬ ਉਸਦੀ ਸ਼ਕਤੀ ਬੜੀ ਬਲਵਾਨ ਹੈ ॥੫੯॥

੧੦. ਦੇਖ ਔਰੰਗਜੇਬ ਰੱਬ ਦੇ ਰੰਗ ਦੋ ਕਿਸ਼ਤੀਆਂ ਜੁਦਾ-ਜੁਦਾ ਛੱਡੀਆਂ ਪਰ ਉਹਨਾਂ ਨੇ ਦੋਹਾਂ ਨੂੰ ਇਕੱਠੇ ਕਰ ਦਿਤਾ। ਇਕ ਸੀ ਅਰਬ ਦਾ ਦੀਵਾ ਦੂਜਾ ਜਾਣੋ ਯਮਨ ਦਾ ਸੂਰਜ ॥੬੦॥

੧੧. ਬੇੜੀ ਦਰਿਆ ਦੇ ਬੜੇ ਡੂੰਘੇ ਪਾਣੀ ਵਿਚ ਤੁਰਕੇ ਆ ਗਈ ਜਿਥੇ ਆ ਕੇ ਦਰਿਆ ਦੀ ਲਹਿਰਾਂ ਨਾਲ ਐਉਂ ਡੋਲਣ ਲੱਗੀ ਜਿਵੇਂ ਬਸੰਤ ਰੁੱਤ ਵਿਚ ਹਵਾ ਨਾਲ ਰੁੱਖ ਡੋਲਦੇ ਹਨ ॥੬੧॥

੧੨. ਇਕ ਸਰਪ ਬਹੁਤ ਬੜੀ ਸਰਾਲ ਬੈਠੀ ਸੀ ਉਹ ਖਾਣ ਵਾਸਤੇ ਝਪਟਿਆ ॥੬੨॥

੧੩. ਦੂਜੇ ਪਾਸੇ ਤੋਂ ਸਾਹਮਣੇ ਇਕ ਡੈਣ ਬੜੀ ਡਰਾਉਣੀ ਸ਼ਕਲ ਦੇਖੀ। ਜਿਹੜੀ ਦੋਏ ਹੱਥ ਚੁਕ ਕੇ ਬਾਹਾਂ ਥੰਮ ਵਾਂਗ ਖੜੀਆਂ ਦਿਖਾਈ ਦਿੱਤੀਆਂ ਸਿਰ ਤੋਂ ਬਿਨਾਂ ॥੬੩॥

੧੪. ਇਕ ਪਾਸੇ ਭਿਆਨਕ ਸਰਾਲ (ਸੱਪ) ਉਹਨਾਂ ਨੂੰ ਖਾਣੇ ਲਈ ਉੱਚਾ ਮੂੰਹ ਕਰਕੇ ਝਪਟੀ। ਦੂਜੇ ਪਾਸੇ ਚੜੇਲ ਨੇ ਦੋਏ ਹੱਥ ਬਾਹਾਂ ਥੰਮੇ ਵਾਂਗ ਉਹਨਾਂ ਨੂੰ ਬੋਚਣ ਲਈ ਖੜੇ ਕੀਤੇ-ਬੇੜੀ ਉਹਨਾਂ ਦੇ ਹੇਠ ਨੂੰ ਅੱਗੇ ਲੰਘ ਗਈ ਦੋਹਾਂ ਦੀ ਮਾਰ ਤੋਂ ਬਚ ਗਏ ॥੬੪॥

੧੫. ਬੇੜੀ ਦੋਹਾਂ ਦੇ ਵਿਚ ਦੀ ਲੰਘ ਗਈ ਉਹਨਾਂ ਤੇ ਪ੍ਰਭੂ ਦੀ ਬਖਸ਼ਿਸ਼ ਹੋ ਗਈ। ਬਲਾ ਦੇ ਹੱਥਾਂ ਵਿਚ ਸਰਪ ਆ ਗਿਆ ਦੋਵੇਂ ਲੜਕੇ ਆਪਸ ਵਿਚ ਖੂੰਖਾਰ ਲਹੂ ਲੂਹਾਨ ਹੋ ਗਏ ॥੬੫॥

੧੬. *ਸੱਪ ਬਲਾ ਦੀ ਹੋਈ ਲੜਾਈ ਵਾਰ ਕਰੇਂਦੇ ਦੋਈ॥*
*ਮਰਕੇ ਦੋਹਾਂ ਜਾਨ ਗਵਾਈ ਸਾਬਤ ਰਿਹਾ ਨਾ ਕੋਈ ॥੬੬॥*

੧੭. ਐਸਾ ਭਾਣਾ ਵਰਤ ਗਿਆ। ਸਰਪ ਅਤੇ ਬਲਾ ਦੀ ਲੜਾਈ ਕਾਰਣ ਬੜੇ ਭਾਰੀ ਦਰਿਆ ਦੇ ਵਿਚ ਇਹੋ ਜਿਹੀਆਂ ਲਹਿਰਾਂ ਉੱਠੀਆਂ। ਜਿਨ੍ਹਾਂ ਬਾਰੇ ਪ੍ਰਮਾਤਮਾ ਤੋਂ ਬਿਨਾਂ ਹੋਰ ਕੋਈ ਨਹੀਂ ਜਾਣਦਾ ॥੬੭॥

੧੮. ਬੇੜੀ ਅੱਗੇ ਨੂੰ ਚੱਲ ਪਈ ਉਠਦੀਆਂ ਲਹਿਰਾਂ ਦੇ ਵਿਚੀ ਸਰਾਲ ਤੇ ਡਾਇਣ ਦੋਹਾਂ ਤੋਂ ਬਚਕੇ ਖੁਦਾਈ ਮੇਹਰ ਦਾ ਸ਼ੁਕਰ ਕਰਦੇ ਹਨ ॥੬੮॥

੧੯. ਅੰਤ ਉਸ ਪ੍ਰਵਦਗਾਰ ਦੇ ਹੁਕਮ ਨਾਲ ਬੇੜੀ ਵੱਡੀਆਂ-2 ਦਰਿਆ ਦੀਆਂ ਲਹਿਰਾਂ ਦੇ ਵਿਚੀਂ ਬਾਹਰ ਆ ਗਈ ਅਤੇ ਦਰਿਆ ਦੇ ਕਿਨਾਰੇ ਆ ਲੱਗੀ ॥੬੯॥

੨੦. ਬੇੜੀ ਦੋਹਾਂ ਨੂੰ ਲੈ ਕੇ ਦਰਿਆ ਦੇ ਕਿਨਾਰੇ ਆ ਲੱਗੀ ਦੋਵੇਂ ਜਣੇ ਬਾਹਰ ਆ ਕੇ ਦਰਿਆ ਦੇ ਪਾਣੀ ਦੇ ਨਾਲ ਕਿਨਾਰੇ ਤੇ ਆ ਕੇ ਬੈਠ ਗਏ ॥੭੦॥

੨੧. ਉਥੇ ਜੰਗਲ ਦੇ ਵਿਚ ਇਕ ਸ਼ੇਰ ਆ ਗਿਆ ਉਹਨਾਂ ਦੋਹਾਂ ਨੂੰ ਬੈਠੇ ਵੇਖ ਕੇ। ਉਸ ਨੇ ਉਹਨਾਂ ਦੇ ਸਰੀਰ ਦੇ ਮਾਸ ਨੂੰ ਖਾਣਾ ਚਾਹਿਆ ॥੭੧॥

---

☛ ਰਿਮਤ੍ਹਾ=ਧਾਗਾ ਖੇਸ਼=ਜ਼ਿਆਦਾ। ਕਸਾਂ=ਕਿ ਉਸਸੇ, ਵਜ਼ਾਂ =ਤੇ ਇਸ ਸੇ। ਦਾਮੇ ਖੇਸ=ਆਪਣੇ ਜਾਲ। ਤਸਰੀਹ=ਤੇਰੀ ਤਸਬੀ ਮਣਕੇ ਤੇ ਧਾਗੇ ਤੋਂ ਵੱਧ ਹੈਸੀਅਤ ਨਹੀਂ ਰਖਦੀ। ਤੂੰ ਉਸ ਦੁਆਰਾ ਆਪਣੇ (ਫਰੇਬ) ਦੇ ਜਾਲ ਦੇ ਮਣਕੇ ਤੇ ਧਾਗੇ ਤਿਆਰ ਕਰਦਾ ਹੈਂ। ਭਾਵ-ਮਣਕੇ ਦਾਣੇ ਹਨ ਤੇ ਧਾਗਾ ਰੱਸੀਆਂ ਹਨ (ਸਰਕਾਰ ਨੂੰ ਫਸਾਉਣ ਲਈ।

(੭) ਤੂ ਖ਼ਾਕੇ ਪਿਦਰ ਰਾ ਬ ਕਰਦਾਰੇ ਜਿਸ਼ਤ ॥ ਬ ਖੂਨੇ ਬਰਾਦਰ ਬਦਾਦੀ ਸਰਿਸ਼ਤ ॥ ਅਰਥ-ਖਾ ਕੇ ਪਿਦਰ = ਬਾਪ ਦੀ ਮਿੱਟੀ, ਕਰਦਾਰ=ਅਮਲ, ਕਰਤੂਤਾਂ। ਜਿਸ਼ਤ=ਖਸਲਤ, ਖੂਨੇ ਬਰਾਦਰ=ਭਰਾਵਾਂ ਦਾ ਕਤਲ, ਸਰਿਸ਼ਤ=ਬੁਰੀ, ਬਦਾਦੀ=ਦਾਖਲ ਕਰਨਾ।
ਭਾਵ:—ਤੂੰ ਆਪਣੇ ਬਾਪ ਦੀ ਆਪਣੀਆਂ ਕਰਤੂਤਾਂ ਕਰਕੇ ਮਿੱਟੀ ਖਰਾਬ ਕੀਤੀ ਹੈ, ਅਤੇ ਆਪਣੇ ਭਾਈਆਂ ਦੇ ਕਤਲ ਨੂੰ ਆਪਣੀ ਖਸਲਤ ਵਿੱਚ ਦਾਖਲ ਕੀਤਾ ਹੈ। ਭਾਵ ਤੇਰੀ ਆਦਤ ਬਾਪ ਦੀ ਮਿੱਟੀ ਖਰਾਬ ਕਰਨਾ ਤੇ ਭਾਈਆਂ ਦਾ ਕਤਲ ਕਰਨਾ ਹੈ।

(੮) ਵਜ਼ਾਂ ਖ਼ਾਨੇ ਦੇ ਖ਼ਾਮ ਕਰਦੀ ਬਿਨਾਅ ॥ ਬਰਾਏ ਦਰੋ ਦੌਲਤੇ ਖੇਸ਼ਰਾ ॥ ਵਜ਼ਾਂ=ਉਸ ਦੇ ਨਾਲ, ਬਿਨਾਅ ਕਰਦੀ = ਬੁਨਿਆਦ ਰੱਖੀ, ਬਨਾਇਆ ਦਰ = ਦਰਵਾਜਾ। ਦੌਲਤੇ ਖੇਸਰਾਂ = ਆਪਣੀ ਹਕੂਮਤ। ਤਸਰੀਹ - ਤੂੰਨੇ ਆਪਣੇ ਬਾਪ ਨੂੰ ਕੈਦ ਕਰਕੇ ਅਤੇ ਭਾਈਆਂ ਨੂੰ ਮਾਰਕੇ ਆਪਣੇ ਲਈ ਇਕ ਹਕੂਮਤ ਦਾ ਇਕ ਕੱਚਾ ਘਰ ਬਣਾਇਆ ਹੈ।

(੯) ਮਨ = ਮੈਂ, ਅਕ ਨੂੰ-ਹੁਣ, ਅਫਜ਼ਾਲ=ਜਾਲ, ਕਰਮ-ਕਿਰਪਾ। ਕੁਨਮ ਮੈਂ ਕਰਦਾ ਹਾਂ। ਅਰਥ - ਸੇ ਨਾਲ। ਆਬੇ ਆਹਨ - ਲੋਹੇ ਦਾ ਪਾਣੀ ਭਾਵ ਅੰਮ੍ਰਿਤ ॥ ਚੂਨਾ = ਅਜਿਹੀ। ਬਰਸਗਾਲ = ਬਾਰਸ਼-ਬਰਸਾਤ। ਤਸ਼ਰੀਤ - ਪ੍ਰਮਾਤਮਾ ਦੀ ਕ੍ਰਿਪਾ ਨਾਲ ਮੈਂ ਹੁਣ (ਆਪਣੇ ਸਿੱਖਾਂ ਨੂੰ) ਅੰਮ੍ਰਿਤ ਛਕਾ ਕੇ ਅਜਿਹੀ ਲੋਹੇ ਦੀ ਬਾਰਸ਼ ਕਰ ਦਿਤੀ ਹੈ ਕਿ:—

(੧੦) ਕਿ ਹਰਗਿਜ਼ ਅਜ਼ਾਂ ਚਾਰ ਦੀਵਾਰੇ ਸ਼ੂਮ ॥ ਨਿਸ਼ਾਨੀ ਨ ਮਾਨਦ ਬਰ ਈ ਪਾਕ ਬੂਮ ॥
ਅਰਥ - ਅਜ਼ਾਂ = ਇਸ (ਬਰਸਾਤ) ਨਾਲ। ਸ਼ੂਮ = ਨਹੂਸਤ - ਮਨਹੂਸ, ਨਿਸ਼ਾਨੀ ਨ ਮਾਨਦ = ਨਿਸ਼ਾਨ ਨਹੀਂ ਰਹੇਗਾ। ਬਰ ਈ ਪਾਕ = ਇਸ ਪਵਿਤ੍ਰ (ਬਿਰਸਾਂਤ ਨਾਲ) ਬੂਮ= ਉਲੂ। ਤਸਰੀਹ=ਭਾਵ-ਐ ਔਰੰਗਜ਼ੇਬ (ਮੈਂ ਅੰਮ੍ਰਿਤ ਦੀ ਐਸੀ ਬ੍ਰਸਾਤ ਕਰ ਦਿੱਤੀ ਹੈ) ਤੇਰੇ ਮਨਹੂਸ=ਘਰ, ਚਾਰ ਦਿਵਾਰੀ ਉਤੇ ਇਸਦੇ (ਵਰਸਣ ਨਾਲ) ਹੁਣ ਉਲੂ ਕਤਈ ਹੀ ਨਹੀਂ ਰਹਿਣਗੇ।

(੧੧) ਜੇ ਕੋਹੇ, ਦਕਨ ਤਿਸ਼ਨਾਕਾਮ ਆਮਦੀ। ਜੇ ਮੇਵਾੜ ਹਮ ਤਲਖ਼ ਜ਼ਾਮ ਆਂਮਦੀ ॥ ਅਰਥ - ਜੇ = ਸੇ ਤੋਂ, ਕੋਹੇ ਦਕਨ = ਦਖਣੀ ਪਹਾੜ। ਤਿਸ਼ਨਾਕਾਮ = ਭੁਖਾ, ਨਾਕਾਮ = ਅਸਫਲ। ਆਮਦੀ = ਆਇਆ ਹੈ, ਤਲਖ ਜ਼ਾਮ = ਕੌੜਾ ਘੁੱਟ। ਤਸਰੀਹ - ਦਖਣੀ ਪਹਾੜੀ ਇਲਾਕੇ ਤੋਂ (ਤੂੰ) ਤਿਹਾਇਆ = ਨਾਕਾਮ ਹੋ ਕੇ ਆਇਆ ਹੈਂ = ਤੇ ਮੇਵਾੜ (ਦੇਸ਼) ਤੋਂ ਵੀ ਕੌੜਾ ਘੁੱਟ ਭਰਕੇ ਆਇਆ ਹੈਂ ਭਾਵ ਨਾਕਾਮ ਮੂੰਹ ਹੀ ਤੈਨੂੰ ਵੇਖਣਾ ਪਿਆ ਹੈ।

(੧੨) ਬਰ ਈਂ ਸੂੰ ਚੂੰ ਅਕ ਨੋ ਨਿਗਾਹਤ ਰਵਦ ॥ ਕਿ ਆਂ ਤਲਖੀ ਊ ਤਿਸ਼ਨ ਗੀਤ ਰਵਦ ॥ ਅਰਥ- ਰਵਦ=ਹੋਵੇਗੀ, ਬਰ ਈ ਸੂ=ਇਸ ਪਾਸੇ, ਨਿਗਾਹਤ=ਤੇਰੀ ਨਿਗਾਹ, ਨਜ਼ਰ ਤਿਸ਼ਨਗੀਤ= ਤਸ਼ਰੀਹ - ਤੇਰੀ ਪਿਆਸ, ਦੱਖਣ ਤੇ ਮੀਵਾੜ ਵਿਚ ਸਿਕਸ਼ਤ ਖਾਣ ਮਗਰੋਂ ਹੁਣ ਤੇਰੀ ਨਜ਼ਰ (ਅੱਖ) ਇਸ ਪਾਸੇ ਭਾਵ ਪੰਜਾਬ ਵੱਲ ਹੋਈ ਹੈ ਇਥੇ ਵੀ ਤੈਨੂੰ ਉਸੇ ਤਲਖੀ ਤੇ ਪਿਆਸ ਦਾ ਹੀ (ਸਾਹਮਣਾ) ਕਰਨਾ ਪਵੇਗਾ।

(੧੩) ਚੁਨਾ ਆਤਸ਼ੇ ਜ਼ੇਰੇ ਨਅਲਤ ਨਿਹਮ ॥ ਜੇ ਪੰਜਾਬ ਆਬਤ ਨਾ ਖੁਰਦਨ ਦਿਹਮ ॥ ਅਰਥ - ਚੁਨਾ = ਇਸਤਰਹ, ਆਤਸੇ = ਅੱਗ, ਜ਼ੇਰੇ ਨਅਲਤ = ਤੇਰੇ ਪੈਰਾਂ ਹੇਠ : ਆਬਤ = ਤੈਨੂੰ ਪਾਣੀ, ਨ ਖੁਰਦਨ ਦਿਹਮ = ਨਹੀ ਪੀਣ ਦਿਆਂਗਾ। ☛

ਕਬਾਬ ॥੭੧॥ [੧]ਜ਼ਿ ਦਰੀਯਾ ਬਰ ਆਮਦ ਜ਼ਿ ਮ.ਗਰੇ ਅਜ਼ੀਮ ॥ ਖੁਰਮ ਹਰ ਦੁ ਤਨ ਰਾ ਬ ਹੁਕਮੇ ਕਰੀਮ ॥੭੨॥ [੨]ਬਜਾਇਸ਼ ਦਰ ਆਮਦ ਜ਼ਿ ਸ਼ੇਰੇ ਸ਼ਿਤਾਬ ॥ .ਗਜ਼ੰਦਸ਼ ਹਮੀ ਬੁਰਦ ਬਰ ਰੋਦ ਆਬ ॥੭੩॥ [੩]ਬ ਪੇਚੀਦ ਸਰ ਓ ਖਤਾ ਗਸ਼ਤ ਸ਼ੇਰ ॥ ਬ ਦਹਨੇ ਦਿਗਰ ਦੁਸ਼ਮਨ ਅਫ਼ਤਦ ਦਿਲੇਰ ॥੭੪॥ [੪]ਬ ਗੀਰਦ ਮਗਰ ਦਸਤ ਸ਼ੇਰੋ ਸ਼ਿਤਾਬ ॥ ਬ ਬੁਰਦੰਦ ਓਰਾ ਕਸ਼ੀਦਹ ਦਰ ਆਬ ॥੭੫॥ [੫]ਬੁਬੀਂ ਕੁਦਰਤੇ ਕਿਰਦਗਾਰੇ ਜਹਾਂ ॥ ਕਿ ਈਂ ਰਾ ਬ ਬਖਸ਼ੀਦ ਕੁਸ਼ਤਸ਼ ਅਜ਼ਾਂ ॥੭੬॥ [੬]ਬਿ ਰਫ਼ਤੰਦ ਹਰਦੋ ਬ ਹੁਕਮੇ ਅਮੀਰ ॥ ਯਕੇ ਸ਼ਾਹਜ਼ਾਦਹ ਦੁਖਤਰ ਵਜ਼ੀਰ ॥੭੭॥ [੭]ਬਿ ਅਫ਼ਤਾਦ ਹਰਦੋ ਬ ਦਸਤੇ ਅਜ਼ੀਮ ॥ ਨ ਸ਼ਾਯਦ ਦਿ.ਗਰ ਦੀਦ ਜੁਜ਼ ਯਕ ਕਰੀਮ ॥੭੮॥ [੮]ਬ ਮੁਲਕੇ ਹਬਸ਼ ਆਮਦ ਆਂ ਨੇਕ ਖੋਇ ॥ ਯਕੇ ਸ਼ਾਹਜ਼ਾਦਹ ਦਿਗਰ ਖ਼ੂਬ ਰੋਇ ॥੭੯॥ [੯]ਦਰ ਆਂ ਜਾ ਬਿ ਆਦਮ ਕਿ ਬਿਨ ਸ਼ਸਤਸ਼ਾਹ ॥ ਨਿਸ਼ਸਤੰਦ ਸਬ ਰੰਗ ਜ਼ਰਰੀਂ ਕੁਲਾਹ ॥੮੦॥ [੧੦]ਬ ਦੀਦੰਦ ਓਰਾ ਬੁਖਾਂਦੰਦ ਪੇਸ਼ ॥ ਬਿ ਗੁ.ਫਤੰਦ ਕਿ ਏ ਸ਼ੇਰ ਆਜ਼ਾਦ ਕੇਸ਼ ॥੮੧॥ [੧੧]ਜ਼ਿ ਮੁਲਕੇ ਕਦਾਮੀ ਤੁਈਂ ਮਨ ਬਿਗੋ ॥ ਚਿ ਨਾਮੇ ਕਿਰਾ ਤਬ ਈਂ ਤਰ.ਫ ਜੋ ॥੮੨॥ [੧੨]ਵਗਰ ਨਹ ਮਰਾ ਤੋ ਨ ਗੋਈਂ ਚੁ ਰਾਸਤ ॥ ਕਿ ਮੁਰਦਨ ਸ਼ਿਤਾਬ ਅਸਤ ਏਜ਼ਦ ਗਵਾਹਸਤ ॥੮੩॥ [੧੩]ਸ਼ਹਿਨਸ਼ਾਹਿ ਪਿਸਰੇ ਮਾਯੰਦਰਾਂ ॥ ਕਿ ਦੁਖਤਰ ਵਜ਼ੀਰਅਸਤ ਈਂ ਨਉ ਜਵਾਂ ॥੮੪॥ [੧੪]ਹਕ਼ੀਕ਼ਤ ਬ ਗੁ.ਫਤਸ਼ ਜ਼ਿ ਪੇਸ਼ੀਨਹ ਹਾਲ ॥ ਕਿ ਬਰਵੈ ਚੁ ਬੁਗਜ਼ਸ਼ਤ ਚੰਦੀਂ ਜ਼ਵਾਲ ॥੮੫॥ [੧੫]ਬ ਮਿਹਰਸ਼ ਦਰ ਆਮਦ ਬ.ਗੁਫਤ ਅਜ਼ ਜ਼ੁਬਾਂ ॥ ਮਰਾ ਖਾਨਹ ਜਾਏ ਜ਼ਿ ਖੁਦ ਖਾਨਹ ਦਾਂ ॥੮੬॥ [੧੬]ਵਜ਼ਾਰਤ ਖੁਦਸ਼ ਰਾ ਤੁਰਾ ਮੇ ਦਿਹਮ ॥ ਕੁਲਾਹੇ ਮੁਮਾਲਕ ਤੁ ਬਰਸਤ ਨਿਹਮ ॥੮੭॥ [੧੭]ਬ .ਗੁਫਤੰਦ ਈਂ ਰਾ ਵ ਕਰਦੰਦ ਵਜ਼ੀਰ ॥ ਕਿ ਨਾਮੇ ਵਜਾਂ ਬੂਦ ਰਉਸ਼ਨ ਜ਼ਮੀਰ ॥੮੮॥ [੧੮]ਬ ਹਰ ਜਾ ਕਿ ਦੁਸ਼ਮਨ ਸ਼ਨਾਸਦ ਅਜ਼ੀਮ ॥ ਦਵੀਦੰਦ ਬਰਵੈ ਬ ਹੁਕਮੇ ਕਰੀਮ ॥੮੯॥ [੧੯]ਕਿ ਖ਼ੂਨਸ਼ ਬਰੇਜ਼ੀਦ ਕਰਦੰਦ ਜ਼ੇਰ ॥ ਦਿਗਰ ਜਾ ਸ਼ੁਨੀਦੇ ਦਵੀਦੇ ਦਲੇਰ ॥੯੦॥ [੨੦]ਬ ਹਰ ਜਾ ਕਿ ਤਰਕਸ਼ ਬਰੇਜ਼ੰਦ ਤੀਰ ॥ ਬ ਕੁਸ਼ਤੇ ਅਦੂਰਾ ਬ ਕਰਦੇ ਅਸ਼ੀਰ ॥੯੧॥ [੨੧]ਬ ਮੁਦਤ ਯਕੇ ਸਾਲ ਤਾ ਚਾਰ ਮਾਹ ॥ ਦਰਿਖ਼ਸ਼ਿੰਦਹ ਆਮਦ ਚੁ ਰਖਸ਼ਿੰਦਹ ਮਾਹ ॥੯੨॥ [੨੨]ਬ ਦੋਜ਼ੰਦ ਦੁਸ਼ਮਨ ਬ ਸੋਜ਼ੰਦ ਤਨ ॥ ਬ ਯਾਦ ਆਮਦਸ਼ ਰੋਜ਼ਗਾਰੇ ਕੁਹਨ ॥੯੩॥ [੨੩]ਬ .ਗੁ.ਫਤਸ਼ ਯਕੇ ਰੋਜ਼ ਦੁਖਤਰ ਵਜ਼ੀਰ ॥

---

ਤਸਰੀਹ - ਜੇ ਤੂੰ ਪੰਜਾਬ ਵੱਲ ਆਇਆ ਤਾਂ ਤੇਰੇ ਪੈਰਾਂ ਹੇਠ ਉਹ ਅੱਗ ਰੱਖਾਂਗਾ ਤੇ ਤੈਨੂੰ ਪਾਣੀ ਵੀ ਨਹੀਂ ਪੀਣ ਦਿਆਂਗਾ।

(੧੪) ਚਿਹ ਸ਼ੁਦ ਗਰ ਪਗਾਲੇ ਬ ਮਕਰੋ ਰਿਆ ॥ ਹਮੇ ਕੁਸਤ ਦੋ ਬੱਚਾ ਸ਼ੇਰ ਰਾ ॥
ਅਰਥ-ਚਿਹ ਸ਼ਦ=ਕੀ ਹੋਇਆ । ਪਗਾਲੇ=ਗਿੱਦੜ ਨੇ । ਹਮੇ ਕੁਸਤ=ਮਾਰ ਦਿੱਤੇ । ਤਸ਼ਰੀਹ - ਕੀ ਹੋਇਆ ਜੇ ਗਿੱਦੜ ਨੇ ਮਕਰ ਤੇ ਫਰੇਬ ਨਾਲ ਸ਼ੇਰ ਦੇ ਦੋ ਬੱਚੇ ਮਾਰ ਦਿਤੇ ।

(੧੫) ਚੂੰ ਸ਼ੇਰੇ ਯਿਆਂ ਜਿੰਦਾ ਮਾਨੰਦ ਹਮੇ ॥ ਜ਼ੇ ਤੋ ਇਨਤਕਾਮੇ ਸਤਾਨਦ ਹਮੇ ॥ ਅਰਥ-ਸ਼ੇਰੇ ਯਿਆਂ = ਬਹਾਦਰ ਸ਼ੇਰ, ਇਨਤਕਾਮ=ਬਦਲਾ, ਸਤਾਨਦ = ਲਏਗਾ ॥ ਤਸ਼ਰੀਹ-ਜਦ ਬਹਾਦਰ ਸ਼ੇਰ ਅਜੇ ਜਿੰਦਾ ਹੈ-ਉਹ ਬਦਲਾ ਲਏਗਾ ।

(੧੬) ਨ ਦੀਗਰ ਗਰਾਇਮ ਬ ਨਾਮੇ ਖ਼ੁਦਾਤ ॥ ਕਿ ਦੀਦਮ ਖੁਦਾ ਉ ਕਲਾਮੇ ਖ਼ੁਦਾਤ ॥ ਅਰਥ-ਖੁਦਾਤ=ਤੇਰਾ ਖੁਦਾ, ਤੇਰੀ ਹੋਰ ਕਸਮਤੇ, ਕਿ ਦੀਦਮ ਖੁਦਾ=ਮੈਂ ਤੇਰਾ ਖ਼ੁਦਾ ਵੇਖ ਲਿਆ ਹੈ । ਕਲਾਮੇ ਖੁਦਾ=ਮੈਂ ਤੇਰੀ ਖੁਦਾ ਦੀ ਕਸਮ ਵੀ ਵੇਖ ਲਈ ਹੈ ।
ਭਾਵ-ਮੈਂ ਤੇਰੀ ਹੋਰ ਕਸਮ ਤੇ ਵਿਸ਼ਵਾਸ਼ ਨਹੀਂ ਕਰਦਾ, ਕਿਉਂਕਿ ਮੈਂ ਤੇਰੇ ਖੁਦਾ ਅਤੇ ਉਸਦੀ ਕਲਾਮ (ਕੁਰਾਨ) ਨੂੰ ਮੈਂ ਵੇਖ ਲਿਆ ਹੈ ।

(੧੭) ਬ ਸੋਗੰਦੇ ਤੁ ਏਤਬਾਰੇ ਨ ਮਾਨੰਦ ॥ ਮਗ ਜ਼ੁਜ਼ ਬ ਸ਼ਮਸ਼ੀਰ ਕਾਰੇ ਨ ਮਾਨੰਦ ॥ ਭਾਵ-ਤੇਰੀ ਕਸਮ ਪਰ ਮੈਨੂੰ ਇਤਬਾਰ ਨਹੀਂ ਰਿਹਾ । ਹੁਣ ਤਲਵਾਰ ਚੁੱਕਣ ਤੋਂ ਸਵਾਇ ਹੋਰ ਕੋਈ ਚਾਰਾ ਨਹੀਂ ਰਿਹਾ।

(੧੮) ਤੁਈ ਗਰਗੇ ਬਾਰਾ ਕਸ਼ੀਦਾ ਅਗਰ ॥ ਨਿਹਮ ਨੀਜ਼ ਸ਼ੇਰੇ ਜ਼ਿ ਦਾਮੇ ਬਦਰ ॥ ਭਾਵ-ਜੇਕਰ ਤੂੰ ਚਲਾਕ ਤੇ ਮਕਾਰ ਭੇੜੀਆ = ਬਘਿਆੜ ਹੈਂ। ਤਾਂ ਮੈਂਵੀ ਤੇਰੇ ਲਈ ਅਜ਼ਦ =ਸ਼ੇਰ (ਨਿਹੰਗ=ਸੂਰਬੀਰ) ਰੱਖੇ ਹੋਏ ਹਨ ਭਾਵ ਖਾਲਸਾ ਰੂਪੀ ਸ਼ੇਰ ਮੈਂ ਰਖੇ ਹੋਏ ਹਨ ।

(੧੯) ਅਗਰ ਬਾਜ਼ ਗੁਫਤੋ ਸ਼ਿਨੀਦਤ ਬ ਮਾਸਤ ॥ ਨੁਮਾਇਮ ਤੁਰਾ ਜ਼ਾਦਹ ਪਾਕੋ ਰਾਸਤ ॥ ਅਗਰ=ਜੇਕਰ ਬਾਜ਼-ਤੇਰੀ-ਮੇਰੀ, ਗੁਫਤੋ=ਗਲਬਾਤ ਸਿਨੀਦਤ=ਆਮ੍ਹੋ ਸਾਹਮਣੇ ਹੋਵੇ । ਤਾਂ ਮੈਂ ਤੈਨੂੰ ਪਾਕੋ = ਸਿੱਧਾ ਰਾਹ ਰਾਸਤਾ =ਵਖਾਵਾਂ । ਭਾਵ- ਜੇਕਰ ਤੇਰੀ ਮੇਰੀ ਆਮੋ ਸਾਹਮਣੇ ਗੱਲਬਾਤ ਹੋਵੇ ਤੇ ਸੁਣੀ ਜਾਵੇ ਤਾਂ ਮੈਂ ਤੈਨੂੰ ਸਿੱਧਾ ਰਾਸਤਾ ਵਿਖਾਵਾਂ ।

੧. ਜਦੋਂ ਉਹਨਾਂ ਦੋਹਾਂ ਨੂੰ ਖਾਣ ਲਈ ਸ਼ੇਰ ਨੇ ਕੁੱਦ ਕੇ ਝਪਟਾ ਮਾਰਿਆ। ਉਸੇ ਵੇਲੇ ਵਾਹਿਗੁਰੂ ਦੇ ਹੁਕਮ ਨਾਲ ਇਕ ਬੜਾ ਮਗਰਮੱਛ ਵੀ ਦਰਿਆ ਵਿੱਚੋਂ ਉਹਨਾਂ ਨੂੰ ਖਾਣ ਲਈ ਝਪਟਿਆ ॥੭੨॥

੨. ਜਿਸ ਵੇਲੇ ਮੱਛ ਮੂੰਹ ਅੱਡ ਕੇ ਉਹਨਾਂ ਨੂੰ ਖਾਣ ਲਈ ਪਾਣੀ ਵਿਚੋਂ ਉਤੇ ਉਛਲਿਆ ਉਸੇ ਵੇਲੇ ਸ਼ੇਰ ਨੇ ਉਹਨਾਂ ਨੂੰ ਖਾਣ ਲਈ ਛਾਲ ਮਾਰ ਦਿੱਤੀ ਬੜੀ ਛੇਤੀ ਨਾਲ ॥੭੩॥

੩. ਜਦੋਂ ਸ਼ੇਰ ਨੇ ਉਹਨਾਂ ਨੂੰ ਮੂੰਹ ਪਾਉਣ ਲਈ ਛਾਲ ਮਾਰੀ ਤਾਂ ਉਹਨਾਂ ਨੇ ਸਿਰ ਨੀਵੇਂ ਕਰ ਲਏ। ਸ਼ੇਰ ਉਹਨਾਂ ਦੇ ਉੱਪਰ ਨੂੰ ਟੱਪ ਕੇ ਅੱਗੇ ਮੱਛ ਦੇ ਮੂੰਹ ਵਿੱਚ ਜਾ ਗਿਰਿਆ ॥੭੪॥

੪. ਮੱਛ ਦਲੇਰ=ਭਾਵ ਉਸ ਤੋਂ ਤਕੜਾ ਸੀ। ਡਿਗਦੇ ਸਾਰ ਹੀ ਅੱਗੇ ਮਗਰਮਛ ਨੇ ਉਸ ਨੂੰ ਪੰਜਿਆਂ ਤੋਂ ਪਕੜ ਲਿਆ ਬੜੀ ਫੁਰਤੀ ਨਾਲ ਅਤੇ ਪਾਣੀ ਵਿਚ ਖਿੱਚ ਕੇ ਲੈ ਗਿਆ ॥੭੫॥

੫. ਔਰੰਗਜ਼ੇਬ ਕੁਦਰਤ ਦੇ ਜਗਤ ਵਿਚ ਹੋ ਰਹੇ ਕੰਮ ਵੇਖ। ਇਹਨਾਂ ਦੋਹਾਂ ਨੂੰ ਬਖਸ਼ ਕੇ ਉਹਨਾਂ ਦੇ ਵੈਰੀ ਸ਼ੇਰ ਨੂੰ ਮੱਛ ਨੇ ਜੰਗ ਕਰ ਕੇ ਮਾਰ ਦਿੱਤਾ ॥੭੬॥

੬. ਆਫਤ ਤੋਂ ਬਚਕੇ ਉਥੋਂ ਦੋਵੇਂ ਜਣੇ ਤੁਰ ਪਏ ਇਕ ਉਹ ਬਾਦਸ਼ਾਹ ਦਾ ਪੁੱਤਰ ਦੂਜੀ ਵਜੀਰ ਦੀ ਪੁੱਤਰੀ ॥੭੭॥

੭. ਦੋਵੇਂ ਜਣੇ ਬਹੁਤ ਵਡੀ ਭਿਆਨਕ ਉਜਾੜ ਦੇ ਰਾਹ ਪੈ ਗਏ ਜਿਥੇ ਪ੍ਰਭ ਪਾਤਸ਼ਾਹ ਤੋਂ ਬਿਨਾਂ ਦੂਸਰਾ ਹੋਰ ਕੋਈ ਨਹੀਂ ਸੀ ਦਿਖਾਈ ਦਿੰਦਾ ॥੭੮॥

੮. ਉਹ ਦੋਵੇਂ ਹਬਸ਼ੀਆਂ ਦੇ ਮੁਲਕ ਵਿਚ ਆ ਗਏ ਨੇਕ ਖਿਆਲਾਂ ਵਾਲੇ। ਇਕ ਰਾਜੇ ਦਾ ਪੁੱਤਰ ਦੂਜੀ ਸੁੰਦਰੀ ਵਜੀਰ ਦੀ ਪੁੱਤਰੀ ॥੭੯॥

੯. ਉਹ ਦੋਵੇਂ ਉਥੇ ਆ ਪਹੁੰਚੇ ਜਿਥੇ ਉਸ ਦੇਸ਼ ਦਾ ਆਦਮੀ ਦੇ ਰੂਪ ਵਿਚ ਬਾਦਸ਼ਾਹ ਬੈਠਾ ਸੀ ਤਖਤ ਤੇ ਜਿਸਦਾ ਰੰਗ ਰਾਤ ਦੇ ਹਨੇਰੇ ਵਾਂਗ ਸਿਆਹ ਕਾਲਾ ਸੀ ਸਿਰ ਤੇ ਸੁਨਹਿਰੀ ਟੋਪੀ ਸੀ ॥੮੦॥

੧੦. ਉਹ ਸਫਰੀ ਰਾਜੇ ਨੇ ਵੇਖ ਕੇ ਕੋਲ ਬੁਲਾ ਲਿਆ। ਉਹ ਆ ਕੇ ਪੇਸ਼ ਹੋ ਗਏ ਰਾਜੇ ਨੇ ਕਿਹਾ ਸ਼ੇਰੋ ਦੱਸੋ ਤੁਸੀਂ ਕਿਸ ਮੁਲਕ ਤੇ ਧਰਮ ਵਾਲੇ ਹੋ ? ॥੮੧॥

੧੧. ਤੁਹਾਡਾ ਕਿਹੜਾ ਵਤਨ ਹੈ ? ਕਿਸ ਕੰਮ ਲਈ ਆਏ ਹੋ ? ਮੈਨੂੰ ਸਾਰੀ ਗੱਲ ਦੱਸੋ। ਤੇਰਾ ਨਾਮ ਕੀ ਹੈ ਕਿਸ ਤਰ੍ਹਾਂ ਇਧਰ ਆਏ ਹੋ ? ਮੈਨੂੰ ਸਾਰੀ ਗੱਲ ਦੱਸੋ ॥੮੨॥

੧੨. ਜੇਕਰ ਤੂੰ ਮੈਨੂੰ ਸੱਚੀ ਗੱਲ ਨਾ ਦੱਸੀ ਤਾਂ ਫੇਰ ਤੇਰੀ ਮੌਤ ਹੁਣੇ ਹੋ ਜਾਏਗੀ। ਇਸ ਦਾ ਕਾਰਣ ਰੱਬ ਜਾਣਦਾ ਹੈ ॥੮੩॥

੧੩. ਰਾਜਿਆਂ ਦਾ ਮਹਾਰਾਜ ਮਾਇੰਦਰਾ ਦੇਸ ਦਾ ਮੇਰਾ ਪਿਤਾ ਹੈ ਅਤੇ ਵਜੀਰ ਦੀ ਪੁੱਤਰੀ ਇਹ ਮੁਟਿਆਰ ਮੇਰੇ ਨਾਲ ਹੈ ॥੮੪॥

੧੪. ਜੋ ਵੀ ਹਾਲਾਤ ਉਸਦੇ ਨਾਲ ਪਹਿਲਾਂ ਗੁਜਰੇ ਉਹ ਸਾਰੇ ਦੱਸ ਦਿੱਤੇ। ਜੋ ਵੀ ਪਹਿਲਾਂ ਉਸਦੇ ਨਾਲ ਦੁਖ ਤੇ ਕਸ਼ਟ ਗੁਜਰੇ ਸਨ ਸਾਰੇ ਹਾਲਾਤ ਦੱਸ ਦਿੱਤੇ ॥੮੫॥

੧੫. ਹਬਸ਼ੀ ਰਾਜੇ ਨੇ ਉਸਦੀ ਵਾਰਤਾ ਸੁਣਕੇ ਰਹਿਮ ਵਿਚ ਆ ਕੇ ਕਿਹਾ। ਆਪਣੀ ਜ਼ਬਾਨ ਤੋਂ ਕਿ ਮੇਰੇ ਘਰਾਂ ਨੂੰ ਆਪਣਾ ਘਰ ਜਾਣ ॥੮੬॥

੧੬. ਮੈਂ ਆਪਣੀ ਵਜਾਰਤ ਤੈਨੂੰ ਦਿੰਦਾ ਹਾਂ ਅਤੇ ਮੁਲਕਾਂ ਦੀ ਬਾਦਸ਼ਾਹੀ ਦਾ ਰਾਜ ਵੀ ਤੇਰੇ ਸਿਰ ਦਿੱਤਾ ॥੮੭॥

੧੭. ਉਸ ਵੇਲੇ ਨਾਮ ਦਰਜ ਕਰਕੇ ਐਲਾਨ ਕਰ ਦਿੱਤਾ ਕਿ ਰੋਸ਼ਨ ਜਮੀਰ ਨਾਮ ਦਾ ਮੇਰਾ ਵਜ਼ੀਰ ਹੈ ॥੮੮॥

੧੮. ਜਿਸ ਪਾਸੇ ਵੀ ਕੋਈ ਵਡਾ ਦੁਸ਼ਮਨ ਉਠਦਾ ਵੇਖਿਆ ਹੱਲਾ ਕਰਕੇ ਉਸ ਤੇ ਟੁੱਟ ਕੇ ਪੈ ਗਿਆ ਵਾਹਿਗੁਰੂ ਦੇ ਹੁਕਮ ਨਾਲ ॥੮੯॥

੧੯. ਅਤੇ ਖੂਨ ਬਹਾ ਦਿੱਤਾ ਤੇ ਵੈਰੀ ਨੂੰ ਕਾਬੂ ਕਰ ਲਿਆ। ਜੇ ਦੂਜੇ ਪਾਸੇ ਦੀ ਕੋਈ ਖਬਰ ਆਈ ਤਾਂ ਹੌਂਸਲੇ ਨਾਲ ਉਥੇ ਜਾ ਪਿਆ ਝਿਜਕਿਆ ਨਹੀਂ ॥੯੦॥

੨੦. ਜਿਥੇ ਕਿਥੇ ਵੀ ਜੁੱਧ ਦੇ ਵਿਚ ਜਾ ਕੇ ਕਮਾਣ ਦੇ ਖਿਚ ਕੇ ਤੀਰ ਚਲਾਉਂਦਾ ਵੈਰੀ ਦਾ ਫੜ ਕੇ ਕੁੱਟ ਕੇ ਕੁਸ਼ਤਾ ਕਰ ਦਿੰਦਾ ਜਾਂ ਆਪਣੇ ਕਾਬੂ ਕਰ ਲੈਂਦਾ ॥੯੧॥

੨੧. ਇਕ ਸਾਲ ਤੇ ਚਾਰ ਮਹੀਨੇ ਦੇ ਅਰਸੇ ਵਿਚ ਐਉਂ ਚਮਕ ਪਿਆ ਜਿਵੇਂ ਪੁੰਨਿਆਂ ਦਾ ਚੰਦ ਚਮਕਦਾ ਹੈ ॥੯੨॥

੨੨. ਵੈਰੀ ਦੇ ਸਰੀਰ ਨੂੰ ਤੀਰਾਂ ਨਾਲ ਵਿੰਨ ਦਿੰਦਾ ਸੀ, ਫੂਕ ਦਿੰਦਾ ਸੀ ਫੇਰ ਪਿਛਲਾ ਸਮਾਂ ਯਾਦ ਆ ਗਿਆ ਪਹਿਲਾ ॥੯੩॥

੨੩. ਇਕ ਦਿਨ ਵਜੀਰ ਦੀ ਪੁੱਤਰੀ ਨੇ ਕਿਹਾ।

---

(੨੦) ਬ ਮੈਦਾਂ ਲਸ਼ਕ ਸ.ਫਆਰਾ ਸ਼ਵੰਦ ॥ ਜਿ ਦੂਰੀ ਬਾਹਮ ਆਸ਼ਕਾਰਾਂ ਸ਼ਵੰਦ ॥ ਅਰਥ-ਸਫਆਰਾਂ=ਇਕ ਦੂਜੇ ਦੇ ਮੁਕਾਬਲੇ, ਲਸ਼ਕ=ਲਸ਼ਕਰ ਫੌਜਾਂ ਆਮੋ ਸਾਹਮਣੇ ਸ਼ਵੰਦ=ਆ ਜਾਣ।-ਭਾਵ ਜੇਕਰ ਅਸਾਡੇ ਤੇ ਤੇਰੇ ਦੋਇ ਲਸ਼ਕਰ ਕੁਝ ਦੂਰੀ ਪਰ ਆਮੋ ਸਾਹਮਣੇ ਇਕ ਦੂਜੇ ਦੇ ਮੁਕਾਬਲੇ ਪਰ ਆ ਜਾਣ।

(੨੧) ਮਿਆਨੇ ਦੇ ਮਾਨਦ ਦੋ ਫਰਸੰਗੇ ਰਾਹ ॥ ਚੂੰ ਆਰਾਸਤ੍ਹਾ ਗਰ ਦੋਈ ਰਜ਼ਮ ਗਾਹ ॥ ਫੌਜਾਂ ਦਾ ਆਪਸ ਵਿਚ - ਦੋ ਫਸੰਗ - ਦੋ ਫਰਲਾਂਗ ਦਾ ਫਾਸਲਾ। ਚੂੰ-ਅਤੇ ਅਰਾਸਤਾ = ਲੈਸ ਹਥਿਆਰ ਬੰਦ। ਰਜਮ ਰਾਹ = ਮੈਦਾਨੇ ਜੰਗ-ਲੜਾਈ ਦਾ ਮੈਦਾਨ। ਭਾਵ-ਦੋਹਾਂ ਪਾਸਿਆਂ ਦੀਆਂ ਫੌਜਾਂ ਵਿਚ ਦੋ ਫਰਲਾਂਗ ਦਾ ਫਾਸਲਾ ਹੋਵੇ ਅਤੇ ਉਹ ਹਥਿਆਰਾਂ ਨਾਲ ਲੈਸ ਹੋ ਕੇ ਜੁੱਧ ਕਰਨ।

(੨੨) ਅਜ਼ਾਂ ਪਸ ਦਰ ਆਂ ਅਰਸਾ ਕਾਰਜ਼ਾਰ ॥ ਮਨ ਐਅਮ ਬ ਨਾਜ਼ਦੇ ਤੁ ਬਾਦੋ ਸਵਾਰ ॥ ਅਰਥ-ਅਜਾਂ ਪਸ=ਇਸਦੇ ਪਿਛੋਂ, ਅਰਸ਼ਾ ਕਾਰ ਜ਼ਰ = ਮੇਦਾਨ ਜੰਗ, ਮਨ ਆਇਮ=ਮੈ ਆਊਂ, ਬ ਨਜ਼ਦ =ਨੇੜੇ ਤੂੰ=ਤੂੰ ਆ ਜਾਹ, ਦੋ ਸਵਾਰ=ਨਾਲ ਦੋ ਸਵਾਰ ਲੈ ਕੇ। ਭਾਵ-ਇਸੇ ਪਿਛੋਂ ਭਾਵ ਫੌਜਾਂ ਦੇ ਮੁਕਾਬਲੇ ਤੋਂ ਬਾਦ, ਜੰਗੀ ਮੈਦਾਨ ਦੇ ਵਿਚ, ਮਨ ਆਇਮ=ਮੈਂ ਆ ਜਾਵਾਂਗਾ, ਆਉਬ ਨਜ਼ਦ=ਤੂੰ ਮੇਰੇ ਸਾਹਮਣੇ ਨੇੜੇ ਆਂ ਜਾਹ ਦੋ ਸਵਾਰ ਨਾਲ ਲੈ ਕੇ।

(੨੪) ਬ ਮੈਦਾਂ ਬਿਆ ਖੁਦ ਬ ਤੇਗੋ ਤਬਰ ॥ ਮਕੁਨ ਖ਼ਲਕੇ ਖੁਲਾਕ ਜੇਰੋ ਜਬਰ ॥ ਅਰਥ-ਬਿਆ ਖੁਦ = ਆਪੋ ਵਿਚ। ਬ ਤੇਗੋ ਤਬਰ = ਤਲਵਾਰ ਤੇ ਭਾਲੇ ਨਾਲ, ਮਕੁਨ=ਨਾ ਕਰ, ਖਲਕੇ ਖਲਾਕ=ਖੁਦਾ ਦੀ ਮਖਲੂਕ ਨੂੰ ਖਲਕਤ ਨੂੰ ਜੋਰ ਜਬਰ ਭਾਵ- ਤੂੰ ਤਲਵਾਰ ਤੇ ਭਾਲਾ ਲੈ ਕੇ ਖੁਦ ਮੈਦਾਨ ਵਿਚ ਆ ਐਵੇਂ ਖੁਦਾ ਦੀ ਖਲਕਤ ਨੂੰ (ਯੁੱਧ) ਦੀ ਖਲਕਤ ਨੂੰ (ਯੁੱਧ ਵਿਚ ਤਬਾਹ ਤੇ ਬਰਬਾਦ ਨਾ ਕਰ, ਲੋਕਾਂ ਦਾ ਖੂਨ ਨ ਵਹਾ।

(੨੫) ਤੂ ਅਜ਼ ਨਾਜ਼ੋ ਨਿਆਮਤ ਸਮਰ ਖ਼ੁਰਦਾਈ ॥ ਜਿ ਜੰਗੀ ਜਵਾਨਾ ਨ ਬਰ ਖੁਰਦਾਈ ਅਰਥ-ਸਮਰ ਖੁਰਦਾਈ=ਫਾਇਦਾ ਉਠਾਂਦਾ ਹੈ, ਕਿ ਜੰਗੀ ਜਵਾਨਾ=ਜੰਗੀ ਜਵਾਨਾ ਨੂੰ=ਲੜਾਈ ਵਿਚ ਮਰਵਾਂਦਾ ਹੈਂ। ਭਾਵ ਤੂੰ ਖੁਦ ਫਾਇਦਾ ਉਠਾਂਦਾ ਹੈਂ-ਮਾਲ ਅਤੇ ਦੌਲਤ ਨਾਲ ਪਲਦਾ ਹੈਂ-ਪਰ ਜੰਗੀ ਜਵਾਨਾ ਨੂੰ ਇਨ੍ਹਾਂ ਤੇ ਮਹਿਰੂਮ ਰਖਦਾ ਹੈਂ ਭਾਵ ਫੌਜੀ ਜਵਾਨਾਂ ਨੂੰ ਕੋਈ ਲਾਭ ਨਹੀਂ ਹੁੰਦਾ। ਨੋਟ-ਛੰਦ ਨੰਬਰ ੧੦੭ ਤੋਂ ਬਾਅਦ ਇਹ ਛੰਦ ਲਿਖੇ ਮਿਲਦੇ ਹਨ :—

(੨੬) ਕੁਜਾ ਸ਼ਾਹੇ ਕੈ ਖੁਸਰੋ ਜਾਮੇ ਜਮ ॥ ਕੁਜਾ ਸ਼ਾਹੇ ਆਦਮ ਸਪੁਰਦੇ ਅਦਮ ॥ ਭਾਵ-ਬਾਦਸ਼ਾਹ ਖੁਸਰੋ ਜਮਸੈਦ ਕਿਥੇ ਹੈ ? ਹਜਰਤ ਆਦਮ ਕਿਥੇ ਹੈ ? ਸਾਰੇ ਹੀ ਮਰ ਗਏ ਹਨ।

(੨੭) ਫਰੀਦੂ ਕੁਜਾ, ਬਹਮਨ, ਅਸਫੰਦ ਯਾਰ ॥ ਨ ਅਲਕਾਬੇ ਦਾਰਾ ਦਰ ਆਮਦ ਸ਼ਮਾਰ ॥ ਭਾਵ- ਫਰੇਦੂ, ਬਹਮਨ ਅਤੇ ਅਸਫੰਦ ਯਾਰ ਕਿਥੇ ਹਨ ? ਦਾਰਾ ਦੇ ਅਲਕਾਬ ਵਾਲਿਆਂ ਦੀ ਵੀ ਗਿਣਤੀ ਨਹੀਂ ਹੋ ਸਕਦੀ, ਉਹ ਕਿਥੇ ਹਨ, ਭਾਵ ਸਾਰੇ ਮਰਕੇ ਐਥੋਂ ਤੁਰ ਗਏ ਹਨ।

(੨੮) ਕੁਜਾ ਸ਼ਾਹੇ ਅਸਕੰਦਰੋ ਸ਼ੇਰ ਸ਼ਾਹ ॥ ਕਿ ਯਕ ਹਮ ਨ ਮਨਿੰਦ ਅਸਤ ਕਿ ਜਿੰਦਾ ਬਜਾਹ ॥ ਭਾਵ-ਸਕੰਦਰ ਬਾਦਸ਼ਾਹ ਤੇ ਸ਼ੇਰ ਸ਼ਾਹ ਬਾਦਸ਼ਾਹ ਕਿਥੇ ਹਨ ? ਇਨ੍ਹਾਂ ਵਿਚੋਂ ਇਕ ਵੀ ਜਿੰਦਾ ਨਹੀਂ ਰਿਹਾ।

(੨੯) ਕੁਜਾ ਸ਼ਾਹੇ ਤੈਮੂਰ ਉ ਬਾਬਰ ਕੁਜਾਸਤ ॥ ਹਮਾਯੂ ਕੁਜਾ ਸ਼ਾਹੇ ਅਕਬਰ ਕੁਜਾਸਤ ॥ ਭਾਵ-ਤਮੂਰ ਬਾਦਸ਼ਾਹ ਕਿਥੇ ਹੈ ? ਬਾਬਰ ਕਿਥੇ ਹੈ, ਹਮਾਯੂ ਤੇ ਅਕਬਰ ਬਾਦਸ਼ਾਹ ਕਿਥੇ ਹਨ ? ਐ ਔਰੰਗਜ਼ੇਬ ਦੇਖ ਇਹੋ ਜਿਹੇ ਗਿਣਤੀ ਦੇ ਸਾਰੇ ਬਾਦਸ਼ਾਹ ਹੋ ਕੇ ਚਲੇ ਗਏ ਮਰ ਕੇ ਮੌਤ ਦੇ ਲੁਕਮੇ ਹੋ ਗਏ ਤੂੰ ਵੀ ਮੌਤ ਦੇ ਚੱਕਰ ਵਿਚ ਫਸਣਾ ਹੈ ਕਦੋਂ ਤਕ ਮਨ ਮਾਨੀਆਂ ਕਰੇਂਗਾ। ਪ੍ਰੇਮੀ ਪਾਠਕ ਭੈਣੋ ਤੇ ਭਰਾਵੋ- ਬੱਚਿਓ ਮਾਰੋ ਆਪਣੀ ਕ੍ਰਿਆ ਤੇ ਝਾਕ-ਕੀ ਅਸੀਂ ਗੁਰੂ ਨਾਨਕ ਜੋਤਿ ਸ੍ਰੀ ਦਸਮੇਸ਼ ਪਿਤਾ ਦੇ ਸਿੱਖ ਬਨਣਾ ਹੈ ਜਾ ਔਰੰਗਜ਼ੇਬ ਦੇ ਸਾਥੀ ਅਥਵਾ ਆਪਣੇ ਊਤ ਖਿਆਲਾਂ ਦੇ ਮੁਰੀਦ। ਦਸਾਂ ਗੁਰੂਆ ਵਿਚੋਂ ਕਿਸੇ ਵੀ ਗੁਰੂ ਦੀ ਬਾਣੀ ਹੈ ਉਹ ਸਾਡੇ ਲਈ ਗੁਰੂ ਨਾਨਕ ਦੀ ਹੀ ਬਾਣੀ ਹੈ-ਇਸ ਤੇ ਉਟੰਕਣ ਨਹੀਂ ਕਰਨਾ ਨਾਂ ਹੀ ਇਸਨੂੰ ਨਰਜਿੰਦ ਸਮਝਣਾ ਹੈ:— ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰ ਨ ਕੋਇ ॥ਅੰਗ ੫੧੫॥

[੧]ਕਿ ਏ ਸ਼ਾਹ ਸ਼ਾਹਾਨ ਰਉਸ਼ਨ ਜ਼ਮੀਰ ॥੯੪॥ [੨]ਬ ਯਕ ਬਾਰ ਮੁਲਕ ਤ ਫ਼ਰਾਮੋਸ਼ ਗਸ਼ਤ ॥ ਕਿ ਅਜ਼ ਮਸਤ ਮਸਤੀ ਹਮਹ ਹੋਸ਼ ਗਸ਼ਤ ॥੯੫॥ [੩]ਬ ਆਂ ਮੁਲਕ ਪੇਸ਼ੀਨਹਰਾ ਯਾਦ ਕੁਨ ॥ ਕਿ ਸ਼ਹਰੇ ਪਦਰ ਰਾ ਤੁ ਆਬਾਦ ਕੁਨ ॥੯੬॥ [੪]ਨਿਗਹ ਦਾਸ਼ਤ ਅਜ਼ ਫ਼ਉਜ ਲਸ਼ਕਰ ਤਮਾਮ ॥ ਬਸੇ ਗਜ ਬਖ਼ਸ਼ੀਦ ਬਰ ਵੈ ਮੁਦਾਮ ॥੯੭॥ [੫]ਯਕੇ ਲਸ਼ਕਰ ਆਰਾਸਤ ਚੂੰ ਨਉਬਹਾਰ ॥ ਜ਼ਿ ਖੰਜਰ ਵ ਗੁਰਜੋ ਵ ਬਕਤਰ ਹਜ਼ਾਰ ॥੯੮॥ [੬]ਜ਼ਿਰਹ ਖ਼ਦ ਖ਼ੁਫ਼ਤਾਨ ਬਰਗਸ਼ਤਵਾਨ ॥ ਜ਼ਿ ਸ਼ਮਸ਼ੇਰ ਹਿੰਦੀ ਗਿਰਾਂ ਤਾਂ ਗਿਰਾਨ ॥੯੯॥ [੭]ਜ਼ਿ ਬੰਦੂਕ ਮਸਹਦ ਵ ਚੀਨੀ ਕਮਾਨ ॥ ਜ਼ਿਰਹ ਰੂਮ ਸ਼ਮਸ਼ੇਰ ਹਿੰਦੋਸਤਾਨ ॥੧੦੦॥ [੮]ਚਿ ਅਜ਼ ਤਾਜ਼ੀ ਅਸਪਾਨ ਪੋਲਾਦ ਨਾਲ ॥ ਹਮਹ ਜ਼ੁਬਦਹ ਫ਼ੀਲਾਂ ਜ਼ਿ ਮਸਤੇ ਮਸਾਲ ॥੧੦੧॥ [੯]ਹਮਹ ਸ਼ੇਰ ਮਰਦਾਂ ਵ ਜ਼ੋਰਾਵਰਾਂ ॥ ਕਿ ਸ਼ੇਰ ਅਫ਼ਕਨਾਂ ਰਾ ਬ ਸ਼ਫ਼ ਅਫ਼ਕਨਾ ॥੧੦੨॥ [੧੦]ਬ ਰਜ਼ਮ ਅੰਦਰੂੰ ਹਮ ਚੁ ਪੀਲ ਅਫਕਨ ਅਸਤ ॥ ਬ ਬਜ਼ਮ ਅੰਦਰੂੰ ਚਰਬ ਚਾਲਾਕ ਦਸਤ ॥੧੦੩॥ [੧੧]ਨਿਸ਼ਾਂ ਮੇ ਦਿਹਦ ਨੇਜ਼ਹ ਰਾ ਨੋਕ ਖ਼ੂੰ ॥ ਕਸ਼ੀਦੰਦ ਅਜ਼ ਤੇਗ਼ ਜ਼ਹਿਰ ਆਬ ਗੂੰ ॥੧੦੪॥ [੧੨]ਯਕੇ ਫ਼ਉਜ ਆਰਾਸਤਹ ਹਮ ਚੁ ਕੋਹ ॥ ਜੁਵਾਨਾਨ ਸ਼ਾਇਸਤਹੇ ਯਕ ਗਰੋਹ ॥੧੦੫॥ [੧੩]ਬ ਪੋਸ਼ੀਦ ਦਸਤਾਰ ਦੁਖਤਰ ਵਜ਼ੀਰ ॥ ਬ ਬਸਤਦ ਸ਼ਮਸ਼ੇਰ ਜੁਸਤਦ ਤੀਰ ॥੧੦੬॥ [੧੪]ਬ ਸਰਦਾਰੀਏ ਕਰਦ ਪੇਸ਼ੀਨਹ ਫ਼ਉਜ ॥ ਰਵਾਂ ਕਰਦ ਲਸ਼ਕਰ ਚੁ ਦਰੀਯਾਇ ਮਉਜ ॥੧੦੭॥ [੧੫]ਯਕੇ ਗੋਲ ਬਸਤਹ ਚੁ ਅਬਰੇ ਸਿਯਾਹ ॥ ਬ ਲਰਜ਼ੀਦ ਬੂਮੋ ਬ ਲਰਜ਼ੀਦ ਮਾਹ ॥੧੦੮॥ [੧੬]ਬਿਯਾਵੁਰਦ ਲਸ਼ਕਰ ਚੁ ਬਰ ਵੈ ਹਦੂਦ ॥ ਸਲਾਹੇ ਦਿਗਰ ਤੀਰ ਤੇਗੋ ਨਮੂਦ ॥੧੦੯॥ [੧੭]ਬਿ ਆਰਾਸਤ ਲਸ਼ਕਰ ਬ ਸਾਜ਼ੇ ਤਮਾਮ ॥ ਹਮਹ ਖੰਜਰੋ ਗੁਰਜ਼ ਗੋਪਾਲ ਨਾਮ ॥੧੧੦॥ [੧੮]ਬ ਬੁਰਦਦ ਅਕਲੀਮ ਤਾਰਾਜ਼ ਸਖ਼ਤ ॥ ਬ ਬੁਰਦਨ ਸ਼ਹੇ ਬਾਦ ਪਾਯਾਨ ਰਖ਼ਤ ॥੧੧੧॥ [੧੯]ਚੁਨਾ ਜਗ ਕਰਦਦ ਆਂ ਮੁਲਕ ਰਾ ॥ ਚੁ ਬਰਗ ਦਰਖਤਾਂ ਜ਼ਿ ਬਾਦੇ ਸਬਾ ॥੧੧੨॥ [੨੦]ਬ ਕੁਸ਼ਤਨ ਅਦੂਰਾ ਕੁਸ਼ਾਯਦ ਬ ਪੇਸ਼ ॥ ਬੇਰੂੰ ਜ਼ਿ ਮੁਲਕਸ਼ ਹਮਹ ਰੂਹ ਰੇਸ਼ ॥੧੧੩॥ [੨੧]ਪਰੀ ਦਿਹਰਏ ਹਮ ਚੁ ਸ਼ੇਰੇ ਨਿਯਾਦ ॥ ਬ ਕੁਸ਼ਤਨ ਅਦੂਰਾ ਕਿ ਖੰਜਰ ਕੁਸ਼ਾਦ ॥੧੧੪॥ [੨੨]ਬ ਹਰ ਜਾ ਦਵੀਦੇ ਬ ਕੁਸ਼ਤੇ ਅਜ਼ਾਂ ॥ ਬ ਹਰ ਜਾ ਰਸੀਦੇ ਬ ਬਸਤੇ ਅਜ਼ਾਂ ॥੧੧੫॥ [੨੩]ਸ਼ੁਨੀਦ ਈਂ ਅਜ਼ਾਂ ਸ਼ਾਹਿ ਮਾਯੰਦਰਾਂ ॥ ਬ ਤੁੰਦੀ ਦਰਆਮਦ ਬ ਜਾਇਸ਼ ਹੁਮਾਂ ॥੧੧੬॥

☚ ਜੀਆ ਅੰਦਰਿ ਜੀਉ ਸਬਦੁ ਹੈ ਜਿਤੁ ਸਹ ਮੇਲਾਵਾ ਹੋਇ ॥ ਬਿਨੁ ਸਬਦੈ ਜਗਿ ਅਨੇ੍ਰੁ ਹੈ ਸਬਦੇ ਪਰਗਟੁ ਹੋਇ॥ ਪੰਡਿਤ ਮੋਨੀ ਪੜਿ ਥਕੇ ਭੇਖ ਥਕੇ ਤਨੁ ਧੋਇ ॥ ਬਿਨੁ ਸਬਦੈ ਕਿਨੈ ਨ ਪਾਇਉ ਦੁਖੀਏ ਚਲੇ ਰੋਇ ॥ ਨਾਨਕ ਨਦਰੀ ਪਾਈਐ ਕਰਮਿ ਪਰਾਪਤਿ ਹੋਇ ॥੨॥ਅੰਗ:੧੨੫੦॥ਮ:੩॥ ਮਹਾਨ ਸ਼ਰਧਾਲੂ ਤੇ ਹਿੰਮਤੀ ਗੁਣਦੇ ਸਾਗਰ ਆਪਣੇ ਯੋਗ ਵੇਖਕੇ ਤਰਤੀਬ ਦੇ ਦੇਣ। ਮੈਂ ਤਾਂ ਜਿਥੇ ਅਨ ਪੜ੍ਹ ਹਾਂ ਉਥੇ ਮੂਰਖ ਵੀ ਹਾਂ - ਇਹੋ ਜਿਹੇ ਸ੍ਰੀ ਦਸਮੇਸ਼ ਜੀ ਦੇ ਉਡਾਰੂ ਵੰਗਾਂ ਦੇ ਰਸਤੇ ਮੈਂ ਕਿਵੇਂ ਵੇਖ ਸਕਦਾ ਹਾਂ - ਜੋ ਲਿਖਾਇਆ ਜੋ ਲਿਖ ਦਿਤਾ ਪਾਠਕ ਵੀਰ ਬੋਧ ਕੇ ਪੜ੍ਹ ਲੈਣ ਦੀ ਕਿਰਪਾ ਕਰਨ। ਨਾ ਮੇਰੀ ਕੁਝ ਅਵਸਥਾ ਨਾ ਮੇਰੇ ਵਿਚ ਕੋਈ ਵਿਦਿਆ ਦੀ ਯੋਗਤਾ ਸੀ ਨਾ ਦੇਹ ਬਲ ਨਾ ਬੋਧ ਬਲ ਮੈਂ ਕਿਵੇਂ ਸ਼ੁਕਰ ਕਰਾਂ ਪ੍ਰਭੂ ਤੇਰਾ ਕਿ ਅੱਜ ਮੈਨੂੰ ਕਿਥੇ ਪਹੁੰਚਾ ਦਿਤਾ ਹੈ। ਜਿਸਦੀ ਮੈਨੂੰ ਕਦੇ ਵੀ ਆਸ ਨਹੀਂ ਸੀ ਹੋ ਸਕਦੀ। ਜੋ ਕਿਛੁ ਕੀਆ ਸੋ ਹਰਿ ਕੀਆ ਹਰਿ ਕੀ ਵਡਿਆਈ॥ ਹਰਿ ਜੀਅ ਤੇਰੇ ਤੂੰ ਵਰਤਦਾ ਹਰਿ ਪੂਜ ਕਰਾਈ ॥ ਹਰਿ ਭਗਤਿ ਭੰਡਾਰ ਲਹਾਇਦਾ ਆਪੇ ਵਰਤਾਈ ॥੩॥ *ਲਾਲਾ ਹਾਟਿ ਵਿਹਾਝਿਆ ਕਿਆ ਤਿਸੁ ਚਤੁਰਾਈ ॥ ਜੇ ਰਾਜਿ ਬਹਾਲੇ ਤਾ ਹਰਿ ਗੁਲਾਮੁ ਘਾਸੀ ਕਉ ਹਰਿ ਨਾਮੁ ਕਢਾਈ ॥ ਜਨੁ ਨਾਨਕੁ ਹਰਿ ਕਾ ਦਾਸੁ ਹੈ ਹਰਿ ਕੀ ਵਡਿਆਈ ॥੪॥੨॥੮॥੪੬॥ ਅੰਗ ੧੬੬॥ ਧੰਨੁ ਧੰਨੁ ਸੇਵਾ ਸਫਲ ਸਤਿਗੁਰੂ ਕੀ ਜਿਤੁ ਹਰਿ ਹਰਿ ਨਾਮੁ ਜਪਿ ਹਰਿ ਸੁਖੁ ਪਾਇਆ ॥੨॥ਉਹੀ॥* ਹੇ ਸਤਿਗੁਰੂ ਧੰਨਵਾਦ ਹੈ - ਸ਼ੁਕਰ ਹੈ ਆਪਦਾ ਤੁਸਾਂ ਇਹ ਅਣਜਾਣ ਦਾ ਭਰਮ ਖੋ ਦਿੱਤਾ ਨਾ ਕੋਈ ਦੇਵੀ ਹੈ ਨਾ ਕੋਈ ਦੇਵਤਾ ਹੈ ਅਸੀਂ ਕਿਸ ਨੂੰ ਮੰਦਾ ਕਹੀਏ ਜਦ ਤੂੰ ਆਪੇ ਆਪ ਹੀ ਸਾਰੇ ਰੂਪ ਧਾਰ ਕੇ ਸਮਾਇਆ ਹੋਇਆ ਹੈਂ।
*ਏਕੋ ਏਕੁ ਰਵਿਆ ਸਭ ਠਾਈ ॥ ਤਿਸੁ ਬਿਨੁ ਦੂਜਾ ਕੋਈ ਨਾਹੀ ॥ ਆਦਿ ਮਧਿ ਅੰਤਿ ਪ੍ਰਭੁ ਰਵਿਆ ਤ੍ਰਿਸਨ ਬੁਝੀ ਭਰਮੰਗਨਾ ॥੧੧॥ ਗੁਰੁ ਪਰਮੇਸਰੁ ਗੁਰੁ ਗੋਬਿੰਦੁ ॥ ਗੁਰੁ ਕਰਤਾ ਗੁਰੁ ਸਦ ਬਖਸੰਦੁ ॥ ਗੁਰ ਜਪੁ ਜਾਪਿ ਜਪਤ ਫਲੁ ਪਾਇਆ ਗਿਆਨ ਦੀਪਕੁ ਸੰਤ ਸੰਗਨਾ ॥੧੨॥ ਜੋ ਪੇਖਾ ਸੋ ਸਭੁ ਕਿਛੁ ਸੁਆਮੀ ॥ ਜੋ ਸੁਨਣਾ ਸੋ ਪ੍ਰਭ ਕੀ ਬਾਨੀ॥ ਜੋ ਕੀਨੋ ਸੋ ਤੁਮਹਿ ਕਰਾਇਓ ਸਰਣਿ ਸਹਾਈ ਸੰਤਹ ਤਨਾ ॥੧੩॥ ਜਾਚਕੁ ਜਾਚੈ ਤੁਮਹਿ ਅਰਾਧੈ ॥ ਪਤਿਤ ਪਾਵਨ ਪੂਰਨ ਪ੍ਰਭ ਸਾਧੈ ॥ ਏਕੋ ਦਾਨੁ ਸਰਬ ਸੁਖ ਗੁਣ ਨਿਧਿ ਆਨ ਮੰਗਨ ਨਿਹ ਕਿੰਚਨਾ ॥੧੪॥ਅੰਗ੧੦੮੦॥ਮ:੫॥ ਬਰਨਿ ਨ ਸਾਕਉ ਤੁਮਰੇ ਰੰਗਾ ਗੁਣ ਨਿਧਾਨ ਸੁਖਦਾਤੇ ॥ ਅਗਮ ਅਗੋਚਰ ਪ੍ਰਭ ਅਬਿਨਾਸੀ ਪੂਰੇ ਗੁਰ ਤੇ ਜਾਤੇ ॥੨॥ ਭ੍ਰਮੁ ਭਉ ਕਾਟਿ ਕੀਏ ਨਿਹਕੇਵਲ ਜਬ ਤੇ ਹਉਮੈ ਮਾਰੀ ॥ ਜਨਮ ਮਰਣ ਕੋ ਚੂਕੋ ਸਹਸਾ ਸਾਧਸੰਗਤਿ ਦਰਸਾਰੀ ॥੩॥ ਚਰਣ ਪਖਾਰਿ ਕਰਉ ਗੁਰ ਸੇਵਾ ਬਾਰਿ ਜਾਉ ਲਖ ਬਰੀਆ ॥* ☛

੧. ਹੇ ਰਾਜਿਆਂ ਦੇ ਬਾਦਸ਼ਾਹ ਰੋਸ਼ਨ ਜ਼ਮੀਰ! ॥੯੪॥

੨. ਕੀ ਇਕੋ ਵਾਰ ਆਪਣਾ ਵਤਨ ਭੁੱਲ ਗਿਆ ਹੈਂ ? ਐਥੇ ਦੀ ਮਸਤੀ ਵਿਚ ਸਾਨੂੰ ਆਪਣਾ ਪਿਛਲਾ ਵਤਨ ਭੁੱਲ ਨਹੀਂ ਜਾਣਾ ਚਾਹੀਦਾ ਹੈ ॥੯੫॥

੩. ਤੂੰ ਉਸ ਪਹਿਲੇ ਆਪਣੇ ਪਿਤਾ ਦੇ ਦੇਸ ਨੂੰ ਯਾਦ ਕਰ। ਜਿਹੜਾ ਸ਼ਹਿਰ ਤੇਰੇ ਪਿਤਾ ਦਾ ਹੈ ਉਸ ਨੂੰ ਚੱਲ ਕੇ ਆਬਾਦ ਕਰ ॥੯੬॥

੪. ਉਹਨਾਂ ਨੂੰ ਆਪਣੀ ਨਿਗਾਹ ਵਿਚ ਭਾਵ ਯਾਦ ਰੱਖ ਉਹ ਫੌਜਾਂ ਤੇ ਲਸ਼ਕਰ ਜੋ ਸਾਰੇ ਹੀ ਸਨ ਅਤੇ ਜਿਨ੍ਹਾਂ ਬੇਅੰਤ ਖਜਾਨਿਆਂ ਨੂੰ ਤੇਰਾ ਪਿਉ ਹੋਰਨਾਂ ਨੂੰ ਵੰਡੀ ਜਾ ਰਿਹਾ ਹੈ ॥੯੭॥

੫. ਉਸੇ ਵੇਲੇ ਫੌਜਾਂ ਤੇ ਲਸ਼ਕਰ ਤਿਆਰ ਕਰ ਲਏ ਜਿਵੇਂ ਕੋਈ ਨਵੀਂ ਬਹਾਰ ਆ ਜਾਂਦੀ ਹੈ। ਤਲਵਾਰ ਤੇ ਗਦਾ ਵ ਹੋਰ ਸ਼ਸਤ੍ਰ ਤੇ ਹਜ਼ਾਰਾਂ ਹੀ ਜਰਾ ਬਕਤਰ ਜੋੜ ਲਏ ॥੯੮॥

੬. ਜਾਲੀਦਾਰ ਸੰਜੋਆਂ, ਲੋਹੇ ਦੇ ਟੋਪ ਅਤੇ ਹਿੰਦੁਸਤਾਨੀ ਤਲਵਾਰਾਂ ਜੋ ਬੜੀਆਂ ਵਜਨੀ ਤੇ ਕੀਮਤੀ ਸਨ ॥੯੯॥

੭. ਮਸਹਦ ਦੀਆਂ ਬਣੀਆਂ ਬੰਦੂਕਾਂ ਅਤੇ ਚੀਨ ਦੀਆਂ ਬਣੀਆਂ ਕਮਾਨਾਂ ਰੂਮ ਦੇ ਬਣੇ ਹੋਏ ਜਰਾ ਬਕਤ੍ਰ ਬੜੇ ਸੁੰਦਰ ਘੋੜੇ ਲੋਹੇ ਦੀਆਂ ਬਣੀਆਂ ਤਲਵਾਰਾਂ ॥੧੦੦॥

੮. ਬੜੇ ਸੁੰਦਰ ਘੋੜੇ ਦੀਆਂ ਲੋਹੇ ਦੀਆਂ ਖੁਰੀਆਂ ਪੌੜਾਂ ਤੇ ਲੱਗੀਆਂ ਹੋਈਆਂ। ਸਾਰੇ ਹੀ ਹਾਥੀ ਮਸਤੇ ਹੋਏ ਐਉਂ ਚਮਕਦੇ ਸਨ ਜਿਵੇਂ ਰਾਤ ਨੂੰ ਮਿਸਾਲ ਜਲਦੀ ਹੈ ॥੧੦੧॥

੯. ਸਾਰੇ ਸ਼ੇਰਾਂ ਜਿਹੇ ਜੁਆਨ ਮਰਦ ਤਿਆਰ ਕਰ ਲਏ ਜੋ ਬੜੇ ਜੋਰ ਵਾਲੇ ਤਕੜੇ ਸ਼ੇਰਾਂ ਨੂੰ ਵੀ ਮਾਰ ਕੇ ਕਤਾਰ ਨੂੰ ਢਾਹ ਦੇਣ ॥੧੦੨॥

੧੦. ਜਿਹੜੇ ਲੜਾਈ ਦੇ ਵਿਚ ਹਾਥੀਆਂ ਨੂੰ ਲਤਾੜ ਕੇ ਵੈਰੀ ਦੀ ਭੀੜ ਦੇ ਵਿਚ ਜਾ ਕੇ ਵੈਰੀ ਨੂੰ ਖਾ ਜਾਣ ਅਤੇ ਹੱਥਾਂ ਦੇ ਇਤਨੇ ਫੁਰਤੀਲੇ ਹੋਣ ॥੧੦੩॥

੧੧. ਨੇਜੇ ਨਿਸ਼ਾਨਾਂ ਵਿਚ ਲਗਕੇ ਵੈਰੀ ਦਾ ਖੂਨ ਬਹਾ ਦੇਣ ਅਤੇ ਤੇਗਾਂ ਨੂੰ ਜਹਿਰ ਦੀ ਆਬ ਚਾੜੀ ਹੋਈ ॥੧੦੪॥

੧੨. ਅਜੇਹੀ ਸੈਨਾ ਤਿਆਰ ਕਰ ਲਈ ਜਿਸ ਨੇ ਪਹਾੜ ਵਾਂਗ ਚੜ੍ਹਾਈ ਕਰ ਦਿੱਤੀ। ਜਿਸ ਵਿਚ ਬੜੇ ਸਜੀਲੇ ਜਵਾਨਾਂ ਦਾ ਦ੍ਰਿਸ਼ ਸੀ ॥੧੦੫॥

੧੩. ਵਜੀਰ ਦੀ ਪੁੱਤਰੀ ਨੇ ਮਰਦਾਨੀ ਪੋਸ਼ਾਕ ਪਹਿਨ ਲਈ ਸਿਰ ਤੇ ਦਸਤਾਰ ਸਜਾ ਲਈ। ਲੱਕ ਨਾਲ ਤਲਵਾਰ ਤੇ ਤੀਰਾਂ ਦਾ ਭੱਥਾ ਭਰ ਕੇ ਬੰਨ ਲਿਆ ॥੧੦੬॥

੧੪. ਫੌਜ ਦੀ ਅਗਵਾਈ ਕਰਦੀ ਹੋਈ ਮੂਹਰੇ ਹੋ ਕੇ ਸੈਨਾ ਤੋਰ ਦਿੱਤੀ ਦਰਿਆ ਦੇ ਪਾਣੀ ਵਾਂਗ ਚੜ੍ਹਾਈ ਕਰ ਦਿੱਤੀ ॥੧੦੭॥

੧੫. ਬੱਦਲ ਵਾਂਗ ਚਲਾਈ ਸੈਨਾ ਕਰਕੇ ਬਹੁਤ ਹੋਸ਼ਿਆਰੀ॥ *ਧਰਤੀ ਕੰਬਣ ਲੱਗੀ ਸਾਰੀ ਚੰਦ ਡੋਲਿਆ ਭਾਰੀ ॥੧੦੮॥*

੧੬. ਫੌਜ ਨੂੰ ਲੈ ਕੇ ਆਪਣੀ ਹੱਦ ਵਿਚ ਆ ਗਈ । ਹੋਰ ਕਿਸੇ ਦੂਜੇ ਤੋਂ ਸਲਾਹ ਜਾਂ ਸ਼ਸ਼ਤ੍ਰ ਲੈਣ ਦੀ ਕੋਈ ਲੋੜ ਨਾ ਰੱਖੀ ॥੧੦੯॥

੧੭. ਪੂਰਨ ਤਿਆਰੀ ਕੀਤੀ ਹੋਈ ਸੀ, ਸਾਰੀ ਸੈਨਾ ਸਮਾਨ ਨਾਲ ਲੈਸ ਸੀ। ਸਾਰਿਆਂ ਨੂੰ ਤਲਵਾਰਾਂ ਤੇ ਗਦਾ ਅਤੇ ਗੋਪੀਏ ਨਾਮ ਦੇ ਸ਼ਸ਼ਤ੍ਰਾਂ ਨਾਲ ॥੧੧੦॥

੧੮. ਐਸੀ ਮਾਰ ਮਾਰੀ ਰਾਜੇ ਨੂੰ ਹੋਸ਼ ਹੀ ਨਾ ਆਉਣ ਦਿੱਤੀ ਲੁੱਟ ਪੁੱਟ ਕੇ ਸ਼ਹਿਰ ਬਰਬਾਦ ਕਰ ਦਿੱਤਾ। ਬੁਰੀ ਤਰ੍ਹਾਂ ਬਰਬਾਦ ਕਰ ਦਿੱਤਾ ਰਾਜ, ਜਿਵੇਂ ਹਵਾ ਸਮਾਨ ਉਡਾ ਦਿੰਦੀ ਹੈ ॥੧੧੧॥

੧੯. ਅਜਿਹਾ ਜੰਗ ਕੀਤਾ ਕਿ ਉਸ ਦੇਸ ਨੂੰ ਐਉਂ ਸੁੰਨਾ ਕਰ ਦਿੱਤਾ ਜਿਵੇਂ ਖਿਜਾ ਦੀ ਮੌਸਮ ਰੁੱਖਾਂ ਦੇ ਪੱਤਰ ਝਾੜ ਕੇ ਕਰ ਦਿੰਦੀ ਹੈ ॥੧੧੨॥

੨੦. ਐਸੀ ਮਾਰ ਪਾਈ ਕਿ ਅੱਗੇ ਤੋਂ ਵੈਰੀ ਪਿੱਛੇ ਹਟ ਗਿਆ ਤੇ ਰਾਹ ਖੁੱਲ ਗਿਆ ਸਾਹਮਣੇ ਕੋਈ ਨਾ ਆਇਆ। ਸਾਰੇ ਦੇਸ ਦਾ ਮੂੰਹ ਸ਼ਕਲ ਬਦਲ ਗਈ ॥੧੧੩॥

੨੧. ਪਰੀ ਜਿਹੀ ਸੂਰਤ ਵਾਲੀ ਵਜੀਰ ਦੀ ਪੁੱਤਰੀ ਨੇ ਸ਼ੇਰ ਦੇ ਵਾਂਗ ਜੋਸ਼ ਵਿਚ ਆ ਕੇ ਵੈਰੀ ਨੂੰ ਮਾਰਨ ਲਈ ਤਲਵਾਰ ਧੂਅ ਲਈ ॥੧੧੪॥

੨੨. ਜਿਧਰ ਵੀ ਧਾਵਾ ਕਰਕੇ ਪੈਂਦੀ ਮਾਰ ਮਾਰ ਕੇ ਚੂਰਾ ਕਰਦੀ ਚਲੀ ਜਾਂਦੀ। ਹਰ ਥਾਂ ਤੇ ਪਹੁੰਚਦੀ ਤੇ ਜਿਥੇ ਵੀ ਪੁਜਦੀ ਵੈਰੀ ਨੂੰ ਬੰਨ ਕੇ ਕਾਬੂ ਕਰ ਲੈਂਦੀ ॥੧੧੫॥

੨੩. ਉਹਨਾਂ ਦੇ ਚੜ੍ਹਾਈ ਕਰਕੇ ਆਉਣ ਦੀ ਗੱਲ ਮਾਯੰਦਰਾ ਦੇ ਰਾਜੇ ਨੇ ਜਦ ਸੁਣੀ। ਉਹ ਗੁੱਸੇ ਨਾਲ ਲਾਲ ਹੋ ਕੇ ਉਥੇ ਆ ਗਿਆ ॥੧੧੬॥

---

☛ *ਜਿਹ ਪ੍ਰਸਾਦਿ ਇਹੁ ਭਉਜਲੁ ਤਰਿਆ ਜਨ ਨਾਨਕ ਪ੍ਰਿਅ ਸੰਗਿ ਮਿਰੀਆ ॥੪॥ਅੰਗ ੨੦੭॥ਮ:੫॥*

## ਡਾਕਟਰ ਹਰਨਾਮ ਸਿੰਘ ਦੇ ਉਜਲ ਭਾਵਾਂ ਅਨੁਸਾਰ:—

ਇਹ ਦੋਵੇਂ ਬੇਮਿਸਾਲ ਇਤਿਹਾਸਕ ਪੱਤ੍ਰ ਫਾਰਸੀ ਕਵਿਤਾ ਵਿਚ ਹਨ ਅਤੇ ਇਰਾਨ ਦੇ ਪ੍ਰਸਿੱਧ ਕਵੀ "ਫਿਰਦੌਸੀ ਦੇ ਸ਼ਾਹਕਾਰ 'ਸ਼ਾਹਨਾਮਾ' ਦੇ ਮਸਨਵੀ ਵਾਲੇ ਬਹਿਰ ਤੇ ਬੰਦਸ਼ ਅਨੁਸਾਰ ਰਚੇ ਹੋਇ ਹਨ। ਇਹ ਆਪਣੀ ਇਤਿਹਾਸਕ ਮਹੱਤਤਾ ਤੋਂ ਛੁਟ ਕਾਵਿ ਖੂਬੀਆਂ ਨਾਲ ਵੀ ਭਰਪੂਰ ਹਨ। ਇਸ ਤੋਂ ਇਲਾਵਾ ਇਹ ਨੈਤਿਕਤਾ ਜਾਂ ਨੀਤੀ ਵਿਗਿਆਨ ਦਾ ਇਕ ਅਨੂਠਾ ਸਪੱਸ਼ਟੀਕਰਨ ਅਤੇ ਇਕ ਅਦੁੱਤੀ ਧਰਮ ਯੋਧੇ ਦੀ ਇਕ ਸੰਸਾਰੀ ਸ਼ਹਿਨਸ਼ਾਹ ਉਤੇ ਪ੍ਰਾਪਤ ਹੋਈ ਸਦਾਚਾਰਕ ਜਿੱਤ ਦੇ ਧਰਮ-ਪੱਤਰ ਵੀ ਹਨ। ਇਨ੍ਹਾਂ ਵਿਚ ਉਸਦੇ ਜਬਰ ਤੇ ਜੁਲਮ, ਬਦ ਨੀਤੀਆਂ, ਬੇਇਨਸਾਫੀਆਂ ਤੇ ਵਾਇਦਾ-ਖਲਾਫੀਆਂ ਨੂੰ ਚੰਗੀ ਤਰ੍ਹਾਂ, ਉਘਾੜ ਕੇ ਉਸ ਨੂੰ ਬੁਰੀ ਤਰ੍ਹਾਂ ਸ਼ਰਮਿੰਦਾ ਕੀਤਾ ਗਿਆ ਹੈ, ਭਰਪੂਰ ਲਾਨ੍ਹਤਾਂ ਪਾਈਆਂ ਹਨ, ਅਤੇ ਇਹ ਗੱਲ ਦ੍ਰਿੜ੍ਹ ਕਰਾਈ ਗਈ ਹੈ ਕਿ ਪਾਪੀ ਤੇ ਅਪਰਾਧੀ ਦੀ ਅੰਤ ਹਾਰ ਅਤੇ ਧਰਮੀ ਤੇ ਨਿਰਦੋਸ਼ ਦੀ ਆਖਰ ਜਿੱਤ ਹੋਇਆ ਕਰਦੀ ਹੈ। ਸਭ ਤੋਂ ਵੱਧ ਇਹ ਕਿ ਇਹ ਦੋਵੇਂ ਪੱਤ੍ਰ ਗੁਰੂ ਗੋਬਿੰਦ ਸਿੰਘ ਜੀ ਅਤੇ ਉਨ੍ਹਾਂ ਦੇ ਖਾਲਸੇ ਅਜਿੱਤ ਸਪਿਰਿਟ ਅਤੇ ਇਕ ਜ਼ਾਲਮ ਦੀ ਕਰੂਰ ਇੱਛਾ ਸਾਹਮਣੇਂ ਝੁਕਣ ਤੋਂ ਸਪਸ਼ਟ ਇਨਕਾਰ ਨੂੰ ਸਾਕਾਰ ਕਰਦੇ ਹਨ। ਇਹ ਪੱਤਰ ਸਿੱਖ ਸਤਿਗੁਰਾਂ ਦੀ ਬਖਸ਼ੀ ਹੋਈ ਚੜ੍ਹਦੀ ਕਲਾ ਦੀ ਸਿਖਰੀ ਅਵਸਥਾ ਦੇ ਪ੍ਰਤੀਕ ਅਤੇ ਉਨ੍ਹਾਂ ਦੇ ਵੰਨ-ਸਵੰਨੇ ਚਮਤਕਾਰਾਂ ਦੇ ਸਾਖੀ ਤੇ ਸੂਚਕ ਵੀ ਹਨ। ਇਨ੍ਹਾਂ ਵਿਚੋਂ ਪਹਿਲਾ ਪੱਤਰ ਭਾਵ ਫਤਹਿ ਨਾਮਾ ਜਿਵੇਂ ਕਿ ਇਸ ਦੇ ੧੪ ਵੇਂ ਬੈਂਤ ਤੋਂ ਵੀ ਵਿਦਿਤ ਹੈ, ਚਮਕੌਰ ਦੇ ਯੁੱਧ ਤੋਂ ਛੇਤੀ ਬਾਅਦ ਮਾਛੀਵਾੜੇ ਦੇ ਕਿਆਮ ਦੌਰਾਨ ਸੰ, ੧੭੦੪ ਦਸੰਬਰ ਦੇ ਆਖਰੀ ਹਫਤੇ ਦੇ ਵਿਚ ਵਿਚਾਲੇ ਲਿਖਿਆ ਗਿਆ ਸੀ ਉਦੋਂ ਤੱਕ ਉਨ੍ਹਾਂ ਨੂੰ ਆਪਣੇ ਕੇਵਲ ਵਡੇ ਸਾਹਿਬਜ਼ਾਦਿਆਂ ਦੋ ਦਾ ਹੀ ਪਤਾ ਸੀ। ਜੋ ਉਨ੍ਹਾਂ ਦੀ ਪਾਵਨ ਆਗਿਆ ਤੇ ਹੱਲਾ ਸ਼ੇਰੀ ਨਾਲ ਉਨ੍ਹਾਂ ਦੀਆਂ ਅੱਖਾਂ ਸਾਹਵੇਂ ਚਮਕੌਰ ਦੀ ਕੱਚੀ ਗੜ੍ਹੀ ਤੋਂ ਬਾਹਰ ਜਾ ਜੂਝੇ ਸਨ।....ਇਸ ਪੱਤਰ ਸੰਪੂਰਨ ਪਾਠ ਅਜੇ ਤੱਕ ਪ੍ਰਾਪਤ ਨਹੀਂ ਹੋ ਸਕਿਆ, ਇਸ ਦੇ ਹੁਣ ਤੱਕ ਸੁਲਭ ੨੪ ਬੈਂਤ ਪਟਨਾ ਸਾਹਿਬ ਦੇ ਤਖਤ (ਸ੍ਰੀ ਹਰਿਮੰਦਰ ਸਾਹਿਬ) ਦੇ ਇਕ ਸਾਬਕਾ ਵਿਦਵਾਨ, ਮਹੰਤ ਬਾਬਾ ਸੁਮੇਰ ਸਿੰਘ ਤੋਂ ਸੰਨ ੧੯੨੨ ਵਿਚ ਬਨਾਰਸ ਦੇ ਇਕ ਵਿਦਵਾਨ ਬਾਬੂ "ਜਗਨ ਨਾਥ' ਰਾਹੀਂ ਪ੍ਰਾਪਤ ਹੋਏ ਸਨ। ਨੋਟ ਜੋ ਪਾਠਕਾਂ ਦੇ ੯੬੭ ਸ਼ੇਰਾਂ ਤੋਂ ਬਾਅਦ ੨੯ ਸ਼ੇਰਾਂ ਦੇ ਰੂਪ ਵਿਚ ਹਾਜਰ ਕੀਤਾ ਗਿਆ ਹੈ :—ਇਨ੍ਹਾਂ ਵਿਚੋਂ ਦੂਜਾ ਪੱਤਰ ਜਾਂ ਚਿੱਠੀ ਭਾਵ ਜ਼ਫਰਨਾਮਾ ਗੁਰੂ ਗੋਬਿੰਦ ਸਿੰਘ ਜੀ ਨੇ ਦੀਨਾ ਕਾਂਗੜੇ ਦੇ ਕਿਆਮ ਮਈ ੧੭੦੫ ਈ: ਉਸ ਭਾਵ ਔਰੰਗ ਵੱਲੋਂ ਆਈ ਚਿੱਠੀ ਤੇ ਸੁਨੇਹੇ ਦੇ ਜਵਾਬ ਅਹਿਮਦ ਨਗਰ 'ਦੱਖਣ' ਲਿਖ ਭੇਜੀ ਸੀ। ਜਿਹੜੇ ੧੧੧ ਬੈਂਤ ਦਸਮ ਸਰੂਪ ਵਿਚ ਸ਼ਸ਼ੋਭਿਤ ਮਿਲਦੇ ਹਨ—ਜਿਥੇ ਤੱਕ ਪਹਿਲੀ ਚਿੱਠੀ ਭਾਵ ਫਤਹਿਨਾਮਾ ਦਾ ਸਬੰਧ ਹੈ ਉਸ ਦਾ ਪਹਿਲਾ ਬੈਂਤ ਤੀਰਾਂ ਤਲਵਾਰਾਂ ਤੇ ਬਰਛਿਆਂ ਆਦਿਕ ਸ਼ਸ਼ਤਰਾਂ ਦੇ ਅਤੇ ਦੂਜਾ ਬੈਂਤ ਜੰਗ ਵਿਚ ਜੂਝਣ ਵਾਲੇ ਯੋਧਿਆਂ ਤੇ ਹਵਾ ਵਾਂਗ ਤੇਜ ਦੌੜਨ ਵਾਲੇ ਘੋੜਿਆਂ ਦੇ ਮਾਲਿਕ ਰੱਬ ਦੇ ਨਾਂਅ ਮਨਸੂਬ ਹੈ (੧-੨) ਅਗਲੇ ਸਾਰੇ ਬੈਂਤ ਔਰੰਗਜ਼ੇਬ ਨੂੰ ਸਬੰਧਿਤ ਹਨ, ਜਿਨ੍ਹਾਂ ਵਿਚ ਉਸਨੂੰ ਉਸਦੀ ਨੀਚਤਾ ਕਰੂਰਤਾ, ਕਾਇਰਤਾ ਅਤੇ ਬਚਨ ਭੰਗਤਾ ਆਦਿ ਦਾ ਅਹਿਸਾਸ ਕਰਾਉਣ ਅਤੇ ਸ਼ਰਮਸਾਰ ਕਰਨ ਲਈ ਲਿਖਿਆ ਹੈ। ਉਸ ਰੱਬ ਨੂੰ ਜਿਸ ਨੇ ਤੈਨੂੰ ਬਾਦਸ਼ਾਹੀ ਦਿੱਤੀ ਹੈ ਅਤੇ ਮੈਨੂੰ ਧਰਮ ਰਖਯਾ ਦੀ ਦੌਲਤ ਨਾਲ ਨਿਵਾਜਿਆ ਹੈ। ਤੇਰਾ ਮੁਖ ਮੰਤਵ ਧੋਖੇ ਤੇ ਫਰੇਬ ਨਾਲ ਲੁੱਟ ਮਾਰ ਕਰਨਾ ਹੈ ਜਦ ਕਿ ਮੇਰਾ ਉਦੇਸ਼ ਸਚਾਈ ਨਾਲ ਇਸਦਾ ਬਾਨਣੂੰ ਬੰਨਣਾ ਹੈ ☛

[1]ਬ ਆਰਾਸਤਹ ਫ਼ੌਜ ਚੂੰ ਨਉਬਹਾਰ ॥ ਜ਼ਿ ਤੋਪੋ ਤੁਪਕ ਖੰਜਰੇ ਆਬਦਾਰ ॥੧੧੭॥ [2]ਬ ਪੇਸ਼ੇ ਸ਼ਫ਼ ਆਮਦ ਚੁ ਦਰਯਾ ਅਮੀਕ਼ ॥ ਜ਼ਿ ਸਰਤਾ ਕਦਮ ਹਮ ਚੁ ਆਹਨ ਗ਼ਰੀਕ਼ ॥੧੧੮॥ [3]ਬ ਆਵਾਜ਼ ਤੋਪੋ ਤਮਾਚਹ ਤੁਫ਼ੰਗ ॥ ਜ਼ਿਮੀ ਗ਼ਸ਼ਤ ਹਮ ਚੂੰ ਗੁਲੇ ਲਾਲਹ ਰੰਗ ॥੧੧੯॥ [4]ਬ ਮੈਦਾਂ ਦਰਆਮਦ ਕਿ ਦੁਖਤਰ ਵਜ਼ੀਰ ॥ ਬ ਯਕ ਦਸਤ ਚੀਨੀ ਕਮਾਂ ਦਸਤ ਤੀਰ ॥੧੨੦॥ [5]ਬ ਹਰ ਜਾ ਕਿ ਪੂਰਾਂ ਸ਼ਵਦ ਤੀਰ ਦਸਤ ॥ ਬ ਸਦ ਪਹਿਲੂਏ ਪੀਲ ਮਰਦਾਂ ਗੁਜ਼ਸ਼ਤ ॥੧੨੧॥ [6]ਚੁਨਾ ਮਉਜ ਖ਼ੇਜ਼ਦ ਜ਼ਿ ਦਰੀਯਾਬ ਸੰਗ ॥ ਬ ਰਖ਼ਸ਼ ਅੰਦਰ ਆਮਦ ਚੁ ਤੇਗੋ ਨਿਹੰਗ ॥੧੨੨॥ [7]ਬ ਤਾਬਸ਼ ਦਰਆਮਦ ਯਕੇ ਤਾਬ ਨਾਕ ॥ ਯਕੇ ਖ਼ੂਨ ਖਾਕ ॥੧੨੩॥ [8]ਬ ਤਾਬਸ਼ ਦਰਆਮਦ ਹਮਹ ਹਿੰਦ ਤੇਗ਼ ॥ ਬ ਗੁਰਰੀਦ ਲਸ਼ਕਰ ਚੁ ਦਰੀਯਾਇ ਮੇਗ਼ ॥੧੨੪॥ [9]ਬ ਚਰਖ਼ ਅੰਦਰ ਆਮਦ ਬ ਚੀਨੀ ਕਮਾਨ ॥ ਬ ਤਾਬ ਆਮਦਸ ਤੇਗ਼ ਹਿੰਦੋਸਤਾਨ ॥੧੨੫॥ [10]ਗ਼ਰੇਵਹ ਬਰ ਆਵੁਰਦ ਚੰਦੀ ਕਰੋਹ ॥ ਬ ਲਰਜ਼ੀਦ ਦਰੀਯਾਬ ਦੂਰਦ ਕੋਹ ॥੧੨੬॥ [11]ਬ ਰਖ਼ਸ਼ ਅੰਦਰ ਆਮਦ ਜ਼ਿਮੀਨੋ ਜ਼ਮਾਂ ॥ ਬ ਤਾਬਸ਼ ਦਰਆਮਦ ਚੁ ਤੇਗ਼ੇ ਯਮਾਂ ॥੧੨੭॥ [12]ਬ ਤੇਜ਼ ਆਮਦੋ ਨੇਜ਼ਹੇ ਬਾਂਸਤੀਂ ॥ ਬ ਜੁੰਬਸ਼ ਦਰਆਮਦ ਤਨੇ ਨਾਜ਼ਨੀ ॥੧੨੮॥ [13]ਬ ਰੋਰਸ਼ ਦਰਆਮਦ ਨ਼ਫ਼ਰ ਹਾਇ ਕੁਹਿਰ ॥ ਜ਼ਿ ਤੋਪੋ ਵ ਨੇਜ਼ਹ ਬ ਪੋਸ਼ੀਦ ਦਹਿਰ ॥੧੨੯॥ [14]ਬ ਜੁੰਬਸ਼ ਦਰਆਮਦ ਕਮਾਨੋ ਕਮੰਦ ॥ ਦਰਖ਼ਸ਼ਾਂ ਸ਼ੁਦਹ ਤੇਗ ਸੀਮਾਬ ਤੁੰਦ ॥੧੩੦॥ [15]ਬ ਜ਼ੋਸ਼ ਆਮਦਹ ਖੰਜਰੇ ਖ਼ੂਾਰ ਖ਼ੂੰ ॥ ਜ਼ੁਬਾਂ ਨੇਜ਼ਹ ਮਾਰਸ਼ ਬਰਆਮਦ ਬਰੂੰ ॥੧੩੧॥ [16]ਬ ਤਾਬਸ਼ ਦਰਆਮਦ ਲਕੋ ਤਾਬ ਨਾਕ ॥ ਯਕੇ ਸੁਰਖ ਗੋਗਿਰਦ ਸ਼ੁਦ ਖ਼ੂਨ ਖ਼ਾਕ ॥੧੩੨॥ [17]ਦਿਹਾ ਦਿਹ ਦਰਆਮਦ ਜ਼ਿ ਤੀਰੋ ਤੁਫੰਗ ॥ ਹਯਾ ਹਯ ਦਰਆਮਦ ਨਿਹੰਗੋ ਨਿਹੰਗ ॥੧੩੩॥ [18]ਚਕਾ ਚਾਕ ਬਰਖਾਸਤ ਤੀਰੋ ਕਮਾਂ ॥ ਬਰਆਮਦ ਯਕੇ ਰੁਸਤ ਖ਼ੇਜ਼ ਅਜ਼ ਜਹਾਂ ॥੧੩੪॥ [19]ਨ ਪੋਯਿੰਦਹ ਰਾ ਬਰ ਜ਼ਿਮੀ ਬੂਦ ਜਾ ॥ ਨ ਪੱਰਿੰਦਹ ਰਾ ਦਰ ਹਵਾ ਬੂਦ ਰਾਹ ॥੧੩੫॥ [20]ਚੁਨਾ ਤੇਗ ਬਾਰਦ ਮਿਯਾਨੇ ਮੁਸਾਫ਼ ॥ ਕਿ ਅਜ਼ ਕੁਸ਼ਤ ਗਾਂ ਸ਼ੁਦ ਜ਼ਿਮੀ ਕੋਹਕਾਫ਼ ॥੧੩੬॥ [21]ਕਿ ਪਾਓ ਸਰ ਅੰਬੋਹ ਚੰਦਾਂ ਸ਼ੁਦਹ ॥ ਕਿ ਮੈਦਾਂ ਪੁਰ ਅਜ਼ ਗ਼ੋਇ ਚਉਗਾਂ ਸ਼ੁਦਹ ॥੧੩੭॥ [22]ਰਵਾ ਰਉ ਦਰ ਆਮਦ ਬ ਤੀਰੋ ਤੁਫ਼ੰਗ ॥ ਕਿ ਪਾਰਹ ਸ਼ੁਦਹ ਖੋਦ ਖ਼ੁਫ਼ਤਾਨ ਜੰਗ ॥੧੩੮॥ [23]ਚੁਨਾ

(੪) ਤੈਨੂੰ ਤਾਂ ਤੇਰਾ ਨਾਮ "ਔਰੰਗਜ਼ੇਬ" ਵੀ ਸੱਜਦਾ ਫੱਬਦਾ ਨਹੀਂ ਕਿਉਂਕਿ....ਔਰੰਗਜ਼ੇਬ....ਅਰਥਾਤ "ਤਖਤ ਦੀ ਸਜਾਵਟ" ਭਾਵ ਬਾਦਸ਼ਾਹ ਨੂੰ ਧੋਖੇ ਫਰੇਬ ਕਰਨੇ ਸੋਭਦੇ ਨਹੀਂ ॥੫॥ ਤੇਰੀ ਮਾਲਾ ਮਣਕਿਆ ਤੇ ਧਾਗੇ ਤੋਂ ਵੱਧ ਹੋਰ ਕੁਛ ਨਹੀਂ....ਜਦੋਂ ਤੂੰ ਇਸਦੇ ਮਣਕੇ ਫੇਰਦਾ ਹੈਂ ਤਾਂ ਇਹ ਤੇਰੇ ਲਈ ਲੋਕ ਭਰਮਾਉਣ ਤੇ ਮਾਲ ਧਨ ਵਾਹੁਣ ਤੇ ਫਸਾਉਣ ਲਈ ਜਾਲ ਬਣ ਜਾਂਦੀ ਹੈ ॥੬॥ ਤੂੰ ਆਪਣੇ ਬੁਰੇ ਕਿਰਦਾਰ ਰਾਹੀਂ ਆਪਣੇ ਪਿਤਾ ਦੀ ਮਿੱਟੀ ਨੂੰ ਆਪਣੇ ਭਰਾਵਾਂ ਦੇ ਖੂਨ ਨਾਲ ਗੁੰਨਕੇ ਆਪਣਾ ਇਹ ਕੱਚਾ ਕੋਠਾ ਭਾਵ ਆਪਣੇ ਰਾਜ ਮਹਿਲ ਉਸਾਰੇ ਹਨ ॥੭-੮॥ ਮੈਂ ਹੁਣ ਅਕਾਲ ਪੁਰਖ ਦੀ ਕਿਰਪਾ ਨਾਲ ਫੌਲਾਦੀ ਪਾਣੀ ਦੀ ਝੜੀ ਲਾ ਦਿਆਂਗਾ ॥੯॥ ਤਾਂ ਜੋ ਤੇਰਾ ਮਨਹੂਸ ਚਾਰਦਵਾਰੀ ਵਿਚ ਉਲੂਆਂ ਦੇ ਵਾਸ ਦੀ ਕੋਈ ਨਿਸ਼ਾਨੀ ਵੀ ਬਾਕੀ ਨਾ ਰਹਿ ਸਕੇ ॥੧੦॥ ਤੂੰ ਦਕਨ ਦੀ ਪੱਬੀ ਤੋਂ ਮੂੰਹ ਦੀ ਖਾ ਕੇ ਆਇਆ ਹੈਂ ਅਤੇ ਮੇਵਾੜ ਤੋਂ ਵੀ ਦੰਦ ਖੱਟੇ ਕਰਵਾਕੇ ਮੁੜਿਆ ਹੈਂ ॥੧੧॥ ਹੁਣ ਤੂੰ ਇਧਰ ਪੰਜਾਬ ਨੂੰ ਅੱਖਾਂ ਵਿਖਾ ਰਿਹਾ ਹੈ ਤਾਂ ਜੋ ਉਧਰਹਾਰ ਦੀ ਤੇਹ ਤੇ ਕੁੜੱਤਣ ਦੂਰ ਕਰ ਸਕੇ ॥੧੨॥ ਮੈਂ ਤਾਂ ਤੇਰੇ ਦੇ ਨਾਲਾਂ (ਪਉੜਾਂ) ਹੇਠ ਅਜਿਹੀ ਅੱਗ ਰੱਖ ਦਿਆਂਗਾ ਕਿ ਇਥੇ
ਤੈਨੂੰ ਨਾ ਖਾਣ ਤੇ ਨਾਹੀ ਪੀਣ ਲਈ ਕੁਝ ਮਿਲ ਸਕੇਗਾ ॥੧੩॥ ਕੀ ਹੋਇਆ ਜੇ ਇਕ ਗਿੱਦੜ ਨੇ ਇਕ ਸ਼ੇਰ ਦੇ ਦੋ ਬੱਚਿਆਂ ਨੂੰ ਧੋਖੇ ਤੇ ਫਰੇਬ ਨਾਲ ਮਾਰ ਦਿੱਤਾ ਹੈ ॥੧੪॥ ਜਦੋਂ ਤੱਕ ਇਕ ਭਿਆਨਕ ਸ਼ੇਰ ਜਿਊਂਦਾ ਰਹੇਗਾ, ਉਸ ਨੂੰ ਤੇਰੀ ਦੁਸ਼ਟਤਾ ਦਾ ਬਦਲਾ ਲੈਣ ਦਾ ਖਿਆਲ ਆਉਂਦਾ ਰਹੇਗਾ ॥੧੪-੧੫॥ ਤੂੰ ਹੁਣ ਖੁਦਾ ਦੇ ਨਾਂ ਤੇ ਹੋਰ ਮੁੜ-ਮੁੜ ਕੇ ਫਰੇਬ ਨਾ ਕਰ ਕਿਉਂਕਿ ਮੈਂ ਤੇਰਾ ਖੁਦਾ ਤੇ ਉਸ ਦਾ ਕਲਾਮ ਜਾਣ ਲਿਆ ਹੈ ॥੧੬॥ ਮੈਨੂੰ ਤਾਂ ਹੁਣ ਇਤਬਾਰ ਨਹੀਂ ਰਿਹਾ ਮੇਰੇ ਲਈ ਤਾਂ ਹੁਣ "ਤਲਵਾਰ" ਉਤੇ ਹੱਥ ਰੱਖਣ ਤੋਂ ਸਿਵਾ ਹੋਰ ਕੋਈ ਚਾਰਾ ਨਹੀਂ ਰਿਹਾ ॥੧੭॥ ਤੂੰ ਆਪਣੇ ਆਪ ਵਿਚ ਜੇ ਇਕ ਮਕਾਰ (ਬਘਿਆੜ) ਬਣਿਆ ਫਿਰਦਾ ਹੈਂ ਤਾਂ ਮੇਰੇ ਪਾਸ ਉਸਦੇ ਮੁਕਾਬਲੇ ਲਈ ਸੁਤੰਤਰ ਤੇ ਸੂਰਵੀਰ ਨਿਹੰਗ ਸ਼ੇਰ ਮੌਜੂਦ ਹਨ ॥੧੮॥

ਅਗਲੇ ਬੈਤਾਂ ਵਿਚ ਉਸਨੂੰ ਸਿੱਧਾ ਤੇ ਸਾਫ ਰਾਹ ਦਸਦਿਆਂ ਅਤੇ ਨਿਜੀ ਮੁਠਭੇੜ ਲਈ ਵੰਗਾਰਦਿਆਂ ਇਸ ਪ੍ਰਕਾਰ ਲਿਖਿਆ ਹੈ - ਜੇ ਤੇਰੇ ਮਨ ਵਿਚ ਸਾਡੇ ਨਾਲ ਗੱਲ ਬਾਤ ਕਰਨ ਦੀ ਫਿਰ ਕੋਈ ਖਾਹਸ਼ ਹੈ ਤਾਂ ਮੈਂ ਉਸ ਲਈ ਤੈਨੂੰ ਸਿੱਧਾ ਰਾਹ ਵਿਖਾਉਂਦਾ ਹਾਂ ॥੧੯॥ ਅਸਾਂ ਦੋਹਾਂ ਦੇ ਲਸ਼ਕਰ ਕਿਸੇ ਇਕ ਮੈਦਾਨ ਵਿਚ ਪਹੁੰਚ ਜਾਣ ਅਤੇ ਸਫਾ ਬੰਨ ਕੇ ਇਕ ਦੂਜੇ ਦੇ ਸਹਾਮਣੇ ਖਲੋ ਜਾਣ, ਉਨ੍ਹਾਂ ਦੇ ਵਿਚਕਾਰ ਕੇਵਲ ਦੋ ਫਰਲਾਂਗਾਂ ਦਾ ਫਾਸਲਾ ਰਹਿ ਜਾਏ ਅਤੇ ਉਹ ਰਣ ਭੂਮੀ ਇਉਂ ਸਜ ਜਾਇ ॥੨੧॥ ਉਪ੍ਰੰਤ ਉਸ ਵਿਚ ਦੋ ਘੋੜ ਸਵਾਰ ਸਮੇਤ ਤੇਰੇ ਨੇੜੇ ਆ ਜਾਵਾਂਗਾ ਮੈਂ ॥੨੨॥ ਤੂੰ ਅਜੇ ਤੱਕ ਆਪਣੇ ਜੰਗੀ ਜਵਾਨਾਂ ਦੀਆਂ ਮਿਹਨਤਾਂ ਮੁਸ਼ੱਕਤਾਂ ਦਾ ਖਾਦਾ ਤੇ ਮੌਜਾਂ ਮਾਣਦਾ ਰਿਹਾ ਹੈਂ ॥੨੩॥

੧. ਰਾਜੇ ਉਸੇ ਵੇਲੇ ਫੌਜ ਨੂੰ ਲਾਇਸ ਕਰਨ ਲਈ ਹੁਕਮ ਦੇ ਦਿੱਤਾ ਤੋਪਾਂ ਤੇ ਬੰਦੂਕਾਂ ਤੇ ਆਬਦਾਰ ਤਲਵਾਰਾਂ ਨਾਲ ॥੧੧੭॥

੨. ਫੌਜ ਤਿਆਰ ਕਰਕੇ ਸਾਹਮਣੇ ਆ ਗਏ ਜਿਵੇਂ ਦਰਿਆ ਦਾ ਪਾਣੀ ਹੁੰਦਾ ਹੈ । ਅੰਤ ਉਹ ਸਿਰ ਤੋਂ ਪੈਰਾਂ ਤੱਕ ਲੋਹੇ ਨਾਲ ਮੜ੍ਹੇ ਹੋਏ ਸਨ ॥੧੧੮॥

੩. ਸ਼ਸਤ੍ਰਾਂ ਦੀਆਂ ਆਵਾਜਾਂ ਆਉਣ ਲੱਗੀਆਂ ਤੋਪਾਂ ਪਸਤੌਲਾਂ ਤੇ ਬੰਦੂਕਾਂ ਚੱਲਣ ਲੱਗੀਆਂ । ਧਰਤੀ ਗੁਲਾਲ ਦੇ ਲਾਲ ਫੁੱਲ ਵਰਗੀ ਲਾਲ ਹੋ ਗਈ ਖੂਨ ਦੇ ਨਾਲ ॥੧੧੯॥

੪. ਤੇ ਵਜੀਰ ਦੀ ਪੁੱਤਰੀ ਜੰਗੇ ਮੈਦਾਨ ਵਿਚ ਆ ਗਈ। ਜਿਸਦੇ ਇਕ ਹੱਥ ਵਿਚ ਚੀਨ ਦੀ ਬਣੀ ਕਮਾਣ ਤੇ ਦੂਜੇ ਵਿਚ ਤੀਰ ਲਿਆ ਹੋਇਆ ਸੀ ॥੧੨੦॥

੫. ਜਿਥੇ ਕਿਥੇ ਉਸਦੇ ਹੱਥ ਵਿਚੋਂ ਤੀਰ ਨਿਕਲਦਾ ਤਾਂ ਉਹ ਆਵਾਜ ਕਰਦਾ ਉੜਦਾ । ਸੋ ਪੁਰਸ਼ਾਂ ਤੇ ਹਾਥੀਆਂ ਦੀ ਪੱਸਲੀਆਂ ਦੇ ਵਿਚੀਂ ਲੰਘ ਜਾਂਦਾ ॥੧੨੧॥

੬. ਜਿਸ ਤਰ੍ਹਾਂ ਦਰਿਆ ਦੇ ਪਾਣੀ ਦੀਆਂ ਲਹਿਰਾਂ ਕਿਸੇ ਵਸਤੂ ਨਾਲ ਟਕਰਾ ਕੇ ਚਮਕਦੀਆਂ ਹਨ । ਉਸੇ ਤਰ੍ਹਾਂ ਦਾ ਸ਼ਸਤ੍ਰ ਟਕਰਾ ਕੇ ਚਮਕਦੇ ਹਨ ਸੂਰਮਿਆਂ ਦੇ ॥੧੨੨॥

੭. ਸਾਰੇ ਸਸਤ੍ਰ ਚਮਕਦੇ ਦਿਸਦੇ ਹਨ ਸੂਰਜ ਸਾਹਮਣੇ। ਜੁੱਧ ਭੂਮੀ ਦੇ ਵਿਚ ਲਹੂ ਤੇ ਮਿੱਟੀ ਇਕੋ ਹੋਏ ਦਿਸਦੇ ਹਨ ॥੧੨੩॥

੮. ਸਾਰੇ ਹਿੰਦੁਸਤਾਨ ਦੀਆਂ ਬਣੀਆਂ ਤਲਵਾਰਾਂ ਚਕਮਦੀਆਂ ਹਨ ਅਤੇ ਫੌਜਾਂ ਐਉਂ ਘੋਰ ਪਾਉਂਦੀਆਂ ਹਨ ਜਿਵੇਂ ਦਰਿਆ ਦਾ ਪਾਣੀ ਜਾਂ ਬੱਦਲ ਗਰਜਦਾ ਹੈ ॥੧੨੪॥

੯. ਚੀਨ ਦੀ ਬਣੀ ਕਮਾਣ ਤੇ ਹਿੰਦੁਸਤਾਨ ਦੀ ਬਣੀ ਤਲਵਾਰ ਵਜੀਰ ਦੀ ਪੁੱਤਰੀ ਦੇ ਹੱਥਾਂ ਵਿਚ ਚਮਕ ਰਹੀ ਹੈ ॥੧੨੫॥

੧੦. ਸ਼ਸਤ੍ਰਾਂ ਦੇ ਚੱਲਣ ਨਾਲ ਤੇ ਫੌਜੀਆਂ ਦੇ ਬੋਲਣ ਨਾਲ ਕਈ ਕੋਹਾਂ ਵਿਚ ਐਉਂ ਸ਼ੋਰ ਸ਼ਰਾਬਾ ਹੋ ਗਿਆ। ਜਿਵੇਂ ਨਦੀ ਸ਼ੂਕਦੀ ਹੈ ਅਤੇ ਪਹਾੜ ਫਟਦਾ ਹੈ ॥੧੨੬॥

੧੧. ਜਿਵੇਂ ਭੁਚਾਲ ਆ ਜਾਂਦਾ ਹੈ ਐਉਂ ਧਰਤੀ ਤੇ ਅਕਾਸ ਕੰਬ ਗਿਆ । ਬਿਜਲੀ ਵਾਂਗ ਚਮਕ ਉਠੀ ਜਦੋਂ ਯਮਨ ਦੇਸ ਦੀ ਤਲਵਾਰ ਜੁੰਬਸ ਵਿਚ ਆਈ ॥੧੨੭॥

੧੨. ਜਿਸ ਵੇਲੇ ਬਾਂਸ ਦੇ ਦਸਤਿਆਂ ਵਾਲੇ ਨੇਜੇ ਜੁੰਬਸ ਵਿਚ ਆ ਗਏ ਮਿਰਗ ਨੈਨੀ ਕੋਮਲ ਬਦਨ ਵਾਲੀ ਵਜੀਰ ਦੀ ਪੁੱਤਰੀ ਦੇ ਹੱਥਾਂ ਵਿਚ ॥੧੨੮॥

੧੩. ਹਰ ਪਾਸੇ ਜੋਸ਼ ਵਿਚ ਆਏ ਨਫੀਰਆਂ ਤੇ ਧੌਂਸੇ ਵੱਜਦੇ ਹਨ ਹਰ ਪਾਸੇ ਤੋਪਾਂ ਤੇ ਨੇਜਿਆਂ ਦੇ ਵਿਚ ਸੰਸਾਰ ਦਾ ਹਰ ਪਾਸਾ ਲੁਕ ਗਿਆ ਹੈ ਜਾਣੋ ਫੌਜਾਂ ਤੋਂ ਬਿਨਾਂ ਹੋਰ ਕੁਝ ਦਿਸਦਾ ਨਹੀਂ ॥੧੨੯॥

੧੪. ਕਮਾਣਾਂ ਤੇ ਕਮੰਦ ਹਿਲਜੁਲ ਕਰਦੇ ਹਨ ਹਿੰਦੁਸਤਾਨ ਦੀ ਬਣੀਆਂ ਤੇਗਾਂ ਚਮਕਦੀਆਂ ਹਨ ਅਤੇ ਪਾਰੇ ਵਾਂਗ ਛੇਤੀ ਚਲਦੀਆਂ ਹਨ ॥੧੩੦॥

੧੫. ਤਲਵਾਰਾਂ ਜੋਸ਼ ਵਿਚ ਮਾਰ ਕੇ ਲਹੂ ਨਾਲ ਲੱਥ ਪੱਥ ਹੋ ਗਈਆਂ ਹਨ ਜਦ ਨੇਜੇ ਮਾਰਦੇ ਹਨ ਉਹ ਬਾਹਰ ਨਿਕਲ ਕੇ ਐਉਂ ਦਿਸਦੇ ਹਨ ਜਿਵੇਂ ਸੱਪ ਦੀ ਜੀਭ ਲਾਲ ਹੁੰਦੀ ਹੈ ॥੧੩੧॥

੧੬. ਤੋਪਾਂ ਤੇ ਬੰਦੂਕਾਂ ਦੀ ਹਰ ਪਾਸੇ ਅੱਗ ਬਰਸ ਕੇ ਚਮਕ ਰਹੀ ਸੀ । ਧਰਤੀ ਲਾਲੋ ਲਾਲ ਮਿੱਟੀ ਵਿਚ ਖੂਨ ਮਿਲਕੇ ਲਾਲੋ ਲਾਲ ਤੇ ਗੰਧਕੀ ਰੰਗ ਹੋ ਗਿਆ ਸੀ ॥੧੩੨॥

੧੭. ਸ਼ਸ਼ਤਰਾਂ ਦੀ ਠਾਹ-ਠਾਹ ਹੋ ਰਹੀ ਸੀ ਜਿਸਦੀ ਆਵਾਜਾਂ ਆਈਆਂ ਤੀਰਾਂ ਦੇ ਬੰਦੂਕਾਂ ਚਲਦੀਆਂ । ਜੁਆਨ ਮੱਛਾਂ ਵਾਂਗ ਲੇਟੇ ਹੋਇ ਹਾਇ-ਹਾਇ ਪੁਕਾਰਦੇ ਸਨ ॥੧੩੩॥

੧੮. ਘਚਾ ਘੱਚ ਤੀਰ ਕਮਾਣਾਂ ਵਿਚੋਂ ਨਿਕਲ ਰਹੇ ਸਨ। ਐਉਂ ਜਾਪਦਾ ਸੀ ਜਿਵੇਂ ਪਰਲੋ ਆ ਗਈ ਹੈ ॥੧੩੪॥

੧੯. ਪੈਦਲ ਤੁਰਨ ਲਈ ਧਰਤੀ ਉੱਪਰ ਥਾਂ ਨਹੀਂ ਸੀ, ਪੰਛੀਆਂ ਦਾ ਅਕਾਸ਼ ਵਿਚ ਉੱਡਣ ਲਈ ਰਾਹ ਤੀਰਾਂ ਨੇ ਰੋਕਿਆ ਹੋਇਆ ਸੀ ਕਿਸੇ ਨੂੰ ਰਾਹ ਨਹੀਂ ਸੀ ਲਭਦਾ ॥੧੩੫॥

੨੦. ਜਾਣੋ ਕਿ ਜੰਗ ਦੇ ਵਿਚ ਤਲਵਾਰ ਐਉਂ ਚੱਲੀ ਕਿ ਜੰਗੇ ਮੈਦਾਨ ਦੇ ਵਿੱਚ ਮੁਰਦਿਆਂ ਦਾ ਕੋਹਕਾਫ ਪਹਾੜ ਵਾਂਗ ਢੇਰ ਲੱਗ ਗਿਆ ॥੧੩੬॥

੨੧. ਕਿ ਪੈਰਾਂ ਅਤੇ ਸਿਰਾਂ ਦਾ ਵੱਢੇ ਹੋਇਆਂ ਦਾ ਇਤਨਾ ਬੜਾ ਢੇਰ ਹੋ ਗਿਆ ਹੈ ਕਿ ਸਾਰਾ ਮੈਦਾਨ ਭਰ ਗਿਆ ਹੈ ਜਿਵੇਂ ਗੇਦਾਂ ਪਈਆਂ ਹੁੰਦੀਆਂ ਨੇ ਐਉਂ ਸਿਰ ਪਏ ਹਨ ਅਤੇ ਹਾਕੀਆਂ ਵਾਂਗ ਲੱਤਾਂ ਬਾਹਾਂ ਪਈਆਂ ਹਨ ॥੧੩੭॥

੨੨. ਐਸ ਤਰ੍ਹਾਂ ਫਟਾ ਫਟ ਤੀਰ ਤੇ ਬੰਦੂਕਾਂ ਚਲਦੀਆਂ ਹਨ ਕਿ ਤਨ ਟੁਕੜੇ-ਟੁਕੜੇ ਹੋਏ ਪਏ ਹਨ ਕਿਤੇ ਟੋਪ ਕਿਤੇ ਸੰਜੋਆਂ ਜੰਗ ਵਿਚ ਗਿਰੇ ਪਏ ਹਨ ॥੧੩੮॥

੨੩. ਇਹੋ ਜਿਹੀ ਭਖਵੀਂ ਤਲਵਾਰ ਤਪ ਕੇ ਚੱਲੀ ਉਸ ਨੇ ਐਉਂ ਸੈਨਾਵਾਂ ਨੂੰ ਸਾੜ ਕੇ ਮੁਕਾ ਦਿੱਤਾ । ਜਿਵੇਂ ਜੇਠ ਦੇ ਮਹੀਨੇ ਸੂਰਜ ਤਪਕੇ ਰੁੱਖਾਂ ਤੇ ਦਰਿਆਵਾਂ ਦੇ ਪਾਣੀ ਨੂੰ ਸੁਕਾ ਕੇ ਖੁਸ਼ਕ ਕਰ ਦਿੰਦਾ ਹੈ ॥੧੩੯॥

---

☛ ਤੂੰ ਹੁਣ ਢਾਲ ਤੇ ਤਲਵਾਰ ਲੈ ਕੇ ਆਪ ਸਾਹਮਣੇ ਆ ਜਾਹ ਅਤੇ ਖੁਦਾ ਦੀ ਖਲਕਤ ਨੂੰ ਉਜਾੜਨਾ ਤੇ ਮਰਵਾਉਣਾ ਬੰਦ ਕਰ ਦੇਹ ।

ਸਮੇਂ ਦੀ ਸਭ ਤੋਂ ਵੱਡੀ ਸਲਤਨਤ ਦੇ ਔਰੰਗਜ਼ੇਬ ਜਿਹੇ ਆਲਮਗੀਰ ਜਾਬਰ ਤੇ ਜ਼ਾਲਮ ਤੇ ਸ਼ਹਿਨਸ਼ਾਹ - ਬੜੇ ਗੰਭੀਰ ਸੰਕਟ ਤੇ ਬੜੇ ਬੇਸਰੋ ਸਮਾਨੀ ਦੀ ਹਾਲਤ ਵਿਚ ਵੀ ਅਜਿਹੀ ਗਰਜਵੀਂ ਵੰਗਾਰ ਤੇ ਲੱਕ ਤੋੜ ਫਿਟਕਾਰ ਉਹ ਵੀ ਲਿਖਤੀ ਰੂਪ ਵਿਚ ਕੋਈ ਅਜਿਹਾ ਰੱਬ ਪੂਜ ਮਰਦ, "ਅਗੰਮੜਾ" ਹੀ ਪਾ ਸਕਦਾ ਹੈ, ਜਿਸਦੇ ਲੂੰ-ਲੂੰ ਵਿਚ ਤੇ ਰਗ-ਰਗ ਵਿਚ ਅਣਖ ਬੀਰਤਾ ਸਵੈਮਾਨ, ਅਡੋਲਤਾ ਅਤੇ ਅਕਾਲ ਭਰੋਸੇ ਵਾਲੀ ਚੜ੍ਹਦੀ ਕਲਾ ਦੀ ਸਪ੍ਰਿਟ ਰਚੀ ਮਿਚੀ ਹੋਈ ਸੀ ।

(ਛਪ ਰਹੀ ਪੁਸਤਕ ਚੜ੍ਹਦੀ ਕਲਾ ਅਤੇ ਚੜ੍ਹਦੀ ਕਲਾ ਦੇ ਪੁੰਜ ਵਿਚੋਂ) ਭਾਵੇਂ ਗ੍ਰਿਹਥੀ ਹੈ-ਭਾਵੇਂ ਵੈਰਾਗੀ ਤਿਆਗੀ ਹੈ ਉਹ ਹਰ ਰੂਪ ਵਿਚ ਪ੍ਰਵਾਣ ਜਿਸਦੇ ਹਿਰਦੇ ਵਿਚ ਪ੍ਰਭੂ ਦਾ ਵਾਸਾ ਹੈ:—*ਪੂਰਨ ਭਾਗ ਭਏ ਜਿਸ ਪ੍ਰਾਣੀ । ਸਾਧ ਸੰਗ ਮਿਲੇ ਸਾਰੰਗਪਾਣੀ ॥ ਨਾਨਕ ਨਾਮੁ ਵਸਿਆ ਜਿਸੁ ਅੰਤਰਿ ਪ੍ਰਵਾਣੁ ਗ੍ਰਿਹਸਤ ਉਦਾਸਾ ਜੀਉ ॥੪॥ਅੰਗ੧੦੮॥ਮ:੫॥*

ਪਰ ਅੱਜਕਲ੍ਹ ਸਮਾਂ ਕਲੂਕਾਲ ਦਾ ਹੈ - ਇਕ ਵਾਰੀ ਕਲਿਯੁਗ ਨੇ ਪੰਜਾਂ ਪਾਂਡਵਾਂ ਨੂੰ ਆਪਣੇ ਚਾਰ ਰੂਪ ਵਿਖਾਇ ਸਨ, ਜਿਨ੍ਹਾਂ ਵਿਚੋਂ ਇਕ ਸੀ-ਕਿ ਇਕ ਚਿੱਟਾ ਸਪੇਦ ਹੰਸ ਹੈ ਉਸਦੇ ਪਰਾਂ ਉਤੇ ਵੇਦ ਮੰਤਰ ਲਿਖੇ ਹੋਏ ਹਨ ਪਰ ਉਹ ਮਾਸ ਖਾ ਰਿਹਾ ਹੈ । ਜਿਸਦਾ ਤਾਤ ਪ੍ਰਜਸੀ ਕਿ ਕਲਿਯੁਗ ਦੇ ਵਿਚ ਇਹੋ ਜਿਹੇ ਵਿਦਵਾਨ ਹੋਣਗੇ ਜਿਨ੍ਹਾਂ ਦੀ ਸ਼ਕਲ ਹੰਸ ਜਿਹੀ ਸੁੰਦਰ ਹੋਵੇਗੀ ਅਤੇ ਵਿਚ ਵੇਦਾਂ ਦੇ ਗਿਆਨ ਨੂੰ ਵੀ ਮਾਤ ਕਰਨਗੇ ਤੇ ਕੰਮ ਬਗਲੇ ਜਿਹੇ ਡੱਡੀਆ ਮੱਛੀਆਂ ਖਾਣ ਦਾ ਕਰਿਆ ਕਰਨਗੇ । ਸੋ ਏਸੇ ਤਰ੍ਹਾਂ ਦੀ ਖਬਰ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਬਾਰੇ, ਸਿੱਧਵਾਂ ਬੇਟ ੮ ਮਈ (ਨਿ, ਪ.ਪ.) ਇੰਸਟੀਚਿਊਟ ਆਫ ਸਿੱਖ ਸਟੱਡੀਜ਼ ਵਲੋਂ ਦਸਮ ਗ੍ਰੰਥ ਨੂੰ ਰੱਦ ਕਰਨ ਦੀ ਸਿੱਖ ਹਲਕਿਆਂ
ਅਤੇ ਸਿੱਖ ਧਰਮ ਨਾਲ ਸਬੰਧਿਤ ਅਹਿਮ ਸ਼ਖਸ਼ੀਅਤਾਂ ਵੱਲੋਂ ਸਖਤ ਰੋਸ ਪ੍ਰਗਟ ਕੀਤਾ ਗਿਆ ਹੈ ਅਤੇ ਸ੍ਰੀ ਮਾਨ ਸੰਤ ਬਾਬਾ ਬਲਵੀਰ ਸਿੰਘ ਜੀ ਗੁਰੂਦੁਆਰਾ ਲੰਮਾ ਜਟ ਪੁਰਾ "ਪੰਜੂਆਣਾ ਸਾਹਿਬ" ਪਾਤਸ਼ਾਹੀ ਦਸਵੀਂ ਨੇ ਇਸ ਕਦਮ ਦੀ ਸਖਤ ਸ਼ਬਦਾਂ ਵਿਚ ਨਿੰਦਿਆ ਕਰਦਿਆਂ ਕਿਹਾ ਕਿ ਇੰਸਟੀਚਿਊਟ ਆਫ ਸਿੱਖ ਸਟਡੀਜ ਵਲੋਂ ਦਸਮ ਗ੍ਰੰਥ ਨੂੰ ਰੱਦ ਕਰਨਾ ਅਤੇ ਉਨ੍ਹਾ ਵਲੋਂ ਇਹ ਕਹਿਣਾ ਕਿ ਇਸ ਗ੍ਰੰਥ ਵਿਚ ਮੂਲ ਪਾਠ ਦਾ ਵੱਡਾ ਹਿੱਸਾ ਵੈਸ਼ਨਵ ਅਤੇ ਬ੍ਰਾਹਮਣ ਵਾਦੀ ਵਿਦਵਾਨਾਂ ਦੁਆਰਾ ਤਿਆਰ ਕੀਤਾ ਗਿਆ ਹੈ ਨਾਕਿ ਦਸਵੇਂ ਪਾਤਸ਼ਾਹ ਵਲੋਂ ਸਿਰਫ ਸਿੱਖਾਂ ਅੰਦਰ ਭੰਬਲ ਭੂਸਾ ਪੈਦਾ ਕਰਨ ਦਾ ਮੰਤਵ ਹੀ ਹੈ । ਸੰਤ ਬਲਵੀਰ ਸਿੰਘ ਨੇ ਕਿਹਾ ਕਿ ਸ੍ਰੀ ਦਸਮ ਗ੍ਰੰਥ ਪੂਰੀ ਤਰ੍ਹਾਂ ਪ੍ਰਵਾਨਤ ਹੈ ਦਸਮ ਗ੍ਰੰਥ ਸ੍ਰੀ ਗੁਰੂ ਗੋਬਿੰਦ ਸਿੰਘ ਸ੍ਰੀ ਮਹਾਰਾਜ ਜੀ ਨੇ ਪਾਉਂਟਾ ਸਾਹਿਬ ਵਿਖੇ ਲਿਖਿਆ ਸੀ ਪੰਜਾਂ ਬਾਣੀਆਂ ਵਿਚੋਂ ਤਿੰਨ ਬਾਣੀਆਂ ਸਾਡਾ ਨਿਤਨੇਮ ਵੀ ਸ੍ਰੀ ਦਸਮ ਗ੍ਰੰਥ ਵਿਚ ਦਰਜ ਹੈ । ਸੰਤ ਬਲਵੀਰ ਸਿੰਘ ਨੇ ਇੰਸਟੀਚਿਊਟ ਦੀ ਇਸ ਤਾਜਾ ਕਾਰਵਾਈ ਨੂੰ ਤਰਕਹੀਣ ਹੋਰ ਹਿਤਾਂ ਤੋਂ ਪ੍ਰੇਰਿਤ ਅਤੇ ਮਰਿਆਦਾ ਭੰਗ ਕਰਨ ਵਾਲੀ ਆਰ. ਐਸ. ਐਸ. ਅਤੇ ਉਸਦੇ ਸਹਿਯੋਗੀਆਂ ਮਿਲੀ ਭੁਗਤ ਕਰਾਰ ਦਿੱਤਾ ਕਿਉਂਕਿ ਉਹ ਹਿੰਦੁਸਤਾਨ ਵਿਚ ਮੌਜੂਦਾ ਸਿੱਖ ਧਰਮ ਦੀ ਥਾਂ ਹਿੰਦੂ ਪਾਤਸ਼ਾਹੀ ਸਥਾਪਤ ਕਰਨ ਦਾ ਯਤਨ ਕਰ ਰਹੇ ਹਨ ।

ਸੰਤ ਜੀ ਮਹਾਰਾਜ ਨੇ ਠੀਕ ਉੱਤਰ ਦਿੱਤਾ ਹੈ ਮੈਂ ਤੇ ਕਹਾਂਗਾ ਕਿ ਇੰਸਟੀਚਿਊਟ ਵਾਲਿਆਂ ਨੂੰ ਇਤਨਾ ਗਿਆਨ ਤਾਂ ਹੈ ਨਹੀਂ ਜੋ ਬਾਣੀ ਨੂੰ ਸਮਝ ਸਕਣ ਹੰਸ ਦੇ ਢੰਗਾਂ ਤੇ ਲਿਖੇ ਸਲੋਕਾਂ ਵਾਂਗ ਨਿਰਾ ਦਿਖਾਵਾ ਹੀ ਹੈ ਜੋ ਠੀਕ ਹੰਸ ਹੁੰਦੇ ਤਾਂ ਪਰਖ ਲੈਂਦੇ ਕਿ ☛

ਤੇਗ ਤਾਬਸ਼ ਤਪੀਦ ਆਫ਼ਤਾਬ ॥ ਦਰਖਤਾਂ ਸ਼ੁਦਹ ਖੁਸ਼ਕ ਵ ਦਰੀਯਾਇ ਆਬ ॥੧੩੯॥ [੧]ਚੁਨਾ ਤੀਰ ਬਾਰਾਂ ਸ਼ੁਦਹ ਹਮ ਚੁ ਬਰਕੁ ॥ ਬਿਅਫ਼ਤਾਦ ਸ਼ੁਦ ਫ਼ੀਲ ਚੂੰ ਫ਼ਰਕ ਫ਼ਰਕ ॥੧੪੦॥ [੨]ਬ ਹਰਬ ਅੰਦਰ ਆਮਦ ਵਜ਼ੀਰੇ ਚੁ ਬਾਦ॥ ਯਕੇ ਤੇਗ ਮਾਯੰਦਰਾਨੀ ਕੁਸ਼ਾਦ ॥੧੪੧॥ [੩]ਦਿਗਰ ਤਰਫ਼ ਆਮਦ ਬ ਦੁਖ਼ਤਰ ਅਜ਼ਾਂ ॥ ਬ ਰਹਿਨੇ ਯਕੇ ਤੇ.ਗ ਹਿੰਦੋਸਤਾਂ ॥੧੪੨॥ [੪]ਦਰਖਸ਼ਾਂ ਸ਼ੁਦਹ ਆ ਚੁਨਾ ਤੇਗ ਤੇਜ਼ ॥ ਅਦੂਰਾ ਅਜ਼ੋ ਦਿਲ ਸ਼ਵਦ ਰੇਜ਼ ਰੇਜ਼ ॥੧੪੩॥ [੫]ਯਕੇ ਤੇ.ਗ ਜ਼ਦ ਬਰ ਸਰੇ ਓ ਸਮੰਦ ॥ ਜ਼ਮੀਨਸ਼ ਦਰਆਮਦ ਚੁ ਕੋਹੇ ਬਿਲੰਦ ॥੧੪੪॥ [੬]ਦਿ.ਗਰ ਤੇ.ਗ ਓ ਰਾ ਬਿਜ਼ਦ ਕਰਦ ਨੀਮ ॥ ਬਿਅਫ਼ਤਾਦ ਬੂਮਸ ਚੁ ਕਰਖੇ ਅਜ਼ੀਮ ॥੧੪੫॥ [੭]ਦਿ.ਗਰ ਮਰਦ ਆਮਦ ਚੁ ਪੂਰਾਂ ਉਕਾਬ॥ ਬਿਜ਼ਦ ਤੇਗ ਓਰਾ ਬ ਕਰਦਸ਼ ਖ਼ਰਾਬ ॥੧੪੬॥ [੮]ਚੁ ਕਾਰੇ ਵਜ਼ੀਰਸ਼ ਬ ਰਾਹਤ ਰਸੀਦ ॥ ਦਿਗਰ ਮਿਹਨਤੇ ਸਿਯਮ ਆਮਦ ਪਦੀਦ ॥੧੪੭॥ [੯]ਸਿਯਮ ਦੇਵ ਆਮਦ ਬਗਲਤੀਦ ਖ਼ੂੰਨ ॥ ਜ਼ਿ ਦਹਿਲੀਜ਼ ਦੋਜ਼ਖ ਬਰਆਮਦ ਬਰੂੰਨ ॥੧੪੮॥ [੧੦]ਬ ਕੁਸ਼ਤੰਦ ਓਰਾ ਦੁ ਕਰਦੰਦ ਤਨ ॥ ਚੁ ਸ਼ੇਰੇ ਯਿਆਂ ਹਮ ਚੁ ਗੋਰੇ ਕੁਹਨ ॥੧੪੯॥ [੧੧]ਚਹਾਰਮ ਦਰਆਮਦ ਚੁ ਸ਼ੇਰਾਂ ਬ ਜੰਗ ॥ ਚੁ ਬਰ ਬੱਚਹੇ ਗੋਰ ਗਰਰਾਂ ਪਿਲੰਗ ॥੧੫੦॥ [੧੨]ਚੁਨਾ ਤੇ.ਗ ਬਰ ਵੈ ਬਿਜ਼ਦ ਨਾਜ਼ਨੀ॥ ਕਿ ਅਜ਼ ਪੁਸ਼ਤ ਅਸਪਸ਼ ਦਰਆਮਦ ਜ਼ਿਮੀ ॥੧੫੧॥ [੧੩]ਕਿ ਪੰਜਮ ਦਰਆਮਦ ਚੁ ਦੇਵੇ ਅਜ਼ੀਮ॥ ਯਕੇ ਜ਼ਖਮ ਜ਼ਦ ਕਰਦ ਹੁਕਮੇ ਕਰੀਮ ॥੧੫੨॥ [੧੪]ਚੁਨਾ ਤੇ.ਗ ਬਰ ਵੈ ਜ਼ਦ ਆਂ ਖ਼ੂਬ ਰੰਗ ॥ ਜ਼ਿ ਸਰ ਤਾ ਕ਼ਦਮ ਆਮਦਹ ਜ਼ੇਰ ਤੰਗ ॥੧੫੩॥ [੧੫]ਸ਼ਸ਼ਮ ਦੇਵ ਆਮਦ ਚੁ ਅਫ਼ਰੀਤ ਮਸਤ ॥ ਜ਼ਿ ਤੀਰੇ ਕਮਾਂ ਹਮ ਚੁ ਕਬਜ਼ਹ ਗੁਜ਼ਸ਼ਤ ॥੧੫੪॥ [੧੬]ਬਿਜ਼ਦ ਤੇ.ਗ ਓ ਰਾ ਕਿ ਓ ਨੀਮ ਸ਼ੁਦ ॥ ਕਿ ਦੀਗਰ ਯਲਾਂ ਰਾ ਅਜ਼ੋ ਬੀਮ ਸ਼ੁਦ ॥੧੫੫॥ [੧੭]ਚੁਨੀ ਤਾਬ ਮਿਕ਼ਦਾਰ ਹ.ਫ਼ਤਾਦ ਮਰਦ॥ ਬ ਤੇ.ਗ ਅੰਦਰ ਆਵੇਖਤ ਖਾਸ ਅਜ਼ ਨ ਬਰਦ ॥੧੫੬॥ [੧੮]ਦਿਗਰ ਕਸ ਨਿਆਮਦ ਤਮੰਨਾਇ ਜੰਗ ॥ ਕਿ ਬੇਰੂੰ ਨਿਯਾਮਦ ਦਿਲਾਵਰ ਨਿਹੰਗ ॥੧੫੭॥ [੧੯]ਬਹਰ ਬ ਆਮਦਸ਼ ਸ਼ਾਹਿ ਮਾਯੰਦਰਾਂ॥ ਬ ਤਾਬਸ਼ ਤਪੀਦਨ ਦਿਲੇ ਮਰਦੁਮਾਂ ॥੧੫੮॥ [੨੦]ਚੁ ਅਬਰਸ ਤੇਗ ਅਮਦਾਖਤ ਦਉਰੇ ਯਲਾਂ ॥ ਬ ਰਖਸ਼ ਅੰਦਰ ਆਮਦ ਜ਼ਿਹੇ ਆਸਮਾਂ ॥੧੫੯॥ [੨੧]ਬਤਾਬਸ਼ ਦਰਆਮਦ ਜ਼ਿਮੀਨੋ ਜ਼ਮਨ ॥ ਦਰਖ਼ਸ਼ਾਂ ਸ਼ੁਦਹ ਤੇ.ਗ ਹਿੰਦੀ ਯਮਨ ॥੧੬੦॥ ਚਲਾ

---

☛ ਇਹ ਚਾਰ ਜੁਗਾਂ ਆਤਮ ਗਿਆਨ ਲਿਖਣ ਵਾਲਾ ਇਹ ਕੌਣ ਹੈ ? ਜੈਸਾ ਕਿ :— *ਕਹਾ ਲਗੇ ਤੇ ਬਰਨ ਸੁਨਾਊਂ ॥ ਤਿਨਕੇ ਨਾਮ ਨ ਸੰਖਿਆ ਪਾਊਂ ॥ ਹੋਤ ਚਹੁ ਜੁਗ ਮੈਂ ਜੇ ਆਏ ॥ ਤਿਨਕੇ ਨਾਮ ਨ ਜਾਤ ਗਨਾਏ ॥ ਜੋ ਅਬ ਤਉ ਕ੍ਰਿਪਾ ਬਲ ਪਾਊ ॥ ਨਾਮ ਜਥਾ ਮਤਿ ਭਾਖ ਸਨਾਊ ॥* ਬਚਿੱਤ੍ਰ ਨਾਟਕ ਵਿਚ ਪੜ੍ਹੋ ਤੇ ਤੱਕੋ ਰਘੂ ਕੁਲ ਦੇ ਰਾਜਿਆਂ ਦੀ ਸਤਯੁਗ ਤੋਂ ਲੈ ਕੇ ਕਲਯੁਗ ਵਿਚ ਬਾਬਾ ਕਾਲੂ ਲਾਲੂ ਅਤੇ ਗੁਰੂ ਨਾਨਕ ਤੱਕ ਦੇ ਸਾਰੇ ਹੋ ਚੁਕੇ ਰਾਜ ਵੰਸ ਦਾ ਪੂਰਨ ਮੋਛਦੁਆਰਾ ਲਿਖਕੇ ਦੱਸ ਦੇਣ ਵਾਲਾ ਕੌਣ ਹੋ ਸਕਦਾ ਹੈ । ਪਰ ਅਫਸੋਸ ਹੈ ਕੋਈ ਇਕ ਕੋਈ ਦੋ ਗੁਣ ਲੈ ਕੇ ਗੁਰੂੰ ਦਾ ਸਿਖ ਹੋਣ ਦਾ ਦਾਵਾ ਹੀ ਨਹੀਂ ਕਰਦੇ ਗੁਰੂ ਹੀ ਬਣ ਜਾਂਦੇ ਹਨ- ਗੁਸਾਂਈਂ ਤੁਲਸੀ ਦਾਸ ਕਹਿੰਦੇ ਹਨ : ਆਸਾ ਇਸਟ ਉਪਾਸ਼ਨਾ ਖਾਣ ਪੀਣ ਪਹਿਰਾਣ ॥ ਤੁਲਸੀ ਖਟ ਲੱਛਣ ਮਿਲੋ ਮਿਤ੍ਰਤਾ ਪਹਿਚਾਣ ॥ ਉਹ ਕਾਹਦੇ ਗੁਰ ਸਿੱਖ ਹਨ ਜਿਨ੍ਹਾਂ ਦਾ ਨਾਂ ਖਾਣਾ ਪੀਣਾ ਗੁਰੂ ਜਿਹਾ ਹੈ ਨਾਂ ਇਸਟ ਦੇਵ ਤੇ ਭੋਰਸਾ ਹੈ - ਸਗੋਂ ਵਿਰੋਧੀ ਹਨ, ਵਿਪ੍ਰੀਤ ਕੀ ਤੇ ਉਪਾਸਨਾ ਕਾਹਦੀ ॥

ਸਭ ਤੋਂ ਪਹਿਲੀ ਚੀਜ ਤਾਂ ਗੁਰੂ ਉਪਰ ਭਰੋਸਾ ਹੋਇਆ ਕਰਦਾ ਹੈ-ਭੁੱਲ ਕੇ ਵੀ ਆਪਣੇ ਗੁਰੂ ਤੇ ਤਰਕ ਨਾ ਲਿਆਉਣੀ॥ ਇਕ ਗੁਰ ਸਿੱਖ ਸੀ ਜਿਸਨੇ ਸਭਾ ਵਿਚ ਆਪ ਨੂੰ ਬਹੁਤਾ ਵਿਦਵਾਣ ਸਾਬਤ ਕਰਨ ਲਈ ਗੁਰੂ ਦਾ ਆਪ ਸਤਿਕਾਰ ਹੀ ਨਾਂ ਕੀਤਾ-ਸਭਾ ਵਿਚ ਗੁਰੂ ਦਾ ਆਦਰ ਕਰਨ ਦੀ ਥਾਂ ਮੂੰਹ ਐਧਰ ਉਧਰ ਕਰ ਕੇ ਦੇਖਣ ਲੱਗ ਪਿਆ ਜਾਣੋ ਉਸ ਨੂੰ ਸਤਿਗੁਰੂ ਦੇ ਆਉਣ ਦਾ ਪਤਾ ਹੀ ਨਹੀਂ ਗੁਰੂ ਦੇ ਮੁੱਖੋਂ ਸੁਭਾਵਕ ਨਿਕਲ ਗਿਆ ਕੀ ਤੂੰ ਰਾਖਸ਼ਸ਼ ਹੈ? ਬਚਨ : *ਅੰਡ ਬਿਨਾਸੀ ਸੇਤ ਬਿਨਾਸੀ ਉਤਭੁਜ ਸੇਤ ਬਿਨਾਧਾ ॥ ਚਾਰ ਬਿਨਾਸੀ ਖਟਹਿ ਬਿਨਾਸੀ ਇਕਿ ਸਾਧ ਬਚਨ ਨਿਹਚਲਾਧਾ ॥ ॥ ਅੰਗ:੧੨੦੪ ॥* ਗੁਰੂ ਦਾ ਬਚਨ ਅਮੋਘ ਤੀਰ ਹੋਇਆ ਕਰਦਾ ਹੈ-ਭਾਈ ਗੁਰਦਾਸ ਜੀ ਕਹਿੰਦੇ ਹਨ:- ਬਾਮ੍ਹਣ ਗਾਂਈ ਵੰਸ ਘਾਤ, ਅਪਰਾਧ ਕਰਾਰੇ ॥ ਮਦ ਪੀ ਜੂਏ ਖੇਲਦੇ ਜਹਨਿ ਪਰਨਾਰੇ ॥ ਮੁਹਨਿ ਪਰਾਈ ਲਖਮੀ ਠੱਗ ਚੋਰ ਚਗਾਰੇ ॥ ☚

੧. ਇਸ ਤਰ੍ਹਾਂ ਤੇਜੀ ਨਾਲ ਤੀਰਾਂ ਦੀ ਬਾਰਸ਼ ਹੋਈ ਜਿਵੇਂ ਬਿਜਲੀ ਪੈ ਜਾਂਦੀ ਹੈ। ਹਾਥੀ ਐਉਂ ਡਿੱਗ ਪਏ ਸਨ ਕਿ ਰਣ ਭੂਮੀ ਵਿਚ ਉਹਨਾਂ ਦੀਆਂ ਮੁੰਡੀਆਂ ਹੀ ਮੁੰਡੀਆਂ ਹੀ ਪਈਆਂ ਦਿਸਦੀਆਂ ਸਨ ॥੧੪੦॥

੨. ਉਸ ਜੰਗ ਦੇ ਵਿਚ ਇਕ ਵਜੀਰ ਮਾਯੰਦਰਾਂ ਦੀ ਬਣੀ ਹੋਈ ਤਲਵਾਰ ਹੱਥ ਵਿਚ ਕੱਢਕੇ ਫੜੀ ਹੋਈ ਸਾਹਮਣੇ ਆ ਗਿਆ ॥੧੪੧॥

੩. ਦੂਜੇ ਪਾਸੇ ਤੋਂ ਉਸਦੀ ਪੁਤਰੀ ਆ ਗਈ। ਜਿਸਦੇ ਹੱਥ ਵਿਚ ਹਿੰਦੁਸਤਾਨ ਦੀ ਬਣੀ ਤਲਵਾਰ ਫੜੀ ਹੋਈ ਸੀ ॥੧੪੨॥

੪. ਜਦੋਂ ਉਸਨੇ ਅਜਿਹੀ ਤਲਵਾਰ ਉਪਰ ਚੁੱਕੀ ਜੋ ਬੜੀ ਤਿੱਖੀ ਸੀ। ਜਿਸ ਨੂੰ ਵੇਖ ਕੇ ਵੈਰੀ ਦਾ ਦਿਲ ਬੋਲ ਸੁਣਕੇ ਹੀ ਟੋਟੇ ਟੋਟੇ ਹੋ ਜਾਂਦਾ ॥੧੪੩॥

੫. ਇਕੋ ਤਲਵਾਰ ਵਜੀਰ ਦੇ ਘੋੜੇ ਦੇ ਸਿਰ ਉਤੇ ਮਾਰੀ। ਉਹ ਇਕ ਉਚੇ ਪਹਾੜ ਵਾਂਗ ਧਰਤੀ ਤੇ ਗਿਰ ਪਿਆ ॥੧੪੪॥

੬. ਦੂਜੀ ਵਾਰ ਤੇਗ ਮਾਰੀ ਵਜੀਰ ਦੇ ਜਿਸ ਨਾਲ ਜਿਸਮ ਦੇ ਦੋ ਟੋਟੇ ਕਰ ਦਿੱਤੇ ਉਹ ਇਸ ਤਰ੍ਹਾਂ ਧਰਤੀ ਤੇ ਡਿੱਗ ਪਿਆ ਜਿਵੇਂ ਵੱਡੀ ਅਟਾਰੀ ਤੋਂ ਗਿਰ ਗਿਆ ਹੋਵੇ ॥੧੪੫॥

੭. ਫੇਰ ਦੂਜਾ ਇਕ ਹੋਰ ਜਵਾਨ ਆਇਆ ਜਿਵੇਂ ਉਕਾਬ ਪੰਛੀ ਛੇਤੀ ਨਾਲ ਉੱਡ ਕੇ ਆਉਂਦਾ ਹੈ ਉਸ ਨੂੰ ਤੇਗ ਮਾਰ ਕੇ ਨਾਸ ਕਰ ਦਿੱਤਾ ॥੧੪੬॥

੮. ਜਦੋਂ ਵਜੀਰ ਦਾ ਕੰਮ ਮੁਕਾ ਕੇ ਵਿਹਲੀ ਹੋਈ ਤਾਂ ਦੂਜੀ ਬਿਪਤਾ ਆ ਪਈ। ਉਸ ਤੋਂ ਵਿਹਲੀ ਹੋਈ ਤਾਂ ਤੀਜਾ ਦੁਸ਼ਮਣ ਹੋਰ ਬਿਪਤਾ ਬਣ ਕੇ ਆ ਗਿਆ ॥੧੪੭॥

੯. ਫੇਰ ਇਕ ਤੀਸਰਾ ਦੈਂਤ ਆ ਗਿਆ ਜਿਹੜਾ ਕੱਛਾਂ ਤੱਕ ਲਹੂ ਨਾਲ ਲਿਬੜਿਆ ਹੋਇਆ ਸੀ ਉਹ ਐਉਂ ਜਾਪਦਾ ਸੀ ਜਿਵੇਂ ਨਰਕ ਦੇ ਦਰਵਾਜੇ ਵਿਚੋਂ ਨਿਕਲ ਕੇ ਆਇਆ ਹੈ ॥੧੪੮॥

੧੦. ਉਸਨੂੰ ਮਾਰ ਕੇ ਦੋ ਟੋਟੇ ਕਰ ਦਿੱਤੇ ਜਿਵੇਂ ਕਿਸੇ ਗਊ ਤੇ ਕੋਈ ਸ਼ੇਰ ਜਾਂ ਚਿਤਰਾ ਜਾ ਝਪਟਦਾ ਹੈ ॥੧੪੯॥

੧੧. ਫੇਰ ਚੌਥਾ ਸੂਰਬੀਰ ਆ ਗਿਆ ਉਹ ਐਉਂ ਝਪਟਿਆਨ ਜਿਵੇਂ ਗਊ ਦੇ ਬੱਚੇ ਤੇ ਸ਼ੇਰ ਗਰਜ ਕੇ ਹੱਲਾ ਕਰਕੇ ਪੈਂਦਾ ਹੈ ॥੧੫੦॥

੧੨. *ਤੇਗ ਵਗਾਈ ਰਾਣੀ ਐਸੀ ਸੁੱਕੀ ਪਾਰ ਲੰਘਾਈ ॥ ਸੂਰੇ ਤਾਈਂ ਮਾਰ ਮੁਕਾਇਆ ਧਰਤੀ ਲਾਸ਼ ਮਿਲਾਈ ॥੧੫੧॥*

੧੩. ਫੇਰ ਪੰਜਵਾਂ ਆ ਗਿਆ ਵੱਡੇ ਦੈਂਤ ਕੱਦ ਵਾਲਾ ਉਸਦੇ ਇਕੋ ਤਲਵਾਰ ਦਾ ਵਾਰ ਕਰਕੇ ਮਾਰ ਮੁਕਾਇਆ ਕਿਰਪਾ ਨਾਥ ਦੇ ਹੁਕਮ ਨਾਲ ॥੧੫੨॥

੧੪. ਅਜਿਹਾ ਉਸ ਉਤੇ ਤੇਗ ਦਾ ਵਾਰ ਕੀਤਾ ਉਸ ਸੁੰਦਰੀ ਨੇ ਕਿ ਵੈਰੀ ਦੇ ਸਿਰ ਤੋਂ ਪੈਰਾਂ ਤੱਕ ਨਿਕਲ ਕੇ ਤੇਗ ਘੋੜੇ ਦੀ ਪੇਟੀ ਤੋਂ ਪਾਰ ਹੋ ਗਈ ॥੧੫੩॥

੧੫. ਫੇਰ ਇਕ ਛੇਵਾਂ ਦੈਂਤ ਇਉਂ ਤੇਜੀ ਨਾਲ ਵਧਿਆ ਜਿਵੇਂ ਕਮਾਣ ਵਿਚੋਂ ਤੇਜੀ ਨਾਲ ਤੀਰ ਨਿਕਲਦਾ ਹੈ ॥੧੫੪॥

੧੬. ਉਸਨੇ ਆਉਂਦੇ ਨੂੰ ਹੀ ਐਸੀ ਤੇਗ ਮਾਰੀ ਕਿ ਉਹ ਅੱਧੋ-ਅੱਧ ਹੋ ਗਿਆ। ਹੋਰ ਦੂਸਰੇ ਸੈਨਿਕ ਭੈ ਭੀਤ ਹੋ ਗਏ ਫੇਰ ਕੋਈ ਅੱਗੇ ਨਾ ਵਧਿਆ ॥੧੫੫॥

੧੭. ਇਸੇ ਤਰ੍ਹਾਂ ਉਸ ਸ਼ਹਿਜ਼ਾਦੀ ਨੇ ਗਿਣਤੀ ਵਿਚ ਸੱਤ ਜਵਾਨ ਤੇਗ ਦੀ ਭੇਟ ਕਰ ਦਿੱਤੇ ਉਸ ਯੁੱਧ ਵਿਚ ਇਕ ਦਮ ॥੧੫੬॥

੧੮. ਫੇਰ ਹੋਰ ਕੋਈ ਜੰਗ ਕਰਨ ਦੀ ਇੱਛਾ ਕਰਕੇ ਮੈਦਾਨ ਵਿਚ ਨਾ ਆਇਆ ਭਾਵ ਮੈਦਾਨ ਵਿਚ ਨਾ ਨਿਕਲਿਆ ਹੌਂਸਲਾ ਕਰਕੇ ਕੋਈ ਬਹਾਦਰ ॥੧੫੭॥

੧੯. ਆਖਰ ਜਦ ਕੋਈ ਜਵਾਨ ਨਾ ਅੱਗੇ ਵਧਿਆ ਤਾਂ ਮਾਯੰਦਰਾਂ ਦਾ ਰਾਜਾ ਆਪ ਜੋਸ਼ ਵਿਚ ਆ ਕੇ ਅੱਗੇ ਹੋਇਆ। ਜਿਸ ਨੂੰ ਵੇਖ ਕੇ ਹੋਰ ਸੈਨਿਕਾਂ ਦੇ ਦਿਲ ਵਿਚ ਜੋਸ਼ ਤੇ ਗਰਮੀ ਵਧੀ ਤੇ ਦਿਲ ਨੇ ਉਬਾਲ ਖਾਧਾ ਹੌਂਸਲੇ ਬੁਲੰਦ ਹੋਏ ॥੧੫੮॥

੨੦. ਜਦੋਂ ਉਸ *ਮਾਯੰਦਰਾਂ ਦੇ ਰਾਜੇ ਤੇ ਸੂਰਮਿਆਂ ਨੇ ਚਾਰੇ ਪਾਸੇ ਘੇਰਾ ਪਾ ਕੇ ਛਾਲਾਂ ਮਾਰੀਆਂ। ਉਸ ਵੇਲੇ ਇਕ ਵਾਰ ਤਾਂ ਧਰਤੀ ਤੇ ਅਕਾਸ਼ ਚੱਕਰ ਵਿਚ ਆ ਗਿਆ। ਭਾਵ ਘੁੰਮਣ ਲੱਗ ਪਿਆ ॥੧੫੯॥

੨੧. ਉਸ ਵੇਲੇ ਧਰਤੀ ਤੇ ਅਕਾਸ਼ ਦੇ ਵਿਚ ਚਮਕ ਪਈ ਭਾਵ ਧਰਤੀ ਤੇ ਅਕਾਸ਼ ਦੇ ਅੰਦਰ ਸ਼ਸ਼ਤਰਾਂ ਦੀ ਚਮਕ ਦਿਖਾਈ ਦੇਣ ਲੱਗੀ ਇਕ ਪਾਸੇ ਹਿੰਦੁਸਤਾਨੀ ਤੇਗਾਂ ਦੂਜੇ ਪਾਸੇ ਯਮਨ ਦੇਸ਼ ਦੀਆਂ ਤੇਗਾਂ ਚਮਕਣ ਲੱਗੀਆ ॥੧੬੦॥

---

ਵਿਸਾਸ ਧ੍ਰੋਹੀ ਅਕ੍ਰਿਤਘਣ ਪਾਪੀ ਹਤਿਆਰੇ ॥ ਲੱਖ ਕ੍ਰੋੜੀ ਜੋੜੀਅਨਿ ਅਨਗਿਣਤ ਅਪਾਰੇ ॥ ਇਕੱਤ ਲੂਇ ਨ ਪੁਜੱਨੀ ਬੇਮੁਖ ਗੁਰਦੁਆਰੇ ॥ ਵਾਰ ੩੪-੧੬ ॥ *ਜਾਕੀ ਰਹਿਤ ਨ ਜਾਣੀਐ ਗੁਰਬਾਣੀ ਨਹੀ ਚੀਤ ॥ ਤਿਸ ਦੇ ਹਥਹੁੰ ਖਾਧੀਐ ਵਿਸਰੇ ਹਰਿ ਪ੍ਰੀਤ ॥ (ਰਹਿਤ ਨਾਮਾ)*

ਗੁਰਬਾਣੀ ਤੇ ਵਿਪ੍ਰੀਤੀ ਗੁਰੂ ਤੋਂ ਵੇਮੁਖਤਾ ਹੈ ਜੋ ਭਾਰੀ ਅਪਰਾਧ ਹੈ- ੧ ਬ੍ਰਹਮ ਦੀ ਵਿਚਾਰ ਕਰਨ ਵਾਲਾ ਭਲਾ ਪੁਰਸ਼, ੨- ਸਭ ਦਾ ਭਲਾ ਮੰਗਣ ਵਾਲਾ ਪੁਰਸ਼, ੩- ਆਪਣੀ ਪੁਤ੍ਰੀ ਨੂੰ, ੪- ਵਿਸ਼ਵਾਸ ਦੇ ਕੇ ਮਾਰ ਦੇਣਾ ਵਿਸ਼ਵਾਸ ਘਾਤ ਕਰਨਾ, ੫- ਉਧਾਜਾ ਕਿਸੇ ਤੋਂ ਕੁਝ ਲੈਕੇ ਮੁਕਰ ਜਾਣਾ, ੬-ਕਿਸੇ ਪ੍ਰੇਮੀ ਨਾਲ ਧੋਖਾ ਕਰਨਾ ਜਾ ਮਾਰ ਦੇਣਾ ਇਹ ਹੱਤਿਆ ਹੋਇਆ ਕਰਦੀਆਂ ਹਨ। ਸੋ ਭਾਈ ਗੁਰੂ ਦੇ ਨਿਰਾਦਰ ਦਾ ਦੋਸ਼ੀ ਗੁਰੂ ਦੇ ਸਰਾਪ ਸਦਕਾ-ਕੌਡਾ ਰਾਖ ਹੋ ਗਿਆ ਸੀ ਇਤਿਹਾਸ ਗਵਾਹ ਹੈ ਜੋ ਮਰਦਾਨੇ ਨੂੰ ਚੁਕ ਕੇ ਭੁੰਨ ਕੇ ਖਾਣ ਲੱਗਾ ਸੀ। ਜਿਸ ਨੂੰ ਤੇਲ ਦੇ ਉਬਲਦੇ ਕੜਾਹੇ ਵਿਚੋਂ ਜਾ ਕੇ ਗੁਰੂ ਨਾਨਕ ਨੇ ਬਚਾਇਆ ਤੇ ਕੌਡੇ ਨੂੰ ਸਰਾਪ ਤੋਂ ਮੁਕਤ ਕੀਤਾ ਸੀ ਤਾਂਹੀ ਤਾਂ ਕਿਹਾ ਹੈ:—ਸਤਿਗੁਰੂ ਵਡਾ ਕਰਿ ਸਾਲਾਹੀਐ ਜਿਸ ਵਿਚਿ ਵਡੀਆਂ ਵਡਿਆਈਆਂ ॥ ਸਹਿ ਮੇਲੇ ਤਾ ਨਦਰੀ ਆਈਆ ॥ *ਜਾ ਤਿਸ ਭਾਣਾ ਤਾ ਮਨਿ ਵਸਾਈਆ ॥ ਕਰਿ ਹੁਕਮ ਮਸਤਕਿ ਹਥੁ ਧਰਿ ਵਿਚਹੁ ਮਾਰਿ ਕਢੀਆ ਬੁਰਿਆਈਆਂ ॥ ਪੰ: ੪੭੩ ॥*

ਜਦੋਂ ਕੌਡਾ ਗੁਰ ਸਿੱਖੀ ਧਾਰਨ ਕਰ ਗਿਆ ਤਾਂ ਭਾਈ ਮਰਦਾਨੇ ਜੀ ਨੇ ਪੁੱਛਿਆ, ਮਹਾਰਾਜ ਕੌਡਾ ਸ਼ੀਸ਼ਾ ਕਿਉਂ ਕੱਢਕੇ ਲਿਆਇਆ ਸੀ ? ਇਸਨੇ ਸ਼ੀਸ਼ੇ ਵਿਚੀ ਆਪਨੂੰ ਵੇਖਕੇ ਕਿਉਂ ਨਮਸ਼ਕਾਰ ਕੀਤੀ ? ਗੁਰੂ ਜੀ ਨੇ ਮਰਦਾਨੇ ਨੂੰ ਕਿਹਾ ਇਹ ਪ੍ਰਸਨ ਕੌਡੇ ਤੋਂ ਪੁੱਛ। ਜਿਸ ਕੌਡੇ ਦਾ ਰਾਖਸ਼ੀ ਸੁਭਾਅ ਬਦਲਕੇ ਰੋਮ-ਰੋਮ ਤੇ ਸਾਰੇ ਸੰਸਕਾਰ ਐਉਂ ਬਦਲ ਗਏ ਸਨ ਜਿਵੇਂ ਤਸਲੇ ਦਾ ਪਾਣੀ ਗੰਦਾ ਪਲਟਕੇ ਪਵਿੱਤ੍ਰ ਜਲ ਨਾਲ ਭਰ ਦੇਈਦਾ ਹੈ ਤੇ ਉਹ ਦੱਸਦਾ ਹੈ ਕਿ ਮਹਾਰਾਜ ਮੈ ਇਕ ਬਹੁਤ ਵੱਡੀ ਭੁੱਲ ਕੀਤੀ ਸੀ ਜਿਵੇ ਭਾਈ ਮਰਦਾਨੇ ਨੇ ਵੀ ਕੀਤੀ ਆਪਦੇ ਬਚਨ ਮੋੜਕੇ ਆਪਦਾ ਸਾਥ ਛੱਡ ਕੇ ਆਪ ਤੋਂ ਬੇਮੁਖ ਹੋ ਕੇ ਆਇਆ ਸੀ। ਮੈਂ ਜਦੋਂ ਵੀ ਕੋਈ ਪੁਰਸ਼ ਖਾਧਾ ਹੈ ਉਸਨੂੰ ਮੈ ਪਹਿਲਾਂ ਇਸ ਸ਼ੀਸ਼ੇ ਵਿਚੀ ਵੇਖਦਾ ਸੀ ਤਾਂ ਉਹ ਮੈਨੂੰ ਪਸ਼ੂ ਵਿਖਾਈ ਦਿੰਦਾ ਸੀ ਮੈਂ ਮਨੁੱਖ ਕੋਈ ਵੀ ਨਹੀ ਖਾਧਾ। ਜਿਹੜਾ ਵੀ ਪੁਰਸ਼ ਗੁਰੂ ਤੋਂ ਵੇਮੁਖ ਹੋਵੇ ਉਹ ਪਸ਼ੂ ਹੁੰਦਾ ਹੈ ਮਰਦਾਨਾ ਵੀ ਮੈਨੂੰ ਪਸੂ ਹੀ ਦਿਸਿਆ ਸੀ ਹੇ ਸੱਚੇ ਪਾਤਸ਼ਾਹ ਮੈਂ ਇਕ ਵੱਡਾ ਵਿਦਵਾਨ ਪੁਰਸ਼ ਸੀ। ਮੈਥੋਂ ਗੁਰੂ ਤੋਂ ਬੇਮੁਖ ਹੋਣ ਦੀ ਅਵੱਗਿਆ ਹੋ ਗਈ ਸੀ-ਗੁਰੂ ਦੇ ਨਿਰਾਦਰ ਦਾ ਦੰਡ ਮੈਨੂੰ ਰਾਖਸ਼ ਹੋਣ ਦਾ ਸਰਾਪ ਦੇ ਦਿੱਤਾ ਪਰ ਮੇਰੇ ਵੈਰਾਗ ਤੇ ਮੇਹਰਬਾਨ ਹੋ ਕੇ ਗੁਰੂ ਨੇ ਮੈਨੂੰ ਇਹ ਸ਼ੀਸ਼ਾ ਦੇ ਦਿੱਤਾ ਜੋ ਮੈਨੂੰ ਦੱਸਦਾ ਸੀ ਕਿ ਉਹ ਕਿਹੜਾ ਪ੍ਰਾਣੀ ਗੁਰਮਤਿ ਦਾ ਅਧਿਕਾਰੀ ਹੈ ਅਤੇ ਕਿਹੜਾ ਪ੍ਰਾਨੀ ਗੁਰੂ ਤੋਂ ਬੇਮੁਖ ਹੈ ਜੋ ਪਸ਼ੂਆ ਤੋਂ ਭੀ ਨੀਵਾਂ ਘਟੀਆ ਬੰਦਾ ਹੈ।:— *ਪਸੂ ਮਾਣਸ ਚੰਮਿ ਪਲੇਟੇ ਅੰਦਰਹੁ ਕਾਲਿਆ ॥ ਪੰ:੧੨੮੪॥*

ਜਿਹੜੇ ਲੋਕ ਪੂਰੇ ਸਤਿਗੁਰ ਦੀ ਬਾਣੀ ਨੂੰ ਨਿੰਦਦੇ ਹਨ ਉਹ ਜਾਣੋਂ ਪੂਰੇ ਗੁਰੂ ਨੂੰ ਨਿੰਦਦੇ ਹਨ- ਜਿਨ੍ਹਾਂ ਬਾਰੇ ਮੈ ਨਹੀ ਕੱਹਿ ਸਕਦਾ ਕਿ ਉਹਨਾਂ ਦਾ ਹਾਲ ਕੀ ਹੋਵੇਗਾ ਪਰ ਆਦਿ ਬਾਣੀ ਦਾ ਫੁਰਮਾਨ ਹੈ :— *ਜੋ ਨਿੰਦਾ ਕਰੇ ਸਤਿਗੁਰੂ ਪੂਰੇ ਕੀ ਤਿਸ ਕਰਤਾ ਮਾਰ ਦਿਵਾਵੈ ॥ ਫਿਰਿ ਉਹ ਵੇਲਾ ਓਸ ਹਥਿ ਨ ਆਵੈ ਓਹੁ ਆਪਣਾ ਬੀਜਿਆ ਆਪੇ ਖਾਵੈ ॥ ਨਰਕ ਘੋਰਿ ਮੁਹਿ ਕਾਲੇ ਖੜਿਆ ਜਿਉ ਤਸਕਰੁ ਪਾਇ ਗਲਾਵੈ ॥ ਅੰਗ:੩੦੩ ॥ ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਸੁ ਅਉਖਾ ਜਗ ਮਹਿ ਹੋਇਆ ॥ ਨਰਕ ਘੋਰੁ ਦੁਖ ਖੂਹੁ ਹੈ ਓਥੈ ਪਕੜਿ ਓਹੁ ਢੋਇਆ ॥ ਕੂਕ ਪੁਕਾਰ ਕੋ ਨ ਸੁਣੇ ਉਹ ਅਉਖਾ ਹੋਇ ਹੋਇ ਰੋਇਆ ॥ ਓਹਨਿ ਹਲਤੁ ਪਲਤੁ ਸਭੁ ਗਵਾਇਆ ਲਾਹਾ ਮੂਲ ਸਭੁ ਖੋਇਆ ॥ ਜਿਸੁ ਕ੍ਰਿਪਾ ਕਰੇ ਪ੍ਰਭੁ ਆਪਣੀ ਤਿਸੁ ਸਤਿਗੁਰ ਕੇ ਚਰਣ ਧੋਇਆ ॥ ਗੁਰ ਸਤਿਗੁਰੁ ਪਿਛੈ ਤਰਿ ਗਇਆ ਜਿਉ ਲੋਹਾ ਕਾਠ ਸੰਗੋਇਆ ॥ ਅੰਗ: ੩੦੯ ॥*

---

*. ਈਰਾਨ ਦੇ ਉੱਤਰ ਵੱਲ ਦਾ ਇਲਾਕਾ ਮਾਯੰਦਰਾਂ ਕਹੀਦਾ ਹੈ।

[੧]ਚਲ ਦਰਆਮਦ ਕਮਾਨੋ ਕਮੰਦ ॥ ਹਯਾ ਹਯ ਦਰਆਮਦ ਬ ਗੁਰਜੋ ਗਜ਼ੰਦ ॥੧੬੧॥ [੨]ਚਕਾ ਚਾਕ ਬਰਖਾਸਤ ਤੀਰੋ ਤੁਫ਼ੰਗ ॥ ਜ਼ਿਮੀ ਲਾਲ ਸ਼ੁਦ ਚੂੰ ਗੁਲੇ ਲਾਲਹ ਰੰਗ ॥੧੬੨॥ [੩]ਹਹਾ ਹੂ ਦਰਆਮਦ ਬ ਪਹਿਨ ਅੰਦਰੂੰ ॥ ਦਿਹਾ ਦਿਹ ਸ਼ੁਦਹ ਖ਼ੰਜਰੇ ਖ਼ਾਰ ਖ਼ੂੰ ॥੧੬੩॥ [੪]ਬ ਰਖ਼ਸ ਅੰਦਰ ਆਮਦ ਯਕੇ ਤਾਬ ਰੰਗ ॥ ਬ ਰਖਸ਼ ਅੰਦਰ ਆਮਦ ਦੁ ਚਾਲਾਕ ਜੰਗ ॥੧੬੪॥ [੫]ਬ ਸ਼ੋਰਸ਼ ਦਰਆਮਦ ਸਰਾਫੀਲ ਸੂਰ ॥ ਬ ਰਖਸ਼ ਅੰਦਰ ਆਮਦ ਤਨੇ ਖ਼ਾਸ ਹੂਰ ॥੧੬੫॥ [੬]ਬ ਸ਼ੋਰਸ਼ ਦਰਆਮਦ ਜ਼ਿ ਤਨਦਰ ਖਰੋਸ਼ ॥ ਬ ਬਾਜ਼ੂਇ ਮਰਦਾਂ ਬਰ ਆਵੁਰਦ ਜੋਸ਼ ॥੧੬੬॥ [੭]ਯਕੇ ਫ਼ਰਸ਼ ਆਰਾਸਤ ਸੁਰਖ ਅਤਲਸੇ ॥ ਬੁਖਾਦਨ ਚੁ ਮਕਤਬ ਜ਼ੁਬਾ ਪਹਿਲੂਏ ॥੧੬੭॥ [੮]ਬ ਮਰਦਮ ਚੁਨਾ ਕੁਸ਼ਤ ਸ਼ੁਦ ਕਾਰਜ਼ਾਰ ॥ ਜ਼ੁਬਾਂ ਦਰ ਗੁਜ਼ਾਰਮ ਨਿਯਾਯਦ ਸ਼ੁਮਾਰ ॥੧੬੮॥ [੯]ਗੁਰੇਜ਼ਾ ਸ਼ਵਦ ਸ਼ਾਹਿ ਮਾਯੰਦਰਾਂ॥ ਬ ਕੁਸ਼ਤੰਦ ਲਸ਼ਕਰ ਗਿਰਾਂ ਤਾ ਗਿਰਾਂ ॥੧੬੯॥ [੧੦]ਕਿ ਪੁਸਤਸ਼ ਬਿਅਫ਼ਤਾਦ ਦੁਖਤਰ ਵਜ਼ੀਰ ॥ ਬਿ ਬਸਤੰਦ ਓ ਰਾ ਕਿ ਕਰਦੰਦ ਅਸ਼ੀਰ ॥੧੭੦॥ [੧੧]ਬ ਨਿਜ਼ਦੇ ਬਿਯਾਵੁਰਦ ਜ਼ੋ ਸ਼ਾਹ ਖੇਸ਼ ॥ ਬਿ ਗੁਫ਼ਤਹ ਕਿ ਏ ਸ਼ਾਹ ਸ਼ਾਹਾਨ ਵੇਸ਼ ॥੧੭੧॥ [੧੨]ਬਿਗੋਯਦ ਕਿ ਈਂ ਸ਼ਾਹ ਮਾਯੰਦਰਾਂ ॥ ਬਿ ਬਸਤਹ ਬਿਯਾਵੁਰਦ ਨਿਜ਼ਦੇ ਸ਼ੁਮਾਂ ॥੧੭੨॥ [੧੩]ਅਗਰ ਤੋ ਬਿਗੋਈ ਬ ਜਾਂ ਈਂ ਬੁਰਮ ॥ ਵਗਰ ਤੋ ਬਿਗੋਈ ਬਜ਼ਿੰਦਾਂ ਦਿਹਮ ॥੧੭੩॥ [੧੪]ਬਜ਼ਿੰਦਾਂ ਸਪੁਰਦੰਦ ਓ ਰਾ ਅਜ਼ੀਮ॥ ਸਿਤਾਨਦ ਅਜ਼ੋ ਤਾਜ ਸ਼ਾਹੀ ਕਲੀਮ ॥੧੭੪॥ [੧੫]ਸ਼ਹਨ ਸ਼ਾਹਗੀ ਯਾਫ਼ਤ ਹੁਕਮੇ ਰਜ਼ਾਕ॥ ਕਸੇ ਦੁਸ਼ਮਨਾਰਾ ਕੁਨਦ ਚਾਕ ਚਾਕ ॥੧੭੫॥ [੧੬]ਚੁਨਾ ਕਰਦ ਸ਼ੁਦ ਕ਼ਸਦ ਮਿਹਨਤ ਕਸੇ ॥ ਕਿ ਰਹਮਤ ਬ ਬਖ਼ਸ਼ੀਦ ਜ਼ੋ ਰਹਮਤੇ ॥੧੭੬॥ [੧੭]ਕਿ ਓ ਸ਼ਾਹ ਬਾਨੂ ਸ਼ੁਦੋ ਮੁਲਕ ਸ਼ਾਹ ॥ ਕਿ ਸ਼ਾਹੀ ਹਮੀ ਯਾਫਤ ਹੁਕਮੇ ਇਲਾਹ ॥੧੭੭॥ [੧੮]ਬਿਦਿਹ ਸਾਕੀਯਾ ਸਾਗਰੇ ਸਬਜ਼ ਆਬ ॥ ਕਿ ਬੇਰੂੰ ਬਿਅਫ਼ਤਾਦ ਪਰਦਹ ਨਕਾਬ ॥੧੭੮॥ [੧੯]ਬਿਦਿਹ ਸਾਕ਼ੀਯਾ ਸਬਜ਼ ਰੰਗੇ ਫਿਰੰਗ॥ ਕਿ ਵਕਤੇ ਬਕਾਰ ਅਸਤ ਅਜ਼ ਰੋਜ਼ ਜੰਗ ॥੧੭੯॥੧੦॥

☛ ਗੁਰ ਦੋਖੀ ਤਾਂ ਅਕਿਰਤ ਘਣ ਤੋਂ ਭੀ ਬੁਰਾ ਹੈ:— ਜਦ ਕਿ ਸਾਡੀ ਸ਼ਰਧਾ ਦਾ ਆਹ ਹਾਲ ਹੋ ਰਿਹਾ ਹੈ ।- ਕਿ ਗੁਰੂ ਦਸਵੇਂ ਪਾਤਸ਼ਾਹ ਦਾ ਦਰਬਾਰ ਲੱਗਾ ਹੋਇਆ ਸੀ ਰਾਗੀ ਜੱਥਾ ਬਹੁਤ ਹੀ ਮਿਠੀ ਆਵਾਜ਼ ਵਿਚ ਵੈਰਾਗ ਮਈ ਕੀਰਤਨ ਕਰ ਰਿਹਾ ਸੀ । ਜਿਸ ਨੂੰ ਸੁਣਕੇ ਸੰਗਤ ਦੇ ਨੇਤਰਾਂ ਵਿਚੋਂ ਜਲ ਚੋ ਰਿਹਾ ਸੀ ਤੇ ਰਾਗੀ ਵੀ ਵੈਰਾਗ ਵਿਚ ਝੂੰਮ-ਝੂੰਮ ਕੇ ਜਿਥੇ ਕੀਰਤਨ ਕਰ ਰਹੇ ਸੀ ਉਥੇ ਉਹਨਾਂ ਦੇ ਨੇਤ੍ਰ ਵੀ ਬਰਸਾਤੀ ਕੋਠੇ ਦੀ ਛੱਤ ਵਾਂਗ ਚੋ ਰਹੇ ਸਨ । ਜੋ ਐਸਾ ਨਕਸਾ ਬੱਝਿਆ ਹੋਇਆ ਸੀ ਵੈਰਾਗ ਮਈ ਕਿ ਸੁਣਨ ਵਾਲੇ ਮਾਇਆ ਤੋਂ ਮੂੰਹ ਮੋੜ ਕੇ ਵੈਰਾਗ ਤੇ ਤਿਆਗ ਅਤੇ ਜੋਗ ਦਾ ਮਹੌਲ ਪੈਦਾ ਕਰ ਦਿੱਤਾ ਸੀ ਸੰਗਤ ਰਾਗੀਆਂ ਦੇ ਇਸ ਕੀਰਤਨ ਤੋਂ ਪ੍ਰਭਾਵਤ ਹੋ ਕੇ ਰਾਗੀਆਂ ਦੀ ਪ੍ਰਸੰਸਾ ਕਰ ਰਹੀ ਸੀ । ਪਰ ਮਹਾਰਾਜ ਜੀ ਮੁਸਕਰਾ ਰਹੇ ਸਨ । ਜਦ ਕਿ ਇੱਕ ਸਿੰਘ ਨੇ ਸਮਾ ਲੈ ਕੇ -ਖੜਾ ਹੋ ਕੇ ਗੁਰਦੇਵ ਅੱਗੇ ਬੇਨਤੀ ਕੀਤੀ ਸਚੇ ਪਾਤਸ਼ਾਹ ਤੁਸੀ ਘਟ-ਘਟ ਦੀ ਜਾਨਣਹਾਰ ਹੋ- ਮੇਰੇ ਕੁਝ ਗਹਿਣੇ ਪੋਟਲੀ ਵਿਚ ਬੰਨੇ ਹੋਇ ਸਨ ਜੋ ਚੋਰੀ ਹੋ ਗਏ ਹਨ । ਮਹਾਰਾਜ ਨੇ ਕਿਹਾ ਪ੍ਰੇਮੀਓ ਜਿਸ ਦੇ ਪਾਸ ਹਨ ਦੱਸ ਦਿਓ, ਪਰ ਕੋਈ ਨਾ ਬੋਲਿਆ ਗੁਰੂ ਜੀ ਨੇ ਕਿਹਾ ਏਥੇ ਹਨ ਪਰ ਕੋਈ ਨਾ ਬੋਲਿਆ ਰਾਗੀ ਚੁੱਪ ਸਨ- ਮਹਾਰਾਜ ਕਹਿੰਦੇ ਕਿ ਭਾਈ ਇੱਕ ਪਿੰਡ ਦਾ ਸਰਦਾਰ ਸੀ ਉਸਦੀ ਕਹੀ ਗੁਆਚ ਗਈ ਸੀ ਤਾਂ ਉਸ ਨੇ ਪਿੰਡ ਵਿਚੋਂ ਡੌਂਡੀ ਪਿਟਨ ਵਾਲੇ ਢੰਡੋਰਚੀ ਨੂੰ ਸੱਦ ਕੇ ਪਿੰਡ ਵਿਚ ਮਨਾਦੀ ਕਰਾਈ ॥ ਉਹ ਢੰਡੇਰਚੀ ਮੁਨਾਦੀ ਕਰ ਰਿਹਾ ਹੈ, ਨੰਬਰਦਾਰ ਜੀ ਦੀ ਕਹੀ ਗੁਆਚ ਗਈ ਹੈ ਜਿਸਦੇ ਪਾਸ ਹੈ ਉਹ ਕਹੀ ਫਲਾਣੇ ਥਾਂ ਰੱਖ ਦੇਵੇ ਉਸ ਦਾ ਕਸੂਰ ਮਾਫ ਕਰ ਦਿੱਤਾ ਜਾਇਗਾ ਨਹੀਂ ਤਾਂ ਫੇਰ ਤਲਾਸ਼ੀ ਕਰਕੇ ਜਿਸ ਦੇ ਘਰੋਂ ਕਹੀ ਮਿਲੀ ਉਸ ਦੇ ਐਨੇ ਕੋਰੜੇ ਮਾਰੇ ਜਾਣਗੇ ਸਾਰੇ ਪਿੰਡ ਵਿਚ ਮੁਨਾਦੀ ਕੀਤੀ ਗਈ ਪਰ ਕਹੀ ਨਾ ਮਿਲੀ ਅੰਤ ਸਭ ਦੇ ਘਰਾਂ ਦੀ ਤਲਾਸ਼ੀ ਕੀਤੀ ਗਈ ਅੰਤ ਕਹੀ ਮੁਨਾਦੀ ਕਰਨ ਵਾਲੇ ਢੰਡੋਰਚੀ ਦੇ ਘਰੋਂ ਪਾਈ ਗਈ । ਇਸੇ ਤਰ੍ਹਾ ਸਾਰੀ ਸੰਗਤ ਦੀ ਤਲਾਸ਼ੀ ਲਈ ਅੰਤ ਗਹਿਣੇ ਰਾਗੀਆਂ ਕੋਲੋਂ ਪਕੜੇ ਗਏ ਤੇ ਇਹ ਉਦਾਹਰਣ ਸਹੀ ਹੋ ਗਈ । ਰਾਗੀਆਂ ਘਰੋਂ ਗਹਿਣੇ ਢੰਡੋਰਚੀ ਦੇ ਘਰੋਂ ਕਹੀ । ਐਓਂ ਠੀਕ ਹੋ ਗਈ ਕਲਿਜੁਗ ਦੇ ਹੰਸ ਦੀ ਗੱਲ ਸਹੀ । ਸੁਰਦ ਸ਼ਬਦ ਦੇ ਪੰ: ੨੦੬-੭-੮ ਤੇ ਬੜੀ ਕਹਾਣੀ ਰੌਚਕ ਦਿੱਤੀ ਹੈ ਪਰ ਅੰਤ ਵਿਚ ਪੰ: ੨੦੯-੧੦ ਤੇ ਉਸਦਾ ਸੰਖੇਪ ਐਉਂ ਹੈ ਕਿ:- *ਕਬੀਰ ਇਹ ਤਨ ਜਾਇਗਾ ਸਕਹੁ ਤ ਲੇਹੁ ਬਹੋਰਿ ॥ ਨਾਗੇ ਪਾਵਹੁ ਤੇ ਗਏ ਜਿਨ ਕੇ ਲਾਖ ਕਰੋਰਿ ॥ ਪੰ: ੧੩੬੫ ॥*

ਮਹਿਮੂਦ ਗਜ਼ਨਵੀ ਨੇ ੧੬ ਹਮਲੇ ਕੀਤੇ ਹਿੰਦੁਸਤਾਨ ਤੇ, ਸੋਮਨਾਥ ਦੇ ਮੰਦਰ ਤੋਂ ਚਾਰ ਅਰਬ ਰੁਪਿਆ ਲੁੱਟਿਆ ਹੋਰ ਵੀ ਬੇਅੰਤ ਧਨ ਲੁਟਿਆ । ੫੦ ਸਾਲ ਦੀ ਉਮਰ ਵਿਚ ਆ ਕੇ ਉਸ ਨੂੰ ਅਧਰੰਗ ਹੋ ਗਿਆ ਤੇ ਪਤਾ ਲੱਗ ਗਿਆ ਕਿ ਹੁਣ ਨਹੀ ਮੈ ਬਚਦਾ । ਮਨ ਵਿਚ ਲਾਲਸਾ ਜਾਗੀ ਕਿ ਮੈਂ ਇਕ ਵਾਰੀ ਦੇਖਣਾ ਚਾਹੁੰਦਾ ਹਾਂ-ਜਿਨਾਂ ਧੰਨ ਲਿਆਇਆ ਸੀ ਉਸ ਦੇ ਢੇਰ ਲਾ ਦਿਤੇ ਗਏ, ਤੇ ਪਹੀਆਂ ਵਾਲੀ ਕੁਰਸੀ ਤੇ ਬਿਠਾ ਕੇ ਰੇਹੜੀ ਲਈ ਜਾਂਦੇ ਨੇ ਕਦੇ ਐਧਰ ਦੇਖਦੈ ਕਦੇ ਓਧਰ ਦੇਖਦੈ ਇਹਦੇ ਵਿਚ ਐਨੇਂ ਹਜਾਰ ਬੰਦਾ ਮਾਰਿਆ, ਅਖੀਰ ਅਫਸੋਸ ਕਰਦਾ । ਮਨ ਵਿਚ ਕਹਿੰਦੈ ਮੈ ਬੜੀ ਭਾਰੀ ਭੁੱਲ ਕੀਤੀ, ਮੇਰੇ ਨਾਲ ਤਾਂ ਕੁਝ ਵੀ ਨਹੀ ਜਾਣਾ ਤੇ ਮੇਰੀ ਔਲਾਦ ਨਿਕੰਮੀ ਹੈ, ਇਨਾਂ ਤੋਂ ਤਾਂ ਖੋਹ ਲੈਣਾ ਹੈ ਦੂਜਿਆਂ ਨੇ ਤੇ ਗਜ਼ਨੀ ਦੇ ਲੋਕਾਂ ਤੇ ਵਿਪਤਾ ਆਇਗੀ । ਹੁਣ ਮੈ ਤਾਂ ਬਚਣਾ ਨਹੀ : ਤੁਸੀ ਪੰਧਨਾਮਾ ਲਿਖੋ । ਉਸ ਵੇਲੇ ☛

੧. ਸ਼ਸਤਰ੍ਹਾਂ ਦੀ ਮਾਰ ਦੀ ਚਲੋ ਚਲੀ ਲਗ ਗਈ ਜੋ ਦੇਖਣ ਵਿਚ ਆਉਂਦੀ ਸੀ ਕਮਾਣਾ ਤੇ ਫਾਹੀਆਂ ਅਤੇ ਜਖਮੀਆਂ ਦੀ ਹੈ ਹੈ ਤੇ ਘੋੜਿਆਂ ਦੇ ਪੌੜਾਂ ਦੀਆਂ ਆਵਾਜਾਂ ਅਤੇ ਹਾਥੀਆਂ ਦੀਆਂ ਗਰਜਾਂ ਸੁਣਾਈ ਦੇਣ ਲੱਗੀਆਂ ॥੧੬੧॥

੨. ਫਟਾ ਫਟ ਤੀਰ ਕਮਾਣਾਂ ਵਿਚੋਂ ਤੇ ਗੋਲੀ ਬੰਦੂਕਾਂ ਵਿਚੋਂ ਨਿਕਲ ਕੇ ਜਾਣ ਲੱਗੀ ਅਤੇ ਖੂਨ ਨਾਲ ਧਰਤੀ ਲਾਲ ਐਉਂ ਹੋ ਗਈ ਜਿਵੇਂ ਗੁਲਾਲ ਦਾ ਫੁੱਲ ਲਾਲ ਹੁੰਦਾ ਹੈ ॥੧੬੨॥

੩. ਹਰ ਪਾਸੇ ਫੱਟੜ ਹਾਇ-ਹਾਇ, ਹੁਈ-ਹੁਈ ਦੀਆਂ ਆਵਾਜਾਂ ਸੁਣਦੀਆਂ ਹਨ ਰਣ ਭੂਮੀ ਦੇ ਵਿਚ ਦਸੋਂ ਦਿਸਾ ਤਲਵਾਰ ਚਲ ਰਹੀ ਹੈ ਬੜੀ ਹੀ ਖੂੰਖਾਰ ਹੋ ਕੇ ॥੧੬੩॥

੪. ਦੋਏਂ ਪਾਸੇ ਚਮਕ ਵਿਚ ਆ ਕੇ ਜੋਸ਼ੀਲੇ ਜੋਸ਼ ਦੇ ਰੰਗ ਵਿਚ ਆ ਕੇ ਬਿਜਲੀ ਵਾਂਗ ਚਮਕ ਕੇ ਉੱਛਲ ਕੇ ਦੋਏ ਪਾਸੇ ਤੇਜੀ ਨਾਲ ਲੜਦੇ ਹਨ ॥੧੬੪॥

੫. ਉਸ ਵੇਲੇ ਜੋਸ਼ ਵਿਚ ਆ ਕੇ ਬਹੁਤ ਸ਼ੋਰ ਸ਼ਰਾਬਾ ਜੋਸ਼ ਫੈਲ ਗਿਆ ਜਿਸ ਵੇਲੇ ਸ਼ਿਵਜੀ ਦਾ ਸੰਖ ਵਜਿਆ ਦੋਏ ਪਾਸੇ ਰੋਹ ਵਿਚ ਆ ਗਏ ਇਕ ਪਾਸੇ ਰਾਜਾ ਦੂਜੇ ਪਾਸੇ ਉਸਦਾ ਪੁੱਤਰ ਤੇ ਵਜੀਰਜਾਦੀ ਹੂਰ ॥੧੬੫॥

੬. ਉਸ ਵੇਲੇ ਬੜਾ ਸ਼ੋਰ ਸ਼ਰਾਬਾ ਹੋ ਗਿਆ ਜਦੋਂ ਦੋਏਂ ਪਾਸੇ ਜੋਸ਼ ਵਿਚ ਆ ਗਏ ਜਵਾਨਾ ਦੀਆਂ ਬਾਹਾਂ ਦੇ ਡੌਲੇ ਫਰਕੇ ਜੋਸ਼ ਵਿਚ ਆ ਗਏ ॥੧੬੬॥

੭. ਇਕੋ ਲਹੂ ਦਾ ਲਾਲ ਰੰਗ ਵਾਲਾ ਅਤਲਸੀ ਫਰਸ਼ ਸਾਰੀ ਜੰਗ ਭੂਮੀ ਵਿਚ ਵਿਛ ਗਿਆ ਜਾਣੋ ਜਿਹੜੇ ਜੁੱਧ ਕਰਦੇ ਹਨ ਉਹ ਮਕਤਬ ਵਿਚ ਜੁੰਮੇ ਦੀ ਨਿਵਾਜ ਪੜ੍ਹਦੇ ਹਨ ॥੧੬੭॥

੮. ਇਤਨੇ ਮੁਰਦੇ ਪਏ ਮੈਦਾਨ ਦੇ ਵਿਚ ਮਰੇ ਹੋਏ ਜਿਨ੍ਹਾਂ ਦੀ ਗਿਣਤੀ ਕਰਨ ਲਈ ਜਬਾਨ ਦੀ ਸ਼ਕਤੀ ਨਹੀਂ ਜੋ ਗਿਣਤੀ ਕਰ ਸਕੇ ॥੧੬੮॥

੯. ਮੈਦਾਨ ਦੇ ਵਿਚੋਂ ਨੱਸਿਆ ਜਾਂਦਾ ਮਾਖੰਦਰਾਂ ਦਾ ਰਾਜਾ ਕਾਬੂ ਆ ਗਿਆ ਲਸ਼ਕਰ ਬਹੁਤੇ ਤੋਂ ਬਹੁਤਾ ਮਾਰਿਆ ਗਿਆ ॥੧੬੯॥

੧੦. ਮਾਖੰਦਰਾਂ ਦੇ ਰਾਜੇ ਭੱਜੇ ਜਾਂਦੇ ਦੇ ਪਿੱਛੇ ਵਜੀਰ ਦੀ ਪੁੱਤਰੀ ਚੱਲ ਪਈ ਤੇ ਉਸ ਨੂੰ ਜਾ ਕੇ ਬੰਨ ਕੇ ਕਾਬੂ ਕਰ ਲਿਆ ॥੧੭੦॥

੧੧. ਮਾਖੰਦਰਾਂ ਦੇ ਰਾਜੇ ਨੂੰ ਬੰਨ ਕੇ ਆਪਣੇ ਪਤੀ ਦੇ ਕੋਲ ਲੈ ਆਈ ਤੇ ਕਿਹਾ ਕਿ ਐ ਰਾਜਿਆਂ ਦੇ ਬਾਦਸ਼ਾਹ ਇਸ ਨੂੰ ਹੁਣ ਕੀ ਕਰਾਂ ॥੧੭੧॥

੧੨. ਆਪਣੇ ਪਤੀ ਨੂੰ ਕਿਹਾ ਕਿ ਮੈਂ ਮਾਖੰਦਰਾਂ ਦੇ ਰਾਜੇ ਨੂੰ ਬੰਨ ਕੇ ਲੈ ਆਂਦਾ ਹੈ ਤੁਹਾਡੇ ਕੋਲ ॥੧੭੨॥

੧੩. ਜੇ ਤੂੰ ਕਹੇਂ ਤਾਂ ਇਸਨੂੰ ਜਾਨ ਤੋਂ ਮਾਰ ਕੇ ਖਤਮ ਕਰ ਦੇਵਾਂ । ਜੇ ਤੂੰ ਕਹੇਂ ਤਾਂ ਜਿਊਂਦੇ ਨੂੰ ਕੈਦ ਕਰ ਦੇਵਾਂ ॥੧੭੩॥

੧੪. ਉਸ ਨੂੰ ਜਿਊਂਦੇ ਨੂੰ ਹੀ ਬੜੇ ਸਖਤ ਬੰਦੀ ਖਾਨੇ (ਜੇਲ੍ਹ) ਵਿਚ ਭੇਜ ਦਿੱਤਾ ਅਤੇ ਉਸ ਕੋਲੋਂ ਤਖਤ ਤਾਜ ਤੇ ਸ਼ਾਹੀ ਦੇਸ਼ ਦੀ ਹਕੂਮਤ ਦਾ ਅਧਿਕਾਰ ਆਪ ਲੈ ਲਿਆ ॥੧੭੪॥

੧੫. ਰਾਜਿਆਂ ਦਾ ਮਹਾਰਾਜਾ ਚੱਕ੍ਰਵਰਤੀ ਹਕੂਮਤ ਬਾਦਸ਼ਾਹ ਬਣ ਗਿਆ ਉਸ ਪਾਰਬ੍ਰਹਮ ਦੇ ਹੁਕਮ ਨਾਲ। ਦੁਸ਼ਮਣਾਂ ਨੂੰ ਫੜ ਕੇ ਫੀਤਾ ਫੀਤਾ ਕਰ ਦਿੱਤਾ ॥੧੭੫॥

੧੬. ਜਿਹੜਾ ਔਕੜਾਂ ਨੂੰ ਝੱਲਦਾ ਹੋਇਆ ਆਪਣਾ ਪੁਰਸ਼ਾਰਥ ਨਹੀਂ ਛੱਡਦਾ ਸਖਤੀ ਨੂੰ ਝੱਲ ਲੈਂਦਾ ਹੈ । ਉਸ ਦੇ ਉਤੇ ਉਹ ਮਿਹਰਾਂ ਦਾ ਸਾਂਈਂ ਵਾਹਿਗੁਰੂ ਮਿਹਰ ਕਰਦਾ ਹੈ ॥੧੭੬॥

੧੭. ਵਜੀਰ ਦੀ ਪੁੱਤਰੀ ਵੱਡੇ ਸ਼ਹਿਨਸ਼ਾਹ ਦੀ ਰਾਣੀ ਹੋ ਗਈ ਅਤੇ ਬਾਦਸ਼ਾਹ ਦਾ ਪੁੱਤਰ ਕਰਤਾਰ ਦੇ ਹੁਕਮ ਨਾਲ ਮੁਲਕਾਂ ਦਾ ਬਾਦਸ਼ਾਹ ਬਣ ਗਿਆ ॥੧੭੭॥

੧੮. ਬਿਦੇਹ ਸਾਕੀਆ - ਗੁਰੂ ਜੀ ਸਰਬ ਸ਼ਕਤੀਵਾਨ ਸਤਿਗੁਰ ਤੋਂ ਉਹ ਨਸ਼ੇ ਦੀ ਮਸਤੀ ਮੰਗਦੇ ਹਨ । ਬਿਦਿਹ ਸਾਕੀਆ ਸਾਗਰੇ ਸਬਜ਼ ਆਬ ॥ ਕਿ ਬੇਰੂੰ ਬੇ ਆਫਤਾਦ ਪਰਦਹ ਨਕਾਬ ।

ਭਾਵ- ਦੇਹ ਵਰਤਾਵੇ ਜਾਮ ਪਿਲਾਵੇ ਸਬਜ਼ ਰੰਗ ਸੁਹਾਵਾ ॥
ਪਰਜਾ ਚੁਕ ਦਿਖਾ ਰੰਗੀਲਾ ਮੇਰੇ ਮਨ ਜੋ ਭਾਵਾ ॥

੧੯. ਬਿਦਿਹ ਸਾਕੀਆ ਸਾਗਰੇ ਸਬਜ਼ ਰੰਗੋ ਫਿਰੰਗ ਕਿ ਵਕਤੇ ਬਿਕਾਰ ਅਸਤ ਅਜ ਰੋਜ ਜੰਗ

ਭਾਵ - ਫਿਰੰਗੀਆਂ ਦੀ ਚਲਾਕੀ ਜੈਸਾ ਭਰਕੇ ਮਦਮਤਵਾਲਾ
ਜੋ ਲੜਾਈ ਖੂਬ ਕਰਾਏ ਸਬਜੀ ਰੰਗ ਉਜਾਲਾ

ਦਸਵੀਂ ਹਕਾਇਤ ਸਮਾਪਤ

---

ਪੰਧਨਾਮਾ....ਇਕ ਤਾਂ ਵਸੀਅਤ ਹੁੰਦੀ ਹੈ ਕਿ ਮੇਰੇ ਮਰਨ ਤੋਂ ਬਾਅਦ ਜਾਇਦਾਦ ਕੀਹਨੂੰ ਜਾਵੇ ਤੇ ਪੰਧ ਨਾਮਾ ਹੁਦੇ ਅੰਤਲਾ ਅਨੁਭਵ ਲਿਖਿਆ ਜਾਦੈ ਤੇ ਉਹਦੇ ਵਿਚ ਅਨਭਵ ਲਿਖਾਉਂਦੇ । ਕਹਿਣ ਲੱਗਾ ਕਿ ਮੇਰੇ ਹੱਥ ਕੱਫਣ ਵਿਚੋਂ ਬਾਹਰ ਰਖਿਉ ਤੇ ਢੰਡੋਰਚੀ ਢੰਡੋਰਾ ਪਿਟਦਾ ਜਾਵੇ ਕਿ ਇਹ ਮਹਿਮੂਦ ਗਜ਼ਨਵੀ ਜਾ ਰਿਹੈ, ਜਿਹੜਾ ਖਰਬਾਂ ਰੁਪੈ ਲੁੱਟਕੇ ਲਿਆਇਆ ਸੀ- ਜਿਸ ਨੂੰ ਕਿਸੇ ਕਵੀ ਨੇ ਇਸ ਤਰ੍ਹਾਂ ਦੇ ਨਾਲ ਲਿਖਿਆ :—

ਮੇਰੇ ਹੱਥ ਏ ਕੱਫਣ ਤੋਂ ਬਾਹਰ ਰਖਣੇ ਵੇਖ ਲਏ ਦੁਨੀਆਂ ਜਾਂਦੀ ਵਾਰ ਮੈਨੂੰ ॥
ਕੀ ਲੈ ਚਲਿਆ ਹਾਂ ਆਪਣੇ ਨਾਲ ਮੈਂ ਹੁਣ ਸਿਖਯਾ ਲੈਏ ਮੈਥੋਂ ਪਾ ਧਿਕਾਰ ਮੈਨੂੰ ॥
ਸਾਰੀ ਉਮਰ ਹੀ ਲਹੂ ਵਿਚ ਰਹੇ ਡੁੱਬੇ ਵੇਲੇ ਅੰਤ ਦੇ ਰਹੇ ਫਿਟਕਾਰ ਮੈਨੂੰ ॥
ਹਾਇ ਨਫਜ਼ ਸੈਤਾਨ ਦੇ ਲੋਗ ਆਖੇ ਭੁਲ ਗਈ ਸੀ ਮੌਤ ਦੀ ਸਾਰ ਮੈਨੂੰ ॥
ਨਾ ਮੈਂ ਸੋਚਿਆ ਏਸ ਜਹਾਨ ਅੰਦਰ ਮਿਲੀ ਪਾਤਸਾਹੀ ਏ ਦਿਨ ਚਾਰ ਮੈਨੂੰ ॥
ਕਰਾਂ ਕੰਮ ਕੋਈ ਨੇਕ ਮਰਦ ਵਾਲਾ ਦੇਣੀ ਖੁਦੀ ਤਕੱਬਰੀ ਹਾਰ ਮੈਨੂੰ ॥
ਬੇ ਗੁਨਾਹਾਂ ਦੀ ਖੱਲ ਉਤਾਰਦਾ ਰਿਹਾ ਆਇਆ ਤਰਸ ਨਾਂ ਕਦੇ ਇਕਵਾਰ ਮੈਨੂੰ॥
ਜਾਂਦੀ ਵਾਰੀ ਖਾਲੀ ਹੱਥ ਚਲਿਆ ਹਾਂ ਲੱਖ-ਲੱਖ ਵਾਰ ਧ੍ਰਿਕਾਰ ਫਿਟਕਾਰ ਮੈਨੂੰ ॥

* * * * *

ੴ ਵਾਹਿਗੁਰੂ ਜੀ ਕੀ ਫ਼ਤਹ ॥

[੧]ਤੁਈਂ ਦਸਤਗੀਰ ਅਸਤ ਦਰ ਮਾਂਦਗਾਂ ॥ ਤੁਈਂ ਕਾਰਸਾਜ਼ ਅਸਤ ਬੇਚਾਰਗਾਂ ॥੧॥ [੨]ਸ਼ਹਿਨਸ਼ਾਹ ਬਖਸ਼ਿੰਦਹੇ ਬੇ ਨਿਆਜ਼ ॥ ਜ਼ਿਮੀਨੋ ਜ਼ਮਾਂ ਰਾ ਤੁਈਂ ਕਾਰ ਸਾਜ਼ ॥੨॥ [੩]ਹਿਕਾਯਤ ਸ਼ੁਨੀਦੇਮ ਸ਼ਾਹੇ ਕਲਿੰਜਰ ॥ ਕੁਨਾ ਨੀਦ ਯਕ ਦਰ ਚੁ ਅਜ਼ ਕੋਹ ਮੰਜਰ ॥੩॥ [੪]ਯਕੇ ਪਿਸਰ ਓ ਬੂਦ ਹੁਸਨਲ ਜਮਾਲ ॥ ਕਿ ਲਾਯਕ ਜਹਾਂ ਬੂਦ ਅਜ਼ ਮੁਲਕ ਮਾਲ ॥੪॥ [੫]ਯਕੇ ਸ਼ਾਹਿ ਓ ਜਾਵ ਦੁਖ਼ਤਰ ਅਜ਼ੋ ॥ ਕਿ ਦੀਗਰ ਨ ਜ਼ਨ ਬੂਦ ਸਮਨ ਬਰਕਜ਼ੋ ॥੫॥ [੬]ਵਜ਼ਾ ਦੁਖਤਰੇ ਸ਼ਾਹ ਆਂ ਪਿਸਰ ਸ਼ਾਹ ॥ ਸ਼ੁਦ ਆਸ਼ੁਫ਼ਤਹ ਬਰ ਵੈ ਚੁ ਬਰ ਸ਼ਮਸ ਮਾਹ ॥੬॥ [੭]ਬਿਗੋਯਦ ਕਿ ਏ ਸ਼ਾਹ ਮਾਰਾ ਬਿਕੁਨ ॥ ਕਿ ਦਹਿਸ਼ਤ ਕਸੇ ਮਰਦ ਦੀਗਰ ਮਕੁਨ ॥੭॥ [੮]ਸ਼ੁਨੀਦਮ ਕਿ ਦਰ ਸ਼ਾਹਿ ਹਿੰਦੋਸਤਾਂ ॥ ਕਿ ਨਾਮੇ ਵਜ਼ਾਂ ਸ਼ੇਰ ਸ਼ਾਹੇ ਵਜ਼ਾਂ ॥੮॥ [੯]ਚੁਨਾਂ ਨਸਤ ਦਸਤੂਰ ਮੁਲਕੇ ਖ਼ੁਦਾ ॥ ਬਯਕ ਦਾਨ ਬੇਗਾਨ ਰੇਜ਼ਦ ਜੁਦਾ ॥੯॥ [੧੦]ਬਿ ਗ਼ੀਰੰਦ ਸ਼ਾਹੀ ਬਿਅਫ਼ਤਾਦ ਤੁਰ਼ਗ ॥ ਬ ਪੇਸ਼ੇ ਗ਼ੁਰੇਜ਼ਦ ਚੁ ਅਜ਼ ਬਾਜ਼ ਮੁਰਗ ॥੧੦॥ [੧੧]ਬਿ ਗੀਰਦ ਅਜ਼ੋ ਹਰ ਦੁ ਅਸਪੇ ਕਲਾਂ ॥ ਕਿ ਮੁਲਕੋ ਅਰਾਕਸ਼ ਬਿਆਮਦ ਅਜ਼ਾਂ ॥੧੧॥ [੧੨]ਬਿ ਬਖ਼ਸ਼ੀਦ ਓ ਰਾ ਬਸੇ ਜ਼ਰ ਦੁ ਫ਼ੀਲ ॥ ਕਿ ਬੇਰੂੰ ਬਿਆਵੁਰਦ ਦਰੀਯਾਇ ਨੀਲ ॥੧੨॥ [੧੩]ਯਕੇ ਨਾਮ ਰਾਹੋ; ਸੁਰਾਹੋ ਦਿਗਰ ॥ ਚੁ ਆਹੂ ਕਲਾਂ ਪਾਇ; ਅਜ਼ੀਮੇ ਦੁ ਨਰ ॥੧੩॥ [੧੪]ਅਗਰ ਅਸਪ ਹਰ ਦੋ ਅਜ਼ਾ ਮੇ ਦਿਹਦ ॥ ਵਜ਼ਾਂ ਪਸ ਤੁਰਾ ਖ਼ਾਨਹ ਬਾਨੂੰ ਕੁਨਦ ॥੧੪॥ [੧੫]ਸ਼ੁਨੀਦ ਈਂ ਸੁਖਨ ਰਾ ਹਮੀ ਸ਼ੁਦ ਰਵਾਂ ॥ ਬਿਯਾਮਦ ਬ ਸ਼ਹਨਸ਼ਾਹ ਹਿੰਦੋਸਤਾਂ ॥੧੫॥ [੧੬]ਨਿਸ਼ਸਤੰਦ ਬਰ ਰੋਦ ਜਮਨਾ ਲਬ ਆਬ ॥ ਬਿ ਬੁਰਦੰਦ ਬਾਦਹ ਖੁਰਦੰਦ ਕਬਾਬ ॥੧੬॥ [੧੭]ਪਸੇ ਦੋ ਬਰਾਮਦ ਸ਼ਬੇ ਚੂੰ ਸਿਯਾਹ ॥ ਰਵਾਂ ਕਰਦ ਆਬਸ ਬਸੇ ਪੁਸ਼ਤਕਾਹ ॥੧੭॥ [੧੮]ਬ ਦੀਦੰਦ ਓ ਰਾ ਬਸੇ ਪਾਸਬਾਂ ॥ ਬ ਤੁੰਦੀ ਦਰ ਆਮਦ ਬ ਤਾਬਸ਼ ਹੁਮਾਂ ॥੧੮॥ [੧੯]ਬਸੇ ਬਰ ਵੈ ਬੰਦੂਕ ਬਾਰਾਂ ਕੁਨਦ ॥ ਚੁ ਬਾ ਬਰਕ ਅਬਰਸ ਬਹਾਰਾਂ ਕੁਨਦ ॥੧੯॥ [੨੦]ਹਮੀ ਵਜ਼ਹ ਕਰਦੰਦ ਦੁ ਸੇ ਚਾਰ ਬਾਰ ॥ ਹਮ ਆਖ਼ਰ ਕੁਨਦ ਖ਼ਾਬ ਖ਼ੁਫ਼ਤ ਇਖ਼ਤੀਯਾਰ ॥੨੦॥ [੨੧]ਬਿਦਾਨਦ ਕਿ ਖ਼ੁਫ਼ਤਹ ਸ਼ਵਦ ਪਾਸਬਾਂ ॥ ਬ ਪਘ ਮੁਰਦ ਸ਼ੁਦ ਹਮ ਚੁ ਜ਼ਖਮੇ ਘਲਾਂ ॥੨੧॥ [੨੨]ਰਵਾਂ ਕਰਦ ਓ ਜਾਂ ਬਿਆਮਦ ਅਜ਼ਾਂ ॥ ਕਿ ਬੁਨ ਗਾਹ

ਹਕਾਇਤ ਗਿਆਰਵੀਂ

੧. ਹੇ ਪ੍ਰਵਦਗਾਰ ਉਹਨਾਂ ਦਾ ਹੱਥ ਤੂੰ ਹੀ ਫੜਦਾ ਹੈਂ ਜੋ ਗਰੀਬ ਤੇ ਲਿੱਸੇ ਹਨ ਤੂੰ ਹੀ ਉਹਨਾਂ ਦੇ ਕੰਮ ਕਰਦਾ ਹੈਂ ਜੋ ਆਪਣੇ ਕੰਮ ਆਪ ਨਹੀਂ ਕਰ ਸਕਦੇ ॥੧॥

੨. ਹੇ ਪਰਵਦਗਾਰ ਤੂੰ ਸਾਰੇ ਹੀ ਬਾਦਸ਼ਾਹਾਂ ਦਾ ਬਾਦਸ਼ਾਹ ਹੈਂ ਫੇਰ ਕਿਸੇ ਤੋਂ ਕੋਈ ਚਾਹ ਨਹੀਂ ਰੱਖਦਾ ਅਤੇ ਧਰਤੀ ਤੇ ਅਸਮਾਨ ਨੂੰ ਤੂੰ ਹੀ ਬਨਾਉਣ ਵਾਲਾ ਹੈਂ ॥੨॥

੩. ਮੈਂ ਇਕ ਕਲਿੰਜਰ* ਨਗਰ ਦੇ ਰਾਜੇ ਦੀ ਕਹਾਣੀ ਸੁਣੀ ਹੈ ਉਸਨੇ ਇਕ ਪਹਾੜ ਜਿਹਾ ਦਰਵਾਜਾ ਬਣਵਾਇਆ ਸੀ । ਜੋ ਬਹੁਤ ਹੀ ਦੇਖਣ ਯੋਗ ਸੀ ॥੩॥

੪. ਉਸਦਾ ਇਕ ਪੁੱਤਰ ਸੀ ਜੋ ਬਹੁਤ ਹੀ ਸੁੰਦਰ ਸੁਨੱਖਾ ਅਤੇ ਹਰ ਤਰ੍ਹਾਂ ਤੋਂ ਕਾਬਲ ਜਗਤ ਵਿਚ ਕਹਾਉਣ ਵਾਲਾ ਮੁਲਕ ਤੇ ਮਾਲ ਨੂੰ ਸੰਭਾਲਣ ਦੇ ਯੋਗ ਸੀ ॥੪॥

੫. ਉਸੇ ਥਾਂ ਇਕ ਸ਼ਾਹੂਕਾਰ ਦੀ ਪੁੱਤਰੀ ਸੀ ਉਸਦੀ ਜਿਸਦੇ ਜਿਹੀ ਹੋਰ ਕੋਈ ਇਸਤਰੀ ਨਹੀਂ ਸੀ । ਜੋ ਚੰਬੇਲੀ ਦੇ ਪੱਤੇ ਜਿਹੀ ਸੀ ॥੫॥

੬. ਸ਼ਾਹੂਕਾਰ ਦੀ ਪੁੱਤਰੀ ਰਾਜੇ ਦੇ ਪੁੱਤਰ ਤੇ ਮਾਅਲ ਹੋ ਗਈ ਜਿਵੇਂ ਸੂਰਜ ਨੂੰ ਵੇਖ ਕੇ ਚੰਦਰਮਾ ਉਸਦੀ ਚਮਕ ਲੈ ਕੇ ਚਮਕ ਪੈਂਦਾ ਹੈ ॥੬॥

੭. ਉਸ ਕੁੜੀ ਨੇ ਰਾਜ ਕੁਮਾਰ ਨੂੰ ਕਿਹਾ ਕਿ ਐ ਰਾਜੇ ਤੂੰ ਮੈਨੂੰ ਅਪਨਾ ਲੈ ਅਤੇ ਕਿਸੇ ਦੂਸਰੇ ਪੁਰਸ਼ ਦਾ ਡਰ ਭੈ ਨਾ ਕਰ ॥੭॥

੮. ਰਾਜਕੁਮਾਰ ਨੇ ਕਿਹਾ ਕਿ ਮੈਂ ਸੁਣਿਆ ਹੈ ਕਿ ਹਿੰਦੁਸਤਾਨ ਦੇ ਵਿਚ ਇਕ ਸ਼ੇਰ ਸ਼ਾਹ ਰਾਜਾ ਬੜਾ ਜਵਾਨ ਹੈ ॥੮॥

੯. ਕਿ ਉਸ ਮੁਲਕ ਦਾ ਦਸਤੂਰ ਹੈ ਨਿਯਮ ਹੈ ਕਿ ਉਹ ਖੁਦਾਪ੍ਰਸਤ ਹੋਣ ਕਰਕੇ ਇਕ ਦਾਣਾ ਵੀ ਕਿਸੇ ਦਾ ਹੋਵੇ ਤਾਂ ਉਹ ਜੁਦਾ ਰੱਖਦੇ ਹਨ । ਭਾਵ ਕਿਸੇ ਦਾ ਹੱਕ ਨਹੀਂ ਰੱਖਦੇ ॥੯॥

੧੦. ਉਹ ਹਿੰਦੁਸਤਾਨ ਦਾ ਰਾਜਾ ਬੜਾ ਬਹਾਦੁਰ ਹੈ ਉਹ ਜਿਸਤੇ ਚੜਾਈ ਕਰ ਦੇਵੇ ਉਹ ਉਸ ਦੇ ਅੱਗੇ ਇਉਂ ਦੌੜ ਜਾਂਦਾ ਹੈ ਜਿਵੇਂ ਬਾਜ ਤੋਂ ਡਰ ਕੇ ਕੁੱਕੜ ਦੌੜ ਜਾਂਦਾ ਹੈ ॥੧੦॥

੧੧. ਉਸ ਹਿੰਦੁਸਤਾਨ ਦੇ ਰਾਜੇ ਨੇ ਉਸ ਵਪਾਰੀ ਕੋਲੋਂ ਦੋ ਘੋੜੇ ਲਏ ਹਨ ਜੋ ਐਰਾਕ ਦੇਸ ਤੋਂ ਲੈ ਕੇ ਆਇਆ ਸੀ ਉਹ ॥੧੧॥

੧੨. ਜਿਨਾਂ ਘੋੜਿਆਂ ਦੇ ਬਦਲੇ ਉਸ ਵਪਾਰੀ ਨੂੰ ਬਹੁਤ ਸਾਰਾ ਧਨ ਤੇ ਦੋ ਹਾਥੀ ਦਿੱਤੇ ਸਨ ਜੋ ਉਹ ਨੀਲ ਦਰਿਆ ਤੋਂ ਬਾਹਰ ਲੈ ਕੇ ਆਇਆ ਸੀ ॥੧੨॥

੧੩. ਇਕ ਘੋੜੇ ਦਾ ਨਾਮ ਰਾਹੋ ਹੈ ਅਤੇ ਦੂਜੇ ਦਾ ਸੁਰਾਹੋ ਹੈ । ਦੋਵੇਂ ਘੋੜੇ ਬੜੇ ਡੀਲ ਵਾਲੇ ਹਨ ਤੇ ਪੈਰਾਂ ਦੇ ਚਾਲਾਕ ਅਤੇ ਦਲੇਰ ਹਨ ਦੋਹਾਂ ਵਿਚੋਂ ਮਦੀਨ ਕੋਈ ਨਹੀਂ ਹੈ ॥੧੩॥

੧੪. ਜੇ ਤੂੰ ਉਹ ਦੋਵੇਂ ਘੋੜੇ ਮੈਨੂੰ ਲਿਆ ਦੇਵੇਂ ਤਾਂ ਉਸਦੇ ਬਾਅਦ ਮੈਂ ਤੈਨੂੰ ਘਰ ਦੀ ਇਸਤਰੀ ਬਣਾਂ ਲਵਾਂਗਾ ॥੧੪॥

੧੫. ਇਹ ਗੱਲ ਉਸ ਰਾਜੇ ਦੀ ਸੁਣ ਕੇ ਉਹ ਗੋਲੀ ਉਸੇ ਵੇਲੇ ਉਥੋਂ ਤੁਰ ਪਈ ਤੇ ਉਸੇ ਵੇਲੇ ਹਿੰਦੁਸਤਾਨ ਦੇ ਰਾਜੇ ਸ਼ੇਰ ਸ਼ਾਹ ਦੇ ਸ਼ਹਿਰ ਵਿਚ ਆ ਗਈ ॥੧੫॥

੧੬. ਜਾ ਕੇ ਜਮਨਾ ਦਰਿਆ ਦੇ ਪਾਣੀ ਦੇ ਕਿਨਾਰੇ ਬੈਠ ਗਈ ਅਤੇ ਸ਼ਰਾਬ ਲੈ ਗਈ ਪੀਣ ਲਈ ਤੇ ਭੁੰਨਿਆ ਹੋਇਆ ਮਾਸ ਖਾ ਕੇ ਸ਼ਰਾਬ ਪੀ ਲਈ ॥੧੬॥

੧੭. ਜਦੋਂ ਦੋ ਪਹਿਰ ਰਾਤ ਹੋ ਗਈ ਤਾਂ ਕਾਲਾ ਸ਼ਾਹ ਹਨੇਰਾ ਹੋ ਗਿਆ ਉਸ ਹਨੇਰ ਵਿਚ ਘਾਹ ਫੂਸ ਸਰਕੜੇ ਦੇ ਕੁਝ ਪੂਲੇ ਪਾਣੀ ਵਿਚ ਰੋੜ ਦਿੱਤੇ ॥੧੭॥

੧੮. ਜਦੋਂ ਪਹਿਰੇਦਾਰਾਂ ਨੇ ਰਾਤ ਦੇ ਹਨੇਰੇ ਵਿਚ ਘਾਹ ਦੇ ਪੂਲੇ ਤੁਰੇ ਆਉਂਦੇ ਵੇਖੇ ਉਹਨਾਂ ਨੇ ਬੰਦੇ ਸਮਝੇ ਅਤੇ ਕ੍ਰੋਧ ਵਿਚ ਆ ਕੇ ਚਮਕ ਕੇ ਤੇਜ ਹੋ ਗਏ ॥੧੮॥

੧੯. ਉਹਨਾਂ ਪੂਲਿਆਂ ਨੂੰ ਪੁਰਸ਼ ਜਾਣ ਕੇ ਉਹਨਾਂ ਉਤੇ ਪਹਿਰੇਦਾਰਾਂ ਨੇ ਵਾਰ ਕਰਨੇ ਸ਼ੁਰੂ ਕਰ ਦਿੱਤੇ ਇਸ ਤਰ੍ਹਾਂ ਗੋਲੀ ਚਲਾਈ ਜਿਵੇਂ ਬਰਸਾਤੀ ਦਿਨਾਂ ਵਿਚ ਬੱਦਲਾਂ ਵਿਚੋਂ ਬਾਰਸ਼ ਹੁੰਦੀ ਹੈ ॥੧੯॥

੨੦. ਇਸ ਤਰ੍ਹਾਂ ਇਕ ਦੋ ਤਿੰਨ ਚਾਰ ਵਾਰ ਕਰਦੇ ਰਹੇ ਅੰਤ ਨੂੰ ਨੀਂਦ ਆ ਗਈ ਅੰਤ ਨੂੰ ਥੱਕ ਕੇ ਸਾਰੇ ਚੌਂਕੀਦਾਰ ਸੌਂ ਗਏ ॥੨੦॥

੨੧. ਜਦੋਂ ਉਸ ਇਸਤਰੀ ਨੇ ਇਹ ਜਾਣ ਲਿਆ ਕਿ ਚੌਂਕੀਦਾਰ ਪਹਿਰੇਦਾਰ ਸਾਰੇ ਸੌਂ ਗਏ ਹਨ ਮੌਤ ਵਰਗੀ ਨੀਂਦ ਵੱਸ ਹੋ ਕੇ ਬੇਹੋਸ਼ ਹੋ ਗਏ ਹਨ ਜੋ ਜਖਮੀ ਤੇ ਥੱਕੇ ਹੋਏ ਪੁਰਸ਼ਾਂ ਵਾਂਗ ਬੇਸੁਧ ਹੋ ਗਏ ਹਨ ॥੨੧॥

੨੨. ਹੁਣ ਉਹ ਇਸਤਰੀ ਉਸ ਥਾਂ ਤੋਂ ਤੁਰ ਪਈ ਅਤੇ ਉਸ ਥਾਂ ਤੇ ਆ ਗਈ ਜਿਸ ਥਾਂ ਤੇ ਉਸ ਰਾਜੇ ਦੀ ਖਾਸ ਰਿਹਾਇਸ਼ ਸੀ ਜੋ ਰਾਜੇ ਦੀ ਰਿਹਾਇਸ਼ ਦੀ ਅਟਾਰੀ ਸੀ ॥੨੨॥

*. ਕਲਿੰਜਰ:—ਜਮੁਨਾ ਅਤੇ ਚੰਬਲ ਦੇ ਵਿਚਕਾਰਲਾ (ਉੱਤਰੀ ਭਾਰਤ ਦਾ ਇਲਾਕਾ) ਬੁਦੇਲ ਖੰਡ ਹੈ । ਇਸੇ ਇਲਾਕੇ ਦੇ ਇਕ ਨਗਰ ਦਾ ਨਾਮ "ਕਲਿੰਜਰ" ਹੈ । ਇਥੇ ਨੀਲਕੰਠ ਦਾ ਇਕ ਪ੍ਰਸਿੱਧ ਮੰਦਰ ਭੀ ਹੈ ਜਿਸਨੂੰ ਕੋਟ ਤੀਰਥ ਆਖਦੇ ਹਨ ।

ਅਜ਼ ਸ਼ਾਹ ਕਰਖੇ ਗਿਰਾਂ ॥੨੨॥ [੧]ਘਰੀ ਰਾ ਬਿਕੋਬਦ, ਘਰੀਯਾ ਘਰੀਯਾਰ ॥ ਵਜ਼ਾਂ ਮੇਖ ਕੋਬਦ; ਬ ਪੁਸ਼ਤੇ ਦਿਵਾਰ ॥੨੩॥ [੨]ਚੁਨਾ ਤਾ ਬਰਆਮਦ ਦਿਵਾਰੇ ਅਜ਼ੀਮ ॥ ਦੁ ਅਸਪਸ਼ ਨਜ਼ਰ ਕਰਦ ਹੁਕਮੇ ਕਰੀਮ ॥੨੪॥ [੩]ਯਕੇ ਰਾ ਬਿਜ਼ਦ ਤਾ ਅਜ਼ੋ ਨੀਮ ਕਰਦ ॥ ਦਰੇ ਪਾਸਬਾਨੇ ਬਰ ਅਜ਼ ਨੀਮ ਕਰਦ ॥੨੫॥ [੪]ਦਿਗਰ ਰਾ ਬਿਜ਼ਦ ਤਾ ਜੁਦਾ ਗਸ਼ਤ ਸਰ ॥ ਸਿਯਮ ਰਾ ਬਿਕੁਸ਼ਤਨ ਸ਼ਵਦ ਖ਼ੂੰਨ ਤਰ ॥੨੬॥ [੫]ਚੁਅਮ ਰਾ ਜੁਦਾ ਕਰਦ ਪੰਜਮ ਬਕੁਸ਼ਤ ॥ ਸ਼ਸ਼ਮ ਰਾ ਬ ਕੁਸ਼ਤੰਦ ਜਮਦਾਰ ਮੁਸ਼ਤ ॥੨੭॥ [੬]ਸ਼ਸ਼ਮ ਚੋਕੀਅਸ ਕੁਸ਼ਤ ਆਮਦ ਅਜ਼ਾਂ ॥ ਕਿ ਹਫ਼ਤਸ਼ ਗਿਰਾਂ ਬੂਦ ਚੌਕੀ ਗਿਰਾਂ ॥੨੮॥ [੭]ਕਿ ਹਫ਼ਤਮ ਹਮੀ ਕੁਸ਼ਤ ਜ਼ਖਮੇ ਅਜ਼ੀਮ ॥ ਕਿ ਦਸਰਤਸ਼ ਕੁਨਦ ਰਖ਼ਸ਼ ਹੁਕਮੇ ਕਰੀਮ ॥੨੯॥ [੮]ਚੁਨਾ ਤਾਜ਼ੀਆਨਹ ਬਿਜ਼ਦ ਤਾਜ਼ੀਅਸ਼ ॥ ਕਿ ਬਾਲਾ ਬਿਯਾਮਦ ਬ ਜ਼ਮਨ ਅੰਦਰਸ਼ ॥੩੦॥ [੯]ਵਗਸ਼ਤਨ ਦਰਾਬੇ ਬ ਬੇਰੂੰ ਅਜ਼ਾਂ ॥ ਕਿ ਹੈਰਤ ਬਿਮਾਂਦੰਦ ਸ਼ਾਹੇ ਜ਼ਹਾਂ ॥੩੧॥ [੧੦]ਕਿ ਦੰਦਾ ਖੁਰਦ ਦਸਤ ਅਜ਼ ਸ਼ੇਰ ਸ਼ਾਹ ॥ ਬ ਹੈਰਤ ਹਮੀ ਰਫ਼ਤ ਆਲਮ ਪਨਾਹ ॥੩੨॥ [੧੧]ਕਿ ਮਾਰਾ ਕੁਜ਼ਾ ਬੁਰਦ ਅਸਪੇ ਅਜ਼ੀਮ ॥ ਬਿ ਬਖ਼ਸ਼ੀਦ ਓ ਹਮ ਚੁ ਕਸਮੇ ਕਰੀਮ ॥੩੩॥ [੧੨]ਦਰੇਗਾ ਅਗਰ ਰੂਇ ਓ ਦੀਦਮੇ ॥ ਬ ਸਦ ਗੰਜ ਸਰਬਸਤ ਬਖ਼ਸ਼ੀਦਮੇ ॥੩੪॥ [੧੩]ਕਿ ਹੈਫ਼ਸਤ ਗਰੋ ਦੀਦਏ ਯਾਫ਼ਤਮ ॥ ਬ ਜਾਏ ਦਿਗਰ ਦਿਲ ਨਜ਼ੋ ਤਾਫ਼ਤਮ ॥੩੫॥ [੧੪]ਕਿ ਦੀਦਾਰ ਬਖਸ਼ੰਦ ਅਗਰ ਓ ਮਰਾ ॥ ਕਿ ਸਦ ਗੰਜ ਸਰਬਸਤ ਬਖ਼ਸ਼ਮ ਵਰਾ ॥੩੬॥ [੧੫]ਚੁ ਸ਼ੁਹਰਤ ਕੁਨਾਨੀਦ ਸ਼ਹਰ ਅੰਦਰੂੰ ॥ ਕਿ ਬਖ਼ਸ਼ੀਦ ਮਮ ਖ਼ੂੰਨ ਅਜ਼ ਖੁਆਰ ਖੂੰ ॥੩੭॥ [੧੬]ਬਿਬਸਤੰਦ ਦਸਤਾਰ ਅਜ਼ ਜਾਮ ਜ਼ਰ ॥ ਬ ਪੇਸ਼ੇ ਸ਼ਹ ਆਮਦ, ਚੁ ਜ਼ਰਰੀ ਸਿਪਰ ॥੩੮॥ [੧੭]ਬਗੋਯਦ ਕਿ ਸ਼ੇਰ ਅਫ਼ਕਨੋ ਸ਼ੇਰ ਸ਼ਾਹ ॥ ਕਿ ਅਜ਼ ਰਾਹ ਰਾ ਮਨ ਬਿਬੁਰਦੰਦ ਰਾਹ ॥੩੯॥ [੧੮]ਅਜ਼ਬਮਾਂਦ ਸਾਹਿਬ, ਖ਼ਿਰਦ ਈਂ ਜਵਾਬ ॥ ਦਿਗਰ ਬਾਰ ਗੋਯਦ, ਕਿ ਬਾ ਵੈ ਸਵਾਬ ॥੪੦॥ [੧੯]ਕਿ ਨਕਲ ਸ ਨੁਮਾਈਂ ਮਰਾ ਸ਼ੇਰ ਤਨ ॥ ਬ ਵਜਹੇ ਚਰਾ ਬੁਰਦ ਅਸਪੇ ਕੁਹਨ ॥੪੧॥ [੨੦]ਨਿਸ਼ਸਤੰਦ ਅਜ਼ਾਂ ਵਜਹੇ ਬਰ ਰੋਦ ਆਬ ॥ ਬਿ ਬੁਰਦੰਦ ਬਾਦਹ ਬਖੁਰਦਨ ਕਬਾਬ ॥੪੨॥ [੨੧]ਰਵਾਂ ਕਰਦ ਅੱਵਲ ਬਸੇ ਪੁਸਤਕਾਹ ॥ ਦਗਾ ਮੇ ਦਿਹਦ ਪਾਸ ਬਾਨਾਨ ਸ਼ਾਹ ॥੪੩॥ [੨੨]ਵਜ਼ਾਂ ਪਸ ਬ ਕੋਸ਼ਸ਼ ਕੁਨਾਨੀਦ ਲਖ਼ਤ ॥ ਬ ਪੈਰਸ਼ ਦਰਾਂਮਦ ਜ਼ਿ ਦਰੀਯਾਇ ਸਖਤ ॥੪੪॥ [੨੩]ਵਜ਼ਾਂ ਬਿਸ਼ਕੁਨਾਨੀਦ ਓ ਗਿਰਦ ਸ਼ੁਦ ॥

੧. ਜਿਸ ਵੇਲੇ ਘੜਿਆਲ ਵਜਾਉਣ ਵਾਲਾ ਘੜੀ ਪਿਛੋਂ ਘੜਿਆਲ ਵਜਾਉਂਦਾ ਹੈ ਉਸ ਵੇਲੇ ਕਿਲੇ ਦੀ ਪਿਛਲੀ ਦਿਵਾਰ ਵਿਚ ਕਿੱਲੀ ਠੋਕਦੀ ਹੈ ॥੨੩॥

੨. ਇਸੇ ਤਰ੍ਹਾਂ ਕਿੱਲੀਆਂ ਠੋਕਦੀ ਕਿਲੇ ਦੀ ਬੜੀ ਉਚੀ ਦਿਵਾਰ ਤੱਕ ਪਹੁੰਚ ਗਈ ਤੇ ਅੰਦਰ ਜਾ ਕੇ ਦੋਹਾਂ ਘੋੜਿਆਂ ਨੂੰ ਵੇਖਿਆ ਉਸ ਕ੍ਰਿਪਾਲੂ ਪ੍ਰਭੂ ਦੇ ਹੁਕਮ ਨਾਲ ॥੨੪॥

੩. ਇਕ ਪਹਿਰੇਦਾਰ ਨੂੰ ਮਾਰ ਦਿੱਤਾ ਜੋ ਉਸ ਵੇਲੇ ਦਰਵਾਜੇ ਦੇ ਉਪਰ ਪਹਿਰੇ ਤੇ ਸੰਤਰੀ ਸੀ । ਉਸਨੂੰ ਦੋ ਟੁਕੜੇ ਕਰ ਦਿਤਾ ॥੨੫॥

੪. ਦੂਜੇ ਨੂੰ ਵੀ ਮਾਰ ਦਿੱਤਾ ਉਸਦਾ ਸਿਰ ਧੜ ਤੋਂ ਜੁਦਾ ਕਰ ਦਿੱਤਾ ਤੀਸਰੇ ਦਾ ਵੀ ਸਿਰ ਧੜ ਤੋਂ ਜੁਦਾ ਕਰਕੇ ਚੁੱਪ ਕਰਾ ਦਿੱਤਾ । ਜੋ ਲਹੂ ਨਾਲ ਲੱਥ ਪੱਥ ਹੋ ਗਿਆ ॥੨੬॥

੫. ਚੌਥੇ ਦਾ ਸਿਰ ਧੜ ਨਾਲੋਂ ਜੁਦਾ ਕਰ ਦਿਤਾ ਪੰਜਵਾਂ ਵੀ ਮਾਰ ਦਿਤਾ, ਛੇਵਾਂ ਵੀ ਮਾਰ ਦਿੱਤਾ ਕਟਾਰ ਦਾ ਮੁੱਠਾ ਮਾਰ ਕੇ ॥੨੭॥

੬. ਛੇਵੇਂ ਚੌਂਕੀਦਾਰ ਨੂੰ ਮਾਰਕੇ ਅੱਗੇ ਸੱਤਵੇਂ ਚੌਂਕੀਦਾਰ ਨੂੰ ਮਾਰਨ ਲਈ ਅੱਗੇ ਆਈ ਜੋ ਵੱਡੇ ਦਰਵਾਜੇ ਦੀ ਚੌਂਕੀ ਦੇ ਉੱਪਰ ਸੀ ॥੨੮॥

੭. ਉਸਨੂੰ ਮਾਰਕੇ ਸੱਤਵੇਂ ਦੇ ਵੀ ਬੜਾ ਚੋਖਾ ਫੱਟ ਮਾਰ ਕੇ ਫੇਰ ਪ੍ਰਭੂ ਦੇ ਹੁਕਮ ਨਾਲ ਉਸ ਨੇ ਘੋੜੇ ਵੱਲ ਹੱਥ ਕੀਤਾ ॥੨੯॥

੮. ਫੇਰ ਉਸਨੇ ਘੋੜੇ ਤੇ ਕਾਠੀ ਪਾ ਕੇ ਉਸ ਉਪਰ ਬੈਠਕੇ ਘੋੜੇ ਦੇ ਇਹੋ ਜਿਹਾ ਚਾਬਕ ਮਾਰਿਆ ਉਹ ਇਸਤਰੀ ਨੇ ਕਿ ਉਹ ਕੰਧ ਟੱਪ ਕੇ ਜ਼ਮਨਾ ਦੇ ਵਿਚ ਆ ਗਈ ਸਮੇਤ ਘੋੜੇ ਦੇ ॥੩੦॥

੯. *ਪਾਣੀ ਦੇ ਵਿਚ ਪੈ ਕੇ ਘੋੜਾ ਤਰ ਕਰ ਬੰਨੇ ਆਇਆ ॥*
*ਸ਼ੇਰ ਸ਼ਾਹ ਹੈਰਾਨ ਕਰ ਦਿੱਤਾ ਘੋੜਾ ਕਿਨ ਚੁਰਾਇਆ ॥੩੧॥*

੧੦. ਰਾਜਾ ਦੰਦੀ ਬੁੱਲ੍ਹ ਕੱਟਦਾ ਸਾਰੀ ਸੁਣ ਕਹਾਣੀ ॥
ਆਈ ਸ਼ਰਮ ਰਾਜੇ ਨੂੰ ਡਾਹਢੀ ਹੋਇਆ ਪਾਣੀ-ਪਾਣੀ ॥੩੨॥

੧੧. ਜਿਹੜਾ ਮੇਰਾ ਘੋੜਾ ਏਡਾ ਵਧੀਆ ਖੋਹਲ ਕੇ ਕਿਥੇ ਲੈ ਗਿਆ ਹੈ ਉਸ ਨੇ ਬੜੀ ਹੀ ਬਹਾਦਰੀ ਕੀਤੀ ਹੈ ਐਨੇ ਨਿਜ਼ਾਮ ਦੇ ਵਿਚੋਂ ਮੈਂ ਉਸ ਦੀ ਬਹਾਦਰੀ ਦੀ ਦਾਦ ਵਿਚ ਉਸਦੇ ਗੁਨਾਹ ਨੂੰ ਮੁਆਫ ਕਰਦਾ ਹਾਂ ਮੈਨੂੰ ਖੁਦਾ ਦੀ ਕਸਮ ਹੈ ॥੩੩॥

੧੨. ਮੈਨੂੰ ਅਫਸੋਸ ਹੈ ਕਿ ਉਹ ਮੇਰੇ ਸਾਹਮਣੇ ਨਹੀਂ ਜੇ ਕਿਤੇ ਉਹ ਜਵਾਨ ਮੈਨੂੰ ਆ ਕੇ ਮੂੰਹ ਦਿਖਾ ਦੇਵੇ ਤਾਂ ਮੈਂ ਉਸਨੂੰ ਸੌ ਗਾਗਰ ਸਿੱਕੇ ਦੀ ਭਰਕੇ ਇਨਾਮ ਦੇ ਦੇਵਾਂ ॥੩੪॥

੧੩. ਮੈਂ ਅਫਸੋਸ ਨਾਲ ਕਹਿੰਦਾ ਹਾਂ ਕਿ ਉਹ ਮੇਰੇ ਸਾਹਮਣੇ ਨਹੀਂ ਹੈ ਜੇਕਰ ਮੈਂ ਉਸ ਨੂੰ ਦੇਖ ਲਵਾਂ ਤਾਂ ਉਸ ਵੱਲੋਂ ਇਸ ਇਕਰਾਰ ਤੋਂ ਦੂਜੇ ਪਾਸੇ ਕਦੇ ਮੂੰਹ ਨਾ ਮੋੜਾਂ ॥੩੫॥

੧੪. ਜੇਕਰ ਮੈਨੂੰ ਆ ਕੇ ਮੂੰਹ ਦਿਖਾ ਦੇ ਦੇਵੇ ਉਹ ਤਾਂ ਮੈਂ ਸੌ ਗਾਗਰ ਮੂੰਹੋਂ-ਮੂੰਹ ਧੰਨ ਨਾਲ ਭਰਕੇ ਦੇ ਦੇਵਾਂ ਉਸ ਨੂੰ ॥੩੬॥

੧੫. ਰਾਜੇ ਨੇ ਸਾਰੇ ਬਜ਼ਾਰ ਵਿਚ ਮੁਨਾਦੀ ਕਰਾ ਦਿਤੀ ਕਿ ਮੈਂ ਉਸ ਘੋੜੇ ਦੀ ਚੋਰੀ ਤੇ ਕੀਤੇ ਕਤਲਾਂ ਨੂੰ ਮਾਫ ਕਰਦਾ ਹਾਂ ॥੩੭॥

੧੬. ਸਿਰ ਦੇ ਉਪਰ ਪੱਗੜੀ ਬੰਨ ਲਈ ਅਤੇ ਜਰੀਦਾਰ ਕੱਢੇ ਹੋਏ ਬਸਤਰ ਪਾ ਲਏ ਹੱਥ ਵਿਚ ਸੁਨਹਿਰੀ ਮੁੱਠੇ ਵਾਲੀ ਤਲਵਾਰ ਲੈ ਲਈ । ਰਾਜੇ ਦੇ ਸਾਹਮਣੇ ਆ ਕੇ ਪੇਸ਼ ਹੋ ਗਈ ॥੩੮॥

੧੭. ਉਸ ਨੇ ਆ ਕੇ ਰਾਜੇ ਨੂੰ ਕਿਹਾ ਕਿ ਐ ਸ਼ੇਰਸ਼ਾਹ ਰਾਜੇ ਬਹਾਦਰ ਸ਼ੇਰ ਨੂੰ ਮਾਰ ਲੈਣ ਵਾਲੇ ਤੇਰਾ ਰਾਹੋ ਘੋੜਾ ਮੈਂ ਚੁਰਾਇਆ ਹੈ ॥੩੯॥

੧੮. ਇਸ ਅਜੀਬ ਜਿਹੀ ਗੱਲ ਨੂੰ ਸੁਣ ਕੇ ਰਾਜਾ ਹੈਰਾਨ ਤੇ ਪ੍ਰੇਸ਼ਾਨ ਹੋ ਗਿਆ ਉਹ ਬੁੱਧੀਵਾਨ ਰਾਜਾ ਸੋਚ ਕੇ ਬੜੀ ਛੇਤੀ ਨਾਲ ਫੇਰ ਬੋਲਿਆ ॥੪੦॥

੧੯. ਐ ਸ਼ੇਰ ਜਿਹੇ ਸਰੀਰ ਵਾਲੇ ਸੂਰਮੇ ਮੈਨੂੰ ਉਸ ਦੀ ਨਕਲ ਕਰਕੇ ਦੱਸ ਕਿ ਤੂੰ ਇਤਨੇ ਪਹਿਰਿਆਂ ਦੇ ਹੁੰਦਿਆਂ ਅੰਦਰੋਂ ਘੋੜਾ ਕਿਵੇਂ ਚੁਰਾ ਕੇ ਲੈ ਗਿਆ ॥੪੧॥

੨੦. ਉਸੇ ਤਰ੍ਹਾਂ ਬੈਠਾ ਜਾ ਕੇ ਪਾਣੀ ਵਿਚ ਪੂਲ਼ੇ ਸੁੱਟ ਵਿਖਾਲੇ ॥
ਪੀ ਸ਼ਰਾਬ ਦਲੇਰੀ ਪਾਈ ਖਾ ਕਬਾਬ ਸੰਭਾਲੇ ॥੪੨॥

੨੧. ਹੇ ਰਾਜਨ ਪਹਿਲਾਂ ਮੈਂ ਨਦੀ ਵਿਚ ਪੂਲ਼ੇ ਘਾਹ ਦੇ ਰੋੜ੍ਹੇ ਬਹੁਤ ਸਾਰੇ ਜਿਨ੍ਹਾਂ ਨਾਲ ਤੇਰੇ ਚੌਂਕੀਦਾਰਾਂ ਨੂੰ ਧੋਖਾ ਦਿੱਤਾ ॥੪੩॥

੨੨. ਉਸਦੇ ਪਿੱਛੋਂ ਕੁਛ ਯਤਨ ਕਰਕੇ ਦਰਿਆ ਤੋਂ ਬਾਹਰ ਵੱਡੀ ਕਠਿਨਾਈ ਨਾਲ ਆ ਗਿਆ ॥੪੪॥

੨੩. ਫੇਰ ਉਸੇ ਤਰ੍ਹਾਂ ਕਿੱਲ਼ੇ ਠੋਕ ਕੇ ਦੱਸੇ ਤੇ ਕਿਵੇਂ ਅੰਦਰ ਆ ਕੇ ਚੌਂਕੀਦਾਰ ਮਾਰੇ ਜਿਸ ਨੂੰ ਵੇਖ ਸੁਣ ਕੇ ਰਾਜਾ ਐਉਂ ਹੈਰਾਨ ਹੋ ਗਿਆ ਜਿਵੇਂ ਬੇਜਾਨ ਮੁਰਦਾ ਹੁੰਦਾ ਹੈ ॥੪੫॥

ਬਦੀਦਨ ਅਜ਼ੋ ਸ਼ਾਹ ਪਸ ਮੁਰਦਹ ਸ਼ੁਦ ॥੪੫॥ [੧]ਘੜੀ ਯਕ ਬਿਮਾਦੰਦ ਗਰੂਬ ਆਫ਼ਤਾਬ ॥ ਵਜ਼ਾਂ ਜਾ ਬਿਆਮਦ ਕੁਸ਼ਾਯਦ ਤਨਾਬ ॥੪੬॥ [੨]ਲ਼ਗਾਮਸ਼ ਬਿਦਾਦੰਦ ਸ੍ਵਾਰੇ ਸੁਦਸਤ ॥ ਬਿਜ਼ਦ ਤਾਜੀਆਨਹ ਚੁ ਅਫ਼ਰੀਤ ਮਸਤ ॥੪੭॥ [੩]ਚੁਨਾ ਅਸਪ ਖ਼ੇਜ਼ੀਦ ਬਰਤਰ ਜ਼ਿ ਸ਼ਾਹ ॥ ਜ਼ਿ ਬਾਲਾ ਬਿਆਮਦ ਬ ਦਰੀਯਾਇ ਗ਼ਾਹ ॥੪੮॥ [੪]ਬ ਪੈਰਸ਼ ਦਰਾਮਦ ਜਿ ਦਰੀਆ ਅਜ਼ੀਮ ॥ ਕਿ ਪਾਰਸ ਹਮੀ ਗ਼ਸ਼ਤ ਹੁਕਮੇ ਕਰੀਮ ॥੪੯॥ [੫]ਫ਼ਰੋਦ ਆਮਦਸ਼ ਅਸਪ ਕਰਦਸ਼ ਸਲਾਮ ॥ ਬਿਗ਼ੋਯਦ ਸੁਖਨ ਸ਼ਾਹਿ ਅਰਬੀ ਕਲਾਮ ॥੫੦॥ [੬]ਤੁ ਅਕਲਸ਼ ਚਰਾ ਗਸ਼ਤ ਏ ਸ਼ਾਹ ਸ਼ਾਹ ॥ ਕਿ ਮਾ ਰਾਹ ਬੁਰਦਨ ਤੁ ਦਾਦਨ ਸੁਰਾਹ ॥੫੧॥ [੭]ਕਿ ਗੁਫ਼ਤਸ਼ ਚੁਨੀ ਤਾ ਰਵਾਂ ਕਰਦ ਰਖ਼ਸ਼ ॥ ਬ ਯਾਦ ਆਮਦੋ ਏਜ਼ਦੇ ਦਾਦ ਬਖ਼ਸ਼ ॥੫੨॥ [੮]ਬਿਅਫ਼ਤਾਦ ਪੁਸ਼ਤ ਅਸਪਹਾ ਬੇਸ਼ੁਮਾਰ ॥ ਕਿ ਓਰਾ ਨ ਹਮ ਬਰ ਕੁਨਦ ਕਸ ਸ੍ਵਾਰ ॥੫੩॥ [੯]ਬਿਜ਼ਦ ਮਰਦ ਦਸਤਾਰਹਾ ਪੇਸ਼ ਸ਼ਾਹ ॥ ਕਿ ਏ ਸ਼ਾਹ ਸ਼ਾਹਾਂਨ ਆਲਮ ਪਨਾਹ ॥੫੪॥ [੧੦]ਬਿਗੀਰਦ ਕਸੇ ਹਰਿ ਦੂ ਆਹੂ ਬੁਰਾਕ ॥ ਤੁ ਓਰਾ ਬਿਬਖ਼ਸ਼ੀਦ ਖ਼ੁਦ ਦਸਤ ਤਾਕ ॥੫੫॥ [੧੧]ਚਰਾਮੇ ਕੁਨਦ ਕਾਰਹਾ ਬੇਖੁਦੀ ॥ ਕਿ ਰਾਹਾ ਅਜ਼ੋ ਮਨ ਸੁਰਾਹਾ ਤੁਈਂ ॥੫੬॥ [੧੨]ਬਿਬੁਰਦਸ਼ ਅਜ਼ੋ ਅਸਪ ਹਰ ਦੋ ਅਜ਼ੀਮ ॥ ਵਜ਼ਾਂ ਰਾ ਬਿਬਖਸ਼ੀਦ ਹੁਕਮੇ ਰਹੀਮ ॥੫੭॥ [੧੩]ਕਿ ਓਰਾ ਦਰਾਵੁਰਦ ਖਾਨਹ ਨਿਕਾਹ ॥ ਕਿ ਕਉਲੇ ਕੁਨਦ ਮੁਸਤਕ਼ੀਮ ਹੁਕਮ ਸ਼ਾਹ ॥੫੮॥ [੧੪]ਬਿਦਿਹ ਸਾਕ਼ੀਯਾ ਸਾਗਰੇ ਕੋਕਨਾਰ ॥ ਦਰੇ ਵਕ਼ਤ ਜੰਗਸ਼ ਬਿਆਮਦ ਬ ਕਾਰ ॥੫੯॥ [੧੫]ਕਿ ਖੁਬਸਤ ਦਰ ਵਕ਼ਤ ਖ਼ਸਮ ਅਫ਼ਕਨੀ ॥ ਕਿ ਯਕ ਕੁਰਤਯਸ ਫ਼ੀਲ ਰਾ ਪੈਕਨੀ ॥੬੦॥੧੧॥

ੴ ਵਾਹਿਗੁਰੂ ਜੀ ਕੀ ਫ਼ਤ ॥

[੧੬]ਰਜ਼ਾ ਬਖ਼ਸ਼ ਬਖਸ਼ਿੰਦ ਏ ਬੇਸ਼ੁਮਾਰ ॥ ਰਿਹਾਈ ਦਿਹੋ ਪਾਕ ਪਰਵਰਦਗਾਰ ॥੧॥ [੧੭]ਰਹੀਮੋ ਕਰੀਮੋ ਮਕੀਨੋ ਮਕਾਂ ॥ ਅਜ਼ੀਮੋ ਫ਼ਹੀਮੋ ਜ਼ਮੀਨੋ ਜ਼ਮਾਂ ॥੨॥ [੧੮]ਸ਼ੁਨੀਦਮ ਸੁਖਨ ਕੋਹ ਕੈਬਰ ਅਜ਼ੀਮ ॥ ਕਿ ਅਫ਼ਗਾਂ ਯਕੇ ਬੂਦ ਓ ਜਾ ਰਹੀਮ ॥੩॥ [੧੯]ਯਕੇ ਬਾਨੂਏ ਬੂਦ ਓ ਹਮ ਚੁ ਮਾਹ ॥ ਕੁਨਦ ਦੀਦਨਸ਼ ਰਿਸ਼ਤ ਗ਼ਰਦਨ ਜ਼ਿ ਸ਼ਾਹ ॥੪॥ ਦੋ ਅਬਰੂ ਚੁ ਅਬਰੇ ਬਹਾਰਾਂ ਕੁਨਦ ॥ ਬ ਮਿਯਗਾਂ

੧. ਜਿਸ ਵੇਲੇ ਸੂਰਜ ਛੁਪਣ ਵਿਚ ਇਕ ਘੜੀ ਰਹਿੰਦੀ ਸੀ ਉਸੇ ਥਾਂ ਤੇ ਆ ਗਈ ਜਿਥੇ ਪਹਿਲੇ ਘੋੜੇ ਦੇ ਰੱਸੇ (ਅਗਾੜਾ ਪਿਛਾੜਾ) ਖੋਹਲੇ ਸਨ ॥੪੬॥

੨. ਘੋੜੇ ਨੂੰ ਮੂੰਹ ਵਿਚ ਕੜਿਆਲਾ ਪਾ ਕੇ ਲਗਾਮ ਪਾ ਲਈ ਤੇ ਪਲਾਕੀ ਮਾਰ ਕੇ ਉਪਰ ਬੈਠ ਗਈ ਬੜੇ ਭਾਰੇ ਦੈਂਤ ਜਿਹੇ ਘੋੜੇ ਦੇ ਬੜੇ ਜੋਰ ਦੀ ਸ਼ਾਂਟਾ ਮਾਰਿਆ ॥੪੭॥

੩. ਛਾਂਟਾ ਲੱਗਣ ਕਰਕੇ ਗੁੱਸੇ ਨਾਲ ਘੋੜਾ ਐਸਾ ਉਛਲਿਆ ਕਿ ਰਾਜੇ ਦੇ ਸਿਰ ਦੇ ਉਪਰ ਨੂੰ ਟੱਪ ਕੇ ਉਸ ਕੁੜੀ ਨੂੰ ਲੈ ਕੇ ਦਰਿਆ ਦੇ ਵਿਚ ਆ ਗਿਆ ॥੪੮॥

੪. ਘੋੜਾ ਤਰ ਕੇ ਬੜੇ ਵੱਡੇ ਦਰਿਆ ਤੋਂ ਪਾਰ ਆ ਗਿਆ ਰੱਬ ਦੇ ਹੁਕਮ ਨਾਲ ਸਮੇਤ ਅਸਵਾਰ ਲੜਕੀ ਦੇ ॥੪੯॥

੫. ਆਉਂਦੇ ਹੋਇਆਂ ਬੜੀ ਨਿਮਰਤਾ ਦੇ ਨਾਲ ਘੋੜੇ ਨੂੰ ਲੈ ਕੇ ਰਾਜੇ ਨੂੰ ਸਲਾਮ ਕੀਤੀ ਅਤੇ ਅਰਬੀ ਜਬਾਨ ਦੇ ਵਿਚ ਰਾਜੇ ਨੂੰ ਮੁਖਾਤਬ ਕਰਕੇ ਕਿਹਾ ਹੇ ਰਾਜਨ!!॥੫੦॥

੬. ਹੇ ਬਾਦਸ਼ਾਹ ਤੈਂ ਆਪਣੀ ਅਕਲ ਗੁਆ ਲਈ ਹੈ ਕਿਉਂਕਿ ਮੈਂ ਅੱਗੋ ਤੇਰਾ ਰਾਹੋ ਘੋੜਾ ਚੁਰਾ ਕੇ ਲੈ ਗਿਆ ਸੀ। ਪਰ ਹੁਣ ਤੂੰ ਸੁਰਾਹੂ ਘੋੜਾ ਮੈਨੂੰ ਆਪੇ ਦੇ ਦਿੱਤਾ ਹੈ ॥੫੧॥

੭. ਇਤਨੀ ਗੱਲ ਕਹਿ ਕੇ ਚੱਲ ਪਈ ਤੇ ਘੋੜੇ ਨੂੰ ਤੋਰਿਆ ਹਵਾ ਹੋ ਗਈ। ਉਸ ਪਰਵਦਗਾਰ ਦਾਤਾਂ ਬਖਸ਼ਣ ਵਾਲੇ ਨੂੰ ਯਾਦ ਕਰਦੀ ਹੋਈ ॥੫੨॥

੮. ਸੂਰਮਿਆਂ ਨੇ ਆ ਕੇ ਸਿਰਾਂ ਤੋਂ ਲਾਹ ਕੇ ਪਗੜੀਆਂ ਰਾਜੇ ਦੇ ਅੱਗੇ ਸੁੱਟ ਦਿਤੀਆਂ ਤੇ ਕਿਹਾ ਹੇ ਸ਼ਹਿਨਸ਼ਾਹ ਸੰਸਾਰ ਨੂੰ ਆਸਰਾ ਦੇਣ ਵਾਲੇ! ॥੫੪॥

੯. ਉਸ ਘੋੜੇ ਨੂੰ ਕੌਣ ਫੜੇ ਜੋ ਉਹ ਦੋਵੇਂ ਘੋੜੇ ਹਰਨ ਦੀ ਚਾਲ ਚੱਲਣ ਵਾਲੇ ਹਨ ਇਕ ਤਾਂ ਉਹ ਲੈ ਹੀ ਗਿਆ ਸੀ ਦੂਜਾ ਤੁਸੀਂ ਉਸਨੂੰ ਆਪ ਹੀ ਦੇ ਦਿੱਤਾ ਆਪਣੇ ਹੱਥੀਂ ॥੫੫॥

੧੦. ਤੁਸਾਂ ਇਹ ਬੇਅਕਲੀ ਦਾ ਕੰਮ ਕਿਉਂ ਕੀਤਾ ਜਦ ਕਿ ਰਾਹੋ ਘੋੜਾ ਚੋਰੀ ਹੋ ਗਿਆ ਸੁਰਾਹੋ ਤੁਸੀਂ ਆਪ ਆਪਣੇ ਹੱਥੀਂ ਉਸਨੂੰ ਦੇ ਦਿੱਤਾ ॥੫੬॥

੧੧. ਉਥੋਂ ਉਹ ਲੜਕੀ ਉਸ ਰਾਜੇ ਕੋਲੋਂ ਦੋਵੇਂ ਘੋੜੇ ਲੈ ਗਈ ਤਾਂ ਲਿਜਾ ਕੇ ਉਸ ਰਾਜਕੁਮਾਰ ਨੂੰ ਦੇ ਦਿੱਤੇ ਰੱਬ ਦੀ ਰਜਾ ਨਾਲ ॥੫੭॥

੧੨. ਰਾਜ ਕੁਮਾਰ ਨੇ ਉਹ ਸ਼ਾਹ ਦੀ ਪੁੱਤਰੀ ਆਪਣੇ ਕੀਤੇ ਇਕਰਾਰ ਨਾਲ ਘਰ ਲੈ ਆਂਦੀ ਤੇ ਉਸ ਨਾਲ ਵਿਆਹ ਦੀ ਰਸਮ ਕਰ ਲਈ ਮਾਲਕ ਦੇ ਹੁਕਮ ਨਾਲ ਬਚਨ ਪੂਰਾ ਕੀਤਾ ॥੫੮॥
ਐ ਔਰੰਗਜੇਬ ਵੇਖ ਉਸ ਲੜਕੀ ਨੇ ਕਿੱਡਾ ਬੜਾ ਔਖਾ ਕੰਮ ਕਰਕੇ ਆਪਣੀ ਕੀਤੀ ਜਬਾਨ ਪੂਰੀ ਕੀਤੀ ਅਤੇ ਰਾਜਕੁਮਾਰ ਅਜੇ ਨਵੀਂ ਉਮਰ ਹੀ ਹੈ ਉਸਨੇ ਵੀ ਅਹਦ ਨਿਭਾਇਆ ਪਰ ਤੂੰ ਐਡਾ ਵੱਡਾ ਅਜੀਮ ਬਾਦਸ਼ਾਹ ਹੁੰਦਾ ਹੋਇਆ ਤੇ ਅੰਤਲੀ ਆਯੂ ਤੇ ਪੁੱਜ ਕੇ ਕਿਆ ਖਾਕ ਛਾਣੀ ਜੋ ਆਪਣੀ ਦਾੜ੍ਹੀ ਨੂੰ ਲਾਜ ਲਾ ਲਈ। ਭਾਈ ਲਾਭ ਸਿੰਘ ਕਵੀ ਰਾਜ ਦੇ ਅੱਖਰਾਂ ਵਿਚ :—

*ਰੰਨਾ ਦੇਖ ਸੌਗੰਦ ਨਿਭਾਵਨ ਕੌਲ ਪੂਰਾ ਕਰ ਦਿਖਲਾਵਨ ॥*
*ਹੇ ਓਰੰਗੇ ਭੁਖੇ ਨੰਗੇ ਕਸਮ ਕੁਰਾਨ ਜੋ ਚਾਵਨ ॥*
*ਜਾਮਨ ਦੇ ਰੱਬ ਨੂੰ ਨੱਸਨ ਆਪਨਾ ਮਤਲਬ ਪਾਵਨ ॥*
*ਤੈਨੂੰ ਸ਼ਰਮ ਨਾ ਆਵੇ ਓਰੰਗੇ ਕਸਮ ਲਗੋ ਪਰਤਾਵਨ ॥*
*ਕਰ ਸੌਗੰਦ ਸੌ ਗੰਦ ਖਡਾਇਆ ਧਰਮ ਇਮਾਨ ਗਵਾਇਆ॥*
*ਦੋਜ਼ਖ ਤੈਨੇ ਜਾਨਾ ਚਾਹਿਆ ਆਪਨਾ ਆਪ ਵਜਾਇਆ ॥*

੧੩. ਹੇ ਸਤਿਗੁਰੂ ਮੈਨੂੰ ਪੋਸਤ ਦੇ ਰਸ ਜਿਹੇ ਸਰੂਰ ਦੇਣ ਵਾਲੇ ਅਮਲ ਦਾ ਪਿਆਲਾ ਦੇ ਦੇਹ ਜੋ ਮੈਨੂੰ ਜੁੱਧ ਕਰਨ ਦੇ ਵੇਲੇ ਕੰਮ ਆਵੇ ॥੫੯॥

੧੪. ਜੋ ਬਹੁਤ ਹੀ ਚੰਗਾ ਹੈ ਵਕਤ ਆਉਣ ਤੇ ਵੈਰੀ ਨੂੰ ਪਛਾੜਨ ਦੀ ਸ਼ਕਤੀ ਦਿੰਦਾ ਹੈ। ਉਹ ਮੇਰੇ ਲਈ ਬਹੁਤ ਚੰਗਾ ਹੈ ਜਿਸਦਾ ਇਕ ਘੁੱਟ ਪੀ ਕੇ ਹਾਥੀ ਨੂੰ ਪਿਛਾੜ ਦੇਣ ਵਾਲਾ ਬਲ ਮਿਲ ਜਾਂਦਾ ਹੈ ॥੬੦॥੧੧॥

ਗਿਆਰਵੀਂ ਹਕਾਇਤ ਸਮਾਪਤ

## ਹਕਾਇਤ ਬਾਹਰਵੀਂ

੧੫. ਹੇ ਹੁਕਮ ਦੇ ਮਾਲਿਕ ਸਭ ਨੂੰ ਆਪਣੇ ਹੁਕਮ ਵਿਚ ਰੱਖਣ ਵਾਲੇ ਅਤੇ ਗੁਨਾਹ ਨੂੰ ਬਖਸ਼ ਦੇਣ ਵਾਲੇ ਪਾਰਾਵਾਰ ਤੋਂ ਪਰੇ ਸੰਸਾਰ ਬੰਧਨਾਂ ਤੋਂ ਮੁਕਤ ਕਰ ਦੇਣ ਵਾਲੇ ਪਾਵਨ ਪ੍ਰਭੂ ਸੰਸਾਰ ਦੀ ਪਾਲਨਾ ਕਰਨ ਵਾਲੇ ॥੧॥

੧੬. ਰਹਿਮ ਕਰਕੇ ਸਭ ਤੇ ਭਲਾਈ ਕਰਨ ਵਾਲਾ ਕੁਲ ਜਹਾਨਾਂ ਦਾ ਮਾਲਿਕ। ਸਭ ਤੋਂ ਵੱਡਾ ਸਭ ਦੇ ਦਿਲ ਦੀ ਹਰਕਤ ਦੁਖ ਸੁਖ ਦੇ ਜਾਨਣ ਵਾਲਾ ਜ਼ਮੀਨ ਤੇ ਜਮਾਨੇ ਦੀ ਹਿਲ-ਜੁਲ ਤੇ ਹਰਕਤ ਦੇ ਜਾਨਣ ਵਾਲਾ ॥੨॥
ਇਹਨਾਂ ਬੈਂਤਾਂ ਦੁਆਰਾ ਪ੍ਰਮੇਸਰ ਦਾ ਮੰਗਲ ਕਰਕੇ ਹੁਣ ਬਾਹਰਵੀਂ ਹਕਾਇਤ ਦੁਆਰਾ ਫੁਰਮਾਨ ਕਰਦੇ ਹਨ :

੧੭. ਹੇ ਔਰੰਗਜ਼ੇਬ ਮੈਂ ਇਕ ਵੱਡੇ ਪਹਾੜ ਦੇ ਰਹਿਣ ਵਾਲਾ ਰਹੀਮ ਖਾਂ ਦੀ ਕਹਾਣੀ ਸੁਣੀ ਹੈ ॥੩॥

੧੮. ਉਥੇ ਉਸ ਪਠਾਣ ਦੀ ਇਕ ਇਸਤਰੀ ਸੀ ਜੋ ਐਉਂ ਸੀ ਜਿਵੇਂ ਚੰਦ ਹੀ ਹੈ। ਉਸਨੂੰ ਵੇਖਣ ਵਾਲਾ ਉਸ ਤੇ ਮੋਹਤ ਹੋ ਕੇ ਉਸਦੀ ਪ੍ਰੇਮ ਫਾਹੀ ਵਿਚ ਹੀ ਫਸ ਜਾਂਦਾ ਸੀ ਜੋ ਉਸ ਦੇ ਗਲੇ ਦੀ ਹੁੰਦੀ ॥੪॥

[੧]ਚੁ ਅਜ਼ ਤੀਰ ਬਾਰਾਂ ਕੁਨਦ ॥੫॥ [੨]ਰੁਖੇ ਚੂੰ ਖ਼ਲਾਸੀ ਦਿਹਦ ਮਾਹਿ ਰਾਂ ॥
ਬਹਾਰੇ ਗੁਲਿਸਤਾਂ ਦਿਹਦ ਸ਼ਾਹਿ ਰਾਂ ॥੬॥ [੩]ਬ ਅਬਰੂ ਕਮਾਨੇ ਸ਼ੁਦਾ ਨਾਜ਼ਨੀ ॥
ਬ ਚਸ਼ਮਸ਼ ਜ਼ਨਦ ਕੈਬਰੈ ਕਹਰਗੀ ॥੭॥ [੪]ਬ ਮਸਤੀ ਦਿਹਦ ਹਮ ਚੁਨੀ ਰੂਖ
ਮਸਤ ॥ ਗੁਲਿਸਤਾਂ ਕੁਨਦ ਬੂਮ ਸ਼ੋਰੀਦ ਦਸਤ ॥੮॥ [੫]ਖੁਸ਼ੇ ਖੁਸ਼ ਜਮਾਲੋ ਕਮਾਲੋ
ਹੁਸ ॥ ਬ ਸੂਰਤ ਜਵਾਨਸਤ ਫ਼ਿਕਰੇ ਕੁਹਨ ॥੯॥ [੬]ਯਕੇ ਹਸ ਖਾਂ ਬੂਦ ਓ
ਜਾ ਫ਼ਗਾਂ ॥ ਬਦਾਨਸ਼ ਹਮੀ ਬੂਦ ਅਕਲਸ਼ ਜਵਾਂ ॥੧੦॥ [੭]ਕੁਨਦ ਦੋਸਤੀ
ਬਾ ਹਮਹ ਯਕ ਦਿਗਰ ॥ ਕਿ ਲੈਲੀ ਵ ਮਜਨੂੰ ਖ਼ਿਜਲ ਗਸ਼ਤ ਸਰ ॥੧੧॥
[੮]ਚੁ ਬਾ ਯਕ ਦਿਗਰ ਹਮ ਚੁਨੀ ਗ਼ਸ਼ਤ ਮਸਤ ॥ ਚੁ ਪਾ ਅਜ਼ ਰਕਾਬੋ ਇਨਾ
ਰਫਤ ਦਸਤ ॥੧੨॥ [੯]ਤਲਬ ਕਰਦ ਓ ਖਾਨਏ ਖਿਲਵਤੇ ॥ ਮਿਯਾਂ ਆਮਦਸ਼
ਜੋ ਬਦਨ ਸ਼ਹਵਤੇ ॥੧੩॥ [੧੦]ਹਮੀਂ ਜੁਫਤ ਖ਼ੁਰਦਦ ਦੁ ਸੇ ਚਾਰ ਮਾਹ ॥ ਖਬਰ
ਕਰਦ ਜੋ ਦੁਸ਼ਮਨੇ ਨਿਜ਼ਦ ਸ਼ਾਹ ॥੧੪॥ [੧੧]ਬ ਹੈਰਤ ਅੰਦਰਾਂਮਦ ਫਗਾਨੇ
ਰਹੀਮ ॥ ਕਸ਼ੀਦਨ ਯਕੇ ਤੇਗ ਗਰਰਾਂ ਅਜ਼ੀਮ ॥੧੫॥ [੧੨]ਚੁ ਖਬਰਸ਼ ਰਸੀਦੋ
ਕਿ ਆਮਦ ਸ਼ੌਹਰ ॥ ਹੁਮਾਂ ਯਾਰ ਖੁਦ ਰਾ ਬਿਜ਼ਦ ਤੇ.ਗ ਸਰ ॥੧੬॥ [੧੩]ਹਮਹਿ
ਗੋਸ਼ਤੋ ਦੇ.ਗ ਅੰਦਰ ਨਿਹਾਦ ॥ ਮਸਾਲਯ ਬਿਅੰਦਾਖ਼ਤ ਆਤਸ਼ ਬਿਦਾਦ ॥੧੭॥
[੧੪]ਸ਼ੌਹਰ ਰਾ ਖੁਰਾਨੀਦ ਬਾਕੀ ਬਿਮਾਂਦ ॥ ਹਮਹ ਨੌਕਰਾਂ ਰਾ ਜ਼ਿਆ.ਫ਼ਤ ਕੁਨਾਦ
॥੧੮॥ [੧੫]ਚੁ ਖ਼ੁਸ਼ ਗ਼ਸ਼ਤ ਸ਼ੌਹਰ ਨ ਦੀਦਸ਼ ਚੁ ਨਰ ॥ ਬ ਕੁਸ਼ਤਾਂ ਕਸੇ ਰਾ
ਕਿ ਦਾਦਸ਼ ਖਬਰ ॥੧੯॥ [੧]ਬਿਦਿਹ[੧੬] [੨]ਸਾਕੀਯਾ [੩]ਸਾਗਰੇ [੪]ਸਬਜ਼ ਗੂੰ ॥ [੫]ਕਿ
[੬]ਮਾਰਾ [੭]ਬਕਾਰਸਤ [੮]ਜੰਗ ਅੰਦਰੂੰ ॥੨੦॥ [੯]ਲਬਾ[੧੭] ਲਬ [੧੦]ਬਕੁਨ [੧੧]ਦਮ ਬਦਮ
[੧੨]ਨੋਸ਼ ਕੁਨ ॥ [੧੩]ਗ਼ਮੇ [੧੪]ਹਰ ਦੁ [੧੫]ਆਲਮ [੧੬]ਫਰਾਮੋਸ਼ [੧੭]ਕੁਨ* ॥੨੧॥੧੨॥

---

* ਸਾਹਿਬ ਏ ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਆਪਣੀ ਮੁਬਾਰਕ ਕਾਨੀ ਤੋਂ ਇੱਥੋਂ ਤੱਕ ਆਲੀਸ਼ਾਨ ਸ਼ੈਲੀ; ਫਾਰਸੀ ਬੈਤਾਂ (ਉਸ ਸਮੇ ਦੀ ਰਾਸ਼ਟਰੀ ਭਾਸ਼ਾ) ਵਿੱਚ ਜਫਰਨਾਮਾ ਸਿਰਲੇਖ ਹੇਠ ਵਿਜੈ ਪੱਤਰ ਲਿਖਿਆ ਜਿਸ ਵਿੱਚ ਔਰੰਗਜੇਬ ਅਤੇ ਸੂਬਿਆਂ ਦੀਆਂ ਕਾਲੀਆਂ ਕਰਤੂਤਾਂ ਜਾਹਰ ਕਰ ਲਾਹਨਤਾਂ ਪਾਈਆਂ ਅਤੇ ਨਾਲ-ਨਾਲ ਹਰ ਇਕ ਹਕਾਇਤ ਦੇ ਅਰੰਭ ਵਿੱਚ ੧ਓ ਸ੍ਰੀ ਵਾਹਿਗੁਰੂ ਜੀ ਕੀ ਫਤਹਿ, ਅੱਗੇ ਮੰਗਲਾ ਚਰਣ, ਫਿਰ ਸਾਰੀ ਕਹਾਣੀ ਦੀ ਸੰਪੂਰਨਤਾ ਤੇ ਅਖੀਰ ਵਿਚ ਨਾਮ ਸਿਮਰਨ ਦੀ ਦਾਤ ਦੀ ਮੰਗ ਕੀਤੀ:-"ਬਿਦਿਹ ਸਾਕੀਆ ਸਾਗਰੇ ਸਬਜ ਰੰਗ ॥ ਇਸ ਪ੍ਰਕਾਰ ਕਲਗੀਧਰ ਜੀ ਨੇ ੧੨ ਹਕਾਇਤਾਂ ਦਾ ਕਾਫੀ ਸਾਰਾ ਦਸਤਾਵੇਜ ਲਿਖ ਕੇ ਆਪਣੇ ਪਰਮ ਪਿਆਰੇ ਸਿੰਘ (ਪੰਜਾਂ ਪਿਆਰਿਆਂ ਵਿੱਚੋ) ਭਾਈ ਦਇਆ ਸਿੰਘ ਅਤੇ ਭਾਈ ਧਰਮ ਸਿੰਘ ਜੀ ਨੂੰ ਪਿੰਡ ਦੀਨਾ ਗੁਰਦੁਆਰਾ ਲੋਹਗੜ ਸਾਹਿਬ ਦੇ ਪਾਵਨ ਅਸਥਾਨ ਤੋਂ ਔਰੰਗਜੇਬ ਵੱਲ ਨੂੰ ਭੇਜਿਆ । ਗੁਰੂ ਜੀ ਦੇ ਹੁਕਮਾਂ ਅਨੁਸਾਰ ਦੋਵੇਂ ਸਿੰਘ ਪਿਆਰੇ ਗੁਰੂ ਜੀ ਨੂੰ ਮੱਥਾ ਟੇਕ ਫਤਹ ਗਜਾ ਅਸ਼ੀਰਵਾਦ ਪ੍ਰਾਪਤ ਕਰ ਕੇ ਇਹ ਸਾਰੇ ਦਸਤਾਵੇਜ ੧੨ ਹਕਾਇਤਾਂ ਦੇ ਰੂਪ ਵਿੱਚ ਵਿਜੈ ਪੱਤਰ ਗੁਪਤ ਰੂਪ ਵਿੱਚ ਲੈਕੇ ਦੱਖਣ ਵੱਲ ਔਰੰਗਾਬਾਦ ਵੱਲ ਚਾਲੇ ਪਾ ਦਿੱਤੇ ।

ਇਧਰ ਗੁਰੂ ਪਾਤਸ਼ਾਹ ਜੀ ਦਾ ਨਿਸ਼ਾਨਾ ਤਾਂ ਭਾਵੇਂ ਦੱਖਣ ਜਾਣ ਦਾ ਹੀ ਹੈ ਪ੍ਰੰਤੂ ਮੌਜੂਦਾ ਸਮੇਂ ਪਾਵਨ ਮੁਬਾਰਕ ਚਰਨਾਂ ਦੁਆਰਾ, ਅੰਮ੍ਰਿਤ ਦ੍ਰਿਸ਼ਟੀ ਦੁਆਰਾ ਅਤੇ ਮੁਖਾਰਬਿੰਦ ਤੋਂ ਪਾਵਨ ਵਰ ਬਖਸ਼ਦੇ ਹੋਏ ਮਾਲਵੇ ਨੂੰ ਮਾਲੋ ਮਾਲ ਕਰ ਰਹੇ ਹਨ ।

ਉਧਰ ਗੁਰੂ ਕੇ ਸਿੰਘਾਂ ਨੂੰ ਔਰੰਗਾਬਾਦ ਪਹੁੰਚਿਆਂ (੬) ਛੇ ਮਹੀਨੇ ਹੋ ਗਏ ਪ੍ਰੰਤੂ ਕਿਸੇ ਪਹਿਰੇਦਾਰ ਸੰਤਰੀ ਜਾਂ ਅਹਿਲਕਾਰ ਨੇ ਔਰੰਗਜੇਬ ਦੇ ਸ਼ਾਹੀ ਦਰਬਾਰ ਵਿੱਚ ਜਾਣ ਨਹੀ ਦਿੱਤਾ । ਜਿਸ ਕਾਰਨ ਗੁਰੂ ਕੇ ਸਿੰਘ ਬਹੁਤ ਪ੍ਰੇਸ਼ਾਨ ਸਨ । ਅੰਤ ਗੁਰੂ ਕੇ ਸਿੰਘਾਂ ਨੇ ਇਕ ਦਿਨ ਰਾਤੀਂ ਗੁਰਮਤਾ ਕਰਕੇ ਸਵੇਰੇ ਨਿਤਨੇਮ ਉਪਰੰਤ ਗੁਰੂ ਸਾਹਿਬ ਦਾ ਧਿਆਨ ਧਰ "ਸਦਾ ਅੰਗ ਸੰਗੇ" ਜਾਣ ਅਰਦਾਸ ਕੀਤੀ ਹੈ ਗਰੀਬ ਨਿਵਾਜ ਜੀ; ਅਸੀਂ ਤਾਂ ਬਹੁਤ ਯਤਨ ਕਰ ਹਾਰ ਗਏ ਹਾਂ ਕੋਈ ਸਫਲਤਾ ਨਹੀ ਮਿਲੀ, ਹੁਣ ਆਪ ਜੀ ਹੀ ਸਹਾਈ ਹੋਵੋ ਜੀ, ਕੋਈ ਐਸਾ ਕ੍ਰਿਸ਼ਮਾ ਕਰੋ ਜੀ, ਕਲਾ ਵਰਤਾਓ ਕਿ ਇਹ ਮਹਾਨ ਕਾਰਜ ਸਫਲ ਹੋਵੇ ।

*"ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸ"*

ਅੰਤਰਜਾਮੀ ਸੱਚੇ ਪਾਤਸ਼ਾਹ ਜੀ ਸਾਰੀ ਬੇਨਤੀ ਜਾਣ ਗਏ । ਇਧਰ ਗੁਰਸਿੱਖਾਂ ਦੇ ਮਨ ਨੂੰ ਧੀਰਜ ਆਇਆ ਸ਼ਾਂਤੀ ਜਿਹੀ ਮਹਿਸੂਸ ਹੋਈ। ਗੁਰੂ ਪਾਤਸ਼ਾਹ ਜੀ ਨੇ ਅਨੁਭਵ ਦੁਆਰਾ ਹੌਸਲਾ ਬੁਲੰਦ ਕਰ ਦਿੱਤਾ ਕਿ ਪਿਆਰਿਓ ਸਵੇਰੇ ਯਕੀਨਨ ਸਫਲਤਾ ਪ੍ਰਾਪਤ ਹੋਵੇਗੀ ।

ਔਰੰਗਜੇਬ ਪ੍ਰਣਾਯਾਮੀ ਹੋਣ ਕਰਕੇ ਸੂਖਮ ਸਰੀਰ ਦੁਆਰਾ ਗੁਪਤ ਪਹਿਰੇ ਵਿੱਚ ਹਰ ਰੋਜ ਸੁਬਹਿ ਦੀ ਨਿਵਾਜ ਮੱਕੇ ਜਾ ਗੁਜਾਰਦਾ ਸੀ, ਦੂਜੀ ਸਵੇਰ ਜਦੋਂ ਔਰੰਗਾ ਮੱਕੇ ਪਹੁਚਿਆ ਤਾਂ ਇਧਰ ਦੀਨ ਦਿਆਲ ਸਤਿਗੁਰੂ ਜੀ ਨੇ ਤਿਆਰ ਬਰ ਤਿਆਰ ਘੋੜ ਸਵਾਰ ਹੋ ਚਾਲਾ ਮਾਰਿਆ ਕੁਝ ਕੁ ਪਲਾਂ ਵਿੱਚ ਹੀ, "ਸੂਖਮ ਸਰੂਪ ਨ ਬਰਨਾ ਜਾਈ" ਜਾਂ "ਸਰੂਪ ਛੋਟ ਧਾਰ ਕੈ", ਸੂਖਮ ਸਰੂਪ ਦੁਆਰ ਮੱਕੇ ਪਹੁੰਚ ਗਏ । ਇਸ ਸਮੇਂ ਔਰੰਗਜੇਬ ਮੱਕੇ ਦੀ ਪ੍ਰਕਰਮਾਂ ਕਰ ਰਿਹਾ ਸੀ ਔਰੰਗਜੇਬ ਨੂੰ ਪਕੜਨ ਲਈ ਸਤਿਗੁਰੂ ਜੀ ਨੇ ਮਗਰੇ ਹੀ ਕੋਸ਼ਿਸ਼ ਕੀਤੀ, ਇੰਝ ਗੱਲ ਨਾ ਬਣਦੀ ਵੇਖ ਗੁਰੂ ਪਾਤਸ਼ਾਹ ਜੀ ਸੁਤੰਤਰਤਾ ਦੇ ਮਾਲਕ ਗੁਰੂ ਪਾਤਸ਼ਾਹ ਜੀ ਸਮੇਂ ਨੂੰ ਵਿਚਾਰਦਿਆਂ, ਪੈਂਤੜਾ ਬਦਲਦਿਆਂ ਤਤਕਾਲ ਹੀ ਸੱਜੇ ਪਾਸੇ ਦੀ ਪ੍ਰਕਰਮਾਂ ਅਰੰਭ ਕਰਕੇ ਔਰੰਗਜੇਬ ਨੂੰ ਅੱਗਿਓ ਘੇਰ ਲਿਆ । ਤੁਰੰਤ ਹੀ ਅਨਿਆਈ ਦੀ ਦਾਹੜੀ ਫੜ ਲਈ "ਤਾਂ ਕੀ ਕਰਿ ਦਾਰੀ ਧਰੀ" ਤੇ ਬੀਰ ਰਸ ਵਿੱਚ ਗਰਜਵੀਂ ਅਵਾਜ ਵਿੱਚ ਕਿਹਾ-ਐ ! ਪਾਪੀ ਔਰੰਗੇ ਤੇਰੇ ਸਾਹਮਣੇ ਕੌਣ ਖੜਾ ਹੈ ? ਔਰੰਗਜੇਬ ਨੇ ਕੰਬਦਿਆਂ ਹੋਏ ਡਰ ਭਰੀ ਤੇ ਥਿੜਕਵੀਂ ਅਵਾਜ ਵਿੱਚ ਕਿਹਾ-ਜੀ ਖਾਲਸਾ ।

ਦੂਜੀ ਵਾਰ ਗੁਰੂ ਜੀ ਨੇ ਫੇਰ ਗਰਜਵੀਂ ਅਵਾਜ ਵਿੱਚ ਕਿਹਾ ਤੇਰੇ ਸਾਹਮਣੇ ਕੌਣ ਖੜਾ ਹੈ ? ਔਰੰਗਜੇਬ ਨੇ ਉਤਰ ਦਿੱਤਾ-ਜੀ ਖਾਲਸਾ।

ਤੀਜੀ ਵਾਰ ਫੇਰ ਗਰਜਵੀਂ ਆਵਾਜ਼ ਵਿਚ ਕਿਹਾ - ਤੇਰੇ ਸਾਹਮਣੇ ਕੌਣ ਖੜਾ ਹੈ ? ਔਰੰਗਜ਼ੇਬ ਨੇ ਤੀਜੀ ਵਾਰ ਫੇਰ ਉੱਤਰ ਦਿੱਤਾ - ਜੀ ਖਾਲਸਾ ।

ਇਸ ਪ੍ਰਕਾਰ ਅਚਾਨਕ ਹੀ ਗੁਰੂ ਪਾਤਿਸ਼ਾਹ ਦਾ ਅਲੌਕਿਕ ਸਰੂਪ ਸਾਹਮਣੇ ਆ ਜਾਣਾ ਔਰੰਗਜੇਬ ਲਈ ਘਬਰਾਹਟ ਦਾ ਕਾਰਨ ਸੀ । ਨੀਤੀਵਾਨ ਹੋਣ ਕਾਰਨ ਜਲਦੀ ਹੀ ਆਪਣੇ ਆਪ ਨੂੰ ਸੰਭਾਲਦਿਆਂ, ਸੋਝੀ ਨਾਲ ਵਿਚਾਰਦਿਆਂ ਨਿਮਰਭਾਵ ☛ (ਬਾਕੀ ਪੰਨਾ ੧੪੧੪ ਤੇ)

੧. ਉਸ ਦੇ ਨੇਤ੍ਰ ਇਉਂ ਬਹਾਰ ਪੈਦਾ ਕਰਦੇ ਸਨ ਜਿਵੇਂ ਬਰਸਾਤ ਦੇ ਬੱਦਲ ਬਹਾਰ ਲੈ ਆਉਂਦੇ ਹਨ ਅਤੇ ਪਲਕਾਂ ਐਉਂ ਸਨ ਜਿਵੇਂ ਤਿੱਖੇ ਤੀਰਾਂ ਦੀ ਝੜੀ ਕਰਦੇ ਹਨ ॥੫॥

੨. ਦਿਲ ਦੀ ਉਦਾਸੀ ਐਉਂ ਦੂਰ ਕਰ ਦਿੰਦੀ ਹੈ ਜਿਵੇਂ ਹਨੇਰੇ ਵਿਚ ਚੰਦ ਚੜ ਗਿਆ ਹੈ । ਚਿਹਰਾ ਇਉਂ ਦਿਸਦਾ ਹੈ ਜਿਵੇਂ ਬਗੀਚੇ ਵਿਚ ਫੁਲਵਾੜੀ ਖਿੜ ਗਈ ਹੁੰਦੀ ਹੈ ॥੬॥

੩. ਉਸ ਇਸਤ੍ਰੀ ਦੇ ਭਰਵੱਟੇ ਐਉਂ ਸਨ ਜਿਵੇਂ ਕਮਾਣ ਹੁੰਦੀ ਹੈ ਜੋ ਬੜੀ ਸੁੰਦਰ ਨਾਚ ਨੈਣੀ ਸੀ ॥ ਨੇਤ੍ਰ ਜਿਸ ਵਾਲ ਝਾਕਦੇ ਸਨ ਜ਼ੁਲਮੀ ਤੀਰ ਮਾਰ ਕੇ ਉਸ ਨੂੰ ਜਖਮੀ ਕਰ ਦਿੰਦੇ ॥੭॥

੪. ਇਉਂ ਮਸਤੀ ਵਿਚ ਬੇਸੁਰਤ ਹੋ ਕੇ ਅਲਬੇਲੀ ਡੋਲਦੀ ਸ਼ਕਲ । ਜਾਣੋ ਫੁਲਵਾੜੀ ਵਾਲੀ ਧਰਤੀ ਨੂੰ ਵੀ ਰੋਹੀ ਵਾਲੀ ਕਲਰੀ ਉਜਾੜ ਕਰਦੀ ਜਾਂਦੀ ਸੀ ॥੮॥

੫. ਸੁੰਦਰਤਾ ਦਾ ਜਮਾਲ ਬਹੁਤ ਹੀ ਚੰਗਾ ਸੀ ਸਰੂਪ ਵੀ ਵਿਸ਼ਾਲ ਬਹੁਤ ਸੀ ਸੁਰਤ ਸਕਲ ਜਵਾਨ ਅਵਸਥਾ ਹੈ ਸੀ ਪਰ ਸੋਚ ਪੁਰਾਣੀ ਭਾਵ ਬਜ਼ੁਰਗਾਵਾਂ ਸੁਗੜ ਸਿਆਣੀ ਭਾਵ ਬਹੁਤ ਹੀ ਹਾਈ (HIGH) ਵਿਅੰਗ ਸੀ ॥੯॥

੬. ਇਕ ਹਸਨ ਖਾਂ ਪਠਾਣ ਸੀ ਉਸ ਥਾਂ ਤੇ ਜੋ ਦਾਨਮ ਮੰਦ ਚੰਗੀ ਅਕਲ ਵਾਲਾ ਜੁਆਨ ਮਰਦ ॥੧੦॥

੭. ਉਹ ਦੋਵੇਂ ਆਪਸ ਵਿਚ ਇਕ ਦੂਜੇ ਦੇ ਨਾਲ ਇਤਨਾ ਗੂੜਾ ਪਿਆਰ ਕਰਦੇ ਸਨ ਕਿ ਉਨ੍ਹਾਂ ਨੂੰ ਵੇਖ ਕੇ ਲੈਲਾਂ ਤੇ ਮਜਨੂੰ ਵੀ ਸ਼ਰਮਸਾਰ ਹੋ ਜਾਂਦੇ ॥੧੧॥

੮. ਜਦੋਂ ਇਕ ਦੂਜੇ ਨਾਲ ਇਸ ਤਰ੍ਹਾਂ ਦਾ ਆਪ ਵਿਚ ਬਹੁਤ ਗੂੜਾ ਪਿਆਰ ਪੈ ਗਿਆ, ਪ੍ਰੇਮ ਦੇ ਵਿਚ ਲੀਨ ਹੋ ਗਏ। ਉਸ ਵੇਲੇ ਜਾਣੋ ਘੋੜੇ ਦੀ ਰਕਾਬ ਵਿਚੋਂ ਪੈਰ ਨਿਕਲ ਗਿਆ ਅਤੇ ਹੱਥ ਵਿਚੋਂ ਲਗਾਮ ਦੀ ਰਾਸ ਨਿਕਲ ਗਈ ਘੋੜਾ ਬਲ ਤੋਂ ਬਾਹਰ ਹੋ ਗਿਆ ॥੧੨॥

੯. ਜਦੋਂ ਉਸਨੂੰ ਇਕੱਲੇ ਘਰ ਵਿਚ ਬੁਲਾ ਲਿਆ । ਇਕ ਦੂਜੇ ਨੂੰ ਵੇਖ ਕੇ ਸਰੀਰ ਕਾਮ ਵਸ ਹੋ ਗਿਆ॥੧੩॥

੧੦. ਇਸੇ ਤਰ੍ਹਾਂ ਲਕੋ ਕੇ ਦੋ ਤਿੰਨ ਚਾਰ ਮਾਹ ਉਸਨੂੰ ਰਾਣੀ ਨੇ ਕੋਲ ਰੱਖਿਆ । ਕਿਸੇ ਦੂਤੀ ਦੁਸ਼ਮਨ ਨੇ ਰਾਜੇ ਨੂੰ ਖਬਰ ਜਾ ਦਿੱਤੀ ॥੧੪॥

੧੧. ਇਹ ਖਬਰ ਸੁਣ ਕੇ ਰਹੀਮ ਖਾਂ ਪਠਾਣ ਜੋਸ਼ ਵਿਚ ਆ ਗਿਆ । ਅਤੇ ਤਲਵਾਰ ਮਿਆਨ ਵਿਚੋਂ ਬਾਹਰ ਕੱਢ ਲਈ ਅਤੇ ਬੜੇ ਜੋਸ਼ ਨਾਲ ਗਰਜਿਆ ॥੧੫॥

੧੨. ਉਧਰ ਇਸਤਰੀ ਦੇ ਸੂਹੀਏ ਨੇ ਆ ਖਬਰ ਦਿਤੀ ਕਿ ਤੇਰਾ ਪਤੀ ਆ ਰਿਹਾ ਹੈ । ਉਸ ਵੇਲੇ ਉਸਦਾ ਯਾਰ ਸੁੱਤਾ ਪਿਆ ਸੀ, ਇਸਤਰੀ ਨੇ ਜਦੋਂ ਤਲਵਾਰ ਲੈ ਕੇ ਆਪਣੇ ਹੱਥ ਦੇ ਨਾਲ ਹੀ ਯਾਰ ਦੇ ਮਾਰ ਕੇ ਉਸਦਾ ਸਿਰ ਜੁਦਾ ਕਰ ਦਿੱਤਾ ॥੧੬॥

ਅਤੇ ਉਸ ਯਾਰ ਦਾ ਮਾਸ ਕੀਮਾ ਕਰਕੇ ਦੇਗ (ਵੱਢੇ ਪਤੀਲੇ) ਵਿਚ ਪਾ ਦਿੱਤਾ ਵਿਚ ਮਸਾਲੇ ਪਾ ਕੇ ਹੇਠਾਂ ਅੱਗ ਬਾਲ ਦਿੱਤੀ॥੧੭॥

੧੩. ਉਸਦਾ ਮਾਸ ਰਿੰਨ ਕੇ ਪਤੀ ਨੂੰ ਖਵਾਇਆ ਜੋ ਬਚਿਆ ਉਹ ਵੰਡ ਦਿੱਤਾ । ਆਪਣੇ ਨੌਕਰਾਂ ਨੂੰ ਮਿਜਮਾਨੀ ਕਰ ਦਿੱਤੀ ਰਾਜੇ ਨੂੰ ਰੱਜ ਕੇ ਛਕਾਇਆ ॥੧੮॥

੧੪. ਜਦੋਂ ਰਾਜੇ ਨੇ ਵੇਖਿਆ ਕਿ ਘਰ ਵਿਚ ਕੋਈ ਵੀ ਪੁਰਸ਼ ਨਹੀਂ ਹੈ ਵੇਖ ਕੇ ਖੁਸ਼ ਹੋ ਗਿਆ । ਵਾਪਸ ਜਾ ਕੇ ਜਿਸ ਨੇ ਖਬਰ ਦਿਤੀ ਸੀ ਉਸ ਨੂੰ ਕਤਲ ਕਰ ਦਿੱਤਾ ਕਿ ਇਸ ਨੇ ਝੂਠੀ ਤੁਹਮਤ ਲਾਈ ਹੈ ॥੧੯॥

ਐ ਔਰੰਗਜ਼ੇਬ ਜਿਸ ਬਿਗਾਨੀ ਪਾਤਸ਼ਾਹੀ ਨੂੰ ਤੈਂ ਧੋਖੇ ਫਰੇਬ ਨਾਲ ਆਪਣੀ ਬਣਾਕੇ ਭੋਗਦਾ ਤੇ ਕਲੋਲਾਂ ਕਰਦਾ ਰਿਹਾ ਹੈਂ, ਜਦੋਂ ਇਸਦੀ ਖਬਰ ਮਲਕਲ ਦਫਤਰ ਵਿਚ ਪੁਜੇਗੀ ਇਸਨੇ ਤੇਰਾ ਕੀਮੀਆ ਕਰਕੇ ਨਰਕ ਦੇ ਦੋਜਕ ਵਿਚ ਪਾ ਕੇ ਦੋਜਕ ਦੀ ਅੱਗ ਬਾਲਕੇ ਤੈਨੂੰ ਭੁੰਨਣਾ ਹੈ । ਫੇਰ ਦੱਸ ਤੇਰਾ ਕੌਣ ਸਹਾਈ ਹੋਵੇਗਾ ਜਿਵੇਂ ਇਸ ਰਾਣੀ ਤੇ ਕੋਈ ਦੋਸ਼ ਨਹੀਂ ਲਗਾ ਸਕਿਆ ਇਵੇਂ ਹੀ ਉਸ ਦੋਜਕ ਦੀ ਅੱਗ ਤੇ ਤੇਰਾ ਕੋਈ ਉਜਰ ਨਹੀਂ ਚਲੇਗਾ। ਉਥੇ ਨਾ ਕੋਈ ਵੈਦ ਨਾ ਹਕੀਮ ਨਾ ਰਿਸ਼ਤੇਦਾਰ ਨਾ ਸਬੰਧੀ ਨਾ ਘਰ ਦੀ ਨਾਰ ਤਾਂ ਕੀ ਕਿਸੇ ਨੇ ਰੋ ਕੇ ਤੇਰੀ ਮਕਾਣ ਵੀ ਨਹੀਂ ਦੇਣੀ । ਜਿਸਨੂੰ ਕਵੀਰਾਜ ਭਾਈ ਲਾਭ ਸਿੰਘ ਨੇ ਇਹਨਾਂ ਅੱਖਰਾਂ ਵਿਚ ਪਰੋਇਆ ਹੈ:—
ਪ੍ਰਯੋਜਨ

*ਦੇਖ ਓਰੰਗੇ ਤੇਰੀ ਸ਼ਾਹੀ ਏਸੀ ਤਰ੍ਹਾਂ ਤਬਾਹੀ ॥*
*ਤੈਨੂੰ ਰਹਿੰਦੀ ਖਬਰ ਨ ਕਾਈ ਹੈ ਇਹੋ ਗੁਮਰਾਹੀ ॥*
*ਤੂੰ ਅਪਨਾ ਕੀਤਾ ਆਪੇ ਪਾਈਂ ਸਾਡਾ ਰੱਬ ਸਹਾਈ ॥*
*ਜ਼ੁਲਮ ਤੇਰੇ ਧੁੰਮ ਮਚਾਈ ਖਲਕ ਖੁਦਾ ਘਬਰਾਈ ॥*
*ਕਲਮ ਰਬਾਨੀ ਹੁਕਮ ਲਖਾਈ ਛੱਡਨੀ ਹੈ ਪਾਤਸ਼ਾਹੀ ॥*
*ਮੌਤ ਤੇਰੀ ਹੁਣ ਨੇੜੇ ਆਈ ਨਰਕਾਂ ਵਿਚ ਸੁਟਾਈ ॥*

ਪਦ ਅਰਥ- [੧]ਦਿਓ [੨]ਸ੍ਰੀ ਗੁਰੂ ਜੀ [੩]ਪਿਆਲਾ [੪]ਹਰਾ ਰੰਗ [੫]ਜੋ [੬]ਮੇਰੇ [੭]ਲਾਇਕ ਹੈ [੮]ਜੰਗ ਦੇ ਵਿਚ

੧੫. ਹੇ ਸਤਿਗੁਰੂ ਜੀਓ ਹਰੇ ਰੰਗ ਭਾਵ ਹਰੀ ਦੇ ਨਾਮ ਰੂਪੀ ਦਾ ਬਾਟਾ (*ਹਰਿ ਕੇ ਨਾਮ ਕਾ ਪੂਰਨ ਰੰਗ ॥*) ਬਖਸ਼ੋ। ਜੋ ਵਿਕਾਰਾਂ ਰੂਪੀ ਵੈਰੀਆਂ ਨੂੰ ਮਾਰਨ ਲਈ ਅੰਦਰੂਨੀ ਜੰਗ ਵਿਚ ਮੇਰੇ ਲਈ ਲਾਇਕ ਹੈ ॥੨੦॥ (*ਮਾਂਗਉ ਰਾਮ ਤੇ ਇਕੁ ਦਾਨੁ ਸਗਲ ਮਨੋਰਥ ਪੂਰਨ ਹੋਵਹਿ ਸਿਮਰਉ ਤੁਮਰਾ ਦਾਨੁ ॥*)

*ਪਦ ਅਰਥ - [੯]ਨੱਕੋ ਨਕ=ਭਰਪੂਰ [੧੦]ਦਿਓ [੧੧]ਸਾਸ ਗਿਰਾਸ [੧੨]ਪੀਣਾ ਕਰਾਂ [੧੩]ਗਮ=ਖੌਫ [੧੪]ਦੋਹਾਂ [੧੫]ਲੋਕਾਂ [੧੬]ਭੁਲਾਉਣਾ [੧੭]ਕਰਦਾਂ

੧੬. ਹੇ ਸਤਿਗੁਰੂ ਜੀ ਕਿਨਾਰਿਆਂ ਤੱਕ ਭਰਿਆ ਹੋਇਆ ਭਰਪੂਰ ਕਰਕੇ ਨਾਮ ਰੂਪੀ ਪਿਆਲਾ ਦਿਉ, ਜਿਸ ਨੂੰ ਸਾਸ ਗਿਰਾਸ ਪੀਵਾਂ (*ਸਾਸਿ ਗਿਰਾਸ ਜਪਉ ਹਰਿ ਹਰੀ*) ਜੋ ਪਾਵਨ ਵਾਹਿਗੁਰੂ ਜੀ ਦਾ ਨਾਮ (*ਹਰ ਦੂ ਆਲਮ*) ਦੋਹਾਂ ਲੋਕਾਂ ਭਾਵ ਲੋਕ ਪ੍ਰਲੋਕ ਦੇ ਗਮ ਨੂੰ ਭੁਲਾਉਣਾ ਕਰਦਾ ਹੈ ॥੨੧॥੧੨॥

*ਨੋਟ :- ਇਸ ਪ੍ਰਕਾਰ ਪਦ ਅਰਥਾਂ ਵਾਲਾ ਸੰਪੂਰਨ ਸ੍ਰੀ ਜ਼ਫਰਨਾਮਾ ਸਾਹਿਬ ਸਟੀਕ ਵੱਖ ਛਪ ਚੁਕਿਆ ਹੈ । ਬੰਦੀਛੋੜ ਕਲਗੀਧਰ ਪ੍ਰਿੰਟਿੰਗ ਪ੍ਰੈੱਸ ਪਿੰਡ ਮਹਿਰੋਂ ਮੋਗਾ ਤੋਂ ਮੰਗਵਾ ਕੇ ਪੜ੍ਹੋ ਜੀ ।